ੴ ਸ੍ਰੀ ਅਕਾਲ ਸਹਾਇ ॥

# ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸਟੀਕ
# ਸਿਰੀ ਰਾਗੁ ਮਾਝ ਰਾਗੁ

(ਦੂਸਰੀ ਪੋਥੀ)

**ਦਮਦਮੀ ਟਕਸਾਲ**

ਬ੍ਰਹਮਗਿਆਨੀ ਸੰਤ ਬਾਬਾ ਸੁੰਦਰ ਸਿੰਘ ਜੀ ਖ਼ਾਲਸਾ ਭਿੰਡਰਾਂ ਵਾਲੇ

ਸੰਤ ਬਾਬਾ ਗੁਰਬਚਨ ਸਿੰਘ ਜੀ ਖ਼ਾਲਸਾ ਭਿੰਡਰਾਂ ਵਾਲੇ

ਸੰਤ ਬਾਬਾ ਕਰਤਾਰ ਸਿੰਘ ਜੀ ਖ਼ਾਲਸਾ ਭਿੰਡਰਾਂ ਵਾਲੇ

ਅਮਰ ਸ਼ਹੀਦ ਸੰਤ ਬਾਬਾ ਜਰਨੈਲ ਸਿੰਘ ਜੀ ਖ਼ਾਲਸਾ ਭਿੰਡਰਾਂ ਵਾਲੇ

ਸੰਤ ਬਾਬਾ ਠਾਕੁਰ ਸਿੰਘ ਜੀ ਖ਼ਾਲਸਾ ਭਿੰਡਰਾਂ ਵਾਲੇ

*ਟੀਕਾਕਾਰ ਤੇ ਪ੍ਰਕਾਸ਼ਕ:*

**ਗਿਆਨੀ ਹਰਨਾਮ ਸਿੰਘ ਖ਼ਾਲਸਾ ਭਿੰਡਰਾਂ ਵਾਲੇ**
**ਮੁਖੀ ਦਮਦਮੀ ਟਕਸਾਲ ਜਥਾ ਭਿੰਡਰਾਂ ਮਹਿਤਾ**

ੴ ਸ੍ਰੀ ਅਕਾਲ ਸਹਾਇ ॥

ਰਤਨਾ ਰਤਨ ਪਦਾਰਥ ਬਹੁ ਸਾਗਰੁ ਭਰਿਆ ਰਾਮ ॥
ਬਾਣੀ ਗੁਰਬਾਣੀ ਲਾਗੇ ਤਿਨ੍ ਹਥਿ ਚੜਿਆ ਰਾਮ ॥

# ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸਟੀਕ ਸਿਰੀ ਰਾਗੁ ਮਾਝ ਰਾਗੁ

(ਦੂਸਰੀ ਪੋਥੀ)

## ਸ਼੍ਰੋਮਣੀ ਦਮਦਮੀ ਸਟੀਕ ਟਕਸਾਲ ਤਖਤ ਸ੍ਰੀ ਦਮਦਮਾ ਸਾਹਿਬ

ਦਮਦਮੀ ਟਕਸਾਲ
ਚੱਕ੍ਰ ਵਰਤੀ ਗੁਰਮਤਿ ਪ੍ਰਚਾਰ ਜਥਾ ਭਿੰਡਰਾਂ ਮਹਿਤਾ

ਹੈੱਡ ਕੁਆਟਰ ਗੁਰਦੁਆਰਾ ਗੁਰਦਰਸ਼ਨ ਪ੍ਰਕਾਸ਼
ਪਿੰਡ ਤੇ ਡਾਕ: ਮਹਿਤਾ (ਅੰਮ੍ਰਿਤਸਰ)

*ਟੀਕਾਕਾਰ ਤੇ ਪ੍ਰਕਾਸ਼ਕ:*

**ਗਿਆਨੀ ਹਰਨਾਮ ਸਿੰਘ ਖਾਲਸਾ ਭਿੰਡਰਾਂਵਾਲੇ**
**ਮੁਖੀ ਦਮਦਮੀ ਟਕਸਾਲ ਜਥਾ ਭਿੰਡਰਾਂ ਮਹਿਤਾ**
**ਪ੍ਰਧਾਨ ਗੁਰਮਤਿ ਸਿਧਾਂਤ ਪ੍ਰਚਾਰਿਕ ਸੰਤ ਸਮਾਜ (ਰਜਿ:)**

ਪਹਿਲੀ ਵਾਰ

ਧੰਨ ਧੰਨ ਸਤਿਗੁਰੂ ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਮਹਾਂਰਾਜ ਜਿਨ੍ਹਾਂ ਨੇ ਸਾਨੂੰ ਪਾਵਨ
ਗੁਰਬਾਣੀ ਦਾ ਅਦਬ ਕਰਨਾ ਸਿਖਾਇਆ ਉਨ੍ਹਾਂ ਸਤਿਗੁਰਾਂ ਦੇ ਗੁਰਤਾਗੱਦੀ ਦਿਹਾੜਿਆਂ ਤੇ
੧੩ ਮਾਰਚ ੨੦੧੦, ਸੰਮਤ ਬਿਕ੍ਰਮੀ ੨੦੬੬, ਸੰਮਤ ਨਾਨਕਸ਼ਾਹੀ ੫੪੧,
ਸੰਮਤ ਖਾਲਸਾ ੩੧੧ ਦਿਨ ਸ਼ਨੀਵਾਰ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ
ਸਟੀਕ ਸਿਰੀ ਰਾਗੁ, ਮਾਝ ਰਾਗੁ ਦੀ ਦੂਸਰੀ ਪੋਥੀ ਸ਼੍ਰੋਮਣੀ ਦਮਦਮੀ ਸਟੀਕ ਪ੍ਰਕਾਸ਼ਿਤ ਕੀਤੀ।

ਬ੍ਰਹਮ ਗਿਆਨੀ ਸੰਤ ਬਾਬਾ ਸੁੰਦਰ ਸਿੰਘ ਜੀ ਖ਼ਾਲਸਾ ਭਿੰਡਰਾਂਵਾਲੇ
ਸੰਤ ਗਿਆਨੀ ਗੁਰਬਚਨ ਸਿੰਘ ਜੀ ਖ਼ਾਲਸਾ ਭਿੰਡਰਾਂਵਾਲੇ
ਸੰਤ ਗਿਆਨੀ ਕਰਤਾਰ ਸਿੰਘ ਜੀ ਖ਼ਾਲਸਾ ਭਿੰਡਰਾਂਵਾਲੇ
ਅਮਰ ਸ਼ਹੀਦ ਸੰਤ ਗਿਆਨੀ ਜਰਨੈਲ ਸਿੰਘ ਜੀ ਖ਼ਾਲਸਾ ਭਿੰਡਰਾਂਵਾਲੇ
ਸੰਤ ਬਾਬਾ ਠਾਕੁਰ ਸਿੰਘ ਜੀ ਖ਼ਾਲਸਾ ਭਿੰਡਰਾਂਵਾਲੇ
ਦਾਸਨਿ ਦਾਸ ਗਿਆਨੀ ਹਰਨਾਮ ਸਿੰਘ ਖ਼ਾਲਸਾ ਭਿੰਡਰਾਂਵਾਲੇ
ਮੁਖੀ ਦਮਦਮੀ ਟਕਸਾਲ, ਜਥਾ ਭਿੰਡਰਾਂ ਮਹਿਤਾ

ਇਸ ਸ਼੍ਰੋਮਣੀ ਦਮਦਮੀ ਸਟੀਕ ਸਿਰੀ ਰਾਗੁ, ਮਾਝ ਰਾਗੁ ਦੂਸਰੀ ਪੋਥੀ
ਦਾ ਟੀਕਾ ਲਿਖਣ ਦੀ ਆਰੰਭਤਾ ਦਮਦਮੀ ਟਕਸਾਲ ਦੇ ਹੈੱਡ ਕਆਟਰ ਗੁਰਦੁਆਰਾ
ਗੁਰਦਰਸ਼ਨ ਪ੍ਰਕਾਸ਼ ਮਹਿਤਾ ਵਿਖੇ ੧੬ ਅਪ੍ਰੈਲ ੨੦੦੯ ਦਿਨ ਵੀਰਵਾਰ ਨੂੰ ਅਰਦਾਸ ਕਰਨ
ਉਪਰੰਤ ਸ੍ਰੀ ਮੁਖਵਾਕ ਲੈ ਕੇ ਸੰਤ ਗਿਆਨੀ ਹਰਨਾਮ ਸਿੰਘ ਜੀ
ਖਾਲਸਾ ਭਿੰਡਰਾਂਵਾਲਿਆਂ ਨੇ ਲਿਖਣਾ ਆਰੰਭ ਕੀਤਾ।

ਲਿਟਰੇਚਰ ਮਿਲਣ ਦਾ ਪਤਾ :
**ਗੁਰਦੁਆਰਾ ਗੁਰਦਰਸ਼ਨ ਪ੍ਰਕਾਸ਼, ਮਹਿਤਾ ਤੇ ਗੁਰਮਤਿ ਸਾਹਿਤ ਸਦਨ**
ਦੂਜੀ ਮੰਜ਼ਿਲ, ਦੁਕਾਨ ਨੰ: 5,6,7 ਬ੍ਰਹਮ ਬੂਟਾ ਮਾਰਕੀਟ, ਅੰਮ੍ਰਿਤਸਰ।
ਮੋਬਾਇਲ : 99159-00904

**ਭੇਟਾ : ੪੫੦/-**

ਪ੍ਰਿੰਟਰ : ਪ੍ਰਿੰਟਵੈੱਲ, 146, ਇੰਡਸਟ੍ਰੀਅਲ ਫ਼ੋਕਲ ਪੁਆਇੰਟ, ਅੰਮ੍ਰਿਤਸਰ।

# ਤਤਕਰਾ


ਮੋਤੀ ਤ ਮੰਦਰ ਊਸਰਹਿ ........ ੩
ਕੋਟਿ ਕੋਟੀ ਮੇਰੀ ਆਰਜਾ ........ ੧੦
ਲੇਖੈ ਬੋਲਣੁ ਬੋਲਣਾ ........ ੧੩
ਲਬੁ ਕੁਤਾ ਕੂੜੁ ਚੂਹੜਾ ........ ੧੮
ਅਮਲੁ ਗਲੋਲਾ ਕੂੜ ਕਾ ........ ੨੪
ਜਾਲਿ ਮੋਹੁ ਘਸਿ ਮਸੁ ਕਰਿ ........ ੨੭
ਸਭਿ ਰਸ ਮੀਠੇ ਮੰਨਿਐ ........ ੩੧
ਕੁੰਗੂ ਕੀ ਕਾਂਇਆ ........ ੩੭
ਗੁਣਵੰਤੀ ਗੁਣ ਵੀਥਰੈ ........ ੪੩
ਆਵਹੁ ਭੈਣੇ ਗਲਿ ਮਿਲਹ ........ ੪੮
ਭਲੀ ਸਰੀ ਜਿ ਉਬਰੀ ........ ੫੧
ਧਾਤੁ ਮਿਲੈ ਫੁਨਿ ਧਾਤੁ ਕਉ ........ ੫੬
ਧ੍ਰਿਗੁ ਜੀਵਣੁ ਦੋਹਾਗਣੀ ........ ੬੦
ਸੁੰਞੀ ਦੇਹ ਡਰਾਵਣੀ ........ ੬੪
ਤਨੁ ਜਲਿ ਬਲਿ ਮਾਟੀ ਭਇਆ ........ ੬੭
ਨਾਨਕ ਬੇੜੀ ਸਚ ਕੀ ........ ੭੦
ਸੁਣਿ ਮਨ ਮਿਤ੍ਰ ਪਿਆਰਿਆ ........ ੭੪
ਮਰਣੈ ਕੀ ਚਿੰਤਾ ਨਹੀ ........ ੮੦
ਏਹੁ ਮਨੋ ਮੂਰਖੁ ਲੋਭੀਆ ........ ੮੫
ਇਕੁ ਤਿਲੁ ਪਿਆਰਾ ਵੀਸਰੈ ........ ੮੮
ਹਰਿ ਹਰਿ ਜਪਹੁ ਪਿਆਰਿਆ ........ ੯੧
ਭਰਮੇ ਭਾਹਿ ਨ ਵਿਝਵੈ ........ ੯੩
ਵਣਜੁ ਕਰਹੁ ਵਣਜਾਰਿਹੋ ........ ੯੬
ਧਨੁ ਜੋਬਨੁ ਅਰੁ ਫੁਲੜਾ ........ ੯੮
ਆਪੇ ਰਸੀਆ ਆਪਿ ਰਸੁ ........ ੧੦੧
ਇਹੁ ਤਨੁ ਧਰਤੀ ਬੀਜੁ ਕਰਮਾ ਕਰੋ ........ ੧੦੪
ਅਮਲੁ ਕਰਿ ਧਰਤੀ ........ ੧੦੭
ਸੋਈ ਮਉਲਾ ਜਿਨਿ ਜਗੁ ਮਉਲਿਆ ........ ੧੧੦
ਏਕੁ ਸੁਆਨੁ ਦੁਇ ਸੁਆਨੀ ਨਾਲਿ ........ ੧੧੩
ਏਕਾ ਸੁਰਤਿ ਜੇਤੇ ਹੈ ਜੀਅ ........ ੧੧੭
ਤੂ ਦਰੀਆਉ ਦਾਨਾ ਬੀਨਾ ........ ੧੨੧
ਕੀਤਾ ਕਹਾ ਕਰੇ ਮਨਿ ਮਾਨੁ ........ ੧੨੪
ਅਛਲ ਛਲਾਈ ਨਹ ਛਲੈ ........ ੧੨੭

ਮਹਲਾ ੩

ਹਉ ਸਤਿਗੁਰੁ ਸੇਵੀ ਆਪਣਾ ........ ੧੩੨
ਬਹੁ ਭੇਖ ਕਰਿ ਭਰਮਾਈਐ ........ ੧੩੭
ਜਿਸ ਹੀ ਕੀ ਸਿਰਕਾਰ ਹੈ ........ ੧੪੧
ਜਿਨੀ ਸੁਣਿ ਕੈ ਮੰਨਿਆ ........ ੧੪੭
ਜਿਨੀ ਇਕ ਮਨਿ ਨਾਮੁ ਧਿਆਇਆ ........ ੧੫੧
ਹਰਿ ਭਗਤਾ ਹਰਿ ਧਨੁ ਰਾਸਿ ਹੈ ........ ੧੫੩
ਸੁਖ ਸਾਗਰ ਹਰਿ ਨਾਮੁ ਹੈ ........ ੧੫੫
ਮਨਮੁਖ ਮੋਹੁ ਵਿਆਪਿਆ ........ ੧੫੭
ਘਰ ਹੀ ਸਉਦਾ ਪਾਈਐ ........ ੧੫੯
ਸਚਾ ਸਾਹਿਬੁ ਸੇਵੀਐ ........ ੧੬੧
ਤ੍ਰੈ ਗੁਣ ਮਾਇਆ ਮੋਹੁ ਹੈ ........ ੧੬੩
ਅੰਮ੍ਰਿਤੁ ਛੋਡਿ ਬਿਖਿਆ ਲੋਭਾਣੇ ........ ੧੬੭
ਮਨਮੁਖ ਕਰਮ ਕਮਾਵਣੇ ........ ੧੭੦
ਜਾ ਪਿਰੁ ਜਾਣੈ ਆਪਣਾ ........ ੧੭੨
ਗੁਰਮੁਖਿ ਕ੍ਰਿਪਾ ਕਰੇ ਭਗਤਿ ਕੀਜੈ ........ ੧੭੫
ਧਨੁ ਜਨਨੀ ਜਿਨਿ ਜਾਇਆ ........ ੧੭੮
ਗੋਵਿਦੁ ਗੁਣੀ ਨਿਧਾਨੁ ਹੈ ........ ੧੮੧
ਕਾਂਇਆ ਸਾਧੈ ਉਰਧ ਤਪੁ ਕਰੈ ........ ੧੮੫
ਕਿਰਪਾ ਕਰੇ ਗੁਰੁ ਪਾਈਐ ........ ੧੮੮
ਜਿਨੀ ਪੁਰਖੀ ਸਤਗੁਰੁ ਨ ਸੇਵਿਓ ........ ੧੯੦
ਕਿਸੁ ਹਉ ਸੇਵੀ ਕਿਆ ਜਪੁ ਕਰੀ ........ ੧੯੩
ਜੇ ਵੇਲਾ ਵਖਤੁ ਵੀਚਾਰੀਐ ........ ੧੯੭
ਆਪਣਾ ਭਉ ਤਿਨ ਪਾਇਓਨੁ ........ ੨੦੧
ਬਿਨੁ ਗੁਰ ਰੋਗੁ ਨ ਤੁਟਈ ........ ੨੦੪
ਤਿਨਾ ਅਨੰਦੁ ਸਦਾ ਸੁਖੁ ਹੈ ........ ੨੦੬
ਗੁਣਵੰਤੀ ਸਚੁ ਪਾਇਆ ........ ੨੧੦
ਆਪੇ ਕਾਰਣੁ ਕਰਤਾ ਕਰੇ ........ ੨੧੩
ਸੁਣਿ ਸੁਣਿ ਕਾਮ ਗਹੇਲੀਏ ........ ੨੧੬
ਇਕਿ ਪਿਰੁ ਰਾਵਹਿ ਆਪਣਾ ........ ੨੨੦
ਹਰਿ ਜੀ ਸਚਾ ਸਚੁ ਤੂ ........ ੨੨੨
ਜਗਿ ਹਉਮੈ ਮੈਲੁ ਦੁਖੁ ਪਾਇਆ ........ ੨੨੫

ਮਹਲਾ ੪

ਮੈ ਮਨਿ ਤਨਿ ਬਿਰਹੁ ਅਤਿ ਅਗਲਾ ........ ੨੨੮
ਨਾਮੁ ਮਿਲੈ ਮਨੁ ਤ੍ਰਿਪਤੀਐ ........ ੨੩੧
ਗੁਣ ਗਾਵਾ ਗੁਣ ਵਿਥਰਾ ........ ੨੩੩
ਹਉ ਪੰਥੁ ਦਸਾਈ ਨਿਤ ਖੜੀ ........ ੨੩੬

ਪਹਿਲੀ ਵਾਰ
ਧੰਨ ਧੰਨ ਸਤਿਗੁਰੂ ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਮਹਾਂਰਾਜ ਜਿਨ੍ਹਾਂ ਨੇ ਸਾਨੂੰ ਪਾਵਨ
ਗੁਰਬਾਣੀ ਦਾ ਅਦਬ ਕਰਨਾ ਸਿਖਾਇਆ ਉਨ੍ਹਾਂ ਸਤਿਗੁਰਾਂ ਦੇ ਗੁਰਤਾਗੱਦੀ ਦਿਹਾੜਿਆਂ ਤੇ
੧੩ ਮਾਰਚ ੨੦੧੦, ਸੰਮਤ ਬਿਕ੍ਰਮੀ ੨੦੬੬, ਸੰਮਤ ਨਾਨਕਸ਼ਾਹੀ ੫੪੧,
ਸੰਮਤ ਖਾਲਸਾ ੩੧੧ ਦਿਨ ਸ਼ਨੀਵਾਰ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ
ਸਟੀਕ ਸਿਰੀ ਰਾਗੁ, ਮਾਝ ਰਾਗੁ ਦੀ ਦੂਸਰੀ ਪੋਥੀ ਸ਼੍ਰੋਮਣੀ ਦਮਦਮੀ ਸਟੀਕ ਪ੍ਰਕਾਸ਼ਿਤ ਕੀਤੀ।

ਬ੍ਰਹਮ ਗਿਆਨੀ ਸੰਤ ਬਾਬਾ ਸੁੰਦਰ ਸਿੰਘ ਜੀ ਖ਼ਾਲਸਾ ਭਿੰਡਰਾਂਵਾਲੇ
ਸੰਤ ਗਿਆਨੀ ਗੁਰਬਚਨ ਸਿੰਘ ਜੀ ਖ਼ਾਲਸਾ ਭਿੰਡਰਾਂਵਾਲੇ
ਸੰਤ ਗਿਆਨੀ ਕਰਤਾਰ ਸਿੰਘ ਜੀ ਖ਼ਾਲਸਾ ਭਿੰਡਰਾਂਵਾਲੇ
ਅਮਰ ਸ਼ਹੀਦ ਸੰਤ ਗਿਆਨੀ ਜਰਨੈਲ ਸਿੰਘ ਜੀ ਖ਼ਾਲਸਾ ਭਿੰਡਰਾਂਵਾਲੇ
ਸੰਤ ਬਾਬਾ ਠਾਕੁਰ ਸਿੰਘ ਜੀ ਖ਼ਾਲਸਾ ਭਿੰਡਰਾਂਵਾਲੇ
ਦਾਸਨਿ ਦਾਸ ਗਿਆਨੀ ਹਰਨਾਮ ਸਿੰਘ ਖ਼ਾਲਸਾ ਭਿੰਡਰਾਂਵਾਲੇ
ਮੁਖੀ ਦਮਦਮੀ ਟਕਸਾਲ, ਜਥਾ ਭਿੰਡਰਾਂ ਮਹਿਤਾ

ਇਸ ਸ਼੍ਰੋਮਣੀ ਦਮਦਮੀ ਸਟੀਕ ਸਿਰੀ ਰਾਗੁ, ਮਾਝ ਰਾਗੁ ਦੂਸਰੀ ਪੋਥੀ
ਦਾ ਟੀਕਾ ਲਿਖਣ ਦੀ ਆਰੰਭਤਾ ਦਮਦਮੀ ਟਕਸਾਲ ਦੇ ਹੈੱਡ ਕਆਟਰ ਗੁਰਦੁਆਰਾ
ਗੁਰਦਰਸ਼ਨ ਪ੍ਰਕਾਸ਼ ਮਹਿਤਾ ਵਿਖੇ ੧੯ ਅਪ੍ਰੈਲ ੨੦੦੯ ਦਿਨ ਵੀਰਵਾਰ ਨੂੰ ਅਰਦਾਸ ਕਰਨ
ਉਪਰੰਤ ਸ੍ਰੀ ਮੁਖਵਾਕ ਲੈ ਕੇ ਸੰਤ ਗਿਆਨੀ ਹਰਨਾਮ ਸਿੰਘ ਜੀ
ਖਾਲਸਾ ਭਿੰਡਰਾਂਵਾਲਿਆਂ ਨੇ ਲਿਖਣਾ ਆਰੰਭ ਕੀਤਾ।

ਲਿਟਰੇਚਰ ਮਿਲਣ ਦਾ ਪਤਾ :
ਗੁਰਦੁਆਰਾ ਗੁਰਦਰਸ਼ਨ ਪ੍ਰਕਾਸ਼, ਮਹਿਤਾ ਤੇ ਗੁਰਮਤਿ ਸਾਹਿਤ ਸਦਨ
ਦੂਜੀ ਮੰਜ਼ਿਲ, ਦੁਕਾਨ ਨੰ: 5,6,7 ਬ੍ਰਹਮ ਬੂਟਾ ਮਾਰਕੀਟ, ਅੰਮ੍ਰਿਤਸਰ।
ਮੋਬਾਇਲ : 99159-00904

ਪ੍ਰਿੰਟਰ : ਪ੍ਰਿੰਟਵੈੱਲ, 146, ਇੰਡਸਟ੍ਰੀਅਲ ਫ਼ੋਕਲ ਪੁਆਇੰਟ, ਅੰਮ੍ਰਿਤਸਰ।

**ਭੇਟਾ : ੪੫੦/-**

# ਤਤਕਰਾ


ਮੋਤੀ ਤ ਮੰਦਰ ਊਸਰਹਿ ........ ੩
ਕੋਟਿ ਕੋਟੀ ਮੇਰੀ ਆਰਜਾ ........ ੧੦
ਲੇਖੈ ਬੋਲਣੁ ਬੋਲਣਾ ........ ੧੩
ਲਬੁ ਕੁਤਾ ਕੂੜੁ ਚੂਹੜਾ ........ ੧੮
ਅਮਲੁ ਗਲੋਲਾ ਕੂੜ ਕਾ ........ ੨੪
ਜਾਲਿ ਮੋਹੁ ਘਸਿ ਮਸੁ ਕਰਿ ........ ੨੭
ਸਭਿ ਰਸ ਮੀਠੇ ਮੰਨਿਐ ........ ੩੧
ਕੁੰਗੂ ਕੀ ਕਾਂਇਆ ........ ੩੭
ਗੁਣਵੰਤੀ ਗੁਣ ਵੀਥਰੈ ........ ੪੩
ਆਵਹੁ ਭੈਣੇ ਗਲਿ ਮਿਲਹ ........ ੪੮
ਭਲੀ ਸਰੀ ਜਿ ਉਬਰੀ ........ ੫੧
ਧਾਤੁ ਮਿਲੈ ਫੁਨਿ ਧਾਤੁ ਕਉ ........ ੫੬
ਧ੍ਰਿਗੁ ਜੀਵਣੁ ਦੋਹਾਗਣੀ ........ ੬੦
ਸੁੰਞੀ ਦੇਹ ਡਰਾਵਣੀ ........ ੬੪
ਤਨੁ ਜਲਿ ਬਲਿ ਮਾਟੀ ਭਇਆ ........ ੬੭
ਨਾਨਕ ਬੇੜੀ ਸਚ ਕੀ ........ ੭੦
ਸੁਣਿ ਮਨ ਮਿਤ੍ਰ ਪਿਆਰਿਆ ........ ੭੪
ਮਰਣੈ ਕੀ ਚਿੰਤਾ ਨਹੀ ........ ੮੦
ਏਹੁ ਮਨੋ ਮੂਰਖੁ ਲੋਭੀਆ ........ ੮੫
ਇਕੁ ਤਿਲੁ ਪਿਆਰਾ ਵੀਸਰੈ ........ ੮੮
ਹਰਿ ਹਰਿ ਜਪਹੁ ਪਿਆਰਿਆ ........ ੯੧
ਭਰਮੇ ਭਾਹਿ ਨ ਵਿਝਵੈ ........ ੯੩
ਵਣਜੁ ਕਰਹੁ ਵਣਜਾਰਿਹੋ ........ ੯੬
ਧਨੁ ਜੋਬਨੁ ਅਰੁ ਫੁਲੜਾ ........ ੯੮
ਆਪੇ ਰਸੀਆ ਆਪਿ ਰਸੁ ........ ੧੦੧
ਇਹੁ ਤਨੁ ਧਰਤੀ ਬੀਜੁ ਕਰਮਾ ਕਰੋ ........ ੧੦੪
ਅਮਲੁ ਕਰਿ ਧਰਤੀ ........ ੧੦੭
ਸੋਈ ਮਉਲਾ ਜਿਨਿ ਜਗੁ ਮਉਲਿਆ ........ ੧੧੦
ਏਕੁ ਸੁਆਨੁ ਦੁਇ ਸੁਆਨੀ ਨਾਲਿ ........ ੧੧੩
ਏਕਾ ਸੁਰਤਿ ਜੇਤੇ ਹੈ ਜੀਅ ........ ੧੧੭
ਤੂ ਦਰੀਆਉ ਦਾਨਾ ਬੀਨਾ ........ ੧੨੧
ਕੀਤਾ ਕਹਾ ਕਰੇ ਮਨਿ ਮਾਨੁ ........ ੧੨੪
ਅਛਲ ਛਲਾਈ ਨਹ ਛਲੈ ........ ੧੨੭

ਮਹਲਾ ੩

ਹਉ ਸਤਿਗੁਰੁ ਸੇਵੀ ਆਪਣਾ ........ ੧੩੨
ਬਹੁ ਭੇਖ ਕਰਿ ਭਰਮਾਈਐ ........ ੧੩੭
ਜਿਸ ਹੀ ਕੀ ਸਿਰਕਾਰ ਹੈ ........ ੧੪੧
ਜਿਨੀ ਸੁਣਿ ਕੈ ਮੰਨਿਆ ........ ੧੪੭
ਜਿਨੀ ਇਕ ਮਨਿ ਨਾਮੁ ਧਿਆਇਆ ........ ੧੫੧
ਹਰਿ ਭਗਤਾ ਹਰਿ ਧਨੁ ਰਾਸਿ ਹੈ ........ ੧੫੩
ਸੁਖ ਸਾਗਰ ਹਰਿ ਨਾਮੁ ਹੈ ........ ੧੫੫
ਮਨਮੁਖ ਮੋਹੁ ਵਿਆਪਿਆ ........ ੧੫੭
ਘਰ ਹੀ ਸਉਦਾ ਪਾਈਐ ........ ੧੫੯
ਸਚਾ ਸਾਹਿਬੁ ਸੇਵੀਐ ........ ੧੬੧
ਤ੍ਰੈ ਗੁਣ ਮਾਇਆ ਮੋਹੁ ਹੈ ........ ੧੬੩
ਅੰਮ੍ਰਿਤੁ ਛੋਡਿ ਬਿਖਿਆ ਲੋਭਾਣੇ ........ ੧੬੭
ਮਨਮੁਖ ਕਰਮ ਕਮਾਵਣੇ ........ ੧੭੦
ਜਾ ਪਿਰੁ ਜਾਣੈ ਆਪਣਾ ........ ੧੭੨
ਗੁਰਮੁਖਿ ਕ੍ਰਿਪਾ ਕਰੇ ਭਗਤਿ ਕੀਜੈ ........ ੧੭੫
ਧਨੁ ਜਨਨੀ ਜਿਨਿ ਜਾਇਆ ........ ੧੭੮
ਗੋਵਿਦੁ ਗੁਣੀ ਨਿਧਾਨੁ ਹੈ ........ ੧੮੧
ਕਾਂਇਆ ਸਾਧੈ ਉਰਧ ਤਪੁ ਕਰੈ ........ ੧੮੫
ਕਿਰਪਾ ਕਰੇ ਗੁਰੁ ਪਾਈਐ ........ ੧੮੮
ਜਿਨੀ ਪੁਰਖੀ ਸਤਗੁਰੁ ਨ ਸੇਵਿਓ ........ ੧੯੦
ਕਿਸੁ ਹਉ ਸੇਵੀ ਕਿਆ ਜਪੁ ਕਰੀ ........ ੧੯੩
ਜੇ ਵੇਲਾ ਵਖਤੁ ਵੀਚਾਰੀਐ ........ ੧੯੭
ਆਪਣਾ ਭਉ ਤਿਨ ਪਾਇਓਨੁ ........ ੨੦੧
ਬਿਨੁ ਗੁਰ ਰੋਗੁ ਨ ਤੁਟਈ ........ ੨੦੪
ਤਿਨਾ ਅਨੰਦੁ ਸਦਾ ਸੁਖੁ ਹੈ ........ ੨੦੬
ਗੁਣਵੰਤੀ ਸਚੁ ਪਾਇਆ ........ ੨੧੦
ਆਪੇ ਕਾਰਣੁ ਕਰਤਾ ਕਰੇ ........ ੨੧੩
ਸੁਣਿ ਸੁਣਿ ਕਾਮ ਗਹੇਲੀਏ ........ ੨੧੬
ਇਕਿ ਪਿਰੁ ਰਾਵਹਿ ਆਪਣਾ ........ ੨੨੦
ਹਰਿ ਜੀ ਸਚਾ ਸਚੁ ਤੂ ........ ੨੨੨
ਜਗਿ ਹਉਮੈ ਮੈਲੁ ਦੁਖੁ ਪਾਇਆ ........ ੨੨੫

ਮਹਲਾ ੪

ਮੈ ਮਨਿ ਤਨਿ ਬਿਰਹੁ ਅਤਿ ਅਗਲਾ ........ ੨੨੮
ਨਾਮੁ ਮਿਲੈ ਮਨੁ ਤ੍ਰਿਪਤੀਐ ........ ੨੩੧
ਗੁਣ ਗਾਵਾ ਗੁਣ ਵਿਥਰਾ ........ ੨੩੩
ਹਉ ਪੰਥੁ ਦਸਾਈ ਨਿਤ ਖੜੀ ........ ੨੩੬

ਰਸੁ ਅੰਮ੍ਰਿਤੁ ਨਾਮੁ ਰਸੁ ........ ੨੪੨
ਦਿਨਸੁ ਚੜੈ ਫਿਰਿ ਆਥਵੈ ........ ੨੪੫

ਮਹਲਾ ੫

ਕਿਆ ਤੂ ਰਤਾ ਦੇਖਿ ਕੈ ........ ੨੪੮
ਮਨਿ ਬਿਲਾਸੁ ਬਹੁ ਰੰਗੁ ਘਣਾ ........ ੨੫੨
ਭਲਕੇ ਉਠਿ ਪਪੋਲੀਐ ........ ੨੫੫
ਘੜੀ ਮੁਹਤ ਕਾ ਪਾਹੁਣਾ ........ ੨੫੮
ਸਭੇ ਗਲਾ ਵਿਸਰਨੁ ........ ੨੬੧
ਸਭੇ ਥੋਕ ਪਰਾਪਤੇ ........ ੨੬੪
ਸੋਈ ਧਿਆਈਐ ਜੀਅ ........ ੨੬੮
ਨਾਮੁ ਧਿਆਏ ਸੋ ਸੁਖੀ ........ ੨੭੦
ਇਕੁ ਪਛਾਣੂ ਜੀਅ ਕਾ ........ ੨੭੨
ਜਿਨਾ ਸਤਿਗੁਰ ਸਿਉ ਚਿਤੁ ਲਾਇਆ ........ ੨੭੪
ਮਿਲਿ ਸਤਿਗੁਰ ਸਭੁ ਦੁਖੁ ਗਇਆ ........ ੨੭੬
ਪੂਰਾ ਸਤਿਗੁਰੁ ਜੇ ਮਿਲੈ ........ ੨੭੯
ਪ੍ਰੀਤਿ ਲਗੀ ਤਿਸੁ ਸਚ ਸਿਉ ........ ੨੮੧
ਮਨੁ ਤਨੁ ਧਨੁ ਜਿਨਿ ਪ੍ਰਭਿ ਦੀਆ ........ ੨੮੪
ਮੇਰਾ ਤਨੁ ਅਰੁ ਧਨੁ ਮੇਰਾ ........ ੨੮੬
ਸਰਣਿ ਪਏ ਪ੍ਰਭ ਆਪਣੇ ........ ੨੮੮
ਉਦਮੁ ਕਰਿ ਹਰਿ ਜਾਪਣਾ ........ ੨੯੦
ਸੋਈ ਸਾਸਤੁ ਸਉਣੁ ਸੋਇ ........ ੨੯੨
ਰਸਨਾ ਸਚਾ ਸਿਮਰੀਐ ........ ੨੯੬
ਸੰਤ ਜਨਹੁ ਮਿਲਿ ਭਾਈਹੋ ........ ੨੯੮
ਮਿਠਾ ਕਰਿ ਕੈ ਖਾਇਆ ........ ੩੦੩
ਗੋਇਲਿ ਆਇਆ ਗੋਇਲੀ ........ ੩੦੬
ਤਿਚਰੁ ਵਸਹਿ ਸੁਹੇਲੜੀ ........ ੩੦੯
ਕਰਣ ਕਾਰਣ ਏਕੁ ਓਹੀ ........ ੩੧੨
ਸੰਚਿ ਹਰਿ ਧਨੁ ਪੂਜਿ ਸਤਿਗੁਰੂ ........ ੩੧੪
ਦੁਕ੍ਰਿਤ ਸੁਕ੍ਰਿਤ ਮੰਧੇ ........ ੩੧੭
ਤੇਰੈ ਭਰੋਸੈ ਪਿਆਰੇ ........ ੩੧੯
ਸੰਤ ਜਨਾ ਮਿਲਿ ਭਾਈਆ ........ ੩੨੧
ਗੁਰੁ ਪਰਮੇਸੁਰੁ ਪੂਜੀਐ ........ ੩੨੩
ਸੰਤ ਜਨਹੁ ਸੁਣਿ ਭਾਈਹੋ ........ ੩੪੧

ਮਹਲਾ ੧ ਅਸਟਪਦੀਆ

ਆਖਿ ਆਖਿ ਮਨੁ ਵਾਵਣਾ ........ ੩੨੯
ਸਭੇ ਕੰਤ ਮਹੇਲੀਆ ........ ੩੩੬
ਆਪੇ ਗੁਣ ਆਪੇ ਕਥੈ ........ ੩੪੩
ਮਛੁਲੀ ਜਾਲੁ ਨ ਜਾਣਿਆ ........ ੩੪੮
ਮਨਿ ਜੂਠੈ ਤਨਿ ਜੂਠਿ ਹੈ ........ ੩੫੪
ਜਪੁ ਤਪੁ ਸੰਜਮੁ ਸਾਧੀਐ ........ ੩੬੦
ਗੁਰ ਤੇ ਨਿਰਮਲੁ ਜਾਣੀਐ ........ ੩੬੭
ਸੁਣਿ ਮਨ ਭੂਲੇ ਬਾਵਰੇ ........ ੩੭੫
ਬਿਨੁ ਪਿਰ ਧਨ ਸੀਗਾਰੀਐ ........ ੩੮੦
ਸਤਿਗੁਰੁ ਪੂਰਾ ਜੇ ਮਿਲੈ ........ ੩੮੬
ਰੇ ਮਨ ਐਸੀ ਹਰਿ ਸਿਉ ਪ੍ਰੀਤਿ ਕਰਿ ........ ੩੯੨
ਮਨਮੁਖਿ ਭੂਲੈ ਭੁਲਾਈਐ ........ ੪੦੫
ਤ੍ਰਿਸਨਾ ਮਾਇਆ ਮੋਹਣੀ ........ ੪੧੨
ਰਾਮ ਨਾਮਿ ਮਨੁ ਬੇਧਿਆ ........ ੪੧੯
ਚਿਤੇ ਦਿਸਹਿ ਧਉਲਹਰ ........ ੪੨੫
ਡੂੰਗਰੁ ਦੇਖਿ ਡਰਾਵਣੋ ........ ੪੩੩
ਮੁਕਾਮੁ ਕਰਿ ਘਰਿ ਬੈਸਣਾ ........ ੪੩੯

ਮਹਲਾ ੩ ਅਸਟਪਦੀਆ

ਗੁਰਮੁਖਿ ਕ੍ਰਿਪਾ ਕਰੇ ਭਗਤਿ ਕੀਜੈ ........ ੪੪੫
ਹਉਮੈ ਕਰਮ ਕਮਾਵਦੇ ........ ੪੫੧
ਪੰਖੀ ਬਿਰਖਿ ਸੁਹਾਵੜਾ ........ ੪੫੫
ਗੁਰਮੁਖਿ ਨਾਮੁ ਧਿਆਈਐ ........ ੪੬੨
ਮਾਇਆ ਮੋਹੁ ਮੇਰੈ ਪ੍ਰਭਿ ਕੀਨਾ ........ ੪੬੮
ਸਹਜੈ ਨੋ ਸਭ ਲੋਚਦੀ ........ ੪੭੪
ਸਤਿਗੁਰਿ ਮਿਲਿਐ ਫੇਰੁ ਨ ਪਵੈ ........ ੪੮੦
ਸਤਿਗੁਰਿ ਸੇਵਿਐ ਮਨੁ ਨਿਰਮਲਾ ........ ੪੮੩

ਮਹਲਾ ੫

ਜਾ ਕਉ ਮੁਸਕਲੁ ਅਤਿ ਬਣੈ ........ ੪੮੯
ਜਾਨਉ ਨਹੀ ਭਾਵੈ ........ ੪੯੭

ਮਹਲਾ ੧

ਜੋਗੀ ਅੰਦਰਿ ਜੋਗੀਆ ........ ੫੦੩

ਮਹਲਾ ੫

ਪੈ ਪਾਇ ਮਨਾਈ ਸੋਇ ਜੀਉ ........ ੫੧੬

ਮਹਲਾ ੧

ਪਹਿਲੈ ਪਹਰੈ ਰੈਣਿ ਕੈ ........ ੫੨੯
ਪਹਿਲੈ ਪਹਰੈ ਰੈਣਿ ਕੈ ........ ੫੩੬

ਮਹਲਾ ੪

ਪਹਿਲੈ ਪਹਰੈ ਰੈਣਿ ਕੈ ........ ੫੪੩

ਮਹਲਾ ੫

ਪਹਿਲੈ ਪਹਰੈ ਰੈਣਿ ਕੈ ........ ੫੪੯

ਮਹਲਾ ੪ ਛੰਤ
ਮੁੰਧ ਇਆਣੀ ਪੇਈਅੜੈ ........ ੫੫੫
ਮਹਲਾ ੫ ਛੰਤ
ਮਨ ਪਿਆਰਿਆ ਜੀਉ ਮਿਤ੍ਰਾ ........ ੫੬੪
ਹਠ ਮਝਾਹੂ ਮਾ ਪਿਰੀ ........ ੫੭੦
ਮਹਲਾ ੪ ਵਣਜਾਰਾ
ਹਰਿ ਹਰਿ ਉਤਮੁ ਨਾਮੁ ਹੈ ........ ੫੭੯
ਸਿਰੀ ਰਾਗ ਕੀ ਵਾਰ ਮਹਲਾ ੪
ਰਾਗਾ ਵਿਚਿ ਸ੍ਰੀ ਰਾਗੁ ਹੈ ........ ੫੮੮
ਦਾਤੀ ਸਾਹਿਬ ........ ੫੯੪
ਫਕੜ ਜਾਤੀ ਫਕੜੁ ਨਾਉ ........ ੫੯੮
ਕੁਦਰਤਿ ਕਰਿ ਕੈ ਵਸਿਆ ਸੋਇ ........ ੬੦੫
ਕਲਉ ਮਸਾਜਨੀ ਕਿਆ ........ ੬੦੮
ਕਲਮ ਜਲਉ ਸਣੁ ........ ੬੧੦
ਹਉ ਹਉ ਕਰਤੀ ........ ੬੧੪
ਹੁਕਮੁ ਨ ਜਾਣੈ ........ ੬੧੯
ਪੜਿ ਪੜਿ ਪੰਡਿਤ ........ ੬੨੨
ਪੰਡਿਤੁ ਪੜਿ ਪੜਿ ........ ੬੨੬
ਨਾਨਕ ਸੋ ਸੂਰਾ ........ ੬੨੯
ਆਤਮਾ ਦੇਉ ........ ੬੩੪
ਸਤਿਗੁਰੁ ਸੇਵੇ ਆਪਣਾ ........ ੬੩੯
ਸਤਿਗੁਰੁ ਜਿਨੀ ........ ੬੪੨
ਜੋ ਸਿਰੁ ਸਾਂਈ ........ ੬੪੬
ਵੇਸ ਕਰੇ ਕੁਰੂਪਿ ........ ੬੫੧
ਮਨਮੁਖ ਮੈਲੀ ........ ੬੫੫
ਸਤਿਗੁਰ ਕੈ ਭਾਣੈ ........ ੬੫੮
ਆਪਣੇ ਪ੍ਰੀਤਮ ਮਿਲਿ ........ ੬੬੧
ਕੁਬੁਧਿ ਡੂਮਣੀ ........ ੬੬੫
ਜੀਉ ਪਿੰਡੁ ਸਭੁ ਤਿਸ ਕਾ ........ ੬੬੯
ਕਬੀਰ ਜੀਉ
ਜਨਨੀ ਜਾਨਤ ਸੁਤੁ ਬਡਾ ਹੋਤੁ ਹੈ ........ ੬੭੩
ਤ੍ਰਿਲੋਚਨ ਕਾ
ਮਾਇਆ ਮੋਹੁ ਮਨਿ ਆਗਲੜਾ ਪ੍ਰਾਣੀ ........ ੬੮੧
ਭਗਤ ਕਬੀਰ ਜੀਉ
ਅਚਰਜ ਏਕੁ ਸੁਨਹੁ ਰੇ ਪੰਡੀਆ ........ ੬੮੫
ਭਗਤ ਬੇਣੀ ਜੀਉ
ਰੇ ਨਰ ਗਰਭ ਕੁੰਡਲ ਜਬ ਆਛਤ ........ ੬੯੩
ਰਵਿਦਾਸ ਜੀਉ
ਤੋਹੀ ਮੋਹੀ ਮੋਹੀ ਤੋਹੀ ........ ੭੦੦

## ਰਾਗੁ ਮਾਝ

### ਮਹਲਾ ੪

ਹਰਿ ਹਰਿ ਨਾਮੁ ਮੈ ........ ੭੦੫
ਮਧੁਸੂਦਨ ਮੇਰੇ ਮਨ ........ ੭੦੮
ਹਰਿ ਗੁਣ ਪੜੀਐ ........ ੭੧੦
ਹਰਿ ਜਨ ਸੰਤ ਮਿਲਹੁ ........ ੭੧੨
ਹਰਿ ਗੁਰ ਗਿਆਨੁ ........ ੭੧੫
ਹਉ ਗੁਣ ਗੋਵਿੰਦ ........ ੭੧੭
ਆਵਹੁ ਭੈਣੇ ਤੁਸੀ ........ ੭੧੯
ਮਹਲਾ ੫
ਮੇਰਾ ਮਨੁ ਲੋਚੈ ਗੁਰ ........ ੭੨੧
ਸਾ ਰੁਤਿ ਸੁਹਾਵੀ ਜਿਤੁ ........ ੭੨੬
ਅਨਹਦੁ ਵਾਜੈ ਸਹਜਿ ........ ੭੨੮
ਜਿਤੁ ਘਰਿ ਪਿਰਿ ........ ੭੩੧
ਖੋਜਤ ਖੋਜਤ ਦਰਸਨ ........ ੭੩੩
ਪਾਰਬ੍ਰਹਮ ਅਪਰੰਪਰ ........ ੭੩੫
ਕਹਿਆ ਕਰਣਾ ਦਿਤਾ ........ ੭੩੭
ਦੁਖੁ ਤਦੇ ਜਾ ਵਿਸਰਿ ........ ੭੩੯
ਲਾਲ ਗੋਪਾਲ ਦਇਆਲ ........ ੭੪੧
ਧੰਨੁ ਸੁ ਵੇਲਾ ਜਿਤੁ ਮੈ ........ ੭੪੩
ਸਗਲ ਸੰਤਨ ਪਹਿ ........ ੭੪੬
ਵਿਸਰੁ ਨਾਹੀ ਏਵਡ ........ ੭੪੮
ਸਿਫਤਿ ਸਾਲਾਹਣ ........ ੭੫੦
ਤੂ ਜਲ ਨਿਧਿ ਹਮ ........ ੭੫੨
ਅੰਮ੍ਰਿਤ ਨਾਮੁ ਸਦਾ ........ ੭੫੪
ਨਿਧਿ ਸਿਧਿ ਰਿਧਿ ........ ੭੫੬
ਪ੍ਰਭ ਕਿਰਪਾ ਤੇ ਹਰਿ ਹਰਿ ........ ੭੫੮
ਓਤਿ ਪੋਤਿ ਸੇਵਕ ਸੰਗਿ ........ ੭੬੦
ਸਭ ਕਿਛੁ ਘਰ ਮਹਿ ........ ੭੬੩
ਤਿਸੁ ਕੁਰਬਾਣੀ ਜਿਨਿ ........ ੭੬੫

ਤੂੰ ਪੇਡੁ ਸਾਖ ਤੇਰੀ ........ ੭੬੭
ਸਫਲ ਸੁ ਬਾਣੀ ਜਿਤੁ ........ ੭੬੯
ਅੰਮ੍ਰਿਤ ਬਾਣੀ ਹਰਿ ........ ੭੭੧
ਤੂੰ ਮੇਰਾ ਪਿਤਾ ਤੂੰ ਹੈ ........ ੭੭੪
ਜੀਅ ਪ੍ਰਾਣ ਪ੍ਰਭ ਮਨਹਿ ........ ੭੭੬
ਸੁਣਿ ਸੁਣਿ ਜੀਵਾ ........ ੭੭੯
ਹੁਕਮੀ ਵਰਸਣ ਲਾਗੇ ........ ੭੮੧
ਆਉ ਸਾਜਨ ਸੰਤ ........ ੭੮੩
ਭਏ ਕ੍ਰਿਪਾਲ ਗੋਵਿੰਦ ........ ੭੮੫
ਜਿਥੈ ਨਾਮੁ ਜਪੀਐ ........ ੭੮੭
ਚਰਣ ਠਾਕੁਰ ਕੇ ਰਿਦੈ ........ ੭੮੯
ਮੀਹੁ ਪਾਇਆ ਪਰਮੇਸਰਿ ........ ੭੯੨
ਮਨੁ ਤਨੁ ਤੇਰਾ ਧਨੁ ਭੀ ਤੇਰਾ ........ ੭੯੫
ਪਾਰਬ੍ਰਹਮਿ ਪ੍ਰਭਿ ਮੇਘੁ ........ ੭੯੭
ਸਭੇ ਸੁਖ ਭਏ ਪ੍ਰਭ ਤੁਠੇ ........ ੭੯੯
ਕੀਨੀ ਦਇਆ ਗੋਪਾਲ ........ ੮੦੧
ਸੋ ਸਚੁ ਮੰਦਰੁ ਜਿਤੁ ........ ੮੦੩
ਰੈਣਿ ਸੋਹਾਵੜੀ ਦਿਨਸੁ ........ ੮੦੫
ਐਥੈ ਤੂੰ ਹੈ ਆਗੈ ਆਪੇ ........ ੮੦੮
ਮਨ ਤਨੁ ਰਤਾ ਰਾਮ ........ ੮੧੦
ਸਿਮਰਤ ਨਾਮੁ ਰਿਦੈ ........ ੮੧੨
ਸੋਈ ਕਰਣਾ ਜਿ ਆਪਿ ........ ੮੧੪
ਝੂਠਾ ਮੰਗਣੁ ਜੇ ਕੋਈ ........ ੮੧੬

ਅਸਟਪਦੀਆ ਮਹਲਾ ੧

ਸਬਦਿ ਰੰਗਾਏ ਹੁਕਮਿ ........ ੮੧੯

ਮਹਲਾ ੩

ਕਰਮੁ ਹੋਵੈ ਸਤਿਗੁਰੂ ........ ੮੨੪
ਮੇਰਾ ਪ੍ਰਭੁ ਨਿਰਮਲੁ ........ ੮੩੦
ਇਕੋ ਆਪਿ ਫਿਰੈ ........ ੮੩੪
ਸਬਦਿ ਮਰੈ ਸੁ ਮੁਆ ........ ੮੩੭
ਅੰਦਰਿ ਹੀਰਾ ਲਾਲੁ ........ ੮੪੧
ਸਭੁ ਘਟ ਆਪੇ ਭੋਗਣਹਾਰਾ ........ ੮੪੫
ਅੰਮ੍ਰਿਤ ਬਾਣੀ ਗੁਰ ਕੀ ........ ੮੪੯
ਆਪੇ ਰੰਗੇ ਸਹਜਿ ........ ੮੫੨
ਸਤਿਗੁਰ ਸੇਵਿਐ ........ ੮੫੫
ਆਪੁ ਵੰਞਾਏ ਤਾ ਸਭ ........ ੮੫੮
ਤੇਰੀਆ ਖਾਣੀ ਤੇਰੀਆ ਬਾਣੀ ........ ੮੬੨
ਐਥੈ ਸਾਚੇ ਸੁ ਆਗੈ ........ ੮੬੫
ਉਤਪਤਿ ਪਰਲਉ ........ ੮੬੯
ਸਤਿਗੁਰ ਸਾਚੀ ਸਿਖ ........ ੮੭੩
ਅੰਮ੍ਰਿਤ ਨਾਮੁ ਮੰਨਿ ........ ੮੭੬
ਅੰਮ੍ਰਿਤੁ ਵਰਸੈ ਸਹਜਿ ........ ੮੭੯
ਸੇ ਸਚਿ ਲਾਗੇ ਜੋ ਤੁਧੁ ........ ੮੮੩
ਵਰਨ ਰੂਪ ਵਰਤਹਿ ........ ੮੮੬
ਨਿਰਮਲ ਸਬਦ ........ ੮੮੯
ਗੋਵਿੰਦੁ ਊਜਲੁ ਊਜਲ ........ ੮੯੨
ਸਚਾ ਸੇਵੀ ਸਚੁ ........ ੮੯੫
ਤੇਰੇ ਭਗਤ ਸੋਹਹਿ ........ ੮੯੮
ਆਤਮ ਰਾਮ ਪਰਗਾਸੁ ........ ੯੦੨
ਇਸੁ ਗੁਫਾ ਮਹਿ ਅਖੁਟ ........ ੯੦੬
ਗੁਰਮੁਖਿ ਮਿਲੈ ........ ੯੧੦
ਏਕਾ ਜੋਤਿ ਜੋਤਿ ਹੈ ........ ੯੧੪
ਮੇਰਾ ਪ੍ਰਭੁ ਭਰਪੂਰਿ ........ ੯੧੮
ਹਰਿ ਆਪੇ ਮੇਲੇ ਸੇਵ ........ ੯੨੨
ਊਤਮ ਜਨਮੁ ਸੁਥਾਨਿ ........ ੯੨੭
ਮਨਮੁਖ ਪੜਹਿ ਪੰਡਿਤ ........ ੯੩੧
ਨਿਰਗੁਣੁ ਸਰਗੁਣੁ ........ ੯੩੪
ਮਾਇਆ ਮੋਹੁ ਜਗਤੁ ........ ੯੩੮

ਮਹਲਾ ੪

ਆਦਿ ਪੁਰਖੁ ਅਪਰੰਪਰੁ ........ ੯੪੨

ਮਹਲਾ

ਅੰਤਰਿ ਅਲਖੁ ਨ ਜਾਈ ........ ੯੪੬
ਕਉਣੁ ਸੁ ਮੁਕਤਾ ਕਉਣੁ ........ ੯੫੦
ਪ੍ਰਭੁ ਅਬਿਨਾਸੀ ........ ੯੫੪
ਨਿਤ ਨਿਤ ਦਯੁ ਸਮਾਲੀਐ ........ ੯੫੮
ਹਰਿ ਜਪੁ ਜਪੇ ਮਨੁ ਧੀਰੇ ........ ੯੬੧

ਬਾਰਹਮਾਹਾ ਮਾਂਝ ਮਹਲਾ ੫

ਕਿਰਤਿ ਕਰਮ ਕੇ ........ ੯੬੩

ਮਹਲਾ ੫ ਦਿਨ ਰੈਣਿ

ਸੇਵੀ ਸਤਿਗੁਰੁ ਆਪਣਾ ........ ੯੯੨

ਵਾਰ ਮਾਝ ਕੀ ਮਹਲਾ ੧

ਗੁਰੁ ਦਾਤਾ ਗੁਰੁ ਹਿਵੈ ਘਰੁ ........ ੯੯੮
ਜੀਉ ਪਾਇ ਤਨੁ ਸਾਜਿਆ ........ ੧੦੧੧
ਅਖੀ ਬਾਝਹੁ ਵੇਖਣਾ ........ ੧੦੧੬
ਸੁਇਨੇ ਕੈ ਪਰਬਤਿ ਗੁਫਾ ........ ੧੦੨੨
ਕੂੜੁ ਬੋਲਿ ਮੁਰਦਾਰੁ ਖਾਇ ........ ੧੦੨੬
ਜੇ ਰਤੁ ਲਗੈ ਕਪੜੈ ........ ੧੦੨੯
ਮਿਹਰ ਮਸੀਤਿ ਸਿਦਕੁ ........ ੧੦੩੨

ਮੁਸਲਮਾਣੁ ਕਹਾਵਣੁ ........ ੧੦੩੮
ਨਦੀਆ ਹੋਵਹਿ ਧੇਣਵਾ ........ ੧੦੪੧
ਸੋ ਜੀਵਿਆ ਜਿਸੁ ........ ੧੦੪੫
ਕਿਆ ਖਾਧੈ ਕਿਆ ਪੈਧੈ ਹੋਇ ........ ੧੦੪੬
ਜਾ ਪਕਾ ਤਾ ਕਟਿਆ ........ ੧੦੫੦
ਵੇਖੁ ਜਿ ਮਿਠਾ ਕਟਿਆ ........ ੧੦੫੨
ਮਛੀ ਤਾਰੂ ਕਿਆ ਕਰੇ ........ ੧੦੫੪
ਕੈਹਾ ਕੰਚਨੁ ਤੁਟੈ ਸਾਰੁ ........ ੧੦੫੮
ਹਮ ਜੇਰ ਜਿਮੀ ........ ੧੦੬੧
ਸੀਹਾ ਬਾਜਾ ਚਰਗਾ ਕੁਹੀਆ ........ ੧੦੬੬
ਤੁਧੁ ਭਾਵੈ ਤਾ ਵਾਵਹਿ ਗਾਵਹਿ ........ ੧੦੭੩
ਕਲਿ ਕਾਤੀ ਰਾਜੇ ਕਾਸਾਈ ........ ੧੦੭੬
ਸਬਾਹੀ ਸਾਲਾਹ ਜਿਨੀ ........ ੧੦੮੦
ਅਠੀ ਪਹਰੀ ਅਠ ਖੰਡ ........ ੧੦੮੮
ਪਹਿਰਾ ਅਗਨਿ ਹਿਵੈ ........ ੧੦੯੪
ਨਾਨਕ ਗੁਰੁ ਸੰਤੋਖੁ ਰੁਖੁ ........ ੧੧੦੦
ਤੁਮੀ ਤੁਮਾ ਵਿਸੁ ........ ੧੧੦੫
ਮੰਤ੍ਰੀ ਹੋਇ ਅਠੂਹਿਆ ........ ੧੧੦੮
ਮਾਰੂ ਮੀਹਿ ਨ ਤ੍ਰਿਪਤਿਆ ........ ੧੧੧੫
ਖਤਿਅਹੁ ਜੰਮੇ ਖਤੇ ਕਰ ਨਿਤ ........ ੧੧੧੯
ਭੈ ਵਿਚਿ ਜੰਮੈ ਭੈ ਮਰੈ ........ ੧੧੨੨
ਸਿਰੁ ਖੋਹਾਇ ........ ੧੧੨੫
ਦੀਖਿਆ ਆਖਿ ........ ੧੧੩੨

# ਸਾਖੀਆਂ ਦਾ ਤਤਕਰਾ

ਸਾਖੀ-ਰਾਜ ਪੰਡਿਤ ਦੀ ........ ੨੦
ਸਾਖੀ-ਭਗਤ ਰਵਿਦਾਸ ਜੀ ........ ੩੩
ਸਾਖੀ-ਮਹੇਸ਼ੇ ਯੋਗੀ ਦੀ ........ ੩੮
ਸਾਖੀ-ਗੁ: ਕਲਿਆਣ ਸਰ ਲਧਾਈ ਕੇ ਸਰਪ ਦੇ ਉਧਾਰ ਦੀ ........ ੪੦
ਸਾਖੀ-ਸੰਤਾਂ ਦੀ ਗਿੱਲੀ ਗੋਦੜੀ ਦੀ ........ ੫੧
ਸਾਖੀ-ਮਹਾਰਾਜਾ ਰਣਜੀਤ ਸਿੰਘ ਦੀ ........ ੫੨
ਸਾਖੀ-ਦੋ ਕਬੂਤਰਾਂ ਦੀ ........ ੫੩
ਸਾਖੀ-ਇਕ ਦਾਣੇ ਭੁੰਨਣ ਵਾਲੇ ਦੀ ........ ੫੪
ਸਾਖੀ-ਸੰਤ ਗਿਆਨੀ ਗੁਰਬਚਨ ਸਿੰਘ ਜੀ ਖ਼ਾਲਸਾ ਜੀ ਦੀ ........ ੫੯
ਸਾਖੀ-ਸੰਤਾਂ ਨਾਲ ਸੇਵਕ ਦੀ ਜੰਗਲ ਵਿਚ ........ ੬੨
ਸਾਖੀ-ਚਾਰ ਜੁਲਾਹਿਆਂ ਦੀ ........ ੭੬
ਸਾਖੀ-ਪਤੰਗ ਤੇ ਜਮਾਲ ਦੀ ........ ੭੭
ਸਾਖੀ-ਬਾਜ ਅਤੇ ਬਟੇਰੇ ਦੀ ........ ੮੧
ਸਾਖੀ-ਇਕ ਸਾਧੂ ਦੀ ........ ੯੫
ਸਾਖੀ-ਭਾਈ ਸੁਖੂ ਅਤੇ ਬੁੱਧੂ ਦੀ ........ ੧੦੦
ਸਾਖੀ-ਬਾਬੇ ਆਦਮ ਦੀ ........ ੧੦੯
ਸਾਖੀ-ਗੁਰਮੁਖ ਤੇ ਮਨਮੁਖ ਦੀ ........ ੧੧੧
ਸਾਖੀ-ਬ੍ਰਹਮ ਗਿਆਨੀ ਸੰਤ ਬਾਬਾ ਸੁੰਦਰ ਸਿੰਘ ਜੀ ਖ਼ਾਲਸਾ ........ ੧੧੫
ਸਾਖੀ-ਮੱਛੀ ਤੇ ਕੱਛੂ ਦੀ ........ ੧੨੨
ਸਾਖੀ-ਬਿਰੱਕਤ ਸਾਧੂ ਦੀ ........ ੧੨੭
ਸਾਖੀ-ਪੈਂਦੇ ਖਾਂ ਦੀ ........ ੧੨੮
ਸਾਖੀ-ਸ਼ਿਵਜੀ ਤੇ ਪਾਰਬਤੀ ਦੀ ........ ੧੩੪
ਸਾਖੀ-ਯੁਧਿਸ਼ਟਰ ਦੀ ........ ੧੩੮
ਸਾਖੀ-ਬਚਿੱਤਰ ਬੀਰਜ ਦੀ ........ ੧੩੯
ਸਾਖੀ-ਮਾਨਧਾਤਾ ਰਾਜਾ ਦੀ ........ ੧੩੯
ਸਾਖੀ-ਇਕ ਜੱਟ ਦੀ ........ ੧੪੫
ਸਾਖੀ-ਰਾਮ ਚੰਦਰ ਜੀ ........ ੧੫੬
ਸਾਖੀ-ਛੇਵੇਂ ਪਾਤਿਸ਼ਾਹ ਜੀ ਦੀ ........ ੧੬੪
ਸਾਖੀ-ਸੰਤ ਭਗਤ ਰਾਮ ਜੀ ਹਮੀਦੀ ਵਾਲਿਆਂ ਦੀ ........ ੧੭੭
ਸਾਖੀ-ਅਗਸਤ ਮੁਨੀ ਦੀ ........ ੧੮੨
ਸਾਖੀ-ਸਾਖੀ ਇਕ ਮਹਾਤਮਾ ਦੀ ........ ੧੯੪
ਸਾਖੀ-ਘਰਾਟ ਪੀਸਣ ਵਾਲੀ ਮਾਈ ਦੀ ........ ੧੯੭
ਸਾਖੀ-ਝਾੜੂ ਦੇਣ ਵਾਲੇ ਭੰਗੀ ਦੀ ........ ੨੧੯
ਸਾਖੀ-ਪਾਰਸ ਦੀ ........ ੨੩੫
ਸਾਖੀ-ਭਗਤ ਫ਼ਰੀਦ ਜੀ ਦੀ ........ ੨੩੭
ਸਾਖੀ-ਅੱਠਵੇਂ ਪਾਤਿਸ਼ਾਹ ਦੀ ........ ੨੩੯
ਸਾਖੀ-ਇਕ ਪੁਰਸ਼ ਵਜ਼ੀਰ ਦੀ ਪਦਵੀ ਪ੍ਰਾਪਤ ਕਰਨ ਦੀ ........ ੨੫੦
ਸਾਖੀ-ਧ੍ਰੂ ਭਗਤ ਦੀ ........ ੨੬੪
ਸਾਖੀ-ਹਾਥੀ ਤੇ ਤੇਦੂੰਏ ਦੀ ........ ੨੯੪
ਸਾਖੀ-ਬਲਦੀ ਚਿਖ਼ਾ ਵਾਲੇ ਪਾਪੀ ਤੇ ਠੱਗਾਂ ਦੀ ........ ੩੦੦
ਸਾਖੀ-ਦੁਨੀ ਚੰਦ ਦਾ ਪਿਤਾ ਬਘਿਆੜ ਬਣਿਆ ........ ੩੦੩
ਸਾਖੀ-ਸੰਤ ਮਸਤੂਆਣੇ ਵਾਲਿਆਂ ਦੀ ........ ੩੧੦
ਸਾਖੀ-ਰਿਸ਼ੀ ਅਤਰੇ ਦੀ ........ ੩੧੫
ਸਾਖੀ-ਚੁਣਕ ਰਿਖੀ ਦੀ ........ ੩੧੫
ਸਾਖੀ-ਜੋਗੀ ਦੀ ........ ੩੧੮
ਸਾਖੀ-ਰਸਾਲੂ ਰਾਜੇ ਦੀ ........ ੩੩੯
ਸਾਖੀ-ਪੰਡਿਤ ਦੀ ........ ੩੫੮
ਸਾਖੀ-ਅੰਗਰੇਜ਼ ਗੋਰੇ ਦੀ ........ ੩੫੮
ਸਾਖੀ-ਸੰਤ ਮਸਤੂਆਣੇ ਵਾਲਿਆਂ ਦੀ ........ ੩੬੨
ਸਾਖੀ-ਮਛੰਦਰ ਨਾਥ ਦੀ ........ ੩੬੫
ਸਾਖੀ-ਨਾਰਦ ਦੇ ਬਾਂਦਰ ਮੂੰਹ ਦੀ ........ ੩੭੨
ਸਾਖੀ-ਨਾਰਦ ਦੇ ਗੁਰੂ ਧਾਰਨ ਦੀ ........ ੩੮੭

ਸਾਖੀ-ਲਾਲਚੀ ਸ਼ਾਹੂਕਾਰ ਦੀ ................ ੩੯੫

ਸਾਖੀ-ਚਕਵਾ ਚਕਵੀ ਦੀ ................ ੩੯੯

ਸਾਖੀ-ਰਾਜੇ ਦੇ ਗੁਰੂ ਧਾਰਨ ਦੀ ................ ੪੦੨

ਸਾਖੀ-ਦਾਦੂ ਦੀ ................ ੪੦੩

ਸਾਖੀ-ਦਾਣੇ ਭੰਨਣ ਵਾਲੇ ਭੜਭੂੰਜੇ ਦੀ ................ ੪੦੯

ਸਾਖੀ-ਮੋਹ ਵਿਚ ਫਸੇ ਬੁੱਢੇ ਦੀ ................ ੪੧੭

ਸਾਖੀ-ਭਗਤ ਜਲ੍ਹਣ ਦੀ ................ ੪੧੯

ਸਾਖੀ-ਗੁਰਮੁਖ ਤੇ ਭੇਖਾਰੀ ਦੀ ................ ੪੨੮

ਸਾਖੀ-ਸਿਕੰਦਰ ਤੇ ਬਾਬਰ ਦੀ ................ ੪੩੫

ਸਾਖੀ-ਲਛਮੀ ਦੀ ਬਤਾਊ ਨਾ ਦੇਣ ਦੀ ................ ੪੪੨

ਸਾਖੀ-ਬੀਰਬਲ ਦੀ ................ ੪੫੧

ਸਾਖੀ-ਜੁਜਾਤੀ ਰਾਜੇ ਦੀ ................ ੪੫੬

ਸਾਖੀ-ਅਕ੍ਰਿਤਘਣ ਦੀ . ................ ੪੫੮

ਸਾਖੀ-ਸੰਤੋਖੇ ਜੋਗੀ ਦੀ ................ ੪੮੬

ਸਾਖੀ-ਨੌਂ ਨੰਦਾਂ ਦੀ ................ ੪੮੭

ਸਾਖੀ-ਹਰਨੀ ਦੀ ................ ੪੯੦

ਸਾਖੀ-ਏਮਨਾਬਾਦ ਦੀ ................ ੪੯੧

ਸਾਖੀ-ਇਕ ਬ੍ਰਾਹਮਣ ਦੀ ................ ੪੯੨

ਸਾਖੀ-ਰੱਬ ਤੇ ਤਰਕ ਕਰਨ ਵਾਲੇ ਦੀ ................ ੫੦੯

ਸਾਖੀ-ਬਡਰੁੱਖੇ ਪਿੰਡ ਸੰਤ ਗੁੱਦੜ ਸਿੰਘ ਦੀ ................ ੫੮੪

ਸਾਖੀ-ਰਾਗੀ ਪ੍ਰੇਮ ਸਿੰਘ ਜੀ ਦੀ ................ ੫੮੯

ਸਾਖੀ-ਨੌਂਖ ਰਾਜੇ ਦੀ ................ ੬੦੧

ਸਾਖੀ-ਨਾਰਦ ਨੂੰ ਮਾਇਆ ਦਿਖਾਉਣ ਦੀ ................ ੬੦੪

ਸਾਖੀ-ਇਬਰਾਹੀਮ ਦੀ ................ ੬੦੪

ਸਾਖੀ-ਸੰਤ ਬਾਬਾ ਮੱਘਰ ਸਿੰਘ ਦੀ ................ ੬੦੫

ਸਾਖੀ-ਸ੍ਰੀ ਕਲਗੀਧਰ ਜੀ ਦੇ ਪਹਿਰੇਦਾਰਾਂ ਨੇ ਖੇਡਾਂ ................ ੬੦੬

ਸਾਖੀ-ਭਾਈ ਸੁਮੇਰ ਸਿੰਘ ਜੀ ਪਟਨਾ ਸਾਹਿਬ ਵਾਲਿਆਂ ਦੀ ... ੬੧੦

ਸਾਖੀ-ਇਕ ਸਤ ਵਾਲੀ ਬੀਬੀ ਦੀ ................ ੬੧੬

ਸਾਖੀ-ਸਰਮੱਦ ਫ਼ਕੀਰ ਦੀ ................ ੬੧੭

ਸਾਖੀ-ਭਗੀਰਥ ਤਪੇ ਦੀ ਗੰਗਾ ਲਿਆਉਣ ਦੀ ................ ੬੩੦

ਸਾਖੀ-ਸੰਤ ਮਸਤੂਆਣੇ ਵਾਲਿਆਂ ਦੀ ................ ੬੪੪

ਸਾਖੀ-ਸੁੰਨ ਸਮਾਧੀਆਂ ਦੀ ................ ੬੪੬

ਸਾਖੀ-ਅਧਮ ਬਾਦਸ਼ਾਹ ਦੀ ................ ੬੪੮

ਸਾਖੀ-ਇਕ ਇਸਤਰੀ ਦੀ ................ ੬੫੧

ਸਾਖੀ-ਭਾਈ ਜੋਗਾ ਸਿੰਘ ਦੀ ................ ੬੫੬

ਸਾਖੀ-ਪ੍ਰੇਤ ਦੇ ਉਧਾਰ ਦੀ ................ ੬੬੨

ਸਾਖੀ-ਭਗਤ ਪ੍ਰਹਿਲਾਦ ਦੀ ................ ੬੬੪

ਸਾਖੀ-ਜੱਟ ਸੰਤਾਂ ਕੋਲੋਂ ਉਪਦੇਸ਼ ਲੈਣ ਦੀ ................ ੭੧੩

ਸਾਖੀ-ਗੁਰੂ ਨਾਨਕ ਦੇਵ ਜੀ ਦੀ ................ ੭੪੯

ਸਾਖੀ-ਵਸ਼ਿਸ਼ਟ ਮੁਨੀ ਦੀ ................ ੭੫੦

ਸਾਖੀ-ਹੋਮੈ ਦੀ ................ ੭੬੦

ਸਾਖੀ-ਰਾਜੋਆਣੇ ਵਾਲੀ ਮਾਈ ਭੱਟੀ ਦੀ ................ ੭੭੨

ਸਾਖੀ-ਬਹਾਦਰ ਸ਼ਾਹ ਦੀ ................ ੭੭੭

ਸਾਖੀ-ਭਾਈ ਗੋਂਦੇ ਦੀ ................ ੭੮੯

ਸਾਖੀ-ਹੋਤੀ ਮਰਦਾਨ ਵਾਲੇ ਸੰਤਾਂ ਦੀ ................ ੮੦੧

ਸਾਖੀ-ਅਜਾਮਲ ਦੀ ................ ੮੦੫

ਸਾਖੀ-ਹਰਨਾਖਸ਼ ਦੀ ................ ੮੧੬

ਸਾਖੀ-ਇਕ ਜੁਲਾਹੇ ਦੀ ................ ੮੧੭

ਸਾਖੀ-ਤੀਜੇ ਸਤਿਗੁਰਾਂ ਦੀ ................ ੮੨੫

ਸਾਖੀ-ਸੇਵਾ ਬਿਨਾ ਮੁਰਦਾ ................ ੮੮੧

ਸਾਖੀ-ਨਾਰਦ ਦੇ ਵਿਦਿਆ ਪੜ੍ਹਨ ਦੀ ................ ੮੮੫

ਸਾਖੀ-ਭਾਈ ਬਹਿਲੋ ਦੀ ................ ੯੨੫

ਸਾਖੀ-ਬਾਬਾ ਨੰਦ ਸਿੰਘ ਜੀ ਕਲੇਰਾਂ ਵਾਲਿਆਂ ਦੀ ................ ੯੪੬

ਸਾਖੀ-ਭਗਤ ਨਾਮਦੇਵ ਦੇਵ ਜੀ ................ ੯੭੩

ਸਾਖੀ-ਤਖਤਿਆਂ ਵਿੱਚੋਂ ਨਾਮ ਸੁਣਾਉਣ ਦੀ ................ ੯੭੮

ਸਾਖੀ-ਟਾਂਗੇ ਵਾਲੇ ਪਠਾਨ ਦੀ ................ ੯੮੧

ਸਾਖੀ-ਧ੍ਰਿਤਰਾਸ਼ਟਰ ਦੀ ................ ੯੮੨

ਸਾਖੀ-ਗੁਰੂ ਨਾਨਕ ਦੇਵ ਜੀ ਨੇ ਏਮਨਾਬਾਦ.... ................ ੯੮੨

ਸਾਖੀ-ਕੋਹੜੀ ਬ੍ਰਾਹਮਣ ਦੀ ................ ੯੮੬

ਸਾਖੀ-ਪਾਪ ਦਾ ਬਾਪ ਕੌਣ ................ ੯੮੬

ਸਾਖੀ-ਯੁਧਿਸ਼ਟਰ ਦੀ ................ ੯੮੮

ਸਾਖੀ-ਦੂਨੀ ਚੰਦ ਦੇ ਪਿਤਾ ਦੀ ................ ੧੦੦੮

ਸਾਖੀ-ਮਨੁੱਖਾਂ ਉਮਰ ਦੀ ................ ੧੦੦੯

ਸਾਖੀ-ਭਾਈ ਲਾਲੋ ਦੀ ................ ੧੦੧੭

ਸਾਖੀ-ਕਾਜ਼ੀ ਨੇ ਬੱਕਰੀ ਚੋਰੀ ਕੀਤੀ ................ ੧੦੨੪

ਸਾਖੀ-ਇਬਰਾਹੀਮ ਦੀ ................ ੧੦੩੪

ਸਾਖੀ-ਭਾਈ ਮਰਦਾਨੇ ਦੀ ................ ੧੦੪੭

ਸਾਖੀ-ਸੁਮੇਰ ਕੈਲਾਸ਼ ................ ੧੦੫੭

ਸਾਖੀ-ਬਾਜਾਂ ਨੇ ਮੋਠ ਬਾਜਰੀ ਖਾਣੀ ................ ੧੦੬੬

ਸਾਖੀ-ਸੁੰਦਰ ਸ਼ਾਹ ਦੀ ................ ੧੦੬੬

ਸਾਖੀ-ਸ਼ਾਹਜ਼ਹਾਨ ਦੀ ................ ੧੦੬੭

ਸਾਖੀ-ਇਕ ਰਾਜੇ ਦੀ ................ ੧੦੬੮

ਸਾਖੀ-ਕੀੜੀ ਮਾਈ ਦੀ ................ ੧੦੬੮

ਸਾਖੀ-ਸਤਵੇਂ ਪਾਤਿਸ਼ਾਹ ਦੀ ................ ੧੦੬੮

ਸਾਖੀ-ਸੁਆਂਕ ਰਾਜੇ ਦੀ ................ ੧੦੬੯

ਸਾਖੀ-ਹਬਸ਼ ਦੇਸ਼ ਦੇ ਰਾਜੇ ਦੀ ................ ੧੦੯੪

ਸਾਖੀ-ਸਿਕੰਦਰ ਲੋਧੀ ਦੀ ................ ੧੦੯੬

ਸਾਖੀ-ਹੋਲਾਂ ਖਆਉਣ ਵਾਲੇ ਬਾਲਕੇ ਦੀ ................ ੧੧੦੦

ਸਾਖੀ-ਗੁਰਮੁਖ ਤੇ ਮਨਮੁਖ ਦੀ ................ ੧੧੧੦

ਸਾਖੀ-ਆਦਮਖਾਣੇ ਸਾਧ ਦੀ ................ ੧੧੧੨

ਸਾਖੀ-ਜ਼ਿਮੀਂਦਾਰ ਦੀ ................ ੧੧੨੦

## ਮੂਲ ਮੰਤਰ

ੴ ਸਤਿਨਾਮੁ ਕਰਤਾਪੁਰਖੁ ਨਿਰਭਉ ਨਿਰਵੈਰੁ
ਅਕਾਲਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ ॥
॥ ਜਪੁ ॥
ਆਦਿ ਸਚੁ ਜੁਗਾਦਿ ਸਚੁ ॥ ਹੈਭੀ ਸਚੁ ਨਾਨਕ ਹੋਸੀਭੀ
ਸਚੁ ॥੧॥

ਮੂਲ ਮੰਤਰ ਦੀ ਹੱਥ ਲਿਖਤ
ਸੰਤ ਗਿਆਨੀ ਗੁਰਬਚਨ ਸਿੰਘ ਜੀ ਖ਼ਾਲਸਾ
ਭਿੰਡਰਾਂ ਵਾਲੇ

# ਵਾਹਿਗੁਰੂ ॥

ਦੋਹਿਰਾ

ਆਦਿ ਅਪਾਰ ਸਰੂਪ ਗੁਰ, ਸ੍ਰੀ ਨਾਨਕ ਜਗਰਾਇ ॥
ਤਾਂ ਚਰਨੀਂ ਧਰ ਸੀਸ ਕੋ, ਬੰਦਨ ਸਭ ਸੁਖ ਦਾਇ ॥੧॥
ਗੁਰ ਅੰਗਦ ਮਹਾਰਾਜ ਕੋ, ਪੁਨ ਸ੍ਰੀ ਅਮਰ ਪ੍ਰਕਾਸ਼ ॥
ਰਾਮਦਾਸ ਗੁਰ ਅਰਜਨੰ, ਹਰਿਗੋਬਿੰਦ ਸੁਖ ਰਾਸ ॥੨॥
ਗੁਰ ਹਰਿਰਾਇ ਹਰਿ ਕ੍ਰਿਸ਼ਨ ਕੋ, ਤੇਗ਼ ਬਹਾਦਰ ਰਾਇ ॥
ਗੁਰ ਗੋਬਿੰਦ ਸਿੰਘ ਨਾਨਕੰ, ਬੰਦਨ ਕਰੂੰ ਸਿਰ ਨਾਇ ॥੩॥
ਸ੍ਰੀ ਗੁਰੂ ਗੁਰ ਗ੍ਰੰਥ ਕੋ, ਮਸਤਿਕ ਸੀਸ ਨਿਵਾਇ ॥

# ਮੁੱਖ ਬੰਧ

ਦਮਦਮੀ ਟਕਸਾਲ ਦੇ ਮੁਖੀ ਸੰਤ ਗਿਆਨੀ ਹਰਨਾਮ ਸਿੰਘ ਜੀ ਖ਼ਾਲਸਾ, ਜਥਾ ਭਿੰਡਰਾਂ ਮਹਿਤਾ ਵੱਲੋਂ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸੰਪ੍ਰਦਾਇ ਅਰਥਾਂ ਦਾ ਸਿਰੀਰਾਗੁ ਤੋਂ ਲੈ ਕੇ ਮਾਝ ਰਾਗੁ ਤੱਕ ਦੂਸਰੀ ਪੋਥੀ ਦਾ ਟੀਕਾ ਕੀਤਾ ਗਿਆ ਹੈ। ਇਸ ਪਾਵਨ ਪਵਿੱਤਰ ਗੁਰਬਾਣੀ ਨੂੰ ਗੁਰੂ ਸਾਹਿਬਾਨ ਨੇ ਸਤਿਕਾਰ ਦੇਂਦਿਆਂ ਕਿਹਾ ਹੈ:

**ਵਾਹੁ ਵਾਹੁ ਬਾਣੀ ਨਿਰੰਕਾਰ ਹੈ ਤਿਸੁ ਜੇਵਡੁ ਅਵਰੁ ਨ ਕੋਇ ॥** *(ਅੰਗ ੫੧੫)*

ਇਹ ਸੱਚੀ ਬਾਣੀ, ਧੁਰ ਕੀ ਬਾਣੀ, ਸਮੁੱਚੀ ਮਨੁੱਖਤਾ ਦੀ ਕਲਿਆਣਕਾਰੀ ਵਾਸਤੇ, ਰਹੱਸਵਾਦੀ, ਅਨੁਭਵੀ ਤੇ ਸ੍ਰੇਸ਼ਟਾਚਾਰੀ, ਗੁਰੂ ਸਾਹਿਬਾਨਾਂ ਦੀ ਪਵਿੱਤਰ ਸਿੱਖਿਆਵਾਂ ਦਾ ਸ਼ਬਦ ਗੁਰੂ, ਸ਼ਬਦ ਸਾਗਰ ਹੈ, ਜਿਸ ਵਿਚ ਅਮੋਲਕ ਰਤਨ ਭਰਪੂਰ ਹਨ।

**ਰਤਨਾ ਰਤਨ ਪਦਾਰਥ ਬਹੁ ਸਾਗਰੁ ਭਰਿਆ ਰਾਮ ॥ ਬਾਣੀ ਗੁਰਬਾਣੀ ਲਾਗੇ ਤਿਨ੍ ਹਥਿ ਚੜਿਆ ਰਾਮ ॥**
*(ਅੰਗ ੪੪੨)*

ਯਥਾ:

**ਗੁਹਜ ਰਤਨ ਵਿਚਿ ਲੁਕਿ ਰਹੇ ਕੋਈ ਗੁਰਮੁਖਿ ਸੇਵਕੁ ਕਢੈ ਖੋਤਿ ॥** *(ਅੰਗ ੩੦੯)*

**ਅਥਵਾ**: ਗੁਰਬਾਣੀ ਦੇ ਇਸ ਸਿਧਾਂਤ ਅਨੁਸਾਰ ਗੁਰੂ ਸਾਹਿਬ ਜੀ ਦਾ ਸੁੰਦਰ ਫ਼ੁਰਮਾਨ ਹੈ:

**ਆਪਿ ਸਮੁੰਦੁ ਆਪਿ ਹੈ ਸਾਗਰੁ ਆਪੇ ਹੀ ਵਿਚਿ ਰਤਨ ਧਰੇ ॥**
**ਆਪਿ ਲਹਾਏ ਕਰੇ ਜਿਸੁ ਕਿਰਪਾ ਜਿਸ ਨੋ ਗੁਰਮੁਖਿ ਕਰੇ ਹਰੇ ॥** *(ਅੰਗ ੫੫੨)*

ਗੁਰਬਾਣੀ ਸਾਰੀ ਗੁਰੂ ਰੂਪ ਹੈ, ਇਸ ਗੁਰਬਾਣੀ ਦੇ ਅਰਥ ਵੀ ਗੁਰੂ ਜੀ ਨੇ ਆਪ ਹੀ ਕੀਤੇ ਹਨ ਅਤੇ ਗੁਰਸਿੱਖਾਂ ਪਾਸੋਂ ਬਖ਼ਸ਼ਿਸ਼ ਕਰਕੇ ਕਰਵਾਏ ਹਨ।

## ਗੁਰਬਾਣੀ ਦੇ ਅਰਥਾਂ ਦੀ ਪਰੰਪਰਾ

ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਗੁਰਬਾਣੀ ਦੇ ਅਰਥ ਸ੍ਰੀ ਗੁਰੂ ਅਰਜਨ ਦੇਵ ਜੀ ਤੱਕ, ਗੁਰੂ ਸਾਹਿਬਾਨ ਜਾਂ ਪੂਰਨ ਗੁਰਮੁਖ, ਗੁਰਸਿੱਖਾਂ ਦੀ ਰਸਨਾ ਰਾਹੀਂ, ਸੀਨਾ-ਬਸੀਨਾ, ਸਿੱਖ ਸੰਗਤਾਂ ਤਕ ਅੱਪੜਦੇ ਰਹੇ ਹਨ।

ਗੁਰਬਾਣੀ ਦੇ ਕੁਝ ਕੁ ਪਦਾਂ ਦੇ ਭਾਵ ਅਰਥ ਗੁਰੂ ਸਾਹਿਬ ਜੀ ਨੇ ਗੁਰਬਾਣੀ ਰਾਹੀਂ ਹੀ ਦਰਸਾਏ ਹਨ। ਜੋ ਇਸ ਪ੍ਰਕਾਰ ਹਨ।

**ਦੀਵਾ ਬਲੈ ਅੰਧੇਰਾ ਜਾਇ ॥ ਬੇਦ ਪਾਠ ਮਤਿ ਪਾਪਾ ਖਾਇ ॥**

*( ਸਲੋਕ ਮ: ੧, ਅੰਗ ੭੯੧)*

ਕਿਸ ਦੀਵੇ ਦਾ ਜ਼ਿਕਰ ਹਜ਼ੂਰ ਨੇ ਇੱਥੇ ਕੀਤਾ ਹੈ? ਇਸ ਦਾ ਉੱਤਰ ਇਸ ਪ੍ਰਕਾਰ ਦਿੱਤਾ ਹੈ:

**ਦੀਵਾ ਮੇਰਾ ਏਕੁ ਨਾਮੁ ਦੁਖੁ ਵਿਚਿ ਪਾਇਆ ਤੇਲੁ ॥**

*( ਆਸਾ ਮਹਲਾ ੧, ਅੰਗ ੩੫੮)*

**ਬਾਬੀਹਾ ਅੰਮ੍ਰਿਤ ਵੇਲੈ ਬੋਲਿਆ ਤਾਂ ਦਰਿ ਸੁਣੀ ਪੁਕਾਰ ॥**

*(ਸਲੋਕ ਮ: ੩, ਅੰਗ ੧੨੮੫)*

ਇੱਥੇ ਬਾਬੀਹਾ ਕਿਸ ਨੂੰ ਕਿਹਾ ਹੈ? ਇਸ ਦਾ ਉੱਤਰ ਗੁਰੂਦੇਵ ਨੇ ਇਸ ਪ੍ਰਕਾਰ ਬਖ਼ਸ਼ਿਸ਼ ਕੀਤਾ ਹੈ:

**ਬਾਬੀਹਾ ਏਹੁ ਜਗਤੁ ਹੈ ਮਤ ਕੋ ਭਰਮਿ ਭੁਲਾਇ ॥**

*(ਸਲੋਕ ਮ: ੩, ਅੰਗ ੧੨੮੩)*

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸ੍ਰੀ ਗੁਰੂ ਅੰਗਦ ਦੇਵ ਜੀ ਨੂੰ ਜਪੁ ਜੀ ਸਾਹਿਬ ਜੀ ਤੇ ਮੂਲ ਮੰਤਰ ਦੇ ਅਰਥ ਕਰਕੇ ਸੁਣਾਉਣ ਦਾ ਜ਼ਿਕਰ ਤਵਾਰੀਖ਼ ਗੁਰੂ ਖ਼ਾਲਸਾ ਭਾਗ ਪਹਿਲਾ ਅੰਦਰ ਇਸ ਤਰ੍ਹਾਂ ਕੀਤਾ ਹੈ:

**ਜਦ ਬਾਬਾ ਜੀ ਤੁਰਨਾ ਚਾਹੁੰਦੇ, ਤਦੋਂ ਹੀ ਗੁਰੂ ਅੰਗਦ ਜੀ ਦਾ ਵੈਰਾਗ ਛੁਟ ਪਵੇ। ਫੇਰ ਬਾਬਾ ਜੀ ਨੇ ਜਪੁਜੀ ਸਾਹਿਬ ਤੇ ਮੂਲ ਮੰਤਰ ਦੇ ਅਰਥ ਦ੍ਰਿੜ ਕਰਾਏ ਤੇ ਕਿਹਾ ਇਸ ਮੰਤਰ ਦੇ ਜਾਪ ਕਰਨੇ ਕਰਕੇ ਦਿਨੋਂ ਦਿਨ ਗਿਆਨ ਵੱਧਦਾ ਹੈ।**

*(ਤਵਾਰੀਖ ਗੁਰੂ ਖ਼ਾਲਸਾ, ਭਾਗ ਪਹਿਲਾ, ਪੰਨਾ ੨੩੫)*

**ਬੁਰਹਾਨਪੁਰ ਦੇ ਗੁਰਸਿੱਖ ਸੰਗਤਾਂ ਤੇ ਬਖ਼ਸ਼ਿਸ਼ ਕਰਕੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਗੁਰਬਾਣੀ ਦੇ ਅਰਥ ਕਰਕੇ ਸਿੱਖ ਸੰਗਤਾਂ ਨੂੰ ਕਥਾ ਸੁਣਾਉਣ ਦਾ ਹੁਕਮ ਕੀਤਾ ਸੀ, ਜਿਸ ਦਾ ਜ਼ਿਕਰ ਗੁਰ ਇਤਿਹਾਸ ਅੰਦਰ ਇਸ ਤਰ੍ਹਾਂ ਆਇਆ ਹੈ:**

**ਅਰਥ ਬਿਚਾਰਹੁ ਕਥਾ ਕਰੀਜੈ॥ ਬਹੁਰ ਕਮਾਵਹੁ ਮਨ ਧਰ ਲੀਜੈ॥**

*(ਗੁਰ ਪ੍ਰਤਾਪ ਸੂਰਜ ਗ੍ਰੰਥ ਰਾਸ ੫, ਅੰਸੂ ੮੩)*

ਗੁਰਬਾਣੀ ਦੇ ਅਰਥਾਂ ਦੀ ਟੀਕਾਕਾਰੀ ਦੱਸਣ ਤੋਂ ਪਹਿਲਾਂ ਪਾਠਕਾਂ ਦੀ ਵਾਕਫ਼ੀਅਤ ਵਿਚ ਵਾਧਾ ਕਰਨ ਲਈ 'ਟੀਕਾ' ਕਿਸਨੂੰ ਕਹਿੰਦੇ ਹਨ ਅਤੇ ਟੀਕਿਆਂ ਦੀਆਂ ਕਿਸਮਾਂ ਤੇ ਹਰ ਇਕ ਟੀਕੇ ਵਿਚ ਵਰਣਨਯੋਗ ਛੇ ਨੁਕਤਿਆਂ ਦਾ ਨਿਰਣਾ ਕਰ ਰਹੇ ਹਾਂ।

ਟੀਕਾ ਸ਼ਬਦ ਸੰਸਕ੍ਰਿਤ ਦਾ ਹੈ ਅਤੇ ਇਸ ਦਾ ਵਿਉਂਤਪਤੀ ਮੂਲਕ ਅਰਥ ਹੈ, ਕਿਸੇ ਵਸਤੂ ਜਾਂ ਤਥ ਦਾ ਬੋਧ ਅਥਵਾ ਪ੍ਰਕਾਸ਼ਨ ਕਰਾਉਣ ਵਾਲਾ ਵਾਕ—ਸਾਧਨ ਯਥਾ: 'ਟੀਕਾਯਤੇ ਗ੍ਹਮਯਤੇ ਬੁਧ੍ਯਤੇ ਵਾ ਅਨ੍ਯਾ।' ਭਾਵ ਕਿਸੇ ਵਾਕ ਜਾਂ ਪਦ ਦਾ ਅਰਥ ਸਪਸ਼ਟ ਕਰਨ ਵਾਲਾ ਵਾਕ ਜੋ ਹੈ ਉਹ ਟੀਕਾ ਅਖਵਾਉਂਦਾ ਹੈ। ਅਰਬੀ ਜਾਂ ਫ਼ਾਰਸੀ ਵਿਚ ਟੀਕੇ ਨੂੰ 'ਤਫ਼ਸੀਰ' ਕਹਿੰਦੇ ਹਨ, ਟੀਕਾ ਹਰ ਇਕ ਤੁਕ ਵਿਚ ਆਏ ਇਕ ਪਦ ਦਾ ਦੂਸਰੇ ਪਦਾਂ ਤੋਂ ਅਰਥ ਅਤੇ ਭਾਵ ਅਰਥ ਦਾ ਵਰਣਨ ਕਰਨਾ ਵੀ ਟੀਕਾ ਅਖਵਾਉਂਦਾ ਹੈ। ਟੀਕਾ ਦੋ ਤਰ੍ਹਾਂ ਦਾ ਮੰਨਿਆ ਹੈ, ਇਕ ਪਿੰਜਕਾ ਅਤੇ ਦੂਜਾ ਅਪਿੰਜਕਾ।

੧. ਪਿੰਜਕਾ—ਜਿਸ ਟੀਕੇ ਵਿਚ ਸਾਰੇ ਪਦਾਂ ਦੀ ਵਿਆਖਿਆ ਕੀਤੀ ਗਈ ਹੋਵੇ।

੨. ਅਪਿੰਜਕਾ—ਕਿਤੇ ਕਿਤੇ ਮੁਸ਼ਕਿਲ ਪਦਾਂ ਦੀ ਵਿਆਖਿਆ ਕਰਨੀ ਇਸੇ ਦਾ ਹੀ ਛੋਟਾ ਸਰੂਪ 'ਪ੍ਰਜਾਯ' (ਪਦ ਅਰਥ) ਆਦਿ ਆਖੀ ਦੇ ਹਨ।

ਸੁਘੜ ਵਿਦਵਾਨਾਂ ਨੇ ਇਹ ਦੋ ਪ੍ਰਕਾਰ ਦੇ ਟੀਕਿਆਂ ਨੂੰ ਅੱਗੇ ਅੱਠ ਤਰ੍ਹਾਂ ਦੇ ਟੀਕਿਆਂ ਦੇ ਰੂਪ ਵਿਚ ਇਸ ਤਰ੍ਹਾਂ ਕਥਨ ਕੀਤਾ ਹੈ:

੧. ਅਵਰਤਰਨ ਵਾਲਾ ਟੀਕਾ—ਉਥਾਨਕਾ ਵਾਲਾ ਟੀਕਾ, ਜਿਸ ਦਾ ਭਾਵ ਹੈ ਕਿ ਅਰਥ ਕਰਨ ਲੱਗਿਆਂ ਇਹ ਧਿਆਨ ਰੱਖਿਆ ਜਾਵੇ ਕਿ ਇਹ ਮੇਰਾ ਅਰਥ ਉਥਾਨਕਾ ਨਾਲ ਮੇਖ ਖਾਂਦਾ ਹੈ ਜਾਂ ਨਹੀਂ।

੨. ਪ੍ਰਤੀਕ ਵਾਲਾ ਟੀਕਾ—ਪ੍ਰਤੀਕ ਉਹ ਟੀਕਾ ਹੈ ਜਿਸ ਵਿਚ ਕਠਿਨ ਪਦਾਂ ਦਾ ਮੂਲ ਅਰਥ ਦੱਸ ਕੇ ਮਗਰੋਂ ਭਾਵ ਸ਼ਬਦ ਦਾ ਦੱਸਿਆ ਜਾਵੇ।

੩. ਨਿਗਦ ਵਖਿਆਨ ਟੀਕਾ—ਬਹੁਤ ਸਾਰਾ ਮੂਲ ਪਾਠ ਲਿਖ ਕੇ ਪਦ ਅਰਥ ਕੀਤੇ ਬਿਨਾਂ ਹੀ ਸ਼ਬਦ ਦਾ ਭਾਵ ਲਿਖਣ ਨੂੰ ਨਿਗਦ ਵਖਿਆਨ ਕਹਿੰਦੇ ਹਨ।

੪. ਭਾਸ਼ਯ ਟੀਕਾ—ਮੂਲ ਗ੍ਰੰਥਾਂ ਦੇ ਪਦਾਂ ਦੀ ਵਿਆਖਿਆ ਅਤੇ ਆਪਣੇ ਟੀਕੇ ਦਾ ਕਠਿਨ ਪਦਾਂ ਦੇ ਟੀਕੇ ਨੂੰ ਭਾਸ਼ਯ ਕਹਿੰਦੇ ਹਨ।

੫. ਵਾਰਤਕ ਟੀਕਾ—ਮੂਲ ਗ੍ਰੰਥ ਵਿਚ ਕਹੀ ਹੋਈ ਗੱਲ ਸੰਪੂਰਨ ਕਰਕੇ ਅਤੇ ਦੁਬਾਰਾ ਕਹੇ ਹੋਇ ਪਦਾਂ ਵਿਚੋਂ

ਪੁਨਰੁਕਤੀ ਦੋਸ਼ ਦੂਰ ਕਰਕੇ ਉਸ ਦੇ ਅਰਥ ਪ੍ਰਕਾਸ਼ਨ ਨੂੰ ਵਾਰਤਕ ਟੀਕਾ ਕਹੀਦਾ ਹੈ।

੬. ਉਪਪਤਿ ਟੀਕਾ—ਇਸ ਟੀਕੇ ਨੂੰ ਹੀ ਫ਼ਾਰਸੀ ਵਿਚ ਤਫ਼ਸੀਰ ਕਹਿੰਦੇ ਹਨ, ਇਸ ਟੀਕੇ ਦਾ ਸਿਧਾਂਤ ਹੈ ਕਿ ਜਿਸ ਵਿਚ ਆਖੇਪ (ਸ਼ੰਕੇ) ਤੇ ਸਮਾਧਾਨਾਂ (ਉਤਰਾਂ) ਦਾ ਵਰਣਨ ਹੋਵੇ ਜਾਂ ਅਖੇਪ ਤੋਂ ਬਿਨਾਂ ਹੀ ਉਕਤੀ ਯੁਗਤੀ ਨਾਲ ਅਰਥ ਸਿੱਧ ਕੀਤੇ ਜਾਣ ਉਸ ਨੂੰ ਉਪਪਤਿ ਟੀਕਾ ਕਹਿੰਦੇ ਹਨ ਅਤੇ ਇਕ ਪਦ ਦੇ ਅਨੇਕ ਅਰਥ ਵੀ ਇਸ ਟੀਕੇ ਨਾਲ ਹੀ ਹੁੰਦੇ ਹਨ, ਪਰ ਪੰਡਿਤ ਤਾਰਾ ਸਿੰਘ ਜੀ ਨਰੋਤਮ ਦੀ ਦੂਸਰੀ ਵਾਰ ੧੯੭੯ ਵਿਚ ਛਪੀ ਪੁਸਤਕ ਗੁਰਮਤਿ ਨਿਰਣਯ ਸਾਗਰ ਦੇ ਪੰਨਾ ੨੯ ਤੋਂ ਲੈ ਕੇ ਟੀਕਿਆਂ ਬਾਰੇ ਲਿਖੇ ਵਿਸਥਾਰ ਅੰਦਰ ਬਹੁਤੇ ਅਰਥ ਕਰਨ ਦੇ ਸੰਬੰਧ ਵਿਚ ਲਿਖਦੇ ਹਨ ਕਿ ਅਰਥ ਕਰਨ ਲੱਗਿਆਂ ਇਹ ਧਿਆਨ ਰੱਖਣਾ ਜ਼ਰੂਰੀ ਹੈ ਕਿ ਜਿਸ ਸਿਧਾਂਤ ਵਿਚ ਗ੍ਰੰਥਕਾਰ ਦਾ ਆਪਣਾ ਨਿਸਚਾ ਹੈ, ਉਸ ਵਿਚ ਤੇ ਅਰਥ ਕਰਨ ਵਿਚ ਫ਼ਰਕ ਨਾ ਆਵੇ ਤਾਂ ਸਾਰੇ ਟੀਕੇ ਪ੍ਰਵਾਨ ਹਨ, ਬਹੁਤੇ ਅਰਥ ਹੋਣੇ ਸਗੋਂ ਬਾਣੀ ਦੀ ਗੰਭੀਰਤਾ ਦੇ ਖਾਇਕ ਹਨ, ਇਹ ਬਾਣੀ ਦਾ ਭੂਖਣ ਹੈ, ਦੂਖਣ ਨਹੀਂ।

੭. ਟੀਕਾ ਮਾਤ—ਇਹ ਉਹ ਟੀਕਾ ਹੈ, ਜਿਸ ਵਿਚ ਸਮਾਨ ਰੂਪ ਕਰਕੇ ਪਦ ਛੇਦ ਆਦਿਕ ਕੀਤਾ ਜਾਵੇ, ਫ਼ਾਰਸੀ ਵਿਚ ਟੀਕੇ ਦਾ ਨਾਮ ਸੁਰਹ ਲੈਂਦੇ ਹਨ।

੮. ਟਿੱਪਣੀ—ਗ੍ਰੰਥ ਦੇ ਹਾਸ਼ੀਏ ਤੇ ਸੰਖੇਪ ਕਰਕੇ ਲਿਖਿਆ ਟੀਕਾ ਟਿੱਪਣੀ ਕਹੀਦਾ ਹੈ। ਜਿਸ ਤਰ੍ਹਾਂ ਭਾਈ ਵੀਰ ਸਿੰਘ ਜੀ ਤੇ ਗਿ: ਕਿਰਪਾਲ ਸਿੰਘ ਜੀ ਸਾਬਕਾ ਜਥੇਦਾਰ ਸ੍ਰੀ ਅਕਾਲ ਤਖ਼ਤ ਸਾਹਿਬ ਜੀ ਨੇ ਸ੍ਰੀ ਗੁਰੂ ਪੰਥ ਪ੍ਰਕਾਸ਼ ਦੀ ਟੀਕਾ ਟਿੱਪਣੀ ਕੀਤੀ ਹੈ ਅਤੇ ਸੰਪ੍ਰਦਾਇ ਟੀਕਾ ਸ੍ਰੀ ਅਮੀਰ ਭੰਡਾਰ ਦੀ ਸੈਂਚੀ ਦੂਜੀ ਦੇ ਆਦਿ ਵਿਚ ਇਨ੍ਹਾਂ ਅੱਠ ਤਰ੍ਹਾਂ ਦੇ ਟੀਕਿਆਂ ਦਾ ਨਿਰਣਾ ਕੀਤਾ ਹੈ।

ਪੁਰਾਣਿਕ ਮੱਤ ਦੇ ਧਾਰਮਿਕ ਗ੍ਰੰਥਾਂ ਦੇ ਟੀਕਿਆਂ ਨੂੰ ਪੜ੍ਹਨ ਨਾਲ ਸਮਝ ਪੈਂਦੀ ਹੈ ਕਿ ਵੱਖ-ਵੱਖ ਧਾਰਮਿਕ ਗ੍ਰੰਥਾਂ ਦੇ ਅਰਥ ਸਪਸ਼ਟ ਕਰਨ ਦੀਆਂ ਭਾਰਤੀ ਸਾਹਿਤ ਵਿਚ ਹੋਰ ਵੀ ਅਨੇਕ ਵਿਧੀਆਂ ਹਨ, ਸੰਖੇਪ ਵਿਚ ਅਰਥ ਸਮਝਾਉਣ ਵਾਲੇ ਵਾਕ ਨੂੰ ਟੀਕਾ ਕਿਹਾ ਹੈ ਜਿਵੇਂ ਸੰਸਕ੍ਰਿਤ ਗ੍ਰੰਥਾਂ ਦੇ ਸਾਰ—ਪ੍ਰਬੋਧਿਨੀ ਟੀਕੇ, ਤਰਨ ਸੰਗ੍ਰਹਿ, ਗ੍ਰੰਥ ਦਾ ਅਨੰਮ ਭੱਟ ਰਚਿਤ ਤਰਕ ਸੰਗ੍ਰਹਿ ਦੀਪਿਕਾ, ਟੀਕਾ ਆਦਿ। ਜਿਸ ਤਰ੍ਹਾਂ ਸੰਸਕ੍ਰਿਤ ਦੇ ਕਾਵਿ ਗ੍ਰੰਥ ਮੱਲੀ ਨਾਥ ਕ੍ਰਿਤ ਦੀ ਵਿਆਖਿਆ ਆਦਿ ਨੂੰ ਵਿਆਖਿਆ ਦਾ ਨਾਮ ਦਿੱਤਾ ਗਿਆ ਹੈ ਅਤੇ ਜਿਵੇਂ ਪਾਨਿਨੀ ਸੂਤ੍ਰ ਅਤੇ ਸੰਕਰ ਦੇ ਉਪਨਿਸ਼ਦਾਂ ਉੱਤੇ ਲਿਖੇ ਭਾਸ਼ਯ ਨੂੰ ਭਾਸ਼ ਟੀਕਾ ਕਿਹਾ ਹੈ, ਇਸ ਟੀਕੇ ਵਿਚ ਮੂਲ ਰਚਨਾ ਦੀਆਂ ਅਸਪੱਸ਼ਟ ਗੱਲਾਂ ਨੂੰ ਸਪੱਸ਼ਟ ਕੀਤਾ ਜਾਂਦਾ ਹੈ, ਇਸ ਵਿਚ ਭਾਸ਼ਾਕਾਰ ਸਪੱਸ਼ਟ ਕਰਨ ਲਈ ਕੁਝ ਗੱਲਾਂ ਆਪਣੇ ਪਾਸੋਂ ਸ਼ਾਮਲ ਕਰ ਲੈਂਦਾ ਹੈ।

'ਪ੍ਰਮਾਰਥਿਕ ਟੀਕਾ' ਉਸਨੂੰ ਕਿਹਾ ਜਾਂਦਾ ਹੈ ਜਿਸ ਵਿਚ ਮੂਲ ਰਚਨਾ ਵਿਚਲੇ ਅਧਿਆਤਮਿਕ ਤੱਥਾਂ ਦਾ ਵਿਸ਼ੇਸ਼ ਵਿਸ਼ਲੇਸ਼ਣ ਕੀਤਾ ਜਾਵੇ, ਪਰ ਇਹ ਉਪਰੋਕਤ ਸਾਰੇ ਤਰ੍ਹਾਂ ਦੇ ਟੀਕਿਆਂ ਦੇ ਟੀਕਾਕਾਰਾਂ ਲਈ ਹੇਠ ਲਿਖੇ ਇਨ੍ਹਾਂ ਨੁਕਤਿਆਂ ਦਾ ਧਿਆਨ ਰੱਖਣਾ ਬੜਾ ਜ਼ਰੂਰੀ ਹੈ।

੧. ਪਦ-ਛੇਦ—ਹਰ ਇਕ ਤੁਕ ਵਿਚ ਆਏ ਪਦਾਂ ਨੂੰ ਵੱਖ-ਵੱਖ ਕਰਕੇ ਲਿਖਣ ਜਾਂ ਬੋਲਣ ਦਾ ਨਾਮ ਪਦ-ਛੇਦ ਹੈ, ਇਸ ਨੁਕਤੇ ਅਨੁਸਾਰ ਅੱਜ ਕੱਲ੍ਹ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਵਨ ਸਰੂਪ ਪਦ-ਛੇਦ ਕੀਤੇ, ਬਹੁ ਗਿਣਤੀ ਵਿਚ ਉਪਲਬਧ ਹਨ। ਜਦ ਕਿ ਪਦ-ਛੇਦ ਤਾਂ ਟੀਕਾ ਕਰਨ ਸਮੇਂ ਟੀਕਾਕਾਰ ਨੂੰ ਹੀ ਕਰਨਾ ਚਾਹੀਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਰੂਪ ਲੜੀਵਾਰ ਹੀ ਹੋਣੇ ਚਾਹੀਦੇ ਹਨ।

੨. ਪਦਾਰਥੋਕਤ—ਮੂਲ ਵਿਚ ਆਏ ਪਦਾਂ ਦਾ ਅਰਥ ਕਹਿਣਾ ਜਾਂ ਲਿਖਣਾ, ਅਰਥ ਪੂਰਨਤਾ ਲਈ ਜਿੰਨੇ ਪਾਠ ਦੀ ਲੋੜ ਹੋਵੇ ਉਨਾਂ ਪਾਠ ਉਪਰੋਂ ਕਲਪਨਾ ਨਾਲ ਲਗਾ ਲੈਣ ਨੂੰ ਅਧਿਯਾਹਾਰ ਕਰਕੇ ਅਰਥ ਕਰਨਾ ਕਹਿੰਦੇ ਹਨ। ਇਹ ਨੁਕਤਾ ਪਿੱਛੇ ਦੱਸੇ ਗਏ 'ਭਾਸ਼ ਟੀਕੇ' ਅਨੁਸਾਰ ਹੈ, ਜਿਸ ਵਿਚ 'ਪਾਨਿਨੀ ਸੂਤ੍ਰ' ਉੱਤੇ ਪਤੰਜਲੀ ਦਾ ਵਿਆਕਰਣ ਮਹਾਂਭਾਸ਼ਯ ਦਾ ਜ਼ਿਕਰ ਕੀਤਾ ਗਿਆ ਹੈ।

੩. ਵਿਗ੍ਰਹ—ਪਦ ਜੋੜ ਕੇ ਪੂਰਾ ਸ਼ਬਦ ਬਣਾ ਕੇ ਭਾਵ ਮੇਲ ਕੇ ਪਦ ਦਾ ਅਰਥ ਲਿਖਣਾ ਜਿਵੇਂ—ਗਤਿ ਆਦਿ ਹਨ ਨਾਮ ਜਿਸ ਦੇ, ਉਹ ਸਤਿਨਾਮ ਕਹੀ ਦਾ ਹੈ, ਏਥੇ ਜਿਸ ਦਾ ਮੇਲ ਕੇ ਅਰਥ ਕੀਤਾ ਹੈ ਇਸ ਨੂੰ ਵਿਗ੍ਰਹ ਕਹੀਦਾ ਹੈ।

੪. ਵਾਕ ਯੋਜਨਾ—ਵੱਖ-ਵੱਖ ਵਾਕਾਂ ਦੇ ਅਰਥਾਂ ਦਾ ਮਿਲਾਪ ਰੂਪ ਯੋਜਨਾ ਕਰਨੀ, ਇਸੇ ਨੂੰ ਅਨ੍ਹੈ ਕਰਕੇ ਅਰਥ ਕਰਨਾ ਕਹਿੰਦੇ ਹਨ।

੫. ਆਖੇਪ—ਵਾਕ ਯੋਜਨਾ ਨਾਲ ਸਿੱਧ ਹੋਇ ਅਰਥ ਵਿਚ ਆਸ਼ੰਕਾ ਕਰਨੀ।

੬. ਸਮਾਧਾਨ—ਅਰਥ ਵਿਚ ਕੀਤੀ ਸ਼ੰਕਾ ਦਾ ਯੋਗ ਢੰਗ ਨਾਲ ਉੱਤਰ ਲਿਖਣਾ, ਇਸ ਨੂੰ ਸਮਾਧਾਨ ਕਰਨਾ ਕਹਿੰਦੇ ਹਨ।

## ਗੁਰਬਾਣੀ ਦੇ ਅਰਥਾਂ ਦੀ ਟੀਕਾਕਾਰੀ

ਗੁਰੂ ਕਾਲ ਦੇ ਟੀਕਾਕਾਰ ਗੁਰਸਿੱਖ ਅਤੇ ਗੁਰੂ ਕੀ ਬੰਸ ਦੇ ਸਾਹਿਬਜ਼ਾਦਿਆਂ ਦੀ ਟੀਕਾਕਾਰੀ ਦਾ ਵੇਰਵਾ ਇਸ ਤਰ੍ਹਾਂ ਸੰਖੇਪ ਰੂਪ ਵਿਚ ਦੱਸ ਰਹੇ ਹਾਂ।

੧. ਭਾਈ ਗੁਰਦਾਸ ਜੀ ਦੀ ਟੀਕਾਕਾਰੀ, ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਸਲੋਕ ਜਪੁ ਜੀ ਸਾਹਿਬ ਦੇ ਅਖ਼ੀਰ ਵਿਚ ਅਤੇ ਉਸ ਸਲੋਕ ਦੀ ਵਿਆਖਿਆ ਭਾਈ ਸਾਹਿਬ ਜੀ ਨੇ ਇਸਤਰ੍ਹਾਂ ਕੀਤੀ ਹੈ।

**ਪਵਣੁ ਗੁਰੂ ਪਾਣੀ ਪਿਤਾ ਮਾਤਾ ਧਰਤਿ ਮਹਤੁ ॥ ਦਿਵਸੁ ਰਾਤਿ ਦੁਇ ਦਾਈ ਦਾਇਆ ਖੇਲੈ ਸਗਲ ਜਗਤੁ ॥**

*(ਜਪੁਜੀ ਸਾਹਿਬ)*

**ਪਉਣ ਗੁਰੂ ਗੁਰ ਸਬਦ ਹੈ ਵਾਹਿਗੁਰੂ ਗੁਰ ਸਬਦ ਸੁਣਾਯਾ॥**
**ਪਾਣੀ ਪਿਤਾ ਪਵਿਤ੍ਰ ਕਰ ਗੁਰਮੁਖ ਪੰਥ ਨਿਵਾਣ ਚਲਾਯਾ॥**
**ਧਰਤੀ ਮਾਤ ਮਹੰਤ ਕਰ ਓਤ ਪੋਤ ਸੰਜੋਗ ਬਨਾਯਾ॥**
**ਦਾਈ ਦਾਇਆ ਰਾਤ ਦਿਹੁ ਬਾਲ ਸੁਭਾਇ ਜਗਤ ਖਿਲਾਯਾ॥**

*(ਭਾਈ ਗੁਰਦਾਸ ਜੀ ਵਾਰ ੬, ਪਉੜੀ ੫)*

੨. ਸੋਢੀ ਮਿਹਰਬਾਨ ਦੀ ਟੀਕਾਕਾਰੀ ਦਾ ਸੰਖੇਪ ਵੇਰਵਾ ਇਸ ਪ੍ਰਕਾਰ ਹੈ:

**ਆਵਹੁ ਮੀਤ ਪਿਆਰੇ ॥ ਮੰਗਲ ਗਾਵਹੁ ਨਾਰੇ ॥ ਸਚੁ ਮੰਗਲੁ ਗਾਵਹੁ ਤਾ ਪ੍ਰਭ ਭਾਵਹੁ ਸੋਹਿਲੜਾ ਜੁਗ ਚਾਰੇ ॥**

*(ਰਾਗੁ ਸੂਹੀ ਛੰਤ ਮ: ੧, ਅੰਗ ੭੬੪)*

**ਹੇ ਸੰਤ ਜਨਹੁ ਏਹਿ ਜਿ ਪਰਮੇਸ਼ਰ ਕੇ ਜਸ ਕੀਰਤ ਮੰਗਲ ਹੈ॥**
**ਸਿ ਤੁਮ ਮਿਲਿ ਕਰਿ ਆਪਸ, ਏਹੁ ਮੰਗਲੁ ਗਾਵਹੁ ਜਿਤ ਵੇਸੁ ਜੀਅ ਕਾ ਭਲਾ ਹੋਇ॥**

*(ਜਨਮ ਸਾਖੀ ਮਿਹਰਬਾਨ)*

ਇਹ ਮਿਹਰਬਾਨ ਸੋਢੀ ਬਾਬਾ ਪ੍ਰਿਥੀ ਚੰਦ ਜੀ ਦਾ ਸੁਪੱਤਰ ਸੀ। ਇਸ ਨੇ ਜਪੁਜੀ ਸਾਹਿਬ, ਸੋਦਰੁ ਰਹਰਾਸਿ, ਕੀਰਤਨ ਸੋਹਿਲਾ, ਆਸਾ ਜੀ ਦੀ ਵਾਰ, ਦਖਣੀ ਓਅੰਕਾਰ ਅਤੇ ਸਿਧ ਗੋਸਟਿ ਬਾਣੀਆਂ ਦੇ ਪ੍ਰਮਾਰਥੀ ਅਰਥ ਕਰਕੇ ਟੀਕਾ ਕੀਤਾ। ਇਹ ਟੀਕਾ ਗੁਰਬਾਣੀ ਦਾ ਪਹਿਲਾ ਟੀਕਾ ਲਿਖਤ ਵਿਚ ਮੰਨਿਆ ਗਿਆ ਹੈ। ਇਸ ਉਪਰੰਤ ਸੋਢੀ ਹਰਿ ਜੀ ਵੱਲੋਂ ਸੁਖਮਨਾ ਮਹਲਾ ੮ਵਾਂ ਦੇ ਨਾਂ ਹੇਠ ਦੂਜੀ ਪੁਸਤਕ ਵਿਚ ਗੁਰਬਾਣੀ ਦੇ ਅਰਥ ਤੇ ਵਿਆਖਿਆ ਕੀਤੀ ਗਈ।

ਕੁਝ ਕੁ ਜਨਮ ਸਾਖੀਆਂ ਅਤੇ ਸ੍ਰੀ ਗੁਰੂ ਨਾਨਕ ਪ੍ਰਕਾਸ਼ ਤੇ ਗੁਰਪ੍ਰਤਾਪ ਸੂਰਜ ਗ੍ਰੰਥ ਵਿਚ ਵੀ ਕੁਝ ਸ਼ਬਦਾਂ ਦੇ ਭਾਵ ਅਰਥ ਕੀਤੇ ਮਿਲਦੇ ਹਨ।

## ਸੰਪ੍ਰਦਾਇ ਅਰਥ ਪ੍ਰਣਾਲੀ

ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਗੁਰੂ ਕੀ ਕਾਂਸ਼ੀ ਸ੍ਰੀ ਦਮਦਮਾ ਸਾਹਿਬ (ਸਾਬੋ ਕੀ ਤਲਵੰਡੀ, ਜ਼ਿਲ੍ਹਾ ਬਠਿੰਡਾ) ਵਿਖੇ ਸੰਪੂਰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅਰਥ ਸਿੱਖ ਸੰਗਤਾਂ ਅਤੇ ੪੮ ਸਿੰਘਾਂ ਨੂੰ ਆਪਣੀ ਰਸਨਾ ਤੋਂ ਸੁਣਾਏ ਸਨ। ਉਨ੍ਹਾਂ ਅਰਥਾਂ ਨੂੰ ਬ੍ਰਹਮ ਗਿਆਨੀ ਅਮਰ ਸ਼ਹੀਦ ਭਾਈ ਮਨੀ ਸਿੰਘ ਜੀ ਤੇ ਬ੍ਰਹਮ ਗਿਆਨੀ ਅਮਰ ਸ਼ਹੀਦ ਬਾਬਾ ਦੀਪ ਸਿੰਘ ਜੀ ਨੇ ਸਿੱਖ ਸੰਗਤਾਂ ਵਿਚ ਪ੍ਰਚਾਰਿਆ, ਇਸ ਤਰ੍ਹਾਂ ਇਹ ਗੁਰਬਾਣੀ ਦੇ ਅਰਥਾਂ ਦੀਆਂ ਟਕਸਾਲਾਂ ਚੱਲੀਆਂ ਇਕ ਦਮਦਮੀ ਟਕਸਾਲ, ਸ਼ਹੀਦ ਬਾਬਾ ਦੀਪ ਸਿੰਘ ਜੀ ਤੋਂ ਅਤੇ ਦੂਜੀ ਟਕਸਾਲ ਸ਼ਹੀਦ ਭਾਈ ਮਨੀ ਸਿੰਘ ਜੀ ਤੋਂ ਜੋ ਅੰਮ੍ਰਿਤਸਰ ਸਾਹਿਬ ਵਾਲੀ ਟਕਸਾਲ ਹੈ। ਇਹ ਦੋਵੇਂ ਟਕਸਾਲਾਂ, ਸੀਨੇ ਬਸੀਨੇ ਬ੍ਰਹਮ ਗਿਆਨੀਆਂ, ਮਹਾਂਪੁਰਸ਼ਾਂ ਦੁਆਰਾ ਚੱਲੀਆਂ ਆ ਰਹੀਆਂ ਹਨ। ਇਨ੍ਹਾਂ ਸੰਪ੍ਰਦਾਇ ਅਰਥਾਂ ਨੂੰ ਸਭ ਤੋਂ ਪਹਿਲਾਂ ਸੰਖੇਪ ਰੂਪ ਵਿਚ ਲਿਖ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪ੍ਰਯਾਯ ਸੰਨ ੧੮੮੮ ਵਿਚ ਭਾਈ ਚੰਦਾ ਸਿੰਘ ਜੀ ਨੇ ਛਾਪਿਆ ਸੀ। ਇਸ ਉਪਰੰਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪ੍ਰਯਾਯ ਸ਼ਬਦਾਰਥ ਕੋਸ਼ ਤੇ ਟੀਕੇ ਲਿਖਣ ਦਾ ਆਰੰਭ ਹੋਇਆ। ਸੰਖੇਪ ਰੂਪ ਵਿਚ ਗੁਰਬਾਣੀ ਦੇ ਹੁਣ ਤੱਕ ਲਿਖੇ ਜਾ ਚੁਕੇ ਪ੍ਰਯਾਵਾਂ, ਕੋਸ਼ਾਂ ਤੇ ਟੀਕਿਆਂ ਦੇ ਨਾਮ ਲਿਖ ਰਹੇ ਹਾਂ।

## ਪ੍ਰਯਾਯ

ਸਮ ਅਰਥਕ ਸ਼ਬਦਾਂ ਨੂੰ ਪ੍ਰਯਾਯ ਕਹਿੰਦੇ ਹਨ, ਗੁਰਬਾਣੀ ਦੇ ਕਠਿਨ ਸ਼ਬਦਾਂ ਦੇ ਅਰਥਾਂ ਨੂੰ ਵੀ ਪ੍ਰਯਾਯ ਨਾਮ ਨਾਲ ਹੀ ਵਰਨਣ ਕੀਤਾ ਜਾਂਦਾ ਹੈ।

(ੳ) ਪ੍ਰਯਾਯ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ—ਸੰਪ੍ਰਦਾਇ ਗਿਆਨੀ ਭਾਈ ਚੰਦਾ ਸਿੰਘ ਜੀ ਦੇ ਲਿਖੇ ਹੋਏ ਜੋ ਪਹਿਲਾਂ ੧੮੮੮ ਈ: ਵਿਚ ਛਪੇ ਸਨ, ਇਕ ਪ੍ਰਯਾਯ ਫ਼ਾਰਸੀ ਪਦੋਕੇ ਦੇ ਨਾਮ ਹੇਠ ਗਿਆਨੀ ਚੰਦਾ ਸਿੰਘ ਜੀ ਦੇ ਛੋਟੇ ਪ੍ਰਯਾਯ ਲਿਖੇ ਗਏ ਸਨ।

(ਅ) ਪ੍ਰਯਾਯ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸਮੱਗ੍ਰ ਸਾਖੀਆਂ ਟੂਕ ਮਾਤਰ ਅਤੇ ਉਥਾਨਕਾ ਸਹਿਤ ਕ੍ਰਿਤ ਸੰਤ ਸੁੱਤੇ ਪ੍ਰਕਾਸ਼ ਜੀ ਸਾਧੂ ਦੇ ਸੰਨ ੧੮੮੮ ਈਸਵੀ ਵਿਚ ਛਪੇ ਸਨ।

(ੲ) ਪ੍ਰਯਾਯ ਗੁਰੂ ਗ੍ਰੰਥ ਸਾਹਿਬ ਸਾਧੂ ਗੋਬਿੰਦ ਦਾਸ ਉਦਾਸੀਨ ਨੇ ਪੰਜ ਜਿਲਦਾਂ ਵਿਚ ਸੰਨ ੧੯੨੮ ਈ: ਨੂੰ ਛਪਵਾਏ ਸਨ।

(ਸ) ਪ੍ਰਯਾਯ ਸ੍ਰੀ ਗੁਰੂ ਗ੍ਰੰਥ ਸਾਹਿਬ ਭਾਈ ਸ਼ਾਮ ਸਿੰਘ ਜੀ ਦੇ ੧੯੬੩ ਬਿ: ਦੇ ਲਿਖੇ ਹੋਏ ਸਨ।

(ਹ) ਸ਼ਬਦਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ ਕਈ ਵਿਦਵਾਨਾਂ ਨੇ ਮਿਲ ਕੇ ਇਕ ਪੰਨੇ ਤੇ ਮੂਲ ਪਾਠ ਤੇ ਦੂਜੇ ਪੰਨੇ ਤੇ ਨੰਬਰ ਲਾ ਕੇ ਮੁਸ਼ਕਲ ਸ਼ਬਦਾਂ ਜਾਂ ਤੁਕਾਂ ਦੇ ਅਰਥ ਤੇ ਵਿਸ਼ੇਸ਼ ਜਾਣਕਾਰੀ ਦਿੱਤੀ ਗਈ ਹੈ, ਇਹ ਸ਼ਬਦਾਰਥ ਚਾਰ ਸੈਂਚੀਆਂ ਵਿਚ ਸ਼੍ਰੋਮਣੀ ਕਮੇਟੀ, ਧਰਮ ਪ੍ਰਚਾਰ ਕਮੇਟੀ ਵੱਲੋਂ ਉਪਲਬਧ ਹਨ।

(ੳ) ਗੁਰ ਗਿਰਹਾਰਥ ਕੋਸ਼—ਪੰਡਿਤ ਤਾਰਾ ਸਿੰਘ ਜੀ ਨਰੋਤਮ ਨੇ ਸੰਨ ੧੮੯੫ ਈਸਵੀ ਵਿਚ ਲਿਖਕੇ ਛਾਪਿਆ ਜਿਸ ਦੀਆਂ ਦੋ ਜਿਲਦਾਂ ਹਨ।

(ਅ) ਸ੍ਰੀ ਗੁਰੂ ਗ੍ਰੰਥ ਕੋਸ਼—ਜਿਸ ਨੂੰ ਪਹਿਲਾਂ ਭਾਈ ਹਜ਼ਾਰਾ ਸਿੰਘ ਜੀ ਨੇ ਲਿਖਿਆ ਸੀ, ਉਪਰੰਤ ਭਾਈ ਵੀਰ ਸਿੰਘ ਜੀ ਨੇ ਇਸ ਵਿਚ ਹੋਰ ਵਾਧਾ ਕਰਕੇ ਛਾਪਿਆ ਹੈ।

(ੲ) ਕੋਸ਼ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ—ਸੰਤ ਬਿਸ਼ਨ ਦਾਸ ਜੀ ਉਦਾਸੀ ਦਾ ਲਿਖਿਆ ਇਹ ਸੰਮਤ ਬਿਕ੍ਰਮੀ ੧੯੫੫ ਵਿਚ ਛਾਪਿਆ ਸੀ।

(ਸ) ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਕੋਸ਼—ਇਹ ਭਾਈ ਭਗਵਾਨ ਸਿੰਘ ਜੀ ਗਿਆਨੀ ਦਾ ਸੰਗ੍ਰਹਿ ਕੀਤਾ ਹੋਇਆ। ਸੰਨ ੧੯੦੧ ਈਸਵੀ ਵਿਚ ਛਪਿਆ ਸੀ।

(ਹ) ਗੁਰ ਸ਼ਬਦ ਰਤਨਾਕਰ-ਮਹਾਨ ਕੋਸ਼—ਭਾਈ ਕਾਨ੍ਹ ਸਿੰਘ ਨਾਭਾ ਦਾ ਲਿਖਿਆ ਹੋਇਆ ਇਸ ਦੀਆਂ ਪਹਿਲਾਂ

ਚਾਰ ਜਿਲਦਾਂ ਸਨ, ਪਰ ਹੁਣ ਭਾਸ਼ਾ ਵਿਭਾਗ ਵੱਲੋਂ ਬਰੀਕ ਅੱਖਰ ਕਰਕੇ ਇਕ ਜਿਲਦ ਵਿਚ ਛਾਪਿਆ ਗਿਆ ਹੈ।

(ਕ) ਸਮ ਅਰਥ ਕੋਸ਼—ਅੱਖਰਾਂ ਤੇ ਮਾਤ੍ਰਾ ਦੇ ਕਰਮ ਅਨੁਸਾਰ ਛੋਟੇ ਆਕਾਰ ਦਾ ਲਿਖਿਆ ਕੋਸ਼ ਇਸ ਦੇ ਲੇਖਕ ਸਿੰਘ ਸਾਹਿਬ ਗਿਆਨੀ ਕਿਰਪਾਲ ਸਿੰਘ ਜੀ ਹਨ।

(ਖ) ਸ੍ਰੀ ਗੁਰੂ ਗ੍ਰੰਥ ਵਿਸ਼ਵ ਕੋਸ਼—ਡਾ. ਰਤਨ ਸਿੰਘ ਜੀ ਜੱਗੀ ਦਾ ਦੋ ਭਾਗਾਂ ਵਿਚ ਲਿਖਿਆ ਕੋਸ਼।

(ਗ) ਸਿਖ ਵਿਸ਼ਵ ਕੋਸ਼—ਇਸ ਦੇ ਲੇਖਕ ਵੀ ਡਾ. ਰਤਨ ਸਿੰਘ ਜੀ ਜੱਗੀ ਹਨ, ਇਹ ਕੋਸ਼ ਵੀ ਦੋ ਭਾਗਾਂ ਵਿਚ ਛਪਿਆ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ਼ ਜੀ ਦੇ ਹੁਣ ਤੱਕ ਕੀਤੇ ਗਏ ਸੰਪੂਰਨ ਟੀਕੇ ਹੇਠ ਲਿਖੇ ਅਨੁਸਾਰ ਹਨ।

(ੳ) ਫਰੀਦ ਕੋਟੀ ਸਟੀਕ—ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਇਹ ਪਹਿਲਾ ਸਟੀਕ ਹੈ। ਇਸ ਨੂੰ ਪਹਿਲਾਂ ਗਿਆਨੀ ਬਦਨ ਸਿੰਘ ਜੀ ਸੇਖਵਾਂ ਨੇ ਲਿਖ ਕੇ ਸੰਮਤ ਬਿਕ੍ਰਮੀ ੧੯੪੦ ਵਿਚ ਤਿਆਰ ਕੀਤਾ। ਵਿਦਵਾਨਾਂ ਦੀ ਇਕ ਸਭਾ ਵਲੋਂ ਸੁਧਾਈ ਕਰਕੇ ਸੰਮਤ ਬਿਕ੍ਰਮੀ ੧੯੪੯ ਵਿਚ ਛਾਪਿਆ ਗਿਆ। ਇਹ ਸਟੀਕ ਪਹਿਲਾਂ ਵੱਡੇ ਆਕਾਰ ਦੀਆਂ ਚਾਰ ਜਿਲਦਾਂ ਵਿਚ ਸੀ। ਹੁਣ ਭਾਸ਼ਾ ਵਿਭਾਗ ਵੱਲੋਂ ਛੋਟੇ ਅਕਾਰ ਦੀਆਂ ਚਾਰ ਜਿਲਦਾਂ ਵਿਚ ਉਪਲਬਧ ਹੈ।

(ਅ) ਟੀਕਾ ਗੁਰੂ ਗ੍ਰੰਥ ਸਾਹਿਬ—ਗਿਆਨੀ ਬਿਸ਼ਨ ਸਿੰਘ ਜੀ ਵਲੋਂ ਅੱਠ ਜਿਲਦਾਂ ਵਿਚ ੧੯੩੮-੩੯ 'ਚ ਛਪਿਆ ਸੀ।

(ੲ) ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਨ—ਪ੍ਰਿੰਸੀਪਲ ਸਾਹਿਬ ਸਿੰਘ ਜੀ ਵਲੋਂ ਦੱਸ ਜਿਲਦਾਂ ਵਿਚ ਤਿਆਰ ਕਰਕੇ ੧੯੬੨ ਵਿਚ ਛਾਪਿਆ ਗਿਆ।

(ਸ) ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸੰਪ੍ਰਦਾਈ ਟੀਕਾ, ਸ੍ਰੀ ਅਮੀਰ ਭੰਡਾਰ। ਸੰਤ ਗਿਆਨੀ ਕਿਰਪਾਲ ਸਿੰਘ ਜੀ ਵਲੋਂ ਦਸ ਜਿਲਦਾਂ ਵਿਚ ਸੰਪੂਰਨ ਕਰਕੇ ਪਹਿਲੀ ਵਾਰ ਸੰਨ ੧੯੭੬ ਵਿਚ ਛਾਪਿਆ ਗਿਆ।

(ਹ) ਸ੍ਰੀ ਗੁਰੂ ਗ੍ਰੰਥ ਸਾਹਿਬ ਦਰਸ਼ਨ ਨਿਰਣੈ ਸਟੀਕ ਤੁਲਨਾਤਮਿਕ ਅਧਿਐਨ। ਗਿਆਨੀ ਹਰਬੰਸ ਸਿੰਘ ਜੀ ਵੱਲੋਂ ੧੪ ਜਿਲਦਾਂ ਵਿਚ ਸੰਪੂਰਨ ਤਿਆਰ ਕਰਕੇ ਛਾਪਿਆ ਗਿਆ ਹੈ।

(ਕ) ਅਰਥ ਬੋਧ ਸ੍ਰੀ ਗੁਰੂ ਗ੍ਰੰਥ ਸਾਹਿਬ, ਡਾ. ਰਤਨ ਸਿੰਘ ਜੀ ਜੱਗੀ ਵਲੋਂ ਪੰਜ ਜਿਲਦਾਂ ਵਿਚ ਸੰਪੂਰਨ ਕਰਕੇ ਛਾਪਿਆ ਗਿਆ ਹੈ।

(ਖ) ਮਨਮੋਹਨ ਸਿੰਘ ਜੀ ਪਟਿਆਲਾ ਵੱਲੋਂ ਅੰਗਰੇਜ਼ੀ ਤੇ ਪੰਜਾਬੀ ਵਿਚ ਦਸ ਜਿਲਦਾਂ 'ਚ ਛਾਪਿਆ ਗਿਆ ਸਟੀਕ।

(ਗ) ਗੋਪਾਲ ਸਿੰਘ ਦਰਦੀ ਵੱਲੋਂ ਅੰਗਰੇਜ਼ੀ ਵਿਚ ਚਾਰ ਜਿਲਦਾਂ ਵਿਚ ਸਟੀਕ ਤਿਆਰ ਕਰਕੇ ਛਾਪਿਆ ਗਿਆ ਹੈ।

(ਘ) ਸਿੰਘ ਸਾਹਿਬ ਗਿਆਨੀ ਮਨੀ ਸਿੰਘ ਜੀ ਸਾਬਕਾ ਗ੍ਰੰਥੀ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਜੀ ਵੱਲੋਂ ਅੱਠ ਜਿਲਦਾਂ ਵਿਚ ਸੰਪੂਰਨ ਟੀਕਾ ਕੀਤਾ ਗਿਆ ਹੈ।

(ੳ) ਅਸੰਪੂਰਨ ਟੀਕੇ—ਭਾਈ ਸਾਹਿਬ ਭਾਈ ਵੀਰ ਸਿੰਘ ਜੀ ਵਲੋਂ ਸੰਥਿਯਾ ਸੈਂਚੀਆਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸਟੀਕ ਸੋਰਠਿ ਰਾਗੁ ਤੱਕ ਹੀ ਛਪਿਆ ਹੈ।

(ਅ) ਪੰਡਿਤ ਨਰੈਣ ਜੀ ਮੁਜੰਗਾਂ ਵਾਲੇ ਦਾ ਲਿਖਿਆ ਸਟੀਕ ਕੇਵਲ ਰਾਮਕਲੀ ਰਾਗੁ ਤੱਕ ਹੀ ਛਪਿਆ ਹੈ।

(ੲ) ਗਿਆਨੀ ਨਿਹਾਲ ਸਿੰਘ ਜੀ ਨੂਰੀ ਦਾ ਲਿਖਿਆ ਸਟੀਕ ਸਿਰਫ਼ ਪਹਿਲੀ ਪੋਥੀ ਹੀ ਛਪੀ ਹੈ।

ਇਨ੍ਹਾਂ ਟੀਕਿਆਂ ਤੋਂ ਬਿਨਾਂ ਵੱਖ-ਵੱਖ ਬਾਣੀਆਂ ਦੇ ਟੀਕੇ ਤਾਂ ਬਹੁਤ ਸਾਰੇ ਵਿਦਵਾਨਾਂ ਨੇ ਕੀਤੇ ਹਨ, ਉਨ੍ਹਾਂ ਦੇ ਨਾਮ ਵਿਸਥਾਰ ਦੇ ਡਰ ਕਾਰਨ ਨਹੀਂ ਦਿੱਤੇ ਜਾ ਸਕੇ। ਇਸ ਸੰਬੰਧ ਵਿਚ ਵਿਸਥਾਰ ਸਾਹਿਤ ਪੜ੍ਹੋ ਦਾਸ ਦੀ

ਲਿਖੀ ਪੁਸਤਕ 'ਸ਼ਬਦ ਗੁਰੂ ਗੁਰੂ ਜਾਣੀਐ' ਪੰਨਾ ੨੩੯ ਤੋਂ ਲੈ ਕੇ ੨੭੮ ਤੱਕ। ਇਹ ਸੰਪ੍ਰਦਾਇ ਸਟੀਕ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸਟੀਕ, ਦਮਦਮੀ ਟਕਸਾਲ ਵੱਲੋਂ ਪਹਿਲੀ ਪੋਥੀ ਸ੍ਰੀ ਜਪੁ ਜੀ ਸਾਹਿਬ ਤੋਂ ਲੈ ਕੇ ਸੋਦਰੁ ਰਹਰਾਸਿ ਸਾਹਿਬ ਤੇ ਕੀਰਤਨ ਸੋਹਿਲਾ ਸੰਪੂਰਨ ਤੱਕ, ਪਰਮ ਸਤਿਕਾਰ ਯੋਗ ਸੱਚਖੰਡ ਵਾਸੀ ਸੰਤ ਗਿਆਨੀ ਕਰਤਾਰ ਸਿੰਘ ਜੀ ਖ਼ਾਲਸਾ ਭਿੰਡਰਾਂ ਮਹਿਤਾ ਵਾਲਿਆਂ ਨੇ ਸੰਨ ੧੯੭੪ ਈਸਵੀ ਵਿਚ ਸੋਢੀ ਪਾਤਸ਼ਾਹ ਸ੍ਰੀ ਗੁਰੂ ਰਾਮਦਾਸ ਜੀ ਮਹਾਰਾਜ ਦੇ ਅਵਤਾਰ ਗੁਰਪੁਰਬ ਸਮੇਂ ਪਹਿਲੀ ਵਾਰ ਪ੍ਰਕਾਸ਼ਿਤ ਕੀਤਾ ਸੀ। ਸਤਿਕਾਰ ਯੋਗ ਸੰਤ ਕਰਤਾਰ ਸਿੰਘ ਜੀ ਖ਼ਾਲਸਾ ਜੀ ਦੇ ਅਕਾਲ ਚਲਾਣੇ ਮਗਰੋਂ ਪਿਛਲੇ ਕੁਝ ਸਮੇਂ ਤੋਂ ਆਪ ਸੰਗਤਾਂ ਨੂੰ ਭਲੀਭਾਂਤ ਪਤਾ ਹੀ ਹੈ ਕਿ ਦਮਦਮੀ ਟਕਸਾਲ ਕਿਤਨੇ ਕਠਿਨ ਸਮੇਂ ਵਿਚੋਂ ਲੰਘੀ ਹੈ। ਜਿਸ ਕਰਕੇ ਇਸ ਸੰਪ੍ਰਦਾਇ ਸਟੀਕ ਨੂੰ ਲਿਖ ਕੇ ਪੂਰਾ ਕਰਨ ਵੱਲ ਧਿਆਨ ਨਹੀਂ ਦਿੱਤਾ ਜਾ ਸਕਿਆ। ਹੁਣ ਪੂਰੇ ੩੫ ਸਾਲਾਂ ਮਗਰੋਂ ਪਰਮ ਸਤਿਕਾਰ ਯੋਗ ਸੰਤ ਗਿਆਨੀ ਹਰਨਾਮ ਸਿੰਘ ਜੀ ਖ਼ਾਲਸਾ, ਮੁਖੀ ਦਮਦਮੀ ਟਕਸਾਲ ਨੇ ਇਹ ਸ਼ਲਾਘਾਯੋਗ ਉੱਦਮ ਕੀਤਾ ਹੈ। ਇਸ ਸੰਪ੍ਰਦਾਇ ਸਟੀਕ ਦੀ ਸਿਰੀਰਾਗੁ ਤੋਂ ਲੈ ਕੇ ਮਾਝ ਰਾਗੁ ਤੱਕ ਸੰਪੂਰਨ, ਦੂਜੀ ਪੋਥੀ ਦਾ ਟੀਕਾ ਲਿਖ ਕੇ ਤਿਆਰ ਕੀਤਾ ਹੈ। ਇਸ ਦਮਦਮੀ ਟਕਸਾਲ ਦੀ ਖ਼ਾਲਸਾ ਪੰਥ ਨੂੰ ਬਹੁਤ ਵੱਡੀ ਦੇਣ ਹੈ, ਇਸ ਸੰਪ੍ਰਦਾ ਵਲੋਂ ਪੜ੍ਹਾਏ ਵਿਦਿਆਰਥੀ ਬਹੁ ਗਿਣਤੀ ਵਿਚ ਇਤਿਹਾਸਕ ਅਸਥਾਨਾਂ 'ਤੇ ਗ੍ਰੰਥੀ, ਹੈੱਡ ਗ੍ਰੰਥੀ, ਕਥਾ ਵਾਚਕ ਦੀਆਂ ਡਿਊਟੀਆਂ ਕਰ ਰਹੇ ਹਨ ਅਤੇ ਦੇਸ਼ ਵਿਦੇਸ਼ ਵਿਚ ਗੁਰਸਿੱਖੀ ਦਾ ਪ੍ਰਚਾਰ ਕਰ ਰਹੇ ਹਨ। ਇਸ ਦਮਦਮੀ ਟਕਸਾਲ ਦਾ ਤੇ ਸੰਪ੍ਰਦਾ ਦੇ ਮੁਖੀ ਮਹਾਂਪੁਰਸ਼ਾਂ ਦਾ ਅਤੇ ਦਮਦਮੀ ਟਕਸਾਲ ਦੇ ਮੌਜੂਦਾ ਮੁਖੀ ਸੰਤ ਗਿਆਨੀ ਹਰਨਾਮ ਸਿੰਘ ਜੀ ਖ਼ਾਲਸਾ ਜੀ ਦਾ ਨਾਮ ਸਾਰੇ ਜਗਤ ਵਿਚ ਉਜਾਗਰ ਹੈ। ਸਮੁੱਚੀ ਸਿੱਖ ਕੌਮ ਦਾ ਬੱਚਾ-ਬੱਚਾ ਇਨ੍ਹਾਂ ਦੇ ਨਾਮ ਤੋਂ ਜਾਣੂ ਹੈ। ਇਹ ਦਮਦਮੀ ਟਕਸਾਲ ਸ਼ਹੀਦ ਬਾਬਾ ਦੀਪ ਸਿੰਘ ਜੀ ਤੋਂ ਲੈ ਕੇ ਹੁਣ ਤੱਕ ਸੀਨੇ-ਬਸੀਨੇ ਬ੍ਰਹਮ ਗਿਆਨੀਆਂ, ਮਹਾਂਪੁਰਸ਼ਾਂ ਦੁਆਰਾ, ਸੰਪ੍ਰਦਾਇ, ਅਰਥ ਸਿੰਘਾਂ ਨੂੰ ਪੜ੍ਹਾਉਂਦਿਆਂ ਤੇ ਗੁਰਮਤਿ ਦਾ ਪ੍ਰਚਾਰ ਕਰਦੀ ਚਲੀ ਆ ਰਹੀ ਹੈ।

## ਇਸ ਸੰਪ੍ਰਦਾਇ ਸਟੀਕ ਦੀ ਵਿਸ਼ੇਸ਼ਤਾ :

੧. ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੀ ਪਵਿੱਤਰ ਰਸਨਾ ਤੋਂ ਉਚਾਰਨ ਕੀਤੇ ਸੰਪ੍ਰਦਾਇ ਅਰਥਾਂ ਨੂੰ ਜੋ ਸ਼ਹੀਦ ਬਾਬਾ ਦੀਪ ਸਿੰਘ ਜੀ ਤੋਂ ਲੈ ਕੇ ਹੁਣ ਤੱਕ ਸੀਨੇ-ਬਸੀਨੇ ਸੰਪ੍ਰਦਾਇ ਮਹਾਂਪੁਰਸ਼ਾਂ ਦੁਆਰਾ ਚਲੇ ਆ ਰਹੇ ਸਨ, ਉਨ੍ਹਾਂ ਅਰਥਾਂ ਨੂੰ ਇਸ ਸਟੀਕ ਵਿਚ ਅੰਕਿਤ ਕੀਤਾ ਹੈ।

੨. ਇਸ ਸਟੀਕ ਵਿਚ ਇਕ-ਇਕ ਤੁਕ ਮੂਲ ਪਾਠ ਦੀ ਲਿਖ ਕੇ ਵੱਖ-ਵੱਖ ਅਰਥ ਸੁਖੈਨ ਭਾਸ਼ਾ ਵਿਚ ਕੀਤਾ ਹੈ, ਤਾਂਕਿ ਹਰ ਇਕ ਪਾਠਕ ਦੀ ਸੰਥਿਯਾ ਸਮਝ ਪੈ ਸਕੇ।

੩. ਸੀਨਾ-ਬਸੀਨਾ ਇਸ ਸੰਪ੍ਰਦਾ ਦੇ ਮਹਾਂਪੁਰਸ਼ਾਂ ਵੱਲੋਂ ਖ਼ਾਸ-ਖ਼ਾਸ ਬਾਣੀਆਂ ਤੇ ਸ਼ਬਦਾਂ ਦੀਆਂ ਚੱਲੀਆਂ ਆ ਰਹੀਆਂ ਉਥਾਨਕਾ ਜੋ ਬਾਣੀ ਦੇ ਉਚਾਰਨ ਸਥਾਨ ਤੇ ਇਤਿਹਾਸਕ ਪੱਖ ਨੂੰ ਉਜਾਗਰ ਕਰਦੀਆਂ ਹਨ, ਬਕਤਾ ਦੇ ਕਥਾ ਕਰਨ ਵਿਚ ਉਥਾਨਕਾ ਸਹਾਇਕ ਹੁੰਦੀਆਂ ਹਨ ਤੇ ਸ੍ਰੋਤੇ ਜਨਾਂ ਨੂੰ ਕਥਾ ਸੁਣਨ ਦੀ ਰੁਚੀ ਪੈਦਾ ਕਰਦੀਆਂ ਹਨ।

੪. ਸੱਚਖੰਡ ਵਾਸੀ ਸੰਤ ਗਿਆਨੀ ਕਰਤਾਰ ਸਿੰਘ ਜੀ ਖ਼ਾਲਸਾ ਜੀ ਨੇ ਇਸ ਸਟੀਕ ਦੀ ਪਹਿਲੀ ਪੋਥੀ ਦੇ ਮੂਲ ਪਾਠ ਵਿਚ ਬਿਸ਼ਰਾਮ ਲਗਾ ਕੇ, ਗੁਰਬਾਣੀ ਦੇ ਸ਼ੁੱਧ ਉਚਾਰਨ ਲਈ ਪਾਠਕ ਜਨਾਂ ਨੂੰ ਸੇਧ ਦਿੱਤੀ ਹੈ। ਪਰ ਇਸ ਸਟੀਕ ਦੀ ਦੂਜੀ ਪੋਥੀ ਜੋ ਸਿਰੀਰਾਗੁ ਤੋਂ ਲੈ ਕੇ ਮਾਝ ਰਾਗੁ ਤੱਕ ਸੰਤ ਗਿਆਨੀ ਹਰਨਾਮ ਸਿੰਘ ਜੀ ਖ਼ਾਲਸਾ ਜੀ ਨੇ ਲਿਖੀ ਹੈ। ਇਸ ਵਿਚ ਗੁਰਬਾਣੀ ਦੇ ਮੂਲ ਪਾਠ ਨੂੰ ਜਿਉਂ ਦਾ ਤਿਉਂ ਰੱਖਿਆ ਹੈ ਅਤੇ ਅਰਥਾਂ ਵਾਲੀਆਂ ਪੰਗਤੀਆਂ ਦੇ ਮੂਲ ਪਾਠ ਵਿਚ ਬਿਸ਼ਰਾਮ ਦਿੱਤੇ ਹਨ ਤੇ ਪਾਠਾਂ ਦੇ ਉਚਾਰਨ ਬਾਰੇ ਦੱਸਿਆ ਹੈ। ਇਸ ਪੋਥੀ ਵਿਚ ਗੁਰਬਾਣੀ ਦੇ ਮੂਲ ਪਾਠ ਨੂੰ ਉਸੇ ਸਹੀ ਰੂਪ ਵਿਚ ਰੱਖ ਕੇ ਗੁਰਬਾਣੀ ਗੁਰੂ ਦੇ ਸਿਧਾਂਤ ਨੂੰ ਹੋਰ ਉਜਾਗਰ ਕੀਤਾ ਹੈ।

5. ਜਿਸ ਸ਼ਬਦ ਨੂੰ ਪਾਠਕ ਜਨ ਨੇ ਪੜ੍ਹਨਾ ਹੈ, ਸੰਥਿਆ ਲੱਭਣ ਵਾਸਤੇ, ਆਰੰਭ ਵਿਚ ਮੂਲ ਸਾਰਾ ਸ਼ਬਦ ਦੇ ਦਿੱਤਾ ਹੈ। ਨਾਲ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ 1430 ਅੰਗ ਵਾਲੇ ਸਰੂਪ ਦਾ ਸ਼ਬਦ ਹੇਠ ਅੰਗ ਲਿਖ ਦਿੱਤਾ ਹੈ।
6. ਇਸ ਸਟੀਕ ਵਿਚ ਗੁਰੂ ਕਾਲ ਤੋਂ ਸੀਨੇ-ਬਸੀਨੇ ਚਲੇ ਆ ਰਹੇ ਅੰਤ੍ਰੀਵ ਅਰਥ ਸੰਤ ਗਿਆਨੀ ਗੁਰਬਚਨ ਸਿੰਘ ਜੀ ਖ਼ਾਲਸਾ ਭਿੰਡਰਾਂਵਾਲੇ ਮਹਾਂਪੁਰਖਾਂ ਵੱਲੋਂ ਕੀਤੇ ਕਈ-ਕਈ ਅਰਥ ਜਿਸਤਰ੍ਹਾਂ 'ਅਖੀ ਬਾਝਹੁ ਵੇਖਣਾ ਵਿਣੁ ਕੰਨਾ ਸੁਨਣਾ॥ (ਅੰਗ 139) ਸ਼ਬਦ ਦੇ ਬਾਈ ਅਰਥ ਸੰਤਾਂ ਨੇ ਕੀਤੇ ਹਨ। ਇਹ ਸਾਰੇ ਬਾਈ ਅਰਥ ਜਿਉਂ ਦੇ ਤਿਉਂ ਇਸ ਸਟੀਕ ਵਿਚ ਅੰਕਿਤ ਹਨ ਅਤੇ ਹੋਰ ਵੀ ਸ਼ਬਦਾਂ ਦੇ ਕਈ-ਕਈ ਅਰਥ ਲਿਖ ਕੇ ਗੁਰਬਾਣੀ ਦੀ ਗੰਭੀਰਤਾ ਨੂੰ ਪ੍ਰਗਟ ਕੀਤਾ ਹੈ।
7. ਬਹੁਤ ਸਾਰੀਆਂ ਸਾਖੀਆਂ ਗੁਰਇਤਿਹਾਸ ਨਾਲ ਸੰਬੰਧਿਤ ਅਤੇ ਹੋਰ ਜੋ ਸਾਖੀਆਂ ਸ਼ਬਦ ਦੇ ਸਿਧਾਂਤ ਨਾਲ ਮਿਲਦੀਆਂ ਹਨ। ਇਸ ਸਟੀਕ ਵਿਚ ਯੋਗ ਥਾਂ ਤੇ ਜਿੱਥੇ ਢੁੱਕਦੀਆਂ ਹਨ, ਲਿਖ ਦਿੱਤੀਆਂ ਹਨ।
8. ਇਸ ਸੰਪ੍ਰਦਾਇ ਸਟੀਕ ਵਿਚ ਗੁਰਬਾਣੀ ਦੇ ਅਤੇ ਗੁਰਇਤਿਹਾਸ ਤੇ ਭਾਈ ਗੁਰਦਾਸ ਜੀ ਦੀ ਰਚਨਾ ਵਿਚੋਂ ਤੇ ਹੋਰ ਬਹੁਤ ਸਾਰੇ ਪ੍ਰਮਾਣ ਦਿੱਤੇ ਗਏ ਹਨ। ਇਹ ਪ੍ਰਮਾਣ ਸ਼ਬਦ ਹਾਸ਼ੀਏ ਦੇ ਬਾਹਰ ਲਿਖਿਆ ਗਿਆ ਹੈ, ਜੋ ਸੌਖਿਆ ਹੀ ਪ੍ਰਮਾਣ ਪੜ੍ਹੇ ਜਾ ਸਕਦੇ ਹਨ।
9. ਇਸ ਵਿਚ ਬਹੁਤ ਢੁਕਵੇਂ ਸ਼ਬਦ ਵਰਤੇ ਗਏ ਹਨ ਅਤੇ ਗੁਰੂ ਸਾਹਿਬਾਨਾਂ ਦੇ ਪਵਿੱਤਰ ਨਾਮ ਬਹੁਤ ਹੀ ਸਤਿਕਾਰ ਭਰੇ ਸ਼ਬਦਾਂ ਵਿਚ ਲਏ ਗਏ ਹਨ।
10. ਗੂਹਜ ਪਦਾਂ ਦੇ ਅਰਥਾਂ ਨੂੰਸੰਥਿਆ ਕਰਕੇ ਲਿਖਿਆ ਗਿਆ ਹੈ ਅਤੇ ਸਿਧਾਂਤਕ ਵਿਆਖਿਆ ਨੂੰਵੀ ਇਤਿਹਾਸਕ ਹਵਾਲੇ ਦੇ ਕੇ ਖੋਲ੍ਹਿਆ ਗਿਆ ਹੈ।

ਅਖ਼ੀਰ ਵਿਚ ਮੈਂ ਗੁਰੂ ਰਾਮਦਾਸ ਜੀ ਦੇ ਪਵਿੱਤਰ ਚਰਨ ਕਮਲਾਂ ਵਿਚ ਅਰਦਾਸ ਕਰਦਾ ਹਾਂ ਕਿ ਸਤਿਗੁਰੂ ਜੀ ਮਹਾਂਪੁਰਖ ਸੰਤ ਗਿਆਨੀ ਹਰਨਾਮ ਸਿੰਘ ਜੀ ਦੇ ਸੀਸ 'ਤੇ ਆਪਣਾ ਮੇਹਰ ਤੇ ਬਖ਼ਸ਼ਿਸ਼ ਭਰਿਆ ਹੱਥ ਰੱਖਣ। ਇਨ੍ਹਾਂ ਨੂੰ ਪੂਰਨ ਤੰਦਰੁਸਤੀ, ਉੱਦਮ, ਉਤਸ਼ਾਹ, ਲਗਨ, ਹਿੰਮਤ ਤੇ ਆਪਣੀ ਪ੍ਰੇਰਨਾ ਬਖ਼ਸ਼ ਕੇ ਇਸ ਸੰਪ੍ਰਦਾਇ ਸਟੀਕ ਨੂੰ ਨਿਰਵਿਘਨ ਸ਼ੀਘਰ ਹੀ ਸੰਪੂਰਨ ਕਰਾ ਲੈਣ ਤਾਂ ਕਿ ਦਮਦਮੀ ਟਕਸਾਲ ਵੱਲੋਂ ਤਿਆਰ ਕੀਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸੰਪੂਰਨ ਅਰਥਾਂ ਦੇ ਸਟੀਕ ਨੂੰ ਪੜ੍ਹ ਕੇ ਗੁਰਸਿੱਖ ਸੰਗਤਾਂ ਲਾਭ ਉਠਾ ਸਕਣ। ਸਮੁੱਚੀ ਸਿੱਖ ਕੌਮ ਹਰਇਕ ਮਾਈ-ਭਾਈ ਇਸ ਸੰਪ੍ਰਦਾਇ ਸਟੀਕ ਨੂੰ ਪੜ੍ਹ ਕੇ

**ਪੀਊ ਦਾਦੇ ਕਾ ਖੋਲਿ ਡਿਠਾ ਖਜਾਨਾ॥ ਤਾ ਮੇਰੈ ਮਨਿ ਭਇਆ ਨਿਧਾਨਾ॥੧॥** (ਅੰਗ 186)

ਨੂੰ ਪ੍ਰਾਪਤ ਕਰਕੇ ਲਾਭ ਉਠਾਵੇ ਅਤੇ ਮੈਂ ਆਪਣੇ ਵੱਲੋਂ ਸਿੱਖ ਕੌਮ ਦੇ ਸਮੁੱਚੇ ਵਿਦਵਾਨ ਕਥਾਕਾਰ, ਪ੍ਰਚਾਰਕਾਂ ਨੂੰ ਬੇਨਤੀ ਕਰਦਾ ਹਾਂ ਕਿ ਇਸ ਨੂੰ ਪੜ੍ਹ ਕੇ ਲਾਭ ਪ੍ਰਾਪਤ ਕਰਨਾ ਕਰੋ ਜੀ। ਆਸ ਹੈ ਦਾਸ ਦੀ ਬੇਨਤੀ ਸਵੀਕਾਰ ਕਰਕੇ ਇਸ ਸੰਪ੍ਰਦਾਇ ਸਟੀਕ ਨੂੰ ਆਪਣੇ-ਆਪਣੇ ਘਰਾਂ, ਸਕੂਲਾਂ, ਕਾਲਜਾਂ ਦੀਆਂ ਲਾਇਬ੍ਰੇਰੀਆਂ ਵਿਚ ਰੱਖ ਕੇ ਆਪ ਪੜ੍ਹ ਕੇ ਅਤੇ ਵਿਦਿਆਰਥੀਆਂ ਬੱਚਿਆਂ ਨੂੰ ਪੜ੍ਹਾ ਕੇ, ਗੁਰੂ ਕੀਆਂ ਖੁਸ਼ੀਆਂ ਪ੍ਰਾਪਤ ਕਰੋਗੇ।

ਗੁਰੂ ਪੰਥ ਦਾ ਦਾਸ

ਮੱਲ ਸਿੰਘ ਗ੍ਰੰਥੀ

(ਮੱਲ ਸਿੰਘ ਗ੍ਰੰਥੀ)
ਸੱਚਖੰਡ ਸ੍ਰੀ ਹਰਿਮੰਦਰ ਸਾਹਿਬ,
ਸ੍ਰੀ ਅੰਮ੍ਰਿਤਸਰ ਸਾਹਿਬ

ੴ ਵਾਹਿਗੁਰੂ ਜੀ ਕੀ ਫ਼ਤਹ ॥

ਗਿਆਨੀ ਗੁਰਬਚਨ ਸਿੰਘ
ਜਥੇਦਾਰ

ਸ੍ਰੀ ਅਕਾਲ ਤਖ਼ਤ ਸਾਹਿਬ
ਸ੍ਰੀ ਅੰਮ੍ਰਿਤਸਰ।

ਨੰਬਰ.............

ਮਿਤੀ 20-09-2009

## ਸੰਦੇਸ਼

ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਜੀ ਨੇ ਤਖ਼ਤ ਸ੍ਰੀ ਦਮਦਮਾ ਸਾਹਿਬ ਜੀ ਵਿਖੇ ਆਪਣੇ ਮੁਖਾਰਬਿੰਦ ਵਿਚੋਂ ੧ੴ ਤੋਂ ਲੈਕੇ ਅਠਾਰਹ ਦਸ ਬੀਸ ਤੱਕ ਗੁਰਬਾਣੀ ਉਚਾਰਨ ਕਰਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਪੂਰਤਾ ਕੀਤੀ ਅਤੇ ਨਾਲ ਹੀ ਗੁਰਸਿੱਖਾਂ ਨੂੰਗੁਰਬਾਣੀ ਦੇ ਅਰਥ ਸਰਵਣ ਕਰਵਾਏ। ਜਿਥੋਂ ਗੁਰਬਾਣੀ ਅਰਥਾਂ ਦੀ ਦਮਦਮੀ ਟਕਸਾਲ ਆਰੰਭ ਹੋਈ। ਜਿਸਦੇ ਪਹਿਲੇ ਮੁਖੀ ਅਮਰ ਸ਼ਹੀਦ ਬਾਬਾ ਦੀਪ ਸਿੰਘ ਜੀ ਹੋਏ। ਜਿਹਨਾਂ ਨੇ ਆਪ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਪਾਵਨ ਮੁਖਾਰਬਿੰਦ ਤੋਂ ੧ੴ ਤੋਂ ਲੈਕੇ ਅਠਾਰਹ ਦਸ ਬੀਸ ॥ ਤਕ ਅਰਥ ਸਰਵਣ ਕੀਤੇ। ਉਹੋ ਹੀ ਗੁਰਬਾਣੀ ਦੇ ਅਰਥ ਸੀਨਾਂ ਬਸੀਨਾਂ ਸੰਗਤਾਂ ਵਿਚ ਪਰਚਾਰੇ ਜਾ ਰਹੇ ਹਨ। ਜਿਹਨਾਂ ਅਰਥਾਂ ਦੀ ਪਹਿਲੀ ਪੋਥੀ 1 ਅੰਗ ਤੋਂ ਲੈਕੇ 13 ਅੰਗ ਤੱਕ ਸਤਿਕਾਰ ਯੋਗ ਸਚਖੰਡ ਵਾਸੀ ਸੰਤ ਗਿਆਨੀ ਕਰਤਾਰ ਸਿੰਘ ਖਾਲਸਾ ਜੀ ਨੇ ਸੰਗਤਾਂ ਤੱਕ ਸਟੀਕ ਰੂਪ ਵਿਚ ਪਹੁੰਚਾਉਣ ਦਾ ਉਪਰਾਲਾ ਕੀਤਾ। ਹੁਣ ਅਗਲੀ ਸੇਵਾ ਸਤਿਗੁਰਾਂ ਨੇ ਸੰਤ ਗਿਆਨੀ ਹਰਨਾਮ ਸਿੰਘ ਖਾਲਸਾ ਜੀ ਪਾਸੋਂ ਲੈਣੀ ਆਰੰਭ ਕੀਤੀ ਹੈ। ਜਿਸਦੀ ਦੂਸਰੀ ਪੋਥੀ ਸਿਰੀਰਾਗੁ ਤੋਂ ਲੈਕੇ ਮਾਝੁ ਰਾਗੁ ਤੱਕ ਤਿਆਰ ਕਰਵਾ ਕੇ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਤੋਂ ਜਾਰੀ ਕੀਤੀ। ਮੇਰੀ ਸਤਿਗੁਰਾਂ ਦੇ ਪਾਵਨ ਚਰਨਾਂ ਵਿਚ ਅਰਦਾਸ ਹੈਕਿ ਇਹਨਾਂ ਦੇ ਸਿਰ ਉੱਤੇ ਮਿਹਰ ਭਰਿਆ ਹੱਥ ਰੱਖ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਦਮਦਮੀ ਸਟੀਕ ਸੰਪੂਰਨ ਕਰਵਾਉਣ। ਸੰਗਤਾਂ ਇਸ ਤੋਂ ਭਰਪੂਰ ਗਿਆਨ ਪ੍ਰਾਪਤ ਕਰਨ ਅਤੇ ਸੇਧ ਲੈਣ ਕਿਉਂਕਿ ਇਸ ਸਟੀਕ ਵਿਚ ਸ਼ਬਦ ਭੇਦ ਖੋਲ੍ਹਣ ਵਾਸਤੇ ਇਕ ਇਕ ਪੰਗਤੀ ਦੇ ਅਨੇਕਾਂ ਅਰਥ ਕੀਤੇ ਗਏ ਹਨ। ਜੋ ਕਿ ਵਿਲੱਖਣ ਹਨ।

ਸਤਿਗੁਰੂ ਜੀ ਦੀ ਅਪਾਰ ਬਖਸ਼ਿਸ਼ ਦੁਆਰਾ ਦਮਦਮੀ ਟਕਸਾਲ ਦੇ 16 ਮੁਖੀ ਸੰਤ ਗਿ: ਹਰਨਾਮ ਸਿੰਘ ਜੀ ਖਾਲਸਾ ਜੀ ਨੇ ਜੋ ਉਪਰਾਲਾ ਕੀਤਾ ਹੈ ਬਹੁਤ ਹੀ ਸ਼ਲਾਘਾਯੋਗ ਹੈ। ਇਸ ਕਰਕੇ ਸੰਤ ਗਿ: ਹਰਨਾਮ ਸਿੰਘ ਜੀ ਖਾਲਸਾ ਦੀ ਜਿੰਨੀ ਪ੍ਰਸੰਸਾ ਕੀਤੀ ਜਾਵੇ ਥੋੜ੍ਹੀ ਹੈ। ਸ੍ਰੀ ਗੁਰੂ ਨਾਨਕ ਨਾਮ ਲੇਵਾ ਸੰਮੂਹ ਸਿੱਖ ਸੰਗਤਾਂ ਇਸ ਸਟੀਕ ਤੋਂ ਭਰਪੂਰ ਲਾਭ ਪ੍ਰਾਪਤ ਕਰਕੇ ਜੀਵਨ ਸਫਲ ਕਰਨਗੀਆਂ।

ਸ੍ਰੀ ਅਕਾਲ ਜੀ ਸਹਾਇ
ਸ੍ਰੀ ਅਕਾਲ ਤਖਤ
ਸਾਹਿਬ

ਸਿੰਘ ਸਾਹਿਬ ਗਿਆਨੀ ਗੁਰਬਚਨ ਸਿੰਘ ਜੀ
ਜਥੇਦਾਰ ਸ੍ਰੀ ਅਕਾਲ ਤਖ਼ਤ ਸਾਹਿਬ
ਸ੍ਰੀ ਅੰਮ੍ਰਿਤਸਰ ਸਾਹਿਬ

ਫੋਨ/ਫੈਕਸ ਦਫ਼ਤਰ : 91-183-2540820, ਪੀ.ਬੀ. ਐਕਸ : 91-183-2553957,58,59 ਐਕਸਟੈਨਸ਼ਨ: ਦਫ਼ਤਰ 434

੧ੴ ਸਤਿਗੁਰ ਸਾਹਿਬ
।।ਅਕਾਲ ਸਹਾਇ।। ਸ੍ਰੀ ਵਾਹਿਗੁਰੂ ਜੀ ਕੀ ਫਤਹਿ।।
।।ਹਰਿ ਸਚੇ ਤਖਤ ਰਚਾਇਆ।।

ਪ੍ਰਕਾਸ਼ ਅਸਥਾਨ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ।। ਪਟਨਾ ਗੁਰੂ ਕਾ ਘਰ ਹੈ। (ਹੁਕਮਨਾਮਾ ਪਾ:੯)

ਸਿੰਘ ਸਾਹਿਬ ਗਿਆਨੀ ਇਕਬਾਲ ਸਿੰਘ
ਜੱਥੇਦਾਰ ਤਖ਼ਤ ਸ੍ਰੀ ਹਰਿਮੰਦਰ ਜੀ, ਪਟਨਾ ਸਾਹਿਬ,
ਪਟਨਾ - ੮੦੦ ੦੦੮, ਬਿਹਾਰ (ਭਾਰਤ)

SINGH SAHIB GIANI IQBAL SINGH
*Jathedar, Takhat Sri Harimandir Ji, Patna Sahib,*
*Patna-800 008, Bihar (India).*

ਮਿਤੀ 10-09-2009

# ਸੰਦੇਸ਼

ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਅਪਾਰ ਬਖਸ਼ਿਸ਼ ਕਰਕੇ ਤਖ਼ਤ ਸ੍ਰੀ ਦਮਦਮਾ ਸਾਹਿਬ ਤਲਵੰਡੀ ਸਾਬੋ ਵਿਖੇ ੧ੴ ਤੋਂ ਲੈਕੇ ਅਠਾਰਹ ਦਸ ਬੀਸ, ਤੱਕ ਸੰਪੂਰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਉਚਾਰਨ ਕੀਤਾ। ਅਤੇ ਗੁਰਬਾਣੀ ਦੇ ਅਰਥ ਅਠਤਾਲੀ ਸਿੰਘਾਂ ਨੂੰ ਪੜ੍ਹਾਏ। ਦਸਮੇਸ਼ ਪਿਤਾ ਜੀ ਦੇ ਹੁਕਮ ਅਨੁਸਾਰ ਅਮਰ ਸ਼ਹੀਦ ਬਾਬਾ ਦੀਪ ਸਿੰਘ ਜੀ ਨੇ ਅਰਥਾਂ ਦੀ ਟਕਸਾਲ ਦੇ ਪਹਿਲੇ ਮੁਖੀ ਵਜੋਂ ਸੇਵਾ ਨਿਭਾਈ। ਇਸੇ ਦਮਦਮੀ ਟਕਸਾਲ ਦੇ ਗਿਆਰ੍ਹਵੇਂ ਮੁਖੀ ਪੰਥ ਰਤਨ ਬ੍ਰਹਮ ਗਿਆਨੀ ਵਿਦਿਆ ਮਾਰਤੰਡ ਸੰਤ ਗਿਆਨੀ ਸੁੰਦਰ ਸਿੰਘ ਜੀ ਭਿੰਡਰਾਂਵਾਲਿਆਂ ਨੇ ਸੀਨਾਂ ਬਸੀਨਾਂ ਉਹੋ ਹੀ ਗੁਰਬਾਣੀ ਉਚਾਰਨ ਅਤੇ ਅਰਥ ਬੋਧ ਦਾ ਸੰਗਤਾਂ ਵਿਚ ਪ੍ਰਚਾਰ ਪ੍ਰਸਾਰ ਕੀਤਾ। ਅੱਗੇ ਉਸੇ ਤਰ੍ਹਾਂ ਹੀ ਇਸ ਟਕਸਾਲ ਦੇ ਮੁਖੀ ਪ੍ਰਚਾਰ ਪ੍ਰਸਾਰ ਬੜੀ ਚੜ੍ਹਦੀ ਕਲਾ ਦੇ ਨਾਲ ਕਰ ਰਹੇ ਹਨ।

ਪਹਿਲੀ ਵਾਰ ਇਸ ਦਮਦਮੀ ਟਕਸਾਲ ਦੇ ਮੁਖੀ ਸੰਤ ਗਿਆਨੀ ਕਰਤਾਰ ਸਿੰਘ ਖਾਲਸਾ ਜੀ ਨੇ ਲਿਖਤੀ ਰੂਪ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਦਮਦਮੀ ਸਟੀਕ ਆਰੰਭ ਕੀਤਾ ਜਿਸ ਦੀ ਪਹਿਲੀ ਪੋਥੀ ਪ੍ਰਕਾਸ਼ਿਤ ਕਰਵਾਈ। ਹੁਣ ਇਸ ਦਮਦਮੀ ਟਕਸਾਲ ਦੇ ਮੌਜੂਦਾ ਸੋਲ੍ਹਵੇਂ ਮੁਖੀ ਸੰਤ ਗਿਆਨੀ ਹਰਨਾਮ ਸਿੰਘ ਖ਼ਾਲਸਾ ਜੀ ਨੇ ਸਿਰੀਰਾਗੁ ਤੋਂ ਮਾਝ ਰਾਗੁ ਤੱਕ ਦੂਸਰੀ ਪੋਥੀ ਸਟੀਕ ਆਪ ਲਿਖ ਕੇ ਸੰਗਤਾਂ, ਸਿੱਖ ਵਿਦਵਾਨਾਂ, ਪ੍ਰਚਾਰਿਕਾਂ, ਨੂੰਗੁਰਬਾਣੀ ਦੇ ਗੂਹਜ ਅਰਥਾਂ ਦੇ ਬੋਧ ਵਾਸਤੇ ਇਤਿਹਾਸਿਕ ਯਾਦਗਾਰੀ ਅਤੀ ਸ਼ਲਾਘਾਯੋਗ ਕਾਰਜ ਕਰਕੇ ਖ਼ਾਲਸਾ ਪੰਥ ਦੀ ਬਹੁਤ ਵੱਡੀ ਸੇਵਾ ਕੀਤੀ ਹੈ। ਦਸਮੇਸ਼ ਪਿਤਾ ਇਹਨਾਂ ਦੇ ਸਿਰ ਤੇ ਮਿਹਰ ਭਰਿਆ ਹੱਥ ਰੱਖਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸ਼੍ਰੋਮਣੀ ਦਮਦਮੀ ਸਟੀਕ ਸੰਪੂਰਨ ਕਰਨ ਦਾ ਬਲ ਉਦਮ, ਉਤਸ਼ਾਹ ਬਖਸ਼ਣ।

ਤਖਤ
ਸ੍ਰੀ ਹਰਿ ਮੰਦਰ ਜੀ
ਪਟਨਾ ਸਾਹਿਬ

ਸਿੰਘ ਸਾਹਿਬ ਗਿ: ਇਕਬਾਲ ਸਿੰਘ ਜੀ
ਜਥੇਦਾਰ ਤਖ਼ਤ ਸ੍ਰੀ ਹਰਿਮੰਦਰ ਜੀ
ਪਟਨਾ ਸਾਹਿਬ

ਮੋਬਾਇਲ : 093343-17774 ਦਫਤਰ : 0612-2641821 ਫਕਸ : 0612-2643814

ੴ ਵਾਹਿਗੁਰੂ ਜੀ ਕੀ ਫ਼ਤਹ॥

ਗਿ. ਤਰਲੋਚਨ ਸਿੰਘ
ਜਥੇਦਾਰ

ਫੋਨ : 01887-232100
ਫੈਕਸ : 01887-232523
ਮੋਬਾਇਲ : 98159-61407

ਤਖ਼ਤ ਸ੍ਰੀ ਕੇਸਗੜ੍ਹ ਸਾਹਿਬ
ਸ੍ਰੀ ਅਨੰਦਪੁਰ ਸਾਹਿਬ (ਰੋਪੜ)
TAKHAT SRI KESGARH SAHIB
SRI ANANDPUR SAHIB (ROPAR)

ਨੰ : ............ ਮਿਤੀ : 15-09-2009

ੴ ਸਤਿਗੁਰ ਪ੍ਰਸਾਦਿ॥

**ਗੁਰਬਾਣੀ ਇਸ ਜਗਿ ਮਹਿ ਚਾਨਣੁ ਕਰਮਿ ਵਸੈ ਮਨਿ ਆਇ॥**

ਹਜੂਰ ਦਸ ਸਤਿਗੁਰੂ ਸਾਹਿਬਾਨ ਜੀ ਨੇ ਸਮੁੱਚੀ ਲੋਕਾਈ ਦੇ ਉਧਾਰ ਵਾਸਤੇ ਗੁਰਬਾਣੀ ਦਾ ਮਹਾਨ ਖਜ਼ਾਨਾਂ ਬਖਸ਼ਿਸ਼ ਕੀਤਾ। ਧੰਨ ਸ੍ਰੀ ਗੁਰੂ ਗੋਬਿੰਦ ਸਾਹਿਬ ਜੀ ਮਹਾਰਾਜ ਜੀ ਨੇ ਸਦਾ ਵਾਸਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਜੀ ਨੂੰ ਗੁਰਤਾ ਗੱਦੀ ਤੇ ਸੁਭਾਇਮਾਨ ਕਰਕੇ ਸਾਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਲੜ ਲਾਇਆ। ਜਿੱਥੇ ਸਾਨੂੰ ਹਜੂਰ ਦੇ ਲੜ ਲਾਇਆ, ਉੱਥੇ ਗੁਰਬਾਣੀ ਦੇ ਸ਼ੁੱਧ ਉਚਾਰਨ ਕਰਨ ਦੀ ਬਿਧੀ ਅਤੇ ਅਰਥ ਬੋਧ ਦਾ ਮਹਾਨ ਗਿਆਨ ਬਖਸ਼ਿਸ਼ ਕੀਤਾ। ਦਸਵੇਂ ਪਾਤਸ਼ਾਹ ਜੀ ਨੇ ਇਸੇ ਪਾਵਨ ਧਰਤੀ ਸ੍ਰੀ ਅਨੰਦਪੁਰ ਸਾਹਿਬ ਜੀ ਵਿਖੇ ਗੁਰਬਾਣੀ ਦੇ ਸ਼ੁੱਧ ਉਚਾਰਨ ਕਰਨ ਦੀ ਮਹੱਤਤਾ ਵੀ ਪ੍ਰਗਟ ਕੀਤੀ। ਇੱਕ ਦਿਨ ਅੰਮ੍ਰਿਤ ਵੇਲੇ ਇੱਕ ਸਿੰਘ ਊਚੀ ਧੁਨੀ ਦੁਆਰਾ ਪੰਜ ਗ੍ਰੰਥੀ ਦਾ ਪਾਠ ਕਰ ਰਿਹਾ ਸੀ ਅਤੇ ਦੱਖਣੀ ਓਅੰਕਾਰ ਬਾਣੀ ਦੀਆਂ ਇਨ੍ਹਾਂ ਪੰਗਤੀਆਂ :

**ਕਰਤੇ ਕੀ ਮਿਤਿ ਕਰਤਾ ਜਾਣੈ॥ ਕੈ ਜਾਣੈ ਗੁਰ ਸੂਰਾ॥**

ਦਾ ਜਦੋਂ ਪਾਠ ਕੀਤਾ ਤਾਂ ਸਿੰਘ ਕੈ ਦੀ ਜਗਾ ਕੇ ਪੜ੍ਹ ਗਿਆ। ਹਜੂਰ ਨੇ ਜਦੋਂ ਇਹ ਅਸ਼ੁੱਧ ਉਚਾਰਨ ਸੁਣਿਆ ਤਾਂ ਊਚੀ ਅਵਾਜ ਨਾਲ ਸਿੰਘ ਨੂੰ ਗੁਰਬਾਣੀ ਸ਼ੁੱਧ ਪੜ੍ਹਨ ਲਈ ਬਚਨ ਕੀਤਾ। ਪਰ ਸਿੰਘ ਨੇ ਧਿਆਨ ਨਾ ਦਿੱਤਾ ਤਾਂ ਸਤਿਗੁਰਾਂ ਨੇ ਹਜੂਰੀ ਸੇਵਾਦਾਰ ਤੋਂ ਸਿੰਘ ਨੂੰ ਤਾੜਨਾ ਕਰਵਾਈ। ਜਦੋਂ ਦੀਵਾਨ ਸੱਜਿਆ ਹੋਇਆ ਸੀ ਤਾਂ ਜਿਸ ਸਿੰਘ ਨੂੰ ਤਾੜਨਾ ਕੀਤੀ ਗਈ ਸੀ ਉਸ ਨੇ ਹਜੂਰ ਦੇ ਚਰਨਾਂ ਵਿੱਚ ਹਾਜ਼ਰ ਹੋ ਕਰਕੇ ਸ਼ਿਕਾਇਤ ਕੀਤੀ ਕਿ ਸੱਚੇ ਪਾਤਿਸ਼ਾਹ ਜੀ, ਜੇ ਗੁਰਬਾਣੀ ਪੜ੍ਹਦਿਆਂ ਇੱਥੇ ਮਾਰ ਪੈਂਦੀ ਹੈ, ਤਾਂ ਪ੍ਰਲੋਕ ਵਿੱਚ ਜਮਾਂ ਦੀ ਮਾਰ ਤੋਂ ਕੌਣ ਬਚਾਵੇਗਾ। ਸਿੰਘ ਦੀ ਸ਼ਿਕਾਇਤ ਸੁਣ ਕੇ ਹਜੂਰ ਨੇ ਬਚਨ ਕੀਤਾ ਸਿੰਘਾਂ ਤੈਨੂੰ ਆਪਣੀ ਮਾਰ ਦਾ ਤਾਂ ਦੁੱਖ ਹੈ ਪਰ ਜੋ ਤੂੰ ਸਾਡੇ ਅੰਗ ਭੰਗ ਕਰ ਰਿਹਾ ਸੀ ਉਸ ਦੁੱਖ ਦਾ ਤੂੰ ਅੰਦਾਜਾ ਨਹੀਂ ਲਾ ਸਕਦਾ ਕਿਉਂਕਿ ਗੁਰਬਬਾਣੀ ਸਾਡਾ ਸਰੂਪ ਸਾਡਾ ਸਰੀਰ ਹੈ। ਸੂਰਜ ਪ੍ਰਤਾਪ ਦੇ ਕਰਤਾ ਚੂੜਾਮਣੀ ਕਵੀ ਭਾਈ ਸੰਤੋਖ ਸਿੰਘ ਜੀ ਨੇ ਇਉਂ ਅੰਕਿਤ ਕੀਤਾ ਹੈ :

**ਸਿਖਹੁ ਸੁਣਹੁ ਸੀਖ ਇਹ ਮੇਰੀ॥ ਬਾਣੀ ਪਢਹੁ ਸ਼ੁੱਧ ਗੁਰ ਕੇਰੀ॥**

ੴ ਵਾਹਿਗੁਰੂ ਜੀ ਕੀ ਫ਼ਤਹ॥

ਗਿ. ਤਰਲੋਚਨ ਸਿੰਘ
ਜਥੇਦਾਰ

ਫੋਨ : 01887-232100
ਫੈਕਸ : 01887-232523
ਮੋਬਾਇਲ : 98159-61407

ਤਖ਼ਤ ਸ੍ਰੀ ਕੇਸਗੜ੍ਹ ਸਾਹਿਬ
ਸ੍ਰੀ ਅਨੰਦਪੁਰ ਸਾਹਿਬ (ਰੋਪੜ)
TAKHAT SRI KESGARH SAHIB
SRI ANANDPUR SAHIB (ROPAR)

ਨੰ : ............ ਮਿਤੀ : 15-09-2009

ਸਿੰਘ ਨੂੰ ਆਪਣੀ ਗਲਤੀ ਦਾ ਅਹਿਸਾਸ ਹੋਇਆ ਤਾਂ ਸਿੰਘ ਨੇ ਖਿਮਾਂ ਜਾਚਨਾ ਕੀਤੀ। ਉਸੇ ਵਕਤ ਪੰਜਾਂ ਪਿਆਰਿਆਂ ਦੇ ਮੁਖੀ ਅਤੇ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਜੀ ਦੇ ਪਹਿਲੇ ਜਥੇਦਾਰ ਭਾਈ ਦਇਆ ਸਿੰਘ ਜੀ ਨੇ ਸਾਰੇ ਸਿੰਘਾਂ ਦੀ ਇੱਛਾ ਅਨੁਸਾਰ ਬੇਨਤੀ ਕੀਤੀ ਸੱਚੇ ਪਾਤਸ਼ਾਹ ਸਾਨੂੰ ਗੁਰਬਾਣੀ ਦਾ ਸ਼ੁੱਧ ਪਾਠ ਕਰਨ ਦੀ ਬਿਧੀ ਸਮਝਾਓ ਤਾਂ ਸਤਿਗੁਰਾਂ ਨੇ ਬਚਨ ਕੀਤਾ ਹੁਣ ਜੰਗਾਂ ਯੁੱਧਾਂ ਦਾ ਸਮਾਂ ਹੈ। ਜੰਗਾਂ ਯੁੱਧਾਂ ਤੋਂ ਵਿਹਲੇ ਹੋ ਕਰਕੇ ਗੁਰਬਾਣੀ ਦਾ ਸ਼ੁੱਧ ਪਾਠ ਅਤੇ ਗੁਰਬਾਣੀ ਦੇ ਅਰਥ ਪੜ੍ਹਾਵਾਂਗੇ। ਇਹ ਕੀਤਾ ਵਾਅਦਾ ਤਖ਼ਤ ਸ੍ਰੀ ਦਮਦਮਾ ਸਾਹਿਬ ਵਿਖੇ ਸਿੰਘਾਂ ਨੂੰ ਸੰਪੂਰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸ਼ੁੱਧ ਪਾਠ ਤੇ ਅਰਥ ਸਰਵਣ ਕਰਵਾ ਕੇ ਪੂਰਾ ਕੀਤਾ ਅਤੇ ਦਸਮ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਦਮਦਮੀ ਟਕਸਾਲ ਸੰਪ੍ਰਦਾਇ ਚਲਾਈ। ਜਿਸ ਦੇ ਪਹਿਲੇ ਮੁਖੀ ਅਮਰ ਸ਼ਹੀਦ ਬਾਬਾ ਦੀਪ ਸਿੰਘ ਜੀ ਅਤੇ ਸ਼ਹੀਦ ਭਾਈ ਮਨੀ ਸਿੰਘ ਜੀ ਹੋਏ। ਦੂਸਰੇ ਮੁਖੀ ਸ਼ਹੀਦ ਬਾਬਾ ਗੁਰਬਖਸ਼ ਸਿੰਘ ਜੀ ਹੋਏ। ਜਿਨ੍ਹਾਂ ਨੇ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਜੀ ਦੇ ਦੂਸਰੇ ਜਥੇਦਾਰ ਵਜੋਂ ਨਾਲ ਨਾਲ ਸੇਵਾ ਕੀਤੀ। ਜਦੋਂ ਸ੍ਰੀ ਹਰਿਮੰਦਰ ਸਾਹਿਬ ਅਤੇ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਜਾਲਮ ਦਸ ਹਜਾਰੀ ਖਾਨ ਵੱਲੋਂ ਕੀਤੀ ਜਾ ਰਹੀ ਬੇਅਦਬੀ ਦੀ ਖਬਰ ਸੁਣੀ ਤਾਂ ਆਪ ਜੀ ਸ੍ਰੀ ਅਨੰਦਪੁਰ ਸਾਹਿਬ ਤੋਂ ਤਕਰੀਬਨ ਤੀਹ ਸਿੰਘਾਂ ਦਾ ਸ਼ਹੀਦੀ ਜਥਾ ਲੈ ਕੇ ਸ੍ਰੀ ਅੰਮ੍ਰਿਤਸਰ ਵਿਖੇ ਜਾਲਮਾਂ ਨਾਲ ਬਿਨਾਂ ਸੀਸ਼ ਤੋ ਕੇਵਲ ਧੜ ਨਾਲ ਜੰਗ ਵਿੱਚ ਜੂਝਦਿਆਂ ਸ਼ਹੀਦੀ ਦਿੱਤੀ। ਜਿਨ੍ਹਾਂ ਨੇ ਬੇਅੰਤ ਸਿੰਘਾਂ ਨੂੰ ਗੁਰਬਾਣੀ ਦੇ ਸ਼ੁੱਧ ਪਾਠ ਅਤੇ ਅਰਥ ਪੜ੍ਹਾਏ ਜਿਵੇਂ ਦਸਮ ਪਾਤਸ਼ਾਹ ਜੀ ਦੇ ਮੁਖਾਰਬਿੰਦ ਤੋਂ ਉਚਾਰਣ ਕੀਤੇ ਹੋਏ ਗੁਰਬਾਣੀ ਦੇ ਅਰਥ ਤੇ ਸਿਧਾਂਤ ਸੀਨਾ ਬਸੀਨਾ ਦਮਦਮੀ ਟਕਸਾਲ ਦੇ ਮੁਖੀਆਂ। ਜਿਨ੍ਹਾਂ ਵਿੱਚ ਪੰਥ ਰਤਨ ਬ੍ਰਹਮ ਗਿਆਨੀ ਸੰਤ ਬਾਬਾ ਸੁੰਦਰ ਸਿੰਘ ਜੀ ਭਿੰਡਰਾਂਵਾਲੇ। ਸੰਤ ਗਿਆਨੀ ਗੁਰਬਚਨ ਸਿੰਘ ਜੀ ਖਾਲਸਾ, ਸੰਤ ਗਿਆਨੀ ਕਰਤਾਰ ਸਿੰਘ ਜੀ ਖਾਲਸਾ, ਅਮਰ ਸ਼ਹੀਦ ਸੰਤ ਗਿਆਨੀ ਜਰਨੈਲ ਸਿੰਘ ਜੀ ਖਾਲਸਾ, ਸੰਤ ਬਾਬਾ ਠਾਕਰ ਸਿੰਘ ਜੀ ਦੁਆਰਾ ਜਾਰੀ ਰੱਖੇ ਗਏ। ਪੁਰਾਤਨ ਸਮੇਂ ਵਿੱਚ ਮੌਖਿਕ ਰੂਪ ਵਿੱਚ ਇਹ ਸੇਵਾ ਨਿਭਾਈ ਜਾਂਦੀ ਰਹੀ। ਪਰ ਸੰਤ ਗਿਆਨੀ ਕਰਤਾਰ ਸਿੰਘ ਜੀ ਖਾਲਸਾ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਹਿਲੇ ਸਟੀਕ ਦੀ ਲਿਖਤੀ ਰੂਪ ਵਿੱਚ ਟੀਕਾ ਪ੍ਰਕਾਸ਼ਿਤ ਕਰਵਾ ਕੇ ਮਹਾਨ ਸੇਵਾ ਕੀਤੀ।

ੴ ਵਾਹਿਗੁਰੂ ਜੀ ਕੀ ਫਤਹ॥

**ਗਿ. ਤਰਲੋਚਨ ਸਿੰਘ**
ਜਥੇਦਾਰ

ਫੋਨ : 01887-232100
ਫੈਕਸ : 01887-232523
ਮੋਬਾਇਲ : 98159-61407

ਤਖ਼ਤ ਸ੍ਰੀ ਕੇਸਗੜ੍ਹ ਸਾਹਿਬ
ਸ੍ਰੀ ਅਨੰਦਪੁਰ ਸਾਹਿਬ (ਰੋਪੜ)
TAKHAT SRI KESGARH SAHIB
SRI ANANDPUR SAHIB (ROPAR)

ਮਿਤੀ : 15-09-2009

ਨੰ : ............

ਤਕਰੀਬਨ 30-35 ਸਾਲ ਬਾਅਦ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਟੀਕੇ ਦੀ ਦੂਸਰੀ ਪੋਥੀ ਦਮਦਮੀ ਟਕਸਾਲ ਦੇ ਮੌਜੂਦਾ ਮੁੱਖੀ ਸੰਤ ਬਾਬਾ ਹਰਨਾਮ ਸਿੰਘ ਜੀ ਖਾਲਸਾ ਵੱਲੋਂ ਸਟੀਕ ਲਿਖ ਕੇ ਜੋ ਕਥਾ ਸੀਨਾ ਬਸੀਨਾ ਚਲੀ ਆ ਰਹੀ ਹੈ, ਉਸ ਨੂੰ ਪ੍ਰਕਾਸ਼ਿਤ ਕਰਨ ਦਾ ਮਹਾਨ ਉਪਰਾਲਾ ਕੀਤਾ ਹੈ। ਇਸ ਸਟੀਕ ਵਿੱਚ ਬਹੁਤ ਗੁਹਜ ਅਰਥਾਂ ਸਮੇਤ ਸ੍ਰੀ ਦਸਮੇਸ਼ ਪਿਤਾ ਜੀ ਦੇ ਉਚਾਰਣ ਕੀਤੇ ਅਰਥਾਂ ਦਾ ਮਾਨੋ ਪ੍ਰਤੱਖ ਟੇਪ ਰਿਕਾਰਡ ਹੈ। ਇਸ ਦੂਸਰੀ ਪੋਥੀ ਸਟੀਕ ਅੰਦਰ ਸੰਤ ਗਿਆਨੀ ਗੁਰਬਚਨ ਸਿੰਘ ਜੀ ਖਾਲਸਾ ਦੁਆਰਾ 26ਵੀਂ ਕਥਾ ਜੋ ਉਨ੍ਹਾਂ ਨੇ ਤਕਰੀਬਨ ਤਿੰਨ ਸਾਲਾਂ ਵਿੱਚ ਸੰਪੂਰਨ ਕੀਤੀ। ਜਿਸ ਕਥਾ ਨੂੰ ਸੁਨਣ ਦਾ ਦਾਸ ਨੂੰ ਕੁਝ ਸਮਾਂ ਸੁਭਾਗ ਪ੍ਰਾਪਤ ਹੋਇਆ। ਜੋ ਕਿ ਗੁਰਦੁਆਰਾ ਸ੍ਰੀ ਭੱਠਾ ਸਾਹਿਬ ਤੇ ਸ੍ਰੀ ਕੀਰਤਪੁਰ ਸਾਹਿਬ ਅਤੇ ਆਸ ਪਾਸ ਦੇ ਨਗਰਾਂ ਵਿੱਚ ਸਰਬਣ ਕਰਵਾਈ ਜਾਂਦੀ ਰਹੀ। ਇਸ ਦੂਸਰੀ ਪੋਥੀ ਦੇ ਸਟੀਕ ਅੰਦਰ 26ਵੀਂ ਅਤੇ ਜੋ 27ਵੀਂ ਕਥਾ ਟੇਪ ਵਿੱਚ ਰੀਕਾਰਡ ਹੈ। ਇਹ ਉਨ੍ਹਾਂ ਦੋਨੋ ਕਥਾ ਦਾ ਨਚੋੜ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਟੀਕ ਦੀ ਦੂਸਰੀ ਪੋਥੀ ਛਾਪ ਕੇ ਦੂਰ ਨੇੜੇ ਬੈਠੇ ਗੁਰਮੁੱਖ ਪਿਆਰਿਆਂ ਤੇ ਸਿਧਾਂਤ ਖੋਜੀਆਂ ਨੂੰ ਅਰਥ ਸਿਧਾਂਤ ਦੀ ਸੁਖੈਨ ਪ੍ਰਾਪਤੀ ਦਾ ਸਰਲ ਸਾਧਨ ਬਣਾ ਦਿੱਤਾ ਹੈ। ਦਾਸ ਵੱਲੋਂ ਕਲਗੀਧਰ ਪਾਤਸ਼ਾਹ ਜੀ ਦੇ ਪਾਵਨ ਚਰਨਾਂ ਵਿੱਚ ਅਰਦਾਸ ਹੈ ਅਤੇ ਪੂਰਨ ਆਸ ਹੈ ਕਿ ਉਹ ਆਪਣੀ ਕ੍ਰਿਪਾ ਦੁਆਰਾ ਸੰਤ ਬਾਬਾ ਹਰਨਾਮ ਸਿੰਘ ਜੀ ਖਾਲਸਾ ਨੂੰ ਆਪਣੀ ਬਖਸ਼ਿਸ਼ ਦੁਆਰਾ ਆਤਮਿਕ ਵਿਦਿਆ ਦਾ ਬਲ ਬਖਸ਼ਿਸ਼ ਕਰਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਮਹਾਨ ਸੰਪੂਰਨ ਟੀਕਾ ਕਰਵਾ ਦੇਣ ਦੀ ਬਖਸ਼ਿਸ਼ ਕਰਨਗੇ। ਇਸ ਮਹਾਨ ਸਟੀਕ ਨੂੰ ਵਿਦਿਆਰਥੀ, ਵਿਦਵਾਨ, ਪ੍ਰਚਾਰਕ, ਕਥਾਵਾਚਕ ਤੇ ਸੰਗਤਾਂ ਪੜ੍ਹ ਕਰਕੇ ਵੱਡਮੁੱਲਾ ਲਾਭ ਪ੍ਰਾਪਤ ਕਰਨ।

**ਵਾਹਿਗੁਰੂ ਜੀ ਕਾ ਖਾਲਸਾ॥**
**ਵਾਹਿਗੁਰੂ ਜੀ ਕੀ ਫਤਹਿ॥**

ਗੁਰੂ ਪੰਥ ਦਾ ਦਾਸ,
(ਤਰਲੋਚਨ ਸਿੰਘ),
**ਜਥੇਦਾਰ,** ਤਖ਼ਤ ਸ੍ਰੀ ਕੇਸਗੜ੍ਹ ਸਾਹਿਬ,
ਸ੍ਰੀ ਅਨੰਦਪੁਰ ਸਾਹਿਬ।

ੴ ਸਤਿਗੁਰ ਪ੍ਰਸਾਦਿ ॥

ਅਬਿਚਲ ਨਗਰੁ ਗੋਬਿੰਦ ਗੁਰੂ ਕਾ ਨਾਮੁ ਜਪਤ ਸੁਖੁ ਪਾਇਆ ਰਾਮ ॥
ਮਨ ਇਛੇ ਸੇਈ ਫਲ ਪਾਏ ਕਰਤੈ ਆਪਿ ਵਸਾਇਆ ਰਾਮ ॥

**ਜਥੇਦਾਰ ਕੁਲਵੰਤ ਸਿੰਘ**

**Jathedar Kulwant Singh**

Takhat Sachkhand Shri Hazur Abchalnagar Sahib,
NANDED - 431 601 M.S. (India). Ph.: 02462-238222






ਤਖ਼ਤ ਸੱਚਖੰਡ ਸ੍ਰੀ ਹਜ਼ੂਰ ਅਬਿਚਲਨਗਰ ਸਾਹਿਬ,
ਨਾਂਦੇੜ - 431 601 (ਮਹਾਰਾਸ਼ਟਰ)


## ਸੰਦੇਸ਼

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਮੱਗਰ ਬਾਣੀ ਹੀ ਅੰਮ੍ਰਿਤ ਭਰਪੂਰ ਹੈ, ਅੰਮ੍ਰਿਤ ਦਾ ਸਾਗਰ ਹੈ । ਕਲਯੁਗੀ ਜੀਵਾਂ ਦੇ ਪਾਪਾਂ ਦੇ ਕਾਰਣ ਮਲੀਨ ਹੋਏ ਹਿਰਦਿਆਂ ਦੀ ਮੈਲ ਨੂੰ ਗੁਰਬਾਣੀ ਦਾ ਉਪਦੇਸ਼, ਪਾਠ, ਕੀਰਤਨ, ਕਥਾ, ਸਤਿਸੰਗ ਕਟਦੇ ਹਨ । ਮਨ ਦੀ ਮੈਲ ਦੂਰ ਕਰਕੇ ਗੁਰਬਾਣੀ, ਅੰਮ੍ਰਿਤ ਨਾਮ ਦਾ ਮਨ ਵਿੱਚ ਨਿਵਾਸ ਕਰਦੀ ਹੈ। ਗੁਰੂ ਸਾਹਿਬ ਨੇ ਗੁਰਮਤਿ ਮਾਰਗ, ਸਹਿਜ ਮਾਰਗ ਸਾਨੂੰ ਬਖ਼ਸ਼ਿਆ ਹੈ, ਜਿਸਦੇ ਸਹਿਜ ਸਾਧਨ ਹਨ, ਜਿਨ੍ਹਾਂ ਤੇ ਸਮੇਂ-ਸਮੇਂ ਚੱਲਿਆਂ ਗੁਰਸਿੱਖ ਆਪਣੇ ਮਨੁੱਖਾ ਜਨਮ ਦੇ ਪਰਮ ਮਨੋਰਥ ਨੂੰ ਪ੍ਰਾਪਤ ਕਰਕੇ ਗੁਰ ਪਰਮੇਸਰ ਦੀ ਕਿਰਪਾ ਦਾ ਪਾਤਰ ਬਣਦਾ ਹੈ । ਸਤਿਸੰਗ ਨੂੰ ਗੁਰਬਾਣੀ ਵਿੱਚ ਗੁਰਸਿਖ ਦੇ ਨਿਤਾਪ੍ਰਤੀ ਕਰਨ ਲਈ ਤਾਕੀਦ ਕੀਤੀ ਗਈ ਹੈ ਅਤੇ ਸਤਿਸੰਗ, ਗੁਰਬਾਣੀ ਵਿਚਾਰ ਗੁਰਸਿੱਖ ਦੇ ਜੀਵਨ ਦਾ ਅਨਿੱਖੜਵਾਂ ਅੰਗ ਹੈ । ਗੁਰਬਾਣੀ ਵਿੱਚ ਜਿਥੇ ਨਾਮ ਦੀ, ਸੇਵਾ ਦੀ ਅਤੇ ਕੀਰਤਨ ਦੀ ਮਹਿਮਾ ਕਹੀ ਗਈ ਹੈ, ਉਥੇ ਕਥਾ ਦੀ ਵੀ ਬੜੀ ਹੀ ਮਹਿਮਾ ਕਹੀ ਗਈ ਹੈ । ਗੁਰੂ ਸਾਹਿਬ ਜੀ ਨੇ ਕਿਹਾ ਹੈ :-

*ਸਭ ਤੇ ਊਤਮ ਹਰਿ ਕੀ ਕਥਾ ॥*

ਸੰਸਾਰ ਦੀਆਂ ਸਾਰੀਆਂ ਕਥਾਵਾਂ ਵਿੱਚ ਸਭ ਤੋਂ ਉੱਤਮ ਹਰੀ ਦੀ ਹੀ ਕਥਾ ਹੈ । ਸੰਸਾਰ ਦੀਆਂ ਕਥਾਵਾਂ ਤਾਂ ਮਨੁੱਖੀ ਮਨ ਨੂੰ ਮਲੀਨ ਹੀ ਕਰਦੀਆਂ ਹਨ, ਪਰ ਹਰੀ ਦੀ ਕਥਾ ਅੰਦਰ ਜਿਹਨਾਂ ਗੁਰਮੁਖਾਂ, ਮਹਾਂਪੁਰਖਾਂ ਤੇ ਵਿਦਵਾਨਾਂ ਨੇ ਨਾਮ ਬਾਣੀ ਦਾ ਅਭਿਆਸ ਕਰਕੇ ਆਪਣੇ ਜੀਵਨ ਨੂੰ ਗੁਰਸਿੱਖੀ ਦੇ ਰੰਗ ਵਿੱਚ ਰੰਗਿਆ ਹੈ, ਐਸੇ ਗੁਰਮੁਖਾਂ ਦੀ ਰਸਨਾ ਤੋਂ ਗੁਰਬਾਣੀ ਦਾ ਅਰਥ, ਵਿਚਾਰ, ਕਥਾ ਸ੍ਰਵਣ ਕਰਕੇ ਅਨੇਕਾਂ ਟੁੱਟੇ ਹੋਏ ਪ੍ਰਾਣੀਆਂ ਨੂੰ ਗੁਰੂ ਕੀ ਚਰਨ ਸ਼ਰਨ ਪ੍ਰਾਪਤ ਹੋਈ ਹੈ, ਅਨੇਕਾਂ ਹੀ ਗੁਰੂ ਵਾਲੇ ਬਣੇ ਹਨ । ਕਥਨੀ ਕਰਨੀ ਦੇ ਪੂਰੇ ਗੁਰਮੁਖ ਵਿਦਵਾਨਾਂ ਦੇ ਹੀ ਗੁਰਬਾਣੀ ਦੇ ਰਸ ਵਿੱਚ ਭਿੱਜੇ ਹੋਏ ਬਚਨਾਂ ਦਾ ਦੂਜਿਆਂ ਦੇ ਮਨਾਂ ਤੇ ਪੂਰਾ-ਪੂਰਾ ਪ੍ਰਭਾਵ ਪਿਆ ਕਰਦਾ ਹੈ । ਗੁਰਮੁਖਾਂ ਦੇ ਗੁਰਬਾਣੀ ਵਿਚਾਰਾਂ ਨਾਲ ਹੀ ਮਨਮੁਖੀ ਜੀਵਨ, ਗੁਰਮੁਖ ਜੀਵਨ ਵਿੱਚ ਬਦਲ ਜਾਂਦੇ ਹਨ । ਐਸੇ ਅਨੇਕਾਂ ਹੀ ਗੁਰਸਿੱਖ, ਮਹਾਂਪੁਰਖ, ਨਾਮ ਰਸੀਏ, ਵਿਦਵਾਨ ਸਿੱਖ ਪੰਥ ਵਿੱਚ ਹੋਏ ਹਨ । ਜਿਨ੍ਹਾਂ ਨੇ ਆਪਣਾ ਸਾਰਾ ਹੀ ਜੀਵਨ ਗੁਰਬਾਣੀ ਦੇ ਪ੍ਰਚਾਰ ਲਈ ਸਮਰਪਿਤ ਕਰਕੇ, ਗੁਰੂ ਦੀਆਂ ਖ਼ੁਸ਼ੀਆਂ ਪ੍ਰਾਪਤ ਕਰਕੇ ਆਪਣਾ ਜੀਵਨ ਸਾਰਥਕ ਕੀਤਾ ਹੈ ।

ਸਿੱਖ ਪੰਥ ਅੰਦਰ ਦਮਦਮੀ ਟਕਸਾਲ, ਇਕ ਐਸੀ ਟਕਸਾਲ ਹੈ, ਜਿਸਦਾ ਗੁਰਬਾਣੀ ਦੇ ਪ੍ਰਚਾਰ ਅੰਦਰ ਬਹੁਤ ਹੀ ਵੱਡਾ ਯੋਗਦਾਨ ਹੈ । ਇਸੇ ਟਕਸਾਲ ਅੰਦਰ ਬੜੇ ਉੱਚ ਕੋਟੀ ਦੇ ਵਿਦਵਾਨ ਅਤੇ ਕਮਾਈ ਵਾਲੇ ਨਾਮ ਰਸੀਏ ਮਹਾਂਪੁਰਖ ਹੋਏ ਹਨ । ਜਿਨ੍ਹਾਂ ਨੇ ਸਾਰੀ-ਸਾਰੀ ਜਿੰਦਗੀ ਗੁਰਬਾਣੀ ਅਤੇ ਸਿੱਖੀ ਪ੍ਰਚਾਰ ਦੇ ਲੇਖੇ ਹੀ ਲਾ ਦਿੱਤੀ । ਇਸ ਟਕਸਾਲ ਨੇ ਅਨੇਕਾਂ ਹੀ ਵਿਦਵਾਨ ਸਿੱਖ ਪੰਥ ਨੂੰ ਦਿੱਤੇ ਹਨ ।

(੨.....)

ੴ ਸਤਿਗੁਰ ਪ੍ਰਸਾਦਿ ॥
ਅਬਿਚਲ ਨਗਰੁ ਗੋਬਿੰਦ ਗੁਰੂ ਕਾ ਨਾਮੁ ਜਪਤ ਸੁਖੁ ਪਾਇਆ ਰਾਮ ॥
ਮਨ ਇਛੇ ਸੇਈ ਫਲ ਪਾਏ ਕਰਤੈ ਆਪਿ ਵਸਾਇਆ ਰਾਮ ॥

# ਜਥੇਦਾਰ ਕੁਲਵੰਤ ਸਿੰਘ

# Jathedar Kulwant Singh

Takhat Sachkhand Shri Hazur Abchalnagar Sahib,
NANDED - 431 601 M.S. (India). Ph.: 02462-238222



ਤਖ਼ਤ ਸੱਚਖੰਡ ਸ੍ਰੀ ਹਜ਼ੂਰ ਅਬਿਚਲਨਗਰ ਸਾਹਿਬ,
ਨਾਂਦੇੜ - 431 601 (ਮਹਾਰਾਸ਼ਟਰ)

(.....੨.....)

ਦਮਦਮੀ ਟਕਸਾਲ ਦੇ ਸੰਤ ਗਿਆਨੀ ਗੁਰਬਚਨ ਸਿੰਘ ਜੀ ਖਾਲਸਾ ਭਿੰਡਰਾਂਵਾਲੇ ਐਸੇ ਮਹਾਂਪੁਰਖ ਹੋਏ ਹਨ। ਜੋ ਉੱਚ ਕੋਟੀ ਦੇ ਵਿਦਵਾਨ ਹੋਣ ਦੇ ਨਾਲ-ਨਾਲ ਬਹੁਤ ਕਮਾਈ ਵਾਲੇ ਨਾਮ ਰਸੀਏ ਵੀ ਸਨ। ਆਪਦੀ ਕਥਾ ਵਿੱਚ ਇਲਾਹੀ ਰਸ ਭਰਪੂਰ ਸੀ। ਆਪ ਬਹੁਤ ਹੀ ਨਿਮਰਤਾ ਵਿੱਚ ਹੋ ਕਿ ਗੁਰਬਾਣੀ ਦੀ ਕਥਾ ਕਰਨ ਵਾਲੇ ਮਹਾਂਪੁਰਖ ਹੋਏ ਹਨ। ਆਪਨੇ-ਆਪਣੇ ਜੀਵਨ ਕਾਲ ਵਿੱਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਕਈ ਸੰਪੂਰਣ ਕਥਾਵਾਂ ਕਰਕੇ ਅਨੇਕਾਂ ਪ੍ਰਾਣੀਆਂ ਨੂੰ ਗੁਰੂ ਵਾਲੇ ਬਣਾਇਆ। ਆਪ ਦੀ ਕਥਾ ਨੂੰ ਦਮਦਮੀ ਟਕਸਾਲ ਨੇ ਟੇਪਾਂ ਦੇ ਰੂਪ ਵਿੱਚ ਸੰਭਾਲ ਕੇ ਰੱਖਿਆ ਹੈ।

ਕੁਝ ਸਾਲ ਪਹਿਲਾਂ ਜਦੋਂ ਸੰਤ ਬਾਬਾ ਸ਼ੀਸਾ ਸਿੰਘ ਜੀ ਕਾਰ ਸੇਵਾ ਵਾਲੇ ਚਲਾਣਾ ਕਰ ਗਏ ਸਨ, ਉਸ ਵਕਤ ਦਮਦਮੀ ਟਕਸਾਲ ਦੇ ਵਰਤਮਾਨ ਮੁੱਖੀ ਸੰਤ ਗਿਆਨੀ ਹਰਨਾਮ ਸਿੰਘ ਜੀ ਖਾਲਸਾ ਵੀ ਮਹਾਂਪੁਰਖਾਂ ਦੇ ਭੋਗ ਤੇ ਆਏ ਸਨ। ਉਸ ਵਕਤ ਦਾਸ ਨੇ ਇਨ੍ਹਾਂ ਨਾਲ ਬਚਨ ਬਿਲਾਸ ਕਰਦਿਆਂ ਬੇਨਤੀ ਕੀਤੀ ਸੀ ਕਿ ਆਪ ਉੱਦਮ ਕਰਕੇ ਸੰਤ ਗਿਆਨੀ ਗੁਰਬਚਨ ਸਿੰਘ ਜੀ ਖਾਲਸਾ ਜੀ ਦੀ ਕੀਤੀ ਗਈ ਹੋਈ ਕਥਾ ਨੂੰ ਪੋਥੀਆਂ ਦੇ ਰੂਪ ਵਿੱਚ ਛਪਵਾ ਦਿਓ, ਤਾਂ ਕਿ ਇਹ ਕਥਾ ਹਮੇਸ਼ਾਂ ਲਈ ਪੋਥੀਆਂ ਦੇ ਰੂਪ ਵਿੱਚ ਕਾਇਮ ਰਹੇ। ਸੋ ਆਪ ਨੇ ਇਸ ਲਈ ਹਾਮੀ ਭਰੀ, ਅਤੇ ਤਖ਼ਤ ਸਾਹਿਬ ਤੇ ਅੰਮ੍ਰਿਤ ਵੇਲੇ ਦਾਸ ਕੋਲੋਂ ਇਸ ਮਹਾਨ ਕਾਰਜ ਦੀ ਅਰੰਭਤਾ ਲਈ ਅਰਦਾਸ ਵੀ ਕਰਵਾਈ ਸੀ। ਸਤਿਗੁਰੂ ਜੀ ਨੇ ਕਿਰਪਾ ਕੀਤੀ ਹੈ ਕਿ ਇਨ੍ਹਾਂ ਦੇ ਮਹਾਨ ਉੱਦਮ ਦਾ ਸਦਕਾ **ਸ੍ਰੀ ਰਾਗ** ਅਤੇ **ਮਾਝ ਰਾਗ** ਦੀ ਪੋਥੀ ਛਪ ਕੇ ਤਿਆਰ ਹੋਈ ਹੈ। ਇਹ ਸੁਣ ਦੇ ਦਾਸ ਨੂੰ ਬਹੁਤ ਹੀ ਪ੍ਰਸੰਨਤਾ ਹੋਈ ਹੈ। ਦਾਸ ਇਸ ਦੇ ਲਈ ਸੰਤ ਗਿਆਨੀ ਹਰਨਾਮ ਸਿੰਘ ਜੀ ਖਾਲਸਾ, ਮੁੱਖੀ ਦਮਦਮੀ ਟਕਸਾਲ ਨੂੰ ਬਹੁਤ-ਬਹੁਤ ਵਧਾਈ ਦਿੰਦਾ ਹੈ ਅਤੇ ਸਤਿਗੁਰੂ ਜੀ ਦੇ ਚਰਨਾਂ ਵਿੱਚ ਅਰਦਾਸ ਕਰਦਾ ਹੈ ਕਿ ਸਤਿਗੁਰੂ ਜੀ ਇਨ੍ਹਾਂ ਦੇ ਸਿਰ ਤੇ ਮਿਹਰਾਂ ਭਰਿਆ ਹੱਥ ਰੱਖਣ, ਤਾਂਕਿ ਅਗਲੀਆਂ ਪੋਥੀਆਂ ਦੀ ਛਪਾਈ ਵੀ ਨਿਰਬਿਘਨਤਾ ਸਹਿਤ ਸੰਪੂਰਣ ਹੋ ਜਾਵੇ। ਆਸ ਹੈ ਕਿ ਇਸ ਕਥਾ ਦੀਆਂ ਪੋਥੀਆਂ ਛਪਣ ਨਾਲ ਵਿਦਵਾਨਾਂ ਅਤੇ ਗੁਰੂ ਦੀਆਂ ਸੰਗਤਾਂ ਨੂੰ ਬਹੁਤ ਹੀ ਲਾਭ ਪ੍ਰਾਪਤ ਹੋਵੇਗਾ।

ਗੁਰੂ ਪੰਥ ਦਾ ਦਾਸ,

ਕੁਲਵੰਤ ਸਿੰਘ

(ਕੁਲਵੰਤ ਸਿੰਘ)

116/5-05
500

੧ ੳ ਵਾਹਿਗੁਰੂ ਜੀ ਕੀ ਫ਼ਤਹ ॥

01655-220236 (ਦ)
220036 (ਘਰ)
94172-20036 (ਮੋ:)

ਜਥੇਦਾਰ ਤਖ਼ਤ ਸ੍ਰੀ ਦਮਦਮਾ ਸਾਹਿਬ
ਤਲਵੰਡੀ ਸਾਬੋ, ਗੁਰੂ ਕਾਂਸ਼ੀ (ਬਠਿੰਡਾ)
Jathedar Takhat Sri Damdama Sahib, Talwandi Sabo
GURU KASHI (BHATINDA)

ਨੰਬਰ ............ ਮਿਤੀ 17-09-2009

## "ਸਭ ਤੇ ਊਤਮ ਹਰਿ ਕੀ ਕਥਾ"

ਭਾਸ਼ਾ ਸੰਚਾਰ ਦਾ ਦਾ ਇਕ ਮਹੱਤਵਪੂਰਨ ਤੇ ਬੁਨਿਆਦੀ ਮਾਧਿਅਮ ਹੈ ਜਿਸ ਰਾਹੀਂ ਮਨੁੱਖ ਆਪਣੇ ਭਾਵਾਂ ਨੂੰ ਦੂਜੇ ਤੱਕ ਪਹੁੰਚਾਉਂਦਾ ਹੈ ਪਰ ਇਹ ਮਾਧਿਅਮ ਸੁਭਾਅ ਵਿਚ ਪ੍ਰਵਰਤਨਸ਼ੀਲ ਹੈ। ਸਮੇਂ ਦੇ ਬੀਤਣ ਨਾਲ ਇਸ ਵਿਚ ਤਬਦੀਲੀ ਆਉਂਦੀ ਰਹਿੰਦੀ ਹੈ। ਕਈ ਸ਼ਬਦ ਆਪਣਾ ਭਾਵਾਰਥ ਬਦਲ ਜਾਂਦੇ ਹਨ ਤੇ ਕਈਆਂ ਦਾ ਅਰਥ ਵਿਸਥਾਰ ਹੋ ਜਾਂਦਾ ਹੈ। ਇਸ ਸਮੱਸਿਆ ਦੇ ਹੱਲ ਲਈ ਟੀਕਾਕਾਰੀ ਜਾਂ ਵਿਆਖਿਆਕਾਰੀ ਦੀ ਸਾਹਿਤਕ ਵਿਧਾ ਕਿਰਿਆਸ਼ੀਲ ਹੁੰਦੀ ਹੈ। ਟੀਕਾਕਾਰੀ ਭਾਰਤ ਦੀ ਇਕ ਬਹੁਤ ਪੁਰਾਣੀ ਅਤੇ ਪ੍ਰਸਿੱਧ ਸਾਹਿਤਕ ਪਰੰਪਰਾ ਹੈ। ਗੂੜ੍ਹ ਅਰਥਾਂ ਵਾਲੀਆਂ ਰਚਨਾਵਾਂ ਦਾ ਚੰਗੀ ਤਰ੍ਹਾਂ ਭਾਵ ਸਮਝਾਉਣ ਲਈ ਟੀਕਿਆਂ ਦੀ ਰਚਨਾ ਕੀਤੀ ਜਾਂਦੀ ਰਹੀ ਹੈ। ਇਸ ਸਾਹਿਤ-ਵਿਧੀ ਦੇ ਕਈ ਭੇਦ ਹਨ ਜਿਵੇਂ-ਟੀਕਾ,ਵਿਆਖਿਆ,ਭਾਸ਼ ,ਪਰਮਾਰਥ ਆਦਿ।

ਗੁਰੂ ਨਾਨਕ ਜੋਤਿ ਨੂੰ ਇਲਹਾਮ ਵਜੋਂ ਪ੍ਰਾਪਤ ਹੋਈ 'ਧੁਰ ਕੀ ਬਾਣੀ' ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਰੂਪ ਵਿੱਚ 'ਜਾਗਤ-ਜੋਤ ਸਤਿਗੁਰੂ' ਦਾ ਰੁਤਬਾ ਹਾਸਲ ਹੈ। ਗੁਰਬਾਣੀ ਦੇ ਨਾਜ਼ਲ ਹੋਣ ਦਾ ਸਿਲਸਿਲਾ ਸ੍ਰੀ ਗੁਰੂ ਨਾਨਕ ਦੇਵ ਜੀ ਦੁਆਰਾ ਸ਼ੁਰੂ ਹੋਇਆ । ਗੁਰੂ ਸਾਹਿਬਾਨ ਦੁਆਰਾ ਬਾਣੀ ਦੇ ਉਚਾਰਨ ਦੇ ਨਾਲ-ਨਾਲ ਗੁਰਬਾਣੀ ਦੀ ਵਿਆਖਿਆ ਦਾ ਕਾਰਜ ਵੀ ਸੁਤੇ ਸਿਧ ਆਰੰਭ ਹੋ ਗਿਆ। ਵਿਆਖਿਆ ਦਾ ਇਹ ਕਾਰਜ ਜਿੱਥੇ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪਣੀ ਬਾਣੀ ਵਿੱਚ ਹੀ ਕਈ ਸਥਾਨਾਂ ਤੇ ਬਾਣੀ ਰਾਹੀਂ ਕੀਤਾ, ਉਥੇ ਨਾਲ ਹੀ ਆਪ ਜੀ ਦੇ ਉਤਰਾਧਿਕਾਰੀ ਗੁਰੂ ਸਾਹਿਬਾਨ ਨੇ ਵੀ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਬਾਣੀ ਅੰਦਰ ਆਏ ਪ੍ਰੀਭਾਸ਼ਕ ਤੇ ਸਿਧਾਂਤਕ ਸ਼ਬਦਾਂ ਜਿਵੇਂ ਹਉਮੈ, ਸੰਗਤ,ਮਾਇਆ, ਸਚਿਆਰ ਆਦਿ ਦੀ ਵਿਆਖਿਆ ਦੇ ਕਾਰਜ ਨੂੰ ਬਾਣੀ ਦੁਆਰਾ ਅੱਗੇ ਤੋਰਿਆ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਦੀ ਟੀਕਾਕਾਰੀ ਦਾ ਬਹੁਤ ਲੰਬਾ ਇਤਿਹਾਸ ਹੈ। ਗੁਰਬਾਣੀ ਦੀ ਹੋਈ ਵਿਆਖਿਆ ਨੂੰ ਧਿਆਨ ਵਿਚ ਰੱਖਦਿਆਂ ਵਿਦਵਾਨਾਂ ਨੇ ਇਸ ਨੂੰ ਸਹਜ ਪ੍ਰਣਾਲੀ,ਭਾਈ ਪ੍ਰਣਾਲੀ,ਪਰਮਾਰਥ ਪ੍ਰਣਾਲੀ,ਉਦਾਸੀ ਪ੍ਰਣਾਲੀ,ਨਿਰਮਲਾ ਪ੍ਰਣਾਲੀ,ਗਿਆਨੀ/ਸੰਪਰਦਾਈ ਪ੍ਰਣਾਲੀ ,ਸਿੰਘ ਸਭਾਈ ਪ੍ਰਣਾਲੀ /ਆਧੁਨਿਕ ਟੀਕਾਕਾਰੀ ਆਦਿ ਨਾਵਾਂ ਅਧੀਨ ਵਰਗੀਕ੍ਰਿਤ ਕੀਤਾ ਹੈ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਕਾਲ ਸਮੇਂ ਹੋਂਦ ਵਿਚ ਆਈ ਸੰਪਰਦਾਈ ਗਿਆਨੀਆਂ ਦੀ ਪ੍ਰਣਾਲੀ ਦਾ ਬਾਣੀ ਵਿਆਖਿਆ ਦੇ ਖੇਤਰ ਵਿੱਚ ਆਪਣਾ ਇੱਕ ਨਿਵੇਕਲਾ ਸਥਾਨ ਹੈ। ਪੰਥ ਵਿਚ ਇਹ ਰਵਾਇਤ ਪ੍ਰਚਲਤ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਤਖਤ ਸ੍ਰੀ ਦਮਦਮਾ ਸਾਹਿਬ ਤਲਵੰਡੀ ਸਾਬੋ (ਬਠਿੰਡਾ) ਵਿਖੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਸੰਪੂਰਨਤਾ ਪ੍ਰਦਾਨ ਕਰਨ ਦਾ ਕਾਰਜ 1706 ਈ. ਵਿਚ ਨੇਪਰੇ ਚਾੜ੍ਹਿਆ। ਇਥੇ ਹੀ ਗੁਰੂ ਸਾਹਿਬ ਜੀ ਨੇ ਸਮੁਚੀ ਬਾਣੀ ਦੀ ਸੰਥਿਆ ਤੇ ਵਿਆਖਿਆ ਵੀ ਸਿੱਖ ਸੰਗਤਾਂ ਨੂੰ ਸ੍ਰਵਣ ਕਰਾਈ। ਗੁਰੂ ਜੀ ਦੇ ਮੁਖਾਰਬਿੰਦ ਤੋਂ ਗੁਰਬਾਣੀ ਦੀ ਮੁਕੰਮਲ ਵਿਆਖਿਆ ਸੁਨਣ ਵਾਲੇ 48 ਸਿੰਘਾਂ ਵਿੱਚੋਂ ਬਾਬਾ ਦੀਪ ਸਿੰਘ ਜੀ , ਭਾਈ ਮਨੀ ਸਿੰਘ ਜੀ ਆਦਿ ਗੁਰਸਿੱਖਾਂ ਦੇ ਨਾਮ ਵਰਨਣਯੋਗ ਹਨ ਜਿਨ੍ਹਾਂ ਨੇ ਸਿੱਖ ਸੰਗਤਾਂ ਵਿੱਚ ਬਾਣੀ ਦੀ ਵਿਆਖਿਆ ਦੇ ਕਾਰਜ ਨੂੰ ਅੱਗੇ ਤੋਰਿਆ। ਸਿਟੇ ਵਜੋਂ ਸੰਪਰਦਾਈ ਗਿਆਨੀਆਂ ਦੀ ਇੱਕ ਟਕਸਾਲ ਹੋਂਦ ਵਿੱਚ ਆਈ ਜਿਸ ਨੂੰ ਦਮਦਮੀ ਟਕਸਾਲ ਦੇ ਨਾਮ ਨਾਲ ਜਾਣਿਆ ਜਾਂਦਾ ਹੈ।

ਇਸ ਟਕਸਾਲ ਨੇ ਸੀਨਾ-ਬਸੀਨਾ ਗੁਰੂ ਸਾਹਿਬ ਜੀ ਤੋਂ ਸ੍ਰਵਣ ਕੀਤੇ ਗੁਰਬਾਣੀ ਦੇ ਅਰਥਾਂ ਨੂੰ ਸਿੱਖ ਸੰਗਤਾਂ ਵਿੱਚ ਸੁਨਾਉਣ ਦੇ ਯਤਨ ਨਿਰੰਤਰ ਜਾਰੀ ਰਖੇ। ਸਮਾਂ ਪਾਕੇ ਦੂਜੀਆਂ ਪ੍ਰਣਾਲੀਆਂ ਮੱਧਮ ਪੈ ਗਈਆਂ ਤੇ ਗੁਰਬਾਣੀ ਦੀ ਵਿਆਖਿਆ ਦੇ ਖੇਤਰ ਵਿਚ ਇਹੋ ਪ੍ਰਣਾਲੀ ਪ੍ਰਮੁੱਖ ਹੋ ਗਈ। ਗੁਰਬਾਣੀ ਦੀ ਟੀਕਾਕਾਰੀ ਤੇ ਵਿਆਖਿਆ ਦੇ ਖੇਤਰ ਵਿੱਚ ਇਸ ਸੰਪਰਦਾ ਦਾ ਸਭ ਤੋਂ ਵਧੇਰੇ ਯੋਗਦਾਨ ਹੈ। ਦਮਦਮੀ ਟਕਸਾਲ ਦੇ ਮਹਾਂਪੁਰਖਾਂ ਤੇ ਗਿਆਨੀਆਂ ਵਲੋਂ ਕੀਤੇ ਜਾਂਦੇ ਅਰਥਾਂ ਪਿਛੇ ਗੁਰੂ ਗੋਬਿੰਦ ਸਿੰਘ ਜੀ ਵਲੋਂ ਕੀਤੇ ਅਰਥਾਂ ਦੀ ਮੋਹਰ-ਛਾਪ ਹੋਣ ਦੀ ਧਾਰਨਾ ਪ੍ਰਚਲਤ ਹੈ ਜੋ ਇਸ ਸੰਪਰਦਾ ਨੂੰ ਗੁਰਬਾਣੀ ਅਰਥ-ਬੋਧ ਤੇ ਵਿਆਖਿਆ ਦੇ ਖੇਤਰ ਵਿਚ ਇਕ ਗੌਰਵਮਈ ਸਥਾਨ ਪ੍ਰਦਾਨ ਕਰਦੀ ਹੈ। ਗੁਰਬਾਣੀ ਵਿਆਖਿਆ ਦੇ ਖੇਤਰ ਵਿਚ ਅੱਜ ਜਿੰਨੇ ਵੀ ਪ੍ਰਸਿੱਧ ਨਾਮ ਹਨ ਉਨ੍ਹਾਂ ਸਾਰਿਆਂ ਦਾ ਸੰਬੰਧ ਇਸ ਸੰਪਰਦਾ ਨਾਲ ਜੁੜਦਾ ਹੈ। ਗਿਆਨੀ ਪ੍ਰਣਾਲੀ ਅਨੁਸਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪੰਜ ਸੰਪੂਰਣ ਟੀਕੇ ਕੀਤੇ ਗਏ ਮਿਲਦੇ ਹਨ ਜੋ

116/5-05
500

੧ ੴ ਵਾਹਿਗੁਰੂ ਜੀ ਕੀ ਫ਼ਤਹ ॥

01655-220236 (ਦ)
220036 (ਘਰ)
94172-20036 (ਮੋ:)

# ਜਥੇਦਾਰ ਤਖ਼ਤ ਸ੍ਰੀ ਦਮਦਮਾ ਸਾਹਿਬ

ਤਲਵੰਡੀ ਸਾਬੋ, ਗੁਰੂ ਕਾਂਸ਼ੀ (ਬਠਿੰਡਾ)

**Jathedar Takhat Sri Damdama Sahib, Talwandi Sabo**

GURU KASHI (BHATINDA)

ਮਿਤੀ 17-09-2009

ਨੰਬਰ ______

ਕਿ ਗਿ.ਬਦਨ ਸਿੰਘ,ਗਿ.ਅਮੀਰ ਸਿੰਘ,ਗਿ.ਬਿਸ਼ਨ ਸਿੰਘ,ਪੰਡਿਤ ਨਰੈਣ ਸਿੰਘ ਆਦਿ ਵਿਦਵਾਨਾਂ ਦੁਆਰਾ ਕੀਤੇ ਗਏ ਹਨ ਪਰ ਹੋਰ ਕਿਸੇ ਪ੍ਰਣਾਲੀ ਦਾ ਸੰਪੂਰਨ ਟੀਕਾ ਨਹੀਂ ਹੋਇਆ ਮਿਲਦਾ।

ਦਮਦਮੀ ਟਕਸਾਲ ਵਲੋਂ ਹੁਣ ਵੀ ਆਪਣੀ ਸ਼ਾਨਮਤੀ ਪ੍ਰੰਪਰਾ ਤੇ ਪਹਿਰੇਦਾਰੀ ਕਰਦਿਆਂ ਬਾਣੀ ਦੀ ਵਿਆਖਿਆ ਦੇ ਖੇਤਰ ਵਿਚ ਨਿਰੰਤਰ ਯੋਗਦਾਨ ਪਾਇਆ ਜਾ ਰਿਹਾ ਹੈ।ਸੰਤ ਸੁੰਦਰ ਸਿੰਘ ਜੀ ਭਿੰਡਰਾਂਵਾਲੇ,ਸੰਤ ਗਿ. ਗੁਰਬਚਨ ਸਿੰਘ ਜੀ,ਸੰਤ ਕਰਤਾਰ ਸਿੰਘ ਜੀ,ਅਮਰ ਸ਼ਹੀਦ ਸੰਤ ਬਾਬਾ ਜਰਨੈਲ ਸਿੰਘ ਜੀ ਖਾਲਸਾ,ਸੰਤ ਬਾਬਾ ਠਾਕਰ ਸਿੰਘ ਜੀ ਨੇ ਸੀਨਾ ਬਸੀਨਾ ਬਾਣੀ ਦੇ ਅਰਥਾਂ ਦੀ ਪ੍ਰੰਪਰਾ ਨੂੰ ਜਾਰੀ ਰੱਖਿਆ।ਸੰਤ ਕਰਤਾਰ ਸਿੰਘ ਜੀ ਖਾਲਸਾ ਭਿੰਡਰਾਂਵਾਲਿਆਂ ਵਲੋਂ ਪਹਿਲੀ ਵਾਰ ਲਿਖਤੀ ਰੂਪ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ 13 ਅੰਗਾਂ ਤੱਕ ਸ਼ਾਮਲ ਨਿਤਨੇਮ ਦੀਆਂ ਬਾਣੀਆਂ ਦਾ ਟੀਕਾ ਕੀਤਾ ਗਿਆ ਸੀ।ਹੁਣ ਸੰਤ ਬਾਬਾ ਹਰਨਾਮ ਸਿੰਘ ਜੀ ਖਾਲਸਾ ਵਲੋਂ ਵੀ ਦਮਦਮੀ ਟਕਸਾਲ ਦੁਆਰਾ ਬਾਣੀ ਦੀ ਲਿਖਤੀ ਵਿਆਖਿਆ ਦੀ ਪ੍ਰੰਪਰਾ ਨੂੰ ਅਗਾਂਹ ਤੋਰਦਿਆਂ ਸ੍ਰੀ ਰਾਗ ਤੇ ਮਾਝ ਰਾਗ ਦੀ ਬਾਣੀ ਦਾ ਮੁਕੰਮਲ ਟੀਕਾ ਤਿਆਰ ਕਰਕੇ ਸੰਗਤਾਂ ਨੂੰ ਭੇਟਾ ਕੀਤਾ ਜਾ ਰਿਹਾ ਹੈ ਜਿਸ ਲਈ ਉਹ ਵਧਾਈ ਦੇ ਪਾਤਰ ਹਨ।

ਇਸ ਸਟੀਕ ਦਾ ਅਧਾਰ ਸੰਤ ਗਿ. ਗੁਰਬਚਨ ਸਿੰਘ ਜੀ ਖਾਲਸਾ ਭਿੰਡਰਾਂਵਾਲਿਆਂ ਜੀ ਵਲੋਂ ਗੁਰਬਾਣੀ ਦੀ ਕੀਤੀ ਵਿਆਖਿਆ ਨੂੰ ਬਣਾਇਆ ਗਿਆ ਹੈ।ਅਰਥ ਕਰਨ ਸਮੇਂ ਸੱਭ ਤੋਂ ਪਹਿਲਾਂ ਉਥਾਨਿਕਾ ਦਿਤੀ ਗਈ ਹੈ।ਉਸ ਉਪਰੰਤ ਬਾਣੀ ਦੇ ਅਰਥਾਂ ਨੂੰ ਉਥਾਨਿਕਾ ਤੇ ਵੱਖ-ਵੱਖ ਪ੍ਰਕਰਣਾਂ ਦੇ ਪੱਖ ਤੋਂ ਦਰਸਾਇਆ ਗਿਆ ਹੈ ਜਿਸ ਨਾਲ ਹਰ ਪੱਧਰ ਦੇ ਸ਼ਰਧਾਲੂ ਇਸ ਸਟੀਕ ਤੋਂ ਸੇਧ ਲੈ ਕੇ ਗੁਰਬਾਣੀ ਦੇ ਅਨਮੋਲ ਖਜਾਨੇ ਦਾ ਆਨੰਦ ਮਾਣ ਸਕਦੇ ਹਨ।ਕੀਤੇ ਗਏ ਅਰਥਾਂ ਨੂੰ ਪੜ੍ਹਦਿਆਂ ਇਕ ਅਨੋਖਾ ਅਨੁਭਵ ਪ੍ਰਾਪਤ ਹੁੰਦਾ ਹੈ।ਸਟੀਕ ਵਿਚ ਪਾਠਕਾਂ ਨੂੰ ਸ਼ਬਦਾਂ ਦੇ ਉਚਾਰਨ ਸੰਬੰਧੀ ਲੋੜ ਅਨੁਸਾਰ ਸੇਧਾਂ ਪ੍ਰਦਾਨ ਕੀਤੀਆਂ ਗਈਆਂ ਹਨ। ਗੁਰਮਤਿ ਪ੍ਰਚਾਰ ਦੇ ਖੇਤਰ ਵਿਚ ਸੇਵਾ ਨਿਭਾਉਣ ਵਾਲੇ ਸਿੰਘਾਂ ਲਈ ਇਹ ਇਕ ਬਹੁਮੁੱਲੀ ਸੁਗਾਤ ਹੈ।ਜੇਕਰ ਬਾਬਾ ਹਰਨਾਮ ਸਿੰਘ ਜੀ ਖਾਲਸਾ ਸਮੁੱਚੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਦਾ ਸਟੀਕ ਤਿਆਰ ਕਰਨ ਦੀ ਸੇਵਾ ਨਿਭਾਉਣ ਦਾ ਬੀੜਾ ਉਠਾ ਲੈਣ ਤਾਂ ਸੰਗਤਾਂ ਨੂੰ ਬਾਣੀ ਦਾ ਇਕ ਅਨੂਪਮ ਟੀਕਾ ਹਾਸਲ ਹੋ ਸਕਦਾ ਹੈ।

ਸਤਿਗੁਰੂ ਜੀ ਦੇ ਚਰਨਾਂ ਵਿਚ ਅਰਦਾਸ ਜੋਦੜੀ ਹੈ ਕਿ ਬਾਬਾ ਹਰਨਾਮ ਸਿੰਘ ਜੀ ਖਾਲਸਾ ਨੂੰ ਇਸੇ ਪ੍ਰਕਾਰ ਪੰਥ ਦੀ ਵੱਧ ਚੜ੍ਹ ਕੇ ਸੇਵਾ ਕਰਨ ਦਾ ਬਲ ਪ੍ਰਦਾਨ ਕਰਨ।

**ਗੁਰੂ ਪੰਥ ਦਾ ਦਾਸ**

**ਬਲਵੰਤ ਸਿੰਘ ਨੰਦਗੜ੍ਹ**
**ਜਥੇਦਾਰ**
**ਤਖਤ ਸ੍ਰੀ ਦਮਦਮਾ ਸਾਹਿਬ**

ੴ ਵਾਹਿਗੁਰੂ ਜੀ ਕੀ ਫ਼ਤਹ ॥

**ਅਵਤਾਰ ਸਿੰਘ**

ਪ੍ਰਧਾਨ,
ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ,
ਸ੍ਰੀ ਅੰਮ੍ਰਿਤਸਰ।

## ਸੰਦੇਸ਼

ਇਤਿਹਾਸ ਵਿੱਚ ਕੁਝ ਲਹਿਰਾਂ ਇਤਨੀ ਪ੍ਰਬਲਤਾ ਨਾਲ ਆਪਣਾ ਵਜੂਦ ਸਿਰਜਦੀਆਂ ਹਨ ਕਿ ਇਤਿਹਾਸ ਉਨ੍ਹਾਂ ਲਹਿਰਾਂ ਬਿਨਾਂ ਅਧੂਰਾ ਜਿਹਾ ਲੱਗਦਾ ਹੈ। ਸਿੱਖ ਇਤਿਹਾਸ ਵਿੱਚ ਅਜਿਹਾ ਹੀ ਸਥਾਨ ਦਮਦਮੀ ਟਕਸਾਲ ਦਾ ਹੈ। ਜਿੱਥੇ ਇਸ ਸੰਸਥਾ ਦੇ ਮੁਖੀਆਂ ਨੇ ਆਪਣੇ ਖੂਨ ਨਾਲ ਸਿੱਖ ਇਤਿਹਾਸ ਦੇ ਸੁਨਹਿਰੇ ਪੰਨੇ ਸਿਰਜੇ ਹਨ, ਉਥੇ ਗੁਰਬਾਣੀ ਦਾ ਸ਼ੁੱਧ ਉਚਾਰਣ, ਗੁਰਬਾਣੀ ਵਿਆਕਰਨ ਬੋਧ ਅਤੇ ਜੀਵਨ ਦੇ ਅਧਿਆਤਮਕ ਪੱਖ ਨੂੰ ਉਚੇਰਾ ਚੁੱਕਣ ਲਈ ਲੋੜੀਂਦੀ ਅਗਵਾਈ ਬਖ਼ਸ਼ਣੀ ਇਸ ਸੰਸਥਾ ਦਾ ਪਰਮ ਕਰਮ ਰਿਹਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਬੋਧ ਹਿੱਤ ਦਮਦਮੀ ਟਕਸਾਲ ਦੇ ਮੌਜੂਦਾ ਮੁਖੀ ਸੰਤ ਗਿਆਨੀ ਹਰਨਾਮ ਸਿੰਘ ਖਾਲਸਾ ਜੀ ਵਲੋਂ ਸ੍ਰੀ ਰਾਗ ਅਤੇ ਮਾਝ ਰਾਗ ਵਿੱਚ ਦਰਜ ਬਾਣੀ ਦਾ ਸ਼੍ਰੋਮਣੀ ਦਮਦਮੀ ਟੀਕਾ ਗੁਰਬਾਣੀ ਦੇ ਜਗਿਆਸੂਆਂ ਦੀ ਤ੍ਰਿਪਤੀ ਲਈ ਚੁਕਿਆ ਗਿਆ ਇੱਕ ਮੁਬਾਰਕ ਕਦਮ ਹੈ। ਮੈਨੂੰ ਪੂਰਨ ਵਿਸ਼ਵਾਸ਼ ਹੈ ਕਿ ਸ੍ਰੀ ਗੁਰੂ ਨਾਨਕ ਨਾਮ ਲੇਵਾ ਗੁਰਸਿੱਖ ਇਸ ਸ਼੍ਰੋਮਣੀ ਦਮਦਮੀ ਸਟੀਕ ਰਾਹੀਂ ਜਾਗਤਿ ਜੋਤਿ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਬੇਹਤਰ ਤਰੀਕੇ ਨਾਲ ਸਮਝ ਸਕਣਗੇ ਅਤੇ ਆਪਣੇ ਜੀਵਨ ਨੂੰ ਗੁਰੂ ਹੁਕਮਾਂ ਅਨੁਸਾਰ ਅਗਵਾਈ ਬਖ਼ਸ਼ਣ ਦੇ ਸਮਰਥ ਹੋ ਜਾਣਗੇ।

ਵਾਹਿਗੁਰੂ ਜੀ ਬਖਸ਼ਿਸ਼ ਕਰਨ ਕਿ ਪੰਥ ਦੀ ਇਸ ਸਤਿਕਾਰਤ ਸੰਸਥਾ ਦੇ ਮੌਜੂਦਾ ਮੁਖੀ ਸੰਤ ਗਿਆਨੀ ਹਰਨਾਮ ਸਿੰਘ ਖਾਲਸਾ ਜੀ ਨੂੰ ਸਿਹਤ, ਉਦਮ, ਬੱਲ ਅਤੇ ਪ੍ਰੇਰਨਾ ਬਖਸ਼ਣ ਕਿ ਉਹ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਮੁਕੰਮਲ ਸਟੀਕ ਕਰ ਸਕਣ, ਜਿਸ ਤੋਂ ਸਿੱਖ ਸੰਗਤਾਂ ਆਪਣੇ ਗੁਰੂ ਨਾਲ ਆਪਣੀ ਪ੍ਰੀਤ ਗੰਢ ਕੇ ਹੋਰ ਪਕੇਰਾ ਕਰ ਕੇ ਆਪਣਾ ਜੀਵਨ ਸਫ਼ਲ ਕਰ ਸਕਣ।

ਸ਼ੁਭ ਕਾਮਨਾਵਾਂ ਸਹਿਤ

(ਅਵਤਾਰ ਸਿੰਘ)

ਫ਼ੋਨ +91 183 255 3950, 253 4746 ਫੈਕਸ +91 183 255 3919, ਮੋਬਾਇਲ 98558 95558
e-mail : sgpc@vsnl.com, website : www.sgpc.net

# ਉਪਕਾਰ

ਕਲਯੁਗੀ ਜੀਵਾਂ ਦੇ ਉਧਾਰ ਹਿਤ ਨਿਰੰਕਾਰ ਪਰਮੇਸ਼ਰ ਜੀ ਨੇ ਦਸ ਸਰੂਪ ਧਾਰ ਕੇ ਗੁਰਬਾਣੀ ਦੀ ਅਮੋਲਕ ਦਾਤ ਸਾਨੂੰ ਬਖ਼ਸ਼ਿਸ਼ ਕਰਕੇ ਸਾਡੇ ਉੱਤੇ ਮਹਾਨ ਪਰਉਪਕਾਰ ਕੀਤਾ ਅਤੇ ਸਾਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਲੜ ਲਾਇਆ। ਧੰਨ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਜੀ ਨੇ ਤਖ਼ਤ ਸ੍ਰੀ ਦਮਦਮਾ ਸਾਹਿਬ ਸਾਬੋ ਕੀ ਤਲਵੰਡੀ ਵਿਖੇ 1762 ਸੰਮਤ ਕੱਤਕ ਸੁਦੀ ਪੂਰਨਮਾਸ਼ੀ ਤੋਂ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਗੁਰਬਾਣੀ ਅੰਮ੍ਰਿਤ ਵੇਲੇ ਆਰੰਭ ਕਰਕੇ ਅਮਰ ਸ਼ਹੀਦ ਭਾਈ ਮਨੀ ਸਿੰਘ ਜੀ ਅਮਰ ਸ਼ਹੀਦ ਬਾਬਾ ਦੀਪ ਸਿੰਘ ਜੀ ਨੂੰ ਲਿਖਾਰੀ ਲਾ ਕਰਕੇ 1763 ਸੰਮਤ, 23 ਸਾਵਣ ਨੂੰ ਸਾਰੇ ਸਰੂਪ ਦੀ ੧ੳ ਤੋਂ ਲੈਕੇ ਅਠਾਰਹ ਦਸ ਬੀਸ ਤੱਕ ਸੰਪੂਰਨਤਾ ਕੀਤੀ। ਅਠਤਾਲੀ ਸਿੰਘਾਂ ਨੂੰ ਗੁਰਬਾਣੀ ਦੇ ਸ਼ੁੱਧ ਪਾਠ ਅਤੇ ਅਰਥ ਸਰਵਣ ਕਰਵਾਏ। ਸਮੁੱਚੇ ਸੰਸਾਰ ਦੇ ਜੀਵਾਂ ਦਾ ਭਲਾ ਕਰਨ ਹਿਤ ਅਤੇ ਖਾਲਸਾ ਪੰਥ ਵਿਚ ਗੁਰਬਾਣੀ ਦੇ ਸ਼ੁੱਧ ਪਾਠ ਅਤੇ ਅਰਥਾਂ ਨੂੰ ਜਾਰੀ ਰੱਖਣ ਲਈ ਹਜ਼ੂਰ ਨੇ ਦਮਦਮੀ ਟਕਸਾਲ ਦੀ ਸਥਾਪਨਾ ਕੀਤੀ ਅਤੇ ਅਮਰ ਸ਼ਹੀਦ ਜੀਵਨ ਮੁਕਤ ਬ੍ਰਹਮ ਗਿਆਨੀ ਧੰਨ ਧੰਨ ਬਾਬਾ ਦੀਪ ਸਿੰਘ ਜੀ ਨੂੰ ਦਮਦਮੀ ਟਕਸਾਲ ਦੇ ਪਹਿਲੇ ਮੁਖੀ ਥਾਪਿਆ। ਦਮਦਮੀ ਟਕਸਾਲ ਦੇ ਮੁਖੀ ਸੀਨਾ ਬਸੀਨਾ ਸਤਿਗੁਰਾਂ ਵਲੋਂ ਲਾਈ ਗਈ ਸੇਵਾ ਨੂੰ ਨਿਰੰਤਰ ਜਾਰੀ ਰੱਖਦੇ ਰਹੇ। ਭਾਵੇਂ ਕਿ ਵੱਡੀਆਂ ਤੋਂ ਵੱਡੀਆਂ ਕੁਰਬਾਨੀਆਂ ਅਤੇ ਸ਼ਹੀਦੀਆਂ ਵੀ ਦੇਣੀਆਂ ਪਈਆਂ। ਇਸ ਦਮਦਮੀ ਟਕਸਾਲ ਦੇ ਗਿਆਰ੍ਹਵੇਂ ਮੁਖੀ, ਪੰਥ ਰਤਨ ਬ੍ਰਹਮ ਗਿਆਨੀ ਸੰਤ ਬਾਬਾ ਸੁੰਦਰ ਸਿੰਘ ਜੀ ਭਿੰਡਰਾਂਵਾਲੇ ਹੋਏ, ਜਿਨ੍ਹਾਂ ਨੇ ਗੁਰਬਾਣੀ ਦੇ ਸ਼ੁੱਧ ਪਾਠ ਅਤੇ ਅਰਥਾਂ ਨੂੰ ਉਸੇ ਰੂਪ ਵਿਚ ਜਿਵੇਂ ਸਤਿਗੁਰਾਂ ਨੇ ਉਚਾਰਨ ਕੀਤੇ ਸਨ ਉਵੇਂ ਹੀ ਸੀਨਾ ਬਸੀਨਾ ਜਾਰੀ ਰੱਖਿਆ ਅਤੇ ਗੁਰਧਾਮਾਂ, ਪੰਥਕ ਮੋਰਚਿਆਂ ਤੇ ਭਾਰਤ ਦੇ ਗਲੋਂ ਵਿਦੇਸ਼ੀਆਂ ਦੀ ਗੁਲਾਮੀ ਦਾ ਜੂਲਾ ਲਾਹਣ ਵਾਸਤੇ ਬਹੁਤ ਵੱਡੀ ਸੇਵਾ ਵੀ ਕੀਤੀ। ਉਹਨਾਂ ਤੋਂ ਬਾਅਦ ਦਮਦਮੀ ਟਕਸਾਲ ਦੇ ਬਾਰ੍ਹਵੇਂ ਮੁਖੀ ਗੁਰਮਤਿ ਵਿਦਿਆ ਦੇ ਧੁਰੰਧਰ ਵਿਦਵਾਨ, ਪੂਰਨ ਮਹਾਂਪੁਰਖ ਸੰਤ ਬਾਬਾ ਗੁਰਬਚਨ ਸਿੰਘ ਜੀ ਖ਼ਾਲਸਾ ਜੀ ਨੇ ਤਕਰੀਬਨ ਚਾਰ ਦਹਾਕੇ ਖ਼ਾਲਸਾ ਪੰਥ ਦੀ ਬਹੁਤ ਵੱਡੀ ਸੇਵਾ ਕੀਤੀ।

ਉਹਨਾਂ ਮਹਾਂਪੁਰਖਾਂ ਤੋਂ ਵਰੋਸਾਇ ਦਮਦਮੀ ਟਕਸਾਲ ਦੇ ਤੇਰ੍ਹਵੇਂ ਮੁਖੀ ਨਿਧੜਕ ਜਰਨੈਲ ਸੰਤ ਗਿਆਨੀ ਕਰਤਾਰ ਸਿੰਘ ਜੀ ਖ਼ਾਲਸਾ ਨੇ ਥੋੜ੍ਹੇ ਸਮੇਂ ਅੰਦਰ ਘਾਲਣਾ ਭਰਪੂਰ ਕਠਿਨਤਾਈਆਂ ਵਿਚੋਂ ਗੁਜ਼ਰਦਿਆਂ ਖਾਲਸਾ ਪੰਥ ਦੀ ਮਹਾਨ ਸੇਵਾ ਕੀਤੀ। ਜਿੱਥੇ ਉਨ੍ਹਾਂ ਨੇ ਲੱਖਾਂ ਪ੍ਰਾਣੀਆਂ ਨੂੰ ਗੁਰੂ ਘਰ ਨਾਲ ਜੋੜਿਆ ਉਥੇ ਗੁਰਬਾਣੀ ਕਥਾ ਗੁਰਮਤਿ ਪ੍ਰਚਾਰ ਤੋਂ ਇਲਾਵਾ ਸੰਪ੍ਰਦਾਇ ਦਮਦਮਾ ਸਾਹਿਬ ਅੰਦਰ ਸੀਨਾ ਬਸੀਨਾ ਚੱਲ ਰਹੇ ਗੁਰਬਾਣੀ ਦੇ ਅਰਥਾਂ ਨੂੰ ਲਿਖਤੀ ਰੂਪ ਵਿਚ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਦਮਦਮੀ ਸਟੀਕ ਦੀ ਸੇਵਾ ਆਰੰਭ ਕੀਤੀ। ਜਿਸਦੀ ਪਹਿਲੀ ਪੋਥੀ ਸਟੀਕ ਇਕ ਅੰਗ ਤੋਂ ਤੇਰਾਂ ਅੰਗਾਂ ਤੱਕ ਸਟੀਕ ਲਿਖਾ ਕਰਕੇ ਪ੍ਰਕਾਸ਼ਿਤ ਕਰਵਾਈ, ਜਿਸ ਸਟੀਕ ਦਾ ਹੋਰ ਕੋਈ ਸਾਨੀ ਨਹੀਂ ਹੈ। ਉਹਨਾਂ ਤੋਂ ਵਰੋਸਾਇ ਖ਼ਾਲਸਾ ਪੰਥ ਦੇ ਕੋਹਿਨੂਰ ਹੀਰੇ, ਵੀਹਵੀਂ ਸਦੀ ਦੇ ਮਹਾਨ ਸਿੱਖ ਜਰਨੈਲ ਕਰਨੀ ਕਥਨੀ ਦੇ ਸੂਰੇ, ਉੱਚਤਮ ਜੀਵਨ ਦੇ ਧਨੀ, ਦਮਦਮੀ ਟਕਸਾਲ ਦੇ ਚੌਧਵੇਂ ਜਰਨੈਲ ਮੁਖੀ ਅਮਰ ਸ਼ਹੀਦ ਮਹਾਪੁਰਖ ਸੰਤ ਗਿਆਨੀ ਜਰਨੈਲ ਸਿੰਘ ਜੀ ਖ਼ਾਲਸਾ ਭਿੰਡਰਾਂਵਾਲੇ ਜਿਹਨਾਂ ਦੀ ਕਰਨੀ ਕਮਾਈ ਕਰਕੇ ਦਮਦਮੀ ਟਕਸਾਲ ਦਾ ਨਾਮ ਪੂਰੇ ਵਿਸ਼ਵ ਅੰਦਰ ਉਜਾਗਰ ਹੋਇਆ, ਉਹਨਾਂ ਮਹਾਂਪੁਰਖਾਂ ਨੇ ਜਿੱਥੇ

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਲੜੀਵਾਰ ਕਥਾ ਸੰਗਤਾਂ ਨੂੰ ਸਰਵਣ ਕਰਵਾਈਆਂ ਉਥੇ ਉਹਨਾਂ ਨੇ ਗੁਰਮਤਿ ਪ੍ਰਚਾਰ ਦੁਆਰਾ ਲੱਖਾਂ ਪ੍ਰਾਣੀਆਂ ਨੂੰ ਅੰਮ੍ਰਿਤ ਛਕਾ ਕੇ ਗੁਰਮਤਿ ਦੇ ਨਾਲ ਜੋੜਿਆ। ਜਦੋਂ ਮਹਾਂਪੁਰਖ ਗੁਰਬਾਨੀ ਦੀ ਕਥਾ ਸਰਵਣ ਕਰਵਾਉਂਦੇ ਸਨ ਤਾਂ ਦਮਦਮੀ ਟਕਸਾਲ ਦੇ ਵੱਡੇ-ਵੱਡੇ ਵਿਦਵਾਨ ਵੀ ਸੁਣ ਕੇ ਹੈਰਾਨ ਹੋ ਜਾਂਦੇ ਕਿ ਗੁਰਬਾਣੀ ਅਰਥਾਂ ਦੀ ਇਤਨੀ ਵੱਡੀ ਵਿਆਖਿਆ ਇਸ ਤਰ੍ਹਾਂ ਕਰ ਰਹੇ ਹਨ ਜਿਵੇਂ ਵੱਡੇ ਮਹਾਂਪੁਰਖ ਕਰਿਆ ਕਰਦੇ ਸਨ। ਮਹਾਂਪੁਰਖਾਂ ਦੀ ਅਲੌਕਿਕ ਘਾਲਣਾ ਲਿਖਣ ਕਹਿਣ ਤੋਂ ਪਰੇ ਹੈ, ਉਹਨਾਂ ਨੂੰ ਧੰਨ ਧੰਨ ਹੀ ਕਹਿਣਾ ਬਣਦਾ ਹੈ। ਉਹਨਾਂ ਮਹਾਂਪੁਰਖਾਂ ਤੋਂ ਉਪਰੰਤ ਉੱਚੇ ਸੁੱਚੇ ਜੀਵਨ ਵਾਲੇ, ਮਹਾਨ ਤਿਆਗੀ, ਵੈਰਾਗੀ, ਉਜਲ ਜੀਵਨ ਵਾਲੇ, ਦਮਦਮੀ ਟਕਸਾਲ ਦੇ ਪੰਦਰ੍ਹਵੇਂ ਮੁਖੀ ਮਹਾਂਪੁਰਖ ਸੰਤ ਬਾਬਾ ਠਾਕੁਰ ਸਿੰਘ ਜੀ ਖ਼ਾਲਸਾ ਜਿਨ੍ਹਾਂ ਨੇ ਵੀਹ ਸਾਲ ਦਮਦਮੀ ਟਕਸਾਲ ਦੇ ਮੁਖੀ ਰਹਿ ਕੇ ਅਤੇ ਤਕਰੀਬਨ ਚਾਲੀ ਸਾਲ ਦਮਦਮੀ ਟਕਸਾਲ ਜਥੇ ਸੰਗਤ ਵਿਚ ਰਹਿ ਕਰਕੇ ਇਉਂ ਚਾਰ ਦਹਾਕੇ ਮਹਾਨ ਘਾਲਣਾ ਭਰੀ ਸੇਵਾ ਕੀਤੀ। ੧੯੮੪ ਤੋਂ ਲੈ ਕੇ ੨੦੦੪ ਤੱਕ ਭਗਤੀ, ਬੰਦਗੀ, ਤਪੱਸਿਆ, ਸਿਦਕ ਅਤੇ ਸਬਰ ਦੁਆਰਾ ਦਮਦਮੀ ਟਕਸਾਲ ਦੀ ਅਗਵਾਈ ਕੀਤੀ ਅਤੇ ਦੇਸ਼ ਵਿਦੇਸ਼ਾਂ ਵਿਚ ਕੇ ਗੁਰਮਤਿ ਦਾ ਪ੍ਰਚਾਰ ਕਰਦਿਆਂ ਲੱਖਾਂ ਪ੍ਰਾਣੀਆਂ ਨੂੰ ਗੁਰਮਤਿ ਨਾਲ ਜੋੜਿਆ ਉਥੇ ਅਨੇਕਾਂ ਸਿੰਘਾਂ ਨੂੰ ਸ਼ੁੱਧ ਅਖੰਡ ਪਾਠੀ, ਰਾਗੀ, ਕਥਾਵਾਚਕ ਪ੍ਰਚਾਰਕ ਤਿਆਰ ਕਰਵਾ ਕੇ ਖ਼ਾਲਸਾ ਪੰਥ ਨੂੰ ਸਮਰਪਿਤ ਕੀਤੇ। ਆਪ ਜੀ ਦੇ ਸੀਸ ਉੱਤੇ ਹੀ ਸਿਹਰਾ ਸਜਦਾ ਹੈ ਕਿ ਭਾਰਤ ਦੀ ਜਾਲਮ ਸਰਕਾਰ ਨੇ ੧ ਜੂਨ ੧੯੮੪ ਤੋਂ ਲੈ ਕੇ ੬ ਜੂਨ ੧੯੮੪ ਤੱਕ ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਅਕਾਲ ਤਖ਼ਤ ਸਾਹਿਬ ਉੱਤੇ ਜੋ ਫੌਜੀ ਹਮਲਾ ਕਰਕੇ ਅਨੇਕਾਂ ਸਿੰਘਾਂ ਨੂੰ ਸ਼ਹੀਦ ਕੀਤਾ ਉਥੇ ਸ੍ਰੀ ਅਕਾਲ ਤਖ਼ਤ ਸਾਹਿਬ ਢਾਹ ਕਰਕੇ ਮਹਾਨ ਬੱਜਰ ਪਾਪ ਕੀਤਾ। ਉਸ ਪਾਵਨ ਸ੍ਰੀ ਅਕਾਲ ਤਖ਼ਤ ਸਾਹਿਬ ਜੀ ਦੀ ਪਵਿੱਤਰ ਅਤੇ ਅਲੌਕਿਕ ਕਾਰ ਸੇਵਾ ਆਪ ਜੀ ਨੇ ਸਾਰੀ ਸੰਪੂਰਨ ਕੀਤੀ ਤੇ ਸ਼ਹੀਦਾਂ ਪਰਿਵਾਰਾਂ ਦੀ ਬਹੁਤ ਵੱਡੀ ਸੇਵਾ ਸੰਭਾਲ ਕੀਤੀ। ਨਾਲ-ਨਾਲ ਦਮਦਮੀ ਟਕਸਾਲ ਵੱਲੋਂ ਗੁਰਮਤਿ ਲਿਟਰੇਚਰ ਵੀ ਵੱਡੀ ਪੱਧਰ ਤੇ ਪ੍ਰਕਾਸ਼ਿਤ ਕਰਵਾਇਆ।

ਮਹਾਂਪੁਰਖ ਸੰਤ ਬਾਬਾ ਗੁਰਬਚਨ ਸਿੰਘ ਜੀ ਖ਼ਾਲਸਾ ਭਿੰਡਰਾਂਵਾਲਿਆਂ ਦੇ ਵਿਦਿਆਰਥੀ ਮਹਾਨ ਵਿਦਵਾਨ ਸੰਤ ਗਿਆਨੀ ਇੰਦਰਜੀਤ ਸਿੰਘ ਜੀ ਰਕਬੇ ਵਾਲੇ ਜਿਨ੍ਹਾਂ ਦੀ ਸੰਗਤ ਵਿਚ ਦਾਸ ਨੂੰ ਲੰਬਾ ਸਮਾਂ ਰਹਿਣ ਦਾ ਸੁਭਾਗ ਪ੍ਰਾਪਤ ਹੋਇਆ। ੧੯੮੪ ਤੋਂ ਲੈ ਕੇ ਤਕਰੀਬਨ ੪ ਸਾਲ ਦਾ ਅਰਸਾ ਲਗਾਤਾਰ ਉਹਨਾਂ ਦੀ ਸੰਗਤ ਪ੍ਰਾਪਤ ਹੋਈ। ਜਿੱਥੇ ਰਹਿੰਦਿਆਂ ਹੋਇਆਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਦੂਸਰੀ ਸੰਥਿਆ ਸ੍ਰੀ ਦਸਮ ਗ੍ਰੰਥ ਸਾਹਿਬ ਜੀ ਦੀ ਸੰਥਾ ਤੇ ਕਥਾ ਦੀ ਸੰਥਿਆ ਹਾਸਲ ਕੀਤੀ। ਕਦੇ ਕਦਾਈਂ ਫੇਰ ਵੀ ਉਨ੍ਹਾਂ ਦੀ ਛੁਹ ਮਿਲਦੀ ਰਹੀ। ਉਨ੍ਹਾਂ ਨੇ ਦਾਸ ਨੂੰ ਉਸ ਸਮੇਂ ਦਮਦਮੀ ਟਕਸਾਲ ਦਾ ਵਿਦਿਆਰਥੀ ਜਾਣ ਕੇ ਬੇਹੱਦ ਸਤਿਕਾਰ ਮਾਣ ਅਤੇ ਪ੍ਰੇਮ ਦੀ ਨਿੱਘ ਦੇਣਾ ਕੀਤੀ। ਜਦੋਂ ਦਮਦਮੀ ਟਕਸਾਲ ਜਥਾ ਭਿੰਡਰਾਂ ਮਹਿਤਾ 'ਤੇ ਸੰਕਟ ਦੇ ਬੱਦਲ ਛਾਇ ਹੋਏ ਸਨ ਕਿਉਂਕਿ ਭਾਰਤ ਦੀ ਜ਼ਾਲਮ ਸਰਕਾਰ ਇਸ ਖਾਲਸਾ ਪੰਥ ਦੀ ਮਹਾਨ ਜਥੇਬੰਦੀ ਦਮਦਮੀ ਟਕਸਾਲ ਨੂੰ ਆਪਣੇ ਜਬਰ ਜ਼ੁਲਮ ਦਾ ਨਿਸ਼ਾਨਾ ਬਣਾ ਰਹੀ ਸੀ। ਉਹ ਕਠਿਨਾਈਆਂ ਭਰਿਆ ਸਮਾਂ ਇਹਨਾਂ ਮਹਾਂਪੁਰਸ਼ਾਂ ਦੇ ਪਾਸ ਹੀ ਬਤੀਤ ਹੋਇਆ ਅਤੇ ਇਹਨਾਂ ਨੇ ਕਿਸੇ ਤਰ੍ਹਾਂ ਦੀ ਆਂਚ ਨਹੀਂ ਆਉਣ ਦਿੱਤੀ। ਜਿਵੇਂ ਮਾਪਿਆ ਦਾ ਜਿੱਥੋਂ ਤੱਕ ਵਸ ਚਲਦਾ ਹੈ ਉਹ ਆਪਣੇ ਬੱਚਿਆਂ ਨੂੰ ਦੁੱਖਾਂ ਤਕਲੀਫ਼ਾਂ ਤੋਂ ਸੁਰੱਖਿਅਤ ਰੱਖਦੇ ਹਨ। ਇਸੇ ਤਰ੍ਹਾਂ ਆਪ ਜੀ ਨੇ ਮਹਾਨ ਪਰਉਪਕਾਰ ਕੀਤਾ।

ਸੰਤ ਗਿਆਨੀ ਇੰਦਰਜੀਤ ਸਿੰਘ ਜੀ ਦਾ ਜਨਮ ਨਗਰ ਪਿੰਡ ਰਕਬਾ ਜ਼ਿਲ੍ਹਾ ਲੁਧਿਆਣਾ ਵਿਖੇ ਹੋਇਆ। ਪਰ ਆਪ ਜੀ ਦਾ ਜਨਮ ਆਪ ਜੀ ਦੇ ਨਾਨਕੇ ਨਗਰ ਪਿੰਡ ਕਾਲਖ ਮਾਜਰੀ ਨਜ਼ਦੀਕ ਅਹਿਮਦਗੜ੍ਹ (ਲੁਧਿਆਣਾ) ਵਿਖੇ ੯ ਸਤੰਬਰ ਦਿਨ ਬੁੱਧਵਾਰ, ੧੯੩੬ ਨੂੰ ਮਾਤਾ ਗੁਰਬਚਨ ਕੌਰ ਜੀ ਦੀ ਪਵਿੱਤਰ ਕੁੱਖ ਤੋਂ ਹੋਇਆ। ਆਪ ਜੀ ਦੇ ਪਿਤਾ ਦਾ ਨਾਮ ਸਰਦਾਰ ਬਾਬਾ ਹਰਦਿੱਤ ਸਿੰਘ ਜੀ ਤੇ ਦਾਦਾ ਜੀ ਦਾ ਨਾਮ ਸ. ਰੂੜ ਸਿੰਘ ਜੀ ਸੀ। ਆਪ ਜੀ ਦੇ ਮਾਤਾ ਪਿਤਾ ਗੁਰਮਤਿ ਦੇ ਧਾਰਨੀ, ਗੁਰਬਾਣੀ ਦੇ ਪ੍ਰੇਮੀ, ਗੁਰੂ ਘਰ ਦੇ ਸ਼ਰਧਾਲੂ ਗੁਰਸਿੱਖ ਸਨ,

ਜਿਸ ਕਾਰਨ ਇਹਨਾਂ ਸ਼ੁਭ ਸੰਕਲਪਾਂ ਦੇ ਕਾਰਨ ਹੀ ਆਪ ਜੀ ਦਾ ਜਨਮ ਸੰਸਕਾਰ ਪੂਰਨ ਮਰਿਯਾਦਾ ਅਨੁਸਾਰ ਕੀਤਾ ਗਿਆ ਅਤੇ ਮਹਾਂਪੁਰਖ ਸੰਤ ਬਾਬਾ ਗੁਰਬਚਨ ਸਿੰਘ ਜੀ ਖ਼ਾਲਸਾ ਨਗਰ ਕਾਲਖ ਮਾਜਰੀ ਵਿਚ ਜਥੇ ਸਮੇਤ ਕਥਾ ਕੀਰਤਨ ਦਾ ਪ੍ਰਵਾਹ ਚਲਾ ਰਹੇ ਸਨ। ਇਸੇ ਕਾਰਨ ਜਨਮ ਸੰਸਕਾਰ ਤੋਂ ਉਪਰੰਤ ਮਹਾਂਪੁਰਸ਼ਾਂ ਨੇ

**ਧਨਾਸਰੀ ਮਹਲਾ ੪ ॥**
**ਇਛਾ ਪੂਰਕੁ ਸਰਬ ਸੁਖਦਾਤਾ ਹਰਿ ਜਾ ਕੈ ਵਸਿ ਹੈ ਕਾਮਧੇਨਾ ॥**
**ਸੋ ਐਸਾ ਹਰਿ ਧਿਆਈਐ ਮੇਰੇ ਜੀਅੜੇ ਤਾ ਸਰਬ ਸੁਖ ਪਾਵਹਿ ਮੇਰੇ ਮਨਾ ॥੧॥** (ਅੰਗ ੬੬੯-੭੦)

ਇਸ ਸ੍ਰੀ ਮੁਖਵਾਕ ਦੇ ਪਹਿਲੇ ਅੱਖਰ ਤੋਂ ਆਪਣੀ ਪਾਵਨ ਰਸਨਾ ਨਾਲ ਨਾਮ ਇੰਦਰਜੀਤ ਸਿੰਘ ਰੱਖਿਆ। ਜਦੋਂ ਆਪ ਵੱਡੇ ਹੋਏ ਤਾਂ ਆਪ ਜੀ ਦੇ ਪਿਤਾ ਜੀ ਨੇ ਬੁੱਧੀ ਤੀਖ਼ਸ਼ਨ ਹੋਣ ਕਰਕੇ ਦੁਨਿਆਵੀ ਵਿੱਦਿਆ ਮੈਟ੍ਰਿਕ ਤੱਕ ਪੜ੍ਹਾ ਕੇ ਫਿਰ ਟੈਕਨੀਕਲ ਦਾ ਕੋਰਸ ਕਰਾਇਆ। ਇਸੇ ਦੌਰਾਨ ਨਗਰ ਦੇ ਮਾਸਟਰ ਗਿਆਨੀ ਮੇਹਰ ਸਿੰਘ ਜੀ ਤੇ ਭਾਈ ਗੁਰਦਿਆਲ ਸਿੰਘ ਜੀ ਨਾਲ ਆਪ ਨਗਰ ਹਿੱਸੋਵਾਲ ਵਿਖੇ ਗਏ ਅਤੇ ਸੰਤ ਬਾਬਾ ਗੁਰਬਚਨ ਸਿੰਘ ਜੀ ਖ਼ਾਲਸਾ ਦੀ ਰਸਨਾ ਤੋਂ

**ਬਿਲਾਵਲੁ ਮਹਲਾ ੫ ॥**
**ਪਿੰਗੁਲ ਪਰਬਤ ਪਾਰਿ ਪਰੇ ਖਲ ਚਤੁਰ ਬਕੀਤਾ ॥ ਅੰਧੁਲੇ ਤ੍ਰਿਭਵਣ ਸੂਝਿਆ ਗੁਰ ਭੇਟਿ ਪੁਨੀਤਾ ॥੧॥**
**ਮਹਿਮਾ ਸਾਧੂ ਸੰਗ ਕੀ ਸੁਨਹੁ ਮੇਰੇ ਮੀਤਾ ॥ ਮੈਲੁ ਖੋਈ ਕੋਟਿ ਅਘ ਹਰੇ ਨਿਰਮਲ ਭਏ ਚੀਤਾ ॥੧॥ ਰਹਾਉ ॥**
**ਐਸੀ ਭਗਤਿ ਗੋਵਿੰਦ ਕੀ ਕੀਟਿ ਹਸਤੀ ਜੀਤਾ ॥ ਜੋ ਜੋ ਕੀਨੋ ਆਪਨੋ ਤਿਸੁ ਅਭੈ ਦਾਨੁ ਦੀਤਾ ॥੨॥**
**ਸਿੰਘੁ ਬਿਲਾਈ ਹੋਇ ਗਇਓ ਤ੍ਰਿਣੁ ਮੇਰੁ ਦਿਖੀਤਾ ॥ ਸ੍ਰਮੁ ਕਰਤੇ ਦਮ ਆਢ ਕਉ ਤੇ ਗਨੀ ਧਨੀਤਾ ॥੩॥**
**ਕਵਨ ਵਡਾਈ ਕਹਿ ਸਕਉ ਬੇਅੰਤ ਗੁਨੀਤਾ ॥ ਕਰਿ ਕਿਰਪਾ ਮੋਹਿ ਨਾਮੁ ਦੇਹੁ ਨਾਨਕ ਦਰ ਸਰੀਤਾ ॥**
**੪॥੭॥੩੭॥** (ਅੰਗ ੮੦੯-੧੦)

ਇਸ ਮੁਖਵਾਕ ਦੀ ਕਥਾ ਸੁਣੀ, ਮਨ ਤੇ ਡੂੰਘਾ ਪ੍ਰਭਾਵ ਪੈਣ ਕਰਕੇ ਪੜ੍ਹਾਈ ਵਿਚੇ ਛੱਡ ਕਰਕੇ ੧੯੫੫ ਈ: ੪ ਮਈ ਦਿਨ ਬੁੱਧਵਾਰ ਨੂੰ ਸਵੇਰੇ ਪੰਜ ਵਜੇ ਘਰੋਂ ਗੁਪਤ ਹੀ ਤਖ਼ਤ ਸ੍ਰੀ ਹਜ਼ੂਰ ਸਾਹਿਬ ਨੂੰ ਜਾਣ ਦਾ ਸੰਕਲਪ ਕਰਕੇ ਸ੍ਰੀ ਹਜ਼ੂਰ ਸਾਹਿਬ ਚਲੇ ਗਏ। ਤਖ਼ਤ ਸ੍ਰੀ ਹਜ਼ੂਰ ਸਾਹਿਬ ਵਿਖੇ ਬਾਬਾ ਸ਼ੇਰ ਸਿੰਘ ਜੀ (ਨਗਰ ਕੁਹਾੜਾ) ਜੋ ਕਿ ਬ੍ਰਹਮ ਗਿਆਨੀ ਬਾਬਾ ਮਿੱਤ ਸਿੰਘ ਜੀ ਦੇ ਵਿਦਿਆਰਥੀ ਸਨ। ਉਹਨਾਂ ਨਾਲ ਮਿਲਾਪ ਹੋਇਆ, ਉਹਨਾਂ ਦੁਆਰਾ ਉਸ ਸਮੇਂ ਤਖ਼ਤ ਸ੍ਰੀ ਹਜ਼ੂਰ ਸਾਹਿਬ ਜੀ ਦੇ ਜਥੇਦਾਰ ਹੈੱਡ ਪੁਜਾਰੀ ਬਾਬਾ ਹਰਨਾਮ ਸਿੰਘ ਜੀ ਪਿੰਡ ਮੂਲੋਵਾਲ ਜ਼ਿਲ੍ਹਾ ਸੰਗਰੂਰ ਜੋ ਕਿ ਮਹਾਂਪੁਰਖ ਬ੍ਰਹਮ ਗਿਆਨੀ ਸੰਤ ਬਾਬਾ ਸੁੰਦਰ ਸਿੰਘ ਜੀ ਭਿੰਡਰਾ ਵਾਲਿਆਂ ਪਾਸੋਂ ਗੁਰਮਤਿ ਵਿਦਿਆ ਪੜ੍ਹ ਕਰਕੇ ਵਿਦਵਾਨ ਬਣੇ ਅਤੇ ਮਹਾਂਪੁਰਖੁ ਸੰਤ ਬਾਬਾ ਅਤਰ ਸਿੰਘ ਜੀ ਮਸਤੂਆਣੇ ਵਾਲਿਆਂ ਦੀ ਅਤੇ ਮਹਾਂਪੁਰਖੁ ਸੰਤ ਬਾਬਾ ਮਿੱਤ ਸਿੰਘ ਜੀ ਦੀ ਸੰਗਤ ਕੀਤੀ। ੧੫ ਸਾਲ ਮਾਤਾ ਜੀ ਦੇ ਸਥਾਨ ਤੇ ਸੇਵਾ ਕੀਤੀ। ਉਹਨਾਂ ਦੀ ਸੰਗਤ ਵਿਚ ਸਾਢੇ ਤਿੰਨ ਸਾਲ ਸੇਵਾ ਤੇ ਤਪੱਸਿਆ ਕੀਤੀ। ਉਸੇ ਦੌਰਾਨ ਮਹਾਨ ਵਿਦਵਾਨ, ਨਿਰਮਲ ਸੰਪ੍ਰਦਾਇ ਦੇ ਪ੍ਰਸਿੱਧ ਮਹਾਂਪੁਰਖ, ਵਿਰੱਕਤ ਸ਼੍ਰੋਮਣੀ, ਬ੍ਰਹਮ ਨਿਸ਼ਠ, ਸੰਤ ਬਾਬਾ ਨਿੱਕਾ ਸਿੰਘ ਜੀ ਨਿਰਮਲ ਬਾਗ ਹਰਿਦੁਆਰ ਵਾਲਿਆਂ ਦੀ ਸੰਗਤ ਹੋਈ। ਜੋ ਕਿ ਹਜ਼ੂਰ ਸਾਹਿਬ ਗੋਬਿੰਦ ਬਾਗ ਠਹਿਰੇ ਹੋਏ ਸਨ, ਆਪ ਜੀ ਨੇ ਉਹਨਾਂ ਮਹਾਂਪੁਰਸ਼ਾਂ ਨੂੰ ਬੇਨਤੀ ਕੀਤੀ ਕਿ ਆਪ ਜੀ ਪਾਸੋਂ ਅਸੀਂ ਵਿੱਦਿਆ ਪੜ੍ਹਨੀ ਚਾਹੁੰਦੇ ਹਾਂ ਤਾਂ ਮਹਾਂਪੁਰਖਾਂ ਨੇ ਬਹੁਤ ਪ੍ਰੇਮ ਨਾਲ ਪਾਸ ਬਿਠਾ ਕੇ ਪ੍ਰੇਰਨਾ ਦਿੱਤੀ ਜੇ ਤੁਸੀਂ ਵਿਦਿਆ ਪੜ੍ਹਨੀ ਚਾਹੁੰਦੇ ਹੋ, ਤਾਂ ਸਿੱਖ ਪੰਥ ਦੇ ਮਹਾਨ ਵਿਦਵਾਨ ਸੰਤ ਗਿਆਨੀ ਗੁਰਬਚਨ ਸਿੰਘ ਜੀ ਖ਼ਾਲਸਾ ਪਾਸ ਉਹਨਾਂ ਦੇ ਜਥੇ ਵਿਚ ਜਾ ਕਰਕੇ ਵਿਦਿਆ ਪੜ੍ਹੋ ਉਥੋਂ ਸਾਰੀ ਵਿੱਦਿਆ ਪੜ੍ਹ ਸਕਦੇ ਹੋ। ਇਉਂ ਉਹਨਾਂ ਦੀ ਪ੍ਰੇਰਨਾ ਕਰਕੇ ਮਹਾਂਪੁਰਸ਼ਾਂ ਦੇ ਜਥੇ ਵਿਚ ਆਉਣ ਦਾ ਸੰਕਲਪ ਬਣ ਗਿਆ। ਆਪ ਜੀ ਨੇ ਹਜ਼ੂਰ ਸਾਹਿਬ ਜਥੇ ਵਿਚੋਂ ਦਰਸ਼ਨ ਕਰਨ ਗਏ ਸਿੰਘਾਂ ਤੋਂ ਖਾਸ ਕਰ ਬਾਬਾ ਸੁਰਜੀਤ ਸਿੰਘ ਜੀ ਸੋਧੀ ਤੋਂ ਮਹਾਂਪੁਰਸ਼ਾਂ ਦੇ ਪ੍ਰੋਗਰਾਮਾਂ ਦਾ ਅਤੇ ਜਥੇ ਦੇ ਵਿਚਰਨ

ਦਾ ਪਤਾ ਕੀਤਾ।

ਤਖ਼ਤ ਸ੍ਰੀ ਹਜ਼ੂਰ ਸਾਹਿਬ ਜੀ ਤੋਂ ਅਰਦਾਸ ਕਰਕੇ ੧ ਜਨਵਰੀ ੧੯੫੯ ਨੂੰ ਅਰਦਾਸ ਕਰਕੇ ਤੁਰ ਪਏ। ਉਥੋਂ ਔਂਡੇ ਨਗਰ ਭਗਤ ਨਾਮਦੇਵ ਜੀ ਦੇ ਦੇਹੁਰੇ ਫਿਰਨ ਵਾਲੇ ਮੰਦਰ ਦੀ ਯਾਤਰਾ ਕੀਤੀ। ਉਥੋਂ ਅਕੋਲੇ ਤੋਂ ਨਾਗਪੁਰ, ਨਾਗਪੁਰ ਤੋਂ ਰਾਇਗੜ੍ਹ, ਰਾਇਗੜ੍ਹ ਤੋਂ ਅੱਠ ਮੀਲ ਤੇ ਬੀਰ ਸਿੰਘ ਦੀ ਝਾੜੀ ਪਿੰਡ ਨੇਤ ਨਗਰ, ਝਰਮਲ ਨਗਰ, ਉਥੋਂ ਟਾਟਾ ਨਗਰ ਤੇ ਗਯਾ ਤੋਂ ਹੁੰਦੇ ਹੋਏ ਪੋਹ ਸੁਦੀ ਸਪਤਮੀ ਤਖ਼ਤ ਸ੍ਰੀ ਪਟਨਾ ਸਾਹਿਬ ਸਤਿਗੁਰਾਂ ਦੇ ਪ੍ਰਕਾਸ਼ ਪੁਰਬ ਤੇ ਦਰਸ਼ਨ ਕਰਕੇ ਕਾਂਸ਼ੀ ਆਏ ਕਾਂਸ਼ੀ ਵਿਖੇ ਭਾਈ ਗੁਰਦਾਸ ਜੀ ਦਾ ਅਸਥਾਨ ਚੇਤਨ ਮੱਟ, ਗੁਰੂ ਕਾ ਬਾਗ, ਪਾ: ਪਹਿਲੀ ਤੇ ਨੌਵੀਂ ਆਦਿ, ਕਬੀਰ ਸਾਹਿਬ ਦੇ ਸਥਾਨ ਕਬੀਰ ਚੌਰਾ ਦੇ ਦਰਸ਼ਨ ਤੇ ਯਾਤਰਾ ਕੀਤੀ। ਗੁਰੂ ਕਾ ਬਾਗ ਗੁਰਦੁਆਰਾ ਸਾਹਿਬ ਦੇ ਦਰਸ਼ਨਾਂ ਦੌਰਾਨ ਉਥੇ ਦੋ ਸਾਧੂ ਨਿਰਮਲ ਭੇਖ ਦੇ ਮਿਲੇ ਉਹਨਾਂ ਕੋਲ ਕਾਂਸ਼ੀ ਵਿਖੇ ਰਹਿ ਕੇ ਵਿੱਦਿਆ ਪੜ੍ਹਨ ਦਾ ਸੰਕਲਪ ਦੱਸਿਆ ਤਾਂ ਉਹਨਾਂ ਸਾਧੂਆਂ ਨੇ ਕਿਹਾ ਕਿ ਕਾਂਸ਼ੀ ਵਿਚ ਪੜ੍ਹਨ ਲਈ ਤੁਹਾਨੂੰ ਸ਼ਸਤਰਧਾਰੀ ਅਤੇ ਬਾਣਾ ਇਹਨਾਂ ਦਾ ਤਿਆਗ ਕਰਕੇ ਵਿਦਿਆ ਮਿਲ ਸਕਦੀ ਹੈ। ਉਹਨਾਂ ਤੋਂ ਇਹ ਜਵਾਬ ਸੁਣ ਕੇ ਮਨ ਉਪਰਾਮ ਹੋ ਗਿਆ ਕਿ ਸਤਿਗੁਰਾਂ ਦਾ ਬਾਣਾ ਤੇ ਰਹਿਤ, ਵਿਦਿਆ ਦੀ ਪੜ੍ਹਾਈ ਲਈ ਤਿਆਗਣਾ। ਸਤਿਗੁਰਾਂ ਤੋਂ ਬੇਮੁੱਖ ਹੋਣ ਦਾ ਪਾਪ ਲੱਗੇਗਾ। ਇਸ ਕਰਕੇ ਉਥੇ ਵਿੱਦਿਆ ਪੜ੍ਹਨ ਦਾ ਸੰਕਲਪ ਛੱਡ ਕੇ ਆਪ ਪੰਜਾਬ ਆ ਗਏ। ੨੮ ਜਨਵਰੀ ੧੯੫੯ ਨੂੰ ਪਿੰਡ ਰਾਜਗੜ੍ਹ ਨੇੜੇ ਰਾਇਕੋਟ (ਲੁਧਿਆਣਾ) ਵਿਖੇ ਮਹਾਂਪੁਰਸ਼ ਸੰਤ ਬਾਬਾ ਗੁਰਬਚਨ ਸਿੰਘ ਜੀ ਖ਼ਾਲਸਾ ਜੀ ਦੀ ਆਗਿਆ ਅਨੁਸਾਰ ਜਥੇ ਸੰਗਤ (ਦਮਦਮੀ ਟਕਸਾਲ) ਵਿਚ ਸ਼ਾਮਲ ਹੋਇ। ੧੯੫੯ ਤੋਂ ਲੈ ਕੇ ੧੯੬੭ ਤੱਕ ਤਕਰੀਬਨ ੯ ਸਾਲ ਮਹਾਂਪੁਰਸ਼ਾਂ ਪਾਸ ਰਹਿ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸ਼ੁੱਧ ਪਾਠ, ਸ੍ਰੀ ਦਸਮ ਗ੍ਰੰਥ ਸਾਹਿਬ ਜੀ ਦਾ ਸ਼ੁੱਧ ਪਾਠ ਅਤੇ ਨਾਲ ਆਪਣੇ ਹੱਥੀਂ ਸੰਪੂਰਨ ਕਥਾ ਲਿਖੀਆਂ, ਗੁਰਇਤਿਹਾਸ, ਵੇਦਾਂਤ ਦੇ ਗ੍ਰੰਥ ਵੀ ਪੜ੍ਹੇ, ਜਿਹੜੀ ਗੁਰਬਾਣੀ ਦੀ ਕਥਾ ਮਹਾਂਪੁਰਸ਼ ਸੰਗਤਾਂ ਤੇ ਜਥੇ ਦੇ ਸਿੰਘਾਂ ਨੂੰ ਸਰਵਣ ਕਰਵਾਉਂਦੇ ਉਸਦਾ ਹੂ-ਬ-ਹੂ ਉਤਾਰਾ ਕਾਪੀਆਂ ਤੇ ਕੀਤਾ। ਇਹ ਕਾਰਜ ਸਭ ਤੋਂ ਕਠਿਨ ਸੀ, ਕਿਉਂਕਿ ਮਹਾਂਪੁਰਸ਼ ਜੋ ਕਥਾ ਸਰਵਣ ਕਰਾਉਂਦੇ ਸਨ। ਉਸਨੂੰ ਹੂ-ਬ-ਹੂ ਲਿਖਣਾ ਬਹੁਤ ਵੱਡੀ ਦ੍ਰਿੜਤਾ, ਲਗਨ, ਅਭਿਆਸ, ਮਿਹਨਤ, ਤੀਖਸ਼ਣ ਸੂਖ਼ਮ ਬੁੱਧੀ ਦੀ ਲੋੜ ਸੀ। ਇਹ ਸਾਰੇ ਗੁਣ ਇਹਨਾਂ ਵਿਚ ਮੌਜੂਦ ਸਨ। ਤਾਹੀਓਂ ਇਤਨੀ ਕਠਿਨ ਘਾਲਣਾ ਤਕਰੀਬਨ ਰੋਜ਼ ਤੇਰ੍ਹਾਂ ਤੋਂ ਪੰਦਰਾਂ ਘੰਟੇ ਲੱਗਦੇ ਸਨ ਅਤੇ ਤਿੰਨ ਸਾਲ ਲਗਾਤਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਪੂਰਨ ਕਥਾ ਅਰਥਾਂ ਸਮੇਤ ਲਿਖਦਿਆਂ ਬਹੁਤ ਵੱਡੀ ਘਾਲਣਾ ਘਾਲੀ ਹੈ। ਇਸ ਤੋਂ ਇਲਾਵਾ ਆਪ ਜੀ ਨੇ ਵਿਸ਼ੇਸ਼ ਰੂਪ ਵਿਚ ਹੁਕਮਨਾਮਿਆਂ ਤੇ ਸ੍ਰੀ ਮੁਖਵਾਕਾਂ ਦੀ ਕਥਾ ਵਿਸਥਾਰ ਨਾਲ ਹੂ-ਬ-ਹੂ ਲਿਖੀ ਜੋ ਵੱਡੇ ਮਹਾਂਪੁਰਸ਼ਾਂ ਦੁਆਰਾ ਕੀਤੀ ਗਈ ਹੈ। ਇਹ ਸਾਰੀ ਘਾਲਣਾ ਵਿਸ਼ੇਸ਼ ਰੂਪ ਵਿਚ ਕੀਤੀ ਜਿਸ ਤੋਂ ਅੱਗੇ ਹੋਰ ਸਿੰਘਾਂ ਨੇ ਉਤਾਰੇ ਕੀਤੇ।

ਸ੍ਰੀ ਗੁਰੂ ਨਾਨਕ ਪ੍ਰਕਾਸ਼, ਗੁਰਪ੍ਰਤਾਪ ਸੂਰਜ ਗ੍ਰੰਥਾਂ ਦੀ ਕਥਾ, ਵੇਦਾਂਤ ਦੇ ਗ੍ਰੰਥਾਂ ਦੇ ਅਰਥ ਕਾਪੀਆਂ 'ਤੇ ਲਿਖੇ ਸਨ। ਇਹ ਵੱਡਮੁੱਲਾ ਖ਼ਜ਼ਾਨਾ ਆਪ ਜੀ ਦੀ ਸਖ਼ਤ ਮਿਹਨਤ ਘਾਲਣਾ ਦੀ ਮਹਾਨ ਦੇਣ ਹੈ। ਇਸ ਤੋਂ ਇਲਾਵਾ ੧੯੬੫ ਵਿਚ ਸ਼੍ਰੋਮਣੀ ਕਮੇਟੀ ਵੱਲੋਂ ਜਦੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਮੰਗਲ ਤਬਦੀਲ ਕੀਤੇ ਤਾਂ ਮਹਾਂਪੁਰਖ ਸੰਤ ਬਾਬਾ ਗੁਰਬਚਨ ਸਿੰਘ ਜੀ ਖ਼ਾਲਸਾ ਦੀ ਅਗਵਾਈ ਵਿਚ ਮੰਗਲਾਂ ਦੀ ਸੁਧਾਈ ਕਰਨ ਵਾਸਤੇ ਅਤੇ ਮੰਗਲਾਂ ਨੂੰ ਸਹੀ ਕਰਨ ਵਾਸਤੇ ਸੰਤ ਬਾਬਾ ਕਰਤਾਰ ਸਿੰਘ ਜੀ ਖ਼ਾਲਸਾ ਜੀ ਨਾਲ ਸੰਤ ਕਰਤਾਰ ਸਿੰਘ ਜੀ ਪ੍ਰੇਮੀ (ਲੰਡੇਆਣਾ), ਸੰਤ ਗਿਆਨੀ ਇੰਦਰਜੀਤ ਸਿੰਘ ਜੀ, ਸੰਤ ਬਾਬਾ ਪਰਮਜੀਤ ਸਿੰਘ ਜੀ ਮਾਹਿਲਪੁਰ ਬਾਬਾ ਲਾਹੌਰਾ ਸਿੰਘ ਜੀ (ਮਨਾਵਾਂ ਨੇੜੇ ਮੋਗਾ) ਭਗਤ ਜਸਵੰਤ ਸਿੰਘ ਜੀ ਦਾਉਧਰ ਇਤਿਆਦਿਕ ਇਹਨਾਂ ਸਿੰਘਾਂ ਦੀ ਡਿਊਟੀ ਲਾਈ ਗਈ ਜਿਹਨਾਂ ਨੇ ਪੂਰੀ ਲਗਨ ਨਾਲ ਸਾਰਾ ਸਹਿਯੋਗ ਦਿੱਤਾ। ਸੰਤ ਬਾਬਾ ਗੁਰਬਚਨ ਸਿੰਘ ਜੀ ਖ਼ਾਲਸਾ ਜੀ ਨੇ ਪੰਜਾਬੀ ਸੂਬੇ ਦੇ ਪੰਥ ਵੱਲੋਂ ਲੱਗੇ ਮੋਰਚੇ ਵਿਚ ਦਮਦਮੀ ਟਕਸਾਲ ਜਥਾ ਭਿੰਡਰਾਂ ਵਲੋਂ ਮੋਰਚੇ ਵਿਚ ਗ੍ਰਿਫ਼ਤਾਰੀ ਦੇਣ ਹਿਤ ਦਸਵਾਂ ਜਥਾ ਭੇਜਿਆ ਅਤੇ ਉਸ ਵਿਚ ਆਪ ਜੀ ਨੇ ਗ੍ਰਿਫ਼ਤਾਰੀ ਦਿੱਤੀ

ਅਤੇ ਹਿਸਾਰ ਜੇਲ੍ਹ ਵਿਚ ਨਜ਼ਰਬੰਦ ਰਹੇ। ਇਸੇ ਤਰ੍ਹਾਂ ਆਪ ਜੀ ਨੇ ਤਖ਼ਤ ਸ੍ਰੀ ਹਜ਼ੂਰ ਸਾਹਿਬ ਵਿਖੇ ਵੀ ਦਮਦਮੀ ਟਕਸਾਲ ਦੀ ਅਗੁਵਾਈ ਵਿਚ ਤਿੰਨ ਸੌ ਸਾਲ ਸ਼ਤਾਬਦੀ ਨੂੰ ਸਮਰਪਿਤ ੨੬ ਸਤੰਬਰ ੨੦੦੮ ਤੋਂ ਲੈ ਕੇ ੨੬ ਅਕਤੂਬਰ ੨੦੦੮ ਤੱਕ ਸ੍ਰੀ ਦਸਮ ਗ੍ਰੰਥ ਸਾਹਿਬ ਜੀ ਦੇ ਪਾਠ ਬੋਧ ਸ੍ਰੀ ਦਸਮ ਗੁਰੂ ਸ਼ਬਦ ਵਿਚਾਰ ਪ੍ਰਬੋਧ ਸਮਾਗਮ ਵਿਚ ਸੰਗਤਾਂ ਨੂੰ ਸ੍ਰੀ ਦਸਮ ਗ੍ਰੰਥ ਸਾਹਿਬ ਜੀ ਦੇ ਸ਼ੁੱਧ ਪਾਠ ਦੀ ਸੰਥਿਆ ਕਰਵਾਈ। ਇਸੇ ਤਰ੍ਹਾਂ ਪੰਥਕ ਸੇਵਾ, ਗੁਰੂ ਘਰਾਂ ਦੀ ਉਸਾਰੀ ਦੀ ਸੇਵਾ, ਅਤੇ ਨਾਲ-ਨਾਲ ਦੇਸ਼ ਤੇ ਵਿਦੇਸ਼ਾਂ ਵਿਚ ਵਿਚਰ ਕੇ ਕਥਾ ਪ੍ਰਚਾਰ ਦੀ ਮਹਾਨ ਸੇਵਾ ਕਰ ਰਹੇ ਹਨ। ਸਿੰਘਾਂ ਨੂੰ ਗੁਰਮਤਿ ਵਿਦਿਆ ਪੜ੍ਹਾਉਣ ਦੀਆਂ ਸੇਵਾਵਾਂ ਆਪ ਜੀ ਵੱਲੋਂ ਕੀਤੀਆਂ ਜਾ ਰਹੀਆਂ ਹਨ। ਆਪ ਜੀ ਅੱਜ ਕੱਲ੍ਹ ਪਿੰਡ ਸਹੌੜਾ (ਜ਼ਿਲ੍ਹਾ ਮੁਹਾਲੀ) ਵਿਖੇ ਸ੍ਰੀ ਨਿਰਮਲ ਬੁੰਗਾ ਅਸਥਾਨ ਤੇ ਨਿਵਾਸ ਕਰਕੇ ਗੁਰਮਤਿ ਵਿਦਿਆ ਸਿੰਘਾਂ ਨੂੰ ਪੜ੍ਹਾ ਰਹੇ ਹਨ। ਮਾਇਆ ਦਾ ਤਿਆਗ ਵੀ ਆਪ ਜੀ ਦਾ ਵਿਸ਼ੇਸ਼ ਗੁਣ ਹੈ। ਆਪਣੀ ਘਰ ਦੀ ਨਿਜੀ ਮਲਕੀਅਤ ਵਿਚੋਂ ਜੋ ਜ਼ਮੀਨ ਦਾ ਮੁਆਮਲਾ ਆਉਂਦਾ ਹੈ ਜਾਂ ਕੋਈ ਸਿੰਘ ਬਹੁਤਾ ਜ਼ੋਰ ਦੇ ਕੇ ਮੱਲੋ ਮੱਲੀ ਮਾਇਆ ਦੇ ਜਾਵੇ ਉਸਨੂੰ ਗੁਰੂ ਕੇ ਲੰਗਰਾਂ, ਗੁਰੂ ਘਰ ਦੀਆਂ ਇਮਾਰਤਾਂ ਅਤੇ ਸਿੰਘਾਂ ਦੀ ਸੇਵਾ ਵਿਚ ਹੀ ਲਾ ਦੇਂਦੇ ਹਨ। ਦਮਦਮੀ ਟਕਸਾਲ ਦੇ ਹੈੱਡ ਕੁਆਟਰ ਗੁ: ਗੁਰਦਰਸ਼ਨ ਪ੍ਰਕਾਸ਼ ਮਹਿਤਾ ਵਿਖੇ ਵੱਡੇ ਮਹਾਂਪੁਰਸ਼ਾਂ ਦੀ ਯਾਦ ਵਿਚ ਚਾਰ ਇਕੋਤ੍ਰੀਆਂ ਸ੍ਰੀ ਅਖੰਡ ਪਾਠ ਸਾਹਿਬਾਂ ਦੀਆਂ ਕਰਵਾਈਆਂ ਅਤੇ ਸਿੰਘਾਂ ਤੇ ਸੰਗਤਾਂ ਨੂੰ ਭੰਡਾਰੇ ਛਕਾ ਕੇ ਮਾਇਆ ਖਰਚ ਕੀਤੀ ਤੇ ਕਰ ਰਹੇ ਹਨ। ਆਪਣੀ ਜੋ ਵੀ ਪੂੰਜੀ ਜ਼ਮੀਨ ਜਾਂ ਮਾਇਆ ਹੈ ਉਸਨੂੰ ਗੁਰੂ ਸਾਹਿਬ ਅਤੇ ਸੰਗਤ ਦਾ ਸਮਝਦੇ ਹਨ।

ਆਪ ਜੀ ਨੇ ਵੱਡੇ ਮਹਾਂਪੁਰਸ਼ਾਂ ਦੀ ਲਿਖੀ ਕਥਾ ਸਿਰੀਰਾਗੁ ਤੇ ਮਾਝ ਰਾਗੁ ਦੀਆਂ ਕਾਪੀਆਂ ਦਾਸ ਨੂੰ ਬਖ਼ਸ਼ਿਸ਼ ਕਰਕੇ ਇਸ ਦੂਸਰੀ ਪੋਥੀ ਸ਼੍ਰੋਮਣੀ ਦਮਦਮੀ ਸਟੀਕ ਲਿਖਣ ਤੇ ਛਪਵਾਉਣ ਦੀ ਪ੍ਰੇਰਨਾ ਦਿੱਤੀ। ਜੋ ਅਰਥ ਦਸਮੇਸ਼ ਪਿਤਾ ਜੀ ਨੇ ਪੜ੍ਹਾਏ ਸਨ ਉਹਨਾਂ ਅਰਥਾਂ ਨੂੰ ਉਸੇ ਰੂਪ ਵਿਚ ਛਾਪਿਆ ਜਾਵੇ। ਜਿਨ੍ਹਾਂ ਨੂੰ ਦਮਦਮੀ ਟਕਸਾਲ ਦੇ ਮੁਖੀਆਂ ਤੇ ਕਥਾਵਾਚਕਾਂ ਨੇ ਪ੍ਰਚੱਲਤ ਰੱਖਿਆ ਹੈ। ਇਸ ਸਟੀਕ ਲਿਖਣ ਵਿਚ ਆਪ ਜੀ ਦਾ ਬਹੁਤ ਵੱਡਾ ਯੋਗਦਾਨ ਹੈ। ਦਾਸ ਨੇ ਤਾਂ ਕੇਵਲ ਉਤਾਰਾ ਕਰਕੇ ਸੁਧਾਈ ਕੀਤੀ ਹੈ ਇਸ ਲਈ ਤੁਛ ਜਿਹੀ ਇਹ ਸੇਵਾ ਹੋ ਸਕੀ ਹੈ। ਦਾਸ ਨੂੰ ਤਾਂ ਮਹਾਂਪੁਰਖ ਅਮਰ ਸ਼ਹੀਦ ਸੰਤ ਬਾਬਾ ਜਰਨੈਲ ਸਿੰਘ ਜੀ ਖ਼ਾਲਸਾ ਭਿੰਡਰਾਂਵਾਲਿਆਂ ਦੇ ਮਹਾਨ ਪਰਉਪਕਾਰਾਂ ਕਰਕੇ ਹੀ ਜਥੇ ਸੰਗਤ ਵਿਚ ਅਤੇ ਦਮਦਮੀ ਟਕਸਾਲ ਦੀ ਸੇਵਾ ਕਰਨ ਦਾ ਸੁਭਾਗ ਮਿਲਿਆ ਹੈ। ਇਸ ਕਰਕੇ ਮਹਾਂਪੁਰਖਾਂ ਦੇ ਪਰਉਪਕਾਰਾਂ ਦੇ ਫਲਸਰੂਪ ਇਸ ਸੇਵਾ ਨੂੰ ਕਰਨ ਦੇ ਯੋਗ ਹੋਇਆ ਹਾਂ। ਮਹਾਂਪੁਰਖ ਸੰਤ ਬਾਬਾ ਠਾਕੁਰ ਸਿੰਘ ਜੀ ਖ਼ਾਲਸਾ ਦੀ ਦੇਣ ਹੈ। ਜਿਨ੍ਹਾਂ ਨੇ ਸੰਕਟਾਂ ਦੇ ਸਮਿਆਂ ਅੰਦਰ ਹਰ ਸਮੇਂ ਆਪਣਾ ਵਿਸ਼ੇਸ਼ ਕਿਰਪਾ ਭਰਿਆ ਹੱਥ ਰੱਖਿਆ। ਦਾਸ ਆਪਣੇ ਵੱਲੋਂ ਸੰਤ ਬਾਬਾ ਇੰਦਰਜੀਤ ਸਿੰਘ ਜੀ ਦਾ ਰੋਮ-ਰੋਮ ਕਰਕੇ ਰਿਣੀ ਹੈ ਜਿਨ੍ਹਾਂ ਦੀ ਮਿਹਨਤ ਦੇ ਫਲਸਰੂਪ ਇਹ ਸਟੀਕ ਸੰਗਤਾਂ ਪਾਸ ਪੁੱਜਿਆ ਹੈ। ਅਗਲਾ ਕਾਰਜ ਵੀ ਸਤਿਗੁਰੂ ਸਾਹਿਬ ਜੀ ਕਿਰਪਾਲਤਾ ਦੁਆਰਾ ਆਪ ਕਰਵਾਉਣ।

ਗੁਰੂ ਪੰਥ ਦਾ ਦਾਸ

ਹਰਨਾਮ ਸਿੰਘ

***(ਹਰਨਾਮ ਸਿੰਘ ਖ਼ਾਲਸਾ)***
*ਮੁਖੀ ਦਮਦਮੀ ਟਕਸਾਲ*
*ਜਥਾ ਭਿੰਡਰਾਂ ਮਹਿਤਾ*

ੴ

# ਦੋ ਸ਼ਬਦ ਸੰਪ੍ਰਦਾਈ ਦਮਦਮੀ ਸਟੀਕ ਸੰਬੰਧੀ

ਧੰਨ ਧੰਨ ਅੰਮ੍ਰਿਤ ਦੇ ਦਾਤੇ, ਪੰਥ ਦੇ ਬਾਲੀ, ਸਰਬੰਸ ਦਾਨੀ ਬ੍ਰਹਮ ਵਿਦਿਆ ਦੀ ਦਾਤ ਬਖਸ਼ਣ ਵਾਲੇ, ਦਸਮੇਸ਼ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਨੇ ਭਵਿੱਖਤ ਵੱਲ ਵੇਖ ਕੇ ਤਖ਼ਤ ਸ੍ਰੀ ਦਮਦਮਾ ਸਾਹਿਬ ਸਾਬੋ ਕੀ ਤਲਵੰਡੀ ਵਿਖੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸਰੂਪ '੧ੴ ਤੋਂ ਲੈ ਕੇ ਅਠਾਰਹ ਦਸ ਬੀਸ' ਤਕ ਕੰਠੋਂ ਉਚਾਰ ਕੇ ਲਿਖਵਾਈ ਕਰਾਈ ਅਤੇ ਨਾਲ ਦੀ ਨਾਲ ਗੁਰਬਾਣੀ ਦੇ ਡੂੰਘੇ ਅਨੁਭਵੀ ਸਿਧਾਂਤ, ਵਿਚਾਰ, ਗਿਆਨ, ਉਦੇਸ਼, ਆਤਮਿਕ ਸੰਦੇਸ਼, ਆਪ ਕਥਾ ਕਰਕੇ ਸਿੰਘਾਂ ਨੂੰ ਪੜ੍ਹਾਏ ਅਤੇ ਸੰਸਾਰ ਦੀ ਕਲਿਆਣ ਵਾਸਤੇ ਪ੍ਰਗਟਾਏ। ਕਿਉਂਕਿ ਸਤਿਗੁਰੂ ਜੀ ਤੋਂ ਬਿਨਾਂ ਹੋਰ ਕੋਈ ਗੁਰਬਾਣੀ ਦੇ ਆਤਮਿਕ ਉਪਦੇਸ਼ਾਂ ਦੀ ਡੂੰਘਾਈ ਨੂੰ ਸਮਝਣ ਤੇ ਸਮਝਾਉਣ ਦੇ ਸਮਰੱਥ ਨਹੀਂ ਸੀ।

ਇਨ੍ਹਾਂ ਡੂੰਘੇ ਅਧਿਆਤਮ ਅਰਥਾਂ ਨੂੰ ਸੰਗਤਾਂ ਅਤੇ ਖਾਲਸੇ ਵਿਚ ਪ੍ਰਚੱਲਤ ਰੱਖਣ ਵਾਸਤੇ ਅਰਥ ਪੜ੍ਹਨ ਵਾਲੇ ੪੮ ਸਿੰਘਾਂ ਵਿਚੋਂ ਭਾਈ ਮਨੀ ਸਿੰਘ ਜੀ ਅਤੇ ਬਾਬਾ ਦੀਪ ਸਿੰਘ ਜੀ ਦੀ ਵਿਸ਼ੇਸ਼ ਡਿਊਟੀ ਲਾਈ ਕਿ ਤੁਸੀਂ ਇਹ ਅਰਥ ਅੱਗੇ ਸਿੰਘਾਂ ਨੂੰ ਪੜ੍ਹਾਉਣ ਦੀ ਸੇਵਾ ਨਿਭਾਉਣੀ ਹੈ ਤਾਂ ਕਿ ਇਹ ਅਲੋਪ ਨਾਂ ਹੋ ਜਾਣ। ਏਥੋਂ ਦਮਦਮੀ ਟਕਸਾਲ ਦਾ ਮੁੱਢ ਬੱਝਿਆ। ਅੱਜ ਤੱਕ ਸੀਨੇ ਬਸੀਨੇ ਜਿਨ੍ਹਾਂ ਗੁਰਮੁਖਾਂ, ਮਹਾਂ ਪੁਰਖਾਂ, ਬ੍ਰਹਮ ਗਿਆਨੀਆਂ, ਜੀਵਨ ਮੁਕਤਾਂ ਤੇ ਧੁਰੋਂ ਅਕਾਲ ਪੁਰਖ ਵਲੋਂ ਇਹ ਅਰਥ ਪੜ੍ਹਾਉਣ ਦੀ ਸੇਵਾ ਦੀ ਬਖਸ਼ਿਸ਼ ਪ੍ਰਾਪਤ ਮਹਾਂ ਪੁਰਖ ਬ੍ਰਹਮ ਗਿਆਨੀ ਸੰਤ ਗੁਰਬਚਨ ਸਿੰਘ ਜੀ ਖਾਲਸਾ ਭਿੰਡਰਾਂਵਾਲੇ ਜਦੋਂ ਇਹ ਅਰਥ ਸੰਗਤਾਂ ਵਿਚ ਵਿਚਰ ਕੇ ਸਿੰਘਾਂ ਦਾ ਜਥਾ ਨਾਲ ਰਖਕੇ ਪੜ੍ਹਾ ਰਹੇ ਸਨ। ਉਸ ਸਮੇਂ ਸਿੰਘਾਂ ਵਿਚ ਇਹ ਵਿਚਾਰ ਪਿਆਰੇ ਪ੍ਰਮੇਸ਼ਰ ਨੇ ਪ੍ਰਗਟ ਕੀਤੀ ਕਿ ਆਧੁਨਿਕ ਸਮੇਂ ਦੀ ਤਕਨੀਕ ਅਨੁਸਾਰ ਇਹ ਕਥਾ ਰੀਕਾਰਡ ਕਰ ਲਈ ਜਾਵੇ ਤਾਂ ਕਿ ਸੰਗਤਾਂ ਦੂਰ ਦੁਰਾਡੇ ਬੈਠੀਆਂ ਵੀ ਸੁਣ ਕੇ ਲਾਹਾ ਲੈ ਕੇ ਨਿਹਾਲ ਹੋ ਸਕਣ। ਸਾਰੇ ਜਥੇ ਵਿਚੋਂ ਚੋਣਵੇਂ ਸਿੰਘਾਂ ਨੇ ਦਾਸ ਨੂੰ ਅੱਗੇ ਲਾ ਕੇ ਮਹਾਂ ਪੁਰਖਾਂ ਦੇ ਚਰਣਾਂ ਵਿਚ ਸ੍ਰੀ ਗੰਗਾ ਨਗਰ ਸ਼ਹਿਰ ਵਿਖੇ ਬੇਨਤੀ ਕੀਤੀ। ਸੁਣ ਕੇ ਪਹਿਲਾਂ ਤਾਂ ਮਹਾਂਪੁਰਖਾਂ ਨੇ ਨਾਂਹ ਕਰ ਦਿੱਤੀ। ਪਰ ਫੇਰ ਕੁਝ ਸਮਾਂ ਚੁਪ ਕਰਕੇ ਗੰਭੀਰ ਅੰਤਰਮੁਖ ਹੋ ਕੇ ਕਹਿਣ ਲੱਗੇ ਚੰਗਾ ਰੀਕਾਰਡ ਕਰ ਲਉ ਕਿਤੇ ਸਮੇਂ ਦੇ ਵਹਿਣ ਵਿਚ ਅਰਥ ਅਲੋਪ ਹੀ ਨਾਂ ਹੋ ਜਾਣ। ਆਗਿਆ ਮਿਲਣ ਤੋਂ ਮਗਰੋਂ ਇਹ ਸੇਵਾ ਟੇਪ ਰੀਕਾਰਡਰਾਂ ਦਾ ਪ੍ਰਬੰਧ ਕਰਕੇ ਰੀਕਾਰਡ ਕਰਨੀ ਸ਼ੁਰੂ ਹੋਈ।

ਰੀਕਾਰਡ ਕਰਨ ਦੀ ਸੇਵਾ ਭਗਤ ਜਸਵੰਤ ਸਿੰਘ ਜੀ ਦਾਉਧਰ ਵਾਲਿਆਂ ਨੇ ਨਿਭਾਈ। ਸਾਰਾ ਖਰਚਾ ਸ੍ਰ. ਲਾਭ ਸਿੰਘ ਜੀ ਕਲਕੱਤੇ ਵਾਲਿਆਂ ਨੇ ਕੀਤਾ।

ਕਥਾ ਰੀਕਾਰਡ ਹੋਣ ਤੋਂ ਉਪਰੰਤ ਅਕਾਲ ਪੁਰਖ ਜੀ ਨੇ ਫੇਰ ਜਥੇ ਦੇ ਸਿੰਘਾਂ ਵਿਚ ਵਿਚਾਰ ਉਤਪੰਨ ਕਰ ਦਿੱਤੀ ਕਿ ਗੁਰਬਾਣੀ ਦੇ ਅਰਥਾਂ ਦੀ ਸਟੀਕ ਲਿਖੀ ਜਾਵੇ। ਇਸ ਲਈ ਵੀ ਇਕੱਠੇ ਹੋ ਕੇ ਮਹਾਂ ਪੁਰਖਾਂ ਦੇ ਚਰਨਾਂ ਵਿਚ ਬੇਨਤੀ ਕੀਤੀ ਗਈ। ਜੋ ਮਹਾਂਪੁਰਖਾਂ ਨੇ ਕੁਝ ਨਾਹ ਨੁੱਕਰ ਕਰਨ ਤੋਂ ਮਗਰੋਂ ਪ੍ਰਵਾਨ ਕਰ ਲਈ। ਨਾਹ ਨੁਕਰ ਦਾ ਕਾਰਨ ਇਹ ਸੀ ਕਿ ਮਹਾਂਪੁਰਖ ਜਾਣਦੇ ਸਨ ਕਿ ਇਹ ਕੰਮ ਉਨ੍ਹਾਂ ਦੇ ਸਰੀਰ ਦੇ ਹੁੰਦਿਆਂ ਸੰਪੂਰਨ ਨਹੀਂ ਹੋਣਾ। ਉਨ੍ਹਾਂ ਨੇ ਤਾਂ ਪਹਿਲਾਂ ਹੀ ਗੁਰਮੁਖ ਪ੍ਰਕਾਸ਼ ਗ੍ਰੰਥ ਅੰਦਰ (ਅਖੀ ਬਾਝਹੁ ਵੇਖਣਾ, ਬਿਨ ਕੰਨਾ ਸੁਨਣਾ) ਸ਼ਬਦ ਦੇ ਬਾਈ ਅਰਥ ਲਿਖ ਕੇ ਅਖੀਰ ਤੇ ਇਹ ਅਖ਼ਰ ਲਿਖ ਦਿੱਤੇ ਸਨ।

"ਜੇ ਸਮਾਂ ਹੋਇਆ ਵਾਹਿਗੁਰੂ ਦੀ ਰਜਾਇ ਸੇ ਤਾਂ ਸੰਗਤਾਂ ਦੀ ਦ੍ਰਿਸ਼ਟੀ ਗੋਚਰ ਕਿਸੇ ਗੁਰਮੁਖ ਦੇ ਉਦਮ ਨਾਲ ਜੋ ਪ੍ਰੇਮ ਨਾਲ ਪੜ੍ਹਾਈ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਕਰ ਲਵੇਗਾ ਤੇ ਚੇਤੇ ਕਰਕੇ ਸੰਗਤਾਂ" ਨੂੰ ਨਿਹਾਲ ਕਰੇਗਾ, ਆਪ ਕਮਾਵੇਗਾ, ਗਰੀਬੀ ਧਾਰ ਕੇ ਪ੍ਰੇਮ ਨਾਲ ਸੰਗਤਾਂ ਨੂੰ ਗੁਰਬਾਣੀ ਅਰਥ ਪੜ੍ਹਾਵੇਗਾ, ਸੋ ਜੀਵਨ ਮੁਕਤ ਪੁਰਖ

ਸੰਗਤਾਂ ਦੇ ਤਾਈਂ ਮਹਾਂ ਪੁਰਖਾਂ ਦੇ ਅਮੋਲਕ ਬਚਨ ਪ੍ਰਗਟਾਵੇਗਾ। ਮੈਂ ਨੀਚ ਮਸਕੀਨ ਕੀ ਕਰ ਸਕਦਾ ਹਾਂ।"

ਇਹ ਬਚਨ ਇੰਨ੍ਹ ਬਿੰਨ੍ਹ ਪੂਰੇ ਹੋਏ ਤੇ ਹੋ ਰਹੇ ਹਨ। ਮਹਾਂਪੁਰਖਾਂ ਦੀ ਆਗਿਆ ਮਿਲਣ ਤੋਂ ਉਪਰੰਤ ਸਿੰਘਾਂ ਨੇ ਉਦਮ ਅਰੰਭਿਆ। ਸਭ ਤੋਂ ਪਹਿਲਾਂ ਕਥਾ ਟੇਪ ਰਿਕਾਰਡ ਸੁਣ ਕੇ ਕੀਰਤਨ ਸੋਹਿਲੇ ਤੱਕ ਅਖਰ ਅਖਰ ਲਿਖੀ ਗਈ। ਫੇਰ ਸੰਤ ਗਿਆਨੀ ਕਰਤਾਰ ਸਿੰਘ ਜੀ ਦੀ ਅਗਵਾਈ ਵਿਚ ਜਥੇ ਵਿਚ ਮੌਜੂਦ ਗਿਆਨੀ ਸਿੰਘ ਵਿਦਿਆਰਥੀਆਂ ਨੇ ਮਿਲ ਕੇ ਲਿਖੀ ਹੋਈ ਕਥਾ ਤੇ ਹੋਰ ਸਟੀਕ ਵਿਚਾਰਨੇ। ਤੇ ਉਸ ਵਿਚਾਰ ਅਨੁਸਾਰ ਲਿਖਣ ਦੀ ਸੇਵਾ ਦਾਸ ਪਰਮਜੀਤ ਸਿੰਘ ਮਾਹਿਲਪੁਰ ਵਾਲੇ ਨੂੰ ਬਖਸ਼ੀ। ਸੰਪੂਰਨ ਲਿਖਾਈ ਹੋਣ ਤੋਂ ਉਪਰੰਤ, ਜਦੋਂ ਮਹਾਂਪੁਰਖ ਜਥੇ ਸਮੇਤ ਪਿੰਡ ਮਾਹਿਲਪੁਰ ਵਿਖੇ ਪਹੁੰਚੇ ਹੋਏ ਸਨ ਤਾਂ ਦਾਸ ਨੇ ਸਾਰੀ ਕਥਾ ਮਹਾਂਪੁਰਖਾਂ ਨੂੰ ਪੜ੍ਹ ਕੇ ਸੁਣਾਈ। ਸੁਣ ਕੇ ਮਹਾਂਪੁਰਖ ਬਹੁਤ ਪ੍ਰਸੰਨ ਹੋਏ ਤੇ ਪ੍ਰਵਾਨਗੀ ਦੇ ਦਿੱਤੀ ਛਪਵਾਈ ਕਰਵਾਉਣ ਦੀ। ਪਰ ਵਾਹਿਗੁਰੂ ਜੀ ਦੀ ਨੇਤ ਜਦੋਂ ਜਥਾ ਸ੍ਰੀ ਅੰਮ੍ਰਿਤਸਰ ਸਾਹਿਬ ਪਹੁੰਚਿਆ, ਜਥੇਦਾਰ ਬਾਬਾ ਸੋਹਣ ਸਿੰਘ ਜੀ ਬਿਧੀਚੰਦੀਆਂ ਨੇ ਪ੍ਰੈਸ ਲਾਉਣ ਲਈ ਥਾਂ ਵੀ ਦੇ ਦਿੱਤੀ। ਪ੍ਰੈਸ ਲਾਉਣ ਦੀ ਤਿਆਰੀ ਵੀ ਹੋ ਗਈ। ਪਰ ਮੁਖੀ ਸਿੰਘਾਂ ਵਿਚ ਇਹ ਸਹਿਮਤੀ ਨਾ ਹੋ ਸਕੀ ਕਿ ਕੌਣ ਸ੍ਰੀ ਅੰਮ੍ਰਿਤਸਰ ਸਾਹਿਬ ਰਹਿ ਕੇ ਇਹ ਸੇਵਾ ਨਿਭਾਵੇ। ਜਿਸ ਦਾ ਫਲ ਇਹ ਹੋਇਆ ਅੰਮ੍ਰਿਤ ਵੇਲੇ ਜਦੋਂ ਗਿ: ਦਲੀਪ ਸਿੰਘ ਜੀ ਹਰ ਰੋਜ਼ ਦੀ ਤਰ੍ਹਾਂ ਮਹਾਂਪੁਰਖਾਂ ਕੋਲ ਪਹੁੰਚੇ ਤੇ ਸ੍ਰੀ ਹਰਿਮੰਦਰ ਸਾਹਿਬ ਜੀ ਦੇ ਹੁਕਮਨਾਮੇ ਦੀ ਪਹਿਲੀ ਤੁਕ (ਕਾਲ ਨਾਹੀ ਜੋਗ ਨਾਹੀ ਨਾਹੀ ਸਤਿ ਕਾ ਢਬ) ਸੁਣਾਈ, ਉਸੇ ਵੇਲੇ ਮਹਾਂਪੁਰਖਾਂ ਕਹਿ ਦਿੱਤਾ ਅਸੀਂ ਟੀਕਾ ਨਹੀਂ ਛਪਵਾਉਣਾ। ਪਰ ਸਿੰਘਾਂ ਦੀ ਤਸੱਲੀ ਕਰਵਾਉਣ ਵਾਸਤੇ ਦਿਨ ਚੜ੍ਹਦੇ ਨਾਲ ਜੋ ਸਿੰਘ ਟੀਕਾ ਲਿਖਣ ਦੇ ਕੰਮ ਵਿਚ ਸੇਵਾ ਨਿਭਾ ਰਹੇ ਸਨ ਸੱਦ ਲਏ। ਦਾਸ ਵੀ ਨਾਲ ਸੀ। ਜਦੋਂ ਅਸੀਂ ਪਹੁੰਚੇ ਸਾਡੇ ਪਹੁੰਚਣ ਤੋਂ ਪਹਿਲਾਂ ਹੀ ਕੱਢ ਕੇ ਰਖੇ ਹੋਏ ਪੰਜ ਰੁਪਏ ਦੇ ਨੋਟ ਵੱਲ ਇਸ਼ਾਰਾ ਕਰਕੇ ਕਹਿਣ ਲੱਗੇ ਇਹ ਲੈ ਜਾਉ ਇਨ੍ਹਾਂ ਦੀ ਕੜਾਹ ਪ੍ਰਸ਼ਾਦ ਦੀ ਦੇਗ ਲੈ ਕੇ ਅਰਦਾਸ ਕਰਕੇ ਸ੍ਰੀ ਹਰਿਮੰਦਰ ਸਾਹਿਬ ਜੀ ਵਿਖੇ ਜਾ ਕੇ ਤਿੰਨ ਪਰਚੀਆਂ ਟੀਕੇ ਸੰਬੰਧੀ ਲਿਖ ਕੇ ਇਕ ਹਾਂ ਦੀ, ਦੂਜੀ ਨਾਂਹ ਦੀ, ਤੀਜੀ ਖਾਲੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅੱਗੇ ਰੱਖ ਕੇ ਹਜ਼ੂਰੀ ਸੇਵਾਦਾਰ ਤੋਂ ਇਕ ਪਰਚੀ ਚੁਕਵਾ ਲੈਣੀ ਉਹ ਸਾਡੇ ਕੋਲ ਲੈ ਆਉਣੀ। ਜਦੋਂ ਚੁਕਵਾਈ ਪੜ੍ਹੀ ਤਾਂ ਨਾਂਹ ਦੀ ਨਿਕਲ ਆਈ। ਆ ਕੇ ਮਹਾਂਪੁਰਖਾਂ ਨੂੰ ਦਿਖਾਈ। ਉਸੇ ਵੇਲੇ ਹੁਕਮ ਹੋ ਗਿਆ ਸਾਰੀ ਲਿਖਾਈ ਕਲਮਾਂ ਸਮੇਤ ਟਰੰਕ ਵਿਚ ਬੰਦ ਕਰਕੇ ਜਿੰਦਾ ਲਾ ਦਿਉ। ਅਸੀਂ ਨਾ ਅਗੋਂ ਲਿਖਵਾਈ ਕਰਵਾਉਣੀ ਹੈ ਨਾਂ ਲਿਖੀ ਹੋਈ ਛਪਵਾਉਣੀ ਹੈ। ਫੇਰ ਕੀ ਸੀ ਹੁਕਮ ਦੀ ਪਾਲਣਾ ਹੋਈ ਸਭ ਕੁਝ ਜਿੰਦਰੇ ਅੰਦਰ ਬੰਦ ਹੋ ਗਿਆ।

ਮਹਾਂਪੁਰਸ਼ਾਂ ਦੇ ਸਚਖੰਡ ਗਮਨ ਤੋਂ ਮਗਰੋਂ ਸੰਤ ਕਰਤਾਰ ਸਿੰਘ ਜੀ ਖ਼ਾਲਸਾ ਨੇ ਸੰਗਤਾਂ ਦੀ ਪ੍ਰੇਰਨਾਂ ਤੇ ਸਿੰਘਾਂ ਦੀ ਇੱਛਾ ਅਨੁਸਾਰ ਜਦੋਂ ਛਪਾਉਣ ਦੀ ਵਿਚਾਰ ਕੀਤੀ ਤਾਂ ਸਭ ਤੋਂ ਪਹਿਲਾਂ ਤਖ਼ਤ ਸ੍ਰੀ ਪਟਨਾ ਸਾਹਿਬ ਜੀ ਵਿਖੇ ਸਵਾ ਲੱਖ ਚੌਪਈ ਸਾਹਿਬ ਜੀ ਦੇ ਪਾਠ ਜਥੇ ਦੇ ਸਿੰਘਾਂ ਪਾਸੋਂ ਕਰਵਾ ਕੇ ਛਪਵਾਈ ਦੀ ਆਗਿਆ ਲੈਣ ਲਈ ਅਰਦਾਸ ਕੀਤੀ। ਪਰ ਫੇਰ ਵੀ ਕੇਵਲ ਵੱਡੇ ਮਹਾਂਪੁਰਖਾਂ ਵੇਲੇ ਦੀ ਕੀਰਤਨ ਸੋਹਿਲੇ ਤੱਕ ਕੀਤੀ ਹੋਈ ਲਿਖਵਾਈ ਹੀ ਛਪਵਾ ਸਕੇ ਪਰ ਆਪ ਅਗੋਂ ਨਹੀਂ ਲਿਖ ਸਕੇ।

ਪਰ ਹੁਣ ਸਤਗੁਰੂ ਜੀ ਦੀ ਕ੍ਰਿਪਾ ਸਦਕਾ ਵੱਡੇ ਮਹਾਂਪੁਰਖ ਸੰਤ ਗਿ: ਗੁਰਬਚਨ ਸਿੰਘ ਜੀ ਖ਼ਾਲਸਾ ਦੇ ਲਿਖੇ ਹੋਏ ਭਵਿੱਖਤ ਬਚਨ ਸਫ਼ਲ ਹੁੰਦੇ ਨਜ਼ਰ ਆ ਰਹੇ ਹਨ। ਮੇਰੀ ਉਸ ਵੇਲੇ ਖੁਸ਼ੀ ਦੀ ਕੋਈ ਹੱਦ ਨਾ ਰਹੀ ਜਦੋਂ ਸੰਤ ਗਿ: ਹਰਨਾਮ ਸਿੰਘ ਜੀ ਖਾਲਸਾ ਨੇ ਮੈਨੂੰ ਫੋਨ ਕਰਕੇ ਕਿਹਾ ਕਿ ਮੈਂ 'ਸਿਰੀ ਰਾਗੁ' ਤੋਂ ਸਟੀਕ ਲਿਖਣੀ ਅਰੰਭ ਕੀਤੀ ਹੈ ਆ ਕੇ ਦੇਖ ਤੇ ਸੁਝਾ ਦੇਹ। ਮੈਂ ਜਾ ਕੇ ਕੁਝ ਪੜ੍ਹੀ ਤੇ ਜੋ ਸਤਿਗੁਰੂ ਜੀ ਨੇ ਮੈਨੂੰ ਸੋਝੀ ਤੇ ਸਮਝ ਬਖਸ਼ੀ ਉਸ ਅਨੁਸਾਰ ਕੁਝ ਸੁਝਾ ਦਿੱਤੇ ਜੋ ਉਨ੍ਹਾਂ ਪ੍ਰਵਾਨ ਕਰ ਲਏ। ਪਰ ਮੈਨੂੰ ਜ਼ਿਆਦਾ ਖੁਸ਼ੀ ਇਸ ਗੱਲ ਦੀ ਹੋਈ ਕਿ ਜੋ ਅਰਥ ਲਿਖੇ ਹਨ ਉਹ ਬਿਲਕੁਲ ਉਹੋ ਹੀ ਹਨ ਜੋ ਟੇਪ ਰਿਕਾਰਡ ਵਿਚ ਭਰੇ ਹੋਏ ਹਨ। ਲਵੰਤਾ, ਸ਼ੈਲੀ ਬਿਲਕੁਲ ਸੰਪ੍ਰਦਾਈ ਇੰਨ੍ਹ ਬਿੰਨ੍ਹ ਹੈ। ਮਹਾਂਪੁਰਖਾਂ ਦੇ ਲਿਖੇ ਹੋਏ ਬਚਨ ਪੂਰੇ ਹੋ ਰਹੇ ਹਨ।

ਗੁਰਬਾਣੀ ਦੇ ਅਰਥਾਂ ਦੀਆਂ ਸਟੀਕਾਂ ਤਾਂ ਹੋਰ ਵੀ ਗੁਰਮੁਖ ਪਿਆਰਿਆਂ ਨੇ ਬਹੁਤ ਲਿਖੀਆਂ ਹਨ। ਕਿਸੇ ਨੇ ਵਿਆਕਰਣ ਅਨੁਸਾਰ ਲਿਖਣ ਦਾ ਦਾਵਾ ਕੀਤਾ, ਕਿਸੇ ਨੇ ਵਿਦਵਤਾ ਦੇ ਕਟਾਖੵ ਦਿਖਾਕੇ ਲਿਖਣ ਦਾ ਯਤਨ ਕੀਤਾ, ਸਾਰੇ ਮੁਬਾਰਕ ਹਨ। ਪਰ ਜੋ ਦਸਮੇਸ਼ ਪਿਤਾ ਜੀ ਦੇ ਬਖਸ਼ੇ ਤੇ ਪੜ੍ਹਾਏ ਹੋਏ ਸੰਪ੍ਰਦਾਈ ਅਰਥ ਹਨ ਉਹ ਵਿਲੱਖਣ, ਅਨੁਭਵੀ, ਬੁਧੀ ਦੀ ਸੋਚ ਤੋਂ ਪਰੇ, ਅਧਿਆਤਮਕ ਤੇ ਅਦੁੱਤੀ ਹਨ। ਪੜ ਕੇ ਜੋ ਅਨੰਦ ਪ੍ਰਮੇਸ਼ਰ ਪ੍ਰਾਪਤੀ ਦੀ ਇੱਛਾ ਵਾਲੇ ਜਗਿਆਸੂ ਨੂੰ ਮਿਲਦਾ ਹੈ ਉਹ ਕਥਨ ਕਹਿਣ ਤੋਂ ਪਰੇ ਅਨੁਭਵ ਹੀ ਕੀਤਾ ਜਾ ਸਕਦਾ ਹੈ। ਵਿਦਵਾਨ ਵੀ ਪੜ੍ਹ ਸੁਣ ਕੇ ਚਕ੍ਰਿਤ ਹੁੰਦੇ ਹਨ। ਇਕ ਗੁਰਮੁਖ ਸੰਤ ਜਨ, ਵਿਦਿਵਾਨ, ਕਥਾ ਵਾਚਕ, ਗ੍ਰੰਥ ਲਿਖਣ ਵਾਲੇ ਨੇ ਜਦੋਂ ਟੇਪ ਰੀਕਾਰਡ ਕਥਾ ਦੀਆਂ ਸੀ.ਡੀ. ਲਾ ਕੇ ਸੁਣੀਆਂ ਤਾਂ ਉਸ ਤੋਂ ਦਾਸ ਦੇ ਕੋਲ ਇਹ ਕਹੇ ਬਿਨਾਂ ਨਾ ਰਿਹਾ ਗਿਆ ਕਿ ਜੋ ਅਰਥ ਸੰਤ ਗਿ: ਗੁਰਬਚਨ ਸਿੰਘ ਜੀ ਨੇ ਕੀਤੇ ਹਨ ਇਹ ਨਾਂ ਕਿਸੇ ਸਟੀਕ ਵਿਚੋਂ ਪੜ੍ਹੇ ਹਨ ਨਾਂ ਕਿਸੇ ਵਿਦਵਾਨ ਦੇ ਮੁਖੋਂ ਸੁਣੇ ਹਨ। ਸੋ ਸਾਧ ਸੰਗਤ ਜੀ ਇਹ ਜੋ ਸੁੰਦਰ ਉਪਰਾਲਾ ਸੰਪ੍ਰਦਾਈ ਅਰਥ ਲਿਖ ਕੇ ਸੰਗਤਾਂ ਵਿਚ ਪ੍ਰਗਟਾਉਣ ਦਾ ਸੰਤ ਗਿ: ਹਰਨਾਮ ਸਿੰਘ ਜੀ ਨੂੰ ਸਤਿਗੁਰੂ ਜੀ ਨੇ ਬਖਸ਼ਿਆ ਹੈ ਬਹੁਤ ਹੀ ਸਲਾਹੁਣ ਯੋਗ ਹੈ। ਜਿਸ ਤੋਂ ਸੰਗਤਾਂ, ਗੁਰਸਿਖ, ਜਗਿਆਸੂ ਪੜ੍ਹ ਸੁਣ ਕੇ ਬਹੁਤ ਲਾਹਾ ਲੈਣਗੇ। ਪ੍ਰਮੇਸ਼ਰ ਦੇ ਪਿਆਰੇ ਬਣ ਕੇ ਨਾਮ ਰਸ ਨੂੰ ਚੱਖ ਕੇ ਅਮੋਲਕ ਮਨੁੱਖਾਂ ਜਨਮ ਸਫਲਾ ਕਰ ਲੈਣਗੇ। ਇਹ ਦਾਤ, ਸੇਵਾ ਧੁਰੋਂ ਬਖਸ਼ੀਆਂ ਹੋਈਆਂ ਰੂਹਾਂ ਦੇ ਹੀ ਹਿੱਸੇ ਆਉਂਦੀ ਹੈ।

ਸਾਧ ਸੰਗਤ ਜੀ ਸੰਪ੍ਰਦਾ ਦਮਦਮੀ ਟਕਸਾਲ ਦਾ ਮੁਖੀ ਉਹੋ ਹੀ ਬਣਦਾ ਹੈ ਜਿਸ ਨੂੰ ਧੁਰ ਦੁਰਗਾਹੋਂ ਬਖਸ਼ਿਸ਼ ਹੁੰਦੀ ਹੈ ਤੇ ਜੋ ਡਿਊਟੀ ਲੱਗ ਕੇ ਹੀ ਸੰਸਾਰ ਵਿਚ ਆਉਂਦਾ ਹੈ। ਸਮਾਂ ਆਉਣ ਤੇ ਸੰਗਤਾਂ ਦੇ ਸਾਹਮਣੇ ਸਤਿਗੁਰੂ ਜੀ ਪ੍ਰਗਟ ਕਰ ਦਿੰਦੇ ਹਨ। ਕਈਆਂ ਨੂੰ ਇਹ ਭੁਲੇਖਾ ਰਹਿੰਦਾ ਹੈ ਕਿ ਜਿਸ ਨੂੰ ਇਕੱਠੇ ਹੋ ਕੇ ਸਿੰਘ ਸਾਹਿਬਾਨ, ਜਥੇਬੰਦੀਆਂ ਦਸਤਾਰ ਸਜਾ ਦੇਣ ਉਹ ਹੀ ਮੁਖੀ ਬਣ ਜਾਂਦਾ ਹੈ। ਨਹੀਂ, ਅਸਲ ਵਿਚ ਉਹ ਕਾਮਯਾਬ ਹੁੰਦਾ ਹੈ ਜਿਸ ਨੂੰ ਧੁਰ ਦੁਰਗਾਹੋ ਬਖਸ਼ਿਸ਼ ਹੋਵੇ। ਦਾਸ ਦਾ ਸੰਬੰਧ ਟਕਸਾਲ ਨਾਲ ੧੯੬੪ ਤੋਂ ਹੈ। ਜਦੋਂ ਮੈਂ ਜਥੇ ਵਿਚ ਪਟਿਆਲੇ ਆ ਕੇ ਦਾਖਲ ਹੋ ਗਿਆ ਸੀ। ਉਸ ਸਮੇਂ ਤੋਂ ਅੱਖੀਂ ਦੇਖਿਆ ਹੈ ਸ਼੍ਰੋਮਣੀ ਕਮੇਟੀ, ਅਕਾਲੀ ਦਲ, ਸਰਕਾਰਾਂ, ਇਲਾਕਿਆਂ ਦੀ ਸੰਗਤਾਂ, ਸਿੰਘ ਸਾਹਿਬਾਨ ਦਸਤਾਰਾਂ ਦਮਦਮੀ ਟਕਸਾਲ ਦੇ ਮੁਖੀ ਵਜੋਂ ਸਜਾਉਂਦੇ ਆ ਰਹੇ ਹਨ। ਪਰ ਉਹ ਪ੍ਰਵਾਨ ਨਹੀਂ ਹੋਏ। ਪ੍ਰਵਾਨ ਉਹ ਹੀ ਚੜ੍ਹੇ, ਕਾਮਯਾਬ ਉਹ ਹੀ ਹੋਏ ਜੋ ਧੁਰੋਂ ਬਖਸ਼ੇ ਹੋਏ ਸਨ। ਸੰਤ ਗਿ: ਹਰਨਾਮ ਸਿੰਘ ਜੀ ਖਾਲਸਾ ਧੁਰੋਂ ਬਖਸ਼ੇ ਹੋਏ ਡਿਊਟੀ ਲੱਗ ਕੇ ਆਏ ਹਨ। ਤਾਂ ਹੀ ਹਿਨ੍ਹਾਂ ਦੁਆਰਾ ਸੰਪ੍ਰਦਾਈ ਅਰਥ ਲਿਖਤ ਰੂਪ ਵਿਚ ਸੰਗਤਾਂ ਵਿਚ ਪ੍ਰਗਟ ਹੋਣ ਲੱਗੇ ਹਨ ਨਾਲ ਹੀ ਇਹ ਵੀ ਬੇਨਤੀ ਕਰ ਦੇਵਾਂ ਜਿਵੇਂ ਭਾਈ ਗੁਰਦਾਸ ਜੀ ਨੇ ਗੁਰ ਪ੍ਰਮੇਸ਼ਰ ਧੰਨ ਗੁਰੂ ਨਾਨਕ ਸਾਹਿਬ ਜੀ ਬਾਰੇ ਲਿਖ ਕੇ (ਪਹਿਲੋਂ ਬਾਬੇ ਪਾਇਆ ਬਖਸ਼ ਦਰ ਪਿਛੋਂ ਦੇ ਗੁਰ ਘਾਲ ਕਮਾਈ) ਅਕਾਲ ਪੁਰਖ ਦੀ ਮਰਿਯਾਦਾ ਪ੍ਰਗਟ ਕੀਤੀ ਹੈ। ਕਿ ਜਿਨ੍ਹਾਂ ਵੀ ਗੁਰਮੁਖ ਰੂਹਾਂ ਨੂੰ ਵਾਹਿਗੁਰੂ ਜੀ ਧੁਰ ਦਰਗਾਹੋਂ ਬਖਸ਼ਿਸ਼ ਕਰਕੇ ਸੇਵਾਵਾਂ ਕਰਨ ਦੀਆਂ ਡਿਊਟੀਆਂ ਲਾ ਕੇ ਸੰਸਾਰ ਵਿਚ ਭੇਜਦੇ ਹਨ, ਉਨ੍ਹਾਂ ਤੋਂ ਪਹਿਲੋਂ ਕਮਾਈ ਕਰਵਾਉਂਦੇ ਹਨ, ਫੇਰ ਡਿਊਟੀ ਪ੍ਰਗਟ ਰੂਪ ਵਿਚ ਸੌਂਪਦੇ ਹਨ। ਦਾਸ ਨੇ ਸੰਤ ਗਿਆਨੀ ਕਰਤਾਰ ਸਿੰਘ ਜੀ, ਸੰਤ ਗਿਆਨੀ ਜਰਨੈਲ ਸਿੰਘ ਜੀ, ਬਾਬਾ ਠਾਕੁਰ ਸਿੰਘ ਜੀ ਨੂੰ ਕਮਾਈ ਕਰਦੇ ਦੇਖਿਆ ਹੈ। ਇਸੇ ਤਰ੍ਹਾਂ ਸੰਤ ਹਰਨਾਮ ਸਿੰਘ ਜੀ ਨੂੰ ਵੀ ਵਾਹਿਗੁਰੂ ਜੀ ਨੇ ਪਹਿਲਾਂ ਸੰਘਰਸ਼ ਵਿਚ ਵਿਚਰਾਕੇ, ਫੇਰ ਅਮਰੀਕਾ ਵਿਚ ਲਿਜਾ ਕੇ ਕਮਾਈ ਕਰਵਾਈ। ਤਿੰਨ ਸਾਲ ਗੁਪਤ ਰਹਿ ਕੇ ਨਾਮ ਸ਼ਬਦ ਦੀ ਕਮਾਈ ਕੀਤੀ, ਪੜ੍ਹਾਈ ਵੀ ਕੀਤੀ। ਉਸ ਤੋਂ ਮਗਰੋਂ ਹੀ ਸਮਾਂ ਆਉਣ ਤੇ ਦਮਦਮੀ ਟਕਸਾਲ ਦੇ ਮੁਖੀ ਵਜੋਂ ਸੇਵਾ ਸੰਭਾਲ ਜਥੇ ਦੇ ਸਿੰਘਾਂ, ਬ੍ਰਹਮ ਗਿਆਨੀ ਬਾਬਾ ਠਾਕੁਰ ਸਿੰਘ ਜੀ ਦੇ ਸਚਖੰਡ ਗਮਨ ਕਾਰਨ ਮਗਰੋਂ ਸੌਂਪੀ। ਭੋਗ ਸਮੇਂ ਸੰਤ ਸਮਾਜ ਦੇ ਮਹਾਂਪੁਰਖਾਂ ਨੇ ਇੱਕਠੇ ਹੋ ਕੇ ਦਸਤਾਰ ਸਜਾਈ ਤੇ ਹੁਣ ਸਤਿਗੁਰੂ ਜੀ ਆਪ ਹੀ ਕ੍ਰਿਪਾ ਦ੍ਰਿਸ਼ਟੀ ਕਰਕੇ ਆਪਣੇ ਦਿਆਲੂ ਕ੍ਰਿਪਾਲੂ ਸੁਭਾ ਅਨੁਸਾਰ ਸੇਵਾ ਲੈ ਰਹੇ ਹਨ।

ਦਾਸ ਦੀ ਸਤਿਗੁਰੂ ਜੀ ਅਤੇ ਦਮਦਮੀ ਟਕਸਾਲ ਦੇ ਪਹਿਲਾਂ ਮੁਖੀ ਰਹਿ ਚੁੱਕੇ ਮਹਾਂਪੁਰਖਾਂ ਦੇ ਚਰਨਾਂ ਵਿਚ

ਦੋਵੇਂ ਹੱਥ ਜੋੜ ਕੇ ਇਹ ਅਰਦਾਸ ਬੇਨਤੀ ਹੈ ਕਿ ਜਿਵੇਂ 'ਸ੍ਰੀ ਰਾਗੁ, ਤੇ ਮਾਝ ਰਾਗੁ' ਦੀ ਕਥਾ ਆਪ ਜੀ ਨੇ ਸੰਤ ਗਿ: ਹਰਨਾਮ ਸਿੰਘ ਜੀ ਖ਼ਾਲਸਾ ਦੇ ਸਿਰ ਤੇ ਹੱਥ ਰੱਖ ਕੇ ਸੋਝੀ ਤੇ ਸਮਝ ਦੇ ਕੇ ਲਿਖਵਾਈ ਹੈ ਏਸੇ ਤਰ੍ਹਾਂ ਸੰਪੂਰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਦੀ ਕਥਾ ਲਿਖਵਾਉਣ ਦੀ ਕ੍ਰਿਪਾਲਤਾ ਕਰਨੀ ਜੀ।

ਟਕਸਾਲ ਦੇ ਵਿਦਿਆਰਥੀਆਂ ਅੱਗੇ ਦਾਸ ਦੀ ਸਨਿੰਮ੍ਰ ਬੇਨਤੀ ਹੈ ਕਿ ਗੁਰਬਾਣੀ ਦੇ ਅਰਥ ਜੰਮ ਜੰਮ ਲਿਖੋ ਲਿਖਣ ਦਾ ਹੱਕ ਹੈ। ਪਰ ਇਹ ਦਾਵਾ ਕਦੇ ਵੀ ਕਰਨ ਦਾ ਯਤਨ ਨਾ ਕਰਿਉ ਕਿ ਮੈਂ ਸੰਪ੍ਰਦਾਈ ਅਰਥ ਲਿਖੇ ਹਨ। ਦਮਦਮੀ ਟਕਸਾਲ ਦੇ ਮੁਖੀਆਂ ਕੋਲੋਂ ਇਹ ਕੰਮ ਹੋ ਨਹੀਂ ਸਕਿਆ ਮੈਂ ਕਰ ਦਿੱਤਾ ਹੈ। ਐਸੇ ਹਉਮੈਂ ਭਰੇ ਬੋਲ, ਤੇ ਅਖਰਾਂ ਤੋਂ ਬਚਣ ਦਾ ਯਤਨ ਕਰਿਉ।

ਸਾਰੇ ਸੰਪ੍ਰਦਾਈ ਮਹਾਂਪੁਰਖਾਂ,
ਵਿਦਿਆਰਥੀਆਂ ਦਾ ਦਾਸਰਾ

ਪਰਮਜੀਤ ਸਿੰਘ ਮਾਹਿਲਪੁਰ ਵਾਲੇ

(ਸੰਤ ਬਾਬਾ ਪਰਮਜੀਤ ਸਿੰਘ)
ਸਕੱਤਰ ਜਨਰਲ ਗੁਰਮਤਿ ਸਿਧਾਂਤ ਪ੍ਰਚਾਰਿਕ
ਸੰਤ ਸਮਾਜ (ਰਜਿ:)

ੴ ਸਤਿਗੁਰ ਪ੍ਰਸਾਦਿ॥

# ਅਪੂਰਵ ਸੇਵਾ

**ਅੰਮ੍ਰਿਤ ਬਾਣੀ ਤਤੁ ਵਖਾਣੀ ਗਿਆਨ ਧਿਆਨ ਵਿਚਿ ਆਈ ॥**
**ਗੁਰਮੁਖਿ ਆਖੀ ਗੁਰਮੁਖਿ ਜਾਤੀ ਸੁਰਤੀ ਕਰਮਿ ਧਿਆਈ ॥** (ਅੰਗ ੧੨੪੩)

ਪ੍ਰਸੰਨਤਾ ਦੀ ਗੱਲ ਹੈ ਕਿ ਦਮਦਮੀ ਟਕਸਾਲ ਦੇ ਮੁਖੀ ਪਰਮ ਪਵਿੱਤ੍ਰ ਆਤਮਾ ਸ੍ਰੀਮਾਨ ੧੦੮ ਸੰਤ ਬਾਬਾ ਹਰਨਾਮ ਸਿੰਘ ਜੀ 'ਖ਼ਾਲਸਾ' ਚੌਂਕ ਮਹਿਤਾ (ਜ਼ਿਲਾ ਅੰਮ੍ਰਿਤਸਰ) ਵਾਲੇ ਮਹਾਨ ਉਦਮ ਦ੍ਵਾਰਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਟੀਕਾ ਕਰ ਰਹੇ ਹਨ। ਸਤਿਗੁਰੂ ਜੀ ਦੀ ਮਹਾਨ ਕ੍ਰਿਪਾ ਨਾਲ ਗੁਰਬਾਣੀ ਦੇ ਰਹਸਜ, ਅਰਥ ਬੋਧ ਦੇ ਮਰਮ ਨੂੰ ਆਪ ਜੀ ਵਰਗੀ ਨਿਰਮਲ ਆਤਮਾ ਹੀ ਖੋਲ੍ਹ ਸਕਦੀ ਹੈ। ਸ੍ਰੀਮਾਨ ਸੰਤ ਹਰਨਾਮ ਸਿੰਘ ਜੀ ਦੇ ਹਿਰਦੇ ਵਿਚ ਸਤਿਗੁਰੂ ਜੀ ਨੇ ਗੁਰਬਾਣੀ ਦੇ ਅਰਥ ਬੋਧ ਦਾ ਪ੍ਰਕਾਸ਼ ਕੀਤਾ ਹੈ। ਇਹ ਨਿਰਾਕਾਰ ਦਾ ਪ੍ਰਕਾਸ਼ ਹੈ। ਬਾਣੀ ਨਿਰਾਕਾਰ ਦਾ ਗਿਆਨ ਹੈ।

**ਵਾਹੁ ਵਾਹੁ ਬਾਣੀ ਨਿਰੰਕਾਰ ਹੈ ਤਿਸੁ ਜੇਵਡੁ ਅਵਰੁ ਨ ਕੋਇ ॥** (ਅੰਗ ੫੧੫)

ਇਹ ਧੁਰ ਕੀ ਬਾਣੀ ਵਾਯੂ ਦੀ ਤਰ੍ਹਾਂ ਸਰਬ ਵਿਆਪਕ ਹੈ।

**ਗੁਰਬਾਣੀ ਵਰਤੀ ਜਗ ਅੰਤਰਿ ਇਸੁ ਬਾਣੀ ਤੇ ਹਰਿ ਨਾਮੁ ਪਾਇਦਾ ॥੩॥** (ਅੰਗ ੧੦੬੬)

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਆਲੌਕਿਕ ਰਤਨਾਕਰ ਹੈ, ਜਿਸ ਵਿਚ ਬੇਅੰਤ ਹੀਰੇ ਰਤਨ ਜਵਾਹਿਰ ਭਰੇ ਹਨ। ਇਹ ਹੀਰੇ ਰਤਨ ਕੋਈ ਮਰਜੀਵੜੇ ਪਾਰਖੂ ਸ੍ਰੀਮਾਨ ਸੰਤ ਹਰਨਾਮ ਸਿੰਘ ਜੀ ਵਰਗੇ ਟੂਬੀ ਮਾਰ ਕੇ ਪ੍ਰਾਪਤ ਕਰ ਲੈਂਦੇ ਹਨ ਅਤੇ ਸੰਸਾਰ ਵਿਚ ਵਰਤਾਉਂਦੇ ਹਨ। ਜਿਸ ਨਾਲ ਲੱਖਾਂ ਜੀਵਾਂ ਦਾ ਭਲਾ ਹੁੰਦਾ ਹੈ। ਗੁਰਬਾਣੀ ਵਿਚ ਕਥਨ ਆਇਆ ਹੈ–

**ਰਤਨਾ ਰਤਨ ਪਦਾਰਥ ਬਹੁ ਸਾਗਰੁ ਭਰਿਆ ਰਾਮ ॥**
**ਬਾਣੀ ਗੁਰਬਾਣੀ ਲਾਗੇ ਤਿਨ੍ ਹਥਿ ਚੜਿਆ ਰਾਮ ॥** (ਅੰਗ ੪੪੨)
**ਗੁਰ ਕਾ ਸਬਦੁ ਰਤੰਨੁ ਹੈ ਹੀਰੇ ਜਿਤੁ ਜੜਾਉ ॥** (ਅੰਗ ੯੨੦)

ਸਤਿਗੁਰਾਂ ਦੀ ਪਰਮ ਕ੍ਰਿਪਾ ਦ੍ਰਿਸ਼ਟੀ ਨਾਲ ਇਹ ਅਪੂਰਵ ਕਾਰਜ ਕਰਨ ਦਾ ਬਲ ਸ੍ਰੀਮਾਨ ਸੰਤ ਹਰਨਾਮ ਸਿੰਘ ਜੀ ਨੂੰ ਪ੍ਰਾਪਤ ਹੋਇਆ ਹੈ।

**ਬਾਣੀ ਬਿਰਲਉ ਬੀਚਾਰਸੀ ਜੇ ਕੋ ਗੁਰਮੁਖਿ ਹੋਇ ॥** (ਅੰਗ ੯੩੫)

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਹਿਲਾ ਟੀਕਾ ਵੀ ਨਿਰਮਲ ਭੇਖ ਦੇ ਮਹਾਂਪੁਰਖ ਗਿਆਨੀ ਬਦਨ ਸਿੰਘ ਜੀ ਸੇਖਵਾਂ ਵਾਲਿਆਂ ਨੂੰ ਕਰਨ ਦਾ ਮਾਣ ਪ੍ਰਾਪਤ ਹੈ। ਇਹ ਟੀਕਾ ਫਰੀਦ ਕੋਟੀ ਟੀਕੇ ਦੇ ਨਾਮ ਨਾਲ ਪ੍ਰਸਿੱਧ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਹਿਲਾ ਕੋਸ਼ ਲਿਖਣ ਦਾ ਮਾਣ ਵੀ ਨਿਰਮਲ ਪੰਥ ਦੇ ਮਹਾਨ ਵਿਦਵਾਨ ਪੰਡਿਤ ਤਾਰਾ ਸਿੰਘ ਜੀ 'ਨਰੋਤਮ' ਪਟਿਆਲੇ ਵਾਲਿਆਂ ਨੂੰ ਪ੍ਰਾਪਤ ਹੈ। ਇਹ ਦੋਨੋਂ ਵਿਦਵਾਨ ਦਮਦਮੀ ਸੰਪ੍ਰਦਾਇ ਦੇ ਨਰ ਰਤਨ ਸਨ।

ਨਿਰਮਲੇ ਵਿਦਵਾਨ ਮਹਾਂਪੁਰਖਾਂ ਨੇ ਗੁਰਬਾਣੀ ਗੁਰਇਤਿਹਾਸ ਉਪਰ ਸੰਸਕ੍ਰਿਤ ਵਿਚ ਬੜੇ ਬੜੇ ਮਨੋਹਰ ਗ੍ਰੰਥਾਂ ਦੀ ਰਚਨਾ ਕੀਤੀ ਹੈ। ਭਾਈ ਸੰਤੋਖ ਸਿੰਘ ਜੀ ਦਾ ਗੁਰ ਪ੍ਰਤਾਪ ਸੂਰਜ, ਗਿਆਨੀ ਗਿਆਨ ਸਿੰਘ ਜੀ ਦਾ ਪੰਥ ਪ੍ਰਕਾਸ਼। ਤਵਾਰੀਖ ਗੁਰੂ ਖ਼ਾਲਸਾ, ਪੰਡਿਤ ਗੋਬਿੰਦ ਸਿੰਘ ਜੀ ਦਾ ਇਤਿਹਾਸ ਗੁਰੂ ਖਾਲਸਾ, ਪੰਡਿਤ ਹਰਿ ਸਿੰਘ ਜੀ ਕਾਸ਼ੀ ਵਾਲਿਆਂ ਦਾ ਸ੍ਰੀ ਗੁਰੂ ਸਿਧਾਂਤ ਪਾਰਜਾਤ (ਸੰਸਕ੍ਰਿਤ), ਪੰਡਿਤ ਕੌਰ ਸਿੰਘ ਜੀ ਪੀਲੀਭੀਤ ਵਾਲਿਆਂ ਦਾ ਗੁਰੂ ਕੌਮ ਦੀ, (ਸੰਸਕ੍ਰਿਤ) ਪੰਡਿਤ ਨਿਹਾਲ ਸਿੰਘ ਜੀ ਕਾਂਸੀ ਵਾਲਿਆਂ ਦਾ ਜਪੁਜੀ ਸਟੀਕ (ਗੂਢਾਰਥ ਟੀਕਾ ਸੰਸਕ੍ਰਿਤ) ਪੰਡਿਤ ਈਸ਼ੁਰ ਸਿੰਘ ਜੀ ਕਾਂਸ਼ੀ ਵਾਲਿਆਂ ਦਾ ਵਾਹਗੁਰੂ ਮੰਤ੍ਰਾਰਥ (ਸੰਸਕ੍ਰਿਤ) ਅਤੇ ਜਾਪ ਦਾ ਚਕ੍ਰਧਰ ਚਰਿਤ੍ਰ ਚਾਰ ਚੰਦ੍ਰਕਾ ਟੀਕਾ, ਆਦਿਕ ਹਜ਼ਾਰਾਂ ਅਜਿਹੇ ਗੁਰਮਤਿ ਦੇ ਅਪੂਰਵ ਗ੍ਰੰਥਾਂ ਦੀ ਰਚਨਾ ਨਿਰਮਲ ਪੰਥ ਦੇ ਵਿਦਵਾਨ ਮਹਾਂਪੁਰਖਾਂ ਨੇ ਕੀਤੀ ਹੈ।

ਸਾਨੂੰ ਪ੍ਰਸੰਨਤਾ ਪੂਰਵਕ ਮਾਣ ਹੈ ਕਿ ਇਸ ਪਰੰਪਰਾ ਨੂੰ ਪ੍ਰਸਿੱਧ ਵਿਦਵਾਨ ਦਮਦਮੀ ਸੰਪ੍ਰਦਾਇ ਦੇ ਮੁਖੀ ਸ੍ਰੀਮਾਨ ਸੰਤ ਹਰਨਾਮ ਸਿੰਘ ਜੀ 'ਖ਼ਾਲਸਾ' ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਟੀਕੇ ਦੁਆਰਾ ਅੱਗੇ ਤੋਰ ਰਹੇ ਹਨ। ਇਹ ਟੀਕਾ ਦਮਦਮੀ ਸੰਪ੍ਰਦਾਇ ਦਾ ਪ੍ਰਾਮਾਣੀਕ ਟੀਕਾ ਹੈ, ਜਿਸ ਤੋਂ ਸਿੱਖ ਸੰਗਤਾਂ ਅਤੇ ਵਿਸ਼ਵ ਦੇ ਧਾਰਮਿਕ ਵਿਅਕਤੀਆਂ ਨੂੰ ਗੁਰਬਾਣੀ ਦੇ ਯਥਾਰਥ ਅਰਥ ਬੋਧ ਦੀ ਪ੍ਰਾਪਤੀ ਹੋਵੇਗੀ।

ਅਸੀਂ ਗੁਰੂ ਨਾਨਕ ਦੇਵ, ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਅੱਗੇ ਅਰਦਾਸ ਕਰਦੇ ਹਾਂ ਕਿ ਗੁਰੂ ਜੀ ਟੀਕੇ ਨੂੰ ਸੰਪੰਨਤਾ ਅਤੇ ਆਪ ਜੀ ਨੂੰ ਸੁਸਥ ਭਰੀ ਦੀਰਘ ਆਯੂ ਬਖਸ਼ਣ, ਆਪ ਜੀ ਦੀ ਕਲਮ ਗੁਰੂ ਕੀ ਅਤੇ ਪੰਥ ਦੀ ਸੇਵਾ ਵਿਚ ਅਚਲ ਚਲਦੀ ਰਹੇ।

**ਧੰਨੁ ਸੁ ਕਾਗਦੁ ਕਲਮ ਧੰਨੁ ਧਨੁ ਭਾਂਡਾ ਧਨੁ ਮਸੁ ॥**
**ਧਨੁ ਲੇਖਾਰੀ ਨਾਨਕਾ ਜਿਨਿ ਨਾਮੁ ਲਿਖਾਇਆ ਸਚੁ ॥੧॥** (ਅੰਗ ੧੨੯੧)
**ਹਰਿ ਜਸੁ ਲਿਖਹਿ ਬੇਅੰਤ ਸੋਹਹਿ ਸੇ ਹਥਾ ॥** (ਅੰਗ ੭੦੯)

ਸ੍ਰੀ ਮਹੰਤ ਸ੍ਵਾਮੀ ਗ੍ਯਾਨਦੇਵ ਸਿੰਘ

ਨਿਰਮਲ ਭੇਖ ਭੂਸ਼ਨ ਸੁਾਮੀ ਗਿਆਨਦੇਵ ਸਿੰਘ
ਵੇਦਾਂਤਾਚਾਰੀਆ,
ਸ੍ਰੀ ਮਹੰਤ
ਪੰਚਾਇਤੀ ਅਖਾੜਾ ਨਿਰਮਲਾ (ਕਨਖਲ)
ਹਰਿਦੁਆਰ

# ਅੰਮ੍ਰਿਤ ਕਥਾ ਸੁਣਿ ਕਰਨ ਅਧਾਰੀ

### ਗਿਆਨੀ ਬਲਵੰਤ ਸਿੰਘ ਕੋਠਾ ਗੁਰੂ ਦੀ ਲੇਖਣੀ ਅੰਕਿਤ

**ਧੰਨ ਸੁ ਕਾਗਦੁ ਕਲਮ ਧੰਨੁ ਧਨੁ ਭਾਂਡਾ ਧਨੁ ਮਸੁ ॥**
**ਧਨੁ ਲੇਖਾਰੀ ਨਾਨਕਾ ਜਿਨਿ ਨਾਮੁ ਲਿਖਾਇਆ ਸਚੁ ॥** *(ਅੰਗ ੧੨੯੧)*
**ਹਰਿ ਜਸੁ ਲਿਖਹਿ ਬੇਅੰਤ ਸੋਹਹਿ ਸੇ ਹਥਾ ॥** *(ਅੰਗ ੭੦੧)*

ਪ੍ਰਸੰਨਤਾ ਦੀ ਗਲ ਹੈ ਦਮਦਮੀ ਅਰਥਾਂ ਦੀ ਸੰਪ੍ਰਦਾਇ ਦੇ ਪ੍ਰਮੁਖ ਸ੍ਰੀ ਮਾਨ ੧੦੮ ਸੰਤ ਬਾਬਾ ਹਰਨਾਮ ਸਿੰਘ ਜੀ 'ਖਾਲਸਾ' ਚੌਂਕ ਮਹਿਤਾ (ਜਿਲ੍ਹਾ ਅੰਮ੍ਰਿਤਸਰ) ਵਾਲਿਆਂ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸੁੰਦਰ ਟੀਕਾ ਲਿਖਿਆ ਹੈ। ਜਿਸ ਨੂੰ ਹੁਣ ਪ੍ਰਕਾਸ਼ਤ ਕਰ ਰਹੇ ਹਨ। ਆਪ ਜੀ ਦੇ ਇਸ ਉਦਮ ਦੀ ਜਿਤਨੀ ਪ੍ਰਸ਼ੰਸ਼ਾ ਕੀਤੀ ਜਾਵੇ ਥੋਹੜੀ ਹੈ। ਇਸ ਟੀਕੇ ਵਿਚ ਗੁਰਬਾਣੀ ਦੇ ਪਦ-ਪਦਾਰਥਾਂ ਨੂੰ ਗੁਰਬਾਣੀ ਦੇ ਪ੍ਰਮਾਣ ਦ੍ਰਿਸ਼੍ਰਾਂਤ ਦੇ ਕੇ ਅਤੇ ਲੋੜ ਅਨੁਸਾਰ ਸਾਖੀਆਂ ਲਿਖ ਕੇ ਸਪਸ਼ਟ ਕੀਤਾ ਹੈ। ਆਪ ਜੀ ਦਾ ਸਾਰਾ ਜੀਵਨ ਗੁਰਬਾਣੀ ਨੂੰ ਸਮਰਪਤ ਰਿਹਾ ਹੈ। ਗੁਰਬਾਣੀ ਆਪ ਜੀ ਦੇ ਹਿਰਦੇ ਵਿਚ ਬਸੀ ਹੋਈ ਹੈ। ਇਸ ਵਾਸਤੇ ਜੋ ਗੁਰਬਾਣੀ ਵਿਚ ਉਪਦੇਸ਼/ਸਿਧਾਂਤ ਨਿਰੂਪਨ ਕੀਤੇ ਹਨ। ਆਪ ਨੇ ਤਿੰਨ ਸਦੀਆਂ ਤੋਂ ਚਲੇ ਆ ਰਹੇ ਮੌਖਿਕ ਗਿਆਨ ਅਤੇ ਮਹਾਂ ਪੁਰਖਾਂ ਤੋਂ ਸਪਸ਼ਟ ਕੀਤੇ ਪਦ-ਪਦਾਰਥਾਂ ਦੇ ਅਨੁਸਾਰ ਅਰਥਾਂ ਨੂੰ ਲਿਖਣ ਦਾ ਯਤਨ ਕੀਤਾ ਹੈ। ਇਸ ਕਰਕੇ ਅਸੀਂ ਇਸ ਟੀਕੇ ਨੂੰ ਪ੍ਰਮਾਣਿਕ ਟੀਕਾ ਮੰਨਦੇ ਹਾਂ।

ਗੁਰਬਾਣੀ ਦੇ ਅਰਥ ਬੋਧ ਦੀ ਲੋੜ ਗੁਰੂ ਨਾਨਕ ਦੇਵ ਜੀ ਦੇ ਸਮੇਂ ਤੋਂ ਹੀ ਹੋ ਗਈ ਸੀ। ਜਗਿਆਸੂ ਸਤਿਗੁਰਾਂ ਕੋਲੋ ਅਰਥ ਬੋਲ ਦੀ ਪ੍ਰਾਪਤੀ ਲਈ ਬੇਨਤੀ ਕਰਦੇ ਸਨ। ਇਹ ਅਰਥ ਮੌਖਿਕ ਚਲਦੇ ਸਨ। ਇਤਿਹਾਸ ਵਿਚ ਗੁਰੂ ਅਰਜਨ ਦੇਵ ਜੀ ਅਤੇ ਗੁਰੂ ਗੋਬਿੰਦ ਸਿੰਘ ਜੀ ਕੋਲੋ ਸੰਗਤ ਵਲੋਂ ਗੁਰਬਾਣੀ ਦਾ ਟੀਕਾ ਕਰਨ ਦੀ ਪ੍ਰਾਰਥਨਾਂ ਦੇ ਸੰਕੇਤ ਵੀ ਮਿਲਦੇ ਹਨ।

ਭਾਈ ਗੁਰਦਾਸ ਜੀ ਪਹਿਲੇ ਮਹਾਂ ਪੁਰਖ ਸਨ, ਜਿਨ੍ਹਾਂ ਨੇ ਆਪਣੀ ਬਾਣੀ ਵਿਚ ਕਠਨ ਸ਼ਬਦਾਂ ਦੇ ਅਰਥ ਅੰਕਿਤ ਕਰਨ ਦਾ ਯਤਨ ਕੀਤਾ ਹੈ। ਵਿਸ਼ੇਸ਼ ਕਰਕੇ ਮੂਲ ਮੰਤ੍ਰ ਦਾ ਅਰਥ ਲਿਖ ਕੇ ਮਹਾਨ ਉਪਕਾਰ ਕੀਤਾ ਹੈ। ਮੂਲ ਮੰਤ੍ਰ ਦੀ ਵਿਆਖਿਆ ਕਰਦੇ ਹੋਏ ਭਾਈ ਗੁਰਦਾਸ ਜੀ ਨੇ ਫਰਮਾਇਆ ਹੈ।

**ਏਕਾ ਏਕੰਕਾਰ ਲਿਖ ਦੇਖਾਲਿਆ॥**
**ਊੜਾ ਓਅੰਕਾਰ ਪਾਸ ਬਹਾਲਿਆ॥**
**ਸਤਿਨਾਮੁ ਕਰਤਾਰ ਨਿਰਭਉ ਭਾਲਿਆ ॥**
**ਨਿਰਵੈਰਹੁੰ ਜੈਕਾਰ ਅਜਨਿ ਅਕਾਲਿਆ॥** (੩/੧੫)
**ਏਕੰਕਾਰ ਇਕਾਂਮ ਲਿਖ ਊੜਾ ਓਅੰਕਾਰ ਲਖਾਇਆ॥**
**ਸਤਿਨਾਮੁ ਕਰਤਾ ਪੁਰਖੁ ਨਿਰਭਉ ਹੁਇ ਨਿਰਵੈਰ ਸਦਾਇਆ ॥** (੩੯/੧)

ੴ (ਇਕ ਉਅੰਕਾਰ) ਤੇ ਤਰਕ ਵਾਦੀ ਹੁਣ ਵੀ ਕਈ ਤਰ੍ਹਾਂ ਦੀ ਸ਼ੰਕਾ ਕਰਨ ਦਾ ਯਤਨ ਕਰਦੇ ਹਨ।

ਪਰ ਭਾਈ ਗੁਰਦਾਸ ਜੀ ਦੇ ਉਪ੍ਰੋਕਤ ਅਰਥ (ਕਥਨ) ਦਵਾਰਾ ਉਤਰ ਮਿਲਣ ਤੇ ਨਿਰੁਤਰ ਹੋ ਜਾਂਦੇ ਹਨ। ਇਸ ਤਰ੍ਹਾਂ ਭਾਈ ਗੁਰਦਾਸ ਜੀ ਨੇ ਆਪਣੀ ਬਾਣੀ ਵਿਚ ਅਵਸ਼ਯਕਤਾ ਅਨੁਸਾਰ ਪਰਿਭਾਸ਼ਿਕ ਸ਼ਬਦਾ ਦੀ ਵਿਆਖਿਆ ਕੀਤੀ ਹੈ।

ਹੇਠ ਲਿਖੇਂ ਵਾਰ ਮਾਝ ਕੀ' ਦੇ ਸਬਦ ਨੂੰ ਭਾਈ ਗੁਰਦਾਸ ਜੀ ਨੇ ਅਰਥ ਕਰਕੇ ਕਿਤਨੀ ਸੁੰਦਰਤਾ ਨਾਲ ਸਪਸ਼ਟ ਕੀਤਾ ਹੈ।

ਪਹਿਰਾ ਅਗਨਿ ਹਿਵੈ ਘਰੁ ਬਾਧਾ ਭੋਜਨੁ ਸਾਰੁ ਕਰਾਈ॥ (ਪੰਨਾ ੧੪੭)
ਭਾਈ ਗੁਰਦਾਸ ਜੀ ਦੇ ਅਰਥ ਲਈ ਵੇਖੋ
ਬਾਬਾ ਬੋਲੇ ਨਾਥ ਜੀ ਸਬਦ ਸਨਹੁ ਸਚ ਮੁਖਹੁੰ ਅਲਾਈ॥ (੧/੪੩)

ਗੁਰਬਾਣੀ ਦੀ ਵਿਆਖਿਆ ਕਰਨ ਕਰਕੇ ਹੀ ਭਾਈ ਗੁਰਦਾਸ ਜੀ ਦੀ ਬਾਣੀ ਨੂੰ ਗੁਰੂ ਅਰਜੁਨ ਦੇਵ ਜੀ ਨੇ 'ਗੁਰਬਾਣੀ ਦੀ ਕੁੰਜੀ' ਕਹਿਕੇ ਸਨਮਾਨਿਆ ਹੈ।

ਸਾਡਾ ਕਹਿਣ ਦਾ ਭਾਵ ਹੈ ਗੁਰਬਾਣੀ ਦੇ ਅਰਥ ਬੋਧ ਦੀ ਲੋੜ ਗੁਰੂ ਨਾਨਕ ਦੇਵ ਜੀ ਦੇ ਸਮੇਂ ਤੋਂ ਹੀ ਹੋ ਗਈ ਸੀ। ਭਾਈ ਬਾਲੇ ਵਾਲੀ ਜਨਮ ਸਾਖੀ ਵਿਚ ਅਤੇ ਅਨਯ ਗ੍ਰੰਥਾਂ ਵਿਚ ਗੁਰਬਾਣੀ ਦੇ ਅਰਥ ਪਰਮਾਰਥ ਇਸੇ ਲੋੜ ਦਾ ਪ੍ਰਮਾਣ ਹੈ। ਭਾਵੇਂ ਕੁਝ ਮਨਯਮਤੀ ਗੁਰਬਾਣੀ ਦੇ ਪਰਮਾਰਥ ਲਿਖਦੇ ਰਹੇ, ਪਰ ਗੁਰੂ ਕੇ ਸਿੱਖ ਪ੍ਰਮਾਣੀਕ ਅਰਥਾਂ ਦੀ ਖੋਜ ਵਿਚ ਸਨ। ਗੁਰੂ ਕਲਗੀਧਰ ਪਿਤਾ ਜੀ ਵੀ ਸਮਝਦੇ ਸਨ ਕਿ ਮਨਮਤੀਏ ਗੁਰਬਾਣੀ ਦੇ ਮਨਮੱਤ ਭਰੇ ਅਰਥ ਕਰਕੇ ਭ੍ਰਾਂਤੀ ਪੈਦਾ ਕਰ ਰਹੇ ਹਨ। ਗੁਰੂ ਜੀ ਸਮੇਂ ਦੀ ਤਾਕ ਵਿਚ ਸਨ ਕਿ ਗੁਰ ਸਿੱਖਾਂ ਨੂੰ ਗੁਰਬਾਣੀ ਦੇ ਯਥਾਰਥ ਅਰਥ ਕਰਕੇ ਸੋਧ ਦਿੱਤੀ ਜਾਵੇ। ਇਹ ਸਮਾਂ ਗੁਰੂ ਕੀ ਕਾਸ਼ੀ ਤਲਵੰਡੀ ਸਾਬੋ ਵਿਚ ਪ੍ਰਾਪਤ ਹੋਇਆ।

ਗੁਰੂ ਕਾਸ਼ੀ (ਤਲਵੰਡੀ ਸਾਬੋ) ਵਿਚ ਗੁਰੂ ਕਲਗੀਧਰ ਸੁਾਮੀ ਨੇ ਗੁਰੂ ਤੇਗ ਬਹਾਦਰ ਜੀ ਦੀ ਬਾਣੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਵਿਚ ਲਿਖਣ ਵਾਸਤੇ ਸੰਮਤ ੧੭੬੩ ਬਿ: (ਸੰਨ ੧੭੦੬ ਈ:) ਨੂੰ ਭਾਈ ਮਨੀ ਸਿੰਘ ਜੀ ਨੂੰ ਲਿਖਾਰੀ ਨਿਯਤ ਕਰਕੇ ਬੀੜ ਲਿਖਣੀ ਆਰੰਭ ਕੀਤੀ ਅਤੇ ਭਾਦ੍ਰੋਂ ਵਦੀ ਤੀਜ (੧੭੦੬ ਈ:) ਨੂੰ ਇਹ ਬੀੜ ਸੰਪੰਨ ਹੋਈ। ਇਸ ਬੀੜ ਨੂੰ ਪੰਥ ਵਿਚ ਦਮਦਮੀ ਬੀੜ ਆਖਿਆ ਜਾਂਦਾ ਹੈ।

ਇਤਿਹਾਸ ਅਨੁਸਾਰ ਅੰਮ੍ਰਿਤ ਵੇਲੇ ਲਿਖਾਈ ਹੁੰਦੀ ਸੀ, ਦੁਪਹਿਰ ਸਮੇਂ ਗੁਰੂ ਜੀ ਆਰਾਮ ਕਰਦੇ ਸਨ। ਇਸ ਸਮੇਂ ਬਾਬਾ ਦੀਪ ਸਿੰਘ ਜੀ ਹੋਰ ਉਤਾਰੇ ਕਰਦੇ ਸਨ। ਜਿਤਨੀ ਬਾਣੀ ਲਿਖੀ ਜਾਂਦੀ ਸੀ, ਸ਼ਾਮ ਨੂੰ ਗੁਰੂ ਜੀ ਉਸ ਦੀ ਕਥਾ ਕਰਦੇ ਸਨ। ਗੁਰੂ ਜੀ ਇਕ ਇਕ ਪਦ-ਪਦਾਰਥ ਦੀ ਖੋਲ ਕੇ ਵਿਆਖਿਆ ਕਰਦੇ ਸਨ। ਸਭ ਤਰ੍ਹਾਂ ਦੀ ਸ਼ੰਕਾ ਨੂੰ ਨਿਵ੍ਰਿਤ ਕਰਦੇ ਸਨ। ਭਾਵੇਂ ਬੇਅੰਤ ਦੂਰ ਨੇੜ੍ਹੇ ਦੀਆਂ ਸੰਗਤਾਂ ਕਥਾ ਸ਼ਰਵਨ ਕਰਦੀਆਂ ਸਨ, ਪਰ ਆਦਿ ਤੋਂ ਅੰਤ ਤੱਕ ੪੮ ਸਿੰਘਾਂ ਨੇ ਕਥਾ ਨੂੰ ਸ਼ਰਵਨ ਕੀਤਾ ਸੀ। ਜਿਨ੍ਹਾਂ ਵਿਚੋਂ ਭਾਈ ਮਨੀ ਸਿੰਘ ਜੀ ਅਤੇ ਬਾਬਾ ਦੀਪ ਸਿੰਘ ਜੀ ਪ੍ਰਮੁੱਖ ਸਨ ਇਹਨਾਂ ੪੮ ਸਿੰਘਾਂ ਨੂੰ ਗੁਰੂ ਜੀ ਨੇ ਬ੍ਰਹਮ ਗਿਆਨੀ ਦੀ ਪਦਵੀ ਨਾਲ ਸਨਮਾਨਿਆ। ਨਾਲ ਹੀ ਭਾਈ ਮਨੀ ਸਿੰਘ ਜੀ ਨੂੰ ਸ੍ਰੀ ਅੰਮ੍ਰਿਤਸਰ ਵਿਚ ਅਤੇ ਬਾਬਾ ਦੀਪ ਸਿੰਘ ਜੀ ਨੂੰ ਤਲਵੰਡੀ ਸਾਬੋ ਵਿਚ ਬਾਣੀ ਦਾ ਅਰਥ ਬੋਧ ਅੱਗੇ ਸੰਗਤਾਂ ਵਿਚ ਪ੍ਰਚਾਰਨ ਦੀ ਆਗਿਆ ਕੀਤੀ।

ਗੁਰੂ ਕਲਗੀਧਰ ਪਾਤਸ਼ਾਹ ਦੇ ਬਖਸ਼ੇ ਅਰਥ ਬੋਧ ਨੂੰ ਦਮਦਮੀ ਅਰਥਾਂ ਦੀ ਸੰਪ੍ਰਦਾਇ ਅਰਥ ਪ੍ਰਣਾਲੀ, ਦਮਦਮੀ ਟਕਸਾਲ ਅਤੇ ਗਿਆਨੀਆਂ ਦੀ ਟਕਸਾਲ ਵੀ ਆਖਿਆ ਜਾਂਦਾ ਹੈ। ਅਸੀਂ ਇਥੇ ਕੇਵਲ ਸ੍ਰੀ ਮਾਨ ਬਾਬਾ ਹਰਨਾਮ ਸਿੰਘ ਜੀ 'ਖਾਲਸਾ' ਨਾਲ ਸਬੰਧਤ ਦਮਦਮੀ ਟਕਸਾਲ ਦੇ ਮੁਖੀ ਕਥਾ ਕਾਰਾਂ ਦੀ ਬੰਸਾਵਲੀ ਅੰਕਿਤ ਕਰਦੇ ਹਾਂ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਸਾਹਿਬ ਜੀ ਤੋਂ ਵਰੋਸਾਇ
ਬਾਬਾ ਦੀਪ ਸਿੰਘ ਜੀ
ਸ਼ਹੀਦ ਬਾਬਾ ਗੁਰਬਖਸ਼ ਸਿੰਘ ਜੀ

ਭਾਈ ਸੂਰਤ ਸਿੰਘ ਜੀ
ਭਾਈ ਗੁਰਦਾਸ ਸਿੰਘ ਜੀ
ਭਾਈ ਸੰਤ ਸਿੰਘ ਜੀ
ਭਾਈ ਦਯਾ ਸਿੰਘ ਜੀ
ਸੰਤ ਭਗਵਾਨ ਸਿੰਘ ਜੀ
ਸੰਤ ਹਰਨਾਮ ਸਿੰਘ ਜੀ ਬੇਦੀ
ਸੰਤ ਬਿਸ਼ਨ ਸਿੰਘ ਜੀ ਮਰਾਲੇ ਵਾਲੇ
ਸੰਤ ਸੁੰਦਰ ਸਿੰਘ ਜੀ ਭਿੰਡਰਾਂ ਵਾਲੇ
ਸੰਤ ਗੁਰਬਚਨ ਸਿੰਘ ਜੀ ਭਿੰਡਰਾਂ ਵਾਲੇ
ਸੰਤ ਕਰਤਾਰ ਸਿੰਘ ਜੀ ਜੱਥਾ ਭਿੰਡਰਾਂ-ਮਹਿਤਾ
ਸੰਤ ਜਰਨੈਲ ਸਿੰਘ ਜੀ ਜੱਥਾ ਭਿੰਡਰਾਂ-ਮਹਿਤਾ
ਸੰਤ ਠਾਕੁਰ ਸਿੰਘ ਜੀ ਜੱਥਾ ਭਿੰਡਰਾਂ - ਮਹਿਤਾ
ਸੰਤ ਹਰਨਾਮ ਸਿੰਘ ਜੀ 'ਖਾਲਸਾ' (ਵਰਤਮਾਨ)

ਸ੍ਰੀ ਮਾਨ ਸੰਤ ਬਾਬਾ ਹਰਨਾਮ ਸਿੰਘ ਜੀ ਮਹਾਨ ਸੁਨਿਮਰ, ਕੋਮਲ, ਗੰਭੀਰ, ਸ਼ਾਂਤ, ਪਾਵਨ ਆਤਮਾ, ਸਤਿ ਭਾਸ਼ੀ, ਸਤਿਵਾਦੀ, ਗੁਰਮਤਿ, ਗੁਰਬਾਣੀ ਗੁਰ ਇਤਿਹਾਸ ਦੇ ਅਪੂਰਵ ਗਿਆਤਾ ਹਨ। ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਤੋਂ ਲੈਕੇ ਵਰਤਮਾਨ ਸਮੇਂ ਤੱਕ ਦਮਦਮੀ ਟਕਸਾਲ ਵਿਚ ਜੋ ਅਰਥ ਮੌਖਿਕ (ਸੀਨੇ ਬ ਸੀਨੇ) ਚਲੇ ਆ ਰਹੇ ਹਨ। ਇਨ੍ਹਾਂ ਸੰਪ੍ਰਦਾਈ ਅਰਥਾਂ ਨੂੰ ਆਪ ਜੀ ਨੇ ਗੁੰਥਨ ਕਰਕੇ ਅਗੇ ਲਈ ਸੁਰੱਖਿਅਤ ਕਰ ਦਿੱਤਾ, ਇਹ ਆਪ ਜੀ ਦਾ ਸਾਹਿਤਕ ਸੰਸਾਰ ਵਿੱਚ ਉਲੇਖਨੀਯ ਉਪਕਾਰ ਹੈ। ਜੋ ਸਦੀਆਂ ਤਕ ਗੁਰਮਤਿ ਪਾਂਧੀਆਂ (ਗੁਰਮੁਖਾਂ) ਦੀ ਅਗਵਾਈ ਕਰਦਾ ਰਹੇਗਾ।

ਦਾਸ ਨੂੰ ਸ੍ਰੀ ਮਾਨ ਸੰਤ ਬਾਬਾ ਹਰਨਾਮ ਸਿੰਘ ਜੀ ਦੇ ਪੂਰਵ ਮਹਾਂ ਪੁਰਖਾਂ ਦੀ ਸੰਗਤ ਕਰਨ, ਬਚਨ ਬਿਲਾਸ ਅਤੇ ਕਥਾ ਸ਼ਰਵਨ ਕਰਨ ਦਾ ਮਾਣ ਪ੍ਰਾਪਤ ਹੈ। ਸ੍ਰੀ ਮਾਨ ਸੰਤ ਗੁਰਬਚਨ ਸਿੰਘ ਜੀ ਭਿੰਡਰਾਂ ਵਾਲੇ, ਸ੍ਰੀ ਮਾਨ ਸੰਤ ਇੰਦਰ ਸਿੰਘ ਜੀ ਭਿੰਡਰਾਂ ਵਾਲੇ, ਸ੍ਰੀ ਮਾਨ ਸੰਤ ਮੋਹਨ ਸਿੰਘ ਜੀ ਭਿੰਡਰਾਂ ਵਾਲੇ ਸ੍ਰੀ ਮਾਨ ਸੰਤ ਜਰਨੈਲ ਸਿੰਘ ਜੀ ਖਾਲਸਾ, ਸ੍ਰੀ ਮਾਨ ਸੰਤ ਇੰਦਰਜੀਤ ਸਿੰਘ ਜੀ ਆਦਿਕ ਮਹਾਂ ਪੁਰਖਾਂ ਦੀ ਕਥਾ ਨੂੰ ਅਨੇਕ ਵਾਰ ਸ਼ਰਵਨ ਕੀਤਾ ਹੈ। ਇਨ੍ਹਾਂ ਸਾਰੇ ਨਾਮ ਅਭਿਆਸੀ ਵਿਦਵਾਨ ਮਹਾਂ ਪੁਰਖਾਂ ਦਾ ਗੁਰਮਤਿ ਗੁਰਬਾਣੀ ਗਿਆਨ ਅਤੇ ਆਸ਼ੀਰਵਾਦ ਦਾ ਸ੍ਰੀ ਮਾਨ ਸੰਤ ਹਰਨਾਮ ਸਿੰਘ ਜੀ ਵਿਚ ਆਵੇਸ਼ ਹੈ ਸ੍ਰੀਮਾਨ ਸੰਤ ਗੁਰਬਚਨ ਸਿੰਘ ਜੀ ਤੋਂ ਲੈ ਕੇ ਸ੍ਰੀਮਾਨ ਸੰਤ ਹਰਨਾਮ ਸਿੰਘ ਜੀ ਤਕ ਕਥਨੀ, ਵਿਚਾਰ, ਗਿਆਨ, ਪਦ-ਪਦਾਰਥ, ਅਰਥ, ਵਿਆਖਿਆ ਵਿਚ ਕੋਈ ਅੰਤਰ ਨਹੀਂ ਹੈ। ਸ੍ਰੀ ਮਾਨ ਸੰਤ ਗੁਰਬਚਨ ਸਿੰਘ ਜੀ ਵਾਲੀ ਨਿਮ੍ਰਤਾ, ਨਿਰਮਾਣਤਾ, ਗਿਆਨ, ਵਿਵੇਕ ਬੁਧੀ, ਸ਼ੀਲ, ਕੋਮਲਤਾ ਆਪ ਜੀ ਵਿਚ ਸਪਸ਼ਟ ਸੁਭਾਏ ਮਾਨ ਹੈ।

ਦਾਸ ਨੇ ਸ੍ਰੀ ਮਾਨ ਸੰਤ ਹਰਨਾਮ ਸਿੰਘ ਜੀ ਦੀ ਕਥਾ ਕਈ ਵਾਰ ਸ਼ਰਵਨ ਕੀਤੀ ਹੈ। ਗੁਰੂ ਗ੍ਰੰਥ ਸਾਹਿਬ ਜੀ ਦਾ ਤਿੰਨ ਸੌ ਸਾਲਾ ਸੰਪੂਰਨਤਾ ਸਤਾਬਦੀ ਦਿਵਸ ਸਮੇਂ ਤਖਤ ਦਮਦਮਾ ਸਾਹਿਬ ਵਿਖੇ ਕੀਤੀ ਕਥਾ ਇਤਿਹਾਸ ਵਿਚ ਪ੍ਰਮੁਖ ਸਥਾਨ ਰਖਦੀ ਹੈ। ਸੰਨ ੨੦੦੬ ਈ: ਨੂੰ ਤਖਤ ਦਮਦਮਾ ਸਾਹਿਬ ਵਿਖੇ ਸਾਰੀ ਸਿੱਖ ਕੌਮ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਤ੍ਰਿਤੀਆ ਸਤਾਬਦੀ ਸੰਪੂਰਨਤਾ ਦਿਵਸ ਮਨਾਇਆ। ਜਿਸ ਵਿਚ ਸਾਰੇ ਸੰਸਾਰ ਦੀਆਂ ਸਿੱਖ ਸੰਗਤਾਂ ਨੇ ਤਖਤ ਦਮਦਮਾ ਸਾਹਿਬ ਪੁਜ ਕੇ ਹਾਜ਼ਰੀਆਂ ਭਰੀਆਂ ਸ਼੍ਰੋ:ਗੁ:ਪ੍ਰ: ਕਮੇਟੀ, ਸਿੰਘ ਸਭਾਵਾਂ, ਨਿਰਮਲੇ ਸੰਤ, ਸੇਵਾ ਪੰਥੀ, ਨਿਹੰਗ ਸਿੰਘਾਂ ਦੇ ਜੱਥੇ, ਦਮਦਮੀ ਟਕਸਾਲ, ਦੇ ਵਿਦਵਾਨ, ਦੇਸ਼ ਵਿਦੇਸ਼ ਦੀਆਂ ਸਮੂਹ ਸਭਾ ਸੁਸਾਇਟੀਆਂ ਸਾਰੀ ਸਿੱਖ ਕੌਮ, ਜਨ ਸਧਾਰਨ ਸਮੂਹ ਦਾ ਠਾਠਾਂ ਮਾਰ ਦਾ ਸਮੁੰਦਰ ਤਖਤ ਦਮਦਮਾ ਸਾਹਿਬ ਦੀ

ਧਰਤੀ ਤੇ ਨਤ ਸਿਰ ਹੋ ਰਿਹਾ ਸੀ।

ਇਸ ਸਮੇਂ ਸ੍ਰੀ ਮਾਨ ਸੰਤ ਹਰਨਾਮ ਸਿੰਘ ਜੀ ਵਲੋਂ ਤਖਤ ਦਮਦਮਾ ਸਾਹਿਬ ਵਿਖੇ ਕਈ ਸੰਮੇਲਨ ਕੀਤੇ ਗਏ। ਜਿਨ੍ਹਾਂ ਵਿਚ ਦਾਸ ਬਰਾਬਰ ਹਾਜ਼ਰੀ ਭਰਦਾ ਰਿਹਾ, ਪਰ ਤਖਤ ਦਮਦਮਾ ਸਾਹਿਬ ਵਿਖੇ ਇਸ ਸਤਾਬਦੀ ਦੀ ਯਾਦਗਾਰੀ ਪ੍ਰਮੁਖ ਆਪ ਜੀ ਦੀ ਇਤਿਹਾਸਕ ਕਥਾ ਹੈ ਜੋ ਸੰਪੂਰਨਤਾ ਦਿਵਸ ਵਾਲੇ ਦਿਨ ਤਖਤ ਦਮਦਮਾ ਸਾਹਿਬ ਦੇ 'ਭਾਈ ਡੱਲ ਸਿੰਘ ਹਾਲ' ਵਿਚ ਗੁਰੂ ਤੇਗ ਬਹਾਦਰ ਜੀ ਦੇ ਨੌਵੇਂ ਮਹਲੇ ਦੇ ਸਲੋਕਾਂ ਤੋਂ ਆਰੰਭ ਕਰਕੇ, ਰਾਗਮਾਲਾ ਸਮੇਤ ਸਵਾ ਤਿੰਨ ਘੰਟੇ ਇਕ ਰਸ ਕੀਤੀ। ਲੱਖਾਂ ਦੀ ਗਿਣਤੀ ਵਿਚ ਭਾਈ ਡਲ ਸਿੰਘ ਹਾਲ ਵਿਚ ਬੈਠੀ ਸੰਗਤ ਦੀ ਸਮਾਧੀ ਲਗੀ ਹੋਈ ਸੀ। ਸਭ ਦੇ ਮਨ ਇਕਾਗਰ ਸਨ। ਸੰਗਤ ਦੀ ਇਕਾਗਰਤਾ ਮੈਂ ਆਪਣੇ ਜੀਵਨ ਵਿਚ ਪਹਿਲੀਵਾਰ ਵੇਖੀ ਸੀ। ਆਦਿ ਤੋਂ ਅੰਤ ਤਕ ਇਕ ਰਸ ਅੰਮ੍ਰਿਤ ਵਰਖਾ ਵਰਸ ਰਹੀ ਸੀ 'ਵਿਰਲਾ ਕੋ ਅਰਥਾਵੈ' ਵਾਲੀ ਅਵਸਥਾ ਸੀ। ਸੜਕਾਂ ਅਤੇ ਸ਼ਹਿਰ ਵਿਚ ਕਈ ਕਈ ਕਿਲੋਮੀਟਰ ਲੰਮੀਆਂ ਯੂਨਟਾਂ ਲਗੀਆਂ ਹੋਈਆਂ ਸਨ। ਪ੍ਰਭ ਕੀ ਬਾਣੀ ਸਰਬ ਵਿਆਪਕ ਹੋਈ ਪ੍ਰਤੀਤ ਹੋ ਰਹੀ ਸੀ। ਦਾਸ ਨੇ ਇਸ ਸਾਰੇ ਆਨੰਦ ਨੂੰ ਹਾਜ਼ਿਰੀ ਭਰ ਕੇ ਪ੍ਰਾਪਤ ਕੀਤਾ ਸੀ। ਦਸਮ ਪਿਤਾ ਜੀ ਨੇ ਜੋ ਅਰਥ ਬੋਧ ਦਮਦਮੀ ਟਕਸਾਲ ਦੇ ਮੁਖੀਆਂ ਨੂੰ ਬਖਸ਼ੇ ਸਨ, ਇਹ ਅਰਥ ਆਪ ਜੀ ਨੇ ਸਤਿਗੁਰੂ ਜੀ ਦੇ ਦਰਬਾਰ ਤਖਤ ਸਾਹਿਬ ਵਿਖੇ ਗੁਰੂ ਕਲਗੀਧਰ ਪਿਤਾ ਨੂੰ ਸੁਣਾ ਕੇ ਆਸ਼ੀਰਵਾਦ ਲਿਆ ਸੀ। ਇਹ ਆਸ਼ੀਰਵਾਦ ਵਿਚੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਟੀਕਾ ਪ੍ਰਾਪਤ ਹੋਇਆ ਹੈ। ਸਮਾਪਤੀ ਤੇ ਆਪ ਜੀ ਨੇ ਗੁਰ ਫਤਹ ਬੁਲਾਈ ਤਾਂ ਸੰਗਤ ਦੀ ਇਕਾਗਰਤਾ ਖੁਲ੍ਹ ਗਈ ਸੱਚਖੰਡ ਦਾ ਆਤਮਿਕ ਆਨੰਦ ਭੰਗ ਹੋ ਗਿਆ। ਇਸ ਤਰ੍ਹਾਂ ਪ੍ਰਤੀਤ ਹੋਇਆ ਜਿਵੇਂ ਸੰਗਤ ਸੱਚ ਖੰਡ ਵਿਚੋਂ ਮਾਤ ਲੋਕ ਵਿਚ ਆ ਗਈ ਹੋਵੇ। ਇਸ ਅੰਮ੍ਰਿਤ ਕਥਾ ਦਾ ਕਥਨ **ਕਹਿਬੇ ਕਉ ਸੋਭਾ ਨਹੀਂ ਦੇਖਾ ਹੀ ਪਰਵਾਨੁ** ॥ ਵਾਲੀ ਪੰਕਤੀ ਇਥੇ ਸਾਰਥਕ ਹੋ ਰਹੀ ਸੀ।

**ਅੰਮ੍ਰਿਤ ਬਾਣੀ ਤਤੁ ਵਖਾਣੀ ਗਿਆਨ ਧਿਆਨ ਵਿਚਿ ਆਈ ॥**
**ਗੁਰਮੁਖਿ ਆਖੀ ਗੁਰਮੁਖਿ ਜਾਤੀ ਸੁਰਤੀ ਕਰਮਿ ਧਿਆਈ ॥**

ਆਪ ਜੀ ਦਾ ਉਲੇਖਨੀਯ ਪਰਿਸ਼੍ਰਮ ਹੈ, ਜੋ ਗੁਰੂ ਗ੍ਰੰਥ ਸਾਹਿਬ ਜੀ ਦਾ ਟਕਸਾਲੀ ਟੀਕਾ ਤਿਆਰ ਕਰਕੇ ਪ੍ਰਕਾਸ਼ਤ ਕਰ ਰਹੇ ਹਨ। ਜੋ ਕਥਾ ਅਸੀਂ ਤਿੰਨ ਸਤਾਬਦੀਆ ਤੋਂ ਮੌਖਿਕ ਸ਼ਰਵਨ ਕਰਦੇ ਰਹੇ ਹਾਂ ਉਹ ਲਿਖਤੀ ਰੂਪ ਵਿਚ ਪ੍ਰਕਾਸ਼ਤ ਹੋ ਕੇ ਜੁਗੋ ਜੁਗ ਅਟਲ ਹੋ ਜਾਵੇਗੀ। ਸਾਰੇ ਵਿਸ਼ਵ ਦੀਆਂ ਸੰਗਤਾ ਅਪਣੇ ਅਪਣੇ ਸਥਾਨ ਵਿਚ ਪ੍ਰਾਪਤ ਕਰਕੇ ਗਿਆਨੀ ਟਕਸਾਲ ਦੀ ਕਥਾ ਦਾ ਲਾਭ ਪ੍ਰਾਪਤ ਕਰਕੇ ਜੀਵਨ ਸਫਲੇ ਕਰਨਗੀਆਂ।

ਮੇਰੀ ਗੁਰੂ ਨਾਨਕ ਦੇਵ ਗੁਰੂ ਗੋਬਿੰਦ ਸਿੰਘ ਜੀ ਅਗੇ ਅਰਦਾਸ ਹੈ ਕਿ ਸਤਿਗੁਰੂ ਜੀ ਇਸ ਮਹਾਨ ਕਾਰਜ ਨੂੰ ਸੰਪੰਨਤਾ ਬਖਸ਼ਣ ਅਤੇ ਸ੍ਰੀ ਮਾਨ ੧੦੮ ਸੰਤ ਬਾਬਾ ਹਰਨਾਮ ਸਿੰਘ ਜੀ ਨੂੰ ਸੁਸਥਤਾ ਭਰੀ ਦੀਰਘੁ ਆਯੂ ਬਖਸ਼ਣ ਤਾਂ ਕਿ ਆਪ ਜੀ ਗੁਰਮਤਿ ਗੁਰਸਿਖੀ ਦਾ ਪ੍ਰਚਾਰ ਕਰਦੇ ਹੋਏ ਇਸੀ ਤਰ੍ਹਾਂ ਉਪਕਾਰ ਕਰਦੇ ਰਹਿਣ

**ਅੰਮ੍ਰਿਤ ਬਚਨ ਸਤਿਗੁਰ ਕੀ ਬਾਣੀ ਜੋ ਬੋਲੈ ਸੋ ਮੁਖਿ ਅੰਮ੍ਰਿਤ ਪਾਵੈ ॥** (ਪੰਨਾ ੪੯੪)

ਕੋਠਾ ਗੁਰੂ

(ਗਿਆਨੀ ਬਲਵੰਤ ਸਿੰਘ ਕੋਠਾ ਗੁਰੂ)

ਕੋਠਾ ਗੁਰੂ
੨ ਨਵੰਬਰ ੨੦੦੯

# ਟਕਸਾਲੀ ਟੀਕੇ ਦੀ ਲੋੜ ਸੀ

## ਸ੍ਰੀਮਾਨ ੧੦੮ ਮਹੰਤ ਬਲਵੰਤ ਸਿੰਘ ਸੈਕਟਰੀ ਹਰਿਦਵਾਰ ਦੀ ਲੇਖਣੀ ਅੰਕਿਤ

ਸਾਨੂੰ ਇਹ ਲਿਖਣ ਵਿਚ ਅਪਾਰ ਪ੍ਰਸੰਨਤਾ ਹੋ ਰਹੀ ਹੈ ਕਿ ਸਿੱਖ ਪੰਥ ਦੇ ਗੁਰਬਾਣੀ ਦੇ ਮਹਾਨ ਗਿਆਤਾ ਸ੍ਰੀਮਾਨ ਸੰਤ ਬਾਬਾ ਹਰਨਾਮ ਸਿੰਘ ਜੀ 'ਖ਼ਾਲਸਾ' ਚੌਂਕ ਮਹਿਤਾ ਜ਼ਿਲ੍ਹਾ ਅੰਮ੍ਰਿਤਸਰ ਵਾਲੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਟੀਕਾ ਲਿਖ ਕੇ ਪ੍ਰਕਾਸ਼ਤ ਕਰ ਰਹੇ ਹਨ। ਗੁਰਬਾਣੀ ਦੇ ਅਰਥਾਂ ਨੂੰ ਸਮਝਣ ਵਾਲਾ ਇਹ ਯਥਾਰਥ ਟੀਕਾ ਹੈ। ਕਿਉਂਕਿ ਇਸ ਟੀਕੇ ਦੀ ਮੌਖਿਕ ਪਰੰਪਰਾ ਗੁਰਮਤਿ ਦੇ ਅਨੁਸਾਰ ਹੈ। ਗੁਰੂ ਗੋਬਿੰਦ ਸਿੰਘ ਜੀ ਨੇ ਗੁਰਬਾਣੀ ਦੇ ਅਰਥਾਂ ਦਾ ਜੋ ਗਿਆਨ ਸ੍ਰੀ ਦਮਦਮਾ ਸਾਹਿਬ ਗੁਰੂ ਕੀ ਕਾਸੀ ਵਿਚ ਪੰਥ ਨੂੰ ਬਖਸ਼ਿਆ ਉਸ ਨੂੰ ੪੮ ਸਿੰਘਾਂ ਨੇ ਇਕਾਗਰਤਾ ਪੂਰਬਕ '੧ੴ ਸਤਿਨਾਮੁ ਤੋਂ ਲੈ ਕੇ ਅਠਾਰਹ ਦਸ ਬੀਸ' ਤਕ ਅਰਥ ਨੂੰ ਸਰਵਨ ਕੀਤੇ। ਇਨ੍ਹਾਂ ੪੮ ਵਡਭਾਗੇ ਸਿੰਘਾਂ ਨੂੰ ਗੁਰੂ ਕਲਗੀਧਰ ਸ੍ਵਾਮੀ ਨੇ ਬ੍ਰਹਮ ਗਿਆਨੀ ਦੀ ਉਪਾਧੀ ਨਾਲ ਵਿਭੂਸ਼ਤ ਕੀਤਾ। ਜਿਨ੍ਹਾਂ ਵਿਚੋਂ ਭਾਈ ਮਨੀ ਸਿੰਘ ਜੀ ਅਤੇ ਬਾਬਾ ਦੀਪ ਸਿੰਘ ਜੀ ਪ੍ਰਮੁੱਖ ਸਨ। ਗੁਰੁ ਜੀ ਨੇ ਇਸ ਅੰਮ੍ਰਿਤ ਗਿਆਨ ਨੂੰ ਸਾਰੇ ਸੰਸਾਰ ਵਿਚ ਪ੍ਰਚਾਰਨ ਵਾਸਤੇ ਇਹੀ ਅਰਥ ਅੱਗੇ ਗੁਰਸਿਖਾਂ ਨੂੰ ਪੜ੍ਹਾਉਣ ਵਾਸਤੇ ਭਾਈ ਮਨੀ ਸਿੰਘ ਨੂੰ ਜੀ ਅੰਮ੍ਰਿਤਸਰ ਵਿਚ ਅਤੇ ਬਾਬਾ ਦੀਪ ਸਿੰਘ ਜੀ ਨੂੰ ਸ੍ਰੀ ਦਮਦਮਾ ਸਾਹਿਬ-ਤਲਵੰਡੀ ਸਾਬੋ ਵਿਚ ਨਿਯਤ ਕੀਤਾ। ਜਿਨ੍ਹਾਂ ਅੱਗੇ ਤੋਂ ਅਨੇਕ ਵਿਅਕਤੀਆਂ/ਅਧਿਕਾਰੀਆਂ ਨੇ ਗੁਰਬਾਣੀ ਦੇ ਅਰਥ ਬੋਧ ਨੂੰ ਪ੍ਰਾਪਤ ਕੀਤਾ। ਮਹਾਂ ਪੁਰਖ ਸਦੀਆਂ ਤੋਂ ਮੌਖਿਕ ਅਰਥਾਂ ਦੁਆਰਾ ਗੁਰਬਾਣੀ ਦਾ ਗਿਆਨ ਗੁਰਸਿੱਖਾਂ ਨੂੰ ਵੰਡਦੇ ਆ ਰਹੇ ਹਨ।

ਅਸੀਂ ਇਕ ਪੁਰਾਤਨ ਮਹਾਂ ਪੁਰਖ ਤੋਂ ਇਹ ਵੀ ਸੁਣਿਆ ਹੈ ਕਿ ਗੁਰੂ ਜੀ ਦੇ ਸ੍ਰੀ ਮੁੱਖ ਤੋਂ ਉਚਾਰਨ ਕੀਤੇ ਅਰਥ ਭਾਈ ਮਨੀ ਸਿੰਘ ਜੀ ਵਾਲੀ ਸਾਖਾ ਵਿਚ ਗਿਆਨੀ ਚੰਦਾ ਸਿੰਘ ਜੀ ਅੰਮ੍ਰਿਤਸਰ ਵਾਲਿਆਂ ਤੱਕ ਹੂਬਹੂ ਚਲਦੇ ਆਏ ਸਨ। ਇਹ ਉਹੀ ਪੁਰਾਤਨ ਮਰਯਾਦਾ ਸੀ ਜਿਵੇਂ ਪੂਰਵ ਕਾਲ ਵਿਚ ਰਿਸ਼ੀ ਆਪਣੇ ਵਿਦਿਆਰਥੀਆਂ ਨੂੰ ਮੌਖਿਕ ਵਿੱਦਿਆ ਦਾ ਅਧਿਐਨ ਕਰਵਾਉਂਦੇ ਸਨ। ਜਿਸਨੂੰ ਭਾਰਤੀਜ ਦਰਸ਼ਨ/ਇਤਿਹਾਸ ਵਿਚ ਸੁਰਤੀ-ਸਿਮ੍ਰਿਤੀ ਕਿਹਾ ਜਾਂਦਾ ਹੈ 'ਸੁਰਤੀ' ਦਾ ਅਰਥ 'ਸੁਣਨਾ' ਅਤੇ 'ਸਿਮ੍ਰਿਤੀ' ਦਾ ਅਰਥ ਹੈ 'ਯਾਦਾਸ਼ਤ' ਭਾਵ ਪਹਿਲਾ ਸੁਣਨਾ ਸੁਣਕੇ ਕੰਠਸਥ ਕਰਨਾ। ਹਰ ਇਕ ਰਿਸ਼ੀ ਦੇ ਉਚਾਰਨ ਪਦ-ਪਦਾਰਥ, ਸ਼ੈਲੀ ਬੋਲੀ ਵਿਚ ਭਿੰਨਤਾ ਹੋ ਜਾਣੀ ਸੁਭਾਵਿਕ ਹੈ। ਇਸ ਭਿੰਨਤਾ ਦੇ ਕਾਰਣ ਵੱਖਰੇ ਵੱਖਰੇ ਗੁਰੂ ਕੁਲ ਦੇ ਰਿਸ਼ੀਆਂ ਦੇ ਵਿਦਿਆਰਥੀਆਂ ਦਾ ਉਚਾਰਨ (ਲਹਿਜ਼ਾ) ਅਤੇ ਅਰਥ ਤੋਂ ਪਤਾ ਲੱਗਦਾ ਸੀ ਕਿ ਕਿਹੜੇ ਗੁਰੂ ਕੁਲ ਦਾ ਵਿਦਿਆਰਥੀ ਹੈ।

ਗੁਰਬਾਣੀ ਦੇ ਅਰਥ ਸਮਝਣ, ਵਿਚਾਰਨ ਦੀ ਮਰਿਯਾਦਾ ਗੁਰੂ ਨਾਨਕ ਦੇਵ ਜੀ ਦੇ ਸਮੇਂ ਤੋਂ ਹੀ ਚੱਲ ਪਈ ਸੀ। ਜਿਥੇ ਭਾਈ ਗੁਰਦਾਸ ਜੀ ਵਰਗੇ ਗੁਰੂ ਘਰ ਦੇ ਧੁਰੰਧਰ ਵਿਦਵਾਨ ਗੁਰਬਾਣੀ ਦੇ ਗੁਰਮਤਿ ਅਨੁਸਾਰੀ ਅਰਥ ਕਰਦੇ ਸਨ। ਨਾਲ ਹੀ ਗੁਰੂ ਕੇ ਨਿੰਦਕਾਂ ਨੇ ਵੀ ਮਨਮੱਤ ਭਰੇ ਅਰਥ ਪ੍ਰਚਾਰਨੇ ਆਰੰਭ ਕੀਤੇ। ਜਿਵੇਂ ਹਿੰਦਾਲੀਏ ਅਤੇ ਮੀਣੇ ਮਨਮੱਤ ਭਰੇ ਅਰਥ ਕਰਨ ਵਾਲਿਆਂ ਵਿਚ ਪ੍ਰਸਿੱਧ ਹਨ। ਅਜਿਹੀ ਸਥਿਤੀ ਦੇ ਕਾਰਨ ਸਿੱਖ ਸੰਗਤਾਂ ਦੀ ਪ੍ਰਾਰਥਨਾ ਕਰਨ ਤੇ ਗੁਰੂ ਕਲਗੀਧਰ ਸ੍ਵਾਮੀ ਨੇ ਕ੍ਰਿਪਾ ਕਰਕੇ ਆਪਣੇ ਸ੍ਰੀ ਮੁੱਖ ਤੋਂ ਸ੍ਰੀ ਦਮਦਮਾ ਸਾਹਿਬ ਵਿਚ ਸ਼ੁੱਧ ਅਰਥ ਸ੍ਰਵਣ ਕਰਵਾਏ। ਅਰਥਾਂ ਦੀ ਸੰਪ੍ਰਦਾਇ ਕਾਇਮ ਕਰ ਦਿੱਤੀ, ਜਿਸ ਨੂੰ ਪੁਰਾਤਨ ਵਿਦਵਾਨ 'ਦਮਦਮੀ

ਅਰਥਾਂ ਦੀ ਸੰਪ੍ਰਦਾਇ' ਕਹਿੰਦੇ ਹਨ। ਹੁਣ 'ਦਮਦਮੀ ਟਕਸਾਲ' ਕਿਹਾ ਜਾਂਦਾ ਹੈ।

ਉਨ੍ਹੀਵੀਂ ਸਦੀ ਦੇ ਮੱਧ ਵਿਚ ਅਰਥਾ ਦਾ ਲਿਖਤੀ ਰੂਪ ਵੀ ਪ੍ਰਚਲਤ ਹੋ ਗਿਆ ਸੀ। ਜਪੁਜੀ ਸਾਹਿਬ ਦਾ ਪਹਿਲਾ ਟੀਕਾ ਪੰਡਿਤ ਨਿਹਾਲ ਸਿੰਘ ਜੀ ਕਾਂਸ਼ੀ ਵਾਲਿਆਂ ਨੇ 'ਗੂਢਾਰਥ ਪ੍ਰਦੀਪਕਾ' ਸੰਸਕ੍ਰਿਤ ਵਿਚ ਗੁਰੂ ਗੋਬਿੰਦ ਸਿੰਘ ਜੀ ਤੋਂ ਕੇਵਲ ੮੭ ਵਰਸ ਮਗਰੋਂ ਸੰਨ ੧੭੯੫ ਈ: ਵਿਚ ਲਿਖਿਆ। ਸਾਧੂ ਆਨੰਦਘਨ ਉਦਾਸੀ ਨੇ ਜਪੁਜੀ ਸਮੇਤ ਕਈ ਬਾਣੀਆਂ ਦੇ ਟੀਕੇ ਲਿਖ ਕੇ ਗੁਰਬਾਣੀ ਅਤੇ ਗੁਰੂ ਸਾਹਿਬਾਨ ਦੀ ਨਿੰਦਾ ਵੀ ਰੱਜਕੇ ਕੀਤੀ ਹੈ। ਆਨੰਦਘਨ ਦਾ ਖੰਡਨ ਨਿਰਮਲੇ ਸੰਤ ਮਹਾਂਕਵੀ ਭਾਈ ਸੰਤੋਖ ਸਿੰਘ ਜੀ ਨੇ ਜਪੁਜੀ ਦਾ 'ਗਰਬ ਗੰਜਨੀ' ਟੀਕਾ ਲਿਖਕੇ ਕੀਤਾ।

ਪੰਡਿਤ ਤਾਰਾ ਸਿੰਘ ਜੀ 'ਨਰੋਤਮ' ਨੇ ਭਗਤ ਬਾਣੀ ਦਾ ਟੀਕਾ ਸੰਨ ੧੮੮੨ ਈ: ਵਿਚ ਲਿਖਕੇ ਪ੍ਰਕਾਸ਼ਿਤ ਕੀਤਾ। ਪੰਡਿਤ ਜੀ ਨੇ ਗੁਰੂ ਗ੍ਰੰਥ ਸਾਹਿਬ ਦਾ ਟੀਕਾ ਲਿਖਣਾ ਵੀ ਆਰੰਭ ਕੀਤਾ ਸੀ ਪਰ ਆਯੂ ਨੇ ਸਾਥ ਨਾ ਦਿੱਤਾ, ਕੇਵਲ 'ਸ੍ਰੀ ਰਾਗ' ਤੱਕ ਟੀਕਾ ਲਿਖਿਆ ਗਿਆ ਜੋ ਹੁਣ ਛਪਿਆ ਹੋਇਆ ਮਿਲਦਾ ਹੈ। ਇਸ ਵਿਚ ਜਿਥੇ ਪੰਡਿਤ ਜੀ ਆਪਣੀ ਵਿਦਵਤਾ ਵਰਤਦੇ ਰਹੇ, ਨਾਲ ਹੀ ਅੰਮ੍ਰਿਤਸਰ ਵਿਚੋਂ ਗਿਆਨੀ ਟਕਸਾਲ ਦੇ ਸਾਰੇ ਅਰਥ ਵੀ ਪ੍ਰਾਪਤ ਕਰਨ ਦਾ ਯਤਨ ਕੀਤਾ ਗਿਆ। ਇਸ ਕਾਰਜ ਵਾਸਤੇ ਪ੍ਰਸਿੱਧ ਵਿਦਵਾਨ ਗਿਆਨੀ ਗਿਆਨ ਸਿੰਘ ਜੀ ਨੂੰ ਅੰਮ੍ਰਿਤਸਰ ਭੇਜਿਆ ਗਿਆ। ਗਿਆਨੀ ਜੀ ਰੋਜ਼ਾਨਾ ਟਕਸਾਲ ਦੇ ਅਰਥ ਸੁਣਕੇ, ਨਾਲ ਹੀ ਲਿਖਕੇ ਪੰਡਿਤ ਜੀ ਕੋਲ ਡਾਕ ਰਾਹੀਂ ਪਟਿਆਲੇ ਨੂੰ ਭੇਜਦੇ ਰਹੇ।

ਇਸ ਸਮੇਂ ਵਿਚ ਹੀ ਨਿਰਮਲੇ ਵਿਦਵਾਨ ਗਿਆਨੀ ਬਦਨ ਸਿੰਘ ਜੀ ਸੇਖਵਾਂ ਵਾਲਿਆਂ ਨੇ ਸੰਨ ੧੮੭੭ ਈ: ਵਿਚ ਗੁਰੂ ਗ੍ਰੰਥ ਸਾਹਿਬ ਜੀ ਦਾ ਟੀਕਾ ਲਿਖਣਾ ਆਰੰਭ ਕਰਕੇ ਸੰਨ ੧੮੮੩ ਈ: ਵਿਚ ਸੰਪੂਰਨ ਕਰ ਦਿੱਤਾ, ਜਿਸਦੀ ਸੁਧਾਈ ਤਖ਼ਤ ਪਟਨਾ ਸਾਹਿਬ ਤੇ ਬਾਬਾ ਸੁਮੇਰ ਸਿੰਘ ਜੀ ਦੀ ਸਰਪ੍ਰਸਤੀ ਹੇਠ ਪੰਥ ਦੇ ਚੋਟੀ ਦੇ ਵਿਦਵਾਨਾ ਦ੍ਵਾਰਾ ਕੀਤੀ ਗਈ। ਇਸ ਟੀਕੇ ਨੂੰ ਰਿਆਸਤ ਫਰੀਦਕੋਟ ਨੇ ਚਾਰ ਭਾਗਾਂ ਵਿਚ ਪ੍ਰਕਾਸਿਤ ਕੀਤਾ ਹੈ। ਇਸੇ ਕਰਕੇ ਇਸ ਟੀਕੇ ਦਾ ਨਾਉਂ 'ਫਰੀਦਕੋਟੀ ਟੀਕਾ' ਪ੍ਰਸਿੱਧ ਹੈ। ਇਹ ਟੀਕਾ ਪੁਰਾਤਨ ਸ਼ੈਲੀ/ਸਾਧ ਭਾਸ਼ਾ ਵਿਚ ਹੈ।

ਵਰਤਮਾਨ ਕਾਲ ਵਿਚ ਠੇਠ ਪੰਜਾਬੀ ਵਿਚ ਯਥਾਰਥ ਨਵੀਨ ਟੀਕੇ ਦੀ ਲੋੜ ਸੀ। ਇਹ ਪ੍ਰਸੰਨਤਾ ਦੀ ਗੱਲ ਹੈ ਕਿ ਗੁਰੂ ਕਲਗੀਧਰ ਸ੍ਵਾਮੀ ਤੋਂ ਚਲੀ ਆ ਰਹੀ 'ਅਰਥਾਂ ਦੀ ਮਰਿਯਾਦਾ' ਜਿਸਨੂੰ ਮਹਾਂਪੁਰਖਾਂ ਨੇ ਆਪਣੇ ਤਪ-ਤਿਆਗ, ਸਿਮਰਣ ਨਾਲ ਮੌਖਿਕ ਕੰਠਸਥ ਰੱਖਕੇ ਸ਼ੁਧ-ਅਰਥਾਂ ਨੂੰ ਸੰਭਾਲਣਾ ਹੀ ਆਪਣੇ ਜੀਵਨ ਦਾ ਲਕਸ਼ ਬਣਾਇਆ ਹੋਇਆ ਹੈ। ਦਮਦਮੀ ਅਰਥਾਂ ਦੀ ਸੰਪ੍ਰਦਾਇ (ਦਮਦਮੀ ਟਕਸਾਲ) ਜਿਸਦੇ ਵਰਤਮਾਨ ਮੁਖੀ ਸ੍ਰੀਮਾਨ ਸੰਤ ਹਰਨਾਮ ਸਿੰਘ ਜੀ ਨੇ ਪੂਰਵ-ਮਹਾਂਪੁਰਖਾਂ ਕੋਲੋਂ ਗੁਰਬਾਣੀ ਦਾ ਅਧਿਐਨ, ਅਰਥ, ਪਰਮਾਰਥ ਸਮਝ ਵਿਚਾਰਕੇ ਸਾਲਾਂ ਬੱਧੀ ਇਕਾਗਰਤਾ ਪੂਰਬਕ ਸ਼ਰਵਣ, ਮਨਨ, ਨਿਧਿਆਸਣ ਕੀਤਾ। ਮਗਰੋਂ ਪੂਰਣ ਨਿਰਣੈ ਤੇ ਵਿਸ਼ਵਾਸ ਨਾਲ ਗੁਰਬਾਣੀ ਨੂੰ ਅਰਥਾਂ ਸਹਿਤ ਕਲਮ ਦ੍ਵਾਰਾ ਲਿੱਪੀ-ਬੱਧ ਕੀਤਾ। ਤਿੰਨ ਸਦੀਆਂ ਤੋਂ ਮੌਖਿਕ ਗੁਰਬਾਣੀ ਦੇ ਅਰਥ ਲਿਖਤੀ ਰੂਪ ਵਿਚ ਟੀਕੇ ਦਾ ਰੂਪ ਧਾਰਨ ਕਰ ਗਏ। ਗੁਰੂ ਕਲਗੀਧਰ ਪਿਤਾ ਨੇ ਆਪ ਜੀ ਨੂੰ ਅਪੂਰਵ ਮਾਣ ਬਖਸ਼ਿਆ ਹੈ। ਸਤਿਗੁਰੂ ਜੀ ਦੇ ਸ੍ਰੀ ਮੁਖ ਤੋਂ ਉਚਾਰੇ ਅਰਥਾਂ ਨੂੰ ਕਲਮ ਦ੍ਵਾਰਾ ਅੰਕਿਤ ਕਰਕੇ ਪੰਥ ਤੇ ਮਹਾਨ ਉਪਕਾਰ ਕੀਤਾ ਹੈ। ਅਸੀਂ ਗੁਰੂ ਜੀ ਕੋਲੋਂ ਆਪ ਜੀ ਦੀ ਸੁਸਥ ਭਰੀ ਦੀਰਘ ਆਯੂ ਦੀ ਕਾਮਨਾ ਕਰਦੇ ਹਾਂ ਤਾਂ ਕਿ ਆਪ ਇਸੀ ਤਰ੍ਹਾਂ ਗੁਰਬਾਣੀ ਦ੍ਵਾਰਾ ਗੁਰਮਤਿ ਪ੍ਰਚਾਰ, ਅੰਮ੍ਰਿਤ ਸੰਚਾਰ ਕਰਦੇ ਹੋਏ ਕਲਮ ਨਾਲ ਵੀ ਸੇਵਾ ਕਰਦੇ ਰਹਿਣ।

ਮਹੰਤ ਬਲਵੰਤ ਸਿੰਘ ਸੈਕਟਰੀ

ਕਨਖਲ
੧/੧੦/੨੦੦੯

(ਮਹੰਤ ਬਲਵੰਤ ਸਿੰਘ ਸੈਕਟਰੀ)
ਕਨਖਲ ਹਰਿਦਵਾਰ

# ਦੋ ਸ਼ਬਦ

ਬਾਣੀ ਬਿਰਲਉ ਬਿਚਾਰਸੀ ਜੇ ਕੋ ਗੁਰਮੁਖਿ ਹੋਇ॥

ਇਹ ਬਾਣੀ ਮਹਾ ਪੁਰਖ ਕੀ ਨਿਜ ਘਰਿ ਵਾਸਾ ਹੋਇ॥

ਦਸ ਗੁਰੂ ਸਾਹਿਬਾਨ ਜੀ ਨੇ ਜੀਵਾਂ ਦੀ ਕਲਿਆਣ ਵਾਸਤੇ ਗੁਰਬਾਣੀ ਉਚਾਰਨ ਕੀਤੀ ਤੇ ਨਾਲ ਹੀ ਗੁਰਬਾਣੀ ਦੀ ਕਥਾ ਵਿਆਖਿਆ ਵੀ ਸਮੇਂ-ਸਮੇਂ ਗੁਰਸਿੱਖਾਂ ਨੂੰ ਸਰਵਣ ਕਰਵਾਉਂਦੇ ਰਹੇ। ਤਖ਼ਤ ਸ੍ਰੀ ਦਮਦਮਾ ਸਾਹਿਬ ਵਿਖੇ ਦਸ਼ਮੇਸ਼ ਪਿਤਾ, ਚੋਜੀ ਪ੍ਰੀਤਮ, ਧੰਨ ਧੰਨ ਸਤਿਗੁਰੂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਦਮਦਮੀ ਟਕਸਾਲ ਦੀ ਸਥਾਪਨਾ ਕੀਤੀ ਅਤੇ ਦਮਦਮੀ ਟਕਸਾਲ ਦੁਆਰਾ ਗੁਰਬਾਣੀ ਦੇ ਸ਼ੁੱਧ ਉਚਾਰਨ ਅਤੇ ਗੁਰਬਾਣੀ ਅਰਥਾਂ ਦੀ ਇਤਿਹਾਸਕ ਪਰੰਪਰਾ ਨੂੰ ਪ੍ਰਾਰੰਭ ਕੀਤਾ ਅਤੇ ਇਸ ਪਰੰਪਰਾ ਨੂੰ ਸੀਨਾ-ਬਸੀਨਾ ਜਾਰੀ ਰੱਖਣ ਦੀ ਬਖਸ਼ਿਸ਼ ਕੀਤੀ। ਸੀਨਾ ਬਸੀਨਾ ਉਸਨੂੰ ਆਖਦੇ ਹਨ ਜੋ ਸੀਨਾ (ਹਿਰਦੇ ਵਿਚ) ਬਸੀਨਾ (ਵਸਾਇਆ ਹੋਇਆ ਅਧਿਆਤਮਿਕ ਖਜਾਨਾ) ਅੱਗੇ ਸਦਾ ਜਾਰੀ ਰੱਖਣਾ। ਇਸ ਲਈ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੁਆਰਾ ਬਖਸ਼ਿਸ਼ ਕੀਤੇ ਗੁਰਬਾਣੀ ਗਿਆਨ ਦੇ ਸੋਮੇਂ ਨੂੰ ਦਮਦਮੀ ਟਕਸਾਲ ਦੇ ਸਮੂੰਹ ਮੁਖੀਆਂ, ਵਿਦਵਾਨਾਂ ਨੇ ਉਸੇ ਤਰ੍ਹਾਂ ਜਿਉਂ ਦਾ ਤਿਉਂ ਜਾਰੀ ਰੱਖਿਆ।

ਅਮਰ ਸ਼ਹੀਦ ਧੰਨ-ਧੰਨ ਬਾਬਾ ਦੀਪ ਸਿੰਘ ਜੀ ਤੋਂ ਲੈ ਕੇ ਦਮਦਮੀ ਟਕਸਾਲ ਦੇ ਚੌਥਵੇਂ ਮੁਖੀ ਅਤੇ ਮੇਰੇ ਸਤਿਕਾਰਯੋਗ ਪਿਤਾ ਜੀ ਅਮਰ ਸ਼ਹੀਦ ਸੰਤ ਗਿਆਨੀ ਜਰਨੈਲ ਸਿੰਘ ਜੀ ਖ਼ਾਲਸਾ ਭਿੰਡਰਾਂਵਾਲਿਆਂ ਤੱਕ ਇਹਨਾਂ ਸਮੂੰਹ ਮੁੱਖੀਆਂ ਨੇ ਇਹ ਮਹਾਨ ਪਰੰਪਰਾ ਨੂੰ ਨਿਭਾਉਂਦਿਆਂ ਬਹੁਤ ਕਠਨ ਘਾਲਣਾ ਘਾਲੀਆਂ ਅਤੇ ਖ਼ਾਲਸਾ ਪੰਥ ਦੀ ਗੁਰਬਾਣੀ ਦੀ ਕਥਾ ਅਤੇ ਪ੍ਰਚਾਰ ਵਿਚ ਵੀ ਕਿਸੇ ਤਰ੍ਹਾਂ ਦੀ ਕਮੀ ਨਹੀਂ ਆਉਣ ਦਿੱਤੀ। ਸਾਡੇ ਪਰਿਵਾਰ ਦਾ ਸਬੰਧ ਦਮਦਮੀ ਟਕਸਾਲ ਦੇ ਗਿਆਰਵੇਂ ਮੁਖੀ ਮਹਾਂਪੁਰਖ ਸੰਤ ਗਿਆਨੀ ਸੁੰਦਰ ਸਿੰਘ ਜੀ ਭਿੰਡਰਾਂਵਾਲੇ, ਸੰਤ ਗਿਆਨੀ ਗੁਰਬਚਨ ਸਿੰਘ ਜੀ ਖ਼ਾਲਸਾ, ਸੰਤ ਗਿਆਨੀ ਕਰਤਾਰ ਸਿੰਘ ਜੀ ਖ਼ਾਲਸਾ, ਅਮਰ ਸ਼ਹੀਦ ਸੰਤ ਗਿਆਨੀ ਜਰਨੈਲ ਸਿੰਘ ਜੀ ਖ਼ਾਲਸਾ, ਸੰਤ ਬਾਬਾ ਠਾਕੁਰ ਸਿੰਘ ਜੀ ਖ਼ਾਲਸਾ ਇਹਨਾਂ ਸਮੂੰਹ ਦਮਦਮੀ ਟਕਸਾਲ ਦੇ ਮੁਖੀ ਮਹਾਂਪੁਰਸ਼ਾਂ ਦੀ ਸੰਗਤ ਅਤੇ ਪ੍ਰੇਰਨਾ ਸਦਕਾ ਹੀ ਗੁਰਮਤਿ ਗੁਰਸਿੱਖੀ ਸਿਧਾਂਤਾ ਦੀ ਸੋਚ ਅਨੁਸਾਰ ਗੁਰਬਾਣੀ ਅਤੇ ਗੁਰਮਤਿ ਦਾ ਪਾਂਧੀ ਬਣਿਆ।

ਮੈਨੂੰ ਅਤਿਅੰਤ ਪ੍ਰਸੰਨਤਾ ਹੋਈ ਜਦੋਂ ਮਹਾਂਪੁਰਸ਼ ਸੰਤ ਗਿਆਨੀ ਜਰਨੈਲ ਸਿੰਘ ਜੀ ਖ਼ਾਲਸਾ ਭਿੰਡਰਾਂਵਾਲਿਆਂ ਦੇ ਵਿਦਿਆਰਥੀ ਸੰਤ ਗਿਆਨੀ ਹਰਨਾਮ ਸਿੰਘ ਜੀ ਖ਼ਾਲਸਾ ਜੋ ਕਿ ਮੌਜੂਦਾ ਸਮੇਂ ਵਿੱਚ ਦਮਦਮੀ ਟਕਸਾਲ ਦੇ ੧੬ਵੇਂ ਮੁਖੀ ਵਜੋਂ ਸੇਵਾ ਨਿਭਾਅ ਰਹੇ ਹਨ ਨੂੰ ਪਿਤਾ ਜੀ ਦੀ ਪਵਿੱਤਰ ਸੰਗਤ ਵਿਚੋਂ ਗੁਰਮਤਿ ਵਿਦਿਆ ਪ੍ਰਾਪਤ ਕਰਕੇ ਕਥਾਵਾਚਕ ਗਿਆਨੀ ਬਣਨ ਦਾ ਸੁਭਾਗ ਪ੍ਰਾਪਤ ਹੋਇਆ ਅਤੇ ਮਹਾਂਪੁਰਸ਼ਾਂ ਦੇ ਪ੍ਰਮੁੱਖ ਵਿਦਿਆਰਥੀਆਂ ਵਿਚੋਂ ਇਹ ਗਿਆਨੀ ਕਥਾਵਾਚਕ ਬਣੇ ਜਿੰਨ੍ਹਾਂ ਨੇ ਹੁਣ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੁਆਰਾ ਚਲਾਈ ਅਰਥਾਂ ਦੀ ਇਤਿਹਾਸਿਕ ਪਰੰਪਰਾ ਨੂੰ ਲਿਖਤੀ ਰੂਪ ਦੇਣ ਦਾ ਕਾਰਜ ਕੀਤਾ ਹੈ ਅਤੇ ਸ੍ਰੀ ਗੁਰੂ

ਗ੍ਰੰਥ ਸਾਹਿਬ ਜੀ ਦੇ ਅਰਥਾਂ ਦੀ ਦੂਸਰੀ ਪੋਥੀ ਛਪਵਾ ਰਹੇ ਹਨ। ਇਸ ਸ਼੍ਰੋਮਣੀ ਦਮਦਮੀ ਸਟੀਕ ਦੁਆਰਾ ਵਿਦਵਾਨਾਂ, ਕਥਾ ਵਾਚਕਾਂ, ਪ੍ਰਚਾਰਿਕਾਂ ਅਤੇ ਸਮੂੰਹ ਸੰਗਤਾਂ ਨੂੰ ਬੇਹੱਦ ਲਾਭ ਪ੍ਰਾਪਤ ਹੋਵੇਗਾ ਅਤੇ ਦਮਦਮੀ ਟਕਸਾਲ ਦੇ ਸਮੂੰਹ ਵਿਦਿਆਰਥੀਆਂ ਲਈ ਇਹ ਇਕ ਬਡ ਮੁੱਲਾ ਖਜ਼ਾਨਾ ਹੈ। ਜਿਸ ਤੋਂ ਉਹਨਾਂ ਨੂੰ ਅਧਿਆਤਮਿਕ ਗਿਆਨ ਦੇ ਉੱਜਲ ਹੀਰੇ, ਮੋਤੀ, ਲਾਲ ਪ੍ਰਾਪਤ ਹੋਣਗੇ।

ਮੇਰੀ ਅਕਾਲ ਪੁਰਖ ਦੇ ਚਰਨਾਂ ਵਿਚ ਨਿਮਰਤਾ ਸਹਿਤ ਬੇਨਤੀ ਹੈ ਕਿ ਸੰਤ ਗਿਆਨੀ ਹਰਨਾਮ ਸਿੰਘ ਜੀ ਖ਼ਾਲਸਾ ਦੇ ਸਿਰ ਤੇ ਆਪਣਾ ਮਿਹਰ ਭਰਿਆ ਹੱਥ ਰੱਖ ਕੇ ਇਸ ਕਾਰਜ ਨੂੰ ਸੰਪੂਰਨ ਕਰਵਾਉਣ ਜੀ।

ਵਾਹਿਗੁਰੂ ਜੀ ਕਾ ਖ਼ਾਲਸਾ
ਵਾਹਿਗੁਰੂ ਜੀ ਕੀ ਫਤਹਿ॥

ਗੁਰੂ ਪੰਥ ਦਾ ਦਾਸ

ਈਸ਼ਰ ਸਿੰਘ

**(ਈਸ਼ਰ ਸਿੰਘ)**
ਸਪੁੱਤਰ ਅਮਰ ਸ਼ਹੀਦ
ਸੰਤ ਗਿਆਨੀ ਜਰਨੈਲ ਸਿੰਘ ਜੀ ਖ਼ਾਲਸਾ ਭਿੰਡਰਾਂਵਾਲੇ

# ਧੰਨਵਾਦ

ਅਕਾਲ ਪੁਰਖ ਦਸ ਸਤਿਗੁਰਾਂ ਦਾ ਕੋਟਨਿ-ਕੋਟਿ ਸ਼ੁਕਰਾਨਾ ਹੈ, ਜਿਨ੍ਹਾਂ ਦੀ ਬਖ਼ਸ਼ਿਸ਼ ਕਰਕੇ ਸ਼੍ਰੋਮਣੀ ਦਮਦਮੀ ਸਟੀਕ ਦੀ ਦੂਸਰੀ ਪੋਥੀ ਦਾ ਟੀਕਾ ਤਿਆਰ ਹੋ ਕੇ ਛਾਪਿਆ ਗਿਆ ਹੈ। ਦਮਦਮੀ ਟਕਸਾਲ ਦੇ ਸਮੂਹ ਮੁਖੀ ਅਮਰ ਸ਼ਹੀਦ ਧੰਨ ਬਾਬਾ ਦੀਪ ਸਿੰਘ ਜੀ ਤੋਂ ਲੈ ਕੇ ਸ਼ਹੀਦ ਸੰਤ ਬਾਬਾ ਜਰਨੈਲ ਸਿੰਘ ਜੀ ਖ਼ਾਲਸਾ ਤੇ ਸੰਤ ਬਾਬਾ ਠਾਕੁਰ ਸਿੰਘ ਜੀ ਖ਼ਾਲਸਾ ਤੱਕ ਸ਼ੁਕਰਾਨਾ ਹੈ। ਜਿਨ੍ਹਾਂ ਨੇ ਦਸਮੇਸ਼ ਪਿਤਾ ਸਤਿਗੁਰਾਂ ਦੁਆਰਾ ਸਰਵਣ ਕਰਵਾਏ ਗੁਰਬਾਣੀ ਦੇ ਪਾਵਨ ਅਰਥਾਂ ਨੂੰ ਪ੍ਰਚੱਲਿਤ ਰੱਖਿਆ। ਦਮਦਮੀ ਟਕਸਾਲ ਦੇ ਸਮੂਹ ਨਾਮ ਰਸੀਏ ਕਰਨੀ ਕਮਾਈ ਵਾਲੇ ਮਹਾਂਪੁਰਖਾਂ ਦਾ ਰੋਮ-ਰੋਮ ਧੰਨਵਾਦ ਹੈ ਜਿਨ੍ਹਾਂ ਨੇ ਇਸ ਪਰੰਪਰਾ ਤੇ ਪਹਿਰਾ ਦਿੱਤਾ ਅਤੇ ਦੇ ਰਹੇ ਹਨ।

ਪੰਜਾਂ ਤਖ਼ਤਾਂ ਦੇ ਜਥੇਦਾਰਾਂ, ਸਿੰਘ ਸਾਹਿਬਾਨਾਂ, ਸ੍ਰੀ ਅਕਾਲ ਤਖ਼ਤ ਸਾਹਿਬ ਜੀ ਦੇ ਜਥੇਦਾਰ ਸਿੰਘ ਸਾਹਿਬ ਗਿ: ਗੁਰਬਚਨ ਸਿੰਘ ਜੀ, ਤਖ਼ਤ ਸ੍ਰੀ ਪਟਨਾ ਸਾਹਿਬ ਜੀ ਦੇ ਜਥੇਦਾਰ ਸਿੰਘ ਸਾਹਿਬ ਗਿਆਨੀ ਇਕਬਾਲ ਸਿੰਘ ਜੀ, ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਜੀ ਦੇ ਜਥੇਦਾਰ ਸਿੰਘ ਸਾਹਿਬ ਗਿਆਨੀ ਤਰਲੋਚਨ ਸਿੰਘ ਜੀ ਇਹਨਾਂ ਸਟੀਕ ਰਿਲੀਜ਼ ਸਮਾਗਮ ਦਾ ਸਾਰਾ ਪ੍ਰਬੰਧ ਕਰਕੇ ੨੦ ਸਤੰਬਰ ੨੦੦੯ ਦਿਨ ਐਤਵਾਰ ਨੂੰ ਸਾਰਾ ਸਮਾਗਮ ਕਰਵਾਇਆ। ਤਖ਼ਤ ਸ੍ਰੀ ਦਮਦਮਾ ਸਾਹਿਬ ਜੀ ਦੇ ਜਥੇਦਾਰ ਸਿੰਘ ਸਾਹਿਬ ਗਿਆਨੀ ਬਲਵੰਤ ਸਿੰਘ ਜੀ, ਤਖ਼ਤ ਸ੍ਰੀ ਹਜ਼ੂਰ ਸਾਹਿਬ ਜੀ ਦੇ ਜਥੇਦਾਰ ਸੰਤ ਬਾਬਾ ਕੁਲਵੰਤ ਸਿੰਘ ਜੀ ਜਿਨ੍ਹਾਂ ਤਖ਼ਤ ਸ੍ਰੀ ਹਜ਼ੂਰ ਸਾਹਿਬ ਵਿਖੇ ੨੦੦੫ ਵਿਚ ਤਖ਼ਤ ਸਾਹਿਬ ਤੇ ਅੰਮ੍ਰਿਤ ਵੇਲੇ ਆਪ ਅਰਦਾਸ ਕਰਕੇ ਸਟੀਕ ਲਿਖਣ ਵਾਸਤੇ ਪ੍ਰਾਰੰਭਤਾ ਕਰਵਾਈ। ਇਹਨਾਂ ਸਮੂਹ ਖਾਲਸਾ ਪੰਥ ਦੀਆਂ ਸਿਰਮੌਰ ਹਸਤੀਆਂ ਨੇ ਸੰਦੇਸ਼, ਅਸੀਸਾਂ ਅਤੇ ਆਪਣਾ ਪੂਰਨ ਯੋਗਦਾਨ ਪਾਇਆ ਹੈ ਇਸ ਕਰਕੇ ਇਹਨਾਂ ਸਾਰੇ ਮਹਾਂਪੁਰਖਾਂ ਦਾ ਰੋਮ-ਰੋਮ ਦਾਸ ਰਿਣੀ ਵੀ ਹੈ ਅਤੇ ਸਵਾਸ-ਸਵਾਸ ਧੰਨਵਾਦ ਕਰਦਾ ਹੈ।

ਸਚਖੰਡ ਸ੍ਰੀ ਹਰਿਮੰਦਰ ਸਾਹਿਬ ਜੀ ਦੇ ਗ੍ਰੰਥੀ ਸੰਤ ਸੁਭਾਅ, ਮਹਾਂਪੁਰਖੁ ਸਿੰਘ ਸਾਹਿਬ ਗਿਆਨੀ ਮੱਲ ਸਿੰਘ ਜੀ ਨੇ ਵਿਦਵਤਾ ਭਰਪੂਰ ਟੀਕੇ ਦਾ ਮੁੱਖ ਬੰਧ ਲਿਖਿਆ। ਨਿਰਮਲ ਭੇਖ ਦੇ ਸ੍ਰੀ ਮਹੰਤ, ਮਹਾਨ ਵਿਦਵਾਨ, ਸੰਤ ਗਿਆਨ ਦੇਵ ਸਿੰਘ ਜੀ ਨੇ ਬਹੁਤ ਸੁੰਦਰ ਸੰਦੇਸ਼ ਦਿੱਤਾ ਹੈ। ਸੰਤ ਬਾਬਾ ਪਰਮਜੀਤ ਸਿੰਘ ਜੀ ਮਾਹਿਲਪੁਰ ਵਾਲੇ ਸਕੱਤਰ ਜਨਰਲ ਗੁਰਮਤਿ ਸਿਧਾਂਤ ਪ੍ਰਚਾਰਿਕ ਸੰਤ ਸਮਾਜ ਵੱਲੋਂ ਟੀਕਾ ਲਿਖਣ ਦੀ ਸਾਰੀ ਜਾਣਕਾਰੀ ਵਿਸਥਾਰ ਸਹਿਤ ਲਿਖਣ ਦੀ ਵਿਸ਼ੇਸ਼ ਜ਼ੁੰਮੇਵਾਰੀ ਨਿਭਾਈ ਉਨ੍ਹਾਂ ਵੱਲੋਂ ਸੁਝਾਅ ਵੀ ਦਿੱਤੇ ਗਏ। ਨਿਰਮਲ ਸੰਪ੍ਰਦਾਇ ਦੇ ਮਹਾਨ ਵਿਦਿਵਾਨ, ਨਿਰਮਲ ਆਤਮਾਂ, ਨਿੰਮ੍ਰਤਾ ਦੀ ਮੂਰਤਿ, ਨਿਰਮਲ ਨਿਰੋਤਮ ਵਿਆਖਿਆ ਕਾਰ ਗਿਆਨੀ ਬਲਵੰਤ ਸਿੰਘ ਜੀ ਕੋਠਾ ਗੁਰੂ (ਬਠਿੰਡਾ) ਅਤੇ ਸੰਤ ਬਲਵੰਤ ਸਿੰਘ ਜੀ ਸਕੱਤਰ ਨਿਰਮਲ ਸੰਪ੍ਰਦਾਇ ਤੇ ਸਨਿਮਾਨ ਯੋਗ ਭਾਈ ਸਾਹਿਬ ਭਾਈ ਈਸ਼ਰ ਸਿੰਘ ਜੀ ਦਾ ਧੰਨਵਾਦ ਹੈ ਜਿਹਨਾਂ ਨੇ ਟੀਕੇ ਦੇ ਵਾਰੇ ਆਪਣਾਂ ਅਨੁਭਵ ਜਣਾਇਆ ਹੈ।

੨੦ ਸਤੰਬਰ ਦਿਨ ਐਤਵਾਰ ੨੦੦੯ ਨੂੰ ਸਵੇਰੇ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਸ੍ਰੀ ਅਨੰਦਪੁਰ ਸਾਹਿਬ ਜਿਥੇ ਦਸਮ ਪਿਤਾ ਜੀ ਨੇ ਗੁਰਬਾਣੀ ਸ਼ੁੱਧ ਉਚਾਰਨ ਦੀ ਮਹੱਤਤਾ ਦਰਸਾਈ ਉਥੇ ਹੀ ਇਸ ਦਿਨ ਸਵੇਰੇ ਨੌਂ ਵਜੇ ਵਿਸ਼ੇਸ਼ ਦੀਵਾਨ ਸਜਾ ਕੇ ਸ਼੍ਰੋਮਣੀ ਦਮਦਮੀ ਸਟੀਕ ਰਿਲੀਜ਼ ਕੀਤਾ ਗਿਆ। ਜਿਸ ਵਿਚ ਸਿੰਘ ਸਾਹਿਬ ਗਿਆਨੀ ਗੁਰਬਚਨ ਸਿੰਘ ਜੀ, ਸਿੰਘ ਸਾਹਿਬ ਗਿਆਨੀ ਮੱਲ ਸਿੰਘ ਜੀ, ਸ੍ਰੀ ਅਕਾਲ ਤਖ਼ਤ ਸਾਹਿਬ ਜੀ ਦੇ ਸਾਬਕਾ ਜਥੇਦਾਰ ਸਿੰਘ

ਸਾਹਿਬ ਗਿਆਨੀ ਜਸਬੀਰ ਸਿੰਘ ਜੀ ਰੋਡੇ, ਸੰਤ ਬਾਬਾ ਇੰਦਰਜੀਤ ਸਿੰਘ ਜੀ, ਸਿੰਘ ਸਾਹਿਬ ਗਿਆਨੀ ਤਰਲੋਚਨ ਸਿੰਘ ਜੀ ਨੇ ਤਾਂ ਸਾਰੀ ਜਿੰਮੇਵਾਰੀ ਨਾਲ ਆਪ ਸਮਾਗਮ ਕਰਵਾਏ। ਭਾਈ ਸਾਹਿਬ ਭਾਈ ਈਸ਼ਰ ਸਿੰਘ ਜੀ ਸਪੁੱਤਰ ਸ਼ਹੀਦ ਸੰਤ ਬਾਬਾ ਜਰਨੈਲ ਸਿੰਘ ਜੀ ਖ਼ਾਲਸਾ। ਸੰਤ ਬਾਬਾ ਕਾਹਨ ਸਿੰਘ ਜੀ ਸੇਵਾ ਪੰਥੀ ਗੋਨਿਆਣਾ, ਸੰਤ ਬਾਬਾ ਗੁਰਦੇਵ ਸਿੰਘ ਜੀ ਗੁ: ਸ਼ਹੀਦੀ ਬਾਗ, ਸੰਤ ਅੰਮ੍ਰਿਤਪਾਲ ਸਿੰਘ ਜੀ ਸੇਵਾ ਪੰਥੀ, ਦਿੱਲੀ, ਸੰਤ ਕਰਮਜੀਤ ਸਿੰਘ ਜੀ ਸੇਵਾ ਪੰਥੀ ਯਮਨਾ ਨਗਰ ਵਾਲੇ, ਦਮਦਮੀ ਟਕਸਾਲ ਦੇ ਜਿੰਮੇਵਾਰ ਸਿੰਘ ਭਾਈ ਅਜਾਇਬ ਸਿੰਘ ਜੀ ਅਭਿਆਸੀ, ਰਾਗੀ ਭਾਈ ਕੁਲਬੀਰ ਸਿੰਘ ਜੀ, ਗਿਆਨੀ ਤਾਰਾ ਸਿੰਘ ਜੀ ਫ਼ਤਹਿਪੁਰ, ਗਿਆਨੀ ਜੀਵਾ ਸਿੰਘ ਜੀ ਅਤੇ ਹੈੱਡ ਗ੍ਰੰਥੀ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਗਿਆਨੀ ਸੁਖਵਿੰਦਰ ਸਿੰਘ ਜੀ, ਗ੍ਰੰਥੀ ਸਰਬਜੀਤ ਸਿੰਘ ਜੀ ਮੱਲ੍ਹਣ, ਤਖ਼ਤ ਸਾਹਿਬ ਜੀ ਦੇ ਮੈਨੇਜਰ, ਇਹਨਾਂ ਸਭਨਾਂ ਦਾ ਵਿਸ਼ੇਸ਼ ਰੂਪ ਵਿਚ ਰੋਮ-ਰੋਮ ਧੰਨਵਾਦ ਹੈ। ਗਿਆਨੀ ਗੁਰਮੁਖ ਸਿੰਘ ਜੀ ਸਾਧੂਵਾਲਾ (ਫਿਰੋਜ਼ਪੁਰ) ਜਿਨ੍ਹਾਂ ਨੇ ਇਸ ਸਟੀਕ ਦੇ ਪਰੂਫ਼ ਪੜ੍ਹ ਕੇ ਸੁਧਾਈ ਕਰਨ ਵਿਚ ਅਣਥੱਕ ਮਿਹਨਤ ਕੀਤੀ ਤੇ ਇਸ ਵਾਸਤੇ ਸਨੇਹ ਪੂਰਨ ਧੰਨਵਾਦ ਹੈ ਅਤੇ ਸਮੁੱਚੇ ਹੀ ਜਥੇ ਦੇ ਸਿੰਘਾਂ ਦੇ ਰੋਮ-ਰੋਮ ਧੰਨਵਾਦ ਹੈ। ਜਿਨ੍ਹਾਂ ਨੇ ਹਰ ਤਰ੍ਹਾਂ ਦਾ ਸਹਿਯੋਗ ਦੇ ਕਰਕੇ ਇਸ ਕਠਿਨ ਕਾਰਜ ਨੂੰ ਕਰਨ ਵਿਚ ਸਹਾਇਤਾ ਕੀਤੀ ਹੈ।

**ਗੁਰੂ ਪੰਥ ਦਾ ਦਾਸ**

ਹਰਨਾਮ ਸਿੰਘ

**ਹਰਨਾਮ ਸਿੰਘ ਖਾਲਸਾ**<br>
**ਮੁਖੀ ਦਮਦਮੀ ਟਕਸਾਲ,**<br>
**ਪ੍ਰਧਾਨ ਗੁਰਮਤਿ ਸਿਧਾਂਤ ਪ੍ਰਚਾਰਿਕ**<br>
**ਸੰਤ ਸਮਾਜ।**



ਇਹ ਵਡਮੁੱਲੀ ਹੱਥ ਲਿਖਤ ਦਮਦਮੀ ਟਕਸਾਲ ਦੇ ਬਾਰ੍ਹਵੇਂ ਮੁਖੀ ਬ੍ਰਹਮ ਗਿਆਨੀ ਸੰਤ ਬਾਬਾ ਗੁਰਬਚਨ ਸਿੰਘ ਜੀ ਖ਼ਾਲਸਾ ਭਿੰਡਰਾਂਵਾਲਿਆਂ ਦੀ ਹੈ। ਜਿਹਨਾਂ ਨੇ ਵੱਡੇ ਮਹਾਂਪੁਰਸ਼ਾਂ ਤੋਂ ਗੁਰਬਾਣੀ ਕਥਾ ਸਰਵਣ ਕਰਕੇ ਗੁਰਬਾਣੀ ਦੇ ਕਠਨ ਅਰਥਾਂ ਨੂੰ ਸਟੀਕ ਰੂਪ ਵਿਚ ਲਿਖਿਆ। ਜਿਸਦਾ ਅਸਲੀ ਸਰੂਪ ਮਹਾਂਪੁਰਸ਼ਾਂ ਦੇ ਵਿਦਿਆਰਥੀ ਸੰਤ ਬਾਬਾ ਇੰਦਰਜੀਤ ਸਿੰਘ ਜੀ ਰਕਬੇ ਵਾਲੇ (ਲੁਧਿਆਣਾ) ਨਿਰਮਲ ਬੁੰਗਾ ਸਹੌੜਾਂ (ਮੁਹਾਲੀ) ਵਾਲਿਆਂ ਪਾਸ ਸੁਰੱਖਿਅਤ ਸਾਂਭਿਆ ਹੋਇਆ ਹੈ। ਇਸ ਲਿਖਤ ਨੂੰ ਤਕਰੀਬਨ ੮੫ ਸਾਲ ਹੋ ਚੁੱਕੇ ਹਨ। ਜੋ ਕਿ ੨੯ ਮਾਰਚ ੧੯੨੫ ਸੰਨ ਦੀ ਹੈ।

ਕਥੜੀਆ ਸੰਤਾਹ ਤੇ ਸੁਖਾਊ ਪੰਧੀਆ ॥

**ੴ ਵਾਹਿਗੁਰੂ ਜੀ ਕੀ ਫਤਹਿ ॥**

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚੋਂ ਮਾਰੂ ਵਾਰ ਦੂਜੀ

ਸਦ ਬਲਿਹਾਰੀ ਤਿਨਾ ਜਿ ਸੁਨਤੇ ਹਰਿ ਕਥਾ ॥

ਗ੍ਰੰਥ

ਮਾਰੂਵਾਰ ਡਖਣੇ ਮ: ੫ ॥

ਟੀਕਾ ਸਹਿਤ

ਜਿਸਦਾ

ਟੀਕਾਕਾਰ

*ਚੇਤਨ ਬਿਲਾਸ ਹਰੀ

ਅਨੰਦਪੁਰ ਵਾਸੀ, ਗੁਰਦੁਆਰਾ ਅਖੰਡ ਪ੍ਰਕਾਸ਼ ਭਿੰਡਰਕਲਾਂ;

ਗ੍ਰੰਥ ਸ਼ੁਰੂ ਤਾਰੀਖ

ਨਾਨਕਸ਼ਾਹੀ ਸਾਹਿਬ ਸੰਮਤ ੪੫੫, ਖ਼ਾਲਸਾ ਸੰਮਤ ੨੨੬, ਬਿ: ਸੰਮਤ ੧੯੮੧,

ਗੁਰਪੁਰਬ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ (ਪਾਤਸ਼ਾਹੀ ੬) ਜੋਤੀ ਜੋਤਿ ਸਮਾਏ

੨੯ ਮਾਰਚ ੧੯੨੫ ਈ:

ਨਾਨਕ ਲਧੜੀਆ ਤਿੰਨਾਹ ਜਿਨਾ ਭਾਗੁ ਮਥਾਹੜੈ ॥੩॥

---

*(ਚੇਤਨ ਬਿਲਾਸ ਹਰੀ) ਗੁਰਬਚਨ ਸਿੰਘ*
*ਚੇਤਨ=ਗੁਰ*
*ਬਿਲਾਸ=ਬਚਨ*
*ਹਰੀ=ਸਿੰਘ*

# ੧ਓ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥

## ਜਪੁ ॥

**ਆਦਿ ਸਚੁ ਜੁਗਾਦਿ ਸਚੁ ॥ ਹੈ ਭੀ ਸਚੁ ਨਾਨਕ ਹੋਸੀ ਭੀ ਸਚੁ ॥੧॥**

ਤ੍ਵ ਪ੍ਰਸਾਦਿ ॥

੧ਓ ਅਕਾਲ ਪ੍ਰਮਾਤਮਾ ਸਤ ਵਾਹਿਗੁਰੂ ਜੀ ਸਾਹਾਇ ।

ਦੋਹਿਰਾ

ਆਦਿ ਅਪਾਰ ਸਰੂਪ ਗੁਰ, ਸ੍ਰੀ ਨਾਨਕ ਜਗਰਾਇ ॥
ਤਾਂ ਚਰਨੀਂ ਧਰ ਸੀਸ ਕੋ, ਬੰਦਨ ਸਭ ਸੁਖ ਦਾਇ ॥੧॥
ਗੁਰ ਅੰਗਦ ਮਹਾਰਾਜ ਕੋ, ਪੁਨ ਸ੍ਰੀ ਅਮਰ ਪ੍ਰਕਾਸ਼ ॥
ਰਾਮਦਾਸ ਗੁਰ ਅਰਜਨੰ, ਹਰਿਗੋਬਿੰਦ ਸੁਖ ਰਾਸ ॥੨॥
ਗੁਰ ਹਰਿਰਾਇ ਹਰਿ ਕ੍ਰਿਸ਼ਨ ਕੋ, ਤੇਗ਼ ਬਹਾਦਰ ਰਾਇ ॥
ਗੁਰ ਗੋਬਿੰਦ ਸਿੰਘ ਨਾਨਕੰ, ਬੰਦਨ ਕਰੂੰ ਸਿਰ ਨਾਇ ॥੩॥
ਇਕ ਨਾਨਕ ਦਸ ਨਾਮ ਹੈ, ਸੁਨਿ ਰੇ ਤੂੰ ਮਨ ਮੀਤ ॥
ਹੇ ਸ੍ਰੋਤਾ ਸਰਵਨ ਕਰੋ, ਕਹੋ ਗ੍ਰੰਥ ਲਾਇ ਚੀਤ ॥੪॥
ਜੇ ਸ਼ਾਸਤ੍ਰ ਗਿਯਾਤਾ ਮੁਨੀ, ਚਾਰ ਅਨਬੰਧ ਬਖਾਨ ॥
*ਬਿਨਾਮਨਬੰਧ ਕੇ ਲਖੇ ਤੇ; ਨਹਿ ਪ੍ਰਵਿਰਤ ਬੁਧਵਾਨ ॥੫॥
ਤਾਂਤੇ ਚਾਰ ਅਬੰਧਜੋ, ਪ੍ਰਿਥਮ ਭਾਖੋਂ ਸੋਇ ॥
ਏਸ ਗ੍ਰੰਥ ਕੇ ਮਾਹਿ ਜੋ, ਭਰੇ; ਸਭੋ ਸੁਨ ਲੋਇ ॥੬॥
ਅਧਕਾਰੀ ਬਿਖਯੈ ਸਬੰਧਪੁਨ, ਪ੍ਰਜੋਜਨ ਪਹਿਚਾਨ ॥
ਇਹੁ ਚਾਰੋ ਅਨਬੰਧ ਹੈ, ਸੁਨੋ ਸਬੀ ਬੁਧਵਾਨ ॥੭॥
ਮਲ ਵਿਛੇਪ ਤੇ ਰਹਿਤ ਜੋ, ਜਾਪੀ ਜੋ ਸਤਿਨਾਮ ॥
**ਅੱਗਯ ਸਹਿਤ ਸਰੂਪ ਸੇ, ਤਿਸ ਅਧਕਾਰੀ ਨਾਮ ॥੮॥
ਬਿਖੈ ਕਰਤਾ ਪੁਰਖ ਹੈ, ਕਰਤਾ ਜੀਵ ਪਛਾਨ ॥
ਪੁਰਖ ਈਸ ਕੋ ਨਾਮ ਹੈ, ਤਾ ਕੀ ਏਕਤ ਆਨ ॥੯॥
ਪ੍ਰਜੋਜਨ ਏਹ ਜਾਨੀਏ, ਨਿਰਭਉ ਨਿਰਵੈਰੁ ॥
ਸੰਸਾਰ ਦੁਖ ਨਿਵਰਤ ਕਰ, ਨਿਰਭਉ ਆਖੈ ਸ਼ੈਰ ॥੧੦॥
ਪ੍ਰਮਾਨੰਦ ਪ੍ਰਾਪਤੀ, ਨਿਰਵੈਰ ਤਾ ਕੋ ਲੇਖ ॥
ਅਕਾਲ ਸਰੂਪ ਪੁਨ ਹੋਤ ਹੈ, ਪ੍ਰਜੋਜਨ ਯੇਹੁ ਦੇਖ ॥੧੧॥
ਸਬੰਧ ਸੁਨੋ ਮਨ ਮੇਰਿਆ, ਗ੍ਰੰਥ ਗਿਆਨ ਪਿਤ ਪੂਤ ॥

*ਬਿਨਾਂ ਅਨਬੰਧ
** ਹੇ ਗੁਰੋ ! ਅਗਿਆਨ ਸਹਿਤ ਮੇਰਾ ਸਰੂਪ ਹੈ ।

ਅਜੂਨੀ ਸੈਭੰ ਅਰਥ ਯਿਹੁ; ਜਨ ਕਲਿਨ ਕੋ ਸੂਤ ॥੧੨॥
ਮੈ ਗ੍ਰੰਥ ਕੋ ਜਾਨੀਏ ਭੰ ਪ੍ਰਕਾਸੇ ਗਿਆਨ ॥
ਗਿਆਨ ਗ੍ਰੰਥ ਸੇ ਹੋਤ ਹੈ, ਇਹੁ ਸਬੰਧ ਮਤਿਮਾਨ ॥੧੩॥
ਸ੍ਰੀ ਦਸਮੇਸ ਕੀ ਮਿਹਰ ਸੇ, ਬਰਨੇ ਚਉ ਅਨਬੰਧ ॥
ਜੋ ਪ੍ਰਵਿਰਤੇ ਗ੍ਰੰਥ ਮੇ, ਲਖੇ ਸੋਇ ਸੁਖ ਸੰਧ ॥੧੪॥
ਸਵੈਯਾ ॥ ਗੋਬਿੰਦ ਸਿੰਘ ਅਪਾਰ ਗੁਰੂ, ਮਮ ਹੋਇ ਸਹਾਇਕ ਬੋਧ ਉਪਾਓ ॥
ਨਿਜ ਸਰੂਪੰ ਲਖਤਾ ਕੇ ਹੇਤ ਜੀ, ਮੇਰੇ ਸਾਹਿਬ ਸਚ ਹੋਇ ਸਹਾਓ ॥
ਦਰਸਨ ਕੀ ਇਕ ਪਿਆਸ ਸਬ, ਦਰਸਨ ਦੇਇ ਮਮ ਪਿਆਸ ਬੁਝਾਓ ॥
ਬੰਦਨ ਬਾਰੰਬਾਰ ਕਰੰਤ ਹੂੰ, ਸ੍ਰੀ ਗੁਰਦੇਵ ਜੂ ਦਰਸ ਦਿਖਾਓ ॥੧੫॥
ਕਬਿੱਤ ॥ ਮੇਰੇ ਗੁਰੂ ਮੇਹਰ ਕਰੀਂ, ਲਾਜ ਗੁਰੂ ਰਖ ਹਰੀ;
ਤੈਂ ਕੀ ਮੈ ਓਟ ਧਰੀ, ਸ੍ਰੀ ਦਸਮੇਸ਼ ਜੀ ॥
ਰਖੀ ਜੋਗਾ ਸਿੰਘ ਵਾਲੀ, ਆਪ ਭੀ ਚਰਤਿ ਚਾਲੀ; ਪਠਾਨ ਸੇ ਭੀ ਤੂੰ ਛਡਾ ਲੀ, ਕਟੇ ਕਲੇਸ ਜੀ ॥ ਦ੍ਰੋਪਤਾ ਕੀ ਲਾਜ ਰਖੀ, ਭੇਖ ਧਾਰੀ ਨ੍ਰਿਪਨਖੀ; ਪ੍ਰਲਾਦ ਕੀ ਪੀਰ ਲਖੀ, ਸੋਏ ਉਧਰੇ ਸਜੀ ॥ ਚੇਤਨ ਬਿਲਾਸ ਕੀ, ਹੈ, ਹੁਣ ਭੀ ਲਾਜ ਰਖੀ ਹੈ; ਜੇ ਨਾ ਰਖੀ ਲਾਜ ਫਿਰ, ਜੋਰ ਕੀ ਨੀਚੇਸ ਜੀ ॥੧੬॥
ਮਾਰੂ ਵਾਰ ਜੋ ਡਖਣੈ ਗੁਰੂ ਗ੍ਰੰਥ ਜੋ ਮਾਹਿ ॥ ਤਿਨ ਕਾ ਕਠਨ ਜੋ ਅਰਥ ਹੈ ਕਰਕੇ ਸੁਗਮ ਸੁਨਾਹਿ ॥੧੭॥
ਟੀਕਾਕਾਰ ਕਾ ਨਾਮ ਸੁਨ ਕਹਹੋ ਤੋਹਿ ਉਚਾਰ ॥ ਚੇਤਨ ਹਰੀ ਬਿਲਾਸ ਹੈ ਕਹਿਹੋ ਤੋਹਿ ਪੁਕਾਰ ॥੧੮॥
ਕਾਰਣ ਗ੍ਰੰਥ ਕੇ ਰਚਨ ਕਾ ਹੈ ਰਾਮ ਹਰਿਜਾਨ ॥ ਬੀਚ ਬਠਿੰਡੇ ਰਹਿਤ ਹੈ ਗਿਆਨਵਾਨ ਮਤਿਮਾਨ ॥੧੯॥
ਤਾ ਕਰਣਾ ਤੇ ਸਾਯਰੰ ਕੀਓ ਉਦਮ ਮੀਤ ॥ *ਲਲਤ ਹਰੀ ਕੋ ਬੰਦ ਉਰ ਬਿਦਯਾ ਦਾਤੇ ਚੀਤ ॥੨੦॥
ਸ੍ਰੀ ਨਾਨਕ ਦਸਮੇਸ਼ ਕੋ ਬੰਦਨ ਕਰ ਸੁਖ ਪਾਇ ॥ ਗ੍ਰੰਥ ਕੋ ਪ੍ਰਾਰੰਭ ਪੁਨ ਗ੍ਰੰਥ ਕੋ ਧਿਆਏ ॥੨੧॥੧॥

ੴ

ਉਥਾਨਕਾ ਭੂਮਿਕਾ ਸ੍ਰੀ ਗੁਰੂ ਨਾਨਕ ਸਾਹਿਬ ਜੀ ਤੇ ਆਦਿ
ਲੈ ਕੇ ਤਿਨਾ ਕੇ ਪੰਜਵੇਂ ਥਾਈਂ ਸ੍ਰੀ ਗੁਰੂ ਅਰਜਨ ਦੇਵ ਜੀ ਹੋਇ ।

(ਤਿਸਕੇ ਹਜ਼ੂਰ ਕਬਿੱਤ): ਸ੍ਰੀ ਗੁਰੂ ਗੋਬਿੰਦ ਸਿੰਘ ਜੀ, ਕਟ ਦਿੱਤੇ
ਬੁਰੇ ਦਿਨ; ਬੈਰੀ ਸਰਨ ਪੈਇਗੇ ਜਾਨਤ ਜਹਾਨ ਹੈ ॥
ਕਾਕ ਤੇ ਮਰਾਲ ਕਰੇ, ਚਿੜੀਓ ਤੇ ਬਾਜ ਹਰੇ; ਹਿੰਦਨ ਕਸਟ ਧਰੇ, ਕੀਨ ਨਿਬਰਾਨ ਹੈ ॥
ਪਹਾੜੀਏ ਤਾਂ ਹਾਰ ਗਏ, ਤੁਰਕਨ ਨਾਸ ਕਏ; ਮਲੇਛ ਕੋ ਖਪਾਇ ਦਏ, ਪ੍ਰਗਟ ਮਹਾਨ ਹੈ ॥
ਸਿਖਨ ਉਤਾਰ ਪਾਰ, ਪੰਥ ਕੇ ਰਚਨਹਾਰ; ਚੇਤਨ ਬਿਲਾਸ, ਵਾਰਿ ਵਾਰਿ ਪ੍ਰਨਾਮ ਹੈ ॥੧॥
ਦੋਹਰਾ ॥ ਸ੍ਰੀ ਗੋਬਿੰਦ ਬਰ ਸਿੰਘ ਜੂ; ਮਿਹਰਵਾਨ ਕ੍ਰਿਪਾਲ ॥
ਤੂੰ ਦਾਤਾ ਹੈ ਸ੍ਰਬਦਾ, ਮੇਰੀ ਕਰ ਪ੍ਰਤਿਪਾਲ ॥ ਬਿਜੈ ਦੰਡਕਾ ਛੰਦ ॥
ਜਗ ਕਾਰਨ ਕੁਦਰਤ ਜੋਊ; ਸ਼ੁਧ ਬ੍ਰਹਮ ਕੇ ਮਾਂਹਿ ॥
ਛਾਯਾ ਲੇਉ ਬ੍ਰਹਮ; ਜਗਤ ਰਚਯ ਪੁਨ ਤਾਹਿ ॥

**ਸੰਤ ਗਿਆਨੀ ਗੁਰਬਚਨ ਸਿੰਘ ਜੀ ਖ਼ਾਲਸਾ ਭਿੰਡਰਾਂ ਵਾਲਿਆਂ ਦੀ ਹੱਥ ਲਿਖਤ ਦਾ ਉਤਾਰਾ**

** ਲਲਤ=ਸੁੰਦਰ। ਹਰੀ=ਸਿੰਘ। ਭਾਵ ਮਹਾਂਪੁਰਖੁ ਬ੍ਰਹਮ ਗਿ: ਸੰਤ ਬਾਬਾ ਸੁੰਦਰ ਸਿੰਘ ਜੀ ਖ਼ਾਲਸਾ ਭਿੰਡਰਾਂਵਾਲੇ*

ਸਤਿਕਾਰ ਯੋਗ ਸਿੰਘ ਸਾਹਿਬ ਜੀ

ਮਿੱਤੀ ੨੩-੧੨-੨੦੦੯

ਜਥੇਦਾਰ ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ।

ਵਾਹਿਗੁਰੂ ਜੀ ਕਾ ਖ਼ਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

ਆਪ ਜੀ ਵਲੋਂ ਨਾਨਕਸ਼ਾਹੀ ਕਲੰਡਰ ਵਿਚ ਲੋੜੀਂਦੀਆਂ ਸੋਧਾਂ ਕਰਨ ਲਈ ਪੰਥਕ ਜਥੇਬੰਦੀਆਂ, ਵਿਦਿਵਾਨਾਂ ਦੀ ਰਾਏ ਲੈ ਕੇ ਰਿਪੋਰਟ ਦੇਣ ਹਿਤ ਆਦੇਸ਼ ਦਿੱਤੇ ਗਏ ਸਨ।

ਇਸ ਸੰਬੰਧੀ ਸੰਬੰਧਤ ਦੋਹਾਂ ਧਿਰਾਂ ਅਤੇ ਪੰਥਕ ਵਿਦਵਾਨਾਂ ਨਾਲ ਵੱਖ-ਵੱਖ ਇਕੱਤਰਤਾਵਾਂ ਵਿਚ ਦੀਰਘ ਵਿਚਾਰਾਂ ਕਰਨ ਉਪਰੰਤ ਸਰਬ ਸੰਮਤੀ ਨਾਲ ਇਹ ਫੈਸਲਾ ਹੋਇਆ ਕਿ ਪ੍ਰਧਾਨ ਸ਼੍ਰੋ.ਗੁ.ਪ੍ਰੰ. ਕਮੇਟੀ ਸ੍ਰੀ ਅੰਮ੍ਰਿਤਸਰ ਜਥੇਦਾਰ ਅਵਤਾਰ ਸਿੰਘ ਜੀ ਅਤੇ ਪ੍ਰਧਾਨ ਗੁਰਮਤਿ ਸਿਧਾਂਤ ਪ੍ਰਚਾਰਕ ਸੰਤ ਸਮਾਜ ਸੰਤ ਗਿਆਨੀ ਹਰਨਾਮ ਸਿੰਘ ਜੀ ਖ਼ਾਲਸਾ ਮੁਖੀ ਦਮਦਮੀ ਟਕਸਾਲ ਇਸ ਸੰਬੰਧੀ ਵਿਚਾਰਾਂ ਦੇ ਮੱਦੇ ਨਜ਼ਰ ਆਪਣੀ ਰਿਪੋਰਟ ਜਥੇਦਾਰ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਸਨਮੁਖ ਪੇਸ਼ ਕਰਨ।

ਪ੍ਰਧਾਨ ਸ਼੍ਰੋ:ਗੁ:ਪ੍ਰੰ: ਕਮੇਟੀ ਅਤੇ ਪ੍ਰਧਾਨ ਗੁਰਮਤਿ ਸਿਧਾਂਤ ਪ੍ਰਚਾਰਕ ਸੰਤ ਸਮਾਜ ਤੇ ਮੁਖੀ ਦਮਦਮੀ ਟਕਸਾਲ ਦਰਮਿਆਨ ਹੋਈਆਂ ਵਿਚਾਰਾਂ ਉਪਰੰਤ ਇਹ ਮਹਿਸੂਸ ਕੀਤਾ ਗਿਆ ਕਿ ਇਹਨਾਂ ਵਿਚਾਰਾਂ ਦਾ ਮੁਖ ਮਕਸਦ ਤਖ਼ਤ ਸ੍ਰੀ ਪਟਨਾ ਸਾਹਿਬ, ਤਖ਼ਤ ਸ੍ਰੀ ਹਜ਼ੂਰ ਸਾਹਿਬ, ਸਿੱਖ ਸੰਪਰਦਾਵਾਂ ਅਤੇ ਸੰਤ ਸਮਾਜ ਵਿਚ ਨਾਨਕਸ਼ਾਹੀ ਕਲੰਡਰ ਸੰਬੰਧੀ ਵਖਰੇਵਿਆਂ ਨੂੰ ਦੂਰ ਕਰਕੇ ਪੰਥ ਦੇ ਵਡੇਰੇ ਹਿਤਾਂ ਨੂੰ ਮੁੱਖ ਰੱਖਕੇ ਸਮੁੱਚੇ ਪੰਥ ਨੂੰ ਇਕ ਲੜੀ, ਇਕਸੁਰਤਾ ਤੇ ਇਕ ਜੁਟਤਾ ਵਿਚ ਪ੍ਰੋਣ ਲਈ ਹੇਠ ਲਿਖੇ ਸੁਝਾਉ ਸ੍ਰੀ ਅਕਾਲ ਤਖ਼ਤ ਸਾਹਿਬ ਜੀ ਦੀ ਸੇਵਾ ਵਿਚ ਅਦਬ ਸਹਿਤ ਭੇਜੇ ਜਾਂਦੇ ਹਨ-

੧. ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਗੁਰਤਾ ਗੱਦੀ ਦਿਵਸ ਕੱਤਕ ਸੁਦੀ ਦੂਜ
੨. ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਆਗਮਨ ਪੁਰਬ ਪੋਹ ਸੁਦੀ ਸਤਵੀਂ ਅਤੇ
ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਜੋਤੀ ਜੋਤ ਸਮਾਉਣ ਦਾ ਦਿਵਸ ਕੱਤਕ ਸੁਦੀ ਪੰਚਮੀ
੩. ਸ੍ਰੀ ਗੁਰੂ ਅਰਜਨ ਦੇਵ ਜੀ ਦਾ ਸ਼ਹੀਦੀ ਪੁਰਬ ਜੇਠ ਸੁਦੀ ਚੌਥ
੪. ਕੁਦਰਤੀ ਨਿਯਮ ਅਨੁਸਾਰ ਸੰਗਰਾਂਦਾ ਦੇ ਦਿਹਾੜੇ ਪੁਰਾਤਨਤਾ ਅਨੁਸਾਰ ਮਨਾਏ ਜਾਣਗੇ ਜਿਹਨਾਂ ਤੋਂ ਮਹੀਨਿਆਂ ਦੀ ਸ਼ੁਰੂਆਤ ਹੋਵੇਗੀ।

(ਅਵਤਾਰ ਸਿੰਘ)
ਪ੍ਰਧਾਨ ਸ਼੍ਰੋ:ਗੁ:ਪ੍ਰੰ:ਕਮੇਟੀ
ਸ੍ਰੀ ਅੰਮ੍ਰਿਤਸਰ।

(ਹਰਨਾਮ ਸਿੰਘ ਖ਼ਾਲਸਾ)
ਪ੍ਰਧਾਨ ਗੁਰਮਤਿ ਸਿਧਾਂਤ ਪ੍ਰਚਾਰਕ ਸੰਤ ਸਮਾਜ
ਤੇ ਮੁਖੀ ਦਮਦਮੀ ਟਕਸਾਲ

ੴ ਵਾਹਿਗੁਰੂ ਜੀ ਕੀ ਫ਼ਤਹ ॥

# ਸ੍ਰੀ ਅਕਾਲ ਤਖ਼ਤ ਸਾਹਿਬ

Sri Akal Takhat Sahib, Sri Amritsar (Pb.) India

ਮਿਤੀ 30-12-09

ਨੰ. 741/3/09/3570

**ਅੱਜ 17 ਪੋਹ ਸੰਮਤ, ਨਾਨਕਸ਼ਾਹੀ 541 (30 ਦਸੰਬਰ,2009) ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਪੰਜ ਸਿੰਘ ਸਾਹਿਬਾਨ ਦੀ ਇਕੱਤਰਤਾ ਵਿੱਚ ਪ੍ਰਵਾਨ ਹੋਇਆ**

ਨਾਨਕਸ਼ਾਹੀ ਕੈਲੰਡਰ ਸਬੰਧੀ ਸੋਧਾਂ ਕਰਨ ਲਈ ਪ੍ਰਧਾਨ ਸਾਹਿਬ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਤੇ ਸੰਤ ਗਿਆਨੀ ਹਰਨਾਮ ਸਿੰਘ ਖਾਲਸਾ, ਮੁੱਖੀ ਦਮਦਮੀ ਟਕਸਾਲ ਤੇ ਪ੍ਰਧਾਨ ਸੰਤ ਸਮਾਜ ਵਲੋਂ ਜੋ ਸੁਝਾਅ ਸ੍ਰੀ ਅਕਾਲ ਤਖ਼ਤ ਸਾਹਿਬ 'ਤੇ ਭੇਜੇ ਗਏ ਸਨ। ਇਸ ਸਬੰਧੀ ਪੰਜ ਸਿੰਘ ਸਾਹਿਬਾਨ ਨੇ ਦੀਰਘ ਵਿਚਾਰ-ਵਟਾਂਦਰਾ ਕਰਨ ਉਪਰੰਤ ਨਿਰਣਾ ਲਿਆ ਕਿ ਨਾਨਕਸ਼ਾਹੀ ਕੈਲੰਡਰ ਵਿਚੋਂ ਕੇਵਲ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਆਗਮਨ ਗੁਰਪੁਰਬ ਪੁਰਾਤਨ ਮਰਯਾਦਾ ਅਨੁਸਾਰ ਪੋਹ ਸੁਦੀ ਸੱਤਮੀ ਨੂੰ ਹੀ ਮਨਾਇਆ ਜਾਵੇਗਾ। ਪੁਰਾਤਨ ਮਰਯਾਦਾ ਅਨੁਸਾਰ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਗੁਰਤਾਗੱਦੀ ਬਿਰਾਜਮਾਨ ਹੋਣ ਦਾ ਗੁਰਪੁਰਬ ਕੱਤਕ ਸੁਦੀ ਦੂਜ ਨੂੰ ਹੀ ਮਨਾਇਆ ਜਾਵੇਗਾ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਜੋਤੀ ਜੋਤਿ ਸਮਾਉਣ (ਸੱਚਖੰਡ ਗਮਨ) ਗੁਰਪੁਰਬ ਪੁਰਾਤਨ ਮਰਯਾਦਾ ਅਨੁਸਾਰ ਹੀ ਕੱਤਕ ਸੁਦੀ ਪੰਚਮੀ ਨੂੰ ਹੀ ਮਨਾਇਆ ਜਾਵੇਗਾ। ਮਹੀਨਿਆਂ ਦੀ ਆਰੰਭਤਾ ਬਾਰੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅੰਤ੍ਰਿੰਗ ਕਮੇਟੀ ਤੋਂ ਫੈਸਲਾ ਕਰਵਾ ਕੇ ਰੀਪੋਰਟ ਸ੍ਰੀ ਅਕਾਲ ਤਖ਼ਤ ਸਾਹਿਬ, ਸ੍ਰੀ ਅੰਮ੍ਰਿਤਸਰ ਵਿਖੇ ਭੇਜੇ।

**( ਇਕਬਾਲ ਸਿੰਘ)**
ਜਥੇਦਾਰ ਤਖ਼ਤ ਸ੍ਰੀ ਹਰਿਮੰਦਰ ਜੀ,
ਪਟਨਾ ਸਾਹਿਬ (ਬਿਹਾਰ)

**( ਗੁਰਬਚਨ ਸਿੰਘ )**
ਜਥੇਦਾਰ ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ।

**( ਤਰਲੋਚਨ ਸਿੰਘ )**
ਜਥੇਦਾਰ
ਤਖ਼ਤ ਸ੍ਰੀ ਕੇਸਗੜ੍ਹ ਸਾਹਿਬ,
ਸ੍ਰੀ ਅਨੰਦਪੁਰ ਸਾਹਿਬ।

**( ਬਲਵੰਤ ਸਿੰਘ )**
ਜਥੇਦਾਰ,
ਤਖ਼ਤ ਸ੍ਰੀ ਦਮਦਮਾ ਸਾਹਿਬ,
ਤਲਵੰਡੀ ਸਾਬੋ (ਬਠਿੰਡਾ)।

**( ਜੋਤਿੰਦਰ ਸਿੰਘ )**
ਮੀਤ ਜਥੇਦਾਰ,
ਤਖ਼ਤ ਸੱਚਖੰਡ ਸ੍ਰੀ ਹਜ਼ੂਰ ਸਾਹਿਬ,
ਨਾਂਦੇੜ (ਮਹਾਂਰਾਸ਼ਟਰ)।

ਫ਼ੋਨ/ਫੈਕਸ ਦਫ਼ਤਰ : 91-183-2540820, ਪੀ.ਬੀ.ਐਕਸ : 91-183-2553957, 58, 59 ਐਕਸਟੈਨਸ਼ਨ : ਦਫ਼ਤਰ 434

ਤਾਰ ਦਾ ਪਤਾ:-
"ਸ਼੍ਰੋਮਣੀ"

ੴ ਵਾਹਿਗੁਰੂ ਜੀ ਕੀ ਫਤਹਿ॥

**ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਅੰਤ੍ਰਿੰਗ ਕਮੇਟੀ ਦੀ ਉਚੇਚੀ ਇਕੱਤਰਤਾ ਮਿਤੀ 3-01-2010 (21 ਪੋਹ ਸੰਮਤ ਨਾਨਕਸ਼ਾਹੀ 541) ਦੇ ਮਤਾ ਨੰਬਰ 105 ਦੀ ਨਕਲ:**

ਸ੍ਰੀ ਅਕਾਲ ਤਖ਼ਤ ਸਾਹਿਬ ਦੇ ਪੱਤਰ ਨੰ:ਅ-3/09/3570, ਮਿਤੀ 30-12-2009 ਰਾਹੀਂ ਹੋਏ ਆਦੇਸ਼ ਅਨੁਸਾਰ ਅੰਤ੍ਰਿੰਗ ਕਮੇਟੀ ਦੀ ਉਚੇਚੀ ਇਕੱਤਰਤਾ ਅੱਜ ਮਿਤੀ 21 ਪੋਹ ਸੰਮਤ ਨਾਨਕਸ਼ਾਹੀ 541, ਮੁਤਾਬਿਕ 03-01-2010 ਨਾਨਕਸ਼ਾਹੀ ਕੈਲੰਡਰਪੁਰ ਜ਼ਰੂਰੀ ਵਿਚਾਰਾਂ ਕਰਨ ਬਾਰੇ ਮਾਮਲਾ ਵਿਚਾਰ ਲਈ ਪੇਸ਼ ਹੋਣ ਤੇ ਦੀਰਘ ਵਿਚਾਰਾਂ ਉਪਰੰਤ, ਪ੍ਰਧਾਨ ਸਾਹਿਬ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਜਥੇਦਾਰ ਅਵਤਾਰ ਸਿੰਘ ਅਤੇ ਸੰਤ ਸਮਾਜ ਦੇ ਮੁੱਖੀ ਬਾਬਾ ਹਰਨਾਮ ਸਿੰਘ ਖ਼ਾਲਸਾ ਵੱਲੋਂ ਗੁਰਪੁਰਬਾਂ ਤੇ ਮਹੀਨੇ ਦੀ ਆਰੰਭਤਾ ਦੇ ਦਿਨਾਂ ਸਬੰਧੀ ਸ੍ਰੀ ਅਕਾਲ ਤਖ਼ਤ ਸਾਹਿਬ ਨੂੰ ਭੇਜੇ ਗਏ ਲਿਖਤੀ ਸੁਝਾਵਾਂ/ਤਰਮੀਮਾਂ ਦੀ ਪ੍ਰੋੜਤਾ, ਅੰਤ੍ਰਿੰਗ ਕਮੇਟੀ ਵੱਲੋਂ ਬਹੁਸੰਮਤੀ ਨਾਲ ਕੀਤੀ ਜਾਂਦੀ ਹੈ। ਉਕਤ ਰੀਪੋਰਟ ਨੂੰ ਸਿੰਘ ਸਾਹਿਬਾਨ ਦੀ ਸੇਵਾ 'ਚ ਪੇਸ਼ ਕੀਤਾ ਜਾਵੇ।

ਜਥੇਦਾਰ ਸੁਖਦੇਵ ਸਿੰਘ ਭੌਰ, ਜਨਰਲ ਸਕੱਤਰ, ਸ੍ਰ: ਕਰਨੈਲ ਸਿੰਘ ਪੰਜੋਲੀ ਅਤੇ ਬੀਬੀ ਰਵਿੰਦਰ ਕੌਰ ਮੈਂਬਰਾਨ ਅੰਤ੍ਰਿੰਗ ਕਮੇਟੀ ਵੱਲੋਂ ਉਕਤ ਫੈਸਲੇ ਨਾਲ ਅਸਹਿਮਤੀ ਪ੍ਰਗਟ ਕੀਤੀ ਗਈ।

---

ਦਫਤਰ:- **ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ,**

ਤੇਜਾ ਸਿੰਘ ਸਮੁੰਦਰੀ ਹਾਲ, ਸ੍ਰੀ ਅੰਮ੍ਰਿਤਸਰ।

ਨੰਬਰ 26759

ਮਿਤੀ 03-01-2010

ਉਤਾਰਾ: 1. ਜਥੇਦਾਰ, ਸ੍ਰੀ ਅਕਾਲ ਤਖ਼ਤ ਸਾਹਿਬ, ਸ੍ਰੀ ਅੰਮ੍ਰਿਤਸਰ।
2. ਸਕੱਤਰ ਸਾਹਿਬਾਨ ( ) ਸ਼੍ਰੋਮਣੀ ਗੁ:ਪ੍ਰ:ਕਮੇਟੀ।
3. ਐਡੀ:ਸਕੱਤਰ ਜੀ (ਟਰੱਸਟ) ਸ਼੍ਰੋਮਣੀ ਗੁ:ਪ੍ਰ:ਕਮੇਟੀ।
4. ਐਡੀ:ਸਕੱਤਰ ਜੀ (ਪ੍ਰਚਾਰ) ਸ਼੍ਰੋਮਣੀ ਗੁ:ਪ੍ਰ:ਕਮੇਟੀ।
5. ਨਿੱਜੀ ਸਕੱਤਰ ਜੀ, ਪ੍ਰਧਾਨ ਸਾਹਿਬ ।

-ਪਾਸ ਗਿਆਤ ਤੇ ਲੋੜੀਂਦੀ ਕਾਰਵਾਈ ਹਿੱਤ ਭੇਜਿਆ ਜਾਦਾ ਹੈ।

ਦਲਮੇਘ ਸਿੰਘ
ਸਕੱਤਰ
ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ
ਸ੍ਰੀ ਅੰਮ੍ਰਿਤਸਰ।

## ਬਹੁ ਸੰਮਤੀ ਦੁਆਰਾ ਮਤਾ ਪਾਸ ਕਰਨ ਵਾਲੇ ਸਤਿਕਾਰ ਯੋਗ ਮੈਂਬਰਾਨ ਸਾਹਿਬ

੧. ਸ੍ਰ: ਅਵਤਾਰ ਸਿੰਘ, ਪ੍ਰਧਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ
੨. ਸ੍ਰ: ਰਘੂਜੀਤ ਸਿੰਘ, ਸੀਨੀਅਰ ਮੀਤ ਪ੍ਰਧਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ
੩. ਸ੍ਰ ਕੇਵਲ ਸਿੰਘ ਬਾਦਲ, ਜੂਨੀਅਰ ਮੀਤ ਪ੍ਰਧਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ
੪. ਸ੍ਰ: ਰਜਿੰਦਰ ਸਿੰਘ ਮਹਿਤਾ, ਅੰਤ੍ਰਿੰਗ ਮੈਂਬਰ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ
੫. ਸੰਤ ਟੇਕ ਸਿੰਘ ਧਨੌਲਾ
੬. ਸ੍ਰ: ਦਿਆਲ ਸਿੰਘ ਕੋਲਿਆਂਵਾਲੀ
੭. ਸ੍ਰ: ਸੁਰਜੀਤ ਸਿੰਘ ਗੜ੍ਹੀ
੮. ਬੀਬੀ ਭਜਨ ਕੌਰ ਡੋਗਰਾਂਵਾਲਾ
੯. ਸ੍ਰ: ਨਿਰਮੈਲ ਸਿੰਘ ਜੌਲਾਂ ਕਲਾਂ
੧੦. ਸ੍ਰ: ਮੋਹਨ ਸਿੰਘ ਬੰਗੀ
੧੧. ਸ੍ਰ: ਗੁਰਬਚਨ ਸਿੰਘ ਕਰਮੂੰਵਾਲਾ
੧੨. ਸ੍ਰ: ਸੂਬਾ ਸਿੰਘ ਡੱਬਵਾਲੀ

੧ੴ ਵਾਹਿਗੁਰੂ ਜੀ ਕੀ ਫ਼ਤਹ ॥

ਸਰੰ ਤਖ਼ਤ ਰਚਾਇਆ

ਸ੍ਰੀ ਅਕਾਲ ਤਖ਼ਤ ਸਾਹਿਬ ਜੀ

# ਸ੍ਰੀ ਅਕਾਲ ਤਖ਼ਤ ਸਾਹਿਬ

## Sri Akal Takhat Sahib, Sri Amritsar (Pb.) India

ਨੰਬਰ ਅ: 3/10/3608 ਮਿਤੀ 7-1-2010

## ਆਦੇਸ਼

ਸਿੱਖ ਕੌਮ ਦੀ ਵੱਖਰੀ ਪਹਿਚਾਣ ਹਿਤ ਨਾਨਕਸ਼ਾਹੀ ਕੈਲੰਡਰ ਪ੍ਰਵਾਨ ਕਰਕੇ ਜਥੇਦਾਰ ਸ੍ਰੀ ਅਕਾਲ ਤਖ਼ਤ ਸਾਹਿਬ ਵਲੋਂ ਪ੍ਰਧਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਪਾਸ 28-3-2003 ਨੂੰ ਲਾਗੂ ਕਰਨ ਹਿੱਤ ਭੇਜਿਆ ਗਿਆ ਸੀ। ਇਸ ਕੈਲੰਡਰ ਨੂੰ ਵੈਸਾਖੀ ਦੇ ਦਿਹਾੜੇ ਉਤੇ ਤਖ਼ਤ ਸ੍ਰੀ ਦਮਦਮਾ ਸਾਹਿਬ, ਤਲਵੰਡੀ ਸਾਬੋ (ਬਠਿੰਡਾ) ਦੇ ਅਸਥਾਨ ਤੇ ਖਾਲਸਾ ਪੰਥ ਨੂੰ ਅਰਪਨ ਕੀਤਾ ਗਿਆ। ਪਰ ਉਸ ਸਮੇਂ ਤੋਂ ਹੀ ਕੁਝ ਪੰਥਕ ਜਥੇਬੰਦੀਆਂ ਵਲੋਂ ਇਸ ਬਾਰੇ ਅਸਹਿਮਤੀ ਪ੍ਰਗਟਾਈ ਜਾਂਦੀ ਰਹੀ। ਇਸ ਦੇ ਮੱਦੇਨਜ਼ਰ ਜਥੇਦਾਰ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਹੁਕਮ ਅਨੁਸਾਰ ਇਕ ਕਮੇਟੀ ਬਣਾਈ ਗਈ, ਜਿਸ ਨੂੰ ਨਾਨਕਸ਼ਾਹੀ ਕੈਲੰਡਰ ਵਿੱਚ ਸੋਧਾਂ ਕਰਨ ਵਾਸਤੇ ਸੁਝਾਅ ਦੇਣ ਲਈ ਕਿਹਾ ਗਿਆ। ਵੱਡੀ ਗਿਣਤੀ ਵਿੱਚ ਸਿੱਖ ਸੰਗਤਾਂ ਅਤੇ ਸਿੱਖ ਜਥੇਬੰਦੀਆਂ ਵਲੋਂ ਕੈਲੰਡਰ ਵਿੱਚ ਸੋਧਾਂ ਕਰਨ ਹਿੱਤ ਪੱਤਰਕਾਵਾਂ ਭੇਜੀਆਂ ਗਈਆਂ। ਜਿਸ ਕਰਕੇ ਸ੍ਰੀ ਅਕਾਲ ਤਖ਼ਤ ਸਾਹਿਬ ਵਲੋਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਇਸ ਬਾਰੇ ਲੋੜੀਂਦੀ ਕਾਰਵਾਈ ਕਰਨ ਦਾ ਆਦੇਸ਼ ਦਿੱਤਾ ਗਿਆ। ਬੰਦੀ ਛੋੜ ਦਿਵਸ 'ਤੇ ਸਿੰਘ ਸਾਹਿਬਾਨ ਵਲੋਂ ਕੁਝ ਵਿਦਵਾਨਾਂ ਨਾਲ ਵਿਚਾਰ ਸ਼ੁਰੂ ਕੀਤੀ ਗਈ। ਬਾਅਦ ਵਿੱਚ ਪ੍ਰਧਾਨ ਸਾਹਿਬ ਸ਼੍ਰੋਮਣੀ ਕਮੇਟੀ ਦੀਆਂ ਪਹਿਲਾਂ ਸੰਤ ਸਮਾਜ ਅਤੇ 11 ਮੈਂਬਰੀ ਕਮੇਟੀ ਨਾਲ ਲਗਾਤਾਰ ਮੀਟਿੰਗਾਂ ਹੋਈਆਂ। ਜਿਸ 'ਤੇ ਅਖੀਰਲੀ ਮੀਟਿੰਗ ਵਿੱਚ ਵਿਦਵਾਨਾਂ ਵਲੋਂ ਜਥੇਦਾਰ ਅਵਤਾਰ ਸਿੰਘ, ਪ੍ਰਧਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅਤੇ ਸੰਤ ਸਮਾਜ ਵਲੋਂ ਸੰਤ ਗਿਆਨੀ ਹਰਨਾਮ ਸਿੰਘ ਜੀ ਖਾਲਸਾ, ਮੁੱਖੀ ਦਮਦਮੀ ਟਕਸਾਲ ਅਤੇ ਪ੍ਰਧਾਨ ਸੰਤ ਸਮਾਜ ਨੂੰ ਕੈਲੰਡਰ ਦੇ ਮਸਲੇ ਬਾਰੇ ਫੈਸਲਾ ਕਰਨ ਦੇ ਅਧਿਕਾਰ ਦਿੱਤੇ ਗਏ। ਦੋਨਾਂ ਪ੍ਰਧਾਨਾਂ ਨੇ ਆਖਰੀ ਸਹਿਮਤੀ ਨਾਲ ਕੀਤੀਆਂ ਗਈਆਂ ਸੋਧਾਂ ਨੂੰ ਜਥੇਦਾਰ ਸ੍ਰੀ ਅਕਾਲ ਤਖ਼ਤ ਸਾਹਿਬ ਪਾਸ ਭੇਜਿਆ। ਜਿਸ ਨੂੰ ਪੰਜ ਸਿੰਘ ਸਾਹਿਬਾਨ ਨੇ ਦੀਰਘ ਵਿਚਾਰ ਕਰਕੇ ਇਨਾਂ ਸੋਧਾਂ ਬਾਰੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਅੰਤ੍ਰਿੰਗ ਕਮੇਟੀ ਦੀ ਸਹਿਮਤੀ ਲਈ ਭੇਜਿਆ। ਅੰਤ੍ਰਿੰਗ ਕਮੇਟੀ ਨੇ ਬਹੁ-ਸੰਮਤੀ ਨਾਲ ਇਨਾਂ ਸੋਧਾਂ ਨੂੰ ਆਪਣੀ ਸਹਿਮਤੀ ਦੇ ਕੇ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਭੇਜ ਦਿੱਤਾ। ਜਿਸ 'ਤੇ ਜਥੇਦਾਰ ਸ੍ਰੀ ਅਕਾਲ ਤਖ਼ਤ ਸਾਹਿਬ ਗਿਆਨੀ ਗੁਰਬਚਨ ਸਿੰਘ ਜੀ, ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਜੀ ਦੇ ਮੁੱਖ ਗ੍ਰੰਥੀ ਸਿੰਘ ਸਾਹਿਬ ਗਿਆਨੀ ਜਸਵਿੰਦਰ ਸਿੰਘ ਜੀ, ਸਿੰਘ ਸਾਹਿਬ ਗਿਆਨੀ ਮੱਲ ਸਿੰਘ ਜੀ, ਸਿੰਘ ਸਾਹਿਬ ਗਿਆਨੀ ਰਵੇਲ ਸਿੰਘ ਜੀ, ਸਿੰਘ ਸਾਹਿਬ ਗਿਆਨੀ ਸੁਖਜਿੰਦਰ ਸਿੰਘ ਜੀ ਨੇ ਕੀਤੀਆਂ ਸੋਧਾਂ ਸਬੰਧੀ 22 ਪੋਹ ਸੰਮਤ ਨਾਨਕਸ਼ਾਹੀ 541, ਦਿਨ ਸੋਮਵਾਰ 4 ਜਨਵਰੀ,2010 ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਆਦੇਸ਼ ਜਾਰੀ ਕੀਤਾ ਗਿਆ! ਜਿਸ ਦੀ ਪੁਸ਼ਟੀ ਕਰਦਿਆਂ 25 ਪੋਹ ਸੰਮਤ ਨਾਨਕਸ਼ਾਹੀ 541 ਮੁਤਾਬਿਕ 7-1-2010 ਨੂੰ ਪੰਜ ਸਿੰਘ ਸਾਹਿਬਾਨ ਦੀ ਇਕੱਤਰਤਾ ਵਿੱਚ ਸਹਿਮਤੀ ਲਈ ਗਈ। ਕੈਲੰਡਰ ਵਿੱਚ ਕੀਤੀਆਂ ਗਈਆਂ ਸੋਧਾਂ ਹੇਠ ਲਿਖੇ ਅਨੁਸਾਰ ਜੋ ਕਿ 1 ਚੇਤ ਸੰਮਤ ਨਾਨਕਸ਼ਾਹੀ 542 (ਮੁਤਾਬਿਕ 2010) ਤੋਂ ਲਾਗੂ ਹੋਣਗੀਆਂ :-

1- ਸ੍ਰੀ ਗੁਰੂ ਅਰਜਨ ਦੇਵ ਜੀ ਦਾ ਸ਼ਹੀਦੀ ਪੁਰਬ — ਜੇਠ ਸੁਦੀ ਚੌਥ
2- ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਆਗਮਨ ਪੁਰਬ — ਪੋਹ ਸੁਦੀ ਸਤਵੀਂ
3- ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਜੋਤੀ ਜੋਤਿ ਪੁਰਬ — ਕੱਤਕ ਸੁਦੀ ਪੰਚਮੀ
4- ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਗੁਰਤਾਗੱਦੀ ਪੁਰਬ — ਕੱਤਕ ਸੁਦੀ ਦੂਜ
5) ਮਹੀਨੇ ਦੀ ਆਰੰਭਤਾ (ਸੰਗਰਾਂਦਾਂ) ਪੁਰਾਤਨਤਾ ਅਨੁਸਾਰ ਹੋਵੇਗੀ।

ਸਮੁੱਚੇ ਖਾਲਸਾ ਪੰਥ ਨੂੰ ਆਦੇਸ਼ ਹੈ ਕਿ ਉਪਰੋਕਤ ਫੈਸਲੇ ਮੁਤਾਬਿਕ ਹੀ ਇਨਾਂ ਸਤਿਗੁਰੂ ਸਾਹਿਬਾਨ ਜੀ ਦੇ ਗੁਰਪੁਰਬ ਅਤੇ ਬਾਕੀ ਦਿਨ ਦਿਹਾੜੇ ਮਨਾਏ ਜਾਣ।

ਗੁਰੂ ਸਰਬੱਤ ਦਾ ਭਲਾ ਕਰੇ।

ਗੁਰੂ ਪੰਥ ਦਾ ਦਾਸ,
(ਗੁਰਬਚਨ ਸਿੰਘ)
ਜਥੇਦਾਰ,
ਸ੍ਰੀ ਅਕਾਲ ਤਖ਼ਤ ਸਾਹਿਬ

ਫੋਨ/ਫੈਕਸ ਦਫ਼ਤਰ : 91-183-2540820, ਪੀ.ਬੀ.ਐਕਸ : 91-183-2553957, 58, 59 ਐਕਸਟੈਂਨਸ਼ਨ : ਦਫ਼ਤਰ 434

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸਟੀਕ ਸਿਰੀ ਰਾਗੁ, ਮਾਝ ਰਾਗੁ, ਦੂਸਰੀ ਪੋਥੀ ਦੀ ਛਪਾਈ ਆਰੰਭ ਕਰਨ ਸਮੇਂ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਅੰਮ੍ਰਿਤਸਰ ਸਾਹਿਬ ਵਿਖੇ ਸ੍ਰੀ ਮੁਖਵਾਕ ਤੋਂ ਪਹਿਲਾਂ ੧੭ ਫਰਵਰੀ ੨੦੧੦ ਦਿਨ ਬੁਧਵਾਰ ਨੂੰ ਸਿੰਘ ਸਾਹਿਬ ਗਿਆਨੀ ਜਸਵਿੰਦਰ ਸਿੰਘ ਜੀ ਹੈੱਡ ਗ੍ਰੰਥੀ ਸ੍ਰੀ ਦਰਬਾਰ ਸਾਹਿਬ ਵਲੋਂ ਕੀਤੇ ਗਏ ਮੰਗਲ।

ਜੋਤਿ ਰੂਪਿ ਹਰਿ ਆਪਿ ਗੁਰੂ ਨਾਨਕੁ ਕਹਾਯਉ ॥<br>
ਤਾ ਤੇ ਅੰਗਦੁ ਭਯਉ ਤਤ ਸਿਉ ਤਤੁ ਮਿਲਾਯਉ ॥<br>
ਅੰਗਦਿ ਕਿਰਪਾ ਧਾਰਿ ਅਮਰੁ ਸਤਿਗੁਰੁ ਥਿਰੁ ਕੀਅਉ ॥<br>
ਅਮਰਦਾਸਿ ਅਮਰਤੁ ਛਤ੍ਰੁ ਗੁਰ ਰਾਮਹਿ ਦੀਅਉ ॥<br>
ਗੁਰ ਰਾਮਦਾਸ ਦਰਸਨੁ ਪਰਸਿ ਕਹਿ ਮਥੁਰਾ ਅੰਮ੍ਰਿਤ ਬਯਣ ॥<br>
ਮੂਰਤਿ ਪੰਚ ਪ੍ਰਮਾਣ ਪੁਰਖੁ ਗੁਰੁ ਅਰਜੁਨੁ ਪਿਖਹੁ ਨਯਣ ॥੧॥

ਪਹਿਲੈ ਪਹਰੈ ਫੁਲੜਾ ਫਲੁ ਭੀ ਪਛਾ ਰਾਤਿ ॥<br>
ਜੋ ਜਾਗੰਨ੍ਹਿ ਲਹੰਨਿ ਸੇ ਸਾਈ ਕੰਨੋ ਦਾਤਿ ॥੧੧੨॥<br>
ਦਾਤੀ ਸਾਹਿਬ ਸੰਦੀਆ ਕਿਆ ਚਲੈ ਤਿਸੁ ਨਾਲਿ ॥<br>
ਇਕਿ ਜਾਗੰਦੇ ਨਾ ਲਹਨ੍ਹਿ ਇਕਨ੍ਹਾ ਸੁਤਿਆ ਦੇਇ ਉਠਾਲਿ ॥੧੧੩॥<br>
ਢੂਢੇਦੀਏ ਸੁਹਾਗ ਕੂ ਤਉ ਤਨਿ ਕਾਈ ਕੋਰ ॥<br>
ਜਿਨ੍ਹਾ ਨਾਉ ਸੁਹਾਗਣੀ ਤਿਨ੍ਹਾ ਝਾਕ ਨ ਹੋਰ ॥੧੧੪॥

ਸੁ ਕਹੁ ਟਲ ਗੁਰੁ ਸੇਵੀਐ ਅਹਿਨਿਸਿ ਸਹਜਿ ਸੁਭਾਇ ॥<br>
ਦਰਸਨਿ ਪਰਸਿਐ ਗੁਰੂ ਕੈ ਜਨਮ ਮਰਣ ਦੁਖੁ ਜਾਇ ॥੧੦॥

ਹੋਵੈ ਸਿਫਤਿ ਖਸੰਮ ਦੀ ਨੂਰੁ ਅਰਸਹੁ ਕੁਰਸਹੁ ਝਟੀਐ ॥<br>
ਤੁਧੁ ਡਿਠੇ ਸਚੇ ਪਾਤਿਸਾਹ ਮਲੁ ਜਨਮ ਜਨਮ ਦੀ ਕਟੀਐ ॥

ਸਜਣੁ ਸਚਾ ਪਾਤਿਸਾਹੁ ਸਿਰਿ ਸਾਹਾਂ ਦੈ ਸਾਹੁ ॥<br>
ਜਿਸੁ ਪਾਸਿ ਬਹਿਠਿਆ ਸੋਹੀਐ ਸਭਨਾ ਦਾ ਵੇਸਾਹੁ ॥੨੨॥

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸਟੀਕ ਸਿਰੀ ਰਾਗੁ, ਮਾਝ ਰਾਗੁ, ਦੂਸਰੀ ਪੋਥੀ ਦੀ ਛਪਾਈ ਆਰੰਭ ਕਰਨ ਸਮੇਂ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਅਕਾਲ ਤਖ਼ਤ ਸਾਹਿਬ ਤੇ ਬੁੰਗਾ ਸ਼ਹੀਦ ਬਾਬਾ ਗੁਰਬਖਸ਼ ਸਿੰਘ ਜੀ ਅੰਮ੍ਰਿਤਸਰ ਸਾਹਿਬ ਵਿਖੇ ੧੭ ਫਰਵਰੀ ੨੦੧੦ ਦਿਨ ਬੁਧਵਾਰ ਨੂੰ ਆਏ ਸ੍ਰੀ ਮੁਖਵਾਕ

ਸ੍ਰੀ ਮੁਖਵਾਕ ਸ੍ਰੀ ਦਰਬਾਰ ਸਾਹਿਬ ਤੋਂ

ਧਨਾਸਰੀ ਮਹਲਾ ੫ ॥

ਗੁਰ ਕੇ ਚਰਨ ਜੀਅ ਕਾ ਨਿਸਤਾਰਾ ॥
ਸਮੁੰਦੁ ਸਾਗਰੁ ਜਿਨਿ ਖਿਨ ਮਹਿ ਤਾਰਾ ॥੧॥ ਰਹਾਉ ॥
ਕੋਈ ਹੋਆ ਕ੍ਰਮ ਰਤੁ ਕੋਈ ਤੀਰਥ ਨਾਇਆ ॥
ਦਾਸੀਂ ਹਰਿ ਕਾ ਨਾਮੁ ਧਿਆਇਆ ॥੧॥
ਬੰਧਨ ਕਾਟਨਹਾਰੁ ਸੁਆਮੀ ॥
ਜਨ ਨਾਨਕੁ ਸਿਮਰੈ ਅੰਤਰਜਾਮੀ ॥੨॥੩॥੫੭॥

ਸ੍ਰੀ ਮੁਖਵਾਕ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ

ਬਿਲਾਵਲੁ ਮਹਲਾ ੫ ॥

ਦੋਵੈ ਥਾਵ ਰਖੇ ਗੁਰ ਸੂਰੇ ॥
ਹਲਤ ਪਲਤ ਪਾਰਬ੍ਰਹਮਿ ਸਵਾਰੇ ਕਾਰਜ ਹੋਏ ਸਗਲੇ ਪੂਰੇ ॥੧॥ ਰਹਾਉ ॥
ਹਰਿ ਹਰਿ ਨਾਮੁ ਜਪਤ ਸੁਖ ਸਹਜੇ ਮਜਨੁ ਹੋਵਤ ਸਾਧੂ ਧੂਰੇ ॥
ਆਵਣ ਜਾਣ ਰਹੇ ਥਿਤਿ ਪਾਈ ਜਨਮ ਮਰਣ ਕੇ ਮਿਟੇ ਬਿਸੂਰੇ ॥੧॥
ਭ੍ਰਮ ਭੈ ਤਰੇ ਛੁਟੇ ਭੈ ਜਮ ਕੇ ਘਟਿ ਘਟਿ ਏਕੁ ਰਹਿਆ ਭਰਪੂਰੇ ॥
ਨਾਨਕ ਸਰਣਿ ਪਰਿਓ ਦੁਖ ਭੰਜਨ ਅੰਤਰਿ ਬਾਹਰਿ ਪੇਖਿ ਹਜੂਰੇ ॥੨॥੨੨॥੧੦੮॥

ਸ੍ਰੀ ਮੁਖਵਾਕ

ਬੁੰਗਾ ਸ਼ਹੀਦ ਬਾਬਾ ਗੁਰਬਖਸ਼ ਸਿੰਘ ਜੀ

(ਦਮਦਮੀ ਟਕਸਾਲ ਦੇ ਦੂਸਰੇ ਮੁਖੀ) ਤੋਂ

ਤਿਲੰਗ ਬਾਣੀ ਭਗਤਾ ਕੀ ਕਬੀਰ ਜੀ

ੴ ਸਤਿਗੁਰ ਪ੍ਰਸਾਦਿ ॥

ਬੇਦ ਕਤੇਬ ਇਫਤਰਾ ਭਾਈ ਦਿਲ ਕਾ ਫਿਕਰੁ ਨ ਜਾਇ ॥
ਟುਕੁ ਦਮੁ ਕਰਾਰੀ ਜਉ ਕਰਹੁ ਹਾਜਿਰ ਹਜੂਰਿ ਖੁਦਾਇ ॥੧॥
ਬੰਦੇ ਖੋਜੁ ਦਿਲ ਹਰ ਰੋਜ ਨਾ ਫਿਰੁ ਪਰੇਸਾਨੀ ਮਾਹਿ ॥
ਇਹ ਜੁ ਦੁਨੀਆ ਸਿਹਰੁ ਮੇਲਾ ਦਸਤਗੀਰੀ ਨਾਹਿ ॥੧॥ ਰਹਾਉ ॥
ਦਰੋਗੁ ਪੜਿ ਪੜਿ ਖੁਸੀ ਹੋਇ ਬੇਖਬਰ ਬਾਦੁ ਬਕਾਹਿ ॥
ਹਕੁ ਸਚੁ ਖਾਲਕੁ ਖਲਕ ਮਿਆਨੇ ਸਿਆਮ ਮੂਰਤਿ ਨਾਹਿ ॥੨॥
ਅਸਮਾਨ ਮ੍ਹਿਾਨੇ ਲਹੰਗ ਦਰੀਆ ਗੁਸਲ ਕਰਦਨ ਬੂਦ ॥
ਕਰਿ ਫਕਰੁ ਦਾਇਮ ਲਾਇ ਚਸਮੇ ਜਹ ਤਹਾ ਮਉਜੂਦੁ ॥੩॥
ਅਲਾਹ ਪਾਕੰ ਪਾਕ ਹੈ ਸਕ ਕਰਉ ਜੇ ਦੂਸਰ ਹੋਇ ॥
ਕਬੀਰ ਕਰਮੁ ਕਰੀਮ ਕਾ ਉਹੁ ਕਰੈ ਜਾਨੈ ਸੋਇ ॥੪॥੧॥

# ਮੰਗਲਾਂ ਦਾ ਨਿਰਣਾਂ

## ੧ੴ ਸਤਿਗੁਰ ਪ੍ਰਸਾਦਿ ॥ ਏਹ ਵਸਤੂ ਨਿਰਦੇਸ ਮੰਗਲ ਹੈ

੧. **ਪ੍ਰਸ਼ਨ :** ਮੰਗਲ ਕਿਸਨੂੰ ਕਹਿੰਦੇ ਹਨ ?

**ਉੱਤਰ :** ਆਪਣੇ ਕਾਰਜ ਦੀ ਸਿੱਧੀ ਵਾਸਤੇ, ਕਾਰਜ ਵਿਚ ਵਿਘਨ ਪਾਉਣ ਵਾਲੇ ਪਰਤਪੱਖੀਆਂ ਦੀ ਨਵਿਰਤੀ ਵਾਸਤੇ, ਭਾਵ ਜੋ ਕਾਰਜ ਵਿਚ ਵਿਘਨ ਪਾਉਣ ਵਾਲੇ ਹਨ ਉਹਨਾਂ ਦੀ ਨਵਿਰਤੀ ਲਈ। ਆਪਣੇ ਗੁਰੂ ਇਸ਼ਟ ਤੋਂ ਸਹਾਇਤਾ ਲੈਣੇ ਲਈ, ਗੁਰੂ ਇਸ਼ਟ ਦੀ ਮਹਿਮਾਂ ਕਰਕੇ ਕਾਰਜ ਸਿੱਧੀ ਲਈ ਉਸਤਤੀ ਰੂਪ ਵਿਚ ਬੇਨਤੀ ਕਰਨੀ ਹੀ ਮੰਗਲ ਹੈ।

੨. **ਪ੍ਰਸ਼ਨ :** ਮੰਗਲ ਕਿਤਨੇ ਪ੍ਰਕਾਰ ਦੇ ਹਨ ?

**ਉੱਤਰ :** ਮੰਗਲ ਚਾਰ ਪ੍ਰਕਾਰ ਦੇ ਹਨ। ਜਿਨ੍ਹਾਂ ਦੇ ਨਾਮ ਅਤੇ ਲਖਸ਼ਣ ਨਿਮਨ ਲਿਖਤ ਹਨ।
੧. ਵਸਤੂ ਨਿਰਦੇਸ਼ ਆਤਮਿਕ ਮੰਗਲ ੨. ਆਸ਼ੀਰਵਾਦ ਆਤਮਿਕ ਮੰਗਲ,
੩. ਨਮਸ਼ਕਾਰ ਆਤਮਿਕ ਮੰਗਲ ੪. ਆਤਮ ਚਿੰਤਨ ਮੰਗਲ ਹੈ।

੩. **ਪ੍ਰਸ਼ਨ :** ਗ੍ਰੰਥ ਨੂੰ ਰਚਣ ਵਾਲਾ ਪ੍ਰੇਮੀ ਵਿਦਵਾਨ ਕਿਸ-ਕਿਸ ਥਾਂ ਪਰ ਮੰਗਲ ਕਰਦਾ ਹੈ ?

**ਉੱਤਰ :** ਆਦਿ, ਮਧੂ, ਅੰਤੇ, ਗਿਰੰਥ ਦੇ ਆਦਿ ਵਿਚ, ਮਧ ਵਿਚ ਅਤੇ ਅੰਤ ਵਿਚ ਮੰਗਲ ਉਚਾਰਦਾ ਹੈ।
੧. ਨਾਸਤਿਕ ਭ੍ਰਾਂਤੀ ਦੀ ਨਵਿਰਤੀ ਅਰਥੇ ੨. ਗ੍ਰੰਥ ਦੀ ਨਿਰਵਿਘਨ ਸਮਾਪਤੀ ਲਈ
੩. ਆਕ੍ਰਿਤਘਣਤਾ ਦੇ ਦੋਸ਼ ਦੀ ਨਵਿਰਤੀ ਅਰਥੇ। (ਅਰਥੇ=ਭਾਵ ਵਾਸਤੇ)

੧. **ਵਸਤੂ ਨਿਰਦੇਸ਼ ਆਤਮਿਕ ਮੰਗਲ :**

ਗ੍ਰੰਥ ਵਿਚ ਜਿਸ ਵਸਤੂ ਦੀ ਮਹਿਮਾਂ, ਗੁਣ, ਲਖਸ਼ਣ ਦਰਸਾਉਂਣੇ ਹਨ। ਉਸ ਦਾ (ਨਿਰਦੇਸ਼) ਨਿਰਨਾ ਕਰਨਾ ਵਸਤੂ ਨਿਰਦੇਸ਼ ਮੰਗਲ ਹੈ। ਵਾਸਤਵ ਮੇਂ ਅਚੱਲ ਵਸਤੂ ਤਾਂ ਬ੍ਰਹਮ ਹੀ ਹੈ। ੧ੴ ਤੋਂ ਗੁਰਪ੍ਰਸਾਦਿ ਤੱਕ ਵਸਤੂ ਨਿਰਦੇਸ਼ ਮੰਗਲ ਹੈ। ਵਸਤੂ ਨਿਰਦੇਸ਼ ਮੰਗਲ ਦੁਆਰਾ ਆਪਣੇ ਗੁਰੂ ਇਸ਼ਟ ਦਾ ਅਰਾਧਨ ਕਰਨਾ।

੨. (ਨਮਸਕਾਰ ਆਤਮਿਕ ਮੰਗਲ)

ਜਿਨ੍ਹਾਂ ਪਦਾਂ ਵਿਚ ਆਪਣੇ ਇਸ਼ਟ ਗੁਰੂ ਨੂੰ ਨਮਸਕਾਰ ਕੀਤੀ ਜਾਵੇ। ਜਿਵੇਂ :

**ਨਮਸਕਾਰ ਡੰਡਉਤਿ ਬੰਦਨਾ ਅਨਿਕ ਬਾਰ ਜਾਉ ਬਾਰੈ ॥੧॥** (ਅੰਗ ੮੨੦)

**ਪ੍ਰਣਵੋ ਆਦਿ ਏਕੰਕਾਰਾ ॥ ਜਲ ਥਲ ਮਹੀਅਲ ਕੀਉ ਪਸਾਰਾ ॥** (ਸ੍ਰੀ ਦਸਮ ਗ੍ਰੰਥ ਸਾਹਿਬ)

**ਨਮਸਕਾਰ ਗੁਰਦੇਵ ਕੋ ਸਤਨਾਮੁ ਜਿਸ ਮੰਤ੍ਰ ਸੁਣਾਯਾ ॥** (ਵਾਰਾਂ ਭਾਈ ਗੁਰਦਾਸ ਜੀ)

੩. (ਆਸ਼ੀਰਵਾਦ ਆਤਮਿਕ ਮੰਗਲ)

ਪਦਾਰਥ ਜਾਂ ਮੁਕਤੀ, ਖੇਮ ਕੁਸ਼ਲਤਾ ਦੀ ਪ੍ਰਾਪਤੀ ਅਰਥੇ, ਆਸੀਸ ਵਰਦਾਨ ਦੀ ਮੰਗ ਕਰਨੀ ਹੀ ਆਸ਼ੀਰਵਾਦ ਮੰਗਲ਼ ਹੈ। ਜਿਵੇਂ :

**ਡੋਲਨ ਤੇ ਰਾਖਹੁ ਪ੍ਰਭੂ ਨਾਨਕ ਦੇ ਕਰਿ ਹਥ ॥੧॥** (ਅੰਗ ੨੫੬)

**ਮਾਂਗਉ ਰਾਮ ਤੇ ਇਕੁ ਦਾਨੁ ॥ ਸਗਲ ਮਨੋਰਥ ਪੂਰਨ ਹੋਵਹਿ ਸਿਮਰਉ ਤੁਮਰਾ ਨਾਮੁ ॥੧॥** (ਅੰਗ ੬੮੨)

**ਟਾਕੀ ਖੁਲ੍ਹ ਜਾਇ ਬ੍ਰਹਮ ਗਿਆਨ ਵਾਲੀ, ਦੂਰ ਭਰਮ ਅਗਿਆਨ ਤੇ ਭੈ ਹੋਵੇ। (ਇਹ ਕਾਵਿ ਰਚਨਾ ਹੈ)**

ਸਕਾਮੀ ਦੀ ਮੰਗ :

**ਮਾਨੁ ਮਾਂਗਉ ਤਾਨੁ ਮਾਂਗਉ ਧਨੁ ਲਖਮੀ ਸੁਤ ਦੇਹ ॥੧॥** (ਅੰਗ ੧੩੦੭)

**ਨਿਸ਼ਕਾਮੀ ਦੀ ਮੰਗ :**

**ਮੈ ਕਿਆ ਮਾਗਉ ਕਿਛੁ ਥਿਰੁ ਨ ਰਹਾਈ ਹਰਿ ਦੀਜੈ ਨਾਮੁ ਪਿਆਰੀ ਜੀਉ ॥੧॥** (ਅੰਗ ੫੯੭)

**ਧਰਮੀ ਸੂਰਮੇ ਦੀ ਮੰਗ :**

ਖਗ ਖੰਡ ਬਿਹੰਡੰ ਖਲ ਦਲ ਖੰਡੰ ਅਤਿ ਰਣ ਮੰਡੰ ਬਰ ਬੰਡੰ ॥ ਭੁਜ ਦੰਡ ਅਖੰਡੰ ਤੇਜ ਪ੍ਰਚੰਡੰ ਜੋਤਿ ਅਮੰਡੰ ਭਾਨ ਪ੍ਰਭੰ ॥ ਸੁਖ ਸੰਤਾ ਕਰਣੰ ਦੁਰਮਤਿ ਦਰਣੰ ਕਿਲਬਿਖ ਹਰਣੰ ਅਸ ਸਰਣੰ ॥ ਜੈ ਜੈ ਜਗ ਕਾਰਣ ਸ੍ਰਿਸਟ ਉਬਾਰਣ ਮਮ ਪ੍ਰਤਿਪਾਰਣ ਜੈ ਤੇਗੰ ॥੨॥ (ਸ੍ਰੀ ਦਸਮ ਗ੍ਰੰਥ ਸਾਹਿਬ)

੪ **ਆਤਮ ਚਿੰਤਨ ਮੰਗਲ :**

(ਤੱਤ ਤ੍ਵੰ) ਮਾਯਾ ਉਪਾਧੀ ਕਰਕੇ ਚੇਤਨ ਬ੍ਰਹਮ ਦੀ ਈਸ਼ਰ ਸੰਗਿਯਾ ਅਤੇ ਅਵਿੱਦਿਆ ਉਪਾਧੀ ਕਰਕੇ ਚੇਤਨ ਬ੍ਰਹਮ ਦੀ ਜੀਵ ਸੰਗਿਯਾ ਹੈ। ਈਸ਼ਰ ਦੀ ਸਰਬੱਗਤਾ ਜੀਵ ਦੀ ਅਲਪੱਗਤਾ। ਸਰਬੱਗਤਾ, ਅਲਪੱਗਤਾ ਦੋਨੋਂ ਉਪਾਧੀਆਂ ਨੂੰ ਭਰਾਂਤੀ ਰੂਪ ਸਮਝ ਕੇ ਬ੍ਰਹਮ ਗਿਆਨ ਦੇ ਆਸਰੇ *ਨਿਰਾਵਰਣ ਅਵਸਥਾ ਵਿਚ ਪ੍ਰਾਪਤ ਹੋ ਕੇ ਬ੍ਰਹਮ ਗਿਆਨੀ ਆਤਮ ਚਿੰਤਨ ਕਰਦਾ ਹੈ। ਇਸਨੂੰ ਆਤਮ ਚਿੰਤਨ ਕਹਿੰਦੇ ਹਨ।

**ਆਤਮਾ ਪਰਾਤਮਾ ਏਕੋ ਕਰੈ ॥ ਅੰਤਰ ਕੀ ਦੁਬਿਧਾ ਅੰਤਰਿ ਮਰੈ ॥੧॥** (ਅੰਗ ੬੬੧)

**ਆਪੈ ਜਪਹੁ ਆਪਨਾ ਜਾਪ ॥੫॥** (ਅੰਗ ੩੪੩)

**ਸੋ ਪ੍ਰਭੁ ਦੂਰਿ ਨਾਹੀ ਪ੍ਰਭੁ ਤੂੰ ਹੈ ॥** (ਅੰਗ ੩੫੪)

**ਕਹੁ ਕਬੀਰ ਇਹੁ ਰਾਮ ਕੀ ਅੰਸੁ ॥** (ਅੰਗ ੮੭੧)

ਇਸਨੂੰ ਆਤਮ ਚਿੰਤਨ ਮੰਗਲ ਕਹਿੰਦੇ ਹਨ।

**੪. ਪ੍ਰਸ਼ਨ :** ਮੰਗਲ ਕਰਨੇ ਦੇ ਕਿਤਨੇ ਕਾਰਨ ਹਨ ?

**ਉੱਤਰ :** ੧. ਗਰੰਥ ਕਰਤਾ ਤੇ ਕੋਈ ਨਾਸਤਿਕ ਭ੍ਰਾਂਤੀ ਨਾ ਕਰੇ ਇਸ ਲਈ ਨਾਸਤਿਕ ਭ੍ਰਾਂਤੀ ਦੀ ਨਵਿਰਤੀ ਅਰਥੇ। ਜਿਵੇਂ ਵਿਦਵਾਨ ਆਪੋ-ਆਪਣੇ ਇਸ਼ਟ ਦਾ ਮੰਗਲ ਕਰਦੇ ਹਨ। ਸਨਾਤਨ ਮਤ ਵਾਲੇ ਸ੍ਰੀ ਗਣੇਸ਼ ਜੀ ਦਾ ਅਤੇ ਸਰੁੱਸਤੀ ਦੇਵੀ ਦਾ ਮੰਗਲ ਕਰਦੇ ਹਨ। ਗੁਰਮਤਿ ਦੇ ਧਾਰਨੀ ਵਿਦਵਾਨ ਅਕਾਲ ਪੁਰਖੁ ਵਾਹਿਗੁਰੂ ਜੀ ਦਾ ਅਤੇ ਦਸ ਸਤਿਗੁਰਾਂ ਦਾ ਮੰਗਲ ਕਰਦੇ ਹਨ।

੨. ਗਰੰਥ ਦੀ ਨਿਰਵਿਘਨ ਸਮਾਪਤੀ ਅਰਥੇ।

੩. ਕਾਰਜ ਦੇ ਆਰੰਭ ਵਿਚ ਮੰਗਲ ਕਰਨ ਦੀ ਮਰਿਯਾਦਾ ਨੂੰ ਭਵਿੱਖਤ ਲਈ ਕਾਇਮ ਰੱਖਣ ਵਾਸਤੇ, (ਸ਼ਿਸ਼ ਸਿੱਛਾ ਅਰਥੇ)

੪. ਗ੍ਰਿੰਥ ਦੇ ਪਰਚੇ ਦੀ ਸ਼ੁਭ ਕਾਮਨਾ ਅਰਥੇ।

੫. ਅਕ੍ਰਿਤਘਨਤਾ ਦੇ ਦੋਸ਼ ਦੀ ਨਵਿਰਤੀ ਅਰਥੇ।

ਇਹ ਕੁਝ ਮੰਗਲ ਕਰਨ ਬਾਰੇ ਮੰਗਲਾਂ ਦਾ ਨਿਰਣਾ ਹੈ।

**ਨੋਟ :** ਸ੍ਰੀ ਮਾਨ ਸੰਤ ਗਿਆਨੀ ਇੰਦਰਜੀਤ ਸਿੰਘ ਜੀ (ਰਕਬੇ ਵਾਲੇ) ਪ੍ਰਸਿੱਧ ਵਿਦਵਾਨ ਦਮਦਮੀ ਟਕਸਾਲ ਵਾਲਿਆਂ ਦੁਆਰਾ ਇਹ ਅੰਕਿਤ ਕੀਤਾ ਗਿਆ ਹੈ।

**ਨਿਰਾਵਰਣ = ਇਕ ਰਸ ਅਵਸਥਾ ਨੂੰ ਵੀ ਕਹਿੰਦੇ ਹਨ।*

# ੧ੳ ਸਤਿਗੁਰ ਪ੍ਰਸਾਦਿ ॥

## ਰਾਗੁ ਸਿਰੀਰਾਗੁ ਮਹਲਾ ਪਹਿਲਾ ੧ ਘਰੁ ੧ ॥

ਮੋਤੀ ਤ ਮੰਦਰ ਊਸਰਹਿ ਰਤਨੀ ਤ ਹੋਹਿ ਜੜਾਉ ॥ ਕਸਤੂਰਿ ਕੁੰਗੂ ਅਗਰਿ ਚੰਦਨਿ ਲੀਪਿ ਆਵੈ ਚਾਉ ॥ ਮਤੁ ਦੇਖਿ ਭੂਲਾ ਵੀਸਰੈ ਤੇਰਾ ਚਿਤਿ ਨ ਆਵੈ ਨਾਉ ॥੧॥ ਹਰਿ ਬਿਨੁ ਜੀਉ ਜਲਿ ਬਲਿ ਜਾਉ ॥ ਮੈ ਆਪਣਾ ਗੁਰੁ ਪੂਛਿ ਦੇਖਿਆ ਅਵਰੁ ਨਾਹੀ ਥਾਉ ॥੧॥ ਰਹਾਉ ॥ ਧਰਤੀ ਤ ਹੀਰੇ ਲਾਲ ਜੜਤੀ ਪਲਘਿ ਲਾਲ ਜੜਾਉ ॥ ਮੋਹਣੀ ਮੁਖਿ ਮਣੀ ਸੋਹੈ ਕਰੇ ਰੰਗਿ ਪਸਾਉ ॥ ਮਤੁ ਦੇਖਿ ਭੂਲਾ ਵੀਸਰੈ ਤੇਰਾ ਚਿਤਿ ਨ ਆਵੈ ਨਾਉ ॥੨॥ ਸਿਧੁ ਹੋਵਾ ਸਿਧਿ ਲਾਈ ਰਿਧਿ ਆਖਾ ਆਉ ॥ ਗੁਪਤੁ ਪਰਗਟੁ ਹੋਇ ਬੈਸਾ ਲੋਕੁ ਰਾਖੈ ਭਾਉ ॥ ਮਤੁ ਦੇਖਿ ਭੂਲਾ ਵੀਸਰੈ ਤੇਰਾ ਚਿਤਿ ਨ ਆਵੈ ਨਾਉ ॥੩॥ ਸੁਲਤਾਨੁ ਹੋਵਾ ਮੇਲਿ ਲਸਕਰ ਤਖਤਿ ਰਾਖਾ ਪਾਉ ॥ ਹੁਕਮੁ ਹਾਸਲੁ ਕਰੀ ਬੈਠਾ ਨਾਨਕਾ ਸਭ ਵਾਉ ॥ ਮਤੁ ਦੇਖਿ ਭੂਲਾ ਵੀਸਰੈ ਤੇਰਾ ਚਿਤਿ ਨ ਆਵੈ ਨਾਉ ॥੪॥੧॥

(ਅੰਗ ੧੪)

***ਉਥਾਨਕਾ :** ਦਮਦਮੀ ਟਕਸਾਲ ਅਨੁਸਾਰ ਜਿਸ ਵਕਤ ਸੰਸਾਰ ਦੇ ਜੀਵਾਂ ਦਾ ਕਲਿਆਣ ਕਰਦੇ ਹੋਏ ਸੱਚੇ ਪਾਤਿਸ਼ਾਹ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਸੰਗਰੂਰ ਸ਼ਹਿਰ ਦੇ ਨਜ਼ਦੀਕ ਗੁਰਦੁਆਰਾ ਸ੍ਰੀ ਨਾਨਕਿਆਣਾ ਸਾਹਿਬ ਵਾਲੇ ਪਾਵਨ ਅਸਥਾਨ 'ਤੇ ਜਾ ਕਰਕੇ ਸੁਭਾਇਮਾਨ ਹੋਏ। ਤਾਂ ਕਲਿਜੁਗ ਪ੍ਰੀਖਿਆ ਕਰਨ ਵਾਸਤੇ ਭਿਆਨਕ ਰੂਪ ਧਾਰ ਕੇ ਆਇਆ। ਪਹਿਲਾਂ ਹਨੇਰੀ ਚਲਾਈ, ਉਸ ਤੋਂ ਬਾਅਦ ਗੜਿਆਂ ਦੀ ਬਾਰਿਸ਼ ਕੀਤੀ। ਏਸ ਸਾਰੇ ਵਰਤਾਰੇ ਨੂੰ ਵੇਖ ਕੇ ਮਰਦਾਨਾ ਜੀ ਭੈ-ਭੀਤ ਹੋਏ ਤਾਂ ਸਤਿਗੁਰਾਂ ਬਚਨ ਕੀਤਾ ਮਰਦਾਨਿਆਂ ਭੈ ਨਾ ਕਰ। ਉਸ ਵਕਤ ਮਰਦਾਨਾ ਜੀ ਬਸਤਰ ਨਾਲ ਮੁੱਖ ਢੱਕ ਕੇ ਪੈ ਗਏ। ਸਤਿਗੁਰਾਂ ਦੇ ਪ੍ਰਤਾਪ ਕਰਕੇ ਕਲਿਜੁਗ ਦਾ ਜ਼ੋਰ ਨਾ ਚੱਲਿਆ ਤਾਂ ਕਲਿਜੁਗ (ਵਾਵਰੋਲੇ) ਦਾ ਰੂਪ ਬਣਾ ਕੇ ਇਕ ਹੱਥ ਵਿਚ ਜ਼ਬਾਨ ਦੂਸਰੇ ਹੱਥ ਵਿਚ (ਸਿਸਨ) ਮੂਤਰ ਇੰਦ੍ਰਾ ਪਕੜ

---

*ਉਥਾਨਿਕਾ:- (ੳ) ਨਾਮ ਵਿਸ਼ੇਸ਼ ਕਰਕੇ ਜਿਸ ਸਥਾਨ ਤੇ ਅਤੇ ਜਿਸ ਪ੍ਰਥਾਇ ਗੁਰੂ ਸਾਹਿਬ ਜੀ ਨੇ ਸ਼ਬਦ ਜਾਂ ਗੁਰਬਾਣੀ ਉਚਾਰਨ ਕੀਤੀ ਹੈ ਉਸਨੂੰ ਉਥਾਨਿਕਾ ਕਹਿੰਦੇ ਹਨ।
ਉ=ਨਾਮ ਵਿਸ਼ੇਸ਼ ਕਰਕੇ, ਥਾ=ਨਾਮ ਥਾਨ, ਜਗਾ, ਨਿਕ=ਨਾਮ ਚੰਗੇ ਦਾ, ਵਿਸ਼ੇਸ਼ ਕਰਕੇ ਚੰਗਾ=ਸ੍ਰੇਸ਼ਟ, ਉਪਦੇਸ਼ ਜਿਸ ਜਗ੍ਹਾ, ਜਿਸ ਪ੍ਰਥਾਇ ਉਚਾਰਨ ਕੀਤਾ। ਭਾਵ ਸ਼ਬਦ ਜਾਂ ਬਾਣੀ ਉਚਾਰਕੇ ਉਪਦੇਸ਼ ਦਿੱਤਾ ਉਸਨੂੰ ਉਥਾਨਿਕਾ ਆਖਦੇ ਹਨ।
ਉਥਾਨਿਕਾ :- ਦਾ ਅਰਥ ਮਹਾਨ ਕੋਸ਼ ਅਨੁਸਾਰ
ਉਥਾਨਿਕਾ, ਸੰਗਯਾ :- ਕਿਸੇ ਪ੍ਰਸੰਗ ਨੂੰ ਉਥਾਨ (ਉਠਾਉਣ) ਤੋਂ ਪਹਿਲਾਂ ਕਥਨ ਕੀਤੀ ਵਿਆਖਿਆ, ਭੂਮਿਕਾ, ਦੀਬਾਚਾ, ਤਮਹੀਦ। ਦੀਬਾਚਾ=ਕਿਸੇ ਸ਼ਬਦ ਦਾ ਮੁੱਢ, ਫਲਾਨਾ ਸ਼ਬਦ ਕਿਉਂ ਉਚਾਰਿਆ। ਤਮਹੀਦ=ਅਰਬੀ ਵਿਚ, ਕਿਸੇ ਵੀਚਾਰ ਨੂੰ ਉਠਾਉਣਾ, ਮੁੱਢ। ਕਿਸੇ ਬਾਤ ਨੂੰ ਉਠਾਉਣਾ, ਭੂਮਿਕਾ, ਮੁਖਬੰਧ।
ਉਥਾਨਿਕਾ ਨੂੰ ਸੰਤ ਸੁਤੇ ਪ੍ਰਕਾਸ ਜੀ ਨੇ ਪ੍ਰਯਾਵਾਂ ਵਿਚ ਪੀਠਕਾ ਸ਼ਬਦ ਨਾਲ ਸੰਬੋਧਨ ਕੀਤਾ ਹੈ। (ਪੀਠਕਾ) ਦਾ ਅਰਥ ਤਖ਼ਤ, ਕੁਰਸੀ, ਆਦਿ, ਭਾਵ ਇਸ ਸ਼ਬਦ ਦੇ ਉਚਾਰਨ ਦਾ ਕੀ ਮੁੱਢ ਹੈ।

ਕੇ ਹਜ਼ੂਰ ਦੇ ਸਾਹਮਣੇ ਆਇਆ ਤਾਂ ਸਤਿਗੁਰਾਂ ਕਿਹਾ ਕਿ ਐਸੀ ਦਸ਼ਾ ਬਣਾ ਕੇ ਕਿਸ ਵਾਸਤੇ ਆਇਆ ਹੈਂ ਤਾਂ ਕਲਿਜੁਗ ਨੇ ਕਿਹਾ ਕਿ ਜੀ ਗ਼ਰੀਬ ਨਿਵਾਜ਼ ਮੈਂ ਸਾਰੀ ਦੁਨੀਆਂ ਦੇ ਜੀਵਾਂ ਨੂੰ ਖਾਣ ਅਤੇ ਭੋਗਣ ਵਿਚ ਲਾ ਕੇ [**ਜਿਹਵਾ ਇੰਦ੍ਰੀ ਸਾਦਿ ਲੋੁਭਾਨਾ ॥ ਪਸੂ ਭਏ ਨਹੀ ਮਿਟੈ ਨੀਸਾਨਾ ॥੬॥**] (ਅੰਗ ੯੦੩) ਜ਼ਬਾਨ ਤੇ ਉਪੱਸਥ ਇੰਦ੍ਰੀਆਂ ਦੇ ਰਸ ਵਿਚ ਫਸਾ ਕੇ ਰੱਖਾਂਗਾ।

ਯਥਾ : **ਅਬ ਲੱਛਨ ਨਰ ਜੈਸੇ ਕਰਹੀ ॥ ਤੈਸੇ ਬੇਖ ਆਯੋ ਮੈਂ ਧਰਹੀ ॥**

**ਦੈਵ ਸੰਪਦਾ ਤਜਿ ਕਰਿ ਸਾਰੀ ॥ ਦ੍ਵੈ ਇੰਦ੍ਰੇ ਸ੍ਵਾਦਨ ਬਸਿ ਕਾਰੀ ॥੪੦॥** (ਸ੍ਰੀ ਗੁਰ ਨਾਨਕ ਪ੍ਰਕਾਸ਼)

ਕਲਿਜੁਗ ਨੇ ਕਿਹਾ ਸੱਚੇ ਪਾਤਸ਼ਾਹ ਏਸ ਵਕਤ ਸਾਰੇ ਮਨੁੱਖ ਦੋਨੋਂ ਇੰਦ੍ਰੀਆਂ ਦੇ ਵਸੀਕਾਰ ਹਨ। ਉਸੇ ਤਰ੍ਹਾਂ ਮੈਂ ਰੂਪ ਧਾਰ ਕੇ ਆਪ ਨੂੰ ਛਲਣ ਵਾਸਤੇ ਆਇਆ ਹਾਂ। ਪਰ ਮੈਂ ਬੜਾ ਭਾਰੀ ਗੁਨਾਹ ਕੀਤਾ ਹੈ। ਆਪ ਜੀ ਨੂੰ ਡਰਾਉਣ ਵਾਸਤੇ ਹਰ ਤਰ੍ਹਾਂ ਦੀ ਜ਼ੋਰ-ਅਜ਼ਮਾਈ ਕੀਤੀ ਪਰ ਮੇਰਾ ਕੋਈ ਵੱਸ ਨਹੀਂ ਚੱਲਿਆ। ਗ਼ਰੀਬ ਨਿਵਾਜ਼ ਮੇਰੇ ਰਾਜ ਵਿਚ ਆਪ ਦਾ ਅਵਤਾਰ ਹੋਇਆ ਹੈ। ਆਪ ਸਾਖਸ਼ਾਤ ਨਿਰੰਕਾਰ ਅਕਾਲ ਪੁਰਖ ਵਾਹਿਗੁਰੂ ਦਾ ਪ੍ਰਤੱਖ ਪਾਰਬ੍ਰਹਮ ਸਰੂਪ ਹੋ। ਏਸ ਕਰਕੇ ਮੇਰੇ ਗੁਨਾਹਾਂ ਦੀ ਮੈਨੂੰ ਖਿਮਾ ਬਖ਼ਸ਼ ਦਿਓ ਅਤੇ ਕੁਝ ਨਾ ਕੁਝ ਭੇਟਾ ਪ੍ਰਵਾਨ ਕਰੋ। ਸਤਿਗੁਰਾਂ ਕਿਹਾ, ਕੀ ਭੇਟਾ ਦੇਣੀ ਚਾਹੁੰਦਾ ਹੈਂ। ਤਾਂ ਏਸ ਨੇ ਕਿਹਾ ਗ਼ਰੀਬ ਨਿਵਾਜ਼ ਮੇਰੇ ਵਲੋਂ ਚਾਰ ਭੇਟਾਵਾਂ ਹਨ, ਆਪ ਪ੍ਰਵਾਨ ਕਰੋ। **ਚਾਰ ਭੇਟਾਵਾਂ** : ਹੀਰੇ ਜੜਤ ਮੰਦਰ, ਸੁੰਦਰ ਇਸਤ੍ਰੀਆਂ, ਰਿਧੀ ਸਿੱਧੀਆਂ, ਚੱਕਰਵਰਤੀ ਰਾਜ ਸਿੰਘਾਸਨ। ਸਤਿਗੁਰੂ ਕਿਹਾ ਇਹ ਤੇਰੀਆਂ ਭੇਟਾਵਾਂ ਤਾਂ ਸੰਸਾਰ ਵਿਚ ਫਸਾਉਣ ਵਾਲੀਆਂ ਹਨ। ਇਸ ਵਾਸਤੇ ਸਾਨੂੰ ਪ੍ਰਵਾਨ ਨਹੀਂ। ਏਸ ਨੇ ਉਦਾਸ ਹੋ ਕੇ ਨਿੰਮ੍ਰਤਾ ਨਾਲ ਬੇਨਤੀ ਕੀਤੀ ਗ਼ਰੀਬ ਨਿਵਾਜ਼ ਕੋਈ ਨਾ ਕੋਈ ਭੇਟਾ ਤਾਂ ਅੰਗੀਕਾਰ ਕਰੋ ਤਾਂ ਪਰਉਪਕਾਰੀ ਸਤਿਗੁਰਾਂ ਕਿਹਾ ਕਿ ਜਿਸ ਸਿੱਖ ਦੇ ਹਿਰਦੇ ਵਿਚ ਗੁਰ ਸ਼ਬਦ ਦਾ ਨਿਵਾਸ ਹੈ। ਉਸ ਦੇ ਉਪਰ ਤੇਰਾ ਜ਼ੋਰ ਨਾ ਚੱਲੇਗਾ। ਉਸ ਤੇ ਜ਼ੋਰ ਪਾਉਣ ਦਾ ਯਤਨ ਨਾ ਕਰੀਂ। ਜਿਸ ਥਾਂ ਤੇ ਗੁਰਸਿੱਖ ਸੰਗਤ ਵਿਚ ਜੁੜਿਆ ਕਰਨਗੇ ਅਤੇ ਗੁਰਬਾਣੀ ਦਾ ਪਰਵਾਹ ਚੱਲੇਗਾ, ਉਥੇ ਵੀ ਤੇਰਾ ਜ਼ੋਰ ਨਹੀਂ ਚੱਲਿਆ ਕਰੇਗਾ। ਉਸ ਵਕਤ ਇਹ ਵੈਰਾਗਮਈ ਉਪਦੇਸ਼ ਦੇਂਦਿਆਂ ਸਤਿਗੁਰਾਂ ਸ਼ਬਦ ਉਚਾਰਨ ਕੀਤਾ।

**ਦੂਸਰੀ ਉਥਾਨਕਾ** : ਜਿਸ ਵਕਤ ਸੱਚੇ ਪਾਤਿਸ਼ਾਹ ਸ੍ਰੀ ਗੁਰੂ ਨਾਨਕ ਦੇਵ ਜੀ ਜਗੰਨਾਥ ਪੁਰੀ ਉੜੀਸਾ ਵਿਚ ਗਏ। ਇਕ (ਮੱਗੂ ਮੱਠ) ਗੁ: ਬਾਉਲੀ ਸਾਹਿਬ, ਅਸਥਾਨ ਜਗੰਨਾਥ ਮੰਦਰ ਦੇ ਨਜ਼ਦੀਕ ਹੈ। ਜਿਥੇ ਉਥੋਂ ਦੇ ਪ੍ਰੇਮੀਆਂ ਸ਼ਹਿਰ ਨਿਵਾਸੀਆਂ ਦੇ ਬੇਨਤੀ ਕਰਨ ਤੋਂ ਕਿ ਮਹਾਰਾਜ, ਸਾਰੇ ਇਲਾਕੇ ਦਾ ਪਾਣੀ ਖਾਰਾ ਹੈ, ਸਮੁੰਦਰ ਦਾ ਕੰਢਾ ਹੋਣ ਕਰਕੇ ਪਾਣੀ ਲੂਣ ਵਾਲਾ ਹੈ, ਸਾਨੂੰ ਮਿੱਠੇ ਪਾਣੀ ਦੀ ਦਾਤ ਬਖ਼ਸ਼ਿਸ਼ ਕਰੋ। ਤਾਂ ਹਜ਼ੂਰ ਨੇ ਉਥੇ ਆਪਣੇ ਚਰਨਾਂ ਦੀ ਛੁਹ ਨਾਲ ਧਰਤੀ ਤੇ ਨਿਸ਼ਾਨ ਲਾ ਕੇ ਬਾਉਲੀ ਲੁਆਈ। ਜਿਸ ਵਿਚੋਂ ਠੰਢਾ ਅਤੇ ਮਿੱਠਾ ਜਲ ਨਿਕਲਿਆ। ਸ਼ਹਿਰ ਨਿਵਾਸੀਆਂ ਅਤੇ ਸੰਗਤਾਂ ਨੇ ਛਕ ਕਰਕੇ ਸਤਿਗੁਰਾਂ ਦਾ ਸ਼ੁਕਰਾਨਾ ਕੀਤਾ। ਅੱਜ ਉਸ ਜਗ੍ਹਾ ਸੁੰਦਰ ਇਤਿਹਾਸਕ ਗੁਰਦੁਆਰਾ, ਸਤਿਗੁਰਾਂ ਦੀ ਚਰਨ ਛੁਹ ਦੀ ਯਾਦ ਵਿਚ ਬਣਿਆ ਹੋਇਆ ਹੈ। ਸੰਗਤਾਂ ਸੇਵਾ ਕਰਦੀਆਂ ਹਨ। ਉਦਾਸੀਨ ਸੰਪ੍ਰਦਾਇ ਦੇ ਸੰਤਾਂ ਨੇ ਬੜਾ ਲੰਮਾ ਸਮਾਂ ਉਸ ਅਸਥਾਨ ਦੀ ਸੇਵਾ ਕੀਤੀ ਹੈ। ਗੁਰਦੁਆਰਾ ਬਾਉਲੀ ਸਾਹਿਬ ਕਰਕੇ ਪ੍ਰਸਿੱਧ ਹੈ। ਅੱਜ ਵੀ ਉਸੇ ਤਰ੍ਹਾਂ ਮਿੱਠਾ ਜਲ ਛਕਣ ਨੂੰ ਮਿਲਦਾ ਹੈ। ਇਹ ਸਤਿਗੁਰਾਂ ਦਾ ਪ੍ਰਤਾਪ ਹੈ। ਸਤਿਗੁਰਾਂ ਨੇ ਜਗੰਨਾਥ ਮੰਦਰ ਦੇ ਪੁਜਾਰੀਆਂ, ਪੰਡਿਤਾਂ ਨੂੰ ਨਿਰਾਕਾਰ ਵਾਹਿਗੁਰੂ ਦੀ ਆਰਤੀ ਕਰਨ ਦਾ ਗਿਆਨ ਕਰਾਉਂਦਿਆਂ : [**ਗਗਨ ਮੈ ਥਾਲੁ ਰਵਿ ਚੰਦੁ ਦੀਪਕ ਬਨੇ ਤਾਰਿਕਾ ਮੰਡਲ ਜਨਕ ਮੋਤੀ ॥**] (ਅੰਗ ੬੬੩) ਸ਼ਬਦ ਉਚਾਰ ਕੇ ਅਸਲੀ ਆਰਤੀ ਕਰਨ ਦਾ ਗਿਆਨ ਕਰਾਇਆ। ਉਸ ਤੋਂ ਬਾਅਦ ਹਜ਼ੂਰ ਗੁਰਦੁਆਰਾ ਬਾਉਲੀ ਸਾਹਿਬ (ਮੱਗੂ ਮੱਠ) ਤੇ ਚਰਨ ਪਾ ਕੇ ਅੱਗੇ ਸਮੁੰਦਰ ਦੇ

ਕੰਢੇ 'ਤੇ ਘਣੇ ਜੰਗਲ ਵਿਚ ਜਾ ਕੇ ਸਮਾਧੀ ਸਥਿਤ ਹੋਏ। ਤਾਂ ਉਸ ਵਕਤ ਕਲਿਜੁਗ ਦਾ ਆਉਣਾ ਹੋਇਆ। ਅਤੇ ਏਸ ਸ਼ਬਦ ਦੁਆਰਾ ਉਪਦੇਸ਼ ਬਖ਼ਸ਼ਿਸ਼ ਕੀਤਾ ਹੈ। ਗਿਆਨੀ ਗਿਆਨ ਸਿੰਘ ਜੀ ਨੇ ਲਿਖਿਆ ਹੈ ਕਿ ਕਲਿਜੁਗ ਨਾਮੇ ਪੰਡੇ ਦੇ ਸੰਬਾਦ ਕਰਨ ਤੋਂ ਇਹ ਸ਼ਬਦ ਉਚਾਰਨ ਕੀਤਾ ਹੈ ਜਗੰਨਾਥ ਪੁਰੀ ਵਿਚ। ਸੰਸਾਰ ਦੇ ਆਦਿ ਕਾਲ ਤੋਂ ਲੈ ਕੇ ਕੋਈ ਅਵਤਾਰ ਜਾਂ ਸੰਤ ਭਗਤ ਜਦੋਂ ਵੀ ਸੰਸਾਰ ਵਿਚ ਆਏ ਤਾਂ ਉਹਨਾਂ ਦੀ ਪ੍ਰੀਖਿਆ ਵੀ ਕੀਤੀ ਜਾਂਦੀ ਰਹੀ ਹੈ। ਜਿਵੇਂ ਕਬੀਰ ਸਾਹਿਬ ਦੀ ਪ੍ਰੀਖਿਆ ਲਈ ਮਾਇਆ ਰੂਪ ਧਾਰ ਕੇ ਆਉਂਦੀ ਰਹੀ। ਏਸ ਕਾਰਨ ਇਹ ਕੋਈ ਮਨਘੜਤ ਘਟਨਾ ਜਾਂ ਮਿੱਥ ਨਹੀਂ ਹੈ। ਏਸ ਸੰਸਾਰ ਦੇ ਵਰਤਾਰੇ ਅੰਦਰ ਸੂਖਮ ਸ੍ਰਿਸ਼ਟੀ ਦੁਆਰਾ ਵਾਹਿਗੁਰੂ ਪਰਮੇਸ਼ਰ ਦੇ ਨਿਯਮਾਂ ਅਨੁਸਾਰ ਸਮੇਂ ਸਮੇਂ ਐਸਾ ਕੁਝ ਵਾਪਰਦਾ ਆਇਆ ਹੈ। ਹਜ਼ੂਰ ਤਾਂ ਆਪ ਨਿਰੰਕਾਰ ਪਾਰਬ੍ਰਹਮ ਦਾ ਸਰੂਪ ਹਨ। ਉਹਨਾਂ ਦੀ ਆਪਣੀ ਇਹ ਸਾਰੀ ਖੇਡ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਵਿਚ ਸਭ ਤੋਂ ਪਹਿਲਾਂ ਰਾਗਾਂ ਦੀ ਤਰਤੀਬ ਅਨੁਸਾਰ ਸਿਰੀਰਾਗ ਹੈ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਆਰੰਭ ਕਰ ਰਹੇ ਹਨ ਅਤੇ ਸਮਾਪਤੀ ਤੇ ਰਾਗਮਾਲਾ ਅੰਦਰ [**ਪ੍ਰਥਮ ਰਾਗ ਭੈਰਉ ਵੈ ਕਰਹੀ ॥**] (ਅੰਗ ੧੪੨੯-੩੦) ਲਿਖਿਆ ਹੈ। ਏਸ ਦਾ ਕਾਰਨ ਹੈ ਕਿ ਰਾਗਾਂ ਅਨੁਸਾਰ ਦੋ ਮਤਿ ਹਨ। ਇਕ ਸ਼ਿਵ ਦਾ, ਦੂਸਰਾ ਹਨੂੰਮਤ, ਸ਼ਿਵ ਮੱਤ ਅਨੁਸਾਰ ਸਿਰੀਰਾਗ ਪ੍ਰਮੁੱਖ ਹੈ ਅਤੇ ਹਨੂੰਮਤ ਅਨੁਸਾਰ ਭੈਰਉ ਰਾਗ ਹੈ। ਜਿਸ ਵਕਤ ਪੰਚਮ ਪਾਤਿਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਗੁਰਦੁਆਰਾ ਸ੍ਰੀ ਰਾਮਸਰ ਸਾਹਿਬ ਅੰਮ੍ਰਿਤਸਰ ਸਾਹਿਬ ਵਿਖੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਰੂਪ ਦੀ ਸੰਪੂਰਨਤਾ ਕਰਨ ਵਕਤ ਭਾਈ ਗੁਰਦਾਸ ਜੀ ਤੋਂ ਗੁਰਬਾਣੀ ਲਿਖਾ ਰਹੇ ਸਨ। ਸਮਾਪਤੀ ਸਮੇਂ ਰਾਗਾਂ ਨੇ ਸੂਖਮ ਰੂਪ ਵਿਚ ਆ ਕੇ ਦਰਸ਼ਨ ਕਰਨ ਤੋਂ ਬਾਅਦ ਬੇਨਤੀ ਕੀਤੀ। ਗ਼ਰੀਬ ਨਿਵਾਜ਼ ਸਾਡਾ ਵੀ ਉਧਾਰ ਕਰੋ ਅਤੇ ਸਾਡੇ ਸਹੀ ਸਰੂਪ ਦੇ ਗਾਇਨ ਕਰਨ ਦੀ ਮਰਿਆਦਾ ਕਾਇਮ ਕਰੋ। ਤਾਂ ਸਭ ਤੋਂ ਅੱਗੇ ਭੈਰਉ ਰਾਗ ਵਲੋਂ ਕੀਤੀ ਬੇਨਤੀ ਕਰਨ ਤੋਂ ਅਤੇ ਸਾਰਿਆਂ ਵਲੋਂ ਮੋਹਰੀ ਹੋਣ ਕਰਕੇ ਰਾਗਮਾਲਾ ਵਿਚ ਭੈਰਉ ਰਾਗ ਨੂੰ ਮੁੱਖ ਰੱਖਿਆ ਗਿਆ ਹੈ। ਭਾਰਤੀ ਪਰੰਪਰਾ ਅਨੁਸਾਰ ਸ਼ਿਵ ਅਤੇ ਹਨੂੰ ਦੋਨੋਂ ਮਤਾਂ ਦੀ ਰਾਗਾਂ ਅੰਦਰ ਪ੍ਰਮੁੱਖਤਾ ਮੰਨੀ ਗਈ ਹੈ। ਜਿਸ ਵਕਤ ਹਜ਼ੂਰ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਸ੍ਰੀ ਜਪੁਜੀ ਸਾਹਿਬ, ਰਹਿਰਾਸ ਸਾਹਿਬ ਦੇ ਕੁਝ ਸ਼ਬਦ ਸ੍ਰੀ ਕੀਰਤਨ ਸੋਹਿਲੇ ਦੀ ਗੁਰਬਾਣੀ ਲਿਖਾਉਣ ਤੋਂ ਬਾਅਦ ਸਿਰੀਰਾਗ ਦਾ ਆਰੰਭ ਭਾਈ ਗੁਰਦਾਸ ਜੀ ਤੋਂ ਲਿਖਾ ਕਰਕੇ ਕਰ ਰਹੇ ਸਨ ਉਸ ਵਕਤ ਰਾਗ ਗਾਇਨ ਕਰਨ ਦਾ ਸਮਾਂ ਸਿਰੀਰਾਗ ਦਾ ਹੋਣ ਕਰਕੇ ਹਜ਼ੂਰ ਨੇ ਸਿਰੀਰਾਗ ਨੂੰ ਪ੍ਰਮੁੱਖਤਾ ਦਿੱਤੀ ਹੈ।

ਪ੍ਰਮਾਣ : [**ਰਾਗਾ ਵਿਚਿ ਸ੍ਰੀਰਾਗੁ ਹੈ ਜੇ ਸਚਿ ਧਰੇ ਪਿਆਰੁ ॥**] (ਅੰਗ ੮੩)
ਸ੍ਰੀ ਗੁਰੂ ਅਮਰਦਾਸ ਜੀ ਦਾ ਮਹਾਂਵਾਕ ਹੈ। ਭਾਈ ਗੁਰਦਾਸ ਜੀ ਦਾ ਕਥਨ ਹੈ।

ਪ੍ਰਮਾਣ : [**ਪੰਛੀਅਨ ਮੈ ਹੰਸੁ, ਮ੍ਰਿਗਰਾਜਨ ਮੈ ਸਾਰਦੂਲ, ਰਾਗਨ ਮੈ ਸਿਰੀ ਰਾਗੁ ਪਾਰਸ ਪਖਾਨ ਹੈ ॥**]
(ਵਾਰਾਂ ਭਾਈ ਗੁਰਦਾਸ ਜੀ)

**ੴ ਸਤਿਗੁਰ ਪ੍ਰਸਾਦਿ ॥**

(੧) ਇਕੈ ਅਦਵੈਤ ਸਰੂਪ ਵਾਹਿਗੁਰੂ (ਓਅੰਕਾਰ) ਸਾਰਿਆਂ ਦਾ ਪ੍ਰਕਾਸ਼ਕ (ਸਤਿ) ਨਾਸ ਤੋਂ ਰਹਿਤ ਸਦਾ ਜਿਸ ਦੀ ਹਸਤੀ ਸੁਭਾਇਮਾਨ ਹੈ (ਗੁਰ) ਚੇਤਨ ਸਰੂਪ (ਪ੍ਰਸਾਦਿ) ਅਨੰਦ ਸਰੂਪ।
ਸਤਿਗੁਰ ਪ੍ਰਸਾਦਿ : ਐਸਾ ਵਾਹਿਗੁਰੂ ਸਤਿਗੁਰਾਂ ਦੀ ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।
ਅਥਵਾ : ਪ੍ਰਮੇਸ਼ਰ ਤੇ ਸਤਿਗੁਰੂ ਜੀ ਦੀ ਕਿਰਪਾ ਜਿਸ ਵਿਚ ਮੰਗੀ ਹੈ।
ਮਹਾਂਪੁਰਸ਼ ਸੰਤ ਗਿਆਨੀ ਗੁਰਬਚਨ ਸਿੰਘ ਜੀ ਖ਼ਾਲਸਾ ਨੇ ਮੰਗਲਾਂ ਦੇ ਅਤੇ ਮੂਲ-ਮੰਤਰ ਦੇ ਬੇਅੰਤ ਗੂਹਜ ਅਰਥ ਕੀਤੇ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਟੀਕ ਦੀ ਪਹਿਲੀ ਪੋਥੀ ਵਿਚ ਬਹੁਤ ਵਿਸਥਾਰ ਪੂਰਬਿਕ ਵਿਆਖਿਆ ਕੀਤੀ ਗਈ ਹੈ।

**ਰਾਗੁ ਸਿਰੀਰਾਗੁ; ਮਹਲਾ ਪਹਿਲਾ ੧ ਘਰੁ ੧ ॥** (੧ ਅੰਗ ਨਹੀਂ ਪੜ੍ਹਨਾ)

ਗੁਰਬਾਣੀ ਦੇ ਨਿਯਮਾਂ ਮੁਤਾਬਿਕ ਮਹੱਲਾ ਉਚਾਰਨ ਕਰਨਾ ਹੈ। ਮਹਿਲਾ ਨਹੀਂ ਬੋਲਣਾ। ਮਹਿਲਾ ਉਚਾਰਨ ਗੁਰਬਾਣੀ ਦੇ ਉਚਾਰਨ ਨਿਯਮ ਤੋਂ ਉਲਟ ਹੈ। ਜਿਥੇ ਅੱਖਰਾਂ ਵਿਚ ਮਹਲਾ ਪਹਿਲਾਂ ਆ ਜਾਵੇ ਜਿਸ ਤਰ੍ਹਾਂ ਸਿਰੀਰਾਗ ਦੇ ਆਰੰਭ ਵਿਚ ਹੈ, ਉਥੇ ਅੱਖਰਾਂ ਵਾਲਾ ਹੀ ਉਚਾਰਨ ਕਰਨਾ ਹੈ। ਅੰਗ ਵਾਲਾ (੧) ਨਹੀਂ ਬੋਲਣਾ। ਜਿਥੇ ਅੰਗ ਵਾਲਾ (੧) ਪਹਿਲਾਂ ਹੋਵੇ ਅੱਖਰਾਂ ਵਿਚ ਮਗਰੋਂ ਹੋਵੇ ਉਥੇ ਦੋਨੋਂ ਉਚਾਰਨ ਕਰਨੇ ਹਨ। ਮਹਲਾ (੧) ਏਸ ਦਾ ਉਚਾਰਨ ਪਹਿਲਾ, ਏਸ ਤਰ੍ਹਾਂ ਜਿਵੇਂ ਮਹੱਲੇ ਤੋਂ ਬਾਅਦ ਅੰਗ ਆਉਣਾ ਤਾਂ ਉਥੇ ਪਹਿਲਾ-ਦੂਜਾ-ਤੀਜਾ-ਚੌਥਾ-ਪੰਜਵਾਂ ਆਦਿ ਉਚਾਰਨ ਕਰੋ। ਮਹੱਲਾ ਇਕ-ਦੋ-ਤਿੰਨ-ਚਾਰ ਜਾਂ ਪੰਜਮਾਂ ਨਹੀਂ ਬੋਲਣਾ।

ਰਾਗੁ ਸਿਰੀਰਾਗੁ : ਰਾਗ ਦਾ ਅਰਥ ਪ੍ਰੇਮ ਹੈ। ਸ਼ਰੋਮਣੀ ਵਾਹਿਗੁਰੂ ਪ੍ਰਮੇਸ਼ਰ ਦੇ ਨਾਲ ਪ੍ਰੇਮ ਪੈਦਾ ਕਰਨ ਵਾਲੀ ਗੁਰਬਾਣੀ। ਜਿਸ ਦੁਆਰਾ ਗੁਰਬਾਣੀ ਸੁਣਨ ਮੰਨਣ ਕਮਾਉਣ ਨਾਲ ਵਾਹਿਗੁਰੂ ਦੇ ਤਾਈਂ ਪਰੇਮ ਪੈਦਾ ਹੁੰਦਾ ਹੈ। ਰਾਗਾਂ ਵਿੱਚੋਂ ਸ਼ਰੋਮਣੀ ਰਾਗ ਸਿਰੀਰਾਗ ਮੰਨਿਆ ਹੈ। ਏਸ ਕਰਕੇ ਸਤਿਗੁਰੂ ਜੀ ਸ਼ਰੋਮਣੀ ਪਰਮੇਸ਼ਰ ਦਾ ਪ੍ਰੇਮ ਪੈਦਾ ਕਰਨ ਵਾਲਾ ਵੈਰਾਗਮਈ ਉਪਦੇਸ਼ ਏਸ ਰਾਗ ਅਤੇ ਏਸ ਸ਼ਬਦ ਦੁਆਰਾ ਬਖ਼ਸ਼ਿਸ਼ ਕਰਦੇ ਹਨ।

ਰਾਗੁ ਸਿਰੀਰਾਗੁ ਮਹਲਾ ਪਹਿਲਾ ੧ ਘਰੁ ੧॥ ਸਿਰੀ ਰਾਗ ਅੰਦਰ ਪਹਿਲੇ ਪਾਤਿਸ਼ਾਹ ਸ੍ਰੀ ਗੁਰੂ ਨਾਨਕ ਦੇਵ ਜੀ ਫ਼ੁਰਮਾਉਂਦੇ ਹਨ (ਘਰ ੧) ਪਹਿਲੇ ਘਰ ਸੁਰਤਾਲ ਵਿਚ ਗਾਇਨ ਕਰਨ ਦੀ ਆਗਿਆ ਕਰਦੇ ਹਨ। ਸੰਸਕ੍ਰਿਤ ਵਿਚ ਵੇਦਾਂ ਅੰਦਰ ਚੌਂਹਠ ਧਾਮ ਮੰਨੇ ਹਨ। ਸਤਿਗੁਰਾਂ ਨੇ (੧੭) ਸਤਾਰਾਂ ਘਰੁ ਤਕ ਗਾਇਆ ਹੈ। ਧਾਮ ਨਾਮ ਘਰ ਦਾ ਹੈ। ਘਰ ਜਿਸ ਵਿਚ ਨਿਵਾਸ ਹੁੰਦਾ ਹੈ ਜਾਂ ਵਸਤੂਆਂ ਟਿਕਾਈਆਂ ਜਾਂਦੀਆਂ ਹਨ। ਏਸੇ ਤਰ੍ਹਾਂ ਰਾਗ ਦਾ ਕਿਸ ਘਰ ਵਿਚ ਨਿਵਾਸ ਹੈ ਜਾਂ ਰਾਗ ਦੀਆਂ ਸੁਰਾਂ ਅਤੇ ਤਾਲ ਰੂਪ ਵਸਤੂਆਂ ਦਾ ਕਿਥੇ ਟਿਕਾਣਾ ਹੈ। ਏਸ ਕਰਕੇ ਪਹਿਲੇ ਘਰ ਸੁਰਤਾਲ ਅੰਦਰ ਫ਼ੁਰਮਾਉਂਦੇ ਹਨ। ਰਾਗੀ ਸਿੰਘਾਂ ਨੂੰ ਆਗਿਆ ਹੈ। ਜਦੋਂ ਏਸ ਰਾਗ ਦਾ ਪਹਿਲਾ ਸ਼ਬਦ ਗਾਇਨ ਕਰਨਾ ਹੈ ਤਾਂ ਪਹਿਲੇ ਸੁਰਤਾਲ ਵਿਚ ਮੇਲ ਕੇ ਗਾਇਨ ਕਰਨ ਦਾ ਹੁਕਮ ਹੈ।

**ਮੋਤੀ ਤ ਮੰਦਰ ਊਸਰਹਿ; ਰਤਨੀ ਤ ਹੋਹਿ ਜੜਾਉ ॥**

ਕਲਜੁਗਿ ਕਹਿੰਦਾ ਜੀ ਐਸੀਆਂ ਵਸਤੂਆਂ ਪ੍ਰਵਾਨ ਕਰੋ। ਤਾਂ ਗੁਰੂ ਜੀ ਨੇ ਕਿਹਾ ਮੋਤੀਆਂ ਦੀਆਂ ਇੱਟਾਂ ਪੱਥ ਕੇ ਮੰਦਰ ਰਚੇ ਹੋਣ ਤੇ ਵਿਚ ਰਤਨ ਜੜੇ ਹੋਣ। ਵਾ:- ਮੋਤੀਆਂ ਨੂੰ ਪੀਸ ਕੇ ਇੱਟਾਂ ਬਣਾ ਕੇ (ਮੰਦਰ) ਮਹਿਲ ਰਚੇ ਹੋਣ ਜਾਂ ਸੋਨੇ ਦੀਆਂ ਇੱਟਾਂ ਹੋਣ ਵਾ:- ਮੋਤੀਆਂ ਨੂੰ ਪੀਸ ਕੇ ਉਨ੍ਹਾਂ ਦਾ ਚੂਨਾ ਬਣਾ ਕੇ ਇਸ ਤਰ੍ਹਾਂ ਮਹਿਲਾਂ ਨੂੰ ਉਸਾਰਿਆ ਹੋਵੇ। ਕੰਧਾਂ ਵਿਚ ਰਤਨਾਂ ਨੂੰ ਜੜਿਆ ਹੋਵੇ। ਮੋਤੀਆਂ ਦਾ ਚੂਨਾ ਸੋਨੇ ਦੀਆਂ ਇੱਟਾਂ ਨਾਲ ਉਸਾਰੀ ਕਰਕੇ ਵਿਚ ਰਤਨਾਂ ਦੀ ਜੜਤਕਾਰੀ ਕੀਤੀ ਹੋਵੇ। ਅਥਵਾ ਸੋਨੇ ਦੇ ਮੰਦਰਾਂ ਮੇਂ ਮੋਤੀ ਤੇ ਰਤਨਾਂ ਦਾ ਜੜਾਉ ਹੋਵੇ।

**ਕਸਤੂਰਿ ਕੁੰਗੂ ਅਗਰਿ ਚੰਦਨਿ; ਲੀਪਿ ਆਵੈ ਚਾਉ ॥**

ਕਸਤੂਰੀ (ਕੁੰਗੂ) ਕੇਸਰ, (ਅਗਰਿ) ਤੋਇ ਦੀ ਲੱਕੜੀ, ਚੰਦਨ ਆਦਿ ਨਾਲ ਲਿਪਿਆ ਹੋਵੇ। **ਅਥਵਾ** : ਕਸਤੂਰੀ ਛੱਤ ਨਾਲ, ਕੇਸਰ ਕੰਧਾਂ ਨਾਲ ਲਿਪਿਆ ਹੋਵੇ (ਅਗਰ) ਦੀ ਸੁਗੰਧੀ, ਅਗਰ ਤੇ ਅਤਰ ਨਾਲ, (ਅਗਰਿ ਚੰਦਨਿ) ਬਾਵਨ ਚੰਦਨ ਧਰਤੀ ਦੇ ਉਪਰ ਛਿੜਕਿਆ ਹੋਵੇ। ਜਿਸ ਨੂੰ ਵੇਖਦਿਆਂ ਜਾਂ ਮੰਦਰ ਵਿਚ ਪ੍ਰਵੇਸ਼ ਕਰਦਿਆਂ ਹੀ ਮਨ ਵਿਚ (ਚਾਉ) ਉਤਸ਼ਾਹ ਪੈਦਾ ਹੁੰਦਾ ਹੋਵੇ।

**ਮਤੁ ਦੇਖਿ ਭੂਲਾ, ਵੀਸਰੈ; ਤੇਰਾ ਚਿਤਿ ਨ ਆਵੈ ਨਾਉ ॥੧॥**

ਹੇ ਕਲਿਜੁਗ ! ਮਤਾਂ ਅਸੀਂ ਮੰਦਰ ਨੂੰ ਦੇਖ ਕੇ ਭੁਲ ਜਾਈਏ। ਫੇਰ ਪ੍ਰਮੇਸ਼ਰ ਵਲੋਂ ਵਿਸਰਿਆ ਹੋਇਆਂ ਨੂੰ ਨਾਮ ਹੀ ਨਾ ਚੇਤੇ ਆਵੇ।

**ਦੂਸਰਾ ਅਰਥ :** ਹੇ ਸਿੱਖ ! ਮਤਾਂ ਤੂੰ ਐਸੇ ਮੰਦਰਾਂ ਨੂੰ ਦੇਖ ਕਰਕੇ ਭੁਲ ਜਾਵੇਂ। ਫੇਰ ਭੁੱਲੇ ਹੋਏ ਨੂੰ ਪ੍ਰਮੇਸ਼ਰ ਵਲੋਂ ਤੈਨੂੰ ਨਾਮ ਚੇਤੇ ਹੀ ਨਾ ਆਵੇ। **ਅਥਵਾ :** ਗੁਰੂ ਸਾਹਿਬ ਪ੍ਰਮੇਸ਼ਰ ਦੇ ਸਨਮੁਖਿ ਕਹਿੰਦੇ ਹਨ ਕਿ ਹੇ ਵਾਹਿਗੁਰੂ ! ਐਸੇ ਮੰਦਰ ਵੇਖ ਕੇ ਮਤਾਂ ਮੈਂ ਭੁੱਲ ਜਾਵਾਂ। ਫੇਰ ਤੇਰੇ ਵਲੋਂ ਵਿਸਰੇ ਹੋਇ ਨੂੰ ਨਾਮ ਚੇਤੇ ਹੀ ਨਾ ਆਵੇ।

**ਤੀਸਰਾ ਅਰਥ :** ਜੇ ਜਗਿਆਸੂ ! ਏਨ੍ਹਾਂ ਵਸਤੂਆਂ ਨੂੰ ਵੇਖ ਕੇ (ਮਤਾਂ) ਭੁੱਲ ਜਾਵੇ, ਤੇਰਾ ਚਿੱਤ ਏਨ੍ਹਾਂ ਚੀਜ਼ਾਂ ਵਿਚ ਲੱਗ ਕੇ, ਚੰਚਲ ਤੇ ਪ੍ਰਮਾਦੀ ਹੋ ਗਿਆ। ਫੇਰ ਵਿਸਰੇ ਹੋਏ ਨੂੰ ਪ੍ਰਮੇਸ਼ਰ ਦਾ ਨਾਮ ਯਾਦ ਨਾ ਆਵੇ।

**ਹਰਿ ਬਿਨੁ; ਜੀਉ ਜਲਿ ਬਲਿ ਜਾਉ ॥**

ਹੇ ਕਲਿਜੁਗ ! ਹਰੀ ਬਿਨਾਂ ਜੀਵ ਜਲ ਕਰਕੇ (ਬਲ) ਸੁਆਹ ਹੁੰਦੇ ਜਾਂਦੇ ਹਨ।

**ਦੂਸਰਾ ਅਰਥ :** ਹੇ ਸਿੱਖ ! ਜੋ ਵਾਹਿਗੁਰੂ ਹਰੀ ਬਿਨਾਂ ਜਿਉਣਾ ਹੈ। ਇਹ ਤਾਂ ਜਲ ਕਰਕੇ ਤ੍ਰਿਸ਼ਨਾ ਦੀ ਅਗਨੀ ਵਿਚ ਸੁਆਹ ਹੀ ਹੋਣਾ ਹੈ।

**ਤੀਸਰਾ ਅਰਥ :** ਹੇ ਪ੍ਰਮੇਸ਼ਰ ! ਆਪ ਤੋਂ ਬਿਨਾਂ ਤਾਂ ਸਾਡਾ (ਜੀਉ) ਹਿਰਦਾ ਤ੍ਰਿਸ਼ਨਾ ਦੀ ਅਗਨੀ ਕਰਕੇ ਜਲ ਕੇ ਸੁਆਹ ਹੁੰਦਾ ਜਾਂਦਾ ਹੈ।

**(ਜਲਿ ਬਲਿ ਜਾਉ)** ਨਾਮ ਜਪੇ ਤੋਂ ਬਿਨਾਂ ਇਹ ਜੀਵ ਨਿਸਫਲ ਜਾ ਰਿਹਾ ਹੈ।

**ਮੈ ਆਪਣਾ ਗੁਰੁ ਪੂਛਿ ਦੇਖਿਆ; ਅਵਰੁ ਨਾਹੀ ਥਾਉ ॥੧॥ ਰਹਾਉ ॥**

ਅਸੀਂ ਆਪਣੇ ਗੁਰੂ ਅਕਾਲ ਪੁਰਖ ਜੀ ਨੂੰ ਪੁੱਛ ਕਰਕੇ ਦੇਖਿਆ ਹੈ ਕਿ ਹੋਰ ਪ੍ਰਮੇਸ਼ਰ ਤੋਂ ਬਿਨਾਂ ਕੋਈ ਅਹਿੱਲ ਥਾਂ ਨਹੀਂ ਹੈ ਜਾਂ ਅਸੀਂ ਆਪਣੇ ਗੁਰੂ ਵਾਹਿਗੁਰੂ ਤੋਂ ਪੁਛ ਵੇਖਿਆ ਹੈ ਤੇ ਨਿਸਚੇ ਕਰ ਲਿਆ ਹੈ ਕਿ ਪ੍ਰਭੂ ਤੋਂ ਬਿਨਾਂ ਕੋਈ ਥਾਂ ਨਹੀਂ ਹੈ। ਹਜ਼ੂਰ ਧੰਨ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ, ਜਿਸ ਵਕਤ ਸੁਲਤਾਨਪੁਰ ਸਾਹਿਬ ਤੋਂ ਬੇਈਂ ਨਦੀ ਦੁਆਰਾ ਸੱਚਖੰਡ ਗਏ ਹਨ। ਸੱਚਖੰਡ ਵਿਚ ਆਪਣੇ ਨਿਰਾਕਾਰ ਸਰੂਪ ਵਾਹਿਗੁਰੂ ਜੀ ਨੂੰ ਗੁਰੂ ਧਾਰਨ ਕਰਕੇ ਮੂਲ-ਮੰਤਰ ਪ੍ਰਾਪਤ ਕਰਕੇ ਆਏ ਸਨ। ਉਸ ਵਕਤ ਗੁਰੂ ਧਾਰਨ ਦੀ ਮਰਿਆਦਾ ਪੂਰੀ ਕੀਤੀ ਸੀ। **[ਅਪਰੰਪਰ ਪਾਰਬ੍ਰਹਮੁ ਪਰਮੇਸਰੁ ਨਾਨਕ ਗੁਰੁ ਮਿਲਿਆ ਸੋਈ ਜੀਉ ॥੫॥੧੧॥]** (ਅੰਗ ੫੯੯) ਦਸਵੇਂ ਸਤਿਗੁਰਾਂ ਨੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਤੋਂ ਪੁੱਛਿਆ ਸੀ ਕਿ ਗੁਰੂ ਨਾਨਕ ਦੇਵ ਜੀ ਦਾ ਗੁਰੂ ਕੌਣ ਸੀ ਤਾਂ ਹਜ਼ੂਰ ਨੇ ਦੱਸਿਆ ਉਸ ਦਾ ਉੱਤਰ ਦਸਵੇਂ ਪਾਤਿਸ਼ਾਹ ਜੀ ਨੇ ਸ੍ਰੀ ਦਸਮ ਗ੍ਰੰਥ ਸਾਹਿਬ ਅੰਦਰ ਆਪ ਦਰਸਾਇਆ ਹੈ। **[ਜਿਹ ਬੇਦ ਕਤੇਬ ਨਾ ਭੇਦ ਲਖਿਓ ਸੋਈ ਗੁਰੂ ਗੁਰ ਮੋਹਿ ਬਤਾਇਓ ॥]** ॥ਰਹਾਉ॥ ਰਹਿਣ ਦਾ ਭਾਵ, ਇਸਥਿਤ, ਵਿਸਰਾਮ, ਸ੍ਵਰ, ਪਾਠ ਦੀ ਧਾਰਨਾ, ਟੇਕ, ਸਥਾਈ, ਟਿਕੋ, ਪਰਮੇਸਰ ਨੇ ਹੀ ਰਹਿਣਾ ਹੈ, ਬਾਕੀ ਸਭ ਨੇ ਚਲੇ ਜਾਣਾ ਹੈ। ਹਿਰਦੇ ਰੂਪੀ ਖੇਤ ਵਿਚ, ਨਾਮ (ਰਹਾਉ) ਬੀਜਣਾ ਕਰੋ॥ (ਰ) ਨਾਮ ਹੈ ਰਮੇ ਦਾ (ਹਾ) ਨਾਮ ਹੈ ਪ੍ਰਗਟ ਦਾ ਤੇ (ਉ) ਨਾਮ ਓਅੰਕਾਰ ਦਾ ਹੈ। ਜੋ ਸਾਰਿਆਂ ਦਾ ਪ੍ਰਕਾਸ਼ਿਕ ਹੈ।

**ਭਾਵ :** ਜਿਹੜਾ ਸਾਰੇ ਰਮਿਆ ਹੋਇਆ ਹੈ, ਪ੍ਰਗਟ ਹੈ ਤੇ ਓਅੰਕਾਰ ਰੂਪ ਹੈ, ਉਸ ਵਿਚ ਮਨ ਟਿਕਾਉ। (ਰਹਾਉ) ਰਹਿ ਆਵੇ, ਭਾਵ ਜਿਸ ਵਿਚ ਬਿਰਤੀ ਇਸਥਿਤ ਹੋ ਜਾਵੇ, **ਵਾ :** ਬਿਰਤੀ ਨੂੰ ਜਿਸ ਵਿਚ ਟਿਕਾ ਕੇ ਰੱਖੋ। (ਰਹਾਉ) ਸਨਾਭੀ ਟੀਕਾ ਇਹ ਅਰਥ ਗੂੜ੍ਹ ਵਿਦਵਾਨ ਕਰਦੇ ਹਨ। ਜਿਵੇਂ ਨਾਭੀ ਪੇਟ ਦੇ ਵਿਚਾਲੇ ਹੁੰਦੀ ਹੈ। **ਵਾ :** ਗੱਡੇ ਦੇ ਪਹੀਏ ਦੀ ਨਾਭੀ ਵਾਂਗ, ਜਿਸ ਦੇ ਉਦਾਲੇ ਸਾਰਾ ਪਹੀਆ ਘੁੰਮਦਾ ਹੈ। ਇਸ ਪ੍ਰਕਾਰ (ਰਹਾਉ) ਵਾਲੀਆਂ ਤੁਕਾਂ ਵਿਚ ਜਾਂ ਤਾਂ ਸ਼ਬਦ ਵਿਚ ਆਏ ਪ੍ਰਸ਼ਨ ਦਾ ਉੱਤਰ ਹੁੰਦਾ ਹੈ ਜਾਂ ਪ੍ਰਸ਼ਨ ਕੀਤੇ ਹੁੰਦੇ ਹਨ। **ਅਥਵਾ :** (ਰਹਾਉ) ਦੀਆਂ ਤੁਕਾਂ ਵਿਚ ਸਾਰੇ ਸ਼ਬਦ ਦਾ ਸਿਧਾਂਤ ਹੁੰਦਾ ਹੈ। ਬਾਕੀ ਸਾਰੇ ਸ਼ਬਦ ਵਿਚ ਉਨ੍ਹਾਂ ਤੁਕਾਂ ਦਾ ਟੀਕਾ, **ਭਾਵ :** ਅਰਥ ਹੁੰਦਾ ਹੈ। (ਰਹਾਉ) ਤੋਂ ਅਰਥ ਚੁੱਕਿਆਂ ਬਿਵਸਥਾ ਠੀਕ ਲੱਗਦੀ ਹੈ। (ਰਹਾਉ) ਸੰਗੀਤ ਅਤੇ ਕਾਵਿ ਦੋਹਾਂ ਨਾਲ ਸੰਬੰਧ ਰੱਖਦਾ ਹੈ। ਨਿਰਾ ਸੰਗੀਤ ਨਾਲ ਹੀ ਨਹੀਂ। ਇਸ (ਰਹਾਉ) ਪਦ ਦੇ ਬੇਅੰਤ ਅਰਥ ਮਹਾਂਪੁਰਸ਼ਾਂ ਨੇ ਕੀਤੇ ਹਨ ਅਤੇ ਹੋਰ ਵੀ ਬੇਅੰਤ ਅਰਥ ਹਨ।

ਸੁਥੈਨ ਤੇ ਪ੍ਰਚੱਲਤ ਅਰਥ ਸੰਪ੍ਰਦਾਇ ਅਨੁਸਾਰ (ਰਹਾਉ) ਬਿਸਰਾਮ ਦੇ ਕੇ ਫੁਰਮਾਉਂਦੇ ਹਨ।

**ਧਰਤੀ ਤ ਹੀਰੇ ਲਾਲ ਜੜਤੀ; ਪਲਘਿ ਲਾਲ ਜੜਾਉ ॥**

ਕਲਿਜੁਗ ਨੇ ਬੇਨਤੀ ਕੀਤੀ : ਧਰਤੀ ਅਤੇ ਪਲੰਘ ਸੇਜਾਂ ਆਦਿ ਪ੍ਰਵਾਨ ਕਰੋ ਤਾਂ ਸਤਿਗੁਰੂ ਜੀ ਉੱਤਰ ਦੇਂਦੇ ਹਨ। ਧਰਤੀ ਤਾਂ ਹੀਰਿਆਂ ਲਾਲਾਂ ਨਾਲ ਜੜੀ ਹੋਵੇ। ਪਲੰਘਾਂ ਤੇ ਕੀਮਤੀ ਰਤਨਾਂ ਲਾਲਾਂ ਦੀ ਜੜਤਕਾਰੀ ਕੀਤੀ ਗਈ ਹੋਵੇ। ਮਖ਼ਮਲੀ ਸੁੰਦਰ ਸੇਜਾਂ ਵਿਛੀਆਂ ਹੋਣ।

**ਮੋਹਣੀ ਮੁਖਿ ਮਣੀ ਸੋਹੈ; ਕਰੇ ਰੰਗਿ ਪਸਾਉ ॥**

ਕਲਿਜੁਗ ਨੇ ਬੇਨਤੀ ਕੀਤੀ : ਸੁੰਦਰ ਇਸਤਰੀਆਂ ਦੀ ਭੇਟਾ ਪ੍ਰਵਾਨ ਕਰੋ। ਤਾਂ ਸਤਿਗੁਰੂ ਜੀ ਫ਼ੁਰਮਾਉਂਦੇ ਹਨ। ਹੀਰਿਆਂ ਜੜਤ ਪਲੰਘਾਂ ਅਤੇ ਕੀਮਤੀ ਸੇਜਾਂ ਉੱਤੇ (ਮੋਹਣੀ) ਮੋਹਤ ਕਰਨ ਵਾਲੀਆਂ ਇਸਤਰੀਆਂ ਬੈਠੀਆਂ ਹੋਣ। ਐਸੀਆਂ ਇਸਤਰੀਆਂ ਜਿਨ੍ਹਾਂ ਦੇ ਮੁੱਖ ਦੀ (ਸੋਹੈ) ਸੋਭਾ ਮਣੀ ਦੇ ਵਾਂਙ ਚਮਕਦੀ ਹੋਵੇ ਜਿਵੇਂ ਮਣੀ ਧੁੱਪ ਵਿਚ ਚਮਕਾਰੇ ਮਾਰਦੀ ਹੈ। ਏਸ ਤਰ੍ਹਾਂ ਚਿਹਰਾ ਚਮਕਦਾ ਹੋਵੇ।

**ਦੂਸਰਾ ਅਰਥ :** ਐਸੀ ਇਸਤਰੀ, ਜਿਸ ਦੇ ਮਣੀਆਂ ਖੱਚਤ ਗਹਿਣੇ (ਮੁਖ) ਮੱਥੇ ਪਰ ਸੋਭਦੇ ਹੋਣ। ਅਥਵਾ : ਰੰਗਾਂ ਰੰਗਾਂ ਦੇ (ਪਸਾਉ) ਪੁਸ਼ਾਕਾਂ ਵੀ ਪਹਿਰਨਾ ਕਰੇ।

ਵਾ:- (ਕਰੇ ਰੰਗ ਪਸਾਉ) : ਰੰਗ = ਪ੍ਰੇਮ ਨੂੰ ਵਧਾਉਣ ਵਾਲੇ। (ਪਸਾਉ) ਹਾਵ-ਭਾਵ ਕਰੇ।

**ਮਤੁ ਦੇਖਿ ਭੂਲਾ ਵੀਸਰੈ; ਤੇਰਾ ਚਿਤਿ ਨ ਆਵੈ ਨਾਉ ॥੨॥**

ਹੇ ਸੁਭ-ਮਤੀ ਤੋਂ ਭੁਲੇ ਹੋਇ ਕਲਿਜੁਗ ਤੂੰ ਤਾਂ ਕਹਿੰਦਾ ਹੈ, ਇਨ੍ਹਾਂ ਪਦਾਰਥਾਂ ਵੱਲ ਵੇਖੋ। ਪਰ ਅਸੀਂ ਕਹਿੰਦੇ ਹਾਂ ਇਨ੍ਹਾਂ ਪਦਾਰਥਾਂ ਵੱਲ ਵੇਖਣ ਕਰਕੇ, ਵਾਹਿਗੁਰੂ ਦਾ ਨਾਮ ਭੁੱਲ ਜਾਂਦਾ ਹੈ।

**ਦੂਸਰਾ ਅਰਥ :** ਹੇ ਸਿੱਖ ! ਐਸੀਆਂ ਸੁੰਦਰ ਇਸਤ੍ਰੀਆਂ ਵੀ ਹੋਣ। ਮਤਾਂ ਦੇਖ ਕਰਕੇ ਭੁੱਲ ਜਾਵੀਂ, ਫੇਰ ਪ੍ਰਭੂ ਤੋਂ ਵਿਸਰੇ ਹੋਇ ਨੂੰ ਨਾਮ ਚੇਤੇ ਹੀ ਨਾ ਆਵੇ।

**ਸਿਧੁ ਹੋਵਾ ਸਿਧਿ ਲਾਈ; ਰਿਧਿ ਆਖਾ ਆਉ ॥**

**ਪ੍ਰਸ਼ਨ :** ਕਲਿਜੁਗ ਨੇ ਕਿਹਾ ਆਪ ਰਿੱਧੀਆਂ-ਸਿੱਧੀਆਂ ਦੀ ਭੇਟਾ ਪ੍ਰਵਾਨ ਕਰੋ।

**ਉੱਤਰ :** ਜੇ ਸਿੱਧ ਪੁਰਸ਼ ਵੀ ਹੋ ਜਾਈਏ। ਸਿੱਧੀਆਂ ਲਾਉਣਾ ਕਰੀਏ। ਸੂਖਮ ਤੋਂ ਸੂਖਮ, ਸਥੂਲ ਤੋਂ ਸਥੂਲ ਹੋਣ ਦੀ ਸ਼ਕਤੀ ਅੰਦਰ ਆ ਜਾਵੇ। ਗੁਪਤ ਜਗ੍ਹਾਂ ਤੇ ਪ੍ਰਗਟ ਹੋ ਕੇ ਬੈਠ ਜਾਈਏ। ਪ੍ਰਗਟ ਜਗ੍ਹਾਂ ਤੇ ਅਲੋਪ ਹੋ ਜਾਈਏ। (ਰਿਧਿ) ਪੰਜ ਸੇਰ ਅੰਨ ਪਾ ਕੇ ਵਰਤਾਈ ਜਾਣਾ ਮੁੱਕਣ ਨਾ ਦੇਣਾ। ਜਿਵੇਂ ਭਾਈ ਰੂਪ ਚੰਦ ਜੀ ਨੇ ਜੋ ਛੇਵੇਂ ਸਤਿਗੁਰਾਂ ਦੇ ਸਿੱਖ ਸਨ ਰਸਤੇ ਵਿਚ ਜਾਂਦਿਆਂ ਤਿੰਨ ਸੌ ਪਠਾਣਾਂ ਦੇ ਫ਼ੌਜੀ ਦਸਤੇ ਨੂੰ ਥੋੜੇ ਪ੍ਰਸ਼ਾਦਿਆਂ ਨਾਲ ਰਜਾ ਦਿੱਤਾ ਸੀ। ਪ੍ਰਸ਼ਾਦੇ ਮੁੱਕਣ ਨਹੀਂ ਦਿੱਤੇ ਸਨ। ਐਸੀਆਂ ਬਰਕਤਾਂ ਗੁਰੂ ਘਰ ਅੰਦਰ ਸੇਵਾ ਸਿਮਰਨ ਦੁਆਰਾ ਸੁਤੇ ਸਿਧ ਪ੍ਰਾਪਤ ਹੋ ਜਾਂਦੀਆਂ ਹਨ। ਅਤੁੱਟ ਭੰਡਾਰਾ ਵਰਤਾਈ ਜਾਣਾ। ਐਸੀ ਰਿਧੀ ਪ੍ਰਾਪਤ ਹੋਵੇ। ਜੋ ਵੀ ਮੂੰਹੋਂ ਕਹਿਣਾ ਉਹੀ ਵਸਤੂ ਆ ਕਰਕੇ ਪ੍ਰਾਪਤ ਹੋ ਜਾਵੇ।

**ਗੁਪਤੁ ਪਰਗਟੁ ਹੋਇ ਬੈਸਾ; ਲੋਕੁ ਰਾਖੈ ਭਾਉ ॥**

ਅਣਮਾਂ ਸਿਧੀ ਕਰਕੇ, ਅਣੂ ਜੈਸੇ ਗੁਪਤ ਹੋ ਜਾਈਏ। ਮਹਿਮਾਂ ਸਿਧੀ ਦੁਆਰਾ ਵੱਡਾ ਰੂਪ ਧਾਰ ਲਈਏ। ਇਸ ਤਰ੍ਹਾਂ ਦੇ ਚੋਜ ਵੇਖ ਕੇ ਸਾਰੀ ਦੁਨੀਆਂ ਦੇ ਸਾਰੇ ਲੋਕ (ਭਾਉ) ਪ੍ਰੇਮ ਰੱਖਣ ਜਾਂ (ਭੈ) ਡਰ ਪਾ ਕੇ ਮਗਰ ਲੱਗੇ ਫਿਰਨ।

**ਮਤੁ ਦੇਖਿ ਭੂਲਾ ਵੀਸਰੈ; ਤੇਰਾ ਚਿਤਿ ਨ ਆਵੈ ਨਾਉ ॥੩॥**

ਫੇਰ ਵੀ ਹੇ ਕਲਿਜੁਗ ! ਮਤਾਂ ਐਸੀਆਂ ਪ੍ਰਭਤਾਵਾਂ ਨੂੰ ਦੇਖ ਕਰਕੇ ਭੁਲੀਏ। ਫੇਰ ਸਾਨੂੰ ਵਿਸਰਿਆਂ ਹੋਇਆਂ ਨੂੰ ਨਾਮ ਨਾ ਚੇਤੇ ਆਵੇ।

**ਦੂਸਰਾ ਅਰਥ :** ਹੇ ਸਿਖ! ਮਤਾਂ ਭੁਲ ਜਾਵੀਂ, ਐਸੀਆਂ ਸਿੱਧੀਆਂ ਤੇ ਰਿਧੀਆਂ ਨੂੰ ਦੇਖ ਕੇ। ਤੈਨੂੰ ਭੁੱਲੇ ਹੋਏ ਨੂੰ ਵਾਹਿਗੁਰੂ ਦਾ ਨਾਮ ਯਾਦ ਨਾ ਆਵੇ।

**ਤੀਸਰਾ ਅਰਥ :** ਵਾਹਿਗੁਰੂ ਦੇ ਸਨਮੁਖ ਅਰਦਾਸ ਕਰਦੇ ਹਨ। ਹੇ ਪ੍ਰਮੇਸ਼ਰ! ਮਤਾਂ ਇਨ੍ਹਾਂ ਨੂੰ ਦੇਖ ਕਰਕੇ ਤੈਨੂੰ ਭੁੱਲ ਜਾਈਏ। ਭੁੱਲੇ ਹੋਇਆਂ ਨੂੰ ਨਾਮ ਚੇਤੇ ਨਾ ਆਵੇ।

**ਸ਼ੰਕਾ :** ਸੰਬਾਦ ਤਾਂ ਕਲਜੁਗ ਦੇ ਨਾਲ ਹੋ ਰਿਹਾ ਹੈ ਤੇ ਪ੍ਰਭੂ ਦੇ ਸਨਮੁਖਿ ਬੇਨਤੀ ਕਿਉਂ ਕੀਤੀ ਹੈ?

**ਉੱਤਰ :** ਜਿਵੇਂ ਮਿਕਨਾਤੀਸ ਦੀ ਸੂਈ ਧ੍ਰੂਅ ਵੱਲ ਹੀ ਰਹਿੰਦੀ ਹੈ। ਮਨੁੱਖ ਭਾਵੇਂ ਕਿਸੇ ਪਾਸੇ ਫਿਰਦਾ ਰਵੇ। ਪ੍ਰਸ਼ਨ ਉੱਤਰ ਭਾਵੇਂ ਕਿਸੇ ਨਾਲ ਹੋਵੇ, ਪਰ ਹਜ਼ੂਰ ਸੁਰਤਿ ਨੂੰ ਵਾਹਿਗੁਰੂ ਦੇ ਸਨਮੁਖਿ ਰੱਖਣ ਲਈ ਨਿਸ਼ਾਨਾ ਉਸੇ ਤਰਫ਼ ਰੱਖਦੇ ਹਨ।

**ਸੁਲਤਾਨੁ ਹੋਵਾ ਮੇਲਿ, ਲਸਕਰ; ਤਖਤਿ ਰਾਖਾ ਪਾਉ ॥**

**ਪ੍ਰਸ਼ਨ :** ਕਲਿਜੁਗ ਨੇ ਕਿਹਾ ਜੀ ਫੇਰ ਬਾਦਸ਼ਾਹ ਬਣ ਜਾਵੋ।

**ਉੱਤਰ :** (ਸੁਲਤਾਨੁ) ਚੱਕਰਵਰਤੀ ਰਾਜੇ ਹੋ ਜਾਈਏ। (ਮੇਲਿ ਲਸਕਰ) ਚਾਰ ਤਰ੍ਹਾਂ ਦੀ ਫ਼ੌਜ ਪੈਦਲ, ਘੋੜਿਆਂ ਵਾਲੀ, ਰਥਾਂ, 'ਤੇ ਸਵਾਰੀ ਵਾਲੀ, ਅਤੇ ਹਾਥੀਆਂ ਤੇ ਸਵਾਰੀ ਵਾਲੀ, ਏਸ ਤਰ੍ਹਾਂ ਚਾਰ ਤਰ੍ਹਾਂ ਦੀ ਫ਼ੌਜ ਇਕੱਠੀ ਕਰ ਲਈਏ। ਤਖ਼ਤ ਉੱਪਰ (ਪਾਉ) ਚਰਨ ਰੱਖਣਾ ਕਰੀਏ।

**ਹੁਕਮੁ ਹਾਸਲੁ ਕਰੀ ਬੈਠਾ; ਨਾਨਕਾ ਸਭ ਵਾਉ ॥**

(ਹੁਕਮੁ ਹਾਸਲੁ ਕਰੀ ਬੈਠਾ) ਬੈਠੇ ਹੋਏ ਆਪਣੇ ਹੁਕਮ ਨਾਲ, ਜਿਸ ਵਸਤੂ ਦੀ ਲੋੜ ਹੋਵੇ ਉਹ (ਹਾਸਲੁ) ਪ੍ਰਾਪਤ ਕਰ ਲਈਏ। ਪਰ ਸਤਿਗੁਰੂ ਜੀ ਫ਼ੁਰਮਾਉਂਦੇ ਹਨ ਕਿ (ਸਭ ਵਾਉ) ਸਭ ਪੌਣ ਦੀ, ਭਾਵ ਹਵਾ ਦੀ ਤਰ੍ਹਾਂ ਫੋਕੇ ਹਨ। ਸਭ ਪੌਣ ਰੂਪ ਹਨ (ਵਾਉ) ਹਵਾ ਦੇ ਬੁੱਲੇ ਵਾਂਗੂੰ ਨਾਸਵੰਤ ਹਨ। (ਵਾਉ) ਵਿਅਰਥ ਨਿਸਫਲ ਹਨ। ਇਸ ਲਈ ਹੇ ਕਲਿਜੁਗ! ਸਾਨੂੰ ਤੇਰੀ ਕੋਈ ਭੇਟਾ ਪ੍ਰਵਾਨ ਨਹੀਂ।

**ਮਤੁ ਦੇਖਿ ਭੂਲਾ ਵੀਸਰੈ; ਤੇਰਾ ਚਿਤਿ ਨ ਆਵੈ ਨਾਉ ॥੪॥੧॥**

ਮਤਾਂ ਇਹਨਾਂ ਪਦਾਰਥਾਂ ਨੂੰ ਵੇਖ ਕੇ ਵਾਹਿਗੁਰੂ ਦਾ ਨਾਮ ਯਾਦ ਨਾ ਆਵੇ। ਪ੍ਰਮੇਸ਼ਰ ਨੂੰ ਭੁੱਲ ਜਾਈਏ।

**ਦੂਸਰਾ ਅਰਥ :** ਹੇ ਸਿੱਖ! ਐਸੀਆਂ ਰਾਜ ਪਦਵੀਆਂ ਨੂੰ ਵੇਖ ਕੇ। ਭੁੱਲ ਜਾਵੇਂ ਪਰਮੇਸਰ ਨੂੰ, ਭੁੱਲੇ ਹੋਇ ਨੂੰ ਵਾਹਿਗੁਰੂ ਦਾ ਨਾਮ ਯਾਦ ਨਾ ਆਵੇ।

**ਤੀਸਰਾ ਅਰਥ :** ਹੇ ਵਾਹਿਗੁਰੂ! ਇਹਨਾਂ ਪਦਾਰਥਾਂ ਨੂੰ ਦੇਖ ਕੇ, ਮਤਾਂ ਭੁੱਲ ਜਾਈਏ। ਫੇਰ ਭੁੱਲਣ ਕਰਕੇ, ਸਾਨੂੰ ਤੇਰਾ ਨਾਮ ਚੇਤੇ ਹੀ ਨਾ ਆਵੇ। ਇਹ ਸਤਿਗੁਰੂ ਜੀ ਨੇ ਨਿਮ੍ਰਤਾ ਧਾਰਨ ਕਰਕੇ ਬੇਨਤੀਆਂ ਕਰਨ ਦਾ ਢੰਗ ਦਰਸਾਇਆ ਹੈ। ਹਜ਼ੂਰ ਆਪ ਪਾਰਬ੍ਰਹਮ ਸਰੂਪ ਹਨ। ਸਾਨੂੰ ਜਾਚ ਸਿਖਾ ਕੇ ਸਭ ਤੋਂ ਸ਼ਰੋਮਣੀ ਵਾਹਿਗੁਰੂ ਦੇ ਨਾਮ ਨਾਲ ਜੋੜ ਰਹੇ ਹਨ।

**ਨੋਟ :** ਚਾਰ ਇੱਛਾਵਾਂ ਮੁੱਖ ਰੂਪ ਵਿਚ ਹੁੰਦੀਆਂ ਹਨ। ਸੁੰਦਰ ਮਹਿਲ—ਦੌਲਤ, ਹੀਰੇ, ਜ਼ਮੀਨ, ਸੁੰਦਰ ਇਸਤ੍ਰੀਆਂ, ਰਿੱਧੀਆਂ-ਸਿੱਧੀਆਂ, ਬਾਦਸ਼ਾਹਤ ਦੀ ਪ੍ਰਾਪਤੀ। ਏਸ ਕਰਕੇ ਹਜ਼ੂਰ ਸਤਿਗੁਰੂ ਜੀ ਨੇ ਏਸ ਸ਼ਬਦ ਵਿਚ ਵੈਰਾਗਮਈ ਪ੍ਰਕਰਣ ਦੁਆਰਾ ਉਪਦੇਸ਼ ਦੇਂਦੇ ਹੋਇ। ਸੁੰਦਰ ਮਹਿਲਾਂ, ਕੋਠੀਆਂ, ਇਸਤ੍ਰੀਆਂ, ਰਿੱਧੀਆਂ, ਸਿੱਧੀਆਂ ਤੇ ਬਾਦਸ਼ਾਹੀ ਆਦਿ ਦੇ ਪ੍ਰਭਾਵ ਤੋਂ ਬਚਣ ਵਾਸਤੇ ਇਹ ਸ਼ੁਭ ਉਪਦੇਸ਼ ਆਪਾਂ ਨੂੰ ਬਖ਼ਸ਼ਿਸ਼ ਕੀਤਾ ਹੈ।

## ਸਿਰੀਰਾਗੁ ਮਹਲਾ ੧ ॥

ਕੋਟਿ ਕੋਟੀ ਮੇਰੀ ਆਰਜਾ ਪਵਣੁ ਪੀਅਣੁ ਅਪਿਆਉ ॥ ਚੰਦੁ ਸੂਰਜੁ ਦੁਇ ਗੁਫੈ ਨ ਦੇਖਾ ਸੁਪਨੈ ਸਉਣ ਨ ਥਾਉ ॥ ਭੀ ਤੇਰੀ ਕੀਮਤਿ ਨਾ ਪਵੈ ਹਉ ਕੇਵਡੁ ਆਖਾ ਨਾਉ ॥੧॥ ਸਾਚਾ ਨਿਰੰਕਾਰੁ ਨਿਜ ਥਾਇ ॥ ਸੁਣਿ ਸੁਣਿ ਆਖਣੁ ਆਖਣਾ ਜੇ ਭਾਵੈ ਕਰੇ ਤਮਾਇ ॥੧॥ ਰਹਾਉ ॥ ਕੁਸਾ ਕਟੀਆ ਵਾਰ ਵਾਰ ਪੀਸਣਿ ਪੀਸਾ ਪਾਇ ॥ ਅਗੀ ਸੇਤੀ ਜਾਲੀਆ ਭਸਮ ਸੇਤੀ ਰਲਿ ਜਾਉ ॥ ਭੀ ਤੇਰੀ ਕੀਮਤਿ ਨਾ ਪਵੈ ਹਉ ਕੇਵਡੁ ਆਖਾ ਨਾਉ ॥੨॥ ਪੰਖੀ ਹੋਇ ਕੈ ਜੇ ਭਵਾ ਸੈ ਅਸਮਾਨੀ ਜਾਉ ॥ ਨਦਰੀ ਕਿਸੈ ਨ ਆਵਊ ਨਾ ਕਿਛੁ ਪੀਆ ਨ ਖਾਉ ॥ ਭੀ ਤੇਰੀ ਕੀਮਤਿ ਨਾ ਪਵੈ ਹਉ ਕੇਵਡੁ ਆਖਾ ਨਾਉ ॥੩॥ ਨਾਨਕ ਕਾਗਦ ਲਖ ਮਣਾ ਪੜਿ ਪੜਿ ਕੀਚੈ ਭਾਉ ॥ ਮਸੂ ਤੋਟਿ ਨ ਆਵਈ ਲੇਖਣਿ ਪਉਣੁ ਚਲਾਉ ॥ ਭੀ ਤੇਰੀ ਕੀਮਤਿ ਨਾ ਪਵੈ ਹਉ ਕੇਵਡੁ ਆਖਾ ਨਾਉ ॥੪॥੨॥

*(ਅੰਗ ੧੪-੧੫)*

### ਸਿਰੀਰਾਗੁ, ਮਹਲਾ ੧ ॥

### ਕੋਟਿ ਕੋਟੀ ਮੇਰੀ ਆਰਜਾ; ਪਵਣੁ ਪੀਅਣੁ ਅਪਿਆਉ ॥

**ਉਥਾਨਕਾ :** ਜਿਸ ਵਕਤ ਗੁਰੂ ਸਾਹਿਬ ਬੇਈਂ ਨਦੀ ਦੁਆਰਾ ਸਮਾਧੀ ਸਿਥਿੱਤ ਹੋ ਕੇ, ਸਚਖੰਡਿ ਗਏ ਹਨ ਤਾਂ ਉਸ ਵੇਲੇ ਅਕਾਲ ਪੁਰਖ ਜੀ ਦੀ ਉਸਤਤੀ ਕੀਤੀ ਹੈ ਕਿ ਹੇ ਵਾਹਿਗੁਰੂ! ਤੇਰਾ ਨਾਮ ਬੇਅੰਤ ਵੱਡਾ ਹੈ। ਤਦ ਏਸ ਸ਼ਬਦ ਦਾ ਉਚਾਰਨ ਕੀਤਾ ਗਿਆ ਹੈ। (ਕੋਟਿ ਕੋਟੀ) ਕੋਟਾਨ ਕੋਟ ਬਰਸ ਦੀ ਉਮਰ ਹੋ ਜਾਵੇ। (ਪਵਣੁ ਪੀਅਣੁ ਅਪਿਆਉ)—(ਪਵਣ) ਹਵਾ ਦਾ ਹੀ ਪੀਣ ਲਈ ਪਾਣੀ; (ਅਪਿਆਉ) ਅੰਮ੍ਰਿਤ ਸਰੀਖਾ ਭੋਜਨ ਖਾਣ ਲਈ ਪੌਣ ਹੀ ਹੋਵੇ। **ਭਾਵ :** ਖਾਣ ਪੀਣ ਦੇ ਥਾਂ ਪੌਣ ਹੀ ਭੱਖਣ ਕਰੀਏ।

### ਚੰਦੁ ਸੂਰਜੁ ਦੁਇ, ਗੁਫੈ ਨ ਦੇਖਾ; ਸੁਪਨੈ ਸਉਣ ਨ ਥਾਉ ॥

ਗੁਫਾ ਅੰਦਰ ਪ੍ਰਵੇਸ਼ ਕਰਕੇ ਬੈਠ ਜਾਈਏ। ਚੰਦਰਮਾ ਤੇ ਸੂਰਜ ਕਦੇ ਦੇਖੀਏ ਹੀ ਨਾ। ਅੰਦਰ ਬੈਠ ਕੇ ਕਠਨ ਤਪੱਸਿਆ ਕਰੀਏ। ਗੁਫਾ ਇਤਨੀ ਤੰਗ ਹੋਵੇ ਕਿ ਸੁਪਨੇ ਵਿਚ ਸੌਣ ਵਾਸਤੇ ਥਾਂ ਨਾ ਪ੍ਰਾਪਤ ਹੋਵੇ।

### ਭੀ ਤੇਰੀ ਕੀਮਤਿ ਨਾ ਪਵੈ; ਹਉ ਕੇਵਡੁ ਆਖਾ ਨਾਉ ॥੧॥

ਐਸੀ ਕਠਨ ਤਪੱਸਿਆ ਕਰਦਿਆਂ ਵੀ ਹੇ ਵਾਹਿਗੁਰੂ! ਤੇਰੀ ਪ੍ਰਾਪਤੀ ਦੀ ਕੀਮਤ ਨਹੀਂ ਪੈਂਦੀ ਹੈ। ਤੇਰੀ ਪ੍ਰਾਪਤੀ ਵਾਲਾ ਜੋ ਨਾਮ ਹੈ, ਉਹ ਕਿਤਨਾ ਕੁ ਵੱਡਾ ਕਹਿ ਦੇਈਏ ਭਾਵ ਅਕੱਥ ਹੈ।

### ਸਾਚਾ ਨਿਰੰਕਾਰੁ; ਨਿਜ ਥਾਇ ॥

(ਸਾਚਾ) ਤ੍ਰੈਈ ਕਾਲ ਅਬਾਧ ਹੈ। (ਨਿਰੰਕਾਰੁ) ਅਕਾਰਾਂ ਤੋਂ ਰਹਿਤ ਹੈ। (ਨਿਜ ਥਾਇ) ਆਪਣੇ ਸਰੂਪ ਰੂਪੀ ਥਾਂ ਵਿਚ ਅਚੱਲ ਹੈ। ਭਾਵ ਤਿੰਨਾਂ ਸਮਿਆਂ ਭੂਤ, ਭਵਿੱਖ, ਵਰਤਮਾਨ ਅੰਦਰ, ਜੋ ਰੋਕਿਆ ਨਾ

ਜਾ ਸਕੇ ਬਿਨਾਂ ਰੁਕਾਵਟ ਦੇ ਹੈ। ਉਸ ਨੂੰ ਤ੍ਰੈਈ ਕਾਲ ਅਬਾਧ ਕਿਹਾ ਹੈ। ਜਿਸ ਦਾ ਸਥਾਨ ਸਾਧ ਸੰਗਤ ਅੰਦਰ ਹੈ, ਸਤਿਗੁਰਾਂ ਵਿਚ ਲੀਨ ਹੈ। ਅਕਾਰਾਂ ਤੋਂ ਰਹਿਤ ਅਚੱਲ ਜਿਸ ਦਾ ਸਰੂਪ ਗੁਰਸਿੱਖ ਦੀ ਅਵਸਥਾ ਅੰਦਰ ਟਿਕਿਆ ਹੋਇਆ ਹੈ।

**ਸੁਣਿ ਸੁਣਿ, ਆਖਣੁ ਆਖਣਾ; ਜੇ ਭਾਵੈ ਕਰੇ ਤਮਾਇ ॥੧॥ ਰਹਾਉ ॥**

(ਸੁਣਿ) ਸੁਣ ਕਰਕੇ ਸ਼ਾਸਤਰਾਂ ਦੁਆਰਾ, ਸੁਣ ਕਰਕੇ ਸ਼ਰਧਾ ਵਿਸ਼ਵਾਸ ਰੂਪੀ ਕੰਨਾਂ ਦੁਆਰਾ। (ਆਖਣੁ) ਮੁਖ ਦੁਆਰਾ ਓਸ ਪ੍ਰਮੇਸ਼ਰ ਨੂੰ ਆਖਣਾ ਕਰੀਏ। ਫੇਰ ਜੇ ਕਰਕੇ ਉਸ ਨੂੰ ਭਾਵੇ ਤਾਂ (ਤਮਾਇ) ਦਾਤ ਕਰਦਾ ਹੈ ਬ੍ਰਹਮ ਗਿਆਨ ਦੀ। **ਵਾ** : ਜੇ ਉਸਨੂੰ ਭਾਵੇ ਤਾਂ ਤਾਰਨ ਦੀ ਸਿੱਖ ਨੂੰ (ਤਮਾਇ) ਇੱਛਾ ਕਰਦਾ ਹੈ। **ਵਾ** : ਜੇ ਸਿੱਖ ਦੀ ਭਾਵਨਾ ਪ੍ਰਮੇਸ਼ਰ ਨੂੰ ਭਾ ਜਾਵੇ ਤਾਂ ਸਿੱਖ ਦੇ ਅੰਦਰ ਮੋਖ ਇੱਛਾ ਦੀ (ਤਮਾਇ) ਖ਼ਾਹਸ਼ ਪੈਦਾ ਕਰ ਦਿੰਦਾ ਹੈ। ਰਹਾਉ ॥ ਬਿਸਰਾਮ ਦੇ ਕੇ ਫ਼ੁਰਮਾਉਂਦੇ ਹਨ।

ਪ੍ਰਸ਼ਨ : ਹੋਰ ਸਾਧਨ ਕਰਕੇ ਪ੍ਰਾਪਤੀ ਨਹੀਂ ਹੁੰਦੀ।

**ਕੁਸਾ ਕਟੀਆ ਵਾਰ ਵਾਰ; ਪੀਸਣਿ ਪੀਸਾ ਪਾਇ ॥**

(ਕੁੱਸਾ ਥੋੜ੍ਹਾ ਕੱਸ ਕੇ ਬੋਲੋ)

ਉੱਤਰ : (ਕੁਸਾ ਕਟੀਆ ਵਾਰ ਵਾਰ) ਜੇ ਕਰਕੇ ਦੱਭ ਦੀ ਤਰ੍ਹਾਂ ਕੱਟੇ ਵੀ ਜਾਈਏ ਵਾਰੀ ਵਾਰੀ। ਦੱਭ ਦੀ ਤਰ੍ਹਾਂ ਕਾਂਸ਼ੀ ਮੇਂ ਜਾ ਕਰਕੇ ਕਲਵੱਤਰ ਆਰੇ ਨਾਲ ਕੱਟੇ ਜਾਈਏ ਵਾਰ ਵਾਰ। (ਕੁਸਾ) ਕੁਹਾ ਕੇ ਸਰੀਰ ਨੂੰ ਵਾਰੀ ਵਾਰੀ ਕੱਟੀ ਜਾਈਏ। (ਪੀਸਣਿ ਪੀਸਾ) ਚੱਕੀ ਵਿਚ ਆਪਣੇ ਆਪ ਨੂੰ ਪਿਸਾ ਦੇਈਏ। ਹਿਮਾਲਾ ਪਹਾੜ ਦੀ ਚੱਕੀ ਵਿਚ ਪਾਂਡਵਾਂ ਦੀ ਤਰ੍ਹਾਂ ਬਰਫ਼ ਵਿਚ ਗਲਣ ਰੂਪ ਪੀਸੇ ਜਾਈਏ।

**ਅਗੀ ਸੇਤੀ ਜਾਲੀਆ; ਭਸਮ ਸੇਤੀ ਰਲਿ ਜਾਉ ॥**

ਅਗਨੀ ਨਾਲ ਸਰੀਰ ਸਾੜ ਲਈਏ, ਭਾਵ ਪੰਜ ਧੂਣੀਆਂ ਤਪਾ ਕਰਕੇ ਆਪਣੇ ਸਰੀਰ ਨੂੰ ਤਪੱਸਿਆ ਨਾਲ ਸਾੜ ਲਈਏ। (ਭਸਮ) ਸੁਆਹ ਹੀ ਮਲੀਏ ਸੁਆਹ ਹੀ ਪੀਣਾ ਕਰੀਏ।

**ਭੀ ਤੇਰੀ ਕੀਮਤਿ ਨਾ ਪਵੈ; ਹਉ ਕੇਵਡੁ ਆਖਾ ਨਾਉ ॥੨॥**

ਹੇ ਪ੍ਰਮੇਸ਼ਰ! ਐਨੇ ਕਠਨ ਸਾਧਨਾਂ ਦੁਆਰਾ ਵੀ ਤੇਰੀ ਪ੍ਰਾਪਤੀ ਦੀ ਕੀਮਤ ਨਹੀਂ ਪੈਂਦੀ ਹੈ। (**ਹਉ ਕੇਵਡੁ ਆਖਾ ਨਾਉ**) ਤੇਰੀ ਪ੍ਰਾਪਤੀ ਵਾਲਾ ਨਾਮ ਕਿਤਨਾ ਕੁ ਵੱਡਾ ਕਹੀਏ ਭਾਵ ਬੇਅੰਤ ਹੈ।

**ਬਿਨੋਦ ਦਾ ਅਰਥ** : ਵੱਡੇ ਮਹਾਂਪੁਰਸ਼ਾਂ ਨੇ ਇਹ ਅਰਥ ਕੀਤਾ ਹੈ। ਬਿਨੋਦ ਦਾ ਭਾਵ ਹਾਸ-ਬਿਲਾਸ ਵਾਲਾ ਅਰਥ : ਸਾਧਾਂ ਦੀਆਂ ਕੁੱਟੀਆਂ ਨੂੰ (ਕੁਸਾ) ਘਾਹ ਕੱਟ ਕੱਟ ਕੇ ਪਾਉ। **ਨੋਟ** : ਇਹ ਅਰਥ ਪ੍ਰਿਆਵਾਂ ਵਿਚ ਵੀ ਹੈ। **ਨੋਟ** : ਅੱਜ ਕਲ੍ਹ ਦੇ ਕੁਝ ਪਖੰਡ ਦਾ ਦਿਖਾਵਾ ਕਰਨ ਵਾਲੇ ਪਖੰਡੀ, ਦੇਹਧਾਰੀ ਪੂਜਾ ਦੀ ਲਾਲਸਾ ਰੱਖਣ ਵਾਲੇ, ਆਪਣੇ ਸੇਵਕਾਂ ਨੂੰ ਘਰਾਂ ਅਤੇ ਆਪਣੀ ਨਿੱਜੀ ਡੇਰਿਆਂ ਦੇ ਕੰਮਾਂ ਵਿਚ ਲਾ ਕੇ, ਭੋਲੇ ਭਾਲੇ ਸਿੱਖਾਂ ਤੋਂ ਕੰਮ ਲੈਂਦੇ ਹਨ। ਆਪ ਮਨਮਤ ਦੇ ਧਾਰਨੀ ਹੋ ਕੇ ਸ਼ਖ਼ਸੀ ਪੂਜਾ ਵਿਚ ਫਸੇ ਬੈਠੇ ਹਨ। ਇਹਨਾਂ ਨਾਮ ਦੇ ਸਾਧਾਂ ਤੋਂ ਗੁਰਸਿੱਖਾਂ ਨੂੰ ਸਾਵਧਾਨ ਹੋਣ ਦੀ ਲੋੜ ਹੈ।

**ਭਾਵਨਾਤਮਿਕ ਅਰਥ** : (ਕੁਸਾ ਕਟੀਆ ਵਾਰ ਵਾਰ)—ਦੱਭ ਨੂੰ ਵਾਰ ਵਾਰ ਕੱਟ ਕੇ ਉਸ ਦੀਆਂ ਸਫਾਂ ਬਣਾ ਕੇ ਸਤਿਸੰਗਤ ਦੇ ਬੈਠਣ ਲਈ ਵਿਛਾਵਾਂ। (ਪੀਸਣੁ ਪੀਸਾ ਪਾਇ)—ਚੱਕੀ ਵਿਚ ਦਾਣੇ ਪੀਸ ਕੇ ਪ੍ਰਸ਼ਾਦੇ ਪਕਾ ਕੇ ਸੰਗਤਾਂ ਨੂੰ ਛਕਾਵਾਂ। (ਅਗੀ ਸੇਤੀ ਜਾਲੀਆ)—ਬਾਲਣ ਲਿਆ ਕੇ, ਗੁਰੂ ਘਰ ਦੇ ਲੰਗਰ ਦੀਆਂ ਲੋਹਾਂ ਥੱਲੇ ਬਾਲ ਕੇ ਲੰਗਰ ਤਿਆਰ ਕਰਕੇ ਛਕਾਵਾਂ। (ਭਸਮ ਸੇਤੀ ਰਲਿ ਜਾਉ)—ਝਾੜੂ

ਦੇਂਦਿਆਂ, ਅਥਵਾ ਲੰਗਰ ਦੇ ਭਾਂਡੇ ਮਾਂਜਦਿਆਂ, ਸੁਆਹ ਨਾਲ ਰਲ ਜਾਵਾਂ। (**ਭੀ ਤੇਰੀ ਕੀਮਤਿ ਨਾ ਪਵੈ**)—ਇਤਨੀ ਸੇਵਾ ਅਤੇ ਨਿਮ੍ਰਤਾ ਹੋਣ ਨਾਲ ਵੀ ਆਪ ਜੀ ਦੀ ਕੀਮਤ ਨਹੀਂ ਪੈਂਦੀ। ਭਾਵ ਚੱਕੀ ਵਿਚ ਪੀਸੇ ਜਾਈਏ। ਅਗਨੀ ਵਿਚ ਜਾਲ੍ਹੇ ਜਾਈਏ। ਸੁਆਹ ਨਾਲ ਰਲ੍ਹ ਜਾਈਏ। (**ਭੀ ਤੇਰੀ ਕੀਮਤਿ ਨਾ ਪਵੈ**)—ਫੇਰ ਵੀ ਹੇ ਵਾਹਿਗੁਰੂ! ਤੇਰੀ ਕੀਮਤ ਨਹੀਂ ਪੈਂਦੀ। (**ਹਉ ਕੇਵਡੁ ਆਖਾ ਨਾਉ** ॥੨॥) ਹੇ ਪ੍ਰਭੂ! ਮੈਂ ਕਿਤਨਾ ਕੁ ਵੱਡਾ ਤੇਰਾ ਨਾਮ ਕਹਿਣਾ ਕਰਾਂ ਜੀ।

ਪ੍ਰਮਾਣ : **[ਵਡਾ ਸਾਹਿਬੁ ਊਚਾ ਥਾਉ ॥ ਊਚੇ ਉਪਰਿ ਊਚਾ ਨਾਉ ॥]** (ਅੰਗ ੫)

**ਪੰਖੀ ਹੋਇ ਕੈ ਜੇ ਭਵਾ; ਸੈ ਅਸਮਾਨੀ ਜਾਉ ॥**

ਜੇ ਕਰਕੇ ਪੰਛੀ ਦੀ ਤਰ੍ਹਾਂ ਸਿੱਧੀਆਂ ਦੇ ਬਲ ਨਾਲ। (ਭਵਾ)—ਵਿਚਰਨਾ ਕਰੀਏ (ਸੈ) ਸੈਂਕੜੇ ਅਸਮਾਨਾਂ ਵਿਚ ਚਲੇ ਜਾਈਏ।

**ਨਦਰੀ ਕਿਸੈ ਨ ਆਵਊ ਨਾ ਕਿਛੁ ਪੀਆ ਨ ਖਾਉ ॥**

ਅਤੇ ਕਿਸੇ ਨੂੰ ਨਜ਼ਰ ਹੀ ਨਾ ਆਈਏ। (ਨਾ ਕਿਛੁ ਪੀਆ ਨਾ ਖਾਉ)—ਨਾ ਖਾਣਾ ਕਰੀਏ ਨਾ ਹੀ ਪੀਣਾ ਕਰੀਏ।

**ਭੀ ਤੇਰੀ ਕੀਮਤਿ ਨਾ ਪਵੈ; ਹਉ ਕੇਵਡੁ ਆਖਾ ਨਾਉ ॥੩॥**

ਫੇਰ ਵੀ ਤੇਰੀ ਕੀਮਤ ਨਹੀਂ ਪੈਂਦੀ, (ਹਉ)—ਅਸੀਂ ਕਿਤਨਾ ਕੁ ਵੱਡਾ ਤੇਰੀ ਪ੍ਰਾਪਤੀ ਵਾਲਾ ਨਾਮ ਕਹੀਏ।

**ਨਾਨਕ ਕਾਗਦ ਲਖ ਮਣਾ; ਪੜਿ ਪੜਿ ਕੀਚੈ ਭਾਉ ॥**

ਗੁਰੂ ਸਾਹਿਬ ਫ਼ੁਰਮਾਉਂਦੇ ਹਨ ਕਿ ਲੱਖਾਂ ਮਣ ਕਾਗ਼ਜ਼ ਬੇਦਾਂ ਸ਼ਾਸਤਰਾਂ ਦੇ ਪੜ੍ਹ ਪੜ੍ਹ ਕਰਕੇ (ਭਾਉ) ਤਾਤਪਰਜ ਸਿਧਾਂਤ ਕੱਢੀ ਜਾਈਏ।

**ਮਸੂ ਤੋਟਿ ਨ ਆਵਈ; ਲੇਖਣਿ ਪਉਣੁ ਚਲਾਉ ॥**

(ਮਸੂ) ਸਿਆਹੀ ਦੀ ਤੋਟ ਹੀ ਨਾ ਆਵੇ। ਸੱਤਾਂ ਸਮੁੰਦਰਾਂ ਦਾ ਪਾਣੀ, ਲੋਕਾ ਲੋਕ ਪਰਬਤ ਜੋ ਕਿ ਕਾਲਾ ਸਿਆਹ ਹੈ। ਜਿਸ ਦੀ ਪਿਛਲੇ ਸਮਿਆਂ ਅੰਦਰ ਸਿਆਹੀ ਵਾਸਤੇ ਵਰਤੋਂ ਹੁੰਦੀ ਸੀ। ਉਸ ਸਾਰੇ ਦੀ ਸਿਆਹੀ ਬਣਾ ਕੇ ਪਾਉਣਾ ਕਰੀਏ (ਲੇਖਣਿ) ਪੌਣ ਨੂੰ ਕਲਮ ਬਣਾ ਕਰਕੇ ਚਲਾਉਣਾ ਕਰੀਏ।

ਪ੍ਰਮਾਣ : **[ਕਬੀਰ ਸਾਤ ਸਮੁੰਦਹਿ ਮਸੁ ਕਰਉ ਕਲਮ ਕਰਉ ਬਨਰਾਇ ॥ ਬਸੁਧਾ ਕਾਗਦੁ ਜਉ ਕਰਉ ਹਰਿ ਜਸੁ ਲਿਖਨੁ ਨ ਜਾਇ ॥]** (ਅੰਗ ੧੩੬੮) **[ਕਾਗਦ ਦੀਪ ਸਭੈ ਕਰਕੈ ਅਰੁ ਸਾਤ ਸਮੁੰਦਰਨ ਕੀ ਮਸ ਕੈ ਹਉ ॥ ਕਾਟ ਬਨਸਪਤੀ ਸਗਰੀ ਲਿਖਬੇ ਹੂੰ ਕੇ ਲੇਖਨ ਕਾਜ ਬਨੈਹਉ ॥ ਸਾਰਸੁਤੀ ਬਕਤਾ ਕਰਕੈ ਜੁਗ ਕੋਟ ਗਨੇਸ ਕੇ ਹਾਥ ਲਿਖੈ ਹਉ ॥ ਕਾਲ ਕ੍ਰਿਪਾਨ ਬਿਨਾ ਬਿਨਤੀ ਨ ਤਊ ਤੁਮ ਕੋ ਪ੍ਰਭ ਨੈਕ ਰਿਝੈ ਹੋ ॥]**

**(ਅੰਗ ੪੬, ਸ੍ਰੀ ਦਸਮ ਗ੍ਰੰਥ ਸਾਹਿਬ ਪਾ: ੧੦)**

**ਭੀ ਤੇਰੀ ਕੀਮਤਿ ਨਾ ਪਵੈ; ਹਉ ਕੇਵਡੁ ਆਖਾ ਨਾਉ ॥੪॥੨॥**

ਫੇਰ ਵੀ ਤੇਰੀ ਪ੍ਰਾਪਤੀ ਦੀ ਕੀਮਤ ਨਹੀਂ ਪਾਈ ਜਾਂਦੀ ਹੈ। ਕਿਤਨਾ ਵੱਡਾ ਤੇਰੀ ਪ੍ਰਾਪਤੀ ਵਾਲਾ ਨਾਮ ਕਹਿਣਾ ਕਰਾਂ। ਭਾਵ ਬੇਅੰਤ ਆਪ ਦਾ ਸਰੂਪ ਹੈ, ਅਤੇ ਬੇਅੰਤ ਹੀ ਹੈ, ਹੇ ਵਾਹਿਗੁਰੂ! ਤੇਰਾ ਨਾਮ।

## ਸਿਰੀਰਾਗੁ ਮਹਲਾ ੧ ॥

ਲੇਖੈ ਬੋਲਣੁ ਬੋਲਣਾ ਲੇਖੈ ਖਾਣਾ ਖਾਉ ॥ ਲੇਖੈ ਵਾਟ ਚਲਾਈਆ ਲੇਖੈ ਸੁਣਿ ਵੇਖਾਉ ॥ ਲੇਖੈ ਸਾਹ ਲਵਾਈਅਹਿ ਪੜੇ ਕਿ ਪੁਛਣ ਜਾਉ ॥੧॥ ਬਾਬਾ ਮਾਇਆ ਰਚਨਾ ਧੋਹੁ ॥ ਅੰਧੈ ਨਾਮੁ ਵਿਸਾਰਿਆ ਨਾ ਤਿਸੁ ਏਹ ਨ ਓਹੁ ॥੧॥ ਰਹਾਉ ॥ ਜੀਵਣ ਮਰਣਾ ਜਾਇ ਕੈ ਏਥੈ ਖਾਜੈ ਕਾਲਿ ॥ ਜਿਥੈ ਬਹਿ ਸਮਝਾਈਐ ਤਿਥੈ ਕੋਇ ਨ ਚਲਿਓ ਨਾਲਿ ॥ ਰੋਵਣ ਵਾਲੇ ਜੇਤੜੇ ਸਭਿ ਬੰਨਹਿ ਪੰਡ ਪਰਾਲਿ ॥੨॥ ਸਭੁ ਕੋ ਆਖੈ ਬਹੁਤੁ ਬਹੁਤੁ ਘਟਿ ਨ ਆਖੈ ਕੋਇ ॥ ਕੀਮਤਿ ਕਿਨੈ ਨ ਪਾਈਆ ਕਹਣਿ ਨ ਵਡਾ ਹੋਇ ॥ ਸਾਚਾ ਸਾਹਬੁ ਏਕੁ ਤੂ ਹੋਰਿ ਜੀਆ ਕੇਤੇ ਲੋਅ ॥੩॥ ਨੀਚਾ ਅੰਦਰਿ ਨੀਚ ਜਾਤਿ ਨੀਚੀ ਹੂ ਅਤਿ ਨੀਚੁ ॥ ਨਾਨਕੁ ਤਿਨ ਕੈ ਸੰਗਿ ਸਾਥਿ ਵਡਿਆ ਸਿਉ ਕਿਆ ਰੀਸ ॥ ਜਿਥੈ ਨੀਚ ਸਮਾਲੀਅਨਿ ਤਿਥੈ ਨਦਰਿ ਤੇਰੀ ਬਖਸੀਸ ॥੪॥੩॥

*(ਅੰਗ ੧੫)*

### ਸਿਰੀਰਾਗੁ ਮਹਲਾ ੧ ॥

**ਉਥਾਨਕਾ :** ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਸਾਹਿਬ ਦੇ ਪਿਤਾ ਪੂਜਨੀਕ ਬਾਬਾ ਕਾਲੂ ਜੀ (ਕਲਿਆਣ ਚੰਦ) ਨੇ ਕਿਹਾ ਹੇ ਸਪੁੱਤਰ ਜੀ ! ਹਿਸਾਬ ਕਿਤਾਬ ਦੀ ਪੜ੍ਹਾਈ ਸਿੱਖਿਆ ਕਰੋ। ਕਿਉਂਕਿ ਆਪਣਾ ਹਿਸਾਬ ਕਿਤਾਬ ਆਦਿ ਲੇਖੇ ਦਾ ਕੰਮ ਹੈ। ਤਾਂ ਸਤਿਗੁਰੂ ਜੀ ਉਪਦੇਸ਼ ਦੇਂਦੇ ਹਨ।

**ਲੇਖੈ ਬੋਲਣੁ ਬੋਲਣਾ; ਲੇਖੈ ਖਾਣਾ ਖਾਉ ॥**

ਸਾਰਾ ਸੰਸਾਰ ਹੀ ਉਸਦੇ ਲੇਖੇ (ਹਿਸਾਬ) ਅੰਦਰ ਹੈ। ਜੀਵਾਂ ਦਾ ਜੋ ਬੋਲਾਂ ਨੂੰ ਬੋਲਣਾ ਹੈ ਉਹ ਵੀ ਪ੍ਰਭੂ ਦੇ ਲੇਖੇ ਅਨੁਸਾਰ ਹੈ। ਜੀਵ ਵੱਧ ਘੱਟ ਨਹੀ ਬੋਲ ਸਕਦੇ। 'ਲੇਖੈ ਖਾਣਾ ਖਾਉ' ॥ = ਖਾਣਾ ਵੀ ਜੀਵਾਂ ਦਾ ਉਸ ਵਾਹਿਗੁਰੂ ਦੇ ਲੇਖੇ ਵਿਚ ਹੈ।

**ਲੇਖੈ, ਵਾਟ ਚਲਾਈਆ;**

ਵਾਟ = ਤੁਰਨਾ, ਜੀਵਾਂ ਦਾ ਰਸਤਿਆਂ ਤੇ ਚੱਲਣਾ ਤੁਰਨਾ ਵੀ ਉਸਦੇ ਲੇਖੇ ਭਾਵ ਹਿਸਾਬ ਅੰਦਰ ਹੈ।

**ਲੇਖੈ, ਸੁਣਿ ਵੇਖਾਉ ॥**

ਜੀਵਾਂ ਦਾ ਸੁਣਨਾ ਤੇ ਵੇਖਣਾ ਸਭ ਪਰਮੇਸ਼ਰ ਦੇ ਲੇਖੇ ਵਿੱਚ ਹੈ।

**ਲੇਖੈ ਸਾਹ ਲਵਾਈਅਹਿ;**

ਜੋ ਸੁਆਸ ਜੀਵ (ਲਵਾਈਅਹਿ) = ਲੈਂਦੇ ਹਨ ਇਹ ਵੀ ਉਸਦੇ ਹਿਸਾਬ ਅੰਦਰ ਹਨ।

**ਪੜੇ ਕਿ ਪੁਛਣ ਜਾਉ ॥੧॥**

ਹੇ ਪਿਤਾ ਜੀ ! ਭਾਵੇਂ ਪੜ੍ਹ ਕੇ ਦੇਖ ਲਉ। ਭਾਵੇਂ ਕਿਸੇ ਤੋਂ ਪੁੱਛਕੇ ਦੇਖ ਲਵੋ। ਸਭ ਪ੍ਰਭੂ ਦੇ ਲੇਖੇ ਵਿੱਚ ਹੈ। **ਅਥਵਾ :** ਪੜ੍ਹਿਆਂ ਹੋਇਆਂ ਨੂੰ (ਕਿ = ਕੀ ਪੁੱਛਣ ਜਾਣਾ ਹੈ। ਆਪ ਹੀ ਜਾਣ ਲਉ ਤੇ ਸਮਝ ਲਉ।

**ਦੂਸਰਾ ਅਰਥ :** **ਲੇਖੈ ਬੋਲਣੁ ਬੋਲਣਾ** = ਕਈ ਹਿਸਾਬ ਨਾਲ ਬਚਨ ਬੋਲਦੇ ਹਨ ਜਿਵੇਂ ਵਕੀਲ ਕਹਿੰਦੇ ਹਨ ਕਿ ਮੈਂ ਇਤਨਾ ਹੀ ਬੋਲਾਂਗਾ ਤੇ ਇਤਨੇ ਪੈਸੇ ਲਵਾਂਗਾ। ਕਈ ਹਿਸਾਬ ਨਾਲ ਖਾਣਾ ਖਾਂਦੇ ਹਨ ਕਿ ਇਸ ਟਾਈਮ ਪਰ ਖਾਣਾ ਖਾਵਾਂਗੇ ਔਰ ਇਤਨਾ ਖਾਣਾ ਖਾਵਾਂਗਾ। ਮਹਾਂਪੁਰਸ਼ ਬ੍ਰਹਮ ਗਿਆਨੀ ਸੰਤ ਬਾਬਾ ਸੁੰਦਰ ਸਿੰਘ ਜੀ ਭਿੰਡਰਾਂ ਵਾਲਿਆਂ ਦੇ ਬਚਨ ਹਨ ਕਿ ਹਮੇਸ਼ਾਂ ਪ੍ਰਸ਼ਾਦਾ ਛਕਣ ਵੇਲੇ ਭੁੱਖ ਰੱਖ ਕੇ ਖਾਣ ਨਾਲ ਸਰੀਰ ਨਿਰੋਗ ਰਹਿੰਦਾ ਹੈ।

**ਲੇਖੈ ਵਾਟ** = ਕਿ ਇਤਨੇ ਘੰਟੇ ਮੈਂ ਰਸਤੇ ਵਿਚ ਚੱਲਾਂਗਾ। ਜਿਵੇਂ ਵਿਹੂਦਕ ਸੰਨਿਆਸੀ = ਵਿਚਰਨ ਤੁਰਨ ਫਿਰਨ ਵਾਲੇ ਰੋਜ਼ ਦੀ ਵਾਟ ਨਿਯਮ ਨਾਲ ਤੁਰਦੇ ਹਨ ਕਿ ਇਤਨੇ ਕੋਸ ਜਾਂ ਮੀਲ ਜਾਂ ਕਿਲੋਮੀਟਰ ਚੱਲਣਾ ਹੈ।

**ਲੇਖੈ ਸੁਣਿ** = ਕਈ ਕਹਿੰਦੇ ਹਨ ਕਿ ਇਸ ਸਮੇਂ ਮੈਂ ਤੇਰੀ ਗੱਲ ਸੁਣ ਸਕਦਾ ਹਾਂ।

**ਵੇਖਾਉ** = ਕਈ ਡਾਕਟਰ ਸਮਾਂ ਰੱਖਦੇ ਹਨ ਕਿ ਮੈਂ ਇਸ ਟਾਈਮ ਮਰੀਜ਼ ਨੂੰ ਦੇਖਾਂਗਾ।

**ਲੇਖੈ ਸਾਹ ਲਵਾਈਅਹਿ** = ਕਈ ਪ੍ਰਾਣਾਯਾਮੀ ਜੋਗੀ, ਸੁਆਸ ਚੜ੍ਹਾਉਣ ਵਾਲੇ ਲੇਖੇ ਅਨੁਸਾਰ ਸੁਆਸ ਲੈਂਦੇ ਹਨ ਕਿ ਇੰਨੇ ਸੁਆਸ ਇਤਨੇ ਟਾਈਮ ਵਿਚ ਲੈਣੇ ਹਨ।

**ਤੀਸਰਾ ਅਰਥ :** **ਲੇਖੈ ਬੋਲਣੁ ਬੋਲਣਾ** = **ਪ੍ਰਸ਼ਨ :** ਫੇਰ ਲੇਖੇ ਵਿਚ ਭਾਵ ਪ੍ਰਵਾਨਗੀ ਕਿਵੇਂ ਪਾਈਦੀ ਹੈ। **ਉੱਤਰ :** ਜੋ ਨਾਮ ਸਿਮਰਨ ਵਾਲੇ ਬੋਲ ਬੋਲਣੇ ਹਨ ਉਹ (ਲੇਖੇ) ਭਾਵ ਪ੍ਰਵਾਨ ਹਨ। ਵਾਹਿਗੁਰੂ ਦੇ ਦਰ ਪ੍ਰਵਾਨ ਹਨ।

**ਲੇਖੈ ਖਾਣਾ ਖਾਉ ॥** ਧਰਮ ਦੀ ਕਿਰਤ ਕਰਕੇ, ਸਤੋਗੁਣੀ ਖਾਣੇ ਨੂੰ ਛਕਣਾ, ਭਾਵ ਖਾਣਾ, ਉਹ ਲੇਖੇ ਵਿਚ ਹੈ। ਵਾਹਿਗੁਰੂ ਦੇ ਦਰ ਪ੍ਰਵਾਨ ਹੈ।

**ਪ੍ਰਮਾਣ :** **[ਕਬੀਰ ਸਾਧੂ ਕੀ ਸੰਗਤਿ ਰਹਉ ਜਉ ਕੀ ਭੂਸੀ ਖਾਉ ॥ ਹੋਨਹਾਰੁ ਸੋ ਹੋਇਹੈ ਸਾਕਤ ਸੰਗਿ ਨ ਜਾਉ ॥੯੯॥** (ਅੰਗ ੧੩੬੯)]

**ਲੇਖੈ ਵਾਟ ਚਲਾਈਆ** = ਗੁਰੂ ਘਰ ਨੂੰ ਅਤੇ ਸਾਧ ਸੰਗਤ ਦੇ ਰਸਤੇ ਤੇ ਚਰਨਾਂ ਕਰਕੇ ਜਾਣਾ, ਚਲਣਾ **ਲੇਖੈ** = ਪ੍ਰਵਾਨਗੀ 'ਚ ਹੈ।

**ਪ੍ਰਮਾਣ :** **[ਪਾਵ ਸੁਹਾਵੇ ਜਾਂ ਤਉ ਧਿਰਿ ਜੁਲਦੇ ਸੀਸੁ ਸੁਹਾਵਾ ਚਰਣੀ ॥]** (ਅੰਗ ੯੬੪)

**ਲੇਖੈ ਸੁਣਿ ਵੇਖਾਉ ॥** = ਪਰਮੇਸ਼ਰ ਦੇ ਨਾਮ ਨੂੰ ਸਰਵਣ ਕਰਨਾ ਅਤੇ **ਵੇਖਾਉ** = ਨੇਤਰਾਂ ਦੁਆਰਾ ਸੰਗਤ ਦੇ ਦਰਸ਼ਨ ਕਰਨੇ ਲੇਖੇ ਵਿਚ ਹਨ।

**ਪ੍ਰਮਾਣ :** **[ਨੈਣ ਨ ਦੇਖਹਿ ਸਾਧ ਸਿ ਨੈਣ ਬਿਹਾਲਿਆ ॥ ਕਰਨ ਨ ਸੁਨਹੀ ਨਾਦੁ ਕਰਨ ਮੁੰਦਿ ਘਾਲਿਆ ॥]** (ਅੰਗ ੧੩੬੨)

**ਲੇਖੈ ਸਾਹ ਲਵਾਈਅਹਿ ॥** = ਜਿਨ੍ਹਾਂ ਸੁਆਸਾਂ ਨਾਲ ਨਾਮ ਨੂੰ (ਲਵਾਈਅਹਿ) = ਉਚਾਰਨਾ ਹੈ ਉਹੀ ਲੇਖੇ ਵਿਚ ਹਨ।

**ਪ੍ਰਮਾਣ :** **[ਉਮਰ ਉਹਾ ਵਿਚ ਲੇਖੇ ਦੇ ਜੋ ਯਾਦ ਸਾਂਈ ਵਿਚ ਗੁਜ਼ਰੇ]** (ਭਾਈ ਨੰਦ ਲਾਲ ਸਿੰਘ ਜੀ)

**ਪੜੇ ਕਿ ਪੁਛਣ ਜਾਉ ॥੧॥** = ਪੜ੍ਹਿਆਂ ਹੋਇਆਂ ਨੂੰ ਕੀ ਪੁੱਛਣਾ ਹੈ ਆਪ ਹੀ ਏਸ ਸਿਧਾਂਤ ਨੂੰ ਸਮਝ ਕੇ ਜਾਣ ਲਵੋ।

**ਚੌਥਾ ਅਰਥ :** **ਲੇਖੈ ਬੋਲਣੁ ਬੋਲਣਾ** = ਪ੍ਰੇਮ ਵਿੱਚ ਭਿੱਜ ਕੇ ਗੁਰਬਾਣੀ ਦੇ ਬੋਲਾਂ ਨਾਲ ਬੋਲਣਾ ਲੇਖੇ ਵਿੱਚ ਹੈ। **ਵਾ :** ਮਿਠਾਸ ਦੇ ਬੋਲਾਂ ਨਾਲ ਜੋ ਬੋਲਣਾ ਹੈ ਲੇਖੇ ਵਿੱਚ ਹੈ।

**ਲੇਖੈ ਖਾਣਾ ਖਾਉ ॥** = ਮੰਨਣ ਰੂਪ ਜੋ ਖਾਣਾ ਹੈ ਇਹ ਲੇਖੇ ਵਿੱਚ ਹੈ।

**ਲੇਖੈ ਵਾਟ ਚਲਾਈਆ** = ਜੋ ਕਾਮ ਕ੍ਰੋਧ ਨੂੰ (ਵਾਟ) ਰਸਤੇ ਚਲਾ ਦੇਣਾ ਭਾਵ ਅੰਦਰੋਂ ਕੱਢ ਕੇ ਪਰਮੇਸ਼ਰ

ਤਰਫ਼ ਮਨ ਚਲਾਉਣਾ ਲੇਖੇ ਵਿੱਚ ਹੈ।

**ਲੇਖੈ ਸੁਣਿ ਵੇਖਾਉ ॥** = ਜੋ ਗੁਰਾਂ ਦੇ ਮਹਾਂਵਾਕਾਂ ਨੂੰ ਸੁਣਨਾ ਹੈ ਤੇ ਆਪਣੀ ਆਤਮਾ ਨੂੰ ਵੇਖਣਾ ਲੇਖੇ 'ਚ ਹੈ।

**ਲੇਖੈ ਸਾਹ ਲਵਾਈਅਹਿ ॥** = ਲਖ ਸਰੂਪ ਜੋ (ਸਾਹ) ਪਾਤਿਸ਼ਾਹ ਪਰਮੇਸ਼ਰ ਹੈ ਉਸ ਵਿੱਚ ਜੋ ਧਿਆਨ ਲਾਉਣਾ ਹੈ ਉਹ ਸਾਹ ਲੇਖੇ ਵਿੱਚ ਹੈ।

**ਬਾਬਾ; ਮਾਇਆ ਰਚਨਾ ਧੋਹੁ ॥** = ਹੇ ਪਿਤਾ ਜੀ ! ਮਾਇਕੀ ਰਚਨਾ ਸਭ (ਧੋਹੁ) ਧੋਖੇਬਾਜ਼ ਹੈ। (ਧੋਖੇ) ਛਲ ਜਾਣ ਵਾਲੀ ਹੈ। ਇਸਨੂੰ ਵੈਰਾਗ ਰੂਪ ਪਾਣੀ ਨਾਲ ਧੋ ਦੇਵੇ ਮਿਥਿਆ ਜਾਣੇ। ਭਾਵ ਨਾਸਵੰਤ ਜਾਣ ਕੇ ਇਸਦੀ ਪਕੜ ਨਾ ਕਰੇ।

**ਅੰਧੈ ਨਾਮੁ ਵਿਸਾਰਿਆ; ਨਾ ਤਿਸੁ ਏਹ ਨ ਓਹੁ ॥੧॥ ਰਹਾਉ ॥**

**ਅੰਧੇ** = ਅਗਿਆਨੀ ਜੀਵ ਨੇ ਨਾਮ ਨੂੰ ਭੁਲਾ ਦਿੱਤਾ ਹੈ, ਮਾਇਆ ਵਿਚ ਲੱਗ ਕਰਕੇ। ਇਸ ਲਈ ਨਾ ਇਸ ਨੇ (ਏਹ) = ਆਤਮਾ ਨੂੰ ਜਾਣਿਆ ਹੈ। ਨਾ ਹੀ (ਓਹ) = ਪ੍ਰਮਾਤਮਾ ਨੂੰ ਜਾਣਿਆ ਹੈ। **ਅਥਵਾ** : ਨਾ (ਏਹ) ਤ੍ਵੰ ਪਦ ਦੇ ਲਖ ਅਰਥ ਨੂੰ ਜਾਣਿਆ ਹੈ। ਤੇ ਨਾ ਹੀ (ਓਹ) ਤਤ ਪਦ ਦੇ ਲਖ ਨੂੰ ਜਾਣਿਆ ਹੈ। **ਵਾ**: ਨਾ ਹੀ ਇਹ ਲੋਕ ਸਫਲਾ ਕੀਤਾ ਹੈ ਤੇ ਨਾਹੀ ਪਲੋਕ ਸਫਲਾ ਹੋਇਆ ॥ ਰਹਾਉ ॥ ਬਿਸਰਾਮ ਦੇ ਕੇ ਫੁਰਮਾਉਂਦੇ ਹਨ।

**ਜੀਵਣ ਮਰਣਾ ਜਾਇ ਕੈ; ਏਥੈ ਖਾਜੈ ਕਾਲਿ ॥**

ਜੀਵਾਂ ਦਾ ਸੁਭਾਵ ਕਥਨ ਕਰਦੇ ਹਨ। (ਜੀਵਣ ਮਰਣਾ ਜਾਇ ਕੈ) ਜੀਵਾਂ ਦੇ (ਜਾਇ ਕੈ) ਪੈਦਾ ਹੋਣ ਤੋਂ ਲੈ ਕੇ ਮਰਣ ਪ੍ਰਯੰਤ, (ਏਥੈ)–ਇਹਨਾਂ ਨੂੰ ਐਥੇ ਕਾਲ ਭੱਖਣ ਕਰਦਾ ਹੈ।

ਪ੍ਰਮਾਣ : **[ਰਾਤੀ ਕਾਲੁ ਘਟੈ ਦਿਨਿ ਕਾਲੁ]** (ਅੰਗ ੧੨੮੭)

**ਜਿਥੈ ਬਹਿ ਸਮਝਾਈਐ; ਤਿਥੈ ਕੋਇ ਨ ਚਲਿਓ ਨਾਲਿ ॥**

(ਜਿਥੈ) ਪ੍ਰਲੋਕ ਵਿਚ (ਬਹਿ) ਇਸਥਿਤ ਹੋ ਕੇ ਧਰਮ ਰਾਜੇ ਨੇ ਕਰਮਾਂ ਦਾ ਹਿਸਾਬ ਸਮਝਾਉਣਾ ਹੈ। (ਤਿਥੈ) ਤਿਸ ਦਰਗਾਹ ਵਿਚ ਕੋਈ ਵੀ ਸਾਥੀ ਨਾਲ ਨਹੀਂ ਜਾਂਦਾ।

ਦੂਸਰਾ ਅਰਥ : **ਜੀਵਣ ਮਰਣਾ ਜਾਇ ਕੈ** : ਜੀਵ ਪੈਦਾ ਹੋ ਕਰਕੇ ਮਰਣ ਤੱਕ ਇਥੇ ਪ੍ਰਵਾਰ ਦੇ (ਖਾਜੈ) ਖਾਣ ਪੀਣ ਵਿਚ (ਕਾਲ) ਸਮਾਂ ਬਤੀਤ ਕਰਦੇ ਹਨ। (ਜਿਥੈ) ਜਿੱਥੇ ਪ੍ਰਲੋਕ ਵਿਚ ਬਿਠਾ ਕਰਕੇ ਲੇਖਾ ਸਮਝਾਇਆ ਜਾਵੇਗਾ ਪਾਪਾਂ ਪੁੰਨਾਂ ਦਾ। ਉਥੇ ਕੋਈ ਇਸਤਰੀ ਪੁੱਤਰ ਨੇ ਨਾਲ ਨਹੀਂ ਜਾਣਾ।

ਪ੍ਰਮਾਣ : **[ਕਾਮਣਿ ਲੋੜੈ ਸੁਇਨਾ ਰੁਪਾ ਮਿਤ੍ਰ ਲੁੜੇਨਿ ਸੁ ਖਾਧਾਤਾ ॥ ਨਾਨਕ ਪਾਪ ਕਰੇ ਤਿਨ ਕਾਰਣਿ ਜਾਸੀ ਜਮਪੁਰਿ ਬਾਧਾਤਾ ॥੪॥]** (ਅੰਗ ੧੫੫)।

**[ਅਨਕਾਏ ਰਾਤੜਿਆ ਵਾਟ ਦੁਹੇਲੀ ਰਾਮ ॥ ਪਾਪ ਕਮਾਵਦਿਆ ਤੇਰਾ ਕੋਇ ਨ ਬੇਲੀ ਰਾਮ ॥]** (ਅੰਗ ੪੫੬)

ਤੀਸਰਾ ਅਰਥ : **ਜੀਵਣ ਮਰਣਾ ਜਾਇ ਕੈ** – ਜੋ ਸਤਿਸੰਗਤ ਵਿਚ ਜਾ ਕਰਕੇ ਜੀਵਤ ਭਾਵ ਤੋਂ ਮਰ ਜਾਂਦੇ ਹਨ ਉਹ ਏਥੇ ਹੀ ਕਾਲ ਦੀ ਨਵਿਰਤੀ ਕਰ ਦਿੰਦੇ ਹਨ। **ਜੀਵਤ ਭਾਵ** = ਜੀਵਨ ਦਸ਼ਾਂ ਵਿਚ ਹੀ ਮਰ ਜਾਣਾ। ਇਸ ਤੋਂ ਭਾਵ ਹਉਮੈ ਦਾ ਤਿਆਗ ਕਰਨਾ। ਆਪਣੇ ਤਾਈਂ ਨਾਚੀਜ਼ ਜਾਣ ਕੇ ਸਭ ਦੇ ਚਰਨਾਂ ਦੀ ਧੂੜ ਹੋਣਾ ਹੈ।

**ਪ੍ਰਮਾਣ :** **[ਕਾਲੈ ਕਵਲੁ ਨਿਰੰਜਨੁ ਜਾਣੈ ॥ ਬੂਝੈ ਕਰਮੁ ਸੁ ਸਬਦੁ ਪਛਾਣੈ ॥]** (ਅੰਗ ੧੦੪੦)
ਜਿਥੇ ਬੈਠ ਕੇ ਧਰਮਰਾਜਾ ਪਾਪਾਂ ਪੁੰਨਾਂ ਦਾ ਹਿਸਾਬ ਕਿਤਾਬ ਸਮਝਾਉਂਦਾ ਹੈ। (ਤਿਥੈ) ਤਿਸ ਦਰਗਾਹ ਵਿਚ ਉਸ ਤੱਤ ਬੇਤੇ ਨਾਲ ਕੋਈ ਪਾਪ ਪੁੰਨ ਜਾਂ ਕਰਮ ਧਰਮ ਨਹੀਂ ਜਾਂਦਾ ਹੈ। (**ਸੇਵਕ ਦਰਗਹਿ ਸੁਰਖਰੂ**)

**ਰੋਵਣ ਵਾਲੇ ਜੇਤੜੇ; ਸਭਿ ਬੰਨਹਿ ਪੰਡ ਪਰਾਲਿ ॥੨॥**

ਰੋਣ ਵਾਲੇ ਜੋ ਸੰਬੰਧੀ ਹਨ ਸਭ ਪਰਾਲੀ ਦੀਆਂ ਹੀ ਪੰਡਾਂ ਬੰਨ੍ਹਦੇ ਹਨ। ਭਾਵ ਕੰਮਾਂ ਨੂੰ ਰੋਂਦੇ ਹਨ।

**ਪ੍ਰਮਾਣ :** **[ਪੰਧਾ ਪਿਟਿਹੁ ਭਾਈਹੋ ਤੁਮ- ਕੂੜੁ ਕਮਾਵਹੁ ॥]** (ਅੰਗ ੪੧੮)
ਝੂਠੀਆਂ ਗੱਲਾਂ ਕਰਨ ਰੂਪ ਪਰਾਲੀ ਦੀਆਂ ਪੰਡਾਂ ਬੰਨ੍ਹਦੇ ਹਨ।

**ਦੂਸਰਾ ਅਰਥ :** ਰੋਵਣ ਵਾਲੇ ਜਿਹੜੇ ਹਨ ਇਹ ਸਾਰੇ ਮਿਲ ਕੇ ਸਰੀਰ ਨੂੰ ਮੁਰਦਾ ਜਾਣ ਕੇ ਪਰਾਲੀ ਦੀ ਪੰਡ ਵਾਂਗੂੰ ਬੰਨ੍ਹ ਕੇ ਸਾੜ ਦੇਣਗੇ।

**ਤੀਸਰਾ ਅਰਥ :** ਰੋਣ ਵਾਲੇ ਜਿਹੜੇ ਇੰਦਰੇ ਹਨ ਇਹ ਸ਼ੰਕਾ ਰੂਪੀ ਪਰਾਲੀ ਦੀਆਂ ਪੰਡਾਂ ਬੰਨ੍ਹ ਕੇ। ਨਾਲ ਲੈ ਚਲਣਗੇ ਪ੍ਰਲੋਕ ਵਿਚ।

**ਪ੍ਰਮਾਣ :** **[ਦੂਖ ਕੀਆ ਪੰਡਾ ਖੁਲ੍ਹੀਆ ਸੁਖੁ ਨ ਨਿਕਲਿਓ ਕੋਇ ॥]** (ਅੰਗ ੧੨੪੦)

**ਸਭੁ ਕੋ ਆਖੈ ਬਹੁਤੁ ਬਹੁਤੁ; ਘਟਿ ਨ ਆਖੈ ਕੋਇ ॥**

ਸਭ ਜੀਵ ਕਹਿੰਦੇ ਹਨ ਕਿ ਬਹੁਤਾ ਜਸ ਹੋਵੇ। ਬਹੁਤਾ ਧਨ ਹੋਵੇ। ਬਹੁਤੀ ਉਮਰ ਹੋਵੇ। ਕੋਈ ਵੀ ਘੱਟ ਨਹੀਂ ਆਖਦਾ ਹੈ।

**ਦੂਸਰਾ ਅਰਥ :** ਸਾਰੇ ਹੀ ਪ੍ਰਮੇਸ਼ਰ ਨੂੰ ਬਹੁਤ ਤੋਂ ਬਹੁਤ ਕਹਿੰਦੇ ਹਨ। ਉਸਨੂੰ ਕੋਈ ਵੀ ਘੱਟ ਨਹੀਂ ਆਖਦਾ ਹੈ।

**ਕੀਮਤਿ ਕਿਨੈ ਨ ਪਾਈਆ; ਕਹਣਿ ਨ ਵਡਾ ਹੋਇ ॥**

ਪਰ ਕਿਸੇ ਨੇ ਵੀ ਉਸ ਦੀ ਕੀਮਤ ਨਹੀਂ ਪਾਈ ਹੈ ਤੇ ਕਹਿਣੇ ਕਰਕੇ ਉਹ ਵੱਡਾ ਨਹੀਂ ਹੁੰਦਾ ਹੈ।

**ਪ੍ਰਸ਼ਨ :** ਪ੍ਰਭੂ ਦਾ ਜਸ ਕਹਿਣ ਨਾਲ ਪ੍ਰਭੂ ਵੱਡਾ ਹੋ ਜਾਂਦਾ ਹੋਵੇਗਾ। ਨਿੰਦਿਆ ਕਰਨ ਨਾਲ ਘੱਟ ਜਾਂਦਾ ਹੋਵੇਗਾ।

**ਗੁਰੂ ਉੱਤਰ :** ਉਸ ਪ੍ਰਭੂ ਦਾ ਜਸ ਕਰਨ ਨਾਲ ਵੱਡਾ ਨਹੀਂ ਹੁੰਦਾ। ਨਿੰਦਿਆ ਕਰਨ ਨਾਲ ਘੱਟ ਨਹੀਂ ਜਾਂਦਾ।

**ਪ੍ਰਮਾਣ :** **[ਨ ਘਾਟ ਹੈ ਨ ਬਾਢ ਹੈ, ਨ ਘਾਟ ਬਾਢ ਹੋਤ ਹੈ ।]** (ਸ੍ਰੀ ਦਸਮ ਗ੍ਰੰਥ ਸਾਹਿਬ ਪਾ: ੧੦)

**ਸਾਚਾ ਸਾਹਬੁ ਏਕੁ ਤੂ; ਹੋਰਿ ਜੀਆ ਕੇਤੇ ਲੋਅ ॥੩॥**

ਹੇ ਸਿਖ ! ਐਸ ਤਰ੍ਹਾਂ ਨਿਸਚੇ ਕਰ। ਕਿ ਹੇ ਪ੍ਰਮੇਸ਼ਰ ਤੂੰ ਇੱਕ ਹੈ, ਸੱਚਾ ਹੈਂ ਤੇ ਸਭ ਦਾ ਮਾਲਕ ਹੈਂ। ਹੋਰ ਕਿਤਨੇ ਲੋਕਾਂ ਦੇ ਜੀਵ ਤੈਂ ਪੈਦਾ ਕੀਤੇ ਹਨ।

**ਅਥਵਾ :-** ਸੰਮੂਹ ਜੀਵਾਂ ਵਿਚ ਤੇਰੀ ਚੇਤਨ ਸੱਤਾ ਦਾ (ਲੋਅ) ਪ੍ਰਕਾਸ਼ ਹੈ।

**ਵਾ :-** ਕਿਤਨੇ ਹੀ ਜਗਿਆਸੂਆਂ ਦੇ ਹਿਰਦੇ ਵਿਚ ਇਕ ਸੱਚੇ ਨਾਮ ਦੁਆਰਾ ਵਾਹਿਗੁਰੂ ਦੇ ਗਿਆਨ ਦਾ ਪ੍ਰਕਾਸ਼ ਕਰਨ ਵਾਲਾ ਹੈ।

**ਨੀਚਾ ਅੰਦਰਿ ਨੀਚ ਜਾਤਿ; ਨੀਚੀ ਹੂ ਅਤਿ ਨੀਚੁ ॥**

(ਨੀਚਾ)–ਨੀਵੇਂ ਸੰਸਾਰ ਵਿਚ ਜੋ ਨੀਚਾ ਸਰੀਰ ਹੈ।

**ਪ੍ਰਮਾਣ :** **[ਬਿਸਟਾ ਅਸਤ ਰਕਤੁ ਪਰੇਟੇ ਚਾਮ ॥ ਇਸੁ ਊਪਰਿ ਲੇ ਰਾਖਿਓ ਗੁਮਾਨ ॥੩॥]** (ਅੰਗ ੩੭੪)

ਫੇਰ ਇਹ (ਜਾਤਿ ਨੀਚੀ) ਅਤਿਅੰਤ ਹੀ ਨੀਵੀਂ ਜਾਤੀ ਚੋਂ ਹੋਵੇ। ਉਸਤੋਂ ਨੀਵੀਂ ਜਾਤੀ ਚੰਡਾਲ ਆਦਿ ਹੋਵੇ।

**ਨਾਨਕੁ ਤਿਨ ਕੈ ਸੰਗਿ ਸਾਥਿ; ਵਡਿਆ ਸਿਉ ਕਿਆ ਰੀਸ ॥**

ਸਤਿਗੁਰੂ ਜੀ ਫ਼ੁਰਮਾਉਂਦੇ ਹਨ ਤਿਨ੍ਹਾਂ ਦੀ (ਸੰਗਿ) ਸੰਗਤ ਦੇ ਸਾਥੀ ਅਸੀਂ ਹਾਂ। ਵੱਡੇ ਹੰਕਾਰੀਆਂ ਨਾਲ ਸਾਡਾ ਕੀ (ਰੀਸ) ਮਿਲਾਪ ਹੈ।

**ਜਿਥੈ ਨੀਚ ਸਮਾਲੀਅਨਿ; ਤਿਥੈ ਨਦਰਿ ਤੇਰੀ ਬਖਸੀਸ ॥੪॥੩॥**

ਜਿਥੇ ਨੀਵੀਂ ਜਾਤੀ ਵਾਲੇ ਪਰਮੇਸ਼ਰ ਨੂੰ (ਸਮਾਲੀਅਨਿ) ਚੇਤੇ ਕਰਦੇ ਹਨ। ਉਥੇ ਹੀ ਹੇ ਵਾਹਿਗੁਰੂ! ਤੇਰੀ ਕਿਰਪਾ ਦ੍ਰਿਸ਼ਟੀ ਨਾਲ ਹਰ ਤਰ੍ਹਾਂ ਦੀ ਬਖ਼ਸ਼ਿਸ਼ ਹੁੰਦੀ ਹੈ।

**ਦੂਸਰਾ ਅਰਥ:** ਤਿੰਨਾਂ ਵਰਨਾਂ ਵਿਚੋਂ ਨੀਚ ਕੌਣ = ਸ਼ੂਦਰ = ਸ਼ੂਦਰਾਂ 'ਚੋਂ ਨਾਮਦੇਵ ਜੀ ਸਨ। ਸ਼ੂਦਰਾਂ 'ਚੋਂ ਨੀਵੀਂ ਜਾਤੀ ਵਾਲੇ ਜੁਲਾਹੇ = ਉਨ੍ਹਾਂ 'ਚੋਂ ਕਬੀਰ ਸਾਹਿਬ ਸਨ, ਜੁਲਾਹਿਆਂ 'ਚੋਂ ਨੀਚ ਜਾਤੀ ਵਾਲੇ ਚਮਿਆਰ = ਚਮਿਆਰਾਂ ਚੋਂ ਭਗਤ ਰਵਿਦਾਸ ਜੀ। (ਅਤਿ ਨੀਚ) ਅਤਿਅੰਤ ਨੀਵੀਂ ਜਾਤੀ ਵਾਲੇ ਕੌਣ = ਚੰਡਾਲ = ਚੰਡਾਲਾਂ 'ਚੋਂ ਭਗਤ ਬਾਲਮੀਕ ਜੀ ਅਤੇ ਭਗਤਣੀ ਭੀਲਣੀ ਜੀ ਹੋਇ। ਗੁਰੂ ਸਾਹਿਬ ਫ਼ੁਰਮਾਉਂਦੇ ਹਨ ਕਿ ਅਸੀਂ ਤਿਨ੍ਹਾਂ ਦੀ ਸੰਗਤ ਦੇ ਸਾਥੀ ਹਾਂ। ਵੱਡੇ ਸਾਕਤ ਪੁਰਸ਼ਾਂ ਨਾਲ ਸਾਡਾ ਕੀ ਮਿਲਾਪ ਹੈ ਭਾਵ ਨਹੀਂ।

ਜਿਥੇ (ਨੀਚ) ਨਿੰਮ੍ਰਤਾ ਵਾਲੀ ਸੰਗਤ ਵਿਚ ਬੈਠਕੇ ਪਰਮੇਸ਼ਰ ਨੂੰ ਯਾਦ ਕਰਦੇ ਹਨ। ਹੇ ਵਾਹਿਗੁਰੂ! ਉਥੇ ਹੀ ਤੇਰੀ ਕਿਰਪਾ ਨਾਲ ਹਰ ਤਰ੍ਹਾਂ ਦੀ ਬਖ਼ਸ਼ਿਸ ਹੁੰਦੀ ਹੈ।

**ਤੀਸਰਾ ਅਰਥ:** ਸਭ ਤੋਂ ਵੱਡਾ ਪਰਮੇਸ਼ਰ ਹੈ। ਉਸਦੇ ਅੰਦਰ (ਨੀਚ) ਮਾਇਆ ਕਲਪਤ ਹੈ। ਫੇਰ ਪੰਜ ਤੱਤ ਨੀਚ ਹਨ। ਜੋ ਮਾਇਆ ਦੇ ਕਾਰਜ ਹੋਣ ਕਰਕੇ ਉਸਦੀ ਜਾਤੀ ਦੇ ਹਨ।

ਤੱਤਾਂ ਤੋਂ (ਨੀਚੀ) ਇੰਦ੍ਰੀਆਂ ਹਨ। (ਅਤਿ ਨੀਚ) ਇੰਦਰੀਆਂ ਦੇ ਵਿਸ਼ੇ ਅਤਿਅੰਤ ਨੀਚ ਹਨ। ਸਤਿਗੁਰੂ ਜੀ ਕਹਿੰਦੇ ਹਨ ਕਿ ਜਿਹੜੇ ਪੁਰਸ਼ ਤਿਨ੍ਹਾਂ ਵਿਸ਼ਿਆਂ ਦੀ ਸੰਗਤ ਦੇ ਸਾਥੀ ਹਨ। ਉਹਨਾਂ ਦੀ ਵੱਡੇ ਸੰਤਾਂ ਮਹਾਤਮਾ ਨਾਲ ਕੀ (ਰੀਸ) ਮਿਲਾਪ ਹੈ। ਜਿਥੇ (ਨੀਚ) ਨਿੰਮ੍ਰਤਾ ਵਾਲੇ ਤੱਤ ਬੇਤੇ ਗਿਆਨੀ ਤੈਨੂੰ ਯਾਦ ਕਰਦੇ ਹਨ। ਹੇ ਵਾਹਿਗੁਰੂ! ਉਥੇ ਤੇਰੀ ਕਿਰਪਾ ਦ੍ਰਿਸ਼ਟੀ ਦੁਆਰਾ ਗਿਆਨ ਦੀ ਬਖ਼ਸ਼ਿਸ ਹੁੰਦੀ ਹੈ।

**ਚੌਥਾ ਅਰਥ:** ਜੋ ਨੀਚ ਕਰਮ ਕਰਨ ਵਾਲੇ ਨੀਚ ਪੁਰਸ਼ ਹਨ। ਉਹਨਾਂ ਤੋਂ ਜਾਤੀ ਅਭਿਮਾਨ ਵਾਲੇ ਨੀਚ ਹਨ। ਉਹਨਾਂ ਤੋਂ (ਨੀਚੀ ਹੂੰ) ਧਨ ਮਾਇਆ ਦੇ ਹੰਕਾਰ ਕਰਨ ਵਾਲੇ ਨੀਚ ਹਨ। ਧਨ ਦੇ ਹੰਕਾਰੀਆਂ ਤੋਂ ਵਿਦਿਆ ਦਾ ਹੰਕਾਰ ਕਰਨ ਵਾਲੇ ਅਤਿ ਨੀਚ ਪੁਰਸ਼ ਹਨ। ਉਹਨਾਂ ਨੀਚਾਂ ਦੀ ਸੰਗਤ ਦੇ ਜੋ (ਸਾਥੀ) ਮਿਲਾਪੀ ਹਨ। ਉਹਨਾਂ ਦੀ (ਵੱਡੇ) ਜੋ ਨਿੰਮ੍ਰਤਾ ਵਾਲੇ ਸਾਧੂ ਹਨ ਉਹਨਾਂ ਨਾਲ ਕੀ ਰੀਸ ਹੈ।

**ਪੰਜਵਾਂ ਅਰਥ:** (ਨੀਚਾ ਅੰਦਰਿ) ਜਿਨ੍ਹਾਂ ਅੰਦਰ ਪਰਮੇਸ਼ਰ ਦਾ ਅਨੰਦ ਹੈ। ਉਹ ਜਿਹੜੇ (ਨੀਚ) ਨਿੰਮ੍ਰਤਾ ਧਾਰਦੇ ਹਨ। (ਨੀਚ ਜਾਤ) ਦੇਹ ਅਭਿਮਾਨ ਵੱਲੋਂ ਨਿੰਮ੍ਰਤਾ ਧਾਰਦੇ ਹਨ। (ਨੀਚੀ ਹੂੰ) ਗੁਣਾਂ ਨੂੰ ਪ੍ਰਾਪਤ ਕਰਕੇ ਨਿੰਮ੍ਰਤਾ ਧਾਰਦੇ ਹਨ। (ਅਤਿ ਨੀਚ) ਜੋ ਸਾਧਨ ਸੰਪੰਨ ਹੋ ਕੇ ਨਿੰਮ੍ਰਤਾ ਧਾਰਦੇ ਹਨ। ਸਤਿਗੁਰੂ ਜੀ ਕਥਨ ਕਰਦੇ ਹਨ ਅਸੀਂ ਐਸੇ ਉੱਤਮ ਤੱਤ ਬੇਤਿਆਂ ਦੀ ਸੰਗਤ ਦੇ ਸਾਥੀ ਹਾਂ।

**ਜਿਥੈ ਨੀਚ ਸਮਾਲੀਅਨਿ ਤਿਥੈ ਨਦਰਿ ਤੇਰੀ ਬਖਸੀਸ ॥੪॥੩॥**

ਜਿਥੇ ਨਿੰਮ੍ਰਤਾ ਵਾਨ ਵਾਹਿਗੁਰੂ ਨੂੰ ਯਾਦ ਕਰਦੇ ਹਰ ਸੁਆਸ ਉਸਦਾ ਭਜਨ ਕਰਦੇ ਹਨ। ਉਥੇ ਹੀ ਹੇ ਪ੍ਰਮੇਸ਼ਰ! ਤੇਰੀਆਂ ਹਰ ਤਰ੍ਹਾਂ ਬਖ਼ਸ਼ਿਸ਼ਾਂ ਰਹਿਮਤਾਂ ਹੁੰਦੀਆਂ ਹਨ।

## ਸਿਰੀਰਾਗੁ ਮਹਲਾ ੧ ॥

**ਲਬੁ ਕੁਤਾ ਕੂੜੁ ਚੂਹੜਾ ਠਗਿ ਖਾਧਾ ਮੁਰਦਾਰੁ ॥ ਪਰ ਨਿੰਦਾ ਪਰ ਮਲੁ ਮੁਖਿ ਸੁਧੀ ਅਗਨਿ ਕ੍ਰੋਧੁ ਚੰਡਾਲੁ ॥ ਰਸ ਕਸ ਆਪੁ ਸਲਾਹਣਾ ਏ ਕਰਮ ਮੇਰੇ ਕਰਤਾਰ ॥੧॥ ਬਾਬਾ ਬੋਲੀਐ ਪਤਿ ਹੋਇ ॥ ਊਤਮ ਸੇ ਦਰਿ ਊਤਮ ਕਹੀਅਹਿ ਨੀਚ ਕਰਮ ਬਹਿ ਰੋਇ ॥੧॥ ਰਹਾਉ ॥ ਰਸੁ ਸੁਇਨਾ ਰਸੁ ਰੁਪਾ ਕਾਮਣਿ ਰਸੁ ਪਰਮਲ ਕੀ ਵਾਸੁ ॥ ਰਸੁ ਘੋੜੇ ਰਸੁ ਸੇਜਾ ਮੰਦਰ ਰਸੁ ਮੀਠਾ ਰਸੁ ਮਾਸੁ ॥ ਏਤੇ ਰਸ ਸਰੀਰ ਕੇ ਕੈ ਘਟਿ ਨਾਮ ਨਿਵਾਸੁ ॥੨॥ ਜਿਤੁ ਬੋਲਿਐ ਪਤਿ ਪਾਈਐ ਸੋ ਬੋਲਿਆ ਪਰਵਾਣੁ ॥ ਫਿਕਾ ਬੋਲਿ ਵਿਗੁਚਣਾ ਸੁਣਿ ਮੂਰਖ ਮਨ ਅਜਾਣ ॥ ਜੋ ਤਿਸੁ ਭਾਵਹਿ ਸੇ ਭਲੇ ਹੋਰਿ ਕਿ ਕਹਣ ਵਖਾਣ ॥੩॥ ਤਿਨ ਮਤਿ ਤਿਨ ਪਤਿ ਤਿਨ ਧਨੁ ਪਲੈ ਜਿਨ ਹਿਰਦੈ ਰਹਿਆ ਸਮਾਇ ॥ ਤਿਨ ਕਾ ਕਿਆ ਸਾਲਾਹਣਾ ਅਵਰ ਸੁਆਲਿਉ ਕਾਇ ॥ ਨਾਨਕ ਨਦਰੀ ਬਾਹਰੇ ਰਾਚਹਿ ਦਾਨਿ ਨ ਨਾਇ ॥ ੪॥੪॥**

*(ਅੰਗ ੧੫)*

**ਉਥਾਨਕਾ :** ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਜਿਸ ਵਕਤ ਹਰਿਦੁਆਰ ਵਿਖੇ ਗਏ। ਤਾਂ ਗੰਗਾ ਵਿਚ ਇਸ਼ਨਾਨ ਕਰਦੇ ਬ੍ਰਾਹਮਣਾਂ ਨੂੰ ਸੂਰਜ ਨੂੰ ਪਾਣੀ ਦੇਂਦੇ ਤੱਕਿਆ। ਤਾਂ ਉਹਨਾਂ ਦੇ ਪਖੰਡ ਦਾ ਨਾਸ ਕਰਨ ਲਈ। ਸਤਿਗੁਰੂ ਜੀ ਪੱਛਮ ਦੀ ਤਰਫ਼ ਪਾਣੀ ਦੇਣ ਲੱਗ ਪਏ। ਤਾਂ ਬ੍ਰਾਹਮਣਾਂ ਤੇ ਪੰਡਿਆਂ ਨੇ ਕਿਹਾ ਜੇ ਤਾਂ ਤੁਸੀਂ ਹਿੰਦੂ ਹੋ ਤਾਂ ਪੱਛਮ ਦੀ ਤਰਫ਼ ਕਿਸ ਨੂੰ ਪਾਣੀ ਦਿੰਦੇ ਹੋ। ਜੇ ਕਰ ਆਪ ਮੁਸਲਮਾਨ ਹੋ ਤਾਂ ਗੰਗਾ ਉੱਤੇ ਤੁਹਾਡਾ ਕੋਈ ਕੰਮ ਨਹੀਂ। ਸਤਿਗੁਰੂ ਜੀ ਨੇ ਕਿਹਾ ਕਿ ਤੁਸੀਂ ਪੂਰਬ ਦੀ ਤਰਫ਼ ਕਿਸਨੂੰ ਪਾਣੀ ਦੇ ਰਹੇ ਹੋ। ਤਾਂ ਪੰਡੇ ਕਹਿਣ ਲੱਗੇ ਅਸੀਂ ਪਿੱਤਰਾਂ ਨੂੰ ਅਤੇ ਸੂਰਜ ਨੂੰ ਪਾਣੀ ਦੇ ਰਹੇ ਹਾਂ। ਸਤਿਗੁਰੂ ਜੀ ਫੇਰ ਪੰਡਿਆਂ ਵੱਲ ਪਿੱਠ ਕਰਕੇ ਪੱਛਮ ਤਰਫ਼ ਪਾਣੀ ਦੇਣ ਲੱਗ ਪਏ ਤਾਂ ਪੰਡੇ ਸਤਿਗੁਰਾਂ ਨੂੰ ਕਹਿਣ ਲੱਗੇ ਕਿ ਸਾਥੋਂ ਪੁੱਛ ਲਿਆ ਹੈ। ਹੁਣ ਤੁਸੀਂ ਦੱਸੋ ਕਿਸ ਨੂੰ ਪਾਣੀ ਭੇਜ ਰਹੇ ਹੋ। ਤਾਂ ਸਤਿਗੁਰਾਂ ਉੱਤਰ ਦਿੱਤਾ ਕਿ ਅਸੀਂ ਕਰਤਾਰਪੁਰ ਸਾਹਿਬ ਰਾਵੀ ਕਿਨਾਰੇ ਹਰਿਦੁਆਰ ਆਉਣ ਤੋਂ ਪਹਿਲਾਂ ਖੇਤੀ ਬੀਜ ਕੇ ਆਏ ਸੀ। ਉਹ ਉੱਚੀ ਜਗ੍ਹਾ ਹੈ ਉਸਨੂੰ ਪਾਣੀ ਦਿੰਦੇ ਹਾਂ। ਤਾਂ ਪੰਡੇ ਕਹਿੰਦੇ ਇਤਨੀ ਦੂਰ ਪਾਣੀ ਕਿਵੇਂ ਜਾਵੇਗਾ। ਤਾਂ ਸਤਿਗੁਰਾਂ ਕਿਹਾ ਜਦ ਤੁਹਾਡਾ ਪਾਣੀ ਲੱਖਾਂ ਕੋਹ ਪਹੁੰਚ ਸਕਦਾ ਹੈ। ਗਰੁੜ ਪੁਰਾਣ ਵਿਚ ਛਿਆਸੀ ਹਜ਼ਾਰ ਜੋਜਨ ਲੰਮਾ ਪਿਤਰਾਂ ਦਾ ਰਸਤਾ ਲਿਖਿਆ ਹੈ ਕੀ ਸਾਡਾ ਪਾਣੀ ਕੁਝ ਸੈਂਕੜੇ ਮੀਲ ਨਹੀਂ ਪੁੱਜ ਸਕਦਾ।

**ਸ੍ਰੀ ਪਰਮੇਸਰ ਤੁਮਹਿ ਭੁਲਾਯੋ। ਭਾਉ ਭਗਤਿ ਬਿਨ ਮਨ ਭਰਮਾਯੋ ॥**
**ਮੇਰੋ ਅਹੈ ਸਮੀਪ ਕਿਦਾਰਾ[1]। ਤਾਂ ਕੋ ਪਹੁੰਚ ਨ ਸਕਈ ਬਾਰਾ[2] ॥੨੨॥**
**ਤੁਮਰੇ ਪਿਤਰ ਦੂਰ ਅਧਿਕਾਈ ॥ ਜੋ ਜਲ ਲੈ ਕੈਸੇ ਤ੍ਰਿਪਤਾਈ ॥**
**ਮੁਝੇ ਅਜਾਨ ਭਨਤਿ ਹੋ ਕੈਸੇ। ਬਡੇ ਅਜਾਨ ਭਏ ਤੁਮ ਐਸੇ ॥੨੩॥**

*(ਸ੍ਰੀ ਗੁਰ ਨਾਨਕ ਪ੍ਰਕਾਸ਼ ਉੱਤਰਾਰਧ ਅਧਿ: ੮੩)*

*੧. ਖੇਤ ੨. ਪਾਣੀ*

ਸਤਿਗੁਰਾਂ ਤੋਂ ਉੱਤਰ ਸੁਣ ਕੇ ਚੁਪ ਕਰ ਗਏ। ਪਾਂਡੇ ਫੇਰ ਸਮਾਧੀਆਂ ਲਾ ਕੇ ਬੈਠ ਗਏ। ਤਾਂ ਮਾਲਾ ਫੇਰਦਿਆਂ ਦੇ ਜਿਥੇ ਜਿਥੇ ਉਨ੍ਹਾਂ ਦੇ ਮਨ ਗਏ ਸਨ ਤਾਂ ਹਜ਼ੂਰ ਨੇ ਕਿਹਾ ਕਿ ਆਪਣੇ ਮਨ ਦੇ ਗਵਾਹ ਬਣ ਕੇ ਇਨਸਾਫ਼ ਨਾਲ **ਮੁਨਸਫ਼ ਹੋ ਕੇ ਦੱਸੋ ਕਿ ਤੁਹਾਡੇ ਮਨ ਫਲਾਨੀ ਫਲਾਨੀ ਜਗ੍ਹਾ ਨਹੀਂ ਗਏ। ਜਦੋਂ ਸਤਿਗੁਰਾਂ ਸਾਰਾ ਹਾਲ ਦੱਸ ਦਿੱਤਾ ਤਾਂ ਸਾਰੇ ਬ੍ਰਾਹਮਣ ਅਤੇ ਪੰਡੇ ਚਰਨੀ ਪੈ ਗਏ। ਤਾਂ ਸਾਰੇ ਬ੍ਰਾਹਮਣਾਂ ਨੇ ਬੇਨਤੀ ਕੀਤੀ ਹਜ਼ੂਰ ਸਾਡੇ ਨਾਲ ਬੈਠ ਕੇ ਭੋਜਨ ਛਕੋ। ਤਾਂ ਸਤਿਗੁਰੂ ਜੀ ਇਹਨਾਂ ਦੀ ਬੇਨਤੀ ਪ੍ਰਵਾਨ ਕਰਕੇ ਜਦੋਂ ਚੌਂਕੇ ਵਿਚ ਗਏ। ਅੱਗੇ ਬ੍ਰਾਹਮਣਾਂ ਵਲੋਂ ਚੌਂਕੇ ਦੁਆਲੇ (ਕਾਰਾਂ) ਲੀਕਾਂ ਕੱਢੀਆਂ ਤੱਕ ਕੇ। ਇੱਕ ਲੀਕ ਅੰਦਰ ਆਪਣਾ ਚਰਨ ਰੱਖਿਆ ਤਾਂ ਪੰਡਿਆਂ ਨੇ ਕਿਹਾ ਤੁਸੀਂ ਸਾਡਾ ਚੌਂਕਾ ਭ੍ਰਸ਼ਟ ਕਰ ਦਿੱਤਾ ਹੈ। ਸਤਿਗੁਰਾਂ ਉੱਤਰ ਦਿੱਤਾ ਕਿ ਅਸੀਂ ਤੁਹਾਡੇ ਚੌਂਕੇ ਜਾਂ ਭੋਜਨ ਨੂੰ ਕੀ ਭ੍ਰਸ਼ਟ ਕਰਨਾ ਸੀ। ਇਹ ਚੌਂਕਾ ਤਾਂ ਪਹਿਲਾਂ ਹੀ ਭ੍ਰਸ਼ਟਿਆ ਪਿਆ ਹੈ। ਕਿਉਂਕਿ ਐਥੇ ਚੰਡਾਲ, ਕੁੱਤੇ ਆਦਿ ਪਹਿਲਾਂ ਹੀ ਬੈਠੇ ਹਨ। ਉਸ ਵੇਲੇ ਗ਼ਰੀਬ ਨਿਵਾਜ਼ ਜੀ ਨੇ ਉਹਨਾਂ ਨੂੰ ਉਪਦੇਸ਼ ਦਿੰਦਿਆਂ ਇਹ ਸ਼ਬਦ ਉਚਾਰਨ ਕੀਤਾ ਅਤੇ ਹੋਰ ਸ਼ਬਦਾਂ ਵਿਚ ਇਹਨਾਂ ਨੂੰ ਉਪਦੇਸ਼ ਦਿੱਤਾ ਹੈ।

*ਪਟਿਆਲੇ ਵਾਲੀ ਪੋਥੀ ਵਿਚ ਉਥਾਨਕਾ ਏਸ ਤਰ੍ਹਾਂ ਹੈ ਕਿ ਇਸ ਸ਼ਬਦ ਦੁਆਰਾ ਹਜ਼ੂਰ ਨੇ ਰਾਇ ਬੁਲਾਰ ਨੂੰ ਉਪਦੇਸ਼ ਦਿੱਤਾ ਹੈ।

**ਨੋਟ:** ਸ਼ਹੀਦ ਭਾਈ ਮਨੀ ਸਿੰਘ ਜੀ ਨੇ ਭਾਈ ਗੁਰਦਾਸ ਜੀ ਦੀ ਪਹਿਲੀ ਵਾਰ ਦੀ ਜਨਮ ਸਾਖੀ ਲਿਖੀ ਹੈ। ਉਸ ਵਿਚ ਲਿਖਿਆ ਹੈ ਕਿ ਕਰਤਾਰਪੁਰ ਸਾਹਿਬ ਵਸਾ ਕੇ ਸਤਿਗੁਰੂ ਜੀ ਹਰਿਦੁਆਰ ਗੰਗਾ ਤੇ ਗਏ ਸਨ। ਨਾਨਕ ਪ੍ਰਕਾਸ਼ ਵਿੱਚ ਕਰਤਾਰਪੁਰ ਸਾਹਿਬ ਮਗਰੋਂ ਵਸਾਇਆ ਲਿਖਿਆ ਹੈ। ਭਾਈ ਮਨੀ ਸਿੰਘ ਜੀ ਦੀ ਖੋਜ ਵਧੇਰੇ ਠੀਕ ਹੈ ਕਿਉਂਕਿ ਹਜ਼ੂਰ ਨੇ ਖੇਤੀਆਂ ਸ੍ਰੀ ਕਰਤਾਰਪੁਰ ਸਾਹਿਬ ਵਿਖੇ ਕਰਾਈਆਂ ਹਨ।

**ਵਿਸ਼ੇਸ਼ ਨੋਟ:** ਹਰਿਦੁਆਰ ਗੰਗਾ ਕਿਨਾਰੇ ਹਰਿ ਕੀ ਪਉੜੀ ਬ੍ਰਹਮਾ ਦੇ ਮੰਦਰ ਦੇ ਨਜ਼ਦੀਕ। ਸਤਿਗੁਰਾਂ ਦੀ ਪਾਵਨ ਯਾਦ ਵਿਚ ਜਿਸ ਥਾਂ ਹਜ਼ੂਰ ਨੇ ਬ੍ਰਾਹਮਣਾਂ ਅਤੇ ਪੰਡਿਆਂ ਦੇ ਸ਼ੰਕੇ ਨਵਿਰਤ ਕਰਕੇ ਸ਼ੁਭ ਉਪਦੇਸ਼ ਦਿੱਤਾ ਸੀ। ਉਸ ਥਾਂ ਇਤਿਹਾਸਿਕ ਅਸਥਾਨ ਗੁਰਦੁਆਰਾ ਗਿਆਨ ਗੋਦੜੀ ਸਾਹਿਬ ਮੌਜੂਦ ਸੀ। ਜਿਸ ਦੀ ਸੇਵਾ ਸੰਭਾਲ ਨਿਰਮਲ ਸੰਪ੍ਰਦਾਇ ਦੇ ਸੰਤ ਕਰਿਆ ਕਰਦੇ ਸਨ। ਨਵੰਬਰ ੧੯੮੪ ਦੇ ਸਿੱਖ ਵਿਰੋਧੀ, ਸਿੱਖਾਂ ਦੇ ਕਤਲੇਆਮ ਦੌਰਾਨ ਪੂਰੇ ਹਿੰਦੋਸਤਾਨ ਅੰਦਰ ਨਿਰਦੋਸ਼ ਸਿੱਖ, ਬੀਬੀਆਂ, ਬੱਚਿਆਂ, ਬਜ਼ੁਰਗਾਂ, ਨੌਜਵਾਨਾਂ ਨੂੰ ਕੋਹ ਕੋਹ ਕੇ ਸ਼ਹੀਦ ਕੀਤਾ ਗਿਆ। ੧੯੮੪ ਵਿਚ ਸ੍ਰੀ ਹਰਿਮੰਦਰ ਸਾਹਿਬ ਅਤੇ ਸ੍ਰੀ ਅਕਲ ਤਖ਼ਤ ਸਾਹਿਬ ਸਮੇਤ। ਪੰਜਾਬ ਦੇ ਹੋਰ ਬੇਅੰਤ ਗੁਰੂ ਘਰਾਂ ਤੇ ਵੀ ਜ਼ਾਲਮ ਇੰਦਰਗਾਂਧੀ ਜੋ ਕਿ ਹਿੰਦੋਸਤਾਨ ਦੀ ਪ੍ਰਧਾਨ ਮੰਤਰੀ ਸੀ। ਉਸਨੇ ਫ਼ੌਜਾਂ ਚੜ੍ਹਾ ਕੇ ਟੈਂਕਾਂ ਤੋਪਾਂ ਦੇ ਨਾਲ ਹਮਲਾ ਕਰਕੇ। ਜਿਥੇ ਅਨੇਕਾਂ ਨਿਰਦੋਸ਼ ਸਿੰਘਾਂ ਨੂੰ ਸ਼ਹੀਦ ਕੀਤਾ। ਉਥੇ ਬੇਅੰਤ ਗੁਰੂ ਘਰਾਂ ਦੀ ਬੇਅਦਬੀ ਦਾ ਪਾਪ ਵੀ ਖੱਟਿਆ ਅਤੇ ਪੂਰੇ ਸਿੱਖ ਜਗਤ ਦੇ ਧਾਰਮਿਕ ਆਗੂ। ਕਹਿਣੀ ਕਰਣੀ ਦੇ ਧਾਰਨੀ। ਸੰਤ ਸਿਪਾਹੀ, ਉੱਚੇ-ਸੁੱਚੇ ਜੀਵਨ ਦੇ ਮਾਲਕ, ਸਿੱਖ ਹੱਕਾਂ ਦੇ ਪਹਿਰੇਦਾਰ, ਦਮਦਮੀ ਟਕਸਾਲ ਦੇ ਚੌਧਵੇਂ ਮੁਖੀ, ਪੂਰਨ ਸੰਤ, ਅਮਰ ਸ਼ਹੀਦ ਸੰਤ ਗਿਆਨੀ ਜਰਨੈਲ ਸਿੰਘ ਜੀ ਖ਼ਾਲਸਾ ਭਿੰਡਰਾਂ ਵਾਲਿਆਂ ਨੂੰ ਵੀ ਸ਼ਹੀਦ ਕੀਤਾ ਗਿਆ ਅਤੇ ਦਮਦਮੀ ਟਕਸਾਲ ਦੇ ਤਿੰਨ ਹਿੱਸਾ ਸਿੰਘਾਂ ਨੂੰ ਸ਼ਹੀਦ ਕੀਤਾ ਗਿਆ। ੬ ਜੂਨ ੧੯੮੪ ਤੋਂ ਬਾਅਦ, ਨਵੰਬਰ ੧੯੮੪ ਨੂੰ, ਪੂਰੇ ਹਿੰਦੋਸਤਾਨ ਅੰਦਰ ਸਿੱਖ ਕੌਮ ਦਾ ਯੋਜਨਬੱਧ

---

** ਇਹ ਉਹ ਪੋਥੀਆਂ ਸਨ ਜੋ ਕਿ ਬਾਬਾ ਬੁੱਢਾ ਜੀ ਦੇ ਖ਼ਾਨਦਾਨ ਵਿਚੋਂ ਪਟਿਆਲੇ ਰਾਜ ਘਰਾਣੇ ਪਾਸ ਆਈਆਂ। ਜਿਨ੍ਹਾਂ ਤੋਂ ਸਾਰਾ ਗੁਰ ਇਤਿਹਾਸ ਭਾਈ ਸੰਤੋਖ ਸਿੰਘ ਜੀ ਨੇ ਲਿਖਿਆ ਸੀ*

*** ਮੁਨਸਫ਼:- ਗਵਾਹੀ ਦੇਣ ਵਾਲਾ।*

ਢੰਗ ਨਾਲ ਕਤਲੇਆਮ ਕਰਵਾਇਆ ਗਿਆ ਅਤੇ ਸਿੱਖ ਕੌਮ ਦੀਆਂ ਵੱਡੀਆਂ ਜਾਇਦਾਦਾਂ ਨੂੰ ਲੁੱਟ ਕੇ, ਸਿੱਖਾਂ ਦੇ ਘਰ ਸਾੜੇ ਗਏ। ਬੇਤਿਹਾਸ਼ਾ ਤਸ਼ੱਦਦ ਕੀਤਾ ਗਿਆ। ਉਸੇ ਦੌਰਾਨ ਹਰਿਦੁਆਰ ਵਿਚ ਵੀ ਸਿੱਖਾਂ ਤੇ ਹਮਲੇ ਕੀਤੇ ਗਏ ਅਤੇ ਗਰਦੁਆਰਾ ਗਿਆਨ ਗੋਦੜੀ ਸਾਹਿਬ ਦਾ ਵਜੂਦ ਵੀ ਢਹਿ ਢੇਰੀ ਕਰਕੇ ਸਦਾ ਲਈ ਖ਼ਤਮ ਕਰ ਦਿੱਤਾ ਗਿਆ ਹੈ। ਸਿੱਖ ਸੰਗਤਾਂ ਨੂੰ ਬੇਨਤੀ ਹੈ ਕਿ ਆਪਾਂ ਯਤਨਸ਼ੀਲ ਹੋਈਏ ਪੂਰੀ ਮਨੁੱਖਤਾ ਦੇ ਸਤਿਗੁਰੂ, ਸ੍ਰੀ ਗੁਰੂ ਨਾਨਕ ਦੇਵ ਜੀ ਦੀ ਚਰਨ ਛੋਹ ਪ੍ਰਾਪਤ ਅਸਥਾਨ ਦਾ ਦੁਬਾਰਾ ਨਿਰਮਾਣ ਕਰਵਾ ਕੇ ਉਸੇ ਥਾਂ ਤੇ ਕਾਇਮ ਕਰਕੇ ਸਤਿਗੁਰਾਂ ਦੀਆਂ ਬਖਸ਼ਿਸ਼ਾਂ ਹਾਸਲ ਕਰੀਏ। ਪਹਿਲੇ ਪਾਤਿਸ਼ਾਹ ਸਿਰੀਰਾਗ ਦੇ ਏਸ ਪਾਵਨ ਸ਼ਬਦ ਦੁਆਰਾ ਉਪਦੇਸ਼ ਦਿੰਦੇ ਹਨ।

**ਲਬੁ ਕੁਤਾ ਕੂੜੁ ਚੂਹੜਾ; ਠਗਿ ਖਾਧਾ ਮੁਰਦਾਰੁ ॥**

ਤੁਹਾਡੇ ਅੰਤਹਕਰਨ ਰੂਪ ਚੌਂਕੇ ਅੰਦਰ (ਲਬੁ) ਪਦਾਰਥਾਂ ਦੇ ਖਾਣ ਦਾ ਜੋ ਲਬ ਕਰਨਾ। ਭਾਵ ਲਾਲਚ ਕਰਨਾ ਹੈ, ਇਹ ਕੁੱਤਾ ਹੈ। ਝੂਠ ਜੋ ਬੋਲਣਾ ਹੈ, ਇਹ ਚੂਹੜਾ ਹੈ। ਜਿਹੜਾ ਠੱਗੀਆਂ ਮਾਰ ਕੇ ਖਾਣਾ ਹੈ। ਏਹੀ ਮੁਰਦਾਰੁ = ਮਰੇ ਹੋਇ ਪਸ਼ੂ ਦਾ ਖਾਣਾ ਕਰਦੇ ਹੋ।

ਪ੍ਰਮਾਣ: **[ਲੈ ਕੈ ਵਢੀ ਦੇਨਿ ਉਗਾਹੀ ਦੁਰਮਤਿ ਕਾ ਗਲਿ ਫਾਹਾ ਹੇ ॥੩॥]** (ਅੰਗ ੧੦੩੨)

**ਪਰ ਨਿੰਦਾ, ਪਰ ਮਲੁ ਮੁਖਿ ਸੁਧੀ; ਅਗਨਿ ਕ੍ਰੋਧੁ, ਚੰਡਾਲੁ ॥**

(ਸੁੱਧੀ ਪਾਠ ਨਹੀਂ ਕਰਨਾ)

ਮੂੰਹ ਨਾਲ ਜੋ ਪਰਾਈ ਨਿੰਦਿਆ ਕਰਨੀ ਹੈ। (ਸੁਧੀ) ਸ਼ੁਧ = ਨਿਰੋਲ ਪਰਾਈ ਮੈਲ ਦਾ ਖਾਣਾ ਹੈ। ਭਾਵ ਪਰਾਈ ਵਿਸ਼ਟਾ = ਗੰਦਗੀ ਖਾਣ ਦੇ ਸਮਾਨ ਨਿੰਦਾ ਹੈ। (ਅਗਨਿ) ਅਗਨੀ ਜੈਸਾ ਕਰੋਧ ਰੂਪ ਚੰਡਾਲ ਹੈ। ਜਿਸ ਤਰ੍ਹਾਂ ਅਗਨੀ ਦੇ ਤਿੰਨ ਰੰਗ ਹਨ। ਤੀਲ੍ਹੀ ਦੇ ਘਸਾਉਣ ਵੇਲੇ ਹਰਾ ਰੰਗ, ਫੇਰ ਪੀਲਾ ਅਤੇ ਬਾਅਦ ਵਿਚ ਲਾਲ ਰੰਗਾ ਹੁੰਦਾ ਹੈ। ਐਸੇ ਹੀ ਜਦੋਂ ਬੁਲ੍ਹ ਫਰਕਦੇ ਹਨ। ਇਹ ਕਰੋਧ ਦਾ ਹਰਾ ਰੰਗ ਹੈ। ਮੂੰਹੋਂ ਬੋਲਨ ਲੱਗਣਾ ਪੀਲਾ ਰੰਗ ਹੈ। ਝਗੜਾ ਕਰਨਾ ਲਾਲ ਰੰਗ ਹੈ। ਕਰੋਧ ਦਾ ਐਸਾ ਬਲ ਹੈ (ਅੰਧ ਕਰੋਂ ਦ੍ਰਿਗਵੰਤਨ ਕੋ ਸੁਰਤਵੰਤਨ ਕੋ ਬਜਰੋਂ ਕਰ ਡਾਰੋਂ) (ਪ੍ਰਬੋਧ ਚੰਦਨ ਨਾਟਕ)

## ਸਾਖੀ—ਰਾਜ ਪੰਡਿਤ ਦੀ

ਰਾਜੇ ਦੇ ਦਰਬਾਰ ਅੰਦਰ ਪੰਡਿਤ ਰੋਜ਼ਾਨਾ ਕਥਾ ਕਰਨ ਜਾਇਆ ਕਰਦਾ ਸੀ। ਕਿਸੇ ਕਾਰਨ ਪੰਡਿਤ ਨਰਾਜ਼ ਹੋ ਗਿਆ। ਜਦੋਂ ਪੰਡਿਤ ਕਥਾ ਕਰਨ ਨਾ ਆਇਆ। ਤਾਂ ਸਭਾ ਅੰਦਰ ਰਾਜੇ ਨੇ ਪੁੱਛਿਆ ਕਿ ਪੰਡਿਤ ਜੀ ਕਿਉਂ ਨਹੀਂ ਆਏ। ਉਸ ਵਕਤ ਸੁਨੇਹਾ ਭੇਜਿਆ ਫੇਰ ਵੀ ਨਾ ਆਇਆ। ਤਾਂ ਸਫਾਈ ਕਰਨ ਵਾਲੇ ਭੰਗੀ ਨੇ ਕਿਹਾ ਕਿ ਮੈਂ ਲੈ ਕੇ ਆਉਂਦਾ ਹਾਂ। ਭੰਗੀ ਗਿਆ ਅਤੇ ਜਾ ਕੇ ਕਹਿੰਦਾ, ਹੇ ਪੰਡਿਤ ਜੀ! ਮੇਰੇ ਭਰਾ ਚੰਡਾਲ ਨੂੰ ਅੰਦਰੋਂ ਕੱਢ ਦੇ। ਨਹੀਂ ਤਾਂ ਮੇਰੇ ਨਾਲ ਚੱਲ। ਕਿਉਂਕਿ ਕਰੋਧ ਚੰਡਾਲ ਦਾ ਰੂਪ ਹੈ। ਉਸੇ ਵਕਤ ਪੰਡਿਤ ਦਾ ਹਿਰਦਾ ਸ਼ਾਂਤ ਹੋ ਗਿਆ ਤੇ ਕਥਾ ਕਰਨ ਚੱਲ ਪਿਆ।

**ਰਸ ਕਸ ਆਪੁ ਸਲਾਹਣਾ; ਏ ਕਰਮ ਮੇਰੇ, ਕਰਤਾਰ ॥੧॥**

(ਰਸ) ਖਟ ਰਸ (ਕਸ) ਫਲਾਂ ਦੇ ਰਸ ਕੱਢ ਕੇ। ਉਸ ਤੋਂ (ਕਸ) ਕਸੀਸ ਦੇ ਕੇ ਕੱਢੇ ਹੋਇ (ਕਸ) ਸ਼ਰਾਬ ਆਦਿ ਦਾ ਪੀਣਾ ਅਤੇ ਆਪਣੇ ਆਪ ਨੂੰ ਸਲਾਹੀ ਜਾਣਾ। ਆਪਣੀ ਸਿਫ਼ਤ ਆਪ ਹੀ ਕਰੀ ਜਾਣੀ। **ਅਥਵਾ :** ਸ਼ਰਾਬ ਆਦਿ ਅਤੇ ਕਬਾਬ ਆਦਿ ਦੇ ਰਸ ਲੈਂਦਿਆਂ। ਆਪਣੀ ਸ਼ਲਾਘਾ ਆਪੇ ਹੀ ਕਰੀ ਜਾਣੀ। ਹੇ ਕਰਤਾਰ! ਸਾਰਾ ਦਿਨ ਏਹੀ ਮੇਰੇ ਕੰਮ ਹਨ। ਹੇ ਕਰਤਾਰ = ਹੇ ਮੇਰੇ ਵਾਹਿਗੁਰੂ ਇਸ ਸੰਸਾਰ

ਦੇ ਬਹੁਤੇ ਜੀਵਾਂ ਦੇ ਏਹੀ ਕੰਮ ਹਨ। ਕਿ ਰਸਾਂ ਕਸਾਂ ਨੂੰ ਖਾਣਾ ਤੇ ਆਪਣਾ ਜਸ ਆਪੇ ਕਰੀ ਜਾਣਾ।

ਪ੍ਰਮਾਣ: **[ਆਪਸ ਕਉ ਜੋ ਭਲਾ ਕਹਾਵੈ ॥ ਤਿਸਹਿ ਭਲਾਈ ਨਿਕਟਿ ਨ ਆਵੈ ॥ ਪਰ ਚਾਹੀਦਾ ਤਾਂ ਐਸ ਤਰ੍ਹਾਂ ਹੈ ਸਰਬ ਕੀ ਰੇਨ ਜਾ ਕਾ ਮਨੁ ਹੋਇ ॥ ਕਹੁ ਨਾਨਕ ਤਾ ਕੀ ਨਿਰਮਲ ਸੋਇ ॥੩॥]** (ਅੰਗ ੨੭੮)

ਪ੍ਰਸ਼ਨ : ਇੱਜ਼ਤ ਕਿਵੇਂ ਹੋਵੇ ਜੀ : **ਉੱਤਰ :**

**ਬਾਬਾ; ਬੋਲੀਐ ਪਤਿ ਹੋਇ ॥**

(ਬਾਬਾ) ਹੇ ਜਗਿਆਸੂ ! ਐਸਾ ਬੋਲ ਬੋਲੀਏ, ਜਿਸ ਨਾਲ (ਪਤਿ) ਇੱਜ਼ਤ ਹੋਵੇ।

**ਊਤਮ ਸੇ ਦਰਿ ਊਤਮ ਕਹੀਅਹਿ; ਨੀਚ ਕਰਮ ਬਹਿ ਰੋਇ ॥੧॥ ਰਹਾਉ ॥**

ਉਹ ਪੁਰਸ਼ ਲੋਕ ਪ੍ਰਲੋਕ ਦੇ (ਦਰਿ) ਦਰਵਾਜ਼ੇ ਵਿਚ, ਉਤਮਾਂ ਤੋਂ ਉੱਤਮ ਕਹੀ ਦੇ ਹਨ। ਅਥਵਾ: (ਸੇ) ਉਹ ਪੁਰਸ਼ ਤਿੰਨਾਂ ਲੋਕਾਂ ਵਿਚ ਉੱਤਮ ਤੋਂ ਉੱਤਮ ਕਹੀਦੇ ਹਨ। ਜਿਨ੍ਹਾਂ ਨੇ ਪਰਮੇਸ਼ਰ ਦਾ ਜਸ ਕੀਤਾ ਹੈ ਅਤੇ ਨੀਵੇਂ, ਭਾਵ ਨੀਚ ਕਰਮਾਂ ਨੂੰ ਕਰਨ ਵਾਲੇ ਰੋਂਦੇ ਹਨ।

ਪ੍ਰਮਾਣ: **[ਕੰਚਨ ਨਾਰੀ ਮਹਿ ਜੀਉ ਲੁਭਤੁ ਹੈ ਮੋਹੁ ਮੀਠਾ ਮਾਇਆ ॥ ਘਰ ਮੰਦਰ ਘੋੜੇ ਖੁਸੀ ਮਨੁ ਅਨ ਰਸਿ ਲਾਇਆ ॥ ਹਰਿ ਪ੍ਰਭੁ ਚਿਤਿ ਨ ਆਵਈ ਕਿਉ ਛੂਟਾ ਮੇਰੇ ਹਰਿ ਰਾਇਆ ॥੧॥]** (ਅੰਗ ੧੬੭)

**ਦੂਸਰਾ ਅਰਥ :** ਨੀਚ ਕਰਮਾਂ ਵਾਲੇ, ਚੌਰਾਸੀ ਲੱਖ ਜੂਨਾਂ ਅੰਦਰ (ਬਹਿ) ਰੁੜ੍ਹ ਕਰਦੇ ਰੋਂਦੇ ਹਨ। **ਅਥਵਾ :** ਨੀਚ ਕਰਮ ਕਰਨ ਵਾਲੇ ਪੁਰਸ਼ ਜਿਥੇ ਵੀ ਬੈਠਦੇ ਹਨ ਉਥੇ ਹੀ ਰੋਂਦੇ ਹਨ।

ਪ੍ਰਸ਼ਨ : ਸਾਡੇ ਅੰਦਰ ਨਾਮ ਕਿਉਂ ਨਹੀਂ ਟਿਕਦਾ ਹੈ ? **ਉੱਤਰ :**

**ਰਸੁ ਸੁਇਨਾ, ਰਸੁ ਰੁਪਾ, ਕਾਮਣਿ; ਰਸੁ ਪਰਮਲ ਕੀ ਵਾਸੁ ॥**

*(ਅਰਥ ਵਾਸਤੇ ਕਾਮਣਿ ਰਸ ਤੇ ਬਿਸ੍ਰਾਮ ਲੱਗਦਾ ਹੈ) (ਰੁੱਪਾ ਪੜ੍ਹਨਾ)*

(ਰਸੁ ਸੁਇਨਾ) ਸੋਨੇ ਦੇ ਪਹਿਨਣ ਦਾ ਪਰੇਮ ਜਾਂ ਸੋਨਾ ਇਕੱਠਾ ਕਰਨ ਦੀ ਇੱਛਾ ਦਾ ਰਸ। ਚਾਂਦੀ ਦਾ ਪਰੇਮ, ਭਾਵ ਚਾਂਦੀ ਇਕੱਤਰ ਕਰਨ ਦੀ ਇੱਛਾ। (ਕਾਮਣਿ) ਪਰਾਈਆਂ ਇਸਤ੍ਰੀਆਂ ਨਾਲ ਪਰੇਮ। (ਰਸੁ ਪਰਮਲ) ਚੰਦਨ ਦੀ ਖ਼ੁਸ਼ਬੋ ਦਾ ਪ੍ਰੇਮ। ਭਾਵ ਸਰੀਰ ਉਤੇ ਚੰਦਨ ਅਤਰ ਫੁਲੇਲ, ਵਿਕਾਰਾਂ ਦੀ ਇੱਛਾ ਰੱਖਕੇ ਲਾਉਣ ਦਾ ਰਸ।

**ਰਸੁ ਘੋੜੇ ਰਸੁ ਸੇਜਾ ਮੰਦਰ; ਰਸੁ ਮੀਠਾ ਰਸੁ ਮਾਸੁ ॥**

(ਰਸੁ ਘੋੜੇ) ਘੋੜਿਆਂ ਤੇ ਚੜ੍ਹਨ ਦਾ ਪਰੇਮ। ਸੁੰਦਰ ਦੁੱਧ ਦੀ ਝੱਗ ਜੈਸੀਆਂ ਸੇਜਾਂ ਦਾ ਪ੍ਰੇਮ। (ਮੰਦਰ) ਸੁੰਦਰ ਮੰਦਰਾਂ ਮਹਿਲਾਂ ਦਾ ਪ੍ਰੇਮ। ਮਿਠੇ ਪਦਾਰਥ ਖਾਣ ਦਾ ਪ੍ਰੇਮ। ਮਾਸ ਆਦਿਕ ਖਾਣ ਦਾ ਪ੍ਰੇਮ ਤੇਰੇ ਅੰਦਰ ਹੈ। ਰਸ ਦਾ ਅਰਥ ਪਰੇਮ ਕਰਨਾ ਹੈ।

**ਏਤੇ ਰਸ ਸਰੀਰ ਕੇ; ਕੈ ਘਟਿ ਨਾਮ ਨਿਵਾਸੁ ॥੨॥**

ਸਰੀਰ ਦੇ ਇਤਨੇ ਪੂਰਬ ਉਕਤਿ ਸੁਆਦ ਹਨ, ਫੇਰ (ਕੈ) ਕਿਥੇ ਤੇਰੇ (ਘਟ) ਹਿਰਦੇ ਵਿਚ। ਨਾਮ ਦਾ ਨਿਵਾਸ ਹੋਵੇ। ਸੋਨਾ, ਚਾਂਦੀ, ਪਰਾਈਆਂ ਇਸਤ੍ਰੀਆਂ ਨਾਲ ਪਰੇਮ, ਚਦਨ ਦੀ ਖ਼ੁਸ਼ਬੋ, ਘੋੜਿਆਂ, ਸੁੰਦਰ ਸੇਜਾਂ ਤੇ ਪੈਣ, ਸੋਹਣੇ ਘਰਾਂ, ਮਿੱਠੇ ਪਦਾਰਥਾਂ, ਮਾਸ ਆਦਿ ਜਿੰਨੇ ਵੀ ਰਸ ਹਨ। ਇਹਨਾਂ

ਸਾਰਿਆਂ ਰਸਾਂ ਦਾ ਪਰੇਮ। ਅਥਵਾ ਖਿੱਚ ਅੰਦਰ ਹੋਣ ਕਾਰਨ ਨਾਮ ਦੀ ਪਰੀਤੀ ਹੋਣੀ ਕਠਨ ਹੈ।

**ਅਲੰਕਾਰ**

ਜਿਵੇਂ ਕਿਸੇ ਰਾਜੇ ਨੇ ਮਹਾਤਮਾ ਅੱਗੇ ਬੇਨਤੀ ਕੀਤੀ ਮੈਨੂੰ ਉਪਦੇਸ਼ ਦਿਓ। ਤਾਂ ਮਹਾਤਮਾ ਨੇ ਕਿਹਾ। ਰਾਜਾ ਸਾਹਿਬ ਇਕ ਮਕਾਨ ਬਣਵਾਉ ਜਿਸ ਦਾ ਇਕ ਦਰਵਾਜ਼ਾ ਹੋਵੇ। ਰਾਜੇ ਨੇ ਬਚਨ ਮੰਨ ਕੇ ਮਕਾਨ ਬਣਾ ਦਿੱਤਾ। ਮਹਾਤਮਾ ਨੇ ਕਾਰੀਗਰ ਨੂੰ ਕਹਿ ਕੇ ਉਸ ਮਕਾਨ ਅੰਦਰ ਥੰਮ੍ਹ ਹੀ ਥੰਮ੍ਹ ਬਣਵਾ ਦਿੱਤੇ। ਜੋ ਮਕਾਨ ਦਾ ਦਰਵਾਜ਼ਾ ਸੀ ਉਹ ਵੀ ਬੰਦ ਕਰਵਾ ਦਿੱਤਾ ਤਾਂ ਮਹਾਤਮਾ ਨੇ ਕਿਹਾ ਰਾਜਾ ਸਾਹਿਬ ਆਪ ਇਸ ਮਕਾਨ ਅੰਦਰ ਨਿਵਾਸ ਕਰੋ। ਤਾਂ ਉਪਦੇਸ਼ ਦੇਵਾਂਗੇ। ਰਾਜੇ ਨੇ ਕਿਹਾ ਮਹਾਤਮਾ ਜੀ! ਆਪ ਨੇ ਤਾਂ ਦਰਵਾਜ਼ਾ ਵੀ ਬੰਦ ਕਰਵਾ ਦਿੱਤਾ ਹੈ। ਜੇਕਰ ਦਰਵਾਜ਼ਾ ਭੰਨ ਵੀ ਲਈਏ ਤਾਂ ਉਸਦੇ ਅੰਦਰ ਥਾਂ ਹੀ ਨਹੀਂ। ਕਿਉਂਕਿ ਅੰਦਰ ਥੰਮ੍ਹ ਹੀ ਥੰਮ੍ਹ ਬਣੇ ਹੋਏ ਹਨ। ਕਿਥੇ ਬੈਠਾਂਗੇ? ਮਹਾਤਮਾ ਨੇ ਕਿਹਾ, ਹੇ ਰਾਜਨ! ਇਸੇ ਤਰ੍ਹਾਂ ਤੇਰੇ ਅੰਦਰ ਵੀ ਉਪਦੇਸ਼ ਲਈ ਕੋਈ ਥਾਂ ਨਹੀਂ ਹੈ। ਪਹਿਲਾਂ ਤਾਂ ਬੂਹਾ ਹੀ ਬੰਦ ਹੈ, ਭਾਵ ਮਨ ਦਾ ਅਗਿਆਨ ਰੂਪੀ ਜਿੰਦਰਾ, ਮੋਹ **ਵਾ:** ਦੇਹ ਅਧਿਆਸ ਦਾ ਕੁੰਡਾ, ਆਸਾ ਅੰਦੇਸਾ ਦੇ ਤਖ਼ਤੇ ਹੀ ਨਹੀਂ ਖੁੱਲ੍ਹੇ

**ਆਸਾ ਅੰਦੇਸਾ ਦੁਇ ਪਟ ਜੜੇ (੮੭੭)**

ਅੰਦਰ ਰਸਾਂ ਕਸਾਂ ਦੇ ਫੁਰਨਿਆਂ ਰੂਪ ਥੰਮ੍ਹਲੇ ਉਸਰੇ ਹੋਏ ਹਨ। **ਅਥਵਾ** : ਸੋਨੇ ਚਾਂਦੀ, (ਕਾਮਣਿ) ਇਸਤ੍ਰੀ ਦੇ ਵਿਸ਼ੇ ਰਸ, ਚੰਦਨ ਦੀ ਖ਼ੁਸ਼ਬੋ, ਘੋੜੇ, ਅਥਵਾ ਅਸਵਾਰੀਆਂ ਤੇ ਚੜ੍ਹਨ ਦੀ ਇੱਛਾ, ਸੁੰਦਰ ਸੇਜਾਂ ਅਤੇ ਮੰਦਰਾਂ ਵਿਚ ਨਿਵਾਸ, ਮਾਸ ਖਾਣ ਦੀ ਇੱਛਾ। ਇਤਨੇ ਰਸਾਂ ਦੇ ਭੋਗਣ ਦੀ ਇੱਛਾ ਨਾਲ ਰਿਦਾ ਮੰਦਰ ਭਰਿਆ ਹੈ। ਕਿਹੜੀ ਜਗ੍ਹਾ ਖ਼ਾਲੀ ਹੈ। ਜਿਥੇ ਨਾਮ ਦਾ ਨਿਵਾਸ ਹੋ ਸਕੇ।

ਪ੍ਰਮਾਣ : **[ਇਹ ਰਸ ਛਾਡੇ ਉਹ ਰਸ ਆਵਾ ॥ ਉਹ ਰਸ ਪੀਆ ਇਹ ਰਸੁ ਨਹੀ ਭਾਵਾ ॥]** (ਅੰਗ ੩੪੨)

ਹੇ ਰਾਜਨ! ਇਹਨਾਂ ਰਸਾਂ ਕਸਾਂ ਦਾ ਤਿਆਗ ਕਰ। ਤਾਂ ਨਾਮ ਉਪਦੇਸ਼ ਦੀ ਪ੍ਰਾਪਤੀ ਹੋਵੇਗੀ। ਐਵੇਂ ਵਿਕਾਰਾਂ ਵਿਚ ਜਨਮ ਨਾ ਗੁਵਾ।

**ਜਿਤੁ ਬੋਲਿਐ ਪਤਿ ਪਾਈਐ; ਸੋ ਬੋਲਿਆ ਪਰਵਾਣੁ ॥**

ਜਿਸ ਪਰਮੇਸ਼ਰ ਦੇ ਨਾਮ ਨੂੰ ਉਚਾਰਨੇ ਤੋਂ (ਪਤਿ) ਲੋਕ ਪ੍ਰਲੋਕ ਵਿਚ ਇੱਜ਼ਤ ਪਾਈਦੀ ਹੈ। ਸੋਈ ਬੋਲਿਆ ਪ੍ਰਵਾਣਨੀਕ ਹੈ।

**ਫਿਕਾ ਬੋਲਿ ਵਿਗੁਚਣਾ; ਸੁਣਿ ਮੂਰਖ ਮਨ ਅਜਾਣ ॥**

ਫਿੱਕਾ ਬੋਲਣ ਕਰਕੇ (ਵਿਗੁਚਣਾ) ਖ਼ਰਾਬ ਹੋਣਾ ਹੀ ਹੈ। ਹੇ ਮਨ! ਸ਼ਾਸਤਰ ਗਿਆਤ ਤੋਂ ਮੂਰਖ ਤੇ ਪ੍ਰਮਾਰਥ ਵਲੋਂ ਅਣਜਾਣ, ਸੁਣਨਾ ਕਰ।

**ਜੋ ਤਿਸੁ ਭਾਵਹਿ ਸੇ ਭਲੇ; ਹੋਰਿ ਕਿ ਕਹਣ ਵਖਾਣ ॥੩॥**

ਜੋ ਤਿਸ ਵਾਹਿਗੁਰੂ ਨੂੰ ਭਾਉਂਦਾ ਹੈ ਉਹੀ (ਭਲੇ) ਚੰਗਾ ਹੈ। ਹੋਰ ਕੀ ਕਹਿਣਾ ਹੈ ਤੇ ਕੀ (ਵਖਾਣ) ਸੁਣਨਾ ਹੈ, **ਅਥਵਾ** : ਹੋਰ ਕੀ (ਵਖਾਣ) ਵਾਕਾਂ ਦਾ ਸੁਣਨਾ ਹੈ।

**ਤਿਨ ਮਤਿ ਤਿਨ ਪਤਿ, ਤਿਨ ਧਨੁ ਪਲੈ; ਜਿਨ ਹਿਰਦੈ ਰਹਿਆ ਸਮਾਇ ॥**

ਤਿਨ੍ਹਾਂ ਦੀ ਆਤਮ ਵਿਸ਼ੈਣੀ ਮਤੀ, (ਪਤਿ) ਤਿਨ੍ਹਾਂ ਦੀ ਇੱਜ਼ਤ,

**ਪ੍ਰਮਾਣ :** [**ਨਗਨ ਫਿਰਤ ਜੌ ਪਾਈਐ ਜੋਗੁ ॥ ਬਨ ਕਾ ਮਿਰਗੁ ਮੁਕਤਿ ਸਭੁ ਹੋਗੁ ॥੧॥**] (ਅੰਗ ੩੨੪)

ਅਤੇ ਨਾਮ ਰੂਪ ਧਨ, ਤਿਨ੍ਹਾਂ ਦੇ ਅੰਤਸ਼ਕਰਣ ਰੂਪ ਪੱਲੇ ਵਿਚ ਹੈ। ਜਿਨ੍ਹਾ ਦੇ ਹਿਰਦੇ ਅੰਦਰ ਪਰਮੇਸ਼ਰ ਸਮਾ ਰਿਹਾ ਹੈ। **ਵਾ:** ਜਿਨ੍ਹਾਂ ਦੇ ਹਿਰਦੇ ਵਿਚ (ਸਮਾਇ) ਮਸਤੀ ਹੈ ਨਾਮ ਦੀ।

**ਤਿਨ ਕਾ ਕਿਆ ਸਾਲਾਹਣਾ; ਅਵਰ ਸੁਆਲਿਉ ਕਾਇ ॥**

ਤਿਨ੍ਹਾਂ ਸੰਤਾਂ ਪੁਰਸ਼ਾਂ ਦਾ ਕੀ ਸਲਾਹੁਣਾ ਹੈ। ਉਹ ਤਾਂ (ਅਵਰ) ਹੋਰ ਅਗਿਆਨੀਆਂ ਦੀਆਂ ਦੇਹਾਂ ਨੂੰ ਭਾਉ ਭਗਤੀ ਸਹਿਤ (ਸੁਆਲਿਉ) ਸੁੰਦਰ ਬਣਾ ਦੇਂਦੇ ਹਨ। **ਅਥਵਾ:** ਤਿਨ੍ਹਾਂ ਮਹਾਂਪੁਰਸ਼ਾਂ ਦੀ ਕੀ ਵਡਿਆਈ ਕਰੀਏ ਅਤੇ (ਅਵਰ) ਹੋਰ ਅਗਿਆਨੀਆਂ ਦਾ ਕੀ ਸਲਾਹੁਣਾ ਹੈ। ਜੋ ਪ੍ਰਭੂ ਤੋਂ ਬੇਮੁਖ ਹਨ।

**ਨਾਨਕ, ਨਦਰੀ ਬਾਹਰੇ; ਰਾਚਹਿ ਦਾਨਿ, ਨ ਨਾਇ ॥੪॥੪॥**

(ਰਾਚਹਿ) ਜੋ ਦਾਨ ਲੈਣ ਵਿਚ ਰਚੇ ਰਹਿੰਦੇ ਹਨ ਤੇ ਨਾਮ ਨਹੀਂ ਜਪਦੇ ਹਨ।

**ਦੂਸਰਾ ਅਰਥ:** ਸਤਿਗੁਰੂ ਜੀ ਫ਼ੁਰਮਾਉਂਦੇ ਹਨ ਜੋ ਪਰਮੇਸਰ ਦੀ (ਬਾਹਰੇ) ਬਹੁਤੀ ਕਿਰਪਾ ਦ੍ਰਿਸ਼ਟੀ ਵਾਲੇ ਹਨ। ਉਹ ਦਾਨ ਲੈਣ ਵਿਚ ਨਹੀਂ ਰਚਦੇ ਤੇ ਨਾ ਹੀ ਆਪਣੇ ਨਾਮ ਦੀ ਮਸ਼ਹੂਰੀ ਕਰਨ ਵਿਚ ਰਚਦੇ ਹਨ।

**ਤੀਸਰਾ ਅਰਥ:** ਜੋ ਕਿਰਪਾ ਦ੍ਰਿਸ਼ਟੀ ਤੋਂ ਬਿਨਾਂ ਹਨ। ਉਹ ਦਾਨ ਲੈਣ ਵਿਚ ਰਚੇ ਹਨ ਤੇ ਨਾਮ ਜਪਣ ਵਿਚ ਨਹੀਂ ਰਚਦੇ। ਅਥਵਾ: ਵਾਹਿਗੁਰੂ ਦੀ ਕਿਰਪਾ ਦ੍ਰਿਸ਼ਟੀ ਤੋਂ ਰਹਿਤ, ਦਾਨ ਕਰਨ ਅਤੇ ਨਾਮ ਜਪਣ ਵਿਚ ਵੀ ਨਹੀਂ ਲਗਦੇ।

**ਚੌਥਾ ਅਰਥ:** ਜਿਨ੍ਹਾਂ ਤੇ ਵਾਹਿਗੁਰੂ ਦੀ ਬਹੁਤੀ ਕਿਰਪਾ ਦ੍ਰਿਸ਼ਟੀ ਹੈ। ਉਹ (ਦਾਨਿ) = ਦਾਨੇ = ਸਿਆਣੇ, ਅਤੇ ਗਿਆਨਵਾਨ ਕਹਾਉਣ ਵਿਚ ਨਹੀਂ ਰਚਦੇ। ਭਾਵ: ਆਪਣੇ ਆਪ ਨੂੰ ਗਿਆਨਵਾਨ ਅਤੇ ਸਿਆਣੇ ਕਹਾਉਣ ਤੋਂ ਸਦਾ ਸੰਕੋਚ ਰੱਖਦੇ ਹਨ। (ਨ ਨਾਇ) ਉਨ੍ਹਾਂ ਨੂੰ ਤੀਰਥਾਂ ਤੇ ਜਾ ਕੇ ਇਸ਼ਨਾਨ ਕਰਨ ਦੀ ਇੱਛਾ ਹੀ ਨਹੀਂ ਹੈ। ਐ ਬ੍ਰਾਹਮਣੋਂ ਅਤੇ ਪੰਡਿਓ ! ਦਿਖਾਵੇ ਦੇ ਕਰਮ ਕਰਦਿਆਂ। ਮਨ ਅੰਦਰ ਲਬ, ਕੂੜ, ਠੱਗੀਆਂ ਮਾਰਨੀਆਂ, ਪਰਾਈ ਨਿੰਦਿਆ ਕਰਨੀ, ਰਸਾਂ ਕਸਾਂ, ਆਦਿ ਵਿਚ ਫਸਦਿਆਂ ਕਦੇ ਵੀ ਵਾਹਿਗੁਰੂ ਦੀ ਪ੍ਰਾਪਤੀ ਨਹੀਂ ਹੋ ਸਕਦੀ। ਬਾਹਰੋਂ ਦਿਖਾਵਾ ਜ਼ਿਆਦਾ ਕਰਨਾ। ਅੰਦਰ ਭਾਉ ਭਗਤੀ ਤੋਂ ਹੀਣੇ ਹੋਣ ਨਾਲ ਜੀਵਨ ਸਫਲਾ ਨਹੀਂ ਹੋ ਸਕਦਾ। **ਅਰਥ :** (ਦਾਨਿ) ਜੋ ਵਾਹਿਗੁਰੂ ਦੀ ਕ੍ਰਿਪਾ ਤੋਂ ਖ਼ਾਲੀ ਹਨ ਉਹ ਹਮੇਸ਼ਾਂ (ਦਾਨਿ) ਮੰਗਣ ਵਿਚ ਲੱਗੇ ਰਹਿੰਦੇ ਹਨ ਅਤੇ ਦਾਨਿ = ਦਾਨਾਈ = ਆਪਣੀਆਂ ਸਿਆਣਪਾਂ ਵਿਚ ਫਸ ਕਰਕੇ (ਨ ਨਾਇ) ਉਨ੍ਹਾਂ ਨੂੰ ਵਾਹਿਗੁਰੂ ਦਾ ਨਾਮ ਨਹੀਂ ਪ੍ਰਾਪਤ ਹੁੰਦਾ ਅਤੇ ਪ੍ਰਭੂ ਦੀ ਨਦਰ ਤੋਂ ਖ਼ਾਲੀ ਅਜਾਈਂ ਜੀਵਨ ਗਵਾਉਣ ਵਾਲੇ। (ਰਾਚਹਿ) ਕੰਮਾਂ ਅਤੇ ਕੁਸੰਗਤ ਵਿਚ (ਰਾਚਹਿ) = ਲੱਗੇ ਰਹਿੰਦੇ ਹਨ। ਜਿਸ ਕਰਕੇ ਜੀਵਨ ਨਿਸਫਲ ਗਵਾਉਂਦੇ ਹਨ।

## ਸਿਰੀਰਾਗੁ ਮਹਲਾ ੧ ॥

ਅਮਲੁ ਗਲੋੋਲਾ ਕੂੜ ਕਾ ਦਿਤਾ ਦੇਵਣਹਾਰਿ ॥ ਮਤੀ ਮਰਣੁ ਵਿਸਾਰਿਆ ਖੁਸੀ ਕੀਤੀ ਦਿਨ ਚਾਰਿ ॥ ਸਚੁ ਮਿਲਿਆ ਤਿਨ ਸੋਫੀਆ ਰਾਖਣ ਕਉ ਦਰਵਾਰੁ ॥੧॥ ਨਾਨਕ ਸਾਚੇ ਕਉ ਸਚੁ ਜਾਣੁ ॥ ਜਿਤੁ ਸੇਵਿਐ ਸੁਖੁ ਪਾਈਐ ਤੇਰੀ ਦਰਗਹ ਚਲੈ ਮਾਣੁ ॥੧॥ ਰਹਾਉ ॥ ਸਚੁ ਸਰਾ ਗੁੜ ਬਾਹਰਾ ਜਿਸੁ ਵਿਚਿ ਸਚਾ ਨਾਉ ॥ ਸੁਣਹਿ ਵਖਾਣਹਿ ਜੇਤੜੇ ਹਉ ਤਿਨ ਬਲਿਹਾਰੈ ਜਾਉ ॥ ਤਾ ਮਨੁ ਖੀਵਾ ਜਾਣੀਐ ਜਾ ਮਹਲੀ ਪਾਏ ਥਾਉ ॥੨॥ ਨਾਉ ਨੀਰੁ ਚੰਗਿਆਈਆ ਸਤੁ ਪਰਮਲੁ ਤਨਿ ਵਾਸੁ ॥ ਤਾ ਮੁਖੁ ਹੋਵੈ ਉਜਲਾ ਲਖ ਦਾਤੀ ਇਕ ਦਾਤਿ ॥ ਦੂਖ ਤਿਸੈ ਪਹਿ ਆਖੀਅਹਿ ਸੂਖ ਜਿਸੈ ਹੀ ਪਾਸਿ ॥੩॥ ਸੋ ਕਿਉ ਮਨਹੁ ਵਿਸਾਰੀਐ ਜਾ ਕੇ ਜੀਅ ਪਰਾਣ ॥ ਤਿਸੁ ਵਿਣੁ ਸਭੁ ਅਪਵਿਤ੍ਰੁ ਹੈ ਜੇਤਾ ਪੈਨਣੁ ਖਾਣੁ ॥ ਹੋਰਿ ਗਲਾਂ ਸਭਿ ਕੂੜੀਆ ਤੁਧੁ ਭਾਵੈ ਪਰਵਾਣੁ ॥੪॥੫॥

*(ਅੰਗ ੧੫-੧੬)*

**ਉਥਾਨਕਾ :** ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਪਾਸ ਦੋ ਅਮਲੀ ਜੋਗੀ ਆਏ। ਜਿਨ੍ਹਾਂ 'ਚੋਂ ਇਕ ਸ਼ਰਾਬੀ, ਦੂਸਰਾ ਅਫ਼ੀਮ ਖਾਣ ਵਾਲਾ ਸੀ। ਉਹਨਾਂ ਨੇ ਹਜ਼ੂਰ ਨੂੰ ਬੇਨਤੀ ਕੀਤੀ, ਸੱਚੇ ਪਾਤਿਸ਼ਾਹ! ਤੁਸੀਂ ਅਫ਼ੀਮ ਦਾ (ਮਾਵਾ) ਗੋਲਾ ਖਾ ਕੇ ਸਮਾਧੀ ਲਾਇਆ ਕਰੋ। ਜਾਂ ਸ਼ਰਾਬ ਪੀ ਕੇ ਸਮਾਧੀ ਵਿਚ ਬੈਠਿਆ ਕਰੋ। ਏਸੇ ਤਰ੍ਹਾਂ ਸਮਾਧੀ ਚੰਗੀ ਲੱਗ ਜਾਂਦੀ ਹੈ। ਤਾਂ ਹਜ਼ੂਰ ਨੇ ਇਹਨਾਂ ਨੂੰ ਸ਼ੁਭ ਉਪਦੇਸ਼ ਦਿੱਤਾ।

**ਅਮਲੁ ਗਲੋੋਲਾ ਕੂੜ ਕਾ; ਦਿਤਾ ਦੇਵਣਹਾਰਿ ॥**

ਝੂਠ ਰੂਪ ਜੋ ਅਮਲ ਦਾ (ਗਲੋੋਲਾ) ਮਾਵਾ ਹੈ। ਜਾਂ ਝੂਠੇ ਪਦਾਰਥਾਂ ਰੂਪ ਅਮਲ ਦਾ ਮਾਵਾ ਹੈ। ਅਥਵਾ: (ਮਾਵਾ) = ਝੂਠਾ ਜੋ, ਗੋਲ੍ਹਾ=ਸਰੀਰ ਹੈ, ਸੋ ਦੇਵਣਹਾਰ ਪਰਮੇਸ਼ਰ ਨੇ ਸਭ ਨੂੰ ਕਰਮਾਂ ਅਨੁਸਾਰ ਦਿੱਤਾ ਹੋਇਆ ਹੈ।

**ਮਤੀ ਮਰਣੁ ਵਿਸਾਰਿਆ; ਖੁਸੀ ਕੀਤੀ ਦਿਨ ਚਾਰਿ ॥**

*(ਮੱਤੀ ਬੋਲੋ)*

ਜਿਵੇਂ ਨਸ਼ੇ ਦੀ ਮਸਤੀ ਨਸ਼ੱਈਆਂ ਨੂੰ ਚੜ੍ਹਦੀ ਹੈ। ਇਵੇਂ ਜੀਵਾਂ ਨੇ ਪਦਾਰਥਾਂ ਦੀ ਮਸਤੀ ਕਰਕੇ (ਮਤੀ) ਬੁੱਧੀ ਵਿਚੋਂ ਮਰਣਾ ਭੁੱਲਾ ਦਿੱਤਾ ਹੈ। ਏਥੇ ਚਾਰ ਦਿਨ ਵਿਸ਼ਿਆਂ ਦੇ ਪਦਾਰਥਾਂ ਕਰਕੇ। ਖੁਸ਼ੀ ਕਰਦੇ ਹਨ। **ਅਥਵਾ :** ਝੂਠ ਵਿਚ (ਮਤੀ) ਮਸਤ ਹੋ ਕੇ, ਸਰੀਰ ਦੀਆਂ ਮਸਤੀਆ ਕਰਕੇ, ਮਰਣਾ ਭੁੱਲ ਕੇ ਚਾਰ ਕੁ ਦਿਨਾਂ ਵਿਚ ਸੰਸਾਰਿਕ ਖ਼ੁਸ਼ੀਆਂ ਮਾਨਣਾ ਕਰਦੇ ਹਨ।

**ਸਚੁ ਮਿਲਿਆ ਤਿਨ ਸੋਫੀਆ; ਰਾਖਣ ਕਉ ਦਰਵਾਰੁ ॥੧॥**

ਜਿਹੜੇ ਝੂਠ ਦੇ ਮਾਵੇ ਨੂੰ ਨਹੀਂ ਛੱਕਦੇ। ਐਸੇ ਜੋ ਭਗਤ ਜਨ (ਸੋਫੀਆ) ਬਿ-ਅਮਲੀ ਅਮਲ ਦੇ ਨਸ਼ੇ

ਤੋਂ ਰਹਿਤ ਹਨ। ਤਿਨ੍ਹਾਂ ਨੂੰ ਉਸ ਪ੍ਰਭੂ ਦੇ ਦਰਬਾਰ ਵਿਚ (ਰਾਖਣ) ਭੇਟਾ ਰੱਖਣ ਵਾਸਤੇ, ਵਾਹਿਗੁਰੂ ਦਾ ਸੱਚਾ ਨਾਮ (ਮਿਲਿਆ) ਪ੍ਰਾਪਤ ਹੋਇਆ ਹੈ।

**ਦੂਸਰਾ ਅਰਥ:** (ਦਰਵਾਰੁ) ਨਰਕਾਂ ਦੇ ਦਰਵਾਜ਼ੇ ਤੋਂ ਰੱਖਿਆ ਕਰਨ ਲਈ। ਤਿਨ੍ਹਾਂ (ਸੋਫੀਆਂ) ਸੰਤਾਂ ਭਗਤ ਜਨਾਂ ਨੂੰ ਪ੍ਰਭੂ ਦੀ ਦਰਗਾਹ ਵਿਚ ਸੱਚਾ ਨਾਮ ਪ੍ਰਾਪਤ ਹੋਇਆ ਹੈ।

**ਨਾਨਕ; ਸਾਚੇ ਕਉ ਸਚੁ ਜਾਣੁ ॥**

ਸ੍ਰੀ ਗੁਰੂ ਨਾਨਕ ਦੇਵ ਜੀ ਕਹਿੰਦੇ ਹਨ (ਤ੍ਰੈਕਾਲ ਅਬਾਧ) ਤਿੰਨਾਂ ਸਮਿਆਂ ਵਿਚ ਜਿਸਦਾ ਨਾਸ ਨਹੀਂ। ਐਸੇ (ਸਾਚੇ) ਵਾਹਿਗੁਰੂ ਨੂੰ (ਸਚੁ) ਸੱਚ ਸਰੂਪ ਜਾਨਣਾ ਕਰ।

**ਜਿਤੁ ਸੇਵਿਐ ਸੁਖੁ ਪਾਈਐ; ਤੇਰੀ ਦਰਗਹ ਚਲੈ ਮਾਣੁ ॥੧॥ਰਹਾਉ॥**

ਜਿਸ ਪ੍ਰਭੂ ਦੇ ਸੇਵਨ (ਭਜਨ) ਕਰਕੇ, ਸੁਖ ਦੀ ਪ੍ਰਾਪਤੀ ਹੁੰਦੀ ਹੈ ਅਤੇ ਵਾਹਿਗੁਰੂ ਦੀ ਦਰਗਾਹ ਵਿੱਚ ਵੀ, (ਮਾਣੁ) ਵਡਿਆਈ (ਜਸ) ਦੀਆਂ ਤੇਰੀਆਂ ਗੱਲਾਂ ਚੱਲਣਗੀਆਂ। ਅਥਵਾ : ਵਾਹਿਗੁਰੂ ਦੀ ਦਰਗਾਹ ਵਿਚ (ਮਾਣੁ) ਸਨਮਾਨ ਦੇ ਸਹਿਤ ਜਾਣਾ ਹੁੰਦਾ ਹੈ।

**ਪ੍ਰਸ਼ਨ :** ਜੇਕਰ ਤੁਸੀਂ ਅਫ਼ੀਮ ਨਹੀਂ ਖਾਂਦੇ ਤਾਂ ਸ਼ਰਾਬ ਪੀ ਲਵੋ। **ਉੱਤਰ :**

**ਸਚੁ ਸਰਾ, ਗੁੜ ਬਾਹਰਾ; ਜਿਸੁ ਵਿਚਿ ਸਚਾ ਨਾਉ ॥**

ਸੱਚ ਰੂਪ (ਸਰਾ) ਸ਼ਰਾਬ ਹੈ। ਜੋ ਗੁੜ ਤੋਂ ਬਿਨਾਂ ਹੈ, ਭਾਵ ਮਾਇਆ ਰੂਪੀ ਗੁੜ ਨਹੀਂ ਹੈ ਜਿਸ ਵਿਚ।

**ਪ੍ਰਸ਼ਨ:** ਜੀ ਗੁੜ ਨਾਲ ਤਾਂ ਚੰਗੀ ਸ਼ਰਾਬ ਬਣਦੀ ਹੈ। ਉੱਤਰ: ਸੱਚ ਰੂਪੀ ਸ਼ਰਾਬ ਵਿਚ (ਬਾਹਰਾ) ਬਹੁਤ ਸਾਰਾ (ਗੁੜ) ਸੱਚਾ ਨਾਮ ਰੂਪ ਗੁੜ ਪਾਉਣਾ ਕੀਤਾ।

**ਸੁਣਹਿ ਵਖਾਣਹਿ ਜੇਤੜੇ; ਹਉ ਤਿਨ ਬਲਿਹਾਰੈ ਜਾਉ ॥**

(ਸੁਣਹਿ) ਸਰਵਣ ਕਰਨ ਵਾਲੇ (ਵਖਾਣਹਿ) ਕਥਨ ਕਰਨ ਵਾਲੇ ਜਿਤਨੇ ਹਨ ਇਹ ਸਾਰੇ ਪੀਣ ਵਾਲੇ ਹਨ।

**ਦੂਸਰਾ ਅਰਥ:** ਜਿਵੇਂ ਸ਼ਰਾਬ ਪੀਣ ਵਾਲੇ ਅਤੇ ਵਰਤਾਉਣ ਵਾਲੇ ਹੁੰਦੇ ਹਨ। (ਸੁਣਹਿ) ਸੁਣਨ ਵਾਲੇ ਪੀਂਦੇ ਹਨ (ਵਖਾਣਹਿ) ਕਥਨ ਵਾਲੇ ਵਰਤਾਵੇ ਹਨ। ਅਸੀਂ ਉਹਨਾਂ ਤੋਂ ਬਲਿਹਾਰ ਜਾਂਦੇ ਹਾਂ।

**ਤਾ ਮਨੁ ਖੀਵਾ ਜਾਣੀਐ; ਜਾ ਮਹਲੀ ਪਾਏ ਥਾਉ ॥੨॥**

ਸ਼ਰਾਬ ਪੀਕੇ ਤਾਂ ਮਨ (ਖੀਵਾ) ਮਸਤ ਹੁੰਦਾ ਹੈ। ਐਧਰ ਸੱਚ ਰੂਪ ਸ਼ਰਾਬ ਨੂੰ ਪੀ ਕਰਕੇ, (ਮਹਲੀ) ਜਗਿਆਸੂ ਜੇ ਕਰਕੇ ਤੁਰੀਆ ਪਦ ਰੂਪੀ ਮਹਿਲ ਵਿਚ ਥਾਂ ਪ੍ਰਾਪਤ ਕਰ ਲਵੇ। ਤਾਂ ਹੀ ਉਸਦਾ ਮਨ ਮਸਤੀ ਵਿਚ ਜਾਣਿਆ ਜਾਂਦਾ ਹੈ। ਉਸਨੂੰ ਨਾਮ ਦੀ (ਖੁਮਾਰੀ) ਸਰੂਰ ਚੜ੍ਹ ਜਾਂਦਾ ਹੈ।

**ਪ੍ਰਸ਼ਨ :** ਜੋਗੀ ਕਹਿੰਦਾ ਹੈ ਗ਼ਰੀਬ ਨਿਵਾਜ਼ ਸਾਡੇ ਮੱਤ ਅਨੁਸਾਰ ਸ਼ਰਾਬ ਦਾ ਨਸ਼ਾ ਲਹਿਣ ਤੋਂ ਬਾਅਦ ਇਸ਼ਨਾਨ ਕਰਕੇ ਖ਼ੁਸ਼ਬੋਈਆਂ ਲਾਈਆਂ ਜਾਂਦੀਆਂ ਹਨ **ਉੱਤਰ :**

**ਨਾਉ ਨੀਰੁ, ਚੰਗਿਆਈਆ; ਸਤੁ ਪਰਮਲੁ, ਤਨਿ ਵਾਸੁ ॥**

ਜੋ ਚੰਗੇ ਪਰਉਪਕਾਰ ਦੇ ਕੰਮ ਕਰਨੇ ਹਨ। ਇਹੋ ਚੰਗਿਆਈ ਰੂਪ (ਨੀਰੁ) ਪਾਣੀ ਵਿਚ (ਨਾਉ) ਇਸ਼ਨਾਨ ਕਰਨਾ ਹੈ। ਸੱਤ ਸਰੂਪ ਦਾ ਨਿਹਚਾ ਕਰਨਾ (ਪਰਮਲੁ) ਚੰਦਨ ਹੈ। ਜਿਸ ਵਿਚੋਂ ਭਗਤੀ ਰੂਪ ਖ਼ੁਸ਼ਬੂ ਆਉਂਦੀ ਹੈ। ਜਿਸਦਾ ਨਿਵਾਸ ਨਾਮੀ ਪੁਰਸ਼ਾਂ ਦੇ (ਤਨ) ਸਰੀਰ ਤੇ ਰਹਿੰਦਾ ਹੈ।

**ਪ੍ਰਸ਼ਨ :** ਸ਼ਰਾਬੀ ਤਾਂ ਸਾਡੇ ਮੱਤ ਅਨੁਸਾਰ ਇਸ਼ਨਾਨ ਕਰਕੇ ਦਾਨ ਕਰਦੇ ਹਨ।

**ਤਾ ਮੁਖੁ ਹੋਵੈ ਉਜਲਾ; ਲਖ ਦਾਤੀ ਇਕ ਦਾਤਿ ॥**

**ਉੱਤਰ :** ਲੱਖਾਂ ਦਾਤਾਂ ਵਿੱਚੋਂ ਇਕ ਪਰਮੇਸ਼ਰ ਦੇ (ਲਖਣ) ਜਨਾਉਣ ਦੀ ਦਾਤ ਕਰਦੇ ਹਨ ਜਗਿਆਸੂਆਂ ਪ੍ਰਤੀ। ਤਿਸ (ਦਾਤਿ) ਗਿਆਨ ਦੀ ਦਾਤ ਕਰਕੇ ਪਰਲੋਕ ਵਿਚ ਮੁਖ ਉੱਜਲਾ ਹੁੰਦਾ ਹੈ।

**ਦੂਖ ਤਿਸੈ ਪਹਿ ਆਖੀਅਹਿ; ਸੂਖ ਜਿਸੈ ਹੀ ਪਾਸਿ ॥੩॥**

ਤਿਸ ਪ੍ਰਭੂ ਦੇ ਅੱਗੇ ਦੁਖਾਂ ਦੀ ਨਵਿਰਤੀ ਲਈ ਬੇਨਤੀ ਕਰੀਏ। ਜਿਸ ਪਰਮੇਸ਼ਰ ਪਾਸੋਂ ਸਾਰੇ ਸੁਖ ਪ੍ਰਾਪਤ ਹੋਣੇ ਹਨ।

**ਸੋ ਕਿਉ ਮਨਹੁ ਵਿਸਾਰੀਐ; ਜਾ ਕੇ ਜੀਅ ਪਰਾਣ ॥**

ਜਿਸ ਵਾਹਿਗੁਰੂ ਨੇ ਆਪਣੀ ਚੇਤਨ ਸੱਤਾ ਨਾਲ ਸਾਰੇ ਸੂਖਮ ਸਥੂਲ ਜੀਵ ਪ੍ਰਾਣਾਂ ਦੁਆਰਾ ਰਚੇ ਹਨ। ਉਸਨੂੰ ਮਨ ਤੋਂ ਕਿਉਂ ਭੁਲਾਉਣਾ ਕਰੀਏ।

**ਤਿਸੁ ਵਿਣੁ ਸਭੁ ਅਪਵਿਤ੍ਰੁ ਹੈ; ਜੇਤਾ ਪੈਨਣੁ ਖਾਣੁ ॥**

ਤਿਸ ਪਰਉਪਕਾਰੀ ਪਰਮੇਸ਼ਰ ਦੀ ਪ੍ਰਾਪਤੀ ਤੋਂ ਬਿਨਾਂ ਸਭ (ਪੈਨਣੁ) ਬਸਤਰਾਂ ਦਾ ਪਹਿਨਣਾ ਅਤੇ ਪਦਾਰਥਾਂ ਦਾ ਖਾਣਾ ਅਪਵਿੱਤਰ ਹੈ।

**ਹੋਰਿ ਗਲਾਂ ਸਭਿ ਕੂੜੀਆ; ਤੁਧੁ ਭਾਵੈ ਪਰਵਾਣੁ ॥੪॥੫॥**

ਹੋਰ ਗੱਲਾਂ ਸਭ ਝੂਠੀਆਂ ਹਨ। ਜੋ ਤੈਨੂੰ ਭਾਉਂਦੇ ਹਨ ਉਹ ਪੁਰਸ਼ ਨਾਮ ਦੀ ਦਾਤ ਕਰਕੇ ਪ੍ਰਵਾਣਨੀਕ ਹਨ। **ਅਥਵਾ** : ਹੇ ਵਾਹਿਗੁਰੂ ! ਜੋ ਤੇਰੇ ਪਰ (ਭਾਵੈ) ਸ਼ਰਧਾ ਭਾਵਨਾ ਧਾਰਨ ਵਾਲੇ ਹਨ ਉਹੀ ਪ੍ਰਵਾਣਨੀਕ ਹਨ। ਜਿਨ੍ਹਾਂ ਸ਼ਰਧਾ ਧਾਰ ਕੇ ਨਾਮ ਦਾ ਜਾਪ ਕੀਤਾ ਹੈ। ਉਨ੍ਹਾਂ ਨੂੰ ਐਸੀ ਮਸਤੀ ਪ੍ਰਾਪਤ ਹੁੰਦੀ ਹੈ ਕਿ ਉਹ ਵਾਹਿਗੁਰੂ ਦੇ ਦਰ ਪ੍ਰਵਾਨ ਹਨ ॥੪॥੫॥

## ਸਿਰੀਰਾਗੁ ਮਹਲਾ ੧ ॥

ਜਾਲਿ ਮੋਹੁ ਘਸਿ ਮਸੁ ਕਰਿ ਮਤਿ ਕਾਗਦੁ ਕਰਿ ਸਾਰੁ ॥ ਭਾਉ ਕਲਮ ਕਰਿ ਚਿਤੁ ਲੇਖਾਰੀ ਗੁਰ ਪੁਛਿ ਲਿਖੁ ਬੀਚਾਰੁ ॥ ਲਿਖੁ ਨਾਮੁ ਸਾਲਾਹ ਲਿਖੁ ਲਿਖੁ ਅੰਤੁ ਨ ਪਾਰਾਵਾਰੁ ॥੧॥ ਬਾਬਾ ਏਹੁ ਲੇਖਾ ਲਿਖਿ ਜਾਣੁ ॥ ਜਿਥੈ ਲੇਖਾ ਮੰਗੀਐ ਤਿਥੈ ਹੋਇ ਸਚਾ ਨੀਸਾਣੁ ॥੧॥ ਰਹਾਉ ॥ ਜਿਥੈ ਮਿਲਹਿ ਵਡਿਆਈਆ ਸਦ ਖੁਸੀਆ ਸਦ ਚਾਉ ॥ ਤਿਨ ਮੁਖਿ ਟਿਕੇ ਨਿਕਲਹਿ ਜਿਨ ਮਨਿ ਸਚਾ ਨਾਉ ॥ ਕਰਮਿ ਮਿਲੈ ਤਾ ਪਾਈਐ ਨਾਹੀ ਗਲੀ ਵਾਉ ਦੁਆਉ ॥੨॥ ਇਕਿ ਆਵਹਿ ਇਕਿ ਜਾਹਿ ਉਠਿ ਰਖੀਅਹਿ ਨਾਵ ਸਲਾਰ ॥ ਇਕਿ ਉਪਾਏ ਮੰਗਤੇ ਇਕਨਾ ਵਡੇ ਦਰਵਾਰ ॥ ਅਗੈ ਗਇਆ ਜਾਣੀਐ ਵਿਣੁ ਨਾਵੈ ਵੇਕਾਰ ॥੩॥ ਭੈ ਤੇਰੈ ਡਰੁ ਅਗਲਾ ਖਪਿ ਖਪਿ ਛਿਜੈ ਦੇਹ ॥ ਨਾਵ ਜਿਨਾ ਸੁਲਤਾਨ ਖਾਨ ਹੋਦੇ ਡਿਠੇ ਖੇਹ ॥ ਨਾਨਕ ਉਠੀ ਚਲਿਆ ਸਭਿ ਕੂੜੇ ਤੁਟੇ ਨੇਹ ॥੪॥੬॥

(ਅੰਗ ੧੬)

**ਉਥਾਨਕਾ :** ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਸਾਹਿਬ ਦੀ ਜਦੋਂ ਪੰਜ ਸਾਲ ਦੀ ਅਵਸਥਾ ਹੋਈ। ਤਾਂ ਸਤਿਗੁਰਾਂ ਦੇ ਪਿਤਾ ਧੰਨ ਬਾਬਾ ਕਾਲੂ ਜੀ ਹਜ਼ੂਰ ਨੂੰ ਗੋਪਾਲ ਪਾਂਧੇ ਪਾਸ ਲੈ ਕੇ ਗਏ। ਜਿਸ ਥਾਂ ਗੁਰਦੁਆਰਾ ਪੱਟੀ ਸਾਹਿਬ ਹੈ (ਹੁਣ ਪਾਕਿਸਤਾਨ 'ਚ) ਉਥੇ ਪੜ੍ਹਨੇ ਪਾਉਣ ਲਈ। (ਮਦਰੱਸੇ) ਭਾਵ ਸਕੂਲ ਅੰਦਰ ਲੈ ਕੇ ਗਏ। ਜਦੋਂ ਹਜ਼ੂਰ ਮਦਰੱਸੇ ਵਿਚ ਪ੍ਰਵੇਸ਼ ਹੋਇ। ਤਦ ਆਪ ਜੀ ਦਾ ਦਰਸ਼ਨ ਸੂਰਜ ਦੀ ਤਰ੍ਹਾਂ ਵੇਖ ਕੇ ਸਾਰੇ ਬੱਚਿਆਂ ਦੇ ਮੁਖ ਕਵਲ ਦੀ ਤਰ੍ਹਾਂ ਖਿੜ ਗਏ। ਬਾਬਾ ਕਾਲੂ ਜੀ ਨੇ, ਗੋਪਾਲ ਪਾਂਧੇ ਨੂੰ ਕਿਹਾ ਕਿ ਇਨ੍ਹਾਂ ਨੂੰ ਸਾਰੀ ਵਿਦਿਆ ਪੜ੍ਹਾ ਕੇ ਚੰਗੀ ਤਰ੍ਹਾਂ ਹੁਸ਼ਿਆਰ ਬਣਾ ਦਿਓ। ਤਾਂ ਪਾਂਧੇ ਨੇ ਪਹਿਲੇ ਦਿਨ ਪੈਂਤੀ ਪੜ੍ਹਾਈ, ਸਤਿਗੁਰੂ ਜੀ ਨੇ ਸਾਰੀ ਪੈਂਤੀ ਜ਼ੁਬਾਨੀ ਯਾਦ ਕਰ ਲਈ। ਦੂਸਰੇ ਦਿਨ ਸਤਿਗੁਰਾਂ ਦੀ ਵਿਲੱਖਣ ਬੁੱਧੀ ਜਾਣ ਕੇ ਪਾਂਧੇ ਨੇ ਹਜ਼ੂਰ ਨੂੰ ਵੱਖਰੇ ਕਰਕੇ ਜਲਦੀ ਪੜ੍ਹਾਉਣਾ ਚਾਹਿਆ। ਤਾਂ ਸਤਿਗੁਰੂ ਜੀ ਮੁਖੋਂ ਕੁਝ ਬੋਲੇ ਹੀ ਨਾ। ਪਾਂਧੇ ਨੇ ਝਿੜਕਾਂ ਵੀ ਦਿੱਤੀਆਂ ਫੇਰ ਪਾਂਧੇ ਦੇ ਬਹੁਤਾ ਕਹਿਣ ਤੋਂ ਹਜ਼ੂਰ ਨੇ ਇਹ ਪਾਵਨ ਸ਼ਬਦ ਉਚਾਰ ਕੇ, ਸ਼ੁਭ ਉਪਦੇਸ਼ ਦਿੱਤਾ। ਇਹ ਸ਼ਬਦ ਗੁਰ ਇਤਿਹਾਸ ਵਿਚ ਆਉਂਦਾ ਹੈ। ਜਿਸਦੀਆਂ ਕੁਝ ਪੰਗਤੀਆਂ ਦੀ ਵਿਆਖਿਆ ਦਾ ਸਿਧਾਂਤ ਗੁਰਬਾਣੀ ਦੇ ਸ਼ਬਦ ਨਾਲ ਮਿਲਦਾ ਹੈ। ਇਹ ਪੰਗਤੀਆਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਨਹੀਂ ਹਨ।

**ਦੇਹ ਦੀਵਟੀ ਕੇ ਵਿਖੇ ਮੋਹ ਨੇਹ ਭਰਪੂਰ ॥ ਬਾਤੀ ਵਿਸ਼ਿਅਨ ਵਾਸ਼ਨਾ, ਗਿਆਨ ਅਗਨ ਤੇ ਦੂਰ ॥**

ਸਰੀਰ ਰੂਪੀ ਦੀਵਾ ਹੈ ਮੋਹ ਰੂਪ (ਨੇਹ) ਤੇਲ ਨਾਲ ਭਰਿਆ ਹੈ। ਵਿਸ਼ੇ ਵਾਸ਼ਨਾ ਬੱਤੀ ਪਾਈ ਹੈ। ਗਿਆਨ ਰੂਪੀ ਅਗਨੀ ਕਰਕੇ ਮੋਹ ਰੂਪ ਤੇਲ ਤੇ ਵਾਸ਼ਨਾ ਰੂਪੀ ਬੱਤੀ ਸੜ ਜਾਂਦੇ ਹਨ। ਫੇਰ ਉਸ ਕਾਲਖ ਦੀ ਸਿਆਹੀ ਬਣਾਈ ਦੀ ਹੈ।

**ਜਾਲਿ ਮੋਹੁ, ਘਸਿ ਮਸੁ ਕਰਿ; ਮਤਿ, ਕਾਗਦੁ, ਕਰਿ ਸਾਰੁ ॥**

ਇਹ ਪਾਵਨ ਸ਼ਬਦ ਹਜ਼ੂਰ ਉਚਾਰ ਰਹੇ ਹਨ। (ਜਾਲਿ ਮੋਹੁ ਘਸਿ ਮਸੁ ਕਰਿ) ਮੋਹ ਨੂੰ ਜਾਲ ਕਰਕੇ, ਫੇਰ ਜੋ ਕਾਲੀ ਕਾਲੀ ਕਾਲਖ, ਲੋਅ ਜਿਹੀ ਇਕੱਠੀ ਕਰਕੇ ਘਸਾਈ ਦੀ ਹੈ। ਭਾਵ ਮੋਹ ਨੂੰ ਸਾੜਨ ਰੂਪ (ਕਾਲਖ) ਸਿਆਹੀ ਦਾ ਸਾੜਨਾ ਹੈ। ਪੁਰਾਣੇ ਸਮਿਆਂ ਅੰਦਰ ਅੱਖਾਂ ਵਿਚ ਕਾਲੇ ਸੁਰਮੇ ਦੀ ਥਾਂ ਕਾਲੀ

ਲੋਅ ਪਾਇਆ ਕਰਦੇ ਸਨ। ਉਸਨੂੰ ਤਿਆਰ ਕਰਨ ਦਾ ਢੰਗ ਹੁੰਦਾ ਸੀ। ਦੀਵਾ ਜਗਾ ਕੇ, ਦੀਵੇ ਦੀ ਲਾਟ ਉੱਤੇ ਠੂਠੀ ਆਦਿ, ਜਾਂ ਕਾਂਸੀ ਦੇ ਬਰਤਨ ਦਾ, ਜੋ ਸਿੱਪੀ ਵਰਗਾ ਹੁੰਦਾ ਸੀ। ਉਸਨੂੰ ਕੁਝ ਸਮਾਂ ਲਾਟ ਉਤੇ ਕਰਦੇ ਸਨ। ਜਿਸ ਨਾਲ ਲਾਟ ਤੋਂ ਕਾਲੀ ਕਾਲਸ਼ ਬਰਤਨ ਵਿਚ ਜਮ੍ਹਾਂ ਹੁੰਦੀ। ਤਾਂ ਵਿਚੋਂ ਕਰਦ ਨਾਲ ਖੁਰਚਕੇ ਲਾਹ ਲਿਆ ਜਾਂਦਾ ਅਤੇ ਖੁਰਚੀ ਹੋਈ ਕਾਲਸ਼ ਵਿਚ ਕੁਝ ਚੀਜ਼ਾਂ ਮਿਲਾ ਕੇ, ਅੱਖਾਂ ਵਿਚ ਪਾਉਣ ਵਾਲੀ ਲੋਅ ਤਿਆਰ ਕੀਤੀ ਜਾਂਦੀ ਸੀ। ਠੂਠੀ = ਮਿੱਟੀ ਦੀ ਛੋਟੀ ਪਿਆਲੀ ਵਿਚ ਵੀ ਇਸੇ ਤਰ੍ਹਾਂ ਕਰਦੇ ਸਨ। ਸ਼ਰਧਾ ਰੂਪ ਠੂਠੀ ਲੈ ਕੇ ਵਿਚਾਰ ਦੀ ਕਰਦ ਨਾਲ ਲਾਹ ਕਰਕੇ ਬਾਰਬਾਰ ਅਭਿਆਸ ਕਰਨਾ ਹੈ। ਇਹ ਸਿਆਹੀ ਨੂੰ ਘਸਾਉਣਾ ਭਾਵ ਰਗੜਨਾ ਹੈ। (ਮਤਿ ਕਾਗਦ ਕਰਿ ਸਾਰੁ ॥) (ਸਾਰੁ) = ਸੱਤ ਸਰੂਪ, ਅਸਾਰ = ਨਾਸਵੰਤ, ਇਉਂ ਸਾਰ ਤੇ ਅਸਾਰ ਨੂੰ ਜਾਨਣ ਵਾਲੀ। (ਸਾਰ) = ਸਿਧਾਂਤ ਨੂੰ ਜਾਨਣ ਵਾਲੀ (ਮਤਿ) ਸ੍ਰੇਸ਼ਟ ਮਤੀ, ਭਾਵ ਆਤਮ ਵਿਸ਼ੈਣੀ ਸ਼ੁੱਧ ਬੁੱਧੀ ਨੂੰ ਕਾਗਜ਼ ਕਰਨਾ ਕਰ। ਆਤਮ ਵਿਸ਼ੈਣੀ ਸੁਧ ਬੁੱਧੀ : ਪਰਮੇਸ਼ਰ ਪ੍ਰਭੂ ਦਾ ਹਰ ਸਮੇਂ ਅਨੁਭਵ ਕਰਨ ਵਾਲੀ ਨਿਰਮਲ ਬੁੱਧੀ। **(ਜਾਲਿ ਮੋਹੁ ਘਸਿ ਮਸੁ ਕਰਿ)** ਮੋਹ ਨੂੰ ਸਾੜਨ ਰੂਪ (ਮਸੁ) ਸਿਆਹੀ ਬਣਾ ਕੇ। ਸਰਧਾ ਰੂਪੀ ਠੂਠੀ = ਪਿਆਲੀ ਵਿਚੋਂ, ਵਿਚਾਰ ਦੀ ਕਰਦ ਨਾਲ ਲਾਹ ਕਰਕੇ। ਬਾਰ ਬਾਰ ਗੁਰਸ਼ਬਦ ਦਾ ਅਭਿਆਸ ਕਰਨ ਰੂਪ ਸਿਆਹੀ ਨੂੰ ਰਗੜਦਿਆਂ। ਸ੍ਰੇਸ਼ਟ ਸਿਧਾਂਤ ਨੂੰ ਜਾਨਣ ਵਾਲੀ ਸੁੱਧ ਬੁੱਧੀ ਰੂਪ ਕਾਗਜ਼ ਉੱਤੇ।

**ਭਾਉ ਕਲਮ ਕਰਿ ਚਿਤੁ ਲੇਖਾਰੀ ਗੁਰ ਪੁਛਿ ਲਿਖੁ ਬੀਚਾਰੁ ॥**

(ਭਾਉ ਕਲਮ ਕਰਿ) ਪਰੇਮ ਦੀ ਕਲਮ ਲੈ ਕਰਕੇ, ਆਪਣੇ ਚਿਤ ਨੂੰ ਲਿਖਾਰੀ ਬਣਾਉਣਾ ਕਰ। (ਗੁਰ ਪੁਛਿ) ਆਪਣੇ ਸਤਿਗੁਰਾਂ ਤੋਂ (ਪੁਛਿ) ਆਗਿਆ ਲੈ ਕਰਕੇ। ਸੱਤ ਤੇ ਅਸੱਤ ਦੀ ਵੀਚਾਰ ਲਿਖਣਾ ਕਰ।

ਪ੍ਰਮਾਣ : **[ਸਾਧੋ ਇਹੁ ਤਨੁ ਮਿਥਿਆ ਜਾਨਉ ॥ ਯਾ ਭੀਤਰਿ ਜੋ ਰਾਮੁ ਬਸਤੁ ਹੈ ਸਾਚੋ ਤਾਹਿ ਪਛਾਨੋ ॥੧॥ ਰਹਾਉ ॥]** (ਅੰਗ ੧੧੮੬)

**ਲਿਖੁ ਨਾਮੁ, ਸਾਲਾਹ ਲਿਖੁ; ਲਿਖੁ, ਅੰਤੁ ਨ ਪਾਰਾਵਾਰੁ ॥੧॥**

ਸਰੂਪ* ਭੂਤ ਲਖਸ਼ਣਾਂ ਵਾਲਾ ਵਾਹਿਗੁਰੂ ਦਾ ਨਾਮ ਲਿਖਣਾ ਕਰ। (ਸਾਲਾਹ) ਕੀਰਤਨ ਭਗਤੀ ਲਿਖ। ਫੇਰ ਲਿਖਣਾ ਕਰ ਕਿ ਹੇ ਪਰਮੇਸ਼ਰ ! ਤੇਰਾ (ਪਾਰਾ) ਲੋਕ ਕਰਕੇ, (ਵਾਰੁ) ਪ੍ਰਲੋਕ ਕਰਕੇ, ਤੇਰਾ ਅੰਤ ਨਹੀਂ ਪਾਇਆ ਜਾਂਦਾ ਹੈ।

**ਬਾਬਾ ਏਹੁ ਲੇਖਾ ਲਿਖਿ ਜਾਣੁ ॥**

(ਬਾਬਾ) ਹੇ ਅਧਿਕਾਰੀ ਜਗਿਆਸੂ ! ਇਹ ਬ੍ਰਹਮ ਵਿੱਦਿਆ ਦਾ ਲੇਖਾ ਲਿਖਣਾ ਜਾਨਣਾ ਕਰ।

**ਅਥਵਾ :** ਹੇ ਜਗਿਆਸੂ ! ਇਹ ਪੂਰਬ ਉਕਤਿ ਲੇਖਾ ਲਿਖ, ਫੇਰ (ਜਾਣੁ) ਵਾਹਿਗੁਰੂ ਦੇ ਸਰੂਪ ਨੂੰ ਜਾਣ ਲਵੇਂਗਾ।

**ਪ੍ਰਸ਼ਨ :** ਇਹ ਲੇਖਾ ਕਿਸ ਕੰਮ ਆਵੇਗਾ ਜੋ ਲਿਖਣ ਬਾਰੇ ਕਿਹਾ ਹੈ।

---

** ਸਰੂਪ ਭੂਤ ਲਖਸ਼ਣ ਸਦਾ ਰਹਿਣ ਵਾਲੇ। ਜਿਵੇਂ ਸੱਤ, ਚਿੱਤ, ਅਨੰਦ, ਇਹ ਬ੍ਰਹਮ ਸਰੂਪ ਦੇ ਲਖਸ਼ਣ ਸਦਾ ਇਕ ਰਸ ਹਨ ਤੇ ਸਿੱਧਾ ਸਰੂਪ ਨੂੰ ਜਣਾਉਂਦੇ ਹਨ। ਤਟਸਥੀ ਲਖਸ਼ਣ ਜਿਹੜੇ ਕਿਸੇ ਵਿਚ ਸਦਾ ਨਾਂ ਰਹਿਣ, ਪਰ ਜਣਾ ਦੇਣ ਕਿ ਸਾਰਿਆਂ ਤੋਂ ਵੱਖਰਾ, ਵਿਸ਼ੇਸ਼ ਰੂਪ ਵਿਚ ਦਰਸਾ ਦੇਣ। ਕਦੇ ਹੋਣ ਕਦੇ ਨਾਂ ਹੋਣ। ਤਟ=ਨਾਮ ਕਿਨਾਰੇ ਦਾ ਹੈ, ਜੋ ਕਿਨਾਰੇ ਤੇ ਇਸਥਿਤ ਹੈ ਕਦੇ ਬਦਲ ਵੀ ਸਕਦਾ ਹੈ। ਜਿਵੇਂ ਕਿਨਾਰੇ ਤੇ ਬਿਰਛ ਡਿੱਗ ਪੈਂਦੇ ਹਨ। ਜਾਂ ਕਿਨਾਰਾ ਹੀ ਬਦਲ ਜਾਂਦਾ ਹੈ। ਇਸੇ ਤਰ੍ਹਾਂ ਤਟਸਥੀ ਲਖਸ਼ਣ ਇਕੋ ਸਮੇਂ ਸਦਾ ਨਹੀਂ ਰਹਿੰਦੇ ਹਨ।*

**ਜਿਥੈ ਲੇਖਾ ਮੰਗੀਐ ਤਿਥੈ ਹੋਇ ਸਚਾ ਨੀਸਾਣੁ ॥੧॥ ਰਹਾਉ ॥**

ਉੱਤਰ : ਜਿਥੇ ਤੇਰੇ ਪਾਸੋਂ ਪ੍ਰਲੋਕ ਵਿਚ ਕਰਮਾਂ ਧਰਮਾਂ ਦਾ (ਲੇਖਾ) ਹਿਸਾਬ ਮੰਗਿਆ ਜਾਣਾ ਹੈ। (ਤਿਥੈ) ਤਿਸ ਥਾਂ ਇਹ ਲੇਖਾ ਨਾਮ ਦਾ, ਤੇਰੇ ਨਾਲ ਸਚਾ (ਨੀਸਾਣੁ) ਪ੍ਰਵਾਨਾ ਹੋਵੇਗਾ। (ਰਹਾਉ) ਬਿਸਰਾਮ ਦੇ ਕੇ ਫ਼ੁਰਮਾਉਂਦੇ ਹਨ।

ਪ੍ਰਸ਼ਨ : ਹੇ ਸੱਚੇ ਪਾਤਿਸ਼ਾਹ ! ਕੀ ਭਜਨ ਕਰੀਏ ਮੇਰੀ ਤਾਂ ਸ਼ਰਧਾ ਟੁੱਟ ਗਈ ਹੈ। ਕਿਉਂਕਿ ਭਜਨ ਕਰਨ ਵਾਲੇ ਗ਼ਰੀਬ ਕੰਗਾਲ ਰਹਿੰਦੇ ਹਨ। ਕੋਈ ਗੱਲ ਵੀ ਨਹੀਂ ਪੁੱਛਦਾ ਹੈ।

**ਜਿਥੈ ਮਿਲਹਿ ਵਡਿਆਈਆ; ਸਦ ਖੁਸੀਆ ਸਦ ਚਾਉ ॥**

ਉੱਤਰ : (ਜਿਥੈ ਮਿਲਹਿ) ਜਿਥੇ ਪ੍ਰਲੋਕ ਵਿਚ ਵਡਿਆਈਆਂ ਮਿਲਦੀਆਂ ਹਨ ਤੇ ਸਦਾ ਖ਼ੁਸ਼ੀਆਂ ਪ੍ਰਾਪਤ ਹੁੰਦੀਆਂ ਹਨ। ਸਦਾ ਹੀ ਮਨ ਵਿਚ (ਚਾਉ) ਉਤਸ਼ਾਹ ਬਣਿਆ ਰਹਿੰਦਾ ਹੈ।

**ਤਿਨ ਮੁਖਿ ਟਿਕੇ ਨਿਕਲਹਿ; ਜਿਨ ਮਨਿ ਸਚਾ ਨਾਉ ॥**

ਵਾਹਿਗੁਰੂ ਦੀ ਦਰਗਾਹ ਵਿਚ ਤਿਨ੍ਹਾਂ ਦੇ (ਮੁਖਿ) ਮੱਥੇ ਪਰ ਜਸ ਦੇ (ਟਿੱਕੇ) ਤਿਲਕ ਕੱਢੇ ਜਾਂਦੇ ਹਨ। ਅਥਵਾ: ਤਿਨ੍ਹਾਂ ਦੇ ਮੁੱਖ ਹੀ ਟਿੱਕੇ ਰੂਪ ਹੋ ਕੇ ਭਾਵ ਸ਼੍ਰੋਮਣੀ ਹੋ ਕੇ ਨਿਕਲਦੇ ਹਨ। ਜਿਨ੍ਹਾਂ ਦੇ ਮਨ ਵਿਚ ਸਚਾ (ਨਾਉ) ਨਾਮ ਆ ਕੇ ਪ੍ਰਾਪਤ ਹੋਇਆ ਭਾਵ ਨਾਮ ਮਨ ਵਿਚ ਵੱਸ ਗਿਆ।

**ਕਰਮਿ ਮਿਲੈ ਤਾ ਪਾਈਐ; ਨਾਹੀ ਗਲੀ ਵਾਉ ਦੁਆਉ ॥੨॥**

ਜੇ ਕਰਮ ਪੂਰਬਲੇ ਚੰਗੇ ਹੋਣ, ਤਾਂ ਸਤਿਗੁਰਾਂ ਦੁਆਰਾ ਨਾਮ ਸਰਵਣ ਪਾਈਦਾ ਹੈ। ਫੇਰ ਮੰਨਣ ਪਾਈਦਾ ਹੈ। ਫੇਰ *ਨਿਧਿਆਸਣ = ਬਾਰ ਬਾਰ ਚਿਤ ਵਿਰਤੀ ਨੂੰ ਵਾਹਿਗੁਰੂ ਦੇ ਧਿਆਨ ਵਿਚ ਲਾਉਣਾ ਚਾਹੀਦਾ ਹੈ।

ਫੇਰ ਸਖਿਆਤਤਾ = ਅਭੇਦ ਅਵਸਥਾ ਪ੍ਰਤੱਖ ਰੂਪ ਵਿਚ ਪਾਈਦੀ ਹੈ। (ਨਾਹੀ ਗਲੀ) ਨਹੀਂ ਤਾਂ ਹੋਰ ਸਭ ਗੱਲਾਂ (ਵਾਉ) ਪੌਣ ਦੇ (ਦੁਆਉ) ਸੁਦਰਸ਼ ਹਨ। ਵਾ: (ਵਾਉ ਦੁਆਉ) ਨਹੀਂ ਤਾਂ ਹੋਰ ਜੋ ਅਸੀਸਾਂ ਤੇ (ਦੁਆਉ) ਦੂਰ ਅਸੀਸਾਂ ਦੇਣੀਆਂ ਨਿਸਫਲ ਹੀ ਹਨ।

ਪ੍ਰਸ਼ਨ : ਹੇ ਗ਼ਰੀਬ ਨਿਵਾਜ਼ ਜੀਓ ! ਜੋ ਭਜਨ ਸਿਮਰਨ ਤੋਂ ਬੇਮੁਖ ਹਨ ਉਹ ਰਾਜ ਕਰਦੇ ਹਨ ਅਤੇ ਸੁਖੀ ਕਿਉਂ ਹਨ।

**ਇਕਿ ਆਵਹਿ, ਇਕਿ ਜਾਹਿ ਉਠਿ; ਰਖੀਅਹਿ ਨਾਵ ਸਲਾਰ ॥**

ਉੱਤਰ: ਜਿਨ੍ਹਾਂ ਨੇ ਬਾਸ਼ਨਾ ਸਹਿਤ ਤਪ ਕੀਤੇ ਹਨ। ਉਹ ਇੱਕ ਪੁੰਨਾਂ ਕਰਕੇ, ਜਗਤ ਵਿਚ ਆਉਂਦੇ ਹਨ ਤੇ ਐਥੇ ਰਾਜ ਕਰਕੇ, ਤਪ ਅਤੇ ਪੁੰਨਾਂ ਨੂੰ ਨਾਸ਼ ਕਰਕੇ। (ਜਾਹਿ ਉਠਿ) ਉੱਠ ਕਰਕੇ ਪ੍ਰਲੋਕ ਨੂੰ ਚਲੇ ਜਾਂਦੇ ਹਨ। (ਰਖੀਅਹਿ ਨਾਵ ਸਲਾਰ) ਜਿਨ੍ਹਾਂ ਦਾ ਨਾਮ (ਸਲਾਰ) ਸਰਦਾਰ ਰੱਖਿਆ ਜਾਂਦਾ ਹੈ। ਅਹਿਲਕਾਰ ਤੇ ਬਾਦਸ਼ਾਹ ਰੱਖਿਆ ਜਾਂਦਾ ਹੈ। ਉਹ ਸਭ ਸਮੇਂ ਅਨੁਸਾਰ ਰਾਜ ਭੋਗ ਕੇ ਤੁਰ ਜਾਂਦੇ ਹਨ।

**ਇਕਿ ਉਪਾਏ ਮੰਗਤੇ; ਇਕਨਾ ਵਡੇ ਦਰਵਾਰ ॥**

ਉਸ ਪ੍ਰਭੂ ਨੇ ਇਕ ਪੁੰਨਾਂ ਤੋਂ ਹੀਣੇ (ਉਪਾਏ) ਮੰਗਤੇ ਪੈਦਾ ਕੀਤੇ ਹਨ। ਇਕ ਪੁੰਨਾਂ ਵਾਲਿਆਂ ਦੇ

---

** ਸਜਾਤੀ ਬਿਰਤੀ ਦਾ ਪ੍ਰਵਾਹ, ਸਾਰਿਆਂ ਵਿਚ ਆਪਣਾ ਸਰੂਪ ਤੱਕਣਾ। ਵਿਜਾਤੀ ਬਿਰਤੀ ਦਾ ਤ੍ਰਿਸਕਾਰ, ਵਿਜਾਤੀ ਬਿਰਤੀ = ਭਿੰਨ ਭਿੰਨ ਵੇਖਣਾ ਦਵੈਤ ਦ੍ਰਿਸ਼ਟੀ ਦੁਆਰਾ। ਵਿਜਾਤੀ ਦਾ ਤ੍ਰਿਸਕਾਰ = ਤਿਆਗ, ਸਜਾਤੀ ਬਿਰਤੀ ਦਾ ਪ੍ਰਵਾਹ ਪਾਉਣਾ ਇਸਨੂੰ ਨਿਧਿਆਸਣ ਕਹਿੰਦੇ ਹਨ।*

(ਦਰਵਾਰ) ਦਰਬਾਰ ਸਜੇ ਪਏ ਹਨ। (ਦਰਵਾਰ) ਉਹਨਾਂ ਅੱਗੇ ਕਚਹਿਰੀਆਂ ਲਗਦੀਆਂ ਹਨ।

**ਅਗੈ ਗਇਆ ਜਾਣੀਐ; ਵਿਣੁ ਨਾਵੈ ਵੇਕਾਰ ॥੩॥**

ਨਾਮ ਜਪਣ ਵਾਲੇ ਅੱਗੇ ਪ੍ਰਲੋਕ ਵਿਚ ਗਏ ਹੋਇ ਜਾਣੇ ਜਾਣਗੇ। ਬਿਨਾਂ ਨਾਮ ਤੋਂ ਸਭ (ਵੇਕਾਰ) ਖੋਟੀਆਂ ਕਾਰਾਂ ਹਨ।

ਪ੍ਰਸ਼ਨ : ਪ੍ਰਭੂ ਉਹਨਾਂ ਨੂੰ (ਭੈ) ਡਰਾਉਂਦਾ ਕਿਉਂ ਨਹੀਂ।

**ਭੈ ਤੇਰੈ ਡਰੁ ਅਗਲਾ, ਖਪਿ ਖਪਿ ਛਿਜੈ ਦੇਹ ॥**

ਉੱਤਰ: (ਤੇਰੈ) ਤੇਰੇ ਤਾਈਂ ਦਸਦੇ ਹਾਂ ਕਿ ਉਹਨਾਂ ਲੋਕਾਂ ਨੂੰ (ਡਰੁ ਅਗਲਾ) ਪ੍ਰਲੋਕ ਵਿਚ ਬਹੁਤ ਡਰ ਹੈ। ਉਹਨਾਂ ਦੀਆਂ (ਖਪਿ ਖਪਿ) ਜੂਨਾਂ ਵਿਚ ਖਪ ਖਪ ਕੇ ਦੇਹਾਂ ਨਾਸ ਹੁੰਦੀਆਂ ਹਨ।

**ਅਥਵਾ :** (ਖਪਿ ਖਪਿ) ਖਪਾਣ ਵਾਲੇ ਕਾਮ ਆਦਿ ਵਿਕਾਰਾਂ ਵਿਚ ਖਪ ਕੇ ਦੇਹਾਂ (ਛਿਜੈ) ਨਾਸ ਹੁੰਦੀਆਂ ਹਨ।

**ਨਾਵ ਜਿਨਾ ਸੁਲਤਾਨ ਖਾਨ; ਹੋਦੇ ਡਿਠੇ ਖੇਹ ॥**

ਜਿਨ੍ਹਾਂ ਦੇ (ਨਾਵ) ਨਾਮ (ਸੁਲਤਾਨ) ਰਾਜੇ ਤੇ (ਖਾਨ) ਸਰਦਾਰ ਹਨ। ਉਹ (ਖੇਹ) ਨਾਸ ਹੁੰਦੇ ਵੇਖੇ ਹਨ।

**ਦੂਸਰਾ ਅਰਥ :** ਹੇ ਪਾਂਧਾ ਜੀ ! ਜੇਕਰ ਤੇਰੇ ਅੰਦਰ (ਭੈ) ਡਰ ਹੋਵੇ, ਜਿਵੇਂ ਸਾਡੇ ਅੰਦਰ ਪਰਲੋਕ ਆਦਿ ਦਾ ਬਹੁਤਾ ਡਰ ਹੈ। ਫੇਰ ਭੈ ਰੂਪੀ ਅਗਨੀ ਵਿਚ ਸਰੀਰ (ਖਪਿ) ਕਮਜ਼ੋਰ ਹੋ ਜਾਵੇ ਅਤੇ ਬਿਕਾਰ ਭੀ (ਛਿਜੈ) ਨਾਸ ਹੋ ਜਾਣ (ਸੁਲਤਾਨ) ਬਾਦਸ਼ਾਹ (ਖਾਨ) ਦਸ ਹਜ਼ਾਰੀ, ਪੰਜ ਹਜ਼ਾਰੀ, ਸਭ ਨਾਸ ਹੁੰਦੇ ਦੇਖੇ ਹਨ।

**ਤੀਸਰਾ ਅਰਥ :** ਜੇ ਕਰਕੇ ਮਨ ਦੁਆਰਾ ਭੈ ਹੋਵੇ, ਭਾਵ ਡਰ ਹੋਵੇ ਅਤੇ ਸਰੀਰ ਕਰਕੇ ਬਹੁਤਾ ਪ੍ਰਭੂ ਦਾ ਡਰ ਹੋਵੇ। ਤਾਂ ਸਰੀਰ ਭਜਨ ਸਿਮਰਨ ਵਿਚ (ਖਪਿ) ਖਪਤ ਹੋ ਕੇ, ਭਾਵ ਭਜਨ ਵਿਚ ਹਮੇਸ਼ਾਂ ਲਈ (ਖਪਤ) ਖੱਚਤ ਹੋ ਕੇ। ਐਨ੍ਹ ਲਿਵ ਲਗਕੇ ਸਰੀਰ ਵੀ (ਛਿਜੈ) ਕਮਜ਼ੋਰ ਹੋਵੇ, ਅਤੇ ਬਿਕਾਰ ਵੀ ਕਮਜ਼ੋਰ ਪੈ ਜਾਣ।

**ਨਾਨਕ ਉਠੀ ਚਲਿਆ; ਸਭਿ ਕੂੜੇ ਤੁਟੇ ਨੇਹ ॥੪॥੬॥**

ਸਤਿਗੁਰੂ ਜੀ ਫ਼ੁਰਮਾਉਂਦੇ ਹਨ ਕਿ ਜਿੰਨੇ ਵੀ ਸੰਸਾਰ ਦੇ ਸੰਬੰਧੀਆਂ ਦਾ (ਨੇਹ) ਪ੍ਰੇਮ ਹੈ। ਜਦੋਂ ਸਰੀਰ ਵਿਚੋਂ ਜੀਵ ਆਤਮਾ (ਉਠੀ) ਉਠ ਕੇ ਚਲਿਆ ਗਿਆ ਤਾਂ ਸਭ ਦਾ ਝੂਠ (ਨੇਹ) ਪਰੇਮ (ਤੁਟੇ) ਟੁੱਟ ਜਾਂਦਾ ਹੈ ॥੪॥੬॥

**ਸਿਰੀਰਾਗੁ ਮਹਲਾ ੧ ॥**

**ਸਭਿ ਰਸ ਮਿਠੇ ਮੰਨਿਐ ਸੁਣਿਐ ਸਾਲੋਣੇ ॥ ਖਟ ਤੁਰਸੀ ਮੁਖਿ ਬੋਲਣਾ ਮਾਰਣ ਨਾਦ ਕੀਏ ॥ ਛਤੀਹ ਅੰਮ੍ਰਿਤ ਭਾਉ ਏਕੁ ਜਾ ਕਉ ਨਦਰਿ ਕਰੇਇ ॥੧॥ ਬਾਬਾ ਹੋਰੁ ਖਾਣਾ ਖੁਸੀ ਖੁਆਰੁ ॥ ਜਿਤੁ ਖਾਧੈ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ ॥੧॥ ਰਹਾਉ ॥ ਰਤਾ ਪੈਨਣੁ ਮਨੁ ਰਤਾ ਸੁਪੇਦੀ ਸਤੁ ਦਾਨੁ ॥ ਨੀਲੀ ਸਿਆਹੀ ਕਦਾ ਕਰਣੀ ਪਹਿਰਣੁ ਪੈਰ ਧਿਆਨੁ ॥ ਕਮਰਬੰਦੁ ਸੰਤੋਖ ਕਾ ਧਨੁ ਜੋਬਨੁ ਤੇਰਾ ਨਾਮੁ ॥੨॥ ਬਾਬਾ ਹੋਰੁ ਪੈਨਣੁ ਖੁਸੀ ਖੁਆਰੁ ॥ ਜਿਤੁ ਪੈਧੈ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ ॥੧॥ ਰਹਾਉ ॥ ਘੋੜੇ ਪਾਖਰ ਸੁਇਨੇ ਸਾਖਤਿ ਬੂਝਣੁ ਤੇਰੀ ਵਾਟ ॥ ਤਰਕਸ ਤੀਰ ਕਮਾਣ ਸਾਂਗ ਤੇਗਬੰਦ ਗੁਣ ਧਾਤੁ ॥ ਵਾਜਾ ਨੇਜਾ ਪਤਿ ਸਿਉ ਪਰਗਟੁ ਕਰਮੁ ਤੇਰਾ ਮੇਰੀ ਜਾਤਿ ॥੩॥ ਬਾਬਾ ਹੋਰੁ ਚੜਣਾ ਖੁਸੀ ਖੁਆਰੁ ॥ ਜਿਤੁ ਚੜਿਐ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ ॥੧॥ ਰਹਾਉ ॥ ਘਰ ਮੰਦਰ ਖੁਸੀ ਨਾਮ ਕੀ ਨਦਰਿ ਤੇਰੀ ਪਰਵਾਰੁ ॥ ਹੁਕਮੁ ਸੋਈ ਤੁਧੁ ਭਾਵਸੀ ਹੋਰੁ ਆਖਣੁ ਬਹੁਤੁ ਅਪਾਰੁ ॥ ਨਾਨਕ ਸਚਾ ਪਾਤਿਸਾਹੁ ਪੂਛਿ ਨ ਕਰੇ ਬੀਚਾਰੁ ॥੪॥ ਬਾਬਾ ਹੋਰੁ ਸਉਣਾ ਖੁਸੀ ਖੁਆਰੁ ॥ ਜਿਤੁ ਸੁਤੈ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ ॥੧॥ ਰਹਾਉ ॥੪॥੭॥**

*(ਅੰਗ ੧੬-੧੭)*

**ਉਥਾਨਕਾ :** ਜਿਸ ਵਕਤ ਜੀਵਾਂ ਦਾ ਉਧਾਰ ਕਰਕੇ ਬਾਰਾਂ ਸਾਲਾਂ ਬਾਅਦ ਸ੍ਰੀ ਗੁਰੂ ਨਾਨਕ ਦੇਵ ਜੀ ਵਾਪਸ ਸ੍ਰੀ ਨਨਕਾਣਾ ਸਾਹਿਬ ਆਏ। ਆਪ ਜੀ ਨਗਰ ਦੇ ਬਾਹਰ ਭਾਈ ਬਾਲਾ ਜੀ ਦੇ ਪਿਤਾ ਚੰਦਰ ਭਾਨ ਜੀ ਦੇ ਖੂਹ ਉੱਤੇ ਹਜ਼ੂਰ ਡੇਰਾ ਲਾ ਕੇ ਬੈਠ ਗਏ ਤਾਂ ਭਾਈ ਮਰਦਾਨਾ ਜੀ ਨੇ ਬੇਨਤੀ ਕੀਤੀ ਸੱਚੇ ਪਾਤਸ਼ਾਹ! ਮੈਂ ਨਗਰ ਵਿਚ ਜਾ ਕਰਕੇ ਘਰ ਦੀ ਖ਼ਬਰ ਸਾਰ ਲੈ ਆਵਾਂ। ਸਤਿਗੁਰਾ ਨੇ ਕਿਹਾ ਕਿ ਸਾਡੇ ਆਉਣ ਦਾ ਪਤਾ ਨਹੀਂ ਦੇਣਾ। ਭਾਈ ਮਰਦਾਨਾ ਜੀ ਆਗਿਆ ਲੈ ਕੇ ਨਗਰ ਵਿਚ ਸਤਿਗੁਰਾਂ ਦੇ ਘਰ ਦੇ ਕੋਲੋਂ ਲੰਘਿਆ ਤਾਂ ਮਾਤਾ ਤ੍ਰਿਪਤਾ ਜੀ ਨੇ ਦੇਖ ਕਰਕੇ ਬੁਲਾਇਆ ਅਤੇ ਗੁਰੂ ਸਾਹਿਬ ਜੀ ਬਾਰੇ ਪੁੱਛਿਆ ਪਰ ਮਰਦਾਨੇ ਨੇ ਦੱਸਿਆ ਨਹੀਂ ਟਾਲ਼ ਦਿੱਤਾ। ਜਿਸ ਵੇਲੇ ਮਰਦਾਨਾ ਜੀ ਆਪਣੇ ਘਰ ਪਰਿਵਾਰ ਨੂੰ ਮਿਲਕੇ ਵਾਪਸ ਆਏ ਤਾਂ ਮਾਤਾ ਜੀ ਵੀ ਗੁਰੂ ਜੀ ਨੂੰ ਨੇੜੇ ਆਏ ਹੋਇ ਸਮਝ ਕਰਕੇ। ਭਾਈ ਮਰਦਾਨੇ ਦੇ ਮਗਰ ਚੱਲ ਪਏ। ਮਾਤਾ ਜੀ ਨੇ ਆਪਣੇ ਨਾਲ ਨ੍ਹਾਨਾ ਤਰ੍ਹਾਂ ਦੇ ਭੋਜਨ ਅਤੇ ਬਸਤਰ ਭੇਟਾ ਦੇਣ ਲਈ ਲੈ ਲਏ। ਬਾਬਾ ਕਾਲੂ ਜੀ ਵੀ ਮਗਰ ਘੋੜੇ ਤੇ ਅਸਵਾਰ ਹੋ ਕੇ ਚਲ ਪਏ। ਬਾਬਾ ਕਾਲੂ ਜੀ ਦੇ ਭਰਾਤਾ ਲਾਲੂ ਜੀ ਵੀ ਸਾਥ ਹੀ ਆ ਗਏ। ਸਤਿਗੁਰੂ ਜੀ ਦੂਰੋਂ ਮਾਤਾ ਜੀ ਤੇ ਪਿਤਾ ਜੀ ਨੂੰ ਦੇਖ ਕੇ ਖੜ੍ਹੇ ਹੋ ਗਏ। ਨੇੜੇ ਆਉਣ ਤੋਂ ਹਜ਼ੂਰ ਨੇ ਨਮਸ਼ਕਾਰ ਕੀਤੀ। ਨਾਲ ਸਾਰਾ ਪਰਿਵਾਰ ਵੀ ਇਕੱਠਾ ਹੋ ਗਿਆ। ਮਾਤਾ ਜੀ ਨੇ ਕਿਹਾ ਹੇ ਸਪੁੱਤਰ! ਇਹ ਭੋਜਨ ਛਕਣਾ ਕਰੋ। ਤਾਂ ਸਤਿਗੁਰਾਂ ਨੇ ਕਰਮ ਵਾਰ ਉੱਤਰ ਦੇਂਦੇ ਹੋਏ ਇਸ ਸ਼ਬਦ ਦੁਆਰਾ ਉਪਦੇਸ਼ ਦਿੱਤਾ ਹੈ।

**ਸਭਿ ਰਸ ਮਿਠੇ ਮੰਨਿਐ; ਸੁਣਿਐ ਸਾਲੋਣੇ ॥**

ਜੋ ਪ੍ਰਭੂ ਦੇ ਨਾਮ ਦਾ ਅਸੀਂ ਮੰਨਣ ਕੀਤਾ ਹੈ ਇਹ ਸਾਰੇ ਮਿੱਠੇ ਭੋਜਨ ਅਸੀਂ ਛਕੇ ਹਨ। ਜੋ ਨਾਮ ਦਾ ਸਰਵਣ ਕੀਤਾ ਹੈ ਇਹ ਸਾਰੇ ਸਲੋਣੇ ਭੋਜਨ ਛਕਣਾ ਕੀਤੇ ਹਨ।

**ਖਟ-ਤੁਰਸੀ ਮੁਖਿ ਬੋਲਣਾ; ਮਾਰਣ ਨਾਦ ਕੀਏ ॥**

ਜੋ ਪਰਮੇਸ਼ਰ ਦੇ ਨਾਮ ਨੂੰ ਮੁੱਖੋਂ ਉਚਾਰਨ ਕਰਦੇ ਹਾਂ। ਇਹੀ (ਖਟ ਤੁਰਸੀ) ਖੱਟ ਮਿੱਠੇ ਭੋਜਨ ਛਕੇ ਹਨ। (ਨਾਦ) ਜੋ ਕੀਰਤਨ ਕਰਦੇ ਹਾਂ। ਇਹ (ਮਾਰਣ) ਮਸਾਲਿਆਂ ਵਾਲੇ ਭੋਜਨ ਛਕੇ ਹਨ।

**ਛਤੀਹ ਅੰਮ੍ਰਿਤ ਭਾਉ ਏਕੁ; ਜਾ ਕਉ ਨਦਰਿ ਕਰੇਇ ॥੧॥**

ਜੋ ਇਕ ਪਰਮੇਸ਼ਰ ਦਾ (ਭਾਉ) ਪ੍ਰੇਮ ਗ੍ਰਹਿਣ ਕੀਤਾ ਹੈ। ਇਹ ਛੱਤੀ ਪ੍ਰਕਾਰ ਦੇ ਭੋਜਨ ਹਨ।

**ਪ੍ਰਸ਼ਨ :** ਹੇ ਗੁਰੂ ਜੀ ਐਸੇ ਭੋਜਨ ਕਿਸਨੂੰ ਪ੍ਰਾਪਤ ਹੁੰਦੇ ਹਨ।

**ਉੱਤਰ :** (ਜਾ ਕਉ ਨਦਰਿ) ਜਿਨ੍ਹਾਂ ਪਰ ਅਕਾਲ ਪੁਰਖ ਕਿਰਪਾ ਦ੍ਰਿਸ਼ਟੀ ਕਰਦਾ ਹੈ। ਉਨ੍ਹਾਂ ਨੂੰ ਪ੍ਰਾਪਤ ਹੁੰਦੇ ਹਨ।

**ਪ੍ਰਸ਼ਨ :** ਪਿਤਾ ਬਾਬਾ ਕਾਲੂ ਜੀ ਕਹਿੰਦੇ ਤੁਸੀਂ ਭੋਜਨ ਕਿਉਂ ਨਹੀਂ ਖਾਂਦੇ ਹੋ ?

**ਬਾਬਾ; ਹੋਰੁ ਖਾਣਾ ਖੁਸੀ ਖੁਆਰੁ ॥**

**ਉੱਤਰ :** (ਬਾਬਾ) ਹੇ ਪਿਤਾ ਜੀ ! ਹੋਰ ਖਾਣਿਆਂ ਦਾ ਖਾਣਾ ਅਤੇ ਖ਼ੁਸ਼ੀਆਂ ਕਰਨੀਆਂ ਇਹ ਸਭ ਖੁਆਰ ਕਰਨ ਵਾਲੀਆਂ ਹਨ।

**ਜਿਤੁ ਖਾਧੈ ਤਨੁ ਪੀੜੀਐ; ਮਨ ਮਹਿ ਚਲਹਿ ਵਿਕਾਰ ॥੧॥ ਰਹਾਉ ॥**

ਜਿਨ੍ਹਾਂ ਭੋਜਨਾਂ ਦੇ ਖਾਣੇ ਕਰਕੇ ਸਰੀਰ ਵਿਚ (ਪੀੜੀਐ) ਦੁੱਖ ਪੈਦਾ ਹੁੰਦਾ ਹੈ ਤੇ ਕਾਮ ਆਦਿ ਬਿਕਾਰ (ਚਲੈ) ਮਨ ਵਿਚ ਪੈਦਾ ਹੋ ਜਾਂਦੇ ਹਨ।

**ਅਥਵਾ :** ਮਨ ਬਿਕਾਰਾਂ ਵਿਚ ਚੱਲ ਪੈਂਦਾ ਹੈ ॥ ਰਹਾਉ ॥ ਬਿਸਰਾਮ ਦੇ ਕੇ ਫ਼ੁਰਮਾਉਂਦੇ ਹਨ।

**ਪ੍ਰਸ਼ਨ :** ਫੇਰ ਮਾਤਾ ਜੀ ਨੇ ਕਿਹਾ ਕਿ ਇਹ ਲਾਲ ਰੰਗ ਦਾ ਪੁਸ਼ਾਕਾ ਪਹਿਨ ਲਵੋ।

**ਰਤਾ ਪੈਨਣੁ, ਮਨੁ ਰਤਾ; ਸੁਪੇਦੀ, ਸਤੁ ਦਾਨੁ ॥**

**ਉੱਤਰ :** ਜੋ ਸਾਡਾ ਮਨ ਨਾਮ ਵਿਚ (ਰਤਾ) ਰੰਗਿਆ ਗਿਆ ਹੈ, ਏਹੀ (ਰਤਾ) ਲਾਲ (ਪੈਨਣੁ) ਚੋਲਾ ਪੈਨ੍ਹਿਆ ਹੈ।

**ਪ੍ਰਸ਼ਨ :** ਫੇਰ ਸਫ਼ੈਦ ਰੰਗ ਦਾ ਪਹਿਨ ਲਓ।

**ਉੱਤਰ :** (ਸਤੁ ਦਾਨੁ) ਜੋ ਸਤ ਪਰਮੇਸ਼ਰ ਦਾ (ਦਾਨੁ) ਗਿਆਨ ਪ੍ਰਾਪਤ ਕੀਤਾ ਹੈ। **ਅਥਵਾ :** ਜੋ ਸਚੁ ਸਰੂਪ ਦੇ ਗਿਆਨ ਦਾ ਉਪਦੇਸ਼ ਰੂਪੀ ਦਾਨ ਦਿੰਦੇ ਹਾਂ ਇਹ ਸਫ਼ੈਦ ਪੁਸ਼ਾਕ ਪੈਨ੍ਹਣਾ ਕੀਤਾ ਹੈ।
ਪ੍ਰਸ਼ਨ: ਫੇਰ ਮਾਤਾ ਜੀ ਨੇ ਕਿਹਾ ਇਹ ਨੀਲੇ ਜਾਂ ਕਾਲੇ ਬਸਤਰ ਪਾ ਲਵੋ।

**ਨੀਲੀ, ਸਿਆਹੀ ਕਦਾ ਕਰਣੀ; ਪਹਿਰਣੁ ਪੈਰ ਧਿਆਨੁ ॥**

**ਉੱਤਰ :** (ਸਿਆਹੀ) ਪਾਪਾਂ ਦੀ ਕਾਲਸ਼ ਜੋ (ਕਦਾ) ਕੱਟਣਾ ਕੀਤੀ ਹੈ। ਏਹੀ ਨੀਲੀ ਕਾਲੀ ਪੁਸ਼ਾਕ ਹੈ।

**ਪ੍ਰਸ਼ਨ :** ਫੇਰ ਵੱਡਾ ਤਣੀਆਂ ਵਾਲਾ (ਅੰਗਰੱਖਾ) ਚੋਲਾ ਪਹਿਨ ਲਓ।

**ਉੱਤਰ :** ਜੋ ਪਰਮੇਸ਼ਰ ਦੇ ਚਰਨਾਂ ਦਾ ਧਿਆਨ ਕੀਤਾ ਹੈ ਏਹੀ ਸਾਡਾ (ਪਹਿਰਣੁ) ਅੰਗਰੱਖਾ ਭਾਵ ਵੱਡਾ ਚੋਲਾ ਪਹਿਨਿਆ ਹੋਇਆ ਹੈ।

**ਪ੍ਰਸ਼ਨ :** ਮਾਤਾ ਜੀ ਨੇ ਕਿਹਾ ਕਿ ਕਮਰ ਕੱਸਾ ਹੀ ਕਰ ਲਵੋ।

**ਕਮਰ-ਬੰਦੁ ਸੰਤੋਖ ਕਾ; ਧਨੁ ਜੋਬਨੁ, ਤੇਰਾ ਨਾਮੁ ॥੨॥**

**ਉੱਤਰ :** ਸਤਿਗੁਰੂ ਜੀ ਕਹਿੰਦੇ ਹਨ, ਅਸੀਂ ਸੰਤੋਖ ਦਾ (ਕਮਰਬੰਦ) ਕਮਰ ਕੱਸਾ ਕੀਤਾ ਹੈ।

**ਪ੍ਰਸ਼ਨ :** ਤੁਹਾਡੀ ਨਵਜੁਵਾਨ ਉਮਰ ਹੈ, ਖ਼ਰਚਣ ਵਾਸਤੇ ਧਨ ਲੈ ਲਓ।

**ਉੱਤਰ :** ਪ੍ਰਮੇਸ਼ਰ ਦੇ ਮਿਲਣ ਦੀ ਸ਼ੌਕ ਅਵਸਥਾ ਰੂਪੀ ਜੁਆਨੀ ਵਿਚ ਨਾਮ ਰੂਪ ਧਨ ਖ਼ਰਚ ਵਾਸਤੇ ਪ੍ਰਾਪਤ ਕੀਤਾ ਹੈ।

**ਪ੍ਰਸ਼ਨ :** ਪਿਤਾ ਬਾਬਾ ਕਾਲੂ ਜੀ ਕਹਿੰਦੇ ਹਨ ਇਹ ਜਿਹੜੀਆਂ ਚੀਜ਼ਾਂ ਤੁਸੀਂ ਕਥਨ ਕੀਤੀਆਂ ਹਨ ਸਾਨੂੰ ਤੁਹਾਡੇ ਪਾਸ ਦਿਸਦੀਆਂ ਨਹੀਂ ਹਨ।

**ਬਾਬਾ; ਹੋਰੁ ਪੈਨਣੁ, ਖੁਸੀ ਖੁਆਰੁ ॥**

**ਉੱਤਰ :** (ਬਾਬਾ) ਹੇ ਪਿਤਾ ਜੀ! ਹੋਰ ਸੁੰਦਰ ਬਸਤਰਾਂ ਦਾ ਪਹਿਨਣ ਤੇ ਪਹਿਣ ਕਰਕੇ ਖ਼ੁਸ਼ੀਆਂ ਕਰਨੀਆਂ। ਇਹ ਸਭ ਖੁਆਰੀ ਦਾ ਕਾਰਨ ਹਨ।

**ਜਿਤੁ ਪੈਧੈ ਤਨੁ ਪੀੜੀਐ; ਮਨ ਮਹਿ ਚਲਹਿ ਵਿਕਾਰ ॥੧॥ ਰਹਾਉ ॥**

ਜਿਨ੍ਹਾਂ ਦੇ ਪਹਿਨਣੇ ਕਰਕੇ ਸਰੀਰ ਵਿਚ ਹੰਕਾਰ ਦਾ ਦੁੱਖ ਪੈਦਾ ਹੁੰਦਾ ਹੈ ਅਤੇ ਮਨ ਵਿਚ ਬਿਕਾਰ ਪੈਦਾ ਹੋ ਜਾਂਦੇ ਹਨ।

## ਸਾਖੀ—ਭਗਤ ਰਵਿਦਾਸ ਜੀ ਦੀ

ਭਗਤ ਰਵਿਦਾਸ ਜੀ ਦਾ ਇਕ ਅਮੀਰ ਆਦਮੀ ਸੇਵਕ ਸੀ। ਉਸਦੇ ਪੁੱਤਰ ਦਾ ਵਿਆਹ ਆ ਗਿਆ। ਤਾਂ ਰਵਿਦਾਸ ਜੀ ਪਾਸ ਆ ਕਰਕੇ, ਘੋੜਾ ਤੇ ਸੁੰਦਰ ਬਸਤਰ ਭੇਟਾ ਦੇ ਗਿਆ ਅਤੇ ਬੇਨਤੀ ਕੀਤੀ ਹੇ ਭਗਤ ਜੀ! ਮੇਰੇ ਲੜਕੇ ਦੀ ਸ਼ਾਦੀ ਪਰ ਆਪ ਜੀ ਨੇ ਜ਼ਰੂਰ ਆਉਣਾ। ਭਗਤ ਜੀ ਬੇਨਤੀ ਪ੍ਰਵਾਨ ਕਰਕੇ ਵਿਆਹ ਵਾਲੇ ਦਿਨ ਸੁੰਦਰ ਬਸਤਰ ਪਾ ਕਰਕੇ ਘੋੜੇ ਤੇ ਚੜ੍ਹੇ। ਤਾਂ ਮਨ ਵਿਚ ਹੰਕਾਰ ਫੁਰ ਪਿਆ। ਉਸੇ ਵੇਲੇ ਘੋੜੇ ਤੋਂ ਉੱਤਰ ਕਰਕੇ ਸਾਰੇ ਬਸਤਰ ਉਤਾਰ ਦਿੱਤੇ ਅਤੇ ਮਨ ਨੂੰ ਉਪਦੇਸ਼ ਦਿੱਤਾ

**ਪ੍ਰਮਾਣ :** [**ਤੁਝਹਿ ਸੁਝੰਤਾ ਕਛੂ ਨਾਹਿ ॥ ਪਹਿਰਾਵਾ ਦੇਖੇ ਊਭਿ ਜਾਹਿ ॥ ਗਰਬਵਤੀ ਕਾ ਨਾਹੀ ਠਾਉ ॥ ਤੇਰੀ ਗਰਦਨਿ ਊਪਰਿ ਲਵੈ ਕਾਉ ॥੧॥ ਰਹਾਉ ॥**] (ਅੰਗ ੧੧੯੬)

ਬਿਸਰਾਮ ਦੇ ਕੇ ਫ਼ੁਰਮਾਉਂਦੇ ਹਨ।

**ਪ੍ਰਸ਼ਨ :** ਪਿਤਾ ਜੀ ਨੇ ਕਿਹਾ ਕਿ ਤੁਸੀਂ ਘੋੜੇ ਪਰ ਚੜ੍ਹਿਆ ਕਰੋ। ਕਿਉਂ ਇਤਨਾ ਪੈਂਡਾ ਤੁਰ ਕਰਕੇ ਥਕਾਵਟ ਧਾਰਨ ਕਰਦੇ ਹੋ।

**ਘੋੜੇ ਪਾਖਰ, ਸੁਇਨੇ ਸਾਖਤਿ; ਬੂਝਣੁ ਤੇਰੀ ਵਾਟ ॥**

**ਉੱਤਰ :** ਧਰਮ ਦਾ ਘੋੜਾ ਹੈ। ਸੱਤ ਦਾ (ਪਾਖਰ) ਤਾਹਰੂ ਹੈ [ਤਾਹਰੂ = ਕਾਠੀ ਦੇ ਉੱਪਰ ਦਾ ਕੱਪੜਾ ਹੁੰਦਾ ਹੈ।] ਜਤ ਦੀ (ਪਾਖਰ) ਕਾਠੀ ਹੈ। (ਸੁਇਨੇ ਸਾਖਤਿ) ਸੁਇਨੇ ਦੀ ਦੁੰਮਚੀ ਹੈ [*ਦੁੰਮਚੀ = ਘੋੜੇ ਦੀ ਪੂਛ ਵਿਚ ਚਮੜੇ ਦੀ ਬੱਧਰੀ ਪਾ ਕਰਕੇ, ਕਾਠੀ ਨਾਲ ਬੰਨ੍ਹ ਕੇ ਕੱਸੀ ਜਾਂਦੀ ਹੈ] ਐਸੇ ਹੀ ਕਰਣਾ, ਮੁਦਤਾ, ਮੈਤਰੀ, ਉਪੇਖਿਆ, ਰੂਪ ਸੁੰਦਰ ਗੁਣ ਦੁੰਮਚੀ ਹੈ।

**ਪ੍ਰਸ਼ਨ :** ਰਸਤੇ ਕਿਹੜੇ ਤੇ ਚਲਦੇ ਹੋ।

**ਉੱਤਰ :** ਜੋ ਪਰਮੇਸ਼ਰ ਦੀ ਪ੍ਰਾਪਤੀ ਦਾ ਰਸਤਾ (ਬੂਝਣੁ) ਪੁੱਛਣਾ ਹੈ। ਇਹੀ ਪ੍ਰਮਾਰਥ ਦੇ (ਵਾਟ) ਰਸਤੇ ਤੇ ਚਲਦੇ ਹਾਂ।

**ਪ੍ਰਸ਼ਨ :** ਫੇਰ ਸ਼ਸਤਰ ਪਹਿਣ ਲਵੋ।

---

** ਦੁੰਮ = ਘੋੜੇ ਦਾ ਨਾਮ*

**ਤਰਕਸ ਤੀਰ, ਕਮਾਣ ਸਾਂਗ; ਤੇਗ-ਬੰਦ, ਗੁਣ ਧਾਤੁ ॥**

ਉੱਤਰ: (ਤਰਕਸ) ਸੰਤੋਖ ਸਹਿਤ ਹਿਰਦਾ ਭੱਥਾ ਹੈ। (ਤੀਰ) ਪ੍ਰੇਮ ਰੂਪ ਤੀਰ ਹਨ। ਨਿੰਮ੍ਰਤਾ ਰੂਪ (ਕਮਾਣ) ਧਨੁਖ ਹੈ। (ਸਾਂਗ) ਸ਼ਾਂਤੀ ਰੂਪ ਬਰਛੀ ਹੈ। (ਤੇਗ ਬੰਦ) ਜੋ ਸ਼ੁਭ ਗੁਣਾਂ ਵੱਲ ਧਾਉਣਾ ਹੈ, ਏਹੀ (ਤੇਗ) ਤਲਵਾਰ ਬੰਨ੍ਹੀ ਹੈ। ਜੋ (ਗੁਣ) ਗਿਆਨ ਰੂਪੀ (ਧਾਤੁ) ਧਾਰਨ ਕੀਤਾ ਹੈ, ਭਾਵ ਗਿਆਨ ਰੂਪ ਤੇਗ, ਕਮਰ ਕੱਸੇ ਕੀਤੀ ਹੋਈ ਹੈ।

**ਵਾਜਾ ਨੇਜਾ ਪਤਿ ਸਿਉ ਪਰਗਟੁ; ਕਰਮੁ ਤੇਰਾ, ਮੇਰੀ ਜਾਤਿ ॥੩॥**

(ਵਾਜਾ) ਸਤਿਨਾਮ ਦਾ ਵਾਜਾ ਹੈ। (ਨੇਜਾ) ਨਿਹਚੇ ਰੂਪੀ ਨੇਜਾ = ਬਰਛਾ ਹੈ। (ਪਤਿ ਸਿਉ ਪਰਗਟੁ) ਪਤੀ ਪਰਮੇਸ਼ਰ ਵਿਚ ਚਿਤ ਜੁੜਨਾ ਹੈ। ਇਹੀ ਇੱਜ਼ਤ ਸਹਿਤ ਹੋਣਾ ਹੈ। ਜੋ ਅਭੇਦ ਹੋਣਾ ਹੈ ਏਹੀ ਪਰਗਟ ਹੋਣਾ ਹੈ।

ਪ੍ਰਮਾਣ : **[ਹਰਿ ਕਾ ਸੇਵਕੁ ਸੋ ਹਰਿ ਜੇਹਾ ॥ ਭੇਦੁ ਨ ਜਾਣਹੁ ਮਾਣਸ ਦੇਹਾ ॥ ਜਿਉ ਜਲ ਤਰੰਗ ਉਠਹਿ ਬਹੁ ਭਾਤੀ ਫਿਰਿ ਸਲਲੈ ਸਲਲ ਸਮਾਇਦਾ ॥੮॥]** (ਅੰਗ ੧੦੭੬)

(ਕਰਮੁ ਤੇਰਾ ਮੇਰੀ ਜਾਤਿ) ਤੇਰੀ ਕਿਰਪਾ ਦ੍ਰਿਸ਼ਟੀ ਪਰ ਜੋ ਨਿਗਾ ਰੱਖਣੀ ਹੈ ਇਹੀ ਸਾਡੀ ਜਾਤੀ ਹੈ।

ਅਥਵਾ : ਸਰੂਪ ਨੂੰ ਜਾਨਣ ਦੀ ਮੇਰੀ ਜਾਤੀ ਹੈ।

**ਬਾਬਾ; ਹੋਰੁ ਚੜਣਾ ਖੁਸੀ ਖੁਆਰੁ ॥**

ਹੇ ਪਿਤਾ ਜੀ ! ਹੋਰ ਸਵਾਰੀਆਂ ਪਰ ਚੜ੍ਹਨਾ ਤੇ ਖ਼ੁਸ਼ੀ ਕਰਨੀ ਇਹ ਖੁਆਰੀ ਦਾ ਕਾਰਨ ਹੀ ਹੈ।

**ਜਿਤੁ ਚੜਿਐ ਤਨੁ ਪੀੜੀਐ; ਮਨ ਮਹਿ ਚਲਹਿ ਵਿਕਾਰ ॥੧॥ ਰਹਾਉ ॥**

ਜਿਨ੍ਹਾਂ ਤੇ ਚੜ੍ਹਨੇ ਕਰਕੇ ਸਰੀਰ ਵਿਚ ਹੰਕਾਰ ਰੂਪ (ਪੀੜੀਐ) ਪੀੜਾ ਹੁੰਦੀ ਹੈ। ਮਨ ਵਿਚ ਵਿਕਾਰ ਪੈਦਾ ਹੁੰਦੇ ਹਨ।

ਪ੍ਰਸ਼ਨ : ਮਾਤਾ ਤ੍ਰਿਪਤਾ ਜੀ ਕਹਿੰਦੇ ਹਨ ਕਿ ਤੁਹਾਡੇ ਗਿਆ ਤੋਂ ਪਿਛੋਂ ਪੱਕੇ ਮੰਦਰ ਪਾਏ ਹਨ। ਉਹਨਾਂ ਵਿਚ ਚੱਲ ਕੇ ਬਸਣਾ ਕਰੋ ਤੇ ਪਰਿਵਾਰ ਮਾਤਾ ਸੁਲੱਖਣੀ ਜੀ, ਨੂੰ ਪੱਖੋ ਕੇ ਰੰਧਾਵੇ ਤੋਂ ਲੈ ਆਓ। ਮਾਤਾ ਸੁਲੱਖਣੀ ਜੀ ਸਤਿਗੁਰਾਂ ਦੇ ਮਹਿਲ ਸਨ।

**ਘਰ ਮੰਦਰ ਖੁਸੀ ਨਾਮ ਕੀ; ਨਦਰਿ ਤੇਰੀ ਪਰਵਾਰੁ ॥**

ਉੱਤਰ : (ਘਰ) ਕੱਚੇ ਤੇ (ਮੰਦਰ) ਪੱਕੇ ਹੁੰਦੇ ਹਨ। (ਘਰ) ਸਰੀਰ ਵਿਚ ਜੋ (ਮੰਦਰ) ਅਧਿਸ਼ਟਾਨ ਪ੍ਰਭੂ ਦੀ ਪ੍ਰਾਪਤੀ ਦੀ ਖ਼ੁਸ਼ੀ ਹੈ। ਇਹੀ ਘਰ ਤੇ ਮੰਦਰ ਸਾਡੇ ਹਨ। (ਨਦਰਿ ਤੇਰੀ ਪਰਵਾਰ) ਹੇ ਪਰਮੇਸ਼ਰ ! ਤੇਰੀ ਕਿਰਪਾ ਦ੍ਰਿਸ਼ਟੀ ਦੁਆਰਾ ਸਾਡਾ ਸ਼ੁਭ ਗੁਣਾਂ ਦਾ ਪਰਿਵਾਰ ਹੈ।

ਪ੍ਰਸ਼ਨ : ਪਿਤਾ ਜੀ ਕਹਿੰਦੇ ਘਰ ਵਿਚ ਰਹਿਕੇ ਨੌਕਰ ਰੱਖ ਲਓ। ਆਪ ਹੁਕਮ ਕਰਿਆ ਕਰੋ।

**ਹੁਕਮੁ ਸੋਈ ਤੁਧੁ ਭਾਵਸੀ; ਹੋਰੁ ਆਖਣੁ ਬਹੁਤੁ ਅਪਾਰੁ ॥**

ਉੱਤਰ : (ਹੁਕਮੁ ਸੋਈ ਤੁਧੁ ਭਾਵਸੀ) ਹੇ ਵਾਹਿਗੁਰੂ ! ਜੋ ਤੈਨੂੰ ਤਿੰਨੇ ਕਾਲ ਭਾਉਂਦਾ ਹੈ। ਸੋਈ ਸਾਡਾ ਹੁਕਮ ਹੈ। (ਹੋਰੁ ਆਖਣੁ ਬਹੁਤੁ ਅਪਾਰੁ) ਅਪਾਰ ਪਰਮੇਸ਼ਰ ਦੇ ਉਪਦੇਸ਼ ਨੂੰ ਜੋ ਹੋਰਾਂ ਨੂੰ (ਆਖਣੁ) ਕਹਿਣਾ ਹੈ ਇਹੋ ਹੁਕਮ ਹੈ।

**ਨਾਨਕ, ਸਚਾ ਪਾਤਿਸਾਹੁ; ਪੂਛਿ ਨ ਕਰੇ ਬੀਚਾਰੁ ॥੪॥**

ਸਤਿਗੁਰ ਜੀ ਫ਼ੁਰਮਾਉਂਦੇ ਹਨ ਜੋ ਸੱਚਾ ਤੇ ਸਰੂਪ ਰੂਪੀ ਤਖ਼ਤ ਦਾ ਮਾਲਕ ਹੈ। ਉਹ ਕਿਸੇ ਨੂੰ ਪੁੱਛ ਕਰਕੇ ਵੀਚਾਰ ਨਹੀਂ ਕਰਦਾ।

ਪ੍ਰਮਾਣ : **[ਪੁਛਿ ਨ ਸਾਜੇ ਪੁਛਿ ਨ ਢਾਹੇ ਪੁਛਿ ਨ ਦੇਵੈ ਲੇਇ ॥ ਆਪਣੀ ਕੁਦਰਤਿ ਆਪੇ ਜਾਣੈ ਆਪੇ ਕਰਣੁ ਕਰੇਇ ॥ ਸਭਨਾ ਵੇਖੈ ਨਦਰਿ ਕਰਿ ਜੈ ਭਾਵੈ ਤੈ ਦੇਇ ॥੪॥]** (ਅੰਗ ੫੫)

**ਬਾਬਾ; ਹੋਰੁ ਸਉਣਾ ਖੁਸੀ ਖੁਆਰੁ ॥**

(ਬਾਬਾ) ਹੇ ਪਿਤਾ ਜੀ ! ਹੋਰ ਜੋ ਮੰਦਰਾਂ ਵਿਚ ਸੌਣਾ ਹੈ ਤੇ ਸੌਂ ਕਰਕੇ ਖ਼ੁਸ਼ੀ ਕਰਨੀ ਹੈ। ਇਹ ਸਭ ਖੁਆਰ ਕਰਨ ਵਾਲੀ ਹੈ।

**ਜਿਤੁ ਸੁਤੈ ਤਨੁ ਪੀੜੀਐ; ਮਨ ਮਹਿ ਚਲਹਿ ਵਿਕਾਰ ॥੧॥ ਰਹਾਉ ॥੪॥੭॥**

ਜਿਸ ਸੌਣੇ ਕਰਕੇ ਸਰੀਰ ਨੂੰ (ਪੀੜੀਐ) ਦੁੱਖ ਹੁੰਦਾ ਹੈ ਤੇ ਮਨ ਵਿਚ ਬਿਕਾਰ ਪੈਦਾ ਹੁੰਦੇ ਹਨ ॥ਰਹਾਉ॥ ਸਤਿਗੁਰੂ ਜੀ ਨੇ ਵੈਰਾਗ ਮਈ ਉਪਦੇਸ਼ ਦਿੱਤਾ ਹੈ। ਇਹ ਪੂਰਬ ਉਕਤਿ ਸਾਰੇ ਪਦਾਰਥ ਦੁਖ ਰੂਪ ਹਨ।

**ਦੂਸਰਾ ਅਰਥ :** (ਸਭਿ ਰਸ ਮਿਠੇ ਮੰਨਿਐ) ਸਾਰੇ ਮਿਠੇ ਭੋਜਨ ਤਾਂ ਖਾਧੇ ਸਫਲੇ ਹਨ, ਜੇ ਕਰਕੇ ਮੰਨਣ ਕਰੇ ਨਾਮ ਦਾ। ਸਲੂਣੇ ਭੋਜਨ ਖਾਧੇ ਤਾਂ ਸਫਲੇ ਹਨ ਜੇ ਸਰਵਣ ਖਟ ਚਿੰਨ੍ਹਾਂ ਦੁਆਰਾ ਕਰੇਗਾ। ਜੋ ਮੁਖੋਂ ਨਾਮ ਨੂੰ ਬੋਲਣਾ ਕਰੇ ਤਾਂ ਹੀ ਖਟ ਮਿੱਠੇ ਭੋਜਨ ਛਕੇ ਪ੍ਰਵਾਣ ਹਨ। (ਮਾਰਣ) ਮਸਾਲਿਆਂ ਵਾਲੇ ਭੋਜਨ ਖਾਧੇ ਤਾਂ ਪਰਵਾਣ ਹਨ। ਜੇ (ਨਾਦ) ਸ਼ਬਦ ਕੀਰਤਨ ਕਰੇ। ਜੇ ਇਕ ਪਰਮੇਸ਼ਰ ਨਾਲ ਪ੍ਰੇਮ ਕਰੇ ਤਾਂ ਛੱਤੀ ਪ੍ਰਕਾਰ ਦੇ ਭੋਜਨ ਸਫਲੇ ਹਨ। ਇਹ ਸਾਰੇ ਭੋਜਨ ਉਹਨਾਂ ਦੇ ਸਫਲੇ ਹਨ ਜਿਨ੍ਹਾਂ ਪਰ ਵਾਹਿਗੁਰੂ ਕਿਰਪਾ ਦ੍ਰਿਸ਼ਟੀ ਕਰਦਾ ਹੈ। (ਬਾਬਾ) ਹੇ ਅਧਿਕਾਰੀ ਸਿੱਖ! ਹੋਰ ਜੋ ਖਾਨਾ ਹੈ ਤੇ ਖਾਣ ਦੀ ਖ਼ੁਸ਼ੀ ਹੈ। ਇਹ ਖੁਆਰ ਕਰਨ ਵਾਲੀ ਹੈ। ਜਿਨ੍ਹਾਂ ਦੇ ਖਾਣ ਤੋਂ (ਤਨ) ਸਰੀਰ ਵਿਚ ਦੁੱਖ ਤੇ ਮਨ ਵਿਚ ਬਿਕਾਰ ਪੈਦਾ ਹੋ ਜਾਂਦੇ ਹਨ। (ਰਤਾ ਪੈਨਣੁ) ਲਾਲ ਕੱਪੜੇ ਪੈਨੇ ਤਾਂ ਸਫਲੇ ਹਨ, ਜੇ ਮਨ ਪਰਮੇਸ਼ਰ ਦੇ ਪਰੇਮ ਵਿਚ ਰੰਗਿਆ ਹੋਵੇ। ਸਫ਼ੈਦ ਕੱਪੜੇ ਪੈਹਨੇ ਤਾਂ ਸਫਲੇ ਹਨ। ਜੇ ਸਤਿਨਾਮ ਦਾ ਦਾਨ ਦੇਣਾ ਕਰੇ। ਜੇ ਪਾਪਾਂ ਦੀ (ਸਿਆਹੀ) ਮੈਲ ਕੱਟੀ ਹੈ ਤਾਂ ਹੀ ਨੀਲੀ ਪੁਸ਼ਾਕ ਪਾਈ ਸਫਲੀ ਹੈ। ਨੀਲਾ ਪੁਸ਼ਾਕਾ ਨਿਹੰਗ ਸਿੰਘਾਂ ਦਾ ਪਾਇਆ ਸਫਲਾ ਹੈ। ਜਿਵੇਂ ਬ੍ਰਹਮ ਗਿਆਨੀ ਬਾਬਾ ਮਿੱਤ ਸਿੰਘ ਜੀ ਗੁਰਦੁਆਰਾ ਮਾਤਾ ਸਾਹਿਬ, ਸ੍ਰੀ ਤਖ਼ਤ ਹਜ਼ੂਰ ਸਾਹਿਬ ਵਾਲੇ ਹੋਏ ਹਨ। ਐਸਿਆਂ ਦਾ ਬਾਣਾ ਵੀ ਧੰਨਤਾ ਯੋਗ ਹੈ। ਬਸਤਰ ਪਹਿਨੇ ਤਾਂ ਹੀ ਸਫਲੇ ਹਨ। ਜੇ ਕਰਕੇ ਚਰਨਾਂ ਵਿਚ ਧਿਆਨ ਜੁੜਿਆ ਹੈ। ਜੇਕਰ ਸੰਤੋਖ ਰੱਖੇ ਤਾਂ ਹੀ ਕਮਰ ਕੱਸਾ ਲਾਇਆ ਸਫਲਾ ਹੈ। ਧਨ ਅਤੇ ਜੁਆਨੀ ਤਾਂ ਸਫਲੀ ਹੈ ਜੇ ਕਰਕੇ ਵਾਹਿਗੁਰੂ ਦਾ ਨਾਮ ਜਪੀਏ। (ਬਾਬਾ) ਹੇ ਅਧਿਕਾਰੀ! ਹੋਰ ਜੋ ਬਸਤਰਾਂ ਦਾ ਪਹਿਨਣਾ ਤੇ ਖ਼ੁਸ਼ੀ ਕਰਨੀ ਇਹ ਖੁਆਰੀ ਦਾ ਕਾਰਨ ਹੈ। ਜਿਨ੍ਹਾਂ ਦੇ ਪਹਿਨਣ ਤੋਂ ਸਰੀਰ ਹੰਕਾਰ ਕਰਕੇ ਪੀੜੀ ਦਾ ਹੈ ਤੇ ਮਨ ਵਿਚ ਵਿਕਾਰ ਕਾਮ ਆਦਿ ਪੈਦਾ ਹੁੰਦੇ ਹਨ। (ਰਹਾਉ) ਘੋੜਿਆਂ ਪਰ ਚੜ੍ਹਨਾ ਤੇ ਸੋਨੇ ਦੀਆਂ ਕਾਠੀਆਂ, ਦੁੰਮਚੀਆਂ ਤਾਂ ਸਫਲੀਆਂ ਹਨ ਜੇ ਕਰਕੇ ਸਵਾਰ ਹੋ ਕੇ ਸਾਧ ਸੰਗਤ ਦੇ ਰਸਤੇ ਨੂੰ ਪੁਛਣਾ ਕਰੇ।

ਪ੍ਰਮਾਣ : **[ਤਿਨ ਕੇ ਤੁਰੇ ਜੀਨ ਖੁਰਗੀਰ ਸਭਿ ਪਵਿਤੁ ਹਹਿ ਜਿਨੀ ਗੁਰਮੁਖਿ ਸਿਖ ਸਾਧ ਸੰਤ ਚੜਿ ਜਾਤੇ ॥ ਤਿਨ ਕੇ ਕਰਮ ਧਰਮ ਕਾਰਜ ਸਭਿ ਪਵਿਤੁ ਹਹਿ ਜੋ ਬੋਲਹਿ ਹਰਿ ਹਰਿ ਰਾਮ ਨਾਮੁ ਹਰਿ ਸਾਤੇ ॥ ਜਿਨ ਕੈ ਪੋਤੈ ਪੁੰਨੁ ਹੈ ਸੇ ਗੁਰਮੁਖਿ ਸਿਖ ਗੁਰੂ ਪਹਿ ਜਾਤੇ ॥੧੬॥]** (ਅੰਗ ੬੪੮)

**ਅਥਵਾ :** ਪ੍ਰਭੂ ਦੀ ਪ੍ਰਾਪਤੀ ਦੇ ਰਸਤੇ ਨੂੰ ਪੁੱਛੀਏ ਤਾਂ ਸਫਲੇ ਹਨ। (ਤਰਕਸ ਤੀਰ) ਤੀਰ, ਭੱਥੇ, ਕਮਾਣਾਂ,

ਬਰਛੀ, ਤਲਵਾਰ ਤਾਂ ਸਫਲੇ ਹਨ। ਜੇ ਕਰਕੇ (ਗੁਣ ਧਾਤੁ) ਗੁਣਾਂ ਨੂੰ ਧਾਰਨ ਕਰੇ। ਇਹੋ ਸੂਰਮਤਾਈ ਹੈ। ਸਤਿਨਾਮੁ ਦਾ ਜਾਪ ਕਹਿਣ ਤੋਂ ਵਾਜਾ ਸਫਲਾ ਹੈ। ਨੇਜਾ ਧਾਰਿਆ ਤਾਂ ਸਫਲ ਹੈ। ਜੇਕਰ ਪਰਮੇਸ਼ਰ ਤੇ ਨਿਹਚਾ ਹੋਵੇ। ਪਰਗਟ ਹੋਣਾ ਸੰਸਾਰ ਵਿਚ ਤਾਂ ਸਫਲਾ ਹੈ, ਜੇ ਕਰਕੇ ਇੱਜ਼ਤ ਸਹਿਤ ਹੋਵੇ। (ਕਰਮ) ਕੰਮ ਹੋਰ ਕੀਤੇ ਤਾਂ ਹੀ ਸਫਲੇ ਹਨ। ਜੇ ਕਰਕੇ ਪ੍ਰਭੂ ਨੂੰ (ਜਾਤ) ਜਾਣਿਆਂ ਜਾਵੇ।

**ਅਥਵਾ :** ਆਪਣੇ ਸਰੂਪ ਦੀ ਪਛਾਣ ਕੀਤੀ ਜਾਵੇ।

(ਬਾਬਾ) ਹੇ ਸਿੱਖ! ਜਿਨ੍ਹਾਂ ਸਵਾਰੀਆਂ ਪਰ ਚੜ੍ਹਨਾ ਤੇ ਖੁਸ਼ੀ ਕਰਨੀ, ਇਹ ਖੁਆਰੀ ਦਾ ਕਾਰਨ ਹੈ। ਜਿਨ੍ਹਾਂ ਤੇ ਚੜ੍ਹਨੇ ਕਰਕੇ ਤਨ ਹੰਕਾਰ ਨਾਲ ਪੀੜਤ ਹੁੰਦਾ ਹੈ ਤੇ ਮਨ ਵਿਚ ਵਿਕਾਰ ਚੱਲਦੇ ਹਨ। (ਰਹਾਉ) ਘਰ ਤੇ ਮੰਦਰ ਤਾਂ ਸਫਲੇ ਹਨ। ਜੇ ਕਰਕੇ ਨਾਮ ਦੀ (ਖੁਸ਼ੀ) ਮਸਤੀ ਭਾਵ ਖੁਮਾਰੀ ਚੜ੍ਹੀ ਹੈ। ਪਰਿਵਾਰ ਤਾਂ ਸਫਲਾ ਹੈ, ਜੇ ਕਰਕੇ ਤੇਰੀ ਕਿਰਪਾ ਦ੍ਰਿਸ਼ਟੀ ਕਰਕੇ ਪਰਿਵਾਰ ਆਗਿਆਕਾਰ ਹੋਵੇ, ਪੰਜਾਂ ਕਕਾਰਾਂ ਦੀ ਰਹਿਤ ਰੱਖੇ। ਹੁਕਮ ਕੀਤੇ ਤਾਂ ਸਫਲੇ ਹਨ। ਜੇ ਕਰਕੇ ਤੇਰੇ ਵਿਚ (ਭਾਵਸੀ) ਸ਼ਰਧਾ ਭਾਵਨਾ ਹੋਵੇ ਅਤੇ ਅਪਾਰ ਪਰਮੇਸ਼ਰ ਦੇ ਨਾਮ ਨੂੰ ਆਖਣਾ ਕਰੇ।

**ਅਥਵਾ :** ਹੋਰ ਕਥਨ ਕਰਨਾ ਤਾਂ ਸਫਲਾ ਹੈ ਜੇ ਕਰਕੇ ਨਾਮ ਨੂੰ ਆਖਣਾ ਕਰੇ। ਸਤਿਗੁਰੂ ਜੀ ਫ਼ੁਰਮਾਉਂਦੇ ਹਨ। ਉਹ ਪਰਮੇਸ਼ਰ ਸਚਾ ਪਾਤਿਸ਼ਾਹ ਹੈ ਜੋ ਕਿਸੇ ਨੂੰ ਪੁੱਛ ਕੇ ਵੀਚਾਰ ਨਹੀਂ ਕਰਦਾ ਹੈ।

**ਪ੍ਰਮਾਣ :** [**ਘਟ ਘਟ ਕੇ ਅੰਤਰ ਕੀ ਜਾਨਤ ॥**] (ਸ੍ਰੀ ਦਸਮ ਗ੍ਰੰਥ)

(ਬਾਬਾ) ਹੇ ਅਧਿਕਾਰੀ ਸਿੱਖ! ਜੋ ਸੌਣਾ ਹੈ ਤੇ ਸੌਂ ਕਰਕੇ ਵਿਸ਼ੇ ਸਹਿਤ ਖੁਸ਼ੀ ਕਰਨੀ ਹੈ। ਇਹ ਖੁਆਰੀ ਦਾ ਕਾਰਨ ਹੈ। ਜਿਸ ਅਵਿੱਦਿਆ ਰੂਪ ਨੀਂਦ ਵਿਚ ਸੌਣ ਕਰਕੇ ਸਰੀਰ ਚਉਰਾਸੀ ਲੱਖ ਜੂਨਾਂ ਵਿਚ ਦੁਖੀ ਹੁੰਦਾ ਹੈ ਤੇ ਮਨ ਵਿਚ ਕਾਮ ਆਦਿ ਦੇ ਸੰਕਲਪ ਪੈਦਾ ਹੁੰਦੇ ਹਨ ॥ਰਹਾਉ॥੪॥੭॥

## ਸਿਰੀਰਾਗੁ ਮਹਲਾ ੧ ॥

**ਕੁੰਗੂ ਕੀ ਕਾਂਇਆ ਰਤਨਾ ਕੀ ਲਲਿਤਾ ਅਗਰਿ ਵਾਸੁ ਤਨਿ ਸਾਸੁ ॥ ਅਠਸਠਿ ਤੀਰਥ ਕਾ ਮੁਖਿ ਟਿਕਾ ਤਿਤੁ ਘਟਿ ਮਤਿ ਵਿਗਾਸੁ ॥ ਓਤੁ ਮਤੀ ਸਾਲਾਹਣਾ ਸਚੁ ਨਾਮੁ ਗੁਣਤਾਸੁ ॥੧॥ ਬਾਬਾ ਹੋਰ ਮਤਿ ਹੋਰ ਹੋਰ ॥ ਜੇ ਸਉ ਵੇਰ ਕਮਾਈਐ ਕੂੜੈ ਕੂੜਾ ਜੋਰੁ ॥੧॥ ਰਹਾਉ ॥ ਪੂਜ ਲਗੈ ਪੀਰੁ ਆਖੀਐ ਸਭੁ ਮਿਲੈ ਸੰਸਾਰੁ ॥ ਨਾਉ ਸਦਾਏ ਆਪਣਾ ਹੋਵੈ ਸਿਧੁ ਸੁਮਾਰੁ ॥ ਜਾ ਪਤਿ ਲੇਖੈ ਨਾ ਪਵੈ ਸਭਾ ਪੂਜ ਖੁਆਰੁ ॥੨॥ ਜਿਨ ਕਉ ਸਤਿਗੁਰਿ ਥਾਪਿਆ ਤਿਨ ਮੇਟਿ ਨ ਸਕੈ ਕੋਇ ॥ ਓਨਾ ਅੰਦਰਿ ਨਾਮੁ ਨਿਧਾਨੁ ਹੈ ਨਾਮੋ ਪਰਗਟੁ ਹੋਇ ॥ ਨਾਉ ਪੂਜੀਐ ਨਾਉ ਮੰਨੀਐ ਅਖੰਡੁ ਸਦਾ ਸਚੁ ਸੋਇ ॥੩॥ ਖੇਹੂ ਖੇਹ ਰਲਾਈਐ ਤਾ ਜੀਉ ਕੇਹਾ ਹੋਇ ॥ ਜਲੀਆ ਸਭਿ ਸਿਆਣਪਾ ਉਠੀ ਚਲਿਆ ਰੋਇ ॥ ਨਾਨਕ ਨਾਮਿ ਵਿਸਾਰਿਐ ਦਰਿ ਗਇਆ ਕਿਆ ਹੋਇ ॥੪॥੮॥**

(ਅੰਗ ੧੭)

**ਉਥਾਨਕਾ :** ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ, ਦਰਿਆ ਰਾਵੀ ਕੰਢੇ ਸ੍ਰੀ ਕਰਤਾਰਪੁਰ ਸਾਹਿਬ ਬਿਰਾਜ ਰਹੇ ਹਨ। ਅਨੇਕਾਂ ਸਿੱਖਾਂ ਦਾ ਉਧਾਰ ਕਰਦੇ ਹਨ। ਗੁਰਸਿੱਖਾਂ ਨੂੰ ਸਤਿਗੁਰਾਂ ਦੇ ਦਰਸ਼ਨਾਂ ਦੀ ਅਤਿਅੰਤ ਪਿਆਸਾ ਹੈ। ਸਤਿਗੁਰੂ ਜੀ ਵਾਸ਼ਨਾ ਦੀ (ਤੇਹ) ਪਿਆਸ ਅਤੇ ਆਸਾ ਦੀਆਂ ਭੁਖਾਂ ਮੇਟਦੇ ਹਨ। ਸਿੱਖਾਂ ਨੇ ਬੇਨਤੀ ਕੀਤੀ ਕਿ ਹੇ ਸੱਚੇ ਪਾਤਿਸ਼ਾਹ ਜੀ! ਪਰਮੇਸ਼ਰ ਦੇ ਭਜਨ ਸਿਮਰਨ ਕਰਨ ਵਾਲੀ ਕੈਸੀ ਬੁੱਧੀ ਹੋਣੀ ਚਾਹੀਦੀ ਹੈ। ਤਾਂ ਸਤਿਗੁਰੂ ਜੀ ਇਸ ਪਾਵਨ ਸ਼ਬਦ ਦੁਆਰਾ ਉਪਦੇਸ਼ ਦਿੰਦੇ ਹਨ।

**ਕੁੰਗੂ ਕੀ ਕਾਂਇਆ, ਰਤਨਾ ਕੀ ਲਲਿਤਾ; ਅਗਰਿ ਵਾਸੁ, ਤਨਿ ਸਾਸੁ ॥**

ਕੇਸਰ ਜੈਸੀ ਦੇਹ ਹੋਵੇ, ਜਿਵੇਂ ਕੇਸਰ ਲਾਲ ਹੁੰਦਾ ਹੈ। ਐਸੇ ਭਗਤੀ ਰੂਪੀ ਲਾਲੀ ਹੋਵੇ ਜਿਵੇਂ ਕੇਸਰ ਵਿਚ ਖ਼ੁਸ਼ਬੂ ਹੁੰਦੀ ਹੈ ਐਸ ਤਰ੍ਹਾਂ ਪ੍ਰੀਤੀ ਰੂਪੀ ਖ਼ੁਸ਼ਬੂ ਹੋਵੇ। (ਰਤਨਾਂ ਕੀ ਲਲਿਤਾ) ਜਿਵੇਂ ਰਤਨਾਂ ਦੀ ਮਾਲਾ ਹੁੰਦੀ ਹੈ। ਐਸੀ ਸੁੰਦਰ (ਲਲਿਤਾ) ਜ਼ੁਬਾਨ ਹੋਵੇ। **ਵਾ :** (ਰਤਨ) ਵੈਰਾਗ ਦੇ ਬਚਨਾਂ ਨੂੰ ਬੋਲਣ ਵਾਲੀ ਸੁੰਦਰ ਜ਼ੁਬਾਨ ਹੋਵੇ। (ਅਗਰਿ ਵਾਸੁ ਤਨਿ ਸਾਸੁ) (ਅਗਰਿ) ਤੋਇ ਦੀ ਲੱਕੜੀ ਦੀ ਸੁਗੰਧੀ ਵਾਂਗੂੰ ਸਰੀਰ ਵਿਚੋਂ ਨਾਮ ਸਿਮਰਨ ਦੀ ਸੁਗੰਧੀ ਰੂਪ ਸੁਆਸ ਨਿਕਲਣ। ਭਾਵ ਸਿਮਰਨ ਦੀ ਮਹਿਕ ਵਾਲੇ ਸੁਆਸ ਆਉਣ।

**ਅਠਸਠਿ ਤੀਰਥ ਕਾ ਮੁਖਿ ਟਿਕਾ; ਤਿਤੁ ਘਟਿ ਮਤਿ ਵਿਗਾਸੁ ॥**

ਐਸੇ ਸਿਮਰਨ ਅਭਿਆਸੀ ਜੀਵਨ ਵਾਲੇ ਪੁਰਸ਼ਾਂ ਦੇ, (ਮੁਖਿ) ਮੱਥੇ ਤੇ, ਅਠਾਹਠ ਤੀਰਥਾਂ ਦਾ ਫਲ (ਟਿਕਾ) ਟਿੱਕਿਆ ਹੋਇਆ। ਭਾਵ ਪਰਮੇਸ਼ਰ ਨੇ ਇਸਥਿਤ ਕਰਕੇ ਰੱਖਿਆ ਹੋਇਆ ਹੈ। ਭਾਵ ਉਹਨਾਂ ਦੇ ਦਰਸ਼ਨ ਕਰਕੇ ਅਠਾਹਠ ਤੀਰਥਾਂ ਦੇ ਇਸ਼ਨਾਨ ਦਾ ਫਲ ਪ੍ਰਾਪਤ ਹੁੰਦਾ ਹੈ।

**ਦੂਸਰਾ ਅਰਥ :** (ਅਠਸਠ ਤੀਰਥ ਕਾ) ਕੀ ਹੈ ਅਠਾਹਠ ਤੀਰਥ ਉਹਨਾਂ ਦੇ ਸੁਦਰਸ਼। ਜਿਨ੍ਹਾਂ ਦੇ ਅੰਦਰ ਪਰਮੇਸ਼ਰ ਦੇ ਨਾਮ ਦਾ ਨਿਵਾਸ ਹੈ। ਏਸੇ ਤਰ੍ਹਾਂ ਉਹਨਾਂ ਦੇ ਮੱਥੇ ਪਰ ਅਠਾਹਠ ਤੀਰਥਾਂ ਦੇ ਫਲ ਦਾ ਟਿੱਕਾ ਲੱਗਾ

ਹੋਇਆ ਹੈ। ਫਲ ਕੀ, ਭਾਵ ਨਾਮ ਕਰਕੇ ਮਸਤਕ ਉੱਜਲ ਹੈ। (ਤਿਤੁ ਘਟਿ) ਤਿਨ੍ਹਾਂ ਮਹਾਂਪੁਰਸ਼ਾਂ ਦੇ (ਘਟਿ) ਸਰੀਰ ਅੰਦਰ, ਪਰਮੇਸ਼ਰ ਦਾ ਸਿਮਰਨ ਕਰਨ ਵਾਲੀ ਪ੍ਰਕਾਸ਼ ਸਹਿਤ ਬੁੱਧੀ ਹੈ।

**ਓਤੁ ਮਤੀ ਸਾਲਾਹਣਾ; ਸਚੁ ਨਾਮੁ ਗੁਣਤਾਸੁ ॥੧॥**

(ਉਤ) ਐਸੀ ਬੁੱਧੀ ਦੇ ਨਾਲ ਪਰਮੇਸ਼ਰ ਦੀ ਸਿਫ਼ਤ ਕਰਨੀ ਕਰੇ। ਜੋ ਸੱਚਾ ਹੈ ਤੇ (ਗੁਣਤਾਸੁ) ਗੁਣਾਂ ਦਾ (ਤਾਸੁ) ਪਾਤਰ ਹੈ। (ਉਤ ਮਤੀ) ਤਾਣੇ ਪੇਟੇ ਦੀ ਤਰਾਂ ਜੋ ਪ੍ਰਭੂ ਸੱਚਾ ਹੈ।

**ਦੂਸਰਾ ਅਰਥ :** ਜਿਨ੍ਹਾਂ ਨੇ ਐਸੀ ਮਤੀ ਦੁਆਰਾ ਸੱਚੇ ਨਾਮ ਨੂੰ ਸਲਾਹੁਣਾ ਕੀਤਾ ਹੈ। ਉਹ ਸ਼ੁਭ ਗੁਣਾਂ ਦੇ (ਪਾਤਰ) ਅਧਿਕਾਰੀ ਬਣ ਗਏ ਹਨ।

**ਬਾਬਾ ਹੋਰ; ਮਤਿ ਹੋਰ ਹੋਰ ॥**

(ਬਾਬਾ) ਹੇ ਸਿੱਖ ! ਹੋਰ ਜੋ ਸ਼ਾਸਤਰਾਂ ਦੇ ਮੱਤ ਹਨ। ਉਹਨਾਂ ਦੁਆਰਾ ਜੋ ਕਰਮ ਕਰਦੇ ਹਨ। ਉਹਨਾਂ ਦਾ ਹੋਰ ਹੀ ਹੋਰ ਫਲ ਮਿਲਦਾ ਹੈ।

**ਦੂਸਰਾ ਅਰਥ :** ਹੋਰ ਮੱਤਾਂ ਦਾ ਹੋਰ ਹੀ ਫਲ ਹੈ। ਉਹਨਾਂ ਦੇ ਉਪਦੇਸ਼ ਨੂੰ ਹਿਰਦੇ ਵਿਚੋਂ (ਹੋਰ) ਹੋੜ ਦੇ, ਭਾਵ ਰੋਕ ਦੇਣਾ ਕਰ।

**ਪ੍ਰਸ਼ਨ :** ਜੇ ਹੋਰ ਮਤਾਂ ਅਨੁਸਾਰ ਕਮਾਈ ਕਰੇ ਤਾਂ ਬੁੱਧੀ-ਉੱਜਲ ਹੋ ਜਾਂਦੀ ਹੋਵੇਗੀ।

**ਜੇ ਸਉ ਵੇਰ ਕਮਾਈਐ; ਕੂੜੈ ਕੂੜਾ ਜੋਰੁ ॥੧॥ ਰਹਾਉ ॥**

**ਉੱਤਰ :** ਜੇ ਕਰ ਸੌ ਵਾਰੀ ਵੀ ਜਨਮ ਧਾਰ ਕੇ। ਹੋਰ ਮੱਤਾਂ ਅਨੁਸਾਰ ਭਗਤੀ ਦੀਂ ਕਮਾਈ ਕਰੀਏ। ਤਾਂ (ਕੂੜੈ) ਝੂਠਿਆਂ ਦਾ ਝੂਠਾ ਹੀ ਜ਼ੋਰ ਹੈ। (ਕੂੜੈ) ਝੂਠੇ ਪਦਾਰਥਾ ਵਿਚ ਜੋੜਨ ਵਾਲਿਆਂ ਦਾ ਝੂਠਾ ਹੀ (ਜੋਰੁ) ਗਿਆਨ ਹੈ।

**ਪ੍ਰਸ਼ਨ :** ਉਹਨਾਂ ਦੀ ਪੂਜਾ ਤਾਂ ਬੜੀ ਹੁੰਦੀ ਹੈ।

**ਪੂਜ ਲਗੈ ਪੀਰੁ ਆਖੀਐ; ਸਭੁ ਮਿਲੈ ਸੰਸਾਰੁ ॥**

**ਉੱਤਰ :** ਹੇ ਭਾਈ ! ਜੇ ਪ੍ਰਭੂ ਦੇ ਸਿਮਰਨ ਭਜਨ ਵਿਚ ਉਹਨਾਂ ਦਾ ਚਿੱਤ ਨਹੀਂ ਜੁੜਿਆ ਹੈ। ਭਾਵੇਂ ਉਹਨਾਂ ਦੀ ਪੂਜਾ ਹੋਣ ਲੱਗ ਜਾਵੇ। ਰਾਜੇ ਪੂਜਣ ਲੱਗ ਜਾਣ। ਸਾਰੇ ਉਸਨੂੰ (ਪੀਰੁ) ਮੁਰਸ਼ਦ ਕਹਿਣ ਲੱਗ ਜਾਣ। ਕਿ ਇਹ ਸਾਡਾ ਗੁਰੂ ਹੈ। ਸਾਰਾ ਸੰਸਾਰ ਆ ਕਰਕੇ ਮਿਲੇ ਤੇ ਨਮਸ਼ਕਾਰਾਂ ਕਰੇ।

## ਸਾਖੀ—ਮਹੇਸ਼ੇ ਜੋਗੀ ਦੀ

ਮਹੇਸ਼ਾ ਜੋਗੀ ਸ਼ਿਵ ਜੀ ਦਾ ਉਪਾਸ਼ਕ ਸੀ ਜਦੋਂ ਤਪ ਕਰਨ ਤੋਂ ਬਾਅਦ ਸਮਾਧੀ ਤੋਂ ਉਠਿਆ ਤਾਂ ਮਨ ਵਿਚ ਸੰਕਲਪ ਆਇਆ, 'ਫਲਾਣੇ ਟਾਪੂ ਦੀ ਸੈਰ ਕਰ ਆਈਏ।' ਇਹ ਸੋਚ ਕੇ ਸਮੁੰਦਰ ਦੇ ਕਿਨਾਰੇ ਆ ਕੇ ਜਹਾਜ਼ ਵਿਚ ਬੈਠ ਗਿਆ। ਜਦ ਜਹਾਜ਼ ਚਲਦਾ-ਚਲਦਾ ਇਕ ਜਗ੍ਹਾ ਰੁਕ ਗਿਆ ਤਾਂ ਜਹਾਜ਼ ਦੇ ਮਾਲਕ ਨੇ ਜੋਤਸ਼ੀਆਂ ਤੋਂ ਪੁੱਛਿਆ-"ਇਸ ਦਾ ਬਚਾਓ ਕਿਵੇਂ ਹੋ ਸਕਦਾ ਹੈ ?" ਜੋਤਸ਼ੀਆਂ ਨੇ ਜੋਤਸ਼ ਲਗਾ ਕੇ ਕਿਹਾ-"ਜਿਸ ਦਾ ਕੋਈ ਨਾ ਹੋਵੇ ਉਸ ਦੀ ਬਲੀ ਦਿਓ ਤਾਂ ਜਹਾਜ਼ ਬਚ ਸਕਦਾ ਹੈ।" ਸਾਰਿਆਂ ਵੱਲ ਨਿਗਾਹ ਮਾਰ ਕੇ ਦੇਖਿਆ ਤਾਂ ਇਸ ਜੋਗੀ ਦਾ ਕੋਈ ਨਹੀਂ ਸੀ ਇਸੇ ਨੂੰ ਚੁੱਕ ਕੇ ਸਮੁੰਦਰ ਵਿਚ ਸੁੱਟ ਦਿੱਤਾ। ਜਿਸ ਮੱਛ ਨੇ ਜਹਾਜ਼ ਨੂੰ ਰੋਕਿਆ ਸੀ ਉਹ ਮੱਛ ਜੋਗੀ ਨੂੰ ਸਾਬਤ ਹੀ ਆਪਣੇ ਅੰਦਰ ਨਿਗਲ ਗਿਆ ਤੇ ਕੁਝ-ਕੁ ਫਾਸਲੇ 'ਤੇ ਜਾ ਕੇ ਮੱਛ ਨੇ ਉਸ ਜੋਗੀ ਨੂੰ ਕਿਨਾਰੇ ਪਰ ਜਾ ਕੇ ਉਗਲ ਦਿੱਤਾ ਇਸੇ ਮੱਛ ਦੇ ਨਿਗਲਣ ਕਾਰਣ ਜੋਗੀ ਦਾ ਕੰਨ ਤੇ ਮੁੰਦਰਾ ਕੱਟੀ ਗਈ। ਫਿਰ ਉਹ

ਜੋਗੀ ਚਲਦਾ-ਚਲਦਾ ਦੁਆਬੇ 'ਚ ਗੜ੍ਹ ਸ਼ੰਕਰ ਨਾਮੇ ਪਿੰਡ ਵਿਚ ਆ ਕੇ ਰਹਿਣ ਲੱਗ ਪਿਆ ਬਾਹਰ-ਵਾਰ ਗੁਫਾ ਬਣਾ ਕੇ ਕਾਫ਼ੀ ਚਿਰ ਤਪ ਕਰਦਾ ਰਿਹਾ। ਇਕ ਦਿਨ ਤਪ ਕਰਨ ਤੋਂ ਬਾਅਦ ਬਾਹਰ ਨਿਕਲ ਕੇ ਬੈਠ ਗਿਆ ਤੇ ਜਿਹੜਾ ਵੀ ਆਵੇ ਉਸ ਨੂੰ ਕਹੇ- 'ਜੋ ਭੀ ਮੇਰਾ ਆ ਕੇ ਦਰਸ਼ਨ ਕਰੇਗਾ, ਉਸ ਨੂੰ ਇਕ ਸਾਲ ਸੁਰਗ ਦੀ ਪ੍ਰਾਪਤੀ ਹੋਵੇਗੀ।' ਇਹ ਗੱਲ ਸੁਣ ਕੇ ਉਸ ਪਿੰਡ ਦੇ ਅਤੇ ਆਸ-ਪਾਸ ਪਿੰਡਾਂ ਦੇ ਲੋਕਾਂ ਨੇ ਆ ਕੇ ਦਰਸ਼ਨ ਕੀਤਾ ਪਰ ਇਕ ਗੁਰੂ ਦਾ ਅਨਿਨ ਸਿੱਖ (ਭਾਈ ਤਿਲਕੂ ਨਾਮ ਕਰਕੇ ਜੋ ਗੜ੍ਹ ਸ਼ੰਕਰ ਦੇ ਵਿਚ ਹੀ ਰਹਿੰਦਾ ਸੀ ਉਹ) ਨਾ ਆਇਆ। ਜੋਗੀ ਨੇ ਪੁੱਛਿਆ-'ਕੋਈ ਰਹਿ ਤਾਂ ਨਹੀਂ ਗਿਆ।' ਤਾਂ ਉਸ ਦੇ ਗੁਆਂਢੀ ਨੇ ਕਿਹਾ- "ਹੋਰ ਤਾਂ ਸਾਰੇ ਆ ਗਏ ਹਨ ਪਰ ਇਕ ਭਾਈ ਤਿਲਕੂ ਨਹੀਂ ਆਇਆ।" ਇਹ ਗੱਲ ਸੁਣ ਕੇ ਜੋਗੀ ਨੇ ਆਦਮੀ ਭੇਜ ਕੇ ਉਸ ਨੂੰ ਬੁਲਾਵਾਂ ਭੇਜਿਆ। ਉਹ ਤਾਂ ਭੀ ਨਾ ਆਇਆ। ਫੇਰ ਜੋਗੀ ਨੇ ਕਹਿ ਭੇਜਿਆ-'ਜੇ ਤੂੰ ਆਏਂਗਾ ਤਾਂ ਤੈਨੂੰ ਦੋ ਸਾਲਾਂ ਦਾ ਸੁਰਗ ਸੁਖ ਦਿਆਂਗਾ।' ਸਿੱਖ ਫਿਰ ਵੀ ਨਾ ਆਇਆ। ਜੋਗੀ ਨੇ ਚਾਰ ਸਾਲ ਦਾ ਸੁਰਗ ਦੇਣਾ ਕਹਿ ਭੇਜਿਆ। ਉਹ ਸਿੱਖ ਤਾਂ ਵੀ ਨਾ ਆਇਆ। ਇਸ ਤਰ੍ਹਾਂ ਲਾਲਚ ਦੇਂਦਿਆਂ ਦੇਂਦਿਆਂ ਆਖਿਰ ਜੋਗੀ ਨੇ ਕਿਹਾ-'ਸਾਰੀ ਉਮਰ ਤੈਨੂੰ ਸੁਰਗ ਦਾ ਸੁਖ ਦਿਆਂਗਾ ਤੂੰ ਇਕ ਵਾਰ ਆ ਕੇ ਮਿਲ ਤਾਂ ਜਾਹ। ਜਿਸ ਵੇਲੇ ਗੁਰੂ ਦਾ ਪ੍ਰੇਮੀ ਸਿੱਖ ਫਿਰ ਵੀ ਨਾ ਆਇਆ ਤਾਂ ਜੋਗੀ ਆਪ ਚੱਲ ਕੇ ਗਿਆ ਉਸ ਦੇ ਬੂਹੇ ਪਰ ਖੜਾ ਹੋ ਕੇ ਆਖਦਾ ਹੈ-"ਦਰਸ਼ਨ ਕਰ ਕੇ ਸੁਰਗ ਦਾ ਸੁਖ ਲੈ ਲੈ ਖਾਲੀ ਨਾ ਰਹੁ! ਸਿੱਖ ਨੇ ਕਿਹਾ—ਮੈਂ ਆਪਣੇ ਗੁਰੂ ਦੀ ਕਿਰਪਾ ਸਦਕਾ ਨਰਕਾਂ ਸੁਰਗਾਂ ਦੀ ਇੱਛਾ ਤੋਂ ਰਹਿਤ ਹੋ ਚੁੱਕਾ ਹਾਂ ਸਵਰਗ ਸੁਖ ਲੈਣ ਦੀ ਮੇਰੀ ਕੋਈ ਤਮੰਨਾ ਨਹੀਂ ਹੈ।" ਇਹ ਗੱਲ ਸੁਣ ਕੇ ਜੋਗੀ ਨੇ ਵਿਚਾਰਿਆ 'ਇਹ ਕੋਈ ਪੂਰਾ ਸਿੱਖ ਹੈ, ਜਿਹੜਾ ਸੁਰਗ ਸੁਖ ਦੀ ਇੱਛਾ ਵੀ ਨਹੀਂ ਕਰਦਾ ਤਾਂ ਪੁੱਛਿਆ-"ਤੇਰਾ ਗੁਰੂ ਕਿਹੜਾ ਹੈ ਤੇ ਕਿਥੇ ਰਹਿੰਦਾ ਹੈ, ਜਿਸ ਦੀ ਕਿਰਪਾ ਨਾਲ ਤੂੰ ਸੁਰਗ ਸੁਖ ਤਿਆਗਿਆ ਹੈ।" ਸਿੱਖ ਨੇ ਕਿਹਾ—"ਮੇਰੇ ਗੁਰੂ ਸ੍ਰੀ ਗੁਰੂ ਅਰਜਨ ਦੇਵ ਜੀ ਹਨ ਤੇ ਉਹ ਸ੍ਰੀ ਅੰਮ੍ਰਿਤਸਰ ਵਿਚ ਰਹਿੰਦੇ ਹਨ।" ਜੋਗੀ-"ਤੂੰ ਮੈਨੂੰ ਵੀ ਉਹਨਾਂ ਦਾ ਦਰਸ਼ਨ ਕਰਾ।" ਤਾਂ ਸਿੱਖ ਨੇ ਪਰਉਪਕਾਰ ਸਮਝਦਿਆਂ ਹੋਇਆਂ ਹੇਠਾਂ ਆ ਕੇ ਕਿਹਾ-"ਆਪ ਚਲੋ! ਆਪ ਜੀ ਨੂੰ ਦਰਸ਼ਨ ਕਰਵਾ ਲਿਆਂਦਾ ਹਾਂ।" ਦੋਵੇਂ ਚਲਦੇ-ਚਲਦੇ ਜਿਸ ਵੇਲੇ ਸ੍ਰੀ ਅੰਮ੍ਰਿਤਸਰ ਵਿਚ ਆ ਪਹੁੰਚੇ। ਜੋਗੀ ਨੇ ਕਿਹਾ—"ਤੇਰੇ ਗੁਰੂ ਦੀ ਉਮਰ ਕਿੰਨੀ-ਕੁ ਹੈ।" ਸਿੱਖ ਨੇ ਕਿਹਾ—"ਚਾਲੀ-ਕੁ ਸਾਲ ਹੀ ਹੋਵੇਗੀ।" ਇਹ ਗੱਲ ਸੁਣ ਕੇ ਜੋਗੀ ਨੇ ਕਿਹਾ-"ਮੇਰੀ ਉਮਰ ਪੰਜ ਸੌ ਸਾਲ ਦੇ ਕਰੀਬ ਹੈ ਤੇ ਉਸ ਦੀ ਉਮਰ ਬਹੁਤ ਛੋਟੀ ਹੈ, ਮੈਂ ਉਸ ਤੋਂ ਕਿਵੇਂ ਉਪਦੇਸ਼ ਲੈ ਸਕਦਾ ਹਾਂ। ਮੈਂ ਇਥੇ ਬੈਠਦਾ ਹਾਂ ਤੂੰ ਦਰਸ਼ਨ ਕਰ ਆ ਫੇਰ ਕੱਠੇ ਚਲਾਂਗੇ।" ਜੋਗੀ ਉਥੇ ਬੈਠ ਗਿਆ ਤੇ ਭਾਈ ਤਿਲਕੂ ਦਰਸ਼ਨ ਵਾਸਤੇ ਆ ਗਿਆ। ਜਿਸ ਵੇਲੇ ਭਾਈ ਤਿਲਕੂ ਨੇ ਅੱਗੇ ਵੱਧ ਕੇ ਮੱਥਾ ਟੇਕਿਆ ਤਾਂ ਗੁਰੂ ਸਾਹਿਬ ਜੀ ਨੇ ਕਿਹਾ—"ਜਿਸ ਨੂੰ ਤੂੰ ਨਾਲ ਲਿਆਇਆ ਹੈਂ, ਉਸ ਨੂੰ ਬਾਹਰ ਕਿਉਂ ਬਿਠਾ ਆਇਆ ਹੈਂ? ਸਿੱਖ ਨੇ ਕਿਹਾ-"ਉਸ ਨੂੰ ਆਪਣੀ ਵੱਡੀ ਉਮਰ ਦਾ ਮਾਣ ਹੈ, ਇਸ ਕਰਕੇ ਉਹ ਬਾਹਰ ਬੈਠ ਗਿਆ ਹੈ। ਹਜ਼ੂਰ ਨੇ ਕਿਹਾ-"ਤੂੰ ਉਸ ਨੂੰ ਜਾ ਕੇ ਕਹੋ ਕਿ ਅਸੀਂ ਵਿਚਾਲੇ ਕਨਾਤ ਤਾਣ ਦੇਂਦੇ ਹਾਂ, ਦਰਸ਼ਨ ਨਾ ਕਰ ਪਰ ਬਚਨ-ਬਿਲਾਸ ਤਾਂ ਕਰ ਲੈ! ਜਦ ਸਿੱਖ ਨੇ ਇਹ ਗੱਲ ਜੋਗੀ ਨੂੰ ਜਾ ਕੇ ਸਮਝਾਈ ਤਾਂ ਜੋਗੀ ਆ ਗਿਆ ਮਹਾਰਾਜ ਜੀ ਨੇ ਕਿਸੇ ਸਿੱਖ ਪਾਸੋਂ ਕਨਾਤ ਤਣਵਾ ਲਈ ਹੋਈ ਸੀ ਜਦ ਉਹ ਕਨਾਤ ਦੇ ਓਲ੍ਹੇ ਆ ਕੇ ਬੈਠ ਗਿਆ ਤਾਂ ਗੁਰੂ ਜੀ ਨੇ ਕਿਹਾ-"ਜੋਗੀ ਜੀ! ਆਪ ਜੀ ਦਾ ਕੰਨ ਤੇ ਮੁੰਦ੍ਰਾ ਕਿਥੇ ਹਨ?" ਇਹ ਗੱਲ ਸੁਣ ਕੇ ਜੋਗੀ ਬੜਾ ਹੈਰਾਨ ਹੋਇਆ ਅਜੇ ਸੋਚ ਹੀ ਰਿਹਾ ਸੀ, ਇਸ ਤੋਂ ਪਹਿਲਾਂ ਇਨ੍ਹਾਂ ਦਾ ਮਿਲਾਪ ਨਹੀਂ ਹੋਇਆ ਇਨ੍ਹਾਂ ਨੂੰ ਕਿਵੇਂ ਪਤਾ ਲੱਗ ਗਿਆ? ਇਹ ਕੋਈ ਜ਼ਰੂਰ ਰਹਿਨੁਮਾ ਹਨ ਇੰਨੇ ਨੂੰ ਗੁਰੂ ਜੀ ਨੇ ਕੰਨ ਤੇ ਮੁੰਦ੍ਰਾ

ਕਨਾਤ ਉੱਪਰੋਂ ਉਸ ਦੀ ਝੋਲੀ ਵਿਚ ਸੁੱਟ ਦਿੱਤੀਆਂ ਜਿਨ੍ਹਾਂ ਨੂੰ ਜੋਗੀ ਦੇਖ ਕੇ ਬੜਾ ਹੈਰਾਨ ਹੋਇਆ ਤੇ ਆਖਦਾ ਹੈ ਇਹ ਕੰਨ ਤੇ ਮੁੰਦ੍ਰਾ ਤਾਂ ਮੇਰੀ ਹੀ ਹੈ ਇਤਨੇ ਵਿਚ ਉਸ ਦੇ ਅੰਦਰ ਅਤਿਅੰਤ ਸ਼ਰਧਾ ਵਧ ਗਈ ਤੇ ਕਨਾਤ ਪਰੇ ਪਟਾ ਕੇ ਗੁਰੂ ਜੀ ਦੇ ਚਰਨਾਂ 'ਤੇ ਡਿੱਗ ਪਿਆ। ਉਸ ਵੇਲੇ ਗੁਰੂ ਜੀ ਨੇ ਆਪਣੇ ਪਵਿੱਤਰ ਮੁਖਾਰਬਿੰਦ ਤੋਂ ਉਸ ਜੋਗੀ ਪ੍ਰਤੀ ਦੋ ਸ਼ਬਦ ਉਚਾਰ ਕੇ ਉਪਦੇਸ਼ ਦਿੱਤਾ ਸੀ। ਇਸ ਤਰ੍ਹਾਂ ਭਾਵੇਂ ਕਿਨਾਂ ਵੀ ਸ਼ਕਤੀਵਾਨ ਹੋਵੇ ਪਰ ਗੁਰੂ ਸਾਹਿਬ ਤੋਂ ਬਿਨਾਂ ਕਿਸੇ ਤੇ ਡੋਲ ਕੇ ਨਿਸ਼ਰਧਕ ਨਾਂ ਬਣੇ।

**ਨਾਉ ਸਦਾਏ ਆਪਣਾ; ਹੋਵੈ ਸਿਧੁ ਸੁਮਾਰੁ ॥**

(ਨਾਉ) ਆਪਣਾ ਨਾਮ ਵੀ ਵੱਡਾ (ਘਟਾ ਟੋਪ ਘੰਟਾਰਨਾਥ) ਵੇਦੀ: ਵੇਦਾਚਾਰਜ, ਸਦਾਉਣ ਲੱਗ ਜਾਵੇ। ਚੌਰਾਸੀ ਸਿੱਧਾਂ ਦੀ (ਸੁਮਾਰੁ) ਗਿਣਤੀ ਵਿਚ ਵੀ ਹੋ ਜਾਵੇ।

**ਜਾ ਪਤਿ ਲੇਖੈ ਨਾ ਪਵੈ; ਸਭਾ ਪੂਜ ਖੁਆਰੁ ॥੨॥**

ਜੇ ਕਰਕੇ ਪਰਮੇਸ਼ਰ ਦੇ ਦਰ ਦੀ (ਪਤਿ) ਪ੍ਰਵਾਨਗੀ ਵਿਚ ਨਾ ਪਵੇ ਤਾਂ ਸਾਰੀ ਪੂਰਬ ਉਕਤ ਪੂਜਾ ਕਰਾਈ ਹੋਈ ਖੁਆਰ ਕਰਨ ਵਾਲੀ ਹੈ।

## ਸਾਖੀ—ਗੁ: ਕਲਿਆਨ ਸਰ ਲਧਾਈ ਕੇ ਸਰਪ ਦੇ ਉਧਾਰ ਦੀ

ਜਿਸ ਵਕਤ ਸਾਹਿਬ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਮੀਰੀ ਪੀਰੀ ਦੇ ਮਾਲਕ ਲਧਾਈਕੇ ਪਿੰਡ (ਜਿਲਾ ਫਿਰੋਜ਼ਪੁਰ) ਗਏ ਸਨ। ਉਥੇ ਇਕ ਭਾਰੀ ਫਨ ਵਾਲਾ ਸੱਪ ਜਿਸ ਦੇ ਸਰੀਰ ਵਿਚ ਕਿਰਮ ਪਏ ਹੋਏ ਸਨ ਉਹ ਤੁਰਿਆ ਆਉਂਦਾ ਸੀ। ਭਾਈ ਬਿਧੀ ਚੰਦ ਜੀ ਨੇ ਕਿਹਾ, ਸਚੇ ਪਾਤਸ਼ਾਹ ਜੀ ਬਹੁਤ ਭਾਰੀ ਸੱਪ ਆ ਰਿਹਾ ਹੈ, ਪਾਸੇ ਕਰ ਦੇਈਏ। ਸਤਿਗੁਰਾਂ ਨੇ ਫੁਰਮਾਇਆ, ਕਿ ਨਹੀਂ ਭਾਈ ਸ਼ਰਨ ਆ ਰਿਹਾ ਹੈ, ਇਸਦੀ ਕਲਿਆਣ ਕਰਨੀ ਹੈ। ਜਦੋਂ ਨੇੜੇ ਆਇਆ ਤਾਂ ਸਤਿਗੁਰੂ ਸਾਹਿਬ ਜੀ ਨੇ ਆਪਣਾ ਚਰਨ ਛੁਹਾ ਕੇ ਉਸਦੀ ਕਲਿਆਨ ਕੀਤੀ। ਚਰਨਾਂ ਦੀ ਠੋਕਰ ਨਾਲ ਉਸਦਾ ਸਰੀਰ ਫੁਟ ਗਿਆ। ਸਾਰੇ ਸਰੀਰ ਵਿਚ ਕੀੜੇ ਪਏ ਹੋਏ ਸਨ। ਉਸ ਵਿਚੋਂ ਪ੍ਰਕਾਸ਼ ਵਾਲੀ ਦੇਹ ਨਿਕਲੀ ਤਾਂ ਭਾਈ ਬਿਧੀ ਚੰਦ ਜੀ ਨੇ ਪੁਛਿਆ ਮਹਾਰਾਜ ਸਾਹਿਬ ਜੀ! ਇਹ ਕੀ ਕੌਤਕ ਹੈ ? ਤਾਂ ਸਤਿਗੁਰੂ ਸਾਹਿਬ ਜੀ ਨੇ ਉਸ ਦਿੱਬ ਦੇਹੀ ਨੂੰ ਕਿਹਾ, ਤੂੰ ਹੀ ਆਪਣੀ ਹਾਲਤ ਦਸ ? ਤਾਂ ਉਸਨੇ ਕਿਹਾ ਸਤਿਗੁਰੂ ਸਾਹਿਬ ਜੀ ਮੈਂ ਬੜਾ ਭਾਰੀ ਵਿਦਵਾਨ ਸੀ। ਪਰ ਮੇਰੇ ਅੰਦਰੋਂ ਮਾਇਆ ਦਾ ਮੋਹ ਨਹੀਂ ਛੁਟਿਆ ਸੀ। ਜਿਹੜੇ ਲੋਕ ਮੈਨੂੰ ਆ ਕਰਕੇ ਭੇਟਾ ਚੜ੍ਹਾਵਾ ਚੜ੍ਹਾਉਂਦੇ ਮੈਂ ਉਹਨਾਂ ਦੀ ਜ਼ਿੰਮੇਵਾਰੀ ਲੈਂਦਾ ਰਿਹਾ ਕਿ ਮੈਨੂੰ ਪੂਜਾ ਭੇਟਾ ਦੇਵੋ ਮੈਂ ਹੀ ਬ੍ਰਹਮ ਹਾਂ। ਤੁਹਾਡੀ ਕਲਿਆਣ ਕਰਾਂਗਾ। ਪਰ ਜਦੋਂ ਮੈਂ ਮਰ ਗਿਆ ਤਾਂ ਮਾਇਆ ਦੇ ਮੋਹ ਕਰਕੇ, ਇਸ ਫੁਰਮਾਨ ਅਨੁਸਾਰ। [**ਅੰਤ ਕਾਲ ਜੋ ਲਛਮੀ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ ਸਰਪ ਜੋਨਿ ਵਲਿ ਵਲਿ ਅਉਤਰੈ**] ਮੈਨੂੰ ਸੱਪ ਦੀ ਜੂਨ ਪ੍ਰਾਪਤ ਹੋਈ। ਜਦੋਂ ਮੈਂ ਆਪ੍ ਮੁਕਤ ਨ ਹੋ ਸਕਿਆ ਤਾਂ ਮੇਰੇ ਚੇਲਿਆਂ ਨੇ ਮੇਰੇ ਧਿਆਨ ਕਰਕੇ ਮੇਰੇ ਵਿਚ ਹੀ ਆਉਣਾ ਸੀ। ਇਸ ਕਰਕੇ ਇਹ ਮੇਰੇ ਸਪ ਬਣੇ ਹੋਏ ਵਿਚ ਕੀੜੇ ਬਣ ਕੇ ਰਹਿਣ ਲਗ ਪਏ। ਮੈਂ ਇਹਨਾਂ ਦੇ ਪਦਾਰਥ ਖਾਧੇ ਸਨ, ਹੁਣ ਇਹ ਮੇਰਾ ਮਾਸ ਖਾਂਦੇ ਸਨ। ਹੇ ਸਤਿਗੁਰੂ ਸਚੇ ਪਾਤਸ਼ਾਹ ਜੀ ਹੁਣ ਆਪ ਜੀ ਨੇ ਅਤਿਅੰਤ ਕ੍ਰਿਪਾ ਕੀਤੀ ਹੈ। ਮੇਰੇ ਸਾਰੇ ਸਰੀਰ ਵਿਚ ਛੇਕ ਪਏ ਹੋਏ ਸਨ। ਆਪ ਜੀ ਨੇ ਪਵਿਤ੍ਰ ਚਰਨ ਛੁਹਾ ਕੇ ਮੇਰੀ ਕਲਿਆਣ ਕੀਤੀ ਹੈ। ਆਪ ਪਰਉਪਕਾਰੀ ਹੋ ਹੁਣ ਮੈਂ ਤੁਹਾਡੀ ਕ੍ਰਿਪਾ ਨਾਲ ਬੈਕੁੰਠ ਨੂੰ ਚਲਿਆ ਹਾਂ ਇਉਂ ਕਹਿਕੇ ਅਲੋਪ ਹੋ ਗਿਆ ਅਤੇ ਕੀੜਿਆਂ ਦੀ ਵੀ ਕਲਿਆਣ ਸਤਿਗੁਰੂ ਜੀ ਨੇ ਕਰ ਦਿੱਤੀ। ਨਾਲ ਸਿਖਿਆਂ ਦਿਤੀ

ਕਿ ਜੋ ਭਜਨ ਸਿਮਰਨ ਕਰਕੇ, ਜੀਵਨ ਉਚਾ, ਮਨ ਨੀਵਾਂ ਨਹੀਂ ਕਰਦੇ ਸਗੋਂ ਵਡੇਪੁਣੇ ਦਾ ਮਾਣ ਕਰਦੇ ਹਨ ਉਹਨਾਂ ਦੀ ਇਹੋ ਜਿਹੀ ਹੀ ਹਾਲਤ ਹੋਵੇਗੀ। ਇਸ ਅਸਥਾਨ ਦੀ ਨੀਂਹ ਸ੍ਰੀ ਮਾਨ ਪੰਥ ਰਤਨ, ਬ੍ਰਹਮ ਗਿਆਨੀ ਦਮਦਮੀ ਟਕਸਾਲ ਦੇ ਬਾਰ੍ਹਵੇ ਮੁਖੀ ਸੰਤ ਬਾਬਾ ਸੁੰਦਰ ਸਿੰਘ ਜੀ ਭਿੰਡਰਾਂ ਵਾਲਿਆਂ ਨੇ ਆਪਣੇ ਹਸਤ ਕਵਲਾਂ ਨਾਲ ਰੱਖੀ ਸੀ। ਮਹਾਂਪੁਰਸ਼ਾਂ ਦੇ ਵਿਦਿਆਰਥੀ ਸੰਤ ਬਾਬਾ ਨਰਾਇਣ ਸਿੰਘ ਜੀ ਲਧਾਈ ਕੇ ਵਾਲਿਆਂ ਨੇ ਇਸ ਅਸਥਾਨ ਤੇ ਲੰਮਾਂ ਸਮਾਂ ਸੇਵਾ ਨਿਭਾਈ, ਉਨ੍ਹਾਂ ਤੋਂ ਉਪਰੰਤ ਸੰਤ ਬਾਬਾ ਦਾਨ ਸਿੰਘ ਜੀ ਸੇਵਾ ਕਰਦੇ ਰਹੇ ਹਨ। ਹੁਣ ਦਮਦਮੀ ਟਕਸਾਲ ਜਥਾ ਭਿੰਡਰਾਂ ਮਹਿਤਾਂ ਵਲੋਂ ਸੰਤ ਸੁਰਜੀਤ ਸਿੰਘ ਜੀ ਸੋਧੀ ਹੁਣਾਂ ਦੀ ਡਿਊਟੀ ਲਾਈ ਗਈ ਹੈ।

ਪ੍ਰਸ਼ਨ : ਹੇ ਸਤਿਗੁਰੂ ਜੀ! ਆਪ ਗੁਰੂ ਸਰੂਪ ਹੋ ਕੀ ਤੁਸੀਂ ਆਪਣੀ ਗੁਰਤਾਗੱਦੀ ਪਰ ਗੁਰਸਿੱਖਾਂ ਨੂੰ ਥਾਪੋਗੇ।

**ਜਿਨ ਕਉ ਸਤਿਗੁਰਿ ਥਾਪਿਆ; ਤਿਨ ਮੇਟਿ ਨ ਸਕੈ ਕੋਇ ॥**

ਉੱਤਰ : (ਜਿਨ ਕਉ) ਜਿਨ੍ਹਾਂ ਨੂੰ ਪ੍ਰਭੂ ਨੇ ਸਤਿਗੁਰੂ ਰੂਪ ਕਰਕੇ ਥਾਪਿਆ ਹੈ। ਗੁਰੂ ਅੰਗਦ ਦੇਵ ਜੀ ਨੂੰ। ਉਹ ਗੁਰਤਾ ਗੱਦੀ ਤੇ ਬੈਠਣਗੇ।

ਪ੍ਰਮਾਣ : **[ਜੋਤਿ ਰੂਪਿ ਹਰਿ ਆਪਿ ਗੁਰੂ ਨਾਨਕੁ ਕਹਾਯਉ ॥ ਤਾ ਤੇ ਅੰਗਦੁ ਭਯਉ ਤਤ ਸਿਉ ਤਤੁ ਮਿਲਾਯਉ ॥]**

(ਅੰਗ ੧੪੦੮)

ਤਿਨ੍ਹਾਂ ਗੁਰੂ ਅੰਗਦ ਦੇਵ ਜੀ ਦੀ ਗੁਰਤਾਗੱਦੀ ਵਾਲੀ ਦਾਤ ਨੂੰ ਕੋਈ ਮੇਟ ਨਹੀਂ ਸਕਦਾ। ਭਾਵ ਤਿਸ ਗੁਰਤਾ ਗੱਦੀ ਨੂੰ ਕੋਈ ਰੋਕ ਨਹੀਂ ਸਕਦਾ।

ਪ੍ਰਮਾਣ : **[ਜੋਤਿ ਓਹਾ ਜੁਗਤਿ ਸਾਇ ਸਹਿ ਕਾਇਆ ਫੇਰਿ ਪਲਟੀਐ ॥ ਝੁਲੈ ਸੁ ਛਤੁ ਨਿਰੰਜਨੀ ਮਲਿ ਤਖਤੁ ਬੈਠਾ ਗੁਰ ਹਟੀਐ ॥]** (ਅੰਗ ੯੬੬)

**ਓਨਾ ਅੰਦਰਿ ਨਾਮੁ ਨਿਧਾਨੁ ਹੈ; ਨਾਮੋ ਪਰਗਟੁ ਹੋਇ ॥**

ਉਹਨਾਂ ਸਤਿਗੁਰੂ ਸ੍ਰੀ ਗੁਰੂ ਅੰਗਦ ਦੇਵ ਜੀ ਦੇ ਅੰਦਰ ਨਾਮ ਦਾ ਖਜ਼ਾਨਾ ਹੈ। ਉਹ ਨਾਮ ਕਰਕੇ ਹੀ ਸਾਰੇ ਪਰਗਟ ਹੋਣਗੇ।

ਅਥਵਾ : ਉਹਨਾਂ ਨੂੰ ਮਾਣ ਮੋਹ ਆਦਿਕ ਨਹੀਂ ਹੋਵੇਗਾ।

ਅਥਵਾ: ਗੁਰੂ ਅੰਗਦ ਦੇਵ ਜੀ ਨਾਮ ਨੂੰ ਹੀ ਪੂਜਣਗੇ, ਤੇ ਨਾਮ ਦਾ ਹੀ ਮੰਨਣ ਕਰਨਗੇ।

**ਨਾਉ ਪੂਜੀਐ ਨਾਉ ਮੰਨੀਐ; ਅਖੰਡੁ ਸਦਾ ਸਚੁ ਸੋਇ ॥੩॥**

ਸ੍ਰੀ ਗੁਰੂ ਅੰਗਦ ਦੇਵ ਜੀ ਨਿੰਮ੍ਰਤਾ ਸਹਿਤ ਕਹਿਣਗੇ ਕਿ ਸਾਨੂੰ ਕੌਣ ਜਾਣਦਾ ਹੈ। ਨਾਮ ਦਾ ਹੀ ਪੂਜਨ ਹੁੰਦਾ ਹੈ। ਨਾਮ ਕਰਕੇ ਹੀ ਮੰਨਣ ਕਰਦੇ ਹਨ।

ਪ੍ਰਸ਼ਨ : ਉਹ ਨਾਮ ਕੈਸਾ ਹੈ ?

ਉੱਤਰ : (ਅਖੰਡੁ) ਕੱਟਣ ਤੋਂ ਰਹਿਤ ਸਦਾ ਸੱਚਾ ਨਾਮ ਹੈ।

ਦੂਸਰਾ ਅਰਥ : ਅਖੰਡ ਤੱਤ ਬੋਧ ਰੂਪ ਨਾਮ ਹੈ। ਜੋ ਸਾਡੀ ਮਨ ਦੀ ਬਿਰਤੀ ਟੁਕੜੇ ਟੁਕੜੇ ਹੋਈ ਹੈ। ਵਾਸ਼ਨਾ ਰੂਪੀ ਰੇਤੀ ਨਾਲ ਮਾਇਆ ਦੇ ਮੋਹ ਰੂਪ ਰੇਤੇ ਵਿਚ ਮਿਲੀ ਪਈ ਹੈ। ਸਤਿਗੁਰਾਂ ਦਾ ਨਾਮ ਚਮਕ ਪੱਥਰ = ਚੁੰਬਕ ਪੱਥਰ ਹੈ। ਉਸ ਨਾਲ ਇਕੱਠੀ ਹੋ ਕੇ ਜੁੜ ਜਾਂਦੀ ਹੈ। ਵਿਚ ਪਰੇਮ ਦੀ ਸਲਾਭ ਪੈਦਾ ਹੋ ਜਾਂਦੀ ਹੈ।

ਅਥਵਾ : ਜੋ ਖਿੰਡੀ ਹੋਈ ਬਿਰਤੀ ਹੈ। ਉਹ ਨਾਮ ਨੂੰ ਪ੍ਰਾਪਤ ਕਰਕੇ ਉਸਦਾ ਸਰੂਪ ਹੋ ਜਾਂਦੀ ਹੈ। ਜਿਵੇਂ ਰੇਤ ਸਲਾਭ ਤੋਂ ਬਿਨਾਂ ਇਕੱਠਾ ਹੋ ਕੇ ਹੱਥ ਵਿਚ ਨਹੀਂ ਆ ਸਕਦਾ। ਇਵੇਂ ਬਿਰਤੀ ਜੁੜ ਕੇ ਪਰੇਮ ਦੀ ਸਲਾਭ ਨਾਲ ਇਕੱਤਰ ਹੋ ਕੇ ਸਦਾ ਜੁੜੀ ਰਹਿੰਦੀ ਹੈ। ਸਤਿਗੁਰਾਂ ਦੇ (ਹੱਥ) ਵੱਸ ਵਿਚ ਅਧੀਨ

ਰਹਿੰਦੀ ਹੈ।

**ਅਥਵਾ :** (ਸੋਇ) ਤੱਤ ਪਦ ਦੇ ਲੱਖ ਅਰਥ ਰੂਪ ਦਾ ਜੋ ਜਨਾਇਕ ਸੱਚਾ ਨਾਮ ਹੈ। ਉਹੀ ਬਿਰਤੀ ਨੂੰ ਅਖੰਡਾਕਾਰ ਕਰਨ ਵਾਲਾ ਹੈ।

**ਅਥਵਾ :** ਜੋ ਸੱਚੇ ਅਖੰਡ ਸਰੂਪ ਦੀ (ਸੋਇ) ਸੋਭਾ ਵਿਚ ਜੁੜੇ ਹਨ ਉਹ ਜਾਣਦੇ ਹਨ। ਕਿ ਨਾਮ ਦੀ ਹੀ ਪੂਜਾ ਹੈ ਅਤੇ ਨਾਮ ਕਰਕੇ ਹੀ ਮੰਨੇ ਜਾਂਦੇ ਹਨ। ਦਿਲ ਵਿਚ ਮਾਣ ਹੰਕਾਰ ਨਹੀਂ ਕਰਦੇ।

**ਅਥਵਾ :** ਜੋ ਸਦਾ ਸੱਚਾ ਅਖੰਡ ਸਰੂਪ ਹੈ। ਉਸਨੂੰ ਕੋਈ ਕੱਟਣ ਵਾਲਾ ਨਹੀਂ।
[ਨਈਨਮ ਛਿੰਦੰਤੀ ਸ਼ਸ਼ਤ੍ਰਾਣੀ, ਨਈਨਮ ਦਹਤੀ ਪਾਵਕਹ ॥
ਨ ਚਈਨਮ ਕਲੇਦਯੰਤਿਆਪੋ, ਨ ਸ਼ੋਛਿਅਤੀ ਮਾਰੁਤਹ ॥੨੩॥

*ਅੰਨਵੇ—ਚਈਨਮ=ਚ+ਏਨਮ*

ਅਰਥ: ਹੇ ਅਰਜਨ! ਇਸ ਆਤਮਾ ਨੂੰ ਸ਼ਸ਼ਤਰ ਨਹੀਂ ਕੱਟ ਸਕਦੇ। ਇਸਨੂੰ ਅੱਗ ਨਹੀਂ ਜਲਾ ਸਕਦੀ। ਇਸ ਨੂੰ ਜਲ ਗਾਲ੍ਹ ਨਹੀਂ ਸਕਦਾ ਅਤੇ ਹਵਾ ਸੁਕਾ ਨਹੀਂ ਸਕਦੀ।

*(ਸ੍ਰੀ ਮਦਭਾਗਵਤ ਗੀਤਾ, ਅਧਿਆਇ ੨ ਸਲੋਕੁ ॥੨੩॥)*

ਇਹ ਨਾਮ ਦੀ ਦਾਤ ਜਿਨ੍ਹਾਂ ਨੂੰ ਬਖ਼ਸ਼ਿਸ਼ ਹੋਈ ਹੈ। ਉਸਨੂੰ ਮੇਟਣ ਲਈ ਕੋਈ ਸਮਰੱਥ ਨਹੀਂ ਹੈ।

**ਪ੍ਰਸ਼ਨ :** ਹੇ ਸਤਿਗੁਰੂ ਜੀ! ਜੋ ਆਪੇ ਬਣ ਬਣ ਬੈਠਦੇ ਹਨ ਉਹਨਾਂ ਦੀ ਕੀ ਹਾਲਤ ਹੋਵੇਗੀ।

**ਖੇਹੂ ਖੇਹ ਰਲਾਈਐ; ਤਾ ਜੀਉ ਕੇਹਾ ਹੋਇ ॥**

ਉੱਤਰ: (ਖੇਹੂ) ਪੰਜਾਂ ਤੱਤਾਂ ਤੋਂ ਜੋ ਸਰੀਰ ਬਣਿਆ ਹੈ। ਇਹ ਅੰਤ ਨੂੰ (ਖੇਹ) ਮਿੱਟੀ ਵਿਚ ਰੁਲ੍ਹ ਜਾਵੇਗਾ। ਭਾਵ ਨਾਸ਼ ਹੋ ਜਾਵੇਗਾ। (ਤਾ ਜੀਉ) ਫੇਰ ਜੀਵ ਦਾ ਪਤਾ ਨਹੀਂ ਕਿ ਕਰਮਾਂ ਅਨੁਸਾਰ ਕੀ ਹਾਲਤ ਹੋਵੇਗੀ।

**ਜਲੀਆ ਸਭਿ ਸਿਆਣਪਾ; ਉਠੀ ਚਲਿਆ ਰੋਇ ॥**

(ਸਿਆਣਪਾ) ਪਦਾਰਥ ਇਕੱਠੇ ਕਰਨ ਦੀਆਂ ਸ਼ਾਸਤਰਾਂ ਦੀਆਂ, ਬੁੱਧੀ ਦੀਆਂ ਸਿਆਣਪਾਂ ਸਭ ਕਾਲ ਰੂਪ ਅਗਨੀ ਵਿਚ ਸੜ ਜਾਣਗੀਆਂ। ਇਹ ਜੀਵ ਆਤਮਾ ਅੰਤ ਨੂੰ ਰੋਂਦਾ ਹੋਇਆ ਉੱਠ ਕਰਕੇ ਪ੍ਰਲੋਕ ਨੂੰ ਚਲਾ ਜਾਵੇਗਾ।

**ਨਾਨਕ ਨਾਮਿ ਵਿਸਾਰਿਐ; ਦਰਿ ਗਇਆ ਕਿਆ ਹੋਇ ॥੪॥੮॥**

ਸਤਿਗੁਰੂ ਜੀ ਫ਼ੁਰਮਾਉਂਦੇ ਹਨ ਜਿਨ੍ਹਾਂ ਨੇ ਐਥੇ ਨਾਮ ਨੂੰ ਭੁਲਾ ਦਿੱਤਾ ਹੈ। ਉਹਨਾਂ ਦਾ (ਦਰਿ) ਦਰਗਾਹ ਵਿਚ ਪਤਾ ਨਹੀਂ ਕੀ ਹਾਲ ਹੋਵੇਗਾ ਭਾਵ ਦੁੱਖ ਭੋਗਣਗੇ ॥੪॥੮॥
ਨਾਮ ਜਪਣ ਵਾਲਿਆਂ ਤੇ ਕੀ ਬਖ਼ਸ਼ਿਸ਼ਾਂ ਹੁੰਦੀਆਂ ਹਨ ਅਤੇ ਨਾਮ ਤੋਂ ਬੇਮੁਖਾਂ ਦੀ ਹਾਲਤ ਕੀ ਹੁੰਦੀ ਹੈ। ਇਹ ਸਾਰਾ ਸਿਧਾਂਤ ਦਰਸਾਇਆ ਹੈ।

**ਸਿਰੀਰਾਗੁ ਮਹਲਾ ੧ ॥**

**ਗੁਣਵੰਤੀ ਗੁਣ ਵੀਥਰੈ ਅਉਗੁਣਵੰਤੀ ਝੂਰਿ ॥ ਜੇ ਲੋੜਹਿ ਵਰੁ ਕਾਮਣੀ ਨਹ ਮਿਲੀਐ ਪਿਰ ਕੂਰਿ ॥ ਨਾ ਬੇੜੀ ਨਾ ਤੁਲਹੜਾ ਨਾ ਪਾਈਐ ਪਿਰੁ ਦੂਰਿ ॥੧॥ ਮੇਰੇ ਠਾਕੁਰ ਪੂਰੈ ਤਖਤਿ ਅਡੋਲੁ ॥ ਗੁਰਮੁਖਿ ਪੂਰਾ ਜੇ ਕਰੇ ਪਾਈਐ ਸਾਚੁ ਅਤੋਲੁ ॥੧॥ ਰਹਾਉ ॥ ਪ੍ਰਭੁ ਹਰਿਮੰਦਰੁ ਸੋਹਣਾ ਤਿਸੁ ਮਹਿ ਮਾਣਕ ਲਾਲ ॥ ਮੋਤੀ ਹੀਰਾ ਨਿਰਮਲਾ ਕੰਚਨ ਕੋਟ ਰੀਸਾਲ ॥ ਬਿਨੁ ਪਉੜੀ ਗੜਿ ਕਿਉ ਚੜਉ ਗੁਰ ਹਰਿ ਧਿਆਨ ਨਿਹਾਲ ॥੨॥ ਗੁਰੁ ਪਉੜੀ ਬੇੜੀ ਗੁਰੂ ਗੁਰੁ ਤੁਲਹਾ ਹਰਿ ਨਾਉ ॥ ਗੁਰੁ ਸਰੁ ਸਾਗਰੁ ਬੋਹਿਥੋ ਗੁਰੁ ਤੀਰਥੁ ਦਰੀਆਉ ॥ ਜੇ ਤਿਸੁ ਭਾਵੈ ਊਜਲੀ ਸਤ ਸਰਿ ਨਾਵਣ ਜਾਉ ॥੩॥ ਪੂਰੋ ਪੂਰੋ ਆਖੀਐ ਪੂਰੈ ਤਖਤਿ ਨਿਵਾਸ ॥ ਪੂਰੈ ਥਾਨਿ ਸੁਹਾਵਣੈ ਪੂਰੈ ਆਸ ਨਿਰਾਸ ॥ ਨਾਨਕ ਪੂਰਾ ਜੇ ਮਿਲੈ ਕਿਉ ਘਾਟੈ ਗੁਣ ਤਾਸ ॥੪॥੯॥**

*(ਅੰਗ ੧੭)*

ਸਤਿਗੁਰੂ ਜੀ ਸੰਸਾਰ ਦੇ ਵਰਤਾਰੇ ਵਿਚ ਵਰਤਣ ਵਾਲੇ ਵਰਤਾਰੇ ਦੁਆਰਾ ਉਪਦੇਸ਼ ਦਿੰਦੇ ਹਨ। ਤੱਤ ਬੇਤੇ ਰੂਪ ਇਸਤਰੀ ਨੂੰ ਪਤੀ ਪਰਮੇਸ਼ਰ ਦੀ ਪ੍ਰਾਪਤੀ ਤੇ ਮਨਮੁਖਿ ਦੁਹਾਗਣਿ ਨੂੰ ਦੁੱਖ ਕਥਨ ਕਰਦੇ ਹਨ।

**ਗੁਣਵੰਤੀ ਗੁਣ ਵੀਥਰੈ; ਅਉਗੁਣਵੰਤੀ ਝੂਰਿ ॥**

(ਗੁਣਵੰਤੀ) ਸ੍ਰੇਸ਼ਟ ਗੁਣਾਂ ਵਾਲੀਆਂ ਇਸਤਰੀਆਂ ਆਪਣੇ ਪਤੀ ਦੇ ਗੁਣਾਂ ਨੂੰ (ਵੀਥਰੈ) ਫੈਲਾਉਂਦੀਆਂ ਹਨ ਤੇ ਅਉਗੁਣਾਂ ਵਾਲੀਆਂ ਉਹਨਾਂ ਨੂੰ ਦੇਖ ਕੇ ਝੂਰਦੀਆਂ ਹਨ।

**ਜੇ ਲੋੜਹਿ ਵਰੁ ਕਾਮਣੀ; ਨਹ ਮਿਲੀਐ ਪਿਰ ਕੂਰਿ ॥**

ਫੇਰ ਮਾਤਾ ਉਸ (ਕਾਮਣੀ) ਪਤੀ ਦੀ ਚਾਹਵਾਨ ਨੂੰ ਉਪਦੇਸ਼ ਦਿੰਦੀ ਹੈ ਕਿ ਹੇ ਪਤੀ ਤੋਂ ਵਿਛੜੀ ਹੋਈਏ ! ਜੇ ਤੂੰ (ਵਰੁ) ਪਤੀ ਨੂੰ ਚਾਹੁੰਦੀ ਹੈ ਤਾਂ (ਕੂਰਿ) ਝੂਠ ਨਾ ਬੋਲਿਆ ਕਰ ਕਿ ਮੈਂ ਆਪਣੇ ਪੇਕਿਆਂ ਤੋਂ ਸਾਰੇ ਪਦਾਰਥ ਲਿਆਂਦੇ ਹਨ ਤੂੰ ਮੈਨੂੰ ਕੀ ਦਿੱਤਾ ਹੈ ਅਤੇ ਚੋਰੀ ਜਾ ਕੇ ਹੱਟੀ ਭੱਠੀ ਤੇ ਦਾਣੇ ਸੁੱਟ ਦੇਣੇ। ਏਸ ਤਰ੍ਹਾਂ ਪਿਆਰਾ ਪਤੀ ਨਹੀਂ ਮਿਲੇਗਾ।

**ਅਥਵਾ :** (ਕੂਰਿ) ਦੂਜੇ ਪੁਰਸ਼ਾਂ ਨਾਲ ਵਿਭਚਾਰ ਨਾ ਕਰਿਆ ਕਰ। ਏਸ ਤਰ੍ਹਾਂ ਕਰਨ ਨਾਲ ਪਿਆਰਾ ਪਤੀ ਨਹੀਂ ਮਿਲਦਾ ਹੈ।

**ਦੂਸਰਾ ਅਰਥ :** (ਗੁਣਵੰਤੀ) ਜੋ ਗਿਆਨ ਵਾਲੇ ਤੱਤ ਬੇਤੇ ਰੂਪ ਇਸਤਰੀਆਂ ਹਨ। ਓਹ ਪ੍ਰਮੇਸ਼ਰ ਪਤੀ ਦੇ ਗੁਣਾਂ ਨੂੰ ਫੈਲਾਉਂਦੀਆਂ ਹਨ। ਭਾਵ ਕਥਨ ਕਰਦੀਆਂ ਹਨ।

**ਪ੍ਰਮਾਣ :** **[ਮਿਠ ਬੋਲੜਾ ਜੀ ਹਰਿ ਸਜਣੁ ਸੁਆਮੀ ਮੋਰਾ ॥ ਹਉ ਸੰਮਲਿ ਥਕੀ ਜੀ ਓਹੁ ਕਦੇ ਨ ਬੋਲੈ ਕਉਰਾ ॥ ਕਉੜਾ ਬੋਲਿ ਨ ਜਾਨੈ ਪੂਰਨ ਭਗਵਾਨੈ ਅਉਗਣੁ ਕੋ ਨ ਚਿਤਾਰੇ ॥ ਪਤਿਤ ਪਾਵਨੁ ਹਰਿ ਬਿਰਦੁ ਸਦਾਏ ਇਕੁ ਤਿਲੁ ਨਹੀ ਭੰਨੈ ਘਾਲੇ ॥ ਘਟ ਘਟ ਵਾਸੀ ਸਰਬ ਨਿਵਾਸੀ ਨੇਰੈ ਹੀ ਤੇ ਨੇਰਾ ॥ ਨਾਨਕ ਦਾਸੁ ਸਦਾ ਸਰਣਾਗਤਿ ਹਰਿ ਅੰਮ੍ਰਿਤ ਸਜਣੁ ਮੇਰਾ ॥੧॥]** (ਅੰਗ ੭੮੪)

ਅਤੇ ਮਨਮੁਖਿ ਦੁਹਾਗਣਾਂ ਉਹਨਾਂ ਨੂੰ ਦੇਖ ਕਰਕੇ ਝੂਰਦੀਆਂ ਹਨ। ਮਾਤਾ ਰੂਪ ਸਤਿਗੁਰੂ ਜੀ ਜਗਿਆਸੂ

ਰੂਪ (ਕਾਮਣੀ) = ਇਸਤ੍ਰੀ ਨੂੰ ਉਪਦੇਸ਼ ਦਿੰਦੇ ਹਨ ਕਿ ਜੇ ਪ੍ਰਭੂ ਪਤੀ ਨੂੰ ਤੂੰ ਲੋੜਨਾਂ ਚਾਹੁੰਦੀ ਹੈ। ਤਾਂ ਝੂਠ ਨਾ ਬੋਲਿਆ ਕਰ। ਕਿ ਮੈਨੂੰ ਰਾਤ ਨੂੰ ਪ੍ਰਤੱਖ ਦਰਸ਼ਨ ਹੋਏ ਹਨ। ਰੱਬ ਮੇਰੇ ਨਾਲ ਗੱਲਾਂ ਕਰਦਾ ਸੀ। ਮੈਨੂੰ ਮਾਲਾ ਦੇ ਕਰਕੇ ਗਿਆ ਹੈ। ਮੈਂ ਭੋਜਨ ਛਕਾਇਆ ਸੀ। ਐਸੇ ਝੂਠ ਬੋਲਣ ਕਰਕੇ ਪਿਆਰਾ ਪਤੀ ਪਰਮੇਸ਼ਰ ਨਹੀਂ ਮਿਲੇਗਾ। **ਅਥਵਾ** : (ਕੂਰਿ)

ਪ੍ਰਮਾਣ : **[ਭੈਰਉ ਭੂਤ ਸੀਤਲਾ ਧਾਵੈ ॥ ਖਰ ਬਾਹਨੁ ਉਹੁ ਛਾਰੁ ਉਡਾਵੈ ॥੧॥]** (ਅੰਗ ੮੭੪)
ਐਸੀ ਝੂਠੀ ਉਪਾਸ਼ਨਾ ਨਾਂ ਕਰਿਆ ਕਰ। ਫੇਰ ਪਿਆਰਾ ਪਤੀ ਪ੍ਰਮੇਸ਼ਰ ਨਹੀਂ ਮਿਲੇਗਾ।

**ਨਾ ਬੇੜੀ ਨਾ ਤੁਲਹੜਾ; ਨਾ ਪਾਈਐ ਪਿਰੁ ਦੂਰਿ ॥੧॥**

ਜਿਵੇਂ ਪਤੀ (ਦੂਰਿ) ਪਰਦੇਸ ਗਿਆ ਹੋਵੇ ਤਾਂ ਪਤੀ ਕੋਲ ਜਾਣ ਵਾਸਤੇ ਕਾਮਣਿ ਕੋਲ ਨਦੀ ਨੂੰ ਪਾਰ ਕਰਨ ਲਈ ਨਾ ਬੇੜੀ ਹੈ। ਤੇ ਨਾ ਹੀ ਨਾਲੇ ਪਾਰ ਕਰਨ ਲਈ ਤੁਲਹਾ ਹੈ।

ਦੂਸਰਾ ਅਰਥ : ਇਸੇ ਪ੍ਰਕਾਰ ਆਸਾ ਰੂਪ ਨਦੀ ਨੂੰ ਪਾਰ ਕਰਨ ਲਈ, ਸਾਡੇ ਪਾਸ ਨਾ ਹੀ ਭਗਤੀ ਰੂਪ ਬੇੜੀ ਹੈ ਅਤੇ ਰਾਗ ਦਵੈਖ ਨਾਲਿਆਂ ਤੋਂ ਪਾਰ ਹੋਣ ਲਈ ਪ੍ਰੇਮ ਰੂਪੀ ਤੁਲਹਾ ਵੀ ਨਹੀਂ ਹੈ। (ਪਿਰੁ ਦੂਰਿ) ਪਿਆਰਾ ਪਰਮੇਸ਼ਰ ਦੇਸ ਕਾਲ ਵਸਤੂ ਪ੍ਰਛੇਦ ਰਹਿਤ ਹੈ। ਭਾਵ ਦੂਰ ਹੈ। ਇਸ ਕਰਕੇ ਪ੍ਰਾਪਤ ਨਹੀਂ ਹੁੰਦਾ ਹੈ।

**ਮੇਰੇ ਠਾਕੁਰ; ਪੂਰੇ ਤਖਤਿ ਅਡੋਲੁ ॥**

ਮੇਰੇ ਮਾਲਕ ਪਰਮੇਸ਼ਰ ਦਾ ਸੰਗਤ ਰੂਪ ਤਖ਼ਤ ਡੋਲਣ ਤੋਂ ਰਹਿਤ ਹੈ। ਜਿਸਦਾ ਚਿਤ ਅਡੋਲ ਹੋ ਕਰਕੇ ਜੁੜਦਾ ਹੈ। ਉਹ ਡੋਲਣ ਤੋਂ ਰਹਿਤ ਹੋ ਜਾਂਦੇ ਹਨ।

ਪ੍ਰਮਾਣ : **[ਮਿਲਿ ਸਤਸੰਗਤਿ ਖੋਜੁ ਦਸਾਈ ਵਿਚਿ ਸੰਗਤਿ ਹਰਿ ਪ੍ਰਭੁ ਵਸੈ ਜੀਉ ॥੨॥]** (ਅੰਗ ੯੪)
**ਵਾ** : ਸੱਚਖੰਡ ਰੂਪੀ ਤਖ਼ਤ ਹੈ। ਤੁਰੀਆ ਵਿਚ ਚਿੱਤ ਟਿਕਣ ਕਰਕੇ ਅਡੋਲ ਹੋ ਜਾਂਦਾ ਹੈ।

ਅਥਵਾ : ਪੂਰਨ ਤਖ਼ਤ ਤੁਰੀਆ ਹੈ। ਜੋ ਚਿੱਤ ਨੂੰ ਤੁਰੀਆ ਪਦ ਵਿਚ ਟਿਕਾਉਂਦੇ ਹਨ। ਉਹ ਜਾਗ੍ਰਤ, ਸੁਪਨ, ਸਖੋਪਤ ਦੇ ਪਦਾਰਥਾਂ ਵਿਚ ਨਹੀਂ ਡੋਲਦੇ ਹਨ। **ਵਾ** : ਪੂਰਾ ਤਖ਼ਤ ਸਰੂਪ ਰੂਪੀ ਹੈ। ਜੋ ਸਰੂਪ ਵਿਚ ਅਭੇਦ ਹੋਏ ਹਨ। ਉਹ ਕਾਲ ਕਰਕੇ ਜੂਨਾਂ ਵਿਚ ਨਹੀਂ ਡੋਲਦੇ।

**ਗੁਰਮੁਖਿ ਪੂਰਾ ਜੇ ਕਰੇ; ਪਾਈਐ ਸਾਚੁ ਅਤੋਲੁ ॥੧॥ ਰਹਾਉ ॥**

ਗੁਰਮੁਖਾਂ ਦੀ ਸੰਗਤ ਵਿਚੋਂ ਜੇ ਕਰ ਸਤਿਗੁਰੂ ਜੀ ਪੂਰਨ ਗਿਆਨ ਕਰਾਉਣ। ਤਾਂ ਸੱਚਾ ਤੋਲਣ ਤੋਂ ਰਹਿਤ ਜੋ ਪਰਮੇਸ਼ਰ ਹੈ। ਉਸਨੂੰ ਪਾਈਦਾ ਹੈ। ਵਾ: ਜੋ ਬੁੱਧੀ ਰੂਪੀ ਤੱਕੜੀ ਅਤੇ ਸ਼ਾਸਤਰਾਂ ਤੇ ਪ੍ਰਮਾਣਾਂ ਦੇ ਵੱਟੇ ਦੁਆਰਾ ਤੋਲਣ ਤੋਂ ਰਹਿਤ ਹੈ

ਪ੍ਰਮਾਣ : **[ਕੋਇ ਨ ਆਖੈ ਘਟਿ ਹਉਮੈ ਜਾਈਐ ॥ ਲਈਅਨਿ ਖਰੇ ਪਰਖਿ ਦਰਿ ਬੀਨਾਈਐ ॥ ਸਉਦਾ ਇਕਤੁ ਹਟਿ ਪੂਰੈ ਗੁਰਿ ਪਾਈਐ ॥੧੭॥]** (ਅੰਗ ੧੪੬)

ਦੂਸਰਾ ਅਰਥ: ਮੁਖੀ ਗੁਰੂ ਸਾਹਿਬ ਜੇ ਕਰਕੇ ਨਾਮ ਦਾ ਪੂਰਨ ਉਪਦੇਸ਼ ਦ੍ਰਿੜ੍ਹ ਕਰਾਉਣ ਤਾਂ ਸੱਚੇ ਪਰਮੇਸ਼ਰ ਦੇ ਤੋਲਣ ਤੋਂ ਰਹਿਤ ਅਨੰਦ ਨੂੰ ਪਾਈਦਾ ਹੈ ॥ ਰਹਾਉ॥ ਬਿਸਰਾਮ ਦੇ ਕੇ ਫ਼ੁਰਮਾਉਂਦੇ ਹਨ।

**ਪ੍ਰਭੁ ਹਰਿਮੰਦਰੁ ਸੋਹਣਾ; ਤਿਸੁ ਮਹਿ ਮਾਣਕ ਲਾਲ ॥**

ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਭਵਿੱਖਤ ਵਾਕ ਕਥਨ ਕਰਦੇ ਹਨ ਕਿ ਅਸੀਂ ਪੰਜਵੇਂ ਸਰੂਪ ਵਿਚ ਪ੍ਰਭੂ ਦਾ ਹਰਿਮੰਦਰ ਸਾਹਿਬ ਰਚਾਂਗੇ। ਬੜਾ ਸੁੰਦਰ ਹੋਵੇਗਾ। ਤਿਸ ਵਿਚ ਮਾਣਕ ਤੇ ਲਾਲ ਖੱਚਤ ਕਰਾਂਗੇ।

**ਮੋਤੀ ਹੀਰਾ ਨਿਰਮਲਾ; ਕੰਚਨ ਕੋਟ, ਰੀਸਾਲ ॥**

(ਨਿਰਮਲਾ) ਉੱਜਲ ਮੋਤੀ ਤੇ ਹੀਰੇ ਤਿਸ ਵਿਚ ਖੱਚਤ ਕਰਾਂਗੇ। ਸਾਰਾ ਕਿਲ੍ਹੇ ਦੀ ਤਰ੍ਹਾਂ ਸੋਨੇ ਦਾ (ਰੀਸਾਲ) ਸੁੰਦਰ ਬਣਿਆ ਹੋਵੇਗਾ।

**ਬਿਨੁ ਪਉੜੀ ਗੜਿ ਕਿਉ ਚੜਉ; ਗੁਰ ਹਰਿ ਧਿਆਨ ਨਿਹਾਲ ॥੨॥**

ਹਰਿ ਮੰਦਰ ਸਾਹਿਬ ਰੂਪ ਕਿਲ੍ਹੇ ਤੇ, ਬਿਨਾਂ ਨਿੰਮ੍ਰਤਾ ਰੂਪ ਪੌੜੀ ਤੋਂ ਕਿਵੇਂ ਕੋਈ ਚੜ੍ਹ ਸਕਦਾ ਹੈ। ਗੁਰਾਂ ਦੁਆਰਾ ਵਾਹਿਗੁਰੂ ਦਾ ਧਿਆਨ ਕਰੇ ਤਾਂ ਹੀ ਨਿਹਾਲ ਹੁੰਦਾ ਹੈ।

**ਦੂਸਰਾ ਅਰਥ :** ਸੰਗਤ ਰੂਪ ਪ੍ਰਭੂ ਦਾ ਹਰੀ ਮੰਦਰ ਹੈ। ਸਰਵਣ, ਮੰਨਣ, ਨਿਧਿਆਸਣ ਮਾਨਕ ਲੱਗੇ ਹਨ। ਪ੍ਰੇਮ ਰੂਪੀ ਲਾਲ ਹਨ। ਵੈਰਾਗ ਰੂਪੀ ਮੋਤੀ ਤੇ ਨਾਮ ਰੂਪੀ ਹੀਰਾ ਜੜਿਆ ਹੋਇਆ ਹੈ। (ਨਿਰਮਲਾ) ਨਿਸ਼ਕਾਮਤਾ ਰੂਪ ਉੱਜਲ ਹੈ। (ਕੰਚਨ ਕੋਟ) ਸੋਨੇ ਜੈਸਾ ਸ਼ੁੱਧ ਚਿੱਤ ਜੋ (ਰਸਾਲ) ਪ੍ਰੇਮ ਰਸ ਦਾ ਘਰ ਹੈ ਇਹੀ ਕਿਲ੍ਹਾ ਹੈ। (ਬਿਨੁ ਪਉੜੀ) ਸ਼ਰਧਾ ਰੂਪ ਪੌੜੀ ਤੋਂ ਬਿਨਾਂ ਕਿਲ੍ਹੇ ਤੇ ਕਿਵੇਂ ਚੜ੍ਹ ਸਕਦਾ ਹੈ। (ਗੁਰ ਹਰਿ ਧਿਆਨ) ਜੇ ਗੁਰੂ ਕੀ ਸੰਗਤ ਨੂੰ ਹਰੀ ਦਾ ਰੂਪ ਜਾਣੇ ਤਾਂ ਹੀ ਨਿਹਾਲ ਹੋ ਸਕਦਾ ਹੈ।

**ਤੀਸਰਾ ਅਰਥ :** ਦਸਵਾਂ ਦੁਆਰ ਹਰੀ ਦਾ ਮੰਦਰ ਹੈ। ਦਸਮੇਂ ਦੁਆਰ ਵਿਚ ਉਥੇ ਜੋ ਮਾਸ ਦੀਆਂ ਚਿੱਟੀਆਂ ਬੋਟੀਆਂ ਹਨ। ਉਹ ਮਾਣਕ ਹਨ। ਜੋ ਲਾਲ ਰੰਗ ਦੀਆਂ ਬੋਟੀਆਂ ਹਨ। ਓਹੀ ਲਾਲ ਹਨ। ਜੋ ਨਿੱਕੀਆਂ ਨਿੱਕੀਆਂ ਕਣੀਆਂ ਪ੍ਰਤੀਤ ਹੁੰਦੀਆਂ ਹਨ। ਉਹ ਚਿੱਟੇ ਮੋਤੀ ਹਨ। ਜੋ ਨੀਲੇ ਰੰਗ ਦੇ ਛੋਟੇ ਛੋਟੇ ਕਿਣਕੇ ਪ੍ਰਤੀਤ ਹੁੰਦੇ ਹਨ। ਉਹ ਉੱਜਲ ਹੀਰੇ ਹਨ। ਐਸੇ ਸੋਨੇ ਜੈਸੇ ਸ਼ੁੱਧ ਦਸਵੇਂ ਦੁਆਰ ਕਿਲ੍ਹੇ ਉਤੇ ਜੋ (ਰਸਾਲ) ਸੁੰਦਰਤਾ ਦਾ ਘਰ ਹੈ। (ਬਿਨੁ ਪਉੜੀ) ਬਿਨਾਂ ਪ੍ਰਾਣਾਯਾਮ ਰੂਪੀ ਪੌੜੀ ਤੋਂ ਕਿਵੇਂ ਕੋਈ ਚੜ੍ਹ ਸਕਦਾ ਹੈ। ਦਸਮੇਂ ਦੁਆਰ ਰੂਪ ਕਿਲ੍ਹੇ ਤੇ। (ਗੁਰ ਹਰਿ) ਗੁਰੂ ਸਾਹਿਬ ਨੂੰ ਪ੍ਰਭੂ ਦਾ ਰੂਪ ਕਰਕੇ ਧਿਆਨ ਲਾਵੇ। ਫੇਰ ਆਪਣੇ ਸਰੂਪ ਨੂੰ (ਨਿਹਾਲ) ਦੇਖ ਲਈਦਾ ਹੈ।

**ਪ੍ਰਮਾਣ :** **[ਗੁਰਦੁਆਰੈ ਲਾਇ ਭਾਵਨੀ ਇਕਨਾ ਦਸਵਾ ਦੁਆਰੁ ਦਿਖਾਇਆ ॥]** (ਅੰਗ ੯੨੨)

**ਚੌਥਾ ਅਰਥ :** ਹਿਰਦਾ ਰੂਪ ਹਰੀ ਦਾ ਮੰਦਰ ਹੈ। ਮਾਣ ਛੱਡ ਕੇ ਸੰਤੋਖ ਰੱਖਣ ਰੂਪ ਮਾਣਕ ਹੈ। ਵਾਹਿਗੁਰੂ ਦੀ ਪ੍ਰਾਪਤੀ ਦੀ ਲਾਲਸਾ ਹੋਣੀ ਹੀ ਲਾਲ ਹੈ। ਮਨ ਦੀ ਉੱਜਲਤਾ ਰੂਪ ਮੋਤੀ ਹੈ। ਹਰੀ ਦਾ ਨਾਮ ਰੂਪ ਹੀਰਾ ਹੈ। ਮਾਇਆ ਦੀ ਇੱਛਾ ਵਲੋਂ ਨਵਿਰਤੀ ਰੂਪ ਉੱਜਲਤਾ ਹੈ। ਅੰਤਹ ਕਰਣ ਰੂਪ ਸੋਨੇ ਦਾ ਸੁੰਦਰ ਕਿਲ੍ਹਾ ਹੈ। ਬਿਨਾਂ ਸ਼ਰਧਾ ਰੂਪ ਪੌੜੀ ਤੋਂ ਕਿਵੇਂ ਚੜ੍ਹੇ, ਅਵਸਥਾ ਰੂਪ ਕਿਲ੍ਹੇ ਤੇ। ਗੁਰੂ ਸਾਹਿਬ ਨੂੰ ਪਰਮੇਸ਼ਰ ਦਾ ਰੂਪ ਕਰਕੇ ਤੱਕੇ ਤਾਂ ਨਿਹਾਲ ਹੋ ਜਾਂਦਾ ਹੈ।

**ਪੰਜਵਾਂ ਅਰਥ :** (ਪ੍ਰਭੁ ਹਰਿ) ਤੁਰੀਆ ਰੂਪ ਪ੍ਰਭੂ ਦਾ ਹਰਿਮੰਦਰ ਹੈ। ਸਰਵਣ ਗਿਆਨ, ਮੰਨਣ ਗਿਆਨ, ਨਿਧਿਆਸਣ ਗਿਆਨ ਦੀ ਇੱਛਾ ਮਾਣਕ ਹਨ। ਤੱਤ ਤ੍ਵੰ* ਦਾ ਸੋਧਨ ਕਰਨ ਦੀ ਲਾਲਸਾ ਰੂਪ ਕਿਲ੍ਹਾ ਹੈ। ਵੈਰਾਗ ਰੂਪ ਮੋਤੀ ਹੈ। ਹਿਰਦਾ ਉੱਜਲ ਹੋਣ ਰੂਪ ਹੀਰਾ ਹੈ। ਬਿਨਾਂ ਗਿਆਨ ਰੂਪ ਭੂਮਿਕਾ ਦੀਆਂ ਪੌੜੀਆਂ ਤੋਂ ਤੁਰੀਆ ਪਦ ਰੂਪ ਕਿਲ੍ਹੇ ਤੇ ਕਿਵੇਂ ਚੜ੍ਹ ਸਕਦਾ ਹੈ। ਗੁਰਾਂ ਦੁਆਰਾ ਹਰੀ ਦਾ ਧਿਆਨ ਧਾਰ ਕੇ ਨਿਹਾਲ ਹੋਈਦਾ ਹੈ।

**ਛੇਵਾਂ ਅਰਥ :** (ਪ੍ਰਭੁ ਹਰਿ) ਪ੍ਰਭੂ ਜੋ ਸਭ ਨੂੰ ਹਰੇ ਭਰੇ ਕਰਨ ਵਾਲਾ ਹੈ। (ਮੰਦਰ) ਅਧਿਸਟਾਨ ਰੂਪ ਹੈ ਸਾਰਿਆਂ ਦਾ। ਤੇ ਸੁੰਦਰ ਹੈ। ਜੋ ਗੁਰਮੁਖਿ ਤਿਸ ਵਿਚ ਜੁੜਦੇ ਹਨ।

**ਪ੍ਰਮਾਣ :** **[ਗੁਰਮੁਖਿ ਨਾਦੰ ਗੁਰਮੁਖਿ ਵੇਦੰ ਗੁਰਮੁਖਿ ਰਹਿਆ ਸਮਾਈ ॥]** (ਅੰਗ ੨)

(ਮਾਣਕ) ਸਰਵਣ, ਮੰਨਣ, ਨਿਧਿਆਸਣ ਕਰਦੇ ਹਨ। ਓਹ ਪਰਮੇਸ਼ਰ ਨੂੰ (ਲਾਲ) ਪਿਆਰੇ ਹਨ। ਓਹ ਮੋਤੀ ਵਤ ਉੱਜਲ ਹਨ। ਹੀਰੇ ਨਾਮ ਦੀ ਪ੍ਰਾਪਤੀ ਵਾਲੇ ਹਨ। (ਨਿਰਮਲਾ) ਹੋਰਨਾਂ ਨੂੰ ਮਾਇਆ ਦੀ

---

* *ਸਫਾ ੫੭ ਤੇ ਦੇਖੋ*

ਇੱਛਾ ਤੋਂ ਨਵਿਰਤ ਕਰਕੇ ਨਿਰਮਲ ਕਰਨ ਵਾਲੇ ਹਨ। ਉਹ ਸੋਨੇ ਵਤ ਸ਼ੁੱਧ ਸਰੂਪ ਦਾ ਘਰ ਹਨ। ਬ੍ਰਹਮ ਵਿਦਿਆ ਰੂਪ ਪਉੜੀ ਤੋਂ ਬਿਨਾਂ ਕਿਵੇਂ ਬ੍ਰਹਮ ਰੂਪ ਕਿਲ੍ਹੇ ਪਰ ਚੜ੍ਹ ਸਕਦੇ ਹਾਂ। ਗੁਰੂ ਸਾਹਿਬ ਵਾਹਿਗੁਰੂ ਦਾ ਰੂਪ ਹਨ। ਉਹਨਾਂ ਦਾ ਧਿਆਨ ਲਾ ਕੇ ਨਿਹਾਲ ਹੋਈਦਾ ਹੈ।

**ਸਤਵਾਂ ਅਰਥ :** (ਪ੍ਰਭੁ ਹਰਿ) ਇਹ ਸੰਸਾਰ ਰੂਪ ਹਰੀ ਦਾ ਸੁੰਦਰ ਮੰਦਰ ਹੈ। ਸ਼ੁੱਧ ਚਿੱਤ ਵਾਲੇ ਮਾਣਕ ਹਨ। ਪ੍ਰੇਮੀ ਪੁਰਸ਼ ਲਾਲ ਹਨ। ਵੈਰਾਗ ਵਾਲੇ ਤੇ ਨਾਮ ਜਪਣ ਵਾਲੇ ਮੋਤੀ ਤੇ ਹੀਰੇ ਹਨ। ਪਾਪਾਂ ਦੀ ਮੈਲ ਤੋਂ ਰਹਿਤ ਪੁਰਸ਼ ਉੱਜਲ ਹਨ। ਸੋਨੇ ਦੇ ਕਿਲ੍ਹੇ ਦੀ ਨਿਆਂਈ ਬ੍ਰਹਮ ਚੇਤਨ ਜੋ ਵਿਆਪਿਕ ਹੈ ਸੰਸਾਰ ਵਿਚ। ਬਿਨਾਂ ਭਗਤੀ ਰੂਪ ਪੌੜੀ ਤੋਂ ਬ੍ਰਹਮ ਰੂਪ ਕਿਲ੍ਹੇ ਪਰ ਕਿਵੇਂ ਚੜ੍ਹ ਸਕਦੇ ਹਾਂ। ਸਤਿਗੁਰੂ ਜੀ ਵਾਹਿਗੁਰੂ ਦਾ ਸਰੂਪ ਹਨ। ਸਤਿਗੁਰਾਂ ਦੇ ਧਿਆਨ ਕਰਨੇ ਕਰਕੇ ਸਰੂਪ ਨੂੰ (ਨਿਹਾਲ) ਦੇਖ ਲਈਦਾ ਹੈ।

**ਗੁਰੁ ਪਉੜੀ, ਬੇੜੀ ਗੁਰੂ; ਗੁਰੁ ਤੁਲਹਾ ਹਰਿ ਨਾਉ ॥**

(ਗੁਰੁ ਪਉੜੀ) ਗੁਰਾਂ ਪਾਸ ਹੀ ਪੌੜੀ ਹੈ। ਗੁਰਾਂ ਪਾਸ ਹੀ ਬੇੜੀ ਹੈ। ਗੁਰਾਂ ਪਾਸ ਹੀ ਤੁਲਹਾ ਹੈ। ਗੁਰਾਂ ਪਾਸ ਹੀ ਜਹਾਜ਼ ਹੈ।

**ਗੁਰੁ ਸਰੁ ਸਾਗਰੁ ਬੋਹਿਥੋ; ਗੁਰੁ ਤੀਰਥੁ ਦਰੀਆਉ ॥**

(ਸਾਗਰੁ) ਸੰਸਾਰ ਸਮੁੰਦਰ ਵਿਚ ਗੁਰੂ ਜੀ (ਸਰੁ) ਸੁਦਰਸ਼ ਹਨ, (ਬੋਹਿਥੋ) ਜਹਾਜ਼ ਦੇ। ਗੁਰੂ ਸਾਹਿਬ ਤੀਰਥ ਰੂਪ ਹਨ। ਸੂਰਜ ਕੁੰਡ ਜੈਸੇ ਤੀਰਥ ਨਹੀਂ ਜਿਨ੍ਹਾਂ ਵਿਚ ਇਸ਼ਨਾਨ ਕਰਨ ਤੋਂ ਜੂੰਆਂ ਪੈ ਜਾਂਦੀਆਂ ਹਨ। ਸਤਿਗੁਰੂ ਦਰਿਆ ਤਰਾਂ ਉੱਜਲ ਹਨ।

**ਦੂਸਰਾ ਅਰਥ :** (ਗੁਰੁ ਪਉੜੀ) ਸਰਗੁਣ ਸਰੂਪ ਦੀ ਪ੍ਰਾਪਤੀ ਲਈ ਗੁਰਾਂ ਪਾਸ ਭਗਤੀ ਰੂਪ ਪੌੜੀ ਹੈ। ਗੁਰਾਂ ਪਾਸ ਸ਼ਰਧਾ ਰੂਪ ਬੇੜੀ ਹੈ। ਆਸ਼ਾ ਰੂਪੀ ਨਦੀ ਤੋਂ ਲੰਘਣ ਵਾਸਤੇ। ਗੁਰਾਂ ਪਾਸ ਪ੍ਰੇਮ ਰੂਪ ਤੁਲਹਾ ਹੈ। ਰਾਗ ਦਵੈਖ ਨਾਲ੍ਹਿਆਂ ਤੋਂ ਲੰਘਣ ਲਈ। ਗੁਰਾਂ ਪਾਸ ਵਾਹਿਗੁਰੂ ਦਾ ਨਾਮ ਰੂਪ ਜਹਾਜ਼ ਹੈ। ਸੰਸਾਰ ਸਮੁੰਦਰ ਤੋਂ ਪਾਰ ਹੋਣ ਵਾਸਤੇ। ਜੋ ਗੁਰੂ ਜੀ ਦੇ ਨਾਮ ਰੂਪ (ਬੋਹਿਥੋ) ਜਹਾਜ਼ ਪਰ ਚੜ੍ਹਦੇ ਹਨ। ਉਹ (ਸਾਗਰੁ) ਸਹਿਤ ਗਰਲਤਾ, ਭਾਵ ਜ਼ਹਿਰ ਦੇ (ਸਰੁ) ਸਦਰਸ਼ ਸੰਸਾਰ ਨੂੰ ਦੇਖਦੇ ਹਨ। ਗੁਰੂ ਜੀ ਤੀਰਥ ਰੂਪ ਹਨ ਤੇ (ਦਰੀਆਉ) ਦ੍ਰਵੀ ਭੂਤ ਹਨ।

**ਜੇ ਤਿਸੁ ਭਾਵੈ ਊਜਲੀ; ਸਤ ਸਰਿ ਨਾਵਣ ਜਾਉ ॥੩॥**

ਜੇ ਤਿਸ ਪਰਮੇਸ਼ਰ ਨੂੰ ਭਾਵੇ ਤਾਂ ਬੁੱਧੀ ਉੱਜਲ ਹੁੰਦੀ ਹੈ। ਫੇਰ (ਸਤ ਸਰਿ) ਸੱਤਾਂ ਸਰੋਵਰਾਂ ਦਾ ਇਸ਼ਨਾਨ ਕਰੇ।

**ਅਥਵਾ :** ਸੱਤਾਂ ਸਮੁੰਦਰਾਂ ਦਾ ਇਸ਼ਨਾਨ ਕਰੇ। ਵਾ: ਸਤ ਸੰਗਤ ਰੂਪੀ ਸਰੋਵਰ ਵਿਚ ਜਾ ਕੇ ਸਰਵਣ, ਮੰਨਣ ਰੂਪ ਇਸ਼ਨਾਨ ਕਰੇ।

**ਪ੍ਰਮਾਣ :** **[ਤਪੜ ਝਾੜਿ ਵਿਛਾਇ ਧੂੜੀ ਨਾਇਆ]** (੨੦-੧੦-੩)

**ਵਾ:** ਪੰਜੇ ਗਿਆਨ ਇੰਦਰੇ ਛੇਵਾਂ ਮਨ, ਤੇ ਸਤਵਾਂ ਬੁੱਧੀ ਨੂੰ, ਸ਼ੁੱਧ ਕਰਨ ਰੂਪ ਇਸ਼ਨਾਨ ਕਰੇ ਸੱਤਾਂ ਸਰੋਵਰਾਂ ਦਾ।

**ਅਥਵਾ :** ਵੈਰਾਗ, ਬਿਬੇਕ, ਖਟ ਸੰਪਤੀ, ਮੋਖ ਇੱਛਾ, ਸ੍ਰਵਣ, ਮੰਨਣ, ਨਿਧਿਆਸਣ, ਇਨ੍ਹਾਂ ਸੱਤਾਂ ਨੂੰ ਸੰਗਤ ਵਿਚ ਜਾ ਕੇ ਧਾਰਨ ਕਰਨ ਰੂਪ ਇਸ਼ਨਾਨ ਕਰੇ।

**ਪੂਰੋ ਪੂਰੋ ਆਖੀਐ; ਪੂਰੈ ਤਖਤਿ ਨਿਵਾਸ ॥**

(ਪੂਰੋ ਪੂਰੋ) ਪੂਰਾ ਪਰਮੇਸ਼ਰ ਪਿਛੇ ਸੀ। ਹੁਣ ਵੀ ਪੂਰਾ ਆਖੀਦਾ ਹੈ। ਪੂਰੇ ਸੱਚਖੰਡ ਰੂਪੀ ਤਖ਼ਤ ਤੇ ਨਿਵਾਸ ਹੈ।

**ਪੂਰੈ ਥਾਨਿ ਸੁਹਾਵਣੇ; ਪੂਰੈ ਆਸ ਨਿਰਾਸ ॥**

(ਪੂਰੈ ਥਾਨਿ) ਪੂਰੇ ਸੰਗਤ ਰੂਪੀ ਥਾਨ ਸੋਭਨੀਕ ਹਨ। (ਪੂਰੈ) ਅਧਿਕਾਰੀ ਆਸਾ ਤੋਂ ਨਿਰਾਸ਼ ਹੋ ਕੇ ਉਸ ਵਿਚ ਮਿਲਦੇ ਹਨ।

**ਨਾਨਕ ਪੂਰਾ ਜੇ ਮਿਲੈ; ਕਿਉ ਘਾਟੈ ਗੁਣ ਤਾਸ ॥੪॥੯॥**

ਸਤਿਗੁਰੂ ਜੀ ਫ਼ੁਰਮਾਉਂਦੇ ਹਨ। ਜਿਹੜੇ ਪੂਰੇ ਪ੍ਰਭੂ ਵਿਚ ਅਭੇਦ ਹੋਇ ਹਨ। ਉਹ ਕਿਉਂ ਚੌਰਾਸੀ ਰੂਪ ਜੂਨਾਂ ਦੇ ਗਰਭ ਦੇ ਘਾਟਾਂ ਵਿਚ ਜਾਣਗੇ। ਉਹ ਤਾਂ ਗੁਣਾਂ ਦੇ ਪਾਤਰ ਹਨ ॥੪॥੯॥

**ਦੂਸਰਾ ਅਰਥ :** (ਪੂਰੋ ਪੂਰੋ) ਜੋ ਪੂਰੇ ਸਤਿਗੁਰੂ ਹਨ। ਉਹਨਾਂ ਦਾ ਗਿਆਨ ਪੂਰਨ ਕਥਨ ਕਰੀਦਾ ਹੈ। ਪੂਰਨ ਗੁਰਤਾ ਰੂਪੀ ਤਖ਼ਤ ਪਰ ਨਿਵਾਸ ਕਰਦੇ ਹਨ। (ਪੂਰੈ ਥਾਨਿ) : ਪੂਰਾ ਸਥਾਨ ਸੰਗਤ ਰੂਪ ਜੋ ਸੋਭਨੀਕ ਹੈ। ਉਸ ਵਿਚ ਸਤਿਗੁਰੂ ਜੀ ਸੁਭਾਇਮਾਨ ਹਨ। ਨਿਆਸਰਿਆਂ ਦੀਆਂ ਆਸਾਂ (ਪੂਰੈ) ਪੂਰੀਆਂ ਕਰਦੇ ਹਨ। ਸਤਿਗੁਰੂ ਜੀ ਫ਼ੁਰਮਾਉਂਦੇ ਹਨ। ਜੇ ਪੂਰੀ ਸ਼ਰਧਾ ਧਾਰ ਕੇ ਸਤਿਗੁਰਾਂ ਨੂੰ ਮਿਲੇ। ਫੇਰ ਕਿਉਂ ਗਰਭ ਰੂਪ ਜੂਨਾਂ ਦੇ ਘਾਟਾਂ ਵਿਚ ਜਾਵੇ। (ਗੁਣ ਤਾਸ) ਗੁਣਾਂ ਦਾ ਪਾਤਰ ਹੋਣ ਕਰਕੇ ਅਭੇਦ ਹੋ ਜਾਵੇਗਾ ਵਾਹਿਗੁਰੂ ਵਿਚ।

**ਤੀਸਰਾ ਅਰਥ :** (ਪੂਰੋ ਪੂਰੋ) ਪੂਰੇ ਗੁਰਾਂ ਪਾਸੋਂ ਜੋ ਸਿੱਖ ਪੂਰਾ ਗਿਆਨ ਪ੍ਰਾਪਤ ਕਰਦੇ ਹਨ। ਉਹ ਤੁਰੀਆ ਪਦ ਰੂਪੀ ਤਖ਼ਤ ਤੇ ਨਿਵਾਸ ਕਰਦੇ ਹਨ। (ਪੂਰੈ ਥਾਨਿ) ਉਹਨਾਂ ਦੇ ਸ਼ਰਧਾ ਤੇ ਸਾਧਨ ਸੰਜੁਗਤ ਹਿਰਦੇ ਸੋਭਨੀਕ ਥਾਨ ਬਣ ਜਾਂਦੇ ਹਨ। (ਨਿਰਾਸ) ਜੋ ਨਿਸ਼ਕਾਮੀ ਜਗਿਆਸੂ ਹਨ। ਉਹਨਾਂ ਦੀਆਂ ਵੀ ਆਸਾਂ ਪੂਰੀਆਂ ਕਰਦੇ ਹਨ।

(ਨਾਨਕ ਪੂਰਾ) ਗੁਰੂ ਜੀ ਕਹਿੰਦੇ ਹਨ ਜੇ ਬ੍ਰਹਮ ਨੇਸ਼ਟੀ ਬ੍ਰਹਮ ਸਰੋਤਰੀ ਪੂਰਨ ਗੁਰੂ ਮਿਲ ਜਾਣ। ਤਾਂ ਜੀਵ ਕਿਉਂ ਘੱਟ ਅਖਵਾਉਣਾ ਕਰੇ। (ਗੁਣਤਾਸ) ਉਹ ਤਾਂ ਗੁਣਾਂ ਦਾ ਖਜ਼ਾਨਾ ਬਣ ਜਾਂਦੇ ਹਨ ॥੪॥੯॥

## ਸਿਰੀਰਾਗੁ ਮਹਲਾ ੧ ॥

ਆਵਹੁ ਭੈਣੇ ਗਲਿ ਮਿਲਹ ਅੰਕਿ ਸਹੇਲੜੀਆਹ ॥ ਮਿਲਿ ਕੈ ਕਰਹ ਕਹਾਣੀਆ ਸੰਮ੍ਰਥ ਕੰਤ ਕੀਆਹ ॥ ਸਾਚੇ ਸਾਹਿਬ ਸਭਿ ਗੁਣ ਅਉਗਣ ਸਭਿ ਅਸਾਹ ॥੧॥ ਕਰਤਾ ਸਭੁ ਕੋ ਤੇਰੈ ਜੋਰਿ ॥ ਏਕੁ ਸਬਦੁ ਬੀਚਾਰੀਐ ਜਾ ਤੂ ਤਾ ਕਿਆ ਹੋਰਿ ॥੧॥ ਰਹਾਉ ॥ ਜਾਇ ਪੁਛਹੁ ਸੋਹਾਗਣੀ ਤੁਸੀ ਰਾਵਿਆ ਕਿਨੀ ਗੁਣੀ ॥ ਸਹਜਿ ਸੰਤੋਖਿ ਸੀਗਾਰੀਆ ਮਿਠਾ ਬੋਲਣੀ ॥ ਪਿਰੁ ਰੀਸਾਲੂ ਤਾ ਮਿਲੈ ਜਾ ਗੁਰ ਕਾ ਸਬਦੁ ਸੁਣੀ ॥੨॥ ਕੇਤੀਆ ਤੇਰੀਆ ਕੁਦਰਤੀ ਕੇਵਡ ਤੇਰੀ ਦਾਤਿ ॥ ਕੇਤੇ ਤੇਰੇ ਜੀਅ ਜੰਤ ਸਿਫਤਿ ਕਰਹਿ ਦਿਨੁ ਰਾਤਿ ॥ ਕੇਤੇ ਤੇਰੇ ਰੂਪ ਰੰਗ ਕੇਤੇ ਜਾਤਿ ਅਜਾਤਿ ॥੩॥ ਸਚੁ ਮਿਲੈ ਸਚੁ ਊਪਜੈ ਸਚ ਮਹਿ ਸਾਚਿ ਸਮਾਇ ॥ ਸੁਰਤਿ ਹੋਵੈ ਪਤਿ ਊਗਵੈ ਗੁਰ ਬਚਨੀ ਭਉ ਖਾਇ ॥ ਨਾਨਕ ਸਚਾ ਪਾਤਿਸਾਹੁ ਆਪੇ ਲਏ ਮਿਲਾਇ ॥੪॥੧੦॥

(ਅੰਗ ੧੭)

**ਉਥਾਨਕਾ :** ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਜਦੋਂ ਪਾਕ ਪਟਨ ਵਿਚ ਗਏ ਹਨ। ਉਸ ਵਕਤ ਭਗਤ ਬਾਬਾ ਫਰੀਦ ਸਾਹਿਬ ਜੀ ਦੇ ਪੋਤੇ ਚੇਲੇ ਸ਼ੇਖ ਬ੍ਰਹਮ ਨੂੰ ਮਿਲੇ। ਜਿਹੜਾ ਉਸ ਸਮੇਂ ਭਗਤ ਫਰੀਦ ਜੀ ਦੀ ਗੱਦੀ 'ਤੇ ਬੈਠਾ ਸੀ। ਉਸਨੇ ਹਜ਼ੂਰ ਨੂੰ ਬੇਨਤੀ ਕੀਤੀ। ਮਹਾਰਾਜ ਮੈਨੂੰ ਪਰਮੇਸ਼ਰ ਦੀ ਪ੍ਰਾਪਤੀ ਦਾ ਉਪਦੇਸ਼ ਬਖ਼ਸ਼ਿਸ਼ ਕਰੋ। ਤਾਂ ਹਜ਼ੂਰ ਨੇ ਇਹ ਪਾਵਨ ਸ਼ਬਦ ਉਚਾਰਿਆ।

### ਆਵਹੁ ਭੈਣੇ ਗਲਿ ਮਿਲਹ; ਅੰਕਿ ਸਹੇਲੜੀਆਹ ॥

(ਆਵਹੁ ਭੈਣੇ) ਸਤਿਗੁਰੂ ਜੀ, ਸਖੀ ਦਾ ਦੂਸਰੀ ਸਖੀ ਦੇ ਸੰਬਾਦ ਦੁਆਰਾ ਉਪਦੇਸ਼ ਦਿੰਦੇ ਹਨ। ਹੇ ਭੈਣੋਂ ! ਆਓ ਗਲ ਨਾਲ ਮਿਲੀਏ ਤੁਸੀਂ ਪਤੀ ਦੀਆਂ (ਅੰਕਿ) ਪਿਆਰੀਆਂ ਹੋ।

**ਦੂਸਰਾ ਅਰਥ :** ਇਸੇ ਪ੍ਰਕਾਰ ਤੱਤ ਬੇਤੇ ਮਹਾਤਮਾਂ ਕਹਿੰਦੇ ਹਨ ਕਿ ਹੇ ਜਗਿਆਸੂ ਰੂਪ ਸਖੀਓ ! ਆਓ ਆਪਾਂ ਅਭੇਦ ਨਿਸਚੇ ਰੂਪ ਗਲ ਨਾਲ ਮਿਲਣਾ ਕਰੀਏ।

### ਮਿਲਿ ਕੈ ਕਰਹ ਕਹਾਣੀਆ; ਸੰਮ੍ਰਥ ਕੰਤ ਕੀਆਹ ॥

(ਮਿਲਿ ਕੈ) ਮਿਲ ਕਰਕੇ ਜੋ ਗੱਲਾਂ ਕਰਨੀਆਂ ਹਨ ਪਿਆਰੇ ਦੀਆਂ ਏਹੀ ਮਿਲਣਾ ਹੈ।

(ਸੰਮ੍ਰਥ) ਉਸ ਸਰਬ ਸ਼ਕਤੀਮਾਨ (ਪਤੀ) ਪਰਮੇਸ਼ਰ ਦੀਆਂ ਕਹਾਣੀਆਂ ਕਥਨ ਕਰੀਏ।

**ਪ੍ਰਮਾਣ :** **[ਹਰਨ ਭਰਨ ਸੰਪੂਰਨਾ ਚਰਨ ਕਮਲ ਰੰਗਿ ਰਿਤਨੋ ॥ ਨਾਨਕ ਉਧਰੇ ਸਾਧਸੰਗਿ ਕਿਰਪਾ ਨਿਧਿ ਮੈ ਦਿਤਨੋ ॥੨॥੧੦॥੧੪੮॥]** (ਅੰਗ ੨੧੨)

### ਸਾਚੇ ਸਾਹਿਬ ਸਭਿ ਗੁਣ; ਅਉਗਣ ਸਭਿ ਅਸਾਹ ॥੧॥

ਐਸ ਤਰ੍ਹਾਂ ਬੇਨਤੀਆਂ ਕਰੀਏ ਕਿ ਹੇ ਸੱਚੇ ਸਾਹਿਬ ! ਸਭ ਗੁਣ ਤੇਰੇ ਵਿਚ ਹਨ।

(ਅਸਾਹ) ਅਸਾਡੇ ਵਿਚ ਬੇਅੰਤ ਅਉਗੁਣ ਹਨ।

### ਕਰਤਾ; ਸਭੁ ਕੋ ਤੇਰੈ ਜੋਰਿ ॥

ਵਾਹਿਗੁਰੂ ਦੇ ਸਨਮੁਖਿ ਹੋ ਕੇ ਇਉਂ ਕਹੇ। ਹੇ ਕਰਤੇ ਪਰਮੇਸ਼ਰ ! ਸਭ ਕੋਈ ਤੇਰੇ ਜ਼ੋਰ ਕਰਕੇ ਜਿਉਂਦੇ ਹਨ।

**ਅਥਵਾ :** ਹੇ ਪ੍ਰਭੂ ! ਤੇਰੇ ਕਰਕੇ (ਜੋਰ) ਜੋੜ ਹੁੰਦਾ, ਭਾਵ ਮਿਲਾਪ ਪ੍ਰਾਪਤ ਹੁੰਦਾ ਹੈ। **ਵਾ:** ਹੇ ਵਾਹਿਗੁਰੂ ਜੀ ! ਤੇਰੇ ਕਰਕੇ ਸਭ ਨੂੰ (ਜੋਰ) ਗਿਆਨ ਹੁੰਦਾ ਹੈ।

**ਏਕੁ ਸਬਦੁ ਬੀਚਾਰੀਐ; ਜਾ ਤੂ ਤਾ ਕਿਆ ਹੋਰਿ ॥੧॥ਰਹਾਉ ॥**

ਇਕੋ (ਸਬਦੁ) ਬ੍ਰਹਮ ਦੀ ਬੀਚਾਰ ਗੁਰਾਂ ਦੁਆਰਾ ਕਰਨਾ ਕਰੇ। (ਜਾ ਤੂ) ਹੇ ਪ੍ਰਭੂ ! ਜਦ ਤੂੰ ਸਾਨੂੰ ਪ੍ਰਾਪਤ ਹੈਂ ਤਾਂ ਸਾਨੂੰ ਹੋਰ ਦੇਵੀ ਦੇਵਤਿਆਂ ਦੀ ਉਪਾਸ਼ਨਾ ਦੀ ਕੀ ਲੋੜ ਹੈ॥ ਰਹਾਉ॥ ਬਿਸਰਾਮ ਦੇ ਕੇ ਫ਼ੁਰਮਾਉਂਦੇ ਹਨ।

**ਜਾਇ ਪੁਛਹੁ ਸੋਹਾਗਣੀ; ਤੁਸੀ ਰਾਵਿਆ ਕਿਨੀ ਗੁਣੀ ॥**

**ਪ੍ਰਸ਼ਨ:** ਹੇ ਸਖੀ ! ਜੋ ਪਰਮੇਸ਼ਰ ਦੇ ਸੁਹਾਗ ਵਾਲੀਆਂ ਤੱਤਬੇਤੇ ਰੂਪ ਸਖੀਆਂ ਹਨ। (ਤੁਸੀਂ) ਉਹਨਾਂ ਨੂੰ ਸੰਗਤ ਵਿਚ ਜਾ ਕੇ ਪੁੱਛਣਾ ਕਰੋ ਕਿ ਤੁਸੀਂ ਕਿੰਨ੍ਹਾਂ ਗੁਣਾਂ ਕਰਕੇ ਪਤੀ ਪਰਮੇਸ਼ਰ ਦੇ ਅਨੰਦ ਨੂੰ (ਰਾਵਿਆ) ਮਾਣਿਆ ਹੈ।

**ਸਹਜਿ ਸੰਤੋਖਿ ਸੀਗਾਰੀਆ; ਮਿਠਾ ਬੋਲਣੀ ॥**

ਉੱਤਰ: ਤਾਂ ਮਹਾਤਮਾ ਦੱਸਦੇ ਹਨ ਕਿ (ਸਹਜਿ) ਸ਼ਾਂਤੀ ਦੁਆਰਾ ਸੰਤੋਖ ਧਾਰ ਕਰਕੇ, ਬਿਰਤੀ ਸ਼ਿੰਗਾਰੀ ਹੈ ਤੇ ਮੁਖੋਂ ਪਿਆਰ ਵਾਲੇ ਮਿੱਠੇ ਬਚਨ ਬੋਲਣੇ ਕੀਤੇ ਹਨ।

**ਪਿਰੁ ਰੀਸਾਲੂ ਤਾ ਮਿਲੈ; ਜਾ ਗੁਰ ਕਾ ਸਬਦੁ ਸੁਣੀ ॥੨॥**

(ਪਿਰੁ ਰੀਸਾਲੂ) ਪਤੀ ਵਾਹਿਗੁਰੂ ਰਸਾਂ ਦਾ ਘਰ ਤੇ (ਰੀਸਾਲੂ) ਸੁੰਦਰ ਹੈ। ਇਹ ਤਦ ਪ੍ਰਾਪਤ ਹੁੰਦਾ ਹੈ। ਜੇ ਪੂਰਬ ਉਕਤਿ ਸ਼ਾਂਤੀ ਸੰਤੋਖ ਧਾਰ ਕਰਕੇ, ਸਤਿਗੁਰੂ ਜੀ ਦਾ ਸ਼ਬਦ ਸੁਣਨਾ ਕਰੇ।

**ਕੇਤੀਆ ਤੇਰੀਆ ਕੁਦਰਤੀ; ਕੇਵਡ ਤੇਰੀ ਦਾਤਿ ॥**

ਉਸ ਪ੍ਰਭੂ ਦੀਆਂ ਬੇਅੰਤ ਰਚਨਾਂ ਹਨ। (ਕੇਤੀਆ ਤੇਰੀਆ) ਹੇ ਵਾਹਿਗੁਰੂ ! ਕਿਤਨੀਆਂ ਤੇਰੀਆਂ (ਕੁਦਰਤੀ) ਸ਼ਕਤੀਆਂ ਹਨ। (ਕੇਵਡ) ਕਿਤਨੀਆਂ ਵੱਡੀਆਂ ਤੇਰੀਆਂ ਦਾਤਾਂ ਹਨ। (ਦਾਤਿ) ਨੇਤਰਾਂ ਦੀ, ਗਿਆਨ ਦੀ, ਰਿਜ਼ਕ ਦੀ, ਗੁਣਾਂ ਦੀ, ਸ਼ਰਧਾ ਦੀ, ਵਿੱਦਿਆ ਦੀ, ਭਾਵ ਬੇਅੰਤ ਦਾਤਾਂ ਹਨ।

**ਕੇਤੇ ਤੇਰੇ ਜੀਅ ਜੰਤ; ਸਿਫਤਿ ਕਰਹਿ ਦਿਨੁ ਰਾਤਿ ॥**

(ਕੇਤੇ ਤੇਰੇ) ਕਿਤਨੇ ਤੇਰੇ (ਜੀਅ) ਸਥੂਲ (ਜੰਤ) ਸੂਖਮ ਜੀਵ ਹਨ। **ਅਥਵਾ :** ਜਿਤਨੇ ਜੀਅ ਵਾਜਿਆਂ ਦੀ ਤਰ੍ਹਾਂ ਹਨ। ਜੋ ਦਿਨ ਰਾਤ ਤੇਰੀ ਸਿਫ਼ਤ ਹੀ ਕਰਦੇ ਰਹਿੰਦੇ ਹਨ। ਇਹ ਸਾਰੇ ਪ੍ਰਭੂ ਦੀ ਸਿਫਤ ਵਾਲੇ ਵਾਜੇ ਹਨ।

**ਕੇਤੇ ਤੇਰੇ ਰੂਪ ਰੰਗ; ਕੇਤੇ ਜਾਤਿ ਅਜਾਤਿ ॥੩॥**

(ਕੇਤੇ ਤੇਰੇ) ਕਿਤਨੇ ਤੇਰੇ ਰਚੇ ਹੋਇ (ਰੂਪ) ਅਕਾਰ ਹਨ ਵੱਡੇ ਛੋਟੇ। ਕਿਤਨੇ ਰੰਗ ਕਾਲੇ ਪੀਲੇ ਹਨ। **ਅਥਵਾ :** ਕਿਤਨੇ (ਰੂਪ) ਅਕਾਰ, ਚਾਰੇ ਖਾਣੀਆਂ ਦੇ, ਅਤੇ ਪੰਜਵੀਂ ਖਾਣੀ ਦਿਬਿਓਪਾਤ ਖਾਣੀ ਦੇ, ਨ੍ਹਾਨਾਂ ਤਰ੍ਹਾਂ ਦੇ ਅਕਾਰ ਰਚੇ ਹਨ। ਦਿਬਿਓਪਾਤ = ਪ੍ਰਕਾਸ਼ ਰੂਪ ਦੇਹਾਂ ਦੇਵਤੇ ਆਦਿ (ਰੰਗ) ਮੋਰ ਕਾਂ ਕਾਲੇ। ਹੰਸ ਚਿੱਟੇ ਐਸੇ ਨ੍ਹਾਨਾ ਰੰਗ ਰਚੇ ਹਨ।

**ਅਥਵਾ :** (ਰੂਪ) ਦੈਤਾਂ ਤੇ ਦੇਵਤਿਆਂ ਦੇ ਅਕਾਰ ਕਿਤਨੇ ਰਚੇ ਹਨ। (ਰੰਗ) ਰਜੋ, ਤਮੋ, ਸਤੋ, ਰੂਪ ਰੰਗ ਨ੍ਹਾਨਾਂ ਤਰ੍ਹਾਂ ਦੇ ਰਚੇ ਹਨ। **ਵਾ :** (ਰੂਪ) ਕਿਤਨੇ ਦਿਲ ਦੀ ਸਫ਼ਾਈ ਵਾਲੇ ਪੁਰਸ਼ ਹਨ। (ਕੇਤੇ ਜਾਤਿ) ਕਿਤਨੇ ਉੱਚੀ ਜਾਤੀ ਦੇ ਬ੍ਰਾਹਮਣ ਖੱਤਰੀ ਹਨ। ਕਿਤਨੇ ਹੀ (ਅਜਾਤਿ) ਨੀਵੀਂ ਜਾਤੀ ਦੇ ਸ਼ੂਦਰ ਚੰਡਾਲ ਆਦਿ ਰਚੇ ਹਨ। **ਵਾ :** ਕਿਤਨੇ (ਜਾਤਿ) ਗਿਆਨਵਾਨ ਤੇ ਕਿਤਨੇ (ਅਜਾਤਿ) ਅਗਿਆਨੀ ਹਨ।

**ਅਥਵਾ :** ਕਿਤਨੇ (ਜਾਤਿ) ਬੁੱਧੀ ਵਾਲੇ। ਕਿਤਨੇ (ਅਜਾਤਿ) ਨਿਰਬੁੱਧ ਹਨ । **ਵਾ :** ਕਿਤਨੇ (ਜਾਤਿ) ਚੇਤਨ ਹਨ। ਕਿਤਨੇ ਹੀ (ਅਜਾਤਿ) ਜੜ੍ਹ ਹਨ।

**ਸਚੁ ਮਿਲੈ ਸਚੁ ਊਪਜੈ; ਸਚ ਮਹਿ ਸਾਚਿ ਸਮਾਇ ॥**

(ਸਚੁ ਮਿਲੈ) ਸੱਚੇ ਪ੍ਰਭੂ ਦੀ ਸ਼ਰਧਾ ਮਿਲੇ, ਤਾਂ ਫੇਰ (ਸਚੁ ਊਪਜੈ) ਸੱਚੇ ਦਾ ਸ੍ਰਵਣ ਪੈਦਾ ਹੁੰਦਾ ਹੈ। (ਸਚ ਮਹਿ) ਫੇਰ ਸੱਚੇ ਦੇ ਮੰਨਣ ਵਿਚ ਜੁੜੇ। (ਸਾਚਿ ਸਮਾਇ) ਸੱਚੇ ਨਿਧਿਆਸਣ ਵਿਚ ਸਮਾਵੇ।

**ਸੁਰਤਿ ਹੋਵੈ ਪਤਿ ਊਗਵੈ; ਗੁਰ ਬਚਨੀ ਭਉ ਖਾਇ ॥**

(ਸੁਰਤਿ) ਫੇਰ ਗਿਆਤ ਹੋਵੇ, (ਸੁਰਤਿ) ਸ੍ਰੇਸ਼ਟ ਪ੍ਰੀਤੀ ਦੁਆਰਾ (ਪਤਿ) ਇੱਜ਼ਤ ਲੋਕ ਪ੍ਰਲੋਕ ਵਿਚ ਪੈਦਾ ਹੁੰਦੀ ਹੈ। (ਗੁਰ ਬਚਨੀ) ਗੁਰਾਂ ਦੇ ਬਚਨਾਂ ਦੁਆਰਾ ਭੈ ਨੂੰ (ਖਾਇ) ਧਾਰਨ ਕਰੇ।

**ਨਾਨਕ, ਸਚਾ ਪਾਤਿਸਾਹੁ, ਆਪੇ ਲਏ ਮਿਲਾਇ ॥੪॥੧੦॥**

ਗੁਰੂ ਸਾਹਿਬ ਫ਼ੁਰਮਾਉਂਦੇ ਹਨ। ਹੇ ਸ਼ੇਖ ਬ੍ਰਹਮ ! ਫੇਰ ਸੱਚਾ ਪਾਤਸ਼ਾਹ ਪਰਮੇਸ਼ਰ ਆਪ ਹੀ ਅਭੇਦ ਕਰ ਲੈਂਦਾ ਹੈ। ਅੰਨਵੈ : ਅਰਥ : (ਗੁਰ ਬਚਨੀ ਭਉ ਖਾਇ) ਗੁਰਾਂ ਦੇ ਬਚਨਾਂ ਦੁਆਰਾ ਭੈ ਨੂੰ ਧਾਰਨ ਕਰੇ। (ਸਚੁ ਮਿਲੈ) ਫੇਰ ਸੱਚੇ ਦੀ ਸ਼ਰਧਾ ਪ੍ਰਾਪਤ ਹੁੰਦੀ ਹੈ। (ਸੁਰਤਿ ਹੋਵੈ) ਫੇਰ ਭਜਨ ਵਿਚ ਸ੍ਰੇਸ਼ਟ ਪ੍ਰੀਤੀ ਹੁੰਦੀ ਹੈ। (ਸਚੁ ਊਪਜੈ) ਸੱਚੇ ਦੇ ਸਰਵਣ ਦਾ ਚਾਉ ਪੈਦਾ ਹੁੰਦਾ ਹੈ। (ਸਚ ਮਹਿ) ਸੱਚੇ ਦੇ ਮੰਨਣ ਵਿਚ ਚਿੱਤ ਦੀ ਬਿਰਤੀ ਜੁੜਦੀ ਹੈ। (ਸਾਚਿ ਸਮਾਇ) ਫੇਰ ਨਿਧਿਆਸਣ ਵਿਚ ਬਿਰਤੀ ਮਸਤ ਰਹਿੰਦੀ ਹੈ। (ਨਾਨਕ ਸਚਾ) ਸਤਿਗੁਰੂ ਜੀ ਕਹਿ ਰਹੇ ਹਨ। ਕਿ ਉਹ ਆਪ ਹੀ ਕਿਰਪਾ ਦ੍ਰਿਸ਼ਟੀ ਕਰਕੇ ਆਪਣੇ ਵਿਚ ਮਿਲਾ ਲੈਂਦਾ ਹੈ। ਫੇਰ ਪਰਮੇਸ਼ਰ ਵਾਲੀ (ਪਤਿ ਊਗਵੈ) ਇੱਜ਼ਤ ਪੈਦਾ ਹੁੰਦੀ ਹੈ। ਅੰਨਵੈ ਅਰਥ ਦਾ ਇਹੋ ਹੀ ਫਲ ਹੈ।

**ਦੂਸਰਾ ਅਰਥ :** (ਸਚੁ ਮਿਲੈ) ਸੱਚੇ ਵਾਹਿਗੁਰੂ ਦੀ ਪ੍ਰਾਪਤੀ ਲਈ ਹੇ ਸ਼ੇਖ ਬ੍ਰਹਮ ਜੀ ਪਹਿਲਾਂ ਨਿਸ਼ਕਾਮ ਕਰਮ ਕਰੇ। (ਸਚੁ ਊਪਜੈ) ਫੇਰ ਸੱਚੇ ਦੀ ਉਪਾਸ਼ਨਾ ਪੈਦਾ ਹੁੰਦੀ ਹੈ। (ਸਾਚਿ ਸਮਾਇ) ਸੱਚੇ ਦੇ ਪਰੋਖ ਗਿਆਨ ਵਿਚ ਜੁੜਦਾ ਹੈ। (ਸਾਚਿ ਸਮਾਇ) ਫੇਰ ਸੱਚੇ ਦੇ ਅਪਰੋਖ ਗਿਆਨ ਕਰਕੇ ਸਰੂਪ ਵਿਚ ਸਮਾਉਂਦੇ ਹਨ। (ਸੁਰਤਿ ਹੋਵੈ) ਸਾਖਿਆਤਤਾ (ਪਤਿ) ਪਤੀ ਦੀ (ਊਗਵੈ) ਪੈਦਾ ਹੋ ਜਾਂਦੀ ਹੈ। (ਗੁਰ ਬਚਨੀ) ਗੁਰਾਂ ਦੇ ਬਚਨਾਂ ਦੁਆਰਾ ਜਨਮ ਮਰਨ ਦਾ ਭੈ (ਖਾਇ) ਨਾਸ ਕਰ ਲਈਦਾ ਹੈ। ਸਤਿਗੁਰੂ ਜੀ ਫ਼ੁਰਮਾਉਂਦੇ ਹਨ। ਫੇਰ ਸੱਚੇ ਪਾਤਿਸ਼ਾਹ ਆਪ ਹੀ ਮੇਲ ਲੈਂਦੇ ਹਨ ॥੪॥੧੦॥

## ਸਿਰੀਰਾਗੁ ਮਹਲਾ ੧ ॥

**ਭਲੀ ਸਰੀ ਜਿ ਉਬਰੀ ਹਉਮੈ ਮੁਈ ਘਰਾਹੁ ॥ ਦੂਤ ਲਗੇ ਫਿਰਿ ਚਾਕਰੀ ਸਤਿਗੁਰ ਕਾ ਵੇਸਾਹੁ ॥ ਕਲਪ ਤਿਆਗੀ ਬਾਦਿ ਹੈ ਸਚਾ ਵੇਪਰਵਾਹੁ ॥੧॥ ਮਨ ਰੇ ਸਚੁ ਮਿਲੈ ਭਉ ਜਾਇ ॥ ਭੈ ਬਿਨੁ ਨਿਰਭਉ ਕਿਉ ਥੀਐ ਗੁਰਮੁਖਿ ਸਬਦਿ ਸਮਾਇ ॥੧॥ ਰਹਾਉ ॥ ਕੇਤਾ ਆਖਣੁ ਆਖੀਐ ਆਖਣਿ ਤੋਟਿ ਨ ਹੋਇ ॥ ਮੰਗਣ ਵਾਲੇ ਕੇਤੜੇ ਦਾਤਾ ਏਕੋ ਸੋਇ ॥ ਜਿਸ ਕੇ ਜੀਅ ਪਰਾਣ ਹੈ ਮਨਿ ਵਸਿਐ ਸੁਖੁ ਹੋਇ ॥੨॥ ਜਗੁ ਸੁਪਨਾ ਬਾਜੀ ਬਨੀ ਖਿਨ ਮਹਿ ਖੇਲੁ ਖੇਲਾਇ ॥ ਸੰਜੋਗੀ ਮਿਲਿ ਏਕਸੇ ਵਿਜੋਗੀ ਉਠਿ ਜਾਇ ॥ ਜੋ ਤਿਸੁ ਭਾਣਾ ਸੋ ਥੀਐ ਅਵਰੁ ਨ ਕਰਣਾ ਜਾਇ ॥੩॥ ਗੁਰਮੁਖਿ ਵਸਤੁ ਵੇਸਾਹੀਐ ਸਚੁ ਵਖਰੁ ਸਚੁ ਰਾਸਿ ॥ ਜਿਨੀ ਸਚੁ ਵਣੰਜਿਆ ਗੁਰ ਪੂਰੇ ਸਾਬਾਸਿ ॥ ਨਾਨਕ ਵਸਤੁ ਪਛਾਣਸੀ ਸਚੁ ਸਉਦਾ ਜਿਸੁ ਪਾਸਿ ॥੪॥੧੧॥**

*(ਅੰਗ ੧੮)*

**ਉਥਾਨਕਾ :** ਸਿੱਖ ਨੇ ਬੇਨਤੀ ਕੀਤੀ ਕਿ ਹੇ ਸਤਿਗੁਰੂ ਜੀਉ ! ਵਾਹਿਗੁਰੂ ਪਰਮੇਸ਼ਰ ਦੀ ਪ੍ਰਾਪਤੀ ਵਾਲਿਆਂ ਸੰਤਾਂ ਭਗਤਾਂ ਦੇ ਕਿਹੜੇ-ਕਿਹੜੇ ਔਗੁਣ ਮਿਟੇ ਹਨ। ਤਾਂ ਸਤਿਗੁਰੂ ਜੀ ਉਪਦੇਸ਼ ਬਖਸ਼ਿਸ਼ ਕਰਦੇ ਹਨ।

### ਭਲੀ ਸਰੀ, ਜਿ ਉਬਰੀ; ਹਉਮੈ ਮੁਈ ਘਰਾਹੁ ॥

ਹੇ ਭਾਈ ! (ਭਲੀ) ਚੰਗੀ (ਸਰੀ) ਸਰ ਗਈ ਹੈ। ਭਾਵ ਚੰਗੀ ਗੱਲ ਹੋਈ ਹੈ। ਕਿ ਉਹਨਾਂ ਮਹਾਤਮਾ ਦੀ, ਜਿਹੜੀ ਉਹਨਾਂ ਦੀ ਬਿਰਤੀ ਬਿਕਾਰਾਂ ਤੋਂ (ਉਬਰੀ) ਬਚ ਗਈ ਹੈ। (ਮੁਈ ਘਰਾਹੁ) ਸੰਸਾਰ ਰੂਪ ਘਰ ਵਿਚ ਪਹੁੰਚਾਉਣ ਵਾਲੀ (ਹਉਮੈ) ਜੋ ਹੰਗਤਾ ਜਾਂ ਹਉਮੈਂ ਸੀ, ਉਹ ਵੀ ਮਰ ਗਈ ਹੈ। ਵਾ: (ਹਉਮੈ ਮੁਈ) ਜੀਵਨ ਰੂਪੀ ਖੂਹ ਵਿਚ ਜੋ ਹਉਮੈ (ਘਰਾਹੁ) ਘਾਰੀ ਦੀ ਤਰ੍ਹਾਂ ਸੀ। ਉਹ ਨਾਸ ਹੋ ਗਈ ਹੈ। (ਘਾਰੀ) = ਪੁਰਾਣੇ ਸਮਿਆਂ ਵਿਚ ਰੱਸੀ ਨਾਲ ਖੂਹ ਵਿੱਚੋਂ ਪਾਣੀ ਕੱਢਣ ਕਰਕੇ। ਇੱਟਾਂ ਜਾਂ ਪੱਥਰਾਂ ਵਿਚ ਘਾਸੀ ਪੈ ਕਰਕੇ ਖੂਹ ਦੇ ਆਲੇ ਦੁਆਲੇ ਅੰਦਰ ਵਾਰ ਡੂੰਘੇ ਨਿਸ਼ਾਨ ਪੈਣ ਕਰਕੇ ਡੂੰਘੀਆਂ ਲਕੀਰਾਂ ਬਣ ਜਾਂਦੀਆਂ ਸਨ।

### ਦੂਤ ਲਗੇ ਫਿਰਿ ਚਾਕਰੀ, ਸਤਿਗੁਰ ਕਾ ਵੇਸਾਹੁ ॥

(ਦੂਤ) ਕਾਮ ਕਰੋਧ ਆਦਿ ਦੂਤ ਉਹਨਾਂ ਸੰਤਾਂ ਦੀ ਸੇਵਾ। ਭਾਵ (ਚਾਕਰੀ) ਨੌਕਰੀ ਕਰਨ ਲੱਗ ਗਏ ਹਨ। ਕਿਉਂਕਿ ਉਹਨਾਂ ਮਹਾਤਮਾਂ ਨੂੰ ਸਤਿਗੁਰਾਂ ਦਾ (ਵੇਸਾਹੁ) ਭਰੋਸਾ ਹੈ।

**ਦੂਸਰਾ ਅਰਥ :** ਸਤਿਗੁਰਾਂ ਤੇ ਭਰੋਸਾ ਹੋਣ ਕਰਕੇ, ਸਾਰੇ ਦੂਤ ਕਾਮ ਕਰੋਧ ਆਦਿ ਆਗਿਆਕਾਰੀ ਹੋ ਗਏ ਹਨ। ਕਾਮ: ਹੁਣ ਸੇਵਾ ਕਰਨ ਦੀ, ਮੁਕਤ ਹੋਣ ਦੀ ਕਾਮਨਾ ਪੈਦਾ ਹੋ ਗਈ ਹੈ। ਕਰੋਧ: ਹੁਣ ਜਦੋਂ ਮਨ ਭਜਨ ਕਰਨ ਤੋਂ ਆਲਸ ਕਰਦਾ ਹੈ। ਤਾਂ ਮਨ ਤੇ ਕਰੋਧ ਪੈਦਾ ਹੁੰਦਾ ਹੈ।

### ਸਾਖੀ-ਸੰਤਾਂ ਦੀ ਗਿੱਲੀ ਗੋਦੜੀ ਦੀ

ਇਕ ਸੰਤ ਨੂੰ ਕਿਸੇ ਨੇ ਗਰਮ ਰਜਾਈ ਗੋਦੜੀ ਵਰਗੀ ਭੇਟਾ ਕੀਤੀ। ਸਿਆਲ ਦੇ ਦਿਨ ਸਨ ਸੰਤ ਅੰਮ੍ਰਿਤ ਵੇਲੇ ਉੱਠ ਕਰਕੇ ਇਸ਼ਨਾਨ ਕਰਕੇ ਭਜਨ ਕਰਿਆ ਕਰਦੇ ਸਨ। ਇਕ ਦਿਨ ਗੋਦੜੀ ਲੈ ਕੇ

ਪਏ ਸਨ ਅੰਮ੍ਰਿਤ ਵੇਲੇ ਨਿੱਘ ਆਉਣ ਕਰਕੇ ਮਨ ਨੇ ਉੱਠਣ ਤੋਂ ਆਲਸ ਕੀਤਾ। ਨਿੱਘ ਕਰਕੇ ਹੋਰ ਸਮਾਂ ਬਿਰਾਜੇ ਰਹੇ। ਦਿਨ ਚੜ੍ਹ ਗਿਆ ਤਾਂ ਸੰਤਾ ਨੂੰ ਮਨ ਦੀ ਗਫਲਤ ਉਤੇ ਬੜਾ ਕਰੋਧ ਆਇਆ ਕਿ ਮਨ ਨੇ ਆਲਸ ਕਰਕੇ ਉੱਠਣ ਨਹੀਂ ਦਿੱਤਾ। ਇਸ ਕਰਕੇ ਇਸਨੂੰ ਡੰਨ ਦੇਣਾ ਚਾਹੀਦਾ ਹੈ। ਇਹ ਸੋਚ ਕੇ ਠੰਡ ਦੇ ਦਿਨ ਸਨ ਸਮੇਤ ਗੋਦੜੀ ਦੇ ਗੰਗਾ ਦੇ ਠੰਡੇ ਪਾਣੀ ਵਿਚ ਜਾ ਵੜੇ। ਕਾਫੀ ਸਮਾਂ ਠੰਡੇ ਪਾਣੀ ਵਿਚ ਖੜ੍ਹੇ ਰਹੇ। ਪਾਣੀ ਤੋਂ ਬਾਹਰ ਆ ਕਰਕੇ ਸਮੇਤ ਗਿੱਲੀ ਗੋਦੜੀ ਉਪਰ ਲੈ ਕਰਕੇ ਬੈਠ ਗਏ। ਇਸੇ ਤਰ੍ਹਾਂ ਦੋ ਦਿਨ ਗਿੱਲੀ ਗੋਦੜੀ ਸਰੀਰ ਉਤੇ ਲੈ ਕਰਕੇ ਸੁਕਾਉਂਣਾ ਕੀਤੀ ਅਤੇ ਮਨ ਨੂੰ ਬਾਰ ਬਾਰ ਪੁੱਛਦੇ ਹੁਣ ਤੋਂ ਬਾਅਦ ਭਜਨ ਕਰਨ ਤੋਂ ਆਲਸ ਤਾਂ ਨਹੀਂ ਕਰੇਂਗਾ। ਜਦੋਂ ਮਨ ਪੂਰਾ ਆਗਿਆ ਵਿਚ ਆ ਗਿਆ। ਤਾਂ ਸਰੀਰ ਉਤੋਂ ਗਿੱਲੀ ਗੋਦੜੀ ਲਾਈ ਸੀ। ਇਸ ਮਨ ਨੂੰ ਡੰਨ ਦੇ ਕਰਕੇ ਆਗਿਆ ਵਿਚ ਤੋਰ ਲੈਂਦੇ ਹਨ।

ਮੋਹ: ਹੁਣ ਸੰਗਤ ਨਾਲ, ਤੇ ਸਤਿਗੁਰਾਂ ਨਾਲ ਮੋਹ ਪੈਦਾ ਹੋ ਗਿਆ ਹੈ। ਲੋਭ: ਸ਼ੁਭ ਗੁਣਾਂ ਨੂੰ ਸੰਚਤ = ਇਕੱਠੇ ਕਰਨ ਦਾ ਲੋਭ ਪੈਦਾ ਹੋ ਗਿਆ ਹੈ।

ਪ੍ਰਮਾਣ : **[ਕਬੀਰ ਰਸ ਕੋ ਗਾਂਡੋ ਚੂਸੀਐ ਗੁਨ ਕਉ ਮਰੀਐ ਰੋਇ ॥ ਅਵਗੁਨੀਆਰੇ ਮਾਨਸੈ ਭਲੋ ਨ ਕਹਿਹੈ ਕੋਇ ॥੭੨॥]** (ਅੰਗ ੧੩੬੮)

ਹੰਕਾਰ : **[ਹਉ ਹਉ ਮੈ ਮੈ ਵਿਚਹੁ ਖੋਵੈ ॥ ਦੂਜਾ ਮੇਟੈ ਏਕੋ ਹੋਵੈ ॥]** (ਅੰਗ ੯੯੩)

ਅੱਗੇ ਦੇਹੋ ਹੰ ਕਹਿੰਦਾ ਸੀ। ਹੁਣ ਸੁੱਧੋ ਹੰ ਕਹਿਣ ਲੱਗ ਗਿਆ ਹੈ। ਇਸ ਤਰ੍ਹਾਂ ਪੰਜੇ ਦੂਤ ਨੌਕਰੀ ਵਿਚ ਲੱਗ ਗਏ ਹਨ।

ਪ੍ਰਮਾਣ: **[ਪ੍ਰਭ ਹਸਿ ਬੋਲੇ ਕੀਏ ਨਿਆਂਏਂ ॥ ਸਗਲ ਦੂਤ ਮੇਰੀ ਸੇਵਾ ਲਾਏ ॥ ਤੂੰ ਠਾਕੁਰੁ ਇਹੁ ਗ੍ਰਿਹੁ ਸਭੁ ਤੇਰਾ ॥ ਕਹੁ ਨਾਨਕ ਗੁਰਿ ਕੀਆ ਨਿਬੇਰਾ ॥੮॥੧॥]** (ਅੰਗ ੧੩੪੭)

## ਸਾਖੀ—ਮਹਾਰਾਜਾ ਰਣਜੀਤ ਸਿੰਘ ਦੀ

ਮਹਾਰਾਜਾ ਰਣਜੀਤ ਸਿੰਘ ਜੀ ਦੇ ਸਮੇਂ ਡਾਕੂਆਂ ਨੂੰ ਕੈਦ ਵਿਚ ਨਜ਼ਰਬੰਦ ਕਰਕੇ ਰੱਖਿਆ ਹੋਇਆ ਸੀ। ਇਕ ਦਿਨ ਮਹਾਰਾਜੇ ਨੇ ਭੇਸ ਬਦਲ ਕੇ ਰਾਤ ਨੂੰ ਡਾਕੂਆਂ ਪਾਸ ਜਾ ਕੇ ਉਹਨਾਂ ਨੂੰ ਸ਼ੁਭ ਸਿੱਖਿਆ ਦੇ ਕਰਕੇ ਸਮਝਾਉਣਾ ਕੀਤਾ। ਤਾਂ ਡਾਕੂਆਂ ਨੇ ਅੱਗੋਂ ਲਈ ਗੁਨਾਹ ਛੱਡਣ ਦਾ ਪ੍ਰਣ ਕੀਤਾ। ਮਹਾਰਾਜਾ ਸਾਹਿਬ ਨੇ ਉਲਟੇ ਕੰਮਾਂ ਤੋਂ ਹਟਾ ਕੇ ਜਰਨੈਲ ਬਣਾ ਦਿੱਤੇ ਅਤੇ ਆਕੀ ਇਲਾਕਿਆਂ ਤੇ ਫਤਹੇ ਪਾਈ ਸੀ।

**ਕਲਪ ਤਿਆਗੀ, ਬਾਦਿ ਹੈ; ਸਚਾ ਵੇ-ਪਰਵਾਹੁ ॥੧॥**

ਕਲਪਣਾ ਤੇ (ਬਾਦਿ) ਝਗੜੇ ਵੀ ਤਿਆਗ ਦਿੱਤੇ। **ਅਥਵਾ :** ਬਿਅਰਥ ਕਲਪਣਾ ਵੀ ਤਿਆਗ ਦਿੱਤੀ ਹੈ। (ਸੱਚਾ) ਜੋ ਸੱਚਾ ਬੇ-ਖਾਹਸ਼ ਹੈ। ਉਸ ਵਿਚ ਲਿਵ ਜੋੜ ਕੇ ਉਸਦੀ ਪ੍ਰਾਪਤੀ ਕੀਤੀ ਹੈ।

ਪ੍ਰਸ਼ਨ : ਉਸ ਵਿਚ ਲਿਵ ਲਾਉਣ ਤੋਂ ਕੀ ਪ੍ਰਾਪਤੀ ਹੋਵੇਗੀ।

**ਮਨ ਰੇ; ਸਚੁ ਮਿਲੈ ਭਉ ਜਾਇ ॥**

ਉੱਤਰ : (ਮਨ ਰੇ) ਹੇ ਮਨਾ! ਸੱਚੇ ਨਾਮ ਦੇ ਮਿਲਣੇ ਕਰਕੇ ਭੈ ਨਵਿਰਤ ਹੋਵੇਗਾ।

ਅਥਵਾ : ਨਾਮ ਵਿਚ ਮਨ ਲੱਗਣ ਤੋਂ, ਜਨਮ ਮਰਨ ਦਾ ਭੈ ਨਾਸ ਹੋ ਜਾਂਦਾ ਹੈ।

ਪ੍ਰਮਾਣ : **[ਪ੍ਰਭ ਕੀ ਸਰਣਿ ਸਗਲ ਭੈ ਲਾਥੇ ਦੁਖ ਬਿਨਸੇ ਸੁਖੁ ਪਾਇਆ ॥ ਦਇਆਲੁ ਹੋਆ ਪਾਰਬ੍ਰਹਮੁ ਸੁਆਮੀ ਪੂਰਾ ਸਤਿਗੁਰੁ ਧਿਆਇਆ ॥੧॥]** (ਅੰਗ ੬੧੫)

**[ਨਿਰਭਉ ਜਪੈ ਸਗਲ ਭਉ ਮਿਟੈ ॥ ਪ੍ਰਭ ਕਿਰਪਾ ਤੇ ਪ੍ਰਾਣੀ ਛੁਟੈ ॥]** (ਅੰਗ ੨੯੩)

## ਭੈ ਬਿਨੁ ਨਿਰਭਉ ਕਿਉ ਥੀਐ

ਵਾਹਿਗੁਰੁ ਦੇ ਭੈ ਤੋਂ ਬਿਨਾਂ ਨਿਰਭਉ ਕਿਵੇਂ ਹੋ ਸਕਦਾ ਹੈ।

**ਅਥਵਾ :** ਜਿਨ੍ਹਾਂ ਚਿਰ ਪ੍ਰਭੂ ਦੇ ਭੈ ਤੋਂ ਬਿਨਾਂ ਹੈ। ਉਤਨਾ ਚਿਰ ਨਿਰਭੈ ਨਹੀਂ ਹੋ ਸਕਦਾ ਹੈ।

**ਪ੍ਰਮਾਣ :** **[ਜਹ ਅਨਭਉ ਤਹ ਭੈ ਨਹੀ ਜਹ ਭਉ ਤਹ ਹਰਿ ਨਾਹਿ ॥ ਕਹਿਓ ਕਬੀਰ ਬਿਚਾਰਿ ਕੈ ਸੰਤ ਸੁਨਹੁ ਮਨ ਮਾਹਿ ॥੧੮੦॥] (ਅੰਗ ੧੩੭੪)**

ਸਦਾ ਸਰਬ ਵਿਆਪਿਕ ਜਾਣ ਕੇ ਪਰਮੇਸ਼ਰ ਦਾ ਭੈ ਰੱਖਣਾ ਕਰੇ।

## ਸਾਖੀ—ਦੋ ਕਬੂਤਰਾਂ ਦੀ

ਇਕ ਮਹਾਤਮਾ ਪਾਸ ਦੋ ਆਦਮੀ ਸੇਵਕ ਬਣਨ ਲਈ ਆਏ। ਮਹਾਤਮਾ ਨੇ ਦੋਹਾਂ ਨੂੰ ਇਕ-ਇਕ ਕਬੂਤਰ ਦਿੱਤਾ ਅਤੇ ਕਿਹਾ, "ਜਿਹੜਾ ਕਬੂਤਰ ਪਹਿਲਾਂ ਮਾਰ ਕੇ ਲਿਆਵੇਗਾ, ਉਸਨੂੰ ਚੇਲਾ ਬਣਾਵਾਂਗਾ, ਪਰ ਮਾਰਨਾ ਉਥੇ ਹੈ, ਜਿਥੇ ਕੋਈ ਨਾ ਵੇਖੇ।" ਇਕ ਨੇ ਤਾਂ ਜ਼ਰਾ ਕੁ ਕੰਧ ਦੇ ਉਹਲੇ ਹੋ ਕੇ, ਆਸਾ ਪਾਸਾ ਵੇਖ ਕੇ, ਝੱਟ ਗਰਦਨ ਮਰੋੜ ਲਿਆਂਦੀ। ਦੂਜਾ ਆਦਮੀ, ਪਹਿਲਾਂ ਜੰਗਲ ਵਿਚ ਲੈ ਕੇ ਗਿਆ, ਮਾਰਨ ਲੱਗਾ ਤਾਂ ਖ਼ਿਆਲ ਕੀਤਾ ਕਿ ਇਥੇ ਤਾਂ ਜਾਨਵਰ ਵੇਖਦੇ ਹਨ। ਫਿਰ ਪਹਾੜ ਦੀ ਗੁਫ਼ਾ ਵਿਚ ਲੈ ਜਾ ਕੇ ਮਾਰਨ ਲੱਗਾ ਤਾਂ ਸੋਚਿਆ ਕਿ ਮੇਰੀਆਂ ਅੱਖਾਂ ਇਸਨੂੰ ਅਤੇ ਇਸਦੀਆਂ ਅੱਖਾਂ ਮੈਨੂੰ ਵੇਖ ਰਹੀਆਂ ਹਨ। ਇਉਂ ਸੋਚ ਕੇ, ਆਪਣੀਆਂ ਅੱਖਾਂ 'ਤੇ ਕੱਪੜਾ ਬੰਨ੍ਹ ਲਿਆ ਅਤੇ ਫਿਰ ਗਰਦਨ ਮਰੋੜਨ ਲੱਗਾ ਤਾਂ ਵਿਚਾਰ ਫੁਰੀ, ਜਿਹੜਾ ਮੈਨੂੰ ਅਨੁਭਵ ਕਰਵਾ ਰਿਹਾ ਹੈ ਕਿ ਇਸਦੀ ਗਰਦਨ ਇਥੋਂ ਮਰੋੜ, ਉਹ ਤਾਂ ਵੇਖਦਾ ਹੀ ਹੈ ਨਾ!

ਜਿਊਂਦਾ ਕਬੂਤਰ ਹੀ ਮਹਾਤਮਾ ਅੱਗੇ ਲਿਆ ਕੇ ਰੱਖ ਦਿੱਤਾ ਅਤੇ ਕਿਹਾ, "ਜੀ! ਮੈਨੂੰ ਤਾਂ ਐਸੀ ਕੋਈ ਜਗ੍ਹਾ ਨਹੀਂ ਦਿਸਦੀ, ਜਿਥੇ ਕੋਈ ਨਾ ਦੇਖਦਾ ਹੋਵੇ, ਕਿਉਂ ਕਿ ਪ੍ਰਮੇਸ਼ਰ ਤਾਂ ਸਾਰੇ ਪਾਸੇ ਹੀ ਵੇਖ ਰਿਹਾ ਹੈ। ਆਹ ਲਓ ਆਪਣਾ ਕਬੂਤਰ! ਤੁਹਾਡੀ ਮਰਜ਼ੀ ਹੈ ਚੇਲਾ ਬਣਾਉ, ਚਾਹੇ ਨਾ ਬਣਾਉ।" ਤਾਂ ਮਹਾਤਮਾ ਨੇ ਪ੍ਰਸੰਨ ਹੋ ਕੇ, ਉਸਨੂੰ ਆਪਣਾ ਚੇਲਾ ਬਣਾ ਲਿਆ ਤੇ ਕਿਹਾ, "ਏਹੋ ਪਰਖ ਕਰਨੀ ਸੀ।" ਪਹਿਲੇ ਨੂੰ, ਜਿਸਨੇ ਕੰਧ ਉਹਲੇ ਕਬੂਤਰ ਮਾਰ ਲਿਆਂਦਾ ਸੀ ਕਿਹਾ, "ਤੂੰ ਭਾਈ ਜਾਹ! ਅੱਜ ਤੂੰ ਕਬੂਤਰ ਦੀ ਗਰਦਨ ਮਰੋੜੀ ਹੈ, ਕੱਲ੍ਹ ਨੂੰ ਕਿਸੇ ਹੋਰ ਦੀ ਮਰੋੜੇਂਗਾ, ਤੇਰਾ ਕੀ ਭਰੋਸਾ ਹੈ?"

ਇਸ ਪ੍ਰਕਾਰ ਪ੍ਰਮੇਸ਼ਰ ਦਾ ਡਰ ਭੈ ਧਾਰਨ ਕਰੇ ਤੋਂ ਬਿਨਾਂ ਪ੍ਰਭੂ ਦੀ ਪ੍ਰਾਪਤੀ ਬਗੈਰ ਨਿਰਭੈ ਅਵਸਥਾ ਪ੍ਰਾਪਤ ਨਹੀਂ ਹੁੰਦੀ ਹੈ।

## ਗੁਰਮੁਖਿ ਸਬਦਿ ਸਮਾਇ ॥੧॥ ਰਹਾਉ ॥

ਵਾਹਿਗੁਰੂ ਦੇ ਨਾਮ ਦੀ ਕਮਾਈ ਕਰਕੇ ਗੁਰਮੁਖ ਅਭੇਦ ਹੋ ਜਾਂਦੇ ਹਨ॥ ਰਹਾਉ॥ ਬਿਸਰਾਮ ਦੇ ਕੇ ਕਹਿੰਦੇ ਹਨ।

## ਕੇਤਾ ਆਖਣੁ ਆਖੀਐ; ਆਖਣਿ ਤੋਟਿ ਨ ਹੋਇ ॥

ਕਿਤਨਾਂ ਕੁ ਬੇਦਾਂ ਸ਼ਾਸਤਰਾਂ ਦੁਆਰਾ ਆਖੀਏ।

**ਅਥਵਾ :** (ਕੇਤਾ) ਕਿਤਨਾ ਕੁ (ਆਖਣੁ) ਮੁਖ ਦੁਆਰਾ ਆਖਣਾ ਕਰੀਏ। ਜਾਂ - ਕਿਤਨਾ ਕੁ ਅਖਿਆਣਾਂ ਦੁਆਰਾ ਕਹਿਣਾ ਕਰੀਏ। (ਆਖਣੁ) = ਆਖਣ = ਕਹਿਣ ਵਾਲੇ ਹੋ ਕੇ ਕਿਤਨਾ ਕੁ ਆਖੀਏ। (ਆਖਣਿ) ਉਸ ਨੂੰ ਕਥਨ ਕਰਨੇ ਕਰਕੇ ਤੋਟ ਨਹੀਂ ਆਉਂਦੀ ਹੈ।

**ਮੰਗਣ ਵਾਲੇ ਕੇਤੜੇ; ਦਾਤਾ ਏਕੋ ਸੋਇ ॥**

ਉਸ ਪਰਮੇਸ਼ਰ ਦੇ ਕੋਲੋਂ ਮੰਗਣ ਵਾਲੇ ਕਿਤਨੇ ਹੀ ਹਨ।

ਪ੍ਰਮਾਣ : **[ਇਕਿ ਮਾਸਹਾਰੀ ਇਕਿ ਤ੍ਰਿਣੁ ਖਾਹਿ ॥ ਇਕਨਾ ਛਤੀਹ ਅੰਮ੍ਰਿਤ ਪਾਹਿ ॥]** (ਅੰਗ ੧੪੪)

ਇਕ ਪ੍ਰਮੇਸ਼ਰ ਹੀ ਦਾਤਾ ਹੈ ਜੋ ਸਭ ਦਾਤਾਂ ਬਖ਼ਸ਼ਦਾ ਹੈ।

**ਜਿਸ ਕੇ ਜੀਅ ਪਰਾਣ ਹੈ; ਮਨਿ ਵਸਿਐ ਸੁਖੁ ਹੋਇ ॥੨॥**

(ਜਿਸ ਕੇ ਜੀਅ ਪਰਾਣ ਹੈ) ਜਿਸਨੇ ਜੀਵਾਂ ਨੂੰ ਪਰਾਣ ਦਿੱਤੇ ਹੋਇ ਹਨ। ਜਿਸਦੀ ਚੇਤਨ ਸੱਤਾ ਦੁਆਰਾ ਜੀਵਾਂ ਦੇ ਪ੍ਰਾਣ = ਸੁਆਸ ਚਲਦੇ ਹਨ। ਉਸ ਪਰਮੇਸ਼ਰ ਦਾ ਨਾਮ (ਮਨਿ) ਮਨ ਵਿਚ ਵਸਣ ਤੋਂ ਹੀ ਸੁੱਖ ਪ੍ਰਾਪਤ ਹੁੰਦਾ ਹੈ।

**ਜਗੁ ਸੁਪਨਾ ਬਾਜੀ ਬਨੀ; ਖਿਨ ਮਹਿ ਖੇਲੁ ਖੇਲਾਇ ॥**

(ਜਗੁ) ਜਗਤ ਸੁਪਨੇ ਦੀ ਤਰ੍ਹਾਂ ਹੈ। (ਬਾਜੀ) ਅਤੇ ਬਾਜੀਗਰ ਦੀ ਬਾਜੀ ਤਰ੍ਹਾਂ ਬਣਾਉਟੀ ਹੈ।

ਪ੍ਰਮਾਣ : **[ਜਿਉ ਸੁਪਨੈ ਹੋਇ ਬੈਸਤ ਰਾਜਾ ॥ ਨੇਤ੍ਰ ਪਸਾਰੈ ਤਾ ਨਿਰਾਰਥ ਕਾਜਾ ॥੨॥]** (ਅੰਗ ੧੭੯)

**ਸਾਖੀ**

ਇਕ ਝੀਵਰ ਸਿਆਲ੍ਹਾਂ ਦੇ ਦਿਨਾਂ ਵਿਚ ਭੱਠੀ ਉਤੇ ਦਾਣੇ ਭੁੰਨਦਾ ਭੁੰਨਦਾ ਸੌਂ ਗਿਆ। ਸੁੱਤੇ ਪਿਆਂ ਨੀਂਦ ਵਿਚ ਸੁਪਨੇ ਅੰਦਰ ਰਾਜਾ ਬਣ ਕੇ ਹਾਥੀ ਤੇ ਚੜ੍ਹਿਆ ਜਾਂਦਾ ਹੈ। ਇੱਧਰ ਦਾਣੇ ਭੁੰਨਾਉਣ ਵਾਲੇ ਮੁੜੀ ਜਾਂਦੇ ਹਨ। ਤਾਂ ਝਿਊਰੀ ਨੇ ਤੱਤੀ ਸੋਟੀ ਲਾ ਦਿੱਤੀ ਅੱਗ ਬਾਲਣ ਵਾਲੀ। ਝਿਊਰ ਨੂੰ ਇਕ ਦਮ ਜਾਗ ਆਈ ਤੇ ਬਹੁਤ ਪਛੁਤਾਇਆ ਕਿ ਮੈਂ ਤਾਂ ਰਾਜਾ ਸੀ ਤੂੰ ਮੈਨੂੰ ਜਗਾ ਕੇ ਸਾਰੀ ਖੇਡ ਹੀ ਵਿਗਾੜ ਦਿੱਤੀ ਹੈ। (ਖਿਨ ਮਹਿ ਖੇਲ) ਇਕ ਖਿਨ ਵਿਚ ਹੀ ਪਰਮੇਸ਼ਰ ਸੰਸਾਰ ਰੂਪੀ ਖੇਡ ਨੂੰ ਖਿੰਡਾ ਕਰਕੇ (ਖੇਲਾਇ) ਖਿਲਾਰ ਦਿੰਦਾ ਹੈ।

**ਸੰਜੋਗੀ, ਮਿਲਿ ਏਕ ਸੇ; ਵਿਜੋਗੀ, ਉਠਿ ਜਾਇ ॥**

ਸਤਿਗੁਰਾਂ ਦੇ ਸੰਜੋਗੀ ਹੋਣ ਕਰਕੇ ਇਕ ਪਰਮੇਸ਼ਰ ਨੂੰ ਮਿਲੀਦਾ ਹੈ। (ਵਿਜੋਗੀ) ਮਨਮੁੱਖਾਂ ਦੀ ਕੁਸੰਗਤ ਕਰਕੇ ਜੂਨਾਂ ਵਿਚ ਪੈ ਕਰਕੇ ਨਰਕਾਂ ਨੂੰ ਉੱਠ ਕੇ (ਉਠਿ) ਚਲੇ ਜਾਈਦਾ ਹੈ।

ਅਥਵਾ : (ਸੰਜੋਗੀ) ਗੁਰਮੁਖਾਂ ਦੀ ਸੰਗਤ ਦੇ ਸੰਜੋਗੀ ਹੋਣ ਤੋਂ ਪਰਮੇਸ਼ਰ ਨੂੰ ਮਿਲੀ ਦਾ ਹੈ। ਮਨਮੁਖਾਂ ਦੀ ਸੰਗਤ ਵਿਚ ਨਰਕਾਂ ਨੂੰ ਉੱਠ ਕਰਕੇ ਜੀਵ ਜਾਂਦਾ ਹੈ।

ਦੂਸਰਾ ਅਰਥ : (ਸੰਜੋਗੀ) ਜੋ ਗਿਆਨ ਦੇ ਸੰਜੋਗੀ ਹੋਏ ਹਨ। ਉਹ ਇਕ ਪ੍ਰਭੂ ਨਾਲ ਮਿਲੇ ਹਨ। (ਵਿਜੋਗੀ) ਜੋ ਕਾਮ ਕਰੋਧ ਆਦਿ ਵਿਜੋਗ ਪਾਉਣ ਵਾਲੇ ਹਨ। ਜੋ ਉਹਨਾਂ ਨਾਲ ਮਿਲੇ ਹਨ। ਉਹ ਉੱਠ ਕਰਕੇ ਵਾਸ਼ਨਾ ਦੇ ਬੱਧੇ ਨਰਕਾਂ ਨੂੰ ਜਾਂਦੇ ਹਨ।

ਤੀਸਰਾ ਅਰਥ : (ਸੰਜੋਗੀ) ਜੋ ਸਾਧਨਾਂ ਦੇ ਸੰਜੋਗੀ ਹੋਏ ਹਨ। ਉਹ ਇਕ ਸਤਿਗੁਰਾਂ ਦੀ ਸੰਗਤ ਵਿਚ ਮਿਲੇ ਹਨ। (ਵਿਜੋਗੀ) ਫੇਰ ਵਿਜੋਗ ਕਰਨ ਵਾਲੇ ਕਾਮ ਕਰੋਧ ਲੋਭ ਆਦਿ ਉਹਨਾਂ ਦੇ ਹਿਰਦੇ ਵਿਚੋਂ ਉਠ ਕਰਕੇ ਚਲੇ ਜਾਂਦੇ ਹਨ ਅਤੇ ਪਰਮੇਸ਼ਰ ਦੇ ਮਿਲਾਪ ਦਾ ਅਨੰਦ (ਜਾਇ) ਪੈਦਾ ਹੋ ਜਾਂਦਾ ਹੈ।

**ਜੋ ਤਿਸੁ ਭਾਣਾ ਸੋ ਥੀਐ; ਅਵਰੁ ਨ ਕਰਣਾ ਜਾਇ ॥੩॥**

ਜੋ ਤਿਸ ਪਰਮੇਸ਼ਰ ਨੂੰ ਭਾਉਂਦਾ ਹੈ। ਉਹੀ ਤਿੰਨੇ ਕਾਲ (ਥੀਐ) ਹੁੰਦਾ ਹੈ। ਹੋਰ ਉਸਦੀ ਚੇਤਨ ਸੱਤਾ ਤੋਂ ਬਿਨਾਂ ਕੁਝ ਨਹੀਂ ਕੀਤਾ ਜਾਂਦਾ ਹੈ।

**ਗੁਰਮੁਖਿ ਵਸਤੁ ਵੇਸਾਹੀਐ; ਸਚੁ ਵਖਰੁ ਸਚੁ ਰਾਸਿ ॥**

ਗੁਰਮੁਖਾਂ ਦੀ ਸੰਗਤ ਦੁਆਰਾ ਨਾਮ ਰੂਪੀ ਵਸਤੂ ਨੂੰ ਤਨ, ਮਨ, ਧਨ, ਅਰਪ ਕਰਕੇ (ਵੇਸਾਹੀਐ) ਖ਼ਰੀਦਣਾ ਕਰੋ। (ਸਚੁ ਵਖਰੁ) ਸੱਚੀ ਸ਼ਰਧਾ ਰੂਪ ਪੂੰਜੀ ਹੋਵੇ। ਤਾਂ ਸੱਚਾ ਨਾਮ ਰੂਪੀ ਵੱਖਰ ਪ੍ਰਾਪਤ ਹੁੰਦਾ ਹੈ। **ਵਾ** : ਲੋਕ ਪ੍ਰਲੋਕ ਵਿਚ ਸੱਚੀ ਨਾਮ ਰੂਪ ਸੁਆਸਾਂ ਦੀ ਅਤੇ ਗਿਆਨ ਰੂਪੀ ਪੂੰਜੀ ਸਫਲੀ ਹੁੰਦੀ ਹੈ।

**ਜਿਨੀ ਸਚੁ ਵਣੰਜਿਆ; ਗੁਰ ਪੂਰੇ ਸਾਬਾਸਿ ॥**

ਗੁਰਾਂ ਦੁਆਰਾ ਜਿਨ੍ਹਾਂ ਨੇ ਸੱਚੇ ਨਾਮ ਨੂੰ (ਵਣੰਜਿਆ) ਖ਼ਰੀਦਿਆ ਹੈ। ਉਹਨਾਂ ਪੂਰਨ ਸਤਿਗੁਰਾਂ ਸ੍ਰੀ ਗੁਰੂ ਨਾਨਕ ਦੇਵ ਜੀ, ਦਸਮ ਪਾਤਿਸ਼ਾਹ ਕਲਗੀਧਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ (ਸਾਬਾਸਿ) ਧੰਨਵਾਦ ਹੈ।

**ਅਥਵਾ** : (ਸਾਬਾਸਿ)–ਉਹ ਧੰਨਤਾ ਯੋਗ ਹਨ ਅਤੇ ਸਤਿਗੁਰਾਂ ਦਾ ਧੰਨਵਾਦ ਸ਼ੁਕਰਾਨਾ ਕਰਦੇ ਹਨ।

**ਨਾਨਕ, ਵਸਤੁ ਪਛਾਣਸੀ; ਸਚੁ ਸਉਦਾ ਜਿਸੁ ਪਾਸਿ ॥੪॥੧੧॥**

ਸਤਿਗੁਰੂ ਜੀ ਫ਼ੁਰਮਾਉਂਦੇ ਹਨ ਉਹ ਪੁਰਸ਼ ਸਰੂਪ ਰੂਪੀ ਵਸਤੂ ਨੂੰ ਦਰਗਾਹ ਵਿਚ ਪਛਾਣ ਲੈਣਗੇ। **ਵਾ** : ਆਤਮਿਕ ਅਨੰਦ ਰੂਪ ਵਸਤੂ ਨੂੰ ਉਹ ਪਛਾਣ ਲੈਣਗੇ। ਜਿੰਨ੍ਹਾਂ ਪਾਸ ਸੱਚਾ ਨਾਮ ਰੂਪ ਸੌਦਾ ਹੈ ॥੪॥੧੧॥

## ਸਿਰੀਰਾਗੁ ਮਹਲਾ ੧ ॥

**ਧਾਤੁ ਮਿਲੈ ਫੁਨਿ ਧਾਤੁ ਕਉ ਸਿਫਤੀ ਸਿਫਤਿ ਸਮਾਇ ॥ ਲਾਲੁ ਗੁਲਾਲੁ ਗਹਬਰਾ ਸਚਾ ਰੰਗੁ ਚੜਾਉ ॥ ਸਚੁ ਮਿਲੈ ਸੰਤੋਖੀਆ ਹਰਿ ਜਪਿ ਏਕੈ ਭਾਇ ॥੧॥ ਭਾਈ ਰੇ ਸੰਤ ਜਨਾ ਕੀ ਰੇਣੁ ॥ ਸੰਤ ਸਭਾ ਗੁਰੁ ਪਾਈਐ ਮੁਕਤਿ ਪਦਾਰਥੁ ਧੇਣੁ ॥੧॥ ਰਹਾਉ ॥ ਊਚਉ ਥਾਨੁ ਸੁਹਾਵਣਾ ਊਪਰਿ ਮਹਲੁ ਮੁਰਾਰਿ ॥ ਸਚੁ ਕਰਣੀ ਦੇ ਪਾਈਐ ਦਰੁ ਘਰੁ ਮਹਲੁ ਪਿਆਰਿ ॥ ਗੁਰਮੁਖਿ ਮਨੁ ਸਮਝਾਈਐ ਆਤਮ ਰਾਮੁ ਬੀਚਾਰਿ ॥੨॥ ਤ੍ਰਿਬਿਧਿ ਕਰਮ ਕਮਾਈਅਹਿ ਆਸ ਅੰਦੇਸਾ ਹੋਇ ॥ ਕਿਉ ਗੁਰ ਬਿਨੁ ਤ੍ਰਿਕੁਟੀ ਛੁਟਸੀ ਸਹਜਿ ਮਿਲਿਐ ਸੁਖੁ ਹੋਇ ॥ ਨਿਜ ਘਰਿ ਮਹਲੁ ਪਛਾਣੀਐ ਨਦਰਿ ਕਰੇ ਮਲੁ ਧੋਇ ॥੩॥ ਬਿਨੁ ਗੁਰ ਮੈਲੁ ਨ ਉਤਰੈ ਬਿਨੁ ਹਰਿ ਕਿਉ ਘਰ ਵਾਸੁ ॥ ਏਕੋ ਸਬਦੁ ਵੀਚਾਰੀਐ ਅਵਰ ਤਿਆਗੈ ਆਸ ॥ ਨਾਨਕ ਦੇਖਿ ਦਿਖਾਈਐ ਹਉ ਸਦ ਬਲਿਹਾਰੈ ਜਾਸੁ ॥੪॥ ੧੨॥**

*(ਅੰਗ ੧੮)*

**ਉਥਾਨਕਾ :** ਸਿੱਖਾਂ ਨੇ ਬੇਨਤੀ ਕੀਤੀ ਹੇ ਗ਼ਰੀਬ ਨਿਵਾਜ਼ ਜੀਓ ! ਸਾਧ ਸੰਗਤਿ ਦੁਆਰਾ ਕੀ ਪ੍ਰਾਪਤ ਹੁੰਦਾ ਹੈ। ਤਾਂ ਸਤਿਗੁਰੂ ਜੀ ਸੰਗਤ ਦੁਆਰਾ ਪਰਮੇਸ਼ਰ ਦੀ ਪ੍ਰਾਪਤੀ ਦਾ ਕਥਨ ਕਰਦੇ ਹਨ।

### ਧਾਤੁ ਮਿਲੈ ਫੁਨਿ ਧਾਤੁ ਕਉ; ਸਿਫਤੀ ਸਿਫਤਿ ਸਮਾਇ ॥

ਹੇ ਸਿੱਖ ! ਜਿਵੇਂ (ਧਾਤੂ) ਸੋਇਨੇ ਦੇ ਗਹਿਣੇ ਸੰਚੇ ਵਿਚ ਪੈ ਕਰਕੇ ਸੋਨੇ ਦਾ ਰੂਪ ਹੋ ਜਾਂਦੇ ਹਨ।

**ਅਥਵਾ :** (ਧਾਤੂ) ਧਾਉਣੇ ਵਾਲੀਆਂ ਨਦੀਆਂ (ਧਾਤੂ) ਧਾ ਕਰਕੇ, ਸਮੁੰਦਰ ਵਿਚ ਮਿਲ ਜਾਂਦੀਆਂ ਹਨ। ਹੋਰ ਅਰਥ : (ਧਾਤੂ) ਮਾਇਆ ਵਿਚ ਜੈਸੇ (ਧਾਤੂ) ਮਾਇਕੀ ਜੀਵ ਮਿਲ ਜਾਂਦੇ ਹਨ। ਵਾ: (ਧਾਤੂ) ਜੈਸੇ ਧਾਉਣ ਵਾਲੀ ਪੌਣ, ਪੌਣ ਵਿਚ (ਧਾਤੂ) ਧਾ ਕਰਕੇ ਮਿਲ ਜਾਂਦੀ ਹੈ। ਇਵੇਂ:-(ਧਾਤੂ) ਧਾਉਣ ਵਾਲਾ ਪਾਣੀ ਜਿਵੇਂ (ਧਾਤੂ) ਧਾ ਕਰਕੇ ਪਾਣੀ ਵਿਚ ਮਿਲ ਜਾਂਦਾ ਹੈ। ਵਾ: (ਧਾਤੂ) ਪੰਜ ਤੱਤ ਜੋ ਧਾਉਣ ਵਾਲੇ ਹਨ। ਇਹਨਾਂ ਦੇ ਕਾਰਜ ਸਰੀਰ ਜਿਵੇਂ (ਧਾਤੂ) ਧਾ ਕਰਕੇ ਮਿਲ ਜਾਂਦੇ ਹਨ।

**ਪ੍ਰਮਾਣ :** **[ਪਵਨੈ ਮਹਿ ਪਵਨੁ ਸਮਾਇਆ ॥ ਜੋਤੀ ਮਹਿ ਜੋਤਿ ਰਲਿ ਜਾਇਆ ॥ ਮਾਟੀ ਮਾਟੀ ਹੋਈ ਏਕ ॥ ਰੋਵਨਹਾਰੇ ਕੀ ਕਵਨ ਟੇਕ ॥੧॥]** (ਅੰਗ ੮੮੫)

ਇਸ ਪ੍ਰਕਾਰ ਹੀ (ਸਿਫਤੀ ਸਿਫਤਿ ਸਮਾਇ) ਪਰਮੇਸ਼ਰ ਦੀ ਸਿਫ਼ਤ ਕਰਨ ਵਾਲੇ। ਸਿਫ਼ਤੀ ਪਰਮੇਸ਼ਰ ਵਿਚ ਸਿਫ਼ਤ ਕਰਕੇ ਸਮਾ ਜਾਂਦੇ ਹਨ।

**ਦੂਸਰਾ ਅਰਥ :** (ਸਿਫਤੀ) ਜੋ ਸ਼ੁਧ ਚਿਤ ਵਾਲੇ ਗੁਰਮੁਖਿ ਹਨ। ਜਿਨ੍ਹਾਂ ਨੇ ਪਰੇਮ ਰੂਪੀ ਕੁਠਾਲੀ ਵਿਚ ਆਪਣੇ ਚਿਤ ਰੂਪ ਸੋਨੇ ਨੂੰ ਪਾ ਕਰਕੇ ਤਪ ਰੂਪ ਅਗਨੀ ਦੁਆਰਾ ਢਾਲਿਆ ਹੈ। ਉਹ ਪਰਮੇਸ਼ਰ ਵਿਚ (ਸਮਾਇ) ਅਭੇਦ ਹੋਏ ਹਨ।

### ਲਾਲੁ ਗੁਲਾਲੁ ਗਹਬਰਾ; ਸਚਾ ਰੰਗੁ ਚੜਾਉ ॥

**ਪਹਿਲਾ ਅਰਥ :** ਪਰਮੇਸ਼ਰ ਦਾ ਅਨੰਦ ਅਸਚਰਜ ਹੀ ਹੈ। ਜੈਸੇ (ਗੁਲਾਲੁ) ਪੋਸਤ ਦਾ ਫੁੱਲ ਲਾਲ ਤੇ (ਗਹਬਰਾ) ਥੈਧਿਆਈ ਭਾਵ ਚਿਕਨਾਹਿਟ ਵਾਲਾ ਹੁੰਦਾ ਹੈ। ਐਸੇ ਸੱਚੇ ਨਾਮ ਦਾ ਪ੍ਰੇਮ ਰੂਪੀ ਰੰਗ ਚੜ੍ਹਾਉਣਾ ਕੀਤਾ ਹੈ। ਆਪਣੇ ਮਨ ਰੂਪੀ ਬਸਤਰ ਉਤੇ ਗੁਰਮੁਖਾਂ ਨੇ।

**ਦੂਸਰਾ ਅਰਥ :** (ਲਾਲੁ) ਮਨ ਕਰਕੇ ਵਾਸ਼ਨਾ ਤਿਆਗੇ (ਗੁਲਾਲੁ) ਗੁ = ਇੰਦਰੀਆਂ ਕਰਕੇ ਵਿਸ਼ਿਆਂ ਦੀ ਲਾਲਸਾ ਛੱਡੇ। (ਗਹਬਰਾ) ਸਰੀਰ ਕਰਕੇ ਕੁਸੰਗਤ ਤੋਂ ਬਚੇ, ਫੇਰ ਸੱਚੇ ਦੇ ਪ੍ਰੇਮ ਰੰਗ ਨੂੰ ਚਾੜ੍ਹਨਾ ਕਰੇ।

**ਤੀਸਰਾ ਅਰਥ :** (ਲਾਲੁ) ਇਸ ਸੰਸਾਰ ਦੇ ਪਦਾਰਥਾਂ ਦੀ ਲਾਲਸਾ ਛੱਡੇ। (ਗੁਲਾਲੁ) ਗੋ = ਬੇਦਾਂ ਦੀ ਬਾਣੀ ਦੁਆਰਾ ਜੋ ਪ੍ਰਲੋਕ ਦੇ ਪਦਾਰਥ ਸੁਣੇ ਹਨ। ਉਹਨਾਂ ਦੀ ਲਾਲਸਾ ਵੀ ਤਿਆਗਣਾ ਕਰੇ। (ਗਹਬਰਾ) ਬ੍ਰਹਮ ਲੋਕ ਦਾ ਜੋ ਗਾੜ੍ਹਾ ਅਨੰਦ ਹੈ, ਉਹ ਵੀ ਛੱਡੇ। ਫੇਰ ਸੱਚੇ ਪਰਮੇਸ਼ਰ ਦਾ ਰੰਗ ਚਾੜ੍ਹੇ।

**ਚੌਥਾ ਅਰਥ :** (ਲਾਲੁ) ਸਰਵਣ ਕਰਕੇ ਮਨ ਨੂੰ ਰੰਗੇ। (ਗੁਲਾਲੁ) ਫੇਰ ਮੰਨਣ ਵਿਚ ਮਨ ਨੂੰ ਰੰਗੇ। (ਗਹਬਰਾ) ਫੇਰ ਨਿਧਿਆਸਣੁ ਵਿਚ ਮਨ ਨੂੰ ਰੰਗਣਾ ਕਰੇ।

(ਸਚਾ ਰੰਗੁ) ਤੱਤ* ਤ੍ਵੰ ਦੇ ਸੋਧਨ ਦੁਆਰਾ ਸੱਚੇ ਵਾਹਿਗੁਰੂ ਦੀ ਸਖਿਆਤਤਾ ਰੂਪ ਰੰਗ ਨੂੰ ਚਾੜ੍ਹੇ।

**ਪੰਜਵਾਂ ਅਰਥ :** (ਲਾਲੁ) ਰਜੋ ਗੁਣ, (ਗੁਲਾਲੁ) ਤਮੋ ਗੁਣ, (ਗਹਬਰਾ) ਸਤੋ ਗੁਣ। ਰਜੋ ਗੁਣ ਧਾਰ ਕੇ ਜੋ ਉੱਦਮ ਨਾਲ ਧਨ ਇਕੱਠਾ ਕਰਨਾ ਹੈ। ਤਮੋ ਗੁਣ ਧਾਰ ਕੇ ਜੋ ਚੋਰੀ ਯਾਰੀ ਕਰਨੀ ਅਤੇ ਲੜਾਈ ਝਗੜਾ ਕਰਨਾ ਹੈ। ਸਤੋ ਗੁਣ ਧਾਰ ਕੇ ਜੋ ਵਡਿਆਈ ਦੀ ਵਾਸ਼ਨਾ ਹੋਣੀ ਹੈ। ਇਹਨਾਂ ਸਭਨਾਂ ਨੂੰ ਛੱਡ ਕਰਕੇ ਸੱਚੇ ਦੇ ਤੁਰੀਆ ਪਦ ਰੂਪੀ ਰੰਗ ਨੂੰ ਚਾੜ੍ਹੇ।

**ਛੇਵਾਂ ਅਰਥ :** (ਲਾਲੁ) ਇਸ ਲੋਕ ਦੇ ਸੁਖ ਦੀ ਇੱਛਾ। (ਗੁਲਾਲੁ) ਪਰਲੋਕ ਸੁਖ ਦੀ ਇੱਛਾ। (ਗਹਬਰਾ) ਬ੍ਰਹਮ ਲੋਕ ਦੇ ਸੁਖ ਦੀ ਇੱਛਾ। ਇਹਨਾਂ ਸਾਰਿਆਂ ਦਾ ਤਿਆਗ ਕਰਕੇ (ਸਚਾ ਰੰਗੁ) ਸੱਚੇ ਦੇ (ਰੰਗ) ਅਨੰਦ ਵਿਚ ਆਪਣੀ ਬਿਰਤੀ ਨੂੰ ਚੜ੍ਹਾਉਣਾ ਕਰੇ।

**ਸੱਤਵਾਂ ਅਰਥ :** (ਲਾਲੁ) ਕਰਮਕਾਂਡ ਦੀ ਲਾਲਸਾ ਛੱਡਕੇ (ਗੁਲਾਲੁ) ਉਪਾਸ਼ਨਾ ਦੀ ਲਾਲਸਾ ਛੱਡ ਕੇ। (ਗਹਬਰਾ) ਫੇਰ ਗਿਆਨ ਦੀ ਹੰਗਤਾ ਛੱਡ ਕਰਕੇ। ਅਪਰੋਖ ਗਿਆਨ ਦੁਆਰਾ ਸਖਿਆਤਤਾ ਦਾ ਰੰਗ ਚੜ੍ਹਾਉਣਾ ਕਰੇ।

**ਸਚੁ ਮਿਲੈ ਸੰਤੋਖੀਆ ਹਰਿ ਜਪਿ ਏਕੈ ਭਾਇ ॥੧॥**

ਜਦੋਂ ਮਨ ਸੱਚੇ ਦੇ ਮੰਨਣ ਵਿਚ ਮਿਲਦਾ ਹੈ। ਤਾਂ (ਸੰਤੋਖੀਆ) ਬਿਰਤੀਆਂ ਸੰਤੋਖੀਆਂ ਜਾਂਦੀਆਂ ਹਨ।

**ਦੂਸਰਾ ਅਰਥ :** ਸੱਚੇ ਪਰਮੇਸ਼ਰ ਦੇ ਨਾਮ ਕਰਕੇ, ਸੰਤੋਖ ਪ੍ਰਾਪਤ ਹੁੰਦਾ ਹੈ। (ਹਰਿ ਜਪਿ) ਏਸ ਕਰਕੇ ਇਕ (ਭਾਇ) ਪਰੇਮ ਨਾਲ ਪ੍ਰਭੂ ਦੇ ਨਾਮ ਨੂੰ ਜਪਣਾ ਕਰੇ।

**ਭਾਈ ਰੇ; ਸੰਤ ਜਨਾ ਕੀ ਰੇਣੁ ॥**

ਹੇ ਭਾਈ! ਪਿਆਰੇ ਪ੍ਰਭੂ ਦੇ ਜੋ ਸੰਤ ਹਨ, ਉਹਨਾਂ ਦੀ ਧੂੜੀ ਬਣਨਾ ਕਰ।

**ਪ੍ਰਸ਼ਨ:** ਕੀ ਪ੍ਰਾਪਤ ਹੋਵੇਗਾ ?

**ਸੰਤ ਸਭਾ ਗੁਰੁ ਪਾਈਐ; ਮੁਕਤਿ ਪਦਾਰਥੁ ਧੇਣੁ ॥੧॥ ਰਹਾਉ ॥**

**ਉੱਤਰ:** ਸੰਤਾਂ ਦੀ (ਸਭਾ) ਸੰਗਤ ਵਿਚੋਂ (ਗੁਰ) ਗੁਰੂ ਦੀ ਪ੍ਰਾਪਤੀ ਹੁੰਦੀ ਹੈ। ਜੀ ਫੇਰ ਗੁਰੂ ਕੀ ਬਖ਼ਸ਼ਦੇ ਹਨ। (ਧੇਣੁ) ਕਾਮਧੇਨ ਰੂਪ ਜੋ ਮੁਕਤੀ ਹੈ। ਉਸ ਨੂੰ ਬਖ਼ਸ਼ ਦਿੰਦੇ ਹਨ।

**ਦੂਸਰਾ ਅਰਥ :** ਜੋ ਸੰਤਾਂ ਦੀ ਸੰਗਤ ਹੈ ਉਹ ਕਾਮਧੇਨ ਹੈ। ਉਸ ਵਿਚੋਂ ਗੁਰੂ ਸਾਹਿਬ ਜੀ ਦੀ ਪ੍ਰਾਪਤੀ ਹੁੰਦੀ ਹੈ। ਗੁਰੂ

---

** ਤੱਤ = ਪਦ ਈਸ਼ਰ ਦਾ ਜਣਾਇਕ ਹੈ। ਤ੍ਵੰ = ਪਦ ਜੀਵ ਦਾ ਜਣਾਇਕ ਹੈ। ਮਾਇਆ ਉਪਾਧੀ ਕਰਕੇ ਈਸਰ ਸਰਬੱਗ ਹੈ। ਅਵਿਦਿਆ ਉਪਾਧੀ ਕਰਕੇ ਜੀਵ ਅਲਪੱਗ ਹੈ। ਈਸਰ ਦੀ ਸਰਬੱਗਤਾ, ਜੀਵ ਦੀ ਅਲਪੱਗਤਾ, ਇਹਨਾਂ ਦਾ ਤਿਆਗ ਕਰਕੇ, ਲਖਸ਼ = ਜੋ ਨਿਰਾਕਾਰ ਬ੍ਰਹਮ ਹੈ ਉਸਨੂੰ ਅਨਭਵ ਕਰਨਾ ਹੀ, ਤੱਤ ਤ੍ਵੰ ਸੋਧਨ ਦੀ ਵਿਚਾਰ ਹੈ। ਇਹ ਤੱਤ ਤ੍ਵੰ ਸੋਧਨ ਦਾ ਅਰਥ ਹੈ।*

ਸਾਹਿਬ ਦੀ ਪ੍ਰਾਪਤੀ ਨਾਲ ਮੁਕਤ ਪਦਾਰਥ ਪ੍ਰਾਪਤ ਹੋ ਜਾਂਦਾ ਹੈ। (ਰਹਾਉ) ਬਿਸਰਾਮ ਦੇ ਕੇ ਕਹਿੰਦੇ ਹਨ।

**ਊਚਉ ਥਾਨੁ ਸੁਹਾਵਣਾ; ਊਪਰਿ ਮਹਲੁ ਮੁਰਾਰਿ ॥**

**ਪਹਿਲਾ ਅਰਥ** : ਸਾਰੇ ਖੰਡਾਂ ਵਿਚੋਂ ਸੋਭਨੀਕ ਭਾਰਤ ਖੰਡ ਹੈ। ਇਸਦੇ ਉਤੇ (ਮੁਰਾਰਿ) ਪਰਮੇਸ਼ਰ ਦਾ ਸੰਗਤ ਰੂਪ ਮਹਿਲ ਅਸਥਾਨ ਹੈ।

**ਸਚੁ ਕਰਣੀ ਦੇ ਪਾਈਐ; ਦਰੁ ਘਰੁ ਮਹਲੁ ਪਿਆਰਿ ॥**

ਸੱਚੀ ਸ਼ਰਧਾ ਕਰਕੇ ਸੰਗਤ ਪਾਈ ਦੀ ਹੈ। (ਦਰੁ) ਇੰਦਰੀਆਂ ਵਿਚ (ਘਰੁ) ਹਿਰਦੇ ਅੰਦਰ (ਮਹਲੁ) ਪ੍ਰਭੂ ਦਾ ਪਿਆਰ ਹੋਵੇ।

**ਦੂਸਰਾ ਅਰਥ** : (ਊਚਉ) ਹਿਰਦਾ ਰੂਪ ਉੱਚਾ ਸੋਭਨੀਕ ਥਾਂ ਹੈ। ਇਸਦੇ (ਊਪਰਿ) ਉੱਤੇ ਦਸਮ ਦੁਆਰ ਰੂਪ ਮਹਿਲ ਹੈ ਮੁਰਾਰੀ ਦਾ। (ਸਚੁ ਕਰਣੀ) ਪ੍ਰਾਣਾਯਾਮ ਰੂਪੀ ਕਰਣੀ ਕਰਕੇ ਪਾਈਦਾ ਹੈ, ਦਸਮ ਦੁਆਰ ਮਹਿਲ ਨੂੰ। (ਦਰੁ, ਘਰੁ) ਇੰਦਰੇ, ਸਰੀਰ, ਬਣਾਉਣ ਵਾਲੇ ਪ੍ਰਭੂ ਨਾਲ। ਸੰਗਤ ਵਿਚੋਂ ਪਿਆਰ ਪ੍ਰਾਪਤ ਹੁੰਦਾ ਹੈ।

**ਤੀਸਰਾ ਅਰਥ** : (ਊਚਉ ਥਾਨੁ) ਉੱਚਾ ਸਥਾਨ ਤੁਰੀਆ ਸੋਭਨੀਕ ਹੈ। ਜੋ ਮੁਰਾਰੀ ਦਾ ਮਹਿਲ ਹੈ। (ਊਪਰਿ) ਨੌਂ ਗੋਲਕਾਂ ਦੇ ਵਿਸ਼ਿਆਂ ਤੋਂ ਉਪਰ ਹੋ ਕਰਕੇ। ਸੱਚੇ ਨਾਮ ਦੀ (ਕਰਣੀ) ਕਮਾਈ ਕਰੀਏ। (ਦਰੁ ਘਰੁ) ਦਰ ਹਿਰਦੇ ਵਿਚੋਂ (ਪਿਆਰਿ) ਪਰੈਤਾ ਸਰੂਪ ਦਾ (ਘਰੁ) ਟਿਕਾਣਾ ਪਾਈਦਾ ਹੈ।

**ਚੌਥਾ ਅਰਥ** : (ਊਚਉ) ਜਿਹੜੇ ਬਿਸ਼ਨਪੁਰੀ, ਇੰਦਰਪੁਰੀ, ਸ਼ਿਵਪੁਰੀ ਆਦਿ ਉਚੇ ਸ਼ੋਭਨੀਕ ਸਥਾਨ ਹਨ। ਇਹਨਾਂ ਤੋਂ ਉਪਰ ਸੱਚਖੰਡ ਰੂਪੀ ਪਰਮੇਸ਼ਰ ਦਾ ਮਹਿਲ ਹੈ। ਤਿਸ ਥਾਂ ਦੀ ਪ੍ਰਾਪਤੀ ਸੱਚੀ ਭਗਤੀ ਕਰਕੇ ਹੁੰਦੀ ਹੈ। (ਦਰੁ ਘਰੁ) ਭਗਤੀ ਕਰਕੇ (ਘਰੁ) ਹਿਰਦੇ ਵਿਚੋਂ (ਮਹਲੁ) ਸਰੂਪ ਦਾ ਪਿਆਰ ਜਾਗਦਾ ਹੈ।

**ਪੰਜਵਾਂ ਅਰਥ**: (ਊਚਉ) ਉਚਾ ਸਰੂਪ ਰੂਪੀ ਅਧਿਸਟਾਨ-ਸਥਾਨ ਸੋਹਣਾ ਹੈ। (ਊਪਰਿ) ਉਪਰਾਮਤਾ ਤੋਂ ਉਪਰ ਹੈ। ਉਹ ਮੁਰਾਰੀ = ਪ੍ਰਭੂ ਦਾ (ਮਹਲੁ) ਟਿਕਾਣਾ ਹੈ। ਗੁਰਾਂ ਦੁਆਰਾ ਸੱਚੇ ਵਾਹਿਗੁਰੂ ਦੀ ਪ੍ਰਾਪਤੀ ਲਈ ਕਮਾਈ ਕਰਕੇ ਪਾਈਦਾ ਹੈ। (ਦਰੁ) ਗਿਆਨ ਰੂਪ ਦਰ ਵਿਚ (ਪਿਆਰਿ) ਪ੍ਰਿਯੈਤਾ ਸਰੂਪ ਦਾ (ਘਰੁ) ਟਿਕਾਣਾ ਪਾਈਦਾ ਹੈ।

**ਗੁਰਮੁਖਿ ਮਨੁ ਸਮਝਾਈਐ; ਆਤਮ ਰਾਮੁ ਬੀਚਾਰਿ ॥੨॥**

ਗੁਰਮੁਖਾਂ ਦੀ ਸੰਗਤ ਵਿਚ ਮਨ ਨੂੰ ਸਮਝਾਉਣਾ ਕਰੇ। ਫੇਰ (ਆਤਮ ਰਾਮੁ) ਆ = ਸਰਬ ਓਰ ਸੇ (ਤਮ) ਅਤਿਸ਼ੈ ਕਰਕੇ (ਰਾਮ) ਜੋ ਰਮਿਆ ਹੈ। ਉਸ ਦੀ ਵਿਚਾਰ ਪ੍ਰਾਪਤ ਹੁੰਦੀ ਹੈ।

**ਤ੍ਰਿਬਿਧਿ ਕਰਮ ਕਮਾਈਅਹਿ; ਆਸ ਅੰਦੇਸਾ ਹੋਇ ॥**

ਤਿੰਨ ਬਿਧੀਆਂ ਦੇ ਲੋਕ ਕਰਮ ਕਮਾਉਂਦੇ ਹਨ। ਉੱਤਮ ਕਰਮ, ਮੱਧਮ ਕਰਮ, ਨਖਿੱਧ ਕਰਮ। **ਅਥਵਾ** : ਤਿੰਨ ਪ੍ਰਕਾਰ ਦੀ ਵਾਸ਼ਨਾ ਧਾਰ ਕਰਕੇ ਕਰਮ ਕਰਦੇ ਹਨ।

ਪ੍ਰਮਾਣ : **[ਸੁਤ, ਬਿਤ, ਲੋਕ ਈਖਣਾਂ ਤੀਨੀ]**

**ਦੂਸਰਾ ਅਰਥ** : ਰਾਜਸੀ, ਤਾਂਮਸੀ, ਸ਼ਾਂਤਕੀ, ਸੁਭਾਅ ਧਾਰ ਕਰਕੇ ਕਰਮ ਕਰਦੇ ਹਨ। (ਆਸ) ਕਰਮ ਕਰਨ ਦੇ ਸਮੇਂ ਫਲ ਦੀ ਆਸਾ ਰਹਿੰਦੀ ਹੈ। ਜੇ ਕਰਕੇ ਫਲ ਪ੍ਰਾਪਤ ਨਾ ਹੋਵੇ। ਫੇਰ (ਅੰਦੇਸਾ) ਸੰਸਾ ਹੋ ਜਾਂਦਾ ਹੈ ਕਿ ਮੈਨੂੰ ਫਲ ਪ੍ਰਾਪਤ ਨਹੀਂ ਹੋਇਆ।

**ਕਿਉ ਗੁਰ ਬਿਨੁ ਤ੍ਰਿਕੁਟੀ ਛੁਟਸੀ ਸਹਜਿ ਮਿਲਿਐ ਸੁਖੁ ਹੋਇ ॥**

ਕਿਸ ਪ੍ਰਕਾਰ ਗੁਰਾਂ ਤੋਂ ਬਿਨਾਂ (ਤ੍ਰਿਕੁਟੀ) ਕਰਤਾ, ਕਰਮ, ਕਿਰਿਆ ਦੀ, ਤ੍ਰਿਕੁਟੀ ਤੋਂ ਕਿਵੇਂ ਛੁੱਟਣਾ ਕਰੇ। (ਸਹਜਿ) ਸ਼ਾਂਤੀ ਧਾਰ ਕਰਕੇ ਗੁਰਾਂ ਨਾਲ ਮਿਲੇ, ਫੇਰ (ਸਹਜਿ) ਗਿਆਨ ਦੁਆਰਾ ਸੁੱਖ ਸਰੂਪ ਦੀ

ਪ੍ਰਾਪਤੀ ਹੁੰਦੀ ਹੈ ਅਤੇ ਤ੍ਰਿਕੁਟੀ ਦਾ ਅਭਾਵ ਹੋ ਜਾਂਦਾ ਹੈ।

**ਨਿਜ ਘਰਿ ਮਹਲੁ ਪਛਾਣੀਐ; ਨਦਰਿ ਕਰੇ ਮਲੁ ਧੋਇ ॥੩॥**

(ਨਿਜ ਘਰਿ) ਆਪਣੇ ਸਰੂਪ ਰੂਪੀ ਘਰ ਨੂੰ ਪਛਾਨਣਾ ਕਰੇ। ਤਦ ਪਰਮੇਸ਼ਰ (ਨਦਰਿ) ਕਿਰਪਾ ਦ੍ਰਿਸ਼ਟੀ ਦੁਆਰਾ ਪਾਪਾਂ ਦੀ ਮੈਲ ਨੂੰ ਧੋ ਦੇਵੇਗਾ।

**ਬਿਨੁ ਗੁਰ ਮੈਲੁ ਨ ਉਤਰੈ; ਬਿਨੁ ਹਰਿ ਕਿਉ ਘਰ ਵਾਸੁ ॥**

ਬਿਨਾਂ ਸਤਿਗੁਰਾਂ ਤੋਂ ਮਲ, ਵਿਖਸ਼ੇਪ, ਅਵਰਣ ਦੀ ਮੈਲ। ਹੰਗਤਾ, ਮਮਤਾ ਦੀ ਮੈਲ, ਨਹੀਂ ਉਤਰਦੀ ਹੈ। (ਬਿਨੁ ਹਰਿ) ਹਰੀ ਦੀ ਪ੍ਰਾਪਤੀ ਤੋਂ ਬਿਨਾਂ ਕਿਵੇਂ ਵੀ ਸੱਚਖੰਡ ਘਰ ਵਿਚ (ਵਾਸੁ) ਨਿਵਾਸ ਨਹੀਂ ਹੁੰਦਾ ਹੈ।

**ਏਕੋ ਸਬਦੁ ਵੀਚਾਰੀਐ; ਅਵਰ ਤਿਆਗੈ ਆਸ ॥**

**ਅੰਨਵੈ ਅਰਥ:** ਹੋਰ ਸਾਧਨਾਂ ਦੀ ਆਸਾ ਛੱਡ ਕਰਕੇ। ਗੁਰਾਂ ਦੁਆਰਾ ਇਕ ਸ਼ਬਦ ਦੀ ਵੀਚਾਰ ਕਰਨਾ ਕਰੇ।

**ਅਥਵਾ :** ਹੋਰ ਪਦਾਰਥਾਂ ਦੀ ਆਸ ਛੱਡ ਕਰਕੇ। ਇਕੋ (ਸਬਦੁ) ਬ੍ਰਹਮ ਦੀ ਵੀਚਾਰ ਕਰੇ।

**ਨਾਨਕ ਦੇਖਿ ਦਿਖਾਈਐ; ਹਉ ਸਦ ਬਲਿਹਾਰੈ ਜਾਸੁ ॥੪॥੧੨॥**

ਸਤਿਗੁਰੂ ਜੀ ਕਹਿੰਦੇ ਹਨ। ਉਹ ਗੁਰਮੁਖਿ ਸਰੂਪ ਨੂੰ ਦੇਖ ਲੈਂਦੇ ਹਨ ਅਤੇ ਅਧਿਕਾਰੀਆਂ ਤੇ ਕਿਰਪਾ ਕਰਕੇ (ਦਿਖਾਈਐ) ਦਿਖਾ ਦਿੰਦੇ ਹਨ।

## ਸਾਖੀ—ਸੰਤ ਗਿਆਨੀ ਗੁਰਬਚਨ ਸਿੰਘ ਜੀ ਖਾਲਸਾ ਜੀ ਦੀ

ਸ੍ਰੀ ਮਾਨ ਬ੍ਰਹਮ ਗਿਆਨੀ ਸੰਤ ਬਾਬਾ ਗੁਰਬਚਨ ਸਿੰਘ ਜੀ ਖਾਲਸਾ ਭਿੰਡਰਾਂ ਵਾਲਿਆਂ ਪਾਸ। ਜੋ ਕਿ ਉਸ ਵਕਤ ਪਟਿਆਲੇ ਸ਼ਹਿਰ ਅੰਦਰ ਕਥਾ ਪ੍ਰਚਾਰ ਕਰਨ ਦੌਰਾਨ ਗਏ ਹੋਏ ਸਨ। ਉਹਨਾਂ ਪਾਸ ਗੁਰਮਖਿ ਨਾਮ ਅਭਿਆਸੀ ਗਿਆਨੀ ਮੁਕੰਦ ਸਿੰਘ ਜੀ (ਡਿਪਟੀ) ਗਏ ਅਤੇ ਬੇਨਤੀ ਕੀਤੀ। ਦਾਸ ਦੀ ਲੰਮੇ ਸਮੇਂ ਤੋਂ ਦਸ ਸਤਿਗੁਰਾਂ ਦੇ ਸਰਗੁਣ ਸਰੂਪ ਦੇ ਦਰਸ਼ਨ ਕਰਨ ਦੀ ਇੱਛਾ ਹੈ। ਬਹੁਤ ਅਭਿਆਸ ਸਿਮਰਨ ਕੀਤਾ ਹੈ। ਪਰ ਇਹ ਸੁਭ ਸੰਕਲਪ ਪੂਰਾ ਨਹੀਂ ਹੋਇਆ। ਬਹੁਤ ਜ਼ੋਰ ਦੇਣ ਤੋਂ ਮਹਾਂਪੁਰਸ਼ਾਂ ਨੇ ਕਿਹਾ ਕਿ ਰਹਿਤ ਵਿਚ ਤਿਆਰ ਬਰ ਤਿਆਰ ਹੋ। ਤਾਂ ਗਿਆਨੀ ਜੀ ਨੇ ਕਿਹਾ ਸਤਿਗੁਰਾਂ ਦੀ ਕਿਰਪਾ ਦੁਆਰਾ ਰਹਿਤ ਕਰਕੇ ਤਿਆਰ ਬਰ ਤਿਆਰ ਹਾਂ। ਮਹਾਂ ਪੁਰਸ਼ਾਂ ਨੇ ਕਿਹਾ ਅੰਮ੍ਰਿਤ ਵੇਲੇ ਦੋ ਵਜੇ ਕੇਸੀ ਇਸ਼ਨਾਨ ਕਰਕੇ ਬਸਤਰ ਸਾਫ਼ ਪਾ ਕਰਕੇ ਆ ਜਾਣਾ।

ਜਦੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਹੋਵੇਗਾ। ਉਸ ਵਕਤ ਪ੍ਰਕਾਸ਼ ਅਸਥਾਨ ਦੇ ਕੋਲ ਆ ਕੇ ਨਿੰਮ੍ਰਤਾ ਨਾਲ ਅਧੀਨਗੀ ਸਹਿਤ ਅਰਦਾਸ ਵਿਚ ਜੁੜਨਾਂ ਹੈ। ਅੰਮ੍ਰਿਤ ਵੇਲੇ ਸਮੇਂ ਅਨੁਸਾਰ ਮਹਾਂਪੁਰਸ਼ ਪਹੁੰਚ ਗਏ। ਪਰੇਮ ਵਿਚ ਭਿੱਜ ਕੇ ਸਤਿਗੁਰਾਂ ਦੇ ਚਰਨਾਂ ਵਿਚ ਮਹਾਂਪੁਰਸ਼ਾਂ ਨੇ ਅਰਦਾਸ ਕੀਤੀ। ਅਰਦਾਸ ਤੋਂ ਬਾਅਦ ਪ੍ਰਕਾਸ਼ ਅਸਥਾਨ ਦਾ ਦਰਵਾਜ਼ਾ ਜਿਸ ਵਕਤ ਖੋਲ੍ਹਿਆ ਤਾਂ ਸਾਰੇ ਪ੍ਰਕਾਸ਼ ਹੀ ਪ੍ਰਕਾਸ਼ ਸੀ। ਉਸ ਪ੍ਰਕਾਸ਼ ਅਸਥਾਨ ਅੰਦਰ ਇਲਾਹੀ ਪ੍ਰਕਾਸ਼ ਜੋ ਅਝੱਲ ਸੀ ਦਸਾਂ ਸਤਿਗੁਰਾਂ ਦੇ ਦਰਸ਼ਨ, ਗਿਆਨੀ ਮੁਕੰਦ ਸਿੰਘ ਜੀ ਨੂੰ ਕਰਾਏ ਸਨ। ਐਸੇ ਗੁਰਮੁਖਿ ਜਿਨ੍ਹਾਂ ਦੀ ਸਤਿਗੁਰਾਂ ਨਾਲ ਪਰੀਤ ਹੈ। ਉਹ ਬੇਨਤੀਆਂ ਅਰਦਾਸਾਂ ਦੁਆਰਾ ਸਤਿਗੁਰਾਂ ਦੇ ਸਰੂਪ ਦੇ (ਦਿਖਾਈਐ) ਦਰਸ਼ਨ ਦਿਖਾ ਦਿੰਦੇ ਹਨ। ਅਸੀਂ ਉਹਨਾਂ ਤੋਂ (ਸਦ) ਸੈਂਕੜੇ ਵਾਰੀ ਬਲਿਹਾਰ ਜਾਂਦੇ ਹਾਂ।

**ਦੂਸਰਾ ਅਰਥ :** ਸਤਿਗੁਰੂ ਜੀ ਸਦਾ ਆਪਣੇ ਸਰੂਪ ਨੂੰ ਸਖਿਆਤ ਦੇਖਦੇ ਹਨ ਤੇ ਸਿੱਖਾਂ ਨੂੰ ਆਤਮ ਸਰੂਪ ਕਿਰਪਾ ਕਰਕੇ ਦਿਖਾ ਦਿੰਦੇ ਹਨ। ਅਸੀਂ ਉਹਨਾਂ ਸਤਿਗੁਰਾਂ ਤੋਂ ਸੈਂਕੜੇ ਵਾਰੀ ਬਲਿਹਾਰ ਜਾਂਦੇ ਹਾਂ ॥੪॥੧੨॥

**ਪ੍ਰਮਾਣ :** [**ਪ੍ਰਭੁ ਅਗਮ ਅਗੋਚਰੁ ਦੇਇ ਦਿਖਾਇ ॥ ਬਿਨੁ ਗੁਰ ਕਰਣੀ ਕਿਆ ਕਾਰ ਕਮਾਇ ॥**] (ਅੰਗ ੭੯੬)

## ਸਿਰੀਰਾਗੁ ਮਹਲਾ ੧ ॥

ਧ੍ਰਿਗੁ ਜੀਵਣੁ ਦੋਹਾਗਣੀ ਮੁਠੀ ਦੂਜੈ ਭਾਇ ॥ ਕਲਰ ਕੇਰੀ ਕੰਧ ਜਿਉ ਅਹਿਨਿਸਿ ਕਿਰਿ ਢਹਿ ਪਾਇ ॥ ਬਿਨੁ ਸਬਦੈ ਸੁਖੁ ਨਾ ਥੀਐ ਪਿਰ ਬਿਨੁ ਦੂਖੁ ਨ ਜਾਇ ॥੧॥ ਮੁੰਧੇ ਪਿਰ ਬਿਨੁ ਕਿਆ ਸੀਗਾਰੁ ॥ ਦਰਿ ਘਰਿ ਢੋਈ ਨ ਲਹੈ ਦਰਗਹ ਝੂਠੁ ਖੁਆਰੁ ॥੧॥ ਰਹਾਉ ॥ ਆਪਿ ਸੁਜਾਣੁ ਨ ਭੁਲਈ ਸਚਾ ਵਡ ਕਿਰਸਾਣੁ ॥ ਪਹਿਲਾ ਧਰਤੀ ਸਾਧਿ ਕੈ ਸਚੁ ਨਾਮੁ ਦੇ ਦਾਣੁ ॥ ਨਉ ਨਿਧਿ ਉਪਜੈ ਨਾਮੁ ਏਕੁ ਕਰਮਿ ਪਵੈ ਨੀਸਾਣੁ ॥੨॥ ਗੁਰ ਕਉ ਜਾਣਿ ਨ ਜਾਣਈ ਕਿਆ ਤਿਸੁ ਚਜੁ ਅਚਾਰੁ ॥ ਅੰਧੁਲੈ ਨਾਮੁ ਵਿਸਾਰਿਆ ਮਨਮੁਖਿ ਅੰਧ ਗੁਬਾਰੁ ॥ ਆਵਣੁ ਜਾਣੁ ਨ ਚੁਕਈ ਮਰਿ ਜਨਮੈ ਹੋਇ ਖੁਆਰੁ ॥੩॥ ਚੰਦਨੁ ਮੋਲਿ ਅਣਾਇਆ ਕੁੰਗੂ ਮਾਂਗ ਸੰਧੂਰੁ ॥ ਚੋਆ ਚੰਦਨੁ ਬਹੁ ਘਣਾ ਪਾਨਾ ਨਾਲਿ ਕਪੂਰੁ ॥ ਜੇ ਧਨ ਕੰਤਿ ਨ ਭਾਵਈ ਤ ਸਭਿ ਅਡੰਬਰ ਕੂੜੁ ॥੪॥ ਸਭਿ ਰਸ ਭੋਗਣ ਬਾਦਿ ਹਹਿ ਸਭਿ ਸੀਗਾਰ ਵਿਕਾਰ ॥ ਜਬ ਲਗੁ ਸਬਦਿ ਨ ਭੇਦੀਐ ਕਿਉ ਸੋਹੈ ਗੁਰਦੁਆਰਿ ॥ ਨਾਨਕ ਧੰਨੁ ਸੁਹਾਗਣੀ ਜਿਨ ਸਹ ਨਾਲਿ ਪਿਆਰੁ ॥੫॥੧੩॥

*(ਅੰਗ ੧੮-੧੯)*

ਸਤਿਗੁਰੂ ਜੀ ਸੁਹਾਗਣਾਂ ਤੇ ਦੁਹਾਗਣਾਂ ਦੁਆਰਾ ਦਰਸਾਉਂਦੇ ਹਨ ਕਿ ਜੋ ਇਸਤ੍ਰੀਆਂ ਸ਼ਿੰਗਾਰ ਕਰਦੀਆਂ ਹਨ, ਪਰ ਪਤੀ ਦੀ ਪ੍ਰਸੰਨਤਾ ਨਹੀਂ ਲੈਂਦੀਆਂ ਉਹ ਦੁਹਾਗਣਾਂ ਹਨ। ਸਤਿਗੁਰੂ ਜੀ ਸਾਨੂੰ ਰੂਪਕ ਅਲੰਕਾਰ ਦੁਆਰਾ ਉਪਦੇਸ਼ ਦਿੰਦੇ ਹਨ।

**ਧ੍ਰਿਗੁ ਜੀਵਣੁ ਦੋਹਾਗਣੀ; ਮੁਠੀ ਦੂਜੈ ਭਾਇ ॥**

ਜੋ ਪਤੀ ਨੇ ਔਗੁਣਾਂ ਵਾਲੀਆਂ ਜਾਣ ਕੇ ਦੁਹਾਗਣਾਂ ਛੱਡੀਆ ਹਨ। ਉਹਨਾਂ ਦਾ ਜੀਵਣ ਧ੍ਰਿਕਾਰ ਜੋਗ ਹੈ। (ਮੁਠੀ) ਉਹ ਇਸਤਰੀ ਤਾਂ ਦੂਸਰੇ ਪੁਰਸ਼ਾਂ ਨਾਲ (ਭਾਇ) ਪ੍ਰੇਮ ਕਰਕੇ (ਮੁਠੀ) ਲੁੱਟੀ ਜਾਂਦੀ ਹੈ।

**ਅਥਵਾ :** ਲੁੱਟੀ ਗਈ ਹੈ, ਮਾਤਾ, ਪਿਤਾ, ਭੈਣ ਭਰਾਵਾਂ ਨੂੰ ਉਸਨੇ ਕਲੰਕ ਲਾ ਦਿੱਤਾ ਹੈ। ਉਸਦੇ ਨਾਲ ਇਸੇ ਕਾਰਨ ਪਤੀ ਪਰੇਮ ਨਹੀਂ ਕਰਦਾ ਹੈ।

**ਕਲਰ ਕੇਰੀ ਕੰਧ ਜਿਉ; ਅਹਿਨਿਸਿ ਕਿਰਿ, ਢਹਿ ਪਾਇ ॥**

(ਜਿਉ) ਜਿਸ ਪ੍ਰਕਾਰ ਕੱਲਰ (ਕੇਰੀ) ਵਾਲੀ ਕੰਧ ਹੁੰਦੀ ਹੈ। (ਅਹਿਨਿਸਿ) ਉਹ ਰਾਤ ਦਿਨ (ਕਿਰਿ) ਕਿਰਦੀ ਰਹਿੰਦੀ ਹੈ। ਅੰਤ ਨੂੰ ਢਹਿ ਪੈਂਦੀ ਹੈ।

**ਦੂਸਰਾ ਅਰਥ :** ਇਸੇ ਪ੍ਰਕਾਰ ਪਰਮੇਸ਼ਰ ਪਤੀ ਨੂੰ ਛੱਡ ਕਰਕੇ ਜਗਿਆਸੂ ਰੂਪ ਇਸਤ੍ਰੀ ਹੋਰ ਪਾਸੇ ਜਾਂਦੀ ਹੈ। ਉਹ ਧ੍ਰਿਕਾਰ ਯੋਗ ਹੈ। (ਦੋਹਾਗਣੀ) ਜੋ ਸਤਿਗੁਰਾਂ ਤੋਂ ਉਪਦੇਸ਼ ਲੈ ਕੇ ਕਮਾਈ ਨਾ ਕਰੇ, ਉਹ ਹੀ ਮਨਮੁਖਿ ਪੁਰਸ਼ ਦੁਹਾਗਣਾਂ ਹਨ। ਉਹਨਾਂ ਦਾ ਜੀਵਨ ਧ੍ਰਿਕਾਰ ਯੋਗ ਹੈ।

(ਮੁਠੀ ਦੂਜੈ) ਉਹ ਮਨਮੁਖਿ ਤਾਂ ਦੂਜੇ ਦੇਵੀ ਦੇਵਤਿਆਂ ਦੀ ਉਪਾਸ਼ਨਾ ਵਿਚ ਲਗ ਕਰਕੇ (ਮੁਠੀ) ਲੁੱਟੇ ਗਏ ਹਨ।

**ਪ੍ਰਮਾਣ :** **[ਕੋਈ ਹੰਨੇ ਦੀ ਕੋਈ ਬੰਨੇ ਦੀ ਕੋਈ ਪਹਾੜਾਂ ਵਾਲੀ ਰੰਨੇ ਦੀ]** (ਲੌਕਿਕ ਪ੍ਰਮਾਣ)

**ਅਥਵਾ :** ਦਵੈਤ ਭਾਵ ਵਿਚ ਲੱਗ ਕਰਕੇ ਲੁੱਟੇ ਗਏ ਹਨ। ਉਹ ਮਨਮੁਖਿ ਦੋਹਾਗਣਾਂ ਐਸੇ ਹਨ (ਕਲਰ ਕੇਰੀ)

ਕੰਧ ਰੂਪੀ ਸਰੀਰ ਹਨ। ਨਿਸ਼ੱਰਧਕ ਪੁਣਾਂ ਕੱਲਰ ਲੱਗਿਆ ਹੈ। ਜੋ ਸੰਕਲਪ ਕਾਮ ਕਰੋਧ ਫੁਰਦੇ ਹਨ। ਇਹ ਕਿਰ ਰਹੀ ਹੈ। (ਢਹਿ ਪਾਏ) ਅੰਤ ਨੂੰ ਢਹਿ ਕਰਕੇ ਕਾਲ ਦੇ ਮੂੰਹ ਵਿਚ ਪੈ ਜਾਵੇਗੀ।

**ਬਿਨੁ ਸਬਦੈ ਸੁਖੁ ਨਾ ਥੀਐ; ਪਿਰ ਬਿਨੁ ਦੂਖੁ ਨ ਜਾਇ ॥੧॥**

(ਬਿਨੁ ਸਬਦੈ) ਗੁਰਾਂ ਦੇ ਸ਼ਬਦ ਤੋਂ ਬਿਨਾਂ ਸੁਖ ਸਰੂਪ ਦੀ ਪ੍ਰਾਪਤੀ ਨਹੀਂ। (ਪਿਰ ਬਿਨੁ) ਪਿਆਰੇ ਪਤੀ ਪਰਮੇਸ਼ਰ ਤੋਂ ਬਿਨਾਂ ਜਨਮ ਮਰਨ ਦਾ ਦੁੱਖ ਨਹੀਂ ਜਾਂਦਾ ਹੈ।

**ਮੁੰਧੇ; ਪਿਰ ਬਿਨੁ ਕਿਆ ਸੀਗਾਰੁ ॥**

(ਮੁੰਧੇ) ਹੇ ਅਗਿਆਤ ਜੋਬਨ ਬੇਸਮਝੇ ! ਪ੍ਰਭੂ ਪਤੀ ਦੀ ਪ੍ਰਾਪਤੀ ਤੋਂ ਬਿਨਾਂ ਤੇਰੇ ਸ਼ਿੰਗਾਰ ਕੀਤੇ ਹੋਇ ਕੀ ਹਨ।

**ਦਰਿ ਘਰਿ ਢੋਈ ਨ ਲਹੈ; ਦਰਗਹ ਝੂਠੁ ਖੁਆਰੁ ॥੧॥ ਰਹਾਉ ॥**

ਤੂੰ (ਦਰਿ) ਇਸ ਸੰਸਾਰ ਵਿਚ (ਘਰਿ) ਪ੍ਰਲੋਕ ਵਿਚ (ਢੋਈ) ਆਸਰਾ ਨਹੀਂ ਲੈ ਸਕਦੀ। (ਦਰਗਹ) ਦਰਗਾਹ ਵਿਚ ਵੀ ਝੂਠੀ ਹੋਣ ਕਰਕੇ ਖੁਆਰ ਹੋਣਾ ਪਵੇਗਾ ॥ ਰਹਾਉ ॥ ਬਿਸਰਾਮ ਦੇ ਕੇ ਕਹਿੰਦੇ ਹਨ।

**ਆਪਿ ਸੁਜਾਣੁ, ਨ ਭੁਲਈ; ਸਚਾ ਵਡ ਕਿਰਸਾਣੁ ॥**

(ਆਪਿ ਸੁਜਾਣੁ) ਉਹ ਆਪ ਪਰਮੇਸ਼ਰ (ਸੁਜਾਣੁ) ਚਤੁਰ, ਅੰਤਰਜਾਮੀ ਹੈ, ਭੁੱਲਦਾ ਨਹੀਂ ਹੈ। ਉਹ ਸੱਚਾ ਪਰਮੇਸ਼ਰ ਵੱਡਾ ਜਿਮੀਂਦਾਰ ਹੈ। ਜਿਸ ਦੀ ਚਾਰ ਖਾਣੀਆਂ ਰੂਪ ਖੇਤੀ ਬੀਜੀ ਹੋਈ ਹੈ।

**ਪਹਿਲਾ ਧਰਤੀ ਸਾਧਿ ਕੈ; ਸਚੁ ਨਾਮੁ ਦੇ ਦਾਣੁ ॥**

ਜਦੋਂ ਕਿਸੇ ਨੇ ਪਹਿਲਾਂ ਖੇਤੀ ਕਰਨੀ ਹੋਵੇ ਤਾਂ ਪਹਿਲਾਂ ਧਰਤੀ ਨੂੰ (ਸਾਧਿ ਕੈ) ਸੁਵਾਰਦਾ ਹੈ। ਫੇਰ ਮਾਲਕ ਬੀਜ ਬੀਜਣ ਲਈ ਦਿੰਦਾ ਹੈ।

**ਦੂਸਰਾ ਅਰਥ :** (ਪਹਿਲਾ ਧਰਤੀ) ਪਹਿਲਾਂ ਬੁੱਧੀ ਰੂਪੀ ਧਰਤੀ ਨੂੰ ਕੁਸੰਗਤ ਵਲੋਂ ਬਚਾਵੇ, ਭਾਵ ਸੁਵਾਰਨਾ ਕਰੇ। ਸਤ, ਸੰਤੋਖ, ਰੂਪ ਬੈਲਾਂ ਦੁਆਰਾ ਵੀਚਾਰ ਰੂਪੀ ਹਲ ਵਾਹੇ। ਜਿਵੇਂ ਖੇਤ ਵਿਚੋਂ ਘਾਹ ਪੁੱਟ ਕੇ ਬਾਹਰ ਸੁੱਟੀ ਦਾ ਹੈ। ਇਸੇ ਤਰ੍ਹਾਂ ਈਰਖਾ ਰੂਪ *ਇਟਸਿਟ, ਬਾਸ਼ਨਾ ਰੂਪ ਬਰੂ, ਕਾਮ ਕਰੋਧ ਆਦਿ ਅੱਕਾਂ ਨੂੰ ਪੁੱਟਣਾ ਕਰੇ। ਫੇਰ ਸੰਗਤ ਰੂਪੀ ਖੂਹ ਵਿਚੋਂ, ਸਰਵਣ, ਮੰਨਣ ਆਦਿ ਹਲਟ ਜੋੜ ਕਰਕੇ। ਪ੍ਰੇਮ ਦੀ ਸਲਾਭ ਭਾਵ ਪਾਣੀ ਦੇਣਾ ਕਰੇ। (ਸਚੁ ਨਾਮੁ) ਫੇਰ ਗੁਰੂ ਸਾਹਿਬ ਜੀ ਸੱਚੇ ਨਾਮ ਦਾ ਦਾਨ ਰੂਪੀ ਬੀਜ ਬਖ਼ਸ਼ ਦਿੰਦੇ ਹਨ।

**ਨਉ ਨਿਧਿ ਉਪਜੈ ਨਾਮੁ ਏਕੁ; ਕਰਮਿ ਪਵੈ ਨੀਸਾਣੁ ॥੨॥**

ਇਕ ਪ੍ਰਭੂ ਦਾ ਨਾਮ ਬੀਜਣ ਕਰਕੇ। ਨਉਂ ਨਿੱਧੀਆਂ ਪ੍ਰਾਪਤ ਹੋ ਜਾਂਦੀਆਂ ਹਨ। **ਅਥਵਾ :** ਨਿੱਧੀ ਰੂਪ ਪ੍ਰਭੂ ਦਾ ਗਿਆਨ ਪ੍ਰਾਪਤ ਹੋ ਜਾਂਦਾ ਹੈ। (ਕਰਮਿ ਪਵੈ) ਕਰਮਾਂ ਕਰਕੇ **ਭਾਵ :** ਕਰਮ ਬਖ਼ਸ਼ੀ ਦੁਆਰਾ ਗਿਆਨ ਦਾ (ਨੀਸਾਣੁ) ਲੇਖ ਅੰਤਹਿ ਕਰਣ ਵਿਚ ਪੈਂਦਾ ਹੈ।

**ਗੁਰ ਕਉ, ਜਾਣਿ ਨ ਜਾਣਈ; ਕਿਆ ਤਿਸੁ ਚਜੁ ਅਚਾਰੁ ॥**

ਜੋ ਪੁਰਸ਼ ਸਤਿਗੁਰਾਂ ਨੂੰ ਜਾਣੀ ਜਾਣ ਨਹੀਂ ਜਾਣਦੇ ਹਨ। **ਅਥਵਾ :** ਗੁਰਾਂ ਨੂੰ (ਜਾਣਿ) ਗਿਆਨਵਾਨ ਨਹੀਂ ਜਾਣਦੇ ਹਨ। (ਕਿਆ ਤਿਸੁ) ਕੀ ਹਨ ਐਸੇ ਮਨਮੁਖਿ ਦੇ (ਚਜੁ) ਕਰਤੱਬ, ਭਾਵ ਸਭ ਨਿਸਫਲ ਹਨ। **ਵਾ :** ਕੀ ਹਨ (ਚਜੁ) ਢੰਗ ਗਿਆਨ ਦੇ, ਅਤੇ ਕੀ ਹਨ ਨਿਸ਼ਕਾਮਤਾ ਦੇ (ਅਚਾਰੁ) ਕਰਤੱਬ, **ਅਥਵਾ :** ਸ੍ਰੇਸ਼ਟ ਕਰਤੱਬ ਉਹਨਾਂ ਗੁਰਾਂ ਦਾ। ਇਹ ਮਨਮੁਖਿ ਨਹੀਂ ਜਾਣਦੇ ਹਨ।

---

** ਗਧਾ ਵੇਲ ਵੀ ਕਹਿੰਦੇ ਹਨ, ਇਹ ਖੇਤ ਵਿਚ ਛੇਤੀ ਫੈਲ ਜਾਂਦੀ ਹੈ ਅਤੇ ਪਸ਼ੂ ਖਾਂਦੇ ਹਨ, ਇਹ ਵੀ ਘਾਹ ਦੀ ਨਸਲ ਹੈ।*

## ਸਾਖੀ- ਸੰਤਾਂ ਨਾਲ ਸੇਵਕ ਸੀ ਜੰਗਲ ਵਿਚ ਪਹਿਲੀ ਰਾਤ ਸੱਪ ਆਇਆ

ਇਕ ਬੰਦਗੀ ਕਰਲ ਵਾਲੇ ਮਹਾਤਮਾਂ ਜੰਗਲ ਵਿਚ ਰਹਿੰਦੇ ਸਨ। ਉਹਨਾਂ ਪਾਸ ਇਕ ਮਨੁੱਖ ਸੇਵਕ ਬਣਨ ਵਾਸਤੇ ਗਿਆ ਅਤੇ ਮਹਾਤਮਾ ਦੀ ਸੇਵਾ ਕਰਨ ਲੱਗ ਪਿਆ। ਇਕ ਰਾਤ ਸੰਤ ਜੰਗਲ ਵਿਚ ਇਕਾਂਤ ਬੈਠ ਕੇ ਭਜਨ ਕਰ ਰਹੇ ਸਨ। ਸੇਵਕ ਸੰਤਾਂ ਦੇ ਨੇੜੇ ਹੀ ਸੌਂ ਗਿਆ। ਜਦੋਂ ਅੱਧੀ ਰਾਤ ਹੋਈ ਤਾਂ ਜੰਗਲ ਵਿਚੋਂ ਵੱਡੀ ਸਰਾਲ ਸੰਤਾਂ ਦੇ ਨੇੜੇ ਆ ਗਈ। ਸੰਤਾਂ ਨੇ ਧਿਆਨ ਨਾਲ ਉਸ ਵੱਲ ਤੱਕਿਆ। ਭਜਨ ਸਿਮਰਨ ਦੀ ਕਮਾਈ ਕਰਨ ਵਾਲੇ ਮਹਾਤਮਾ ਦੀ ਜਦੋਂ ਉਸ ਉਤੇ ਨਿਗਾ ਪਈ। ਤਾਂ ਉਸਦੇ ਅੰਦਰ ਬੋਲਣ ਦੀ ਸਮਰੱਥਾ ਪੈਦਾ ਹੋ ਗਈ। ਰਾਤ ਦੀ ਚਾਨਣੀ ਰਾਤ ਵਿਚ ਸੰਤਾਂ ਨੇ ਉਸ ਨੂੰ ਇਸ਼ਾਰਾ ਕਰਕੇ ਪੁੱਛਿਆ ਕਿ ਤੂੰ ਕਿਸ ਵਾਸਤੇ ਆਈ ਹੈਂ। ਤਾਂ ਉਸਨੇ ਜੁਆਬ ਦਿੱਤਾ ਕਿ ਜਿਹੜਾ ਆਦਮੀ ਤੁਹਾਡੇ ਕੋਲ ਪਿਆ ਹੈ। ਇਸਨੇ ਮੇਰਾ ਪਿਛਲੇ ਜਨਮ ਵਿਚ ਕਤਲ ਕੀਤਾ ਸੀ। ਇਸ ਕਰਕੇ ਇਸਦਾ ਹੁਣ ਮੈਂ ਖ਼ੂਨ ਪੀ ਕਰਕੇ ਇਸਨੂੰ ਮਾਰਨਾ ਹੈ। ਤਾਂ ਸੰਤਾਂ ਨੇ ਸੁਣ ਕੇ ਕਿਹਾ ਜੇ ਤੈਨੂੰ ਖ਼ੂਨ ਹੀ ਪੀ ਕੇ ਸ਼ਾਂਤੀ ਆਵੇਗੀ ਤਾਂ ਅਸੀਂ ਇਸਦੀ ਉਂਗਲ ਕੱਟ ਕੇ ਖ਼ੂਨ ਕੱਢ ਕੇ ਦੇ ਦਿੰਦੇ ਹਾਂ। ਪਰ ਹੁਣ ਇਹ ਸਾਡੀ ਸ਼ਰਨ ਵਿਚ ਆ ਗਿਆ ਹੈ। ਇਸ ਕਰਕੇ ਤੂੰ ਇਸਨੂੰ ਮਾਰ ਨਹੀਂ ਸਕਦੀ। ਕਿਉਂਕਿ ਸੇਵਾ ਕਰਨ ਕਰਕੇ ਇਸਦੇ ਪਿਛਲੇ ਪਾਪ ਸਾਰੇ ਧੋਤੇ ਜਾਣਗੇ। ਫੇਰ ਇਹ ਸਰਾਲ ਕਹਿਣ ਲੱਗੀ ਮੈਂ ਤਾਂ ਇਸਦੀ ਸ਼ਾਹ ਰਗ ਦਾ ਹੀ ਖ਼ੂਨ ਪੀ ਕੇ ਹੀ ਹਟਾਂਗੀ ਤਾਂ ਸੰਤਾਂ ਨੇ ਕਿਹਾ ਚੰਗਾ ਅਸੀਂ ਤੇਰੀ ਇੱਛਾ ਪੂਰੀ ਕਰਦੇ ਹਾਂ। ਸੰਤਾਂ ਨੇ ਚਾਕੂ ਲੈ ਲਿਆ ਅਤੇ ਇਕ ਪੱਤਾ ਹੱਥ ਵਿਚ ਲੇ ਲਿਆ। ਸੇਵਕ ਸੁੱਤਾ ਪਿਆ ਸੀ ਉਸਦੇ ਕੋਲ ਜਾ ਕਰਕੇ ਸ਼ਾਹ ਰਗ ਤੇ ਚਾਕੂ ਨਾਲ ਥੋੜ੍ਹਾ ਜਿਹਾ ਚੀਰਾ ਦੇਣ ਲੱਗੇ ਤਾਂ ਸੇਵਕ ਨੇ ਥੋੜ੍ਹੀਆਂ ਅੱਖਾਂ ਖੋਲ੍ਹ ਕੇ ਬੰਦ ਕਰ ਲਈਆਂ। ਮਨ ਵਿਚ ਸੋਚਿਆ ਕਿ ਸੰਤ ਮੇਰਾ ਭਲਾ ਹੀ ਕਰ ਰਹੇ ਹਨ। ਇਹ ਅਡੋਲ ਪਿਆ ਰਿਹਾ। ਸੰਤਾਂ ਨੇ ਚੀਰਾ ਦੇ ਕਰਕੇ ਥੋੜ੍ਹਾ ਖ਼ੂਨ ਕੱਢ ਕੇ ਪੱਤੇ ਤੇ ਪਾ ਲਿਆ। ਅਤੇ ਸਰਾਲ ਦੇ ਅੱਗੇ ਕਰਕੇ ਕਹਿੰਦੇ ਲੈ ਤੂੰ ਉਸ ਦਾ ਖ਼ੂਨ ਪੀ ਕਰਕੇ ਆਪਣੀ ਇੱਛਾ ਪੂਰੀ ਕਰ ਲੈ। ਸਰਾਲ ਚਾਰ ਬੂੰਦਾਂ ਚੱਟ ਕੇ ਵਾਪਸ ਮੁੜ ਗਈ। ਦਿਨ ਚੜ੍ਹ ਗਿਆ ਸੇਵਕ ਨੇ ਸੰਤਾਂ ਨੂੰ ਬੇਨਤੀ ਕੀਤੀ ਕਿ ਮੈਂ ਆਪ ਦਾ ਕੋਈ ਬੁਰਾ ਨਹੀਂ ਕੀਤਾ। ਪਰ ਤੁਸੀਂ ਤਾਂ ਮੈਨੂੰ ਰਾਤ ਨੂੰ ਸ਼ਾਹ ਰਗ ਵੱਢ ਕੇ ਮਾਰ ਹੀ ਦੇਣ ਲੱਗੇ ਸੀ। ਇਸ ਪਿੱਛੇ ਆਪ ਦਾ ਕੀ ਕਾਰਨ ਹੈ। ਸੰਤਾਂ ਨੇ ਰਾਤ ਵਾਲੀ ਸਾਰੀ ਵਿਥਿਆ ਸੁਣਾਈ ਅਤੇ ਕਿਹਾ ਭਾਈ ਤੂੰ ਸੰਗਤ ਵਿਚ ਸਾਡੇ ਕੋਲ ਆ ਗਿਆ ਤਾਂ ਤੂੰ ਬਚ ਗਿਆ। ਨਹੀਂ ਤਾਂ ਕੱਲ੍ਹ ਦੀ ਰਾਤ ਤੇਰਾ ਅੰਤ ਹੋ ਜਾਣਾ ਸੀ। ਇਸ ਨੇ ਸੁਣ ਕਰਕੇ ਬਹੁਤ ਅਧੀਨਗੀ ਨਾਲ ਬੇਨਤੀ ਕੀਤੀ। ਮਹਾਂਪੁਰਖੋ ਮੈਨੂੰ ਬਖਸ਼ ਦਿਉ ਮੇਰੇ ਕੋਲੋਂ ਭੁੱਲ ਹੋਈ। ਜੋ ਮੈਂ ਆਪ ਨੂੰ ਰੋਸ ਜਤਾ ਕੇ ਪੁੱਛ ਲਿਆ। ਇਸ ਕਰਕੇ ਗੁਰਾਂ ਦੇ ਕਰਤੱਬ=ਕੌਤਕਾਂ ਨੂੰ ਇਹ ਜੀਵ ਸਮਝ ਨਹੀਂ ਸਕਦਾ। ਕਿ ਇਸਦੇ ਪਿੱਛੇ ਕੀ ਕਾਰਨ ਹਨ। ਸਾਡੇ ਭਲੇ ਵਾਸਤੇ।

**ਅੰਧੁਲੈ ਨਾਮੁ ਵਿਸਾਰਿਆ; ਮਨਮੁਖਿ ਅੰਧ ਗੁਬਾਰੁ ॥**

(ਅੰਧੁਲੈ) ਮਨ ਬੁੱਧ ਰੂਪ ਨੇਤਰਾਂ ਵਿਚ, ਵਿਚਾਰ ਰੂਪ ਨਜ਼ਰ ਨਹੀਂ। ਐਸੇ ਅੰਧਲੇ ਜੀਵ ਨੇ ਨਾਮ (ਵਿਸਾਰਿਆ) ਭੁਲਾ ਦਿੱਤਾ ਹੈ। ਐਸੇ ਮਨਮੁਖ ਦੇ ਅੰਦਰ (ਗੁਬਾਰੁ) ਗਾੜ੍ਹਾ ਅਗਿਆਨ ਦਾ ਅੰਧੇਰਾ ਹੈ।

**ਆਵਣੁ ਜਾਣੁ ਨ ਚੁਕਈ; ਮਰਿ ਜਨਮੈ ਹੋਇ ਖੁਆਰੁ ॥੩॥**

ਐਸੇ ਮਨਮੁਖਿ ਦਾ ਆਉਣਾ ਇਸ ਲੋਕ ਵਿਚ। ਜਾਣਾ ਪ੍ਰਲੋਕ ਵਿਚ (ਚੁਕਈ) ਨਵਿਰਤ ਨਹੀਂ ਹੁੰਦਾ ਹੈ। ਉਹ ਵਾਸ਼ਨਾਂ ਦੁਆਰਾ ਜਨਮ ਕਰਕੇ, ਫੇਰ ਪਰਾਰਬਧ ਦੁਆਰਾ ਮਰ ਕਰਕੇ, ਜੂਨਾਂ ਵਿਚ ਖ਼ੁਆਰ ਹੁੰਦੇ ਹਨ।

**ਚੰਦਨੁ ਮੋਲਿ ਅਣਾਇਆ; ਕੁੰਗੂ ਮਾਂਗ ਸੰਧੂਰੁ ॥**

ਕਿਸੇ ਇਸਤ੍ਰੀ ਨੇ ਚੰਦਨ ਮੁਲ (ਅਣਾਇਆ) ਮੰਗਵਾ ਲਿਆ। (ਕੁੰਗੂ ਮਾਂਗ) ਕੇਸਰ ਤੇ ਸੰਧੂਰ (ਮਾਂਗ) ਪੱਟੀਆਂ = ਮੀਢੀਆਂ = ਚੀਰਮੀਆਂ ਵਿਚ ਪਾ ਲਿਆ।

**ਚੋਆ ਚੰਦਨੁ ਬਹੁ ਘਣਾ; ਪਾਨਾ ਨਾਲਿ ਕਪੂਰੁ ॥**

ਚੰਦਨ ਦਾ (ਚੋਆ) ਅਰਕ ਕੱਢ ਕੇ, ਕੱਪੜਿਆਂ ਪਰ ਛਿੜਕ ਲਿਆ। (ਪਾਨਾ ਨਾਲਿ) ਭੀਮ ਸੈਨੀ ਕਪੂਰ ਨੂੰ ਪਾਨਾਂ ਨਾਲ ਮੇਲ ਕਰਕੇ ਚੱਬ ਲਿਆ।

**ਦੂਸਰਾ ਅਰਥ** : ਪਖੰਡੀ ਨੇ (ਚੰਦਨ) ਅਠਾਰਾਂ ਪੁਰਾਣ ਖ਼ਰੀਦ ਲਏ। (ਕੁੰਗੂ) ਸਿੰਮ੍ਰਤੀਆਂ ਦਾ ਗਿਆਨ ਹੋ ਗਿਆ। (ਮਾਂਗ) ਮਹਾਂ ਭਾਰਥ ਆਦਿ ਖ਼ਰੀਦ ਲਏ। (ਪਾਨਾ) ਮਹਾਂਵਾਕਾਂ ਦੁਆਰਾ ਗਿਆਨ ਹੋ ਗਿਆ। ਮਹਾਂਵਾਕ = ਅਹੰ ਬ੍ਰਹਮ ਅਸਮੀਂ (ਨਾਲਿ ਕਪੂਰ) ਸੁਰਤੀਆਂ ਦੇ ਪ੍ਰਮਾਣਾਂ ਸਹਿਤ ਹੋ ਗਿਆ। ਭਾਵੇਂ ਪਖੰਡੀ ਇਹ ਸਾਰੇ ਸਾਧਨ ਕਰ ਲਵੇ।

**ਜੇ ਧਨ ਕੰਤਿ ਨ ਭਾਵਈ; ਤ ਸਭਿ ਅਡੰਬਰ ਕੂੜੁ ॥੪॥**

ਜੇਕਰ ਉਹ ਜਗਿਆਸੂ ਰੂਪ ਇਸਤਰੀ ਪਤੀ ਪਰਮੇਸ਼ਰ ਨੂੰ ਨਹੀਂ ਭਾਉਂਦੀ ਤਾਂ ਸਾਰੀਆਂ (ਅਡੰਬਰ) ਬਣਾਉਂਟਾਂ = ਬਨਾਵਟਾਂ ਝੂਠੀਆਂ ਹਨ।

**ਤੀਸਰਾ ਅਰਥ** : (ਚੰਦਨੁ) ਆਸਣੁ ਲਾਉਣੇ ਸਿੱਖ ਲੈਣੇ। (ਅਣਾਇਆ) ਚਰਚਾ ਦੀਆਂ ਗੱਲਾਂ ਸਿੱਖ ਲੈਣੀਆਂ। (ਕੁੰਗੂ) ਕੇਸਰ ਦੀ ਨਿਆਈਂ ਸੁੰਦਰ ਬਸਤਰ ਬਣਾ ਲੈਣੇ। (ਮਾਂਗ ਸੰਧੂਰ) ਮੱਥੇ ਤੇ ਤਿਲਕ ਲਾ ਲੈਣਾ। ਜਾਂ ਸਿਰ ਵਿਚ ਜਟਾਂ ਰੱਖ ਕੇ ਧੂੜੀ ਪਾ ਲੈਣੀ। (ਚੋਆ ਚੰਦਨੁ) ਸਮਾਧੀ ਲਾ ਕਰਕੇ ਜੋਗਾ ਨੰਦ ਦਾ ਰਸ ਚੁਆ ਲੈਣਾ। (ਪਾਨਾ ਨਾਲਿ ਕਪੂਰੁ) ਸੁਰਤੀ ਸਿੰਮ੍ਰਤੀ ਦੇ ਵਾਕਾਂ ਨੂੰ ਉਚਾਰਨਾ। **ਅਥਵਾ** : ਬਾਵਾ ਜੀ ਨੇ ਚੰਦਨ ਦੇ ਪਊਏ ਮੰਗਵਾ ਕਰਕੇ ਪਾ ਲੈਣੇ। (ਕੁੰਗੂ) ਭੇਖ ਬਣਾ ਲੈਣਾ। ਗੇਰੂ ਆਦਿ ਨੇਤਰਾਂ ਵਿਚ ਪਾ ਕਰਕੇ, ਪਾਣੀ ਸਿੱਟਣਾ। ਬਾਵਾ ਜੀ ਬਹੁਤ ਵੈਰਾਗੀ ਹਨ। (ਮਾਂਗ ਸੰਧੂਰੁ) ਸਿਰ ਵਿਚ ਸੁਆਹ ਪਾ ਲੈਣੀ। (ਚੋਆ ਚੰਦਨੁ) ਦਸਮ ਦੁਆਰ ਤੋਂ ਜੋਗ ਕਰਕੇ ਅਨੰਦ ਲੈਣਾ। (ਪਾਨਾ ਨਾਲ ਕਪੂਰੁ) ਸੁਰਤੀ ਸਿੰਮ੍ਰਤੀ ਦੇ ਵਾਕ ਯਾਦ ਕਰ ਲੈਣੇ।

**ਚੌਥਾ ਅਰਥ** : (ਚੰਦਨੁ) ਵਿਸ਼ਨੂੰ ਦੀ ਉਪਾਸ਼ਨਾ ਕਰਨ ਵਾਲਾ। (ਕੁੰਗੂ ਮਾਂਗ ਸੰਧੂਰੁ) ਮਹਾਂ ਵਿਸ਼ਨੂੰ ਦੀ ਉਪਾਸ਼ਨਾ ਕਰਨ ਵਾਲਾ। (ਚੋਆ ਚੰਦਨੁ) ਈਸ਼ਰ ਦੀ ਉਪਾਸ਼ਨਾ ਕਰਨ ਵਾਲਾ। (ਪਾਨਾ ਨਾਲਿ ਕਪੂਰੁ) ਨਿਰਗੁਣ ਦੀ ਉਪਾਸ਼ਨਾ ਕਰਨ ਵਾਲਾ। ਇਤਨੀਆਂ ਉਪਾਸ਼ਨਾ ਕਰਨ ਵਾਲਾ, ਜੇਕਰ ਨਿਗੁਰਾ ਹੈ। ਤਾਂ (ਕੰਤਿ ਨ ਭਾਵਈ) ਪਤੀ ਪਰਮੇਸ਼ਰ ਨੂੰ ਨਹੀਂ ਭਾਉਂਦਾ ਹੈ। ਉਸਦੀਆਂ ਸਾਰੀਆਂ ਉਪਾਸ਼ਨਾ ਰੂਪੀ (ਅਡੰਬਰ) ਬਨਾਵਟਾਂ ਝੂਠੀਆਂ ਹੀ ਹਨ।

**ਸਭਿ ਰਸ ਭੋਗਣ ਬਾਦਿ ਹਹਿ ਸਭਿ ਸੀਗਾਰ ਵਿਕਾਰ ॥**

ਸਾਰੇ ਪਦਾਰਥਾਂ ਦੇ ਰਸ ਭੋਗਣੇ (ਬਾਦਿ) ਬੇ ਅਰਥ ਹੀ ਹਨ। ਸਾਰੇ ਤਿਰਾਟਿਕ ਆਦਿ ਦੇ (ਸੀਗਾਰ) ਸ਼ਿੰਗਾਰ ਭਾਵ ਸਾਧਨ (ਵਿਕਾਰ) ਬੇ ਅਰਥ ਹੀ ਹਨ।

**ਜਬ ਲਗੁ ਸਬਦਿ ਨ ਭੇਦੀਐ; ਕਿਉ ਸੋਹੈ ਗੁਰਦੁਆਰਿ ॥**

ਜਿੰਨਾਂ ਚਿਰ ਆਪਣੇ ਮਨ ਨੂੰ (ਗੁਰਦੁਆਰੇ) ਗੁਰਾਂ ਦੁਆਰਾ ਨਾਮ ਨਾਲ (ਭੇਦੀਐ) ਬਿੰਨ੍ਹ ਦੇ ਨਹੀਂ ਹਨ। (ਕਿਉਂ ਸੋਹੈ) ਉਹ ਕਿਵੇਂ ਸੋਭ ਸਕਦਾ ਹੈ ਲੋਕ ਪ੍ਰਲੋਕ ਵਿਚ।

**ਨਾਨਕ ਧੰਨੁ ਸੁਹਾਗਣੀ; ਜਿਨ ਸਹ ਨਾਲਿ ਪਿਆਰੁ ॥੫॥੧੩॥**

ਸਤਿਗੁਰੂ ਜੀ ਫ਼ੁਰਮਾਉਂਦੇ ਹਨ ਕਿ ਉਹ ਤੱਤਬੇਤੇ ਮਹਾਤਮਾ ਪਰਮੇਸ਼ਰ ਦੇ (ਸੁਹਾਗਣੀ) ਸੁਖ ਨੂੰ ਮਾਨਣ ਵਾਲੀਆਂ ਧੰਨ ਹਨ। ਜਿਨ੍ਹਾਂ ਦਾ (ਸਹ) ਪਿਆਰੇ ਨਾਲ ਪਿਆਰ ਹੈ ॥੫॥੧੩॥

## ਸਿਰੀਰਾਗੁ ਮਹਲਾ ੧ ॥

**ਸੁੰਞੀ ਦੇਹ ਡਰਾਵਣੀ ਜਾ ਜੀਉ ਵਿਚਹੁ ਜਾਇ ॥ ਭਾਹਿ ਬਲੰਦੀ ਵਿਝਵੀ ਧੂਉ ਨ ਨਿਕਸਿਓ ਕਾਇ ॥ ਪੰਚੇ ਰੁੰਨੇ ਦੁਖਿ ਭਰੇ ਬਿਨਸੇ ਦੂਜੈ ਭਾਇ ॥੧॥ ਮੂੜੇ ਰਾਮੁ ਜਪਹੁ ਗੁਣ ਸਾਰਿ ॥ ਹਉਮੈ ਮਮਤਾ ਮੋਹਣੀ ਸਭ ਮੁਠੀ ਅਹੰਕਾਰਿ ॥੧॥ ਰਹਾਉ ॥ ਜਿਨੀ ਨਾਮੁ ਵਿਸਾਰਿਆ ਦੂਜੀ ਕਾਰੈ ਲਗਿ ॥ ਦੁਬਿਧਾ ਲਾਗੇ ਪਚਿ ਮੁਏ ਅੰਤਰਿ ਤ੍ਰਿਸਨਾ ਅਗਿ ॥ ਗੁਰਿ ਰਾਖੇ ਸੇ ਉਬਰੇ ਹੋਰਿ ਮੁਠੀ ਧੰਧੈ ਠਗਿ ॥੨॥ ਮੁਈ ਪਰੀਤਿ ਪਿਆਰੁ ਗਇਆ ਮੁਆ ਵੈਰੁ ਵਿਰੋਧੁ ॥ ਧੰਧਾ ਥਕਾ ਹਉ ਮੁਈ ਮਮਤਾ ਮਾਇਆ ਕ੍ਰੋਧੁ ॥ ਕਰਮਿ ਮਿਲੈ ਸਚੁ ਪਾਈਐ ਗੁਰਮੁਖਿ ਸਦਾ ਨਿਰੋਧੁ ॥੩॥ ਸਚੀ ਕਾਰੈ ਸਚੁ ਮਿਲੈ ਗੁਰਮਤਿ ਪਲੈ ਪਾਇ ॥ ਸੋ ਨਰੁ ਜੰਮੈ ਨਾ ਮਰੈ ਨਾ ਆਵੈ ਨਾ ਜਾਇ ॥ ਨਾਨਕ ਦਰਿ ਪਰਧਾਨੁ ਸੋ ਦਰਗਹਿ ਪੈਧਾ ਜਾਇ ॥੪॥੧੪॥**

*(ਅੰਗ ੧੯)*

**ਉਥਾਨਕਾ :** ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਸੱਚੇ ਪਾਤਿਸ਼ਾਹ ਇਕ ਮ੍ਰਿਤਕ ਦੇਹ ਜੋ ਸੁਆਸਾਂ ਤੋਂ ਖ਼ਾਲੀ ਪਈ ਸੀ। ਉਸਨੂੰ ਤੱਕ ਕਰਕੇ ਭਾਈ ਮਰਦਾਨੇ ਜੀ ਪ੍ਰਤੀ ਉਪਦੇਸ਼ ਦਿੰਦੇ ਹਨ।

**ਸੁੰਞੀ ਦੇਹ ਡਰਾਵਣੀ; ਜਾ ਜੀਉ ਵਿਚਹੁ ਜਾਇ ॥**

ਇਹ (ਦੇਹ) ਸਰੀਰ ਸੁਆਸਾਂ ਤੋਂ ਬਿਨਾਂ ਖ਼ਾਲੀ ਪਿਆ ਹੈ ਅਤੇ (ਜਾ ਜੀਉ) ਇਹ ਦੇਹ ਸੂਖਮ ਸਰੀਰ ਦੇ ਚਲੇ ਜਾਣ ਤੋਂ (ਡਰਾਵਣੀ) ਡਰ ਦੇਣ ਵਾਲੀ ਹੋ ਰਹੀ ਹੈ।

**ਭਾਹਿ ਬਲੰਦੀ, ਵਿਝਵੀ; ਧੂਉ ਨ ਨਿਕਸਿਓ ਕਾਇ ॥**

(ਭਾਹਿ) ਦੇਹ ਦੇ ਅੰਦਰ ਜੋ ਜਠਰਾ ਅਗਨੀ ਬਲਦੀ ਸੀ। ਉਹ ਬੁਝ ਗਈ ਹੈ। (ਧੂਉ) ਅਤੇ ਸੁਆਸ ਵੀ ਕੋਈ ਨਹੀਂ ਨਿਕਲਦਾ ਹੈ।

**ਪੰਚੇ ਰੁੰਨੇ ਦੁਖਿ ਭਰੇ; ਬਿਨਸੇ ਦੂਜੈ ਭਾਇ ॥੧॥**

(ਪੰਚੇ ਰੁੰਨੇ) ਪੰਜ, ਮਾਤਾ, ਪਿਤਾ, ਭੈਣ, ਭਰਾ, ਇਸਤ੍ਰੀ, ਦੁੱਖ ਦੇ ਭਰੇ ਰੋਂਦੇ ਹਨ। (ਬਿਨਸੇ) ਦਵੈਤ ਭਾ ਵਿਚ ਲਗ ਕਰਕੇ ਨਾਸ ਹੁੰਦੇ ਹਨ।

**ਮੂੜੇ; ਰਾਮੁ ਜਪਹੁ ਗੁਣ ਸਾਰਿ ॥**

(ਮੂੜੇ) ਹੇ ਅਗਿਆਤ ਮੂਰਖ ! ਰਾਮ ਦੇ ਨਾਮ ਨੂੰ ਜਪਣਾ ਕਰ। ਜੋ ਸ੍ਰੇਸ਼ਟ ਗੁਣਾਂ ਨੂੰ ਦੇਣ ਵਾਲਾ ਹੈ।

**ਹਉਮੈ ਮਮਤਾ ਮੋਹਣੀ; ਸਭ ਮੁਠੀ ਅਹੰਕਾਰਿ ॥੧॥ ਰਹਾਉ ॥**

(ਹਉਮੈ) ਸਰੀਰ ਦੀ (ਮਮਤਾ ਮੋਹਣੀ) ਮੋਹਤ ਕਰਨ ਵਾਲੀ ਮਾਇਆ ਦੀ ਮਮਤਾ ਅਤੇ ਹੰਕਾਰ ਆਦਿ ਕਰਕੇ ਸਭ ਪਦਾਰਥਾਂ ਵਿਚ (ਮੁਠੀ) ਸ੍ਰਿਸ਼ਟੀ ਲੁੱਟੀ ਜਾ ਰਹੀ ਹੈ। ਵਿਸ਼ਰਾਮ ਦੇ ਕੇ ਫ਼ੁਰਮਾਉਂਦੇ ਹਨ।

**ਜਿਨੀ ਨਾਮੁ ਵਿਸਾਰਿਆ; ਦੂਜੀ ਕਾਰੈ ਲਗਿ ॥**

ਜਿਨ੍ਹਾਂ ਨੇ ਨਾਮ ਨੂੰ ਭੁੱਲਾ ਦਿੱਤਾ ਹੈ। (ਦੂਜੀ) ਦਵੈਤ ਦੀ ਕਾਰ ਵਿਚ ਲੱਗ ਕਰਕੇ।

**ਦੁਬਿਧਾ ਲਾਗੇ ਪਚਿ ਮੁਏ; ਅੰਤਰਿ ਤ੍ਰਿਸਨਾ ਅਗਿ ॥**

(ਦੁਬਿਧਾ) ਚਿੰਤਾ ਵਿਚ ਲੱਗ ਕਰਕੇ (ਪਚਿ) ਸੜ ਕਰਕੇ ਮਰ ਗਏ ਹਨ। ਕਿਉਂਕਿ ਉਹਨਾਂ ਦੇ ਅੰਦਰ ਤ੍ਰਿਸ਼ਨਾ ਦੀ ਅੱਗ ਹੈ।

**ਗੁਰਿ ਰਾਖੇ ਸੇ ਉਬਰੇ; ਹੋਰਿ ਮੁਠੀ ਧੰਧੈ ਠਗਿ ॥੨॥**

(ਗੁਰਿ ਰਾਖੇ) ਜੋ ਗੁਰੂ ਜੀ ਨੇ ਰੱਖੇ ਹਨ। ਉਹੋ ਹੀ ਬਚੇ ਹਨ। (ਹੋਰਿ ਮੁਠੀ) ਹੋਰ ਸਾਰੀ ਸ੍ਰਿਸ਼ਟੀ (ਠਗਿ) ਕਾਮ ਆਦਿਕਾਂ ਨੇ ਵਿਸ਼ਿਆਂ ਦੇ ਧੰਧਿਆਂ ਵਿਚ ਲਾ ਕਰਕੇ ਲੁੱਟ ਲਈ ਹੈ।

**ਮੁਈ ਪਰੀਤਿ ਪਿਆਰੁ ਗਇਆ; ਮੁਆ ਵੈਰੁ ਵਿਰੋਧੁ ॥**

(ਮੁਈ ਪਰੀਤਿ) ਜਦੋਂ ਜੀਵ ਮਰ ਜਾਂਦਾ ਹੈ ਤਾਂ ਉਸਦੀ ਪਰੀਤੀ ਵੀ ਨਾਸ ਹੋ ਜਾਂਦੀ ਹੈ ਅਤੇ ਸੰਬੰਧੀਆਂ ਦਾ ਉਸ ਨਾਲੋਂ ਪਿਆਰ ਵੀ (ਗਇਆ) ਚਲਾ ਜਾਂਦਾ ਹੈ। (ਮੁਆ ਵੈਰੁ) ਪੁਰਾਣਾ ਵੈਰ ਵੀ ਚਲਾ ਜਾਂਦਾ ਹੈ। (ਵਿਰੋਧ) ਝਗੜਾ ਵੀ ਨਾਸ ਹੋ ਜਾਂਦਾ ਹੈ। ਵੈਰੀ ਕਹਿੰਦੇ ਹਨ ਹੁਣ ਮਰੇ ਹੋਇ ਨਾਲ ਕੀ ਵੈਰ ਵਿਰੋਧ ਕਰਨਾ ਹੈ।

**ਧੰਧਾ ਥਕਾ ਹਉ ਮੁਈ; ਮਮਤਾ ਮਾਇਆ ਕ੍ਰੋਧੁ ॥**

(ਧੰਧਾ) ਧੰਧੇ ਵੀ ਥੱਕ ਗਏ ਭਾਵ ਨਾਸ ਹੋ ਗਏ। ਭਾਵ ਮਰਨ ਕਰਕੇ ਉਸਦਾ ਕੰਮ ਵੀ ਖ਼ਤਮ ਹੋ ਗਿਆ ਹੈ। (ਹਉ ਮੁਈ) ਦੇਹ ਦੀ ਹਉਮੈ ਮਰ ਗਈ ਤੇ ਨਾਲ ਕਰੋਧ ਵੀ ਮਰ ਗਿਆ। (ਮਾਇਆ) ਮਾਇਆ ਦੀ ਮਮਤਾ ਸਭ ਮ੍ਰਿਤੂ ਹੋਣ ਕਰਕੇ ਨਾਸ ਹੋ ਗਈ। ਫੇਰ ਵਾਸ਼ਨਾ ਕਰਕੇ ਜੂਨਾਂ ਵਿਚ ਪੈ ਜਾਂਦਾ ਹੈ।

**ਕਰਮਿ ਮਿਲੈ ਸਚੁ ਪਾਈਐ; ਗੁਰਮੁਖਿ ਸਦਾ ਨਿਰੋਧੁ ॥੩॥**

(ਕਰਮਿ) ਪੂਰਬਲੇ ਕਰਮ ਚੰਗੇ ਹੋਣ ਤਾਂ ਸੱਚੇ ਨਾਮ ਦੀ ਗੁਰਾਂ ਤੋਂ ਪ੍ਰਾਪਤੀ ਹੁੰਦੀ ਹੈ। (ਗੁਰਮੁਖਿ) ਉਹਨਾਂ ਗੁਰਮੁਖਾਂ ਨੇ ਸਦਾ ਆਪਣੇ ਮਨ ਨੂੰ ਵਿਸ਼ੇ ਵਾਸ਼ਨਾ ਵੱਲੋਂ (ਨਿਰੋਧੁ) ਰੋਕਣਾ ਕੀਤਾ ਹੈ।

**ਸਚੀ ਕਾਰੈ ਸਚੁ ਮਿਲੈ; ਗੁਰਮਤਿ ਪਲੈ ਪਾਇ ॥**

ਸੱਚੀ ਭਗਤੀ ਦੀ ਕਾਰ ਕਰਨੇ ਤੋਂ (ਸਚੁ ਮਿਲੈ) ਸੱਚਾ ਸਰੂਪ ਵਾਹਿਗੁਰੂ ਦਾ ਪ੍ਰਾਪਤ ਹੁੰਦਾ ਹੈ। (ਗੁਰਮਤਿ) ਗੁਰਾਂ ਦੀ ਸਿੱਖਿਆ ਦੁਆਰਾ ਨਾਮ ਨੂੰ ਹਿਰਦੇ ਰੂਪ ਵਿਚ (ਪਾਇ) ਪਾਉਣਾ ਕਰੇ।

**ਸੋ ਨਰੁ ਜੰਮੈ ਨਾ ਮਰੈ; ਨਾ ਆਵੈ ਨਾ ਜਾਇ ॥**

ਫੇਰ ਉਹ ਪੁਰਸ਼ ਨਾ ਵਾਸ਼ਨਾਂ ਕਰਕੇ ਆਉਂਦੇ ਭਾਵ ਜੰਮਦੇ ਨਹੀਂ ਅਤੇ ਪਰਾਰਬਧ ਦੇ ਅਧੀਨ ਹੋ ਕੇ ਮਰਦੇ ਨਹੀਂ। (ਨਾ ਆਵੈ) ਉਹ ਸੰਸਾਰ ਵਿਚ ਕਦੇ ਵੀ ਆਉਂਦੇ ਜਾਂਦੇ ਨਹੀਂ ਹਨ।

**ਨਾਨਕ ਦਰਿ ਪਰਧਾਨੁ ਸੋ; ਦਰਗਹਿ ਪੈਧਾ ਜਾਇ ॥੪॥੧੪॥**

ਸਤਿਗੁਰੂ ਜੀ ਫ਼ੁਰਮਾਉਂਦੇ ਹਨ। ਉਹ ਪੁਰਸ਼ ਗੁਰਮੁਖ (ਦਰਿ) ਸੰਸਾਰ ਵਿਚ ਵੀ ਮੁਖੀ ਹਨ ਅਤੇ (ਦਰਗਹਿ) ਦਰਗਾਹ ਅਰਥਾਤ ਸੱਚਖੰਡ ਵਿਚ ਵੀ ਜਸ ਰੂਪ ਪੁਸ਼ਾਕਾ ਪਹਿਨ ਕਰਕੇ ਜਾਂਦੇ ਹਨ।

**ਦੂਸਰਾ ਅਰਥ:** (ਜਾ ਜੀਉ ਵਿਚਹੁ ਜਾਇ) ਜਦੋਂ ਜੀਵ ਭਾਵ ਤੋਂ ਪੁਰਸ਼ ਮਰ ਜਾਂਦਾ ਹੈ। ਤਾਂ ਇਹ ਦੇਹ ਜੋ ਕਾਮ ਆਦਿਕਾਂ ਕਰਕੇ ਜਿਹੜੀ ਡਰ ਰਹੀ ਸੀ। ਇਹ ਡਰ ਦੇਣ ਤੋਂ (ਸੁੰਞੀ) ਖਾਲੀ ਹੋ ਗਈ। **ਅਥਵਾ:** ਜੀਵਤ ਭਾਵ ਦੇ ਮਰਨੇ ਕਰਕੇ ਇਹ ਦੇਹ ਵੈਰੀਆਂ ਦੇ, ਕਾਲ ਦੇ ਡਰ ਤੋਂ, ਖ਼ਾਲੀ ਹੋ ਗਈ। (ਭਾਹਿ

ਬਲੰਦੀ) ਜੀਵਤ ਭਾਵ ਚਲੇ ਜਾਣ ਤੋਂ ਤ੍ਰਿਸ਼ਨਾ ਦੀ ਅਗਨੀ ਜੋ ਬਲਦੀ ਸੀ ਉਹ ਬੁਝ ਗਈ। ਅੰਮ੍ਰਿਤ ਨਾਮ ਦੀ ਵਰਖਾ ਤੋਂ। (ਧੂਉ) ਸੰਕਲਪਾਂ ਰੂਪ ਧੂੰਆਂ ਵੀ ਨਹੀਂ ਨਿਕਲਦਾ ਹੈ। (ਪੰਚੇ ਰੁੰਨੇ) ਪੰਜ ਕਾਮ, ਕਰੋਧ ਆਦਿ ਵੀ ਦੁਖ ਦੇ ਭਰੇ ਹੋਏ ਰੋ ਪਏ ਹਨ ਕਿ ਸਾਨੂੰ ਇਸ ਦੇ ਅੰਦਰ ਥਾਂ ਨਹੀਂ ਰਹੀ ਹੈ। (ਦੂਜੈ ਭਾਇ) ਦਵੈਤ ਭਾ ਵੀ ਨਾਸ ਹੋ ਗਿਆ ਹੈ। (ਮੂੜੇ) ਹੇ ਅਧਿਕਾਰੀ (ਮੂੜੇ) ਇਸਥਿਤ ਹੋ ਕਰਕੇ, (ਰਾਮ ਜਪਹੁ) ਰਾਮ ਦਾ ਨਾਮ ਜਪਣਾ ਕਰ। ਹਿਰਦੇ ਅੰਦਰ ਗੁਣਾਂ ਨੂੰ (ਸਾਰਿ) ਸੰਭਾਲਣਾ ਕਰ। (ਹਉਮੈ ਮਮਤਾ) ਹਉਮੈ ਦੇਹ ਦੀ, (ਮਮਤਾ) ਮੋਹਣੀ ਮਾਇਆ ਦੀ ਮਮਤਾ, ਅਹੰਕਾਰ ਆਦਿ ਗੁਰਮੁਖਾਂ ਨੇ ਸਭ ਲੁੱਟ ਲਈਆਂ ਹਨ। ਜੀਵਤ ਭਾਵ ਤੋਂ ਮਰ ਕਰਕੇ। (ਰਹਾਉ) ਪੰਗਤੀ ਨੂੰ ਅੰਨਵੈ ਕਰਕੇ ਅਰਥ ਲੱਗੇਗਾ (ਜਿਨੀ ਨਾਮੁ ਵਿਸਾਰਿਆ ਦੂਜੀ ਕਾਰੈ ਲਗਿ) ਜਿਨ੍ਹਾਂ ਗੁਰਮੁਖਾਂ ਨੇ (ਦੂਜੀ ਕਾਰੈ) ਦਵੈਤ ਦਾ ਕੰਮ ਨਾਸ ਕਰ ਦਿੱਤਾ ਹੈ ਤੇ ਨਾਮ ਵਿਚ ਲੱਗ ਕਰਕੇ। (ਦੁਬਿਧਾ ਲਾਗੇ) ਚਿੰਤਾ ਦੀ ਲਾਗ ਵਿਚ ਜੋ ਪਚਣਾ ਸੀ, ਉਹਨਾਂ ਦੀ ਉਹ ਮਰ ਗਈ ਹੈ। (ਅੰਤਰਿ ਤ੍ਰਿਸਨਾ) ਤ੍ਰਿਸ਼ਨਾ ਦੀ ਅਗਨੀ ਵੀ ਅੰਦਰੋਂ ਮਰ ਗਈ ਹੈ। (ਗੁਰਿ ਰਾਖੇ) ਜੋ ਗੁਰੂ ਜੀ ਨੇ ਜੀਵਤ ਭਾਵ ਨੂੰ ਮਾਰ ਕਰਕੇ ਰੱਖੇ ਹਨ। ਉਹੀ ਪੁਰਸ਼ ਬਚ ਗਏ ਹਨ। (ਹੋਰਿ ਮੁਠੀ) ਹੋਰ ਜੋ ਵਿਸ਼ੇ ਦੇ ਧੰਧਿਆਂ ਵਿਚ ਲਾਉਣ ਵਾਲੇ, ਕਾਮ ਕਰੋਧ ਠੱਗ ਵੀ ਗੁਰਮੁਖਾਂ ਨੇ ਲੁੱਟ ਲਏ ਹਨ।

(ਧੰਧਾ) ਕਰਤਬਾ ਭਾਵ ਅਭਾਵ ਕਰ ਦਿੱਤਾ ਤੇ ਕਾਮ ਕਰੋਧ ਠੱਗ ਵੀ ਲੁੱਟ ਲਏ। ਹੋਰ ਦਵੈਤ ਵੀ ਲੁੱਟ ਲਈ ਹੈ। (ਕਰਮਿ ਮਿਲੈ) ਉਹਨਾਂ ਗੁਰਮੁਖਾਂ ਨੇ ਤਿੰਨਾਂ ਦੇਹਾਂ ਦੀ ਪਰੀਤੀ ਤੇ ਸੰਬੰਧੀਆਂ ਦਾ ਪਿਆਰ ਨਵਿਰਤ ਕਰ ਦਿੱਤਾ। ਵੈਰੀਆਂ ਨਾਲ ਪੁਰਾਣਾ ਵੈਰ, ਤੇ (ਵਿਰੋਧੁ) ਝਗੜੇ ਉਹਨਾਂ ਦੇ ਸਭ ਨਵਿਰਤ ਹੋ ਗਏ ਹਨ। (ਧੰਧਾ ਥਕਾ) ਤਿੰਨਾਂ ਗੁਣਾਂ ਦੇ ਕੰਮ ਭੀ ਥੱਕ ਗਏ ਹਨ। ਸੂਖਮ ਹਉਮੈ ਵੀ ਮਰ ਗਈ। (ਮਮਤਾ ਮਾਇਆ) ਮਮਤਾ ਮਾਇਆ ਦੀ, ਤੇ ਕਰੋਧ ਵੀ ਨਾਸ ਹੋ ਗਿਆ ਹੈ। (ਕਰਮਿ ਮਿਲੈ) ਜੇ ਕਰਮ ਬਖ਼ਸ਼ੀ ਹੋਵੇ। ਤਾਂ ਗੁਰਾਂ ਤੋਂ ਸੱਚਾ ਉਪਦੇਸ਼ ਪਾਈ ਦਾ ਹੈ। ਗੁਰਮੁਖਿ ਸਦਾ ਮਨ ਨੂੰ (ਨਿਰੋਧੁ) ਰੋਕਦੇ ਹਨ। (ਸਚੀ ਕਾਰੈ) ਸੱਚੀ ਭਗਤੀ ਦੀ ਕਾਰ ਕਰਨੇ ਤੋਂ ਗੁਰਾਂ ਪਾਸੋਂ ਸੱਚਾ ਨਾਮ ਮਿਲਦਾ ਹੈ। ਫੇਰ ਗੁਰਮੁਖਿ ਗੁਰਾਂ ਦੀ (ਮਤਿ) ਸਿੱਖਿਆ ਨੂੰ ਹਿਰਦੇ ਰੂਪੀ ਪੱਲੇ ਵਿਚ ਧਾਰਨ ਕਰਦੇ ਹਨ। (ਸੋ ਨਰੁ ਜੰਮੈ) ਉਹ ਪੁਰਸ਼ ਜੰਮ ਕਰਕੇ ਆਉਂਦੇ ਨਹੀਂ ਮਰ ਕਰਕੇ ਜਾਂਦੇ ਨਹੀਂ। (ਨਾਨਕ ਦਰਿ) ਸਤਿਗੁਰੂ ਜੀ ਕਹਿੰਦੇ ਹਨ ਕਿ ਉਹ ਗੁਰਮੁਖ ਗਿਆਨ ਸਰੂਪ ਵਿਚ ਪ੍ਰਧਾਨ ਹਨ। ਜੋ ਉਹਨਾਂ ਦੀ ਸੰਗਤ ਕਰਦਾ ਹੈ। ਉਹ ਵੀ ਗਿਆਨ ਰੂਪੀ ਪੁਸ਼ਾਕਾ ਪਹਿਨ ਕਰਕੇ ਸੱਚਖੰਡ ਨੂੰ ਜਾਂਦਾ ਹੈ ॥੪॥੧੪॥

## ਸਿਰੀਰਾਗੁ ਮਹਲਾ ੧ ॥

**ਤਨੁ ਜਲਿ ਬਲਿ ਮਾਟੀ ਭਇਆ ਮਨੁ ਮਾਇਆ ਮੋਹਿ ਮਨੂਰੁ ॥ ਅਉਗਣ ਫਿਰਿ ਲਾਗੂ ਭਏ ਕੂਰਿ ਵਜਾਵੈ ਤੂਰੁ ॥ ਬਿਨੁ ਸਬਦੈ ਭਰਮਾਈਐ ਦੁਬਿਧਾ ਡੋਬੇ ਪੂਰੁ ॥੧॥ ਮਨ ਰੇ ਸਬਦਿ ਤਰਹੁ ਚਿਤੁ ਲਾਇ ॥ ਜਿਨਿ ਗੁਰਮੁਖਿ ਨਾਮੁ ਨ ਬੂਝਿਆ ਮਰਿ ਜਨਮੈ ਆਵੈ ਜਾਇ ॥੧॥ ਰਹਾਉ ॥ ਤਨੁ ਸੂਚਾ ਸੋ ਆਖੀਐ ਜਿਸੁ ਮਹਿ ਸਾਚਾ ਨਾਉ ॥ ਭੈ ਸਚਿ ਰਾਤੀ ਦੇਹੁਰੀ ਜਿਹਵਾ ਸਚੁ ਸੁਆਉ ॥ ਸਚੀ ਨਦਰਿ ਨਿਹਾਲੀਐ ਬਹੁੜਿ ਨ ਪਾਵੈ ਤਾਉ ॥੨॥ ਸਾਚੇ ਤੇ ਪਵਨਾ ਭਇਆ ਪਵਨੈ ਤੇ ਜਲੁ ਹੋਇ ॥ ਜਲ ਤੇ ਤ੍ਰਿਭਵਣੁ ਸਾਜਿਆ ਘਟਿ ਘਟਿ ਜੋਤਿ ਸਮੋਇ ॥ ਨਿਰਮਲੁ ਮੈਲਾ ਨਾ ਥੀਐ ਸਬਦਿ ਰਤੇ ਪਤਿ ਹੋਇ ॥੩॥ ਇਹੁ ਮਨੁ ਸਾਚਿ ਸੰਤੋਖਿਆ ਨਦਰਿ ਕਰੇ ਤਿਸੁ ਮਾਹਿ ॥ ਪੰਚ ਭੂਤ ਸਚਿ ਭੈ ਰਤੇ ਜੋਤਿ ਸਚੀ ਮਨ ਮਾਹਿ ॥ ਨਾਨਕ ਅਉਗਣ ਵੀਸਰੇ ਗੁਰਿ ਰਾਖੇ ਪਤਿ ਤਾਹਿ ॥੪॥੧੫॥**

*(ਅੰਗ ੧੯-੨੦)*

ਸਤਿਗੁਰੂ ਜੀ ਵੈਰਾਗ ਮਈ ਉਪਦੇਸ਼ ਦਿੰਦੇ ਹਨ।

**ਤਨੁ ਜਲਿ ਬਲਿ ਮਾਟੀ ਭਇਆ; ਮਨੁ ਮਾਇਆ ਮੋਹਿ ਮਨੂਰੁ ॥**

(ਤਨੁ) ਸਰੀਰ ਜਾਲਣੇ ਵਾਲੀ ਅਗਨੀ ਵਿਚ (ਬਲਿ) ਸੜ ਕਰਕੇ, (ਮਾਟੀ) ਸੁਆਹ ਹੋ ਜਾਂਦਾ ਹੈ। (ਮਨੁ ਮਾਇਆ) ਮਨ ਮਾਇਆ ਦੇ ਮੋਹ ਵਿਚ ਲਗ ਕਰਕੇ, (ਮਨੂਰੁ) ਲੋਹੇ ਦੀ ਮੈਲ ਵਤ ਬੇਹੋਸ਼ ਹੋ ਕਰਕੇ ਸਥੂਲ ਦੇਹ ਵਿਚੋਂ ਬਾਹਰ ਡਿੱਗ ਪੈਂਦਾ ਹੈ। ਜਿਵੇਂ ਜ਼ਖ਼ਮ ਵਿਚੋਂ ਕੀੜਾ ਕੱਢਕੇ ਸੁੱਟ ਦੇਈਏ ਤਾਂ ਬੇਹੋਸ਼ ਹੋ ਜਾਂਦਾ ਹੈ। ਵਿਸ਼ਨੂੰ ਪੁਰਾਣ ਵਿਚ ਲਿਖਿਆ ਹੈ ਕਿ ਅਤਿਅੰਤ ਪੁੰਨੀ ਪੁਰਸ਼ ਵੀ ਚਾਰ ਘੜੀਆਂ ਮਰਨ ਪਿੱਛੋਂ ਬੇਹੋਸ਼ ਰਹਿੰਦਾ ਹੈ।

**ਅਉਗਣ ਫਿਰਿ ਲਾਗੂ ਭਏ; ਕੂਰਿ ਵਜਾਵੈ ਤੂਰੁ ॥**

ਅਉਗੁਣ ਵੀ ਅੰਤ ਸਮੇਂ (ਲਾਗੂ) ਦੁਸ਼ਮਣ ਹੋ ਗਏ। (ਕੂਰਿ) ਝੂਠ ਵੀ ਆਪਣੇ (ਤੂਰੁ) ਵਾਜੇ ਵਜਾਉਣ ਲੱਗ ਗਿਆ ਕਿ ਇਸ ਜੀਵ ਨੇ ਮੈਨੂੰ ਫਲਾਣੀ ਥਾਂ ਬੋਲਿਆ ਸੀ। ਐਸ ਤਰ੍ਹਾਂ ਦਰਗਾਹ ਵਿਚ ਉਗਾਹੀ ਦੇਣ ਰੂਪ ਵਾਜੇ ਵਜਾਉਂਦਾ ਹੈ।

**ਬਿਨੁ ਸਬਦੈ ਭਰਮਾਈਐ; ਦੁਬਿਧਾ ਡੋਬੇ ਪੂਰੁ ॥੧॥**

ਗੁਰ ਸ਼ਬਦ ਦੀ ਕਮਾਈ ਤੋਂ ਬਿਨਾਂ, ਜੀਵ ਜੂਨਾਂ ਵਿਚ ਭਰਮਾਇ ਜਾਂਦੇ ਹਨ।

ਪ੍ਰਮਾਣ : [**ਚਉਰਾਸੀਹ ਨਰਕ ਸਾਕਤੁ ਭੋਗਾਈਐ ॥ ਜੈਸਾ ਕੀਚੈ ਤੈਸੋ ਪਾਈਐ ॥ ਸਤਿਗੁਰ ਬਾਝਹੁ ਮੁਕਤਿ ਨ ਹੋਈ ਕਿਰਤਿ ਬਾਧਾ ਗ੍ਰਸਿ ਦੀਨਾ ਹੇ ॥੯॥**] (ਅੰਗ ੧੦੨੮)

(ਦੁਬਿਧਾ) ਦੁਬਿਧਾ ਨੇ ਪੂਰਾਂ ਦੇ ਪੂਰ ਜੀਵਾਂ ਨੂੰ ਸੰਸਾਰ ਵਿਚ ਨਰਕਾਂ ਅੰਦਰ ਡੋਬ ਦਿੱਤਾ ਹੈ।

**ਮਨ ਰੇ; ਸਬਦਿ ਤਰਹੁ ਚਿਤੁ ਲਾਇ ॥**

ਮਨ ਪ੍ਰਤੀ ਸ਼ੁਭ ਸਿਖਿਆ ਦੇਂਦੇ ਹਨ। ਹੇ ਮਨ! ਗੁਰਾਂ ਦੇ ਸ਼ਬਦ ਵਿਚ ਚਿੱਤ ਜੋੜਨ ਕਰਕੇ। ਸੰਸਾਰ ਸਮੁੰਦਰ ਤੋਂ ਤਰਨਾ ਕਰੋ। ਸ਼ਬਦ ਰੂਪੀ ਜਹਾਜ਼ ਹੈ। ਚਿੱਤ ਜੋੜਨ ਰੂਪ ਸਵਾਰ ਹੋਣਾ ਹੈ। ਜਿਹੜੇ ਚਿੱਤ

ਨਹੀਂ ਜੋੜਦੇ। ਉਹ ਸ਼ਬਦ ਰੂਪ ਜਹਾਜ਼ ਤੋਂ ਪਾਸੇ ਖੜੇ ਰਹਿੰਦੇ ਹਨ।

ਪ੍ਰਮਾਣ : **[ਗੁਰ ਕਾ ਬਚਨੁ ਬਸੈ ਜੀਅ ਨਾਲੇ ॥ ਜਲਿ ਨਹੀ ਡੂਬੈ ਤਸਕਰੁ ਨਹੀ ਲੇਵੈ ਭਾਹਿ ਨ ਸਾਕੈ ਜਾਲੇ ॥੧॥ ਰਹਾਉ ॥]** (ਅੰਗ ੬੭੯)

**ਜਿਨਿ ਗੁਰਮੁਖਿ ਨਾਮੁ ਨ ਬੂਝਿਆ; ਮਰਿ ਜਨਮੈ ਆਵੈ ਜਾਇ ॥੧॥ ਰਹਾਉ ॥**

ਜਿਨ੍ਹਾਂ ਨੇ ਗੁਰਮੁਖਾਂ ਦੀ ਸੰਗਤ ਵਿਚੋਂ ਗੁਰਾਂ ਦੁਆਰਾ ਨਾਮ ਨੂੰ ਬੁੱਝਿਆ ਨਹੀਂ ਹੈ। (ਬੂਝਿਆ) = ਸਮਝਿਆ ਨਹੀਂ। ਉਹ ਲੋਕ (ਮਰਿ) ਮੌਤ ਦੇ ਮਾਰੇ ਹੋਏ, ਜੰਮ ਕਰਕੇ ਆਉਂਦੇ ਜਾਂਦੇ ਹਨ ॥ਰਹਾਉ॥ ਬਿਸਰਾਮ ਦੇ ਕੇ ਫ਼ੁਰਮਾਉਂਦੇ ਹਨ।

ਪ੍ਰਸ਼ਨ : ਹੇ ਸਤਿਗੁਰੂ ਜੀ! ਸਰੀਰ ਵੀ ਕਿਵੇਂ ਸੁੱਚਾ ਹੋ ਸਕਦਾ ਹੈ ?

**ਤਨੁ ਸੂਚਾ ਸੋ ਆਖੀਐ; ਜਿਸੁ ਮਹਿ ਸਾਚਾ ਨਾਉ ॥**

ਉੱਤਰ : (ਤਨੁ ਸੂਚਾ) ਸਰੀਰ ਸੁੱਚਾ ਉਹ ਆਖੀਦਾ ਹੈ ਜਿਸ ਸਰੀਰ ਵਿਚ ਸੱਚੇ ਨਾਮ ਦਾ ਨਿਵਾਸ ਹੈ।

**ਭੈ ਸਚਿ ਰਾਤੀ ਦੇਹੁਰੀ; ਜਿਹਵਾ ਸਚੁ ਸੁਆਉ ॥**

(ਦੇਹੁਰੀ) ਬੁੱਧੀ ਵੀ ਸੱਚੇ ਦੇ ਭੈ ਵਿਚ (ਰਾਤੀ) ਰੰਗੀ ਜਾਵੇ ਤਾਂ ਨਿਰਮਲ ਹੁੰਦੀ ਹੈ। (ਜਿਹਵਾ ਸਚੁ) ਜਿਨ੍ਹਾਂ ਨੂੰ ਜ਼ੁਬਾਨ ਵਿਚੋਂ ਸੱਚੇ ਨਾਮ ਦਾ ਸੁਆਦ ਆਵੇ। ਉਹਨਾਂ ਦਾ (ਸੁਆਉ) ਸੱਚਾ ਪ੍ਰਯੋਜਨ ਵੀ ਇਹੋ ਹੈ।

**ਸਚੀ ਨਦਰਿ ਨਿਹਾਲੀਐ; ਬਹੁੜਿ ਨ ਪਾਵੈ ਤਾਉ ॥੨॥**

(ਸਚੀ ਨਦਰਿ) ਸੱਚੀ ਗਿਆਨ ਦੀ ਦ੍ਰਿਸ਼ਟੀ ਜਦੋਂ ਗੁਰੂ ਜੀ ਕਰਦੇ ਹਨ। ਤਾਂ ਸਰੂਪ ਨੂੰ (ਨਿਹਾਲੀਐ) ਦੇਖੀਦਾ ਹੈ। (ਬਹੁੜਿ) ਫੇਰ ਉਹ ਪੁਰਸ਼ (ਤਾਉ) ਨਰਕਾਂ ਵਿਚ, ਅਤੇ ਗਰਭ ਵਿਚ ਪਾ ਕਰਕੇ ਤਾਏ, ਭਾਵ ਸਾੜੇ ਨਹੀਂ ਜਾਂਦੇ ਹਨ।

ਪ੍ਰਸ਼ਨ : ਜਗਤ ਕਿਵੇਂ ਬਣਿਆ ਹੈ ?

**ਸਾਚੇ ਤੇ ਪਵਨਾ ਭਇਆ; ਪਵਨੈ ਤੇ ਜਲੁ ਹੋਇ ॥**

ਉੱਤਰ: (ਸਾਚੇ ਤੇ) ਸੱਚੇ ਪਰਮੇਸ਼ਰ ਤੋਂ (ਪਵਨਾ) ਫੁਰਨਾ ਹੋਇਆ

ਪ੍ਰਮਾਣ : **[ਏਕੋ ਹੰ ਬਹੁ ਸ਼ਿਆਮਾ ਪ੍ਰਜਾਯਾਇਤੇ]** (ਸੁਰਤੀ ਪ੍ਰਮਾਣ)
**[ਕੀਤਾ ਪਸਾਉ ਏਕੋ ਕਵਾਉ]** (ਜਪੁ ਜੀ ਸਾਹਿਬ)
ਫੇਰ ਤਿੰਨ ਗੁਣ ਹੋਇ। ਤਮੋਂ ਭਾਵ ਤੋਂ ਅਕਾਸ਼, ਅਕਾਸ਼ ਤੋਂ ਸ਼ਬਦ, ਸ਼ਬਦ ਤੋਂ ਪੌਣ ਹੋਈ। (ਪਵਨੈ ਤੇ) ਫੇਰ ਪੌਣ ਤੋਂ ਅਗਨੀ, ਅਗਨੀ ਤੋਂ ਜਲ ਪੈਦਾ ਹੁੰਦਾ ਹੈ। ਫੇਰ ਧਰਤੀ। ਅਥਵਾ: ਸੱਚੇ ਦੀ ਚੇਤਨ ਸੱਤਾ ਕਰਕੇ। ਪੌਣ ਪਾਣੀ ਪੈਦਾ ਹੋਏ ਹਨ। ਪੌਣ ਤੋਂ ਜਲ ਆਦਿਕ ਹੋਏ ਹਨ।

**ਜਲ ਤੇ ਤ੍ਰਿਭਵਣੁ ਸਾਜਿਆ; ਘਟਿ ਘਟਿ ਜੋਤਿ ਸਮੋਇ ॥**

ਜਲ ਆਦਿਕ ਤੋਂ ਤਿੰਨੇ ਭਉਣ, ਅਤੇ ਸੰਸਾਰ ਨੂੰ ਸਾਜਿਆ = ਬਣਾਇਆ ਹੈ। (ਘਟਿ ਘਟਿ) ਸਰੀਰਾਂ ਸਰੀਰਾਂ ਵਿਚ ਜੋਤੀ ਸਰੂਪ (ਸਮੋਇ) ਮਿਲਿਆ ਹੋਇਆ ਹੈ।

ਦੂਸਰਾ ਅਰਥ : (ਸਾਚੇ ਤੇ ਪਵਨਾ ਭਇਆ) ਸੱਚੇ ਦੇ ਨਾਮ ਕਰਕੇ, ਮਨ ਪਵਿੱਤਰ ਹੋਇਆ। (ਪਵਨੈ) ਫੇਰ ਪਵਿੱਤਰ ਹੋਣ ਕਰਕੇ, (ਜਲੁ ਹੋਇ) ਚਿਤ ਸ਼ਾਂਤ ਹੋ ਗਿਆ ਹੈ। (ਜਲ ਤੇ ਤ੍ਰਿਭਵਣੁ) (ਜਲ) ਸਤੋ ਗੁਣ ਕਰਕੇ। ਤਿੰਨਾਂ ਭਵਣਾਂ ਨੂੰ ਸਾਜਣ ਵਾਲੇ ਪਰਮੇਸ਼ਰ ਦਾ ਗਿਆਨ (ਸਮੋਇ) ਸਜਾਈ ਦਾ ਹੈ।

**ਤੀਸਰਾ ਅਰਥ :** ਪ੍ਰਭੂ ਦੇ ਨਾਮ ਨੂੰ ਜਿਨ੍ਹਾਂ ਨੇ (ਪਵਨਾ) ਸੁਆਸ ਸੁਆਸ ਜਪਿਆ ਹੈ। (ਪਵਨੈ) ਸੁਆਸਾਂ ਨਾਲ ਨਾਮ ਜਪਣੇ ਕਰਕੇ, (ਜਲੁ ਹੋਇ) ਉੱਜਲ ਹੋ ਜਾਂਦਾ ਹੈ।

(ਜਲ ਤੇ) ਉੱਜਲ ਅੰਤਹਿਕਰਣ ਹੋਣ ਕਰਕੇ। ਜਿਸਨੇ ਤਿੰਨੇ ਭਵਣ ਸਾਜੇ ਹਨ ਤੇ ਹਿਰਦੇ ਹਿਰਦੇ ਵਿਚ ਜਿਸਦੀ ਜੋਤਿ ਸਮਾਈ ਹੈ। ਉਸ ਵਿਚ (ਸਮੋਇ) ਮਿਲ ਪੈਂਦਾ ਹੈ।

**ਨਿਰਮਲੁ, ਮੈਲਾ ਨਾ ਥੀਐ; ਸਬਦਿ ਰਤੇ ਪਤਿ ਹੋਇ ॥੩॥**

ਫੇਰ ਉਹ ਨਿਰਮਲ ਹੋ ਜਾਂਦਾ ਹੈ। ਪਾਪਾਂ ਦੀ ਮੈਲ ਕਰਕੇ ਮੈਲਾ ਨਹੀਂ ਹੁੰਦਾ ਹੈ। (ਸਬਦਿ) ਜੋ ਸ਼ਬਦ ਵਿਚ ਰੰਗੇ ਗਏ ਹਨ। ਉਹਨਾਂ ਨੂੰ (ਪਤਿ ਹੋਇ) ਪਤੀ ਪਰਮੇਸ਼ਰ ਦੀ ਪ੍ਰਾਪਤੀ ਹੁੰਦੀ ਹੈ। ਅਥਵਾ: (ਪਤਿ ਹੋਇ) ਇੱਜ਼ਤ ਪ੍ਰਾਪਤ ਹੁੰਦੀ ਹੈ।

**ਪ੍ਰਮਾਣ :** **[ਬ੍ਰਹਮ ਗਿਆਨੀ ਕਉ ਖੋਜਹਿ ਮਹੇਸੁਰ ॥ ਨਾਨਕ ਬ੍ਰਹਮ ਗਿਆਨੀ ਆਪਿ ਪਰਮੇਸੁਰ ॥੬॥]** (ਅੰਗ ੨੭੩)

**ਪ੍ਰਸ਼ਨ :** ਗੁਣਾਂ ਦੀ ਪ੍ਰਾਪਤੀ ਕਦੋਂ ਹੁੰਦੀ ਹੈ ?

**ਇਹੁ ਮਨੁ ਸਾਚਿ ਸੰਤੋਖਿਆ; ਨਦਰਿ ਕਰੇ ਤਿਸੁ ਮਾਹਿ ॥**

**ਉੱਤਰ :** (ਇਹੁ ਮਨੁ) ਸੱਚੇ ਦੇ ਨਾਮ ਕਰਕੇ। ਉਸ ਵੇਲੇ ਮਨ ਤ੍ਰਿਸ਼ਨਾ ਤੋਂ ਰਹਿਤ ਸੰਤੋਖੀ ਹੁੰਦਾ ਹੈ। (ਨਦਰਿ ਕਰੇ) ਜਦੋਂ ਤਿਸ ਜੀਵ ਦੇ ਅੰਦਰੋਂ ਹੀ ਕਿਰਪਾ ਦ੍ਰਿਸ਼ਟੀ ਕਰਦਾ ਹੈ।

**ਪੰਚ ਭੂਤ ਸਚਿ ਭੈ ਰਤੇ; ਜੋਤਿ ਸਚੀ ਮਨ ਮਾਹਿ ॥**

ਪੰਜ ਜੋ ਕਾਮ ਕਰੋਧ ਭੂਤ ਹਨ। ਇਹ ਵੀ ਸੱਚੇ ਭੈ ਵਿਚ ਰੰਗੇ ਜਾਂਦੇ ਹਨ। (ਜੋਤਿ ਸਚੀ) ਜਦੋਂ ਪਰਮੇਸ਼ਰ ਦੀ ਸੱਚੀ ਜੋਤ ਮਨ ਵਿਚ ਪ੍ਰਗਟ ਹੋ ਜਾਂਦੀ ਹੈ।

**ਅਥਵਾ :** ਪੰਜੇ ਤੱਤ ਵੀ ਸੱਚੇ ਪਰਮੇਸ਼ਰ ਦੇ ਭੈ ਵਿਚ ਰੰਗੇ ਹੋਇ ਹਨ। ਜਿਨ੍ਹਾਂ ਦੇ ਮਨ ਵਿਚ ਸੱਚੇ ਦੀ ਜੋਤ ਪ੍ਰਗਟ ਹੋਈ ਹੈ। ਉਹ ਐਸ ਤਰ੍ਹਾਂ ਜਾਣ ਲੈਂਦੇ ਹਨ।

**ਨਾਨਕ ਅਉਗਣ ਵੀਸਰੇ; ਗੁਰਿ ਰਾਖੇ ਪਤਿ ਤਾਹਿ ॥੪॥੧੫॥**

ਸਤਿਗੁਰੂ ਜੀ ਫ਼ੁਰਮਾਉਂਦੇ ਹਨ। ਜਿਨ੍ਹਾਂ ਦੇ ਔਗੁਣ (ਵੀਸਰੇ) ਮਿਟ ਗਏ ਹਨ। ਗੁਰੂ ਸਾਹਿਬ ਉਹਨਾਂ ਦੀ ਲੋਕ ਪ੍ਰਲੋਕ ਵਿਚ ਇੱਜ਼ਤ ਰੱਖਦੇ ਹਨ। ਹਾਜ਼ਰ-ਨਾਜ਼ਰ ਜਾਣ ਕੇ ਉਹ ਅਭੇਦ ਹੁੰਦੇ ਹਨ ॥੪॥੧੫॥

**ਪ੍ਰਮਾਣ :** **[ਸਿਰ ਊਪਰਿ ਠਾਢਾ ਗੁਰੁ ਸੂਰਾ ॥ ਨਾਨਕ ਤਾ ਕੇ ਕਾਰਜ ਪੂਰਾ ॥੭॥]** (ਅੰਗ ੨੯੩)

**ਪ੍ਰਮਾਣ :** **[ਜਿਨ ਪ੍ਰਭੁ ਜਾਤਾ ਸੁ ਸੋਭਾਵੰਤ ॥ ਸਗਲ ਸੰਸਾਰੁ ਉਧਰੈ ਤਿਨ ਮੰਤ ॥]** (ਅੰਗ ੨੯੨)

## ਸਿਰੀਰਾਗੁ ਮਹਲਾ ੧ ॥

**ਨਾਨਕ ਬੇੜੀ ਸਚ ਕੀ ਤਰੀਐ ਗੁਰ ਵੀਚਾਰਿ ॥ ਇਕਿ ਆਵਹਿ ਇਕਿ ਜਾਵਹੀ ਪੂਰਿ ਭਰੇ ਅਹੰਕਾਰਿ ॥ ਮਨਹਠਿ ਮਤੀ ਬੂਡੀਐ ਗੁਰਮੁਖਿ ਸਚੁ ਸੁ ਤਾਰਿ ॥੧॥ ਗੁਰ ਬਿਨੁ ਕਿਉ ਤਰੀਐ ਸੁਖੁ ਹੋਇ ॥ ਜਿਉ ਭਾਵੈ ਤਿਉ ਰਾਖੁ ਤੂ ਮੈ ਅਵਰੁ ਨ ਦੂਜਾ ਕੋਇ ॥੧॥ ਰਹਾਉ ॥ ਆਗੈ ਦੇਖਉ ਡਉ ਜਲੈ ਪਾਛੈ ਹਰਿਓ ਅੰਗੂਰੁ ॥ ਜਿਸ ਤੇ ਉਪਜੈ ਤਿਸ ਤੇ ਬਿਨਸੈ ਘਟਿ ਘਟਿ ਸਚੁ ਭਰਪੂਰਿ ॥ ਆਪੇ ਮੇਲਿ ਮਿਲਾਵਹੀ ਸਾਚੈ ਮਹਲਿ ਹਦੂਰਿ ॥੨॥ ਸਾਹਿ ਸਾਹਿ ਤੁਝੁ ਸੰਮਲਾ ਕਦੇ ਨ ਵਿਸਾਰੇਉ ॥ ਜਿਉ ਜਿਉ ਸਾਹਬੁ ਮਨਿ ਵਸੈ ਗੁਰਮੁਖਿ ਅੰਮ੍ਰਿਤੁ ਪੇਉ ॥ ਮਨੁ ਤਨੁ ਤੇਰਾ ਤੂ ਧਣੀ ਗਰਬੁ ਨਿਵਾਰਿ ਸਮੇਉ ॥੩॥ ਜਿਨਿ ਏਹੁ ਜਗਤੁ ਉਪਾਇਆ ਤ੍ਰਿਭਵਣੁ ਕਰਿ ਆਕਾਰੁ ॥ ਗੁਰਮੁਖਿ ਚਾਨਣੁ ਜਾਣੀਐ ਮਨਮੁਖਿ ਮੁਗਧੁ ਗੁਬਾਰੁ ॥ ਘਟਿ ਘਟਿ ਜੋਤਿ ਨਿਰੰਤਰੀ ਬੂਝੈ ਗੁਰਮਤਿ ਸਾਰੁ ॥੪॥ ਗੁਰਮੁਖਿ ਜਿਨੀ ਜਾਣਿਆ ਤਿਨ ਕੀਚੈ ਸਾਬਾਸਿ ॥ ਸਚੇ ਸੇਤੀ ਰਲਿ ਮਿਲੇ ਸਚੇ ਗੁਣ ਪਰਗਾਸਿ ॥ ਨਾਨਕ ਨਾਮਿ ਸੰਤੋਖੀਆ ਜੀਉ ਪਿੰਡੁ ਪ੍ਰਭ ਪਾਸਿ ॥ ੫॥੧੬॥**

*(ਅੰਗ ੨੦)*

**ਉਥਾਨਕਾ :** ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਸ੍ਰੀ ਕਰਤਾਰਪੁਰ ਸਾਹਿਬ ਰਾਵੀ ਕਿਨਾਰੇ ਨਿਵਾਸ ਰਖ ਰਹੇ ਹਨ। ਸਿੱਖਾਂ ਨੇ ਬੇਨਤੀ ਕੀਤੀ ਕਿ ਸੰਸਾਰ ਸਮੁੰਦਰ ਤੋਂ ਕਿਹੜੀ ਬੇੜੀ ਦੁਆਰਾ ਤਰਿਆ ਜਾਂਦਾ ਹੈ।

**ਨਾਨਕ, ਬੇੜੀ ਸਚ ਕੀ; ਤਰੀਐ ਗੁਰ ਵੀਚਾਰਿ ॥**

ਏਸ ਸ਼ਬਦ ਦੀ ਵੀਚਾਰ ਰਹਾਉ ਦੀਆਂ ਪੰਗਤੀਆਂ ਤੋਂ ਸ਼ੁਰੂ ਹੁੰਦੀ ਹੈ।

**ਗੁਰ ਬਿਨੁ; ਕਿਉ ਤਰੀਐ; ਸੁਖੁ ਹੋਇ ॥**

**ਉੱਤਰ :** ਗੁਰਾਂ ਬਿਨਾਂ ਕਿਸੇ ਤਰ੍ਹਾਂ ਵੀ ਤਰਿਆ ਨਹੀਂ ਜਾਂਦਾ। ਤਰੇ ਤੋਂ ਬਿਨਾਂ ਸੁਖ ਨਹੀਂ ਪ੍ਰਾਪਤ ਹੋ ਸਕਦਾ। ਭਾਵ ਤਰਨੇ ਕਰਕੇ ਸੁਖ ਪ੍ਰਾਪਤ ਹੁੰਦਾ ਹੈ।

**ਜਿਉ ਭਾਵੈ ਤਿਉ ਰਾਖੁ ਤੂ; ਮੈ ਅਵਰੁ ਨ ਦੂਜਾ ਕੋਇ ॥੧॥ ਰਹਾਉ ॥**

ਬੇਨਤੀ ਕਰੇ ਕਿ ਹੇ ਪਰਮੇਸ਼ਰ ਵਾਹਿਗੁਰੂ ! ਜਿਵੇਂ ਤੈਨੂੰ ਭਾਉਂਦਾ ਹੈ। ਉਵੇਂ ਰੱਖਣਾ ਕਰੋ ਜੀ। ਮੈਨੂੰ ਆਪ ਜੀ ਤੋਂ ਬਿਨਾਂ ਕੋਈ (ਦੂਜਾ) ਹੋਰ ਦੂਸਰਾ ਰੱਖਣ ਵਾਲਾ ਨਹੀਂ ਹੈ। ਏਸ ਤਰ੍ਹਾਂ ਬੇਨਤੀਆਂ ਕਰੇ। (ਰਹਾਉ) ਬਿਸਰਾਮ ਦੇ ਕੇ ਕਹਿੰਦੇ ਹਨ।

**ਨਾਨਕ, ਬੇੜੀ ਸਚ ਕੀ;**

ਉਪਦੇਸ਼ ਦੇ ਰਹੇ ਹਨ। ਸਤਿਗੁਰੂ ਜੀ ਫ਼ੁਰਮਾਉਂਦੇ ਹਨ। (ਬੇੜੀ) ਸਚਿਆਈ ਵਾਲੀ ਬੇੜੀ ਪਰ ਚੜ੍ਹ ਕੇ, (ਤਰੀਐ) ਆਸਾ ਰੂਪ ਨਦੀ, ਬੈ ਤਰਨੀ ਨਦੀ, ਪ੍ਰਲੋਕ ਮਾਰਗ ਦੇ ਵਾਲੀ। ਰਾਗ ਦਵੈਸ਼ ਰੂਪ ਨਾਲੇ, ਤਰਨਾ ਕਰੀਏ ਗੁਰਾਂ ਦੀ ਵੀਚਾਰ ਦੁਆਰਾ।

**ਦੂਸਰਾ ਅਰਥ:** ਵਾਹਿਗੁਰੂ ਸੱਚੇ ਨਾਮ ਦੀ ਵੀਚਾਰ ਰੂਪ ਬੇੜੀ ਤੇ ਚੜ੍ਹ ਕੇ ਤਰਨਾ ਕਰੀਏ। ਸਤਿਗੁਰਾਂ ਤੋਂ ਵਿਚਾਰ ਰੂਪ ਟਿਕਟ ਲੈ ਕੇ, ਸੱਚੇ ਨਾਮ ਦੀ ਬੇੜੀ ਤੇ ਸਵਾਰ ਹੋ ਕੇ ਤਰਨਾ ਕਰੀਏ।

ਪ੍ਰਸ਼ਨ: ਜਿਨ੍ਹਾਂ ਨੇ ਐਸੀ ਬੇੜੀ ਪ੍ਰਾਪਤ ਨਹੀਂ ਕੀਤੀ।

**ਇਕਿ ਆਵਹਿ ਇਕਿ ਜਾਵਹੀ ਪੂਰਿ ਭਰੇ ਅਹੰਕਾਰਿ ॥**

**ਉੱਤਰ :** (ਇਕਿ ਆਵਹਿ) ਉਹ ਤਾਂ ਇਕ ਵਾਸ਼ਨਾ ਦੇ ਬੱਧੇ ਆਉਂਦੇ ਹਨ ਜਨਮ ਕਰਕੇ। ਪਰਾਰਬਧ ਖ਼ਤਮ ਹੋਈ ਤੋਂ ਮਰ ਕਰਕੇ ਤੁਰ ਜਾਂਦੇ ਹਨ। (ਪੂਰਿ ਭਰੇ) ਹੰਕਾਰ ਕਰਕੇ ਪੂਰਾਂ ਦੇ ਪੂਰ ਬੈ ਤਰਨੀ ਨਦੀ ਵਿਚ ਡੁੱਬਦੇ ਹਨ।

**ਮਨਹਠਿ ਮਤੀ, ਬੂਡੀਐ; ਗੁਰਮੁਖਿ ਸਚੁ, ਸੁ ਤਾਰਿ ॥੧॥**

ਮਨ ਦੇ ਹੱਠ ਕਰਨ ਵਾਲੇ ਦੀ ਮੱਤੀ ਤਾਂ, ਡੁਬੋਣ ਵਾਲੀ ਹੈ। ਗੁਰਮੁਖਿ ਸਿੱਖ ਤਾਂ (ਸਚੁ) ਸੱਚੇ ਨਾਮ ਰੂਪ ਜਹਾਜ਼ ਪਰ ਚੜ੍ਹਕੇ ਤਰ ਜਾਂਦਾ ਹੈ। **ਅਥਵਾ** : ਜਿਨ੍ਹਾਂ ਨੂੰ ਮੁਖੀ ਗੁਰੂ ਸਾਹਿਬ ਸੱਚੇ ਨਾਮ ਰੂਪ ਜਹਾਜ਼ ਪਰ ਚਾੜ੍ਹ ਦੇਣ (ਸੁ) ਭਲੀ ਪ੍ਰਕਾਰ ਉਹ (ਤਾਰਿ) ਤਰ ਜਾਂਦਾ ਹੈ।

**ਗੁਰ ਬਿਨੁ, ਕਿਉ ਤਰੀਐ; ਸੁਖੁ ਹੋਇ ॥ ਜਿਉ ਭਾਵੈ ਤਿਉ ਰਾਖੁ ਤੂ; ਮੈ ਅਵਰੁ ਨ ਦੂਜਾ ਕੋਇ ॥੧॥ਰਹਾਉ॥**

**ਪ੍ਰਸ਼ਨ :** ਪੂਰਨ ਗੁਰੂ ਸਾਹਿਬ ਤੋਂ ਬਿਨਾਂ ਇਹ ਜੀਵ ਕਿਵੇਂ ਤਰ ਸਕਦਾ ਹੈ ਅਤੇ ਆਤਮਿਕ ਸੁਖ ਕਿਵੇਂ ਪ੍ਰਾਪਤ ਹੋ ਸਕਦਾ ਹੈ।

**ਉੱਤਰ :** (ਜਿਉ ਭਾਵੈ) ਏਸ ਤਰ੍ਹਾਂ ਬੇਨਤੀਆਂ ਨਿੰਮ੍ਰਤਾ ਧਾਰ ਕਰਕੇ ਕਰੇ। ਕਿ ਹੇ ਪ੍ਰਭੂ ! ਜਿਵੇਂ ਤੈਨੂੰ ਭਾਉਂਦਾ ਹੈ, ਉਵੇਂ ਮੈਨੂੰ ਆਪਣੀ ਸ਼ਰਣ ਵਿਚ ਰੱਖਣਾ ਕਰ। ਕਿਉਂਕਿ ਆਪ ਤੋਂ ਬਿਨਾਂ ਮੇਰਾ ਹੋਰ ਰੱਖਿਅਕ ਨਹੀਂ। (ਦੂਜਾ) ਹੋਰ ਕੋਈ ਆਸਰਾ ਵੀ ਨਹੀਂ ਹੈ।

**ਆਗੈ ਦੇਖਉ ਡਉ ਜਲੈ; ਪਾਛੈ, ਹਰਿਓ ਅੰਗੂਰੁ ॥**

ਅੱਗੇ ਸਾਹਮਣੇ ਦੇਖੋ (ਡਉ ਜਲੈ) ਡੌਂ ਅਗਨੀ ਦੀ ਚਿਖਾ ਵਿਚ ਜੀਵ ਸੜ ਰਹੇ ਹਨ।

**ਪ੍ਰਮਾਣ :** [**ਇਕ ਦਝਹਿ ਇਕ ਦਬੀਅਹਿ ਇਕਨਾ ਕੁਤੇ ਖਾਹਿ ॥ ਇਕਿ ਪਾਣੀ ਵਿਚਿ ਉਸਟੀਅਹਿ ਇਕਿ ਭੀ ਫਿਰਿ ਹਸਣਿ ਪਾਹਿ ॥**] (ਅੰਗ ੬੪੮)

(ਪਾਛੈ ਹਰਿਓ) ਪਿੱਛੇ ਸ੍ਰਿਸ਼ਟੀ ਉਤਪਤ ਹੁੰਦੀ ਜਾਂਦੀ ਹੈ।

**ਜਿਸ ਤੇ ਉਪਜੈ, ਤਿਸ ਤੇ ਬਿਨਸੈ; ਘਟਿ ਘਟਿ ਸਚੁ ਭਰਪੂਰਿ ॥**

ਜਿਸ ਦੇ ਹੁਕਮ ਕਰਕੇ ਸ੍ਰਿਸ਼ਟੀ (ਉਪਜੈ) ਪੈਦਾ ਹੁੰਦੀ ਹੈ। ਤਿਸੀ ਦੇ ਹੁਕਮ ਕਰਕੇ (ਬਿਨਸੈ) ਨਾਸ ਹੁੰਦੀ ਹੈ।

**ਪ੍ਰਸ਼ਨ :** ਹੁਕਮ ਕਰਨ ਵਾਲਾ ਪਰਮੇਸ਼ਰ ਕਿਥੇ ਹੈ ?

**ਉੱਤਰ :** (ਘਟਿ ਘਟਿ) ਸਰੀਰਾਂ ਸਰੀਰਾਂ ਵਿਚ ਸੱਚਾ ਪਰਮੇਸ਼ਰ ਵਿਆਪਿਕ ਹੈ।

**ਦੂਸਰਾ ਅਰਥ :** (ਆਗੈ) ਵੇਦਾਂ ਦੁਆਰਾ ਜਾਨਣਾ ਕਰੋ ਕਿ ਪਾਪੀ ਜੀਵ ਅੱਗੇ ਨਰਕਾਂ ਦੀ ਅਗਨੀ ਵਿਚ ਸੜਦੇ ਹਨ। (ਪਾਛੈ) ਪਿੱਛੇ ਸੰਸਾਰ ਵਿਚ ਪਾਪੀ ਜੀਵ ਹੋਰ ਪਾਪਾਂ ਦੇ ਅੰਕੂਰ ਨੂੰ ਹਰਾ ਭਰਾ ਕਰ ਰਹੇ ਹਨ। ਅੱਗੇ ਜਾ ਕੇ ਸੜਨ ਵਾਸਤੇ। (ਜਿਸ ਤੇ ਉਪਜੈ) ਜਗਤ ਜਿਸ ਤੋਂ ਪੈਦਾ ਹੋਇਆ ਹੈ। ਉਸਦੀ ਆਗਿਆ ਨਾਲ ਹੀ ਨਾਸ ਹੋ ਜਾਵੇਗਾ।

**ਤੀਸਰਾ ਅਰਥ :** (ਆਗੈ) ਸੰਸਾਰ ਸਮੁੰਦਰ ਵਿਚ ਤ੍ਰਿਸ਼ਨਾ ਦੀ ਅਗਨੀ ਕਰਕੇ ਜੀਵ ਸੜ ਰਹੇ ਹਨ। (ਪਾਛੈ) ਜੋ ਕਾਲ ਦੀ ਅਗਨੀ ਤੋਂ ਪਿੱਛੇ ਹੋ ਕਰਕੇ, ਸੰਗਤ ਦੀ ਸ਼ਰਨ ਪਏ ਹਨ। ਉਹਨਾਂ ਦੇ ਅੰਦਰ (ਅੰਗੂਰ) ਪਰੇਮ ਰੂਪ ਅੰਕੂਰ ਪੈਦਾ ਹੁੰਦਾ ਹੈ। ਫਿਰ ਬ੍ਰਹਮ ਦ੍ਰਿਸ਼ਟੀ ਰੂਪ ਡੌਂ ਅਗਨੀ ਨਾਲ (ਪਾਛੈ) ਪਿਛਲੇ ਔਗੁਣ ਸੜ ਜਾਂਦੇ ਹਨ ਅਤੇ ਸ਼ੁਭ ਗੁਣਾਂ ਰੂਪੀ ਅੰਕੂਰ ਪੈਦਾ ਹੋ ਜਾਂਦਾ ਹੈ।

**ਚੌਥਾ ਅਰਥ :** (ਆਗੈ ਦੇਖਉ) ਦੇਖੋ ਅੱਗੇ? ਤਾਂ ਡੌਂ ਅਗਨੀ ਕਰਕੇ ਜੰਗਲ ਸੜ ਜਾਂਦਾ ਹੈ। ਪਿਛੋਂ ਬਿਰਛਾਂ ਦਾ ਅੰਕੂਰ ਹਰਾ ਭਰਾ ਹੋ ਜਾਂਦਾ ਹੈ। ਐਸ ਤਰ੍ਹਾਂ ਜਿਨ੍ਹਾਂ ਨੇ ਅੰਦਰੋਂ ਕਾਮ ਕਰੋਧ ਰੂਪ ਜੰਗਲ ਨੂੰ, ਬ੍ਰਹਮ ਅਭਿਆਸ ਰੂਪ ਡੌਂ ਅਗਨੀ ਨਾਲ ਸਾੜ ਦਿੱਤਾ ਹੈ। ਉਹਨਾਂ ਦੇ (ਪਾਛੈ) ਪਿਛੋਂ ਸ੍ਰਵਣ, ਮੰਨਣ, ਨਿਧਿਆਸਣ, ਰੂਪੀ ਅੰਕੂਰ ਹਰਾ ਭਰਾ ਹੋ ਜਾਂਦਾ ਹੈ। (ਜਿਸ ਤੇ ਉਪਜੈ) ਜਿਸ ਦੇ ਅਗਿਆਨ ਕਰਕੇ ਜੀਵ ਪੈਦਾ ਹੁੰਦਾ ਹੈ। ਉਸਦੇ ਗਿਆਨ ਕਰਕੇ ਅਭੇਦ ਹੋ ਜਾਂਦਾ ਹੈ। ਗਿਆਨ ਦੁਆਰਾ ਪਤਾ ਲੱਗ ਜਾਂਦਾ ਹੈ। (ਘਟਿ ਘਟਿ) ਕਿ ਉਹ ਸੱਚਾ ਪਰਮੇਸ਼ਰ ਘਟਾਂ ਘਟਾਂ ਵਿਚ (ਭਰਪੂਰਿ) ਵਿਆਪਿਕ ਹੈ।

**ਆਪੇ ਮੇਲਿ ਮਿਲਾਵਹੀ; ਸਾਚੈ ਮਹਲਿ ਹਦੂਰਿ ॥੨॥**

ਗੁਰੂ ਜੀ ਆਪਣੀ (ਮੇਲਿ) ਸੰਗਤ ਦੁਆਰਾ ਪਰਮੇਸ਼ਰ ਨਾਲ ਮਿਲਾ ਦਿੰਦੇ ਹਨ। (ਮਹਲਿ) ਤੁਰੀਆ ਰੂਪ ਮਹਿਲ (ਹਦੂਰਿ) ਨੇੜੇ ਪ੍ਰਾਪਤ ਹੁੰਦਾ ਹੈ।

**ਦੂਸਰਾ ਅਰਥ :** (ਆਪੇ ਮੇਲਿ) ਜੋ ਆਪਣੇ ਮੇਲ ਵਿਚ ਮਹਾਤਮਾ ਜਨ ਮਿਲਾ ਲਏ ਹਨ। ਉਹਨਾਂ ਦੀ ਸੰਗਤ ਵਿਚ ਮਿਲਾ ਦੇਂਦੇ ਹਨ। ਫੇਰ ਉਹ ਸ੍ਵੈ ਸਰੂਪ ਮਹਿਲ ਦੇ ਨੇੜੇ ਹੋ ਜਾਂਦੇ ਹਨ।

**ਤੀਸਰਾ ਅਰਥ :** ਜਿਨ੍ਹਾਂ ਨੂੰ ਆਪ ਮੇਲਿਆ ਹੈ। ਉਹ ਸੰਤ ਹੋਰਨਾਂ ਨੂੰ ਵੀ ਮਿਲਾ ਦਿੰਦੇ ਹਨ।

[ **ਸੰਝੈ ਸੋਦਰ ਗਾਵਣਾ ਮਨ ਮੇਲੀ ਕਰ ਮੇਲ ਮਿਲੰਦੇ ॥ (੬-੩-੬)** ] (ਵਾਰਾਂ ਭਾਈ ਗੁਰਦਾਸ ਜੀ)

ਜੋ ਸੱਚਾ ਮਹਿਲ ਸੱਚਖੰਡ ਹੈ ਉਹ ਪ੍ਰਾਪਤ ਹੁੰਦਾ ਹੈ। ਭਾਵ ਜਿਨ੍ਹਾਂ ਨੇ ਵਾਹਿਗੁਰੂ ਦਾ ਮਿਲਾਪ ਪ੍ਰਾਪਤ ਕੀਤਾ ਹੈ। ਉਹਨਾਂ ਦੇ ਸੱਚਖੰਡਿ ਰੂਪ ਮਹਿਲ ਨੇੜੇ ਹੈ।

**ਸਾਹਿ ਸਾਹਿ ਤੁਝੁ ਸੰਮਲਾ ਕਦੇ ਨ ਵਿਸਾਰੇਉ ॥**

ਹੇ ਸੁਆਸਾਂ ਦੇ ਸੁਆਸ ਰੂਪ ! ਹੇ ਸ਼ਾਹਾਂ ਦੇ ਸ਼ਾਹੂਕਾਰ ਪ੍ਰਮੇਸ਼ਰ ! ਤੈਨੂੰ ਅਸੀਂ ਯਾਦ ਕਰਦੇ ਰਹੀਏ। ਕਦੇ ਵੀ ਭੁਲਾਈਏ ਨਾ।

**ਪ੍ਰਸ਼ਨ :** ਸਿਮਰਨ ਕਰਨ ਤੋਂ ਕੀ ਲਾਭ ਪ੍ਰਾਪਤ ਹੋਵੇਗਾ ?

**ਜਿਉ ਜਿਉ ਸਾਹਬੁ ਮਨਿ ਵਸੈ; ਗੁਰਮੁਖਿ ਅੰਮ੍ਰਿਤੁ ਪੇਉ ॥**

**ਉੱਤਰ :** ਜਿਉਂ ਜਿਉਂ (ਸਾਹਿਬ) ਪਰਮੇਸ਼ਰ ਮਾਲਕ ਦਾ ਪਰੇਮ, ਅਤੇ ਸਰਵਣ, ਮੰਨਣ, ਨਿਧਿਆਸਣ, ਮਨ ਵਿਚ ਵਸੇਗਾ। ਉਵੇਂ ਉਵੇਂ ਗੁਰਮੁਖ ਬ੍ਰਹਮਾ ਅਨੰਦ ਰੂਪੀ ਅੰਮ੍ਰਿਤ ਨੂੰ ਪੀਂਦੇ ਹਨ।

**ਮਨੁ ਤਨੁ ਤੇਰਾ ਤੂ ਧਣੀ ਗਰਬੁ ਨਿਵਾਰਿ ਸਮੇਉ ॥੩॥**

ਏਸ ਪ੍ਰਕਾਰ ਹੰਕਾਰ ਨੂੰ ਮੇਟਣਾ ਕਰੇ। ਹੇ ਪ੍ਰਭੂ ! (ਮਨੁ) ਸੂਖਮ ਸਰੀਰ (ਤਨੁ) ਸਥੂਲ ਸਰੀਰ ਤੇਰਾ ਹੀ ਹੈ। ਅਤੇ ਤੂੰ (ਧਣੀ) ਮਾਲਕ ਹੈਂ। (ਗਰਬੁ) ਦੇਹ ਅਧਿਆਸ ਦਾ, ਗੁਣਾਂ ਦਾ, ਪਦਾਰਥਾਂ ਦਾ, ਹੰਕਾਰ ਮੇਟਣਾ ਕਰਕੇ (ਸਮੇਉ) ਅਭੇਦ ਹੋਣਾ ਕਰੇ। (ਸਮੇਉ) ਅਥਵਾ: ਫੇਰ ਗੁਰੂ ਸਾਹਿਬ ਆਪਣੇ ਨਾਲ ਮੇਲ ਲੈਂਦੇ ਹਨ।

**ਜਿਨਿ ਏਹੁ ਜਗਤੁ ਉਪਾਇਆ; ਤ੍ਰਿਭਵਣੁ ਕਰਿ ਆਕਾਰੁ ॥**

ਜਿਸ ਵਾਹਿਗੁਰੂ ਨੇ ਇਹ ਜਗਤ ਪੈਦਾ ਕੀਤਾ ਹੈ। ਉਸਨੇ ਹੀ (ਤ੍ਰਿਭਵਣੁ) ਤਿੰਨੇ ਭੌਣਾਂ ਦੇ ਜੀਵਾਂ ਦੇ ਅਕਾਰ ਕੀਤੇ ਹਨ। ਸੂਖਮ ਸਥੂਲ ਦੇਹਾਂ ਦੇ ਗਰਭ ਵਿਚ ਅਕਾਰ ਕੀਤੇ ਹਨ। ਅਥਵਾ: ਜਾਗ੍ਰਿਤ, ਸੁਪਨ, ਸਖੋਪਤ ਜੀਵਾਂ ਦੇ ਅਤੇ ਬਾਲਕ, ਜੁਵਾ, ਬਿਰਧ, ਅਵਸਥਾ ਦੇ ਅਕਾਰ ਕੀਤੇ ਹਨ।

**ਦੂਸਰਾ ਅਰਥ :** ਗੁਰਾਂ ਨੇ ਗਿਆਨ (ਉਪਾਇਆ) ਪੈਦਾ ਕਰਾ ਕੇ ਦੱਸਿਆ ਹੈ ਕਿ ਇਹ ਜਗਤ ਹਰੀ ਦਾ ਰੂਪ ਹੈ। ਇਸ ਕਰਕੇ ਤਿੰਨਾਂ ਭਵਣਾਂ ਵਿਚ ਭੌਣ ਵਾਲੇ ਮਨ ਨੂੰ, (ਅਕਾਰੁ) ਪ੍ਰਭੂ ਦੇ ਸਰੂਪ ਵਿਚ ਜੋੜਨਾ ਕਰੋ।

ਪ੍ਰਮਾਣ : [**ਸਗਲ ਭਵਣ ਕੀ ਮੂਰਤਿ ਏਕਾ ਮੁਖਿ ਤੇਰੈ ਟਕਸਾਲਾ ॥੧॥**] (ਅੰਗ ੫੯੬)

**ਗੁਰਮੁਖਿ ਚਾਨਣੁ ਜਾਣੀਐ; ਮਨਮੁਖਿ ਮੁਗਧੁ ਗੁਬਾਰੁ ॥**

ਗੁਰਮੁਖ ਗਿਆਨ ਦੇ ਪ੍ਰਕਾਸ਼ ਦੁਆਰਾ ਜਾਣਦੇ ਹਨ। ਜੋ ਮਨਮੁਖਿ (ਮੁਗਧੁ) ਮੂਰਖ ਹਨ। ਉਹਨਾਂ ਅੰਦਰ (ਗੁਬਾਰੁ) ਗਾੜ੍ਹਾ ਅਗਿਆਨ ਦਾ ਹਨੇਰਾ ਹੈ।

**ਘਟਿ ਘਟਿ ਜੋਤਿ ਨਿਰੰਤਰੀ; ਬੂਝੈ ਗੁਰਮਤਿ ਸਾਰੁ ॥੪॥**

ਉਸ ਪਰਮੇਸ਼ਰ ਦੀ ਘਟਾਂ ਘਟਾਂ ਵਿਚ (ਨਿਰੰਤਰੀ) ਇਕ ਰਸ ਜੋਤ ਪ੍ਰਕਾਸ਼ ਰਹੀ ਹੈ। ਜੋਤੀ ਸਰੂਪ ਵਾਹਿਗੁਰੂ ਨੂੰ ਆਪਣਾ ਸਰੂਪ ਬੁੱਝੇ, ਇਹ ਗੁਰਮਤ ਦਾ (ਸਾਰੁ) ਸਿਧਾਂਤ ਹੈ। (ਸਾਰੁ) ਇਹ ਤਾਤਪਰਜ ਗ੍ਰਹਿਣ ਕਰੀਦਾ ਹੈ।

ਪ੍ਰਮਾਣ : [**ਸਭ ਮਹਿ ਜੋਤਿ ਜੋਤਿ ਹੈ ਸੋਇ ॥ ਤਿਸ ਦੈ ਚਾਨਣਿ ਸਭ ਮਹਿ ਚਾਨਣੁ ਹੋਇ ॥**] (ਅੰਗ ੧੩)

**ਗੁਰਮੁਖਿ ਜਿਨੀ ਜਾਣਿਆ; ਤਿਨ ਕੀਚੈ ਸਾਬਾਸਿ ॥**

ਜਿਨ੍ਹਾਂ ਗੁਰਮੁਖਾਂ ਨੇ ਅਧਿਕਾਰੀ ਹੋ ਕਰਕੇ ਪ੍ਰਭੂ ਨੂੰ ਜਾਣਿਆ ਹੈ। ਤਿਨ੍ਹਾਂ ਦਾ (ਸਾਬਾਸਿ) ਧੰਨਵਾਦ ਕਰਨਾ ਕਰੀਏ।

**ਸਚੇ ਸੇਤੀ ਰਲਿ ਮਿਲੇ; ਸਚੇ ਗੁਣ ਪਰਗਾਸਿ ॥**

ਸੱਚੇ ਨਾਲ ਜੋ ਮਨ ਦੁਆਰਾ ਰਲਿਆ ਹੈ। ਉਹ ਪ੍ਰਭੂ ਵਿਚ ਮਿਲ ਜਾਂਦਾ ਹੈ ਅਤੇ ਉਹਨਾਂ ਕੋਲ ਗਿਆਨ ਗੁਣ ਪ੍ਰਗਟ ਹੋ ਜਾਂਦੇ ਹਨ।

**ਦੂਸਰਾ ਅਰਥ** : (ਸਚੇ ਸੇਤੀ) ਪਹਿਲਾਂ ਸੱਚੇ ਦੀ ਸੰਗਤ ਨਾਲ (ਰਲਿ) ਮਿਲਣਾ ਕਰੇ। ਫੇਰ ਹੀ ਗੁਰਾਂ ਤੋਂ ਉਪਦੇਸ਼ (ਮਿਲੇ) ਮਿਲਦਾ ਹੈ। ਤਦ ਸੱਚੇ ਪਰਮੇਸ਼ਰ ਦੇ ਗਿਆਨ ਦੇ ਗੁਣ ਪ੍ਰਗਟ ਹੁੰਦੇ ਹਨ।

**ਤੀਸਰਾ ਅਰਥ** : (ਸਚੇ ਸੇਤੀ) ਸੱਚੇ ਨਾਮ ਵਿਚ ਪਰੀਤੀ ਕਰਕੇ, ਸਰਗੁਣ ਸਰੂਪ ਨਾਲ ਰਲੇ। (ਗੁਣ) ਗਿਆਨ ਕਰਕੇ ਨਿਰਗੁਣ ਵਿਚ ਮਿਲਣਾ ਕਰੇ।

**ਨਾਨਕ ਨਾਮਿ ਸੰਤੋਖੀਆ; ਜੀਉ ਪਿੰਡੁ ਪ੍ਰਭ ਪਾਸਿ ॥੫॥੧੯॥**

ਸਤਿਗੁਰੂ ਜੀ ਕਹਿੰਦੇ ਹਨ ਜਿਨ੍ਹਾਂ ਨੂੰ ਗੁਰਾਂ ਨੇ ਗਿਆਨ ਪ੍ਰਗਟ ਕਰ ਦਿੱਤਾ ਹੈ। ਉਹਨਾਂ ਨੇ ਨਾਮ ਜਪ ਕਰਕੇ ਚਿੱਤ ਦੀਆਂ ਬਿਰਤੀਆਂ ਸੰਤੋਖ ਸਹਿਤ ਕਰ ਲਈਆਂ ਹਨ। (ਜੀਉ ਪਿੰਡੁ) ਉਹਨਾਂ ਨੇ ਸੂਖਮ ਤੇ ਸਥੂਲ ਸਰੀਰ ਪ੍ਰਭੂ ਦੇ ਪਾਸ ਅਰਪ ਦਿੱਤਾ ਹੈ।

## ਸਿਰੀਰਾਗੁ ਮਹਲਾ ੧ ॥

**ਸੁਣਿ ਮਨ ਮਿਤ੍ਰ ਪਿਆਰਿਆ ਮਿਲੁ ਵੇਲਾ ਹੈ ਏਹ ॥ ਜਬ ਲਗੁ ਜੋਬਨਿ ਸਾਸੁ ਹੈ ਤਬ ਲਗੁ ਇਹੁ ਤਨੁ ਦੇਹ ॥ ਬਿਨੁ ਗੁਣ ਕਾਮਿ ਨ ਆਵਈ ਢਹਿ ਢੇਰੀ ਤਨੁ ਖੇਹ ॥੧॥ ਮੇਰੇ ਮਨ ਲੈ ਲਾਹਾ ਘਰਿ ਜਾਹਿ ॥ ਗੁਰਮੁਖਿ ਨਾਮੁ ਸਲਾਹੀਐ ਹਉਮੈ ਨਿਵਰੀ ਭਾਹਿ ॥੧॥ ਰਹਾਉ ॥ ਸੁਣਿ ਸੁਣਿ ਗੰਢਣੁ ਗੰਢੀਐ ਲਿਖਿ ਪੜਿ ਬੁਝਹਿ ਭਾਰੁ ॥ ਤ੍ਰਿਸਨਾ ਅਹਿਨਿਸਿ ਅਗਲੀ ਹਉਮੈ ਰੋਗੁ ਵਿਕਾਰੁ ॥ ਓਹੁ ਵੇਪਰਵਾਹੁ ਅਤੋਲਵਾ ਗੁਰਮਤਿ ਕੀਮਤਿ ਸਾਰੁ ॥੨॥ ਲਖ ਸਿਆਣਪ ਜੇ ਕਰੀ ਲਖ ਸਿਉ ਪ੍ਰੀਤਿ ਮਿਲਾਪੁ ॥ ਬਿਨੁ ਸੰਗਤਿ ਸਾਧ ਨ ਧ੍ਰਾਪੀਆ ਬਿਨੁ ਨਾਵੈ ਦੂਖ ਸੰਤਾਪੁ ॥ ਹਰਿ ਜਪਿ ਜੀਅਰੇ ਛੁਟੀਐ ਗੁਰਮੁਖਿ ਚੀਨੈ ਆਪੁ ॥੩॥ ਤਨੁ ਮਨੁ ਗੁਰ ਪਹਿ ਵੇਚਿਆ ਮਨੁ ਦੀਆ ਸਿਰੁ ਨਾਲਿ ॥ ਤ੍ਰਿਭਵਣੁ ਖੋਜਿ ਢੰਢੋਲਿਆ ਗੁਰਮੁਖਿ ਖੋਜਿ ਨਿਹਾਲਿ ॥ ਸਤਗੁਰਿ ਮੇਲਿ ਮਿਲਾਇਆ ਨਾਨਕ ਸੋ ਪ੍ਰਭੁ ਨਾਲਿ ॥੪॥੧੭॥**

*(ਅੰਗ ੨੦)*

**ਉਥਾਨਕਾ :** ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ, ਕਰਤਾਰਪੁਰ ਸਾਹਿਬ ਸੁਭਾਇਮਾਨ ਹਨ। ਆਪ ਜੀ ਦੇ ਦਰਸ਼ਨ ਕਰਨ ਵਾਸਤੇ ਪੱਖੋ ਕੇ ਰੰਧਾਵੇ ਤੋਂ ਚੌਧਰੀ ਹਿਤੇ ਦਾ ਪੁੱਤਰ ਭਾਈ ਅਜਿੱਤਾ ਰੰਧਾਵਾ ਆਇਆ। ਹਜ਼ੂਰ ਦੇ ਚਰਨਾਂ ਵਿਚ ਨਮਸ਼ਕਾਰ ਕਰਕੇ ਬੇਨਤੀ ਕੀਤੀ। ਮਹਾਰਾਜ ਪਰਮੇਸ਼ਰ ਦੇ ਮਿਲਾਪ ਦੀ ਦਾਤ ਬਖ਼ਸ਼ਿਸ਼ ਕਰੋ। ਉਸ ਵਕਤ ਇਸ ਪਾਵਨ ਸ਼ਬਦ ਦੁਆਰਾ ਉਪਦੇਸ਼ ਦੇਣਾ ਕੀਤਾ।

### ਸੁਣਿ ਮਨ ਮਿਤ੍ਰ ਪਿਆਰਿਆ; ਮਿਲੁ ਵੇਲਾ ਹੈ ਇਹ ॥

ਮਨ ਨੂੰ ਐਸ ਤਰ੍ਹਾਂ ਸਿੱਖਿਆ ਦੇਣਾ ਕਰੋ। ਹੇ ਮੇਰੇ ਪਿਆਰੇ ਮਿੱਤਰ ਮਨ ! ਸ਼ੁਭ ਸਿੱਖਿਆ ਸੁਨਣਾਂ ਕਰ। ਪ੍ਰਭੂ ਨਾਲ ਮਿਲਣ ਦਾ ਇਹੋ ਸਮਾਂ ਹੈ।

**ਪ੍ਰਮਾਣ :** **[ਫਿਰਤ ਫਿਰਤ ਬਹੁਤੇ ਜੁਗ ਹਾਰਿਓ ਮਾਨਸ ਦੇਹ ਲਹੀ ॥ ਨਾਨਕ ਕਹਤ ਮਿਲਨ ਕੀ ਬਰੀਆ ਸਿਮਰਤ ਕਹਾ ਨਹੀ ॥੨॥੨॥]** (ਅੰਗ ੬੩੧)

**[ਭਈ ਪਰਾਪਤਿ ਮਾਨੁਖ ਦੇਹੁਰੀਆ ॥ ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ ॥]** (ਅੰਗ ੧੨)

**[ਮਨ ਮਾਹਿ ਜਾਪਿ ਭਗਵੰਤੁ ॥ ਗੁਰਿ ਪੂਰੈ ਇਹੁ ਦੀਨੋ ਮੰਤੁ ॥ ਮਿਟੇ ਸਗਲ ਭੈ ਤ੍ਰਾਸ ॥ ਪੂਰਨ ਹੋਈ ਆਸ ॥੧॥]** (ਅੰਗ ੮੯੬)

ਇਹ ਤੇਰਾ ਅਉਸਰ (ਵੇਲਾ) ਮਨੁਖਾ ਜਨਮ ਦਾ ਹੈ। ਇਸ ਕਰਕੇ ਗੁਰਮੁਖਾਂ ਦੀ ਸੰਗਤ ਵਿਚੋਂ ਇਹ ਲਾਭ ਲੈਣਾ ਕਰ।

**ਪ੍ਰਸ਼ਨ :** ਕਿਤਨਾ ਚਿਰ ਭਜਨ ਕਰੀਏ।

### ਜਬ ਲਗੁ ਜੋਬਨਿ ਸਾਸੁ ਹੈ ਤਬ ਲਗੁ ਇਹੁ ਤਨੁ ਦੇਹ ॥

**ਉੱਤਰ :** (ਜਬ ਲਗੁ) ਜਦੋਂ ਤੱਕ ਜੁਆਨ ਉਮਰ ਹੈ।

**ਪ੍ਰਸ਼ਨ :** ਮੈਂ ਤਾਂ ਬਿਰਧ ਹਾਂ।

**ਉੱਤਰ :** (ਸਾਸੁ ਹੈ) ਜਿਤਨਾਂ ਚਿਰ ਸੁਆਸ ਹਨ। ਉਤਨਾ ਚਿਰ ਭਜਨ ਕਰ ਲੈ ਉਸ ਪ੍ਰਭੂ ਦਾ। ਜੋ (ਤਨੁ) ਸਰੀਰਾਂ ਨੂੰ (ਦੇਹ) ਦੇਣ ਵਾਲਾ ਹੈ।

**ਦੂਸਰਾ ਅਰਥ :** ਉਦੋਂ ਤਕ (ਤਨ ਦੇਹ) ਸੂਖਮ ਸਥੂਲ ਸਰੀਰ ਵਿਚ ਭਜਨ ਕਰ ਲੈ।

**ਪ੍ਰਮਾਣ :** **[ਜਬ ਲਗੁ ਜਰਾ ਰੋਗੁ ਨਹੀ ਆਇਆ ॥ ਜਬ ਲਗੁ ਕਾਲਿ ਗ੍ਰਸੀ ਨਹੀ ਕਾਇਆ ॥ ਜਬ ਲਗੁ ਬਿਕਲ ਭਈ ਨਹੀ ਬਾਨੀ ॥ ਭਜਿ ਲੇਹਿ ਰੇ ਮਨ ਸਾਰਿਗਪਾਨੀ ॥੨॥]** (ਅੰਗ ੧੧੫੯)

**ਬਿਨੁ ਗੁਣ ਕਾਮਿ ਨ ਆਵਈ ਢਹਿ ਢੇਰੀ ਤਨੁ ਖੇਹ ॥੧॥**

ਬਿਨਾਂ ਸਤਿ ਸੰਤੋਖ ਗੁਣਾਂ ਤੋਂ ਸਰੀਰ ਕਿਸੇ ਕੰਮ ਨਹੀਂ ਆਉਣਾ ਹੈ। ਇਹ ਸਰੀਰ ਢਹਿ ਕਰਕੇ ਸੁਆਹ ਦੀ ਢੇਰੀ ਹੋ ਜਾਵੇਗਾ। ਏਸ ਕਰਕੇ :

**ਪ੍ਰਮਾਣ :** **[ਫਰੀਦਾ ਬੁਰੇ ਦਾ ਭਲਾ ਕਰਿ ਗੁਸਾ ਮਨਿ ਨ ਹਢਾਇ ॥ ਦੇਹੀ ਰੋਗੁ ਨ ਲਗਈ ਪਲੈ ਸਭੁ ਕਿਛੁ ਪਾਇ ॥੭੮॥]** (ਅੰਗ ੧੩੮੨)

**ਪ੍ਰਮਾਣ :** **[ਨਰੂ ਮਰੈ ਨਰੁ ਕਾਮਿ ਨ ਆਵੈ ॥ ਪਸੂ ਮਰੈ ਦਸ ਕਾਜ ਸਵਾਰੈ ॥੧॥]** (ਅੰਗ ੮੭੦)
ਪ੍ਰਾਰਬਧ ਸਮਾਪਤ ਹੋਈ ਤੋਂ ਸਰੀਰ ਢਹਿ ਕਰਕੇ ਸੁਆਹ ਹੋ ਜਾਂਦਾ ਹੈ।

**ਪ੍ਰਮਾਣ :** **[ਲਕਰੀ ਬਿਖਰਿ ਜਰੀ ਮੰਝ ਭਾਰਿ ॥੨॥]** (ਅੰਗ ੮੭੯)
ਭੱਠ ਵਿਚ ਹੱਡੀਆਂ ਵਿਖਰ ਕਰਕੇ ਸੜ ਜਾਂਦੀਆਂ ਹਨ।

**ਮੇਰੇ ਮਨ; ਲੈ ਲਾਹਾ ਘਰਿ ਜਾਹਿ ॥**

ਹੇ ਮੇਰੇ ਮਨਾਂ ! ਗੁਰਾਂ ਦੁਆਰਾ ਨਾਮ ਦਾ ਲਾਭ ਲੈ ਕੇ, ਪ੍ਰਲੋਕ ਰੂਪੀ ਘਰ ਵਿਚ ਜਾਉ।

**ਅਥਵਾ :** ਸੰਗਤ ਵਿਚੋਂ ਅੰਤਰ ਮੁਖ ਬਿਰਤੀ ਕਰਕੇ। ਮਨ ਨੂੰ ਟਿਕਾਉਣ ਰੂਪ ਲਾਹਾ ਲੈ ਕਰਕੇ। ਸੱਚਖੰਡ ਰੂਪੀ ਘਰ ਨੂੰ ਜਾਣਾ ਕਰੋ।

**ਗੁਰਮੁਖਿ ਨਾਮੁ ਸਲਾਹੀਐ; ਹਉਮੈ ਨਿਵਰੀ ਭਾਹਿ ॥੧॥ ਰਹਾਉ ॥**

ਗੁਰਮੁਖਾਂ ਨੇ ਨਾਮ ਨੂੰ ਸਲਾਹੁਣਾ ਕੀਤਾ ਹੈ ਤਾਂ ਉਹਨਾਂ ਦੀ (ਹਉਮੈ) ਦੀ (ਭਾਹਿ) ਅਗਨੀ ਨਾਸ ਹੋ ਗਈ ਹੈ। ਉਹਨਾਂ ਦੀ ਹਉਮੈਂ ਨਾਸ਼ ਹੋਣ ਕਰਕੇ। (ਭਾਹਿ) ਕਾਲ ਦੀ ਅਗਨੀ, ਨਰਕਾਂ ਦੀ ਅਗਨੀ, ਨਾਸ ਹੋ ਗਈ ਹੈ। ॥ਰਹਾਉ॥ ਬਿਸਰਾਮ ਦੇ ਕੇ ਕਹਿੰਦੇ ਹਨ।

**ਸੁਣਿ ਸੁਣਿ ਗੰਢਣੁ ਗੰਢੀਐ; ਲਿਖਿ ਪੜਿ ਬੁਝਹਿ ਭਾਰੁ ॥**

ਵੱਡੇ ਵੱਡੇ ਪੀਰ, ਪੰਡਿਤ, ਖੋਜੀ ਕਵੀਸ਼ਰਾਂ ਦੀ ਹਾਲਤ ਦਸਦੇ ਹਨ। (ਸੁਣਿ ਸੁਣਿ) ਸੁਣ ਸੁਣ ਕਰਕੇ ਲੋਕਾਂ ਦੀਆਂ ਕਵਿਤਾਵਾਂ (ਗੰਢਣੁ) ਜੋੜੀਆਂ ਹੋਈਆਂ। (ਗੰਢੀਐ) ਚੇਤੇ ਭਾਵ ਯਾਦ ਕਰ ਲੈਂਦੇ ਹਨ, ਲਿਖ ਲੈਂਦੇ ਹਨ। ਲਿਖ ਕੇ ਪੜ੍ਹਦਾ ਅਤੇ (ਬੁਝਹਿ) ਸਮਝਣ ਲੱਗ ਗਿਆ। (ਭਾਰ) ਬੇਅਰਥ ਹੀ ਹੰਕਾਰ ਦਾ ਭਾਰ ਚੁੱਕੀ ਫਿਰਦੇ ਹਨ ਕਿ ਅਸੀਂ ਹੀ ਬਣਾਈਆਂ ਹਨ।

**ਅਥਵਾ :** ਹੰਕਾਰ ਅਤੇ ਪਾਪਾਂ ਦਾ ਭਾਰ ਚੁੱਕਦੇ ਹਨ। [ਚਾਰ ਪ੍ਰਕਾਰ ਦੇ ਕਵੀ : ਏਕ ਕਵੀ ਹੈ ਭਾਰਜਾ। ਏਕ ਕਵੀ ਹੈ ਪੂਤ। ਏਕ ਕਵੀ ਹੈ ਮਿੱਤਰ ਬਰ। ਏਕ ਕਵੀ ਅਵਧੂਤ। **ਉੱਤਰ :** ਕਾਵਿ ਚੁਰਾਏ ਭਾਰਜਾ। ਅਰਥ ਚੁਰਾਏ ਪੂਤ। ਸਿਧਾਂਤ ਚੁਰਾਏ ਮਿੱਤਰ ਬਰ। ਸੁਤੇ ਰਚੇ ਅਵਧੂਤ] (ਕਾਵਿ ਪ੍ਰਮਾਣ ਹੈ) ਪਿੰਡ ਮਹਿਣਾ ਜ਼ਿਲਾ ਮੋਗਾ ਦੇ ਮਸ਼ਹੂਰ ਕਵੀਸ਼ਰ ਕਵੀ ਸੁਰੈਣ ਸਿੰਘ ਨੇ ਬ੍ਰਹਮ ਗਿਆਨੀ ਸੰਤ ਬਾਬਾ ਸੁੰਦਰ ਸਿੰਘ ਜੀ ਭਿੰਡਰਾਂਵਾਲਿਆਂ ਨੂੰ ਗੁਰਦੁਆਰਾ ਅਖੰਡ ਪ੍ਰਕਾਸ਼ ਭਿੰਡਰਾਂ ਕਲਾਂ ਵਿਖੇ ਆ ਕਰਕੇ। ਖਿਚੜੀ ਰਿੱਝਣ ਦੀ ਕਵਿਤਾ ਸੁਣਾਈ ਸੀ। (ਫਿੱਸਕ ਫੁਸ਼ਕ, ਫੁੱਸਕ ਫੂੰ। ਟਿੱਚਕ ਟਿੱਚਕ, ਟਿੱਚਕ ਟੂੰ) ਮਹਾਂਪੁਰਸ਼ ਸੁਣਕੇ ਕਹਿਣ ਲਗੇ ਐਸੀ ਕਵਿਤਾ ਦਾ ਕੀ ਲਾਭ ਜਿਸ ਤੋਂ ਮਨੁੱਖਾ ਤਨ ਦੀ ਸਫਲਤਾ ਦਾ ਕੋਈ ਲਾਹਾ ਨਹੀਂ ਹੈ। ਐਸੇ ਟੱਪਿਆਂ ਨੂੰ ਜੋੜ ਕੇ ਗੰਢ ਲੈਂਦੇ ਹਨ।

## ਸਾਖੀ—ਚਾਰ ਜੁਲਾਹਿਆਂ ਦੀ

ਇਕ "ਸਿਕੰਦਰ ਨਾਮੀ ਬਾਦਸ਼ਾਹ" ਹੋਇਆ ਹੈ, ਜੋ ਕਵੀਆਂ ਲੋਕਾਂ ਦੇ ਪਾਸੋਂ ਸੁੰਦਰ ਕਵਿਤਾ ਸੁਣ ਕੇ ਇਨਾਮ ਵਜੋਂ ਇਕ ਸੋਨੇ ਦਾ ਟਕਾ ਦੇਂਦਾ ਹੁੰਦਾ ਸੀ। ਇਕ ਸਮੇਂ ਦਾ ਜ਼ਿਕਰ ਹੈ ਵਰਖਾ ਦੇ ਬਹੁਤ ਹੋਣ ਕਰਕੇ ਜੁਲਾਹਿਆਂ ਦੀਆਂ ਖੱਡੀਆਂ ਵਿਚ ਪਾਣੀ ਭਰ ਗਿਆ। ਬਹੁਤ ਵਾਰ ਪਾਣੀ ਕੱਢਣ ਪਰ ਫੇਰ ਭਰ ਜਾਵੇ, ਕਾਰੋਬਾਰ ਬੰਦ ਹੋ ਜਾਣ ਕਰਕੇ ਘਰ ਵਿਚ ਵੇਹਲੇ ਬੈਠੇ ਖਾਂਦਿਆਂ-ਖਾਂਦਿਆਂ ਸਭ ਕੁਝ ਮੁਕਾ ਬੈਠੇ। ਜਦ ਭੁੱਖ ਨੇ ਬਹੁਤ ਸਾਰਾ ਸਤਾਇਆ ਤੇ ਘਰ 'ਚੋਂ ਕੁਝ ਖਾਣ ਨੂੰ ਨਾ ਮਿਲਿਆ ਤਾਂ ਚਾਰ ਜੁਲਾਹੇ ਇਕੱਠੇ ਹੋ ਕੇ ਬਾਹਰ ਤੁਰ ਪਏ। ਰਸਤੇ ਵਿਚ ਜਾਂਦਿਆਂ ਜਾਂਦਿਆਂ ਇਨ੍ਹਾਂ ਨੇ ਕਿਸੇ ਪਾਸੋਂ ਇਹ ਗੱਲ ਸੁਣੀ, ਕਿ ਜੋ ਭੀ ਆਦਮੀ "ਸਿਕੰਦਰ ਬਾਦਸ਼ਾਹ" ਨੂੰ ਜਾ ਕੇ ਕਵਿਤਾ ਸੁਣਾਂਵਦਾ ਹੈ। ਉਸ ਨੂੰ ਇਕ ਸੋਨੇ ਦਾ ਟਕਾ ਇਨਾਮ ਮਿਲਦਾ ਹੈ, ਤਾਂ ਬਹੁਤ ਖੁਸ਼ ਹੋਇ ਆਪੋ ਵਿਚ ਆਖਦੇ ਹਨ ਕਿ ਠਹਿਰ ਜਾਉ ਤੇ ਇਕ ਕਵਿਤਾ ਬਣਾ ਲਈਏ। ਇਕ ਬੜੇ ਭਾਰੀ ਬੋਹੜ ਦੇ ਬ੍ਰਿਛ ਪਾਸ ਖਲੋ ਕੇ ਇਕ ਜੁਲਾਹੇ ਨੇ ਕਿਹਾ-ਸਭ ਬ੍ਰਿਛਨ ਮੈਂ ਬੁਜ਼ਰਗਰ ਬਰ। ਦੂਜੇ ਨੇ ਕਿਹਾ-ਹਰੂਏ ਹਰੂਏ ਪਤੂਏ, ਲਾਲ ਲਾਲ ਫਰ। ਤੀਜੇ ਨੇ ਕਿਹਾ-ਸੀਸ ਅਕਾਸ ਪਤਾਲ ਹੈ ਜੜ। ਚੌਥੇ ਨੇ ਕਿਹਾ-ਸਾਹ ਸਿਕੰਦਰ ਖਰ ਪਤ ਖਰ।

ਇਹ ਕਵਿਤਾ ਬਣਾ ਕੇ ਟੁਰ ਪਏ, ਜਦ ਸ਼ਾਹੀ ਦਰਵਾਜ਼ੇ ਤੇ ਪਹੁੰਚੇ ਤਾਂ ਅੱਗੋਂ ਵਜ਼ੀਰ ਮਿਲ ਪਿਆ। ਵਜ਼ੀਰ ਨੇ ਇਹਨਾਂ ਆਦਮੀਆਂ ਦੀਆਂ ਸ਼ਕਲਾਂ ਦੇਖ ਕੇ ਪੁੱਛਿਆ ਕਿ ਤੁਸੀਂ ਕਿੱਥੇ ਚਲੇ ਹੋ, ਅੱਗੋਂ ਜੁਲਾਹਿਆਂ ਨੇ ਕਿਹਾ-ਅਸੀਂ ਬਾਦਸ਼ਾਹ ਨੂੰ ਕਵਿਤਾ ਸੁਨਾਉਣ ਵਾਸਤੇ ਚਲੇ ਹਾਂ। ਵਜ਼ੀਰ ਨੇ ਸੋਚਿਆ ਇਹ ਤਾਂ ਮੂਰਖ ਜੇਹੇ ਆਦਮੀ ਮਾਲੂਮ ਹੁੰਦੇ ਹਨ, ਇਨ੍ਹਾਂ ਨੇ ਭਲਾ ਕੀ ਕਵਿਤਾ ਸੁਣਾਉਣੀ ਹੈ। ਉਸ ਵੇਲੇ ਵਜ਼ੀਰ ਨੇ ਕਿਹਾ ਪਹਿਲੇ ਕਵਿਤਾ ਮੈਨੂੰ ਸੁਣਾਉ ਤਾਂ ਜੁਲਾਹਿਆਂ ਨੇ ਆਪੋ ਆਪਣਾ ਪਦ ਸੁਣਾ ਦਿੱਤਾ-ਜਦ ਚੌਥੇ ਜੁਲਾਹੇ ਦਾ ਪਦ ਸੁਣਿਆ ਤਾਂ ਵਜ਼ੀਰ ਨੇ ਚਿੱਤ ਵਿਚ ਸੋਚਿਆ ਕਿ ਇਹ ਚੌਥਾ ਪਦ ਸੁਣ ਕੇ ਬਾਦਸ਼ਾਹ ਗੁੱਸੇ ਵਿਚ ਆ ਕੇ ਇਨ੍ਹਾਂ ਨੂੰ ਸਜ਼ਾ ਦੇਵੇਗਾ।

ਉਸ ਵੇਲੇ ਵਜ਼ੀਰ ਨੇ ਰਹਿਮ ਕਰਕੇ ਕਿਹਾ ਕਿ ਤੁਹਾਡੀ ਕਵਿਤਾ ਦਾ ਚੌਥਾ ਪਦ ਠੀਕ ਨਹੀਂ ਹੈ-ਚੌਥਾ ਪਦ ਇਹ ਸੁਣਾਉਣਾ ਕਿ-ਸ਼ਾਹ ਸਿਕੰਦਰ ਨਰਪਤ ਨਰ। ਜੁਲਾਹਿਆਂ ਨੇ ਵਜ਼ੀਰ ਦਾ ਕਹਿਣਾ ਮੰਨ ਕੇ ਬਾਦਸ਼ਾਹ ਦੇ ਪਾਸ ਜਾ ਕੇ ਆਪਣੀ ਕਵਿਤਾ ਸੁਣਾਈ। ਬਾਦਸ਼ਾਹ ਲੋਕ (ਈਸ਼ੂਰ ਅੰਸ ਹੋਣ ਕਰਕੇ) ਬੜੇ ਸਿਆਣੇ ਹੁੰਦੇ ਹਨ। ਉਸ ਨੇ ਵਿਚਾਰ ਕੇ ਜੁਲਾਹਿਆਂ ਨੂੰ ਕਿਹਾ ਕਿ ਕਵਿਤਾ ਦਾ ਚੌਥਾ ਪਦ ਤੁਹਾਡਾ ਆਪਣਾ ਨਹੀਂ ਬਣਾਇਆ ਹੋਇਆ। ਤਾਂ ਅੱਗੋਂ ਜੁਲਾਹਿਆਂ ਨੇ ਕਿਹਾ ਅਸੀਂ ਤਾਂ ਠੀਕ ਬਣਾਇਆ ਸੀ ਤੁਹਾਡੇ ਵਜ਼ੀਰ ਨੇ ਇਹ ਦਸ ਦਿੱਤਾ ਹੈ। ਅਸੀਂ ਤਾਂ ਇਹ ਬਣਾਇਆ ਸੀ ਕਿ-ਸ਼ਾਹ ਸਿਕੰਦਰ ਖਰਪਤ ਖਰ। ਸਿਕੰਦਰ ਬਾਦਸ਼ਾਹ ਸੁਣਕੇ ਬਹੁਤ ਪ੍ਰਸੰਨ ਹੋਇਆ ਤੇ ਉਹਨਾਂ ਆਦਮੀਆਂ ਨੂੰ ਭੀ ਇਨਾਮ ਦੇ ਦਿੱਤਾ। ਐਸੀਆਂ ਕਵਿਤਾਵਾਂ ਜੋੜਿ ਕੇ ਗਾਉਣ ਦਾ ਕੋਈ ਲਾਭ ਨਹੀਂ।

**ਤ੍ਰਿਸਨਾ ਅਹਿਨਿਸਿ ਅਗਲੀ ਹਉਮੈ ਰੋਗੁ ਵਿਕਾਰੁ ॥**

(ਅਗਲੀ) ਬਹੁਤੀ ਰਾਤ ਦਿਨ ਜਸ ਦੀ, ਪਦਾਰਥਾਂ ਦੀ ਤ੍ਰਿਸ਼ਨਾ ਲੱਗੀ ਹੈ। (ਹਉਮੈ) ਜੋ ਹਉਮੈ ਹੈ ਏਹੀ (ਵਿਕਾਰੁ) ਖੋਟੀਆਂ ਕਾਰਾਂ ਕਰਾਉਂਦੀ ਹੈ।

**ਓਹੁ ਵੇਪਰਵਾਹੁ ਅਤੋਲਵਾ; ਗੁਰਮਤਿ ਕੀਮਤਿ ਸਾਰੁ ॥੨॥**

*(੨) ਕੀ ਮਤਿ ਸਾਰੁ*

ਉਹ ਪਰਮੇਸ਼ਰ (ਵੇਪਰਵਾਹੁ) ਬੇ ਖ਼ਾਹਸ਼ ਹੈ। ਤੋਲਣ ਤੋਂ ਰਹਿਤ ਹੈ। ਬੁੱਧੀ ਰੂਪੀ ਤੱਕੜੀ ਨਾਲ, ਸ਼ਸਤਰ

ਪ੍ਰਮਾਣ ਰੂਪੀ, ਵੱਟਿਆਂ ਨਾਲ ਤੋਲਿਆ ਨਹੀਂ ਜਾਂਦਾ ਹੈ। (ਗੁਰਮਤਿ) ਜਿਨ੍ਹਾਂ ਨੂੰ ਗੁਰਮਤਿ ਪ੍ਰਾਪਤ ਹੋਈ ਹੈ। ਉਸਨੂੰ ਸਾਰ ਰੂਪ ਬ੍ਰਹਮ ਦੀ ਕੀਮਤ ਪ੍ਰਾਪਤ ਹੋਈ ਹੈ। ਅਥਵਾ: ਉਸਨੂੰ ਸਾਰ ਰੂਪ ਬ੍ਰਹਮ ਦੀ ਪ੍ਰਾਪਤੀ ਦੀ ਕੀਮਤ ਮਿਲੀ ਹੈ।

ਪ੍ਰਮਾਣ : **[ਆਪੇ ਕੀਮਤਿ ਪਾਇਦਾ ਪਿਆਰਾ ਆਪੇ ਕਰੇ ਸੁ ਹੋਇ ॥ ਆਪੇ ਅਲਖੁ ਨ ਲਖੀਐ ਪਿਆਰਾ ਆਪਿ ਲਖਾਵੈ ਸੋਇ ॥੩॥]** (ਅੰਗ ੬੦੫)

**ਲਖ ਸਿਆਣਪ ਜੇ ਕਰੀ ਲਖ ਸਿਉ ਪ੍ਰੀਤਿ ਮਿਲਾਪੁ ॥**

ਲੱਖਾਂ ਸ਼ਾਸਤਰਾਂ ਦੀਆਂ ਅਤੇ ਬੁੱਧੀ ਦੀਆਂ ਸਿਆਣਪਾਂ ਜੇ ਕਰੇ। ਲੱਖਾਂ ਪਦਾਰਥਾਂ ਨਾਲ ਪ੍ਰਵਾਰ ਨਾਲ ਪ੍ਰੀਤੀ ਕਰੇ। ਲੱਖਾਂ ਮਿੱਤਰਾਂ ਵੱਡੇ ਵੱਡੇ ਲੋਕਾਂ ਨਾਲ ਮਿਲਾਪ ਕਰ ਲਵੇ।

**ਬਿਨੁ ਸੰਗਤਿ, ਸਾਧ ਨ ਧ੍ਰਾਪੀਆ; ਬਿਨੁ ਨਾਵੈ ਦੂਖ ਸੰਤਾਪੁ ॥**

ਪਰ ਬਿਨਾਂ ਸਾਧ ਸੰਗਤ ਤੋਂ (ਧ੍ਰਾਪੀਆ) ਸੰਤੋਖ, ਤ੍ਰਿਪਤੀ ਨਹੀਂ ਆਉਂਦੀ ਹੈ।

ਪ੍ਰਮਾਣ : **[ਕਬੀਰ ਸੁਖੁ ਨ ਏਂਹ ਜੁਗਿ ਕਰਹਿ ਜੁ ਬਹੁਤੈ ਮੀਤ ॥ ਜੋ ਚਿਤੁ ਰਾਖਹਿ ਏਕ ਸਿਉ ਤੇ ਸੁਖੁ ਪਾਵਹਿ ਨੀਤ ॥੨੧॥]** (ਅੰਗ ੧੩੬੫)

## ਸਾਖੀ—ਪਤੰਗ ਤੇ ਜਮਾਲ ਦੀ

ਲਾਹੌਰ ਸ਼ਹਿਰ ਵਿੱਚ ਇੱਕ ਪਦਾਰਥ ਵਾਲਾ ਅਮੀਰ ਪੁਰਸ਼ ਰਿਹਾ ਕਰਦਾ। ਜਿਸਦਾ ਨਾਮ ਪਤੰਗ ਸੀ। ਇਹ ਬਹੁਤ ਹੀ ਇਮਾਨਦਾਰ, ਧਰਮ-ਆਤਮਾ ਪੁਰਸ਼ ਸੀ, ਇਸ ਕੋਲ ਲੋਕਾਂ ਦੀਆਂ ਅਮਾਨਤਾਂ ਧਨ-ਗਹਿਣੇ, ਆਦਿ ਰੱਖੀਆਂ ਜਾਂਦੀਆਂ ਸਨ। ਇਹ ਮਿੱਠਾ ਬੋਲਣ ਵਾਲਾ ਤੇ ਇਨਸਾਫ ਪਸੰਦ ਸੀ। ਸਰਕਾਰੇ ਦਰਬਾਰੇ ਭੀ ਇਸਦਾ ਬੜਾ ਮਾਨ, ਸਨਮਾਨ ਸੀ ਜਿਸ ਵੇਲੇ ਅਦਾਲਤ ਵਿੱਚ ਜਾਂਦਾ ਤਾਂ ਇਸਨੂੰ ਕੁਰਸੀ 'ਤੇ ਬਿਠਾਇਆ ਜਾਂਦਾ ਸੀ। ਇਸ ਦੀ ਸੱਚਾਈ ਤੇ ਇਮਾਨਦਾਰੀ ਦੀ ਧੁੰਮ ਸਾਰੇ ਸ਼ਹਿਰ ਵਿੱਚ ਪਈ ਹੋਈ ਸੀ। ਸਭ ਨੂੰ ਸਮ ਦ੍ਰਿਸ਼ਟੀ ਨਾਲ ਵੇਖਦਾ ਸੀ, ਅਮਾਨਤ ਰੱਖਣ ਵਾਲਾ ਚਾਹੇ ਬਾਲ, ਜਵਾਨ ਜਾਂ ਬਿਰਧ। ਗ਼ਰੀਬ ਜਾਂ ਅਮੀਰ ਆ ਜਾਵੇ ਨਾ ਝੂਠ ਬੋਲਦਾ ਸੀ ਤੇ ਨਾ ਹੀ ਘੱਟ ਤੋਲਦਾ ਸੀ। ਲਾਹੌਰ ਸ਼ਹਿਰ ਵਿੱਚ ਹੀ ਇੱਕ ਜਮਾਲ ਨਾਮੀ ਪਠਾਨ ਰਹਿੰਦਾ ਸੀ। ਉਸਨੂੰ ਇੱਕ ਦਿਨ ਅਚਾਨਕ ਹੀ ਪਿਸ਼ਾਵਰ ਜਰੂਰੀ ਕੰਮ ਲਈ ਜਾਣਾ ਪੈ ਗਿਆ। ਉਸ ਪਾਸ ਸੱਤ ਸੌ ਮੋਹਰਾਂ ਸਨ, ਸੋਚਿਆ ਜੇ ਮੈਂ ਮਾਲ ਨਾਲ ਲੈ ਕੇ ਜਾਂਦਾ ਹਾਂ ਤਾਂ ਰਸਤੇ ਵਿੱਚ ਡਾਕੂਆਂ ਦਾ ਡਰ ਹੈ। ਕਿਤੇ ਧਨ ਦੇ ਨਾਲ ਜਾਨ ਦਾ ਨੁਕਸਾਨ ਨਾ ਹੋ ਜਾਵੇ। ਇਹ ਸੋਚਕੇ ਉਸ ਇਮਾਨਦਾਰ ਪਤੰਗ ਸ਼ਾਹੂਕਾਰ ਦੇ ਕੋਲ ਮੋਹਰਾਂ ਰੱਖਣ ਲਈ ਚਲਾ ਗਿਆ। ਕਿਹਾ "ਪਤੰਗ ਜੀ! ਜੇ ਘਰ ਰੱਖਦਾ ਹਾਂ ਤਾਂ ਚੋਰਾਂ ਦਾ ਡਰ ਹੈ ਜੇ ਨਾਲ ਲੈ ਕੇ ਜਾਂਦਾ ਹਾਂ ਤਾਂ ਡਾਕੂਆਂ ਦਾ ਮੈਂ ਤੁਹਾਡੇ ਕੋਲ ਇਹ ਅਮਾਨਤ ਰੱਖਦਾ ਹਾਂ ਇਹ ਸੰਭਾਲ ਲੈਣੀ। ਪਿੱਛੇ ਆਪਣੇ ਘਰ ਚਲਿਆਂ ਹਾਂ ਤੇ ਵਾਪਿਸ ਆ ਕੇ ਲੈ ਲਵਾਂਗਾ। ਇੰਨੀ ਗੱਲ ਕਹਿ ਕੇ ਆਪਣੇ ਘਰ ਚਲਾ ਗਿਆ। ਜਦੋਂ ਸੱਤ ਅੱਠ ਮਹੀਨੇ ਪਿੱਛੋਂ ਜਮਾਲ ਨੇ ਵਾਪਿਸ ਆ ਕੇ ੭੦੦ (ਸੱਤ ਸੌ) ਮੋਹਰ ਦੀ ਮੰਗ ਕੀਤੀ ਤਾਂ ਪਤੰਗ ਨੇ ਸਾਰੇ ਕਾਗਜ਼ ਦੇਖ-ਭਾਲ ਕੇ ਕਿਹਾ ਕਿ ਤੁਹਾਨੂੰ ਭੁਲੇਖਾ ਲੱਗਾ ਹੈ ਤੁਸੀਂ ਮੇਰੇ ਕੋਲ ਪੈਸੇ ਜਮ੍ਹਾਂ ਨਹੀਂ ਕਰਵਾਏ। ਜਮਾਲ ਨੇ ਬੜੇ ਠਰੰਮੇ ਨਾਲ ਰੁਮਾਲ ਦੀਆਂ ਨਿਸ਼ਾਨੀਆਂ ਦੱਸੀਆਂ, ਲਾਗੇ ਬੈਠੇ ਹੋਏ ਆਦਮੀਆਂ ਦਾ ਚੇਤਾ ਕਰਵਾਇਆ, ਪਰ ਸੇਠ ਪਤੰਗ ਨੇ ਫਿਰ ਪਹਿਲੇ ਵਾਕ ਦੁਹਰਾ ਦਿੱਤੇ।

ਜਮਾਲ ਨੇ ਗੁੱਸੇ ਵਿੱਚ ਆ ਕੇ ਨਾ-ਵਰਤਣ ਵਾਲੇ ਸ਼ਬਦ ਵਰਤੇ ਉਹਦਾ ਬਹੁਤ ਨਿਰਾਦਰ ਕੀਤਾ। ਸੇਠ ਨੇ ਦੂਜੀ ਬਾਰ ਫੇਰ ਤਸੱਲੀ ਨਾਲ ਕਾਗਜ਼ ਦੇਖਣਾ ਕੀਤੇ ਤੇ ਕਿਹਾ ਕਿ ਤੁਹਾਡੀ ਕੋਈ ਰਕਮ ਮੇਰੇ ਕੋਲ

ਜਮ੍ਹਾਂ ਨਹੀਂ ਹੈ। ਜਮਾਲ ਨੇ ਜਾ ਕੇ ਅਦਾਲਤ ਵਿੱਚ ਮੁਕੱਦਮਾ ਕਰ ਦਿੱਤਾ। ਦੋਹਾਂ ਪਾਸਿਆਂ ਤੋਂ ਗਵਾਹੀਆਂ ਭੁਗਤੀਆਂ। ਹਾਕਮ ਨੂੰ ਦੋਵੇਂ ਸੱਚੇ ਜਾਪੇ ਤੇ ਉਨ੍ਹਾਂ ਨੂੰ ਕਿਹਾ ਕਿ ਮੈਂ ਤੁਹਾਡੀ ਦੋਹਾਂ ਦੀ ਸੱਚਾਈ ਦੀ ਪ੍ਰੀਖਿਆ ਤੇਲ ਕੇ ਗਰਮ ਕੜਾਹੇ ਵਿੱਚ ਹੱਥ ਪੁਆ ਕੇ ਕਰਨੀ ਹੈ। ਇਸ ਪਰਖ ਲਈ ਦੋਵੇਂ ਹੀ ਤਿਆਰ ਹੋ ਗਏ। ਪਤੰਗ ਨੂੰ ਆਪਣੇ ਸੱਚੇ ਹੋਣ ਦਾ ਬੜਾ ਭਰੋਸਾ ਸੀ ਅਤੇ ਜਮਾਲ ਨੂੰ ਆਪਣੀ ਸੱਚਾਈ 'ਤੇ ਬੜਾ ਮਾਣ ਸੀ। ਦੋਵੇਂ ਇੱਕ ਦੂਜੇ ਨੂੰ ਬੜੇ ਧਿਆਨ ਨਾਲ ਦੇਖ ਰਹੇ ਸਨ। ਜਦੋਂ ਤੇਲ ਵਿੱਚ ਦੋਹਾਂ ਨੇ ਹੱਥ ਪਾਏ ਤਾਂ ਜਮਾਲ ਦਾ ਹੱਥ ਸੜ ਗਿਆ ਪਰ ਪਤੰਗ ਦੇ ਹੱਥ ਨੂੰ ਆਂਚ ਨਾ ਲੱਗੀ। ਜਮਾਲ ਬੜਾ ਬੇਚੈਨ ਹੋ ਗਿਆ, ਉਸ ਦਾ ਈਮਾਨ ਸੱਚ ਤੋਂ ਦੂਰ ਚਲਾ ਗਿਆ। ਪਤੰਗ ਨੇ ਵਾਪਸ ਆ ਕੇ ਫਿਰ ਅਮਾਨਤ ਰੱਖਣ ਵਾਲੇ ਟਿਕਾਣੇ ਬੜੇ ਧਿਆਨ ਨਾਲ ਦੇਖੇ ਅਤੇ ਸੋਚਿਆ ਕਿ ਝੂਠਾ ਬੰਦਾ ਇਤਨਾ ਵੱਡਾ ਦਾਅਵਾ ਨਹੀਂ ਕਰ ਸਕਦਾ, ਜਦੋਂ ਸਾਰੀ ਰਕਮ ਦੀ ਗਿਣਤੀ ਕੀਤੀ ਤਾਂ ਸੱਤ ਸੌ ਮੋਹਰਾਂ ਵੱਧ ਨਿਕਲੀਆਂ। ਉਸੇ ਵੇਲੇ ਮੋਹਰਾਂ ਨੂੰ ਲੈ ਕੇ ਆਪਣੇ ਨੇਕ ਸੁਭਾਅ ਅਨੁਸਾਰ ਪਸਚਾਤਾਪ ਕਰਦਾ ਹੋਇਆ ਜਮਾਲ ਦੇ ਘਰ ਪਹੁੰਚਿਆਂ ਅਤੇ ਕਹਿਣ ਲੱਗਾ ਕਿ ਭਾਈ ! ਤੂੰ ਸੱਚਾ ਹੈਂ ਤੇਰੀਆਂ ਮੋਹਰਾਂ ਲੱਭ ਪਈਆਂ ਹਨ ਤਾਂ ਜਮਾਲ ਕਹਿਣ ਲੱਗਾ ਕਿ ਇਹ ਕੈਸਾ ਕਲਯੁਗ ਹੈ ਕਿ ਸੱਚਿਆਂ ਦੇ ਹੱਥ ਸੜਨ ਅਤੇ ਝੂਠਿਆਂ ਦੇ ਹੱਥ ਨੂੰ ਕੋਈ ਸੇਕ ਵੀ ਨਾ ਲੱਗੇ। ਕਿਉਂਕਿ ਪਠਾਨ ਨੂੰ ਪੈਸਿਆਂ ਤੋਂ ਜ਼ਿਆਦਾ ਗ਼ਮ ਆਪਣੀ ਹੋਈ ਬੇਇਜ਼ਤੀ ਦਾ ਸੀ। ਇਸ ਲਈ ਉਹ ਬਹੁਤ ਬੁਰੇ ਭਲੇ ਸ਼ਬਦ ਬੋਲ ਰਿਹਾ ਸੀ। ਪਤੰਗ ਨੇ ਪਿਆਰ ਨਾਲ ਕਿਹਾ ਕਿ ਇਹ ਸਭ ਕੁਝ ਮੇਰੇ ਕੋਲੋਂ ਭੁੱਲ ਵਿੱਚ ਹੋਇਆ ਹੈ ਇਸ ਦਾ ਕਾਰਨ ਜਦੋਂ ਤੂੰ ਆਇਆ ਸੀ ਤਾਂ ਉਸ ਸਮੇਂ ਅਮਾਨਤੀਆਂ ਦੀ ਬਹੁਤੀ ਭੀੜ ਹੋਣ ਕਰਕੇ ਮੈਂ ਤੇਰੀ ਰਕਮ ਬਹੀ ਵਿੱਚ ਦਰਜ ਨਾ ਕਰ ਸਕਿਆ। ਕਾਹਲ ਹੋਣ ਕਰਕੇ ਤੂੰ ਮੇਰੇ 'ਤੇ ਵਿਸ਼ਵਾਸ ਕਰਕੇ ਰਕਮ ਨੂੰ ਬਿਨਾਂ ਲਿਖਾਏ ਹੀ ਚਲਿਆ ਗਿਆ ਤੇ ਮੈਨੂੰ ਰੋਜ਼-ਨਾਮਚੇ ਵਿੱਚ ਲਿਖਣੀ ਯਾਦ ਨਾ ਰਹੀ। ਇਸ ਲਈ ਦਿਲੋਂ ਮੈਂ ਭੀ ਸੱਚਾ ਸੀ, ਮੇਰੀ ਲਜਿਆ ਤਾਂ ਮੇਰੇ ਅੰਤਰਜਾਮੀ ਗੁਰੂ ਨੇ ਰੱਖ ਲਈ। ਕਿਉਂਕਿ ਮੈਂ ਆਪਣੇ ਗੁਰੂ ਦਾ ਸਿਮਰਨ ਕਰਕੇ ਬੇਨਤੀ ਕਰਕੇ ਤੇਲ ਦੇ ਗਰਮ ਕੜਾਹੇ ਵਿੱਚ ਹੱਥ ਪਾਇਆ ਸੀ ਕਿ ਸਤਿਗੁਰੂ ਜੀ ਮੇਰੀ ਲਜਿਆ ਰੱਖਣੀ ਤੇ ਸਤਿਗੁਰਾਂ ਨੇ ਆਪਣਾ ਸੇਵਕ ਜਾਣ ਕੇ ਮੇਰੀ ਲਜਿਆ ਰੱਖੀ ਹੈ। ਇਹ ਗੱਲ ਸੁਣ ਕੇ ਪਠਾਨ ਜਮਾਲ ਦੇ ਮਨ ਵਿਚ ਸਤਿਗੁਰੂ ਵਾਸਤੇ ਸ਼ਰਧਾ ਪੈਦਾ ਹੋ ਗਈ ਤੇ ਕਹਿਣ ਲੱਗਾ ਸੇਠ ਜੀ ! ਮੈਂ ਤੁਹਾਡੇ ਪੀਰ ਦੇ ਦਰਸ਼ਨ ਕਰਨੇ ਚਾਹੁੰਦਾ ਹਾਂ। ਜਮਾਲ ਦਾ ਨਿਸ਼ਚਾ ਦੇਖਕੇ ਸ਼ਾਹੂਕਾਰ ਪਤੰਗ ਉਸਨੂੰ ਨਾਲ ਲੈ ਕੇ ਸ੍ਰੀ ਅੰਮ੍ਰਿਤਸਰ ਸਾਹਿਬ ਪੁੱਜਾ। ਉਸ ਵੇਲੇ ਗੁਰੂ ਅਰਜਨ ਸਾਹਿਬ ਜੀ ਮੰਜੀ ਸਾਹਿਬ ਵਾਲੇ ਅਸਥਾਨ 'ਤੇ ਦੀਵਾਨ ਵਿੱਚ ਸ਼ੁਸ਼ੋਭਿਤ ਸਨ, ਇਨ੍ਹਾਂ ਦੋਹਾਂ ਨੇ ਬੜੇ ਸਤਿਕਾਰ ਨਾਲ ਮੱਥਾ ਟੇਕਿਆ। ਸਤਿਗੁਰੂ ਜੀ ਨੇ ਅਸ਼ੀਰਵਾਦ ਦੇ ਕੇ ਪੁੱਛਿਆ ਹੇ ਭਾਈ ! ਤੁਸੀਂ ਕਿਵੇਂ ਆਏ ਹੋ ਤਾਂ ਜਮਾਲ ਨੇ ਉਸੇ ਵੇਲੇ ਆਪਣੇ ਨਾਲ ਬੀਤੀ ਹੋਈ ਸਾਰੀ ਵਾਰਤਾ ਕਹਿ ਸੁਣਾਈ ਤੇ ਪੁੱਛਣ ਲੱਗਾ ਕਿ ਗ਼ਰੀਬ ਨਿਵਾਜ ਸਤਿਗੁਰੂ ਜੀਓ ! ਜਦੋਂ ਕਿ ਮੈਂ ਸੱਚਾ ਸੀ ਤਾਂ ਮੇਰਾ ਹੱਥ ਤੱਤੇ ਤੇਲ ਵਿੱਚ ਕਿਵੇਂ ਸੜ ਗਿਆ ਅਤੇ ਪਤੰਗ ਝੂਠਾ ਹੋਣ ਦੇ ਬਾਵਜੂਦ ਵੀ ਬਚ ਗਿਆ। ਕਿਰਪਾ ਕਰਕੇ ਇਸ ਦਾ ਕਾਰਨ ਦੱਸੋ ? ਉਸਨੂੰ ਵਿਸ਼ਵਾਸ ਕਰਾਉਣ ਲਈ ਸਤਿਗੁਰੂ ਨੇ ਕਿਹਾ ਭਾਈ, ਤੁਸੀਂ ਦੋਵੇਂ ਹੀ ਸੱਚੇ ਸੀ। ਤੂੰ ਇਸ ਲਈ ਸੱਚਾ ਸੀ ਕਿ ਅਮਾਨਤ ਇਸ ਕੋਲ ਰੱਖ ਕੇ ਗਿਆ ਇਹ ਇਸ ਲਈ ਸੱਚਾ ਸੀ ਇਸ ਨੇ ਲਾਲਚ ਵੱਸ ਹੋ ਕੇ, ਜਾਣ-ਬੁੱਝ ਕੇ ਐਸਾ ਨਹੀਂ ਕੀਤਾ। ਬਲਕਿ ਭੁੱਲ ਦੇ ਕਾਰਣ ਇਸ ਕੋਲੋਂ ਐਸਾ ਹੋਇਆ ਪਰ ਇਸਦੇ ਮਨ ਵਿੱਚ ਪੂਰਨ ਨਿਸ਼ਚਾ ਗੁਰੂ ਘਰ ਦਾ ਹੋਣ ਕਰਕੇ ਸਾਨੂੰ ਯਾਦ ਕੀਤਾ, ਅਸੀਂ ਆਪਣਾ ਧਰਮ ਸਮਝ ਕੇ ਇਸ ਦੀ ਰੱਖਿਆ ਕੀਤੀ। ਤੇ ਤੂੰ ਉਤਨੇ ਸਮੇਂ ਵਿੱਚ ਹੀ ਪਤਾ ਨਹੀਂ ਕਿੰਨੇ ਪੀਰ ਫ਼ਕੀਰ ਮਨਾਉਣਾ ਕੀਤੇ ਤੇ ਉਨ੍ਹਾਂ ਨੂੰ ਯਾਦ ਕੀਤਾ ਤੇ ਤੇਰਾ ਕਿਸੇ 'ਤੇ ਅਟੱਲ ਨਿਸ਼ਚਾ ਨਾ ਹੋਣ ਕਰਕੇ ਕਿਸੇ ਨੇ ਤੇਰੀ

ਰੱਖਿਆ ਨਹੀਂ ਕੀਤੀ ਤੇ ਤੇਰਾ ਹੱਥ ਸੜ ਗਿਆ। ਗੁਰੂ ਜੀ ਨੇ ਕਿਹਾ ਕਿ ਪ੍ਰੇਮੀਆ। ਸਿਦਕ ਦੇ ਬਹੁਤੇ ਪੈਰ ਨਹੀਂ ਹੁੰਦੇ, ਸਿਦਕ ਦੀਆਂ ਬਹੁਤੀਆਂ ਅੱਖਾਂ ਨਹੀਂ ਹੁੰਦੀਆਂ, ਸਿਦਕ ਦੇ ਬਹੁਤੇ ਘਰ ਨਹੀਂ ਹੁੰਦੇ। ਸਿਦਕੀ ਕੇਵਲ ਇੱਕ ਨੂੰ ਮੰਨਣ ਵਾਲੇ ਹੁੰਦੇ ਹਨ। ਪਤੰਗ ਦੀ ਸ਼ਰਧਾ ਨੇ ਇਸਨੂੰ ਸ਼ੇਕ ਨਹੀਂ ਲੱਗਣ ਦਿੱਤਾ। ਤੇਰੀ ਬੇ-ਭਰੋਸਗੀ ਨੇ ਤੇਰਾ ਹੱਥ ਸਾੜ ਦਿੱਤਾ ਹੈ। ਕੋਈ ਦੇਵੀ ਦੇਵਤਾ, ਪੀਰ ਫ਼ਕੀਰ ਤੇ ਗੁਰੂ ਪ੍ਰਮੇਸ਼ਰ ਉਤਨਾ ਕੁਝ ਨਹੀਂ ਕਰਦਾ, ਜਿੰਨੀ ਆਪਣੀ ਸ਼ਰਧਾ ਕੰਮ ਕਰਦੀ ਹੈ। ਇਹ ਸੁਣ ਕੇ ਗੁਰੂ ਦਾ ਸਿਦਕੀ ਸਿੱਖ ਬਣ ਗਿਆ। ਸਤਿਗੁਰੂ ਜੀ ਦਾ ਮੁਰੀਦ ਬਣ ਗਿਆ। ਉਸ ਦਿਨ ਤੋਂ ਦੋਵੇਂ ਗੁਰਭਾਈ ਬਣ ਕੇ, ਗੁਰੂ ਘਰ ਦਾ ਜਸ ਫੈਲਾਉਂਦੇ ਰਹੇ। ਸੋ ਇਹ ਗੱਲ ਸਾਰੇ ਲੋਕਾਂ ਵਿੱਚ ਪ੍ਰਗਟ ਹੋਈ ਕਿ ਆਪਣੇ ਸੇਵਕ ਪਤੰਗ ਦੀ ਗੁਰੂ ਸਾਹਿਬ ਨੇ ਰੱਖਿਆ ਕੀਤੀ।

(ਬਿਨੁ ਨਾਵੈ) ਬਿਨਾਂ ਨਾਮ ਤੋਂ ਜਨਮ ਮਰਨ ਦਾ ਦੁੱਖ ਅਤੇ ਤਿੰਨੇ ਤਾਪ ਸਤਾਉਂਦੇ ਹਨ। ਜੋ ਇਕ ਸਤਿਗੁਰਾਂ ਤੇ ਭਰੋਸਾ ਰੱਖਦੇ ਹਨ ਸਚੇ ਪਾਤਿਸ਼ਾਹ ਉਹਨਾਂ ਦੀ ਸਹਾਇਤਾ ਕਰਦੇ ਹਨ।

**ਹਰਿ ਜਪਿ ਜੀਅਰੇ ਛੁਟੀਐ; ਗੁਰਮੁਖਿ ਚੀਨੈ ਆਪੁ ॥੩॥**

ਹੇ (ਜੀਅਰੇ) ਤੁੱਛ ਜੀਵ! ਹਰੀ ਦੇ ਨਾਮ ਨੂੰ ਜਪ ਕਰਕੇ ਹੀ ਮੁਕਤੀ ਹੁੰਦੀ ਹੈ ਅਤੇ ਸੰਸਾਰ ਦੇ, ਅਗਿਆਨ, ਨਰਕਾਂ ਦੇ ਦੁੱਖਾਂ ਤੋਂ ਛੁੱਟ ਜਾਈਦਾ ਹੈ। (ਗੁਰਮੁਖਿ) ਗੁਰਮੁਖ ਤਾਂ ਆਪਣੇ ਸਰੂਪ ਨੂੰ ਵਿਆਪਿਕ (ਚੀਨੈ) ਜਾਣਦੇ ਹਨ।

**ਪ੍ਰਮਾਣ :** **[ਆਤਮ ਰਾਮੁ ਸਰਬ ਮਹਿ ਪੇਖੁ ॥ ਪੂਰਨ ਪੂਰਿ ਰਹਿਆ ਪ੍ਰਭ ਏਕੁ ॥ ਰਤਨੁ ਅਮੋਲੁ ਰਿਦੇ ਮਹਿ ਜਾਨੁ ॥ ਅਪਨੀ ਵਸਤੁ ਤੂ ਆਪਿ ਪਛਾਨੁ ॥੧॥]** (ਅੰਗ ੮੯੨)

**ਤਨੁ ਮਨੁ ਗੁਰ ਪਹਿ ਵੇਚਿਆ; ਮਨੁ ਦੀਆ ਸਿਰੁ ਨਾਲਿ ॥**

ਜਿਨ੍ਹਾਂ ਨੇ ਸਥੂਲ ਅਤੇ (ਮਨੁ) ਸੂਖਮ ਸਰੀਰ ਗੁਰੂ ਸਾਹਿਬ ਪਾਸ ਵੇਚ ਦਿੱਤਾ ਹੈ। (ਮਨੁ ਦੀਆ) ਗੁਰੂ ਸਾਹਿਬ ਨੇ ਐਸੇ ਗੁਰਮੁਖਾਂ ਨੂੰ ਅਪਣਾ ਸੀਸ ਤੇ ਮਨ ਨਾਲ ਹੀ ਦੇ ਦਿੱਤਾ ਹੈ।

**ਪ੍ਰਮਾਣ :** **[ਮੋ ਗ੍ਰਿਹਿ ਮੈ ਤਨ ਤੇ ਮਨ ਤੇ, ਸਿਰ ਲਉ ਧਨ ਹੈ ਸਭ ਹੀ ਇਨ ਹੀ ਕੋ ॥੩॥]** (ਦਸਮ ਗ੍ਰੰਥ ੭੧੬)

**ਦੂਸਰਾ ਅਰਥ :** ਜਿਨ੍ਹਾਂ ਨੇ ਸੂਖਮ ਸਥੂਲ ਸਰੀਰ ਗੁਰਾਂ ਪਾਸ ਵੇਚਿਆ ਹੈ। (ਸਿਰੁ) ਹੰਕਾਰ ਅਰਪਣ ਦਾ, ਭਾਵ ਭੇਟਾ ਕਰਨ ਦਾ ਹੰਕਾਰ ਛੱਡ ਕੇ, ਮਨ ਵੀ ਅਰਪ ਦਿੱਤਾ ਹੈ। ਗੁਰੂ ਜੀ ਨੇ ਉਹਨਾਂ ਅੱਗੇ ਆਪਣਾ ਮਨ, ਤੇ ਸਿਰ ਭੇਟਾ ਕਰ ਦਿੱਤਾ ਹੈ। ਭਾਵ ਦੂਸਰੇ ਪਾਤਿਸ਼ਾਹ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਜਿਵੇਂ ਅਰਪਣ ਕੀਤਾ ਸੀ।

**ਤ੍ਰਿਭਵਣੁ ਖੋਜਿ ਢੰਢੋਲਿਆ; ਗੁਰਮੁਖਿ ਖੋਜਿ ਨਿਹਾਲਿ ॥**

ਤਿੰਨਾਂ ਭਵਣਾਂ ਵਿਚ ਜੋ ਵਿਆਪਿਕ ਪਰਮੇਸ਼ਰ ਹੈ। ਉਸਨੂੰ ਜਿਸਨੇ ਗੁਰਾਂ ਦੁਆਰਾ ਖੋਜਿਆ। ਸੰਤਾਂ ਦੁਆਰਾ ਢੂੰਡਿਆ ਹੈ। ਉਹ ਗੁਰਮੁਖਿ (ਖੋਜਿ) ਲੱਭ ਕੇ ਭਾਵ ਪ੍ਰਾਪਤ ਕਰਕੇ ਨਿਹਾਲ ਹੋਏ ਹਨ।

**ਦੂਸਰਾ ਅਰਥ :** (ਤ੍ਰਿਭਵਣੁ) ਤ੍ਰਿਭਵਣ ਰੂਪ ਪ੍ਰਭੂ ਨੂੰ ਖੋਜਿਆ ਬੇਦਾਂ ਦੁਆਰਾ, ਢੂੰਡਿਆ ਸ਼ਾਸ਼ਤਰਾਂ ਦੁਆਰਾ । ਉਹਨਾਂ ਗੁਰਮੁਖਾਂ ਨੇ ਖੋਜ ਕਰਕੇ ਆਪਣੇ ਸਰੂਪ ਨੂੰ (ਨਿਹਾਲ) ਦੇਖ ਲਿਆ ਹੈ।

**ਪ੍ਰਮਾਣ :** **[ਦਿਲ ਮਹਿ ਖੋਜਿ ਦਿਲੈ ਦਿਲਿ ਖੋਜਹੁ ਏਹੀ ਠਉਰ ਮੁਕਾਮਾ ॥੨॥]** (ਅੰਗ ੧੩੪੯)

**ਸਤਗੁਰਿ ਮੇਲਿ ਮਿਲਾਇਆ ਨਾਨਕ ਸੋ ਪ੍ਰਭੁ ਨਾਲਿ ॥੪॥੧੭॥**

ਸਤਿਗੁਰਾਂ ਨੇ ਜਿਨ੍ਹਾਂ ਨੂੰ ਸੱਚੇ ਨਾਮ ਦੇ ਮੇਲ ਵਿਚ ਮਿਲਾ ਦਿੱਤਾ ਹੈ। ਗੁਰੂ ਸਾਹਿਬ ਫ਼ੁਰਮਾਉਂਦੇ ਹਨ। ਉਹ ਪੁਰਸ਼ ਉਸ ਪ੍ਰਭੂ ਨੂੰ ਅੰਗ ਸੰਗ ਦੇਖਦੇ ਹਨ। **ਅਥਵਾ :** ਪ੍ਰਭੂ ਉਹਨਾਂ ਦੇ ਨਾਲ ਹੀ ਪ੍ਰਗਟ ਕਰ ਦਿੱਤਾ ਹੈ।

**ਪ੍ਰਮਾਣ :** **[ਜਹ ਜਾਈਐ ਤਹ ਨਾਲਿ ਮੇਰਾ ਸੁਆਮੀ ॥ ਨਾਨਕ ਕਉ ਮਿਲਿਆ ਅੰਤਰਜਾਮੀ ॥੪॥]** (ਅੰਗ ੧੯੭)

## ਸਿਰੀਰਾਗੁ ਮਹਲਾ ੧ ॥

**ਮਰਣੈ ਕੀ ਚਿੰਤਾ ਨਹੀ ਜੀਵਣ ਕੀ ਨਹੀ ਆਸ ॥ ਤੂ ਸਰਬ ਜੀਆ ਪ੍ਰਤਿਪਾਲਹੀ ਲੇਖੈ ਸਾਸ ਗਿਰਾਸ ॥ ਅੰਤਰਿ ਗੁਰਮੁਖਿ ਤੂ ਵਸਹਿ ਜਿਉ ਭਾਵੈ ਤਿਉ ਨਿਰਜਾਸਿ ॥੧॥ ਜੀਅਰੇ ਰਾਮ ਜਪਤ ਮਨੁ ਮਾਨੁ ॥ ਅੰਤਰਿ ਲਾਗੀ ਜਲਿ ਬੁਝੀ ਪਾਇਆ ਗੁਰਮੁਖਿ ਗਿਆਨੁ ॥੧॥ ਰਹਾਉ ॥ ਅੰਤਰ ਕੀ ਗਤਿ ਜਾਣੀਐ ਗੁਰ ਮਿਲੀਐ ਸੰਕ ਉਤਾਰਿ ॥ ਮੁਇਆ ਜਿਤੁ ਘਰਿ ਜਾਈਐ ਤਿਤੁ ਜੀਵਦਿਆ ਮਰੁ ਮਾਰਿ ॥ ਅਨਹਦ ਸਬਦਿ ਸੁਹਾਵਣੇ ਪਾਈਐ ਗੁਰ ਵੀਚਾਰਿ ॥੨॥ ਅਨਹਦ ਬਾਣੀ ਪਾਈਐ ਤਹ ਹਉਮੈ ਹੋਇ ਬਿਨਾਸੁ ॥ ਸਤਗੁਰੁ ਸੇਵੇ ਆਪਣਾ ਹਉ ਸਦ ਕੁਰਬਾਣੈ ਤਾਸੁ ॥ ਖੜਿ ਦਰਗਹ ਪੈਨਾਈਐ ਮੁਖਿ ਹਰਿ ਨਾਮ ਨਿਵਾਸੁ ॥੩॥ ਜਹ ਦੇਖਾ ਤਹ ਰਵਿ ਰਹੇ ਸਿਵ ਸਕਤੀ ਕਾ ਮੇਲੁ ॥ ਤ੍ਰਿਹੁ ਗੁਣ ਬੰਧੀ ਦੇਹੁਰੀ ਜੋ ਆਇਆ ਜਗਿ ਸੋ ਖੇਲੁ ॥ ਵਿਜੋਗੀ ਦੁਖਿ ਵਿਛੁੜੇ ਮਨਮੁਖਿ ਲਹਹਿ ਨ ਮੇਲੁ ॥੪॥ ਮਨੁ ਬੈਰਾਗੀ ਘਰਿ ਵਸੈ ਸਚ ਭੈ ਰਾਤਾ ਹੋਇ ॥ ਗਿਆਨ ਮਹਾ ਰਸੁ ਭੋਗਵੈ ਬਾਹੁੜਿ ਭੂਖ ਨ ਹੋਇ ॥ ਨਾਨਕ ਇਹੁ ਮਨੁ ਮਾਰਿ ਮਿਲੁ ਭੀ ਫਿਰਿ ਦੁਖੁ ਨ ਹੋਇ ॥੫॥੧੮॥** *(ਅੰਗ ੨੦-੨੧)*

ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਜੀਵਨ ਮੁਕਤਿ ਪੁਰਸ਼ਾਂ ਦੀ ਅਵਸਥਾ ਕਥਨ ਕਰਦੇ ਹਨ।

**ਮਰਣੈ ਕੀ ਚਿੰਤਾ ਨਹੀ; ਜੀਵਣ ਕੀ ਨਹੀ ਆਸ ॥**

ਜੀਵਨ ਮੁਕਤ ਪੁਰਸ਼ ਨੂੰ ਬਹੁਤਾ ਜਿਉਣ ਦੀ ਆਸ ਨਹੀਂ ਹੁੰਦੀ ਤੇ ਮਰਣ ਦੀ ਚਿੰਤਾ ਨਹੀਂ ਹੁੰਦੀ ਹੈ।

ਪ੍ਰਮਾਣ : **[ਮਰਣੁ ਜੀਵਣੁ ਜੋ ਸਮ ਕਰਿ ਜਾਣੈ ਸੋ ਮੇਰੇ ਪ੍ਰਭ ਭਾਇਦਾ ॥੧੨॥]** (ਅੰਗ ੧੦੫੯)

ਉਹਨਾਂ ਅੰਦਰ ਸ਼ਬਦ ਦਾ ਪ੍ਰਕਾਸ਼ ਹੁੰਦਾ ਹੈ।

ਪ੍ਰਮਾਣ : **[ਬਿਨੁ ਸਬਦੈ ਅੰਤਰਿ ਆਨੇਰਾ ॥ ਨ ਵਸਤੁ ਲਹੈ ਨ ਚੂਕੈ ਫੇਰਾ ॥]** (ਅੰਗ ੧੨੪)

ਇਸ ਕਰਕੇ ਜਿਉਣ ਦੀ ਆਸਾ ਨਹੀਂ। ਉਹਨਾਂ ਨੇ ਆਪਣੇ ਸਰੂਪ ਨੂੰ

**[ਗਯਾਨ ਹੂੰ ਕੇ ਗਯਾਤਾ ਮਹਾਂ ਬੁੱਧਤਾ ਕੇ ਦਾਤਾ ਦੇਵ, ਕਾਲ ਹੂੰ ਕੇ ਕਾਲ ਮਹਾਂ ਕਾਲ ਹੂੰ ਕੇ ਕਾਲ ਹੈਂ]**

(ਸ੍ਰੀ ਦਸਮ ਗ੍ਰੰਥ ਸਾਹਿਬ ਅੰਗ ੩੬)

ਜਾਣਿਆ ਹੈ। ਇਸ ਕਰਕੇ ਮਰਣ ਦੀ ਚਿੰਤਾ ਨਹੀਂ ਹੈ। ਉਹ ਤਾਂ ਇਸ ਪ੍ਰਕਾਰ ਜਾਣਦੇ ਹਨ।

**ਤੂ ਸਰਬ ਜੀਆ ਪ੍ਰਤਿਪਾਲਹੀ; ਲੇਖੈ ਸਾਸ ਗਿਰਾਸ ॥**

ਹੇ ਪ੍ਰਭੂ ! ਤੂੰ ਸਾਰੇ ਜੀਵਾਂ ਤਾਂਈ ਪਾਲਦਾ ਹੈਂ। ਸਾਰੇ ਜੀਵ ਲੇਖੇ ਦੇ ਅਨੁਸਾਰ ਹੀ ਸਾਸ ਗਿਰਾਸ ਲੈਂਦੇ ਹਨ। ਉਹ ਸੁਆਸ ਲੇਖੇ ਵਿਚ ਹਨ ਜਿਨ੍ਹਾਂ ਨਾਲ ਸਿਮਰਨ ਕਰੇ। (ਗਿਰਾਸ) ਓਹ ਗਿਰਾਹੀ ਲੇਖੇ ਵਿਚ ਹੈ ਜਿਸਦੇ ਖਾਣ ਵੇਲੇ ਪ੍ਰਭੂ ਦਾ ਚਿੰਤਨ ਕਰੇ।

**ਅੰਤਰਿ ਗੁਰਮੁਖਿ ਤੂ ਵਸਹਿ; ਜਿਉ ਭਾਵੈ ਤਿਉ ਨਿਰਜਾਸਿ ॥੧॥**

ਗੁਰਮੁਖਾਂ ਨੇ ਇਹ (ਨਿਰਜਾਸਿ) ਨਿਰਣਾ ਕੀਤਾ ਹੈ ਕਿ ਪ੍ਰਭੂ ਸਾਰਿਆਂ ਦੇ ਅੰਦਰ ਵਸਦਾ ਹੈ। ਹੇ ਪ੍ਰਭੂ ! ਜਿਵੇਂ ਤੈਨੂੰ ਭਾਉਂਦਾ ਹੈ। ਉਵੇਂ ਰੱਖਣਾ ਕਰ।

**ਜੀਅਰੇ; ਰਾਮ ਜਪਤ ਮਨੁ ਮਾਨੁ ॥**

ਹੇ ਜੀਵ ! ਰਮੇ ਹੋਇ ਰਾਮ ਦੇ, ਭਾਵ ਪਰਮੇਸ਼ਰ ਦੇ ਨਾਮ ਦਾ ਜਾਪ ਕਰ। ਜਪਦਿਆਂ ਜਪਦਿਆਂ ਮਨ ਸਚੇ ਦੇ (ਮਾਨੁ) ਮੰਨਣ ਵਿਚ ਲਗ ਜਾਵੇਗਾ। ਅਥਵਾ-ਮਨ ਦੇ ਵਿਚ ਸੱਚੇ ਦੇ ਨਾਮ ਨੂੰ ਮੰਨਣ ਕਰਕੇ ਜਾਪ ਕਰ।

**ਅੰਤਰਿ ਲਾਗੀ ਜਲਿ ਬੁਝੀ; ਪਾਇਆ ਗੁਰਮੁਖਿ ਗਿਆਨੁ ॥੧॥ ਰਹਾਉ ॥**

ਅੰਦਰ ਜੋ ਤ੍ਰਿਸ਼ਨਾ ਦੀ ਅਗਨੀ ਲੱਗੀ ਹੈ। (ਜਲਿ) ਉਹ ਗਿਆਨ ਰੂਪ (ਜਲਿ) ਪਾਣੀ ਕਰਕੇ ਬੁਝ ਜਾਵੇਗੀ। ਗੁਰਮੁਖਾਂ ਨੇ ਇਸ ਪ੍ਰਕਾਰ ਗਿਆਨ ਸਰੂਪ ਨੂੰ ਪਾਇਆ ਹੈ॥ਰਹਾਉ॥ ਬਿਸਰਾਮ ਦੇ ਕੇ ਕਹਿੰਦੇ ਹਨ।

**ਅੰਤਰ ਕੀ ਗਤਿ ਜਾਣੀਐ; ਗੁਰ ਮਿਲੀਐ ਸੰਕ ਉਤਾਰਿ ॥**

ਜਿਨ੍ਹਾਂ ਗੁਰਾਂ ਦੁਆਰਾ ਅੰਦਰ ਹੀ ਪ੍ਰਭੂ ਨੂੰ (ਗਤਿ) ਪ੍ਰਾਪਤ ਰੂਪ ਜਾਨਣਾ ਕੀਤਾ ਹੈ। ਸ਼ੰਕਾ ਮੇਟ ਕਰਕੇ, ਉਹਨਾਂ ਗੁਰਾਂ ਨੂੰ ਮਿਲਣਾ ਚਾਹੀਦਾ ਹੈ।

**ਦੂਸਰਾ ਅਰਥ :** ਅੰਦਰ ਦੀ ਗਤੀ ਨੂੰ ਗੁਰੂ ਸਾਹਿਬ ਜੀ ਹੀ ਜਾਣਦੇ ਹਨ। ਇਸ ਕਰਕੇ ਸ਼ੰਕਾ ਲਾਹ ਕੇ ਗੁਰਾਂ ਦੇ ਚਰਨੀ ਪੈਣਾ ਕਰੇ।

## ਸਾਖੀ ਬਾਜ, ਅਤੇ ਬਟੇਰੇ ਦੀ।

ਮੀਰੀ ਪੀਰੀ ਦੇ ਮਾਲਕ, ਧੰਨ ਸੱਚੇ ਪਾਤਿਸ਼ਾਹ, ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਮਹਾਰਾਜ ਸ੍ਰੀ ਹਰਿਗੋਬਿੰਦ ਪੁਰ ਸਾਹਿਬ (ਜਿਲਾ ਗੁਰਦਾਸਪੁਰ) ਵਿਚ ਸੁਭਾਇਮਾਨ ਹਨ, ਆਪ ਜੀ ਦੇ ਦਰਸ਼ਨ ਕਰਨ ਵਾਸਤੇ ਕਾਂਸ਼ੀ ਤੋਂ ਸੰਗਤ ਆਈ, ਸਤਿਗੁਰੂ ਜੀ ਸ਼ਿਕਾਰ ਖੇਡ ਕੇ ਵਾਪਸ ਆਏ ਅਤੇ ਸਤਿਗੁਰਾਂ ਨੇ ਇਕ ਹੱਥ ਵਿਚ ਬਾਜ ਫੜਿਆ ਹੈ ਦੂਸਰੇ ਵਿਚ ਬਟੇਰਾ ਪਰ ਆਪ ਜੀ ਬਾਜ ਕੋਲੋਂ ਜਿਉਂਦੇ ਬਟੇਰੇ ਦਾ ਮਾਸ ਖੁਆ ਰਹੇ ਹਨ, ਅਤੇ ਖੂਨ ਦੀਆਂ ਧਾਰਾਂ ਵਗ ਰਹੀਆਂ ਹਨ। ਕਾਂਸ਼ੀ ਦੀ ਸੰਗਤ ਵਿਚੋਂ ਇਕ ਕਾਂਸ਼ੀ ਦੇ ਰਹਿਣ ਵਾਲਾ ਸਿਖ, ਸੰਗਤ ਨੂੰ ਡੇਰੇ ਛੱਡ ਕੇ ਸਤਿਗੁਰਾਂ ਪਾਸ ਬਿਆਸਾ ਦੇ ਕਿਨਾਰੇ ਤੇ ਕਾਹਲੀ ਨਾਲ ਦਰਸ਼ਨ ਕਰਨ ਗਿਆ। ਜਦੋਂ ਸਤਿਗੁਰਾਂ ਨੂੰ ਇਸ ਤਰਾਂ ਕਰਦਿਆ ਇਸ ਸਿੱਖ ਨੇ ਤੱਕਿਆ। ਤਾਂ ਮਨ ਵਿਚ ਤਰਕ ਕੀਤੀ ਕਿ ਇਹ ਗੁਰੂ ਨਾਨਕ ਸਾਹਿਬ ਜੀ ਦੀ ਭਾਰੀ ਗੱਦੀ ਦੇ ਮਾਲਕ ਹਨ। ਪਰ ਦਇਆ ਇਹਨਾਂ ਵਿਚ ਹੈ ਹੀ ਨਹੀਂ। ਸਾਰੇ ਇਹਨਾਂ ਨੂੰ ਗਰੀਬ ਨਿਵਾਜ਼ ਆਖਦੇ ਹਨ। ਮੇਰੇ ਮਨ ਵਿਚ ਸੰਕਲਪ ਸੀ ਕਿ ਜਿਹੜਾ ਗੁਰੂ ਮਾਸ ਨਾ ਖਾਂਦਾ ਹੋਵੇ ਅਤੇ ਸ਼ਰਾਬ ਨਾ ਪੀਂਦਾ ਹੋਵੇ ਉਸਨੂੰ ਗੁਰੂ ਧਾਰਨ ਕਰਾਂਗਾ। ਇਹਨਾਂ ਪਾਸ ਤਾਂ ਦਇਆ ਆਦਿਕ ਰੰਚ ਮਾਤਰ ਵੀ ਨਹੀਂ ਹੈ। ਇਸਦੇ ਮਨ ਦੀਆਂ ਸੋਚਾਂ ਅੰਤਰਜਾਮੀ ਸਤਿਗੁਰਾਂ ਨੇ ਜਾਣ ਕੇ ਕਿਹਾ ਸਿੱਖਾ ਮਨ ਵਿਚ ਕੀ ਤਰਕਾਂ ਕਰਦਾ ਹੈ। ਤੂੰ ਦਰਗਾਹ ਦਾ ਭੇਤ ਨਹੀਂ ਜਾਣਦਾ ਕਿ ਕੀ ਕਾਰਨ ਹੈ। ਤਾਂ ਸਿੱਖ ਨੇ ਅਧੀਨਗੀ ਨਾਲ ਬੇਨਤੀ ਕੀਤੀ ਸੱਚੇ ਪਾਤਿਸ਼ਾਹ ਜੀ ਮੈਂ ਅਲਪੱਗ ਤੁੱਛ ਬੁੱਧੀ ਦਾ ਮਾਲਕ ਹੋਣ ਕਰਕੇ ਆਪ ਜੀ ਦੀ ਬਾਹਰਲੀ ਕਿਰਿਆ ਵੇਖ ਕੇ ਸ਼ੰਕਾ ਕੀਤੀ ਹੈ। ਤਾਂ ਸਤਿਗੁਰਾਂ ਨੇ ਇਸਦੀ ਸ਼ੰਕਾ ਮੇਟਣ ਵਾਸਤੇ ਸਾਰੀ ਵਾਰਤਾ ਸੁਣਾਈ। ਕਿ ਇਹ ਬਾਜ ਪਿਛਲੇ ਜਨਮ ਵਿਚ ਚੌਥੇ ਪਾਤਿਸ਼ਾਹ ਸ੍ਰੀ ਗੁਰੂ ਰਾਮਦਾਸ ਜੀ ਦਾ ਸਿੱਖ ਸੀ, ਚੌਥੇ ਸਤਿਗੁਰਾਂ ਨੇ ਇਸਨੂੰ ਕਿਸੇ ਕਾਰਜ ਬਾਹਰ ਭੇਜਿਆ ਤਾਂ ਇਹ ਤੁਰਦਾ ਤੁਰਦਾ ਦਰਿਆ ਪਾਰ ਹੋਣ ਲਈ ਦਰਿਆ ਦੇ ਕਿਨਾਰੇ ਤੇ ਪੁੱਜਿਆ। ਤਾਂ ਇਸ ਬਟੇਰੇ ਰੂਪ ਮਲਾਹ ਨੇ ਸਮੇਂ ਅਨੁਸਾਰ ਦਰਿਆ ਤੋਂ ਪਾਰ ਕਰਨ ਲਈ ਲੋਕਾਂ ਨੂੰ ਏਸ ਸਿੱਖ ਸਮੇਤ ਬੇੜੀ ਵਿਚ ਬਿਠਾ ਕੇ ਬੇੜੀ ਤੋਰ ਲਈ ਜਦੋਂ

ਦਰਿਆ ਦੇ ਵਿਚਕਾਰ ਬੇੜੀ ਗਈ ਤਾਂ ਸਾਰੀਆਂ ਸਵਾਰੀਆਂ ਤੋਂ ਕਿਰਾਇਆ ਮਜਦੂਰੀ ਲੈ ਲਈ, ਪਰ ਏਸ ਸਿੱਖ ਪਾਸ ਕੇਵਲ ਪੰਜ ਪੈਸੇ ਸਨ ਉਹ ਪੰਜ ਪੈਸੇ ਇਹ ਸਿੱਖ ਏਸ ਮਲਾਹ ਨੂੰ ਦਿੰਦਾ ਰਿਹਾ ਪਰ ਏਸ ਨੇ ਲੈਣ ਤੋਂ ਨਾਂਹ ਕਰ ਦਿਤੀ। ਅਤੇ ਲਾਲਚ ਵਿਚ ਆ ਕੇ ਕਿਹਾ ਹੋਰ ਪੈਸੇ ਦੇਹ, ਪਰ ਸਿੱਖ ਕੋਲ ਹੋਰ ਧਨ ਨਾਂ ਹੋਣ ਕਰਕੇ ਦੇ ਨਾ ਸਕਿਆ ਤਾਂ ਇਸ ਮਲਾਹ ਨੇ ਗੁੱਸੇ ਵਿਚ ਆ ਕੇ ਸਿੱਖ ਨੂੰ ਬੇੜੀ ਵਿਚੋਂ ਚੁੱਕ ਕੇ ਦਰਿਆ ਵਿਚ ਸ਼ਿੱਟ ਦਿੱਤਾ। ਸਿੱਖ ਨੇ ਬਹੁਤ ਤਰਲੇ ਵੀ ਕੀਤੇ ਕਿ ਮੈਨੂੰ ਗੁਰੂ ਸਾਹਿਬ ਨੇ ਕਿਸੇ ਕਾਰਜ ਭੇਜਿਆ ਹੈ ਤੂੰ ਐਨੇ ਲੈ ਲੈ ਪਰ ਇਹ ਨਾ ਮੰਨਿਆ। ਇਸਨੇ ਝਗੜਾ ਕਰਦੇ ਨੇ ਸਿੱਖ ਨੂੰ ਪਾਣੀ ਵਿਚ ਜਦੋਂ ਸੁੱਟਿਆ ਤਾਂ ਸਿੱਖ ਦੇ ਮਨ ਵਿਚ ਇਹ ਫੁਰਨਾਂ ਆਇਆ ਕਿ ਐਸੇ ਨਿਰਦਈ ਦਾ ਮਾਸ ਕੱਟ ਕੱਟ ਕੈ ਮੈ ਖਾਵਾਂ ਜਿਸਨੇ ਭੋਰਾ ਵੀ ਦਇਆ ਨਹੀਂ ਕੀਤੀ। ਏਸ ਤਰਾਂ ਸੋਚਦਿਆਂ ਸਿੱਖ ਪਾਣੀ ਵਿਚ ਡੁੱਬ ਕੇ ਸਰੀਰ ਤਿਆਗ ਗਿਆ। ਇਧਰ ਸਮਾਂ ਆਉਣ ਤੋਂ ਉਹ ਮਲਾਹ ਮਰ ਕੇ ਬਟੇਰਾ ਬਣਿਆ। ਅਤੇ ਇਹ ਸਿੱਖ ਬਾਜ ਬਣਿਆ, ਇਹ ਬਾਜ ਅਤੇ ਬਟੇਰਾ ਹੁਣ ਸਾਡੇ ਹੱਥ ਵਿਚ ਆਏ ਹਨ ਇਹਨਾਂ ਦੇ ਪਿਛਲੇ ਜਨਮ ਦਾ ਹਿਸਾਬ ਪੂਰਾ ਕਰਾ ਰਹੇ ਹਾਂ ਉਹ ਸਿੱਖ ਜੋ ਬਾਜ ਦਾ ਰੂਪ ਹੈ, ਅਤੇ ਮਲਾਹ ਬਟੇਰੇ ਦਾ ਰੂਪ ਹੈ ਇਸਤੋਂ ਉਹ ਹਿਸਾਬ ਪੂਰਾ ਕਰਾਇਆ ਹੈ। ਐਨੇ ਬਚਨ ਕਰਕੇ ਸਤਿਗੁਰਾਂ ਨੇ ਦੋਨਾਂ ਵੱਲ ਕਿਰਪਾ ਦੀ ਦ੍ਰਿਸ਼ਟੀ ਨਾਲ ਤੱਕਿਆ ਤਾਂ ਦੋਨੋਂ ਹੀ ਸਰੀਰ ਤਿਆਗ ਗਏ। ਸਿੱਖ ਨੇ ਜਦੋਂ ਅਕਾਸ਼ ਵੱਲ ਦੇਖਿਆ ਤਾਂ ਅਕਾਸ ਵਿਚੋਂ ਇਸਨੂੰ ਪ੍ਰਕਾਸ਼ ਦਿੱਸਿਆ ਤਾਂ ਇਸਨੇ ਬੇਨਤੀ ਕੀਤੀ ਮਹਾਰਾਜ ਜਦੋਂ ਇਹ ਦੋਨੋਂ ਪ੍ਰਾਣ ਤਿਆਗ ਗਏ ਤਾਂ ਮੈਨੂੰ ਕੁਝ ਅਕਾਸ਼ ਵਿਚ ਪ੍ਰਕਾਸ਼ ਦਿੱਸਿਆ ਹੁਣ ਅਲੋਪ ਹੋ ਗਿਆ ਹੈ।

ਤਾਂ ਸਤਿਗੁਰਾਂ ਕਿਹਾ ਭਾਈ ਇਹਨਾਂ ਦੀਆਂ ਸੂਖਮ ਦੇਹਾਂ ਨੂੰ ਲੈਣ ਵਾਸਤੇ ਦੇਵਤੇ ਆਏ ਸਨ ਜੋ ਕਿ ਬਿਮਾਨਾਂ ਵਿਚ ਬੈਠਾ ਕੇ ਦਰਗਾਹ ਵਿਚ ਲੈ ਕੇ ਗਏ ਹਨ ਇਹਨਾਂ ਦਾ ਉਧਾਰ ਹੋ ਗਿਆ ਹੈ। ਇਸ ਤਰਾਂ ਸਿੱਖ ਨੇ ਆਪਣੀ ਭੁੱਲ ਦੀ ਖਿਮਾਂ ਜਾਚਨਾਂ ਕੀਤੀ। ਅਤੇ ਇਹ ਸਾਰਾ ਪ੍ਰਸੰਗ ਕਾਂਸ਼ੀ ਦੀ ਸੰਗਤ ਨੂੰ ਜਾ ਕਰਕੇ ਸੁਣਾਇਆਂ ਤਾਂ ਸਾਰੀ ਸੰਗਤ ਵੀ ਗਦ ਗਦ ਹੋ ਗਈ। ਇਸ ਤਰ੍ਹਾਂ ਗੁਰੂ ਤੇ ਸ਼ੰਕਾਂ ਨਹੀਂ ਕਰਨੀ ਚਾਹੀਦੀ, ਸ਼ੰਕਾ ਮੇਟ ਕੇ ਸਤਿਗੁਰਾਂ ਦੇ ਚਰਨੀ ਲਗਣਾ ਚਾਹੀਦਾ ਹੈ। ਗੁਰੂ ਸਾਹਿਬ ਸਾਰੀ ਗਤੀ ਨੂੰ ਆਪ ਜਾਣਦੇ ਹਨ।

**ਮੁਇਆ ਜਿਤੁ ਘਰਿ ਜਾਈਐ; ਤਿਤੁ ਜੀਵਦਿਆ ਮਰੁ ਮਾਰਿ ॥**

ਮਰਨ ਤੋਂ ਜਿਸ (ਘਰਿ) ਪਰਲੋਕ ਵਿਚ ਜਾਣਾ ਹੈ। ਉਥੇ ਜਿਉਂਦਿਆਂ ਹੀ (ਮਾਰਿ) ਕਾਮ ਆਦਿਕ ਨੂੰ ਮਾਰ ਕਰਕੇ ਜਾਣਾ ਹੁੰਦਾ ਹੈ। (ਮਰੁ) ਮੌਤ ਨੂੰ ਮਾਰ ਲਵੋਗੇ। ਭਾਵ ਨਾਮ ਜਪਕੇ ਜਿਉਂਦੇ ਹੀ ਮੌਤ ਨੂੰ ਜਿੱਤ ਕਰਕੇ (ਘਰਿ) ਸੱਚਖੰਡ ਵਿਚ ਜਾਣਾ ਹੁੰਦਾ ਹੈ।

**ਅਨਹਦ ਸਬਦਿ ਸੁਹਾਵਣੇ; ਪਾਈਐ ਗੁਰ ਵੀਚਾਰਿ ॥੨॥**

(ਅਨਹਦ) ਇਕ ਰਸ ਗੁਰਾਂ ਦੇ ਸ਼ਬਦ ਦੀ ਪ੍ਰਾਪਤੀ (ਸੁਹਾਵਣੇ) ਸੁੰਦਰ ਜੋ ਗੁਰ ਸ਼ਬਦ ਦੀ ਵੀਚਾਰ ਹੈ। ਉਸਨੂੰ ਧਾਰਨ ਕਰਨ ਨਾਲ (ਪਾਈਐ) ਹੁੰਦੀ ਹੈ। ਭਾਵ ਪ੍ਰਾਪਤ ਹੁੰਦੀ ਹੈ। **ਅਥਵਾ** : ਅਨਹਦ ਸ਼ਬਦ ਸੋਹਣੇ ਹਨ। ਇਹ ਗੁਰਾਂ ਦੇ ਸ਼ਬਦ ਦੀ ਵਿਚਾਰ ਦੁਆਰਾ ਪ੍ਰਾਪਤ ਹੁੰਦੇ ਹਨ।

**ਅਨਹਦ ਬਾਣੀ ਪਾਈਐ; ਤਹ ਹਉਮੈ ਹੋਇ ਬਿਨਾਸੁ ॥**

(ਅਨਹਦ) ਹੱਦ ਤੋਂ ਰਹਿਤ ਬਾਣੀ ਪ੍ਰਾਪਤ ਕਰੀਏ ਤਾਂ ਹਉਮੈ ਦਾ ਨਾਸ ਹੁੰਦਾ ਹੈ।

**ਸਤਗੁਰੁ ਸੇਵੇ ਆਪਨਾ; ਹਉ ਸਦ ਕੁਰਬਾਣੈ ਤਾਸੁ ॥**

ਜੋ ਆਪਣੇ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ (ਸੇਵੇ) ਯਾਦ ਕਰਦੇ ਹਨ। (ਹਉ) ਅਸੀਂ ਸਦਾ ਹੀ ਸੈਂਕੜੇ ਵਾਰੀ ਤਿਨ੍ਹਾਂ ਤੋਂ ਕੁਰਬਾਨ ਜਾਂਦੇ ਹਾਂ। ਜੋ ਆਪਣੇ ਸਤਿਗੁਰਾਂ ਦੇ ਮਾਰਗ ਨੂੰ ਸੇਵਨ ਕਰਦੇ ਹਨ ਭਾਵ ਸਤਿਗੁਰਾਂ ਦੇ ਮਾਰਗ ਤੇ ਚਲਦੇ ਹਨ, ਅਸੀਂ ਉਹਨਾਂ ਤੋਂ ਸੈਂਕੜੇ ਵਾਰੀ ਬਲਿਹਾਰ ਜਾਂਦੇ ਹਾਂ।

**ਖੜਿ ਦਰਗਹ ਪੈਨਾਈਐ; ਮੁਖਿ ਹਰਿ ਨਾਮ ਨਿਵਾਸੁ ॥੩॥**

ਜਿਨ੍ਹਾਂ ਦੇ ਮੁਖ ਵਿਚ ਹਰੀ ਦੇ ਨਾਮ ਦਾ ਵਾਸਾ ਹੈ। ਉਹਨਾਂ ਨੂੰ (ਖੜਿ) ਲੈ ਜਾ ਕਰਕੇ ਜਸ ਰੂਪੀ, ਭਗਤੀ ਰੂਪ ਪੁਸ਼ਾਕਾ, ਪਹਿਨਾਇਆ ਜਾਂਦਾ ਹੈ ਦਰਗਾਹ ਵਿਚ।

**ਜਹ ਦੇਖਾ ਤਹ ਰਵਿ ਰਹੇ; ਸਿਵ ਸਕਤੀ ਕਾ ਮੇਲੁ ॥**

ਜਿਥੇ ਵੀ ਦੇਖਦੇ ਹਾਂ ਤਿਸ ਜਗ੍ਹਾ ਹੀ ਲੋਕ ਪਦਾਰਥਾਂ ਵਿਚ (ਰਵਿ) ਰਚਿ ਰਹੇ ਹਨ।

**ਪ੍ਰਮਾਣ :** **[ਜਤ ਜਤ ਦੇਖਉ ਬਹੁਰਿ ਨ ਪੇਖਉ ਸੰਗਿ ਮਾਇਆ ਲਪਟਾਨਾ ॥੧॥]** (ਅੰਗ ੩੩੮)

ਮਖਣੀ ਰਾਮ, ਦੁੱਧ ਰਾਮ, ਰੋਟੀ ਰਾਮ, ਐਸੇ ਪਦਾਰਥਾਂ ਵਿਚ ਸਭ ਰਚ ਰਹੇ ਹਨ। (ਸ਼ਿਵ ਸ਼ਕਤੀ) ਸਾਰੇ ਸ਼ਿਵਜੀ ਤੇ ਸ਼ਕਤੀ ਦੇ, ਮੇਲੀ ਹਨ। ਭਾਵ ਉਪਾਸ਼ਕ ਹਨ।

**ਪ੍ਰਮਾਣ :** **[ਸੰਪੈ ਕਉ ਈਸਰੁ ਧਿਆਈਐ ॥ ਸੰਪੈ ਪੁਰਬਿ ਲਿਖੇ ਕੀ ਪਾਈਐ ॥ ਸੰਪੈ ਕਾਰਣਿ ਚਾਕਰ ਚੋਰ ॥ ਸੰਪੈ ਸਾਥਿ ਨ ਚਾਲੈ ਹੋਰ ॥]** (ਅੰਗ ੯੩੭)

(ਸ਼ਿਵ ਸ਼ਕਤੀ) ਪੁਰਖੁ ਤੇ (ਸ਼ਕਤੀ) ਪ੍ਰਕਿਰਤੀ ਦਾ ਮੇਲ ਦੇਖੀਦਾ ਹੈ। (ਸ਼ਿਵ ਸ਼ਕਤੀ) ਅਥਵਾ-(ਸ਼ਿਵ)-ਸਤੋ ਗੁਣ (ਸ਼ਕਤੀ) ਤਮੋ ਗੁਣ (ਮੇਲੁ) ਰਜੋ ਗੁਣ ਦਾ, ਮੇਲ ਦੇਖੀਦਾ ਹੈ।

**ਦੂਸਰਾ ਅਰਥ :** (ਸ਼ਿਵ) ਕਲਿਆਣ ਰੂਪ ਪ੍ਰਭੂ (ਸ਼ਕਤੀ) ਮਾਇਆ ਦਾ ਮੇਲ ਰੂਪ ਜੋ ਸੰਸਾਰ ਹੈ। ਜਿਥੇ ਵੀ ਵੇਖਦੇ ਹਾਂ (ਤਹ) ਉੱਥੇ ਹੀ ਪ੍ਰਭੂ (ਰਵਿ) ਮਿਲ ਰਹੇ ਹਨ।

**ਤ੍ਰਿਹੁ ਗੁਣ ਬੰਧੀ ਦੇਹੁਰੀ; ਜੋ ਆਇਆ ਜਗਿ ਸੋ ਖੇਲੁ ॥**

ਇਹ ਦੇਹ ਤਿੰਨਾਂ ਗੁਣਾਂ ਕਰਕੇ (ਬੰਧੀ) ਰਚੀ ਹੋਈ ਹੈ। ਜੋ ਵੀ ਜੀਵ ਸੰਸਾਰ ਵਿਚ ਆਇਆ ਹੈ। ਉਸਨੇ (ਖੇਲੁ) ਖੇਲ੍ਹ ਜਾਣਾ ਅਰਥਾਤ ਤੁਰ ਜਾਣਾ ਹੈ। ਭਾਵ-ਜੋ ਵੀ ਜੀਵ ਆਇਆ ਹੈ ਉਹ (ਖੇਲ) ਖੇਡਦਾ ਆਇਆ ਹੈ ਅਤੇ ਅੰਤ ਨੂੰ ਪਰਮੇਸ਼ਰ ਨੇ ਖਿੰਡਾ ਦੇਣਾ ਭਾਵ ਨਾਸ਼ ਕਰ ਦੇਣਾ ਹੈ।

**ਵਿਜੋਗੀ ਦੁਖਿ ਵਿਛੁੜੇ; ਮਨਮੁਖਿ ਲਹਹਿ ਨ ਮੇਲੁ ॥੪॥**

ਵਾਹਿਗੁਰੂ ਦੇ ਵਿਜੋਗੀ ਭਾਵ ਪ੍ਰਭੂ ਤੋਂ ਵਿਛੁੜੇ ਹੋਏ, ਜਨਮ ਮਰਨ ਦੇ ਦੁਖ ਸਹਿਤ, ਜੂਨਾਂ ਵਿਚ ਪੈਣਗੇ। ਉਹਨਾਂ ਦਾ ਪਰਮੇਸ਼ਰ ਤੋਂ ਵਿਛੋੜਾ ਪੈਣ ਕਰਕੇ, ਜੂਨਾਂ ਵਿਚ ਪੈਣਗੇ। ਉਹਨਾਂ ਮਨਮੁਖਾਂ ਦਾ ਗੁਰੂ ਨਾਲ ਕਦੇ ਵੀ ਮਿਲਾਪ ਨਹੀਂ ਹੁੰਦਾ। (ਲਹਹਿ ਨ ਮੇਲੁ) ਉਹ ਗੁਰਾਂ ਦਾ ਮਿਲਾਪ ਨਹੀਂ ਲੈਂਦੇ ਹਨ।

**ਮਨੁ ਬੈਰਾਗੀ ਘਰਿ ਵਸੈ; ਸਚ ਭੈ ਰਾਤਾ ਹੋਇ ॥**

ਵੈਰਾਗਵਾਨ (ਘਰਿ) ਸੰਸਾਰ ਵਿਚ ਵਸ ਕਰਕੇ ਜਾਂ ਘਰ ਵਿਚ ਰਹਿ ਕਰਕੇ। ਮਨ ਵਿਚ ਵੈਰਾਗ ਧਾਰਨ ਕਰੇ ਅਤੇ ਸੱਚੇ ਦੇ ਭੈ ਅੰਦਰ ਮਨ ਨੂੰ ਰੰਗੇ। ਤਾਂ ਸੰਗਤ ਦੁਆਰਾ ਤੁਰੀਆ ਘਰ ਵਿਚ ਵਸਦਾ ਹੈ।

**ਪ੍ਰਮਾਣ :** **[ਗ੍ਰਿਹੁ ਤਜਿ ਬਨ ਖੰਡ ਜਾਈਐ ਚੁਨਿ ਖਾਈਐ ਕੰਦਾ ॥ ਅਜਹੁ ਬਿਕਾਰ ਨ ਛੋਡਈ ਪਾਪੀ ਮਨੁ ਮੰਦਾ ॥੧॥]** (ਅੰਗ ੮੫੫)

**[ਬਨਿਤਾ ਛੋਡਿ ਬਦ ਨਦਰਿ ਪਰ ਨਾਰੀ ॥ ਵੇਸਿ ਨ ਪਾਈਐ ਮਹਾ ਦੁਖਿਆਰੀ ॥੫॥]** (ਅੰਗ ੧੩੪੯)

**ਗਿਆਨ ਮਹਾ ਰਸੁ ਭੋਗਵੈ; ਬਾਹੁੜਿ ਭੂਖ ਨ ਹੋਇ ॥**

ਗਿਆਨ ਦੁਆਰਾ ਬ੍ਰਹਮਾ ਨੰਦ ਨੂੰ ਭੋਗਦਾ ਹੈ ਫੇਰ ਆਸਾ ਰੂਪੀ ਭੁਖ ਨਹੀਂ ਲੱਗਦੀ ਹੈ।

**ਨਾਨਕ ਇਹੁ ਮਨੁ ਮਾਰਿ ਮਿਲੁ; ਭੀ ਫਿਰਿ ਦੁਖੁ ਨ ਹੋਇ ॥੫॥੧੮॥**

ਸਤਿਗੁਰੂ ਜੀ ਫ਼ੁਰਮਾਉਂਦੇ ਹਨ ਕਿ ਇਸ ਮਨ ਦੇ ਮੰਦੇ ਸੁਭਾ ਨੂੰ ਮਾਰ ਕਰਕੇ, ਗੁਰਾਂ ਨਾਲ ਮਿਲਣਾ ਕਰ। ਫੇਰ ਜਨਮ ਮਰਨ ਦਾ ਦੁਖ ਕਦੇ ਨਹੀਂ ਹੋਵੇਗਾ। ਗਰਭ ਦਾ ਨਰਕਾਂ ਦਾ ਦੁਖ ਕਦੇ ਨਹੀਂ ਹੋਵੇਗਾ। ਸਦਾ ਮੁਕਤ ਹੋ ਜਾਏਗਾ।

## ਸਿਰੀਰਾਗੁ ਮਹਲਾ ੧ ॥

**ਏਹੁ ਮਨੋ ਮੂਰਖੁ ਲੋਭੀਆ ਲੋਭੇ ਲਗਾ ਲੋੁਭਾਨੁ ॥ ਸਬਦਿ ਨ ਭੀਜੈ ਸਾਕਤਾ ਦੁਰਮਤਿ ਆਵਨੁ ਜਾਨੁ ॥ ਸਾਧੂ ਸਤਗੁਰੁ ਜੇ ਮਿਲੈ ਤਾ ਪਾਈਐ ਗੁਣੀ ਨਿਧਾਨੁ ॥੧॥ ਮਨ ਰੇ ਹਉਮੈ ਛੋਡਿ ਗੁਮਾਨੁ ॥ ਹਰਿ ਗੁਰੁ ਸਰਵਰੁ ਸੇਵਿ ਤੂ ਪਾਵਹਿ ਦਰਗਹ ਮਾਨੁ ॥੧॥ ਰਹਾਉ ॥ ਰਾਮ ਨਾਮੁ ਜਪਿ ਦਿਨਸੁ ਰਾਤਿ ਗੁਰਮੁਖਿ ਹਰਿ ਧਨੁ ਜਾਨੁ ॥ ਸਭਿ ਸੁਖ ਹਰਿ ਰਸ ਭੋਗਣੇ ਸੰਤ ਸਭਾ ਮਿਲਿ ਗਿਆਨੁ ॥ ਨਿਤਿ ਅਹਿਨਿਸਿ ਹਰਿ ਪ੍ਰਭੁ ਸੇਵਿਆ ਸਤਗੁਰਿ ਦੀਆ ਨਾਮੁ ॥੨॥ ਕੂਕਰ ਕੂੜੁ ਕਮਾਈਐ ਗੁਰ ਨਿੰਦਾ ਪਚੈ ਪਚਾਨੁ ॥ ਭਰਮੇ ਭੂਲਾ ਦੁਖੁ ਘਣੋ ਜਮੁ ਮਾਰਿ ਕਰੈ ਖੁਲਹਾਨੁ ॥ ਮਨਮੁਖਿ ਸੁਖੁ ਨ ਪਾਈਐ ਗੁਰਮੁਖਿ ਸੁਖੁ ਸੁਭਾਨੁ ॥੩॥ ਐਥੈ ਧੰਧੁ ਪਿਟਾਈਐ ਸਚੁ ਲਿਖਤੁ ਪਰਵਾਨੁ ॥ ਹਰਿ ਸਜਣੁ ਗੁਰੁ ਸੇਵਦਾ ਗੁਰ ਕਰਣੀ ਪਰਧਾਨੁ ॥ ਨਾਨਕ ਨਾਮੁ ਨ ਵੀਸਰੈ ਕਰਮਿ ਸਚੈ ਨੀਸਾਣੁ ॥੪॥੧੯॥**

*(ਅੰਗ ੨੧)*

**ਏਹੁ ਮਨੋ ਮੂਰਖੁ ਲੋਭੀਆ; ਲੋਭੇ ਲਗਾ ਲੋੁਭਾਨੁ ॥**

ਸਤਿਗੁਰੂ ਜੀ ਸਿੱਖਿਆ ਦੇਂਦੇ ਹਨ। (ਏਹੋ) ਇਹ ਜਾਨਣਾ ਕਰੋ ਕਿ ਇਹ ਮਨ (ਮੂਰਖੁ) ਸ਼ਾਸਤਰ ਗਿਆਤ ਤੋਂ ਰਹਿਤ ਹੋਣੇ ਕਰਕੇ (ਲੋਭੀਆ) ਲੋਭੀ ਹੈ ਪਦਾਰਥਾਂ ਕਰਕੇ। (ਲੋਭੇ ਲਗਾ) ਪਦਾਰਥਾਂ ਵਿਚ ਲਗ ਕਰਕੇ ਲੁਭਾਇਮਾਨ ਹੋ ਰਿਹਾ ਹੈ।

**ਦੂਸਰਾ ਅਰਥ :** ਹੇ ਮਨਾ! ਲੋਭੀ ਹੋਣ ਕਰਕੇ, ਪਦਾਰਥਾਂ ਵਿਚ ਲੁਭਾਇਮਾਨ ਹੋ ਕਰਕੇ, ਮੂਰਖ ਕਿਉਂ ਬਣ ਰਿਹਾ ਹੈਂ ?

**ਸਬਦਿ ਨ ਭੀਜੈ ਸਾਕਤਾ; ਦੁਰਮਤਿ ਆਵਨੁ ਜਾਨੁ ॥**

(ਸਾਕਤਾ) ਜੋ ਸ਼ਕਤੀ ਦੇ ਉਪਾਸ਼ਕ ਹਨ। ਭਾਵ ਮਾਇਆ ਦੇ ਉਪਾਸ਼ਿਕ = ਇੱਛਕ ਹਨ। ਪਦਾਰਥਾਂ ਦੇ ਵਿਚ ਲੱਗੇ ਹਨ। ਉਹ ਗੁਰਾਂ ਦੇ ਸ਼ਬਦ ਵਿਚ ਮਨ ਨਹੀਂ ਜੋੜਦੇ। (ਦੁਰਮਤਿ) ਸ਼ਰਾਬ ਪੀਣ ਕਰਕੇ ਖੋਟੀ ਮੱਤ ਹੁੰਦੀ ਹੈ।

ਪ੍ਰਮਾਣ : **[ਕਬੀਰ ਸਾਕਤੁ ਐਸਾ ਹੈ ਜੈਸੀ ਲਸਨ ਕੀ ਖਾਨਿ ॥ ਕੋਨੇ ਬੈਠੇ ਖਾਈਐ ਪਰਗਟ ਹੋਇ ਨਿਦਾਨਿ ॥੧੭॥]**

(ਅੰਗ ੧੩੬੫)

(ਸਾਕਤ) ਸ਼ਕਤੀ ਦੇ ਉਪਾਸ਼ਿਕ ਹੁੰਦੇ ਹਨ। ਭਾਵ ਬਾਮ ਮਾਰਗੀਏ ਆਦਿਕ। ਕਾਮੱਖਿਆ ਦੇਵੀ ਦਾ ਪੂਜਨ ਕਰਦੇ ਹਨ। ਕਾਮੱਖਿਆ = ਕਾਮ ਦੀ ਅੱਖ। ਜਿਸ ਦੁਆਰਾ ਜੀਵ ਜਨਮ ਲੈਂਦੇ ਹਨ। ਐਸੇ ਚਿੰਨ੍ਹ ਦੀ ਪੂਜਾ ਕਰਨ ਵਾਲੇ। ਸ਼ਰਾਬ ਮਾਸ ਦਾ ਸੇਵਨ ਕਰਨ ਵਾਲੇ। ਐਸੇ ਸਾਕਤ ਮਤ ਦੇ ਉਪਾਸ਼ਕ ਸਾਕਤ ਹਨ। (ਦੁਰਮਤਿ) ਖੋਟੀ ਮਤ ਦੇ ਧਾਰਨੀ। ਗੁਰਮਤਿ ਮਾਰਗ ਤੋਂ ਬੇਮੁੱਖ ਐਸੇ ਸਾਕਤ। ਜਿਨ੍ਹਾਂ ਦਾ ਮਨ ਗੁਰਮਤਿ ਵਿਚ ਨਹੀਂ ਭਿੱਜਦਾ, ਭਾਵ ਨਹੀਂ ਜੁੜਦਾ। ਉਨ੍ਹਾਂ ਦਾ ਸਦਾ ਆਉਣਾ ਜਾਣਾ ਜੰਮਣ ਮਰਣ ਬਣਿਆ ਰਹਿੰਦਾ ਹੈ।

**ਸਾਧੂ ਸਤਗੁਰੁ ਜੇ ਮਿਲੈ; ਤਾ ਪਾਈਐ ਗੁਣੀ ਨਿਧਾਨੁ ॥੧॥**

(ਸਾਧੂ) ਸ੍ਰੇਸ਼ਟ ਸਤਿਗੁਰੂ ਜੇ ਕਰਕੇ ਪ੍ਰਾਪਤ ਹੋ ਜਾਣ। ਤਾਂ ਗੁਣਾਂ ਦੇ ਖਜ਼ਾਨੇ ਪ੍ਰਭੂ ਨੂੰ ਪਾਈਦਾ ਹੈ।

**ਮਨ ਰੇ; ਹਉਮੈ ਛੋਡਿ ਗੁਮਾਨੁ ॥**

ਹੇ ਮਨਾ! ਸਰੀਰ ਦੀ ਹਉਮੈ, ਤੇ ਗੁਣਾਂ ਦਾ, ਵਿੱਦਿਆ ਦਾ (ਗੁਮਾਨੁ) ਅਹੰਕਾਰ ਛੱਡਣਾ ਕਰ।

**ਹਰਿ ਗੁਰੁ ਸਰਵਰੁ ਸੇਵਿ ਤੂ; ਪਾਵਹਿ ਦਰਗਹ ਮਾਨੁ ॥੧॥ ਰਹਾਉ ॥**

(ਹਰਿ ਗੁਰੁ) ਹਰੀ ਦਾ ਸਰੂਪ ਗੁਰੂ ਜੀ ਸਰੋਵਰ ਦੀ ਤਰ੍ਹਾਂ ਹਨ। ਉਹਨਾਂ ਦਾ ਸੇਵਨ ਕਰਨ ਰੂਪ ਇਸ਼ਨਾਨ ਕਰ।

**ਦੂਸਰਾ ਅਰਥ :** ਗੁਰੂ ਸਰੋਵਰ ਵਿਚ ਨਾਮ ਰੂਪੀ ਜਲ ਹੈ। ਜਿਵੇਂ ਸਰੋਵਰ ਵਿਚ ਲਾਲ, ਮਾਣਕ, ਹੀਰੇ ਹੁੰਦੇ ਹਨ। ਇਵੇਂ ਗੁਰੂ ਰੂਪ ਸਰੋਵਰ ਵਿਚ ਪਰੇਮ ਰੂਪ ਲਾਲ, ਸ੍ਰਵਣ, ਮੰਨਣ, ਆਦਿ ਮਾਣਕ ਹਨ। ਗਿਆਨ ਰੂਪ ਜਵਾਹਰ ਹਨ। ਇਹਨਾਂ ਦਾ (ਸੇਵਨ) ਧਾਰਨ ਕਰਨ ਰੂਪ ਇਸ਼ਨਾਨ ਕਰੋ। (ਦਰਗਹ) ਤਾਂ ਹਿਰਦੇ ਦੇ ਅੰਦਰ ਜੋ ਖਟ ਪ੍ਰਮਾਣਾਂ ਦਾ ਅਵਿਸ਼ੇ ਹੈ। ਉਸਦਾ (ਮਾਨੁ) ਗਿਆਨ (ਪਾਵਹਿ) ਪ੍ਰਾਪਤ ਕਰ ਲਵੇਂਗਾ। ਅਥਵਾ: ਦਰਗਾਹ ਵਿਚ ਸਤਿਕਾਰ (ਗਹ) ਗ੍ਰਹਿਣ ਭਾਵ ਪ੍ਰਾਪਤ ਕਰ ਲਵੇਂਗਾ।

**[ਭਗਤੀ, ਭਗਤ, ਭਗਵੰਤ, ਗੁਰ, ਚਤੁਰ ਨਾਮ ਬਪੁ ਏਕ ॥**
**ਇਨਕੇਂ ਪਦ ਬੰਦਨ ਕੀਏ ਨਾਸਤਿ ਬਿਘਨ ਅਨੇਕ ॥] (ਸਾਸਤ੍ਰ ਪ੍ਰਮਾਣ)**

**ਤੀਸਰਾ ਅਰਥ :** ਸਤਿਸੰਗਤ ਰੂਪ (ਸਰਵਰੁ) ਸਰੋਵਰ ਤੇ ਗੁਰਾਂ ਦੁਆਰਾ ਪ੍ਰਭੂ ਨੂੰ (ਸੇਵਿ) ਯਾਦ ਕਰ। ਤਾਂ ਪ੍ਰਲੋਕ ਅੰਦਰ ਹਰੀ ਦੀ ਦਰਗਾਹ ਵਿਚ (ਮਾਨੁ) ਸਤਿਕਾਰ ਪਾਵੇਂਗਾ।

**ਰਾਮ ਨਾਮੁ ਜਪਿ ਦਿਨਸੁ ਰਾਤਿ; ਗੁਰਮੁਖਿ ਹਰਿ ਧਨੁ ਜਾਨੁ ॥**

(ਰਾਮ) ਪਰਮੇਸ਼ਰ ਦੇ ਵਾਹਿਗੁਰੂ ਨਾਮ ਨੂੰ ਰਾਤ ਦਿਨ ਜਪਣਾ ਕਰ। ਗੁਰਮੁਖਾਂ ਦਾ, ਹਰੀ ਦਾ (ਜਾਨੁ) ਗਿਆਨ ਹੀ ਧਨ ਹੈ।

**ਸਭਿ ਸੁਖ ਹਰਿ ਰਸ ਭੋਗਣੇ; ਸੰਤ ਸਭਾ ਮਿਲਿ ਗਿਆਨੁ ॥**

ਜਿਵੇਂ ਅੰਮ੍ਰਿਤ ਪੀਣ ਕਰਕੇ ਸਾਰੇ ਰਸ ਵਿੱਚੇ ਹੀ ਪ੍ਰਾਪਤ ਹੁੰਦੇ ਹਨ। ਇਵੇਂ (ਸਭਿ ਸੁਖ) ਹਰੀ ਦੇ ਨਾਮ ਰਸ ਨੂੰ (ਭੋਗਣੇ) ਚੱਖਣ ਕਰਕੇ ਸਾਰੇ ਸੁਖ ਵਿਚੋਂ ਹੀ ਆ ਜਾਂਦੇ ਹਨ। ਸੰਤਾਂ ਦੀ (ਸਭਾ) ਸੰਗਤ ਨਾਲ ਮਿਲ ਕਰਕੇ ਗਿਆਨ ਪ੍ਰਾਪਤ ਹੁੰਦਾ ਹੈ। **ਅਥਵਾ :** ਸੰਤਾਂ ਦੀ ਸੰਗਤ ਵਿਚ ਮਿਲ ਕਰਕੇ ਨਾਮ ਰਸ ਨੂੰ (ਗਿਆਨੁ) ਜਾਨਣਾ ਕਰ।

**ਨਿਤਿ ਅਹਿਨਿਸਿ ਹਰਿ ਪ੍ਰਭੁ ਸੇਵਿਆ; ਸਤਗੁਰਿ ਦੀਆ ਨਾਮੁ ॥੨॥**

**ਅੰਨਵੈ ਅਰਥ:** ਜਿਨ੍ਹਾਂ ਨੂੰ ਸਤਿਗੁਰਾਂ ਨੇ ਨਾਮ ਦਿੱਤਾ ਹੈ। ਉਹਨਾਂ ਨੇ ਨਿਤਾ ਪ੍ਰਤੀ ਪ੍ਰਭੂ ਹਰੀ ਨੂੰ ਸੇਵਿਆ ਹੈ। ਫੇਰ (ਅਹਿਨਿਸਿ) ਅਵਿੱਦਿਆ ਰਾਤ੍ਰੀ ਤੋਂ ਗਿਆਨ ਦਾ ਦਿਨ ਚੜ੍ਹ ਗਿਆ ਹੈ।

**ਕੂਕਰ ਕੂੜੁ ਕਮਾਈਐ; ਗੁਰ ਨਿੰਦਾ ਪਚੈ ਪਚਾਨੁ ॥**

(ਕੂਕਰ, ਕੂੜੁ) ਝੂਠ ਦੀ ਕਮਾਈ ਕਰਨ ਵਾਲੇ ਕੁੱਤੇ ਹਨ।

**ਪ੍ਰਮਾਣ :** **[ਬਿਨੁ ਸਿਮਰਨ ਕੂਕਰ ਹਰਕਾਇਆ ॥ ਸਾਕਤ ਲੋਭੀ ਬੰਧੁ ਨ ਪਾਇਆ ॥੬॥]** (ਅੰਗ ੨੩੯)

ਗੁਰਾਂ ਦੀ ਨਿੰਦਿਆ ਕਰਕੇ ਆਪ (ਪਚੇ) ਸੜਦੇ ਹਨ ਅਤੇ ਹੋਰਾਂ ਨੂੰ ਵੀ (ਪਚਾਨੁ) ਸਾੜਦੇ ਹਨ ਨਰਕਾਂ ਦੀ ਅਗਨੀ ਵਿਚ।

**ਦੂਸਰਾ ਅਰਥ :** (ਕੂਕਰ) ਇੰਦਰੇ ਕੂਕਰ ਦੀ ਨਿਆਂਈ ਹਨ। ਵਿਸ਼ੇ ਸੁਖ ਭੋਗਣ ਰੂਪ ਕੂੜ ਦੀ ਕਮਾਈ ਕਰਦੇ ਹਨ। ਆਸਾ ਤ੍ਰਿਸ਼ਨਾ ਰੂਪੀ ਕੁੱਤੀਆਂ ਨੂੰ ਦੇਖ ਕਰਕੇ ਲੋਭ ਰੂਪੀ ਕੁੱਤਾ ਚੂੰਕਦਾ ਹੈ। (ਗੁਰ ਨਿੰਦਾ) ਐਸੇ ਲੋਭੀ ਆਪ ਵੀ ਗੁਰਾਂ ਦੀ ਨਿੰਦਿਆ ਕਰਕੇ, ਨਰਕਾਂ ਵਿਚ ਪਹੁੰਚਦੇ ਹਨ। ਹੋਰਨਾਂ ਨੂੰ ਵੀ (ਪਚਾਨੁ) ਨਰਕਾਂ ਵਿਚ ਪਹੁੰਚਾਉਂਦੇ ਹਨ।

**ਭਰਮੇ ਭੂਲਾ, ਦੁਖੁ ਘਣੋ; ਜਮੁ ਮਾਰਿ, ਕਰੈ ਖੁਲਹਾਨੁ ॥** *(੨) ਖੁਲ ਹਾਨੁ*

ਭਰਮ ਵਿਚ ਭੁੱਲਣ ਕਰਕੇ ਜਨਮ ਮਰਨ ਦਾ ਘਣਾ ਦੁਖ ਪ੍ਰਾਪਤ ਹੁੰਦਾ ਹੈ। ਜਮ ਮਾਰ ਕਰਕੇ (ਖੁਲਹਾਨੁ) ਖੁਲ੍ਹ ਕੇ ਹਾਨੀ ਕਰਦਾ ਹੈ।

**ਅਥਵਾ :** (ਖੁਲ) ਮੂਰਖ ਚੰਗੀ ਤਰ੍ਹਾਂ (ਹਾਨੁ) ਹਾਨੀ ਕਰਦਾ ਹੈ। (ਖੁਲ) ਮੂਰਖਾਂ ਦੀ ਖਲਵਾੜੇ ਦੀ ਤਰ੍ਹਾਂ ਤੂੜੀ ਵਾਂਗੂੰ ਜਮ ਹਾਨੀ ਕਰ ਦਿੰਦਾ ਹੈ। (ਖੁਲ) ਖਲ੍ਹ ਦੀ ਤਰ੍ਹਾਂ ਤੇਲ ਕੱਢ ਲੈਂਦਾ ਹੈ ਮੂਰਖਾਂ ਨੂੰ ਨਾਸ ਕਰਦਾ ਹੈ ਜਮ। ਅਥਵਾ: ਜਮ ਮੂਰਖਾਂ ਨੂੰ ਖੱਲ ਖੱਲ ਕੇ ਬੱਖੀਆਂ ਅੰਦਰ ਪਾ ਦਿੰਦਾ ਹੈ। ਐਸੇ ਜੋ ਗੁਰ ਨਿੰਦਕ ਹਨ ਭਰਮ ਵਿਚ ਭੁੱਲੇ ਹਨ, ਉਹਨਾਂ ਦੀ ਹਾਲਤ ਇਸ ਤਰ੍ਹਾਂ ਹੁੰਦੀ ਹੈ।

**ਮਨਮੁਖਿ ਸੁਖੁ ਨ ਪਾਈਐ ਗੁਰਮੁਖਿ ਸੁਖੁ ਸੁਭਾਨੁ ॥੩॥**

ਮਨਮੁਖ ਪੁਰਸ਼ ਕਿਸੇ ਪ੍ਰਕਾਰ ਦਾ ਸੁਖ ਨਹੀਂ ਪਾਉਂਦੇ ਹਨ। ਗੁਰਮੁਖ ਪ੍ਰਭੂ ਦੇ ਦਰ ਪਰ ਸੁਖ ਤੇ (ਸੁਭਾਨੁ) ਸੋਭਾ ਸਹਿਤ ਜਾਂਦੇ ਹਨ।

**ਦੂਸਰਾ ਅਰਥ :** ਗੁਰਮੁਖਾਂ ਦੇ ਅੰਦਰ ਸੁਖ ਸਰੂਪ ਦਾ (ਸੁ) ਸੋ ਭਲੀ ਪ੍ਰਕਾਰ (ਭਾਨੁ) ਸੂਰਜ ਵੱਤ ਪ੍ਰਕਾਸ਼ ਹੀ ਪ੍ਰਕਾਸ਼ ਹੈ।

**ਤੀਸਰਾ ਅਰਥ :** ਗੁਰਮੁਖਾਂ ਨੂੰ ਸੁਖ ਸਰੂਪ ਦਾ (ਭਾਨੁ) ਗਿਆਨ ਹੈ।

**ਚੌਥਾ ਅਰਥ :** ਗੁਰਮੁਖਾਂ ਨੂੰ (ਸੁ ਭਾਨੁ) ਅਸਤੀ, ਭਾਂਤੀ, ਪ੍ਰਿਯੈਤਾ, ਰੂਪ ਦਾ ਸੁਖ ਪ੍ਰਾਪਤ ਹੁੰਦਾ ਹੈ।

**ਐਥੈ ਧੰਧੁ ਪਿਟਾਈਐ; ਸਚੁ ਲਿਖਤੁ ਪਰਵਾਨੁ ॥**

**ਅੰਨਵੈ ਅਰਥ:** ਉਸ ਪ੍ਰਭੂ ਦੀ ਸੱਚੀ ਲਿਖਤ ਪ੍ਰਵਾਣਨੀਕ ਹੈ। ਉਸ ਲਿਖਤ ਅਨੁਸਾਰ ਜੀਵ ਐਥੇ ਧੰਧੇ ਪਿੱਟਦੇ ਹਨ।

**ਦੂਸਰਾ ਅਰਥ :** ਜੋ ਸੱਚੇ ਵਾਹਿਗੁਰੂ ਦੇ (ਪਰਵਾਨੁ) ਨਿਸਚੇ ਸਹਿਤ ਸੱਚੇ ਨਾਮ ਰੂਪ (ਲਿਖਤ) ਅੱਖਰਾਂ ਨੂੰ ਲਿਖਦੇ ਹਨ। ਉਨ੍ਹਾਂ ਨੇ ਸੰਸਾਰਿਕ ਧੰਧੇ ਇਥੇ ਹੀ (ਪਿਟਾਈਐ) ਨਵਿਰਤ ਕਰ ਦਿੱਤੇ ਹਨ।

**ਤੀਸਰਾ ਅਰਥ :** ਏਸ ਲੋਕ ਵਿਚ ਮਨਮੁਖ ਪੁਰਸ਼ (ਧੰਧੁ) ਸੰਸਾਰਿਕ ਵਿਹਾਰਾਂ ਵਿਚ ਦੁੱਖੀ ਹੁੰਦੇ ਹੋਇਆਂ ਨੂੰ (ਪਿਟਾਈਐ) ਖਪਾਇਆ ਜਾਂਦਾ ਹੈ। ਨਾਸ ਕੀਤਾ ਜਾਂਦਾ ਹੈ। ਉਸ ਪ੍ਰਭੂ ਦੀ ਪ੍ਰਵਾਣਨੀਕ ਸੱਚੀ ਲਿਖਤ ਉਹਨਾਂ ਦੇ ਮਨਮੁਖਾਂ ਵਾਲੇ ਕਰਮ ਕਰਨ ਕਰਕੇ ਉਹਨਾਂ ਦੇ ਮੱਥੇ ਤੇ ਪਾ ਦਿੱਤੀ ਹੈ।

**ਚੌਥਾ ਅਰਥ :** ਮਨਮੁਖ ਪੁਰਸ਼ ਸੰਸਾਰਿਕ ਝੂਠੇ ਵਿਹਾਰਾਂ ਵਿਚ ਫਸ ਕਰਕੇ, ਪ੍ਰਭੂ ਤੋਂ ਬੇਮੁਖ ਹੋਣ ਕਰਕੇ, ਨਰਕਾਂ ਵਿਚ ਖਪਾਏ ਜਾਂਦੇ ਹਨ। ਇਹ ਉਸ ਸਚੇ ਪ੍ਰਭੂ ਦਾ ਪ੍ਰਵਾਣ ਨੀਕ ਸੱਚਾ (ਲਿਖਤ) ਫੈਸਲਾ ਹੈ।

**ਹਰਿ ਸਜਣੁ ਗੁਰੁ ਸੇਵਦਾ; ਗੁਰ ਕਰਣੀ ਪਰਧਾਨੁ ॥**

ਹਰੀ ਜੋ (ਸਜਣੁ) ਪਿਆਰਾ ਹੈ। ਉਸਨੂੰ ਗੁਰਾਂ ਦੁਆਰਾ ਜੋ (ਸੇਵਦਾ) ਯਾਦ ਕਰਦਾ ਹੈ। ਗੁਰੂ ਜੀ ਉਹਨਾਂ ਦੀ (ਕਰਣੀ) ਭਗਤੀ ਨੂੰ ਲੇਖੇ ਵਿਚ ਪਾਉਂਦੇ ਹਨ।

**ਦੂਸਰਾ ਅਰਥ :** ਜੋ ਪਿਆਰੇ ਪ੍ਰਭੂ ਦੀ ਭਗਤੀ ਕਰਦੇ ਹਨ ਗੁਰਾਂ ਦੁਆਰਾ। ਉਹਨਾਂ ਦੀ (ਕਰਣੀ) ਭਗਤੀ (ਪਰਧਾਨੁ) ਮੁਖ ਹੈ। ਭਾਵ ਗੁਰੂ ਸਾਹਿਬ ਦੁਆਰਾ (ਕਰਣੀ) ਸ਼ੁਭ ਕਰਨੀ ਜੋ ਕਰਦੇ ਹਨ। ਉਹ ਸਾਰਿਆਂ ਤੋਂ (ਪਰਧਾਨੁ) ਮੁਖੀ ਹਨ।

**ਨਾਨਕ ਨਾਮੁ ਨ ਵੀਸਰੈ; ਕਰਮਿ ਸਚੈ ਨੀਸਾਣੁ ॥੪॥੧੯॥**

ਜਿਨ੍ਹਾਂ ਦੇ ਕਰਮ ਚੰਗੇ ਹਨ। ਉਹਨਾਂ ਦੇ ਮੱਥੇ ਤੇ (ਨੀਸਾਣੁ) ਲੇਖ ਲਿਖ ਦਿੱਤਾ ਹੈ। ਸਤਿਗੁਰੂ ਜੀ ਕਹਿੰਦੇ ਹਨ। ਫੇਰ ਉਨ੍ਹਾਂ ਨੂੰ ਵਾਹਿਗੁਰੂ ਦਾ ਨਾਮ ਨਹੀਂ (ਵੀਸਰੈ) ਭੁੱਲਦਾ।

**ਦੂਸਰਾ ਅਰਥ :** ਸਤਿਗੁਰੂ ਜੀ ਫ਼ੁਰਮਾਉਂਦੇ ਹਨ। ਕਿ ਜਿਨ੍ਹਾਂ ਨੂੰ ਨਾਮ ਨਹੀਂ ਭੁੱਲਦਾ ਹੈ। ਗੁਰਾਂ ਦੀ (ਕਰਮਿ) ਕਰਮ ਬਖ਼ਸ਼ੀ ਦੁਆਰਾ ਸੱਚੇ ਨਾਮ ਦਾ ਅੰਤਹ ਕਰਣ ਵਿਚ (ਨੀਸਾਣੁ) ਲੇਖ ਪ੍ਰਗਟ ਹੁੰਦਾ ਹੈ। ਭਾਵ ਅੰਤਹ ਕਰਣ ਵਿਚ ਨਾਮ ਦਾ ਪ੍ਰਵਾਹ ਜਾਰੀ ਹੋ ਜਾਂਦਾ ਹੈ। ਇਸ ਕਰਕੇ ਉਹਨਾਂ ਨੂੰ ਕਦੇ ਵੀ ਪ੍ਰਭੂ ਦਾ ਨਾਮ ਨਹੀਂ ਭੁੱਲਦਾ ਹੈ।

## ਸਿਰੀਰਾਗੁ ਮਹਲਾ ੧ ॥

**ਇਕੁ ਤਿਲੁ ਪਿਆਰਾ ਵੀਸਰੈ ਰੋਗੁ ਵਡਾ ਮਨ ਮਾਹਿ ॥ ਕਿਉ ਦਰਗਹ ਪਤਿ ਪਾਈਐ ਜਾ ਹਰਿ ਨ ਵਸੈ ਮਨ ਮਾਹਿ ॥ ਗੁਰਿ ਮਿਲਿਐ ਸੁਖੁ ਪਾਈਐ ਅਗਨਿ ਮਰੈ ਗੁਣ ਮਾਹਿ ॥੧॥ ਮਨ ਰੇ ਅਹਿਨਿਸਿ ਹਰਿ ਗੁਣ ਸਾਰਿ ॥ ਜਿਨ ਖਿਨੁ ਪਲੁ ਨਾਮੁ ਨ ਵੀਸਰੈ ਤੇ ਜਨ ਵਿਰਲੇ ਸੰਸਾਰਿ ॥੧॥ ਰਹਾਉ ॥ ਜੋਤੀ ਜੋਤਿ ਮਿਲਾਈਐ ਸੁਰਤੀ ਸੁਰਤਿ ਸੰਜੋਗੁ ॥ ਹਿੰਸਾ ਹਉਮੈ ਗਤੁ ਗਏ ਨਾਹੀ ਸਹਸਾ ਸੋਗੁ ॥ ਗੁਰਮੁਖਿ ਜਿਸੁ ਹਰਿ ਮਨਿ ਵਸੈ ਤਿਸੁ ਮੇਲੇ ਗੁਰੁ ਸੰਜੋਗੁ ॥੨॥ ਕਾਇਆ ਕਾਮਣਿ ਜੇ ਕਰੀ ਭੋਗੇ ਭੋਗਣਹਾਰੁ ॥ ਤਿਸੁ ਸਿਉ ਨੇਹੁ ਨ ਕੀਜਈ ਜੋ ਦੀਸੈ ਚਲਣਹਾਰੁ ॥ ਗੁਰਮੁਖਿ ਰਵਹਿ ਸੋਹਾਗਣੀ ਸੋ ਪ੍ਰਭੁ ਸੇਜ ਭਤਾਰੁ ॥੩॥ ਚਾਰੇ ਅਗਨਿ ਨਿਵਾਰਿ ਮਰੁ ਗੁਰਮੁਖਿ ਹਰਿ ਜਲੁ ਪਾਇ ॥ ਅੰਤਰਿ ਕਮਲੁ ਪ੍ਰਗਾਸਿਆ ਅੰਮ੍ਰਿਤੁ ਭਰਿਆ ਅਘਾਇ ॥ ਨਾਨਕ ਸਤਗੁਰੁ ਮੀਤੁ ਕਰਿ ਸਚੁ ਪਾਵਹਿ ਦਰਗਹ ਜਾਇ ॥੪॥੨੦॥**

*(ਅੰਗ ੨੧-੨੨)*

### ਇਕੁ ਤਿਲੁ ਪਿਆਰਾ ਵੀਸਰੈ; ਰੋਗੁ ਵਡਾ ਮਨ ਮਾਹਿ ॥

ਪਰੇਮੇਸ਼ਰ ਦਾ ਪਿਆਰ ਕਥਨ ਕਰਦੇ ਹਨ। ਇਕ ਤਿਲ ਮਾਤਰ ਵੀ ਪਿਆਰਾ ਪ੍ਰਭੂ ਵਿਸਰਦਾ ਹੈ। ਤਾਂ ਮਨ ਵਿਚ (ਵੱਡਾ ਰੋਗੁ) ਕੋਹੜ = ਭਾਵ ਹੰਕਾਰ ਪੈਦਾ ਹੋ ਜਾਂਦਾ ਹੈ। ਭਾਵ: ਨਾਮ ਜਪਣ ਵਾਲਿਆਂ ਨੂੰ ਵਾਹਿਗੁਰੂ ਦਾ ਨਾਮ ਭੁੱਲਣ ਤੋਂ ਵੱਡਾ ਪਸ਼ਚਾਤਾਪ ਰੂਪ ਰੋਗ ਮਨ ਵਿਚ ਮੰਨਦੇ ਹਨ।

### ਕਿਉ ਦਰਗਹ ਪਤਿ ਪਾਈਐ; ਜਾ ਹਰਿ ਨ ਵਸੈ ਮਨ ਮਾਹਿ ॥

ਉਹ ਕਿਸ ਪ੍ਰਕਾਰ ਦਰਗਾਹ ਵਿਚ ਇਜ਼ਤ ਪਾ ਸਕਦੇ ਹਨ। ਜਿੰਨਾ ਚਿਰ ਹਰੀ ਪਰਮੇਸ਼ਰ ਸਖਿਆਤ ਹੋ ਕਰਕੇ ਮਨ ਵਿਚ ਨਹੀਂ ਵਸਿਆ ਹੈ।

### ਗੁਰਿ ਮਿਲਿਐ ਸੁਖੁ ਪਾਈਐ; ਅਗਨਿ ਮਰੈ ਗੁਣ ਮਾਹਿ ॥੧॥

ਗੁਰਾਂ ਦੇ ਮਿਲਣ ਕਰਕੇ ਸੁਖ ਦੀ ਪ੍ਰਾਪਤੀ ਹੁੰਦੀ ਹੈ। (ਅਗਨਿ ਮਰੈ) ਕਾਲ ਦੀ, ਤ੍ਰਿਸ਼ਨਾ ਦੀ ਅਗਨੀ (ਮਾਹਿ) ਵਿਚੋਂ ਬੁਝ ਜਾਂਦੀ ਹੈ, ਜੇ ਕਰਕੇ ਸ਼ੁਭ ਗੁਣਾਂ ਰੂਪ ਜਲ ਵਿਚ ਪਾ ਦੇਈਏ।

### ਮਨ ਰੇ; ਅਹਿਨਿਸਿ ਹਰਿ ਗੁਣ ਸਾਰਿ ॥

ਹੇ ਮੇਰੇ ਮਨ! ਰਾਤ ਦਿਨ ਹਰੀ ਦੇ ਗੁਣਾਂ ਨੂੰ (ਸਾਰਿ) ਸੰਭਾਲਣਾ ਕਰ।

### ਜਿਨ ਖਿਨੁ ਪਲੁ ਨਾਮੁ ਨ ਵੀਸਰੈ; ਤੇ ਜਨ ਵਿਰਲੇ ਸੰਸਾਰਿ ॥੧॥ ਰਹਾਉ ॥

ਜਿਨ੍ਹਾਂ ਨੂੰ ਪਲ ਦੇ ਸਮੇਂ ਵਿਚੋਂ, ਇਕ ਖਿਨ ਵੀ ਨਾਮ ਨਹੀਂ ਭੁੱਲਦਾ। ਉਹ ਭਗਤ ਸੰਸਾਰ ਵਿਚ ਵਿਰਲੇ ਹਨ। ਘੜੀ ਦਾ ਸੱਠਵਾਂ ਹਿੱਸਾ ਪਲ ਹੁੰਦਾ ਹੈ। ਘਟ ਸ਼ਬਦ ਕਹਿਣ ਤੋਂ ਦੋ ਖਿਨ ਗੁਜ਼ਰ ਜਾਂਦੇ ਹਨ।

ਪ੍ਰਮਾਣ : **[ਕੋਟਨ ਮੈ ਨਾਨਕ ਕੋਊ ਨਾਰਾਇਨੁ ਜਿਹ ਚੀਤਿ ॥੨੪॥]** (ਅੰਗ ੧੪੨੭) ॥ ਰਹਾਉ ॥
ਬਿਸਰਾਮ ਦੇ ਕੇ ਫ਼ੁਰਮਾਉਂਦੇ ਹਨ।

**ਜੋਤੀ ਜੋਤਿ ਮਿਲਾਈਐ; ਸੁਰਤੀ ਸੁਰਤਿ ਸੰਜੋਗੁ ॥**

(ਸੁਰਤੀ) ਜਿਸਨੂੰ ਵੇਦ ਕਹਿੰਦੇ ਹਨ। ਹੇ ਜੀਵ! ਉਸ ਪ੍ਰਭੂ ਨਾਲ (ਸੁਰਤਿ) ਬੁੱਧੀ ਦਾ ਸੰਜੋਗ ਪਾਉਣਾ ਕਰ। ਫੇਰ ਜੋਤੀ ਸਰੂਪ ਵਿਚ ਆਪਣੀ ਪ੍ਰਤਿਕ ਜੋਤ ਨੂੰ ਮੇਲ ਲਵੇਂਗਾ। (ਪ੍ਰਤਿਕ) ਜਿਵੇਂ ਸ਼ੀਸ਼ੇ ਵਿਚ ਵੇਖਣ ਤੋਂ ਆਪਣਾ ਰੂਪ ਦਿਸਦਾ ਹੈ। ਏਸੇ ਤਰ੍ਹਾਂ ਬ੍ਰਹਮ ਵਿਚ ਆਪਣਾ ਰੂਪ ਦਿਸਣ ਨਾਲ, ਉਸ ਵਿਚ ਅਭੇਦਤਾ ਪ੍ਰਾਪਤ ਹੋਣੀ।

**ਦੂਸਰਾ ਅਰਥ** : (ਸੁਰਤੀ) = (ਸੁ) ਸ੍ਰੇਸ਼ਟ (ਰਤੀ) ਰੀਤੀ ਪੈਦਾ ਕਰਨ ਵਾਲੇ ਗੁਰੂ ਜੋ ਹਨ। ਜਿਨ੍ਹਾਂ ਨੇ ਗੁਰਾਂ ਦੁਆਰਾ (ਸੁਰਤਿ) ਬੁੱਧੀ ਵਿਚ ਸ਼ਬਦ ਦਾ ਸੰਜੋਗ ਪਾਇਆ ਹੈ। ਉਹਨਾਂ ਦੀ ਪ੍ਰਤਿਕ ਜੋਤ, ਪ੍ਰਭੂ ਜੋਤੀ ਸਰੂਪ ਨੇ ਆਪਣੇ ਵਿਚ ਮੇਲ ਲਈ ਹੈ।

**ਤੀਸਰਾ ਅਰਥ** : (ਜੋਤੀ ਜੋਤਿ) ਜਿਸ ਪਰਮੇਸ਼ਰ ਨੇ ਖਟ ਜੋਤੀਆਂ ਵਿਚ ਆਪਣੀ ਜੋਤ ਮੇਲੀ ਹੈ। ਉਸ ਪਰਮੇਸ਼ਰ ਵਿਚ ਸੁਰਤੀ ਜੋੜ ਕਰਕੇ (ਸੁਰਤਿ) ਗਿਆਨ ਦੁਆਰਾ ਸੰਜੋਗ ਕਰਨਾ ਕਰੋ। ਭਾਵ ਮਿਲਾਪ ਪ੍ਰਾਪਤ ਕਰਨਾ ਕਰੋ।

**ਹਿੰਸਾ ਹਉਮੈ ਗਤੁ ਗਏ; ਨਾਹੀ ਸਹਸਾ ਸੋਗੁ ॥**

ਤਿੰਨ ਪ੍ਰਕਾਰ ਦੀ ਹਿੰਸਾ, ਮਨ ਕਰਕੇ ਬੁਰਾ ਚਿਤਵਣਾ। ਬਾਣੀ ਕਰਕੇ ਭਾਵ ਕਹਿ ਕੇ ਕਿਸੇ ਨੂੰ ਮਰਵਾ ਦੇਣਾ। ਤੀਜੀ, ਸਰੀਰ ਕਰਕੇ ਮਾਰਨਾ। ਹਿੰਸਾ ਤੇ ਸਰੀਰ ਦੀ ਹਉਮੈ ਜਿਨ੍ਹਾਂ ਦੇ (ਗਤੁ) ਨਾਸ ਹੋ ਗਏ ਹਨ। (ਨਾਹੀ ਸਹਸਾ ਸੋਗੁ) ਉਹਨਾਂ ਨੂੰ ਪ੍ਰਮਾਣ ਗਤ ਸੰਸਾ। ਪ੍ਰਮੇਯਗਤ ਸੰਸਾ, ਤੇ ਵਿਛੋੜੇ ਦਾ ਸੋਗ ਨਹੀਂ ਹੁੰਦਾ ਹੈ। ਮਰਨ ਦਾ ਸੰਸਾ, ਫਲ ਦੀ ਪ੍ਰਾਪਤੀ ਦਾ ਸੰਸਾ, ਵੀ ਨਹੀਂ ਹੁੰਦਾ ਹੈ।
ਪ੍ਰਮਾਣ ਗਤ ਸੰਸਾ = ਜੀਵ ਤੇ ਬ੍ਰਹਮ ਦੀ ਏਕਤਾ ਸੱਤ ਹੈ, ਜਾਂ ਉਲਟ ਹੈ। ਪ੍ਰਮੇਯ ਗਤ ਸੰਸਾ = ਜੀਵ ਤੇ ਬ੍ਰਹਮ ਦੀ ਏਕਤਾ ਸੱਤ ਹੈ ਜਾਂ ਜੀਵ ਤੇ ਬ੍ਰਹਮ ਵੱਖੋ ਵੱਖਰੇ ਹਨ, ਇਹ ਸੱਤ ਹੈ।

**ਗੁਰਮੁਖਿ ਜਿਸੁ ਹਰਿ ਮਨਿ ਵਸੈ; ਤਿਸੁ ਮੇਲੇ ਗੁਰੁ ਸੰਜੋਗੁ ॥੨॥**

ਗੁਰਾਂ ਦੇ ਸੰਜੋਗ ਕਰਕੇ ਜਿਸ ਗੁਰਮੁਖ ਦੇ ਮਨ ਵਿਚ ਹਰੀ ਦਾ ਨਾਮ ਵਸਦਾ ਹੈ। ਤਿਸਨੂੰ ਪ੍ਰਭੂ ਅਭੇਦ ਕਰ ਲੈਂਦਾ ਹੈ।

**ਕਾਇਆ ਕਾਮਣਿ ਜੇ ਕਰੀ; ਭੋਗੇ ਭੋਗਣਹਾਰੁ ॥**

ਬੁੱਧੀ ਨੂੰ ਜੇ ਕਰਕੇ ਪਰਮੇਸ਼ਰ ਦੀ (ਕਾਮਣਿ) ਚਾਹਵਾਨ ਕਰੀਏ ਤਾਂ (ਭੋਗੇ) ਭੋਗਣਹਾਰ ਜੋ ਸਾਖੀ ਚੇਤਨ ਹੈ। ਉਸਦੇ ਸਨਮੁਖਿ ਹੋ ਕੇ ਅਭਾਸ ਬ੍ਰਿਤੀ ਅਨੰਦ ਨੂੰ ਭੋਗਦਾ ਹੈ। **ਅਥਵਾ** : ਜੀਵ ਈਸ਼ ਦੀ ਏਕਤਾ ਕਰਕੇ ਭੋਗਣਹਾਰ ਜਗਿਆਸੂ ਅਨੰਦ ਨੂੰ ਭੋਗਦਾ ਹੈ। **ਵਾ** : ਅਭੇਦ ਕਰਨ ਰੂਪ ਭੋਗਦਾ ਹੈ ਭੋਗਣਹਾਰ ਪਰਮੇਸ਼ਰ।

**ਤਿਸੁ ਸਿਉ ਨੇਹੁ ਨ ਕੀਜਈ; ਜੋ ਦੀਸੈ ਚਲਣਹਾਰੁ ॥**

(ਤਿਸ ਸਿਉ) ਤਿਨ੍ਹਾਂ ਪਦਾਰਥਾਂ, ਇੰਦਰੀਆਂ ਅਤੇ ਸੰਬੰਧੀਆਂ ਨਾਲ ਨੇਹ ਨਹੀਂ ਕਰਨਾ ਚਾਹੀਦਾ। ਜੋ ਸਾਰੇ ਚਲੇ ਜਾਣ ਵਾਲੇ ਦਿਸ ਰਹੇ ਹਨ।

**ਗੁਰਮੁਖਿ ਰਵਹਿ ਸੋਹਾਗਣੀ; ਸੋ ਪ੍ਰਭੁ ਸੇਜ ਭਤਾਰੁ ॥੩॥**

ਗੁਰਮੁਖ ਤੱਤਬੇਤੇ ਜੋ ਸੁਹਾਗਣਾਂ ਹਨ। ਉਹ ਪਤੀ ਪਰਮੇਸ਼ਰ ਦੇ ਅਨੰਦ ਨੂੰ (ਰਵਹਿ) ਮਾਣਦੀਆਂ ਹਨ। ਸੋ ਪ੍ਰਭੂ ਉਹਨਾਂ ਦੀ ਸ਼ਰਧਾ ਰੂਪੀ ਸੇਜਾ ਨੂੰ (ਭਤਾਰੁ) ਪੂਰਤ ਕਰਦਾ ਹੈ।

**ਦੂਸਰਾ ਅਰਥ :** ਸੋ ਪ੍ਰਭੂ ਪਤੀ ਦੇ ਅਨੰਦ ਨੂੰ ਗੁਰਮੁਖ ਸੁਹਾਗਣਾਂ, ਅੰਤਿਸ਼ ਕਰਣ ਸੇਜਾ ਪਰ (ਰਵਹਿ) ਮਾਣਦੀਆਂ ਹਨ। ਸਰਧਾ ਸੇਜਾ ਹੈ, ਮਨ, ਬੁੱਧ, ਚਿੱਤ, ਹੰਕਾਰ, ਰੂਪ ਚਾਰ ਪਾਵੇ ਹਨ। ਬਿਰਤੀਆਂ ਬਾਹੀਆਂ ਹਨ। ਪਰੇਮ ਵਾਣ ਹੈ। ਸਮਤਾ ਦੀ ਬਛਾਈ ਹੈ। ਤੁਲਤਾ ਦੀ ਤੁਲਾਈ ਹੈ। ਭਗਤੀ ਦਾ ਸਿਰਪੋਸ਼ ਹੈ। ਮਹਾਂਵਾਕ ਸੇਜਵੰਦ ਹਨ। ਸੱਤ ਸੰਤੋਖ ਤੋਤੇ ਹਨ। ਐਸੀ ਸੇਜਾ ਹੈ।

ਪ੍ਰਮਾਣ : **[ਸਰਧਾ ਲਾਗੀ ਸੰਗਿ ਪ੍ਰੀਤਮੈ ਇਕੁ ਤਿਲੁ ਰਹਣੁ ਨ ਜਾਇ ॥ ਮਨ ਤਨ ਅੰਤਰਿ ਰਵਿ ਰਹੇ ਨਾਨਕ ਸਹਜਿ ਸੁਭਾਇ ॥੧॥]** (ਅੰਗ ੯੨੮)

**ਚਾਰੇ ਅਗਨਿ ਨਿਵਾਰਿ ਮਰੁ; ਗੁਰਮੁਖਿ ਹਰਿ ਜਲੁ ਪਾਇ ॥**

ਪ੍ਰਮਾਣ : **[ਹੰਸੁ ਹੇਤੁ ਲੋਭੁ ਕੋਪੁ ਚਾਰੇ ਨਦੀਆ ਅਗਿ ॥ ਪਵਹਿ ਦਝਹਿ ਨਾਨਕਾ ਤਰੀਐ ਕਰਮੀ ਲਗਿ ॥੨॥]** (ਅੰਗ ੧੪੭)

(ਹੰਸੁ) = ਕਾਮ, (ਹੇਤੁ) = ਮੋਹ, ਲੋਭ, ਅਤੇ (ਕੋਪੁ) = ਕਰੋਧ ਇਹ ਚਾਰੇ ਅੱਗ ਦੀਆਂ ਨਦੀਆਂ ਹਨ। (ਗੁਰਮੁਖਿ ਹਰਿ) ਗੁਰਮੁਖਾਂ ਦੀ ਸੰਗਤ ਦੁਆਰਾ। ਨਾਮ ਜਲ ਨੂੰ ਪਾ ਕਰਕੇ ਚਾਰੇ ਅਗਨੀਆਂ ਨੂੰ (ਨਿਵਾਰਿ) ਨਵਿਰਤ ਕਰ। (ਮਰੁ) ਅਤੇ ਜੀਵਤ ਭਾਵ ਵਲੋਂ ਮਰਨਾ ਕਰ। (ਮਰੁ) ਕਾਲ ਨੂੰ ਮਾਰਨਾ ਕਰ।

**ਅੰਤਰਿ ਕਮਲੁ ਪ੍ਰਗਾਸਿਆ; ਅੰਮ੍ਰਿਤੁ ਭਰਿਆ ਅਘਾਇ ॥**

ਫੇਰ ਅੰਦਰ ਹੀ ਹਿਰਦਾ ਰੂਪ ਕਵਲ, ਸ਼ੁਭ ਗੁਣਾਂ ਸਹਿਤ ਪ੍ਰਕਾਸ਼ਦਾ ਹੈ ਤੇ ਬ੍ਰਹਮਾ ਨੰਦ ਰੂਪ ਅੰਮ੍ਰਿਤ ਨਾਲ ਹਿਰਦਾ ਭਰ ਜਾਂਦਾ ਹੈ। (ਅਘਾਇ) ਤ੍ਰਿਪਤ ਹੋ ਜਾਂਦਾ ਹੈ।

**ਨਾਨਕ ਸਤਗੁਰੁ ਮੀਤੁ ਕਰਿ; ਸਚੁ ਪਾਵਹਿ ਦਰਗਹ ਜਾਇ ॥੪॥੨੦॥**

ਸਤਿਗੁਰੂ ਜੀ ਫ਼ੁਰਮਾਉਂਦੇ ਹਨ ਕਿ ਸਤਿਗੁਰਾਂ ਨੂੰ ਸੱਚਾ ਮਿੱਤਰ ਬਨਾਉਣਾ ਕਰ। (ਦਰਗਹ) ਸੱਚਖੰਡ ਵਿਚ ਜਾ ਕਰਕੇ ਸੱਚ ਸਰੂਪ ਨੂੰ ਪਾ ਲਵੇਂਗਾ। **ਅਥਵਾ :** (ਦਰ) ਅੰਦਰ ਹੀ ਤੁਰੀਆ (ਗਹ) ਅਸਥਾਨ ਵਿਚ ਸੱਚ ਸਰੂਪ ਨੂੰ ਪਾ ਲਵੇਂਗਾ।

**ਸਿਰੀਰਾਗੁ ਮਹਲਾ ੧ ॥**

**ਹਰਿ ਹਰਿ ਜਪਹੁ ਪਿਆਰਿਆ ਗੁਰਮਤਿ ਲੇ ਹਰਿ ਬੋਲਿ ॥ ਮਨੁ ਸਚ ਕਸਵਟੀ ਲਾਈਐ ਤੁਲੀਐ ਪੂਰੈ ਤੋਲਿ ॥ ਕੀਮਤਿ ਕਿਨੈ ਨ ਪਾਈਐ ਰਿਦ ਮਾਣਕ ਮੋਲਿ ਅਮੋਲਿ ॥੧॥ ਭਾਈ ਰੇ ਹਰਿ ਹੀਰਾ ਗੁਰ ਮਾਹਿ ॥ ਸਤਸੰਗਤਿ ਸਤਗੁਰੁ ਪਾਈਐ ਅਹਿਨਿਸਿ ਸਬਦਿ ਸਲਾਹਿ ॥੧॥ ਰਹਾਉ ॥ ਸਚੁ ਵਖਰੁ ਧਨੁ ਰਾਸਿ ਲੈ ਪਾਈਐ ਗੁਰ ਪਰਗਾਸਿ ॥ ਜਿਉ ਅਗਨਿ ਮਰੈ ਜਲਿ ਪਾਇਐ ਤਿਉ ਤ੍ਰਿਸਨਾ ਦਾਸਨਿ ਦਾਸਿ ॥ ਜਮ ਜੰਦਾਰੁ ਨ ਲਗਈ ਇਉ ਭਉਜਲੁ ਤਰੈ ਤਰਾਸਿ ॥੨॥ ਗੁਰਮੁਖਿ ਕੂੜੁ ਨ ਭਾਵਈ ਸਚਿ ਰਤੇ ਸਚ ਭਾਇ ॥ ਸਾਕਤ ਸਚੁ ਨ ਭਾਵਈ ਕੂੜੈ ਕੂੜੀ ਪਾਂਇ ॥ ਸਚਿ ਰਤੇ ਗੁਰਿ ਮੇਲਿਐ ਸਚੇ ਸਚਿ ਸਮਾਇ ॥੩॥ ਮਨ ਮਹਿ ਮਾਣਕੁ ਲਾਲੁ ਨਾਮੁ ਰਤਨੁ ਪਦਾਰਥੁ ਹੀਰੁ ॥ ਸਚੁ ਵਖਰੁ ਧਨੁ ਨਾਮੁ ਹੈ ਘਟਿ ਘਟਿ ਗਹਿਰ ਗੰਭੀਰੁ ॥ ਨਾਨਕ ਗੁਰਮੁਖਿ ਪਾਈਐ ਦਇਆ ਕਰੇ ਹਰਿ ਹੀਰੁ ॥੪॥੨੧॥**

*(ਅੰਗ ੨੨)*

ਸਤਿਗੁਰੂ ਜੀ ਸਾਨੂੰ ਉਪਦੇਸ਼ ਦੇ ਕੇ ਸਾਡੇ ਪ੍ਰਤੀ ਸਿਖਿਆ ਦਿੰਦੇ ਹਨ।

**ਹਰਿ ਹਰਿ ਜਪਹੁ ਪਿਆਰਿਆ ਗੁਰਮਤਿ ਲੇ ਹਰਿ ਬੋਲਿ ॥**

(ਹਰਿ) ਜੋ ਸਭ ਨੂੰ ਹਰੇ ਭਰੇ ਕਰਨ ਵਾਲਾ ਹੈ। (ਹਰਿ) ਹੇ ਪਿਆਰਿਓ ! ਉਸ ਦੇ ਨਾਮ ਨੂੰ ਜਪਣਾ ਕਰੋ। ਕਿਵੇਂ ਜਪੀਏ (ਗੁਰਮਤਿ) ਗੁਰਾਂ ਤੋਂ (ਮਤਿ) ਸਿਖਿਆ ਲੈ ਕਰਕੇ। ਹਰੀ ਦੇ ਨਾਮ ਨੂੰ ਬੋਲਣਾ ਕਰੋ। [ਗੁਰ ਰਸਨਾ ਅੰਮ੍ਰਿਤੁ ਬੋਲਦੀ ਹਰਿ ਨਾਮਿ ਸੁਹਾਵੀ ॥] (ਅੰਗ ੭੨੬)

**ਮਨੁ ਸਚ ਕਸਵਟੀ ਲਾਈਐ ਤੁਲੀਐ ਪੂਰੈ ਤੋਲਿ ॥**

ਮਨ ਨੂੰ ਸੱਚੇ ਨਾਮ ਦੀ ਕਸਵੱਟੀ ਲਾ ਕਰਕੇ ਪਰਖਣਾ ਕਰੋ। ਜਦੋਂ ਬਾਰਾਂ ਵੰਨੀ ਦੇ ਸੋਨੇ ਦੀ ਤਰ੍ਹਾਂ ਦਸ ਇੰਦ੍ਰੀਆਂ ਤੇ ਮਨ ਬੁੱਧ ਸ਼ੁੱਧ ਹੋ ਜਾਵੇ। ਤਾਂ ਫੁਰਨੇ ਅਤੇ ਬਿਕਾਰਾਂ ਦੀ ਮੈਲ ਨਹੀਂ ਰਹਿੰਦੀ ਹੈ। (ਤੁਲੀਐ) ਨਿਸ਼ਕਾਮਤਾ ਤੇ ਬੁੱਧੀ ਰੂਪੀ ਤੱਕੜੀ ਵਿਚ। ਸ਼ਾਸਤਰ ਪ੍ਰਮਾਣ ਰੂਪੀ ਵੱਟੇ ਦੇ ਤੋਲ ਵਿਚ ਤੋਲੀ ਦਾ ਹੈ। (ਪੂਰੈ) ਤਾਂ ਬ੍ਰਹਮ ਰੂਪ ਹੋ ਜਾਈਦਾ ਹੈ।

**ਕੀਮਤਿ ਕਿਨੈ ਨ ਪਾਈਐ ਰਿਦ ਮਾਣਕ ਮੋਲਿ ਅਮੋਲਿ ॥੧॥**

(ਰਿਦ) ਹਿਰਦੇ ਵਿਚ ਹੀ ਪ੍ਰਭੂ ਹੈ। ਸ਼ਕਤੀ ਬਿਰਤੀ ਤੋਂ ਕਿਸੇ ਨੇ ਵੀ ਉਸਦੀ ਕੀਮਤ ਨਹੀਂ ਪਾਈ ਹੈ। **ਅਥਵਾ :** ਜਿਸ ਗੁਰਮੁਖ ਦਾ ਹਿਰਦਾ ਮਾਣਕ ਦੀ ਨਿਆਂਈ ਸ਼ੁੱਧ ਹੈ। ਉਹ ਮੁੱਲ ਤੋਂ ਰਹਿਤ ਅਮੋਲਕ ਹੈ। (ਮਾਣਕ ਮੋਲਿ) ਜਿਹੜੇ ਸ੍ਰਵਣ ਮੰਨਣ ਆਦਿ ਮਾਣਕ ਸਹਿਤ ਹਨ। ਉਹ ਅਮੋਲਕ ਪ੍ਰਭੂ ਨੂੰ ਪਾ ਕਰਕੇ ਅਮੋਲਕ ਹੁੰਦੇ ਹਨ।

ਪ੍ਰਮਾਣ : **[ਲਾਖ ਕਰੋਰੀ ਬੰਧਨ ਪਰੈ ॥ ਹਰਿ ਕਾ ਨਾਮੁ ਜਪਤ ਨਿਸਤਰੈ ॥]** (ਅੰਗ ੨੬੪)

**ਭਾਈ ਰੇ ਹਰਿ ਹੀਰਾ ਗੁਰ ਮਾਹਿ ॥**

ਹੇ ਭਾਈ ! ਹਰੀ ਦਾ ਨਾਮ ਹੀਰਾ ਹੈ। (ਗੁਰ ਮਾਹਿ) ਉਹ ਗੁਰਾਂ ਦੇ ਹਿਰਦੇ ਵਿਚ ਹੈ। **ਅਥਵਾ :** ਗੁਰਾਂ ਦੀ ਸੰਗਤ ਵਿਚੋਂ ਹੀਰਾ ਰੂਪ ਨਾਮ ਪ੍ਰਾਪਤ ਹੁੰਦਾ ਹੈ।

**ਸਤਸੰਗਤਿ ਸਤਗੁਰੁ ਪਾਈਐ; ਅਹਿਨਿਸਿ ਸਬਦਿ ਸਲਾਹਿ ॥੧॥ ਰਹਾਉ ॥**

(ਸਤਗੁਰੁ) ਸਤਿਗੁਰਾਂ ਦੀ ਸੰਗਤ ਵਿਚੋਂ (ਸਤ) ਸ਼ਬਦ ਦੁਆਰਾ (ਸਲਾਹਿ) ਸਲਾਹੁਣਾ ਕਰੀਏ (ਅਹਿਨਿਸਿ)

ਰਾਤ ਦਿਨ। (ਪਾਈਐ) ਤਾਂ ਨਾਮ ਦੀ ਦਾਤ ਪਾਈ ਦੀ ਹੈ ॥ਰਹਾਉ॥ ਬਿਸਰਾਮ ਦੇ ਕੇ ਫ਼ੁਰਮਾਉਂਦੇ ਹਨ।

**ਸਚੁ ਵਖਰੁ ਧਨੁ ਰਾਸਿ ਲੈ; ਪਾਈਐ ਗੁਰ ਪਰਗਾਸਿ ॥**

(ਰਾਸਿ) ਸ਼ਰਧਾ ਰੂਪੀ ਪੂੰਜੀ ਲੈ ਕਰਕੇ। ਸੱਚਾ ਨਾਮ ਧਨ (ਵਖਰੁ) ਲਾਭਦਾਇਕ ਖ਼ਰੀਦਣਾ ਕਰ। ਤਾਂ ਗੁਰਾਂ ਦੀ ਕਿਰਪਾ ਨਾਲ (ਪਰਗਾਸਿ) ਗਿਆਨ ਦੁਆਰਾ ਪਰਮੇਸ਼ਰ (ਪਾਈਐ) ਪਾਈ ਦਾ ਹੈ।

**ਜਿਉ ਅਗਨਿ ਮਰੈ ਜਲਿ ਪਾਇਐ; ਤਿਉ ਤ੍ਰਿਸਨਾ ਦਾਸਨਿ ਦਾਸਿ ॥**

ਜਿਵੇਂ (ਜਲਿ) ਪਾਣੀ ਪਾਉਣ ਕਰਕੇ ਅਗਨੀ ਬੁਝ ਜਾਂਦੀ ਹੈ। ਤਿਵੇਂ ਗੁਰਾਂ ਦੇ ਦਾਸਾਂ ਦਾ ਦਾਸ ਹੋਣ ਕਰਕੇ, ਤ੍ਰਿਸ਼ਨਾ ਅਗਨੀ ਬੁਝ ਜਾਂਦੀ ਹੈ। **ਵਾ** : (ਦਾਸਨਿ) ਇੰਦਰੇ ਇਸ ਦੇ ਦਾਸ ਸਨ। ਪਰ ਜੀਵ ਇੰਦ੍ਰਿਆਂ ਦਾ ਦਾਸ ਬਣਿਆ ਹੈ। ਏਸੇ ਕਰਕੇ ਤ੍ਰਿਸ਼ਨਾ (ਦਾਸਨਿ) ਦਾਹਨ ਵਾਲੀ ਹੋ ਕੇ (ਦਾਸਿ) ਦਾਹ ਰਹੀ ਹੈ। ਭਾਵ ਤ੍ਰਿਸ਼ਨਾ ਸਾੜਨ ਵਾਲੀ ਹੋ ਕੇ ਸਾੜ ਰਹੀ ਹੈ ਜੀਵ ਨੂੰ।

**ਜਮ ਜੰਦਾਰੁ ਨ ਲਗਈ; ਇਉ ਭਉਜਲੁ ਤਰੈ ਤਰਾਸਿ ॥੨॥**

ਗੁਰਾਂ ਦਾ ਦਾਸ ਹੋਣ ਕਰਕੇ। (ਜਮ ਜੰਦਾਰੁ) ਜਮ ਜਿੰਦ ਦਾ ਜੋ ਵੈਰੀ ਹੈ। (ਜੰਦਾਰੁ) ਚੰਡਾਲ ਉਸ ਜਮ ਦਾ ਡੰਡਾ ਉਹਨਾਂ ਦੇ ਨਹੀਂ ਲੱਗੇਗਾ। (ਇਉ ਭਉਜਲੁ) ਇਸ ਪ੍ਰਕਾਰ ਭੈ ਦਾਇਕ ਸੰਸਾਰ ਤਰ ਜਾਵੇਂਗਾ। ਅਤੇ (ਤਰਾਸਿ) ਹੋਰਾਂ ਨੂੰ ਤਾਰ ਦੇਵੇਗਾ। **ਅਥਵਾ** : (ਤਰੈ ਤਰਾਸਿ) ਤਰਨ ਦੀ ਆਸ ਕਰਕੇ ਤਰ ਜਾਂਦੇ ਹਨ।

**ਗੁਰਮੁਖਿ ਕੂੜੁ ਨ ਭਾਵਈ; ਸਚਿ ਰਤੇ ਸਚ ਭਾਇ ॥**

ਗੁਰਮੁਖਾਂ ਨੂੰ ਝੂਠ ਚੰਗਾ ਨਹੀਂ ਲੱਗਦਾ ਹੈ। ਉਹ ਤਾਂ ਸੱਚੇ ਨਾਮ ਵਿਚ ਹੀ ਰੰਗੇ ਹਨ ਤੇ ਸੱਚੇ ਨਾਮ ਦਾ ਹੀ ਉਹਨਾਂ ਨੂੰ (ਭਾਇ) ਪਰੇਮ ਹੈ।

**ਅਥਵਾ** : ਜੋ ਸੱਚੇ ਨਾਮ ਵਿਚ ਰੰਗੇ ਹੋਏ ਹਨ। ਉਹਨਾਂ ਨੂੰ ਸਚੇ ਪਰਮੇਸ਼ਰ ਦਾ (ਭਾਇ) ਪ੍ਰਕਾਸ਼ ਹੁੰਦਾ ਹੈ।

**ਸਾਕਤ ਸਚੁ ਨ ਭਾਵਈ; ਕੂੜੇ ਕੂੜੀ ਪਾਂਇ ॥**

ਸਾਕਤ ਪੁਰਸ਼ਾਂ ਨੂੰ ਸੱਚ ਬੋਲਣਾ, ਤੇ ਸੱਚਾ ਨਾਮ ਚੰਗਾ ਨਹੀਂ ਲੱਗਦਾ ਹੈ। (ਕੂੜੈ) ਝੂਠਿਆਂ ਪਦਾਰਥਾਂ ਵਿਚ ਲੱਗ ਕਰਕੇ ਝੂਠੀ ਹੀ (ਪਾਂਇ) ਸੋਭਾ ਵਿਚ ਉਹ ਪਏ ਹੋਏ ਹਨ।

**ਸਚਿ ਰਤੇ ਗੁਰਿ ਮੇਲਿਐ; ਸਚੇ ਸਚਿ ਸਮਾਇ ॥੩॥**

ਜੋ ਸੱਚੇ ਦੇ ਪਰੇਮ ਵਿਚ ਰੰਗੇ ਹੋਏ ਹਨ। ਉਹ ਗੁਰੂ ਸਾਹਿਬ ਨੇ ਮੇਲੇ ਹਨ। (ਸਚੇ ਸਚਿ) ਉਹ ਸੱਚੇ ਨਾਮ ਨੂੰ ਉਚਾਰ ਕਰਕੇ ਸੱਚੇ ਦੇ ਮੰਨਣ ਦੁਆਰਾ (ਸਮਾਇ) ਸਰੂਪ ਵਿਚ ਸਮਾ ਗਏ ਹਨ।

**ਮਨ ਮਹਿ ਮਾਣਕੁ ਲਾਲੁ ਨਾਮੁ; ਰਤਨੁ ਪਦਾਰਥੁ ਹੀਰੁ ॥**

ਜੋ ਮਨ ਵਿਚ ਹੀ (ਮਾਣਕੁ) ਸ੍ਰਵਣ ਆਦਿ। (ਲਾਲੁ) ਪਰੇਮ (ਰਤਨੁ) ਵੈਰਾਗ॥ ਪਦਾਰਥ ਹਨ। (ਹੀਰੁ) ਹੀਰਾ ਰੂਪ ਹਰੀ, ਜੇ ਨਾਮ ਦੁਆਰਾ ਕਿਰਪਾ ਕਰੇ ਤਾਂ ਹਿਰਦੇ ਵਿੱਚ ਸ਼ੁਭ ਗੁਣ ਪ੍ਰਗਟ ਹੁੰਦੇ ਹਨ।

**ਸਚੁ ਵਖਰੁ ਧਨੁ ਨਾਮੁ ਹੈ; ਘਟਿ ਘਟਿ ਗਹਿਰ ਗੰਭੀਰੁ ॥**

ਸੱਚਾ (ਵੱਖਰ) ਲਾਭਦਾਇਕ ਧਨ ਨਾਮ ਹੀ ਹੈ। (ਗੰਭੀਰ) ਜਿਨ੍ਹਾਂ ਨੇ ਨਾਮ ਦੁਆਰਾ ਚਿੱਤ ਨੂੰ ਗੰਭੀਰ ਕੀਤਾ ਹੈ। (ਗਹਿਰ) ਉਹਨਾਂ ਨੂੰ ਨਿਰਹੱਲ ਪ੍ਰਭੂ ਜੋ ਘਟਾਂ ਘਟਾਂ ਵਿਚ ਹੈ। ਉਹ ਪ੍ਰਾਪਤ ਹੁੰਦਾ ਹੈ।

**ਨਾਨਕ ਗੁਰਮੁਖਿ ਪਾਈਐ; ਦਇਆ ਕਰੇ ਹਰਿ ਹੀਰੁ ॥੪॥੨੧॥**

ਗੁਰੂ ਜੀ ਕਹਿੰਦੇ ਹਨ। ਗੁਰਮੁਖਾਂ ਦੀ ਸੰਗਤ ਵਿਚੋਂ ਨਾਮ ਪਾਈਦਾ ਹੈ। ਜੇ ਕਰਕੇ ਹੀਰਾ ਰੂਪ ਹਰੀ (ਦਇਆ) ਕਿਰਪਾ ਕਰ ਦੇਵੇ।

## ਸਿਰੀਰਾਗੁ ਮਹਲਾ ੧ ॥

**ਭਰਮੇ ਭਾਹਿ ਨ ਵਿਝਵੈ ਜੇ ਭਵੈ ਦਿਸੰਤਰ ਦੇਸੁ ॥ ਅੰਤਰਿ ਮੈਲੁ ਨ ਉਤਰੈ ਧ੍ਰਿਗੁ ਜੀਵਣੁ ਧ੍ਰਿਗੁ ਵੇਸੁ ॥ ਹੋਰੁ ਕਿਤੈ ਭਗਤਿ ਨ ਹੋਵਈ ਬਿਨੁ ਸਤਿਗੁਰ ਕੇ ਉਪਦੇਸ ॥੧॥ ਮਨ ਰੇ ਗੁਰਮੁਖਿ ਅਗਨਿ ਨਿਵਾਰਿ ॥ ਗੁਰ ਕਾ ਕਹਿਆ ਮਨਿ ਵਸੈ ਹਉਮੈ ਤ੍ਰਿਸਨਾ ਮਾਰਿ ॥੧॥ ਰਹਾਉ ॥ ਮਨੁ ਮਾਣਕੁ ਨਿਰਮੋਲੁ ਹੈ ਰਾਮ ਨਾਮਿ ਪਤਿ ਪਾਇ ॥ ਮਿਲਿ ਸਤਸੰਗਤਿ ਹਰਿ ਪਾਈਐ ਗੁਰਮੁਖਿ ਹਰਿ ਲਿਵ ਲਾਇ ॥ ਆਪੁ ਗਇਆ ਸੁਖੁ ਪਾਇਆ ਮਿਲਿ ਸਲਲੈ ਸਲਲ ਸਮਾਇ ॥੨॥ ਜਿਨਿ ਹਰਿ ਹਰਿ ਨਾਮੁ ਨ ਚੇਤਿਓ ਸੁ ਅਉਗੁਣਿ ਆਵੈ ਜਾਇ ॥ ਜਿਸੁ ਸਤਗੁਰੁ ਪੁਰਖੁ ਨ ਭੇਟਿਓ ਸੁ ਭਉਜਲਿ ਪਚੈ ਪਚਾਇ ॥ ਇਹੁ ਮਾਣਕੁ ਜੀਉ ਨਿਰਮੋਲੁ ਹੈ ਇਉ ਕਉਡੀ ਬਦਲੈ ਜਾਇ ॥੩॥ ਜਿੰਨਾ ਸਤਗੁਰੁ ਰਸਿ ਮਿਲੈ ਸੇ ਪੂਰੇ ਪੁਰਖ ਸੁਜਾਣ ॥ ਗੁਰ ਮਿਲਿ ਭਉਜਲੁ ਲੰਘੀਐ ਦਰਗਹ ਪਤਿ ਪਰਵਾਣੁ ॥ ਨਾਨਕ ਤੇ ਮੁਖ ਉਜਲੇ ਧੁਨਿ ਉਪਜੈ ਸਬਦੁ ਨੀਸਾਣੁ ॥੪॥੨੨॥** *(ਅੰਗ ੨੨)*

### ਭਰਮੇ ਭਾਹਿ ਨ ਵਿਝਵੈ; ਜੇ ਭਵੈ ਦਿਸੰਤਰ ਦੇਸੁ ॥

ਹੇ ਸਿੱਖੋ (ਭਰਮੇ) ਬਹੁਤੇ ਭੇਖਾਂ ਵਿਚ ਭਰਮਣੇ ਕਰਕੇ। ਗੰਗਾ ਆਦਿ ਤੀਰਥਾਂ ਪਰ ਭਰਮਣੇ ਕਰਕੇ। ਧਰਤੀ ਪਰ ਭਰਮਣੇ ਕਰਕੇ। (ਭਾਹਿ) ਤ੍ਰਿਸ਼ਨਾ ਦੀ ਅਗਨੀ ਨਹੀਂ (ਵਿਝਵੈ) ਬੁੱਝਦੀ ਹੈ। (ਜੇ ਭਵੈ) ਜੇ ਭਰਮਣਾ ਕਰੇ ਦਸੋ ਦਿਸ਼ਾਂ ਅੰਦਰ । (ਦੇਸ) ਮਾਝਾ, ਮਾਲਵਾ, ਦੁਆਬਾ, ਪੋਠੋਹਾਰ, ਧਨੀ, ਘੇਪ ਆਦਿ ਦੇਸਾਂ ਅੰਦਰ ਭਰਮਣਾ ਕਰੇ। (ਦੇਸੁ) ਅਮਰੀਕਾ, ਕਨੇਡਾ, ਇੰਗਲੈਂਡ, ਜਰਮਨ, ਯੂਰਪ, ਡੁਬੱਈ, ਭਾਰਤ, ਸਿੰਘਾਪੁਰ, ਅਫ਼ਰੀਕਾ, ਅਰਜਨਟੀਨਾ ਆਦਿ ਦੇਸ਼ਾਂ ਅੰਦਰ ਭਰਮਣੇ ਕਰਕੇ। ਫੇਰ ਵੀ ਤ੍ਰਿਸ਼ਨਾ ਦੀ ਅਗਨੀ ਨਹੀਂ (ਵਿਝਵੈ) ਬੁਝਦੀ ਹੈ।

**ਦੂਸਰਾ ਅਰਥ :** ਭਰਮ ਕਰਕੇ ਵੀ ਕਾਲ ਦੀ ਅਗਨੀ ਨਹੀਂ ਬੁਝਦੀ ਹੈ। (ਭਵੈ) ਬਿਰਤੀਆਂ ਰੂਪ ਦਿਸ਼ਾਵਾਂ ਵਿਚ ਭਰਮਣ ਕਰਕੇ (ਦੇਸੁ) ਅੰਗ, ਭਾਵ ਜੋਗੀਆਂ ਦੇ ਅੱਠ ਸਾਧਨਾਂ ਦੇ ਅੰਗ ਹਨ। ਉਹਨਾਂ ਵਿਚ ਭਰਮਣ ਕਰਕੇ ਵੀ। ਕਾਲ ਦੀ ਅਗਨੀ ਨਵਿਰਤ ਨਹੀਂ ਹੁੰਦੀ ਹੈ।

### ਅੰਤਰਿ ਮੈਲੁ ਨ ਉਤਰੈ; ਧ੍ਰਿਗੁ ਜੀਵਣੁ ਧ੍ਰਿਗੁ ਵੇਸੁ ॥

ਜਿਨ੍ਹਾਂ ਦੇ ਅੰਦਰੋਂ ਅੰਤਰਾ ਪਾਉਣ ਵਾਲੀ। ਦੇਹ ਅਭਿਮਾਨ, ਅਵਿੱਦਿਆ, ਆਦਿ ਪਾਪਾਂ ਦੀ ਮੈਲ ਨਹੀਂ ਉਤਰੀ। ਉਹਨਾਂ ਦਾ ਜਿਊਣਾ ਧਿਰਕਾਰ ਹੈ। (ਵੇਸੁ) ਸੁੰਦਰ ਭੇਖ ਆਦਿ ਬਣਾਏ ਹੋਏ ਹੋਣ ਕਰਕੇ ਵੀ, ਉਹਨਾਂ ਨੂੰ ਧਿਰਕਾਰ ਹੈ।

### ਹੋਰੁ ਕਿਤੈ ਭਗਤਿ ਨ ਹੋਵਈ; ਬਿਨੁ ਸਤਿਗੁਰ ਕੇ ਉਪਦੇਸ ॥੧॥

(ਹੋਰੁ ਕਿਤੈ) ਹੋਰ ਸਾਧਨ ਕਰਨ ਕਰਕੇ। ਤੇ (ਭੇਖ) ਲਿਬਾਸ ਬਣਾਉਣ ਕਰਕੇ। ਦੇਸ਼ਾਂ ਵਿਚ ਭਰਮਣੇ ਕਰਕੇ। ਪਰਮੇਸ਼ਰ ਦੀ ਭਗਤੀ ਨਹੀਂ ਹੁੰਦੀ। ਬਿਨਾਂ ਸਤਿਗੁਰਾਂ ਦੇ ਉਪਦੇਸ਼ ਗ੍ਰਹਿਣ ਕਰਨ ਤੋਂ।

**ਪ੍ਰਮਾਣ :** **[ਨਚਿਐ ਟਪਿਐ ਭਗਤਿ ਨ ਹੋਇ ॥ ਸਬਦਿ ਮਰੈ ਭਗਤਿ ਪਾਏ ਜਨੁ ਸੋਇ ॥੩॥]** (ਅੰਗ ੧੫੯)

**ਪ੍ਰਮਾਣ :** **[ਨਚਿ ਨਚਿ ਹਸਹਿ ਚਲਹਿ ਸੇ ਰੋਇ ॥ ਉਡਿ ਨ ਜਾਹੀ ਸਿਧ ਨ ਹੋਹਿ ॥]** (ਅੰਗ ੪੬੫)

**ਮਨ ਰੇ; ਗੁਰਮੁਖਿ ਅਗਨਿ ਨਿਵਾਰਿ ॥**

ਹੇ ਮਨਾ ! ਗੁਰਮੁਖਾਂ ਦੀ ਸੰਗਤ ਕਰ। ਈਰਖਾ ਦੀ, ਕਾਲ ਦੀ, ਤ੍ਰਿਸ਼ਨਾ ਦੀ, ਕਰੋਧ ਦੀ, ਅਗਨੀ ਨਾਸ ਕਰ ਦੇਣਾ ਕਰੋ। ਭਾਵ ਨਵਿਰਤ ਕਰੋ।

**ਗੁਰ ਕਾ ਕਹਿਆ ਮਨਿ ਵਸੈ; ਹਉਮੈ ਤ੍ਰਿਸਨਾ ਮਾਰਿ ॥੧॥ ਰਹਾਉ ॥**

ਗੁਰੂ ਸਾਹਿਬ ਦਾ ਕਿਹਾ ਹੋਇਆ ਉਪਦੇਸ਼ ਮਨ ਵਿਚ ਵਸਾਉਣ ਕਰਕੇ। ਦੇਹ ਦੀ ਹਉਮੈ, ਰਸਾਂ ਕਸਾਂ ਦੀ ਤ੍ਰਿਸ਼ਨਾ ਆਦਿ ਦਾ (ਮਾਰਿ) ਨਾਸ ਹੋ ਜਾਂਦਾ ਹੈ। (ਰਹਾਉ) ਬਿਸਰਾਮ ਦੇ ਕੇ ਕਹਿੰਦੇ ਹਨ।

**ਮਨੁ ਮਾਣਕੁ ਨਿਰਮੋਲੁ ਹੈ; ਰਾਮ ਨਾਮਿ ਪਤਿ ਪਾਇ ॥**

ਮਨ ਹੈ ਤਾਂ ਨਿਰਮੋਲਕ, ਪਰ ਪਰਮੇਸ਼ਰ ਦੇ ਨਾਮ ਜਪਣ ਕਰਕੇ ਇੱਜ਼ਤ ਪਾ ਸਕਦਾ ਹੈ।

**ਦੂਸਰਾ ਅਰਥ :** (ਮਨ) ਭਗਤੀ ਰੂਪੀ ਮਣੀਆਂ, ਤੇ ਸਰਵਣ ਆਦਿ ਮਾਣਕ ਨਿਰਮੋਲ ਹਨ। ਪਰ ਪ੍ਰਭੂ ਦਾ ਨਾਮ ਜਪ ਕਰਕੇ ਇੱਜ਼ਤ ਪਾਈਦੀ ਹੈ।

**ਤੀਸਰਾ ਅਰਥ :** ਜੋ ਮਾਣਕ ਦੀ ਤਰ੍ਹਾਂ ਨਿਰਮੋਲਕ ਹੈ ਪਰਮੇਸ਼ਰ। ਉਹ ਮਨ ਅੰਦਰ ਹੀ ਹੈ। ਉਸ ਦੇ ਨਾਮ ਦਾ ਜਾਪ ਕਰਕੇ। ਪਰਲੋਕ ਵਿਚ ਇੱਜ਼ਤ ਪ੍ਰਾਪਤ ਹੁੰਦੀ ਹੈ।

**ਮਿਲਿ ਸਤਸੰਗਤਿ ਹਰਿ ਪਾਈਐ; ਗੁਰਮੁਖਿ ਹਰਿ ਲਿਵ ਲਾਇ ॥**

ਪਰਮੇਸ਼ਰ ਕਿਵੇਂ ਪਾਈਦਾ ਹੈ। (ਮਿਲਿ ਸਤਸੰਗਤਿ) ਸਤਿ ਸੰਗਤ ਵਿਚ ਮਿਲ ਕਰਕੇ। ਹਰੀ ਪਰੇਮਸ਼ਰ ਪਾਈਦਾ ਹੈ। ਗੁਰਮੁਖਾਂ ਨਾਲ ਮਿਲ ਕੇ ਪ੍ਰਭੂ ਵਿਚ (ਲਿਵ) ਬਿਰਤੀ ਜੋੜਨਾ ਕਰੇ।
ਪ੍ਰਸ਼ਨ: ਪ੍ਰਭੂ ਪ੍ਰਾਪਤੀ ਦਾ ਕੀ ਲਾਭ ਹੈ ?

**ਆਪੁ ਗਇਆ ਸੁਖੁ ਪਾਇਆ; ਮਿਲਿ ਸਲਲੈ ਸਲਲ ਸਮਾਇ ॥੨॥**

ਉੱਤਰ: (ਆਪੁ) ਆਪਾ ਭਾਵ ਜਾਣੇ ਤੋਂ ਸੁਖ ਸਰੂਪ ਨੂੰ ਪਾਈ ਦਾ ਹੈ। ਭਾਵ: ਆਪਾ ਭਾਵ = ਹੰਕਾਰ ਜਾਣ ਦੇ ਨਾਲ। ਪ੍ਰਭੂ ਨੂੰ ਪ੍ਰਾਪਤ ਕਰ ਲਈ ਦਾ ਹੈ। ਜਿਵੇਂ (ਸਲਲੈ) ਪਾਣੀ ਵਿਚ ਪਾਣੀ ਮਿਲ ਕੇ ਅਭੇਦ ਹੁੰਦਾ ਹੈ। ਇਸ ਪ੍ਰਕਾਰ ਜੀਵ ਰੂਪ ਨਦੀਆਂ ਬ੍ਰਹਮ ਵਿਚ (ਸਮਾਇ) ਅਭੇਦ ਹੋ ਜਾਂਦੇ ਹਨ। ਚੇਤਨ ਸੱਤਾ ਵਿਚ ਪ੍ਰਤਿਕ ਜੋਤ ਮਿਲ ਜਾਂਦੀ ਹੈ।

**ਜਿਨਿ ਹਰਿ ਹਰਿ ਨਾਮੁ ਨ ਚੇਤਿਓ; ਸੁ ਅਉਗੁਣਿ ਆਵੈ ਜਾਇ ॥**

ਜਿਨ੍ਹਾਂ ਨੇ ਹਰੀ ਪਰਮੇਸ਼ਰ ਦੇ ਨਾਮ ਨੂੰ ਚੇਤੇ ਨਹੀਂ ਕੀਤਾ ਹੈ। ਉਹ ਔਗੁਣਾਂ ਕਾਮ ਆਦਿਕ ਦੇ ਗ੍ਰਸੇ ਹੋਏ ਹਨ। ਉਹ ਜਨਮ ਲੈ ਕੇ ਆਉਂਦੇ ਤੇ ਮਰ ਕਰਕੇ ਜਾਂਦੇ ਰਹਿੰਦੇ ਹਨ।

**ਜਿਸੁ ਸਤਗੁਰੁ ਪੁਰਖੁ ਨ ਭੇਟਿਓ; ਸੁ ਭਉਜਲਿ ਪਚੈ ਪਚਾਇ ॥**

ਜਿਨ੍ਹਾਂ ਨੂੰ ਪੂਰਨ ਸਤਿਗੁਰੂ ਨਹੀਂ ਮਿਲੇ ਹਨ। ਉਹ (ਭਉਜਲਿ) ਭੈ ਦਾਇਕ ਸੰਸਾਰ ਵਿਚ (ਪਚੈ) ਸੜ ਰਹੇ ਹਨ। ਹੋਰਾਂ ਨੂੰ ਵੀ ਤ੍ਰਿਸ਼ਨਾ ਦੀ ਅਗਨੀ ਵਿਚ (ਪਚਾਇ) ਸਾੜਦੇ ਹਨ। ਅਥਵਾ:-ਉਹ ਆਪ ਨਰਕਾਂ ਵਿਚ ਜਾਂਦੇ ਹਨ ਅਤੇ ਦੂਸਰਿਆਂ ਨੂੰ ਨਰਕਾਂ ਵਿਚ ਪਹੁੰਚਾਉਂਦੇ ਹਨ।

**ਇਹੁ ਮਾਣਕੁ ਜੀਉ ਨਿਰਮੋਲੁ ਹੈ; ਇਉ ਕਉਡੀ ਬਦਲੈ ਜਾਇ ॥੩॥**

ਇਹ ਜ਼ਿੰਦਗੀ ਮਾਣਕ ਜੈਸੀ ਨਿਰਮੋਲਕ ਹੈ। ਪਰ ਇਹ ਮਾਇਆ ਰੂਪੀ ਕੌਡੀਆਂ ਦੇ ਵੱਟੇ ਵਿਚ ਲੱਗ ਕਰਕੇ ਨਿਸਫਲ ਹੀ ਜਾਂਦੀ ਹੈ।

## ਸਾਖੀ—ਇਕ ਸਾਧੂ ਦੀ

ਕੋਈ ਸਾਧੂ ਸੀ। ਉਸਨੇ ਆਪਣੀ ਗੋਦੜੀ ਵਿਚ ਬੜਾ ਕੀਮਤੀ ਲਾਲ ਲੁਕੋ ਕੇ ਰੱਖਿਆ ਹੋਇਆ ਸੀ। ਠੱਗਾਂ ਨੂੰ ਲਾਲ ਦਾ ਪਤਾ ਲੱਗ ਗਿਆ ਤਾਂ ਠੱਗਾਂ ਨੇ ਮਿਲ ਕਰਕੇ ਸਾਧੂ ਨਾਲ ਮੇਲ ਮਿਲਾਪ ਕਰ ਲਿਆ। ਸਾਧੂ ਨੇ ਦੇਵੀ ਦੀ ਯਾਤਰਾ ਕਰਨ ਦੀ ਤਿਆਰੀ ਕੀਤੀ। ਤਾਂ ਠੱਗ ਵੀ ਨਾਲ ਮਿਲ ਕਰਕੇ ਯਾਤਰਾ ਨੂੰ ਤੁਰ ਪਏ। ਠੱਗਾਂ ਨੇ ਕੁਝ ਕੌਡੀਆਂ ਦੇਵੀ ਨੂੰ ਭੇਟਾ ਕਰਨ ਵਾਸਤੇ ਬਜ਼ਾਰ ਵਿਚੋਂ ਸਾਧੂ ਕੋਲੋਂ ਮੰਗਵਾਈਆਂ। ਕੌਡੀਆਂ ਆਉਣ ਤੋਂ ਗਿਣਤੀ ਕਰਕੇ। ਇਕ ਕੌਡੀ ਠੱਗਾਂ ਨੇ ਲੁਕੋ ਲਈ। ਠੱਗਾਂ ਨੇ ਸਾਧੂ ਨੂੰ ਕਿਹਾ ਕਿ ਇਕ ਕੌਡੀ ਘੱਟ ਲਿਆਂਦੀ ਹੈ। ਸਾਧੂ ਫੇਰ ਦੁਕਾਨਦਾਰ ਤੋਂ ਕੌਡੀ ਲੈਣ ਵਾਸਤੇ ਜਾਣ ਲੱਗਾ। ਤਾਂ ਠੱਗਾਂ ਨੇ ਕਿਹਾ ਗੋਦੜੀ ਸਾਡੇ ਪਾਸ ਰੱਖ ਦਿਓ। ਸਾਧੂ ਗੋਦੜੀ ਠੱਗਾਂ ਕੋਲ ਰੱਖ ਗਿਆ ਤਾਂ ਮਗਰੋਂ ਠੱਗਾਂ ਨੇ ਲਾਲ ਕੱਢ ਕੇ ਨਾਲ ਲੈ ਗਏ। ਐਸੇ ਤਰ੍ਹਾਂ ਹੀ ਇਹ ਜੀਵਨ ਲਾਲ ਦੀ ਤਰ੍ਹਾਂ ਹੈ। ਪਰ ਕਾਮ ਕਰੋਧ ਠੱਗਾਂ ਨੇ ਮਾਇਆ ਰੂਪ ਕੌਡੀ ਵਿਚ ਲਾ ਕਰਕੇ ਠੱਗ ਲਿਆ ਹੈ।

**ਜਿੰਨਾ ਸਤਗੁਰੁ ਰਸਿ ਮਿਲੈ; ਸੇ ਪੂਰੇ ਪੁਰਖ ਸੁਜਾਣ ॥**

ਜਿਨ੍ਹਾਂ ਨੇ ਸਤਿਗੁਰਾਂ ਪਾਸੋਂ ਪਰੇਮ ਰਸ ਪ੍ਰਾਪਤ ਕੀਤਾ ਹੈ। ਉਹ ਪੂਰਨ ਪੁਰਸ਼ (ਸੁਜਾਣ) ਚਤੁਰ ਹਨ। ਭਾਵ ਗਿਆਨਵਾਨ ਹਨ।

**ਦੂਸਰਾ ਅਰਥ :** ਜਿਨ੍ਹਾਂ ਸਤਿਗੁਰਾਂ ਪਾਸੋਂ ਪਰੇਮ ਰਸ ਮਿਲਦਾ ਹੈ। ਉਹ ਗੁਰੂ ਜੀ ਪੂਰਨ ਪੁਰਖ (ਸੁਜਾਣ) ਅੰਤਰਜਾਮੀ ਹਨ।

**ਗੁਰ ਮਿਲਿ ਭਉਜਲੁ ਲੰਘੀਐ; ਦਰਗਹ ਪਤਿ ਪਰਵਾਣੁ ॥**

ਐਸੇ ਸਤਿਗੁਰਾਂ ਨਾਲ ਮਿਲ ਕਰਕੇ, ਭੈ ਦਾਇਕ ਸੰਸਾਰ ਤੋਂ ਪਾਰ ਉਤਾਰਾ ਹੋ ਜਾਂਦਾ ਹੈ। ਫੇਰ ਸਚਖੰਡ ਵਿਚ ਇੱਜ਼ਤ ਦੇ ਸਹਿਤ ਪ੍ਰਵਾਣਨੀਕ ਹੋਈ ਦਾ ਹੈ। **ਅਥਵਾ :** ਐਥੇ ਵੀ ਸਨਮਾਨ ਹੁੰਦਾ ਹੈ ਅਤੇ ਦਰਗਾਹ ਵਿਚ ਵੀ ਪ੍ਰਵਾਣਨੀਕ ਹੋਈ ਦਾ ਹੈ।

**ਨਾਨਕ ਤੇ ਮੁਖ ਉਜਲੇ; ਧੁਨਿ ਉਪਜੈ; ਸਬਦੁ ਨੀਸਾਣੁ ॥੪॥੨੨॥**

ਸਤਿਗੁਰੂ ਜੀ ਫ਼ੁਰਮਾਉਂਦੇ ਹਨ। ਉਹਨਾਂ ਦੇ ਮੁਖ ਲੋਕ ਪ੍ਰਲੋਕ ਵਿਚ ਉੱਜਲੇ ਹਨ। (ਧੁਨਿ ਉਪਜੈ) ਜਿਨ੍ਹਾਂ ਦੇ ਅੰਦਰ ਸ਼ਬਦ ਦੀ ਧੁਨੀ ਪੈਦਾ ਹੋਣ ਕਰਕੇ (ਨੀਸਾਣੁ) ਲੇਖ ਮੱਥੇ ਤੇ ਪਿਆ ਹੈ। **ਅਥਵਾ :** ਜਿਨ੍ਹਾਂ ਦੇ ਅੰਦਰ ਸ਼ਬਦ ਦੀ ਧੁਨੀ ਭਾਵ ਨਾਮ ਦਾ ਪ੍ਰਵਾਹ ਚੱਲਿਆ ਹੈ। ਉਹਨਾਂ ਦੇ ਹਿਰਦੇ ਵਿਚ (ਸਬਦੁ) ਬ੍ਰਹਮ (ਨੀਸਾਣੁ) ਪ੍ਰਗਟ ਹੋਇਆ ਹੈ।

## ਸਿਰੀਰਾਗੁ ਮਹਲਾ ੧ ॥

**ਵਣਜੁ ਕਰਹੁ ਵਣਜਾਰਿਹੋ ਵਖਰੁ ਲੇਹੁ ਸਮਾਲਿ ॥ ਤੈਸੀ ਵਸਤੁ ਵਿਸਾਹੀਐ ਜੈਸੀ ਨਿਬਹੈ ਨਾਲਿ ॥ ਅਗੈ ਸਾਹੁ ਸੁਜਾਣੁ ਹੈ ਲੈਸੀ ਵਸਤੁ ਸਮਾਲਿ ॥੧॥ ਭਾਈ ਰੇ ਰਾਮੁ ਕਹਹੁ ਚਿਤੁ ਲਾਇ ॥ ਹਰਿ ਜਸੁ ਵਖਰੁ ਲੈ ਚਲਹੁ ਸਹੁ ਦੇਖੈ ਪਤੀਆਇ ॥੧॥ ਰਹਾਉ ॥ ਜਿਨਾ ਰਾਸਿ ਨ ਸਚੁ ਹੈ ਕਿਉ ਤਿਨਾ ਸੁਖੁ ਹੋਇ ॥ ਖੋਟੇ ਵਣਜਿ ਵਣੰਜਿਐ ਮਨੁ ਤਨੁ ਖੋਟਾ ਹੋਇ ॥ ਫਾਹੀ ਫਾਥੇ ਮਿਰਗ ਜਿਉ ਦੂਖੁ ਘਣੋ ਨਿਤ ਰੋਇ ॥੨॥ ਖੋਟੇ ਪੋਤੈ ਨਾ ਪਵਹਿ ਤਿਨ ਹਰਿ ਗੁਰ ਦਰਸੁ ਨ ਹੋਇ ॥ ਖੋਟੇ ਜਾਤਿ ਨ ਪਤਿ ਹੈ ਖੋਟਿ ਨ ਸੀਝਸਿ ਕੋਇ ॥ ਖੋਟੇ ਖੋਟੁ ਕਮਾਵਣਾ ਆਇ ਗਇਆ ਪਤਿ ਖੋਇ ॥੩॥ ਨਾਨਕ ਮਨੁ ਸਮਝਾਈਐ ਗੁਰ ਕੈ ਸਬਦਿ ਸਾਲਾਹ ॥ ਰਾਮ ਨਾਮ ਰੰਗਿ ਰਤਿਆ ਭਾਰੁ ਨ ਭਰਮੁ ਤਿਨਾਹ ॥ ਹਰਿ ਜਪਿ ਲਾਹਾ ਅਗਲਾ ਨਿਰਭਉ ਹਰਿ ਮਨ ਮਾਹ ॥੪॥੨੩॥**

*(ਅੰਗ ੨੨-੨੩)*

**ਵਣਜੁ ਕਰਹੁ ਵਣਜਾਰਿਹੋ ਵਖਰੁ ਲੇਹੁ ਸਮਾਲਿ ॥**

ਸਤਿਗੁਰੂ ਜੀ ਜੀਵ ਰੂਪ ਵਣਜਾਰੇ ਪ੍ਰਤੀ ਉਪਦੇਸ਼ ਦਿੰਦੇ ਹਨ। (ਵਣਜੁ ਕਰਹੁ) ਹੇ ਜੀਵ ਰੂਪ ਵਣਜਾਰਿਓ ਵਣਜਾਰੇ ਸੰਤਾਂ ਨਾਲ ਮਿਲ ਕਰਕੇ। ਨਾਮ ਦਾ (ਵਣਜੁ) ਵਾਪਾਰ ਕਰਨਾ ਕਰੋ। (ਵਖਰੁ) ਨਾਮ ਰੂਪੀ ਲਾਭ ਦੇ ਵੱਖਰ ਨੂੰ ਗੁਰਾਂ ਦੀ ਸ਼ਰਨ ਵਿਚੋਂ ਸੰਭਾਲਣਾ ਕਰੋ।

**ਤੈਸੀ ਵਸਤੁ ਵਿਸਾਹੀਐ ਜੈਸੀ ਨਿਬਹੈ ਨਾਲਿ ॥**

ਤਿਸ ਤਰ੍ਹਾਂ ਦੀ ਨਾਮ ਰੂਪ ਵਸਤੂ ਨੂੰ (ਵਿਸਾਹੀਐ) ਖ਼ਰੀਦਣਾ ਕਰੋ। (ਜੈਸੀ) ਜਿਹੜੀ ਪ੍ਰਲੋਕ ਵਿਚ ਨਾਲ ਨਿਭਣਾ ਕਰੇ। ਭਾਵ ਦੁਖ ਦੇ ਸਮੇਂ ਵਿਚ ਸਾਥ ਦੇਣਾ ਕਰੇ।

ਪ੍ਰਮਾਣ : **[ਕਰਮ ਧਰਮ ਪਾਖੰਡ ਜੋ ਦੀਸਹਿ ਤਿਨ ਜਮੁ ਜਾਗਾਤੀ ਲੂਟੈ ॥]** (ਅੰਗ ੭੪੭)

**ਅਗੈ ਸਾਹੁ ਸੁਜਾਣੁ ਹੈ; ਲੈਸੀ ਵਸਤੁ ਸਮਾਲਿ ॥੧॥**

ਅੱਗੇ ਪਰਲੋਕ ਵਿਚ (ਸਾਹੁ) ਪਰਮੇਸ਼ਰ ਜੋ ਸ਼ਾਹ ਹੈ (ਸੁਜਾਣੁ) ਉਹ ਅੰਤਰਜਾਮੀ ਹੈ। ਤੁਹਾਡੀ ਨਾਮ ਰੂਪੀ ਵਸਤੂ ਨੂੰ ਲੈ ਕਰਕੇ ਸੰਭਾਲ ਲਵੇਗਾ ਅਤੇ ਅਭੇਦ ਕਰਨ ਰੂਪ ਮੁਕਤੀ ਦੇ ਦੇਵੇਗਾ।

**ਭਾਈ ਰੇ; ਰਾਮੁ ਕਹਹੁ ਚਿਤੁ ਲਾਇ ॥**

ਹੇ ਭਾਈ ! ਰਾਮ ਦਾ ਨਾਮ ਚਿੱਤ ਲਾ ਕਰਕੇ ਕਹਿਣਾ ਕਰੋ।

**ਹਰਿ ਜਸੁ ਵਖਰੁ ਲੈ ਚਲਹੁ; ਸਹੁ ਦੇਖੈ ਪਤੀਆਇ ॥੧॥ ਰਹਾਉ ॥**

ਹਰੀ ਦਾ (ਜਸੁ) ਕੀਰਤਨ ਭਗਤੀ ਏਥੋਂ (ਵਖਰੁ) ਲਾਭਦਾਇਕ ਲੈ ਕਰਕੇ ਚਲਣਾ ਕਰੋ। (ਸਹੁ ਦੇਖੈ) ਫੇਰ ਪਤੀ ਪਰਮੇਸ਼ਰ ਦੇਖ ਕਰਕੇ ਤੁਹਾਡੇ ਉੱਤੇ ਪਤੀਜ ਜਾਵੇਗਾ ॥ ਰਹਾਉ ॥ ਬਿਸਰਾਮ ਦੇ ਕੇ ਕਹਿੰਦੇ ਹਨ।

**ਜਿਨਾ ਰਾਸਿ ਨ ਸਚੁ ਹੈ; ਕਿਉ ਤਿਨਾ ਸੁਖੁ ਹੋਇ ॥**

ਜਿਨ੍ਹਾਂ ਪਾਸ ਸੱਚੇ ਨਾਮ ਦੀ ਪੂੰਜੀ ਨਹੀਂ ਹੈ। ਉਹਨਾਂ ਨੂੰ (ਕਿਉਂ) ਕਿਸ ਪ੍ਰਕਾਰ ਸੁਖ ਪ੍ਰਾਪਤ ਹੋ ਸਕਦਾ ਹੈ।

**ਖੋਟੇ ਵਣਜਿ ਵਣੰਜਿਐ; ਮਨੁ ਤਨੁ ਖੋਟਾ ਹੋਇ ॥**

ਖੋਟੇ ਜੋ ਵਿਸ਼ੇ ਹਨ। ਇਨ੍ਹਾਂ ਦੇ ਵਣਜ ਨੂੰ (ਵਣੰਜਿਐ) ਖ਼ਰੀਦਣੇ ਕਰਕੇ। ਮਨ ਵਾਸ਼ਨਾ ਨਾਲ ਅਤੇ ਸਰੀਰ ਵਿਕਾਰਾਂ ਨਾਲ ਖੋਟਾ ਹੋ ਜਾਂਦਾ ਹੈ।

**ਫਾਹੀ ਫਾਥੇ ਮਿਰਗ ਜਿਉ; ਦੂਖੁ ਘਣੋ ਨਿਤ ਰੋਇ ॥੨॥**

ਇਹ ਜੀਵ ਰੂਪੀ ਮਿਰਗ, ਮੋਹ ਰੂਪੀ ਫਾਹੀ ਵਿਚ ਫਸ ਕਰਕੇ। ਬਹੁਤ ਦੁਖੀ ਹੁੰਦਾ ਹੈ। ਨਿਤਾ ਪ੍ਰਤੀ ਜੂਨਾਂ ਵਿਚ ਪੈ ਕਰਕੇ ਰੋਂਦਾ ਹੈ।

**ਖੋਟੇ, ਪੋਤੈ ਨਾ ਪਵਹਿ; ਤਿਨ ਹਰਿ ਗੁਰ ਦਰਸੁ ਨ ਹੋਇ ॥**

(ਖੋਟੇ) ਜੋ ਆਪਣੇ ਧਰਮ ਤੋਂ ਹੀਣੇ ਹਨ। ਉਹ ਖੋਟੇ ਪੁਰਸ਼ ਪ੍ਰਵਾਣਗੀ ਰੂਪ (ਪੋਤੈ) ਖ਼ਜ਼ਾਨੇ ਵਿਚ ਨਹੀਂ ਪੈਂਦੇ ਹਨ। ਉਹਨਾਂ ਨੂੰ ਹਰੀ ਦੇ ਤੇ ਗੁਰੂ ਜੀ ਦੇ ਦਰਸ਼ਨ ਵੀ ਪ੍ਰਾਪਤ ਨਹੀਂ ਹੁੰਦੇ।

**ਖੋਟੇ ਜਾਤਿ ਨ ਪਤਿ ਹੈ; ਖੋਟਿ ਨ ਸੀਝਸਿ ਕੋਇ ॥**

ਜਿਸ ਤਰ੍ਹਾਂ ਖੋਟੇ ਰੁਪਇਆਂ ਦੀ ਚਾਂਦੀ ਰੂਪੀ ਜਾਤ ਨਹੀਂ ਹੁੰਦੀ। ਐਸੇ ਹੀ ਖੋਟੇ ਪੁਰਸ਼ਾਂ ਦੀ ਬ੍ਰਾਹਮਣ ਆਦਿਕ ਕੋਈ ਜਾਤੀ ਨਹੀਂ ਹੈ। ਉਹ ਭਾਵੇਂ ਕਿਸੇ ਵੀ ਕੁਲ ਵਿਚ ਜਨਮ ਲੈਣ। ਨਾ ਹੀ ਲੋਕ ਪ੍ਰਲੋਕ ਵਿਚ ਉਹਨਾਂ ਦੀ ਇੱਜ਼ਤ ਹੈ। ਕੋਈ ਵੀ ਖੋਟਾ ਪੁਰਸ਼ (ਸੀਝਸਿ) ਮੁਕਤਿ ਨਹੀਂ ਹੁੰਦਾ ਹੈ।

**ਖੋਟੇ ਖੋਟੁ ਕਮਾਵਣਾ; ਆਇ ਗਇਆ ਪਤਿ ਖੋਇ ॥੩॥**

ਖੋਟੇ ਪੁਰਸ਼ ਲੋਕਾਂ ਨਾਲ ਖੋਟ ਕਮਾਉਣ ਦੀ ਕਮਾਈ ਕਰਦੇ ਹਨ। (ਖੋਟੇ) = ਦੋਸ਼-ਐਬ = ਗੁਨਾਹ ਕਰਨ ਵਾਲੇ ਪੁਰਸ਼ ਐਸ ਲੋਕ ਵਿਚ ਆ ਕਰਕੇ। ਐਥੋਂ ਇੱਜ਼ਤ ਖੋ ਕਰਕੇ ਚਲੇ ਜਾਂਦੇ ਹਨ।

**ਨਾਨਕ ਮਨੁ ਸਮਝਾਈਐ; ਗੁਰ ਕੈ ਸਬਦਿ ਸਾਲਾਹ ॥**

ਗੁਰੂ ਸਾਹਿਬ ਕਹਿੰਦੇ ਹਨ। ਕਿ ਗੁਰਾਂ ਦੇ ਸ਼ਬਦ ਦੁਆਰਾ ਪਰਮੇਸ਼ਰ ਨੂੰ ਸਲਾਹੀਏ। ਏਸ ਤਰ੍ਹਾਂ ਮਨ ਨੂੰ ਸਮਝਾਈਦਾ ਹੈ। **ਭਾਵ** : ਗੁਰੂ ਸ਼ਬਦ ਦੁਆਰਾ ਮਨ ਨੂੰ ਸਮਝਾ ਕੇ। ਪ੍ਰਭੂ ਦੀ ਸਿਫ਼ਤ ਵਿਚ ਜੁੜਨਾ ਕਰੀਏ।

**ਰਾਮ ਨਾਮ ਰੰਗਿ ਰਤਿਆ; ਭਾਰੁ ਨ ਭਰਮੁ ਤਿਨਾਹ ॥**

ਜਿਨ੍ਹਾਂ ਨੇ ਪਰਮੇਸ਼ਰ ਦੇ ਨਾਮ ਰੰਗ ਵਿਚ ਮਨ ਨੂੰ ਰੰਗਿਆ ਹੈ। (ਭਾਰੁ) ਤਿਨ੍ਹਾਂ ਨੂੰ ਪਾਪਾਂ ਦਾ ਭਾਰ, ਅਤੇ ਸਰੂਪ ਦਾ ਭਰਮ ਨਹੀਂ ਰਹਿੰਦਾ ਹੈ।

**ਅਥਵਾ** : ਔਗੁਣਾਂ ਦਾ ਭਾਰ ਵੀ ਨਹੀਂ ਰਹਿੰਦਾ ਹੈ ਤੇ ਜੂਨਾਂ ਵਿਚ ਭਰਮਣਾ ਵੀ ਨਹੀਂ ਹੁੰਦਾ। ਵਾ: ਸਿਰ ਭਾਰ ਨਹੀਂ ਕੀਤੇ ਜਾਂਦੇ ਗਰਭ ਵਿਚ ਭਰਮਾਂ ਕਰਕੇ।

**ਹਰਿ ਜਪਿ ਲਾਹਾ ਅਗਲਾ; ਨਿਰਭਉ ਹਰਿ ਮਨ ਮਾਹ ॥੪॥੨੩॥**

ਹਰੀ ਨੂੰ ਜਪਣ ਦਾ (ਅਗਲਾ) ਬਹੁਤ ਲਾਹਾ ਹੈ। ਅਨਾਦ ਕਾਲ ਦਾ ਲਾਹਾ ਪ੍ਰਾਪਤ ਹੁੰਦਾ ਹੈ। (ਨਿਰਭਉ) ਉਹ ਹਰੀ ਪਰਮੇਸ਼ਰ ਦੇ ਮਨ ਵਿਚ ਵਸਣ ਕਰਕੇ (ਨਿਰਭਉ) ਨਿਰਭੈ ਹੋ ਗਏ ਹਨ ॥੪॥੨੩॥

**ਸਿਰੀਰਾਗੁ ਮਹਲਾ ੧ ॥**

**ਧਨੁ ਜੋਬਨੁ ਅਰੁ ਫੁਲੜਾ ਨਾਠੀਅੜੇ ਦਿਨ ਚਾਰਿ ॥ ਪਬਣਿ ਕੇਰੇ ਪਤ ਜਿਉ ਢਲਿ ਢੁਲਿ ਜੁੰਮਣਹਾਰ ॥੧॥ ਰੰਗੁ ਮਾਣਿ ਲੈ ਪਿਆਰਿਆ ਜਾ ਜੋਬਨੁ ਨਉ ਹੁਲਾ ॥ ਦਿਨ ਥੋੜੜੇ ਥਕੇ ਭਇਆ ਪੁਰਾਣਾ ਚੋਲਾ ॥੧॥ ਰਹਾਉ ॥ ਸਜਣ ਮੇਰੇ ਰੰਗੁਲੇ ਜਾਇ ਸੁਤੇ ਜੀਰਾਣਿ ॥ ਹੰ ਭੀ ਵੰਞਾ ਡੁਮਣੀ ਰੋਵਾ ਝੀਣੀ ਬਾਣਿ ॥੨॥ ਕੀ ਨ ਸੁਣੇਹੀ ਗੋਰੀਏ ਆਪਣ ਕੰਨੀ ਸੋਇ ॥ ਲਗੀ ਆਵਹਿ ਸਾਹੁਰੈ ਨਿਤ ਨ ਪੇਈਆ ਹੋਇ ॥੩॥ ਨਾਨਕ ਸੁਤੀ ਪੇਈਐ ਜਾਣੁ ਵਿਰਤੀ ਸੰਨਿ ॥ ਗੁਣਾ ਗਵਾਈ ਗੰਠੜੀ ਅਵਗਣ ਚਲੀ ਬੰਨਿ ॥੪॥੨੪॥**

*(ਅੰਗ ੨੩)*

**ਉਥਾਨਕਾ :** ਕੋਈ ਹੰਕਾਰੀ ਪੁਰਸ਼ ਧਨ ਦਾ, ਅਤੇ ਜੁਆਨੀ ਦਾ, ਬੜਾ ਹੰਕਾਰ ਕਰਦਾ ਸੀ। ਉਸ ਪ੍ਰਤੀ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਸ਼ੁਭ ਸਿਖਿਆ ਦੇ ਕਰਕੇ, ਉਪਦੇਸ਼ ਬਖ਼ਸ਼ ਰਹੇ ਹਨ। ਰਹਾਉ ਦੀਆਂ ਪੰਗਤੀਆਂ ਤੋਂ ਉਪਦੇਸ਼ ਦੇ ਰਹੇ ਹਨ।

**ਰੰਗੁ ਮਾਣਿ ਲੈ ਪਿਆਰਿਆ; ਜਾ ਜੋਬਨੁ ਨਉ ਹੁਲਾ ॥**

ਹੇ ਪਿਆਰਿਆ ! ਪ੍ਰਮੇਸ਼ਰ ਦੇ ਅਨੰਦ ਨੂੰ ਮਾਣ ਲੈ। ਜਿੰਨਾਂ ਚਿਰ ਤੇਰੀ ਜੁਆਨੀ (ਨਉ ਹੁਲਾ) ਨਵੇਂ ਹੁਲਾਰੇ ਦੀ ਹੈ। ਭਾਵ ਨਵੀਨ ਹੁਲ੍ਹਾਰਾ ਜੁਆਨੀ ਦਾ ਹੈ। ਅਥਵਾ:-ਜਿੰਨਾ ਚਿਰ ਤੇਰੀ ਖੇਤੀ ਰੂਪ ਜੁਆਨੀ। ਚਿੱਟੇ ਕੇਸ ਹੋਣ ਰੂਪ, ਤੇ ਹੰਕਾਰ ਹੋਣ ਰੂਪ, ਹੁੱਲਦੀ ਨਹੀਂ ਹੈ। ਹੁੱਲਦੀ = ਹਿੱਲਣ ਨਹੀਂ ਲਗਦੀ। ਉਤਨਾ ਚਿਰ ਪਰਮੇਸ਼ਰ ਦੇ ਅਨੰਦ ਨੂੰ ਮਾਣ ਲੈ।

**ਧਨੁ ਜੋਬਨੁ ਅਰੁ ਫੁਲੜਾ; ਨਾਠੀਅੜੇ ਦਿਨ ਚਾਰਿ ॥**

ਕੀ ਧਨ ਅਤੇ ਜੁਆਨੀ ਵਿਚ (ਫੁਲੜਾ) ਫੁੱਲਿਆ ਫਿਰਦਾ ਹੈਂ।

**ਪ੍ਰਮਾਣ :** [**ਕਾਹੇ ਭਈਆ ਫਿਰਤੌ ਫੂਲਿਆ ਫੂਲਿਆ ॥ ਜਬ ਦਸ ਮਾਸ ਉਰਧ ਮੁਖ ਰਹਤਾ ਸੋ ਦਿਨੁ ਕੈਸੇ ਭੂਲਿਆ ॥੧॥ ਰਹਾਉ ॥**] (ਅੰਗ ੬੫੪)

**ਦੂਸਰਾ ਅਰਥ :** ਧਨ ਤੇ ਜੋਬਨ ਦੇ ਦੀਵੇ, ਇਹਨਾਂ ਦਾ ਫੁੱਲ ਦੀ ਤਰ੍ਹਾਂ ਪ੍ਰਕਾਸ਼ ਹੈ। ਜਦੋਂ ਜੁਆਨੀ ਰੂਪ ਬੱਤੀ, ਅਤੇ ਧਨ ਰੂਪ ਤੇਲ ਦੇ ਨਾਸ ਹੋਣ ਕਰਕੇ। ਜੋ ਚੇਹਰਾ ਦੀਵੇ ਦੇ ਫੁੱਲ ਵਾਂਗੂੰ ਦਘ ਦਘ ਕਰਦਾ ਹੈ। ਉਹ (ਨਾਠੀ) ਨਾਸ ਭਾਵ ਸੁਆਹ ਹੋ ਜਾਵੇਗਾ।

**ਤੀਸਰਾ ਅਰਥ :** ਧਨ ਤੇ ਜੁਆਨੀ ਫੁੱਲ ਦੀ ਤਰ੍ਹਾਂ ਹੈ।

**ਪ੍ਰਮਾਣ :** [**ਕਿਆ ਤੂੰ ਰਤਾ ਗਿਰਸਤ ਸਿਉ ਸਭ ਫੁਲਾ ਕੀ ਬਾਗਾਤਿ ॥੨॥**] (ਅੰਗ ੫੦)

[**ਜਿਉ ਉਦਿਆਨ ਕੁਸਮ ਪਰਫੁਲਿਤ ਕਿਨਹਿ ਨ ਘ੍ਰਾਉ ਲਇਓ ॥**] (ਅੰਗ ੩੩੬)

ਇਸ ਤਰ੍ਹਾਂ ਸੰਸਾਰ ਉਜਾੜ ਵਿਚ ਜੁਆਨੀ ਰੂਪੀ ਫੁੱਲ ਖਿੜਿਆ ਹੈ। ਪਰ ਕਿਸੇ ਪੁਰਸ਼ ਨੇ ਭਜਨਾਨੰਦ ਰੂਪੀ ਸੁਗੰਧੀ ਨਹੀਂ ਲਈ। (ਨਾਠੀਅੜੇ) ਇਹ ਨੱਠ ਜਾਣ ਵਾਲੇ ਹਨ, ਚਾਰ ਦਿਨਾਂ ਵਿਚ।

**ਅਥਵਾ :** ਚਾਰ ਦਿਨ ਦੇ ਹੀ (ਨਾਠੀਅੜੇ) ਪਰਾਹੁਣੇ ਹਨ। ਜਿਸ ਧਨ ਅਤੇ ਜੁਆਨੀ ਨੂੰ ਵੇਖ ਕੇ ਪ੍ਰਫੁੱਲਤ ਹੋ ਰਿਹਾ ਹੈਂ। ਹੇ ਪੁਰਸ਼ਾ ! ਇਹ ਚਾਰ ਦਿਨਾਂ ਦੇ ਪਰਾਹੁਣੇ ਹਨ।

**ਪਬਣਿ ਕੇਰੇ ਪਤ ਜਿਉ; ਢਲਿ ਢੁਲਿ ਜੁੰਮਣਹਾਰ ॥੧॥** *(ਪੱਬਣ ਤੇ ਪੱਤ ਪੜ੍ਹੋ)*

(ਪਬਨਿ) ਜਿਸ ਪ੍ਰਕਾਰ ਚੁਪੱਤੀ = ਜੋ ਪਾਣੀ ਉੱਤੇ ਝੀਲਾਂ ਆਦਿ ਜਾਂ ਖੜ੍ਹੇ ਪਾਣੀ ਤੇ ਹੁੰਦੀ ਹੈ। ਚੁਪੱਤੀ ਦੇ ਪੱਤੇ ਪਾਣੀ ਦੇ ਢਲਣ ਤੋਂ। ਭਾਵ ਨੀਵਾਂ ਹੋਣ ਤੋਂ (ਢੁਲਿ) ਢਿਲਕ ਜਾਂਦੇ ਭਾਵ ਨੀਵੇਂ ਹੋ ਜਾਂਦੇ ਹਨ ਅਤੇ ਪਾਣੀ ਦੇ ਸੁੱਕਣ ਤੋਂ (ਜੁੰਮਣਹਾਰ) ਮਰ ਜਾਂਦੇ ਹਨ। ਦੂਸਰਾ ਅਰਥ: ਇਸੇ ਪ੍ਰਕਾਰ ਚੁਪੱਤੀ ਦੇ ਪੱਤੇ ਰੂਪ ਸਰੀਰ ਹਨ। ਸੁਆਸਾਂ ਰੂਪ ਪਾਣੀ ਹੈ। ਜਦੋਂ ਸਰੀਰ ਢਲ ਜਾਵੇਗਾ। ਤਾਂ ਜੁਆਨੀ ਵੀ ਢੁਲਕ ਜਾਵੇਗੀ ਅਤੇ ਬੁਢਾਪਾ ਆਉਣ ਤੋਂ ਬਿਰਧ ਹੋ ਜਾਵੇਂਗਾ। ਸੁਆਸਾਂ ਰੂਪ ਪਾਣੀ ਨਾਸ ਹੋਣ ਕਰਕੇ, ਸਰੀਰ ਵੀ (ਜੁੰਮਣਹਾਰ) ਨਾਸ ਹੋ ਜਾਵੇਗਾ।

**ਤੀਸਰਾ ਅਰਥ :** ਜਦੋਂ ਪਰਾਰਬਧ ਰੂਪੀ ਪਾਣੀ ਢਲ ਜਾਂਦਾ ਹੈ ਤਾਂ ਸਰੀਰ ਵੀ ਬਿਰਧ ਅਵਸਥਾ ਵਿਚ ਢੁਲਕ ਜਾਂਦਾ ਹੈ।

**ਪ੍ਰਮਾਣ :** **[ਫਰੀਦਾ ਇਨੀ ਨਿਕੀ ਜੰਘੀਐ ਥਲ ਡੂੰਗਰ ਭਵਿਓਮਿ੍॥ ਅਜੁ ਫਰੀਦੈ ਕੂਜੜਾ ਸੈ ਕੋਹਾਂ ਥੀਓਮਿ ॥੨੦॥]** (ਅੰਗ ੧੩੭੮)

**ਪ੍ਰਮਾਣ :** **[ਅਖੀ ਅੰਧੁ ਨ ਦੀਸਈ ਵਣਜਾਰਿਆ ਮਿਤ੍ਰਾ ਕੰਨੀ ਸੁਣੈ ਨ ਵੈਣ ॥ ਅਖੀ ਅੰਧੁ ਜੀਭ ਰਸੁ ਨਾਹੀ ਰਹੇ ਪਰਾਕਉ ਤਾਣਾ ॥]** (ਅੰਗ ੭੬)

ਅੰਤ ਨੂੰ (ਜੁੰ) ਜੋ ਕਾਲ ਹੈ ਉਸਦੇ (ਮਣ) ਮੂੰਹ ਵਿਚ ਪੈ ਕੇ (ਹਾਰ) ਨਾਸ ਹੋ ਜਾਂਦਾ ਹੈ।

**ਰੰਗੁ ਮਾਣਿ ਲੈ ਪਿਆਰਿਆ; ਜਾ ਜੋਬਨੁ ਨਉ ਹੁਲਾ ॥** *(ਹੁੱਲਾ ਨਾ ਪੜ੍ਹੋ)*

ਹੇ ਪਿਆਰੇ ! ਜੀਵ, ਪਰਮੇਸ਼ਰ ਨਾਲ (ਰੰਗੁ) ਪਰੇਮ ਕਰਕੇ (ਰੰਗੁ) ਅਨੰਦ ਮਾਣ ਲੈ। ਜਦੋਂ ਤਕ ਜੁਆਨੀ ਦਾ (ਨਉ ਹੁਲਾ) ਨਵਾਂ ਹੁਲਾਰਾ ਹੈ। **ਅਥਵਾ :** ਜਿਤਨਾ ਚਿਰ ਤੇਰੀ ਜੁਆਨੀ ਨਹੀਂ ਹਿੱਲੀ ਹੈ। ਉਤਨਾ ਚਿਰ ਪ੍ਰੇਮ ਦੁਆਰਾ ਅਨੰਦ ਮਾਣ ਲੈ। ਇਹੋ ਜੁਆਨੀ ਬੁਢੇਪੇ ਵਿਚ ਖਾਂਸੀ ਅੰਦਰ ਗਿਦੜੀ ਦੀ ਤਰ੍ਹਾਂ ਬੋਲੇਗੀ।

**ਦੂਸਰਾ ਅਰਥ :** ਜਦੋਂ ਤੱਕ ਪਰਮੇਸ਼ਰ ਦੇ ਮਿਲਣ ਦੀ ਸ਼ੌਕ ਅਵਸਥਾ ਰੂਪ ਜੁਆਨੀ ਹਿੱਲੀ ਨਹੀਂ, ਭਾਵ ਟੁੱਟੀ ਨਹੀਂ ਹੈ। ਉਤਨਾ ਚਿਰ ਬ੍ਰਹਮਾ ਨੰਦ ਦਾ ਰਸ ਹੇ ਜਗਿਆਸੂਆ ਮਾਣ ਲੈ। (ਰੰਗੁ) = ਰਸ (ਪਿਆਰਿਆ) ਜਗਿਆਸੂਆ।

**ਦਿਨ ਥੋੜੜੇ ਥਕੇ; ਭਇਆ ਪੁਰਾਣਾ ਚੋਲਾ ॥੧॥ ਰਹਾਉ ॥**

ਥੋੜ੍ਹੇ ਦਿਨ ਹੀ ਹਨ। (ਥਕੇ) ਮੁੱਕਣ ਵਾਲੇ ਹੀ ਹਨ। ਭਾਵ ਸਰੀਰ ਦੀ ਉਮਰ ਦੇ ਦਿਨ ਥੋੜ੍ਹੇ ਅਤੇ ਮੁੱਕਣ ਵਾਲੇ ਹਨ। ਤੇਰਾ ਸਰੀਰ ਰੂਪੀ ਚੋਲਾ (ਪੁਰਾਣਾ) ਬਿਰਧ ਹੋ ਗਿਆ ਹੈ। (ਰਹਾਉ) ਬਿਸਰਾਮ ਦੇ ਕੇ ਫ਼ੁਰਮਾਉਂਦੇ ਹਨ।

**ਸਜਣ ਮੇਰੇ ਰੰਗੁਲੇ; ਜਾਇ ਸੁਤੇ ਜੀਰਾਣਿ ॥**

(ਮੇਰੇ) ਉਹ ਮੇਰੇ (ਸਜਣ) ਜੋ ਹਾਣੀ ਸਨ ਤੇ (ਰੰਗੁਲੇ) ਅਨੰਦ ਦੇਣ ਵਾਲੇ ਮਿਲਾਪੀ ਸਨ। ਸਾਰੇ ਜਾ ਕਰਕੇ (ਜੀਰਾਣਿ) ਉਜਾੜ ਵਿਚ, ਮਸਾਣਿ ਭੂਮਿਕਾ ਵਿਚ, ਚਿਖਾ ਰੂਪ ਸੇਜਾ ਤੇ ਸੌਂ ਗਏ ਹਨ।

**ਹੰ ਭੀ ਵੰਞਾ ਡੁਮਣੀ; ਰੋਵਾ ਝੀਣੀ ਬਾਣਿ ॥੨॥**

(ਹੰ) ਮੇਰੀ, ਜ਼ਿੰਦ ਵੀ ਚਲੀ ਜਾਵੇਗੀ (ਡੁਮਣੀ) ਦੁਖੀ ਹੋ ਕਰਕੇ । (ਰੋਵਾ) ਫੇਰ ਰੋਵੇਗੀ ਜਿੰਦ, (ਝੀਣੀ) ਬਾਰੀਕ ਆਵਾਜ਼ ਵਿਚ।

**ਕੀ ਨ ਸੁਣੇਹੀ ਗੋਰੀਏ; ਆਪਣ ਕੰਨੀ ਸੋਇ ॥**

ਹੇ (ਗੋਰੀਏ)! ਗੋਰ ਭਾਵ ਕਬਰ ਵਿਚ ਪੈਣ ਵਾਲੀਏ ਜਿੰਦੇ। ਕਿਉਂ ਨਹੀਂ ਸੁਣਦੀ।

**ਅਥਵਾ :** ਹੇ (ਗੋਰੀਏ)! ਗੋਰੇ ਰੰਗ ਵਾਲੀਏ ਦੇਹ, ਕਿਉਂ ਨਹੀਂ ਸੁਣਦੀ।

**ਦੂਸਰਾ ਅਰਥ :** ਹੇ ਜਗਿਆਸੂ ਰੂਪ (ਗੋਰੀਏ) ਇਸਤਰੀਏ ਕਿਉਂ ਨਹੀਂ ਸੁਣਦੀ। (ਆਪਣ ਕੰਨੀ) ਆਪਣੇ ਕੰਨਾਂ ਵਿਚ,

(ਸੋਇ) ਕੰਨਸੋਅ ਨੂੰ, ਭਾਵ ਖ਼ਬਰ ਨੂੰ ਅਤੇ ਇਸ ਉਪਦੇਸ਼ ਨੂੰ ਕਿ ਚਲੇ ਜਾਣਾ ਹੈ।

ਪ੍ਰਮਾਣ : **[ਫਰੀਦਾ ਕਿਥੈ ਤੈਡੇ ਮਾਪਿਆ ਜਿਨ੍ੀ ਤੂ ਜਣਿਓਹਿ ॥ ਤੈ ਪਾਸਹੁ ਓਇ ਲਦਿ ਗਏ ਤੂੰ ਅਜੈ ਨ ਪਤੀਣੋਹਿ ॥੭੩॥]** (ਅੰਗ ੧੩੮੧)

ਇਹੋ ਕੰਨਸੋਅ ਹੈ।

**ਲਗੀ ਆਵਹਿ ਸਾਹੁਰੈ ਨਿਤ ਨ ਪੇਈਆ ਹੋਇ ॥੩॥**

ਹੇ ਜਿੰਦ ਚਲੀ ਆਵੇਗੀ ਪ੍ਰਲੋਕ ਰੂਪ ਸਹੁਰੇ ਘਰ ਨੂੰ। (ਨਿਤ ਨ) ਹੇ ਜਿੰਦ! ਤੇਰਾ ਰੋਜ਼ ਸੰਸਾਰ ਰੂਪ ਪੇਕੇ ਘਰ ਵਿਚ ਰਹਿਣਾ ਨਹੀਂ ਹੋਵੇਗਾ।

## ਸਾਖੀ—ਭਾਈ ਸੁਖੂ ਤੇ ਬੁੱਧੂ ਦੀ

ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਜਿਸ ਵਕਤ ਮਾਲਵੇ ਨੂੰ ਤਾਰ ਰਹੇ ਸਨ। ਤਾਂ ਆਪ ਜੀ ਨੇ ਬਠਿੰਡੇ ਜ਼ਿਲੇ ਵਿਚ, ਬਾਜਕ ਨਗਰ ਅੰਦਰ ਚਰਨ ਪਾਏ। ਆਪ ਜੀ ਦੇ ਚਰਨਾਂ ਵਿਚ ਦਿਵਾਨਿਆਂ ਦੀ ਸੰਪ੍ਰਦਾ ਦੇ ਦੋ ਸਾਧੂ। ਸੁੱਖੂ ਅਤੇ ਬੁੱਧੂ ਨੇ ਹਾਜ਼ਰ ਹੋ ਕੇ ਸੇਵਾ ਕੀਤੀ ਅਤੇ ਉਸ ਸਮੇਂ ਦਾ ਮਾਲਵੇ ਦਾ (ਸੱਦ) ਭਾਵ ਗੀਤ ਗਾ ਕੇ ਸੁਣਾਇਆ। [ਕੱਚਾ ਕੋਠਾ ਵਿਚ ਵਸਦਾ ਜਾਨੀ। ਸਦਾ ਨਹੀਂ-ਮਾਪੇ, ਸਦਾ ਨਹੀਂ ਜੁਆਨੀ। ਚਲਣਾ ਅੱਗੇ, ਕਿਉਂ ਹੋਇਓਂ ਗੁਮਾਨੀ।]

**ਨਾਨਕ ਸੁਤੀ ਪੇਈਐ; ਜਾਣੁ ਵਿਰਤੀ ਸੰਨਿ ॥**

ਸਤਿਗੁਰੂ ਜੀ ਕਹਿੰਦੇ ਹਨ ਕਿ ਇਹ ਜਿੰਦ ਪੇਕੇ ਘਰ ਸੰਸਾਰ ਵਿਚ ਅਵਿੱਦਿਆ ਦੀ ਨੀਂਦ ਵਿਚ ਸੁੱਤੀ ਪਈ ਹੈ। (ਜਾਣੁ ਵਿਰਤੀ) ਜਾਣ ਲੈ ਇਹ ਤੈਨੂੰ (ਸੰਨਿ) ਸੰਨਪਾਤ ਦਾ ਰੋਗ ਹੀ ਵਰਤ ਗਿਆ ਹੈ। (ਬਾਈ, ਪਿਤ, ਕਫ) ਤਿੰਨਾਂ ਨੂੰ ਸੰਨਪਾਤ ਕਹਿੰਦੇ ਹਨ। **ਅਥਵਾ** : ਜਾਣ ਲੈ ਤੇਰੇ ਪਰ ਤਿੰਨ ਗੁਣਾਂ ਰੂਪ ਸੰਨਪਾਤ ਦਾ ਰੋਗ ਹੀ (ਵਿਰਤੀ) ਵਰਤ ਗਿਆ ਹੈ।

**ਦੂਸਰਾ ਅਰਥ :** ਜਿਵੇਂ ਹੋਰ ਜੂਨਾਂ ਹਨ। ਉਹਨਾਂ ਨੂੰ ਭਜਨ ਕਰਨ ਦੀ ਗਿਆਤ ਨਹੀਂ ਹੈ। ਇਸ ਕਰਕੇ ਉਹਨਾਂ ਦੀ ਉਮਰ ਰੂਪੀ ਰੁੱਤ ਵਿਚ (ਸੰਨਿ) ਪਾੜ ਲੱਗਾ ਹੈ। ਉਹ ਵਿਸ਼ਿਆਂ ਵਿਚ ਲੱਗ ਕਰਕੇ ਲੁੱਟੇ ਜਾਂਦੇ। ਪਰ ਮਨੁੱਖ ਨੂੰ ਸਮਝ ਹੈ ਕਿ ਮੈਂ ਨਾਮ ਜਪ ਕਰਕੇ, ਮੁਕਤ ਹੋਣਾ ਹੈ। ਇਸ ਕਰਕੇ ਮਨੁੱਖਾ ਜਨਮ ਵਿਚ ਜੋ ਕਾਮ ਆਦਿ ਵਿਸ਼ੇ ਭੋਗਦੇ ਹਨ। ਇਹ ਇਨ੍ਹਾਂ ਠੱਗਾਂ ਨੇ (ਵਿਰਤੀ) ਕੁਰੁੱਤਾ ਪਾੜ ਲਾਇਆ ਹੈ। ਕਿਉਂਕਿ ਮਨੁੱਖਾ ਜਨਮ ਦੀ ਰੁੱਤ ਲੁੱਟੇ ਜਾਣ ਵਾਲੀ ਨਹੀਂ। ਅਥਵਾ: (ਵਿ-ਰਤੀ) ਦੂਜੇ ਪਦਾਰਥਾਂ ਵਿਚ ਪਰੀਤੀ ਕਰਨ ਰੂਪ ਪਾੜ ਲੱਗਾ ਹੈ ਇਹ ਜਾਣ ਲੈ।

**ਗੁਣਾ ਗਵਾਈ ਗੰਠੜੀ; ਅਵਗਣ ਚਲੀ ਬੰਨਿ ॥੪॥੨੪॥**

ਉਸ ਜੀਵ ਰੂਪੀ ਇਸਤਰੀ ਨੇ। ਬੁੱਧੀ ਰੂਪੀ ਘਰ ਵਿਚੋਂ ਭਗਤੀ ਰੂਪ ਗੁਣਾਂ ਦੀ ਗੰਠੜੀ ਗੁਆ ਲਈ ਹੈ। ਆਪਣੇ ਹਿਰਦੇ ਰੂਪੀ ਪੱਲੇ ਵਿਚ ਅਵਗੁਣ ਬੰਨ੍ਹ ਕਰਕੇ ਪ੍ਰਲੋਕ ਨੂੰ ਚੱਲ ਪਈ ਹੈ।

ਪ੍ਰਮਾਣ : **[ਕਬੀਰ ਰਸ ਕੋ ਗਾਂਡੋ ਚੂਸੀਐ ਗੁਨ ਕਉ ਮਰੀਐ ਰੋਇ ॥ ਅਵਗੁਨੀਆਰੇ ਮਾਨਸੈ ਭਲੋ ਨ ਕਹਿਹੈ ਕੋਇ ॥੭੨॥]** (ਅੰਗ ੧੩੬੮)

## ਸਿਰੀਰਾਗੁ ਮਹਲਾ ੧ ਘਰੁ ਦੂਜਾ ੨ ॥

**ਆਪੇ ਰਸੀਆ ਆਪਿ ਰਸੁ ਆਪੇ ਰਾਵਣਹਾਰੁ ॥ ਆਪੇ ਹੋਵੈ ਚੋਲੜਾ ਆਪੇ ਸੇਜ ਭਤਾਰੁ ॥੧॥ ਰੰਗਿ ਰਤਾ ਮੇਰਾ ਸਾਹਿਬੁ ਰਵਿ ਰਹਿਆ ਭਰਪੂਰਿ ॥੧॥ ਰਹਾਉ ॥ ਆਪੇ ਮਾਛੀ ਮਛੁਲੀ ਆਪੇ ਪਾਣੀ ਜਾਲੁ ॥ ਆਪੇ ਜਾਲ ਮਣਕੜਾ ਆਪੇ ਅੰਦਰਿ ਲਾਲੁ ॥੨॥ ਆਪੇ ਬਹੁ ਬਿਧਿ ਰੰਗੁਲਾ ਸਖੀਏ ਮੇਰਾ ਲਾਲੁ ॥ ਨਿਤ ਰਵੈ ਸੋਹਾਗਣੀ ਦੇਖੁ ਹਮਾਰਾ ਹਾਲੁ ॥੩॥ ਪ੍ਰਣਵੈ ਨਾਨਕੁ ਬੇਨਤੀ ਤੂ ਸਰਵਰੁ ਤੂ ਹੰਸੁ ॥ ਕਉਲੁ ਤੂ ਹੈ ਕਵੀਆ ਤੂ ਹੈ ਆਪੇ ਵੇਖਿ ਵਿਗਸੁ ॥੪॥੨੫॥**

*(ਅੰਗ ੨੩)*

**ਉਥਾਨਕਾ :** ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਇਕ ਵਾਰੀ ਭਾਈ ਬਾਲੇ ਅਤੇ ਮਰਦਾਨੇ ਨਾਲ ਉਜਾੜ ਵਿਚੋਂ ਲੰਘ ਰਹੇ ਸਨ। ਤਾਂ ਅੱਗੇ ਬਿਭਚਾਰੀ ਪੁਰਸ਼ ਮੰਦ ਕਰਮ ਕਰ ਰਿਹਾ ਸੀ। ਜਿਸਨੂੰ ਦੇਖ ਕਰਕੇ ਭਾਈ ਮਰਦਾਨਾ ਜੀ ਨੇ ਸਤਿਗੁਰਾਂ ਨੂੰ ਦੱਸਿਆ। ਤਾਂ ਗੁਰੂ ਸਾਹਿਬ ਜੀ ਨੇ ਮਰਦਾਨੇ ਨੂੰ ਕਿਹਾ ਭਾਈ ਅੱਖਾਂ ਬੰਦ ਕਰ ਲੈ ਅਤੇ ਅੱਗੇ ਲੰਘ ਚਲ। ਉਸ ਤਰਫ਼ ਦੇਖਣਾ ਨਾ ਕਰ। ਜਦੋਂ ਅੱਗੇ ਗਏ ਤਾਂ ਇਕ ਸਰੋਵਰ ਤੇ (ਮਾਛੀ) ਝੀਵਰ ਮੱਛਲੀਆਂ ਪਕੜ ਰਿਹਾ ਸੀ ਤਾਂ ਉਸ ਦੇ ਪਾਪ ਨੂੰ ਵੀ ਗੁਰੂ ਜੀ ਨੇ ਤੱਕਿਆ। ਮਰਦਾਨੇ ਨੇ ਕਿਹਾ ਹੇ ਗੁਰੂ ਜੀ! ਇਹ ਦੇਖੋ, ਨਿਰਦਈ ਪੁਰਸ਼ ਜੀਵਾਂ ਨੂੰ ਪਕੜ ਰਿਹਾ ਹੈ। ਸਤਿਗੁਰੂ ਜੀ ਦੀ ਨਜ਼ਰ ਪੈਣ ਕਰਕੇ ਬਿਭਚਾਰੀ ਤੇ ਝੀਵਰ ਦੋਨਾਂ ਦੇ ਮਨ ਵਿਚ ਵੈਰਾਗ ਆਇਆ। ਇਹਨਾਂ ਨੇ ਸਤਿਗੁਰਾਂ ਨੂੰ ਬੇਨਤੀ ਕਰਕੇ ਉਪਦੇਸ਼ ਲੈਣਾ ਕੀਤਾ ਅਤੇ ਆਪਣਾ ਉਧਾਰ ਕੀਤਾ। ਇਸ ਪਾਵਨ ਸ਼ਬਦ ਦੁਆਰਾ ਮਰਦਾਨੇ ਨੂੰ ਉਪਦੇਸ਼ ਦਿੰਦੇ ਹਨ। ਹੇ ਮਰਦਾਨਿਆਂ ਲੋਕਾਂ ਦੇ ਕਰਤੱਬਾਂ ਵੱਲ ਨਾ ਦੇਖ। ਕੇਵਲ ਵਾਹਿਗੁਰੂ ਵਿਚ ਚਿੱਤ ਨੂੰ ਜੋੜਨਾ ਕਰ।

**ਆਪੇ ਰਸੀਆ ਆਪਿ ਰਸੁ; ਆਪੇ ਰਾਵਣਹਾਰੁ ॥**

ਉਹ ਪਰਮੇਸ਼ਰ ਆਪ ਹੀ ਰਸਾਂ ਦਾ ਗਿਆਤਾ ਰਸੀਆ ਹੋ ਰਿਹਾ ਹੈ ਅਤੇ ਆਪ ਹੀ ਰਸ ਰੂਪ ਹੈ। (ਆਪੇ) ਆਪੇ ਹੀ ਭੋਗਣਵਾਲਾ ਹੋ ਰਿਹਾ ਹੈ।

**ਆਪੇ ਹੋਵੈ ਚੋਲੜਾ; ਆਪੇ ਸੇਜ ਭਤਾਰੁ ॥੧॥**

ਆਪੇ ਹੀ ਚੋਲਾ ਰੂਪ ਹੋ ਰਿਹਾ ਹੈ। ਆਪੇ ਹੀ ਸੇਜਾ ਰੂਪ ਹੋ ਰਿਹਾ ਹੈ ਤੇ ਆਪੇ ਹੀ ਪਤੀ ਰੂਪ ਹੋ ਰਿਹਾ ਹੈ।

**ਰੰਗਿ ਰਤਾ ਮੇਰਾ ਸਾਹਿਬੁ; ਰਵਿ ਰਹਿਆ ਭਰਪੂਰਿ ॥੧॥ ਰਹਾਉ ॥**

ਸਾਰਿਆਂ ਰੰਗਾਂ ਵਿਚ ਅਤੇ ਸਾਰੇ ਕੌਤਕਾਂ ਵਿਚ। ਮੇਰਾ ਮਾਲਕ ਪਰਮੇਸ਼ਰ ਮਿਲਿਆ ਹੋਇਆ ਹੈ। ਸਾਰੇ ਹੀ (ਭਰਪੂਰਿ) ਲਬਾਲੱਬ (ਰਵਿ) ਵਿਆਪਿਕ ਹੋ ਰਿਹਾ ਹੈ।

**ਆਪੇ ਮਾਛੀ ਮਛੁਲੀ; ਆਪੇ ਪਾਣੀ ਜਾਲੁ ॥**

ਆਪੇ (ਮਾਛੀ) ਝੀਵਰ ਰੂਪ ਹੈ। ਆਪੇ ਮਛੁਲੀ ਰੂਪ ਹੈ। ਆਪ ਹੀ ਪਾਣੀ ਰੂਪ ਹੈ। ਆਪ ਹੀ ਜਾਲ ਰੂਪ ਹੈ।

**ਆਪੇ ਜਾਲ ਮਣਕੜਾ; ਆਪੇ ਅੰਦਰਿ ਲਾਲੁ ॥੨॥**

ਆਪ ਹੀ ਜਾਲ ਵਿਚ ਮਣਕਾ ਰੂਪ ਹੋ ਰਿਹਾ ਹੈ। ਨੋਟ-ਜੋ ਧਾਗਾ ਪਾਣੀ ਵਿਚ ਮੱਛੀ ਨੂੰ ਫੜਨ ਵਾਸਤੇ ਸੁੱਟਿਆ ਹੁੰਦਾ ਹੈ। ਉਸ ਦੇ ਵਿਚਕਾਰ ਲੱਕੜੀ ਦਾ ਟੁਕੜਾ ਬੰਨ੍ਹਿਆ ਹੁੰਦਾ ਹੈ। ਜਦੋਂ ਮੱਛੀ ਕੁੰਡੀ ਨੂੰ ਮੂੰਹ ਵਿਚ ਲੈ ਕੇ ਖਿਚਦੀ ਹੈ ਤਾਂ ਉਹ ਟੁਕੜਾ ਭਾਵ ਮਣਕਾ ਪਾਣੀ ਵਿਚ ਡੁੱਬ ਜਾਂਦਾ ਹੈ। ਤੇ ਝੀਵਰ ਨੂੰ ਪਤਾ ਲੱਗ ਜਾਂਦਾ ਹੈ ਕਿ ਮੱਛੀ ਨੇ ਕੁੰਡੀ ਮੂੰਹ ਵਿਚ ਪਾ ਲਈ ਹੈ। ਝੀਵਰ ਉਦੋਂ ਹੀ ਖਿਚ ਕੇ ਧਾਗੇ ਨੂੰ, ਮੱਛੀ ਨੂੰ ਬਾਹਰ ਕੱਢ ਲੈਂਦਾ ਹੈ।

**ਅਥਵਾ :** ਆਪੇ ਹੀ ਜਾਲ ਦੀ (ਮਣਕੜਾ) ਗੰਢਾਂ ਰੂਪ ਹੈ। (ਅੰਦਰਿ ਲਾਲੁ) ਜੋ (ਲਾਲੁ) ਲਾਲਸਾ ਵਾਸਤੇ ਕੁੰਡੀ ਨਾਲ ਗੰਡੋਏ ਜਾਂ ਆਟਾ ਲਾਇਆ ਹੁੰਦਾ ਹੈ ਜਲ ਅੰਦਰ। ਉਹ ਵੀ ਆਪ ਹੀ ਹੋ ਰਿਹਾ ਹੈ।

**ਆਪੇ ਬਹੁ ਬਿਧਿ ਰੰਗੁਲਾ; ਸਖੀਏ ਮੇਰਾ ਲਾਲੁ ॥**

ਹੇ ਸਖੀਓ ! ਮੇਰਾ (ਲਾਲੁ) ਪਿਆਰਾ ਆਪੇ ਹੀ, ਬਹੁਤ ਬਿਧੀਆਂ ਦੇ (ਰੰਗੁਲਾ) ਅਨੰਦ ਦੇਣ ਵਾਲਾ ਹੈ।

**ਨਿਤ ਰਵੈ ਸੋਹਾਗਣੀ; ਦੇਖੁ ਹਮਾਰਾ ਹਾਲੁ ॥੩॥**

ਸੁਹਾਗ ਵੰਤੀਆਂ ਪਤੀ ਦੇ ਅਨੰਦ ਨੂੰ (ਰਵੈ) ਮਾਣਦੀਆਂ ਹਨ ਅਤੇ ਸਾਡੀ ਵੀ ਹਾਲਤ ਦੇਖਣਾ ਕਰੇ।

**ਪ੍ਰਣਵੈ ਨਾਨਕੁ ਬੇਨਤੀ; ਤੂ ਸਰਵਰੁ ਤੂ ਹੰਸੁ ॥**

ਬੇਨਤੀ ਪੂਰਬਿਕ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਕਹਿੰਦੇ ਹਨ ਕਿ ਸਾਡੀ ਬੇਨਤੀ ਹੈ। ਹੇ ਪ੍ਰਭੂ ਜੀ ! (ਤੂ ਸਰਵਰੁ) ਸਰੋਵਰ ਰੂਪ ਵੀ ਤੂੰ ਹੀ ਹੈਂ ਅਤੇ ਹੰਸ ਰੂਪ ਵੀ ਤੂੰ ਹੀ ਹੈਂ।

**ਕਉਲੁ ਤੂ ਹੈ ਕਵੀਆ ਤੂ ਹੈ; ਆਪੇ ਵੇਖਿ ਵਿਗਸੁ ॥੪॥੨੫॥**

ਕਵਲ ਰੂਪ ਤੂੰ ਹੈ। (ਕਵੀਆ) ਕਵੀਆਂ ਰੂਪ, ਜਾਂ ਕੰਮੀਆਂ ਰੂਪ ਵੀ ਤੂੰ ਹੈਂ। ਆਪ ਹੀ ਚੰਦ੍ਰਮਾ ਰੂਪ ਹੈਂ। ਕਵੀਆਂ ਚੰਦ੍ਰਮਾ ਨੂੰ ਵੇਖ ਕੇ ਖਿੜਦੀਆਂ ਹਨ। ਆਪ ਹੀ ਸੂਰਜ ਰੂਪ ਹੈ। ਸੂਰਜ ਨੂੰ ਵੇਖਕੇ ਕਵਲ ਫੁੱਲ ਖਿੜਦੇ ਹਨ। ਭਾਵ ਸੂਰਜ ਤੇ ਚੰਦ੍ਰਮਾ ਰੂਪ ਹੋ ਕੇ ਆਪ ਹੀ ਖਿੜਾਉਣ ਵਾਲਾ ਹੈ।

**ਆਪੇ ਰਸੀਆ ਆਪਿ ਰਸੁ; ਆਪੇ ਰਾਵਣਹਾਰੁ ॥**

**ਦੂਸਰਾ ਅਰਥ:** ਆਪੇ ਹੀ ਗੁਰੂ ਰੂਪ ਹੋ ਕੇ ਗਿਆਨ ਰਸ ਦਾ ਗਿਆਤਾ ਹੈ। (ਆਪੇ) ਆਪ ਹੀ ਬ੍ਰਹਮਾਨੰਦ ਰੂਪੀ ਰਸ ਰੂਪ ਹੈ। ਆਪੇ ਹੀ ਜਗਿਆਸੂ ਈਸ਼ਰ ਰੂਪ ਹੋ ਕੇ ਅਨੰਦ ਨੂੰ (ਰਾਵਣ) ਮਾਨਣ ਵਾਲਾ ਹੈ।

**ਆਪੇ ਹੋਵੈ ਚੋਲੜਾ; ਆਪੇ ਸੇਜ ਭਤਾਰੁ ॥੧॥**

ਆਪੇ ਹੀ ਭਗਤੀ ਰੂਪੀ, ਪਰੀਤ ਰੂਪੀ ਚੋਲਾ ਹੋ ਰਿਹਾ ਹੈ। ਆਪੇ ਹੀ ਸ਼ਰਧਾ ਰੂਪੀ ਸੇਜਾ ਹੋ ਰਿਹਾ ਹੈ। ਅੰਤਸ਼ ਕਰਣ ਸੇਜਾ ਆਪ ਹੀ ਹੋ ਰਿਹਾ ਹੈ। (ਭਤਾਰੁ) ਆਪੇ ਹੀ ਸਾਖੀ ਰੂਪ ਪਤੀ ਹੋ ਰਿਹਾ ਹੈ। ਸਾਖੀ ਚੇਤਨ ਕੇਵਲ ਨਿਰਗੁਣ ਹੈ। ਅਭਾਸ ਬ੍ਰਿਤੀ ਇਸਤ੍ਰੀ ਹੈ। ਸਾਖੀ ਰੂਪ ਹੋ ਕੇ ਅਭਾਸ ਬ੍ਰਿਤੀ, ਦੁਆਰਾ ਸ਼ਰਧਾ ਦੀ ਸੇਜਾ ਤੇ ਆਪ ਹੀ ਸੁਭਾਇਮਾਨ ਹੋ ਰਿਹਾ ਹੈ।

**ਰੰਗਿ ਰਤਾ ਮੇਰਾ ਸਾਹਿਬੁ; ਰਵਿ ਰਹਿਆ ਭਰਪੂਰਿ ॥੧॥ ਰਹਾਉ ॥**

ਸਾਰਿਆਂ ਰੰਗਾਂ ਵਿਚ ਰੱਤਿਆ ਹੋਇਆ ਹੈ ਸਾਡਾ ਮਾਲਕ। ਜੋ ਅਧਿਕਾਰੀ ਉਸ ਨੂੰ (ਰਵਿ) ਉਚਾਰਦਾ, ਧਿਆਉਂਦਾ ਰਿਹਾ ਹੈ। ਉਸਨੇ (ਭਰਪੂਰਿ) ਵਿਆਪਿਕ ਜਾਣਿਆ ਹੈ। ਵਾ:-ਸੰਸਾਰ ਵਿਚ ਵੀ (ਰਵਿ) ਵਿਆਪਿਕ ਹੋ ਰਿਹਾ ਹੈ ਤੇ ਖੰਡਾਂ ਬ੍ਰਹਮੰਡਾਂ ਵਿਚ ਵੀ ਪਰਮੇਸ਼ਰ (ਭਰਪੂਰਿ) ਪਰੀਪੂਰਨ ਹੈ।

**ਆਪੇ ਮਾਛੀ ਮਛੁਲੀ; ਆਪੇ ਪਾਣੀ ਜਾਲੁ ॥**

ਆਪ ਹੀ ਕਾਲ ਰੂਪ (ਮਾਛੀ) ਝੀਵਰ ਹੈ। ਆਪੇ ਹੀ ਜੀਵ ਰੂਪ ਮੱਛਲੀ ਹੈ। ਆਪੇ ਹੀ ਪਦਾਰਥਾਂ ਰੂਪ ਪਾਣੀ ਹੈ। ਆਪੇ ਹੀ ਮੋਹ ਰੂਪ ਜਾਲ ਹੈ।

**ਆਪੇ ਜਾਲ ਮਣਕੜਾ; ਆਪੇ ਅੰਦਰਿ ਲਾਲੁ ॥੨॥**

ਵਰਨਾਂ ਆਸ਼ਰਮਾਂ ਦੇ ਧਰਮਾਂ ਦੀਆਂ (ਮਣਕੜਾ) ਗੰਢਾਂ ਰੂਪ ਵੀ ਆਪ ਹੈ। ਜੀਵਾਂ ਦੇ ਅੰਦਰ ਮਾਸ ਵਤ, ਸੁਰਗ ਦੀ (ਲਾਲੁ) ਲਾਲਸਾ = ਤ੍ਰਿਸ਼ਨਾ ਰੂਪ ਵੀ ਆਪ ਹੀ ਹੈ।

ਪ੍ਰਮਾਣ : **[ਇੰਦ੍ਰ ਲੋਕ ਸਿਵ ਲੋਕਹਿ ਜੈਬੋ ॥ ਓਛੇ ਤਪ ਕਰਿ ਬਾਹੁਰਿ ਐਬੋ ॥੧॥]** (ਅੰਗ ੬੯੨)

**ਆਪੇ ਬਹੁ ਬਿਧਿ ਰੰਗੁਲਾ; ਸਖੀਏ ਮੇਰਾ ਲਾਲੁ ॥**

ਤੇ ਤੱਤ ਬੇਤੇ ਸਖੀਓ (ਲਾਲੁ) ਮੇਰਾ ਪਿਆਰਾ ਆਪੇ ਹੀ ਬਹੁਤ ਵਿਧੀਆਂ ਨਾਲ, ਰਾਜਸੀ, ਤਾਮਸੀ, ਸ਼ਾਂਤਕੀ, ਰੰਗਾਂ ਦੇ ਨਾਲ ਰੰਗਦਾ ਹੈ। ਅਥਵਾ: ਜੀਵਾਂ ਨੂੰ ਬਹੁਤ ਬਿਧੀਆਂ ਕਰਕੇ (ਰੰਗੁਲਾ) ਅਨੰਦ ਦੇਣ ਵਾਲਾ ਹੈ।

ਹੇ ਸਖੀਓ ! ਜੋ ਮੇਰਾ ਪਿਆਰਾ ਪਰਮੇਸ਼ਰ ਹੈ।

**ਨਿਤ ਰਵੈ ਸੋਹਾਗਣੀ; ਦੇਖੁ ਹਮਾਰਾ ਹਾਲੁ ॥੩॥**

ਸੁਹਾਗ ਵੰਤੀਆਂ ਤੱਤ ਬੇਤੇ ਹਰ ਰੋਜ਼ ਅਨੰਦ ਨੂੰ ਮਾਣਦੇ ਹਨ। ਹੇ ਪਰਮੇਸ਼ਰ ਪਤੀ ! ਅਸੀਂ ਤੈਥੋਂ ਵਿਛੜੇ ਹਾਂ। ਸਾਡਾ ਹਾਲ ਤਾਂ ਦੇਖ ਅਸੀਂ ਜਗਿਆਸੂ ਆਪ ਨੂੰ ਕਦੋਂ ਮਿਲਾਂਗੇ।

ਪ੍ਰਮਾਣ : **[ਕਬੀਰ ਜਿਨਹੁ ਕਿਛੂ ਜਾਨਿਆ ਨਹੀ ਤਿਨ ਸੁਖ ਨੀਦ ਬਿਹਾਇ ॥ ਹਮਹੁ ਜੁ ਬੂਝਾ ਬੂਝਨਾ ਪੂਰੀ ਪਰੀ ਬਲਾਇ ॥੧੮੧॥]** (ਅੰਗ ੧੩੭੪)

ਪ੍ਰਮਾਣ : **[ਫਰੀਦਾ ਚਿੰਤ ਖਟੋਲਾ ਵਾਣੁ ਦੁਖੁ ਬਿਰਹ ਵਿਛਾਵਣ ਲੇਫੁ ॥ ਏਹੁ ਹਮਾਰਾ ਜੀਵਣਾ ਤੂ ਸਾਹਿਬ ਸਚੇ ਵੇਖੁ ॥੩੫॥]** (ਅੰਗ ੧੩੭੯)

ਪ੍ਰਮਾਣ : **[ਸੂਲ ਸੁਰਾਹੀ ਖੰਜਰੁ ਪਿਆਲਾ, ਬਿੰਗ ਕਸਾਈਆ ਦਾ ਸਹਿਣਾ ॥]** (ਸ੍ਰੀ ਦਸਮ ਗ੍ਰੰਥ)

**ਪ੍ਰਣਵੈ ਨਾਨਕੁ ਬੇਨਤੀ; ਤੂ ਸਰਵਰੁ ਤੂ ਹੰਸੁ ॥**

ਗੁਰੂ ਜੀ ਕਹਿੰਦੇ ਹਨ ਕਿ ਸਾਡੀ (ਪ੍ਰਣਵੈ) ਬੇਨਤੀਆਂ ਵਿਚੋਂ ਬੇਨਤੀ ਹੈ। ਕਿ ਤੂੰ ਹੀ ਗੁਰੂ ਰੂਪ ਮਾਨ ਸਰੋਵਰ ਹੈ। ਤੂੰ ਹੀ ਤੱਤਬੇਤੇ ਰੂਪੀ ਹੰਸ ਹੈ।

**ਕਉਲੁ ਤੂ ਹੈ ਕਵੀਆ ਤੂ ਹੈ; ਆਪੇ ਵੇਖਿ ਵਿਗਸੁ ॥੪॥੨੫॥**

ਉੱਤਮ ਅਧਿਕਾਰੀ ਰੂਪ ਕਵਲ ਵੀ ਤੂੰ ਹੀ ਹੈ। ਅਤੇ ਮੱਧਮ ਅਧਿਕਾਰੀ ਰੂਪ ਕੰਮੀਆਂ ਵੀ ਤੂੰ ਹੀ ਹੈ। (ਆਪੇ ਵੇਖਿ) ਆਪੇ ਹੀ ਇਨ੍ਹਾਂ ਪਰ ਕਿਰਪਾ ਦ੍ਰਿਸ਼ਟੀ ਕਰਕੇ (ਵਿਗਸੁ) ਖਿੜਾਉਣ ਵਾਲਾ ਹੈ।

ਅਥਵਾ : ਆਪਣੇ ਸਰੂਪ ਨੂੰ ਦੇਖ ਕਰਕੇ ਆਪ ਹੀ (ਵਿਗਸੁ) ਪ੍ਰਸੰਨ ਹੋ ਰਿਹਾ ਹੈ, ਭਾਵ ਖਿੜ ਰਿਹਾ ਹੈ। ਸਾਡੇ ਪਰ ਵੀ ਕਿਰਪਾ ਦ੍ਰਿਸ਼ਟੀ ਕਰੋ। ਜਿਵੇਂ ਬਿਭਚਾਰੀ ਅਤੇ ਝੀਵਰ ਤੇ ਕੀਤੀ ਸੀ। ਇਸ ਤਰ੍ਹਾਂ ਕਿਰਪਾ ਦ੍ਰਿਸ਼ਟੀ ਦੁਆਰਾ ਵੇਖੋ। ਫੇਰ ਅਸੀਂ ਆਪ ਨੂੰ ਦੇਖ ਕਰਕੇ (ਵਿਗਸੁ) ਪ੍ਰਸੰਨ ਹੋਈਏ।

**ਸਿਰੀਰਾਗੁ ਮਹਲਾ ੧ ਘਰੁ ੩ ॥**

**ਇਹੁ ਤਨੁ ਧਰਤੀ ਬੀਜੁ ਕਰਮਾ ਕਰੋ ਸਲਿਲ ਆਪਾਉ ਸਾਰਿੰਗਪਾਣੀ ॥ ਮਨੁ ਕਿਰਸਾਣੁ ਹਰਿ ਰਿਦੈ ਜੰਮਾਇ ਲੈ ਇਉ ਪਾਵਸਿ ਪਦੁ ਨਿਰਬਾਣੀ ॥੧॥ ਕਾਹੇ ਗਰਬਸਿ ਮੂੜੇ ਮਾਇਆ ॥ ਪਿਤ ਸੁਤੋ ਸਗਲ ਕਾਲਤ੍ਰ ਮਾਤਾ ਤੇਰੇ ਹੋਹਿ ਨ ਅੰਤਿ ਸਖਾਇਆ ॥ ਰਹਾਉ ॥ ਬਿਖੈ ਬਿਕਾਰ ਦੁਸਟ ਕਿਰਖਾ ਕਰੇ ਇਨ ਤਜਿ ਆਤਮੈ ਹੋਇ ਧਿਆਈ ॥ ਜਪੁ ਤਪੁ ਸੰਜਮੁ ਹੋਹਿ ਜਬ ਰਾਖੇ ਕਮਲੁ ਬਿਗਸੈ ਮਧੁ ਆਸ੍ਰਮਾਈ ॥੨॥ ਬੀਸ ਸਪਤਾਹਰੋ ਬਾਸਰੋ ਸੰਗ੍ਰਹੈ ਤੀਨਿ ਖੋੜਾ ਨਿਤ ਕਾਲੁ ਸਾਰੈ ॥ ਦਸ ਅਠਾਰ ਮੈ ਅਪਰੰਪਰੋ ਚੀਨੈ ਕਹੈ ਨਾਨਕੁ ਇਵ ਏਕੁ ਤਾਰੈ ॥੩॥੨੬॥**

*(ਅੰਗ ੨੩)*

**ਉਥਾਨਕਾ :** ਜਦੋਂ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਸ੍ਰੀ ਨਨਕਾਣਾ ਸਾਹਿਬ ਵਿਖੇ। *ਪਰਾ ਭਗਤਾਂ ਵਾਲੀ ਦਸ਼ਾ ਵਿਚ ਰਹਿਣ ਲੱਗੇ ਕਿਸੇ ਨਾਲ ਕੋਈ ਬਚਨ ਨਾ ਕਰਿਆ ਕਰਨ। ਤਾਂ ਪਿਤਾ ਬਾਬਾ ਕਾਲੂ ਜੀ ਨੇ ਕਾਜ਼ੀ ਨੂਰਦੀਨ। ਜਿਸਨੇ ਸਤਿਗੁਰਾਂ ਨੂੰ ਫ਼ਾਰਸੀ ਦੀ ਵਿਦਿਆ ਸ਼ੁਰੂ ਕਰਾਉਣਾ ਕੀਤੀ ਸੀ। ਉਸਨੂੰ ਘਰ ਵਿਚ ਲੈ ਕੇ ਆਏ ਅਤੇ ਕਿਹਾ ਇਹਨਾਂ ਨੂੰ ਤੁਸੀਂ ਕਿਹੋ ਜਿਹਾ ਪੜ੍ਹਾਇਆ ਹੈ। ਇਹ ਤਾਂ ਕੋਈ ਕੰਮ ਨਹੀਂ ਕਰਦੇ ਹਨ। ਇਹਨਾਂ ਨੂੰ ਸਮਝਾਉਣਾ ਕਰੋ ਕਿ ਕੰਮ ਕਰਿਆ ਕਰਨ। ਕਾਜ਼ੀ ਨੂਰਦੀਨ ਨੇ ਸਤਿਗੁਰਾਂ ਨੂੰ ਬੁਲਾਉਣਾ ਚਾਹਿਆ। ਤਾਂ ਸਤਗਿਰੂ ਜੀ ਬੋਲਦੇ ਹੀ ਨਹੀਂ। ਜਦੋਂ ਇਸਨੇ ਰੱਬ ਦਾ ਵਾਸਤਾ ਪਾਇਆ ਤਾਂ ਸਤਿਗੁਰੂ ਜੀ ਸਾਵਧਾਨ ਹੋ ਕੇ ਬੈਠ ਗਏ। ਕਾਜ਼ੀ ਨੇ ਕਿਹਾ ਕਿ ਆਪ ਜੀ ਦੇ ਪਿਤਾ ਦਾ ਖਿਆਲ ਹੈ ਕਿ ਤੁਸੀਂ ਖੇਤੀ ਕਰਿਆ ਕਰੋ। ਪਹਿਲਾਂ ਵੀ ਕਾਜ਼ੀ ਨੂਰਦੀਨ ਨੂੰ ਹਜ਼ੂਰ ਨੇ (ਯਕ ਅਰਜ ) ਵਾਲਾ ਸ਼ਬਦ ਉਚਾਰ ਕੇ ਉਪਦੇਸ਼ ਦਿੱਤਾ ਸੀ ਅਤੇ ਹੁਣ ਸਤਿਗੁਰੂ ਜੀ ਇਸ ਪਾਵਨ ਸ਼ਬਦ ਦੁਆਰਾ ਉਪਦੇਸ਼ ਦੇ ਰਹੇ ਹਨ। ਸਿਰੀਰਾਗ ਦੇ ਇਸ ਸ਼ਬਦ ਦੁਆਰਾ ਤੀਜੇ ਘਰ, ਸੁਰਤਾਲ ਅੰਦਰ ਫ਼ੁਰਮਾਉਂਦੇ ਹਨ।

**ਇਹੁ ਤਨੁ ਧਰਤੀ, ਬੀਜੁ ਕਰਮਾ ਕਰੋ;**

ਇਸ ਸਰੀਰ ਨੂੰ ਧਰਤੀ ਬਨਾਉਣਾ ਕਰੇ ਅਤੇ ਚੰਗੇ ਜੋ ਨਿਸ਼ਕਾਮ ਕਰਮ ਹਨ। ਇਹ ਬੀਜ ਲੈਣਾ ਕਰੇ।

**ਸਲਿਲ ਆ ਪਾਉ ਸਾਰਿੰਗ-ਪਾਣੀ ॥**

(੨) ਆਪਾਉ

(ਸਾਰੰਗ) ਗੈਂਡੇ ਦੇ ਸਿੰਗ ਦੇ ਧਨੁਖ ਨੂੰ, (ਪਾਣੀ) ਹੱਥ ਵਿਚ ਧਾਰਨ ਵਾਲੇ ਦਾ, ਨਾਮ ਰੂਪੀ (ਸਲਿਲ) ਪਾਨੀ ਲਿਆ ਕਰਕੇ ਪਾਉਣਾ ਕਰੋ। ਹਿਰਦੇ ਖੇਤ ਵਿਚ।

**ਦੂਸਰਾ ਅਰਥ :** (ਸਾਰਿੰਗਪਾਣੀ) ਜੋ ਹੱਥਾਂ ਆਦਿਕ ਅੰਗਾਂ ਵਿਚ ਸ੍ਰੇਸ਼ਟਤਾਈ ਦੇਣ ਵਾਲਾ ਹੈ। ਉਸਦੇ ਨਾਮ ਰੂਪੀ (ਸਲਿਲ) ਪਾਨੀ ਨੂੰ (ਆ) ਲਿਆ ਕਰਕੇ ਪਾਉਣਾ ਕਰੋ ਹਿਰਦੇ ਖੇਤ ਵਿਚ। (ਸਾਰਿੰਗ)=ਗੈਂਡੇ ਦੇ ਸਿੰਗ ਦੇ ਧਨੁਖ ਨੂੰ ਧਾਰਨ ਵਾਲੇ ਭਗਵਾਨ ਵਿਸ਼ਨੂੰ ਜੀ।

**ਬਿਦੇਹ ਮੁਕਤਾਂ ਵਾਲੀ ਅਵਸਥਾ, ਦੇਹ ਤੋਂ ਪਰੇ ਜਿਥੇ ਕੋਈ ਫੁਰਨਾਂ ਨਹੀਂ ਹੈ, ਦਵੰਦ ਵਾਦ ਜਿਥੇ ਸਮਾਪਤ ਹੈ ਉਸਨੂੰ ਪਰਾ ਭਗਤਾਂ ਦੀ ਅਵਸਥਾ ਕਹਿੰਦੇ ਹਨ।*

**ਤੀਸਰਾ ਅਰਥ :** (ਸਾਰਿੰਗ)=ਪ੍ਰਿਥਵੀ ਜਿਸ ਦੇ ਹੱਥ ਵਿਚ ਹੈ (ਵਿਸ਼ਨੂੰ) ਜੋ ਸਾਰੇ ਵਿਸ਼ਵ ਨੂੰ (ਪਾਣੀ) ਪਾਲਣ ਵਾਲਾ ਪਰਮੇਸ਼ਰ। ਜਿਸ ਦੇ ਹੱਥ ਵਿਚ ਸਭ ਦੀ ਰੋਜ਼ੀ ਹੈ। ਉਸ ਵਾਹਿਗੁਰੂ ਦਾ ਨਾਮ ਰੂਪੀ (ਸਲਿਲ) ਪਾਣੀ (ਆ) ਲਿਆ ਕਰਕੇ (ਪਾਉ) ਪਾਉਣਾ ਕਰੋ। ਹਿਰਦੇ ਰੂਪ ਖੇਤ ਵਿਚ। ਪਰਮੇਸ਼ਰ ਦੇ ਨਾਮ ਨੂੰ ਸਦਾ ਯਾਦ ਕਰਨਾ। ਇਹੋ ਪਾਣੀ ਹਿਰਦੇ ਰੂਪ ਖੇਤ ਵਿਚ ਪਾਉਣਾ ਕਰੇ।

**ਮਨੁ ਕਿਰਸਾਣੁ, ਹਰਿ ਰਿਦੈ ਜੰਮਾਇ-ਲੈ, ਇਉ ਪਾਵਸਿ ਪਦੁ ਨਿਰਬਾਣੀ ॥੧॥**

ਮਨ ਨੂੰ ਖੇਤੀ ਕਰਨ ਵਾਲਾ ਜੱਟ ਬਣਾ ਕੇ। ਹਿਰਦੇ ਖੇਤ ਵਿਚ ਸਰਵਣ ਕਰਨ ਰੂਪ ਬੀਜ ਪਾ ਕਰਕੇ। ਨਾਮ ਦੇ ਮੰਨਣ ਕਰਨ ਰੂਪ ਖੇਤ ਨੂੰ ਜੰਮਾਉਣਾ ਕਰੇ।

**ਪ੍ਰਸ਼ਨ :** ਫੇਰ ਕੀ ਲਾਭ ਪ੍ਰਾਪਤਿ ਹੋਵੇਗਾ ?

**ਉੱਤਰ :** (ਇਉ ਪਾਵਸਿ) ਇਸ ਪ੍ਰਕਾਰ ਬੰਧਨਾਂ ਤੋਂ ਰਹਿਤ ਪਦਵੀ (ਨਿਰਬਾਣੀ) ਕੈਵਲ ਮੋਖ ਪ੍ਰਾਪਤ ਕਰ ਲਵੇਂਗਾ। **ਅਥਵਾ :** ਬੰਧਨਾਂ ਤੋਂ ਰਹਿਤ ਸਰੂਪ ਦੀ ਪਦਵੀ ਪਾ ਲਵੇਂਗਾ।

ਕਾਜ਼ੀ ਨੂਰਦੀਨ, ਧਨ, ਮਾਲ ਦਾ ਹੰਕਾਰ ਕਰਦਾ ਸੀ ਤਾਂ ਸਤਿਗੁਰੂ ਜੀ ਫ਼ੁਰਮਾਉਂਦੇ ਹਨ।

**ਕਾਹੇ ਗਰਬਸਿ ਮੂੜੇ; ਮਾਇਆ ॥**

ਹੇ ਬੇ ਸਮਝ ਮੂਰਖ ! ਕਿਸ ਵਾਸਤੇ ਮਾਇਆ ਦਾ ਹੰਕਾਰ ਕਰਦਾ ਹੈ।

**ਪਿਤ ਸੁਤੋ, ਸਗਲ ਕਾਲਤ੍ਰ ਮਾਤਾ; ਤੇਰੇ ਹੋਹਿ ਨ ਅੰਤਿ ਸਖਾਇਆ ॥ ਰਹਾਉ ॥**

ਹੇ ਕਾਜ਼ੀ ! ਪਿਤਾ, ਪੁੱਤਰ, (ਸੁਤੋ) ਪੁੱਤਰੀਆਂ, ਇਸਤਰੀ ਅਤੇ ਮਾਤਾ ਸਾਰੇ ਹੀ ਤੇਰੇ ਅੰਤ ਸਮੇਂ (ਸਖਾਇਆ) ਸਹਾਇਤਾ ਨਹੀਂ ਕਰਨਗੇ। (ਸਖਾਇਆ) ਮਿੱਤਰ ਸਹਾਇਕ ਨਹੀਂ ਹੋਣਗੇ।

**ਬਿਖੈ ਬਿਕਾਰ ਦੁਸਟ ਕਿਰਖਾ ਕਰੇ; ਇਨ ਤਜਿ ਆਤਮੈ ਹੋਇ ਧਿਆਈ ॥**

*(ਪਾਠ ਕਿਰੱਖਾ ਜਾਂ ਕਰਿੱਖਾ ਨਾ ਕਰੋ)*

(ਬਿਖੈ) ਸ਼ਬਦ ਸਪਰਸ਼ ਆਦਿ (ਬਿਕਾਰ) ਕਾਮ ਕਰੋਧ ਆਦਿ। ਇਨ੍ਹਾਂ ਸਹਿਤ ਜੋ ਇੰਦਰੇ ਦੁਸ਼ਟ ਹੋ ਰਹੇ ਹਨ। ਇਹਨਾਂ ਨੂੰ ਬਿਚਾਰ ਰੂਪ ਦਾਤਰੀ ਲੈ ਕੇ (ਕਿਰਖਾ) ਕੱਟਣਾ ਕਰਿ। (ਇਨ ਤਜਿ) ਇਹਨਾਂ ਬਿਕਾਰ ਰੂਪ ਨਦੀਨਾਂ ਦਾ ਤਿਆਗ ਕਰਨਾ ਕਰੋ। (ਨਦੀਨ) ਘਾਹ ਜੋ ਖੇਤੀ ਵਿਚ ਹੁੰਦਾ ਹੈ, ਇਹਨਾਂ ਨੂੰ (ਆਤਮੈ) ਮਨ ਵਿਚੋਂ ਛੱਡ ਕੇ ਤਿਆਗ ਦਿਓ। (ਹੋਇ ਧਿਆਈ) ਨਾਮ ਨੂੰ ਸਦਾ ਧਿਆਉਣਾ ਕਰੀਏ। ਭਾਵ ਨਾਮ ਨੂੰ ਧਿਆਉਣ ਵਾਲਾ ਹੋਵੇ।

**ਜਪੁ ਤਪੁ ਸੰਜਮੁ, ਹੋਹਿ ਜਬ ਰਾਖੇ; ਕਮਲੁ ਬਿਗਸੈ, ਮਧੁ ਆਸ੍ਰਮਾਈ ॥੨॥**

(ਜਪੁ) ਬਾਣੀਆਂ, ਬੈਖਰੀ, ਮੱਧਮਾ, ਪਰਾ, ਪਸੰਤੀ, ਦੁਆਰਾ ਜਾਪ ਕਰਨਾ। (ਤਪੁ)

**ਪ੍ਰਮਾਣ :** **[ਗੁਰ ਸੇਵਾ ਤਪਾਂ ਸਿਰਿ ਤਪੁ ਸਾਰੁ ॥ ਹਰਿ ਜੀਉ ਮਨਿ ਵਸੈ ਸਭ ਦੂਖ ਵਿਸਾਰਣਹਾਰੁ ॥]** (ਅੰਗ ੪੨੩)

ਜਾਂ : ਤਪ ਨਾਮ ਮਨ ਕੀ ਇਕਾਗਰਤਾ ਕੋ ਜਾਨੀਐ। ਰਾਜਸੀ, ਤਾਮਸੀ, ਸ਼ਾਂਤਕੀ ਤਪ ਕਰਨਾ। (ਸੰਜਮੁ) ਇੰਦਰਿਆਂ ਦਾ ਦਮਨ ਕਰਨਾ। ਜਦੋਂ ਇਹ ਰਾਖੇ ਖੇਤੀ ਦੇ ਬਣਨਗੇ। ਤਾਂ ਕਾਮ ਕਰੋਧ ਨਦੀਨ ਪੁੱਟਿਆ ਜਾਵੇਗਾ। (ਕਮਲੁ ਬਿਗਸੈ) ਫੇਰ ਸ਼ੁਭ ਗੁਣਾਂ ਰੂਪੀ ਖੇਤੀ ਹਰੀ ਹੋ ਆਵੇਗੀ। (ਮਧੁ) ਹਿਰਦਾ ਕਵਲ ਕਰਣਾ ਮੁੱਦਤਾ ਆਦਿ ਪੰਖੜੀਆਂ ਸਹਿਤ ਖਿੜ ਆਵੇਗਾ। ਮਨ ਰੂਪ ਭੌਰਾ ਪ੍ਰਭੂ ਨੂੰ ਪਾ ਕੇ (ਆਸ੍ਰਮਾਈ) ਇਸਥਿਤ ਹੋ ਜਾਵੇਗਾ।

**ਪ੍ਰਮਾਣ :** **[ਬੁਧਵਾਰਿ ਬੁਧਿ ਕਰੈ ਪ੍ਰਗਾਸ ॥ ਹਿਰਦੈ ਕਮਲ ਮਹਿ ਹਰਿ ਕਾ ਬਾਸ ॥]** (ਅੰਗ ੩੪੪)

**ਅਥਵਾ :** ਹਿਰਦੇ ਕਵਲ ਦੇ ਖਿੜਨੇ ਤੋਂ (ਮਧੁ) ਸ਼ਹਿਦ, ਭਾਵ ਅੰਮ੍ਰਿਤ (ਆਸ੍ਰਮਾਈ) ਸ੍ਰਵ ਆਵੇਗਾ ਵਿਚੋਂ ਹੀ।

**ਬੀਸ ਸਪਤਾ ਹਰੋ, ਬਾਸਰੋ ਸੰਗ੍ਰਹੈ; ਤੀਨਿ ਖੋੜਾ, ਨਿਤ ਕਾਲੁ ਸਾਰੈ ॥**

*(੨) ਬੀਸ ਸਪਤਾਹਰੋ*

ਵੀਹ ਤੇ ਸੱਤ=ਸਤਾਈ ਨਛੱਤਰਾਂ ਦੀ ਪੂਜਾ ਕਰਨੀ (ਹਰੋ) ਛੱਡ ਦਿਓ। (ਬਾਸਰੋ) ਸਾਰੇ ਦਿਨ ਰਾਤ ਨਾਮ ਨੂੰ (ਸੰਗ੍ਰਹੈ) ਇਕੱਤਰ ਕਰੋ। ਜੇ ਨਹੀਂ ਕਰੋਗੇ ਤਾਂ (ਤੀਨ ਖੋੜਾ) = (ਤੀਨ) ਬਾਲ, ਜੁਬਾ, ਬਿਰਧ, ਅਵਸਥਾ ਰੂਪੀ (ਖੋੜਾ) ਖੁੱਡਾਂ ਵਿਚ ਵੜਿਆਂ ਹੋਇਆਂ ਨੂੰ, ਕਾਲ ਹੀ (ਸਾਰੈ) ਸਾੜਦਾ ਰਹੇਗਾ।

**ਦੂਸਰਾ ਅਰਥ :** ਪੰਜੇ ਗਿਆਨ ਇੰਦਰੇ, ਪੰਜੇ ਕਰਮ ਇੰਦਰੇ, ਪੰਜੇ ਪਰਾਣ, ਪੰਜੇ ਸੂਖਮ ਤੱਤ, ਸ਼ਬਦ ਸਪਰਸ਼ ਆਦਿ। ਪੰਜੇ ਸਥੂਲ ਤੱਤ, ਮਨ ਤੇ ਬੁੱਧ, ਇਹਨਾਂ ਸਤਾਈਆਂ ਦੇ ਸੁਭਾ ਨੂੰ (ਹਰੋ) ਤਿਆਗ ਕਰਕੇ। (ਬਾਸਰੋ) ਦਿਨ ਜੈਸੇ ਉੱਜਲ ਗਿਆਨ ਨੂੰ, ਗ੍ਰਹਿਣ ਕਰਕੇ (ਸੰਗ੍ਰਹੈ) ਇਕੱਤਰ ਕਰੋ। (ਤੀਨਿ ਖੋੜਾ) ਜਾਗ੍ਰਤ, ਸੁਪਨ, ਸਖੋਪਤ, ਤਿੰਨਾਂ ਅਵਸਥਾਂ ਵਿਚ ਫਸੇ ਹੋਇ ਨੂੰ (ਨਿਤ) ਰੋਜ਼ ਕਾਲ ਹੀ (ਸਾਰੈ) ਸੰਭਾਲੇਗਾ।

**ਤੀਸਰਾ ਅਰਥ :** (ਬੀਸ ਸਪਤਾ) ਸਤਾਈ ਸਿੰਮ੍ਰਤੀਆਂ ਦੇ ਕਰਮ ਕਾਂਡ ਦਾ (ਹਰੋ) ਤਿਆਗ ਕਰਕੇ। (ਬਾਸਰੋ) ਜੋ ਸਾਰਿਆਂ ਵਿਚ ਬਸ ਰਿਹਾ ਹੈ। ਉਸ ਪ੍ਰਭੂ ਦੇ ਨਾਮ ਨੂੰ (ਸੰਗ੍ਰਹੈ) = (ਸੰ) ਭਲੀ ਪ੍ਰਕਾਰ (ਗ੍ਰਹੈ) ਗ੍ਰਹਿਣ ਕਰੋ। (ਤੀਨਿ ਖੋੜਾ) ਰਜੋ, ਤਮੋ, ਸਤੋ, ਤਿੰਨਾਂ ਅਵਸਥਾਵਾਂ ਵਿਚ ਫਸੇ ਹੋਏ ਨੂੰ। ਕਾਲ ਹੀ ਰੋਜ਼ ਤੇਰੀ (ਸਾਰੈ) ਖ਼ਬਰ ਲਵੇਗਾ। ਭਾਵ ਮੁਕਤੀ ਨਹੀਂ ਹੋਵੇਗੀ।

**ਦਸ ਅਠਾਰ ਮੈ, ਅਪਰੰਪਰੋ ਚੀਨੈ; ਕਹੈ ਨਾਨਕੁ ਇਵ ਏਕੁ ਤਾਰੈ ॥੩॥੨੯॥**

ਦਸ ਸੰਨਿਆਸੀਆਂ ਦੇ ਭੇਖ ਵਿਚ। (ਅਠਾਰ) ਅਠਾਰਾਂ ਗੋਤਾਂ ਵਿਚ ਨਾ ਪਰਚਣਾ ਕਰੋ। (ਅਪਰੰਪਰੋ) ਸਾਰਿਆਂ ਵਿਚ ਪਰਕਿਰਤੀ ਤੋਂ ਜੋ ਪਰੇ ਪਰਮੇਸ਼ਰ ਹੈ। ਉਸਨੂੰ (ਚੀਨੈ) ਦੇਖਣਾ ਕਰੋ।

**ਦੂਸਰਾ ਅਰਥ :** (ਦਸ) ਚਾਰ ਬੇਦ, ਛੇ ਸ਼ਾਸਤਰ, ਅਤੇ ਅਠਾਰਾਂ ਪੁਰਾਣ। ਇਨ੍ਹਾਂ ਵਿਚ ਪ੍ਰਕਿਰਤੀ ਤੋਂ ਪਰੇ ਪਰਮੇਸ਼ਰ ਦਾ ਗਿਆਨ ਹੀ (ਚੀਨੈ) ਦੇਖਣਾ ਕਰੋ।

**ਤੀਸਰਾ ਅਰਥ :** (ਦਸ) ਛੇ ਦਰਸ਼ਨ, ਚਾਰ ਆਸ਼ਰਮ, ਅਠਾਰਾਂ ਪਰਬਾਂ ਵਾਲਾ ਮਹਾਂਭਾਰਤ। ਇਨ੍ਹਾਂ ਵਿਚ ਅਪਰੰਪਰ ਪਰਮੇਸ਼ਰ ਨੂੰ ਜਾਨਣਾ ਕਰ।

(ਕਹੈ ਨਾਨਕ) ਗੁਰੂ ਸਾਹਿਬ ਫ਼ੁਰਮਾਉਂਦੇ ਹਨ ਕਿ ਇਸ ਪ੍ਰਕਾਰ ਪਰਮੇਸ਼ਰ ਦਾ ਇਕੋ ਨਾਮ ਹੀ ਤਾਰੇਗਾ।

**ਅਥਵਾ :** ਜਿਨ੍ਹਾਂ ਨੇ ਇਸ ਪ੍ਰਕਾਰ ਜਾਣਿਆ ਹੈ। ਉਹ ਆਪ ਤਰੇ ਹਨ ਤੇ ਜਹਾਜ਼ ਰੂਪ ਹੋ ਕੇ (ਤਾਰੈ) ਸੰਸਾਰ ਤੋਂ ਤਾਰਦੇ ਹਨ। (ਏਕੁ ਤਾਰੈ) ਇਕ ਤਾਰ ਤੇਲ ਧਾਰਾ ਵੱਤ ਬਿਰਤੀ ਲਾ ਕੇ ਰੱਖਦੇ ਹਨ ॥੩॥੨੯॥

## ਸਿਰੀਰਾਗੁ ਮਹਲਾ ੧ ਘਰੁ ੩ ॥

**ਅਮਲੁ ਕਰਿ ਧਰਤੀ ਬੀਜੁ ਸਬਦੋ ਕਰਿ ਸਚ ਕੀ ਆਬ ਨਿਤ ਦੇਹਿ ਪਾਣੀ ॥ ਹੋਇ ਕਿਰਸਾਣੁ ਈਮਾਨੁ ਜੰਮਾਇ ਲੈ ਭਿਸਤੁ ਦੋਜਕੁ ਮੂੜੇ ਏਵ ਜਾਣੀ ॥੧॥ ਮਤੁ ਜਾਣ ਸਹਿ ਗਲੀ ਪਾਇਆ ॥ ਮਾਲ ਕੈ ਮਾਣੈ ਰੂਪ ਕੀ ਸੋਭਾ ਇਤੁ ਬਿਧੀ ਜਨਮੁ ਗਵਾਇਆ ॥੧॥ ਰਹਾਉ ॥ ਐਬ ਤਨਿ ਚਿਕੜੋ ਇਹੁ ਮਨੁ ਮੀਡਕੋ ਕਮਲ ਕੀ ਸਾਰ ਨਹੀ ਮੂਲਿ ਪਾਈ ॥ ਭਉਰੁ ਉਸਤਾਦੁ ਨਿਤ ਭਾਖਿਆ ਬੋਲੇ ਕਿਉ ਬੂਝੈ ਜਾ ਨਹ ਬੁਝਾਈ ॥੨॥ ਆਖਣੁ ਸੁਨਣਾ ਪਉਣ ਕੀ ਬਾਣੀ ਇਹੁ ਮਨੁ ਰਤਾ ਮਾਇਆ ॥ ਖਸਮ ਕੀ ਨਦਰਿ ਦਿਲਹਿ ਪਸਿੰਦੇ ਜਿਨੀ ਕਰਿ ਏਕੁ ਧਿਆਇਆ ॥੩॥ ਤੀਹ ਕਰਿ ਰਖੇ ਪੰਜ ਕਰਿ ਸਾਥੀ ਨਾਉ ਸੈਤਾਨੁ ਮਤੁ ਕਟਿ ਜਾਈ ॥ ਨਾਨਕੁ ਆਖੈ ਰਾਹਿ ਪੈ ਚਲਣਾ ਮਾਲੁ ਧਨੁ ਕਿਤ ਕੂ ਸੰਜਿਆਹੀ ॥੪॥੨੭॥**

*(ਅੰਗ ੨੪)*

**ਉਥਾਨਕਾ :** ਕਾਜ਼ੀ ਨੂਰਦੀਨ ਨੇ ਹਜ਼ੂਰ ਧੰਨ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਬੇਨਤੀ ਕੀਤੀ। ਹੇ ਗ਼ਰੀਬ ਨਿਵਾਜ਼! ਹੋਰ ਖੇਤੀ ਦੇ ਪ੍ਰਕਰਣ ਦੁਆਰਾ ਉਪਦੇਸ਼ ਬਖ਼ਸ਼ਿਸ ਕਰੋ।

**ਅਮਲੁ ਕਰਿ ਧਰਤੀ, ਬੀਜੁ ਸਬਦੋ ਕਰਿ; ਸਚ ਕੀ ਆਬ, ਨਿਤ ਦੇਹਿ ਪਾਣੀ ॥**

(ਅਮਲੁ) ਹੇ ਕਾਜ਼ੀ! ਜੋ ਅਕਾਲ ਪੁਰਖ ਦਾ ਹੁਕਮ ਹੈ। ਇਸ ਉਤੇ ਜੋ ਅਮਲ ਕਰਨਾ ਹੀ ਧਰਤੀ ਬਣਾਉਣੀ ਕਰੋ।

**ਅਥਵਾ :** (ਅਮਲੁ) ਜੋ ਚਿਤ ਨੂੰ ਉੱਜਲ ਕਰਨਾ ਹੈ ਅਤੇ ਨਿਸ਼ਕਾਮ ਕਰਮ ਕਰਨੇ ਹੀ ਇਹ ਧਰਤੀ ਬਣਾਉਣਾ ਕਰ। ਗੁਰਾਂ ਦਾ (ਸਬਦੋ) ਉਪਦੇਸ਼ ਹੀ ਬੀਜ ਲੈਣਾ ਕਰ। (ਸਚ ਕੀ) ਸੱਚੇ ਪ੍ਰਮੇਸ਼ਰ ਦੇ ਨਾਮ ਰੂਪ ਪਾਣੀ ਦੀ (ਆਬ) ਤਰੌਂਤੀ-ਸੁਲਾਭ ਹਰ ਰੋਜ਼ ਦੇਣਾ ਕਰ।

**ਦੂਸਰਾ ਅਰਥ :** ਜਿਸ ਸਤਸੰਗਤ ਵਿਚ ਸੱਚ ਦੀ ਵੀਚਾਰ ਹੁੰਦੀ ਹੈ। ਉਸ ਸੰਗਤ ਰੂਪ ਖੂਹ ਤੇ ਮਨ ਰੂਪੀ ਬੈਲ ਜੋੜ ਕੇ। ਸਰਵਣ, ਮੰਨਣ, ਰੂਪ ਹਲਟ ਦੁਆਰਾ। ਪਰੇਮ ਰੂਪੀ (ਆਬ) ਪਾਣੀ ਦੇਣਾ ਕਰਿ।

**ਹੋਇ ਕਿਰਸਾਣੁ ਈਮਾਨੁ ਜੰਮਾਇ ਲੈ; ਭਿਸਤੁ ਦੋਜਕੁ ਮੂੜੇ ਏਵ ਜਾਣੀ ॥੧॥**

ਖੇਤੀ ਕਰਨ ਵਾਲਾ ਕਿਰਸਾਣ ਹੋ ਕੇ (ਈਮਾਨੁ) ਧਰਮ ਪਰ, ਦ੍ਰਿੜ ਹੋਣ ਰੂਪ ਖੇਤੀ ਜੰਮਾਉਣਾ ਕਰ। (ਏਵ) ਜੇ ਇਸ ਪ੍ਰਕਾਰ ਜਾਣ ਲਵੇਂਗਾ ਤਾਂ ਫੇਰ ਭਿਸਤ ਮਿਲੇਗਾ। ਤੇ (ਮੂੜੇ) ਇਸਥਿਤ ਹੋਵੇਂਗਾ। (ਏਵ) ਜੇ ਇਸ ਪ੍ਰਕਾਰ ਨਹੀਂ ਕਰੇਂਗਾ। ਤਾਂ ਹੇ ਮੂਰਖਾ ਦੋਜਕ ਵਿਚ ਪਵੇਂਗਾ।

**ਮਤੁ ਜਾਣ; ਸਹਿ ਗਲੀ ਪਾਇਆ ॥**

*(ਗੱਲੀਂ ਬੋਲੋ)*

ਮਤਾ ਸਮਝੀਂ ਕਿ (ਸਹਿ) ਪਰਮੇਸ਼ਰ ਗੱਲਾਂ ਕਰਕੇ ਪਾਇਆ ਜਾਂਦਾ ਹੋਵੇਗਾ। ਬਿਨਾਂ ਕਮਾਈ ਤੋਂ ਪਰਮੇਸ਼ਰ ਗੱਲਾਂ ਕਰਕੇ ਨਹੀਂ ਪਾਇਆ ਜਾਂਦਾ ਹੈ।

**ਮਾਲ ਕੈ ਮਾਣੈ, ਰੂਪ ਕੀ ਸੋਭਾ; ਇਤੁ ਬਿਧੀ ਜਨਮੁ ਗਵਾਇਆ ॥੧॥ ਰਹਾਉ ॥**

ਇਸ ਜੀਵ ਨੇ (ਮਾਲ) ਹਾਥੀ ਘੋੜਿਆਂ ਦੇ ਮਾਣ ਕਰਕੇ। ਸੁੰਦਰ ਰੂਪ ਦੀ ਸੋਭਾ ਵਿਚ ਲਗ ਕਰਕੇ। ਇਸ

ਬਿਧੀ ਨਾਲ ਜਨਮ ਨਿਸਫਲ ਗੁਆ ਲਿਆ ਹੈ। ਰਹਾਉ। ਬਿਸਰਾਮ ਦੇ ਕੇ ਕਹਿੰਦੇ ਹਨ।

**ਐਬ ਤਨਿ ਚਿਕੜੋ, ਇਹੁ ਮਨੁ ਮੀਡਕੋ; ਕਮਲ ਕੀ ਸਾਰ ਨਹੀ ਮੂਲਿ ਪਾਈ ॥**

ਸਰੀਰ ਰੂਪ ਸਰੋਵਰ ਵਿਚ (ਐਬ) ਔਗੁਣਾਂ ਰੂਪ ਚਿੱਕੜ ਹੈ। ਮਨ ਰੂਪ ਡੱਡੂ ਹੈ। ਦੂਸਰਿਆਂ ਦੇ ਔਗੁਣ ਦੇਖਣ ਰੂਪ ਛਾਲਾਂ ਮਾਰਦਾ ਹੈ। (ਕਮਲ ਕੀ) ਅੰਦਰ ਹੀ ਕਵਲ ਵੱਤ ਨਿਰਲੇਪ ਪਰਮੇਸ਼ਰ ਹੈ। ਪਰ ਇਸ ਮਨ ਰੂਪ ਡੱਡੂ ਨੇ ਉਸ ਦੀ (ਸਾਰ) ਪਛਾਣ ਹੀ ਨਹੀਂ ਪਾਉਣਾ ਕੀਤੀ। ਭਗਤੀ ਰੂਪ ਸੁਗੰਧੀ (ਮੂਲਿ) ਉੱਕਾ ਹੀ ਨਹੀਂ ਪਾਈ ਹੈ।

ਪ੍ਰਮਾਣ : **[ਬੁਧਵਾਰਿ ਬੁਧਿ ਕਰੈ ਪ੍ਰਗਾਸ ॥ ਹਿਰਦੈ ਕਮਲ ਮਹਿ ਹਰਿ ਕਾ ਬਾਸ ॥]** (ਅੰਗ ੩੪੪)

**ਭਉਰੁ ਉਸਤਾਦੁ, ਨਿਤ ਭਾਖਿਆ ਬੋਲੇ; ਕਿਉ ਬੂਝੈ, ਜਾ ਨਹ ਬੁਝਾਈ ॥੨॥**

*(੨) ਜਾਨਹ ਬੁਝਾਈ*

ਭੌਰਾ ਰੂਪ (ਉਸਤਾਦ) ਗੁਰੂ ਜੀ ਬ੍ਰਹਮ ਰੂਪੀ ਕਵਲ ਪਰ ਸਾਰ ਗਰਾਹੀ ਬਿਰਤੀ ਰੂਪ ਸੁਗੰਧੀ ਲੈਂਦੇ ਹਨ। ਅਤੇ ਹਰ ਰੋਜ਼ (ਭਾਖਿਆ) ਉਪਦੇਸ਼ ਬੋਲਦੇ ਹਨ। ਸਕਾਮੀਆਂ ਨੂੰ ਨਿਸ਼ਕਾਮ ਕਰਮਾਂ ਦਾ ਉਪਦੇਸ਼ ਅਤੇ ਨਿਸ਼ਕਾਮੀਆਂ ਨੂੰ ਉਪਾਸ਼ਨਾ ਦਾ। ਉਪਾਸ਼ਕਾਂ = ਜਗਿਆਸੂਆਂ ਨੂੰ, ਗਿਆਨ ਦਾ ਉਪਦੇਸ਼ ਦਿੰਦੇ ਹਨ। (ਕਿਉ ਬੂਝੈ) ਬਿਕਾਰੀ ਪੁਰਸ਼ ਕਿਵੇਂ ਸਮਝ ਸਕਦਾ ਹੈ। ਜਦੋਂ ਇਤਨੀ (ਬੁਝਾਈ) ਸਮਝ ਹੀ ਨਹੀਂ ਹੈ। **ਅਥਵਾ :** ਕਿਵੇਂ ਉਪਦੇਸ਼ ਨੂੰ ਬੁੱਝੇ ਜੇ ਸਮਝਾਵੇ ਤਾਂ ਜਾਣ ਸਕਦਾ ਹੈ।

**ਆਖਣੁ ਸੁਨਣਾ ਪਉਣ ਕੀ ਬਾਣੀ; ਇਹੁ ਮਨੁ ਰਤਾ ਮਾਇਆ ॥**

ਜੋ ਐਵੇਂ ਹੀ ਕਹਿੰਦਾ ਹੈ। ਕਿ ਮੈਨੂੰ ਪਰਮੇਸ਼ਰ ਦੀ ਪ੍ਰਾਪਤੀ ਹੋਈ ਹੈ। ਉਸ ਪੁਰਸ਼ ਦਾ ਕਥਨ ਕਰਨਾ ਤੇ ਸੁਨਣਾ ਪੌਣ ਦੇ ਖੜਾਕ ਨਿਆਈਂ ਹੈ। ਜਿਸ ਦਾ ਮਨ ਮਾਇਆ ਵਿਚ ਰੰਗਿਆ ਹੋਇਆ ਹੈ।

**ਦੂਸਰਾ ਅਰਥ :** ਜਿਸ ਦਾ ਮਨ ਮਾਇਆ ਦਾ ਪਰੇਮੀ ਹੈ। ਉਸ ਨੂੰ ਉਪਦੇਸ਼ ਕਥਨ ਕਰਨਾ ਤੇ ਸੁਨਾਉਣਾ, ਪੌਣ ਦੇ ਖੜਕੇ ਵੱਤ ਬਿਅਰਥ ਹੀ ਹੈ। ਜੈਸੇ ਪੌਣ ਦੀ (ਬਾਣੀ) ਅਵਾਜ਼ ਵਿਚੋਂ ਕੋਈ ਅਰਥ ਨਹੀਂ ਨਿਕਲਦਾ ਹੈ। ਐਸੇ ਹੀ ਜੋ ਕਹੇ ਹੋਇ ਉਪਦੇਸ਼ ਨੂੰ ਸੁਣ ਕੇ ਗ੍ਰਹਿਣ ਨਹੀਂ ਕਰਦੇ। ਉਹਨਾਂ ਦੀ ਬਾਣੀ ਬੋਲਣੀ, ਪੌਣ ਸਦਰਸ਼ ਨਿਸਫਲ ਹੈ।

**ਖਸਮ ਕੀ ਨਦਰਿ ਦਿਲਹਿ ਪਸਿੰਦੇ; ਜਿਨੀ ਕਰਿ ਏਕੁ ਧਿਆਇਆ ॥੩॥**

ਜਿਨ੍ਹਾਂ ਤੇ ਮਾਲਕ ਦੀ ਕਿਰਪਾ ਦ੍ਰਿਸ਼ਟੀ ਹੈ। ਉਹੀ ਦਿਲ ਵਿਚ ਪਰਮੇਸ਼ਰ ਨੂੰ ਸਾਖਿਆਤ (ਪਸਿੰਦੇ) ਦੇਖਦੇ ਹਨ। **ਅਥਵਾ :** ਉਨ੍ਹਾਂ ਉਤੇ ਮਾਲਕ ਦੀ (ਨਦਰਿ) ਕਿਰਪਾ ਹੈ। ਜਿਨ੍ਹਾਂ ਨੂੰ ਦਿਲ ਵਿਚ ਗੁਰੂ ਸਾਹਿਬ ਪਸਿੰਦ ਆਉਂਦੇ ਹਨ। (ਜਿਨੀ ਕਰਿ) ਜਿਨ੍ਹਾਂ ਨੇ ਇਕੋ ਪਰਮੇਸ਼ਰ ਨੂੰ ਵਿਆਪਿਕ ਜਾਣ ਕਰਕੇ (ਧਿਆਇਆ) ਯਾਦ ਕੀਤਾ ਹੈ। **ਅਥਵਾ :** ਜਿਨ੍ਹਾਂ ਨੇ ਇਕੋ ਪਰਮੇਸ਼ਰ ਨੂੰ ਜਾਣ ਕੇ ਧਿਆਇਆ ਹੈ। ਉਹਨਾਂ ਨੂੰ ਖਸਮ ਦੀ ਨਦਰਿ ਦਿਲ ਵਿਚ ਪਸੰਦ ਆਈ ਹੈ। ਕਿ ਜੋ ਵੀ ਪ੍ਰਭੂ ਕਰਦਾ ਹੈ ਸੋ ਠੀਕ ਕਰਦਾ ਹੈ।

**ਤੀਹ ਕਰਿ ਰਖੇ ਪੰਜ ਕਰਿ ਸਾਥੀ; ਨਾਉ ਸੈਤਾਨੁ ਮਤੁ ਕਟਿ ਜਾਈ ॥**

ਹੇ ਕਾਜ਼ੀ ! ਤੂੰ ਤੀਹ ਰੋਜ਼ਿਆਂ ਨੂੰ ਰਖਦਾ ਹੈਂ। ਪੰਜ ਨਿਵਾਜ਼ਾਂ ਪੜ੍ਹਦਾ ਹੈਂ ਤੇ ਆਪਣੇ ਸਾਥੀ ਇਹਨਾਂ ਨੂੰ ਸਮਝਦਾ ਹੈ। ਜਿਸ ਦਾ ਨਾਮ ਸ਼ੈਤਾਨ ਹੈ। ਮਤਾਂ ਤੇਰੇ ਰੋਜ਼ੇ ਤੇ ਨਿਵਾਜ਼ਾਂ ਨੂੰ ਨਾ ਕੱਟ ਜਾਵੇ।

**ਅਥਵਾ :** ਜਿਸ ਦਾ ਨਾਮ (ਸੈਤਾਨੁ) ਕਾਮ ਹੈ। ਉਹ ਤੇਰੀ (ਮਤੁ) ਬੁੱਧੀ ਨੂੰ ਨਾ ਕਿਤੇ ਕੱਟ ਜਾਵੇ।

## ਸਾਖੀ

ਇਸਲਾਮ ਵਾਲੇ ਸ੍ਰਿਸ਼ਟੀ ਦੀ ਰਚਨਾ ਖ਼ੁਦਾ ਵਲੋਂ ਬਾਬਾ ਆਦਮ, ਅਤੇ ਅੰਮਾ ਹਵਾ ਤੋਂ ਸ਼ੁਰੂ ਹੋਈ ਮੰਨਦੇ ਹਨ। ਬਾਬਾ ਆਦਮ ਭਿਸ਼ਤ (ਸੁਰਗ) ਵਿਚ ਸੀ। ਤਾਂ ਸ਼ੈਤਾਨ ਨੇ ਬੱਚੇ ਦਾ ਰੂਪ ਧਾਰ ਕੇ। ਬਿਰਛ ਪਰ ਚੜ੍ਹਕੇ ਜਾ ਬੈਠਾ ਅਤੇ ਰੋਣ ਲੱਗ ਪਿਆ ਤਾਂ ਅੰਮਾ ਹਵਾ ਨੇ ਪੁੱਛਿਆ ਤੂੰ ਕਿਉਂ ਰੋਂਦਾ ਹੈ। ਤਾਂ ਇਹ ਕਹਿਣ ਲੱਗਾ ਤੁਸੀਂ ਕੱਲ੍ਹ ਨੂੰ ਭਿਸ਼ਤ ਵਿਚੋਂ ਸੁੱਟੇ ਜਾਉਗੇ। ਇਸਦੇ ਬਚਾਉ ਲਈ ਇਕ ਕਣਕ ਦਾ ਦਾਣਾ ਖਾ ਲਓ। ਅੰਮਾਂ ਹਵਾ ਦੇ ਕਹਿਣ ਤੋਂ ਬਾਬਾ ਆਦਮ ਅਤੇ ਅੰਮਾਂ ਹਵਾ ਨੇ ਕਣਕ ਦਾ ਦਾਣਾ ਖਾ ਲਿਆ।ਇਹ ਅੰਨ ਖਾਣ ਨਾਲ ਇਹਨਾਂ ਦੇ ਸਰੀਰ ਮੁਸ਼ਕ ਆਏ। ਇਹਨਾਂ ਨੂੰ ਦੇਹ ਅਧਿਆਸ ਫੁਰ ਪਿਆ ਕਿ ਅਸੀਂ ਤਾਂ ਨੰਗੇ ਹਾਂ। ਪਹਿਲਾਂ ਇਹਨਾਂ ਨੂੰ ਰੋਜ਼ ਖ਼ੁਦਾ ਆਪਣਾ ਜਲਵਾ ਦਿਖਾਇਆ ਕਰਦਾ ਸੀ। ਜਦੋਂ ਖ਼ੁਦਾ ਜਲਵਾ ਦਿਖਾਉਣ ਆਇਆ। ਤਾਂ ਇਹ ਆਪਣੇ ਆਪ ਨੂੰ ਨੰਗੇ ਸਮਝ ਕੇ। ਕੇਲੇ ਦੇ ਪੱਤਿਆਂ ਵਿਚ ਲੁਕ ਗਏ। ਖ਼ੁਦਾ ਨੇ ਲੁਕਣ ਦੇ ਦੋਸ਼ ਵਿਚ। ਇਹਨਾਂ ਨੂੰ ਭਿਸ਼ਤ ਵਿਚੋਂ ਸੁੱਟਣ ਦਾ ਹੁਕਮ ਦਿੱਤਾ। ਇਹਨਾਂ ਨੂੰ ਅਦਨ ਦੇ ਟਾਪੂ ਤੇ ਸੁੱਟ ਦਿੱਤਾ ਗਿਆ। ਅਦਨ ਅਰਬ ਦੇ ਨਾਲ ਲਗਦੇ ਸਮੁੰਦਰ ਦੇ ਕਿਨਾਰੇ ਤੇ ਹੈ। ਇਸ ਕਰਕੇ ਮੁਸਲਮਾਨ ਸ਼ੈਤਾਨ ਨੂੰ ਰੱਬ ਦਾ ਸ਼ਰੀਕ ਮੰਨਦੇ ਹਨ।

**ਪ੍ਰਮਾਣ :** [**ਬਾਬਾ ਆਦਮ ਕਉ ਕਿਛੁ ਨਦਰਿ ਦਿਖਾਈ ॥ ਉਨਿ ਭੀ ਭਿਸਤਿ ਘਨੇਰੀ ਪਾਈ ॥੨॥**] (ਅੰਗ ੧੧੬੧)

ਹੇ ਕਾਜ਼ੀ ! ਤੁਹਾਡੇ ਰੱਬ ਦਾ ਸ਼ਰੀਕ ਸ਼ੈਤਾਨ ਮਤਾ ਤੈਨੂੰ ਕੱਟ ਨਾ ਜਾਵੇ।

ਹਿੰਦੂ ਮੱਤ ਵਿਚ ਨਾਰਦ ਨੂੰ ਸ਼ੈਤਾਨ ਮੰਨਿਆ ਹੈ।

ਸ਼ੈਤਾਨ ਨਾਮ ਕਾਮ ਦਾ ਹੈ, ਜੋ ਚੰਚਲਤਾਈ ਪੈਦਾ ਕਰਨ ਵਾਲਾ ਹੈ।

ਸ਼ੈਤਾਨ = ਕਾਮ ਜਾਂ ਹੰਕਾਰ ਤੈਨੂੰ ਕੱਟ ਨਾ ਜਾਵੇ। ਵਾਹਿਗੁਰੂ ਦੇ ਰਸਤੇ ਤੋਂ ਦੂਰ ਨਾ ਕਰ ਦੇਵੇ।

**ਨਾਨਕੁ ਆਖੈ ਰਾਹਿ ਪੈ ਚਲਣਾ; ਮਾਲੁ ਧਨੁ ਕਿਤ-ਕੂ ਸੰਜਿਆਹੀ ॥੪॥੨੭॥**

ਸਤਿਗੁਰੂ ਜੀ ਫ਼ੁਰਮਾਉਂਦੇ ਹਨ। ਜਦੋਂ ਤੂੰ ਪਰਲੋਕ ਦੇ ਰਸਤੇ (ਪੈ) ਬਹੁੜੋ ਚਲਣਾ ਹੈ। ਸਭ ਕੁਝ ਛੱਡ ਕੇ। ਫੇਰ ਹਾਥੀ ਘੋੜੇ ਮਾਲ ਅਤੇ ਧਨ ਰੋਕੜੀ ਕਿਸ ਵਾਸਤੇ (ਸੰਜਿਆਹੀ) ਇਕੱਤਰ ਕਰਦਾ ਹੈ। ਮਾਲ = ਦੌਲਤ–ਪਸ਼ੂ ਪਦਾਰਥ, ਧਨ = ਮਾਇਆ, = ਰੋਕੜੀ = ਨਗਦ ਪੈਸੇ, ਸਫ਼ਰ ਵਿਚ ਬੰਨ੍ਹ ਕੇ ਲੈਣ ਲਈ।

## ਸਿਰੀਰਾਗੁ ਮਹਲਾ ੧ ਘਰੁ ੪ ॥

**ਸੋਈ ਮਉਲਾ ਜਿਨਿ ਜਗੁ ਮਉਲਿਆ ਹਰਿਆ ਕੀਆ ਸੰਸਾਰੋ ॥ ਆਬ ਖਾਕੁ ਜਿਨਿ ਬੰਧਿ ਰਹਾਈ ਧੰਨੁ ਸਿਰਜਣਹਾਰੋ ॥੧॥ ਮਰਣਾ ਮੁਲਾ ਮਰਣਾ ॥ ਭੀ ਕਰਤਾਰਹੁ ਡਰਣਾ ॥੧॥ ਰਹਾਉ ॥ ਤਾ ਤੂ ਮੁਲਾ ਤਾ ਤੂ ਕਾਜੀ ਜਾਣਹਿ ਨਾਮੁ ਖੁਦਾਈ ॥ ਜੇ ਬਹੁਤੇਰਾ ਪੜਿਆ ਹੋਵਹਿ ਕੋ ਰਹੈ ਨ ਭਰੀਐ ਪਾਈ ॥੨॥ ਸੋਈ ਕਾਜੀ ਜਿਨਿ ਆਪੁ ਤਜਿਆ ਇਕੁ ਨਾਮੁ ਕੀਆ ਆਧਾਰੋ ॥ ਹੈ ਭੀ ਹੋਸੀ ਜਾਇ ਨ ਜਾਸੀ ਸਚਾ ਸਿਰਜਣਹਾਰੋ ॥੩॥ ਪੰਜ ਵਖਤ ਨਿਵਾਜ ਗੁਜਾਰਹਿ ਪੜਹਿ ਕਤੇਬ ਕੁਰਾਣਾ ॥ ਨਾਨਕੁ ਆਖੈ ਗੋਰ ਸਦੇਈ ਰਹਿਓ ਪੀਣਾ ਖਾਣਾ ॥੪॥੨੮॥**

*(ਅੰਗ ੨੪)*

**ਉਥਾਨਕਾ :** ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਪਾਸ ਇਕ ਮੌਲਵੀ ਅਤੇ ਕਾਜ਼ੀ ਆਇਆ। ਉਸ ਪ੍ਰਤੀ ਉਪਦੇਸ਼ ਦਿੰਦੇ ਹਨ। ਉਸਨੇ ਕਿਹਾ ਜੀ ਅਸੀਂ (ਮੌਲਾ) ਖ਼ੁਦਾ ਨੂੰ ਯਾਦ ਕਰਕੇ ਤਾਂ ਛੁੱਟ ਸਕਦੇ ਹਾਂ। ਤਾਂ ਗੁਰੂ ਜੀ ਕਹਿੰਦੇ ਹੇ ਮੌਲਵੀ! ਤੈਨੂੰ ਪਤਾ ਹੈ ਉਹ ਮੌਲਾ ਕੈਸਾ ਹੈ ? ਤਾਂ ਮੁੱਲਾਂ ਨੇ ਬੇਲਤੀ ਕੀਤੀ ਆਪ ਜੀ ਦੱਸੋ। ਤਾਂ ਹਜ਼ੂਰ ਕਿਰਪਾ ਕਰਕੇ ਉਚਾਰਨ ਕਰ ਰਹੇ ਹਨ।

**ਸੋਈ ਮਉਲਾ, ਜਿਨਿ ਜਗੁ ਮਉਲਿਆ, ਹਰਿਆ ਕੀਆ ਸੰਸਾਰੋ ॥**

ਹੇ ਮੌਲਵੀ! ਉਹੀ ਮੌਲਾ ਹੈ। ਜਿਸਨੇ ਸਾਰਾ ਸੰਸਾਰ (ਮਉਲਿਆ) ਖਿੜਾਇਆ ਹੈ ਅਤੇ ਸਾਰੇ ਜਗਤ ਵਿਚ (ਮਉਲਾ) ਮਿਲਿਆ ਹੋਇਆ ਹੈ।

**ਪ੍ਰਮਾਣ :** **[ਰਾਜਾ ਰਾਮੁ ਮਉਲਿਆ ਅਨਤ ਭਾਇ ॥ ਜਹ ਦੇਖਉ ਤਹ ਰਹਿਆ ਸਮਾਇ ॥੧॥ ਰਹਾਉ ॥]**

(ਅੰਗ ੧੧੯੩)

(ਹਰਿਆ) ਜਿਸਨੇ ਆਪਣੀ ਚੇਤਨ ਸੱਤਾ ਦੁਆਰਾ ਸਾਰਾ ਸੰਸਾਰ ਅਤੇ ਇੰਦਰੇ ਹਰੇ ਭਰੇ ਕੀਤੇ ਹਨ। ਪ੍ਰਸ਼ਨ: ਆਪ ਜੀ ਮੌਲਾ ਦੇ ਹੋਰ ਲਖਸ਼ਣ ਕਰੋ।

**ਆਬ ਖਾਕੁ ਜਿਨਿ ਬੰਧਿ ਰਹਾਈ; ਧੰਨੁ ਸਿਰਜਣਹਾਰੋ ॥੧॥**

**ਉੱਤਰ :** ਜਿਸ ਮੌਲਾ ਨੇ (ਖਾਕੁ) ਧਰਤੀ (ਆਬ) ਪਾਣੀ ਵਿਚ (ਬੰਧਿ) ਬੰਨ੍ਹ ਕੇ ਇਸਥਿਤ ਕੀਤਾ ਹੈ। ਜਿਸ ਨੂੰ ਪਾਣੀ ਖੋਰ ਨਹੀਂ ਸਕਦਾ। **ਅਥਵਾ :** ਪਾਣੀ ਧਰਤੀ ਆਦਿ ਪੰਜਾਂ ਤੱਤਾਂ ਤੋਂ। ਚਾਰ ਖਾਣੀਆਂ ਦੁਆਰਾ ਸ੍ਰਿਸ਼ਟੀ ਬੰਨ੍ਹ ਕਰਕੇ। ਇਸਥਿਤ ਕੀਤੀ ਹੈ। (ਧੰਨੁ) ਉਹ ਸਿਰਜਣ ਹਾਰ ਪਰਮੇਸ਼ਰ ਧੰਨ ਹੈ।

**ਦੂਸਰਾ ਅਰਥ :** (ਆਬ ਖਾਕੁ) ਧਰਤੀ ਰੂਪ ਮਾਤਾ ਦੀ ਰਕਤ ਤੋਂ। ਪਾਣੀ ਰੂਪ ਪਿਤਾ ਦੀ ਬਿੰਦ ਤੋਂ। ਇਹ ਸ੍ਰਿਸ਼ਟੀ ਬੰਨ੍ਹਕੇ ਰੱਖੀ ਹੈ। ਉਹ ਉਤਪਤ ਕਰਨ ਵਾਲਾ ਪਰਮੇਸ਼ਰ ਧੰਨ ਹੈ।

**ਪ੍ਰਸ਼ਨ :** ਮੁੱਲਾਂ ਕਹਿਣ ਲੱਗਾ ਹੇ ਗੁਰੂ ਜੀ! ਜੇ ਮਰਨਾ ਹੀ ਹੈ। ਤਾਂ ਕਰਤਾਰ ਪਰਮੇਸ਼ਰ ਤੋਂ ਡਰਨ ਦੀ ਕੀ ਲੋੜ ਹੈ?

**ਮਰਣਾ ਮੁਲਾ; ਮਰਣਾ ॥ ਭੀ; ਕਰਤਾਰਹੁ ਡਰਣਾ ॥੧॥ ਰਹਾਉ ॥**

*(ਪਾਠ ਮੁੱਲਾਂ ਕਰੋ)*

**ਉੱਤਰ :** ਹੇ ਮੁੱਲਾਂ! ਜੇ ਕਰ ਮੌਤ ਕਰਕੇ ਮਰਣਾ ਹੀ ਹੈ। ਤਾਂ ਵੀ ਪਰਮੇਸ਼ਰ ਤੋਂ ਡਰਨਾ ਚਾਹੀਦਾ ਹੈ ਪਰਮੇਸ਼ਰ ਦਾ ਭੈ ਰੱਖਣਾ ਚਾਹੀਦਾ ਹੈ।

## ਸਾਖੀ—ਗੁਰਮੁੱਖ ਤੇ ਮਨਮੁਖ ਦੀ

ਕਿਸੇ ਦੇ ਘਰ ਦੋ ਜੌੜੇ ਲੜਕੇ ਪੈਦਾ ਹੋਏ। ਜਿਨ੍ਹਾਂ ਦੀਆਂ ਪਿੱਠਾਂ ਆਪਸ ਵਿਚ ਜੁੜੀਆਂ ਹੋਈਆਂ ਸਨ। ਦੋਨਾਂ ਦੇ ਸੁਭਾ ਅਲੱਗ ਅਲੱਗ ਸਨ। ਇਕ ਦਾ ਸੁਭਾ ਸਤਸੰਗੀ ਗੁਰਮੁਖ। ਦੂਸਰੇ ਦਾ ਸੁਭਾ ਮਨਮੁਖ ਕੁਸੰਗੀ ਸੀ। ਕੁਸੰਗੀ ਨੇ ਹਮੇਸ਼ਾਂ ਪਰਮੇਸ਼ਰ ਨੂੰ ਗਾਲ੍ਹਾਂ ਕੱਢਣੀਆਂ ਅਤੇ ਫਿਕੇ ਸ਼ਬਦ ਬੋਲਣੇ। ਪਰਮੇਸ਼ਰ ਦੀ ਸ਼ਾਨ ਦੇ ਉਲਟ ਕਹਿਣਾ। ਇਸ ਤੋਂ ਵੱਧ ਰੱਬ ਹੋਰ ਕੀ ਸਜ਼ਾ ਦੇ ਸਕਦਾ ਹੈ। ਇਸ ਸਜ਼ਾ ਤੋਂ ਅੱਗੇ ਪਰਮੇਸ਼ਰ ਕੀ ਕਰ ਦੇਵੇਗਾ। ਸਤਿਸੰਗੀ ਨੇ ਹਮੇਸ਼ਾਂ ਕਹਿਣਾ ਭਾਈ ਐਸ ਤਰ੍ਹਾਂ ਨਾ ਬੋਲਿਆ ਕਰ। ਪਰਮੇਸ਼ਰ ਤੋਂ ਸਦਾ ਡਰਦੇ ਰਹਿਣਾ ਚਾਹੀਦਾ ਹੈ। ਬਹੁਤ ਸਮਝਾਉਣ ਤੋਂ ਵੀ ਕੁਸੰਗੀ ਨਾ ਹਟਿਆ। ਤਾਂ ਕੁਝ ਸਮਾਂ ਪਾ ਕਰਕੇ ਸਤਸੰਗੀ ਚੜ੍ਹਾਈ ਕਰ ਗਿਆ ਅਤੇ ਕੁਸੰਗੀ ਨੂੰ ਉਸਦਾ ਸੁੱਕਾ ਪਿੰਜਰ ਚੁੱਕਣਾ ਪਿਆ ਅਤੇ ਬਹੁਤ ਭੈੜਾ ਅੰਤ ਕੁਸੰਗੀ ਦਾ ਹੋਇਆ। ਇਸ ਕਰਕੇ ਸਦਾ ਪਰਮੇਸ਼ਰ ਤੋਂ ਡਰਨਾ ਹੀ ਚੰਗਾ ਹੈ।

**ਤਾ ਤੂ ਮੁਲਾ ਤਾ ਤੂ ਕਾਜੀ; ਜਾਣਹਿ ਨਾਮੁ ਖੁਦਾਈ ॥**

ਮੁੱਲਾਂ = ਮਸੀਤ ਅੰਦਰ ਜੋ ਬੱਚਿਆਂ ਨੂੰ ਪੜ੍ਹਾਉਂਦਾ ਹੈ।
ਕਾਜੀ = ਜੋ ਨਿਆਂ ਕਰਦਾ ਜਾਂ ਫਤਵਾ ਸੁਣਾਉਂਦਾ ਹੈ।
ਹੇ ਮੁੱਲਾਂ! ਜੇ ਤੂੰ ਮਨ ਰੂਪ ਲੜਕੇ ਨੂੰ ਪੜ੍ਹਾਵੇਂ ਤਾਂ ਤੂੰ ਮੁੱਲਾਂ ਹੈ। ਜੇ ਮਨ ਦੇ ਅਉਗੁਣ ਮੇਟ ਕਰਕੇ ਭਗਤੀ ਨੂੰ ਧਾਰਨ ਕਰਦਾ ਹੈ। ਤਾਂ ਤੂੰ ਕਾਜ਼ੀ ਹੈ।

**ਦੂਸਰਾ ਅਰਥ :** ਖ਼ੁਦਾ ਦੇ ਨਾਮ ਨੂੰ ਜੇਕਰ (ਜਾਣਹਿ) ਜਾਣਦਾ ਹੈਂ ਤਾਂ ਤੂੰ ਮੁੱਲਾਂ ਹੈ। ਸਾਰੀ ਸ੍ਰਿਸ਼ਟੀ ਵਿਚ ਉਸਦੀ ਚੇਤਨ ਸੱਤਾ ਆਪ ਆਈ ਹੋਈ ਜਾਣੇ ਤਾਂ ਕਾਜ਼ੀ ਹੈਂ।

**ਜੇ ਬਹੁਤੇਰਾ ਪੜਿਆ ਹੋਵਹਿ; ਕੋ ਰਹੈ ਨ ਭਰੀਐ ਪਾਈ ॥੨॥**

ਜੇ ਕੋਈ ਚਾਰ ਕਤੇਬਾਂ ਤੌਰੇਤ, ਜ਼ੰਬੂਰ, ਅੰਜੀਲ, ਕੁਰਾਨ, ਪੜ੍ਹਿਆ ਹੋਵੇ। ਆਪਣੇ ਆਪ ਨੂੰ ਪੜ੍ਹਿਆ ਹੋਇਆ ਕਹਾਵੇ। ਤਾਂ ਫੇਰ ਵੀ (ਕੋ ਰਹੈ) ਕਿਸੇ ਨੇ ਸੰਸਾਰ ਵਿਚ ਰਹਿਣਾ ਨਹੀਂ ਹੈ। ਅੰਤ ਨੂੰ ਐਸੀ ਹਾਲਤ ਹੋਵੇਗੀ। (ਭਰੀਐ ਪਾਈ) ਪਿਛਲੇ ਸਮਿਆਂ ਵਿਚ ਤਿੰਨ ਤਰ੍ਹਾਂ ਦੀਆਂ ਘੜੀਆਂ ਹੁੰਦੀਆਂ ਸਨ।

**ਪਹਿਲੀ ਘੜੀ :** ਕੜਾਹੀ ਵਿਚ ਪਾਣੀ ਭਰਕੇ। ਉਸ ਕੜਾਹੀ ਵਿਚ ਇਕ ਕੌਲੀ ਜਿਸਦੇ ਵਿਚਕਾਰ ਬਰੀਕ ਛੇਕ ਕਰਕੇ ਉਤੇ ਤਾਰ ਦੇਣੀ। ਜਦੋਂ ਹੌਲੀ ਹੌਲੀ ਪਾਣੀ ਨਾਲ ਕੌਲੀ ਭਰ ਜਾਵੇ ਤਾਂ ਇਕ ਘੜੀ ਸਮਝੀ ਜਾਂਦੀ ਸੀ।

**ਦੂਸਰੀ ਘੜੀ :** ਪਾਣੀ ਕੌਲੀ ਭਰ ਕੇ ਜਿਸ ਵਿਚ ਛੇਕ ਕੀਤਾ ਹੋਵੇ। ਉਸਨੂੰ ਉੱਚੀ ਥਾਂ ਤੇ ਰੱਖ ਦੇਣਾ। ਜਦੋਂ ਸਾਰਾ ਪਾਣੀ ਖ਼ਾਲੀ ਹੁੰਦਾ ਸੀ। ਤਾਂ ਇਕ ਘੜੀ ਲੰਘੀ ਕਹਿੰਦੇ ਸਨ।

**ਤੀਸਰੀ ਘੜੀ :** ਇਕ ਛੇਕ ਵਾਲੀ ਕੌਲੀ ਵਿਚ ਸਾਫ਼ ਰੇਤਾ ਛਾਣ ਕੇ। ਰੇਤਾ ਕੌਲੀ ਵਿਚ ਪਾ ਕੇ ਉਤੋਂ ਭਰ ਕੇ ਰੱਖ ਦੇਣਾ। ਜਦੋਂ ਸਾਰਾ ਰੇਤਾ ਨਿਕਲ ਕੇ ਕੌਲੀ ਖ਼ਾਲੀ ਹੋ ਜਾਵੇ ਤਾਂ ਘੰਟਾ ਖੜਕ ਜਾਂਦਾ ਸੀ। ਇਹ ਪੁਲੀਸ ਦੀ ਘੜੀ ਹੁੰਦੀ ਸੀ ਅਤੇ ਪਹਿਰਾ ਇਸ ਦੇ ਹਿਸਾਬ ਨਾਲ ਬਦਲਿਆ ਜਾਂਦਾ ਸੀ। ਇਸ ਤੋਂ ਇਲਾਵਾ ਜਲ ਘੜੀ ਧੁੱਪ ਘੜੀ ਵੀ ਹੁੰਦੀ ਸੀ। ਚੌਵੀ ਮਿੰਟ ਦੇ ਸਮੇਂ ਨੂੰ ਇਕ ਘੜੀ ਕਿਹਾ ਜਾਂਦਾ ਹੈ।

**ਦੂਸਰਾ ਅਰਥ :** ਪਹਿਲੀ ਘੜੀ : ਸੰਸਾਰ ਰੂਪ ਕੜਾਹੀ ਹੈ। ਪਦਾਰਥਾਂ ਰੂਪ ਪਾਣੀ ਹੈ। ਇਹ ਦੇਹ ਰੂਪ (ਪਾਈ) ਕੌਲੀ ਹੈ। ਪ੍ਰਾਰਬਧ ਅਨੁਸਾਰ ਪਦਾਰਥਾਂ ਦੀ ਸਮਾਪਤੀ ਹੋਣ ਰੂਪ ਦੇਹ ਰੂਪੀ ਕੌਲੀ ਭਰਦੀ ਜਾਂਦੀ ਹੈ। ਜ਼ਿੰਦਗੀ ਪੂਰੀ ਹੋਣ ਰੂਪ ਭਰਕੇ ਡੁੱਬ ਜਾਵੇਗੀ।

**ਪ੍ਰਮਾਣ :** **[ਗਿਆਨੀ ਧਿਆਨੀ ਚਤੁਰ ਪੇਖਿ ਰਹਨੁ ਨਹੀ ਇਹ ਠਾਇ ॥ ਛਾਡਿ ਛਾਡਿ ਸਗਲੀ ਗਈ ਮੂੜ ਤਹਾ ਲਪਟਾਹਿ ॥]** (ਅੰਗ ੨੫੪)

**ਦੂਸਰੀ ਘੜੀ :** ਦੇਹ ਰੂਪ ਕੌਲੀ ਵਿਚ ਗੋਲਕਾਂ ਰੂਪ ਮੋਰੀਆਂ ਹਨ। ਵਿਸ਼ੇ ਵਿਕਾਰਾਂ ਨੂੰ ਭੋਗਣ ਰੂਪ ਪਾਣੀ ਡੁੱਲ੍ਹਦਾ ਜਾਂਦਾ ਹੈ। ਅੰਤ ਨੂੰ ਦੇਹ ਰੂਪੀ ਕੌਲੀ ਵਿਚੋਂ (ਪਾਈ ਭਰੀ) ਭਰੇ ਹੋਏ ਪਰਾਣ ਨਿਕਲ ਜਾਣਗੇ ਅਤੇ ਦੇਹ ਦਾ ਅੰਤ ਹੋ ਜਾਵੇਗਾ।

**ਤੀਸਰੀ ਘੜੀ :** ਦੇਹ ਰੂਪ ਕੌਲੀ ਵਿਚ ਸੁਆਸਾਂ ਰੂਪ ਰੇਤਾ ਹੈ। ਇਹ ਰੋਜ਼ ਕਿਰਦਾ ਜਾਂਦਾ ਹੈ। ਅੰਤ ਕੌਲੀ ਵਾਂਗੂ ਦੇਹ ਖ਼ਾਲੀ ਹੋ ਜਾਵੇਗੀ।

**ਪ੍ਰਮਾਣ :** **[ਸੁੰਞੀ ਦੇਹ ਡਰਾਵਣੀ ਜਾ ਜੀਉ ਵਿਚਹੁ ਜਾਇ ॥ ਭਾਹਿ ਬਲੰਦੀ ਵਿਝਵੀ ਧੂਉ ਨ ਨਿਕਸਿਓ ਕਾਇ ॥]** (ਅੰਗ ੧੯)

(ਪਾਈ) ਨਾਮ ਪੜੋਪੀ ਦਾ ਹੈ। ਜਿਸ ਨਾਲ ਪੁਰਾਣੇ ਸਮਿਆਂ ਵਿਚ ਅਨਾਜ ਦੇ ਬੋਹਲ ਦੇ ਦਾਨਿਆਂ ਦੀ ਮਿਣਤੀ ਹੁੰਦੀ ਸੀ। ਚਾਟੀ ਆਦਿ ਦੁਆਰਾ ਹਿਸਾਬ ਕਰਕੇ ਮਿਣਤੀ ਕੀਤੀ ਜਾਂਦੀ ਸੀ। ਪੜੋਪੀ ਵਿਚ ਅੱਧ ਸੇਰ ਦਾਣੇ ਹੁੰਦੇ ਸਨ। ਟੋਪੇ ਵਿਚ ਦੋ ਸੇਰ ਦਾਣੇ ਹੁੰਦੇ ਸਨ। ਪਾਈ ਵਿਚ ਅੱਠ ਸੇਰ ਦਾਣੇ ਹੁੰਦੇ ਸਨ। ਸੇਰ = ਚਾਰ ਪਾਉ ਦਾ। ਮਣ = ੪੦ ਸੇਰਾਂ ਦਾ, ਪੜੋਪੀ ਜਿਸ ਵਕਤ ਦਾਨਿਆਂ ਨਾਲ ਭਰ ਜਾਂਦੀ ਹੈ ਤਾਂ ਉਸ ਨੂੰ ਝੱਟ ਉਲਟਾ ਦਿੱਤਾ ਜਾਂਦਾ ਹੈ। (ਪਾਈ) ਇਸ ਪ੍ਰਕਾਰ ਦੇਹ ਰੂਪ ਚਾਟੀ ਪੜੋਪੀ ਹੈ। ਇਸ ਵਿਚ ਗਿਣਤੀ ਮਿਣਤੀ ਦੇ ਸੁਆਸ ਭਰੇ ਹੋਏ ਹਨ। ਜਦੋਂ ਸੁਆਸ ਪੂਰੇ ਹੋ ਗਏ ਤਾਂ ਦੇਹ ਰੂਪ ਪੜੋਪੀ ਉਲਟਾ ਦਿੱਤੀ ਜਾਵੇਗੀ।

**ਸੋਈ ਕਾਜੀ ਜਿਨਿ ਆਪੁ ਤਜਿਆ, ਇਕੁ ਨਾਮੁ ਕੀਆ ਆਧਾਰੋ ॥**

ਕਾਜ਼ੀ ਦੇ ਲਖਸ਼ਣ: ਕਾਜ਼ੀ ਉਹ ਹੈ, ਜਿਸਨੇ ਆਪਾ ਭਾਵ ਤਿਆਗ ਕਰਕੇ, ਇਕ ਪਰਮੇਸ਼ਰ ਦੇ ਨਾਮ ਦਾ ਆਸਰਾ ਲਿਆ ਹੈ।

**ਹੈ ਭੀ ਹੋਸੀ, ਜਾਇ ਨ ਜਾਸੀ; ਸਚਾ ਸਿਰਜਣਹਾਰੋ ॥੩॥**

ਉਹ ਸੱਚਾ ਤ੍ਰੈਈ ਕਾਲ ਅਬਾਧ ਹੈ। ਹੁਣ ਵੀ ਹੈ। (ਭੀ) ਬਹੁੜੋ ਪਿਛੇ ਵੀ ਸੀ। (ਹੋਸੀ) ਅੱਗੇ ਨੂੰ ਵੀ ਸੱਚਾ ਹੋਵੇਗਾ। (ਜਾਇ) ਪੈਦਾ ਨਹੀਂ ਹੁੰਦਾ। ਮਰ ਕਰਕੇ (ਜਾਸੀ) ਜਾਂਦਾ ਨਹੀਂ ਹੈ। (ਸਿਰਜਣਹਾਰੋ) ਉਹ ਸਾਰੀ ਸ੍ਰਿਸ਼ਟੀ ਨੂੰ ਰਚਣ ਵਾਲਾ ਹੈ।

**ਪੰਜ ਵਖਤ ਨਿਵਾਜ ਗੁਜਾਰਹਿ; ਪੜਹਿ ਕਤੇਬ ਕੁਰਾਣਾ ॥**

ਹੇ ਕਾਜ਼ੀ ਠੀਕ ਤੂੰ ਪੰਜ ਵਕਤ ਨਿਵਾਜ਼ ਵੀ ਪੜ੍ਹਦਾ ਹੈ। (ਕੁਰਾਣਾ) ਕੁਰਾਨ ਆਦਿ ਚਾਰੇ ਕਤੇਬਾਂ ਨੂੰ ਵੀ ਪੜ੍ਹਦਾ ਹੈ। ਉਹ ਕਤੇਬ ਜਿਨ੍ਹਾਂ ਵਿਚ ਸਾਰੇ ਮਸਲੇ ਲਿਖੇ ਹਨ। ਜਿਵੇਂ ਬਿੱਲੀ ਘਿਉ ਜੂਠਾ ਕਰ ਜਾਵੇ। ਤਾਂ ਗਰਮ ਕਰਕੇ ਸੁੱਚਾ ਕਰ ਲਵੋ। ਇਤ ਆਦਿ ਸਾਰੇ ਪੜ੍ਹਦਾ ਹੈ। ਇਸ ਪ੍ਰਕਾਰ ਕੁਰਾਨ ਦੇ ਤੀਸਰੇ ਸਪਾਰੇ ਦੀ ਵਿਆਖਿਆ ਦੁਆਰਾ ਲਿਖਿਆ ਹੈ ਕਿ ਹਿੰਦੂਆਂ ਨੂੰ ਬੈਲ ਦੀ ਪੂਜਾ ਕਰਦੇ ਦੇਖਕੇ ਪੈਗੰਬਰ ਮੁਹੰਮਦ ਜੀ ਨੇ ਗਊ ਹਲਾਲ ਸ਼ੁਰੂ ਕਰਾਈ ਸੀ। ਹੇ ਕਾਜ਼ੀ! ਤੂੰ ਇਹ ਸਾਰਾ (ਗੁਜਾਰਹਿ) ਪੜ੍ਹਦਾ ਹੈ। (ਗੁਜਾਰਹਿ) ਨਿਵਾਜ ਗੁਜ਼ਾਰਨੀ ਭਾਵ ਪੜ੍ਹਨੀ।

**ਨਾਨਕੁ ਆਖੈ ਗੋਰ ਸਦੇਈ; ਰਹਿਓ ਪੀਣਾ ਖਾਣਾ ॥੪॥੨੮॥** ***(ਸੱਦੇਈ ਬੋਲੋ)***

ਸਤਿਗੁਰੂ ਜੀ ਫ਼ੁਰਮਾਉਂਦੇ ਹਨ। ਹੇ ਮੁੱਲਾਂ! ਅਤੇ ਕਾਜੀ। ਹੇ ਜੀਵ! ਜਦੋਂ ਤੈਨੂੰ (ਗੋਰ) ਕਬਰ ਸੱਦ ਰਹੀ ਹੈ। ਤੂੰ ਮਾਸ ਖਾਣ ਅਤੇ ਸ਼ਰਾਬਾਂ (ਪੀਣਾ) ਪੀਣ ਵਿਚ ਉਲਝ ਰਿਹਾ ਹੈ। ਭਾਵ ਲੱਗਾ ਹੋਇਆ ਹੈ।

**ਪ੍ਰਮਾਣ :** **[ਫਰੀਦਾ ਗੋਰ ਨਿਮਾਣੀ ਸਡੁ ਕਰੇ ਨਿਘਰਿਆ ਘਰਿ ਆਉ ॥]** (ਅੰਗ ੧੧੮੨)

**ਅਥਵਾ :** ਹੇ ਜੀਵ! ਜਦੋਂ ਮੌਤ ਰੂਪੀ ਕਬਰ ਸੱਦੇਗੀ। ਤਾਂ ਖਾਣਾ ਪੀਣਾ ਸਾਰਾ ਤੇਰਾ ਇਥੇ ਰਹਿ ਜਾਵੇਗਾ। ਉਸ ਵੇਲੇ ਹੋਸ਼ ਨਹੀਂ ਰਹਿਣੀ ॥੪॥੨੮॥

## ਸਿਰੀਰਾਗੁ ਮਹਲਾ ੧ ਘਰੁ ੪ ॥

**ਏਕੁ ਸੁਆਨੁ ਦੁਇ ਸੁਆਨੀ ਨਾਲਿ ॥ ਭਲਕੇ ਭਉਕਹਿ ਸਦਾ ਬਇਆਲਿ ॥ ਕੂੜੁ ਛੁਰਾ ਮੁਠਾ ਮੁਰਦਾਰੁ ॥ ਧਾਣਕ ਰੂਪਿ ਰਹਾ ਕਰਤਾਰ ॥੧॥ ਮੈ ਪਤਿ ਕੀ ਪੰਦਿ ਨ ਕਰਣੀ ਕੀ ਕਾਰ ॥ ਹਉ ਬਿਗੜੈ ਰੂਪਿ ਰਹਾ ਬਿਕਰਾਲ ॥ ਤੇਰਾ ਏਕੁ ਨਾਮੁ ਤਾਰੇ ਸੰਸਾਰੁ ॥ ਮੈ ਏਹਾ ਆਸ ਏਹੋ ਆਧਾਰੁ ॥੧॥ ਰਹਾਉ ॥ ਮੁਖਿ ਨਿੰਦਾ ਆਖਾ ਦਿਨੁ ਰਾਤਿ ॥ ਪਰ ਘਰੁ ਜੋਹੀ ਨੀਚ ਸਨਾਤਿ ॥ ਕਾਮੁ ਕ੍ਰੋਧੁ ਤਨਿ ਵਸਹਿ ਚੰਡਾਲ ॥ ਧਾਣਕ ਰੂਪਿ ਰਹਾ ਕਰਤਾਰ ॥੨॥ ਫਾਹੀ ਸੁਰਤਿ ਮਲੂਕੀ ਵੇਸੁ ॥ ਹਉ ਠਗਵਾੜਾ ਠਗੀ ਦੇਸੁ ॥ ਖਰਾ ਸਿਆਣਾ ਬਹੁਤਾ ਭਾਰੁ ॥ ਧਾਣਕ ਰੂਪਿ ਰਹਾ ਕਰਤਾਰ ॥੩॥ ਮੈ ਕੀਤਾ ਨ ਜਾਤਾ ਹਰਾਮਖੋਰੁ ॥ ਹਉ ਕਿਆ ਮੁਹੁ ਦੇਸਾ ਦੁਸਟੁ ਚੋਰੁ ॥ ਨਾਨਕੁ ਨੀਚੁ ਕਹੈ ਬੀਚਾਰੁ ॥ ਧਾਣਕ ਰੂਪਿ ਰਹਾ ਕਰਤਾਰ ॥੪॥੨੯॥**

*(ਅੰਗ ੨੪)*

**ਉਥਾਨਕਾ :** ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਸਾਹਿਬ ਨੇ ਕਰਤਾਪੁਰ ਸਾਹਿਬ ਵਿਖੇ ਸਿੱਖਾਂ ਦੀ ਪਰਖ ਕੀਤੀ। ਇਕ ਦਿਨ ਲੰਗਰ ਬਣਾਉਣ ਤੋਂ, ਦੋ ਦਿਨ, ਪੰਜ ਦਿਨ, ਅਖ਼ੀਰ ਦਸ ਦਿਨ, ਪਿਛੋਂ ਲੰਗਰ ਬਣੇ ਇਹ ਹੁਕਮ ਕਰ ਦਿੱਤਾ। ਫੇਰ ਖੇਤੀਆਂ ਕਰਾਉਣੀਆਂ। ਪੱਕਣ ਤੋਂ ਬਾਅਦ ਫਸਲ ਵੱਢ ਕੇ ਵੱਡੇ ਵੱਡੇ ਢੇਰ ਲਗਵਾ ਕੇ ਅੱਗ ਲੁਆ ਦਿੱਤੀ। ਫੇਰ ਹਜ਼ੂਰ ਬਾਹਰ ਤੁਰਨ ਦਾ ਕਾਰਨ ਬਣਾ ਕੇ ਗਏ। ਮਗਰ ਸਿੱਖ ਤੁਰ ਪਏ। ਤਾਂ ਰਸਤੇ ਵਿਚ ਪੈਸੇ ਦਿਖਾਏ। ਰੁਪਏ, ਮੋਹਰਾਂ ਹੀਰੇ ਜਵਾਹਰਾਤ ਦਿਖਾਉਣਾ ਕੀਤੇ। ਜਿਹੜੇ ਲਾਲਚ ਵਿਚ ਫਸ ਗਏ। ਉਹ ਪੈਸੇ, ਰੁਪਏ, ਮੋਹਰਾਂ, ਸੋਨਾ, ਚਾਂਦੀ, ਹੀਰੇ ਚੁੱਕ ਕੇ ਲੈ ਗਏ। ਕੁਝ ਭੁੱਖ ਦੇ ਦੁੱਖ ਤੋਂ ਚਲੇ ਗਏ, ਕੁਝ ਫਸਲਾਂ ਨੂੰ ਅੱਗ ਲਾਉਣ ਤੋਂ ਕਿ ਸਾਡੀ ਮਿਹਨਤ ਐਵੇਂ ਗੁਆ ਦਿੱਤੀ ਰੋਸ ਕਰਕੇ ਤੁਰ ਗਏ। ਅਖ਼ੀਰ ਚਾਰ ਸਿੱਖ ਰਹਿ ਗਏ। ਬਾਬਾ ਬੁੱਢਾ ਜੀ, ਭਾਈ ਭਗੀਰਥ, ਭਾਈ ਸਧਾਰਣ ਅਤੇ ਚੌਥੇ ਸ੍ਰੀ ਗੁਰੂ ਅੰਗਦ ਦੇਵ ਜੀ। ਉਸ ਵਕਤ ਹਜ਼ੂਰ ਦੂਰ ਬੀਆਬਾਨ ਵੱਲ ਨੂੰ ਤੁਰ ਪਏ। ਅਖ਼ੀਰ ਉਜਾੜ ਵਿਚ ਚਲੇ ਗਏ। ਨਾਲ ਕੇਵਲ ਚਾਰ ਸਿੱਖ ਰਹਿ ਗਏ। ਉਸ ਵਕਤ ਕੌਤਕ ਵਰਤਾਇਆ। ਸਾਹਮਣੇ ਮੁਰਦਾ ਪਿਆ ਹੈ। ਮੁਰਦੇ ਨੂੰ ਵੇਖ ਕੇ ਹਜ਼ੂਰ ਨੇ ਕਿਹਾ ਸਿੱਖੋ ਔਹ ਮੁਰਦਾ ਖਾਓ। ਬਾਬਾ ਬੁੱਢਾ ਜੀ, ਭਾਈ ਭਗੀਰਥ, ਭਾਈ ਸਧਾਰਣ, ਉਸ ਵਕਤ ਪਾਸੇ ਹੋ ਗਏ। ਕੇਵਲ ਗੁਰੂ ਅੰਗਦ ਦੇਵ ਜੀ ਹਜ਼ੂਰੀ ਵਿਚ ਹਾਜ਼ਰ ਰਹੇ। ਤਾਂ ਸਤਿਗੁਰਾਂ ਕਿਹਾ ਪੁਰਖਾ ਮੁਰਦਾ ਕਿਉਂ ਨਹੀਂ ਖਾਦਾ ਹੈ। ਤਾਂ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਬੇਨਤੀ ਕੀਤੀ। ਹਜ਼ੂਰ ਕਿਸ ਤਰਫ਼ ਤੋਂ ਮੁਰਦਾ ਖਾਣ ਦੀ ਆਗਿਆ ਹੈ ਤਾਂ ਹਜ਼ੂਰ ਨੇ ਕਿਹਾ ਪੈਰਾਂ ਤੋਂ ਲੈ ਕੇ ਸਿਰ ਤੱਕ ਸਾਰਾ ਖਾਉ। ਜਦੋਂ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਧੰਨ ਸ੍ਰੀ ਗੁਰੂ ਨਾਨਕ ਦੇਵ ਜੀ ਕਹਿ ਕੇ ਅਤੇ ਵਾਹਿਗੁਰੂ ਕਹਿ ਕੇ, ਮੁਰਦੇ ਦੇ ਸਰੀਰ ਤੋਂ ਬਸਤਰ ਲਾਹਿਆ ਤਾਂ ਅੱਗੇ ਕੜਾਹ ਪ੍ਰਸ਼ਾਦਿ ਪਿਆ ਤੱਕਿਆ। ਸਾਰਾ ਆਪ ਜੀ ਨੇ ਆਗਿਆ ਮੰਨ ਕੇ ਛਕਣਾ ਕੀਤਾ। ਉਸ ਤੋਂ ਬਾਅਦ ਹਜ਼ੂਰ ਨੇ ਸ੍ਰੀ ਗੁਰੂ ਅੰਗਦ ਦੇਵ ਜੀ ਨੂੰ ਛਾਤੀ ਨਾਲ ਲਾ ਲਿਆ। ਪ੍ਰਸੰਨ ਹੋ ਕੇ ਆਪਣਾ ਸਰੂਪ ਬਣਾ ਲਿਆ।

**ਦੂਸਰੀ ਉਥਾਨਕਾ :** ਇਕ ਸਮੇਂ ਸਿੱਖਾਂ ਦੀ ਪਰਖ ਲਈ। ਸਤਿਗੁਰੂ ਜੀ ਨੇ ਸ਼ਿਕਾਰੀਆਂ ਵਾਲਾ ਅਤੇ ਸ੍ਰੈਂਸੀਆਂ ਵਾਲਾ ਰੂਪ ਧਾਰਿਆ ਸੀ। ਕੁੱਤੇ ਕੁੱਤੀਆਂ ਨਾਲ ਲੈ ਲਏ। ਸਰੀਰ ਤੇ ਵਾਣ ਲਪੇਟ ਲਿਆ। ਲੱਸੀ ਦੇ ਛਿੱਟੇ ਸਰੀਰ ਉਤੇ ਮਾਰ ਲਏ। ਲੱਕ ਨਾਲ ਛੁਰਾ ਬੰਨ੍ਹ ਲਿਆ। ਜਦੋਂ ਕੋਈ ਸਿੱਖ ਨੇੜੇ ਆਵੇ ਤਾਂ ਕੁਤਕਾ = (ਲੱਕੜ

ਦਾ ਸੋਟਾ) ਮਾਰਨ ਲੱਗ ਪਏ। ਇਸ ਪ੍ਰਕਾਰ ਸੁਆਂਗ ਧਾਰਨ ਤੋਂ ਅਕਾਸ਼ ਬਾਣੀ ਹੋਈ ਕਿ ਤੁਸੀਂ ਐਸਾ ਰੂਪ ਕਿਉਂ ਧਾਰਨ ਕੀਤਾ ਹੈ। ਤੁਹਾਨੂੰ ਤਾਂ ਸੰਸਾਰ ਦਾ ਉਧਾਰ ਕਰਨ ਵਾਸਤੇ ਭੇਜਿਆ ਹੈ। ਤਾਂ ਹਜ਼ੂਰ ਨੇ ਕਿਹਾ ਹੇ ਵਾਹਿਗੁਰੂ ਜੀ! ਸਾਰੇ ਸੰਸਾਰ ਨੇ ਹੀ ਐਸਾ ਭੇਸ ਬਣਾਇਆ ਹੋਇਆ ਹੈ। ਅਸੀਂ ਤਾਂ ਸੁਆਂਗ ਹੀ ਰਚਿਆ ਹੈ। ਜਦੋਂ ਹਜ਼ੂਰ ਕਰਤਾਰਪੁਰ ਸਾਹਿਬ ਵਿਖੇ। ਇਹ ਸਾਰੇ ਕੌਤਕ ਕਰਨ ਤੋਂ ਬਾਅਦ ਆਏ। ਤਾਂ ਸਿੱਖਾਂ ਨੇ ਬੇਨਤੀ ਕੀਤੀ ਹੇ ਸਤਿਗੁਰੂ ਜੀ! ਆਪ ਨੇ (ਧਾਣਕ) ਭਿਆਨਕ ਰੂਪ ਕਿਉਂ ਧਾਰਿਆ ਸੀ ਤਾਂ ਉਪਦੇਸ਼ ਦਿੰਦੇ ਹਨ ਕਿ ਸਾਰੇ ਸੰਸਾਰ ਦਾ ਹੀ ਇਹ ਲਿਬਾਸ ਧਾਰਿਆ ਹੋਇਆ ਹੈ। ਜੇ ਅਸੀਂ ਸੁਆਂਗ ਬਣਾ ਲਿਆ ਤਾਂ ਕੀ ਹੋ ਗਿਆ। ਉਸ ਰੂਪ ਦਾ ਵਰਨਣ ਕਰਦੇ ਹਨ।

**ਏਕੁ ਸੁਆਨੁ; ਦੁਇ ਸੁਆਨੀ ਨਾਲਿ ॥**

ਇਕ ਲੋਭ ਰੂਪ ਕੁੱਤਾ ਹੈ। ਆਸਾ, ਤ੍ਰਿਸ਼ਨਾ, ਇਹ ਦੋ ਕੁੱਤੀਆਂ ਹਨ। **ਅਥਵਾ** : ਇਕ ਲੋਭ ਰੂਪ ਕੁੱਤਾ ਹੈ। (ਦੁਇ) ਦਵੈਤ ਰੂਪ ਕੁੱਤੀ ਵੀ ਨਾਲ ਹੈ। ਐਸੀ ਸੰਸਾਰ ਦੀ ਹਾਲਤ ਹੈ।

**ਭਲਕੇ ਭਉਕਹਿ; ਸਦਾ ਬਇਆਲਿ ॥**

ਇਹ (ਭਲਕੇ) ਹਮੇਸ਼ਾਂ ਹੀ (ਬਇਆਲਿ) ਅਕਾਸ਼ = ਸੁਰਗ, ਬ੍ਰਹਮਲੋਕ ਦੀ ਇੱਛਾ ਕਰਕੇ ਸਕਾਮੀਂ ਭੌਂਕਦੇ ਹਨ। **ਵਾ** : (ਬਇਆਲਿ) ਸੱਪ = ਨਾਗਣੀ ਮਾਇਆ ਦੀ ਪ੍ਰਾਪਤੀ ਵਾਸਤੇ ਸਦਾ ਭੌਂਕਦੇ ਹਨ। **ਅਥਵਾ** : (ਬਇਆਲਿ) ਸੱਪ, ਸਦਾ ਸੱਪ ਦੀ ਤਰ੍ਹਾਂ ਟੇਢੇ ਹੀ ਚਲਦੇ ਹਨ। ਈਰਖਾ ਰੂਪ ਡੰਗ ਮਾਰਦੇ ਹਨ। **ਵਾ** : (ਬਇਆਲਿ) = ਪੌਣ, ਜੈਸੇ ਪੌਣ ਦੀ ਅਵਾਜ਼ ਸੁਣ ਕੇ ਕੁੱਤੇ ਭੌਂਕਦੇ ਹਨ। ਐਸੇ ਹੀ ਜੀਵ ਪਦਾਰਥਾਂ ਦੀ ਇੱਛਾ ਰੂਪ ਪੌਣ ਕਰਕੇ। ਆਪਸ ਵਿਚ ਸਦਾ ਹੀ ਖੜਕਦੇ ਭਾਵ ਲੜਦੇ ਹਨ।

**ਕੂੜੁ ਛੁਰਾ; ਮੁਠਾ ਮੁਰਦਾਰੁ ॥**

ਇਹਨਾਂ ਜੀਵਾਂ ਦੇ ਝੂਠ ਰੁਪੀ ਛੁਰਾ ਪਹਿਨਿਆ ਹੋਇਆ ਹੈ ਅਤੇ ਜੋ (ਮੁਠਾ) ਲੁੱਟ ਲੁਟ ਕੇ ਖਾਂਦੇ ਹਨ ਇਹੀ ਮੁਰਦਾਰ ਖਾਂਦੇ ਹਨ।

**ਧਾਣਕ ਰੂਪਿ ਰਹਾ; ਕਰਤਾਰ ॥੨॥**

ਹੇ ਕਰਤਾਰ ਪਰਮੇਸਰ! ਕੀ ਹੋਇਆ ਜੇ ਅਸੀਂ (ਧਾਣਕ) ਭਿਆਨਕ ਰੂਪ ਧਾਰ ਲਿਆ ਹੈ। ਇਹ ਸਾਰਾ ਸੰਸਾਰ ਹੀ ਇਸ ਪ੍ਰਕਾਰ ਭਿਆਨਕ ਰੂਪ ਧਾਰ ਰਿਹਾ ਹੈ।

**ਮੈ ਪਤਿ ਕੀ ਪੰਦਿ ਨ; ਕਰਣੀ ਕੀ, ਕਾਰ ॥**

ਹੇ ਪਰਮੇਸਰ! ਭਗਤੀ, ਗਿਆਨ, ਵਾਲਾ ਜੋ ਇੱਜ਼ਤ ਸਹਿਤ (ਪੰਦਿ) ਰਸਤਾ ਹੀ ਇਹਨਾਂ ਜੀਵਾਂ ਨੇ ਨਹੀਂ ਪਕੜਿਆ ਹੈ। (ਕਰਣੀ) ਭਗਤੀ ਦੀ ਕਮਾਈ ਦੀ ਕਾਰ ਤਾਂ ਕੀ ਕਰਨੀ ਸੀ।

**ਦੂਸਰਾ ਅਰਥ** : ਇਨ੍ਹਾਂ (ਮੈ) ਹੰਗਤਾ ਵਾਲੇ ਜੀਵਾਂ ਨੇ (ਪਤਿ) ਪਤੀ ਪਰਮੇਸ਼ਰ ਦੀ ਪ੍ਰਾਪਤੀ ਦਾ (ਪੰਦਿ) ਰਸਤਾ ਹੀ ਨਹੀਂ ਪਕੜਿਆ। ਭਗਤੀ ਦੀ ਕਮਾਈ ਇਹਨਾਂ ਨੇ ਕੀ ਕਰਨੀ ਸੀ।

**ਤੀਸਰਾ ਅਰਥ** : (ਪੰਦਿ) ਸਿੱਖਿਆ (ਪਤਿ) ਇੱਜ਼ਤ ਵਾਲੀ, ਅਰਥਾਤ ਪਤੀ ਦੀ ਪ੍ਰਾਪਤੀ ਵਾਲੀ ਸਿੱਖਿਆ (ਮੈ) ਧਾਰਨ ਹੀ ਨਹੀਂ ਕੀਤੀ। ਕਮਾਈ ਦੀ (ਕਾਰ) ਘਾਲਣਾ ਤਾਂ ਕੀ ਕਰਨੀ ਸੀ।

**ਹਉ ਬਿਗੜੇ-ਰੂਪਿ ਰਹਾ, ਬਿਕਰਾਲ ॥**

ਮੈਂ ਬਿਗੜੇ ਹੋਏ ਰੂਪ ਵਾਲਾ ਭਿਆਨਕ ਹੋ ਰਿਹਾ ਹਾਂ। ਅਥਵਾ: ਇਨ੍ਹਾਂ ਜੀਵਾਂ ਦਾ (ਹਉ) ਹੰਗਤਾ ਕਰਕੇ ਰੂਪ ਬਿਗੜਿਆ ਹੋਇਆ ਰਹਿੰਦਾ ਹੈ। (ਬਿਕਰਾਲ) ਅਤੇ ਭਿਆਨਕ ਰਹਿੰਦਾ ਹੈ।

**ਪ੍ਰਸ਼ਨ :** ਅਕਾਸ਼ ਬਾਣੀ ਹੋਈ ਕਿ ਤੁਹਾਡੀ ਐਸਾ ਰੂਪ ਧਾਰਨ ਨਾਲ ਇੱਜ਼ਤ ਵਡਿਆਈ ਨਹੀਂ ਰਹਿਣੀ।

**ਚੌਥਾ ਅਰਥ :** **ਉੱਤਰ :** ਹੇ ਪਰਮੇਸ਼ਰ (ਮੈਂ) ਮੈਨੂੰ (ਪਤਿ ਕੀ ਪੰਦਿ ਨ) ਦੁਨੀਆਂ ਦੇ ਇੱਜ਼ਤ ਵਾਲੇ ਰਸਤੇ ਦੀ ਲੋੜ ਨਹੀਂ (ਕਰਣੀ ਕੀ ਕਾਰ) ਸੰਸਾਰ ਦੀ ਵਡਿਆਈ ਵਾਸਤੇ ਮੈਂ ਕਮਾਈ ਤਾਂ ਕੀ ਕਰਨੀ ਹੈ। ਮੈਨੂੰ ਤਾਂ ਐਸੇ ਨਿਸਚਾ ਹੈ :

**ਤੇਰਾ ਏਕੁ ਨਾਮੁ; ਤਾਰੇ ਸੰਸਾਰੁ ॥**

ਹੇ ਪਰਮੇਸ਼ਰ ਤੇਰਾ ਇਕੋ ਨਾਮ ਹੀ ਸੰਸਾਰ ਤੋਂ ਤਾਰਨ ਵਾਲਾ ਹੈ।

**ਮੈ ਏਹਾ ਆਸ; ਏਹੋ ਆਧਾਰੁ ॥੧॥ ਰਹਾਉ ॥**

ਮੈਨੂੰ ਇਸ ਲੋਕ ਵਿਚ ਵੀ ਨਾਮ ਦੀ ਆਸਾ ਹੈ ਅਤੇ ਪਰਲੋਕ ਵਿਚ ਵੀ ਨਾਮ ਦਾ ਹੀ ਆਸਰਾ ਹੈ। **ਅਥਵਾ :** ਮਨ ਕਰਕੇ ਨਾਮ ਤੇ ਆਸਾ ਹੈ ਅਤੇ ਸਰੀਰ ਦਾ ਵੀ ਨਾਮ ਹੀ ਆਸਰਾ ਹੈ। ਹੇ ਪਰਮੇਸ਼ਰ! ਸੰਸਾਰ ਦਾ ਸੁਭਾ ਤਾਂ ਐਸਾ ਹੈ :

**ਮੁਖਿ ਨਿੰਦਾ; ਆਖਾ ਦਿਨੁ ਰਾਤਿ ॥**

ਇਹ ਜੀਵ ਰਾਤ ਦਿਨ ਮੁਖੋਂ ਨਿੰਦਿਆ ਹੀ ਕਰਦੇ ਹਨ।

**ਪਰ ਘਰੁ ਜੋਹੀ; ਨੀਚ ਸਨਾਤਿ ॥**

ਪਰਾਈਆਂ ਇਸਤ੍ਰੀਆਂ ਨੂੰ (ਜੋਹੀ) ਤੱਕਦੇ ਹਨ। ਇਸ ਕਰਕੇ ਨੀਚ ਹੋ ਰਹੇ ਹਨ। ਜੋ (ਸਨਾਤਿ) ਚੰਡਾਲ ਹਨ ਉਹਨਾਂ ਤੋਂ ਵੀ ਨੀਚ ਹੋ ਰਹੇ ਹਨ।

**ਕਾਮੁ ਕ੍ਰੋਧੁ; ਤਨਿ ਵਸਹਿ ਚੰਡਾਲ ॥**

ਇਹਨਾਂ ਦੇ ਮਨ ਵਿਚ ਕਾਮ ਕਰੋਧ (ਚੰਡਾਲ) ਚੂਹੜੇ ਵਸਦੇ ਹਨ। ਇਸ ਕਰਕੇ ਚੰਡਾਲ ਹੋ ਰਹੇ ਹਨ।

**ਧਾਣਕ ਰੂਪਿ ਰਹਾ; ਕਰਤਾਰ ॥੨॥**

ਇਸ ਪ੍ਰਕਾਰ ਹੇ ਕਰਤਾਰ ਸੰਸਾਰ ਭਿਆਨਿਕ ਰੂਪ ਧਾਰ ਰਿਹਾ ਹੈ। ਜੇ ਅਸੀਂ ਸੁਆਂਗ ਧਾਰ ਲਿਆ ਤਾਂ ਕੀ ਹੋ ਗਿਆ।

**ਫਾਹੀ ਸੁਰਤਿ; ਮਲੂਕੀ ਵੇਸੁ ॥**

ਸੁਰਤ ਤਾਂ ਲੋਕਾਂ ਦੇ ਗਲ ਵਿਚ ਫਾਹੀ ਪਾਉਣ ਵਿਚ ਲੱਗੀ ਹੈ। ਲਿਬਾਸ ਉਤੋਂ (ਮਲੂਕੀ) ਬਾਦਸ਼ਾਹਾਂ ਵਾਲਾ ਬਣਾਇਆ ਹੈ। ਅਥਵਾ:-(ਮਲੂਕੀ) ਸੁੰਦਰ ਭੇਖ ਲਿਬਾਸ ਵਾ: (ਮਲੂਕੀ) ਕੋਮਲ ਲਿਬਾਸ ਬਣਾਇਆ ਹੈ।

## ਸਾਖੀ—ਬ੍ਰਹਮ ਗਿਆਨੀ ਸੰਤ ਬਾਬਾ ਸੁੰਦਰ ਸਿੰਘ ਜੀ ਖ਼ਾਲਸਾ ਭਿੰਡਰਾਂਵਾਲਿਆਂ ਦੀ

ਕਸ਼ਮੀਰ ਵਿਚ ਅਨੰਤ ਨਾਗ ਤੀਰਥ ਤੇ ਬ੍ਰਾਹਮਣ ਬੈਠੇ ਗੀਤਾ ਦਾ ਜਾਪ ਕਰੀ ਜਾਂਦੇ ਹਨ। ਅਤੇ ਮੱਛੀ ਫੜਨ ਲਈ ਕੁੰਡੀ ਪਾਣੀ ਵਿਚ ਸੁੱਟ ਛੱਡਦੇ ਹਨ। ਇਹ ਵਰਤਾਰਾ ਜਦੋਂ ਮਹਾਂਪੁਰਖ ਬ੍ਰਹਮ ਗਿਆਨੀ ਸੰਤ ਬਾਬਾ ਸੁੰਦਰ ਸਿੰਘ ਜੀ ਭਿੰਡਰਾਂਵਾਲੇ ਕਸ਼ਮੀਰ ਵਿਚ ਗੁਰਮਤਿ ਦਾ ਪ੍ਰਚਾਰ ਕਰਨ ਗਏ ਸਨ ਤਾਂ

ਉਹਨਾਂ ਨੇ ਅੱਖੀਂ ਤੱਕਿਆ ਸੀ। ਭਾਵ-ਇਸ ਤਰ੍ਹਾਂ ਬਾਹਰੋਂ ਲਿਬਾਸ ਧਰਮੀ ਬਣਾਉਣਾ ਅੰਦਰੋਂ ਪਾਪ ਕਰਨ ਵਿਚ ਲੱਗੇ ਰਹਿਣਾਂ ਇਹ ਠੱਗਣ ਵਾਲਾ ਹੀ ਵੇਸ ਹੈ।

**ਹਉ ਠਗਵਾੜਾ; ਠਗੀ ਦੇਸੁ ॥**

ਮੈਂ ਠੱਗਣ ਵਾਲਾ ਹੋ ਕੇ ਦੇਸ ਨੂੰ ਠੱਗਦਾ ਹਾਂ।

**ਦੂਸਰਾ ਅਰਥ :** (ਹਉ) ਹੰਗਤਾ ਨੇ ਠੱਗਣ ਵਾਲੀ ਹੋ ਕੇ। ਅੰਤਹ ਕਰਣ ਰੂਪ ਦੇਸ਼ ਨੂੰ ਠੱਗ ਲਿਆ ਹੈ।

**ਤੀਸਰਾ ਅਰਥ :** (ਹਉ) ਹਉਮੈ ਕਰਕੇ ਠੱਗੇ ਜਾ ਰਹੇ ਹਨ। ਠੱਗੇ ਜਾਣ ਵਾਲੇ ਦੇਸ਼, ਕੁਸੰਗਤ ਰੂਪ, ਵਿਚ ਹੀ ਵਸਦੇ ਹਨ।

**ਖਰਾ ਸਿਆਣਾ; ਬਹੁਤਾ ਭਾਰੁ ॥**

ਜੀਵ ਆਪਣੇ ਆਪ ਨੂੰ (ਖਰਾ) ਚੰਗਾ ਬਹੁਤਾ ਪੜ੍ਹਿਆ ਹੋਇਆ ਹੋਣ ਕਰਕੇ ਸਿਆਣਾ ਕਹਾਉਂਦਾ ਹੈ। ਪਰ ਇਸਨੇ ਪਾਪਾਂ ਦਾ ਹੀ ਬਹੁਤਾ ਭਾਰ ਚੁੱਕਿਆ ਹੋਇਆ ਹੈ।

**ਧਾਣਕ ਰੂਪਿ; ਰਹਾ ਕਰਤਾਰ ॥੩॥**

ਹੇ ਕਰਤਾਰ! ਐਸੇ ਭਿਆਨਕ ਰੂਪ ਨੂੰ ਜੀਵ ਧਾਰਨ ਕਰ ਰਹੇ ਹਨ।

**ਮੈ ਕੀਤਾ ਨ ਜਾਤਾ; ਹਰਾਮਖੋਰੁ ॥**

ਅਸੀਂ ਤੇਰਾ ਕੀਤਾ ਹੋਇਆ ਪਰਉਪਕਾਰ ਜਾਣਿਆ ਹੀ ਨਹੀਂ ਹੈ। ਇਸ ਕਰਕੇ ਅਕਿਰਤਘਣ ਹੋ ਰਹੇ ਹਾਂ। (ਹਰਾਮਖੋਰੁ) ਨਿਖਿੱਧ ਚੀਜ਼ਾਂ ਖਾਂਦੇ ਹਾਂ।

**ਪ੍ਰਮਾਣ :** **[ਕਬੀਰ ਭਾਂਗ ਮਾਛੁਲੀ ਸੁਰਾ ਪਾਨਿ ਜੋ ਜੋ ਪ੍ਰਾਨੀ ਖਾਂਹਿ ॥ ਤੀਰਥ ਬਰਤ ਨੇਮ ਕੀਏ ਤੇ ਸਭੈ ਰਸਾਤਲਿ ਜਾਂਹਿ ॥੨੩੩॥]** (ਅੰਗ ੧੩੭੭)
ਜੀਵ ਇਸ ਕਰਕੇ ਵਾਹਿਗੁਰੂ ਵਲੋਂ ਅਕਿਰਤਘਣ ਹੋ ਰਹੇ ਹਨ।

**ਹਉ ਕਿਆ ਮੁਹੁ ਦੇਸਾ; ਦੁਸਟੁ ਚੋਰੁ ॥**

ਅਸੀਂ ਦਰਗਾਹ ਵਿਚ ਕੀ ਮੂੰਹ ਲੈ ਕੇ ਜਾਵਾਂਗੇ। ਕਿਉਂਕਿ ਅਸੀਂ ਚੋਰ ਅਤੇ ਦੁਸ਼ਟ ਹਾਂ। ਚੋਰ = ਚਾਰ ਤਰ੍ਹਾਂ ਦੇ। ਕਵਿਤਾ ਦੇ ਚੋਰ। ਧਨ ਦੇ ਚੋਰ। ਮਨ ਵਿਚ ਔਗੁਣ ਲੁਕਾਉਣ ਦੇ ਚੋਰ।

**ਪ੍ਰਮਾਣ :** **[ਤੇ ਤਸਕਰ ਜੋ ਨਾਮੁ ਨ ਲੇਵਹਿ ਵਾਸਹਿ ਕੋਟ ਪੰਚਾਸਾ ॥੨॥]** (ਅੰਗ ੧੩੨੮)
ਨਾਮ ਸਿਮਰਨ ਜੋ ਨਹੀਂ ਕਰਦੇ ਉਹ ਵੀ ਚੋਰ ਹਨ। ਅਤੇ ਦੁਸ਼ਟ ਹਨ। (ਦੁਸਟੁ) = ਦਵੈਤ ਹੀ ਸਾਨੂੰ ਪਿਆਰੀ ਹੈ।

**ਨਾਨਕੁ; ਨੀਚੁ, ਕਹੈ ਬੀਚਾਰੁ ॥**

ਸਤਿਗੁਰੂ ਜੀ ਕਹਿੰਦੇ ਹਨ ਕਿ ਇਹ ਅਸੀਂ ਨੀਚ ਜੀਵਾਂ ਦੀ ਵਿਚਾਰ ਕਹੀ ਹੈ। ਜਾਂ - ਨੀਚਾਂ ਦੀ ਵੀਚਾਰ ਕਹੀ ਹੈ।

**ਦੂਸਰਾ ਅਰਥ :** (ਨੀਚੁ) ਨਿੰਮ੍ਰਤਾ ਭਾਵ ਨਾਲ ਹੀ ਵਿਚਾਰ ਕਹੀ ਹੈ।

**ਤੀਸਰਾ ਅਰਥ :** ਨਿੰਮ੍ਰਤਾ ਭਾਵ ਧਾਰ ਕੇ ਵੀਚਾਰ ਕਰਦੇ ਹਾਂ।

**ਧਾਣਕ ਰੂਪਿ; ਰਹਾ ਕਰਤਾਰ ॥੪॥੨੯॥**

ਹੇ ਪ੍ਰਭੂ! ਐਸਾ ਭਿਆਨਕ ਰੂਪ ਇਸ ਸੰਸਾਰ ਦਾ ਧਾਰਨ ਕੀਤਾ ਹੋਇਆ ਹੈ।

## ਸਿਰੀਰਾਗੁ ਮਹਲਾ ੧ ਘਰੁ ੪ ॥

**ਏਕਾ ਸੁਰਤਿ ਜੇਤੇ ਹੈ ਜੀਅ ॥ ਸੁਰਤਿ ਵਿਹੂਣਾ ਕੋਇ ਨ ਕੀਅ ॥ ਜੇਹੀ ਸੁਰਤਿ ਤੇਹਾ ਤਿਨ ਰਾਹੁ ॥ ਲੇਖਾ ਇਕੋ ਆਵਹੁ ਜਾਹੁ ॥੧॥ ਕਾਹੇ ਜੀਅ ਕਰਹਿ ਚਤੁਰਾਈ ॥ ਲੇਵੈ ਦੇਵੈ ਢਿਲ ਨ ਪਾਈ ॥੧॥ ਰਹਾਉ ॥ ਤੇਰੇ ਜੀਅ ਜੀਆ ਕਾ ਤੋਹਿ ॥ ਕਿਤ ਕਉ ਸਾਹਿਬ ਆਵਹਿ ਰੋਹਿ ॥ ਜੇ ਤੂ ਸਾਹਿਬ ਆਵਹਿ ਰੋਹਿ ॥ ਤੂ ਓਨਾ ਕਾ ਤੇਰੇ ਓਹਿ ॥੨॥ ਅਸੀ ਬੋਲਵਿਗਾੜ ਵਿਗਾੜਹ ਬੋਲ ॥ ਤੂ ਨਦਰੀ ਅੰਦਰਿ ਤੋਲਹਿ ਤੋਲ ॥ ਜਹ ਕਰਣੀ ਤਹ ਪੂਰੀ ਮਤਿ ॥ ਕਰਣੀ ਬਾਝਹੁ ਘਟੇ ਘਟਿ ॥੩॥ ਪ੍ਰਣਵਤਿ ਨਾਨਕ ਗਿਆਨੀ ਕੈਸਾ ਹੋਇ ॥ ਆਪੁ ਪਛਾਣੈ ਬੂਝੈ ਸੋਇ ॥ ਗੁਰ ਪਰਸਾਦਿ ਕਰੇ ਬੀਚਾਰੁ ॥ ਸੋ ਗਿਆਨੀ ਦਰਗਹ ਪਰਵਾਣੁ ॥੪॥੩੦॥**

*(ਅੰਗ ੨੪-੨੫)*

ਉਥਾਨਕਾ : ਇਕ ਸਾਲ ਮੀਂਹ ਨਾ ਪੈਣ ਕਰਕੇ ਬੜੀ ਭਾਰੀ ਔੜ ਲੱਗ ਗਈ। ਬਰਸਾਤ ਨਾ ਪੈਣ ਕਰਕੇ ਲੋਕੀਂ ਤੰਗ ਆ ਗਏ। ਲੋਕਾਂ ਨੇ ਬਰਖਾ ਵਾਸਤੇ ਬੜੇ ਜੱਗ ਕੀਤੇ। ਪੀਰਾਂ ਫ਼ਕੀਰਾਂ ਦੀ ਮੰਨਤਾ ਕੀਤੀ। ਪਰ ਬਰਖਾ ਨਾ ਹੋਈ। ਐਧਰ ਸਿੱਧਾਂ ਦਾ ਅੱਚਲ ਬਟਾਲੇ ਵਿਚ ਬੜਾ ਭਾਰੀ ਮੇਲਾ ਲੱਗਿਆ। ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਸਿੱਧਾਂ ਦਾ ਮਾਣ ਤੋੜਨ ਵਾਸਤੇ ਅੱਚਲ ਬਟਾਲੇ ਮੇਲੇ ਤੇ ਆਏ। ਮੇਲੇ ਦੌਰਾਨ ਮੇਲੇ ਵਿਚ ਆਈ ਜਨਤਾ ਨੇ ਸਿੱਧਾਂ ਨੂੰ ਬਰਖਾ ਪੁਆਉਣ ਲਈ ਬੇਨਤੀ ਕੀਤੀ। ਤਾਂ ਸਿੱਧਾਂ ਨੇ ਸ਼ਕਤੀ ਨਾਲ ਬੜੀ ਬਰਖਾ, ਗੜੇ ਅਤੇ ਹਨੇਰੀ ਚਲਾ ਕੇ ਬਰਖਾ ਪੁਆਈ। ਬਹੁਤੀ ਹਨ੍ਹੇਰੀ ਅਤੇ ਗੜਿਆਂ ਕਰਕੇ ਪੰਛੀ ਮਰ ਗਏ। ਪਸ਼ੂ ਜਦੋਂ ਪਾਣੀ ਪੀਣ ਤਾਂ ਮਰ ਜਾਣ। ਲੋਕ ਅੱਗੇ ਨਾਲੋਂ ਵੀ ਬਹੁਤ ਔਖੇ ਹੋ ਗਏ। ਸਿੱਧਾਂ ਪਾਸ ਲੋਕ ਆ ਕੇ ਕਹਿਣ ਸਾਡੇ ਪਸ਼ੂ ਜਿਉਂਦੇ ਕਰੋ। ਪਰ ਸਿੱਧਾਂ ਕੋਲੋਂ ਪਸ਼ੂ ਜਿਉਂਦੇ ਨਾ ਹੋਏ। ਤਾਂ ਸਿੱਧਾਂ ਅਤੇ ਲੋਕਾਂ ਨੇ ਸਤਿਗੁਰਾਂ ਦੇ ਚਰਨਾਂ ਵਿਚ ਬੇਨਤੀ ਕੀਤੀ। ਤਾਂ ਹਜ਼ੂਰ ਨੇ ਸਿੱਧਾਂ ਦਾ ਮਾਣ ਤੋੜਨ ਵਾਸਤੇ ਬਚਨ ਕੀਤਾ। ਸਾਰੇ ਖੜ੍ਹੇ ਹੋ ਕਰਕੇ ਪਰਮੇਸ਼ਰ ਦੇ ਚਰਨਾਂ ਵਿਚ ਅਰਦਾਸ ਕਰੀਏ। ਜਦੋਂ ਸਤਿਗੁਰਾਂ ਅਰਦਾਸ ਕੀਤੀ। ਤਾਂ ਸਾਰੇ ਪਸ਼ੂ ਪੰਛੀ ਜਿਊਂਦੇ ਹੋ ਗਏ। ਸਿੱਧਾਂ ਨੂੰ ਪ੍ਰਭੂ ਪਾਸੋਂ ਬਖ਼ਸ਼ਾਉਣ ਲਈ। ਸਤਿਗੁਰਾਂ ਨੇ ਇਸ ਸ਼ਬਦ ਦੁਆਰਾ ਬੇਨਤੀ ਕੀਤੀ ਹੈ।

**ਏਕਾ ਸੁਰਤਿ; ਜੇਤੇ ਹੈ ਜੀਅ ॥**

ਨੋਟ : (ਸੁਰਤਿ) : ਹੰਕਾਰ, ਸੰਭਾਲ, ਗਿਆਤ, ਸ੍ਰੇਸ਼ਟ ਪ੍ਰੀਤੀ, ਇਤਨੇ ਅਰਥ ਸੁਰਤ ਪਦ ਦੇ ਲਗਣ ਗੇ। (ਏਕਾ ਸੁਰਤਿ) ਹੇ ਪ੍ਰਭੂ ਜਿਤਨੇ ਜੀਵ ਹਨ ਸਾਰੇ ਹੀ ਇਕੋ ਹੰਕਾਰੀ ਹੋ ਰਹੇ ਹਨ

**ਸੁਰਤਿ ਵਿਹੂਣਾ; ਕੋਇ ਨ ਕੀਅ ॥**

(ਸੁਰਤਿ) ਹੰਕਾਰ ਤੋਂ ਬਿਨਾਂ ਕੋਈ ਵੀ ਨਹੀਂ ਕੀਤਾ ਹੈ।

ਪ੍ਰਮਾਣ : **[ਹਉ ਆਇਆ ਸਾਮ੍ਹੈ ਤਿਹੰਡੀਆ ॥ ਪੰਜਿ ਕਿਰਸਾਣ ਮੁਜੇਰੇ ਮਿਹਡਿਆ ॥]** (ਅੰਗ ੭੩)

**ਜੇਹੀ ਸੁਰਤਿ; ਤੇਹਾ ਤਿਨ ਰਾਹੁ ॥**

ਜੈਸੀ ਕਿਸੇ ਦੀ ਹੰਗਤਾ ਹੈ। ਤੈਸਾ ਹੀ ਉਸਦਾ ਰਸਤਾ ਹੈ।

**ਲੇਖਾ ਇਕੋ; ਆਵਹੁ ਜਾਹੁ ॥੧॥**

ਲੇਖਾ ਇੱਕੋ ਹੀ ਹੈ। ਕੋਈ ਆਉਂਦਾ ਹੈ। ਕੋਈ ਸੰਸਾਰ ਤੋਂ ਜਾਂਦਾ ਹੈ।

**ਕਾਹੇ ਜੀਅ; ਕਰਹਿ ਚਤੁਰਾਈ ॥**

ਹੇ ਸੰਸਾਰੀ ਜੀਵੋ ! ਕਿਉਂ ਮਨ ਦੀਆਂ ਚਤੁਰਾਈਆਂ ਕਰਦੇ ਹੋ।

**ਲੇਵੈ ਦੇਵੈ; ਢਿਲ ਨ ਪਾਈ ॥੧॥ ਰਹਾਉ ॥**

ਪ੍ਰਭੂ ਜਿੰਦ ਲੈਣ ਲੱਗਾ ਤੇ ਜ਼ਿੰਦਗੀ ਦੇਣ ਲੱਗਾ (ਢਿੱਲ) ਦੇਰੀ ਨਹੀਂ ਪਾਉਂਦਾ ਹੈ। ਭਾਵ ਦੇਰੀ ਨਹੀਂ ਕਰਦਾ ਹੈ। (ਰਹਾਉ) ਬਿਸਰਾਮ ਦੇ ਕੇ ਫ਼ੁਰਮਾਉਂਦੇ ਹਨ।

**ਦੂਸਰਾ ਅਰਥ :** (ਏਕਾ ਸੁਰਤਿ) ਹੇ ਪਰਮੇਸ਼ਰ ਤੇਰੀ ਹੀ ਇਕ (ਸੁਰਤਿ) ਸੰਭਾਲ ਹੈ। ਜਿਤਨੇ ਜੀਵ ਹਨ ਉਹਨਾਂ ਵਾਸਤੇ। (ਸੁਰਤਿ ਵਿਹੂਣਾ) ਆਪਣੀ ਸੰਭਾਲ ਤੋਂ ਬਿਨਾਂ। ਕੋਈ ਵੀ ਨਹੀਂ ਕੀਤਾ ਹੈ। (ਜੇਹੀ ਸੁਰਤਿ) ਜੈਸੀ ਤੂੰ ਸੰਭਾਲ ਕੀਤੀ ਹੈ। ਵੈਸਾ ਹੀ ਤਿਨ੍ਹਾਂ ਜੀਵਾਂ ਦਾ ਪ੍ਰਮਾਰਥਿਕ ਤੇ ਵਿਵਹਾਰਿਕ (ਰਾਹੁ) ਰਸਤਾ ਹੈ। (ਲੇਖਾ ਇਕੋ) ਭਾਵੇਂ ਸੰਭਾਲ ਤਾਂ ਸਾਰਿਆਂ ਦੀ ਕਰਦਾ ਹੈ। ਪਰ ਇੱਕੋ ਹੀ ਲੇਖੇ ਅਨੁਸਾਰ ਸੰਸਾਰ ਵਿਚੋਂ ਜੀਵ ਆਉਂਦੇ ਜਾਂਦੇ ਹਨ। (ਕਾਹੇ ਜੀਅ) ਹੇ ਜੀਵ ! ਕਿਸ ਵਾਸਤੇ ਉਸ ਦੀ ਸੰਭਾਲ ਵਿਚ ਰਹਿੰਦਾ ਹੋਇਆ ਵੀ ਚਤੁਰਾਈ ਕਰਦਾ ਹੈ। (ਲੇਵੈ ਦੇਵੈ) ਉਸ ਪਰਮੇਸ਼ਰ ਵਲੋਂ ਜੀਵਾਂ ਦੇ ਸੁਆਸ ਲੈਣ ਤੇ ਦੇਣ ਦੀ ਢਿੱਲ ਨਹੀਂ ਪਾਈ ਜਾਂਦੀ ਹੈ। ਉਹ ਪਰਮੇਸ਼ਰ ਇਤਨਾ ਸਮਰੱਥ ਹੈ।

**ਤੀਸਰਾ ਅਰਥ :** (ਏਕਾ ਸੁਰਤਿ) ਹੇ ਪਰਮੇਸ਼ਰ ! ਜਿਤਨੇ ਜੀਵ ਹਨ। ਸਾਰਿਆਂ ਵਿਚ ਤੇਰੀ (ਸੁਰਤਿ) ਗਿਆਤ ਪਾਈ ਹੋਈ ਹੈ। (ਸੁਰਤਿ ਵਿਹੂਣਾ) ਗਿਆਤ ਤੋਂ ਬਿਨਾਂ ਕੋਈ ਵੀ ਜੀਵ ਨਹੀਂ ਹੈ। ਗਿਆਨ ਸਰੂਪ ਸਾਰਿਆਂ ਵਿਚ ਵਿਆਪਿਕ ਹੈ। (ਜੇਹੀ ਸੁਰਤਿ) ਜੇਹੀ ਗਿਆਤ = ਅਕਲ ਜੀਵਾਂ ਦੀ ਹੈ। ਤੈਸਾ ਹੀ ਰਸਤਾ ਹੈ ਜਿਸ ਵਿਚ ਜੀਵ ਚਲਦੇ ਹਨ। (ਲੇਖਾ ਇਕੋ) ਪ੍ਰਭੂ ਨੇ ਇਕੋ ਲੇਖਾ ਪਾਇਆ ਹੈ। ਅਗਿਆਨ ਕਰਕੇ ਆਉਣਾ ਅਤੇ ਜਾਣਾ। (ਕਾਹੇ ਜੀਅ) ਹੇ ਜੀਵੋ ! ਕਿਸ ਵਾਸਤੇ ਚੰਚਲਤਾਈ ਦੁਆਰਾ ਚਤੁਰਾਈ ਕਰਦੇ ਹੋ। (ਲੇਵੈ ਦੇਵੈ) ਉਹ ਪਰਮੇਸ਼ਰ ਰੋਜ਼ੀ, ਅਤੇ ਪਦਾਰਥਾਂ ਨੂੰ ਦੇਣ ਅਤੇ ਲੈਣ ਲੱਗਾ ਦੇਰੀ ਨਹੀਂ ਲਾਉਂਦਾ ਹੈ।

**ਚੌਥਾ ਅਰਥ :** (ਏਕਾ ਸੁਰਤਿ) ਸਭ ਜੀਵਾਂ ਨੂੰ ਇਕੋ (ਸੁਰਤਿ) ਪਰੀਤੀ ਪਰਮੇਸ਼ਰ ਦੀ ਹੋਣੀ ਚਾਹੀਦੀ ਹੈ। ਕਿਉਂਕਿ (ਸੁਰਤਿ ਵਿਹੂਣਾ) ਪਰੀਤੀ ਤੋਂ ਬਿਨਾਂ ਪਰਮੇਸ਼ਰ ਨੇ ਕੋਈ ਵੀ। ਆਪਣਾ ਨਹੀਂ ਕੀਤਾ ਹੈ। (ਜੇਹੀ ਸੁਰਤਿ) ਜੈਸੀ ਕਿਸੇ ਦੀ ਪਰੀਤੀ ਹੈ। ਤੈਸਾ ਹੀ ਉਸਦਾ ਮਾਰਗ ਹੈ। ਜਿਸਦੀ ਭਗਤੀ ਨਾਲ ਪਰੀਤੀ ਹੈ। ਉਸਦਾ ਭਗਤੀ ਮਾਰਗ ਹੈ ਅਤੇ ਗਿਆਨ ਵਾਲਿਆਂ ਦਾ ਨਿਸ਼ਕਾਮ ਮਾਰਗ ਹੈ। (ਲੇਖਾ) ਜਿਨ੍ਹਾਂ ਨੇ ਇਕ ਨੂੰ ਲਖ ਲਿਆ ਭਾਵ ਜਾਣ ਲਿਆ ਹੈ। (ਆਵਹੁ) ਉਹ ਪ੍ਰਭੂ ਦੇ ਸਰੂਪ ਵਿਚ ਆ ਮਿਲੇ ਹਨ। ਉਹਨਾਂ ਦਾ ਜੰਮਣ ਮਰਣ (ਜਾਹੁ) ਚਲਾ ਗਿਆ ਹੈ। (ਕਾਹੇ ਜੀਅ) ਹੇ ਜੀਵੋ ਕਿਉਂ ਚਤੁਰਾਈ ਕਰਦੇ ਹੋ। (ਲੇਵੈ ਦੇਵੈ) ਜਿਨ੍ਹਾਂ ਦਾ ਮਨ, ਤਨ, ਧਨ, ਲੈਂਦਾ ਹੈ। ਉਹਨਾਂ ਨੂੰ ਮੁਕਤੀ ਦੇਣ ਲੱਗਾ ਢਿੱਲ ਨਹੀਂ ਪਾਉਂਦਾ ਹੈ। ਆਪਣੇ ਨਾਲ ਅਭੇਦ ਕਰ ਲੈਂਦਾ ਹੈ। ਜੋ ਪਸ਼ੂ ਪੰਛੀ ਮਰੇ ਸਨ। ਉਹਨਾਂ ਬਾਰੇ ਗੁਰੂ ਜੀ ਬੇਨਤੀ ਕਰਦੇ ਹਨ।

**ਤੇਰੇ ਜੀਅ, ਜੀਆ ਕਾ ਤੋਹਿ ॥**

ਹੇ ਪਰਮੇਸ਼ਰ ! ਸਾਰੇ ਜੀਵ ਤੇਰੇ ਹਨ ਤੂੰ ਜੀਵਾਂ ਦਾ ਹੈਂ।

**ਕਿਤ ਕਉ ਸਾਹਿਬ; ਆਵਹਿ ਰੋਹਿ ॥**

ਹੇ ਮਾਲਕ ਪ੍ਰਮੇਸ਼ਰ ! ਕਿਸ ਵਾਸਤੇ ਆਪ (ਰੋਹਿ) ਨਰਾਜ਼ ਹੋ।

**ਜੇ ਤੂ ਸਾਹਿਬ; ਆਵਹਿ ਰੋਹਿ ॥**

ਹੇ ਪ੍ਰਭੂ ! ਜੇ ਕਰ ਤੂੰ ਨਰਾਜ਼ ਹੋ ਕੇ ਗੁੱਸੇ ਵਿਚ ਆਉਂਦਾ ਹੈ। ਤਾਂ ਕਿਸ ਉਤੇ ਗੁੱਸੇ ਹੁੰਦਾ ਹੈ।

**ਤੂ ਓਨਾ ਕਾ; ਤੇਰੇ ਓਹਿ ॥੨॥**

ਤੂੰ ਉਹਨਾਂ ਜੀਵਾਂ ਦਾ ਹੈ। ਅਤੇ ਉਹ ਤੇਰੇ ਹਨ। ਉਹਨਾਂ ਦਾ ਤੇਰੇ ਉੱਤੇ ਕੀ ਜ਼ੋਰ ਹੈ। ਅੱਗੇ ਗੁਰੂ ਸਾਹਿਬ ਸਿੱਧ ਮੁੱਖ ਦੁਆਰਾ ਕਹਿੰਦੇ ਹਨ।

**ਅਸੀ ਬੋਲਵਿਗਾੜ; ਵਿਗਾੜਹ ਬੋਲ ॥**

ਹੇ ਗ਼ਰੀਬ ਨਿਵਾਜ਼ ਜੀ ! ਅਸੀਂ ਸਾਰੇ ਬੋਲ ਵਿਗਾੜ ਹਾਂ। ਬੋਲ ਕਰਕੇ ਵਿਗਾੜ ਲੈਂਦੇ ਹਾਂ। ਰਿੱਧੀਆਂ ਸਿੱਧੀਆਂ ਦੇ ਹੰਕਾਰ ਕਰਕੇ ਵਿਗਾੜ ਲੈਂਦੇ ਹਾਂ।

**ਤੂ ਨਦਰੀ ਅੰਦਰਿ; ਤੋਲਹਿ ਤੋਲ ॥**

ਹੇ ਪ੍ਰਭੂ ! (ਨਦਰੀ) ਤੂੰ ਕਿਰਪਾ ਦ੍ਰਿਸ਼ਟੀ ਅੰਦਰ (ਤੋਲ) ਵਿਚਾਰ ਦੁਆਰਾ (ਤੋਲਹਿ) ਵਿਚਾਰਦਾ ਹੈਂ। ਸਿੱਖ ਮੁਖ ਦੁਆਰਾ ਕਹਿੰਦੇ ਹਨ–

**ਦੂਸਰਾ ਅਰਥ :** (ਤੇਰੇ ਜੀਅ) ਹੇ ਪਰਮੇਸ਼ਰ ! ਸਾਰੇ ਜੀਵ ਤੇਰੇ ਹਨ। ਤੂੰ ਉਹਨਾਂ ਦਾ ਜੀਵਨ ਰੂਪ ਹੈਂ। (ਕਿਤ ਕਉ) ਜੀਵਾਂ ਦੇ ਕਰਮ ਦੇਖ ਕੇ ਗੁੱਸੇ ਵਿਚ ਆਉਂਦਾ ਹੈ। (ਜੇ ਤੂ) ਜੇ ਕਰ ਜੀਵਾਂ ਦੇ ਮੰਦ ਕਰਮ ਦੇਖਕੇ ਗੁੱਸੇ ਹੋਵੇ ਤਾਂ ਫੇਰ ਵੀ (ਤੂ ਓਨਾ ਕਾ) ਹੇ ਪਰਮੇਸ਼ਰ ! ਤੂੰ ਜੀਵਾਂ ਦਾ ਹੈਂ ਅਤੇ ਸਾਰੇ ਜੀਵ ਤੇਰੇ ਹਨ। ਜੇ ਪੁੱਤਰ ਵਿਚ ਔਗੁਣ ਹੋਣ, ਤਾਂ ਮਾਤਾ ਪਿਤਾ ਨੂੰ ਲੱਜਿਆ ਹੁੰਦੀ ਹੈ। ਇਸ ਕਰਕੇ ਆਪਣਾ ਬਿਰਦ ਜਾਣ ਕੇ ਆਪਣੀ ਸ਼ਰਨ ਵਿੱਚ ਰੱਖੋ। (ਅਸੀਂ ਬੋਲ) ਅਸੀਂ ਐਸੇ ਬੋਲਾਂ ਨੂੰ ਬੋਲਦੇ ਹਾਂ। ਜਿਸ ਕਰਕੇ ਪ੍ਰਭੂ ਨਾਲ ਵਿਗੜ ਜਾਂਦੀ ਹੈ। ਫਿੱਕੇ ਅਤੇ ਮਨਮੁਖਤਾ ਵਾਲੇ ਬੋਲ ਬੋਲਕੇ ਵਿਗਾੜ ਲੈਂਦੇ ਹਾਂ। (ਤੂ ਨਦਰੀ) ਜਿਨ੍ਹਾਂ ਦੇ ਹਿਰਦੇ ਅੰਦਰ ਤੇਰੀ ਕਿਰਪਾ ਦ੍ਰਿਸ਼ਟੀ ਹੈ। ਉਹ (ਤੋਲ) ਵਿਚਾਰ ਰੂਪ ਤੱਕੜੀ ਦੁਆਰਾ। ਸ਼ਾਸਤਰ ਪ੍ਰਮਾਣ ਵੱਟਿਆਂ ਨਾਲ ਆਪ ਜੀ ਨੂੰ (ਤੋਲਹਿ) ਵਿਚਾਰਦੇ ਹਨ।

**ਜਹ ਕਰਣੀ; ਤਹ ਪੂਰੀ ਮਤਿ ॥**

ਜਿਨ੍ਹਾਂ ਦੀ (ਕਰਣੀ) ਭਗਤੀ ਕੀਤੀ ਹੋਈ ਹੈ। ਤਿਨ੍ਹਾਂ ਦੀ ਆਤਮ ਵਿਸ਼ੈਣੀ ਪੂਰੀ ਮਤੀ ਹੈ।

**ਕਰਣੀ ਬਾਝਹੁ; ਘਟੇ ਘਟਿ ॥੩॥**

ਕਮਾਈ ਭਗਤੀ ਤੋਂ ਬਿਨਾਂ ਤਾਂ ਘਾਟਾ ਹੀ ਘਾਟਾ ਹੈ। **ਅਥਵਾ** : ਮਾਤਾ ਦੇ ਗਰਭ ਤੇ ਜੂਨਾਂ ਰੂਪੀ ਘਾਟਾਂ ਪਰ ਹੀ ਜਾਣਾ ਪੈਂਦਾ ਹੈ। ਘਾਟਾਂ = ਕਿਨਾਰਿਆਂ, ਭਾਵ ਉਹਨਾਂ ਵਿਚ ਚੌਰਾਸੀ ਦੇ, ਅਤੇ ਜੰਮਣ ਮਰਣ ਦੇ ਚੱਕਰਾਂ ਵਿਚ ਜਾਣਾ ਪੈਂਦਾ ਹੈ। **ਵਾ** : ਘੱਟਾ = ਖੇਹ ਲਾਹਨਤਾਂ ਦੀ (ਘਟਿ) ਸਰੀਰ ਤੇ ਪੈਂਦੀ ਹੈ।

**ਵਾ** : (ਘਟੇ) ਮਿੱਟੀ ਦੀਆਂ ਟੇਢੀਆਂ ਜੂਨਾਂ ਵਿਚ ਜਾਂਦਾ ਹੈ।

**ਪ੍ਰਸ਼ਨ :** ਸਿੱਧਾਂ ਨੇ ਕਿਹਾ, ਗੁਰੂ ਜੀ ਗਿਆਨਵਾਨ ਕਿਸ ਤਰ੍ਹਾਂ ਦਾ ਹੁੰਦਾ ਹੈ। **ਉੱਤਰ :**

**ਪ੍ਰਣਵਤਿ ਨਾਨਕ; ਗਿਆਨੀ ਕੈਸਾ ਹੋਇ ॥ ਆਪੁ ਪਛਾਣੈ; ਬੂਝੈ ਸੋਇ ॥**

ਜਿਹੜਾ ਆਪਣੇ ਆਤਮਾ ਨੂੰ ਪਛਾਣੇ। ਤੇ (ਸੋਇ) ਪਰਮੇਸ਼ਰ ਨੂੰ ਬੁੱਝ ਲਵੇ। **ਅਥਵਾ** : (ਆਪੁ) ਤੂੰ ਪਦ ਦੇ ਲਖ ਅਰਥ ਨੂੰ ਪਛਾਣੇ। ਅਤੇ (ਸੋਇ) ਤੱਤ ਪਦ ਦੇ ਲਖ ਅਰਥ ਨੂੰ ਜੋ ਬੁੱਝਣਾ ਕਰੇ।

**ਦੂਸਰਾ ਅਰਥ :** ਜੋ ਆਪਣੇ ਸਰੂਪ ਨੂੰ ਜਾਨਣ ਵਾਲੇ ਗੁਰੂ ਸਾਹਿਬ ਹਨ। ਉਹਨਾਂ ਦੁਆਰਾ (ਸੋਇ) ਤੱਤਪਦ ਦੇ ਲਖ ਅਰਥ ਨੂੰ ਜਿਹੜਾ ਬੁੱਝ ਲਵੇ ਸੋ ਗਿਆਨੀ ਹੁੰਦਾ ਹੈ। ਹੇ ਸਿੱਧੋ ਗਿਆਨਵਾਨ ਦੁਖ, ਸੁਖ, ਮਾਨ, ਅਪਮਾਨ, ਹਰਖ, ਸੋਗ ਤੋਂ ਪਰੇ ਰਿੱਧੀਆਂ, ਸਿੱਧੀਆਂ ਦੇ ਹੰਕਾਰ ਤੋਂ ਰਹਿਤ, ਪਰਮੇਸ਼ਰ ਦੇ ਹੁਕਮ ਵਿਚ ਪ੍ਰਸੰਨ ਰਹਿਣ ਵਾਲਾ ਹੁੰਦਾ ਹੈ।

**ਗੁਰ ਪਰਸਾਦਿ; ਕਰੇ ਬੀਚਾਰੁ ॥**

ਜੋ ਗੁਰਾਂ ਦੀ ਕਿਰਪਾ ਦੁਆਰਾ ਵੀਚਾਰ ਕਰੇ।

**ਸੋ ਗਿਆਨੀ; ਦਰਗਹ ਪਰਵਾਣੁ ॥੪॥੩੦॥**

ਉਹ ਗਿਆਨਵਾਨ (ਦਰਗਹ) ਸਚਖੰਡ ਵਿਚ ਪ੍ਰਵਾਣਨੀਕ ਹੈ। ਸਿੱਧਾਂ ਨੇ ਮਾਣ ਛੱਡ ਕੇ ਸਤਿਗੁਰਾਂ ਨੂੰ ਨਮਸ਼ਕਾਰ ਕੀਤੀ ਅਤੇ ਨਿਹਾਲ ਹੋ ਕੇ ਚਲੇ ਗਏ।

## ਸਿਰੀਰਾਗੁ ਮਹਲਾ ੧ ਘਰੁ ੪ ॥

**ਤੂ ਦਰੀਆਉ ਦਾਨਾ ਬੀਨਾ ਮੈ ਮਛੁਲੀ ਕੈਸੇ ਅੰਤੁ ਲਹਾ ॥ ਜਹ ਜਹ ਦੇਖਾ ਤਹ ਤਹ ਤੂ ਹੈ ਤੁਝ ਤੇ ਨਿਕਸੀ ਫੂਟਿ ਮਰਾ ॥੧॥ ਨ ਜਾਣਾ ਮੇਉ ਨ ਜਾਣਾ ਜਾਲੀ ॥ ਜਾ ਦੁਖੁ ਲਾਗੈ ਤਾ ਤੁਝੈ ਸਮਾਲੀ ॥੧॥ ਰਹਾਉ ॥ ਤੂ ਭਰਪੂਰਿ ਜਾਨਿਆ ਮੈ ਦੂਰਿ ॥ ਜੋ ਕਛੁ ਕਰੀ ਸੁ ਤੇਰੈ ਹਦੂਰਿ ॥ ਤੂ ਦੇਖਹਿ ਹਉ ਮੁਕਰਿ ਪਾਉ ॥ ਤੇਰੈ ਕੰਮਿ ਨ ਤੇਰੈ ਨਾਇ ॥੨॥ ਜੇਤਾ ਦੇਹਿ ਤੇਤਾ ਹਉ ਖਾਉ ॥ ਬਿਆ ਦਰੁ ਨਾਹੀ ਕੈ ਦਰਿ ਜਾਉ ॥ ਨਾਨਕੁ ਏਕ ਕਹੈ ਅਰਦਾਸਿ ॥ ਜੀਉ ਪਿੰਡੁ ਸਭੁ ਤੇਰੈ ਪਾਸਿ ॥੩॥ ਆਪੇ ਨੇੜੈ ਦੂਰਿ ਆਪੇ ਹੀ ਆਪੇ ਮੰਝਿ ਮਿਆਨੁੋ ॥ ਆਪੇ ਵੇਖੈ ਸੁਣੇ ਆਪੇ ਹੀ ਕੁਦਰਤਿ ਕਰੇ ਜਹਾਨੁੋ ॥ ਜੋ ਤਿਸੁ ਭਾਵੈ ਨਾਨਕਾ ਹੁਕਮੁ ਸੋਈ ਪਰਵਾਨੁੋ ॥੪॥੩੧॥**

*(ਅੰਗ ੨੫)*

ਉਥਾਨਕਾ : ਸਤਿਗੁਰੂ ਜੀ ਕਰਤਾਰਪੁਰ ਸਾਹਿਬ ਨਿਵਾਸ ਰੱਖ ਰਹੇ ਸਨ। ਹਜ਼ੂਰ ਸਵਾ ਪਹਿਰ ਤੜਕੇ ਅੰਮ੍ਰਿਤ ਵੇਲੇ ਤੋਂ, ਸਵਾ ਪਹਿਰ ਸੂਰਜ ਚੜ੍ਹਨ ਤੱਕ। ਰਾਵੀ ਦਰਿਆ ਦੇ ਵਿਚ ਖੜ੍ਹੋ ਕੇ ਤਪੱਸਿਆ ਕਰਦੇ ਹੁੰਦੇ ਸਨ। ਸਤਿਗੁਰਾਂ ਦਾ ਸਿੱਖ ਭਾਈ ਸੈਦੋ ਘਿਓ ਸੀ। ਉਸਨੇ ਹਜ਼ੂਰ ਤੇ ਸ਼ੰਕਾ ਕੀਤੀ। ਕਿ ਗੁਰੂ ਜੀ ਬਰਨ ਦੇਵਤੇ ਦੀ ਪੂਜਾ ਕਰਦੇ ਹਨ। ਤਾਂ ਹੀ ਇਹਨਾਂ ਦਾ ਇਤਨਾ ਪ੍ਰਤਾਪ ਹੈ। ਦੂਸਰੇ ਦਿਨ ਸੈਦੋ ਘਿਓ ਬਰਨ ਦੇਵਤੇ ਦੀ ਪੂਜਾ ਕਰਨ ਚੱਲ ਪਿਆ। ਜਦੋਂ ਸੈਦੋ ਘਿਓ ਰਸਤੇ ਵਿਚ ਜਾ ਰਿਹਾ ਸੀ। ਤਾਂ ਸਿੱਖ ਰੂਪ ਵਿਚ ਵਰਨ ਦੇਵਤਾ ਮਿਲਿਆ। ਦੇਖ ਕੇ ਸੈਦੋ ਘਿਓ ਨੇ ਪੁੱਛਿਆ ਤੂੰ ਕੌਣ ਹੈਂ ? ਤਾਂ ਵਰਨ ਦੇਵਤੇ ਨੇ ਕਿਹਾ ਮੈਂ ਬਰਨ ਦੇਵਤਾ ਹਾਂ ਅਤੇ ਗੁਰਾਂ ਦੇ ਚਰਨ ਪਰਸਣ ਚੱਲਿਆ ਹਾਂ ਤਾਂ ਸੁਣ ਕੇ ਸੈਦੋ ਘਿਓ ਨੇ ਆਪਣੇ ਮਨ ਦੀ ਸਾਰੀ ਗੱਲ ਸੁਣਾਈ। ਵਰਨ ਦੇਵਤਾ ਸਾਰੀ ਵਾਰਤਾ ਸੁਣ ਕੇ ਕਹਿਣ ਲੱਗਾ। ਹੇ ਸਿੱਖ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਤਾਂ ਅਕਾਲ ਪੁਰਖ ਵਾਹਿਗੁਰੂ ਦਾ ਪ੍ਰਤੱਖ ਸਰੂਪ ਹਨ। ਮੇਰੇ ਵਰਗੇ ਲੱਖਾਂ ਹੀ ਉਹਨਾਂ ਦੇ ਚਰਨਾਂ ਦੀ ਛੋਹ ਪ੍ਰਾਪਤ ਕਰਨਾ ਚਾਹੁੰਦੇ ਹਨ। ਸਾਰੀ ਵਾਰਤਾ ਸੁਣ ਕਰਕੇ ਸੈਦੋ ਘਿਓ ਅੰਮ੍ਰਿਤ ਵੇਲੇ ਰਾਵੀ ਦਰਿਆ ਤੇ ਹਜ਼ੂਰ ਦੇ ਚਰਨਾਂ ਵਿਚ ਜਾ ਕੇ ਚਰਨਾਂ ਤੇ ਢਹਿ ਪਿਆ। ਸਤਿਗੁਰਾਂ ਪੁੱਛਿਆ ਭਾਈ ਸੈਦੋ ਘਿਓ ਅੱਜ ਤੂੰ ਅੰਮ੍ਰਿਤ ਵੇਲੇ ਕਿਉਂ ਆਇਆ ਹੈਂ ? ਤਾਂ ਸੈਦੋ ਘਿਓ ਨੇ ਸਾਰੀ ਵਿਥਿਆ ਹਜ਼ੂਰ ਨੂੰ ਸੁਣਾਈ। ਉਸ ਵਕਤ ਹਜ਼ੂਰ ਨੇ ਭਾਈ ਸੈਦੋ ਘਿਓ ਨੂੰ ਉਪਦੇਸ਼ ਦੇਣ ਲਈ, ਪ੍ਰਭੂ ਅੱਗੇ ਬੇਨਤੀ ਕਰਦਿਆਂ ਇਹ ਸ਼ਬਦ ਉਚਾਰਨ ਕੀਤਾ ਹੈ।

**ਤੂ ਦਰੀਆਉ ਦਾਨਾ ਬੀਨਾ; ਮੈ ਮਛੁਲੀ ਕੈਸੇ ਅੰਤੁ ਲਹਾ ॥**

ਹੇ ਵਾਹਿਗੁਰੂ ਜੀ ! ਤੂੰ ਦਰਿਆ ਰੂਪ ਹੈਂ। ਤੂੰ (ਦਰੀਆਉ) ਸਮੁੰਦਰ ਰੂਪ ਹੈਂ। ਤੂੰ ਦ੍ਰਵੀ ਭੂਤ ਕਿਰਪਾਲੂ ਹੈਂ। (ਦ੍ਰਵੀ ਭੂਤ = ਪਾਣੀ ਦੀ ਤਰ੍ਹਾਂ ਪਤਲਾ) ਪਸੀਜਿਆ ਕਿਰਪਾਵਾਨ। (ਦਾਨਾ) ਗਿਆਤਾ ਸਭ ਦੇ ਦਿਲਾਂ ਦਾ। (ਬੀਨਾ) ਗੁਪਤ ਗੱਲਾਂ ਨੂੰ ਸੁਣਦਾ ਹੈ। **ਅਥਵਾ :** ਸਭ ਦਾ (ਦਾਨਾ) ਗਿਆਤਾ (ਬੀਨਾ) ਦ੍ਰਿਸ਼ਟਾ ਰੂਪ ਹੈ।

(ਮੈ ਮਛੁਲੀ) ਹੇ ਪਰਮੇਸ਼ਰ ! ਮੈਂ ਮਛੁਲੀ ਦੀ ਤਰ੍ਹਾਂ ਜੀਵ ਹਾਂ। ਕਿਸ ਪ੍ਰਕਾਰ ਤੇਰਾ ਅੰਤ ਲੈ ਸਕਦਾ ਹਾਂ। ਤੂੰ ਬੇਅੰਤ ਹੈ।

**ਜਹ ਜਹ ਦੇਖਾ, ਤਹ ਤਹ ਤੂਹੈ; ਤੁਝ ਤੇ ਨਿਕਸੀ ਫੂਟਿ ਮਰਾ ॥੧॥**

ਹੇ ਸਮੁੰਦਰ ਰੂਪ ਪ੍ਰਭੂ ਜਗਿਆਸੂ ਰੂਪ ਮੱਛੀ। ਜਿਥੇ ਜਿਥੇ ਵੀ ਦੇਖਦੇ ਹਨ। ਲੋਕ, ਪ੍ਰਲੋਕ, ਸਵਰਗ, ਬ੍ਰਹਮ ਲੋਕ, ਅਤੇ ਪਤਾਲ ਵਿਚ। ਉਥੇ ਉਥੇ ਤੂੰ ਹੀ ਵਿਆਪਿਕ ਹੈ। (ਤੁਝ ਤੇ) ਸਾਡੀ ਜਗਿਆਸੂਆਂ ਦੀ ਬਿਰਤੀ ਤੇਰੇ ਵੱਲੋਂ ਬੇਮੁੱਖ ਹੋਣ ਕਰਕੇ। ਜੂਨਾਂ ਵਿਚ (ਫੂਟਿ) ਤੜਫ ਤੜਫ ਮਰਦੀ ਹੈ।

## ਸਾਖੀ—ਮੱਛੀ ਤੇ ਕੱਛੂ ਦੀ

ਮੱਛੀ ਨੇ ਕੱਛੂ ਨੂੰ ਕਿਹਾ। ਮੈਂ ਕਦੇ ਪਾਣੀ ਨਹੀਂ ਦੇਖਿਆ ਹੈ। ਕਛੂ ਨੇ ਕਿਹਾ ਕਦੇ ਤੈਨੂੰ ਦਿਖਾ ਦੇਵਾਂਗਾ। ਇਕ ਦਿਨ ਕੱਛੂ ਨੇ ਆਪਣੀ ਪਿੱਠ ਮੱਛੀ ਥੱਲੇ ਕਰਕੇ। ਮੱਛੀ ਨੂੰ ਪਾਣੀ ਤੋਂ ਬਾਹਰ ਸੁੱਟ ਦਿੱਤਾ। ਮੱਛੀ ਤੜਫਣ ਲੱਗ ਪਈ। ਫੇਰ ਪੂਛ ਤੋਂ ਖਿੱਚ ਕੇ ਮੱਛੀ ਨੂੰ ਪਾਣੀ ਵਿਚ ਸੁੱਟ ਦਿੱਤਾ। ਮੱਛੀ ਨੇ ਕੱਛੂ ਨੂੰ ਕਿਹਾ ਕਿ ਤੇਰਾ ਮੇਰੇ ਨਾਲ ਕੋਈ ਵੈਰ ਸੀ। ਜਿਸ ਕਰਕੇ ਤੂੰ ਮੈਨੂੰ ਪਾਣੀ ਤੋਂ ਬਾਹਰ ਕੱਢ ਦਿੱਤਾ ਸੀ। ਤੂੰ ਤਾਂ ਮੈਨੂੰ ਮਾਰ ਹੀ ਦਿੱਤਾ ਸੀ। ਕੱਛੂ ਨੇ ਕਿਹਾ ਮੱਛੀ ਤੂੰ ਹੀ ਮੈਨੂੰ ਕਿਹਾ ਸੀ ਕਿ ਪਾਣੀ ਦਿਖਾਉ। ਤਾਂ ਹੀ ਮੈਂ ਇਸ ਤਰ੍ਹਾਂ ਕੀਤਾ ਸੀ। ਕੱਛੂ ਨੇ ਕਿਹਾ ਕਮਲੀਏ ਤੇਰਾ ਤਾਂ ਜੀਵਨ ਹੀ ਪਾਣੀ ਹੈ। ਤੂੰ ਕਹਿੰਦੀ ਸੀ ਪਾਣੀ ਦਿਖਾਓ। ਐਸੇ ਹੀ ਜੀਵ ਮੱਛੀ ਹੈ। ਸਾਰੇ ਵਿਆਪਿਕ ਚੇਤਨ ਸੱਤਾ ਪਾਣੀ ਹੈ। ਜਿਹੜੇ ਮਨਮੁਖ ਕਹਿੰਦੇ ਹਨ ਪਰਮੇਸ਼ਰ ਕਿੱਥੇ ਹੈ। ਜਦੋਂ ਕਾਲ ਰੂਪ ਕੱਛੂ ਇਸ ਦੀ ਜੋਤ ਖਿੱਚਦਾ ਹੈ। ਤਾਂ ਇਸਨੂੰ ਪਤਾ ਲੱਗਦਾ ਹੈ ਕਿ ਮੇਰਾ ਜੀਵਨ ਹੀ ਚੇਤਨ ਸੱਤਾ ਦੇ ਆਸਰੇ ਹੈ। ਭਾਵ ਵਾਹਿਗੁਰੂ ਦੇ ਆਸਰੇ ਹੈ। ਗੁਰੂ ਸਾਹਿਬ ਇਸ ਜੀਵ ਰੂਪ ਮੱਛੀ ਦੇ ਪੂਰਬਲੇ ਚੰਗੇ ਕਰਮਾਂ ਰੂਪ ਪੰਖ ਨੂੰ। ਖਿੱਚ ਕੇ ਪਰਮੇਸ਼ਰ ਦੇ ਅਨੰਦ ਰੂਪ ਪਾਣੀ ਵਿਚ ਡੁਬੋ ਦਿੰਦੇ ਹਨ।

ਪ੍ਰਮਾਣ : **[ਆਖਾ ਜੀਵਾ ਵਿਸਰੈ ਮਰਿ ਜਾਉ ॥ ਆਖਣਿ ਅਉਖਾ ਸਾਚਾ ਨਾਉ ॥]** (ਅੰਗ ੩੪੯)
ਇਸ ਜੀਵ ਰੂਪੀ ਮੱਛੀ ਨੂੰ ਤਦ ਪਤਾ ਲੱਗ ਜਾਂਦਾ ਹੈ।

**ਨ ਜਾਨਾ ਮੇਉ; ਨ ਜਾਨਾ ਜਾਲੀ ॥ ਜਾ ਦੁਖੁ ਲਾਗੈ; ਤਾ ਤੁਝੈ ਸਮਾਲੀ ॥੧॥ ਰਹਾਉ ॥**

ਜਿਵੇਂ ਮੱਛੀ (ਮੇਉ) ਮਲਾਹ, ਝੀਵਰ ਨੂੰ ਨਹੀਂ ਜਾਣਦੀ ਅਤੇ ਕਾਲ ਨੂੰ ਵੀ ਨਹੀਂ ਜਾਣਦੀ। ਜਦੋਂ ਪਾਣੀ ਦੇ ਵਿਛੋੜੇ ਦਾ ਦੁਖ ਲੱਗਦਾ ਹੈ। ਤਾਂ ਪਾਣੀ ਨੂੰ ਯਾਦ ਕਰਦੀ ਹੈ। ਐਸੇ ਹੀ ਜੀਵ ਰੂਪ ਮੱਛੀ (ਮੇਉ) ਜਮ ਰੂਪ ਝੀਵਰ ਨੂੰ ਨਹੀਂ ਜਾਣਦਾ। ਮੋਹ ਅਤੇ ਮੌਤ ਰੂਪ ਜਾਲੀ ਨੂੰ ਨਹੀਂ ਜਾਣਦਾ। ਜਦੋਂ ਦੁਖ ਲੱਗਦਾ ਹੈ ਮੌਤ ਦਾ ਤਾਂ ਹੇ ਪਰਮੇਸ਼ਰ! ਤੈਨੂੰ ਚੇਤੇ ਕਰਦਾ ਹੈ। (ਰਹਾਉ) ਬਿਸਰਾਮ ਦੇ ਕੇ ਫ਼ੁਰਮਾਉਂਦੇ ਹਨ।

**ਤੂ ਭਰਪੂਰਿ; ਜਾਨਿਆ ਮੈ ਦੂਰਿ ॥**

ਹੇ ਪਰਮੇਸ਼ਰ! ਤੂੰ (ਭਰਪੂਰਿ) ਲਬਾਲਬ ਵਿਆਪਿਕ ਹੈਂ। ਮੈਂ ਬੇਮੁਖਤਾ ਕਰਕੇ ਤੈਨੂੰ ਦੂਰ ਜਾਣਿਆ ਹੈ।

**ਜੋ ਕਛੁ ਕਰੀ; ਸੁ ਤੇਰੈ ਹਦੂਰਿ ॥**

ਜੋ ਕੁਝ ਵੀ ਕਰਤੱਬ ਕਰਦੇ ਹਾਂ। ਉਹ ਤੇਰੇ ਤੋਂ ਲੁਕੇ ਛਿਪੇ ਨਹੀਂ ਹਨ। ਸਭ ਤੇਰੇ ਸਾਹਮਣੇ ਹਨ।

**ਤੂ ਦੇਖਹਿ; ਹਉ ਮੁਕਰਿ ਪਾਉ ॥**

ਹੇ ਪ੍ਰਭੂ! ਤੂੰ ਸਾਡੀਆਂ ਸਾਰੀਆਂ ਕਰਤੂਤਾਂ ਨੂੰ ਦੇਖਦਾ ਹੈ। ਅਸੀਂ ਫੇਰ ਵੀ ਮੁੱਕਰ ਪੈਂਦੇ ਹਾਂ।

**ਤੇਰੈ ਕੰਮਿ; ਨ, ਤੇਰੈ ਨਾਇ ॥੨॥**

ਹੇ ਪਰਮੇਸ਼ਰ! ਅਸੀਂ ਤੇਰੇ ਕੰਮ ਆਉਣ ਵਾਲੇ ਨਹੀਂ। ਕਿਉਂਕਿ ਅਸੀਂ ਨਾ ਨਾਮ ਜਪਦੇ ਹਾਂ ਇਸ ਕਰਕੇ ਬੇਮੁਖ ਹਾਂ।

**ਅਥਵਾ :** (ਤੇਰੈ ਕੰਮਿ) ਤੇਰੀ ਸੰਗਤ ਦੀ ਸੇਵਾ ਵੀ ਸਰੀਰ ਕਰਕੇ ਨਹੀਂ ਕਰਦੇ। ਮਨ ਕਰਕੇ ਆਪ ਦਾ ਨਾਮ ਨਹੀਂ ਜਪਦੇ।

**ਪ੍ਰਮਾਣ :** **[ਕਰਉ ਮਨੋਰਥ ਮਨੈ ਮਾਹਿ ਅਪਨੇ ਪ੍ਰਭ ਤੇ ਪਾਵਉ ॥ ਦੇਉ ਸੂਹਨੀ ਸਾਧ ਕੈ ਬੀਜਨੁ ਢੋਲਾਵਉ ॥੧॥ ਰਹਾਉ ॥]** (ਅੰਗ ੬੧੩)

ਇਹ ਕੰਮ ਅਸੀਂ ਨਹੀਂ ਕਰਦੇ ਹਾਂ। ਪਰ ਤੇਰਾ ਨਾਮ ਜ਼ਰੂਰ ਲੈਂਦੇ ਹਾਂ ਕਿ ਅਸੀਂ ਤੇਰੇ ਹਾਂ।

**ਜੇਤਾ ਦੇਹਿ; ਤੇਤਾ ਹਉ ਖਾਉ ॥**

ਜਿਤਨੀ ਤੂੰ ਪਦਾਰਥਾਂ ਦੀ ਬਖ਼ਸ਼ਿਸ਼ ਕਰਦਾ ਹੈਂ। ਉਤਨੀ ਹੀ ਅਸੀਂ (ਖਾਉ) ਭੋਗਦੇ ਹਾਂ।

**ਬਿਆ ਦਰੁ ਨਾਹੀ; ਕੈ ਦਰਿ ਜਾਉ ॥**

(ਬਿਆ) ਹੋਰ ਦੂਸਰਾ (ਦਰੁ) ਦਰਵਾਜ਼ਾ ਨਹੀਂ ਕਿਸ ਦਰਵਾਜ਼ੇ ਤੇ ਜਾਈਏ। ਹੋਰ ਦਰਵਾਜ਼ਾ = ਆਸਰਾ ਨਹੀਂ ਹੈ। ਸੰਗਤ ਰੂਪ ਦਰ ਨੂੰ ਛੱਡ ਕੇ ਕਿਸ ਦਰ ਤੇ ਜਾਈਏ। ਬੇਨਤੀ ਕਿਥੇ ਕਰੀਏ ਜੀ।

**ਨਾਨਕੁ ਏਕ ਕਹੈ ਅਰਦਾਸਿ ॥ ਜੀਉ ਪਿੰਡੁ ਸਭੁ ਤੇਰੈ ਪਾਸਿ ॥੩॥**

ਸਤਿਗੁਰੂ ਜੀ ਕਹਿੰਦੇ ਹਨ ਕਿ ਅਸੀਂ ਇੱਕ ਅਰਦਾਸ ਬੇਨਤੀ ਕਰਦੇ ਹਾਂ। (ਜੀਉ ਪਿੰਡੁ) ਕਿ ਸਭ ਜੀਵਾਂ ਨੂੰ (ਪਿੰਡੁ) ਸਰੀਰ ਆਪ ਪਾਸੋਂ ਮਿਲੇ ਹਨ। **ਅਥਵਾ :** (ਜੀਉ ਪਿੰਡੁ) ਇਸ ਕਰਕੇ (ਜੀਉ) ਸੂਖਮ ਸਰੀਰ (ਪਿੰਡੁ) ਸਥੂਲ ਸਰੀਰ ਸਭ ਆਪ ਨੂੰ ਹੀ ਅਰਪਿਤ ਕਰਦੇ ਹਾਂ ਜੀ।

**ਆਪੇ ਨੇੜੈ, ਦੂਰਿ ਆਪੇ ਹੀ; ਆਪੇ ਮੰਝਿ ਮਿਆਨੁੋ ॥**

**ਪਹਿਲਾ ਅਰਥ :** ਆਪ ਹੀ ਗੁਰਮੁਖਾਂ ਦੇ ਨਜ਼ਦੀਕ ਹੈ। ਆਪ ਹੀ ਮਨਮੁਖਾਂ ਤੋਂ ਦੂਰ ਹੈ। ਆਪ ਹੀ ਉਪਾਸ਼ਿਕਾਂ ਦੇ (ਮੰਝਿ) ਰਿਦੇ ਵਿਚ ਹੈ। ਆਪ ਹੀ ਗਿਆਨਵਾਨਾਂ ਨੂੰ (ਮਿਆਨੋ) ਸੰਸਾਰ ਵਿਚ ਪ੍ਰਗਟ ਰੂਪ ਹੈ।

**ਦੂਸਰਾ ਅਰਥ :** ਆਪ ਹੀ ਅਧਿਕਾਰੀਆਂ ਦੇ ਨੇੜੇ ਹੈ। ਅਤੇ ਅਨਅਧਿਕਾਰੀਆਂ ਤੋਂ ਦੂਰ ਹੈ। ਆਪ ਹੀ ਸੰਸਾਰ ਦੇ (ਮੰਝਿ) ਵਿਚ ਵਿਆਪਿਕ ਹੈ। ਆਪ ਹੀ ਸਭ ਦੇ ਹਿਰਦਿਆਂ (ਮਿਆਨੋ) ਦੇ ਅੰਦਰ ਹੈ।

**ਤੀਸਰਾ ਅਰਥ :** ਆਪ ਹੀ ਸਰਗੁਣ ਸਰੂਪ ਵਿਚ ਨੇੜੇ ਹੈ ਤੇ ਆਪ ਹੀ ਨਿਰਗੁਣ ਸਰੂਪ ਹੋ ਕੇ ਦੂਰ ਹੈ। ਆਪ ਹੀ ਸਾਰਿਆਂ ਦੇ (ਮੰਝਿ) ਰਿਦਿਆਂ ਦੇ (ਮਿਆਨੋ) ਵਿਚ ਹੈ।

**ਚੌਥਾ ਅਰਥ :** ਆਪ ਜੀਵ ਰੂਪ ਹੋ ਕੇ ਨੇੜੇ ਹੈ ਅਤੇ ਈਸ਼ਰ ਰੂਪ ਹੋ ਕੇ ਆਪ ਦੂਰ ਹੈ। ਆਪੇ ਹੀ ਸਾਰਿਆਂ ਦੇ ਅੰਤਸ਼ਕਰਣ ਦੇ (ਮੰਝਿ ਮਿਆਨੋ) ਦਰਮਿਆਨ ਸਾਖੀ ਚੇਤਨ ਰੂਪ ਹੈ।

**ਆਪੇ ਵੇਖੈ ਸੁਣੇ ਆਪੇ ਹੀ; ਕੁਦਰਤਿ ਕਰੇ ਜਹਾਨੁੋ ॥**

ਆਪ ਹੀ ਸਾਡੇ ਕਰਤਬਾਂ ਨੂੰ ਦੇਖਦਾ ਹੈ ਤੇ ਆਪ ਹੀ ਗੁਪਤ ਗੱਲਾਂ ਨੂੰ ਸੁਣਦਾ ਹੈ। (ਕੁਦਰਤਿ) ਸ਼ਕਤੀ ਦੁਆਰਾ ਜਿਸਨੇ ਸਾਰਾ ਸੰਸਾਰ ਰਚਨਾ ਕੀਤਾ ਹੈ।

**ਜੋ ਤਿਸੁ ਭਾਵੈ ਨਾਨਕਾ; ਹੁਕਮੁ ਸੋਈ ਪਰਵਾਨੁੋ ॥੪॥੩੧॥**

ਸਤਿਗੁਰੂ ਜੀ ਫ਼ੁਰਮਾਉਂਦੇ ਹਨ। ਹੇ ਪਰਮੇਸ਼ਰ ! ਜੋ ਤੈਨੂੰ ਭਾਉਂਦਾ ਹੈ। ਓਹੀ ਹੁਕਮ ਸਾਨੂੰ (ਪਰਵਾਨੋ) ਪ੍ਰਵਾਣਨੀਕ ਹੈ।

**ਅਥਵਾ :** ਸੈਦੋ ਘਿਓ ਨੇ ਕਿਹਾ, ਹੇ ਸਤਿਗੁਰੂ ਜੀ ! ਹੁਕਮ ਕਰੋ। ਤਾਂ ਗੁਰੂ ਸਾਹਿਬ ਕਹਿੰਦੇ ਹਨ। ਜੋ ਤਿਸ ਪ੍ਰਭੂ ਨੂੰ ਭਾਉਂਦਾ ਹੈ ਉਹੋ ਚੰਗਾ ਹੈ।

## ਸਿਰੀਰਾਗੁ ਮਹਲਾ ੧ ਘਰੁ ੪ ॥

**ਕੀਤਾ ਕਹਾ ਕਰੇ ਮਨਿ ਮਾਨੁ ॥ ਦੇਵਣਹਾਰੇ ਕੈ ਹਥਿ ਦਾਨੁ ॥ ਭਾਵੈ ਦੇਇ ਨ ਦੇਈ ਸੋਇ ॥ ਕੀਤੇ ਕੈ ਕਹਿਐ ਕਿਆ ਹੋਇ ॥੧॥ ਆਪੇ ਸਚੁ ਭਾਵੈ ਤਿਸੁ ਸਚੁ ॥ ਅੰਧਾ ਕਚਾ ਕਚੁਨਿ ਕਚੁ ॥੧॥ ਰਹਾਉ ॥ ਜਾ ਕੇ ਰੁਖ ਬਿਰਖ ਆਰਾਉ ॥ ਜੇਹੀ ਧਾਤੁ ਤੇਹਾ ਤਿਨ ਨਾਉ ॥ ਫੁਲੁ ਭਾਉ ਫਲੁ ਲਿਖਿਆ ਪਾਇ ॥ ਆਪਿ ਬੀਜਿ ਆਪੇ ਹੀ ਖਾਇ ॥੨॥ ਕਚੀ ਕੰਧ ਕਚਾ ਵਿਚਿ ਰਾਜੁ ॥ ਮਤਿ ਅਲੂਣੀ ਫਿਕਾ ਸਾਦੁ ॥ ਨਾਨਕ ਆਣੇ ਆਵੈ ਰਾਸਿ ॥ ਵਿਣੁ ਨਾਵੈ ਨਾਹੀ ਸਾਬਾਸਿ ॥ ੩॥੩੨॥**

*(ਅੰਗ ੨੫)*

**ਉਥਾਨਕਾ :** ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਜੀਵਾਂ ਦਾ ਉਧਾਰ ਕਰਦੇ ਹੋਇ ਅਸਾਮ ਦੇ ਇਲਾਕੇ ਵਿਚ ਜਿਥੇ ਤਿਰੀਆ ਰਾਜ ਸੀ ਉਥੇ ਗਏ। ਏਸ ਇਲਾਕੇ ਵਿਚ ਇਕ ਨਗਰ ਅੰਦਰ। ਸਤਿਗੁਰਾਂ ਤੋਂ ਆਗਿਆ ਲੈ ਕੇ ਭਾਈ ਮਰਦਾਨਾ ਜੀ ਗਏ। ਜਦੋਂ ਮਰਦਾਨਾ ਜੀ ਨਗਰ ਵਿਚ ਗਏ ਤਾਂ ਉਥੇ ਜਾਦੂ ਟੂਣੇ ਅਤੇ ਤਰਾਟਿਕ ਵਿਚ ਲੋਕ, ਇਸਤ੍ਰੀਆਂ, ਪੁਰਸ਼ ਲੱਗੇ ਹੋਏ ਸਨ। ਇਸ ਨਗਰ ਦੀ ਇਕ ਜਾਦੂਗਰਨੀ ਨੇ, ਭਾਈ ਮਰਦਾਨਾ ਜੀ ਨੂੰ ਆਪਣੇ ਘਰ ਅੰਦਰ ਮੀਂਢਾ ਬਣਾ ਲਿਆ। ਇਹਨਾਂ ਜਾਦੂ ਕਰਨ ਵਾਲੀਆਂ ਦੀ ਸਭ ਤੋਂ ਵੱਡੀ ਜਾਦੂਗਰਨੀ ਨੂਰਸ਼ਾਹ ਨੇ, ਸਤਿਗੁਰਾਂ ਅਤੇ ਭਾਈ ਬਾਲਾ ਜੀ ਦੇ ਉਤੇ ਵੀ ਜਾਦੂ ਕਰਨ ਲਈ ਦੋ ਇਸਤ੍ਰੀਆਂ ਭੇਜੀਆਂ। ਜਦੋਂ ਇਹ ਇਸਤਰੀਆਂ ਆਈਆਂ ਤਾਂ ਸੂਰੀ ਅਤੇ ਕੁੱਤੀ ਬਣ ਗਈਆਂ ਸਨ। ਜਦੋਂ ਇਹਨਾਂ ਜਾਦੂਗਰਨੀਆਂ ਦੀ ਹਾਲਤ ਲੋਕਾਂ ਨੇ ਵੇਖੀ। ਤਾਂ ਸਾਰੇ ਡਰ ਕਰਕੇ ਭੈ ਭੀਤ ਹੋ ਗਏ। ਕਿ ਇਹ ਤਾਂ ਕੋਈ ਵੱਡੇ ਸਮਰੱਥ ਸ਼ਕਤੀਵਾਨ ਹਨ। ਸਾਰੇ ਹਜ਼ੂਰ ਦੇ ਚਰਨਾਂ ਵਿਚ ਆਪਣੀਆਂ ਭੁੱਲਾਂ ਬਖ਼ਸ਼ਾਉਣ ਲਈ ਹਾਜ਼ਰ ਹੋਏ। ਸਤਿਗੁਰਾਂ ਨੇ ਭਾਈ ਬਾਲਾ ਜੀ ਨੂੰ ਨਾਲ ਲੈ ਕੇ ਭਾਈ ਮਰਦਾਨੇ ਨੂੰ ਇਹਨਾਂ ਦੀ ਕੈਦ ਵਿਚੋਂ ਛੁਡਾ ਕਰਕੇ। ਜਾਦੂ ਦਾ ਅਸਰ ਲਾਹ ਕੇ ਆਪਣੇ ਨਾਲ ਲੈ ਕੇ ਆਏ। ਅਤੇ ਇਹਨਾਂ ਭਰਮਾਂ ਵਿਚ ਫਸੇ ਲੋਕਾਂ ਦਾ ਉਧਾਰ ਕਰਨ ਹਿਤ ਇਹ ਉਪਦੇਸ਼ ਬਖ਼ਸ਼ਿਸ਼ ਕੀਤਾ ਅਤੇ ਜੋ ਨਜ਼ਾਰਾ ਭਾਈ ਮਰਦਾਨਾ ਜੀ ਨੂੰ ਹੋਇਆ ਉਸਨੂੰ ਕਥਨ ਕਰਦੇ ਹਨ।

**ਕੀਤਾ ਕਹਾ ਕਰੇ ਮਨਿ ਮਾਨੁ ॥ ਦੇਵਣਹਾਰੇ ਕੈ ਹਥਿ ਦਾਨੁ ॥**

ਹੇ ਪਰਮੇਸਰ! ਇਹ ਜੀਵ ਤੇਰਾ ਕੀਤਾ ਹੋਇਆ। ਕੀ ਮਨ ਦੇ ਵਿਚ ਹੰਕਾਰ ਕਰ ਸਕਦਾ ਹੈ। ਸਭ ਪਦਾਰਥ ਦੇਣ ਵਾਲੇ ਪਰਮੇਸ਼ਰ ਦੇ ਹੱਥ ਵਿਚ ਹਨ। ਹਥਿ = ਅਧੀਨਤਾ ਵਿਚ ਹਨ।

**ਭਾਵੈ ਦੇਇ ਨ ਦੇਈ ਸੋਇ ॥ ਕੀਤੇ ਕੈ ਕਹਿਐ ਕਿਆ ਹੋਇ ॥੧॥**

ਉਹ ਪ੍ਰਭੂ ਭਾਵੇਂ ਦਾਤ ਦੇਵੇ ਭਾਵੇਂ ਨਾ ਦੇਵੇ। (ਕੀਤੇ) ਕੀਤੇ ਹੋਏ ਜੀਵ ਦੇ ਕਹੇ ਤੋਂ ਕੀ ਹੋ ਸਕਦਾ ਹੈ। ਭਾਵ: ਜੀਵ ਆਪ ਤਾਂ ਅਲਪੱਗ ਹੈ। ਇਸ ਲਈ ਇਸ ਤੋਂ ਕੀ ਹੋ ਸਕਦਾ ਹੈ।

**ਆਪੇ ਸਚੁ, ਭਾਵੈ ਤਿਸੁ ਸਚੁ ॥ ਅੰਧਾ ਕਚਾ, ਕਚੁਨਿ ਕਚੁ ॥੧॥ ਰਹਾਉ ॥**

*(੨) ਕਚੁ ਨਿਕਚੁ ॥*

ਜੇ ਤਿਸ ਪਰਮੇਸ਼ਰ ਨੂੰ ਭਾਵੇਂ ਤਾਂ (ਸਚੁ) ਸ਼ਰਧਾ ਦਿੰਦਾ ਹੈ। ਫੇਰ (ਸਚੁ) ਨਿਹਚੇ ਕਰਕੇ ਸ੍ਰਵਣ ਮੰਨਣ

ਕਰਨ ਤੋਂ ਸਚਾ ਸੁਖ ਪ੍ਰਾਪਤ ਹੁੰਦਾ ਹੈ। (ਅੰਧਾ) ਬਿਕਾਰੀ ਜੀਵ ਕੱਚਾ ਹੈ। (ਕਚੁਨਿ) ਜੋ ਕੱਚ ਤੋਂ ਵੀ ਕੱਚਾ ਹੈ। ਟੁੱਟ ਜਾਣ ਵਾਲਾ ਹੈ। ਅਥਵਾ : (ਅੰਧਾ) ਅਗਿਆਨੀ ਜੀਵ ਮਨ ਬੁੱਧ ਨੇਤਰਾਂ ਤੋਂ ਅੰਨ੍ਹਾ ਹੋਣ ਕਰਕੇ। ਇਸਦੇ ਪਾਸ ਵਿਚਾਰ ਰੂਪ ਨਜ਼ਰ ਨਹੀਂ ਹੈ। ਕਚੇ ਵਿਸ਼ਿਆਂ ਵਿਚ ਲਗ ਕੇ (ਕਚੁਨਿ ਕਚੁ) ਕੱਚਿਆਂ ਤੋਂ ਕੱਚਾ ਹੋ ਰਿਹਾ ਹੈ।

**ਜਾ ਕੇ ਰੁਖ ਬਿਰਖ ਆਰਾਉ ॥ ਜੇਹੀ ਧਾਤੁ ਤੇਹਾ ਤਿਨ ਨਾਉ ॥**

ਜਿਸ ਪਰਮੇਸ਼ਰ ਦੇ (ਆਰਾਉ) ਆਸਰੇ (ਰੁਖ) ਜੰਗਲੀ ਉਜਾੜ ਵਾਲੇ (ਬਿਰਖ) ਫਲਦਾਰ ਬਾਗਾਂ ਵਾਲੇ ਇਹ ਸਾਰੇ ਜਿਸਦੇ (ਆਰਾਉ) ਆਸਰੇ ਹਨ।

**ਦੂਸਰਾ ਅਰਥ :** (ਆਰਾਉ) ਸੜਕਾਂ, ਜਿਸ ਪਰਮੇਸ਼ਰ ਨੇ ਸਭ ਜੜ੍ਹ ਚੇਤਨ ਜੀਵਾਂ ਲਈ। ਪਾਪ, ਪੁੰਨ, ਦੁਖ, ਸੁਖ, ਕਰਮ, ਉਪਾਸ਼ਨਾ ਗਿਆਨ ਰੂਪੀ ਸੜਕਾਂ ਬਣਾਈਆਂ ਹਨ। ਅਥਵਾ: ਜਿਸ ਪ੍ਰਭੂ ਦੇ (ਰੁਖ) ਜੜ੍ਹ (ਬਿਰਖ) ਚੇਤਨ ਸਾਰੇ ਜੀਵ (ਆਰਾਉ) ਆਸਰੇ ਰੱਖੇ ਹੋਏ ਹਨ। (ਜੇਹੀ ਧਾਤੁ) ਜੈਸੀ ਕਿਸੇ ਦੀ (ਧਾਤੁ) ਅੰਸ਼ ਹੈ। ਤੈਸਾ ਉਸਦਾ ਨਾਮ ਹੈ। ਕੁੱਤੀ ਦੇ ਕਤੂਰੇ, ਸੂਰੀਆਂ ਤੋਂ ਸੂਰ ਤੇ ਪੁਰਸ਼ ਦੇ ਬੱਚੇ ਉਤਪੰਨ ਹੁੰਦੇ ਹਨ।

**ਦੂਸਰਾ ਅਰਥ :** ਜੈਸੀ ਕਿਸੇ ਦੀ (ਧਾਤੁ) ਧਾਉਣੀ ਹੈ। ਤੈਸਾ ਹੀ ਨਾਮ ਹੈ। ਜਿਵੇਂ ਜੋ ਕਾਮ ਵੱਲ ਧਾਉਂਦਾ ਹੈ। ਕਰੋਧ ਵੱਲ ਧਾਉਂਦਾ ਹੈ। ਉਹਨਾਂ ਦਾ ਨਾਮ ਕਾਮੀ ਕਰੋਧੀ ਪੈ ਜਾਂਦਾ ਹੈ। ਦੇਵਤਿਆਂ ਵਾਲੇ ਸ਼ੁਭ ਕਰਮ ਕਰਨ ਤੋਂ ਦੇਵਤਾ। ਅਤੇ ਰਾਖਸ਼ਾਂ ਵਾਲੇ ਮਾੜੇ ਕਰਮ ਕਰਨ ਤੋਂ ਰਾਖਸ਼ਿਸ਼ ਨਾਮ ਪੈ ਜਾਂਦਾ ਹੈ। ਭਾਵ-ਕਰਨੀ ਅਨੁਸਾਰ ਨਾਮ ਪੈ ਜਾਂਦਾ ਹੈ।

**ਫੁਲੁ ਭਾਉ ਫਲੁ ਲਿਖਿਆ ਪਾਇ ॥ ਆਪਿ ਬੀਜਿ ਆਪੇ ਹੀ ਖਾਇ ॥੨॥**

ਪਹਿਲਾਂ (ਭਾਉ) ਸ਼ਰਧਾ ਹੋਵੇ। ਫੇਰ ਪਰੇਮ ਰੂਪ ਫਲ ਲਗਦੇ ਹਨ ਅਤੇ ਹਿਰਦੇ ਉਤੇ ਜਿਹੜਾ ਗੁਰਾਂ ਦਾ ਉਪਦੇਸ਼ ਹੈ। ਉਸਨੂੰ ਲਿਖਿਆ ਜਾਂਦਾ ਹੈ। ਉਹ ਗਿਆਨ ਦੇ ਫਲ ਨੂੰ ਪਾ ਲੈਂਦੇ ਹਨ।

**ਦੂਸਰਾ ਅਰਥ :** ਜਿਨ੍ਹਾਂ ਨੇ ਗੁਰਾਂ ਦਾ ਉਪਦੇਸ਼ ਹਿਰਦੇ ਵਿਚ ਲਿਖਿਆ ਹੈ। ਉਹਨਾਂ ਅੰਦਰ (ਭਾਉ) ਸ਼ਰਧਾ ਹੁੰਦੀ ਹੈ। ਫਿਰ ਧਰਮ ਰੂਪੀ ਫੁਲ ਪੈਦਾ ਹੁੰਦਾ ਹੈ। ਉਹਨਾਂ ਨੂੰ ਗਿਆਨ ਦਾ ਪ੍ਰਕਾਸ਼ ਰੂਪ ਫਲ ਪ੍ਰਾਪਤ ਹੁੰਦਾ ਹੈ। ਉਪਦੇਸ਼ ਬੀਜ ਹੈ। ਬੁੱਧੀ ਧਰਤੀ ਹੈ। ਕਰਣਾ, ਮੁੱਦਤਾ, ਮੈਤ੍ਰੀ, ਉਪੇਖਿਆ ਦੀਆਂ ਟਾਹਣੀਆਂ ਹਨ। ਸੱਤ ਸੰਤੋਖ ਦੇ ਪੱਤੇ ਹਨ। ਧਰਮ ਫੁੱਲ ਹੈ। ਗਿਆਨ ਪ੍ਰਭੂ ਦਾ, ਇਹ ਫਲ ਪ੍ਰਾਪਤ ਹੂੰਦਾ ਹੈ। (ਆਪਿ ਬੀਜਿ) ਜੋ ਜੀਵ ਕਰਮਾਂ ਵਿਚ ਪਰਵਿਰਤ ਹਨ। ਉਹ ਆਪ ਹੀ ਕਰਮਾਂ ਦਾ ਬੀਜ ਬੀਜ ਕਰਕੇ। ਉਹਨਾਂ ਦਾ ਫਲ ਖਾਂਦੇ ਹਨ। ਨਰਕ ਸੁਰਗ ਭੋਗਦੇ ਹਨ। ਜਦੋਂ ਹਜ਼ੂਰ ਸ਼ਬਦ ਉਚਾਰ ਰਹੇ ਸਨ। ਤਾਂ ਮਰਦਾਨੇ ਨੂੰ ਮੰਤਰਾਂ ਦੀ ਸ਼ਕਤੀ ਨਾਲ ਮਹਿਲ ਦਿਸਣ ਅਤੇ ਨੂਰਸ਼ਾਹ ਰਾਜ ਕਰਦੀ ਪ੍ਰਤੀਤ ਹੋਵੇ। ਤਾਂ ਗੁਰੂ ਜੀ ਕਹਿੰਦੇ ਹੇ ਮਰਦਾਨਿਆਂ ਸੰਸਾ ਨਾ ਕਰ।

**ਕਚੀ ਕੰਧ ਕਚਾ ਵਿਚਿ ਰਾਜੁ ॥ ਮਤਿ ਅਲੂਣੀ ਫਿਕਾ ਸਾਦੁ ॥**

ਇਹ ਜੋ ਮਹਿਲ ਹਨ ਕੱਚੇ ਹੀ ਝੂਠੇ ਹਨ। (ਕਚਾ) ਮਿਥਿਆ ਹੀ ਨੂਰ ਸ਼ਾਹ ਰਾਜ ਕਰ ਰਹੀ ਹੈ। ਇਹਨਾਂ ਦੀ (ਮਤਿ) ਬੁੱਧੀ ਵੀ ਪਰੇਮ ਰੂਪ ਲੂਣ ਤੋਂ ਰਹਿਤ ਹੈ। ਇਨ੍ਹਾਂ ਦੇ ਜੀਵਨ ਦਾ ਵੀ ਫਿੱਕਾ ਹੀ ਸੁਆਦ ਹੈ। ਕਿਉਂਕਿ ਵਿਸ਼ਿਆਂ ਦੇ ਸਹਿਤ ਫਿੱਕੀਆਂ ਹਨ ਇਹ ਨੂਰਸ਼ਾਹ ਆਦਿ ਇਸਤ੍ਰੀਆਂ।

**ਦੂਸਰਾ ਅਰਥ :** ਇਹ ਦੇਹਾਂ ਰੂਪ ਕੰਧਾਂ ਵੀ ਕੱਚੀਆਂ ਹਨ। ਜੋ ਮਨੋਰਾਜ ਸੰਕਲਪ ਫੁਰਦੇ ਹਨ। ਇਹ ਵੀ (ਕਚੇ) ਝੂਠੇ ਹੀ ਹਨ। ਜਿਸ ਪੁਰਸ਼ ਦੀ ਪਰੇਮ ਤੋਂ ਰਹਿਤ ਮਤੀ ਹੈ। ਉਹ ਮਤੀ ਵੀ ਫਿੱਕੀ ਹੈ ਤੇ ਉਹਨਾਂ ਦੇ ਜੀਵਨ ਦਾ ਸੁਆਦ ਵੀ ਫਿੱਕਾ ਹੈ।

**ਪ੍ਰਮਾਣ :** [**ਨਾਨਕ ਫਿਕੈ ਬੋਲਿਐ ਤਨੁ ਮਨੁ ਫਿਕਾ ਹੋਇ ॥ ਫਿਕੋ ਫਿਕਾ ਸਦੀਐ ਫਿਕੇ ਫਿਕੀ ਸੋਇ ॥**] (ਅੰਗ ੪੭੩)
ਉਹਨਾਂ ਦੇ ਬਚਨਾਂ ਵਿਚੋਂ ਫਿੱਕਾ ਹੀ ਰਸ ਆਉਂਦਾ ਹੈ।

**ਨਾਨਕ ਆਣੇ ਆਵੈ ਰਾਸਿ ॥ ਵਿਣੁ ਨਾਵੈ ਨਾਹੀ ਸਾਬਾਸਿ ॥੩॥੩੨॥**

ਸਤਿਗੁਰੂ ਜੀ ਫ਼ੁਰਮਾਉਂਦੇ ਹਨ। ਜੋ ਪਰਮੇਸ਼ਰ ਦੀ (ਆਣੇ) ਸ਼ਰਨ ਵਿਚ ਮਨ ਨੂੰ ਲਿਆਏ ਹਨ। ਉਹਨਾਂ ਅੰਦਰ (ਰਾਸਿ) ਸ਼ਰਧਾ ਆ ਜਾਂਦੀ ਹੈ।

**ਅਥਵਾ :** ਜੋ (ਆਣੇ) ਦਵੈਤ ਵਲੋਂ ਗ਼ਰੀਬੀ ਨਿੰਮ੍ਰਤਾ ਵੱਲ ਆਏ ਹਨ। ਉਹਨਾਂ ਨੂੰ (ਰਾਸਿ) ਸੱਚ ਸਰੂਪ ਦੀ ਪ੍ਰਾਪਤੀ ਹੁੰਦੀ ਹੈ। (ਰਾਸਿ) ਭਗਤੀ ਰੂਪ ਪੂੰਜੀ ਦੀ ਪ੍ਰਾਪਤੀ ਹੁੰਦੀ ਹੈ। (ਵਿਣੁ ਨਾਵੈ) ਬਿਨਾਂ ਪਰਮੇਸ਼ਰ ਦੇ ਨਾਮ ਦੀ ਪ੍ਰਾਪਤੀ ਤੋਂ (ਸਾਬਾਸਿ) ਧੰਨਤਾ ਯੋਗ ਨਹੀਂ ਹੋਈ ਦਾ ਹੈ। ਇਸ ਤਰ੍ਹਾਂ ਸਤਿਗੁਰਾਂ ਨੇ ਭਾਈ ਮਰਦਾਨਾ ਜੀ ਦੁਆਰਾ ਕੌਤਕ ਵਰਤਾ ਕੇ ਭਰਮਾਂ, ਜਾਦੂ, ਤਮਾਸ਼ਿਆਂ, ਵਿਚ ਫਸੇ ਜੀਵਾਂ ਦਾ ਉਧਾਰ ਕੀਤਾ ਹੈ। ਉਹਨਾਂ ਨੂੰ ਪਰਮੇਸ਼ਰ ਵਾਹਿਗੁਰੂ ਨਾਲ ਗੁਰਬਾਣੀ ਦੁਆਰਾ ਜੋੜਕੇ। ਜੀਵਨ ਬਦਲ ਦਿੱਤੇ।

## ਸਿਰੀਰਾਗੁ ਮਹਲਾ ੧ ਘਰੁ ੫ ॥

**ਅਛਲ ਛਲਾਈ ਨਹ ਛਲੈ ਨਹ ਘਾਉ ਕਟਾਰਾ ਕਰਿ ਸਕੈ ॥ ਜਿਉ ਸਾਹਿਬੁ ਰਾਖੈ ਤਿਉ ਰਹੈ ਇਸੁ ਲੋਭੀ ਕਾ ਜੀਉ ਟਲ ਪਲੈ ॥੧॥ ਬਿਨੁ ਤੇਲ ਦੀਵਾ ਕਿਉ ਜਲੈ ॥੧॥ ਰਹਾਉ ॥ ਪੋਥੀ ਪੁਰਾਣ ਕਮਾਈਐ ॥ ਭਉ ਵਟੀ ਇਤੁ ਤਨਿ ਪਾਈਐ ॥ ਸਚੁ ਬੂਝਣੁ ਆਣਿ ਜਲਾਈਐ ॥੨॥ ਇਹੁ ਤੇਲੁ ਦੀਵਾ ਇਉ ਜਲੈ ॥ ਕਰਿ ਚਾਨਣੁ ਸਾਹਿਬ ਤਉ ਮਿਲੈ ॥੧॥ ਰਹਾਉ ॥ ਇਤੁ ਤਨਿ ਲਾਗੈ ਬਾਣੀਆ ॥ ਸੁਖੁ ਹੋਵੈ ਸੇਵ ਕਮਾਣੀਆ ॥ ਸਭ ਦੁਨੀਆ ਆਵਣ ਜਾਣੀਆ ॥੩॥ ਵਿਚਿ ਦੁਨੀਆ ਸੇਵ ਕਮਾਈਐ ॥ ਤਾ ਦਰਗਹ ਬੈਸਣੁ ਪਾਈਐ ॥ ਕਹੁ ਨਾਨਕ ਬਾਹ ਲੁਡਾਈਐ ॥੪॥੩੩॥**

*(ਅੰਗ ੨੫-੨੬)*

**ਉਥਾਨਕਾ :** ਧੰਨ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ। ਜਿਸ ਵਕਤ ਮੁਲਤਾਨ ਦੇ ਕੋਲ ਪਾਕ ਪਟਨ ਸ਼ਹਿਰ ਵਿਚ ਗਏ ਹਨ। ਉਥੇ ਭਗਤ ਬਾਬਾ ਫਰੀਦ ਜੀ ਦੀ ਗੱਦੀ ਤੇ ਭਗਤ ਫਰੀਦ ਸਾਹਿਬ ਦਾ ਪੋਤਾ ਚੇਲਾ ਸ਼ੇਖ ਬ੍ਰਹਮ ਗੱਦੀ ਨਸ਼ੀਨ ਸੀ। ਸ਼ੇਖ ਬ੍ਰਹਮ ਸਤਿਗੁਰਾਂ ਨੂੰ ਮਿਲਿਆ ਅਤੇ ਉਸਨੇ ਬੇਨਤੀ ਕਰਕੇ। ਹਜ਼ੂਰ ਤੋਂ ਮਾਇਆ ਦਾ ਪ੍ਰਤਾਪ ਪੁੱਛਿਆ। ਦੂਸਰਾ ਪ੍ਰਸ਼ਨ ਕੀਤਾ ਕਿ ਬਿਨਾਂ ਤੇਲ ਤੋਂ ਦੀਵਾ ਕਿਵੇਂ ਜਗ ਸਕਦਾ ਹੈ। ਤੀਸਰਾ ਸੁਆਲ ਪੁੱਛਿਆ ਸੁੱਖ ਕਿਵੇਂ ਪ੍ਰਾਪਤ ਹੋਵੇ। ਇਹਨਾਂ ਪ੍ਰਸ਼ਨਾਂ ਦਾ ਉੱਤਰ ਗੁਰੂ ਸਾਹਿਬ ਇਸ ਸ਼ਬਦ ਦੁਆਰਾ ਦੇ ਰਹੇ ਹਨ।

**ਅਛਲ ਛਲਾਈ ਨਹ ਛਲੈ; ਨਹ ਘਾਉ ਕਟਾਰਾ ਕਰਿ ਸਕੈ ॥**

ਹੇ ਭਾਈ! ਮਾਇਆ ਅ=ਛਲ ਹੈ, ਕਿਸੇ ਦੇ ਛਲਣ ਕਰਕੇ ਛਲੀ ਨਹੀਂ ਜਾਂਦੀ ਹੈ। (ਨਹ) ਇਸਦੇ ਹੱਥ ਵਿਚ (ਕਟਾਰਾ) ਕਟਾਰੀ ਵੀ ਨਹੀਂ ਹੈ। (ਘਾਉ ਕਰਿ ਸਕੈ) ਪਰ ਜ਼ਖ਼ਮ ਫੇਰ ਵੀ ਕਰ ਸਕਦੀ ਹੈ। ਇਹ ਅਰਥ ਅੰਨਵੇਂ ਕਰਕੇ ਲਾਇਆ ਹੈ। **ਵਾ:** (ਅਛਲ) ਜੋ ਆਪਣੇ ਆਪ ਨੂੰ ਨਾ ਛਲੇ ਜਾਣ ਵਾਲੇ ਕਹਾਉਂਦੇ ਸਨ। ਉਨ੍ਹਾਂ ਨੂੰ ਵੀ (ਛਲੈ) ਮਾਇਆ ਨੇ ਛਲ ਲਿਆ ਹੈ।

### ਸਾਖੀ—ਬਿਰੱਕਤ ਸਾਧੂ ਦੀ

ਇਕ ਬਿਰੱਕਤ ਸਾਧੂ ਕੁਟੀਆਂ ਤੋਂ ਬਾਹਰ ਟਹਿਲ ਰਹੇ ਸਨ ਤਾਂ ਮਾਇਆ ਇਸਤ੍ਰੀ ਦਾ ਰੂਪ ਧਾਰ ਕੇ ਆਪਣੇ ਹੱਥ ਵਿਚ ਕੰਡਿਆਲਾ ਪਕੜ ਕੇ ਸੰਤਾਂ ਪਾਸ ਆ ਗਈ। ਸੰਤਾਂ ਪੁੱਛਿਆ, "ਬੀਬੀ ! ਤੂੰ ਕੌਣ ਹੈਂ ?" ਉਸਨੇ ਕਿਹਾ, "ਜੀ ! ਮੈਂ ਮਾਇਆ ਹਾਂ।" ਸੰਤਾਂ ਨੇ ਕਿਹਾ, "ਫਿਰ ਤੂੰ ਇਹ ਕੰਡਿਆਲਾ ਕਿਉਂ ਫੜ੍ਹਿਆ ਹੈ ?" ਮਾਇਆ ਨੇ ਕਿਹਾ, "ਜਿਹੜੇ ਸੰਤ ਆਪਣੇ ਆਪ ਨੂੰ ਬਿਰੱਕਤ ਕਹਾਉਂਦੇ ਹਨ, ਵੱਸ ਨਹੀਂ ਆਉਂਦੇ, ਇਹ ਕੰਡਿਆਲਾ ਉਨ੍ਹਾਂ ਦੇ ਮੂੰਹ ਵਿਚ ਪਾ ਕੇ ਉੱਪਰ ਅਸਵਾਰੀ ਕਰਦੀ ਹਾਂ।" ਸੰਤ ਨੇ ਕਿਹਾ, "ਤੈਨੂੰ ਅਜੇ ਤੱਕ ਮੇਰੇ ਵਰਗਾ ਕੋਈ ਤਿਆਗੀ ਨਹੀਂ ਮਿਲਿਆ ਹੋਣਾ ?" ਮਾਇਆ ਨੇ ਕਿਹਾ, "ਤੈਨੂੰ ਤਾਂ ਕੰਡਿਆਲਾ ਦੇਣ ਦੀ ਵੀ ਲੋੜ ਨਹੀਂ ਹੈ, ਉਂਞ ਹੀ ਮੈਂ ਤੇਰੇ 'ਤੇ ਅਸਵਾਰ ਹੋ ਸਕਦੀ ਹਾਂ।" ਇਉਂ ਕਹਿ ਕੇ ਮਾਇਆ ਚਲੀ ਗਈ ਅਤੇ ਦੂਜੇ ਦਿਨ ਤੋਂ ਰੂਪ ਬਦਲ ਕੇ ਸੰਤਾਂ ਨੂੰ ਛਕਾਉਣ ਲਈ ਦੁੱਧ ਦੀ ਗੜਵੀ ਲਿਆਉਣ ਲੱਗ ਪਈ। ਹਰ ਰੋਜ਼ ਸੰਤਾਂ ਨੂੰ ਬੇਨਤੀ ਕਰਕੇ ਦੁੱਧ ਛਕਾ ਕੇ ਚਲੀ ਜਾਂਦੀ।

ਇਕ ਦਿਨ ਦੁੱਧ ਲੈ ਕੇ ਆਈ ਤਾਂ ਵਰਖਾ ਪੈਣ ਕਰਕੇ ਰਸਤੇ ਵਿਚਲਾ ਨਾਲਾ ਪਾਣੀ ਨਾਲ ਭਰ ਕੇ ਵਗਣ ਲੱਗ ਪਿਆ, ਉਧਰੋਂ ਸੂਰਜ ਵੀ ਛਿਪਣ ਵਾਲਾ ਹੋ ਗਿਆ, ਜਿਸ ਕਰਕੇ ਇਸਤ੍ਰੀ ਰੂਪ 'ਚ ਮਾਇਆ ਰੋਣ ਲੱਗ ਪਈ। ਸੰਤਾਂ ਨੇ ਪੁੱਛਿਆ, "ਬੀਬੀ ! ਕੀ ਗੱਲ ਹੈ ? ਰੋਂਦੀ ਕਿਉਂ ਹੈਂ ?" ਕਹਿਣ ਲੱਗੀ, "ਮਹਾਰਾਜ ! ਮੈਂ ਘਰ ਕਿਵੇਂ ਪਹੁੰਚਾਂਗੀ ? ਕਿਉਂ ਕਿ ਰਸਤੇ ਵਿਚ ਤਾਂ ਪਾਣੀ ਹੀ ਪਾਣੀ ਨਜ਼ਰ ਆ ਰਿਹਾ ਹੈ ਤੇ ਉੱਪਰੋਂ ਰਾਤ ਪੈਂਦੀ ਜਾ ਰਹੀ ਹੈ, ਜੇਕਰ ਤੁਹਾਡੇ ਪਾਸ ਰਹੀ ਤਾਂ ਸਾਰੇ ਲੋਕ ਆਪਣੀ ਦੋਹਾਂ ਦੀ ਨਿੰਦਿਆ ਕਰਨਗੇ।" ਸੰਤਾਂ ਨੇ ਰੋਜ਼ ਦੁੱਧ ਲਿਆਉਂਦੀ ਜਾਣ ਕੇ ਪ੍ਰਸੰਨ ਹੋ ਕੇ ਕਿਹਾ, "ਚੱਲ ਬੀਬੀ ! ਅਸੀਂ ਲੰਘਾ ਆਉਂਦੇ ਹਾਂ।" ਜਦੋਂ ਵਗ ਰਹੇ ਪਾਣੀ ਦੇ ਨਾਲੇ ਪਾਸ ਆ ਕੇ ਸੰਤਾਂ ਕਿਹਾ, "ਬੀਬੀ ! ਸਾਡੇ ਪਿੱਛੇ-ਪਿੱਛੇ ਤੁਰੀ ਆ।" ਮਾਇਆ ਨੇ ਕਿਹਾ, "ਮੈਂ ਤਾਂ ਕਦੇ ਪਾਣੀ ਵਿਚ ਪੈਰ ਨਹੀਂ ਪਾਇਆ।" ਇਉਂ ਕਹਿੰਦੀ ਫਿਰ ਉੱਚੀ-ਉੱਚੀ ਰੋਣ ਲੱਗ ਪਈ, ਤਾਂ ਸੰਤਾਂ ਨੇ ਤਰਸ ਕਰਕੇ ਆਪਣੇ ਮੋਢਿਆ 'ਤੇ ਚੁੱਕ ਲਈ। ਜਦ ਨਦੀ ਦੇ ਵਿਚਕਾਰ ਪਹੁੰਚੇ ਤਾਂ ਮਾਇਆ ਨੇ ਸੰਤਾਂ ਦੇ ਲੱਤਾਂ ਮਾਰਨੀਆਂ ਸ਼ੁਰੂ ਕਰ ਦਿੱਤੀਆਂ। ਸੰਤਾਂ ਨੇ ਕਿਹਾ, "ਬੀਬੀ ! ਇਹ ਕੀ ਕਰਦੀ ਹੈਂ ?" ਕਹਿੰਦੀ, "ਕਰਨਾ ਕੀ ਹੈ ! ਖੁਸ਼ੀ ਮਨਾਉਂਦੀ ਹਾਂ ਕਿ ਮੈਂ ਕੰਡਿਆਲੇ ਤੋਂ ਬਿਨਾਂ ਹੀ ਤੇਰੇ 'ਤੇ ਅਸਵਾਰ ਹੋਈ-ਹੋਈ ਹਾਂ। ਤਾਂ ਸੰਤ ਬਹੁਤ ਘਬਰਾ ਗਿਆ, ਵਗਾਹ ਕੇ ਨਦੀ 'ਚ ਮਾਰੀ। ਫਿਰ ਨਾ ਉਥੇ ਕੋਈ ਪਾਣੀ, ਨਾ ਨਦੀ ਤੇ ਨਾ ਹੀ ਕੋਈ ਇਸਤ੍ਰੀ।

ਇਉਂ ਛਲ ਵਾਲੀ ਮਾਇਆ ਵੱਡੇ-ਵੱਡੇ ਬਿਰੱਕਤਾਂ ਨੂੰ ਵੀ ਮੋਹਿਤ ਕਰ ਲੈਣ ਵਾਲੀ ਹੈ।

**ਤੀਸਰਾ ਅਰਥ** : (ਨਹ ਛਲੈ) ਆਪ ਨਹੀਂ ਛਲੀ ਜਾਂਦੀ ਕਿਸੇ ਤੋਂ। (ਨਹ ਘਾਉ) ਵੱਡੇ ਵੱਡੇ ਕਟਾਰਿਆਂ ਵਾਲੇ ਸੂਰਮੇ। ਉਸ ਮਾਇਆ ਉਤੇ ਕਟਾਰੇ ਨਾਲ ਜ਼ਖ਼ਮ ਨਹੀਂ ਕਰ ਸਕਦੇ।

## ਸਾਖੀ—ਪੈਂਦੇ ਖਾਂ ਦੀ

ਵੈਸਾਖੀ ਦੇ ਪੁਰਬ ਤੇ ਸਤਿਗੁਰੂ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਸ੍ਰੀ ਕਰਤਾਰਪੁਰ ਸਾਹਿਬ ਵਿਖੇ ਦੀਵਾਨ ਲਗਾ ਕਰਕੇ ਸੰਗਤਾਂ ਨੂੰ ਤਾਰ ਰਹੇ ਸਨ। ਅਨੇਕਾਂ ਸੰਗਤਾਂ ਦੂਰੋਂ ਨੇੜਿਓਂ ਸਤਿਗੁਰੂ ਸਾਹਿਬ ਜੀ ਨੂੰ ਬੜੀਆਂ ਸੁੰਦਰ ਭੇਟਾਵਾਂ ਅਰਪਣ ਕਰ ਰਹੀਆਂ ਸਨ। ਉਨ੍ਹਾਂ ਸੰਗਤਾਂ ਦੇ ਵਿੱਚ ਹੀ ਬਦਖ਼ਸ਼ਾਂ ਨਗਰ ਵਿਚ ਰਹਿਣ ਵਾਲਾ ਇਕ ਸੁਦਾਗਰ ਆਪਣੀ ਦਸਵੰਧ ਦੀ ਕੱਢੀ ਹੋਈ ਮਾਇਆ ਵਿਚੋਂ ਇਕ ਲੱਖ ਰੁਪਏ ਦਾ ਚਿੱਟਾ ਘੋੜਾ ਅਤੇ ਇੱਕ ਚਿੱਟਾ ਬਾਜ਼, ਇਕ ਹੀਰੇ ਮੋਤੀਆਂ ਨਾਲ ਜੜੀ ਹੋਈ ਕਲਗੀ ਅਤੇ ਇਕ ਵੱਡਾ ਪੁਸ਼ਾਕਾ, ਜੋ ਬਹੁਤ ਹੀ ਸੂਖ਼ਮ ਅਸਚਰਜ ਉੱਜਲ ਬਣਿਆ ਹੋਇਆ ਸੀ, ਇਕ ਦੋ-ਧਾਰਾ ਖੰਡਾ ਅਤੇ ਇਕ ਬੜਾ ਸੁੰਦਰ ਢਾਲਾ ਆ ਕਰਕੇ ਸਤਿਗੁਰੂ ਮਹਾਰਾਜ ਜੀ ਨੂੰ ਭੇਟਾ ਕੀਤਾ। ਸਤਿਗੁਰੂ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਮਹਾਰਾਜ ਜੀ ਨੇ ਇਹ ਸਾਰੀਆਂ ਵਸਤੂਆਂ ਦੇਖ ਕਰਕੇ ਜੋ ਚਿੱਟਾ ਬਾਜ਼ ਸੀ, ਬਾਬਾ ਗੁਰਦਿੱਤਾ ਜੀ ਦੀ ਇੱਛਾ ਅਨੁਸਾਰ ਉਹਨਾਂ ਨੂੰ ਦੇ ਦਿੱਤਾ। ਪੁਸ਼ਾਕਾ, ਦੋ-ਧਾਰਾ ਖੰਡਾ, ਢਾਲਾ ਅਤੇ ਚਿੱਟਾ ਘੋੜਾ, ਇਹ ਸਤਿਗੁਰੂ ਮਹਾਰਾਜ ਜੀ ਨੇ ਪੈਂਦੇ ਖਾਂ ਨੂੰ ਦੇ ਦਿੱਤੇ ਅਤੇ ਨਾਲ ਹੀ ਹੁਕਮ ਕੀਤਾ ਕਿ ਹੇ ਪੈਂਦੇ ਖਾਂ! ਤੂੰ ਜਦੋਂ ਵੀ ਸਾਡੇ ਦਰਸ਼ਨ ਕਰਨ ਆਵੇ, ਇਹ ਸੁੰਦਰ ਪੁਸ਼ਾਕਾ ਅਤੇ ਸਾਰੇ ਸ਼ਸ਼ਤਰਾਂ ਸਮੇਤ ਸਜਾ ਕਰਕੇ ਇਸ ਘੋੜੇ 'ਤੇ ਅਸਵਾਰ ਹੋ ਕੇ ਸਾਡੇ ਪਾਸ ਆਉਣਾ ਹੈ। ਪੈਂਦੇ ਖਾਂ ਜਦੋਂ ਇਹਨਾਂ ਬਹੁ ਕੀਮਤੀ ਵਸਤੂਆਂ ਨੂੰ ਘਰ ਲੈ ਕੇ ਗਿਆ ਤਾਂ ਪੈਂਦੇ ਖਾਂ ਦੀਆਂ ਇਨ੍ਹਾਂ ਵਸਤੂਆਂ ਨੂੰ ਦੇਖ ਕਰਕੇ ਪੈਂਦੇ ਖਾਂ ਦੇ ਜਵਾਈ ਅਸਮਾਨ ਖਾਂ ਦਾ ਮਨ ਲਲਚਾ ਗਿਆ। ਪੈਂਦੇ ਖਾਂ ਨੂੰ ਪੁੱਛਣ ਲੱਗਾ ਕਿ ਇਹ ਸਾਰੀਆਂ ਵਸਤੂਆਂ ਸਹੁਰਾ ਸਾਹਿਬ ਜੀ ਤੁਸੀਂ ਕਿੱਥੋਂ ਪ੍ਰਾਪਤ ਕੀਤੀਆਂ ਹਨ। ਪੈਂਦੇ ਖਾਂ ਨੇ ਕਿਹਾ ਇਹ ਸਾਰੀਆਂ ਵਸਤੂਆਂ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਮਹਾਰਾਜ ਜੀ ਨੇ ਮੈਨੂੰ

ਪ੍ਰਸੰਨ ਹੋ ਕਰਕੇ ਬਖ਼ਸ਼ਿਸ਼ ਵਜੋਂ ਦਿੱਤੀਆਂ ਹਨ। ਤਾਂ ਅਸਮਾਨ ਖਾਂ ਕਹਿਣ ਲੱਗਾ, ਇਹ ਵਸਤੂਆਂ ਤਾਂ ਮੇਰੇ ਪੈਨ੍ਹਣ ਯੋਗ ਹਨ। ਇਹ ਮੈਨੂੰ ਦੇ ਦੇਵੋ। ਪੈਂਦੇ ਖਾਂ ਕਹਿਣ ਲੱਗਾ ਕਿ ਇਹ ਨਹੀਂ ਹੋ ਸਕਦਾ। ਸਤਿਗੁਰੂ ਸਾਹਿਬ ਜੀ ਦਾ ਹੁਕਮ ਹੈ ਕਿ ਤੂੰ ਇਹ ਪਹਿਨ ਕਰਕੇ ਸਾਡੇ ਪਾਸ ਆਉਣਾ ਹੈ। ਇਹ ਗੱਲ ਸੁਣ ਕੇ ਪੈਂਦੇ ਖਾਂ ਦਾ ਜਵਾਈ ਅਸਮਾਨ ਖਾਂ ਅੱਥਰੂ ਵਹਾਉਂਦਾ ਹੋਇਆ ਆਪਣੀ ਸੱਸ ਪਾਸ ਗਿਆ। ਕਹਿਣ ਲੱਗਾ ਕਿ ਮੇਰੇ ਸਹੁਰੇ ਖਾਂਨ ਨੇ ਮੈਨੂੰ ਆਪਣਾ ਪੁਸ਼ਾਕਾ ਦੇਣ ਤੋਂ ਨਾਂਹ ਕਰ ਦਿੱਤੀ ਹੈ, ਮੇਰਾ ਬੜਾ ਨਿਰਾਦਰ ਕੀਤਾ ਹੈ। ਇਹ ਵਸਤੂਆਂ ਜੇਕਰ ਤੂੰ ਮੈਨੂੰ ਦੁਆ ਦੇਵੇਂ ਤਾਂ ਠੀਕ ਹੈ ਨਹੀਂ ਤਾਂ ਮੈਂ ਘਰੋਂ ਨਿਕਲ ਕੇ ਫ਼ਕੀਰ ਬਣ ਜਾਵਾਂਗਾ ਜਾਂ ਮਰ ਜਾਵਾਂਗਾ। ਤੁਹਾਡੀ ਲੜਕੀ ਨੂੰ ਕਦੇ ਵੀ ਨਹੀਂ ਮਿਲਾਂਗਾ। ਸੁਣ ਕੇ ਪੈਂਦੇ ਖਾਂ ਦੀ ਘਰ ਵਾਲੀ ਨੇ ਅਸਮਾਨ ਖਾਂ ਨੂੰ ਦਿਲਾਸਾ ਦਿੱਤਾ ਕਿ ਇਹ ਵਸਤੂਆਂ ਤੈਨੂੰ ਮੈਂ ਦਿਵਾ ਦਿੰਦੀ ਹਾ।

ਇਸ ਤਰ੍ਹਾਂ ਪੈਂਦੇ ਖਾਂ ਦੀ ਘਰ ਵਾਲੀ ਨੇ ਜਾ ਕੇ ਪੈਂਦੇ ਖਾਂ ਨੂੰ ਝਿੜਕਿਆ ਕਿ ਕੁਝ ਸਮਝ ਕਰੋ, ਜੇ ਕਰ ਆਪਣਾ ਜੁਵਾਈ ਫ਼ਕੀਰ ਬਣ ਗਿਆ ਜਾਂ ਮਰ ਗਿਆ ਤਾਂ ਸਾਰੇ ਖ਼ਾਨਾਂ ਦੇ ਸਰੀਕੇ ਵਿਚ ਸਾਡੀ ਬੜੀ ਭਾਰੀ ਨਿੰਦਿਆ ਹੋਵੇਗੀ। ਇਹ ਕਹਿੰਦਿਆਂ ਹੋਇਆ ਸਿਰ੍ਹਾਣੇ ਰੱਖੀਆਂ ਹੋਈਆਂ ਇਹ ਸਾਰੀਆਂ ਵਸਤੂਆਂ ਚੁੱਕ ਲਈਆਂ ਅਤੇ ਮੁਸਕਰਾ ਕੇ ਤੇ ਹੱਥ ਦਾ ਝਪਟਾ ਦੇ ਕੇ ਪੈਂਦੇ ਖਾਂ ਤੋਂ ਖੋਹ ਲਈਆਂ ਤੇ ਅਸਮਾਨ ਖਾਂ ਨੂੰ ਦੇ ਦਿੱਤੀਆਂ

*"ਜੇ ਨਹਿਂ ਕਟਹਿਂ ਸੁਭਟ ਕੇ ਠਟ ਤੇ, ਲੋਹਾ ਸਹੈਂ ਨਹੀਂ ਤਜਿ ਥਾਇਂ ॥*
*ਸੇ ਨਰ ਅਬਲਾ ਮ੍ਰਿਦੁਲ ਜੀਤ ਕਰਿ, ਬਸੀ ਬਨਾਇ ਲੇਤਿ ਸਤਿ ਭਾਇ ॥"*

(ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ)

ਜਿਹੜਾ ਪੈਂਦੇ ਖਾਂ ਆਪਣੇ ਹੱਥਾਂ ਵਿਚ ਲੈ ਕੇ ਰੁਪਏ ਦੇ ਹਰਫ਼ ਮੇਟ ਦਿਆ ਕਰਦਾ ਸੀ, ਮੈਦਾਨੇ ਜੰਗ ਵਿਚ ਸਮੇਤ ਘੋੜੇ ਦੇ ਅਸਵਾਰ ਨੂੰ ਚੁੱਕ ਕਰਕੇ ਪਲਟਾ ਕੇ ਮਾਰ ਦਿਆ ਕਰਦਾ ਸੀ, ਉਹ ਪੈਂਦੇ ਖਾਂ ਵੀ ਇਸਤਰੀ ਦੇ ਮੋਹ ਅੱਗੇ ਅਧੀਨ ਹੋ ਕੇ ਰਹਿ ਗਿਆ। ਇਉਂ ਪੈਂਦੇ ਖਾਂ ਨੂੰ ਛਲ ਲਿਆ।

**ਜਿਉ ਸਾਹਿਬੁ ਰਾਖੈ ਤਿਉ ਰਹੈ; ਇਸੁ ਲੋਭੀ ਕਾ ਜੀਉ, ਟਲ ਪਲੈ ॥੧॥**

*('ਟਲ ਪਲੈ' ਪੋਲਾ ਬੋਲੋ)*

ਜਿਵੇਂ ਮਾਲਕ ਇਸ ਮਾਇਆ ਨੂੰ ਰੱਖਦਾ ਹੈ। ਤਿਸ ਪ੍ਰਕਾਰ ਮਾਇਆ ਆਗਿਆ ਵਿਚ ਰਹਿੰਦੀ ਹੈ। (ਇਸ ਲੋਭੀ) ਇਸ ਲੋਭੀ ਜੀਵ ਦਾ ਮਨ ਮਾਇਆ ਉੱਪਰ ਨੂੰ (ਟਲ) ਉਲਟ ਉਲਟ ਕੇ (ਪਲੈ) ਪਲ ਪਲ ਕਾਲ ਵਿਚ ਪੈਂਦਾ ਹੈ। ਜਿਵੇਂ ਅਮਲੀ ਪੀਨਕ ਲੱਗੀ ਤੋਂ ਉਲਟ ਉਲਟ ਕਰਕੇ ਪੈਂਦਾ ਹੈ। (ਟਲ) ਤੇ ਜੀਵ ਨਾਮ ਵਲੋਂ ਟਲ ਟਲ ਪੈਂਦਾ ਹੈ।

**ਦੂਸਰਾ ਅਰਥ :** (ਅਛਲ) ਪਰਮੇਸ਼ਰ ਦੀ ਜੋਤ ਅ-ਛਲ ਹੈ। ਛਲਾਈ ਹੋਈ ਛਲੀ ਨਹੀਂ ਜਾਂਦੀ ਹੈ। ਕੋਈ ਵੀ ਉਸ ਜੋਤ ਉੱਤੇ ਕਟਾਰੇ ਦਾ (ਘਾਉ) ਵਾਰ ਕਰਕੇ (ਘਾਉ) ਜ਼ਖ਼ਮੀ ਨਹੀਂ ਕਰ ਸਕਦਾ ਹੈ।

**ਪ੍ਰਮਾਣ :** [ਨੈਨੰ ਛਿਜੰਤੀ ਸਸਤਰਾਣੀ] (ਗੀਤਾ)

**ਪ੍ਰਸ਼ਨ :** ਮਾਇਆ ਸੁਤੰਤਰ ਹੈ। ਕਿ ਪਤੰਤਰ = ਅਧੀਨ ਹੈ।

**ਦੂਸਰਾ ਅਰਥ :** (ਜਿਉ ਸਾਹਿਬੁ ਰਾਖੈ) ਮਾਇਆ ਉਸ ਮਾਲਕ ਦੇ ਪਤੰਤਰ = ਅਧੀਨ ਹੈ। ਜਿਵੇਂ ਮਾਲਕ ਰੱਖਦਾ ਹੈ। ਉਸ ਤਰ੍ਹਾਂ ਅਧੀਨ ਹੋ ਕੇ ਰਹਿੰਦੀ ਹੈ। (ਇਸ ਲੋਭੀ) ਇਹ ਲੋਭੀ ਜੀਵ ਗੁਰਾਂ ਵਲੋਂ ਮਨਮੁਖ ਹੋ ਕਰਕੇ। ਮਾਇਆ ਤੇ ਉਲਟ ਉਲਟ ਪੈਂਦਾ ਹੈ।

**ਬਿਨੁ ਤੇਲ; ਦੀਵਾ ਕਿਉ ਜਲੈ ॥੧॥ ਰਹਾਉ ॥**

**ਪ੍ਰਸ਼ਨ :** ਹੇ ਗੁਰੂ ਜੀ ਬਿਨਾਂ ਤੇਲ ਤੋਂ ਗਿਆਨ ਦਾ ਦੀਵਾ ਕਿਵੇਂ ਪ੍ਰਕਾਸ਼ਦਾ ਹੈ।

**ਪੋਥੀ ਪੁਰਾਣ ਕਮਾਈਐ ॥**

ਉੱਤਰ: ਆਤਮ ਪੁਰਾਣ ਆਦਿਕ ਜਿਸ ਵਿਚ ਅਵਤਾਰਾਂ ਦੇ ਜੀਵਨ ਦੀਆਂ ਗਾਥਾਵਾਂ ਹਨ। ਪੁਰਾਤਨ ਪੋਥੀਆਂ, ਗੀਤਾ ਵਿਚ ਵੀ, ਅਤੇ ਵਿਸ਼ੇਸ਼ ਰੂਪ ਵਿਚ ਗੁਰਬਾਣੀ ਆਦਿ। ਉਹਨਾਂ ਦਾ ਸਿਧਾਂਤ ਜਿਸ ਵਿਚ ਪਰਮੇਸ਼ਰ ਪ੍ਰਾਪਤੀ ਦਾ ਕਥਨ ਹੈ। ਉਸ ਸਿਧਾਂਤ ਨੂੰ ਕਮਾਉਣ ਰੂਪ ਤੇਲ ਪਾਉਣਾ ਕਰੇ।

**ਭਉ ਵਟੀ ਇਤੁ ਤਨਿ ਪਾਈਐ ॥**

ਸਰੀਰ ਮੰਦਰ ਹੈ। ਮਨ ਰੂਪ ਦੀਵਾ ਹੈ। ਕਾਲ ਦਾ ਭੈ ਪਾਉਣ ਰੂਪ ਬੱਤੀ ਪਾਉਣਾ ਕਰੇ। ਅਥਵਾ: ਸੂਖਮ ਸਰੀਰ ਰੂਪ ਦੀਵੇ ਵਿਚ। ਪ੍ਰਭੂ ਦਾ ਡਰ ਰੂਪ ਬੱਤੀ ਪਾਉਣਾ ਕਰੇ।

**ਸਚੁ ਬੂਝਣੁ ਆਣਿ ਜਲਾਈਐ ॥੨॥**

ਗੁਰਾਂ ਦੀ ਸ਼ਰਨ ਵਿਚ (ਆਣਿ) ਆ ਕਰਕੇ। ਜੋ ਸੱਚੀ ਸਿਖਿਆ (ਬੂਝਣੁ) ਸਮਝਣੀ ਹੈ। ਇਹ ਤੀਲ੍ਹੀ ਦਾ ਜਲਾਉਣਾ ਹੈ।

**ਇਹੁ ਤੇਲੁ ਦੀਵਾ ਇਉ ਜਲੈ ॥**

ਅੰਤਸ਼ ਕਰਣ ਰੂਪ ਦੀਵੇ ਦੁਆਰਾ ਇਹ ਗਿਆਨ ਦਾ ਦੀਵਾ ਜਲ ਪੈਂਦਾ ਹੈ।

**ਪ੍ਰਮਾਣ :** **[ਨਾਮੁ ਜਪਤ ਕੋਟਿ ਸੂਰ ਉਜਾਰਾ ਬਿਨਸੈ ਭਰਮੁ ਅੰਧੇਰਾ ॥੧॥]** (ਅੰਗ ੭੦੦)

ਜੇਕਰ ਇਹ ਗਿਆਨ ਦਾ ਦੀਵਾ (ਜਲੈ) ਜਗ ਜਾਵੇ। ਫੇਰ ਇਹ ਕਦੇ ਬੁਝਦਾ ਨਹੀਂ ਹੈ।

**ਕਰਿ ਚਾਨਣੁ ਸਾਹਿਬ ਤਉ ਮਿਲੈ ॥੧॥ ਰਹਾਉ ॥**

ਐਸੇ ਗਿਆਨ ਦਾ ਚਾਨਣ ਹੋਣ ਕਰਕੇ। (ਸਾਹਿਬ) ਪਰਮੇਸ਼ਰ ਸਾਖਿਆਤ = ਪ੍ਰਗਟ ਹੋ ਕੇ ਮਿਲ ਪੈਂਦਾ ਹੈ।

**ਇਤੁ ਤਨਿ ਲਾਗੈ ਬਾਣੀਆ ॥**

ਇਸ (ਤਨਿ) ਸਰੀਰ ਦੇ ਹਿਸਾਬ ਕਿਤਾਬ ਕਰਨ ਵਿਚ ਹਰ ਸਮੇਂ (ਬਾਣੀਆ) ਧਰਮਰਾਜਾ ਰੂਪੀ ਬਾਣੀਆਂ ਲੱਗਿਆ ਹੋਇਆ ਹੈ।

**ਦੂਸਰਾ ਅਰਥ :** ਇਸ ਸੂਖਮ ਸਰੀਰ ਅੰਦਰ ਸਤਿਗੁਰਾਂ ਦੇ ਪਰੇਮ ਰੂਪ (ਬਾਣੀਆ) ਬਾਣ = ਭਾਵ ਤੀਰ ਲਗਣ ਕਰਕੇ (ਸੂਖਮ) ਮਨ ਵਿੰਨ੍ਹਿਆ ਜਾਂਦਾ ਹੈ।

**ਪ੍ਰਮਾਣ :** **[ਗੁਰੁ ਸੁੰਦਰੁ ਮੋਹਨੁ ਪਾਇ ਕਰੇ ਹਰਿ ਪ੍ਰੇਮ ਬਾਣੀ ਮਨੁ ਮਾਰਿਆ ॥]** (ਅੰਗ ੭੭੬)

**ਸੁਖੁ ਹੋਵੈ ਸੇਵ ਕਮਾਣੀਆ ॥**

ਸਾਧ ਸੰਗਤ ਦੀ ਸੇਵਾ ਕਮਾਉਣ ਕਰਕੇ ਸੁਖ ਸਰੂਪ ਪ੍ਰਭੂ ਦੀ ਪ੍ਰਾਪਤੀ ਹੁੰਦੀ ਹੈ।

**ਸਭ ਦੁਨੀਆ ਆਵਣ ਜਾਣੀਆ ॥੩॥**

ਸਾਰੀ ਦੁਨੀਆਂ ਜਿਵੇਂ ਆਈ ਹੈ। ਇਸ ਪ੍ਰਕਾਰ ਹੀ ਚਲੀ ਜਾਣੀ ਹੈ। (ਦੁਨੀਆ) ਜਿਸ ਦੀਆਂ ਦੋ ਨੀਹਾਂ ਹਨ। ਜਨਮ ਅਤੇ ਮਰਨ।

**ਵਿਚਿ ਦੁਨੀਆ ਸੇਵ ਕਮਾਈਐ ॥ ਤਾ ਦਰਗਹ ਬੈਸਣੁ ਪਾਈਐ ॥**

ਇਸ (ਦੁਨੀਆ) ਸ੍ਰਿਸ਼ਟੀ ਵਿਚ ਰਹਿ ਕਰਕੇ। ਮਨ ਬਾਣੀ ਦੁਆਰਾ ਭਜਨ ਕਰੇ ਅਤੇ ਸਰੀਰ ਕਰਕੇ ਸਾਧ ਸੰਗਤ ਦੀ ਸੇਵਾ ਕਮਾਉਣੀ ਚਾਹੀਂਦੀ ਹੈ। (ਤਾ ਦਰਗਹ) ਤਾਂ ਹੀ (ਦਰ) ਹਿਰਦੇ ਅੰਦਰ ਤੁਰੀਆ ਰੂਪ (ਗਹ) ਅਸਥਾਨ ਵਿਚ (ਬੈਸਣੁ) ਇਸਥਿਤੀ ਪਾਈਦੀ ਹੈ।

**ਦੂਸਰਾ ਅਰਥ :** (ਦਰਗਹ) ਤਾਂ ਹੀ ਸੱਚਖੰਡ ਵਿਚ ਟਿਕਾਣਾ ਪਾਈਦਾ ਹੈ। ਤਾਂ ਹੀ ਸਚਖੰਡ ਵਿਚ ਸਰੂਪ ਰੂਪੀ ਸਿੰਘਾਸਣ ਪਾਈ ਦਾ ਹੈ।

**ਕਹੁ ਨਾਨਕ; ਬਾਹ ਲੁਡਾਈਐ ॥੪॥੩੩॥**

ਧੰਨ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਫ਼ੁਰਮਾਉਂਦੇ ਹਨ। ਫੇਰ ਬਿਰਤੀ ਰੂਪ (ਬਾਹ) ਭੁਜਾ ਨੂੰ ਸਰੂਪ ਦੇ ਅਨੰਦ ਵਿਚ ਲੁਡਾਂਉਂਦੇ ਹਨ। ਜਿਵੇਂ ਲੜਕੀਆਂ ਬੇਫ਼ਿਕਰ ਹੋ ਕੇ ਬਾਹਾਂ (ਲੁਡਾਈਐ) ਲਟਕਾ ਕਰਕੇ, ਤੁਰਦੀਆਂ ਹਨ। ਐਸੇ ਹੀ ਉਹ ਪਰਮੇਸ਼ਰ ਦੀਆਂ ਤੱਤਬੇਤੇ ਰੂਪ ਸਖੀਆਂ ਬਿਰਤੀ ਰੂਪ ਭੁਜਾ ਨੂੰ ਹਰ ਵੇਲੇ ਸਿਮਰਨ ਵਿਚ ਜੋੜਨ ਰੂਪ ਲੁਡਾਂਉਂਦੇ ਹਨ। ਸੰਸਾਰ ਤੋਂ ਬੇਫ਼ਿਕਰ ਹੋ ਕਰਕੇ ॥੪॥੩੩॥ ਇਥੋਂ ਤੱਕ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਜੀ ਦੇ ਤੇਤੀ ਸ਼ਬਦ ਸੰਪੂਰਨ ਹੋਏ।

## ਸਿਰੀਰਾਗੁ ਮਹਲਾ ੩ ਘਰੁ ੧

ੴ ਸਤਿਗੁਰ ਪ੍ਰਸਾਦਿ ॥

ਹਉ ਸਤਿਗੁਰੁ ਸੇਵੀ ਆਪਣਾ ਇਕ ਮਨਿ ਇਕ ਚਿਤਿ ਭਾਇ ॥ ਸਤਿਗੁਰੁ ਮਨ ਕਾਮਨਾ ਤੀਰਥੁ ਹੈ ਜਿਸ ਨੋ ਦੇਇ ਬੁਝਾਇ ॥ ਮਨ ਚਿੰਦਿਆ ਵਰੁ ਪਾਵਣਾ ਜੋ ਇਛੈ ਸੋ ਫਲੁ ਪਾਇ ॥ ਨਾਉ ਧਿਆਈਐ ਨਾਉ ਮੰਗੀਐ ਨਾਮੇ ਸਹਜਿ ਸਮਾਇ ॥੧॥ ਮਨ ਮੇਰੇ ਹਰਿ ਰਸੁ ਚਾਖੁ ਤਿਖ ਜਾਇ ॥ ਜਿਨੀ ਗੁਰਮੁਖਿ ਚਾਖਿਆ ਸਹਜੇ ਰਹੇ ਸਮਾਇ ॥੧॥ ਰਹਾਉ ॥ ਜਿਨੀ ਸਤਿਗੁਰੁ ਸੇਵਿਆ ਤਿਨੀ ਪਾਇਆ ਨਾਮੁ ਨਿਧਾਨੁ ॥ ਅੰਤਰਿ ਹਰਿ ਰਸੁ ਰਵਿ ਰਹਿਆ ਚੂਕਾ ਮਨਿ ਅਭਿਮਾਨੁ ॥ ਹਿਰਦੈ ਕਮਲੁ ਪ੍ਰਗਾਸਿਆ ਲਾਗਾ ਸਹਜਿ ਧਿਆਨੁ ॥ ਮਨੁ ਨਿਰਮਲੁ ਹਰਿ ਰਵਿ ਰਹਿਆ ਪਾਇਆ ਦਰਗਹਿ ਮਾਨੁ ॥੨॥ ਸਤਿਗੁਰੁ ਸੇਵਨਿ ਆਪਣਾ ਤੇ ਵਿਰਲੇ ਸੰਸਾਰਿ ॥ ਹਉਮੈ ਮਮਤਾ ਮਾਰਿ ਕੈ ਹਰਿ ਰਾਖਿਆ ਉਰ ਧਾਰਿ ॥ ਹਉ ਤਿਨ ਕੈ ਬਲਿਹਾਰਣੈ ਜਿਨਾ ਨਾਮੇ ਲਗਾ ਪਿਆਰੁ ॥ ਸੇਈ ਸੁਖੀਏ ਚਹੁ ਜੁਗੀ ਜਿਨਾ ਨਾਮੁ ਅਖੁਟੁ ਅਪਾਰੁ ॥੩॥ ਗੁਰ ਮਿਲਿਐ ਨਾਮੁ ਪਾਈਐ ਚੂਕੈ ਮੋਹ ਪਿਆਸ ॥ ਹਰਿ ਸੇਤੀ ਮਨੁ ਰਵਿ ਰਹਿਆ ਘਰ ਹੀ ਮਾਹਿ ਉਦਾਸੁ ॥ ਜਿਨਾ ਹਰਿ ਕਾ ਸਾਦੁ ਆਇਆ ਹਉ ਤਿਨ ਬਲਿਹਾਰੈ ਜਾਸੁ ॥ ਨਾਨਕ ਨਦਰੀ ਪਾਈਐ ਸਚੁ ਨਾਮੁ ਗੁਣਤਾਸੁ ॥੪॥੧॥੩੪॥ *(ਅੰਗ ੨੬)*

**ਉਥਾਨਕਾ :** ਪਹਿਲੇ ਸਰੂਪ ਦੇ ਸ਼ਬਦ ਸਮਾਪਤ ਹੋਇ। ਤੀਸਰੇ ਸਰੂਪ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਸਿਰੀਰਾਗ ਵਿਚ ਬਾਣੀ ਉਚਾਰਦੇ ਹਨ। ਸ੍ਰੀ ਗੁਰੂ ਅੰਗਦ ਦੇਵ ਜੀ ਨੇ ਕੇਵਲ ਵਾਰਾਂ ਦੇ ਵਿਚ ਹੀ ਸਲੋਕ ਉਚਾਰਨ ਕੀਤੇ ਹਨ। ਸਤਿਗੁਰੂ ਜੀ ਹਰ ਵੇਲੇ ਸਮਾਧੀ ਵਿਚ ਇਸਥਿਤ ਰਿਹਾ ਕਰਦੇ ਸਨ। ਤੀਜੇ, ਚੌਥੇ, ਪੰਜਵੇਂ ਗੁਰਾਂ ਨੇ ਬਾਣੀ ਉਚਾਰੀ ਹੈ। ਭਗਤਾਂ ਦੀ ਬਾਣੀ ਅਤੇ ਸਵੈਯੇ ਰਚੇ ਹਨ। ਤਖ਼ਤ ਸ੍ਰੀ ਦਮਦਮਾ ਸਾਹਿਬ ਵਿਖੇ ਦਸਵੇਂ ਪਾਤਿਸ਼ਾਹ ਜੀ ਨੇ ਭਾਈ ਮਨੀ ਸਿੰਘ ਜੀ ਅਤੇ ਬਾਬਾ ਦੀਪ ਸਿੰਘ ਜੀ ਪਹਿਲੇ ਮੁਖੀ ਦਮਦਮੀ ਟਕਸਾਲ ਨੂੰ ਲਿਖਾਰੀ ਲਾ ਕਰਕੇ ਸ੍ਰੀ ਗੁਰੂ ਗਰੰਥ ਸਾਹਿਬ ਜੀ ਦਾ ਸਰੂਪ ਤਿਆਰ ਕੀਤਾ। ਉਸ ਵਕਤ ਨੌਵੇਂ ਸਤਿਗੁਰਾਂ ਦੀ ਬਾਣੀ ਅਤੇ ਇਕ ਸਲੋਕ ਆਪਣਾ ਰਚ ਕਰਕੇ। ਰਾਗ ਮਾਲਾ ਤੇ ਸੰਪੂਰਨ ਤਾਈ ਕੀਤੀ।

ਮਹੱਲਾ = ਉਚਾਰਨ ਕਰਨਾ ਹੈ। ਮਹਿਲਾ = ਨਹੀਂ ਬੋਲਣਾ। ਕਿਉਂਕਿ ਮੁਕਤਾ, ਸਿਹਾਰੀ, ਔਂਕੁੜ, ਤਿੰਨੇ ਲਘੂ ਲਗਾਂ ਹਨ। ਇਸ ਕਰਕੇ ਇਨ੍ਹਾਂ ਦੀਆਂ ਦੋ ਅਵਾਜ਼ਾਂ ਹੁੰਦੀਆਂ ਹਨ। ਇਨ੍ਹਾਂ ਤਿੰਨਾਂ ਲਗਾਂ ਦੀ ਇਕ ਢਿੱਲੀ ਅਵਾਜ਼। ਦੂਸਰੀ ਖਿਚਮੀ ਅਵਾਜ਼ ਹੁੰਦੀ ਹੈ। ਦੂਸਰੀਆਂ ਸਾਰੀਆਂ ਦੀਰਘ ਲਗਾਂ ਹਨ। ਉਹਨਾਂ ਦੀ ਇੱਕ ਇੱਕ ਹੀ ਅਵਾਜ਼ ਹੈ। ਜਿਵੇਂ: ਮਹਿਲ ਕੁਮਹਲ ਨ ਜਾਣਨੀ = ਢਿੱਲੀ ਅਵਾਜ਼ ਹੈ।

ਮਹਲਾ = ਕੱਸ ਕੇ ਬੋਲਣਾ ਹੈ। ਮਹੱਲਾ ਦਾ ਅਰਥ ਫ਼ਾਰਸੀ ਵਿਚ ਬਾਦਸ਼ਾਹ ਹੈ। ਸੰਸਕ੍ਰਿਤ ਵਿਚ ਸਰੂਪ ਦਾ ਨਾਮ ਹੈ। ਏਸ ਕਰਕੇ = ਮਹੱਲਾ = ਬੋਲੋ। (ਘਰੁ) ਸੰਸਕ੍ਰਿਤ ਵਿਚ ੬੪ ਧਾਮ ਮੰਨੇ ਹਨ। ਧਾਮ ਨਾਮ ਘਰ ਦਾ ਹੈ। ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੇ ੧੬ ਘਰੁ ਤੱਕ ਗਾਇਆ ਹੈ। ਫੇਰ ਪੰਚਮ ਪਾਤਿਸ਼ਾਹ ਜੀ ਨੇ ੧੭ ਘਰ ਤੱਕ ਗੁਰਬਾਣੀ ਉਚਾਰਨ ਕੀਤੀ ਹੈ। ਨੌਵੇਂ ਸਤਿਗੁਰਾਂ ਨੇ ਕੋਈ ਘਰ ਨਹੀਂ ਉਚਾਰਿਆ ਹੈ।

ਰਾਗ ਨਟ ਨਾਰਾਇਨ ਵਿਚ ਘਰ ਨਹੀਂ ਹੈ। ਭਗਤਾਂ ਬਾਣੀ ਵਿਚ ਜਿਥੇ ਘਰ ਦੀ ਲੋੜ ਪਈ। ਉਥੇ ਪੰਚਮ ਪਾਤਿਸ਼ਾਹ ਜੀ ਨੇ ਘਰ ਲਿਖਿਆ ਹੈ। (ਘਰ = ਸੁਰ ਤੇ ਤਾਲ ਇਕੱਠੇ ਦਾ ਨਾਮ ਘਰ ਹੈ। ਸੁਰ = ਵਾਜੇ ਦੀ ਜਾਂ ਤਾਰਾਂ ਵਾਲੇ ਸਾਜਾਂ ਦੀ। ਤਾਲ ਜੋੜੀ ਦੇ ਹੁੰਦੇ ਹਨ।)

ਸ੍ਰੀ ਗੁਰੂ ਅਮਰਦਾਸ ਜੀ ਮਹਾਰਾਜ ਸੱਚੇ ਪਾਤਿਸ਼ਾਹ ਗੋਇੰਦਵਾਲ ਸਾਹਿਬ ਸੁਭਾਇਮਾਨ ਹੋ ਰਹੇ ਹਨ। ਇਕ ਦਿਨ ਸਤਿਗੁਰੂ ਜੀ ਸਮਾਧੀ ਤੋਂ ਉਥਾਨ ਹੋਏ। ਉਥਾਨ = ਸਮਾਧੀ ਤੋਂ ਉਠਣਾ, ਭਾਵ ਉਠ ਕਰਕੇ ਸੰਗਤਾਂ ਨੂੰ ਦਰਸ਼ਨ ਦੇਣੇ। ਤਾਂ ਸਿੱਖਾਂ ਨੇ ਬੇਨਤੀ ਕੀਤੀ। ਹੇ ਸਤਿਗੁਰੂ ਜੀ! ਗੰਗਾ, ਜਮਨਾ, ਪ੍ਰਾਗਰਾਜ, ਮਨੀਕਰਣ, ਆਦਿ ਤੀਰਥਾਂ ਦੀ ਯਾਤਰਾ ਬਾਰੇ ਆਪਦਾ ਕੀ ਖ਼ਿਆਲ ਹੈ। ਕੀ ਯਾਤਰਾ ਕਰਨੀ ਚੰਗੀ ਹੈ। ਸੇਵਾ ਕਿਸ ਦੀ ਕਰਨੀ ਚੰਗੀ ਹੈ।

ਮਨ ਬਾਂਛਤ ਫਲ ਕਿਵੇਂ ਪ੍ਰਾਪਤਿ ਹੁੰਦੇ ਹਨ। ਸਿੱਖਾਂ ਦੇ ਬੇਨਤੀ ਕਰਨ ਤੋਂ ਇਹ ਪਾਵਨ ਸ਼ਬਦ ਉਚਾਰਦੇ ਹਨ। ਸਿਰੀਰਾਗੁ ਵਿਚ ਤੀਜੇ ਪਾਤਿਸ਼ਾਹ ਸਤਿਗੁਰੂ ਜੀ ਪਹਿਲੇ (ਘਰੁ) ਸੁਰ ਤਾਲ ਵਿਚ ਉਚਾਰਦੇ ਹਨ। ਇਕ ਅਦਵੈਤ ਸਰੂਪ (ੴ) ਸਭ ਦਾ ਪ੍ਰਕਾਸ਼ਕ। ਸਤਿਗੁਰਾਂ ਦੀ (ਪ੍ਰਸਾਦਿ) ਕਿਰਪਾ ਕਰਕੇ ਪ੍ਰਾਪਤ ਹੁੰਦਾ ਹੈ।

**ਹਉ ਸਤਿਗੁਰੁ ਸੇਵੀ ਆਪਣਾ ਇਕ ਮਨਿ ਇਕ ਚਿਤਿ ਭਾਇ ॥**

ਹੇ ਗੁਰਸਿਖੋ! ਅਸੀਂ ਤਾਂ ਆਪਣੇ ਸਤਿਗੁਰੂ ਸ੍ਰੀ ਗੁਰੂ ਅੰਗਦ ਦੇਵ ਜੀ ਦੀ ਹੀ ਸੇਵਾ ਕਰਦੇ ਹਾਂ। **ਅਥਵਾ** : ਜੋ ਸਾਰੇ ਸੰਸਾਰ ਦੇ ਆਪਣੇ ਗੁਰੂ ਹਨ। ਜਗਤ ਗੁਰੂ ਹਨ।

ਪ੍ਰਮਾਣ : **[ਤੂੰ ਸਾਝਾ ਸਾਹਿਬੁ ਬਾਪੁ ਹਮਾਰਾ ॥ ਨਉ ਨਿਧਿ ਤੇਰੈ ਅਖੁਟ ਭੰਡਾਰਾ ॥]** (ਅੰਗ ੯੭)

ਅੰਮ੍ਰਿਤਧਾਰੀ ਸਿੱਖਾਂ ਦੇ ਪਿਤਾ ਹਨ ਤੇ ਜਗਤ ਦੇ ਗੁਰੂ ਹਨ।

ਪ੍ਰਮਾਣ : **[ਸਭ ਤੇ ਵਡਾ ਸਤਿਗੁਰੁ ਨਾਨਕੁ ਜਿਨਿ ਕਲ ਰਾਖੀ ਮੇਰੀ ॥]** (ਅੰਗ ੭੫੦)

ਐਸੇ ਅਸੀਂ ਆਪਣੇ ਗੁਰੂ ਸੇਵੇ ਹਨ ਭਾਵ ਸੇਵਾ ਕੀਤੀ ਹੈ। ਸਾਡੇ ਗੁਰੂ ਸੰਸਾਰ ਦੇ ਕੱਚੇ ਗੁਰੂਆਂ ਵਰਗੇ ਨਹੀਂ ਹਨ। ਸਾਡੇ ਗੁਰੂ ਤਾਂ ਹਰ ਤਰ੍ਹਾਂ ਸਮਰੱਥ ਹਨ।

ਪ੍ਰਮਾਣ : **[ਮੈ ਮੂਰਖ ਕੀ ਕੇਤਕ ਬਾਤ ਹੈ ਕੋਟਿ ਪਰਾਧੀ ਤਰਿਆ ਰੇ ॥ ਗੁਰੁ ਨਾਨਕੁ ਜਿਨ ਸੁਣਿਆ ਪੇਖਿਆ ਸੇ ਫਿਰਿ ਗਰਭਾਸਿ ਨ ਪਰਿਆ ਰੇ ॥੪॥੨॥੧੩॥]** (ਅੰਗ ੬੧੨)

ਮਹਾਤਮਾ ਸੁੰਦਰ ਸ਼ਾਹ ਨੇ ਗਿਆਨ ਸਮੁੰਦਰ ਗ੍ਰੰਥ ਵਿਚ ਅੱਠ ਪ੍ਰਕਾਰ ਦੇ ਗੁਰੂ ਕਹੇ ਹਨ। ਦਗੇ ਬਾਜ ਗਿਦੜ ਗੁਰੂ ਹੈ। ਮਾਰ ਕਰਕੇ ਖਾਣ ਵਾਲਾ ਸ਼ੇਰ ਗੁਰੂ ਹੈ। ਘੂਰਨ ਵਾਲਾ ਬਿੱਲਾ ਗੁਰੂ ਹੈ। ਡਰਨ ਵਾਲਾ ਮਿਰਗ ਗੁਰੂ ਹੈ। ਸੂਰਜ ਪ੍ਰਕਾਸ਼ ਵਿਚ ਚਾਰਾਂ ਦਾ ਵਰਨਣ ਹੈ। ਭਿਰੰਗੀ ਗੁਰੂ। ਪਾਰਸ ਗੁਰੂ। ਦੀਵਾ ਗੁਰੂ। ਸੂਰਜ ਗੁਰੂ। ਕਥਨ ਕੀਤੇ ਹਨ। ਪਰ ਸਾਡੇ ਸਤਿਗੁਰੂ ਤਾਂ

ਪ੍ਰਮਾਣ : **[ਸੰਤ ਪ੍ਰਸਾਦਿ ਮੇਰੇ ਪੂਰ ਮਨੋਰਥ ਕਰਿ ਕਿਰਪਾ ਭੇਟੇ ਗੁਣਤਾਸ ॥ ਸਾਂਤਿ ਸਹਜ ਸੂਖ ਮਨਿ ਉਪਜਿਓ ਕੋਟਿ ਸੂਰ ਨਾਨਕ ਪਰਗਾਸ ॥੨॥੫॥੨੪॥]** (ਅੰਗ ੭੧੬-੧੭)

ਕਰਨ ਵਾਲੇ ਹਨ।

**[ਜੇ ਸਉ ਚੰਦਾ ਉਗਵਹਿ ਸੂਰਜ ਚੜਹਿ ਹਜਾਰ ॥ ਏਤੇ ਚਾਨਣ ਹੋਦਿਆਂ ਗੁਰ ਬਿਨੁ ਘੋਰ ਅੰਧਾਰ ॥੨॥]** (ਅੰਗ ੪੬੩)

ਕਰੋੜਾਂ ਸੂਰਜਾਂ ਚੰਦ੍ਰਮਾਂ ਦਾ ਪ੍ਰਕਾਸ਼ ਗੁਰੂ ਸਾਹਿਬ ਜੀ ਦੇ ਪ੍ਰਕਾਸ਼ ਦੇ ਸਮਾਨ ਨਹੀਂ। ਗੁਰੂ ਸਾਹਿਬ ਅਕਾਲ ਪੁਰਖ ਦਾ ਰੂਪ ਹਨ।

ਪ੍ਰਮਾਣ : **[ਗੁਰਦੇਵ ਸਤਿਗੁਰੁ ਪਾਰਬ੍ਰਹਮੁ ਪਰਮੇਸਰੁ ਗੁਰਦੇਵ ਨਾਨਕ ਹਰਿ ਨਮਸਕਰਾ ॥੧॥]** (ਅੰਗ ੨੫੦)

ਜੋ ਸਾਰਿਆਂ ਦੇ ਆਪਣੇ ਆਤਮਾ ਰੂਪ ਗੁਰੂ ਅੰਗਦ ਦੇਵ ਜੀ ਹਨ। ਉਹਨਾਂ ਨੂੰ ਯਾਦ ਕਰਦੇ ਹਾਂ। (ਇਕ ਮਨਿ) ਇਕਾਗਰ ਮਨ ਕਰਕੇ (ਚਿਤਿ) ਸਾਰੀਆਂ ਚਿਤਵਣੀਆਂ ਛੱਡ ਕਰਕੇ। ਇਕ ਚਿਤ ਹੋ ਕੇ (ਭਾਇ) ਪਰੇਮ ਨਾਲ ਗੁਰਾਂ ਦਾ ਸੇਵਨ ਕਰਦੇ ਹਾਂ। **ਵਾ :** (ਇਕ ਮਨਿ) ਸ਼੍ਰੋਮਣੀ ਪਰਮੇਸ਼ਰ (ਚਿਤਿ) ਚੇਤਨ ਦਾ ਸਰੂਪ ਜਾਣ ਕੇ। (ਭਾਇ) ਪਰੇਮ ਨਾਲ ਆਪਣੇ ਗੁਰਾਂ ਦਾ ਸੇਵਨ ਕਰਦੇ ਹਾਂ।

**ਦੂਸਰਾ ਅਰਥ :** (ਮਨਿ) ਮਨ ਦੇ ਸੰਕਲਪ ਛੱਡ ਕੇ। ਚਿਤ ਦੀਆਂ ਚਿਤਵਨੀਆਂ ਛੱਡਕੇ। ਇਕ ਰਸ ਪਰੇਮ ਨਾਲ ਆਪਣੇ ਗੁਰਾਂ ਦੀ ਸੇਵਾ ਕਰਦੇ ਹਨ। (ਹਉ ਸਤਿਗੁਰੁ) = (ਹਉ) ਹਉਮੈ ਛੱਡ ਕੇ ਆਪਣੇ ਸਤਿਗੁਰਾਂ ਦੇ ਦਰ ਦੀ ਸੇਵਾ ਕਰੀਏ। ਤਾਂ ਮਨ ਵਿਚ ਇਕ ਵਾਹਿਗੁਰੂ ਦਾ (ਭਾਇ) ਪਰੇਮ ਪੈਦਾ ਹੋ ਜਾਂਦਾ ਹੈ। ਅਤੇ (ਚਿਤਿ) ਹਿਰਦੇ ਅੰਦਰ ਸੁਆਸ ਸੁਆਸ ਨਾਮ ਦਾ ਪ੍ਰਵਾਹ ਚਲ ਪੈਂਦਾ ਹੈ।

**ਸਤਿਗੁਰੁ ਮਨ ਕਾਮਨਾ ਤੀਰਥੁ ਹੈ; ਜਿਸ ਨੋ ਦੇਇ ਬੁਝਾਇ ॥**

ਤੀਰਥਾਂ ਨੂੰ ਮਨ ਦੀਆਂ ਕਾਮਨਾਂ ਪੂਰੀਆਂ ਕਰਨ ਵਾਲੇ ਜਾਣ ਕੇ ਤੀਰਥ ਮਨ ਕਾਮਨਾ ਪੂਰਤ ਮੰਨੇ ਜਾਂਦੇ ਹਨ।

## ਸਾਖੀ—ਸ਼ਿਵਜੀ ਤੇ ਪਾਰਬਤੀ ਦੀ

ਇਕ ਵਾਰ ਸ਼ੰਕਰ ਜੀ ਅਤੇ ਪਾਰਬਤੀ ਵਿਚਰਦੇ ਹੋਏ ਮਣੀਕਰਨ ਤੀਰਥ ਤੇ ਪੁੱਜੇ। ਉਥੇ ਗਰਮ ਤੇ ਠੰਡੇ ਪਾਣੀ ਦੇ ਚਸ਼ਮੇ ਹਨ। ਸ਼ਿਵ ਜੀ ਅਤੇ ਪਾਰਬਤੀ ਉੱਥੇ ਇਸ਼ਨਾਨ ਕਰਨ ਲੱਗ ਪਏ। ਪਾਰਬਤੀ ਦਾ ਇਸ਼ਨਾਨ ਕਰਦਿਆਂ ਕੰਨ ਦਾ ਗਹਿਣਾ ਜਿਸ ਵਿਚ ਕੀਮਤੀ ਮਣੀ ਸੀ। ਉਥੇ ਪਾਣੀ ਵਿਚ ਡਿੱਗ ਪਿਆ ਸੀ। ਲੱਭਣ ਵਾਸਤੇ ਬਹੁਤ ਯਤਨ ਕੀਤੇ ਪਰ ਜਦੋਂ ਨਾ ਲੱਭਿਆ। ਤਾਂ ਪਾਰਬਤੀ ਨੇ ਬਹੁਤ ਹਠ ਕੀਤਾ। ਉਸ ਵਕਤ ਭਗਵਾਨ ਸ਼ਿਵ ਨੇ ਸ਼ੇਸ਼ਨਾਗ ਤੋਂ ਮਣੀ ਵਾਲੇ ਗਹਿਣੇ ਦੀ ਮੰਗ ਕੀਤੀ। ਤਾਂ ਸ਼ੇਸ਼ਨਾਗ ਮਣੀਕਰਨ ਵਿਖੇ ਗਹਿਣਾ ਲੈ ਕੇ ਆਇਆ। ਤਾਂ ਪਾਰਬਤੀ ਬਹੁਤ ਪ੍ਰਸੰਨ ਹੋਈ। ਸ਼ਿਵ ਜੀ ਨੇ ਮਣੀਕਰਨ ਤੀਰਥ ਨੂੰ ਬਹੁਤ ਵਰ ਦਿੱਤੇ ਅਤੇ ਕਿਹਾ ਜੋ ਐਥੇ ਆਵੇਗਾ ਉਸ ਦੀਆਂ ਮਨੋ ਕਾਮਨਾਂ ਪੂਰਨ ਹੋਇਆ ਕਰਨਗੀਆਂ। ਨਾਮ ਵੀ ਮਣੀ ਕਰਨ ਰੱਖਿਆ।

ਇਸੇ ਤਰ੍ਹਾਂ ਜੀਵਾਂ ਦਾ ਉਧਾਰ ਕਰਦੇ ਜਗਤ ਗੁਰੂ ਧੰਨ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਥੇ ਚਰਨ ਪਾਏ ਹਨ। ਭਾਈ ਮਰਦਾਨੇ ਨੂੰ ਭੁੱਖ ਲੱਗਣ ਤੋਂ ਹਜ਼ੂਰ ਨੇ ਚਰਨਾਂ ਦੀ ਛੋਹ ਨਾਲ ਪੱਥਰ ਪਾਸੇ ਕੀਤਾ। ਤਾਂ ਬਹੁਤ ਗਰਮ ਪਾਣੀ ਦਾ ਚਸ਼ਮਾ ਥੱਲੇ ਤੋਂ ਪਰਗਟ ਕੀਤਾ ਸੀ। ਉਸ ਵਿਚ ਭਾਈ ਮਰਦਾਨੇ ਨੂੰ ਪ੍ਰਸ਼ਾਦੇ ਅਤੇ ਚੌਲ ਪਕਾ ਕੇ ਛਕਾਏ ਸਨ। ਜਿਸ ਵਿਚ ਅੱਜ ਵੀ ਲੰਗਰ ਦੇ ਚੌਲ ਆਦਿ ਪਦਾਰਥ ਪਕਾਏ ਜਾਂਦੇ ਹਨ। ਸੰਗਤਾਂ ਗੁਰੂ ਕਾ ਲੰਗਰ ਛਕਦੀਆਂ ਹਨ ਅਤੇ ਦਰਸ਼ਨ ਕਰਕੇ ਯਾਤਰਾ ਕਰਦਿਆਂ ਆਪਣਾ ਜੀਵਨ ਸਫਲ ਕਰਦੀਆਂ ਹਨ। ਇਸ ਕਰਕੇ ਉਸ ਪਵਿੱਤਰ ਅਸਥਾਨ ਤੇ ਸਤਿਗੁਰਾਂ ਦੇ ਚਰਨਾਂ ਦੀ ਛੋਹ ਕਰਕੇ ਅੱਜ ਸਭ ਦੀਆਂ ਮਨੋ ਕਾਮਨਾ ਪੂਰਨ ਹੁੰਦੀਆਂ ਹਨ। ਇਹ ਸਭ ਸਤਿਗੁਰਾਂ ਦਾ ਪ੍ਰਤਾਪ ਹੈ। ਤੀਰਥ ਵੀ ਸਤਿਗੁਰਾਂ ਦੀ ਚਰਨ ਧੂੜ ਲਈ ਤਰਸਦੇ ਹਨ। **ਨੋਟ :** ਕਾਂਸ਼ੀ ਵਿਚ ਵੀ ਇੱਕ ਮਨੀਕਰਨ ਘਾਟ ਹੈ।

(ਸਤਿਗੁਰ ਮਨ ਕਾਮਨਾ ਤੀਰਥ ਹੈ) ਤਿਵੇਂ ਹੀ ਗੁਰੂ ਸਾਹਿਬ ਮਨ ਦੀਆਂ ਕਾਮਨਾ ਪੂਰਨ ਕਰਨ ਵਾਲੇ ਤੀਰਥ ਹਨ। ਲੋਕ ਪ੍ਰਲੋਕ ਦੇ ਸੁਖਾਂ ਦੀ, ਪਰੇਮ ਦੀ, ਮੁਕਤੀ ਦੀ, ਸਰਵਣ ਗਿਆਨ ਦੀ, ਮੰਨਣ ਗਿਆਨ ਦੀ, ਸਖਿਆਤ ਹੋਣ ਦੀਆਂ ਸਭ ਕਾਮਨਾ ਪੂਰਨ ਕਰਨ ਵਾਲੇ ਹਨ। (ਜਿਸਨੋ ਦੇਇ) ਪੂਰਬਲੇ ਕਰਮਾਂ ਦਾ ਪ੍ਰੇਰਿਆ ਹੋਇਆ ਈਸ਼ਰ, ਜਿਨ੍ਹਾਂ ਨੂੰ ਬੁਝਾ ਦੇਵੇ ਨਿਹਚਾ ਕਰਾ ਦੇਵੇ।

**ਦੂਸਰਾ ਅਰਥ:** ਗੁਰੂ ਸਾਹਿਬ ਜਿਸਨੂੰ ਸਿੱਖਿਆ ਬੁਝਾ ਦੇਣ। ਉਸ ਦੀਆਂ ਸਭ ਕਾਮਨਾਂ ਪੂਰੀਆਂ ਕਰ ਦਿੰਦੇ ਹਨ ਅਤੇ (ਤੀਰਥ) ਪਵਿੱਤਰ ਵੀ ਕਰ ਦਿੰਦੇ ਹਨ।

**ਤੀਸਰਾ ਅਰਥ:** ਜਿਨ੍ਹਾਂ ਨੂੰ ਗੁਰੂ ਜੀ ਸਿੱਖਿਆ ਬੁਝਾ ਦੇਣ। ਉਹ ਜਾਣਦੇ ਹਨ ਕਿ ਗੁਰੂ ਜੀ ਤੀਰਥ ਰੂਪ ਮਨੋ ਕਾਮਨਾਂ

ਪੂਰਨ ਕਰਨ ਵਾਲੇ ਹਨ। ਹੋਰ ਤੀਰਥਾਂ ਤੇ ਜਾ ਕਰਕੇ ਭਾਵੇਂ ਕਾਮਨਾ ਨਾ ਵੀ ਪੂਰੀਆਂ ਹੋਣ। ਗੁਰੂ ਘਰ ਵਿਚੋਂ ਕੋਈ ਖ਼ਾਲੀ ਨਹੀਂ ਜਾਂਦਾ।

**ਮਨ ਚਿੰਦਿਆ ਵਰੁ ਪਾਵਣਾ; ਜੋ ਇਛੈ ਸੋ ਫਲੁ ਪਾਇ ॥**

ਜੋ ਵੀ ਮਨ ਵਿਚ (ਚਿੰਦਿਆ) ਚਿਤਵਨੀ ਕਰੀਏ। ਧਰਮ, ਅਰਥ, ਕਾਮ, ਮੋਖ, ਸਾਰੇ ਵਰ ਗੁਰਾਂ ਪਾਸੋਂ ਪ੍ਰਾਪਤ ਹੁੰਦੇ ਹਨ। (ਜੋ ਇਛੈ) ਜੋ ਵੀ ਸਿੱਖ ਮੁਕਤੀ, ਗਿਆਨ, ਆਦਿ ਦੀ ਇੱਛਾ ਕਰਦਾ ਹੈ। ਉਹੀ ਫਲ ਸਤਿਗੁਰਾਂ ਪਾਸੋਂ ਪਾ ਲੈਂਦਾ ਹੈ।

**ਨਾਉ ਧਿਆਈਐ ਨਾਉ ਮੰਗੀਐ; ਨਾਮੇ ਸਹਜਿ ਸਮਾਇ ॥੧॥**

ਗੁਰੂ ਸਾਹਿਬ ਤੋਂ ਨਾਮ ਹੀ ਮੰਗੀਏ। ਫੇਰ ਨਾਮ ਨੂੰ ਹੀ ਬਿਰਤੀ ਧੇਯਕਾਰ ਕਰਕੇ ਧਿਆਉਣਾ ਕਰੀਏ। ਤ੍ਰਿਕੁਟੀ ਮੇਟਣਾ ਕਰੀਏ।

ਪ੍ਰਮਾਣ : [**ਧਿਆਨ ਰੂਪਿ ਹੋਇ ਆਸਣੁ ਪਾਵੈ ॥ ਸਚਿ ਨਾਮਿ ਤਾੜੀ ਚਿਤੁ ਲਾਵੈ ॥੨॥**] (ਅੰਗ ੮੭੭)

(ਨਾਮੇ ਸਹਜਿ) ਨਾਮ ਕਰਕੇ ਹੀ ਸੁਤੇ ਸਿੱਧ ਪ੍ਰਭੂ ਵਿਚ ਸਮਾਈ ਦਾ ਹੈ। **ਅਥਵਾ**: ਨਾਮ ਕਰਕੇ ਹੀ (ਸਹਜਿ) ਸ਼ਾਂਤੀ ਸਹਿਤ (ਸਹਜਿ) ਸਰੂਪ ਵਿਚ ਸਮਾਈਦਾ ਹੈ।

**ਵਾ**: ਨਾਮ ਕਰਕੇ ਹੀ ਸਹਿਜ ਅਵਸਥਾ ਵਿਚ ਸਮਾਈ ਦਾ ਹੈ। ਸਹਿਜ ਅਵਸਥਾ :

ਪ੍ਰਮਾਣ : [**ਤੈਸਾ ਹਰਖੁ ਤੈਸਾ ਉਸੁ ਸੋਗੁ ॥ ਸਦਾ ਅਨੰਦੁ ਤਹ ਨਹੀ ਬਿਓਗੁ ॥**] (ਅੰਗ ੨੭੫)

ਇਹ ਸਹਿਜ ਅਵਸਥਾ ਹੈ।

**ਮਨ ਮੇਰੇ, ਹਰਿ ਰਸੁ ਚਾਖੁ; ਤਿਖ ਜਾਇ ॥**

ਹੇ ਮੇਰੇ ਮਨਾਂ! ਹਰੀ ਦੇ ਨਾਮ ਰਸ ਨੂੰ (ਚਾਖੁ) ਧਾਰਨ ਕਰਨਾ ਕਰ। (ਤਿਖ) ਫੇਰ ਤੇਰੀ ਤ੍ਰਿਸ਼ਨਾ ਦੀ ਪਿਆਸ ਚਲੀ ਜਾਵੇਗੀ।

**ਜਿਨੀ ਗੁਰਮੁਖਿ ਚਾਖਿਆ ਸਹਜੇ ਰਹੇ ਸਮਾਇ ॥੧॥ ਰਹਾਉ ॥**

ਜਿਨ੍ਹਾਂ ਨੇ (ਗੁਰਮੁਖਿ) ਗੁਰਾਂ ਦੁਆਰਾ ਅਧਿਕਾਰੀ ਹੋ ਕੇ ਨਾਮ ਨੂੰ (ਚਾਖਿਆ) ਧਾਰਨ ਕੀਤਾ ਹੈ। ਉਹ ਸਹਿਜੇ ਹੀ (ਸਮਾਇ) ਅਭੇਦ ਹੋ ਗਏ ਹਨ। **ਅਥਵਾ** : ਸਹਿਜੇ ਹੀ (ਸਮਾਇ) ਮਸਤ ਹੋ ਗਏ ਹਨ (ਰਹਾਉ) ਬਿਸਰਾਮ ਦੇ ਕੇ ਫ਼ੁਰਮਾਉਂਦੇ ਹਨ।

**ਜਿਨੀ ਸਤਿਗੁਰੁ ਸੇਵਿਆ; ਤਿਨੀ ਪਾਇਆ ਨਾਮੁ ਨਿਧਾਨੁ ॥**

ਜਿਨ੍ਹਾਂ ਨੇ ਸਤਿਗੁਰਾਂ ਦੀ (ਸੇਵਿਆ) ਟਹਿਲ ਸੇਵਾ ਕੀਤੀ ਹੈ। ਉਹਨਾਂ ਨੇ ਨਾਮ ਜੋ (ਨਿਧਾਨੁ) ਨਿੱਧੀਆਂ ਦਾ ਖਜ਼ਾਨਾ ਪ੍ਰਾਪਤ ਕਰ ਲਿਆ ਹੈ। ਉਹਨਾਂ ਨੇ ਨਾਮ ਦਾ ਖਜ਼ਾਨਾ ਪ੍ਰਾਪਤ ਕਰ ਲਿਆ ਹੈ।

**ਅੰਤਰਿ ਹਰਿ ਰਸੁ ਰਵਿ ਰਹਿਆ; ਚੂਕਾ ਮਨਿ ਅਭਿਮਾਨੁ ॥**

ਜੋ ਅੰਦਰੋਂ ਹੀ (ਰਵਿ) ਨਾਮ ਨੂੰ ਉਚਾਰਦਾ ਹੈ। ਉਹ ਸਭ ਦੇ ਅੰਦਰ ਪ੍ਰਭੂ ਨੂੰ ਰਵਿਆ ਹੋਇਆ ਦੇਖ ਲੈਂਦਾ ਹੈ। (ਚੂਕਾ ਮਨਿ) ਜੋ (ਅਭਿ) ਹਿਰਦੇ ਵਿਚ ਮਾਣ ਕਰਦਾ ਹੈ। ਇਹ ਗੁਣਾਂ ਦਾ ਅਭਿਮਾਨ ਚੁੱਕਿਆ ਭਾਵ ਨਾਸ ਹੋ ਜਾਂਦਾ ਹੈ।

**ਹਿਰਦੈ ਕਮਲੁ ਪ੍ਰਗਾਸਿਆ; ਲਾਗਾ ਸਹਜਿ ਧਿਆਨੁ ॥**

ਹਿਰਦੇ ਵਿਚ ਗਿਆਨ ਰੂਪੀ ਕਵਲ ਪ੍ਰਕਾਸ਼ ਆਉਂਦਾ ਹੈ। ਭਾਵ ਖਿੜ ਜਾਂਦਾ ਹੈ ਅਤੇ ਪ੍ਰਭੂ ਦੇ (ਸਹਜਿ) ਸਰੂਪ ਵਿਚ ਬਿਰਤੀ ਦਾ ਧਿਆਨ ਲੱਗ ਜਾਂਦਾ ਹੈ।

**ਮਨੁ ਨਿਰਮਲੁ ਹਰਿ ਰਵਿ ਰਹਿਆ; ਪਾਇਆ ਦਰਗਹਿ ਮਾਨੁ ॥੨॥**

ਮਨ ਪਾਪਾਂ ਦੀ ਅਤੇ ਮਾਇਆ ਦੀ ਮੈਲ ਤੋਂ ਉੱਜਲ ਹੋ ਜਾਂਦਾ ਹੈ। ਹਰੀ ਪ੍ਰਮੇਸ਼ਰ ਨੂੰ (ਰਵਿ) ਵਿਆਪਿਕ ਜਾਣ ਲੈਂਦਾ ਹੈ। ਉਹਨਾਂ ਨੇ ਸਚਖੰਡ ਵਿਚ (ਮਾਨੁ) ਸਤਿਕਾਰ ਪਾਇਆ ਹੈ। ਵਾ: (ਦਰਗਹਿ) ਸੰਗਤ ਵਿਚ ਨਾਮ ਦਾ (ਮਾਨੁ) ਮੰਨਣ ਪਾਇਆ ਹੈ। ਅਥਵਾ: (ਦਰ) ਹਿਰਦੇ (ਗਹਿ) ਅਸਥਾਨ ਵਿਚ (ਮਾਨੁ) ਪ੍ਰਭੂ ਦਾ ਗਿਆਨ ਪ੍ਰਾਪਤ ਕੀਤਾ ਹੈ।

**ਸਤਿਗੁਰੁ ਸੇਵਨਿ ਆਪਣਾ; ਤੇ ਵਿਰਲੇ ਸੰਸਾਰਿ ॥**

ਜੋ ਸਤਿਗੁਰਾਂ ਨੂੰ ਆਪਣੇ ਜਾਣ ਕੇ ਸੇਵਨ ਕਰਦੇ ਹਨ। ਉਹ ਗੁਰਮੁਖ ਸੰਸਾਰ ਵਿਚ ਵਿਰਲੇ ਹਨ। ਹੋਰਨਾਂ ਦੇ ਉਪਾਸ਼ਕ ਬੇਅੰਤ ਹਨ। ਗੁਰਾਂ ਦੇ ਪ੍ਰੇਮੀ ਵਿਰਲੇ ਹਨ।

**ਹਉਮੈ ਮਮਤਾ ਮਾਰਿ ਕੈ; ਹਰਿ ਰਾਖਿਆ ਉਰ ਧਾਰਿ ॥**

ਉਹਨਾਂ ਗੁਰਮੁਖਾਂ ਨੇ ਸਰੀਰ ਦੀ ਹਉਮੈ, ਪਦਾਰਥਾਂ ਦੀ ਮਮਤਾ ਮਾਰ ਕਰਕੇ। ਹਰੀ ਪ੍ਰਮੇਸ਼ਰ ਨੂੰ ਹਿਰਦੇ ਵਿਚ ਧਾਰਨ ਕਰਕੇ ਰੱਖਿਆ ਹੈ।

**ਹਉ ਤਿਨ ਕੈ ਬਲਿਹਾਰਣੈ; ਜਿਨਾ ਨਾਮੇ ਲਗਾ ਪਿਆਰੁ ॥**

ਅਸੀਂ ਉਹਨਾਂ ਤੋਂ ਬਲਿਹਾਰ ਜਾਂਦੇ ਹਾਂ। ਜਿਨ੍ਹਾਂ ਦਾ ਨਾਮ ਦੇ ਨਾਲ ਪਿਆਰ ਲੱਗਾ ਹੈ।

**ਅਥਵਾ :** ਭਰਾਵਾਂ ਦਾ ਬਲ, ਧਨ ਦਾ ਬਲ, ਜ਼ਬਾਨ ਦਾ ਬਲ, ਸਰੀਰਕ ਬਲ, ਰਿੱਧੀਆਂ ਸਿੱਧੀਆਂ ਦਾ ਬਲ, ਰੂਹਾਨੀਅਤ ਦਾ ਬਲ, ਇਹ ਸਾਰੇ ਬਲ ਉਸ ਗੁਰਮੁਖ ਉਤੋਂ ਕੁਰਬਾਨ ਕਰੀਏ। ਜਿਨ੍ਹਾਂ ਦਾ ਨਾਮ ਨਾਲ ਪ੍ਰੇਮ ਹੈ।

**ਸੇਈ ਸੁਖੀਏ ਚਹੁ ਜੁਗੀ; ਜਿਨਾ ਨਾਮੁ ਅਖੁਟੁ ਅਪਾਰੁ ॥੩॥**

ਚੌਹਾਂ ਜੁਗਾਂ ਵਾਲੇ ਸੰਸਾਰ ਵਿਚ ਉਹੀ ਸੁਖੀ ਹਨ। ਅਥਵਾ: ਚਾਰੇ ਜੁਗਾਂ ਵਿਚ ਉਹੀ ਸੁਖੀ ਹਨ। ਜਿਨ੍ਹਾਂ ਦੀ ਅਪਾਰ ਪਰਮੇਸ਼ਰ ਦੇ ਅਖੁੱਟ ਨਾਮ ਵਿਚ ਲਿਵ ਲੱਗੀ ਹੈ।

**ਗੁਰ ਮਿਲਿਐ ਨਾਮੁ ਪਾਈਐ; ਚੂਕੈ ਮੋਹ ਪਿਆਸ ॥**

ਜਿਨ੍ਹਾਂ ਨੇ ਗੁਰਾਂ ਨਾਲ ਮਿਲ ਕਰਕੇ ਨਾਮ ਪ੍ਰਾਪਤ ਕੀਤਾ ਹੈ। ਉਹਨਾਂ ਨੇ ਸਰੀਰਾਂ ਦਾ ਮੋਹ ਅਤੇ ਰਸਾਂ ਕਸਾਂ ਦੀ ਤੇ ਤ੍ਰਿਸ਼ਨਾ ਦੀ, ਪਿਆਸਾ (ਚੂਕੈ) ਨਵਿਰਤ ਕਰ ਲਈ ਹੈ।

**ਹਰਿ ਸੇਤੀ ਮਨੁ ਰਵਿ ਰਹਿਆ; ਘਰ ਹੀ ਮਾਹਿ ਉਦਾਸੁ ॥**

ਉਹਨਾਂ ਨਾਮ ਰਸੀਏ ਗੁਰਸਿੱਖਾਂ ਦਾ ਮਨ ਨਾਮ ਨੂੰ (ਰਵਿ) ਉਚਾਰਨ ਨਾਲ ਹੀ ਮਿਲਿਆ ਰਹਿੰਦਾ ਹੈ। ਉਹ ਗ੍ਰਿਹਸਤ ਵਿਚ ਉਪਰਾਮ ਰਹਿੰਦੇ ਹਨ। ਵਾ:- (ਘਰ) ਸਰੀਰ ਵਿਚ ਹੀ ਉਪਰਾਮ ਰਹਿੰਦੇ ਹਨ। ਭਾਈ ਭਿਖਾਰੀ ਜੀ-ਭਾਈ ਬਹਿਲੋ ਵਰਗੇ ਸੰਤ।

**ਜਿਨਾ ਹਰਿ ਕਾ ਸਾਦੁ ਆਇਆ; ਹਉ ਤਿਨ ਬਲਿਹਾਰੈ ਜਾਸੁ ॥**

ਜਿਨ੍ਹਾਂ ਨੂੰ ਹਰੀ ਦੇ ਨਾਮ ਦਾ ਸੁਆਦ = ਰਸ ਆਇਆ ਹੈ। ਅਸੀਂ ਉਹਨਾਂ ਤੋਂ ਬਲਿਹਾਰ ਜਾਂਦੇ ਹਾਂ।

**ਨਾਨਕ ਨਦਰੀ ਪਾਈਐ; ਸਚੁ ਨਾਮੁ ਗੁਣਤਾਸੁ ॥੪॥੧॥੩੪॥**

ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਰੂਪ ਸ੍ਰੀ ਗੁਰੂ ਅਮਰਦਾਸ ਜੀ ਮਹਾਰਾਜ ਫ਼ੁਰਮਾਉਂਦੇ ਹਨ। ਗੁਰਾਂ ਦੀ ਕਿਰਪਾ ਦ੍ਰਿਸ਼ਟੀ ਨਾਲ (ਗੁਣਤਾਸੁ) ਗੁਣਾਂ ਦਾ ਖ਼ਜ਼ਾਨਾ ਰੂਪ ਸੱਚਾ ਨਾਮ ਪ੍ਰਭੂ ਦਾ ਪਾਈ ਦਾ ਹੈ।

**ਦੂਸਰਾ ਅਰਥ :** ਗੁਰਾਂ ਦੀ ਕਿਰਪਾ ਦੁਆਰਾ ਸੱਚਾ ਨਾਮ ਪਾਈ ਦਾ ਹੈ ਅਤੇ ਗੁਣਾਂ ਦੇ (ਤਾਸੁ) ਪਾਤਰ ਹੋ ਜਾਈਦਾ ਹੈ ॥੪॥੧॥੩੪॥

## ਸਿਰੀਰਾਗੁ ਮਹਲਾ ੩ ॥

**ਬਹੁ ਭੇਖ ਕਰਿ ਭਰਮਾਈਐ ਮਨਿ ਹਿਰਦੈ ਕਪਟੁ ਕਮਾਇ ॥ ਹਰਿ ਕਾ ਮਹਲੁ ਨ ਪਾਵਈ ਮਰਿ ਵਿਸਟਾ ਮਾਹਿ ਸਮਾਇ ॥੧॥ ਮਨ ਰੇ ਗ੍ਰਿਹ ਹੀ ਮਾਹਿ ਉਦਾਸੁ ॥ ਸਚੁ ਸੰਜਮੁ ਕਰਣੀ ਸੋ ਕਰੇ ਗੁਰਮੁਖਿ ਹੋਇ ਪਰਗਾਸੁ ॥੧॥ ਰਹਾਉ ॥ ਗੁਰ ਕੈ ਸਬਦਿ ਮਨੁ ਜੀਤਿਆ ਗਤਿ ਮੁਕਤਿ ਘਰੈ ਮਹਿ ਪਾਇ ॥ ਹਰਿ ਕਾ ਨਾਮੁ ਧਿਆਈਐ ਸਤਸੰਗਤਿ ਮੇਲਿ ਮਿਲਾਇ ॥੨॥ ਜੇ ਲਖ ਇਸਤਰੀਆ ਭੋਗ ਕਰਹਿ ਨਵ ਖੰਡ ਰਾਜੁ ਕਮਾਹਿ ॥ ਬਿਨੁ ਸਤਿਗੁਰ ਸੁਖੁ ਨ ਪਾਵਈ ਫਿਰਿ ਫਿਰਿ ਜੋਨੀ ਪਾਹਿ ॥੩॥ ਹਰਿ ਹਾਰੁ ਕੰਠਿ ਜਿਨੀ ਪਹਿਰਿਆ ਗੁਰ ਚਰਣੀ ਚਿਤੁ ਲਾਇ ॥ ਤਿਨਾ ਪਿਛੈ ਰਿਧਿ ਸਿਧਿ ਫਿਰੈ ਓਨਾ ਤਿਲੁ ਨ ਤਮਾਇ ॥੪॥ ਜੋ ਪ੍ਰਭ ਭਾਵੈ ਸੋ ਥੀਐ ਅਵਰੁ ਨ ਕਰਣਾ ਜਾਇ ॥ ਜਨੁ ਨਾਨਕੁ ਜੀਵੈ ਨਾਮੁ ਲੈ ਹਰਿ ਦੇਵਹੁ ਸਹਜਿ ਸੁਭਾਇ ॥੫॥੨॥੩੫॥**

(ਅੰਗ ੨੬)

ਉਥਾਨਕਾ : ਕਿਸੇ ਸਾਧੂ ਨੇ ਧੰਨ ਸ੍ਰੀ ਗੁਰੂ ਅਮਰਦਾਸ ਜੀ ਮਹਾਰਾਜ ਨੂੰ ਆ ਕਰਕੇ ਬੇਨਤੀ ਕੀਤੀ ਕਿ ਹੇ ਮਹਾਰਾਜ ! ਗ੍ਰਿਹਸਤੀਆਂ ਵਾਲਾ ਲਿਬਾਸ ਧਾਰਨ ਕਰਕੇ ਮੁਕਤੀ ਪ੍ਰਾਪਤ ਨਹੀਂ ਹੁੰਦੀ। ਸਗੋਂ ਸਾਧੂਆਂ ਵਾਲਾ ਭੇਖ ਧਾਰ ਕਰਕੇ ਦੇਸਾਂ ਦਿਸੰਤਰਾਂ ਵਿਚ ਵਿਚਰਨ ਤੋਂ ਮੁਕਤੀ ਹੁੰਦੀ ਹੈ।

**ਬਹੁ ਭੇਖ ਕਰਿ ਭਰਮਾਈਐ; ਮਨਿ ਹਿਰਦੈ ਕਪਟੁ ਕਮਾਇ ॥**

ਉੱਤਰ : ਹੇ ਭਾਈ ! ਬਹੁਤੇ ਭੇਖਾਂ ਨੂੰ ਧਾਰਨ ਕਰ ਲਵੇ। ਤੀਰਥਾਂ ਤੇ (ਭਰਮਾਈਐ) ਵਿਚਰਦੇ ਰਹੀਏ। ਭਰਮਦੇ ਰਹੀਏ। (ਮਨਿ ਹਿਰਦੈ) ਜੇਕਰ ਮਨ ਜੋ ਹਿਰਦੇ ਵਿਚ ਰਹਿੰਦਾ ਹੈ। ਫੇਰ (ਕਪਟੁ) ਛਲ ਹੀ ਕਮਾਉਂਦਾ ਹੈ। ਤਾਂ ਹੀ ਪ੍ਰਭੂ ਦੀ ਪ੍ਰਾਪਤੀ ਨਹੀਂ ਹੁੰਦੀ। ਨਿਸ਼ਕਪਟ ਮਨ ਕਰਕੇ ਹੀ ਮੁਕਤੀ ਪ੍ਰਾਪਤ ਹੁੰਦੀ ਹੈ।

**ਹਰਿ ਕਾ ਮਹਲੁ ਨ ਪਾਵਈ; ਮਰਿ ਵਿਸਟਾ ਮਾਹਿ ਸਮਾਇ ॥੧॥**

ਐਸਾ ਭੇਖੀ ਪੁਰਸ਼ ਹਰੀ ਦਾ ਸਰੂਪ ਰੂਪ ਮਹਿਲ ਸੱਚਖੰਡ ਨਹੀਂ ਪਾ ਸਕਦਾ ਹੈ। (ਮਰਿ ਵਿਸਟਾ) ਉਹ ਐਥੇ ਵੀ ਵਿਸ਼ਿਆਂ ਦਾ ਵਿਸ਼ਟਾ ਰੂਪ ਕੀੜਾ ਹੈ। ਵਿਸ਼ਿਆਂ ਵਿਚ ਹੀ (ਸਮਾਇ) ਮਿਲਿਆ ਰਹਿੰਦਾ ਹੈ। ਪਹਿਲਾਂ ਵੀ ਮਾਤਾ ਦੇ ਗਰਭ ਰੂਪੀ ਵਿਸ਼ਟਾ ਵਿਚ ਸਮਾਇਆ ਹੋਇਆ ਸੀ। ਅੱਗੇ ਨਰਕਾਂ ਰੂਪੀ ਵਿਸ਼ਟਾ ਵਿਚ ਮਰ ਕਰਕੇ ਪਵੇਗਾ।

**ਮਨ ਰੇ; ਗ੍ਰਿਹ ਹੀ ਮਾਹਿ ਉਦਾਸੁ ॥**

ਹੇ ਮਨ ! ਗਿਰਸਤ ਦੇ ਵਿਚ ਹੀ ਉਪਰਾਮ ਰਹਿਣਾ ਕਰ। ਵਾ: ਸਰੀਰ ਵਿਚ ਹੀ ਦੇਹ ਦਾ ਅਭਿਮਾਨ ਛੱਡ ਕੇ ਉਪਰਾਮ ਰਹਿਣਾ ਕਰ।

**ਸਚੁ ਸੰਜਮੁ ਕਰਣੀ ਸੋ ਕਰੇ; ਗੁਰਮੁਖਿ ਹੋਇ ਪਰਗਾਸੁ ॥੧॥ ਰਹਾਉ ॥**

(ਗੁਰਮੁਖਿ) ਜਿਨ੍ਹਾਂ ਦੇ ਗੁਰਾਂ ਦੁਆਰਾ, ਅੰਦਰ ਨਾਮ ਦਾ ਪ੍ਰਗਾਸ ਹੋਇਆ ਹੈ। (ਸਚੁ ਸੰਜਮੁ) ਉਹੋ ਹੀ ਸੱਚੀ ਭਗਤੀ ਤੇ ਇੰਦਰਿਆਂ ਦਾ (ਸੰਜਮੁ) ਦਮਨ ਕਰ ਸਕਦੇ ਹਨ।

**ਦੂਸਰਾ ਅਰਥ** : ਸਚ ਦੇ ਸੰਜਮ ਵਿਚ ਰਹਿ ਕੇ। (ਕਰਣੀ) ਭਗਤੀ ਉਹ ਹੀ ਕਰ ਸਕਦਾ ਹੈ। ਜਿਨ੍ਹਾਂ ਦੇ ਗੁਰਾਂ ਦੁਆਰਾ ਹਿਰਦੇ ਦੇ ਅੰਦਰ ਨਾਮ ਦਾ ਪ੍ਰਕਾਸ਼ ਹੈ। **ਵਾ** : ਸੱਚ ਬੋਲਣ ਦਾ ਸੰਜਮੀ ਤੇ (ਕਰਣੀ) ਭਗਤੀ ਉਹ ਕਰ ਸਕਦਾ ਹੈ। ਜਿਨ੍ਹਾਂ ਨੇ ਗੁਰਮੁਖਾਂ ਦੇ ਮਾਰਗ ਤੇ ਚਲਣਾ ਕੀਤਾ। ਭਾਵ ਅੰਦਰ ਨਾਮ ਦਾ ਪ੍ਰਕਾਸ਼ ਕੀਤਾ ਹੈ। ਗੁਰਾਂ ਦੇ ਦਰ ਤੋਂ ਨਾਮ ਪ੍ਰਾਪਤ ਕਰਕੇ।

## ਸਾਖੀ—ਯੁਧਿਸ਼ਟਰ ਦੀ

ਯੁਧਿਸ਼ਟਰ ਜੰਗਲ ਵਿਚ ਬੈਠਾ ਤਪ ਕਰ ਰਿਹਾ ਸੀ। ਇਹ ਸੱਚ ਬੋਲਣ ਦਾ ਸੰਜਮੀ ਸੀ। ਧਰਮ ਰਾਜ ਨੇ ਪਰਖ ਕਰਨ ਲਈ ਆਪ ਕਸਾਈ ਬਣ ਕੇ। ਇਸ ਦੇ ਅੱਗੇ ਗਊ ਲੰਘਾ ਦਿੱਤੀ। ਮਗਰੋਂ ਇਸ ਤੋਂ ਪੁੱਛਿਆ ਕਿ ਮੇਰੀ ਗਊ ਕਿਧਰ ਗਈ ਹੈ। ਸੁਣ ਕੇ ਯੁਧਿਸ਼ਟਰ ਨੇ ਸੋਚਿਆ ਕਿ ਦੱਸਣ ਤੋਂ ਪਾਪ ਲੱਗੇਗਾ। ਇਹ ਸੋਚ ਕੇ ਧਰਮ ਰਾਜ ਨੂੰ ਕਿਹਾ ਕਿ ਕਿਸ ਤੋਂ ਪੁੱਛਦਾ ਹੈਂ। ਅੱਖਾਂ ਦੇਖ ਸਕਦੀਆਂ ਹਨ। ਦੱਸ ਨਹੀਂ ਸਕਦੀਆਂ। ਰਸਨਾ ਦੱਸ ਸਕਦੀ ਹੈ ਪਰ ਦੇਖ ਨਹੀਂ ਸਕਦੀ। ਇਸ ਕਰਕੇ ਮੈਂ ਕੀ ਤੈਨੂੰ ਦੱਸਾਂ। ਧਰਮ ਰਾਜਾ ਬਹੁਤ ਪ੍ਰਸੰਨ ਹੋਇਆ ਸੀ। ਗੁਰੂ ਕਾ ਮੱਤ ਤਾਂ ਇਹ ਹੈ।

ਪ੍ਰਮਾਣ : **[ਬੋਲੀਐ ਸਚੁ ਧਰਮੁ ਝੂਠੁ ਨ ਬੋਲੀਐ ॥ ਜੋ ਗੁਰੁ ਦਸੈ ਵਾਟ ਮੁਰੀਦਾ ਜੋਲੀਐ ॥੩॥]** (ਅੰਗ ੪੮੮)

ਜਿਥੇ ਧਰਮ ਦੀ ਗੱਲ ਹੋਵੇ ਉਥੇ ਸੱਚ ਬੋਲੋ। ਜਿਥੇ ਪਾਪ ਹੋਵੇ ਤਾਂ ਸੱਚ ਬੋਲਣ ਤੋਂ ਚੁੱਪ ਰਹੋ। ਝੂਠ ਤਾਂ ਕਦੇ ਵੀ ਨਾ ਬੋਲੋ।

## ਦੂਸਰੀ ਸਾਖੀ—ਯੁਧਿਸ਼ਟਰ ਦੀ

ਮਹਾਂਭਾਰਤ ਦੇ ਯੁੱਧ ਸਮੇਂ ਦੁਰਯੋਧਨ ਨੂੰ ਪਤਾ ਲੱਗਾ ਕਿ ਮੇਰਾ ਭੀਮਸੈਨ ਨਾਲ ਜੰਗ ਹੋਵੇਗਾ। ਦੁਰਯੋਧਨ ਨੇ ਕੋਈ ਉਪਾ ਕਰਨ ਵਾਸਤੇ ਸੱਚ ਦੇ ਸੰਜਮੀ ਯੁਧਿਸ਼ਟਰ ਤੋਂ ਆ ਕਰਕੇ ਪੁੱਛਿਆ ਕਿ ਮੇਰਾ ਬਚਾਅ ਕਿਵੇਂ ਹੋ ਸਕਦਾ ਹੈ। ਤਾਂ ਯੁਧਿਸ਼ਟਰ ਨੇ ਸੱਚ ਸੱਚ ਦੱਸ ਦਿੱਤਾ ਕਿ ਤੇਰੀ ਮਾਤਾ ਨੇ ਸਾਰੀ ਉਮਰ ਕਿਸੇ ਪਰਾਏ ਪੁਰਸ਼ ਨੂੰ ਅੱਖਾਂ ਨਾਲ ਨਹੀਂ ਤੱਕਿਆ। ਕਿਉਂਕਿ ਤੇਰਾ ਪਿਤਾ ਅੱਖਾਂ ਤੋਂ ਅੰਨ੍ਹਾ ਹੋਣ ਕਰਕੇ। ਉਸਨੇ ਇਹ ਨਿਯਮ ਰੱਖਿਆ ਹੈ। ਤੇਰੀ ਮਾਤਾ ਦੀ ਨਜ਼ਰ ਵਿਚ ਬਹੁਤ ਸ਼ਕਤੀ ਹੈ। ਜੇਕਰ ਤੂੰ ਆਪਣੀ ਮਾਤਾ ਦੀਆਂ ਅੱਖਾਂ ਤੋਂ ਪੱਟੀ ਖੁਲ੍ਹਾ ਕੇ ਅੱਗੇ ਦੀ ਲੰਘ ਜਾਵੇ। ਤਾਂ ਤੇਰਾ ਸਾਰਾ ਸਰੀਰ ਬੱਜਰ ਦਾ ਬਣ ਜਾਵੇਗਾ। ਭਗਵਾਨ ਕ੍ਰਿਸ਼ਨ ਨੂੰ ਪਤਾ ਲੱਗ ਗਿਆ ਸਾਰੀ ਗੱਲਬਾਤ ਦਾ। ਤਾਂ ਕ੍ਰਿਸ਼ਨ ਜੀ ਨੇ ਸੋਚਿਆ ਕਿ ਫੇਰ ਤਾਂ ਇਹ ਸਰੀਰ ਬੱਜਰ ਦਾ ਹੋਣ ਕਰਕੇ ਮਰੇਗਾ ਨਹੀਂ। ਭਗਵਾਨ ਕ੍ਰਿਸ਼ਨ ਜੀ ਦੁਰਯੋਧਨ ਪਾਸ ਗਏ ਅਤੇ ਛਲ ਦੁਆਰਾ ਕਹਿਣ ਲੱਗੇ। ਹੇ ਦੁਰਯੋਧਨ ਤੂੰ ਆਪਣੀ ਮਾਤਾ ਦੇ ਅੱਗੇ ਨਗਨ ਹੋ ਕੇ ਲੰਘੇਗਾ। ਇਹ ਤਾਂ ਬਹੁਤ ਵੱਡਾ ਦੋਸ਼ ਹੈ। ਤਾਂ ਦੁਰਯੋਧਨ ਨੇ ਲੱਕ ਦੁਆਲੇ ਫੁੱਲ ਬੰਨ੍ਹ ਕੇ ਨਗਨ ਢੱਕ ਲਿਆ ਸੀ। ਜਦੋਂ ਮਾਤਾ ਦੇ ਅੱਗੋਂ ਦੀ ਲੰਘ ਗਿਆ ਤਾਂ ਸਾਰਾ ਸਰੀਰ ਬੱਜਰ ਦਾ ਬਣ ਗਿਆ। ਕੇਵਲ ਲੱਕ ਵਾਲਾ ਥਾਂ ਬੱਜਰ ਨਹੀਂ ਬਣਿਆ ਸੀ। ਏਸੇ ਕਰਕੇ ਭੀਮਸੈਨ ਨੇ ਮਹਾਂਭਾਰਤ ਦੇ ਯੁੱਧ ਵਿਚ ਦੁਰਯੋਧਨ ਦੇ ਪੱਟ ਆਦਿ ਭੰਨ੍ਹ ਕੇ ਮਾਰਿਆ ਸੀ। ਐਸਾ ਸੱਚ ਦਾ ਸੰਜਮੀ ਯੁਧਿਸ਼ਟਰ ਸੀ।

**ਗੁਰ ਕੈ ਸਬਦਿ ਮਨੁ ਜੀਤਿਆ; ਗਤਿ ਮੁਕਤਿ ਘਰੈ ਮਹਿ ਪਾਇ ॥**

ਉਹਨਾਂ ਨੇ ਗੁਰਾਂ ਦੇ ਉਪਦੇਸ਼ ਨੂੰ ਪ੍ਰਾਪਤ ਕਰਨ ਕਰਕੇ ਮਨ ਨੂੰ ਜਿੱਤ ਲਿਆ ਹੈ। (ਗਤਿ) ਚਾਰੇ ਮੁਕਤੀਆਂ ਤੇ ਕੈਵਲ ਮੁਕਤੀ ਉਹ ਗ੍ਰਿਹਸਤ ਵਿਚੋਂ ਹੀ ਪਾ ਲੈਂਦੇ ਹਨ। **ਅਥਵਾ** : ਸੰਗਤ ਰੂਪ ਘਰ 'ਚੋਂ, ਸਰੀਰ ਰੂਪੀ ਘਰ ਵਿਚੋਂ ਹੀ ਪਾ ਲੈਂਦੇ ਹਨ।

ਪ੍ਰਸ਼ਨ : ਨਾਮ ਨੂੰ ਕਿਥੇ ਧਿਆਈਏ ਜੀ ?

**ਹਰਿ ਕਾ ਨਾਮੁ ਧਿਆਈਐ; ਸਤਸੰਗਤਿ ਮੇਲਿ ਮਿਲਾਇ ॥੨॥**

ਉੱਤਰ : ਸਤਿਸੰਗਤ ਦੇ (ਮੇਲਿ) ਇਕੱਤਰਤਾ ਵਿਚ ਆਪਣੇ ਆਪ ਨੂੰ ਮੇਲ ਕਰਕੇ। ਹਰੀ ਪਰਮੇਸ਼ਰ ਦੇ ਨਾਮ ਨੂੰ ਧਿਆਉਣਾ ਕਰੀਏ।

ਪ੍ਰਸ਼ਨ : ਕੀ ਹੋਰ ਸਾਧਨਾਂ ਕਰਕੇ ਸੁਖ ਦੀ ਪ੍ਰਾਪਤੀ ਨਹੀਂ ਹੁੰਦੀ।

**ਜੇ ਲਖ ਇਸਤਰੀਆ ਭੋਗ ਕਰਹਿ; ਨਵ ਖੰਡ ਰਾਜੁ ਕਮਾਹਿ ॥**

ਉੱਤਰ : ਜੇਕਰ ਲੱਖਾਂ ਇਸਤ੍ਰੀਆਂ ਨਾਲ ਭੋਗ ਕਰ ਲਵੇ। ਫੇਰ ਵੀ ਸੁਖ ਨਹੀਂ ਹੈ।

## ਸਾਖੀ

ਰਾਜੇ ਬਚਿੱਤਰ ਬੀਰਜ ਨੇ ਪੁੱਤਰ ਦੀ ਲਾਲਸਾ ਖ਼ਾਤਰ ਇਕ ਲੱਖ ਰਾਣੀ ਨਾਲ ਵਿਆਹ ਕਰਾਇਆ ਸੀ। ਬਹੁਤ ਯਤਨ ਕਰਨ ਤੋਂ ਇਕ ਪੁੱਤਰ ਹੀ ਪੈਦਾ ਹੋਇਆ। ਉਹ ਵੀ ਰਾਣੀਆਂ ਨੇ ਈਰਖਾ ਵੱਸ ਮਾਰ ਦਿੱਤਾ। ਰਾਜਾ ਪੁੱਤਰ ਦੇ ਵਿਯੋਗ ਵਿਚ ਹੀ ਮਰ ਗਿਆ ਸੀ। ਪੁੱਤਰ ਦੀ ਇੱਛਾ ਹੋਣ ਕਰਕੇ ਸੂਰੀ ਦੀ ਜੂਨ ਵਿਚ ਪਿਆ ਸੀ ਮਰ ਕਰਕੇ। ਗੁਰਬਾਣੀ ਦੇ ਮਹਾਂਵਾਕ ਹਨ

ਪ੍ਰਮਾਣ : **[ਅੰਤਿ ਕਾਲਿ ਜੋ ਲੜਿਕੇ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ ॥ ਸੂਕਰ ਜੋਨਿ ਵਲਿ ਵਲਿ ਅਉਤਰੈ ॥੩॥]** (ਅੰਗ ੫੨੬)

(ਨਵਖੰਡ ਰਾਜੁ) ਭਾਵੇਂ ਨੌਂ ਖੰਡਾਂ ਦਾ ਰਾਜ ਵੀ ਕਮਾ ਲਵੇ। ਭਾਵ ਨੌਂ ਖੰਡਾਂ ਵਿਚ ਰਾਜ ਵੀ ਕਰ ਲਵੇ। ਫੇਰ ਵੀ ਸੁਖ ਨਹੀਂ ਹੈ।

## ਸਾਖੀ

ਮਾਨਧਾਤਾ ਰਾਜਾ ਹੋਇਆ ਹੈ। ਇਸਨੇ ਨੌਂ ਖੰਡਾਂ ਵਿਚ ਰਾਜ ਕੀਤਾ ਸੀ। ਜਿਸ ਵੇਲੇ ਸੁਰਗ ਵਿਚ ਗਿਆ ਤਾਂ ਇੰਦਰ ਨੇ ਇਸਨੂੰ ਅੱਧਾ ਸਿੰਘਾਸਣ ਦਿੱਤਾ ਬੈਠਣ ਵਾਸਤੇ। ਮਾਨਧਾਤੇ ਨੇ ਇੰਦਰ ਨੂੰ ਕਿਹਾ ਕਿ ਮੈਨੂੰ ਪੂਰਾ ਰਾਜ ਸਿੰਘਾਸਨ ਕਿਉਂ ਨਹੀਂ ਦਿੱਤਾ। ਇੰਦਰ ਨੇ ਕਿਹਾ ਜੇ ਤੂੰ ਮਥਰਾ ਵਿਚ ਲਵਣਾਸੁਰ ਦੈਂਤ ਨੂੰ ਮਾਰ ਕਰਕੇ ਆਵੇਂ। ਤਦ ਤੈਨੂੰ ਪੂਰਾ ਸਵਰਗ ਦਾ ਰਾਜ ਮਿਲ ਸਕਦਾ ਹੈ। ਮਾਨਧਾਤੇ ਨੇ ਸਵਰਗ ਵਿਚੋਂ ਆ ਕੇ ਇਸ ਦੈਂਤ ਨਾਲ ਜੰਗ ਕੀਤਾ। ਪਰ ਇਸ ਦੈਂਤ ਕੋਲ ਸ਼ਿਵਜੀ ਦਾ ਤ੍ਰਿਸੂਲ ਸੀ। ਇਸ ਕਰਕੇ ਇਸਨੇ ਮਾਨਧਾਤੇ ਨੂੰ ਮਾਰ ਦਿੱਤਾ। ਮਰਨ ਵੇਲੇ ਦੈਂਤ ਵੱਲ ਧਿਆਨ ਹੋਣ ਕਰਕੇ ਮਾਨਧਾਤਾ ਬ੍ਰਤਾਸੁਰ ਦੈਂਤ ਬਣਿਆ। ਫੇਰ ਇੰਦਰ ਨਾਲ ਜੰਗ ਕੀਤਾ। ਇੰਦਰ ਨੇ ਦਧੀਚ ਮੁਨੀ ਦੀਆਂ ਹੱਡੀਆਂ ਦਾ ਧਨੁਖ ਬਣਾ ਕੇ ਇਸਨੂੰ ਮਾਰਿਆ ਸੀ। ਇਸ ਪ੍ਰਕਾਰ –

ਪ੍ਰਮਾਣ : **[ਨਵ ਖੰਡਨ ਕੋ ਰਾਜੁ ਕਮਾਵੈ ਅੰਤਿ ਚਲੈਗੋ ਹਾਰੀ ॥੧॥]** (ਅੰਗ ੭੧੨)
ਐਸੀ ਹਾਲਤ ਹੁੰਦੀ ਹੈ।

**ਬਿਨੁ ਸਤਿਗੁਰ ਸੁਖੁ ਨ ਪਾਵਈ; ਫਿਰਿ ਫਿਰਿ ਜੋਨੀ ਪਾਹਿ ॥੩॥**

ਸੱਚੇ ਸਤਿਗੁਰਾਂ ਦੀ ਸ਼ਰਨ ਤੋਂ ਬਿਨਾਂ ਸੁਖ ਦੀ ਪ੍ਰਾਪਤੀ ਨਹੀਂ ਹੁੰਦੀ ਹੈ। (ਫਿਰਿ ਫਿਰਿ) ਬਾਰ ਬਾਰ ਚੌਰਾਸੀ ਲੱਖਾਂ ਜੂਨਾਂ ਦੇ (ਫੇਰਿਆਂ) ਚੱਕਰਾਂ ਵਿਚ ਹੀ ਪੈਂਦੇ ਹਨ।

**ਹਰਿ ਹਾਰੁ ਕੰਠਿ ਜਿਨੀ ਪਹਿਰਿਆ; ਗੁਰ ਚਰਣੀ ਚਿਤੁ ਲਾਇ ॥**

ਗੁਰਾਂ ਦੁਆਰਾ ਜਿਨ੍ਹਾਂ ਨੇ ਹਰੀ ਦਾ ਨਾਮ ਭੂਖਣ ਪ੍ਰੀਤੀ ਰੂਪ ਧਾਗੇ ਵਿਚ ਪਰੋ ਕਰਕੇ ਕੰਠ ਵਿਚ

ਪਹਿਨਿਆ ਹੈ। ਭੂਖਣ = ਗਹਿਣਾ, ਨਾਮ ਰੂਪ ਗਹਿਣਾ ਪਹਿਨਿਆ ਹੈ, ਅਤੇ ਗੁਰਾਂ ਦੇ ਚਰਨਾਂ ਵਿਚ ਚਿਤ ਦੀ ਬਿਰਤੀ ਨੂੰ ਲਾਇਆ ਹੈ।

**ਤਿਨਾ ਪਿਛੈ ਰਿਧਿ ਸਿਧਿ ਫਿਰੈ; ਓਨਾ ਤਿਲੁ ਨ ਤਮਾਇ ॥੪॥**

ਉਹਨਾਂ ਦੇ ਪਿੱਛੇ ਰਿਧੀਆਂ ਅਤੇ ਅਠਾਰਾਂ ਸਿੱਧੀਆਂ ਦਾਸੀਆਂ ਬਣ ਕੇ ਫਿਰਦੀਆਂ ਹਨ। (ਓਨਾ ਤਿਲੁ) ਉਹਨਾਂ ਗੁਰਮੁਖਾਂ ਨੂੰ ਤਿਲ ਜਿੰਨੀ ਵੀ (ਤਮਾਇ) ਇੱਛਾ ਨਹੀਂ ਹੁੰਦੀ। ਅਥਵਾ: (ਤਿਲੁ) ਤਿਲ ਮਾਤਰ ਵੀ ਉਹਨਾਂ ਨੂੰ ਤਮੋਗੁਣ ਨਹੀਂ ਹੁੰਦਾ। (ਤਿਲੁ) ਥੋੜ੍ਹਾ ਜਿਹਾ ਵੀ ਅਗਿਆਨ ਦਾ (ਤਮਾਇ) ਹਨੇਰਾ ਉਹਨਾਂ ਗੁਰਮੁਖਾਂ ਨੂੰ ਨਹੀਂ ਹੁੰਦਾ ਹੈ।

**ਜੋ ਪ੍ਰਭ ਭਾਵੈ ਸੋ ਥੀਐ; ਅਵਰੁ ਨ ਕਰਣਾ ਜਾਇ ॥**

ਉਹ ਤੱਤ ਬੇਤੇ ਜਾਣਦੇ ਹਨ ਕਿ ਜੋ ਪ੍ਰਭੂ ਨੂੰ ਭਾਉਂਦਾ ਹੈ। ਓਹੀ ਤਿੰਨੇ ਕਾਲ ਹੁੰਦਾ ਹੈ। (ਅਵਰੁ ਨ) ਹੋਰ ਕਿਸੇ ਤੋਂ ਤਿੰਨ ਕਾਲ ਕੀਤਾ ਨਹੀਂ ਜਾ ਸਕਦਾ। ਪਰਮੇਸ਼ਰ ਹੀ ਕਰਨ ਕਾਰਨ ਸਮਰੱਥ ਹੈ।

**ਜਨੁ ਨਾਨਕੁ ਜੀਵੈ ਨਾਮੁ ਲੈ; ਹਰਿ ਦੇਵਹੁ ਸਹਜਿ ਸੁਭਾਇ ॥੫॥੨॥੩੫॥**

ਸ੍ਰੀ ਗੁਰੂ ਅਮਰਦਾਸ ਜੀ ਫ਼ੁਰਮਾਉਂਦੇ ਹਨ ਕਿ ਅਸੀਂ ਤਾਂ ਨਾਮ ਉਚਾਰਨ ਕਰਕੇ ਹੀ ਜਿਉਂਦੇ ਹਾਂ। (ਹਰਿ ਦੇਵਹੁ) ਹੇ ਹਰੀ ਪਰਮੇਸ਼ਰ, (ਸਹਜਿ) ਸੁਤੇ (ਸੁਭਾਇ) ਸਿੱਧ ਹੀ ਨਾਮ ਦੀ ਬਖ਼ਸ਼ਿਸ਼ ਕਰ ਦੇਵੋ ਜੀ ॥੫॥੨॥੩੫॥

## ਸਿਰੀਰਾਗੁ ਮਹਲਾ ੩ ਘਰੁ ੧ ॥

**ਜਿਸ ਹੀ ਕੀ ਸਿਰਕਾਰ ਹੈ ਤਿਸ ਹੀ ਕਾ ਸਭੁ ਕੋਇ ॥ ਗੁਰਮੁਖਿ ਕਾਰ ਕਮਾਵਣੀ ਸਚੁ ਘਟਿ ਪਰਗਟੁ ਹੋਇ ॥ ਅੰਤਰਿ ਜਿਸ ਕੈ ਸਚੁ ਵਸੈ ਸਚੇ ਸਚੀ ਸੋਇ ॥ ਸਚਿ ਮਿਲੇ ਸੇ ਨ ਵਿਛੁੜਹਿ ਤਿਨ ਨਿਜ ਘਰਿ ਵਾਸਾ ਹੋਇ ॥੧॥ ਮੇਰੇ ਰਾਮ ਮੈ ਹਰਿ ਬਿਨੁ ਅਵਰੁ ਨ ਕੋਇ ॥ ਸਤਗੁਰੁ ਸਚੁ ਪ੍ਰਭੁ ਨਿਰਮਲਾ ਸਬਦਿ ਮਿਲਾਵਾ ਹੋਇ ॥੧॥ ਰਹਾਉ ॥ ਸਬਦਿ ਮਿਲੈ ਸੋ ਮਿਲਿ ਰਹੈ ਜਿਸ ਨਉ ਆਪੇ ਲਏ ਮਿਲਾਇ ॥ ਦੂਜੈ ਭਾਇ ਕੋ ਨਾ ਮਿਲੈ ਫਿਰਿ ਫਿਰਿ ਆਵੈ ਜਾਇ ॥ ਸਭ ਮਹਿ ਇਕੁ ਵਰਤਦਾ ਏਕੋ ਰਹਿਆ ਸਮਾਇ ॥ ਜਿਸ ਨਉ ਆਪਿ ਦਇਆਲੁ ਹੋਇ ਸੋ ਗੁਰਮੁਖਿ ਨਾਮਿ ਸਮਾਇ ॥੨॥ ਪੜਿ ਪੜਿ ਪੰਡਿਤ ਜੋਤਕੀ ਵਾਦ ਕਰਹਿ ਬੀਚਾਰੁ ॥ ਮਤਿ ਬੁਧਿ ਭਵੀ ਨ ਬੁਝਈ ਅੰਤਰਿ ਲੋਭ ਵਿਕਾਰੁ ॥ ਲਖ ਚਉਰਾਸੀਹ ਭਰਮਦੇ ਭ੍ਰਮਿ ਭ੍ਰਮਿ ਹੋਇ ਖੁਆਰੁ ॥ ਪੂਰਬਿ ਲਿਖਿਆ ਕਮਾਵਣਾ ਕੋਇ ਨ ਮੇਟਣਹਾਰੁ ॥੩॥ ਸਤਿਗੁਰ ਕੀ ਸੇਵਾ ਗਾਖੜੀ ਸਿਰੁ ਦੀਜੈ ਆਪੁ ਗਵਾਇ ॥ ਸਬਦਿ ਮਿਲਹਿ ਤਾ ਹਰਿ ਮਿਲੈ ਸੇਵਾ ਪਵੈ ਸਭ ਥਾਇ ॥ ਪਾਰਸਿ ਪਰਸਿਐ ਪਾਰਸੁ ਹੋਇ ਜੋਤੀ ਜੋਤਿ ਸਮਾਇ ॥ ਜਿਨ ਕਉ ਪੂਰਬਿ ਲਿਖਿਆ ਤਿਨ ਸਤਗੁਰੁ ਮਿਲਿਆ ਆਇ ॥੪॥ ਮਨ ਭੁਖਾ ਭੁਖਾ ਮਤ ਕਰਹਿ ਮਤ ਤੂ ਕਰਹਿ ਪੂਕਾਰ ॥ ਲਖ ਚਉਰਾਸੀਹ ਜਿਨਿ ਸਿਰੀ ਸਭਸੈ ਦੇਇ ਅਧਾਰੁ ॥ ਨਿਰਭਉ ਸਦਾ ਦਇਆਲੁ ਹੈ ਸਭਨਾ ਕਰਦਾ ਸਾਰ ॥ ਨਾਨਕ ਗੁਰਮੁਖਿ ਬੁਝੀਐ ਪਾਈਐ ਮੋਖ ਦੁਆਰੁ ॥੫॥੩॥੩੬॥** *(ਅੰਗ ੨੭)*

**ਉਥਾਨਕਾ :** ਸਤਿਗੁਰੂ ਸ੍ਰੀ ਗੁਰੂ ਅਮਰਦਾਸ ਜੀ ਦੇ ਪਾਵਨ ਚਰਨਾਂ ਵਿਚ ਸਿੱਖਾਂ ਨੇ ਬੇਨਤੀ ਕੀਤੀ। ਹੇ ਗੁਰੂ ਜੀ ! ਕਾਰ ਕਿਹੜੀ ਕਮਾਈਏ। ਸੰਸਾਰ ਕਿਸਦਾ ਹੈ। ਸੁਖ ਕਿਵੇਂ ਹੋਵੇ। ਸਰੂਪ ਰੂਪੀ ਘਰ ਵਿਚ ਬਾਸਾ ਕਿਵੇਂ ਹੋਵੇ। ਪਰਗਟ ਕਿਵੇਂ ਹੋਵੇ। ਵਿਛੋੜਾ ਕਿਸ ਤਰ੍ਹਾਂ ਨਹੀਂ ਹੁੰਦਾ। ਨਿਰਮਲ ਕੌਣ ਹੈ। ਮਿਲਾਪ ਕਿਵੇਂ ਹੁੰਦਾ ਹੈ। ਵਿਦਵਾਨ ਮਿਲ ਸਕਦੇ ਹਨ ਕਿ ਨਹੀਂ। ਇਤਿਆਦਿ ਪ੍ਰਸ਼ਨ ਕੀਤੇ ਹਨ। ਤਾਂ ਗੁਰੂ ਸਾਹਿਬ ਉੱਤਰ ਬਖਸ਼ਦੇ ਹਨ।

**ਜਿਸ ਹੀ ਕੀ ਸਿਰ ਕਾਰ ਹੈ; ਤਿਸ ਹੀ ਕਾ ਸਭੁ ਕੋਇ ॥**

*(੨) ਸਿਰਕਾਰ*

ਜਿਸ ਪ੍ਰਭੂ ਦੀ (ਸਿਰ ਕਾਰ) ਸੰਸਾਰ ਹੈ। ਤਿਸ ਹੀ ਦਾ ਸਭ ਕੋਈ ਪੈਦਾ ਕੀਤਾ ਹੋਇਆ ਹੈ। ਅਥਵਾ: ਜਿਸ ਪਰਮੇਸ਼ਰ ਦੀ ਸਭ ਦੇ ਸਿਰਾਂ ਉਤੇ, ਹੁਕਮ ਰੂਪ ਕਾਰ ਹੈ ਆਗਿਆ ਦੀ ਕਾਰ ਹੈ। ਤਿਸ ਪਰਮੇਸ਼ਰ ਦੇ ਹੀ ਦੈਂਤ, ਦੇਵਤੇ, ਮਨੁੱਖ, ਤੁਰਕ, ਹਿੰਦੂ, ਈਸਾਈ ਆਦਿ ਹਨ।

**ਗੁਰਮੁਖਿ ਕਾਰ ਕਮਾਵਣੀ; ਸਚੁ ਘਟਿ ਪਰਗਟੁ ਹੋਇ ॥**

ਗੁਰਮੁਖ ਹੀ ਭਗਤੀ ਦੀ ਕਾਰ ਨੂੰ ਕਮਾਉਂਦੇ ਹਨ। ਸ਼ੰਕਾ : ਫਲ ਕੀ ਪ੍ਰਾਪਤ ਹੁੰਦਾ ਹੈ ? **ਉੱਤਰ :** (ਸਚੁ ਘਟਿ) ਉਹਨਾਂ ਦੇ (ਘਟਿ) ਹਿਰਦੇ ਅੰਦਰੋਂ ਸਚਾ ਪ੍ਰਮੇਸ਼ਰ ਪ੍ਰਗਟ ਹੋ ਜਾਂਦਾ ਹੈ।

**ਪ੍ਰਮਾਣ :** [**ਘਟ ਘਟ ਮੈ ਹਰਿ ਜੂ ਬਸੈ ਸੰਤਨ ਕਹਿਓ ਪੁਕਾਰਿ ॥**] (ਅੰਗ ੧੪੨੭)

**ਅੰਤਰਿ ਜਿਸ ਕੈ ਸਚੁ ਵਸੈ; ਸਚੇ ਸਚੀ ਸੋਇ ॥**

ਸ਼ੰਕਾ: ਸੋਭਾ ਕਿਸਦੀ ਸੱਚੀ ਹੈ ?

ਉੱਤਰ : (ਅੰਤਰਿ) ਜਿਨ੍ਹਾਂ ਦੇ ਹਿਰਦੇ ਅੰਦਰ ਸਾਖਿਆਤ = ਪਰਗਟ ਹੋ ਕੇ ਸੱਚਾ ਪ੍ਰਮੇਸ਼ਰ ਵਸਦਾ ਹੈ। ਪਰਮੇਸ਼ਰ ਭਾਵੇਂ ਸਭ ਵਿਚ ਵਿਆਪਿਕ ਹੈ। ਪਰ ਫ਼ਰਕ ਹੈ ਪਾਣੀ ਦੀ ਤਰ੍ਹਾਂ

**[ਕਬਹੂੰ ਢੋਲ ਢਮੌਕਿਆ ਕਹੂੰ ਪੰਚ ਦਸ ਬੀਸ। ਕਬਹੂੰ ਊਪਰ ਹੋਇ ਬਹੈ ਜਿਉਂ ਜਲ ਤਿਉਂ ਜਗਦੀਸ]**

**[ਲੌਕਿਕ ਪ੍ਰਮਾਣ]**

ਅਗਿਆਨੀਆਂ ਨੂੰ ਧਰਤੀ ਦੇ ਪਾਣੀ ਤਰ੍ਹਾਂ ਹੈ। ਉਹਨਾਂ ਨੂੰ ਤਾਂ ਉਸ ਵੇਲੇ ਪਰਮੇਸ਼ਰ ਯਾਦ ਆਉਂਦਾ ਹੈ ਜਦੋਂ

ਪ੍ਰਮਾਣ : **[ਕਹੁ ਕਬੀਰ ਤਬ ਹੀ ਨਰੁ ਜਾਗੈ ॥ ਜਮ ਕਾ ਡੰਡੁ ਮੂੰਡ ਮਹਿ ਲਾਗੈ ॥੩॥੨॥]** (ਅੰਗ ੮੭੦)

ਕਈ ਥਾਂਈ ਖੂਹ ਦੇ ਪਾਣੀ ਦੀ ਤਰ੍ਹਾਂ ਪੰਜ ਹੱਥ ਹਨ। ਐਸ ਤਰ੍ਹਾਂ ਕਈ ਪੰਜ ਕੋਸਾਂ ਤੋਂ ਪਰੇ ਪਰਮੇਸ਼ਰ ਨੂੰ ਜਾਣਦੇ ਹਨ। ਪੰਜ ਕੋਸ਼ = ਮਨੋ ਮਯ ਕੋਸ਼, ਪਰਾਣ ਮਯ ਕੋਸ਼, ਵਿਗਿਆਨ ਮਯ ਕੋਸ਼, ਅੰਨ ਮਯ ਕੋਸ਼, ਅਨੰਦ ਮਯ ਕੋਸ਼, ਕਈ ਥਾਂਈ ਪਾਣੀ ਦਸ ਬੀਹ ਹੱਥ ਹੁੰਦਾ ਹੈ। ਇਸ ਤਰ੍ਹਾਂ ਕਈ ਦਸ ਇੰਦਰੀਆਂ ਦੇ ਵਿਸ਼ੇ ਤੋਂ ਪਰੇ ਪਰਮੇਸ਼ਰ ਨੂੰ ਸਮਝਦੇ ਹਨ। ਕਈ ਥਾਂਈ ਜਲ ਸੋਮੇਂ ਹੋਕੇ ਵਗਦਾ ਹੈ। ਐਸੇ ਹੀ ਬ੍ਰਹਮ ਬੇਤਿਆਂ ਨੂੰ ਪਰਮੇਸ਼ਰ ਪ੍ਰਗਟ ਹੁੰਦਾ ਹੈ। (ਸਚੇ ਸਚੀ) ਉਹੀ ਸੱਚੇ ਪੁਰਸ਼ ਹਨ ਅਤੇ ਉਹਨਾਂ ਦੀ (ਸੋਇ) ਸੋਭਾ ਵੀ ਸੱਚੀ ਹੈ। ਉਹਨਾਂ ਦੀ ਸੋਭਾ ਕਿਸੇ ਤਰ੍ਹਾਂ ਵੀ ਦੂਰ ਨਹੀਂ ਹੁੰਦੀ।

ਪ੍ਰਮਾਣ : **[ਤਿਰਸਕਾਰ ਨਹ ਭਵੰਤਿ ਨਹ ਭਵੰਤਿ ਮਾਨ ਭੰਗਨਹ ॥ ਸੋਭਾ ਹੀਨ ਨਹ ਭਵੰਤਿ ਨਹ ਪੋਹੰਤਿ ਸੰਸਾਰ ਦੂਖਨਹ ॥]** (ਅੰਗ ੧੩੫੬)

**ਸਚਿ ਮਿਲੇ ਸੇ ਨ ਵਿਛੁੜਹਿ; ਤਿਨ ਨਿਜ ਘਰਿ ਵਾਸਾ ਹੋਇ ॥੧॥**

ਜੋ ਸੱਚੇ ਸਰੂਪ ਨਾਲ ਮਿਲੇ ਹਨ। ਉਹ ਕਦੇ ਵੀ ਵਿਛੁੜਦੇ ਨਹੀਂ ਹਨ। ਤਿਨ੍ਹਾਂ ਦਾ ਆਪਣੇ ਤੁਰੀਆ ਰੂਪ = ਪਦਵੀ ਦੇ ਘਰ ਵਿਚ ਵਾਸਾ ਹੁੰਦਾ ਹੈ।

**ਮੇਰੇ ਰਾਮ; ਮੈ ਹਰਿ ਬਿਨੁ ਅਵਰੁ ਨ ਕੋਇ ॥**

ਹੇ ਮੇਰੇ ਰਾਮ ਦੇ ਪਿਆਰੇ ਗੁਰਸਿਖੋ ! ਮੈਨੂੰ ਹਰੀ ਪਰਮੇਸ਼ਰ ਤੋਂ ਬਿਨਾਂ ਹੋਰ ਕੁਝ ਵੀ ਪ੍ਰਤੀਤ ਨਹੀਂ ਹੁੰਦਾ ਹੈ।

**ਸਤਗੁਰੁ ਸਚੁ ਪ੍ਰਭੁ ਨਿਰਮਲਾ; ਸਬਦਿ ਮਿਲਾਵਾ ਹੋਇ ॥੧॥ ਰਹਾਉ ॥**

ਸੱਚੇ ਸਤਿਗੁਰੂ (ਪ੍ਰਭੁ) ਸਮਰੱਥ ਹਨ। ਅਗਿਆਨ, ਪਾਪਾਂ, ਅਵਿੱਦਿਆ ਦੀ ਮੈਲ ਤੋਂ ਰਹਿਤ ਨਿਰਮਲ ਹਨ। ਐਸੇ ਸਤਿਗੁਰਾਂ ਦੇ ਸ਼ਬਦ ਕਰਕੇ ਪ੍ਰਭੂ ਦਾ ਮਿਲਾਪ ਹੁੰਦਾ ਹੈ।

**ਸਬਦਿ ਮਿਲੈ ਸੋ ਮਿਲਿ ਰਹੈ; ਜਿਸ ਨਉ ਆਪੇ ਲਏ ਮਿਲਾਇ ॥**

ਜੋ ਸਤਿਗੁਰਾਂ ਦੇ ਸ਼ਬਦ ਨਾਲ ਮਿਲੇ ਹਨ। ਉਹ ਪਰਮੇਸ਼ਰ ਨਾਲ ਮਿਲ ਰਹੇ ਹਨ। ਅਭੇਦ ਹੋ ਰਹੇ ਹਨ।

ਪ੍ਰਮਾਣ : **[ਚਿਤਹਿ ਚਿਤੁ ਸਮਾਇ ਤ ਹੋਵੈ ਰੰਗੁ ਘਨਾ ॥ ਹਰਿਹਾਂ ਚੰਚਲ ਚੋਰਹਿ ਮਾਰਿ ਤ ਪਾਵਹਿ ਸਚੁ ਧਨਾ ॥੧੨॥]** (ਅੰਗ ੧੩੬੨)

(ਜਿਸ ਨਉ) ਜਿਸਨੂੰ ਗੁਰੂ ਸਾਹਿਬ ਆਪ ਮੇਲ ਲੈਣ ਸੰਗਤ ਵਿਚ।

ਅਥਵਾ : ਜੋ ਸ਼ਬਦ ਨਾਲ ਮਿਲੇ ਹਨ। ਉਹ ਸੰਸਾਰ ਦੇ ਮੇਲਿਆਂ ਤੋਂ ਰਹਿਤ ਹੋ ਗਏ ਹਨ। ਜਿਨ੍ਹਾਂ ਨੂੰ ਆਪ ਸਰੂਪ

ਵਿਚ ਮੇਲ ਲਿਆ ਹੈ। ਉਹ ਹੋਰ ਜਗਿਆਸੂਆਂ ਨੂੰ ਵੀ ਮੇਲਦੇ ਹਨ।

**ਦੂਜੈ ਭਾਇ ਕੋ ਨਾ ਮਿਲੈ; ਫਿਰਿ ਫਿਰਿ ਆਵੈ ਜਾਇ ॥**

ਦਵੈਤ ਭਾ ਵਿਚ ਲੱਗ ਕਰਕੇ ਕੋਈ ਵੀ ਮਿਲ ਨਹੀਂ ਸਕਦਾ। (ਫਿਰਿ) ਚੌਰਾਸੀ ਲੱਖ ਜੂਨਾਂ ਦੇ ਫੇਰਿਆਂ ਵਿਚ ਮੁੜ ਮੁੜ ਆਉਂਦੇ ਜਾਂਦੇ ਰਹਿੰਦੇ ਹਨ।

ਪ੍ਰਮਾਣ : **[ਜੈਸੇ ਹਰਹਟ ਕੀ ਮਾਲਾ ਟਿੰਡ ਲਗਤ ਹੈ ਇਕ ਸਖਨੀ ਹੋਰ ਫੇਰ ਭਰੀਅਤ ਹੈ ॥ ਤੈਸੋ ਹੀ ਇਹੁ ਖੇਲੁ ਖਸਮ ਕਾ ਜਿਉ ਉਸ ਕੀ ਵਡਿਆਈ ॥੨॥]** (ਅੰਗ ੧੩੨੯)

ਸੰਸਾਰ ਰੂਪ ਖੂਹ ਤੇ ਚੌਰਾਸੀ ਲੱਖ ਜੂਨਾਂ ਦੀ ਮਾਲ੍ਹ ਹੈ। ਜੂਨਾਂ ਰੂਪੀ ਟਿੰਡਾਂ ਵਿਚ ਪਾਪ ਪੁੰਨ ਪਾਣੀ ਭਰਿਆ ਹੈ। ਮਨਮੁਖਾਂ ਦਾ ਆਉਣ ਜਾਣ ਦਾ ਚੱਕਰ ਬਣਿਆ ਰਹਿੰਦਾ ਹੈ।

ਪ੍ਰਸ਼ਨ : ਗੁਰਮੁਖਾਂ ਦੀ ਦ੍ਰਿਸ਼ਟੀ ਕੈਸੀ ਹੈ ?

**ਸਭ ਮਹਿ ਇਕੁ ਵਰਤਦਾ; ਏਕੋ ਰਹਿਆ ਸਮਾਇ ॥**

ਉੱਤਰ: ਉਹਨਾਂ ਦੀ ਦ੍ਰਿਸ਼ਟੀ ਵਿਚ ਸਰਗੁਣ ਸਰੂਪ ਮਾਇਆ ਸਬਲ ਹੋ ਕੇ ਉਤਪਤ, ਲੈਤਾ, ਕਰਨ ਵਾਲਾ ਇਕੋ ਹੀ ਵਰਤ ਰਿਹਾ ਹੈ ਅਤੇ ਇਕੋ ਹੀ ਨਿਰਗੁਣ ਸਰੂਪ ਸਚਾ ਸਾਰਿਆਂ ਵਿਚ ਸਮਾਇਆ ਹੋਇਆ ਹੈ। ਸਭ ਦਾ ਆਤਮਾ ਹੋ ਕਰਕੇ। ਐਸੀ ਦ੍ਰਿਸ਼ਟੀ ਵਾਲੇ ਪੁਰਸ਼ ਉਸ ਵਿਚ ਸਮਾ ਜਾਂਦੇ ਹਨ। ਗੁਰਮੁਖਾਂ ਦੀ ਦ੍ਰਿਸ਼ਟੀ ਸਦਾ ਇਕ ਪ੍ਰਭੂ ਦੀ ਤਰਫ਼ ਲੱਗੀ ਹੋਣ ਕਰਕੇ ਉਸ ਵਿਚ ਅਭੇਦ ਰਹਿੰਦੀ ਹੈ।

**ਜਿਸ ਨਉ ਆਪਿ ਦਇਆਲੁ ਹੋਇ; ਸੋ ਗੁਰਮੁਖਿ ਨਾਮਿ ਸਮਾਇ ॥੨॥**

ਜਿਨ੍ਹਾਂ ਦੇ ਉਤੇ ਆਪ ਪਰਮੇਸ਼ਰ ਪੂਰਬਲੇ ਪੁੰਨਾਂ ਦਾ ਪ੍ਰੇਰਿਆ ਹੋਇਆ ਦਇਆਲੂ ਹੈ। ਉਹਨਾਂ ਗੁਰਮੁਖਾਂ ਦੀ ਸੰਗਤ ਕਰਕੇ ਨਾਮੀ ਪਰਮੇਸ਼ਰ ਵਿਚ ਸਮਾ ਜਾਂਦੇ ਹਨ। **ਅਥਵਾ :** ਨਾਮ ਕਰਕੇ (ਸਮਾਇ) ਮਸਤ ਰਹਿੰਦੇ ਹਨ।

ਪ੍ਰਸ਼ਨ : ਵਿਦਵਾਨਾਂ ਨੇ ਉਸਨੂੰ ਪਾ ਲਿਆ ਹੋਵੇਗਾ ?

**ਪੜਿ ਪੜਿ ਪੰਡਿਤ ਜੋਤਕੀ; ਵਾਦ ਕਰਹਿ ਬੀਚਾਰੁ ॥**

**ਉੱਤਰ :** ਬੇਦਾਂ, ਸ਼ਾਸਤਰਾਂ, ਸਿੰਮ੍ਰਤੀਆਂ ਨੂੰ ਪੰਡਿਤ ਪੜ੍ਹ ਕਰਕੇ ਅਤੇ ਵੇਦ ਦੇ ਖਟ ਅੰਗ। ਜੋਤਿਸ਼, ਵਿਆਕਰਣ, ਪਿੰਗਲ, ਕਲਪ, ਸਿੱਖਿਆ, ਨਿਰੁੱਕਤ। ਸਿੱਖਿਆ = ਅੱਖਰਾਂ ਦਾ ਉਚਾਰਣ ਅਤੇ ਸੁਰ ਦਾ ਜਿਸ ਤੋਂ ਗਿਆਨ ਹੁੰਦਾ ਹੈ। ਕਲਪ = ਮੰਤਰਾਂ ਦੇ ਜਾਪ ਦੀ ਵਿਧੀ ਅਤੇ ਪ੍ਰਕਾਰ। ਨਿਰੁੱਕਤ = ਸ਼ਬਦਾਂ ਦੇ ਅਰਥਾਂ ਦੀ ਵਿਆਖਿਆ। ਪਿੰਗਲ = ਕਵਿਤਾ ਦੀ ਚਾਲ, ਛੰਦ ਚਾਲ ਦਾ ਗਿਆਨ। ਵਿਆਕਰਣ, ਸ਼ਬਦਾਂ ਦੇ ਉਚਾਰਨ ਕਰਨ ਦਾ ਗਿਆਨ। ਜੋਤਿਸ਼ = ਗਣਿਤ ਵਿਦਿਆ ਹਿਸਾਬ ਕਿਤਾਬ ਦਾ ਗਿਆਨ। ਇਹ ਸਾਰੀ ਸਮੇਂ ਦੀ ਗਿਆਤ ਨੂੰ ਪੜ੍ਹ ਕਰਕੇ ਵੀ। (ਵਾਦ) ਝਗੜਿਆਂ ਵਾਲੀ ਖੋਟੀ ਵੀਚਾਰ ਕਰਦੇ ਹਨ।

ਲੌਕਿਕ ਪ੍ਰਮਾਣ : **[ਰਾਹੂ ਕੇਤੂ ਦੋਇ ਬੈਲ ਹਮਾਰੇ ਸਾੜ੍ਹਸਤੀ ਹੈ ਖੇਤੀ। ਪੱਤਰੀ ਹਮਾਰੀ ਬੜੀ ਸ਼ਿਕਾਰਨ ਮਾਰ ਲਿਆਵੈ ਛੇਤੀ]**

ਐਸੇ ਵਿਦਵਾਨ ਪੰਡਿਤ (ਵਾਦ) ਵਿਅਰਥ (ਵਾਦ) ਝਗੜਿਆਂ ਵਾਲੀ ਵਿਚਾਰ ਕਰਦੇ ਹਨ।

**ਮਤਿ ਬੁਧਿ ਭਵੀ ਨ ਬੁਝਈ; ਅੰਤਰਿ ਲੋਭ ਵਿਕਾਰੁ ॥**

ਪੰਡਿਤਾਂ ਦੀ ਵੀ ਖੋਟੀ ਚਰਚਾ ਨਾਲ ਮਤ (ਭਵੀ) ਫਿਰ ਗਈ ਹੈ (ਬੁਧਿ) ਅਕਲ ਅਤੇ ਜੋਤਸ਼ੀਆਂ ਦੀ ਵੀ (ਬੁਧਿ) ਬੁੱਧੀ (ਭਵੀ) ਭੌਂ ਗਈ ਫਿਰ ਗਈ ਹੈ। ਕਿਉਂਕਿ ਉਸਦੀ ਕੁਦਰਤਿ ਨੂੰ ਨਹੀਂ ਜਾਣਦੇ ਹਨ।

ਪ੍ਰਮਾਣ : **[ਛਿਨ ਮਹਿ ਰਾਉ ਰੰਕ ਕਉ ਕਰਈ ਰਾਉ ਰੰਕ ਕਰਿ ਡਾਰੇ ॥ ਰੀਤੇ ਭਰੇ ਭਰੇ ਸਖਨਾਵੈ ਯਹ ਤਾ ਕੋ**

**ਬਿਵਹਾਰੇ ॥੧॥]** (ਅੰਗ ੫੩੭)

(ਨ ਬੁਝਈ) ਉਹਨਾਂ ਨੂੰ ਸਿਧਾਂਤ ਦੀ ਸਮਝ ਨਹੀਂ ਹੈ। ਕਿਉਂਕਿ ਉਹਨਾਂ ਦੇ ਅੰਦਰ ਪਦਾਰਥਾਂ ਦੇ ਜੋੜਨ ਦਾ ਲੋਭ ਹੈ। ਤੇ ਵਿਕਾਰਾਂ ਦੇ ਭੋਗਣ ਦੀ ਇੱਛਾ ਹੈ। ਏਸ ਕਰਕੇ ਨਿਰੀ ਵਿਦਿਆ ਦੇ ਹੰਕਾਰ ਵਿਚ ਫਸੇ ਵਿਦਵਾਨ ਉਸਨੂੰ ਪ੍ਰਾਪਤ ਨਹੀਂ ਕਰ ਸਕਦੇ।

**ਲਖ ਚਉਰਾਸੀਹ ਭਰਮਦੇ; ਭ੍ਰਮਿ ਭ੍ਰਮਿ ਹੋਇ ਖੁਆਰੁ ॥**

ਉਹ ਪੰਡਿਤ ਜੋਤਸ਼ੀ ਚੌਰਾਸੀ ਲੱਖ ਜੂਨਾਂ ਵਿਚ ਹੀ ਭਰਮਦੇ ਹਨ। ਐਸੀ ਉਹਨਾਂ ਵਿਦਵਾਨਾਂ ਦੀ ਹਾਲਤ ਹੈ। (ਭ੍ਰਮਿ) ਭਰਮਾਂ ਦੇ ਭਰਮਾਏ ਹੋਏ ਜੂਨਾਂ ਵਿਚ ਪੈ ਕਰਕੇ ਖੁਆਰ ਹੁੰਦੇ ਹਨ।

**ਪੂਰਬਿ ਲਿਖਿਆ ਕਮਾਵਣਾ; ਕੋਇ ਨ ਮੇਟਣਹਾਰੁ ॥੩॥**

ਪੂਰਬਲੇ ਕਰਮਾਂ ਦੀ ਕਮਾਈ ਕੀਤੀ ਹੋਈ ਦਾ ਲੇਖ ਜੋ ਪਰਮੇਸ਼ਰ ਨੇ ਮੱਥੇ ਤੇ ਲਿਖਿਆ ਹੈ। ਉਸ ਅਨੁਸਾਰ ਕਰਮ ਕਮਾਉਂਦੇ ਹਨ।

ਪ੍ਰਮਾਣ : **[ਕਰੀ ਲੋਹ ਕਲਮੰ ਲਿਖਯੋ ਲੇਖ ਮਾਥੰ ॥ ਸਬੈ ਜੇਰ ਕੀਨੇ ਬਲੀ ਕਾਲ ਹਾਥੰ]** (ਸ੍ਰੀ ਦਸਮ ਗ੍ਰੰਥ, ਅੰਗ ੪੦)

ਪਰ ਗੁਰਾਂ ਤੋਂ ਬਿਨਾਂ ਉਸ ਲੇਖ ਨੂੰ ਮੇਟਣ ਲਈ ਕੋਈ ਸਮਰੱਥ ਨਹੀਂ ਹੈ।

**ਸਤਿਗੁਰ ਕੀ ਸੇਵਾ ਗਾਖੜੀ ਸਿਰੁ ਦੀਜੈ ਆਪੁ ਗਵਾਇ ॥**

ਸਤਿਗੁਰਾਂ ਦੀ ਸੇਵਾ ਕਰਨੀ ਬੜੀ (ਗਾਖੜੀ) ਕਠਨ ਹੈ। ਕਿਉਂਕਿ ਪੰਜਾਂ ਪਿਆਰਿਆਂ ਦੀ ਤਰ੍ਹਾਂ ਆਪਾ ਭਾਵ ਗੁਆ ਕੇ ਸਿਰ ਦੇਣਾ ਪੈਂਦਾ ਹੈ। (ਆਪੁ) ਦੇਹ ਅਭਿਮਾਨ ਗੁਆ ਕਰਕੇ (ਸਿਰੁ ਦੀਜੈ) ਹੰਕਾਰ ਰੂਪ ਸਿਰ ਵੀ ਭੇਟਾ ਕਰਨਾ ਪੈਂਦਾ ਹੈ।

ਪ੍ਰਮਾਣ : **[ਕਬੀਰ ਚੋਟ ਸੁਹੇਲੀ ਸੇਲ ਕੀ ਲਾਗਤ ਲੇਇ ਉਸਾਸ ॥ ਚੋਟ ਸਹਾਰੈ ਸਬਦ ਕੀ ਤਾਸੁ ਗੁਰੂ ਮੈ ਦਾਸ ॥੧੮੩॥]** (ਅੰਗ ੧੩੭੪)

ਭਗਤ ਕਬੀਰ ਜੀ ਨੇ ਕਿਹਾ ਹੈ ਕਿ ਸੇਲੇ ਦੀ ਭਾਵ ਬਰਛੇ ਦੀ ਚੋਟ ਸੁਖਾਲੀ ਹੈ। ਹਉਕਾ ਲਿਆ ਜਾਂਦਾ ਹੈ। ਸ਼ਬਦ ਦੀ ਚੋਟ ਐਸੀ ਹੈ ਹੰਕਾਰ ਰੂਪ ਹਉਕਾ ਵੀ ਨਹੀਂ ਲੈਣ ਦਿੰਦੀ ਹੈ। ਜੋ ਸ਼ਬਦ ਦੀ ਚੋਟ ਸਹਾਰ ਕਰਕੇ ਸਿਰ ਦਿੰਦੇ ਹਨ। ਉਹਨਾਂ ਦਾ ਮੈਂ ਦਾਸ ਹਾਂ। ਉਹ ਮੇਰੇ ਗੁਰੂ ਹਨ ਭਗਤ ਜੀ ਕਹਿੰਦੇ ਹਨ।

ਪ੍ਰਮਾਣ : **[ਤੂ ਚਉ ਸਜਣ ਮੈਡਿਆ ਡੇਈ ਸਿਸੁ ਉਤਾਰਿ ॥ ਨੈਣ ਮਹਿੰਜੇ ਤਰਸਦੇ ਕਦਿ ਪਸੀ ਦੀਦਾਰੁ ॥੧॥]** (ਅੰਗ ੧੦੯੪)

ਐਸੀ ਕਠਨ ਸੇਵਾ ਹੈ ਸਤਿਗੁਰਾਂ ਦੀ।

**ਸਬਦਿ ਮਿਲਹਿ ਤਾ ਹਰਿ ਮਿਲੈ; ਸੇਵਾ ਪਵੈ ਸਭ ਥਾਇ ॥**

ਜੋ ਸ਼ਬਦ ਨਾਲ ਮਿਲਦਾ ਹੈ। ਉਹੋ ਹੀ ਹਰੀ ਨਾਲ ਮਿਲ ਜਾਂਦਾ ਹੈ। ਉਸਦੀ ਮਨ ਕਰਕੇ ਭਜਨ ਸਿਮਰਨ ਰੂਪ ਸੇਵਾ ਅਤੇ ਸਰੀਰ ਕਰਕੇ ਪ੍ਰਤੱਖ ਸੇਵਾ ਸਾਰੀ ਲੇਖੇ ਵਿਚ ਪੈ ਜਾਂਦੀ ਹੈ।

**ਪਾਰਸਿ ਪਰਸਿਐ ਪਾਰਸੁ ਹੋਇ; ਜੋਤੀ ਜੋਤਿ ਸਮਾਇ ॥**

ਜਿਵੇਂ ਪਾਰਸ ਨੂੰ ਅੱਠਾਂ ਧਾਤਾਂ ਦੇ ਨਾਲ ਲਾਉਣ ਕਰਕੇ ਉਹ ਸੋਨਾ ਹੋ ਜਾਂਦੀਆਂ ਹਨ। ਪਰ ਪਾਰਸ ਦਾ ਰੂਪ ਨਹੀਂ ਹੋ ਸਕਦੀਆਂ ਹਨ।

ਸਤਿਗੁਰੂ ਜੀ ਐਸੇ ਹਨ। ਆਪਣੇ ਸ਼ਬਦ ਰੂਪੀ ਪਾਰਸ ਨਾਲ। ਅੱਠਾਂ ਧਾਤਾਂ ਰੂਪ ਚਾਰੇ ਬਰਨ, ਅਤੇ

ਚਾਰੇ ਸੁੰਨੀ, ਸ਼ੀਆ, ਰਾਫ਼ਜੀ, ਇਮਾਮਸਾਫ਼ੀ। ਸਾਰਿਆਂ ਨੂੰ ਆਪਣੇ ਨਾਲ ਮੇਲ ਕਰਕੇ ਆਪਣੇ ਵਿਚ ਅਭੇਦ ਕਰ ਲੈਂਦੇ ਹਨ। ਭਾਵ ਆਪਦਾ ਸਰੂਪ ਹੀ ਬਣਾ ਲੈਂਦੇ ਹਨ। ਜਿਵੇਂ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਪਾਰਸ ਛੋਹ ਨਾਲ ਛੋਹ ਕਰਕੇ ਸ੍ਰੀ ਗੁਰੂ ਅੰਗਦ ਦੇਵ ਜੀ ਬ੍ਰਹਮ ਰੂਪ ਹੋਇ।

ਪ੍ਰਮਾਣ : **[ਜੋਤਿ ਰੂਪਿ ਹਰਿ ਆਪਿ ਗੁਰੂ ਨਾਨਕੁ ਕਹਾਯਉ ॥ ਤਾ ਤੇ ਅੰਗਦੁ ਭਯਉ ਤਤ ਸਿਉ ਤਤੁ ਮਿਲਾਯਉ ॥]**

(ਅੰਗ ੧੪੦੮)

(ਜੋਤੀ ਜੋਤਿ) = (ਜੋਤੀ) ਅਦਵੈਤ ਸਰੂਪ ਵਿਚ ਪ੍ਰਤਿੱਕ ਜੋਤ ਜੀਵ ਦੀ (ਸਮਾਇ) ਅਭੇਦ ਹੋ ਜਾਂਦੀ ਹੈ।

ਪ੍ਰਮਾਣ : **[ਜੈਸੇ ਏਕ ਆਗ ਤੇ ਕਨੂਕਾ ਕੋਟਿ ਆਗ ਉਠੇ, ਨਿਆਰੇ ਨਿਆਰੇ ਹੁਇ ਕੈ ਫਿਰਿ ਆਗ ਮੈ ਮਿਲਾਹਿੰਗੇ]**

(ਸ੍ਰੀ ਦਸਮ ਗ੍ਰੰਥ, ਅੰਗ ੧੯)

**ਜਿਨ ਕਉ ਪੂਰਬਿ ਲਿਖਿਆ; ਤਿਨ ਸਤਗੁਰੁ ਮਿਲਿਆ ਆਇ ॥੪॥**

ਜਿਨ੍ਹਾਂ ਨੇ ਪਹਿਲੇ ਜਨਮਾਂ ਵਿਚ ਸ਼ਰਧਾ ਭਾਵਨਾ ਧਾਰਕੇ ਕਮਾਈ ਕੀਤੀ ਹੈ। ਉਹਨਾਂ ਦੇ ਮੱਥੇ ਤੇ ਲਿਖਿਆ ਹੈ ਕਿ ਉਹ ਇਸ ਜਨਮ ਵਿਚ ਪਰਮੇਸ਼ਰ ਦੀ ਪ੍ਰਾਪਤੀ ਕਰਨਗੇ। (ਤਿਨ) ਫੇਰ ਉਹਨਾਂ ਨੂੰ ਗੁਰੂ ਜੀ ਆ ਕਰਕੇ ਮਿਲੇ ਹਨ। ਪਿਛਲੇ ਜਨਮਾਂ ਦੀ ਭਗਤੀ ਸ਼ਰਧਾ ਅਤੇ ਸਾਧਨਾ ਕਰਕੇ ਇਸ ਜੀਵਨ ਅੰਦਰ ਗੁਰੂ ਸਾਹਿਬ ਦਾ ਮਿਲਾਪ ਹਾਸਲ ਹੁੰਦਾ ਹੈ। ਸਤਿਗੁਰਾਂ ਦੀ ਪ੍ਰਸੰਨਤਾ ਕਰਕੇ। ਮਸਤਿਕ ਦੇ ਲੇਖਾਂ ਅੰਦਰ ਵਾਹਿਗੁਰੂ ਦੀ ਪ੍ਰਾਪਤੀ ਦਾ ਸੰਜੋਗ ਹੋਣ ਕਰਕੇ। ਪ੍ਰਭੂ ਦੀ ਪ੍ਰਾਪਤੀ ਹੁੰਦੀ ਹੈ।

**ਮਨ ਭੁਖਾ ਭੁਖਾ ਮਤ ਕਰਹਿ; ਮਤ ਤੂ ਕਰਹਿ ਪੂਕਾਰ ॥**

ਮਨ ਨੂੰ ਇਸ ਤਰ੍ਹਾਂ ਸਿੱਖਿਆ ਦੇਈਏ। ਹੇ ਮਨਾ! ਪਦਾਰਥਾਂ ਦੀ ਭੁੱਖ ਕਰਕੇ ਮਤਾਂ ਭੁੱਖਾ ਭੁੱਖਾ ਕਰ।

ਅਥਵਾ : ਆਸਾ ਰੂਪੀ ਭੁੱਖ ਕਰਕੇ ਮਤਾਂ ਭੁਖਾ ਭੁਖਾ ਕਰ। (ਮਤ ਤੂ ਕਰਹਿ) ਮਤਾਂ ਜਾ ਕਰਕੇ ਹੋਰ ਦੁਆਰਿਆਂ ਤੇ ਫ਼ਰਿਆਦਾਂ ਕਰ। ਉਥੋਂ ਤੈਨੂੰ ਕੁਝ ਵੀ ਪ੍ਰਾਪਤ ਨਹੀਂ ਹੋਣ ਵਾਲਾ।

**ਲਖ ਚਉਰਾਸੀਹ ਜਿਨਿ ਸਿਰੀ; ਸਭਸੈ ਦੇਇ ਅਧਾਰੁ ॥**

ਜਿਸ ਅਕਾਲ ਪੁਰਖ ਨੇ ਚੌਰਾਸੀ ਲੱਖ ਜੂਨਾਂ ਵਾਲੀ ਸ੍ਰਿਸ਼ਟੀ ਉਤਪਤ ਕੀਤੀ ਹੈ। ਉਹੋ ਹੀ ਸਾਰਿਆਂ ਦੇ ਤਾਂਈ ਰੋਜ਼ੀ ਦਾ, ਪਦਾਰਥਾਂ ਦਾ, (ਅਧਾਰੁ) ਚੇਤਨ ਸੱਤਾ ਦਾ ਆਸਰਾ, ਇਹ ਸਾਰੇ ਦਾਨ ਦਿੰਦਾ ਹੈ। ਸਭ ਨੂੰ ਆਪਣਾ ਆਸਰਾ ਦਿੰਦਾ ਹੈ।

## ਸਾਖੀ—ਇਕ ਜੱਟ ਦੀ

ਜੱਟ ਹਲ ਵਾਹੁੰਦਾ ਸੀ। ਰਾਜਾ ਜੰਗਲ ਵਿਚ ਸ਼ਿਕਾਰ ਖੇਡਣ ਗਿਆ। ਜੰਗਲ ਵਿਚ ਘੁੰਮਦਿਆਂ ਰਾਜੇ ਨੂੰ ਬਹੁਤੀ ਪਿਆਸ ਲੱਗੀ ਤਾਂ ਰਾਜਾ ਜੱਟ ਕੋਲ ਪਾਣੀ ਪੀਣ ਵਾਸਤੇ ਆਇਆ। ਤਾਂ ਜੱਟ ਨੇ ਰਾਜੇ ਨੂੰ ਪਾਣੀ ਪਿਆਇਆ। ਰਾਜੇ ਨੇ ਖ਼ੁਸ਼ ਹੋ ਕੇ ਕਿਹਾ ਕਿਸੇ ਦਿਨ ਮੇਰੇ ਪਾਸ ਆਂਈਂ ਅਤੇ ਨਿਸ਼ਾਨੀ ਦੇ ਦਿੱਤੀ ਕਿਹਾ ਮੈਂ ਤੈਨੂੰ ਇਸ ਸੇਵਾ ਬਦਲੇ ਇਨਾਮ ਦੇਵਾਂਗਾ। ਕੁਝ ਸਮਾਂ ਪਾ ਕਰਕੇ ਜੱਟ ਰਾਜੇ ਦੇ ਪਾਸ ਗਿਆ। ਜੱਟ ਨੇ ਜਾ ਕੇ ਵਜ਼ੀਰ ਨੂੰ ਪੁੱਛਿਆ ਰਾਜਾ ਕੀ ਕਰਦਾ ਹੈ। ਵਜ਼ੀਰ ਨੇ ਦੱਸਿਆ ਕਿ ਰਾਜਾ ਨਿਮਾਜ਼ ਪੜ੍ਹ ਰਿਹਾ ਹੈ। ਨਿਮਾਜ਼ ਪੜ੍ਹਦਿਆਂ ਰਾਜੇ ਨੇ ਦੋਨੋਂ ਹੱਥਾਂ ਦਾ ਬੁੱਕ ਕਰਕੇ ਉਤੇ ਨੂੰ ਕੀਤਾ। ਤਾਂ ਜੱਟ ਨੇ ਵਜ਼ੀਰ ਨੂੰ ਪੁੱਛਿਆ ਰਾਜਾ ਉਤੇ ਹੱਥ ਕਰਕੇ ਕਿਸ ਤੋਂ ਮੰਗ ਰਿਹਾ ਹੈ। ਵਜ਼ੀਰ ਨੇ ਕਿਹਾ ਖ਼ੁਦਾ ਤੋਂ ਦਾਤਾਂ ਮੰਗ ਰਿਹਾ ਹੈ। ਤਾਂ ਜੱਟ ਨੇ ਕਿਹਾ ਇਸ ਕੰਗਾਲ ਮੰਗਤੇ ਤੋਂ ਕੀ ਮੰਗਣਾ ਹੈ। ਉਸ ਪਰਮੇਸ਼ਰ

ਤੋਂ ਮੰਗੀਏ ਜੋ ਸਭ ਨੂੰ ਦਾਤਾਂ ਦਿੰਦਾ ਹੈ। ਜੱਟ ਵਾਪਸ ਆ ਗਿਆ।

**ਨਿਰਭਉ ਸਦਾ ਦਇਆਲੁ ਹੈ; ਸਭਨਾ ਕਰਦਾ ਸਾਰ ॥**

ਨਿਰਭਉ ਸਰੂਪ ਹੈ। ਭੈ ਤੋਂ ਰਹਿਤ ਹੈ। ਕਾਲ ਆਦਿ ਤੋਂ ਡਰਦਾ ਨਹੀਂ। ਸਦਾ ਦਿਆਲੂ ਹੈ ਤੇ ਸਾਰਿਆਂ ਦੀ (ਸਾਰ) ਸੰਭਾਲ ਵੀ ਕਰਦਾ ਹੈ।

**ਪ੍ਰਮਾਣ :** **[ਜਾਨ ਕੋ ਦੇਤ ਅਜਾਨ ਕੋ ਦੇਤ ਜਮੀਨ ਕੋ ਦੇਤ ਜਮਾਨ ਕੋ ਦੈ ਹੈ ॥]** (ਅੰਗ ੩੫)

**ਨਾਨਕ ਗੁਰਮੁਖਿ ਬੁਝੀਐ; ਪਾਈਐ ਮੋਖ ਦੁਆਰੁ ॥੫॥੩॥੩੬॥**

ਸ੍ਰੀ ਗੁਰੂ ਅਮਰਦਾਸ ਜੀ ਮਹਾਰਾਜ ਕਹਿੰਦੇ ਹਨ। ਗੁਰਮੁਖਾਂ ਦੀ ਸੰਗਤ ਵਿਚੋਂ ਇਹ ਗੁਣ ਬੁੱਝੀ ਦਾ ਹੈ। ਕਿ ਪਰਮੇਸ਼ਰ ਸਭ ਦੀ ਸੰਭਾਲ ਕਰਦਾ ਹੈ। ਫੇਰ ਇਹ ਬੁੱਝ ਕਰਕੇ (ਪਾਈਐ) ਮੁਕਤੀ ਦਾ ਦਰਵਾਜ਼ਾ ਗਿਆਨ ਪਾਈਦਾ ਹੈ।

**ਅਥਵਾ :** ਦੁਆਰਿਆਂ ਵਾਲੇ ਸਰੀਰ ਤੋਂ (ਮੋਖ) ਛੁਟਕਾਰਾ ਪਾਈ ਦਾ ਹੈ।

**ਵਾ :** ਚੌਰਾਸੀ ਲੱਖ ਦੁਆਰਿਆਂ ਵਾਲੇ ਸੰਸਾਰ ਤੋਂ (ਮੋਖ) ਛੁਟਕਾਰਾ ਪਾਈ ਦਾ ਹੈ।

## ਸਿਰੀਰਾਗੁ ਮਹਲਾ ੩ ॥

**ਜਿਨੀ ਸੁਣਿ ਕੈ ਮੰਨਿਆ ਤਿਨਾ ਨਿਜ ਘਰਿ ਵਾਸੁ ॥ ਗੁਰਮਤੀ ਸਾਲਾਹਿ ਸਚੁ ਹਰਿ ਪਾਇਆ ਗੁਣਤਾਸੁ ॥ ਸਬਦਿ ਰਤੇ ਸੇ ਨਿਰਮਲੇ ਹਉ ਸਦ ਬਲਿਹਾਰੈ ਜਾਸੁ ॥ ਹਿਰਦੈ ਜਿਨ ਕੈ ਹਰਿ ਵਸੈ ਤਿਤੁ ਘਟਿ ਹੈ ਪਰਗਾਸੁ ॥੧॥ ਮਨ ਮੇਰੇ ਹਰਿ ਹਰਿ ਨਿਰਮਲੁ ਧਿਆਇ ॥ ਧੁਰਿ ਮਸਤਕਿ ਜਿਨ ਕਉ ਲਿਖਿਆ ਸੇ ਗੁਰਮੁਖਿ ਰਹੇ ਲਿਵ ਲਾਇ ॥੧॥ ਰਹਾਉ ॥ ਹਰਿ ਸੰਤਹੁ ਦੇਖਹੁ ਨਦਰਿ ਕਰਿ ਨਿਕਟਿ ਵਸੈ ਭਰਪੂਰਿ ॥ ਗੁਰਮਤਿ ਜਿਨੀ ਪਛਾਣਿਆ ਸੇ ਦੇਖਹਿ ਸਦਾ ਹਦੂਰਿ ॥ ਜਿਨ ਗੁਣ ਤਿਨ ਸਦ ਮਨਿ ਵਸੈ ਅਉਗੁਣਵੰਤਿਆ ਦੂਰਿ ॥ ਮਨਮੁਖ ਗੁਣ ਤੈ ਬਾਹਰੇ ਬਿਨੁ ਨਾਵੈ ਮਰਦੇ ਝੂਰਿ ॥੨॥ ਜਿਨ ਸਬਦਿ ਗੁਰੂ ਸੁਣਿ ਮੰਨਿਆ ਤਿਨ ਮਨਿ ਧਿਆਇਆ ਹਰਿ ਸੋਇ ॥ ਅਨਦਿਨੁ ਭਗਤੀ ਰਤਿਆ ਮਨੁ ਤਨੁ ਨਿਰਮਲੁ ਹੋਇ ॥ ਕੂੜਾ ਰੰਗੁ ਕਸੁੰਭ ਕਾ ਬਿਨਸਿ ਜਾਇ ਦੁਖੁ ਰੋਇ ॥ ਜਿਸੁ ਅੰਦਰਿ ਨਾਮ ਪ੍ਰਗਾਸੁ ਹੈ ਓਹੁ ਸਦਾ ਸਦਾ ਥਿਰੁ ਹੋਇ ॥੩॥ ਇਹੁ ਜਨਮੁ ਪਦਾਰਥੁ ਪਾਇ ਕੈ ਹਰਿ ਨਾਮੁ ਨ ਚੇਤੈ ਲਿਵ ਲਾਇ ॥ ਪਗਿ ਖਿਸਿਐ ਰਹਣਾ ਨਹੀ ਆਗੈ ਠਉਰੁ ਨ ਪਾਇ ॥ ਓਹ ਵੇਲਾ ਹਥਿ ਨ ਆਵਈ ਅੰਤਿ ਗਇਆ ਪਛੁਤਾਇ ॥ ਜਿਸੁ ਨਦਰਿ ਕਰੇ ਸੋ ਉਬਰੈ ਹਰਿ ਸੇਤੀ ਲਿਵ ਲਾਇ ॥੪॥ ਦੇਖਾ ਦੇਖੀ ਸਭ ਕਰੇ ਮਨਮੁਖਿ ਬੂਝ ਨ ਪਾਇ ॥ ਜਿਨ ਗੁਰਮੁਖਿ ਹਿਰਦਾ ਸੁਧੁ ਹੈ ਸੇਵ ਪਈ ਤਿਨ ਥਾਇ ॥ ਹਰਿ ਗੁਣ ਗਾਵਹਿ ਹਰਿ ਨਿਤ ਪੜਹਿ ਹਰਿ ਗੁਣ ਗਾਇ ਸਮਾਇ ॥ ਨਾਨਕ ਤਿਨ ਕੀ ਬਾਣੀ ਸਦਾ ਸਚੁ ਹੈ ਜਿ ਨਾਮਿ ਰਹੇ ਲਿਵ ਲਾਇ ॥੫॥੪॥੩੭॥**

*(ਅੰਗ ੨੭-੨੮)*

**ਪ੍ਰਸ਼ਨ :** ਹੇ ਸਤਿਗੁਰੂ ਜੀ ! ਆਪਣੇ ਸਰੂਪ ਰੂਪ ਘਰ ਵਿਚ ਕਿਸਦਾ ਵਾਸਾ ਹੋਇਆ ਹੈ ?

**ਜਿਨੀ ਸੁਣਿ ਕੈ ਮੰਨਿਆ; ਤਿਨਾ ਨਿਜ ਘਰਿ ਵਾਸੁ ॥**

**ਉੱਤਰ :** ਜਿਨ੍ਹਾਂ ਨੇ ਸ਼ਰਧਾ ਵਿਸ਼ਵਾਸ਼ ਰੂਪ ਕੰਨਾਂ ਨਾਲ ਸੁਣ ਕਰਕੇ। ਜਾਂ *ਸਰਵਣ ਦੇ ਖਟ ਲਿੰਗਾਂ ਦੁਆਰਾ ਨਾਮ ਨੂੰ ਸੁਣ ਕਰਕੇ। ਫੇਰ ਖਟ** ਪ੍ਰਮਾਣਾਂ ਦੇ ਬਿਧੀ ਪੱਖ ਦੁਆਰਾ ਮੰਨਣ ਕੀਤਾ ਹੈ। ਤਿਨ੍ਹਾਂ ਦਾ ਸਰੂਪ ਰੂਪੀ ਘਰ ਵਿਚ। ਸਚਖੰਡ ਰੂਪ ਘਰ ਵਿਚ ਵਾਸਾ ਹੋਇਆ ਹੈ।

**ਪ੍ਰਮਾਣ :** **[ਨਿਜ ਘਰਿ ਮਹਲੁ ਪਾਵਹੁ ਸੁਖ ਸਹਜੇ ਬਹੁਰਿ ਨ ਹੋਇਗੋ ਫੇਰਾ ॥੩॥]** (ਅੰਗ ੧੩)

---

**ਸਰਵਣ ਦੇ ਖਟ ਲਿੰਗ—੧. ਉਪਕਰਮ, ਉਪ ਸੰਹਾਰ=ਜਿਸ ਪ੍ਰਕਰਣ ਤੋਂ ਸ਼ੁਰੂ ਕਰਨਾ, ਉਸੇ ਪ੍ਰਕਰਣ ਤੇ ਸਮਾਪਤ ਕਰਨਾ। ੨. ਅਭਿਆਸ= ਬਾਰ ਬਾਰ ਅਦ੍ਵੈਤ ਦਾ ਚਿੰਤਨ ਕਰਨਾ। ੩. ਅਪੂਰਬਤਾ=ਭਾਈ ਰੇ ਗੁਰ ਬਿਨੁ ਗਿਆਨੁ ਨ ਹੋਇ। ਹੋਰ ਜਿੰਨੇ ਮਰਜ਼ੀ ਸ਼ਾਸਤ੍ਰ ਪੜ੍ਹ ਲਵੇ ਪਰ ਸਤਿਗੁਰਾਂ ਦੁਆਰਾ ਹੀ ਪ੍ਰਮੇਸ਼ਰ ਦੀ ਪ੍ਰਾਪਤੀ ਹੋਣੀ ਹੈ। ੪. ਫਲ-ਬ੍ਰਹਮ ਗਿਆਨ ਦੀ ਪ੍ਰਾਪਤੀ। ੫. ਅਰਥਵਾਦ: ਅਦ੍ਵੈਤ ਸ੍ਰਵਣ ਕਰਨ ਦੇ ਮਹਾਤਮ ਕਰਕੇ, ਉਸ ਅਰਥ ਵਿਚ ਚਿਤ ਦੀ ਬ੍ਰਿਤੀ ਨੂੰ ਲਾਉਣਾ। ੬. ਉਤਪਤੀ=(ਜੁਗਤੀ) ਅਦ੍ਵੈਤਵਾਦ ਦੇ ਕਥਨ ਵਿਚ ਜਿਹੜੀ ਜੁਗਤੀ=ਦਲੀਲ ਦੇਣੀ ਉਸਦਾ ਨਾਮ ਉਪਪਤੀ ਹੈ।*

*** ਖਟ ਪ੍ਰਮਾਣਾਂ ਦੇ ਬਿਧੀ ਪੱਖ—੧. ਪ੍ਰਤੱਖ ਪ੍ਰਮਾਣ। ੨. ਅਨੁਮਾਨ ਪ੍ਰਮਾਣ, ੩. ਉਪਮਾਨ ਪ੍ਰਮਾਣ: ਕਰਕੇ ਇਸ ਲਈ ਅਵਿਸ਼ੇ ਹੈ, ਕਿਉਂਕਿ ਚੇਤਨ ਵਰਗਾ ਹੋਰ ਕੋਈ ਚੇਤਨ ਨਹੀਂ। ੪. ਅਰਥਾਪਤੀ ਪ੍ਰਮਾਣ : ੫. ਅਨ ਉਪਲਬਧੀ ਪ੍ਰਮਾਣ : ਦੇ ਅਵਿਸ਼ੇ ਇਸ ਲਈ ਹੈ। ਕਿਉਂਕਿ ਦੇਸ ਕਾਲ ਵਸਤੂ ਕਰਕੇ ਉਸਦਾ ਖੰਡਨ ਨਹੀਂ ਹੁੰਦਾ। ਭਾਵ ਸਰਬ ਵਿਆਪਿਕ ਹੈ। ੬. ਸ਼ਬਦ ਪ੍ਰਮਾਣ।*

**ਗੁਰਮਤੀ ਸਾਲਾਹਿ ਸਚੁ; ਹਰਿ ਪਾਇਆ ਗੁਣਤਾਸੁ ॥**

ਸ਼ੰਕਾ : ਉਹਨਾਂ ਨੇ ਕਿਹੜਾ ਸਾਧਨ ਕੀਤਾ ਹੈ ?

**ਉੱਤਰ :** ਗੁਰਾਂ ਦੀ ਸਿੱਖਿਆ ਦੁਆਰਾ ਸਚ ਸਰੂਪ ਨੂੰ ਸਲਾਹੁੰਦੇ ਹਨ। ਉਸਦੀ ਹੀ ਭਗਤੀ ਕਰਦੇ ਹਨ। ਹੋਰ ਕੋਈ ਸਾਧਨ ਨਹੀਂ ਕਰਦੇ।

**ਪ੍ਰਮਾਣ :** **[ਜਪੁ ਤਪੁ ਸਭੁ ਕਿਛੁ ਮੰਨਿਐ ਅਵਰਿ ਕਾਰਾ ਸਭਿ ਬਾਦਿ ॥ ਨਾਨਕ ਮੰਨਿਆ ਮੰਨੀਐ ਬੁਝੀਐ ਗੁਰ ਪਰਸਾਦਿ ॥੨॥]** (ਅੰਗ ੯੫੪)

(ਹਰਿ ਪਾਇਆ) ਗੁਰਮਤੀਆਂ ਨੇ (ਸਾਲਾਹਿ) ਸਚੇ ਦੀ ਭਗਤੀ ਕਰਕੇ ਪਿੱਛੇ ਵੀ ਹਰੀ ਨੂੰ ਪਾਇਆ ਹੈ। ਹੁਣ ਵੀ ਪਾ ਲੈਂਦੇ ਹਨ। ਤੂੰ ਵੀ ਭਗਤੀ ਕਰਕੇ ਗੁਣਾਂ ਦਾ (ਤਾਸੁ) ਪਾਤਰ ਬਣ ਜਾਵੇਂਗਾ।

**ਸਬਦਿ ਰਤੇ ਸੇ ਨਿਰਮਲੇ; ਹਉ ਸਦ ਬਲਿਹਾਰੈ ਜਾਸੁ ॥**

ਜੋ ਗੁਰਾਂ ਦੇ ਸ਼ਬਦ ਵਿਚ ਰੰਗੇ ਹਨ। ਉਹ ਪਾਪਾਂ ਦੀ ਮੈਲ ਤੋਂ ਨਿਰਮਲ ਹਨ। ਉੱਜਲ ਹਨ। (ਹਉ ਸਦ) ਅਸੀਂ ਉਹਨਾਂ ਤੋਂ ਸੈਂਕੜੇ ਵਾਰੀ ਸਦਾ ਬਲਿਹਾਰ ਜਾਂਦੇ ਹਾਂ।

**ਹਿਰਦੈ ਜਿਨ ਕੈ ਹਰਿ ਵਸੈ; ਤਿਤੁ ਘਟਿ ਹੈ ਪਰਗਾਸੁ ॥੧॥**

ਜਿਨ੍ਹਾਂ ਦੇ ਹਿਰਦੇ ਵਿਚ ਹਰੀ ਸਾਖਿਆਤ ਹੋ ਕੇ ਵਸਦਾ ਹੈ। (ਤਿਤੁ) ਤਿਨ੍ਹਾਂ ਦੇ ਹਿਰਦੇ ਵਿਚ ਗਿਆਨ ਦਾ ਪ੍ਰਕਾਸ਼ ਹੈ।

**ਮਨ ਮੇਰੇ; ਹਰਿ ਹਰਿ ਨਿਰਮਲੁ ਧਿਆਇ ॥**

ਹੇ ਮੇਰੇ ਪਿਆਰੇ ਮਨਾ ! ਹਰੀ ਜੋ ਮਾਇਆ ਦੀ ਮੈਲ ਤੋਂ ਉੱਜਲ ਹੈ। ਉਸਨੂੰ ਬਿਰਤੀ ਧੇਅਕਾਰ ਕਰਕੇ ਧਿਆਉਣਾ ਕਰ।

**ਧੁਰਿ ਮਸਤਕਿ ਜਿਨ ਕਉ ਲਿਖਿਆ; ਸੇ ਗੁਰਮੁਖਿ ਰਹੇ ਲਿਵ ਲਾਇ ॥੧॥ ਰਹਾਉ ॥**

ਜਿਨ੍ਹਾਂ ਨੇ ਪਹਿਲੇ ਪੁੰਨ ਕੀਤੇ ਹਨ। ਉਹਨਾਂ ਦੇ ਪਰਮੇਸ਼ਰ ਨੇ ਧੁਰੋਂ ਹੀ ਮੱਥੇ ਤੇ ਸ੍ਰੇਸ਼ਟ ਲੇਖ ਲਿਖ ਦਿੱਤਾ ਹੈ। (ਗੁਰਮੁਖਿ) ਉਹ ਗੁਰਮੁਖਾਂ ਦੀ ਸੰਗਤ ਕਰਕੇ ਪਰਮੇਸ਼ਰ ਵਿਚ ਤਿੰਨੇ ਕਾਲ ਲਿਵ ਜੋੜੀ ਰੱਖਦੇ ਹਨ।

**ਹਰਿ ਸੰਤਹੁ ਦੇਖਹੁ ਨਦਰਿ ਕਰਿ; ਨਿਕਟਿ ਵਸੈ ਭਰਪੂਰਿ ॥**

ਹੇ ਸੰਤ ਜਨੋ, ਤੱਤਬੇਤਿਓ ! ਪ੍ਰੀਤੀ ਵਾਲੀ (ਨਦਰਿ) ਨਜ਼ਰ ਨਾਲ ਦੇਖਣਾ ਕਰੋ। ਅੰਤਰਮੁਖੀ ਬਿਰਤੀ ਕਰਕੇ ਦੇਖੋ। ਗਿਆਨ ਦ੍ਰਿਸ਼ਟੀ ਨਾਲ ਦੇਖਣਾ ਕਰੋ। ਉਹ ਪਰਮੇਸ਼ਰ ਤਾਂ ਜੋ ਨੇੜੇ ਇੰਦਰੇ, ਮਨ, ਸਰੀਰ ਹਨ। ਇਹਨਾਂ ਵਿਚ ਵੀ ਵੱਸਦਾ ਹੈ। (ਭਰਪੂਰਿ) ਲਬਾਲਬ ਸਾਰੇ ਵਿਆਪਿਕ ਹੈ।

**ਪ੍ਰਮਾਣ :** **[ਸਦ ਹਜੂਰਿ ਹਾਜਰੁ ਹੈ ਨਾਜਰੁ ਕਤਹਿ ਨ ਭਇਓ ਦੂਰਾਈ ॥੨॥]** (ਅੰਗ ੧੦੦੦)

**ਗੁਰਮਤਿ ਜਿਨੀ ਪਛਾਣਿਆ; ਸੇ ਦੇਖਹਿ ਸਦਾ ਹਦੂਰਿ ॥**

ਜਿਨ੍ਹਾਂ ਨੇ ਗੁਰਾਂ ਦੀ ਸਿੱਖਿਆ ਦੁਆਰਾ ਉਸਨੂੰ ਪਛਾਣ ਲਿਆ ਹੈ। (ਸੇ ਦੇਖਹਿ) ਉਹ ਗੁਰਮੁਖ ਪਰਮੇਸ਼ਰ ਨੂੰ ਆਪਣਾ ਆਤਮਾ ਸਰੂਪ ਦੇਖਦੇ ਹਨ। ਉਹ ਆਪਣਾ ਆਤਮਾ ਜਾਣ ਕਰਕੇ (ਹਦੂਰਿ) ਨੇੜੇ ਤੋਂ ਨੇੜੇ ਦੇਖਦੇ ਹਨ।

**ਜਿਨ ਗੁਣ ਤਿਨ ਸਦ ਮਨਿ ਵਸੈ; ਅਉਗੁਣਵੰਤਿਆ ਦੂਰਿ ॥**

ਜਿਨ੍ਹਾਂ ਅੰਦਰ ਸ਼ਰਧਾ, ਸੰਤੋਖ, ਆਦਿਕ ਗੁਣ ਹਨ। ਤਿਨ੍ਹਾਂ ਦੇ ਸਦਾ ਹੀ ਮਨ ਵਿਚ ਸਖਿਆਤ ਹੋ ਕੇ ਵਸਦਾ ਹੈ। (ਸ਼ਰਧਾਵਾਨੰ ਲਭਤੇ ਗਿਆਨੰ), (ਸੁਰਤੀ ਪ੍ਰਮਾਣ), (ਅਉਗੁਣਿਵੰਤਿਆ) ਵਿਸ਼ੇ ਵਿਕਾਰਾਂ ਵਾਲੇ। ਔਗੁਣਾਂ ਵਾਲੇ ਪੁਰਸ਼ਾਂ ਦੇ ਚਿਤ ਕਰਕੇ ਦੂਰ ਹੈ। ਭਾਵ ਉਹਨਾਂ ਨੂੰ ਸਖਿਆਤ ਨਹੀਂ ਹੈ। ਉਹ ਪਰਮੇਸ਼ਰ ਨੂੰ ਦੂਰ ਸਮਝਦੇ ਹਨ।

**ਮਨਮੁਖ ਗੁਣ ਤੈ ਬਾਹਰੇ; ਬਿਨੁ ਨਾਵੈ ਮਰਦੇ ਝੂਰਿ ॥੨॥**

ਮਨਮੁਖ ਪੁਰਸ਼ ਨਾਮ, ਦਾਨ, ਇਸ਼ਨਾਨ, ਆਦਿਕ ਗੁਣਾਂ ਤੋਂ (ਬਾਹਰੇ) ਬਿਨਾਂ ਹਨ। ਪ੍ਰਭੂ ਦੇ ਨਾਮ ਤੋਂ ਬਿਨਾਂ, ਝੁਰ-ਝੁਰ ਕੇ ਮਰਦੇ ਹਨ। ਝੋਰਿਆਂ ਦੇ ਮਾਰੇ ਹੋਏ ਝੁਰ ਝੁਰ ਕੇ ਮਰਦੇ ਹਨ। ਜਿਵੇਂ ਵੇਸਵਾ ਕਿਸੇ ਗਾਹਕ ਦੇ ਨਾ ਆਉਣ ਤੋਂ ਝੂਰਦੀ ਹੈ।

ਪ੍ਰਮਾਣ : **[ਝੂਰਿ ਝੂਰਿ ਪਚੈ ਜੈਸੇ ਤ੍ਰਿਅ ਰੰਡ ॥੧॥]** (ਅੰਗ ੧੧੫੧)

**ਜਿਨ ਸਬਦਿ ਗੁਰੂ ਸੁਣਿ ਮੰਨਿਆ; ਤਿਨ ਮਨਿ ਧਿਆਇਆ ਹਰਿ ਸੋਇ ॥**

ਜਿਨ੍ਹਾਂ ਨੇ ਗੁਰੂ ਜੀ ਦੇ ਉਪਦੇਸ਼ ਨੂੰ ਸ੍ਰਵਣ ਕਰਕੇ ਫੇਰ ਮੰਨਣ ਕੀਤਾ ਹੈ। (ਤਿਨ ਮਨਿ) ਉਹਨਾਂ ਨੇ ਮਨ ਦੇ ਵਿਚ ਉਸ ਹਰੀ ਨੂੰ ਧਿਆਇਆ ਹੈ। ਭਾਵ ਨਿਧਿਆਸਣ ਕੀਤਾ ਹੈ। (ਹਰਿ) ਹਰੀ ਉਹਨਾਂ ਦੇ ਅੰਦਰ (ਸੋਇ) ਪ੍ਰਗਟ ਹੋ ਗਿਆ ਹੈ।

**ਅਨਦਿਨੁ ਭਗਤੀ ਰਤਿਆ; ਮਨੁ ਤਨੁ ਨਿਰਮਲੁ ਹੋਇ ॥**

ਉਹ ਤਾਂ ਰਾਤ ਦਿਨ ਭਾਉ ਭਗਤੀ ਵਿਚ (ਰਤਿਆ) ਰੰਗੇ ਰਹਿੰਦੇ ਹਨ। ਉਹਨਾਂ ਦਾ ਮਨ ਵਿਸ਼ੇ ਵਾਸ਼ਨਾ ਦੀ ਮੈਲ ਤੋਂ ਅਤੇ (ਤਨੁ) ਸਰੀਰ ਦੀ, ਕੁਕਰਮਾਂ ਦੀ ਮੈਲ ਤੋਂ (ਨਿਰਮਲੁ) ਉੱਜਲ ਹੋ ਜਾਂਦਾ ਹੈ।

**ਕੂੜਾ ਰੰਗੁ ਕਸੁੰਭ ਕਾ ਬਿਨਸਿ ਜਾਇ ਦੁਖੁ ਰੋਇ ॥**

ਜਿਸ ਤਰ੍ਹਾਂ ਕਸੁੰਭੇ ਦਾ ਰੰਗ ਝੂਠਾ ਕੱਚਾ ਹੁੰਦਾ ਹੈ। ਐਸੇ ਹੀ ਮਾਇਆ ਦਾ ਰੰਗ ਝੂਠਾ ਤੇ ਕੱਚਾ ਹੀ ਹੈ।

ਪ੍ਰਮਾਣ : **[ਜਿਨ ਸਿਰਿ ਸੋਹਨਿ ਪਟੀਆ ਮਾਂਗੀ ਪਾਇ ਸੰਧੂਰੁ ॥ ਸੇ ਸਿਰ ਕਾਤੀ ਮੁੰਨੀਅਨ੍ਹਿ ਗਲ ਵਿਚਿ ਆਵੈ ਧੂੜਿ ॥]** (ਅੰਗ ੪੧੭)

ਐਸਾ ਮਾਇਆ ਦਾ ਰੰਗ ਉਤਰ ਜਾਣ ਵਾਲਾ ਕੱਚਾ ਹੈ। ਜੋ ਹੁਣ ਅਨੰਦ ਦਾਇਕ ਪ੍ਰਤੀਤ ਹੁੰਦਾ ਹੈ। ਅੰਤ ਨੂੰ ਮਾਇਕੀ ਰੰਗ ਵੈਰੀ ਹੋ ਜਾਂਦਾ ਹੈ।

ਪ੍ਰਮਾਣ : **[ਧਨੁ ਜੋਬਨੁ ਦੁਇ ਵੈਰੀ ਹੋਏ ਜਿਨ੍ਹੀ ਰਖੇ ਰੰਗੁ ਲਾਇ ॥ ਦੂਤਾ ਨੋ ਫੁਰਮਾਇਆ ਲੈ ਚਲੇ ਪਤਿ ਗਵਾਇ ॥ ਜੇ ਤਿਸੁ ਭਾਵੈ ਦੇ ਵਡਿਆਈ ਜੇ ਭਾਵੈ ਦੇਇ ਸਜਾਇ ॥੪॥]** (ਅੰਗ ੪੧੭)

ਪਦਾਰਥਾਂ ਦਾ ਭੋਗਣਾ, ਸਿਨਮੇਂ ਦੇਖਣੇ, ਗੰਦੀਆਂ ਫਿਲਮਾਂ ਦੇਖਣੀਆਂ, ਇਹ ਮਾਇਕੀ ਰੰਗ ਝੂਠਾ ਹੈ। (ਬਿਨਸਿ) ਜਦੋਂ ਨਾਸ ਹੋ ਜਾਂਦਾ ਹੈ ਧਨ ਪਦਾਰਥ। ਫੇਰ ਸਰੀਰ ਦੁਖੀ ਹੁੰਦਾ ਹੈ ਤੇ ਰੋਂਦਾ ਹੈ। ਸ਼ਾਹੂਕਾਰਾਂ ਦੀਆਂ ਸੁਰਤਾਂ ਗੁੰਮ ਹੋ ਜਾਂਦੀਆਂ ਹਨ। ਜਦੋਂ ਰੰਗ ਤਮਾਸ਼ੇ ਮੁਕ ਜਾਂਦੇ ਹਨ।

ਪ੍ਰਮਾਣ : **[ਸਾਹਾਂ ਸੁਰਤਿ ਗਵਾਈਆ ਰੰਗਿ ਤਮਾਸੈ ਚਾਇ ॥ ਬਾਬਰਵਾਣੀ ਫਿਰਿ ਗਈ ਕੁਇਰੁ ਨ ਰੋਟੀ ਖਾਇ ॥੫॥]** (ਅੰਗ ੪੧੭)

**ਜਿਸੁ ਅੰਦਰਿ ਨਾਮ ਪ੍ਰਗਾਸੁ ਹੈ; ਓਹੁ ਸਦਾ ਸਦਾ ਥਿਰੁ ਹੋਇ ॥੩॥**

ਜਿਨ੍ਹਾਂ ਦੇ ਅੰਦਰ ਹਿਰਦੇ ਵਿਚ ਨਾਮ ਦਾ ਪ੍ਰਕਾਸ਼ ਹੈ। (ਓਹੁ) ਉਹਨਾਂ ਨੂੰ ਤਾਂ ਸਦਾ ਸਦਾ ਰਹਿਣ ਵਾਲਾ ਪੱਕਾ ਮਜੀਠੀ ਰੰਗ ਪਰਮੇਸ਼ਰ ਦਾ ਅਨੰਦ ਚੜ੍ਹ ਗਿਆ ਹੈ। ਉਹ ਸਦਾ ਲਈ (ਥਿਰੁ) ਅਚੱਲ ਸਰੂਪ ਹੋ ਗਏ ਹਨ।

ਪ੍ਰਮਾਣ: [ਕਾਇਆ ਕਾਪਰੁ ਚੀਰ ਬਹੁ ਫਾਰੇ ਹਰਿ ਰੰਗੁ ਨ ਲਹੈ ਸਭਾਗਾ ॥੩॥] (ਅੰਗ ੯੮੫)

ਭਾਈ ਮਤੀ ਦਾਸ ਜੀ, ਸ਼ਹੀਦ ਭਾਈ ਮਨੀ ਸਿੰਘ ਜੀ, ਭਾਈ ਤਾਰੂ ਸਿੰਘ ਜੀ, ਬਾਬਾ ਗੁਰਬਖਸ਼ ਸਿੰਘ ਜੀ, ਸ਼ਹੀਦ ਬਾਬਾ ਦੀਪ ਸਿੰਘ ਜੀ ਆਦਿਕ।

**ਇਹੁ ਜਨਮੁ ਪਦਾਰਥੁ ਪਾਇ ਕੈ; ਹਰਿ ਨਾਮੁ ਨ ਚੇਤੈ ਲਿਵ ਲਾਇ ॥**

ਮਨਮੁਖ ਜੀਵ ਇਸ ਮਨੁੱਖਾ ਜਨਮ ਰੂਪੀ ਪਦਾਰਥ ਨੂੰ ਪ੍ਰਾਪਤ ਕਰਕੇ। ਹਰੀ ਦੇ ਨਾਮ ਨੂੰ ਲਿਵ ਲਾ

ਕਰਕੇ ਚੇਤੇ ਹੀ ਨਹੀਂ ਕਰਦੇ। ਗੁਰਮਤਿ ਵਿਚ ਇਹ ਚਾਰ ਪਦਾਰਥ ਮੰਨੇ ਹਨ। ਜਨਮ ਪਦਾਰਥ, ਪ੍ਰੇਮ ਪਦਾਰਥ, ਗਿਆਨ ਪਦਾਰਥ, ਮੁਕਤ ਪਦਾਰਥ।

**ਪਗਿ ਖਿਸਿਐ ਰਹਣਾ ਨਹੀ; ਆਗੈ ਠਉਰੁ ਨ ਪਾਇ ॥**

ਜਦੋਂ ਇਨ੍ਹਾਂ ਜੀਵਾਂ ਦੇ ਸਰੀਰ ਵਿਚੋਂ ਸੁਆਸ ਪੂਰੇ ਹੋਣ ਰੂਪ ਪੈਰ ਖਿਸਕ ਗਿਆ। ਜ਼ਿੰਦਗੀ ਪੂਰੀ ਹੋਣ ਰੂਪ ਪੈਰ ਖਿਸਕ ਗਿਆ। ਤਾਂ ਕਿਸੇ ਨੇ ਵੀ ਏਥੇ ਰਹਿਣਾ ਨਹੀਂ। (ਆਗੈ) ਅੱਗੇ ਪ੍ਰਲੋਕ ਵਿਚ ਵੀ ਮੁਕਤੀ ਰੂਪ (ਠਉਰੁ) ਥਾਂ ਪ੍ਰਾਪਤ ਨਹੀਂ ਹੋਣੀ।

**ਓਹ ਵੇਲਾ ਹਥਿ ਨ ਆਵਈ ਅੰਤਿ ਗਇਆ ਪਛੁਤਾਇ ॥**

ਉਹ ਸਮਾਂ ਗੁਰੂ ਸਾਹਿਬ ਤੋਂ ਔਗੁਣ ਬਖ਼ਸ਼ਾਉਣ ਦਾ। ਜਦੋਂ ਵਿਸ਼ਿਆਂ ਵਿਚ ਜੁਆਨੀ ਦੌਰਾਨ ਲੱਗਾ ਰਿਹਾ। (ਹਥਿ ਨ) ਉਹ ਵੇਲਾ ਭਜਨ ਕਰਨ ਲਈ ਹੱਥ ਨਹੀਂ ਆਉਣਾ। (ਅੰਤਿ) ਅੰਤ ਨੂੰ ਪਛੁਤਾਉਂਦਾ ਹੋਇਆ ਚਲਾ ਜਾਵੇਗਾ ਕਿ ਮੈਂ ਭਜਨ ਸਿਮਰਨ ਨਹੀਂ ਕੀਤਾ।

**ਜਿਸੁ ਨਦਰਿ ਕਰੇ ਸੋ ਉਬਰੈ; ਹਰਿ ਸੇਤੀ ਲਿਵ ਲਾਇ ॥੪॥**

ਜਿਸ ਪਰ ਪਰਮੇਸ਼ਰ ਕਿਰਪਾ ਦ੍ਰਿਸ਼ਟੀ ਕਰਦਾ ਹੈ। ਉਹ ਗੁਰਾਂ ਦੁਆਰਾ ਹਰੀ ਨਾਮ ਨਾਲ ਬਿਰਤੀ ਜੋੜਦੇ ਹਨ (ਉਬਰੈ) ਤੇ ਮੁਕਤ ਹੋ ਜਾਂਦੇ ਹਨ।

**ਦੇਖਾ ਦੇਖੀ ਸਭ ਕਰੇ; ਮਨਮੁਖਿ ਬੂਝ ਨ ਪਾਇ ॥**

ਦੇਖ ਕਰਕੇ ਇਕ ਦੂਸਰੇ ਨੂੰ ਸਾਰੇ ਹੀ ਭਜਨ ਕਰਦੇ ਹਨ। ਦੇਖਾ ਦੇਖੀ ਮਾਲਾ ਫੇਰਦੇ ਹਨ।

ਪ੍ਰਮਾਣ: [ਮਾਥੇ ਤਿਲਕੁ ਹਥਿ ਮਾਲਾ ਬਾਨਾਂ ॥ ਲੋਗਨ ਰਾਮੁ ਖਿਲਉਨਾ ਜਾਨਾਂ ॥੧॥] (ਅੰਗ ੧੧੫੮)

ਇਕ ਦੂਜੇ ਦੀ ਰੀਸ ਨਾਲ ਭਗਤੀ ਕਰਦੇ ਹਨ। ਦਿਖਾਵਾ ਉਤੋਂ ਉਤੋਂ ਰਹਿਤ ਦਾ ਕਰਦੇ ਹਨ। ਪਰ ਅੰਦਰ ਰਹਿਤ ਦੇ ਨਾਲ ਪਰੇਮ ਨਹੀਂ ਹੈ। (ਮਨਮੁਖਿ) ਐਸੇ ਲੋਕ ਮਨਮੁਖ ਹਨ। ਉਹਨਾਂ ਨੂੰ ਪਰਮਾਰਥ ਦੀ (ਬੂਝ)ਸਮਝ ਨਹੀਂ ਪੈਂਦੀ ਹੈ।

**ਜਿਨ ਗੁਰਮੁਖਿ ਹਿਰਦਾ ਸੁਧੁ ਹੈ; ਸੇਵ ਪਈ ਤਿਨ ਥਾਇ ॥**

ਜਿਨ੍ਹਾਂ ਗੁਰਮੁਖਾਂ ਦਾ ਹਿਰਦਾ (ਸੁਧੁ) ਪਵਿੱਤਰ ਹੈ। ਉਹਨਾਂ ਦੀ (ਸੇਵਾ) ਭਗਤੀ ਕੀਤੀ ਹੋਈ (ਥਾਇ) ਲੇਖੇ ਵਿਚ ਪਈ ਹੈ। ਦਰਗਾਹ ਵਿਚ ਪ੍ਰਵਾਣ ਹੋਈ ਹੈ।

**ਹਰਿ ਗੁਣ ਗਾਵਹਿ ਹਰਿ ਨਿਤ ਪੜਹਿ; ਹਰਿ ਗੁਣ ਗਾਇ ਸਮਾਇ ॥**

ਉਹ ਗੁਰਮੁਖਿ ਹਰੀ ਦੇ ਗੁਣਾਂ ਨੂੰ ਕੀਰਤਨ ਵਿਚ ਪਾ ਕਰਕੇ ਗਾਉਂਦੇ ਹਨ। ਹਰੀ ਪਰਮੇਸ਼ਰ ਦੀ ਗੁਰਬਾਣੀ ਨਿਤ ਪੜ੍ਹਦੇ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ ਕਰਦੇ ਹਨ। ਇਸ ਪ੍ਰਕਾਰ ਹਰੀ ਦੇ ਗੁਣਾਂ ਨੂੰ ਗਾਉਂਦੇ ਹੋਏ ਕੀਰਤਨ ਦੁਆਰਾ। (ਸਮਾਇ) ਮਸਤ ਰਹਿੰਦੇ ਹਨ। (ਸਮਾਇ) ਪਰਮੇਸ਼ਰ ਵਿਚ ਅਭੇਦ ਹੋ ਜਾਂਦੇ ਹਨ।

**ਨਾਨਕ ਤਿਨ ਕੀ ਬਾਣੀ ਸਦਾ ਸਚੁ ਹੈ; ਜਿ ਨਾਮਿ ਰਹੇ ਲਿਵ ਲਾਇ ॥੫॥੪॥੩੭॥**

ਸ੍ਰੀ ਗੁਰੂ ਅਮਰਦਾਸ ਜੀ ਮਹਾਰਾਜ ਫ਼ੁਰਮਾਉਂਦੇ ਹਨ। ਤਿਨ੍ਹਾਂ ਗੁਰਮੁਖਾਂ ਦੀ ਬਾਣੀ ਸਦਾ ਸੱਚੀ ਹੈ। ਜੋ ਵੀ ਮੁਖੋਂ ਬੋਲਦੇ ਹਨ ਉਹ ਸੱਚ ਹੋ ਜਾਂਦਾ ਹੈ। ਅਥਵਾ: ਉਹਨਾਂ ਦੀ ਬਾਣੀ ਸਚ ਸਰੂਪ ਨਾਲ ਜੋੜਨ ਵਾਲੀ ਹੈ। ਜਿਹੜੇ ਨਾਮੀ ਪਰਮੇਸ਼ਰ ਵਿਚ ਬਿਰਤੀ ਜੋੜ ਕਰਕੇ ਰਹਿੰਦੇ ਹਨ। ਜਿਨ੍ਹਾਂ ਨੇ ਨਾਮ ਵਿਚ ਬਿਰਤੀ ਲਾ ਕਰਕੇ ਰੱਖੀ ਹੈ ॥੫॥੪॥੩੭॥

## ਸਿਰੀਰਾਗੁ ਮਹਲਾ ੩ ॥

**ਜਿਨੀ ਇਕ ਮਨਿ ਨਾਮੁ ਧਿਆਇਆ ਗੁਰਮਤੀ ਵੀਚਾਰਿ ॥ ਤਿਨ ਕੇ ਮੁਖ ਸਦ ਉਜਲੇ ਤਿਤੁ ਸਚੈ ਦਰਬਾਰਿ ॥ ਓਇ ਅੰਮ੍ਰਿਤੁ ਪੀਵਹਿ ਸਦਾ ਸਦਾ ਸਚੈ ਨਾਮਿ ਪਿਆਰਿ ॥੧॥ ਭਾਈ ਰੇ ਗੁਰਮੁਖਿ ਸਦਾ ਪਤਿ ਹੋਇ ॥ ਹਰਿ ਹਰਿ ਸਦਾ ਧਿਆਈਐ ਮਲੁ ਹਉਮੈ ਕਢੈ ਧੋਇ ॥੧॥ ਰਹਾਉ ॥ ਮਨਮੁਖ ਨਾਮੁ ਨ ਜਾਣਨੀ ਵਿਣੁ ਨਾਵੈ ਪਤਿ ਜਾਇ ॥ ਸਬਦੈ ਸਾਦੁ ਨ ਆਇਓ ਲਾਗੇ ਦੂਜੈ ਭਾਇ ॥ ਵਿਸਟਾ ਕੇ ਕੀੜੇ ਪਵਹਿ ਵਿਚਿ ਵਿਸਟਾ ਸੇ ਵਿਸਟਾ ਮਾਹਿ ਸਮਾਇ ॥੨॥ ਤਿਨ ਕਾ ਜਨਮੁ ਸਫਲੁ ਹੈ ਜੋ ਚਲਹਿ ਸਤਗੁਰ ਭਾਇ ॥ ਕੁਲੁ ਉਧਾਰਹਿ ਆਪਣਾ ਧੰਨੁ ਜਣੇਦੀ ਮਾਇ ॥ ਹਰਿ ਹਰਿ ਨਾਮੁ ਧਿਆਈਐ ਜਿਸ ਨਉ ਕਿਰਪਾ ਕਰੇ ਰਜਾਇ ॥੩॥ ਜਿਨੀ ਗੁਰਮੁਖਿ ਨਾਮੁ ਧਿਆਇਆ ਵਿਚਹੁ ਆਪੁ ਗਵਾਇ ॥ ਓਇ ਅੰਦਰਹੁ ਬਾਹਰਹੁ ਨਿਰਮਲੇ ਸਚੇ ਸਚਿ ਸਮਾਇ ॥ ਨਾਨਕ ਆਏ ਸੇ ਪਰਵਾਣੁ ਹਹਿ ਜਿਨ ਗੁਰਮਤੀ ਹਰਿ ਧਿਆਇ ॥੪॥੫॥੩੮॥**

*(ਅੰਗ ੨੮)*

**ਪ੍ਰਸ਼ਨ :** ਸਿੱਖਾਂ ਨੇ ਬੇਨਤੀ ਕੀਤੀ ਕਿ ਸਤਿਗੁਰੂ ਜੀ ਗੁਰਮਤਿ ਦੀ ਵਿਚਾਰ ਵਾਲੇ ਕੌਣ ਹਨ ?

**ਜਿਨੀ ਇਕ ਮਨਿ ਨਾਮੁ ਧਿਆਇਆ; ਗੁਰਮਤੀ ਵੀਚਾਰਿ ॥**

**ਉੱਤਰ :** ਜਿਨ੍ਹਾਂ ਨੇ ਇਕ ਮਨ, ਇਕਾਗਰ ਮਨ ਕਰਕੇ (ਇਕ ਮਨਿ) ਇਕ ਸ਼੍ਰੋਮਣੀ ਪਰਮੇਸ਼ਰ ਨੂੰ ਧਿਆਇਆ ਹੈ। ਜਿਨ੍ਹਾਂ ਨੂੰ ਗੁਰਾਂ ਦੀ ਸਿੱਖਿਆ ਰੂਪ ਵੀਚਾਰ ਪ੍ਰਾਪਤ ਹੋਈ ਹੈ। ਉਹ ਗੁਰਮਤਿ ਦੀ ਵਿਚਾਰ ਵਾਲੇ ਹਨ।

**ਪ੍ਰਸ਼ਨ :** ਉਹਨਾਂ ਨੂੰ ਕੀ ਲਾਭ ਹੁੰਦਾ ਹੈ ?

**ਤਿਨ ਕੇ ਮੁਖ ਸਦ ਉਜਲੇ; ਤਿਤੁ ਸਚੈ ਦਰਬਾਰਿ ॥**

**ਉੱਤਰ :** ਤਿਨ੍ਹਾਂ ਦੇ ਮੁਖ ਇਸ ਲੋਕ ਵਿਚ ਸਦਾ ਹੀ (ਉਜਲੇ) ਪਵਿੱਤਰ ਹਨ। ਅਤੇ ਉਸ ਸੱਚੇ (ਦਰਬਾਰਿ) ਸਚਖੰਡ ਵਿਚ ਵੀ ਉੱਜਲੇ ਹਨ।

**ਓਇ ਅੰਮ੍ਰਿਤੁ ਪੀਵਹਿ ਸਦਾ ਸਦਾ; ਸਚੈ ਨਾਮਿ ਪਿਆਰਿ ॥੧॥**

ਉਹ ਗੁਰਮੁਖ ਸਦਾ ਸਦਾ ਨਾਮ ਅੰਮ੍ਰਿਤ ਨੂੰ ਪੀਂਦੇ ਹਨ। ਸ਼ੰਕਾ–ਨਾਮ ਅੰਮ੍ਰਿਤ ਕਿਵੇਂ ਪੀਵੀ ਦਾ ਹੈ।

**ਉੱਤਰ :** ਜੋ ਸੱਚੇ ਨਾਮ ਦਾ ਪਿਆਰ ਹੈ ਇਹੋ ਅੰਮ੍ਰਿਤ ਪੀਣਾ ਹੈ। ਭਾਵ–ਹਿਰਦੇ ਅੰਦਰ ਨਾਮ ਦੇ ਪਿਆਰ ਦੀ ਖਿਚ ਬਣੀ ਰਹਿਣੀ ਅਤੇ ਨਾਮ ਦੀ ਕਮਾਈ ਕਰਦਿਆਂ ਜੋ ਰਸ ਆਉਣਾ ਹੈ। ਇਹ ਅੰਮ੍ਰਿਤ ਪੀਣਾ ਹੈ।

**ਭਾਈ ਰੇ; ਗੁਰਮੁਖਿ ਸਦਾ ਪਤਿ ਹੋਇ ॥**

ਹੇ ਭਾਈ! ਗੁਰਮੁਖਾਂ ਨੂੰ ਸਦਾ ਹੀ ਪਤੀ ਪਰਮੇਸ਼ਰ ਦੀ ਪ੍ਰਾਪਤੀ ਹੁੰਦੀ ਹੈ। **ਵਾ:** (ਪਤਿ) ਉਹਨਾਂ ਦੀ ਇੱਜ਼ਤ ਸਦਾ ਹੀ ਹੁੰਦੀ ਹੈ।

**ਹਰਿ ਹਰਿ ਸਦਾ ਧਿਆਈਐ; ਮਲੁ ਹਉਮੈ ਕਢੈ ਧੋਇ ॥੧॥ ਰਹਾਉ ॥**

(ਹਰਿ) ਸੰਮੂਹ ਪਾਪਾਂ ਦੇ ਹਰਨ ਵਾਲੇ ਹਰਿ ਹਰਿ ਨਾਮ ਨੂੰ ਗੁਰਮੁਖ ਧਿਆਉਣਾ ਕਰਦੇ ਹਨ। (ਮਲੁ ਹਉਮੈ) ਹਉਮੈ ਦੀ ਮੈਲ, ਨਾਮ ਰੂਪ ਸਾਬਣ ਲਾ ਕੇ ਧੋ ਕਰਕੇ ਕੱਢ ਦਿੰਦੇ ਹਨ। (ਰਹਾਉ) ਬਿਸਰਾਮ ਦੇ ਕੇ ਫ਼ੁਰਮਾਉਂਦੇ ਹਨ।

**ਮਨਮੁਖ ਨਾਮੁ ਨ ਜਾਣਨੀ; ਵਿਣੁ ਨਾਵੈ ਪਤਿ ਜਾਇ ॥**

ਮਨਮੁਖ ਪੁਰਸ਼ ਨਾਮ ਨੂੰ ਜਾਣਦੇ ਹੀ ਨਹੀਂ ਹਨ। ਬਿਨਾਂ ਨਾਮ ਤੋਂ ਉਹਨਾਂ ਦੀ ਇੱਜ਼ਤ ਚਲੀ ਗਈ ਹੈ।

**ਸਬਦੈ ਸਾਦੁ ਨ ਆਇਓ; ਲਾਗੇ ਦੂਜੈ ਭਾਇ ॥**

ਉਹਨਾਂ ਮਨਮੁਖਾਂ ਨੂੰ ਸ਼ਬਦ ਦਾ (ਸਾਦੁ) ਰਸੁ ਨਹੀਂ ਆਇਆ ਹੈ। ਕਿਉਂਕਿ ਉਹ ਦੂਸਰਿਆਂ ਦੇ ਨਾਲ (ਭਾਇ) ਪਰੇਮ ਕਰਦੇ ਹਨ। **ਵਾ** : ਦਵੈਤ ਭਾਵ ਵਿਚ ਲੱਗੇ ਹੋਏ ਹਨ।

**ਵਿਸਟਾ ਕੇ ਕੀੜੇ ਪਵਹਿ ਵਿਚਿ ਵਿਸਟਾ; ਸੇ ਵਿਸਟਾ ਮਾਹਿ ਸਮਾਇ ॥੨॥**

ਉਹ ਮਨਮੁਖ ਮਾਤਾ ਦੇ ਗਰਭ ਰੂਪ ਵਿਸ਼ਟਾ ਦੇ ਕੀੜੇ ਹਨ। ਐਥੇ ਵੀ ਵਿਸ਼ਿਆਂ ਰੂਪ ਵਿਸ਼ਟਾ ਦੇ ਕੀੜੇ ਬਣੇ ਹੋਏ ਹਨ। (ਸੇ ਵਿਸਟਾ) ਉਹ ਨਰਕਾਂ ਰੂਪੀ ਵਿਸ਼ਟਾ ਵਿਚ ਜਾ ਕਰਕੇ ਸਮਾਉਂਦੇ ਹਨ।

**ਤਿਨ ਕਾ ਜਨਮੁ ਸਫਲੁ ਹੈ; ਜੋ ਚਲਹਿ ਸਤਗੁਰ ਭਾਇ ॥**

ਜੋ ਸਤਿਗੁਰਾਂ ਦੀ ਆਗਿਆ ਅਨੁਸਾਰ ਚਲਦੇ ਹਨ। ਤਿਨ੍ਹਾਂ ਦਾ ਮਨੁੱਖਾ ਜਨਮ ਸਫਲਾ ਹੈ।

**ਕੁਲੁ ਉਧਾਰਹਿ ਆਪਣਾ; ਧੰਨੁ ਜਣੇਦੀ ਮਾਇ ॥**

ਉਹ ਆਪਣੀ ਕੁਲ ਦਾ ਉਧਾਰ ਕਰਦੇ ਹਨ। ਅਤੇ ਉਹਨਾਂ ਨੂੰ ਪੈਦਾ ਕਰਨ ਵਾਲੀ ਮਾਤਾ ਵੀ ਧੰਨਤਾ ਯੋਗ ਹੈ।

ਪ੍ਰਮਾਣ : **[ਆਪਿ ਲੀਏ ਲੜਿ ਲਾਇ ਦਰਿ ਦਰਵੇਸ ਸੇ ॥ ਤਿਨ ਧੰਨੁ ਜਣੇਦੀ ਮਾਉ ਆਏ ਸਫਲੁ ਸੇ ॥੨॥]** (ਅੰਗ ੪੮੮)

ਪ੍ਰਮਾਣ : **[ਧਨੁ ਜਨਨੀ ਜਿਨਿ ਜਾਇਆ ਧੰਨੁ ਪਿਤਾ ਪਰਧਾਨੁ ॥ ਸਤਗੁਰੁ ਸੇਵਿ ਸੁਖੁ ਪਾਇਆ ਵਿਚਹੁ ਗਇਆ ਗੁਮਾਨੁ ॥]** (ਅੰਗ ੩੨)

**ਹਰਿ ਹਰਿ ਨਾਮੁ ਧਿਆਈਐ; ਜਿਸ ਨਉ ਕਿਰਪਾ ਕਰੇ ਰਜਾਇ ॥੩॥**

ਜਿਨ੍ਹਾਂ ਉੱਤੇ ਗੁਰੂ ਸਾਹਿਬ ਕਿਰਪਾ ਕਰਦੇ ਹਨ। ਉਹ (ਰਜਾਇ) ਆਗਿਆ ਵਿਚ ਚਲ ਕੇ ਹਰੀ ਦੇ ਨਾਮ ਨੂੰ ਧਿਆਉਂਦੇ ਹਨ।

**ਜਿਨੀ ਗੁਰਮੁਖਿ ਨਾਮੁ ਧਿਆਇਆ ਵਿਚਹੁ ਆਪੁ ਗਵਾਇ ॥**

ਜਿਨ੍ਹਾਂ ਨੇ ਗੁਰਮੁਖਾਂ ਦੀ ਸੰਗਤ ਵਿਚ ਮਿਲ ਕੇ ਨਾਮ ਨੂੰ ਧਿਆਇਆ ਹੈ। ਆਪਣੇ ਗੁਣਾਂ ਦਾ, ਵਿੱਦਿਆ ਦਾ ਹੰਕਾਰ, ਵਿਚੋਂ ਨਵਿਰਤ ਕਰਕੇ। ਆਪਾ ਭਾਵ ਗੁਆ ਕਰਕੇ, ਗੁਰਾਂ ਦੁਆਰਾ ਨਾਮ ਨੂੰ ਯਾਦ ਕੀਤਾ ਹੈ।

**ਓਇ ਅੰਦਰਹੁ ਬਾਹਰਹੁ ਨਿਰਮਲੇ; ਸਚੇ ਸਚਿ ਸਮਾਇ ॥**

ਉਹ ਅੰਦਰੋਂ ਮਨ ਕਰਕੇ ਵਿਸ਼ੇ ਵਾਸ਼ਨਾ ਤੋਂ ਨਿਰਮਲ ਹਨ। (ਬਾਹਰਹੁ) ਬਾਹਰੋਂ ਸਰੀਰ ਕਰਕੇ ਕੁਕਰਮਾਂ ਦੀ ਮੈਲ ਤੋਂ ਉੱਜਲ ਹਨ।

ਪ੍ਰਮਾਣ : **[ਬਾਹਰਹੁ ਤ ਨਿਰਮਲ ਜੀਅਹੁ ਨਿਰਮਲ ਸਤਿਗੁਰ ਤੇ ਕਰਣੀ ਕਮਾਣੀ ॥]** (ਅੰਗ ੯੧੯)

(ਸਚੇ ਸਚਿ) ਸਚੇ ਪਰਮੇਸ਼ਰ ਦਾ ਨਾਮ ਜਪ ਕੇ ਉਹ ਸੱਚ ਸਰੂਪ ਵਿਚ ਸਮਾਉਂਦੇ ਹਨ।

**ਨਾਨਕ ਆਏ ਸੇ ਪਰਵਾਣੁ ਹਹਿ; ਜਿਨ ਗੁਰਮਤੀ ਹਰਿ ਧਿਆਇ ॥੪॥੫॥੩੮॥**

ਸਤਿਗੁਰੂ ਜੀ ਕਹਿੰਦੇ ਹਨ ਕਿ ਉਹ ਗੁਰਮੁਖ ਏਥੇ ਆਏ ਹੋਇ ਪ੍ਰਵਾਣਨੀਕ ਹਨ। ਜਿਨ੍ਹਾਂ ਨੇ ਗੁਰਾਂ ਦੀ ਮੱਤ ਦੁਆਰਾ ਹਰੀ ਦੇ ਨਾਮ ਨੂੰ ਧਿਆਇਆ ਹੈ ॥੪॥੫॥੩੮॥

## ਸਿਰੀਰਾਗੁ ਮਹਲਾ ੧ ॥

ਹਰਿ ਭਗਤਾ ਹਰਿ ਧਨੁ ਰਾਸਿ ਹੈ ਗੁਰ ਪੂਛਿ ਕਰਹਿ ਵਾਪਾਰੁ ॥ ਹਰਿ ਨਾਮੁ ਸਲਾਹਨਿ ਸਦਾ ਸਦਾ ਵਖਰੁ ਹਰਿ ਨਾਮੁ ਅਧਾਰੁ ॥ ਗੁਰਿ ਪੂਰੈ ਹਰਿ ਨਾਮੁ ਦ੍ਰਿੜਾਇਆ ਹਰਿ ਭਗਤਾ ਅਤੁਟੁ ਭੰਡਾਰੁ ॥੧॥ ਭਾਈ ਰੇ ਇਸੁ ਮਨ ਕਉ ਸਮਝਾਇ ॥ ਏ ਮਨ ਆਲਸੁ ਕਿਆ ਕਰਹਿ ਗੁਰਮੁਖਿ ਨਾਮੁ ਧਿਆਇ ॥੧॥ ਰਹਾਉ ॥ ਹਰਿ ਭਗਤਿ ਹਰਿ ਕਾ ਪਿਆਰੁ ਹੈ ਜੇ ਗੁਰਮੁਖਿ ਕਰੇ ਬੀਚਾਰੁ ॥ ਪਾਖੰਡਿ ਭਗਤਿ ਨ ਹੋਵਈ ਦੁਬਿਧਾ ਬੋਲੁ ਖੁਆਰੁ ॥ ਸੋ ਜਨੁ ਰਲਾਇਆ ਨਾ ਰਲੈ ਜਿਸੁ ਅੰਤਰਿ ਬਿਬੇਕ ਬੀਚਾਰੁ ॥੨॥ ਸੋ ਸੇਵਕੁ ਹਰਿ ਆਖੀਐ ਜੋ ਹਰਿ ਰਾਖੈ ਉਰਿ ਧਾਰਿ ॥ ਮਨੁ ਤਨੁ ਸਉਪੇ ਆਗੈ ਧਰੇ ਹਉਮੈ ਵਿਚਹੁ ਮਾਰਿ ॥ ਧਨੁ ਗੁਰਮੁਖਿ ਸੋ ਪਰਵਾਣੁ ਹੈ ਜਿ ਕਦੇ ਨ ਆਵੈ ਹਾਰਿ ॥੩॥ ਕਰਮਿ ਮਿਲੈ ਤਾ ਪਾਈਐ ਵਿਣੁ ਕਰਮੈ ਪਾਇਆ ਨ ਜਾਇ ॥ ਲਖ ਚਉਰਾਸੀਹ ਤਰਸਦੇ ਜਿਸੁ ਮੇਲੇ ਸੋ ਮਿਲੈ ਹਰਿ ਆਇ ॥ ਨਾਨਕ ਗੁਰਮੁਖਿ ਹਰਿ ਪਾਇਆ ਸਦਾ ਹਰਿ ਨਾਮਿ ਸਮਾਇ ॥੪॥੬॥੩੯॥ *(ਅੰਗ ੨੮-੨੯)*

**ਹਰਿ ਭਗਤਾ ਹਰਿ ਧਨੁ ਰਾਸਿ ਹੈ; ਗੁਰ ਪੂਛਿ ਕਰਹਿ ਵਾਪਾਰੁ ॥**

ਹਰੀ ਪਰਮੇਸ਼ਰ ਦੇ ਭਗਤਾਂ ਦੀ ਨਾਮ ਰੂਪੀ ਧਨ ਹੀ ਪੂੰਜੀ ਹੈ। ਐਸੇ ਭਗਤ ਜਨ ਗੁਰਾਂ ਨੂੰ ਪੁੱਛ ਕਰਕੇ ਨਾਮ ਜਪਣ ਜਪਾਉਣ ਦਾ ਵਪਾਰ ਕਰਦੇ ਹਨ।

**ਹਰਿ ਨਾਮੁ ਸਲਾਹਨਿ ਸਦਾ ਸਦਾ; ਵਖਰੁ ਹਰਿ ਨਾਮੁ ਅਧਾਰੁ ॥**

ਉਹ ਸਦਾ ਸਦਾ ਅੱਠੇ ਪਹਿਰ ਹਰੀ ਦੇ ਨਾਮ ਨੂੰ ਸਲਾਹੁੰਦੇ ਹਨ। ਹਰੀ ਦੇ ਨਾਮ ਦਾ ਆਸਰਾ ਹੀ ਲਾਭਦਾਇਕ ਵੱਖਰ ਉਹਨਾਂ ਦੇ ਪਾਸ ਹੈ।

**ਗੁਰਿ ਪੂਰੈ ਹਰਿ ਨਾਮੁ ਦ੍ਰਿੜਾਇਆ; ਹਰਿ ਭਗਤਾ ਅਤੁਟੁ ਭੰਡਾਰੁ ॥੧॥**

ਪੂਰਨ ਸਤਿਗੁਰਾਂ ਨੇ ਉਹਨਾਂ ਨੂੰ ਨਾਮ ਦ੍ਰਿੜ੍ਹ ਕਰਾਇਆ ਹੈ। ਹਰੀ ਦੇ ਭਗਤਾਂ ਪਾਸ ਗੁਣਾਂ ਦਾ ਅਤੁੱਟ ਭੰਡਾਰਾ ਹੈ। ਨਾਮ ਦਾ ਅਤੁੱਟ ਭੰਡਾਰਾ ਹੈ।

**ਭਾਈ ਰੇ; ਇਸੁ ਮਨ ਕਉ ਸਮਝਾਇ ॥**

ਹੇ ਭਾਈ! ਇਸ ਮਨ ਨੂੰ ਸਮਝਾਉਣਾ ਕਰੋ।

**ਏ ਮਨ ਆਲਸੁ ਕਿਆ ਕਰਹਿ; ਗੁਰਮੁਖਿ ਨਾਮੁ ਧਿਆਇ ॥੧॥ ਰਹਾਉ ॥**

ਹੇ ਮਨਾ! ਕਿਉਂ ਆਲਸ ਕਰਦਾ ਹੈ। ਮੁਖੀ ਗੁਰਾਂ ਦੁਆਰਾ ਗੁਰਮੁਖਿ ਬਣ ਕਰਕੇ ਨਾਮ ਧਿਆਉਣਾ ਕਰ। ਅਥਵਾ: ਗੁਰਮੁਖਾਂ ਦੀ ਸੰਗਤ ਵਿਚ ਨਾਮ ਧਿਆਉਣਾ ਕਰ।

ਪ੍ਰਮਾਣ : **[ਰੇ ਮੂੜੇ ਲਾਹੇ ਕਉ ਤੂੰ ਢੀਲਾ ਢੀਲਾ ਤੋਟੇ ਕਉ ਬੇਗਿ ਧਾਇਆ ॥]** (ਅੰਗ ੪੦੨)

**ਹਰਿ ਭਗਤਿ ਹਰਿ ਕਾ ਪਿਆਰੁ ਹੈ ਜੇ ਗੁਰਮੁਖਿ ਕਰੇ ਬੀਚਾਰੁ ॥**

ਹਰੀ ਦੇ ਭਗਤਾਂ ਨੂੰ ਹਰੀ ਪਰਮੇਸ਼ਰ ਨਾਲ ਪਿਆਰ ਹੈ। ਜੇ (ਗੁਰਮੁਖਿ) ਮੁਖੀ ਗੁਰਾਂ ਨਾਲ ਮਿਲਕੇ ਵਿਚਾਰ ਕਰੇ ਤਾਂ ਪਰਮੇਸ਼ਰ ਪ੍ਰਾਪਤ ਹੁੰਦਾ ਹੈ।

**ਪਾਖੰਡਿ ਭਗਤਿ ਨ ਹੋਵਈ, ਦੁਬਿਧਾ ਬੋਲੁ ਖੁਆਰੁ ॥**

ਪਖੰਡ ਕਰਨ ਨਾਲ ਵਾਹਿਗੁਰੂ ਦੀ ਭਗਤੀ ਨਹੀਂ ਹੁੰਦੀ। ਜੋ (ਦੁਬਿਧਾ) ਦੋਚਿੱਤੇ ਪੁਣੇ ਵਿਚ ਲੱਗ ਕੇ। ਉਤੋਂ ਪਖੰਡ ਵਾਲੇ ਬੋਲਾਂ ਨੂੰ ਬੋਲਦੇ ਹਨ। ਉਹ ਜੂਨਾਂ ਵਿਚ ਪੈ ਕਰਕੇ ਖੁਆਰ ਹੁੰਦੇ ਹਨ।

**ਸੋ ਜਨੁ ਰਲਾਇਆ ਨਾ ਰਲੈ; ਜਿਸੁ ਅੰਤਰਿ ਬਿਬੇਕ ਬੀਚਾਰੁ ॥੨॥**

ਉਹ ਭਗਤ ਜਨ ਰਲਾਇਆ ਹੋਇਆ ਨਹੀਂ ਰਲਦਾ। ਜਿਨ੍ਹਾਂ ਦੇ ਅੰਦਰ (ਬਿਬੇਕ) ਬ੍ਰਹਮ ਦੀ ਏਕਤਾ ਦੀ ਵੀਚਾਰ ਹੈ। ਉਹ ਭਗਤ ਜਨ ਸੰਸਾਰ ਵਿਚ ਰਲਾਇ ਹੋਏ ਨਹੀਂ ਰਲਦੇ ਹਨ। ਜਿਨ੍ਹਾਂ ਦੇ ਅੰਦਰ ਜੀਵ ਈਸ਼ ਦੀ ਏਕਤਾ ਰੂਪ ਵਿਚਾਰ ਹੈ।

**ਸੋ ਸੇਵਕੁ ਹਰਿ ਆਖੀਐ; ਜੋ ਹਰਿ ਰਾਖੈ ਉਰਿ ਧਾਰਿ ॥**

ਜੋ ਹਰੀ ਦੇ ਨਾਮ ਨੂੰ ਹਿਰਦੇ ਵਿਚ ਧਾਰ ਕਰਕੇ ਰੱਖਦੇ ਹਨ। ਉਹੋ ਹੀ ਹਰੀ ਦੇ ਸੇਵਕ ਕਹੀਦੇ ਹਨ।

**ਮਨੁ ਤਨੁ ਸਉਪੇ ਆਗੈ ਧਰੇ; ਹਉਮੈ ਵਿਚਹੁ ਮਾਰਿ ॥**

ਮਨ ਨੂੰ ਵੀ ਸੌਂਪ ਦੇਵੇ ਅਤੇ ਸਰੀਰ ਨੂੰ ਵੀ (ਆਗੈ) ਗੁਰੂ ਕੀ ਆਗਿਆ ਵਿਚ ਰਖੇ। ਹਉਮੈ ਨੂੰ ਗੁਰ ਸ਼ਬਦ ਦੀ ਕਮਾਈ ਦੁਆਰਾ ਮਨ ਵਿਚੋਂ ਮਾਰਨਾ ਕਰੇ।

**ਧਨੁ ਗੁਰਮੁਖਿ ਸੋ ਪਰਵਾਣੁ ਹੈ; ਜਿ ਕਦੇ ਨ ਆਵੈ ਹਾਰਿ ॥੩॥**

ਉਹ ਗੁਰਮੁਖ ਲੋਕ ਪ੍ਰਲੋਕ ਵਿੱਚ ਧੰਨਤਾ ਜੋਗ ਪ੍ਰਵਾਣਨੀਕ ਹਨ। ਜਿਨ੍ਹਾਂ ਨੂੰ ਕਦੇ ਵੀ ਹਾਰ ਨਹੀਂ ਆਉਂਦੀ ਹੈ। ਉਹ ਮਨੁੱਖਾ ਜਨਮ ਨੂੰ ਵਿਸ਼ਿਆਂ ਰੂਪੀ ਜੂਏ ਵਿਚ ਨਹੀਂ ਹਾਰਦੇ ਹਨ।

**ਕਰਮਿ ਮਿਲੈ ਤਾ ਪਾਈਐ; ਵਿਣੁ ਕਰਮੈ ਪਾਇਆ ਨ ਜਾਇ ॥**

ਪੂਰਬਲੇ ਸ੍ਰੇਸ਼ਟ ਕਰਮਾਂ ਕਰਕੇ ਸਤਿਗੁਰੂ ਜੀ ਮਿਲਦੇ ਹਨ। ਉਹਨਾਂ ਕੋਲੋਂ ਨਾਮ ਪ੍ਰਾਪਤ ਹੁੰਦਾ ਹੈ। ਪਰਮੇਸ਼ਰ ਦਾ ਨਾਮ ਸ਼ੁਭ ਕਰਮਾਂ ਤੋਂ ਬਿਨਾਂ ਪਾਇਆ ਨਹੀਂ ਜਾਂਦਾ।

**ਲਖ ਚਉਰਾਸੀਹ ਤਰਸਦੇ; ਜਿਸੁ ਮੇਲੇ ਸੋ ਮਿਲੈ ਹਰਿ ਆਇ ॥**

ਚੌਰਾਸੀ ਲੱਖ ਜੂਨਾਂ ਦੇ ਜੀਵ ਨਾਮ ਨੂੰ ਤਰਸਦੇ ਹਨ

ਪ੍ਰਮਾਣ : [**ਚਉਰਾਸੀਹ ਸਿਧ ਬੁਧ ਤੇਤੀਸ ਕੋਟਿ ਮੁਨਿ ਜਨ ਸਭਿ ਚਾਹਹਿ ਹਰਿ ਜੀਉ ਤੇਰੋ ਨਾਉ ॥ ਗੁਰ ਪ੍ਰਸਾਦਿ ਕੋ ਵਿਰਲਾ ਪਾਵੈ ਜਿਨ ਕਉ ਲਿਲਾਟਿ ਲਿਖਿਆ ਧੁਰਿ ਭਾਉ ॥੧॥**] (ਅੰਗ ੬੬੯)

(ਜਿਸ ਮੇਲੇ) ਜਿਸ ਨੂੰ ਪਰਮੇਸ਼ਰ ਗੁਰਾਂ ਨਾਲ ਮੇਲ ਲਵੇ। ਉਹੀ ਨਾਮ ਦੁਆਰਾ ਹਰੀ ਪਰਮੇਸ਼ਰ ਨਾਲ ਸੰਸਾਰ ਵੱਲੋਂ ਆ ਕੇ ਅਭੇਦ ਹੁੰਦਾ ਹੈ।

**ਨਾਨਕ ਗੁਰਮੁਖਿ ਹਰਿ ਪਾਇਆ; ਸਦਾ ਹਰਿ ਨਾਮਿ ਸਮਾਇ ॥੪॥੬॥੩੯॥**

ਸਤਿਗੁਰੂ ਜੀ ਫ਼ੁਰਮਾਉਂਦੇ ਹਨ ਕਿ ਗੁਰਮੁਖਾਂ ਨੇ ਹਰੀ ਪਰਮੇਸ਼ਰ ਨੂੰ ਪ੍ਰਾਪਤ ਕੀਤਾ ਹੈ। ਸ਼ੰਕਾ-ਉਹਨਾਂ ਦੀ ਨਿਸ਼ਾਨੀ ਕੀ ਹੈ ? ਵੈਸੇ ਤਾਂ

ਪ੍ਰਮਾਣ : [**ਘਾਟਿ ਨ ਕਿਨ ਹੀ ਕਹਾਇਆ ॥ ਸਭ ਕਹਤੇ ਹੈ ਪਾਇਆ ॥** (ਅੰਗ ੭੧)

ਸਮਾਧਾਨ - (ਸਦਾ ਹਰਿ) ਉਹ ਗੁਰਮੁਖ ਤਾਂ ਅੱਠੇ ਪਹਿਰ ਨਾਮੀ ਪਰਮੇਸ਼ਰ ਵਿਚ (ਸਮਾਇ) ਅਭੇਦ ਹੋਏ ਰਹਿੰਦੇ ਹਨ ॥੪॥੬॥੩੯॥

## ਸਿਰੀਰਾਗੁ ਮਹਲਾ ੩ ॥

**ਸੁਖ ਸਾਗਰੁ ਹਰਿ ਨਾਮੁ ਹੈ ਗੁਰਮੁਖਿ ਪਾਇਆ ਜਾਇ ॥ ਅਨਦਿਨੁ ਨਾਮੁ ਧਿਆਈਐ ਸਹਜੇ ਨਾਮਿ ਸਮਾਇ ॥ ਅੰਦਰੁ ਰਚੈ ਹਰਿ ਸਚ ਸਿਉ ਰਸਨਾ ਹਰਿ ਗੁਣ ਗਾਇ ॥੧॥ ਭਾਈ ਰੇ ਜਗੁ ਦੁਖੀਆ ਦੂਜੈ ਭਾਇ ॥ ਗੁਰ ਸਰਣਾਈ ਸੁਖੁ ਲਹਹਿ ਅਨਦਿਨੁ ਨਾਮੁ ਧਿਆਇ ॥੧॥ ਰਹਾਉ ॥ ਸਾਚੇ ਮੈਲੁ ਨ ਲਾਗਈ ਮਨੁ ਨਿਰਮਲੁ ਹਰਿ ਧਿਆਇ ॥ ਗੁਰਮੁਖਿ ਸਬਦੁ ਪਛਾਣੀਐ ਹਰਿ ਅੰਮ੍ਰਿਤ ਨਾਮਿ ਸਮਾਇ ॥ ਗੁਰ ਗਿਆਨੁ ਪ੍ਰਚੰਡੁ ਬਲਾਇਆ ਅਗਿਆਨੁ ਅੰਧੇਰਾ ਜਾਇ ॥੨॥ ਮਨਮੁਖ ਮੈਲੇ ਮਲੁ ਭਰੇ ਹਉਮੈ ਤ੍ਰਿਸਨਾ ਵਿਕਾਰੁ ॥ ਬਿਨੁ ਸਬਦੈ ਮੈਲੁ ਨ ਉਤਰੈ ਮਰਿ ਜੰਮਹਿ ਹੋਇ ਖੁਆਰੁ ॥ ਧਾਤੁਰ ਬਾਜੀ ਪਲਚਿ ਰਹੇ ਨਾ ਉਰਵਾਰੁ ਨ ਪਾਰੁ ॥੩॥ ਗੁਰਮੁਖਿ ਜਪ ਤਪ ਸੰਜਮੀ ਹਰਿ ਕੈ ਨਾਮਿ ਪਿਆਰੁ ॥ ਗੁਰਮੁਖਿ ਸਦਾ ਧਿਆਈਐ ਏਕੁ ਨਾਮੁ ਕਰਤਾਰੁ ॥ ਨਾਨਕ ਨਾਮੁ ਧਿਆਈਐ ਸਭਨਾ ਜੀਆ ਕਾ ਆਧਾਰੁ ॥੪॥੭॥੪੦॥**

*(ਅੰਗ ੨੯)*

**ਸੁਖ ਸਾਗਰੁ ਹਰਿ ਨਾਮੁ ਹੈ; ਗੁਰਮੁਖਿ ਪਾਇਆ ਜਾਇ ॥**

ਪ੍ਰਸ਼ਨ : ਸਿੱਖਾਂ ਨੇ ਬੇਨਤੀ ਕੀਤੀ ਹੇ ਗੁਰੂ ਸਾਹਿਬ ਜੀ ! ਕਿਸੇ ਨੇ ਪਦਾਰਥਾਂ ਨੂੰ ਸੁਖਾਂ ਦਾ ਸਮੁੰਦਰ ਮੰਨਿਆ ਹੈ। ਕਿਸੇ ਨੇ ਅਮਲਾਂ ਨੂੰ ਸੁਖਾਂ ਦਾ ਸਮੁੰਦਰ ਮੰਨਿਆ ਹੈ। ਆਪ ਦੱਸੋ ਸੁਖਾਂ ਦਾ ਸਮੁੰਦਰ ਕੀ ਹੈ ?

ਉੱਤਰ : ਹੇ ਭਾਈ ਸੁਖਾਂ ਦਾ (ਸਾਗਰੁ) ਸਮੁੰਦਰ ਵਾਹਿਗੁਰੂ ਦਾ ਨਾਮ ਹੀ ਹੈ।

ਪ੍ਰਸ਼ਨ : ਕਿਥੋਂ ਪ੍ਰਾਪਤ ਹੁੰਦਾ ਹੈ ?

ਉੱਤਰ : (ਗੁਰਮੁਖਿ) ਗੁਰਮੁਖਾਂ ਦੀ ਸੰਗਤ ਵਿਚੋਂ ਪਾਇਆ ਜਾਂਦਾ ਹੈ।

**ਅਨਦਿਨੁ ਨਾਮੁ ਧਿਆਈਐ; ਸਹਜੇ ਨਾਮਿ ਸਮਾਇ ॥**

ਜੋ ਰਾਤ ਦਿਨ ਪਰਮੇਸ਼ਰ ਦੇ ਨਾਮ ਨੂੰ ਧਿਆਉਂਦੇ ਹਨ। ਉਹ ਸਹਜੇ ਹੀ ਨਾਮੀ ਪਰਮੇਸ਼ਰ ਵਿਚ ਸਮਾਉਂਦੇ ਹਨ।

**ਅੰਦਰੁ ਰਚੈ ਹਰਿ ਸਚ ਸਿਉ; ਰਸਨਾ ਹਰਿ ਗੁਣ ਗਾਇ ॥੧॥**

ਉਹ ਅੰਦਰੋਂ ਵੀ ਮਨ ਕਰਕੇ ਹਰੀ ਸੱਚੇ ਦੇ ਨਾਮ ਵਿਚ ਰਚੇ ਹੋਏ ਹਨ। (ਰਸਨਾ) ਰਸਨਾ ਦੁਆਰਾ ਵੀ ਹਰੀ ਦੇ ਗੁਣਾਂ ਨੂੰ ਗਾਉਂਦੇ ਹਨ।

**ਭਾਈ ਰੇ; ਜਗੁ ਦੁਖੀਆ ਦੂਜੈ ਭਾਇ ॥**

ਹੇ ਭਾਈ ! ਗੁਰਸਿੱਖੋ ਜਗਤ ਦਵੈਤ ਭਾ ਵਿਚ ਲਗ ਕਰਕੇ ਦੁਖੀਆ ਹੋ ਰਿਹਾ ਹੈ।

**ਗੁਰ ਸਰਣਾਈ ਸੁਖੁ ਲਹਹਿ; ਅਨਦਿਨੁ ਨਾਮੁ ਧਿਆਇ ॥੧॥ ਰਹਾਉ ॥**

ਸ਼ੰਕਾ : ਕਿਵੇਂ ਸੁਖ ਪ੍ਰਾਪਤ ਹੋਵੇ ਜੀ ? ਉੱਤਰ-ਗੁਰਾਂ ਦੀ ਸ਼ਰਨ ਵਿਚ ਆ ਕੇ, ਰਾਤ ਦਿਨ ਨਾਮ ਦਾ ਸਿਮਰਨ ਕਰਕੇ ਸੁਖ ਨੂੰ ਲੈ ਸਕਦਾ ਹੈ। ਸੁਖ ਸਰੂਪ ਨੂੰ ਪ੍ਰਾਪਤ ਕਰ ਸਕਦਾ ਹੈ।

**ਸਾਚੇ ਮੈਲੁ ਨ ਲਾਗਈ; ਮਨੁ ਨਿਰਮਲੁ ਹਰਿ ਧਿਆਇ ॥**

ਨਾਮ ਜਪਣ ਵਾਲੇ ਸੱਚੇ ਪੁਰਸ਼ਾਂ ਨੂੰ ਪਾਪਾਂ ਦੀ, ਅਵਿੱਦਿਆ ਦੀ, ਮੈਲ ਨਹੀਂ ਲੱਗਦੀ ਹੈ। ਕਿਉਂਕਿ ਹਰੀ ਦੇ ਨਾਮ ਨੂੰ ਧਿਆਉਣੇ ਕਰਕੇ। ਉਹਨਾਂ ਦਾ ਮਨ ਉੱਜਲ ਹੋ ਚੁੱਕਾ ਹੈ।

**ਗੁਰਮੁਖਿ ਸਬਦੁ ਪਛਾਣੀਐ; ਹਰਿ ਅੰਮ੍ਰਿਤ ਨਾਮਿ ਸਮਾਇ ॥**

ਗੁਰਮੁਖਾਂ ਨੇ ਗੁਰਾਂ ਦੇ ਉਪਦੇਸ਼ ਦੁਆਰਾ (ਸਬਦੁ) ਬ੍ਰਹਮ ਨੂੰ ਪਛਾਣਿਆ ਹੈ। ਉਹ ਹਰੀ ਦੇ ਨਾਮ ਰੂਪੀ ਅੰਮ੍ਰਿਤ ਨੂੰ ਪੀ ਕਰਕੇ (ਸਮਾਇ) ਮਸਤ ਰਹਿੰਦੇ ਹਨ।

**ਗੁਰ ਗਿਆਨੁ ਪ੍ਰਚੰਡੁ ਬਲਾਇਆ; ਅਗਿਆਨੁ ਅੰਧੇਰਾ ਜਾਇ ॥੨॥**

ਗੁਰੂ ਸਾਹਿਬ ਨੇ ਉਹਨਾਂ ਦੇ (ਪ੍ਰਚੰਡੁ) ਤਿੱਖੇ ਅਪਰੋਖ ਗਿਆਨ ਨੂੰ (ਬਲਾਇਆ) ਪ੍ਰਗਟ, ਪ੍ਰਕਾਸ਼ ਕਰ ਦਿੱਤਾ ਹੈ। ਭਾਵ ਬਾਲ ਦਿੱਤਾ ਹੈ। ਅਗਿਆਨ ਦਾ ਹਨ੍ਹੇਰਾ ਨਵਿਰਤ ਹੋ ਗਿਆ ਹੈ। ਉਹਨਾਂ ਦੀ ਅਭਾਨਾ ਪਾਦ ਸੱਤਾ, ਸੱਤੁਆਪਾਦ ਸੱਤਾ, ਵਿਖਸ਼ੇਪ, ਤੇ ਅਵਰਣ, ਇਹਨਾਂ ਦੀ ਨਵਿਰਤੀ ਹੋ ਗਈ ਹੈ।

**ਮਨਮੁਖ ਮੈਲੇ ਮਲੁ ਭਰੇ; ਹਉਮੈ ਤ੍ਰਿਸਨਾ ਵਿਕਾਰੁ ॥**

ਮਨਮੁਖਾਂ ਦੇ ਮਨ ਹਉਮੈ ਕਰਕੇ ਮੈਲੇ ਹਨ ਅਤੇ ਸਰੀਰ ਵਿਚ ਵਿਕਾਰਾਂ ਦੀ ਤ੍ਰਿਸ਼ਨਾ ਰੂਪੀ ਮੈਲ ਹੋਰ ਭਰ ਰਹੀ ਹੈ।

**ਬਿਨੁ ਸਬਦੈ ਮੈਲੁ ਨ ਉਤਰੈ; ਮਰਿ ਜੰਮਹਿ ਹੋਇ ਖੁਆਰੁ ॥**

ਗੁਰ ਸ਼ਬਦ ਦੀ ਕਮਾਈ ਤੋਂ ਬਿਨਾਂ ਹਉਮੈਂ ਦੀ, ਪਾਪਾਂ ਦੀ, ਮੈਲ ਨਹੀਂ ਉਤਰਦੀ। ਮਨਮੁਖ ਮਰ ਕਰਕੇ ਜੰਮਦੇ ਰਹਿੰਦੇ ਹਨ ਤੇ ਜੂਨਾਂ ਵਿਚ ਪੈ ਕਰਕੇ ਖੁਆਰ ਹੁੰਦੇ ਹਨ।

**ਧਾਤੁਰ ਬਾਜੀ ਪਲਚਿ ਰਹੇ; ਨਾ ਉਰਵਾਰੁ ਨ ਪਾਰੁ ॥੩॥**

(ਧਾਤੁਰ) ਧਾਹ ਜਾਣ ਵਾਲੀ ਮਾਇਆ ਦੀ ਸੰਸਾਰ ਬਾਜੀ ਪਾਈ ਹੋਈ ਹੈ। ਇਸ ਵਿਚ ਹੀ ਮਨਮੁਖ (ਪਲਚਿ) ਖੱਚਤ ਹੋ ਰਹੇ ਹਨ। (ਉਰ) ਨਾ ਹੀ ਉਹਨਾਂ ਨੂੰ ਐਥੇ ਸੁਖ ਹੈ। (ਵਾਰੁ) ਨਾ ਹੀ ਪ੍ਰਲੋਕ ਵਿਚ ਮੁਕਤੀ ਮਿਲਦੀ ਹੈ।

## ਸਾਖੀ—ਬਾਲਕ ਅਵਸਥਾ ਵਿਚ ਰਾਮ ਚੰਦਰ ਜੀ ਦੀ

ਰਾਮਾ ਅਵਤਾਰ ਦੀ ਕਥਾ ਦਾ ਪਰਸੰਗ ਹੈ। ਇਕ ਦਿਨ ਬਾਲਕ ਰੂਪ ਵਿਚ ਰਾਮ ਚੰਦਰ ਜੀ ਰੋਈ ਜਾਣ। ਦਾਈ ਨੇ ਇਹਨਾਂ ਨੂੰ ਚੁੱਪ ਕਰਾਉਣ ਲਈ ਧਾਤਰ ਬਾਜੀ ਪਾਈ। ਕਹਿੰਦੀ ਹੇ ਰਾਮ! ਸੁਣ। ਇਕ ਦਿਨ ਸੂਰਜ ਨੂੰ ਪਿਆਸ ਲੱਗੀ। ਉਹ ਝਿਊਰੀ ਦੇ ਘਰ ਪਾਣੀ ਪੀਣ ਆਇਆ। ਝਿਊਰੀ ਨੇ ਸੂਰਜ ਨੂੰ ਦਾਣੇ ਭੁੰਨਣ ਵਾਲੇ ਕੁੱਜੇ ਵਿਚ ਬੰਦ ਕਰ ਲਿਆ ਸੀ। ਫੇਰ ਦੇਵਤਿਆਂ ਨੇ ਬੇਨਤੀ ਕਰਕੇ ਛੁਡਾਇਆ। ਰਾਮ ਚੰਦਰ ਜੀ ਚੁੱਪ ਹੋ ਗਏ। ਇਸੇ ਪ੍ਰਕਾਰ ਅਵਿੱਦਿਆ ਰੂਪੀ ਝਿਊਰੀ ਨੇ ਆਤਮਾ ਰੂਪੀ ਸੂਰਜ ਨੂੰ ਅੰਤਸ਼ ਕਰਣ ਰੂਪੀ ਕੁੱਜੇ ਵਿਚ ਬੰਦ ਕੀਤਾ ਹੋਇਆ ਹੈ। **ਅਥਵਾ** : ਧਾ ਜਾਣ ਵਾਲੀ ਸੰਸਾਰ ਬਾਜੀ ਵਿਚ (ਪਲਚਿ) ਉਲਝਿ ਰਹੇ ਹਨ। (ਨਾ ਉਰਵਾਰੁ) ਨਾ ਵੈਰਾਗ ਦੀ ਪ੍ਰਾਪਤੀ ਹੋਈ (ਨਾ ਪਾਰੁ) ਨਾ ਹੀ ਗਿਆਨ ਦੀ ਪ੍ਰਾਪਤੀ ਹੋਈ।

**ਗੁਰਮੁਖਿ ਜਪ ਤਪ ਸੰਜਮੀ; ਹਰਿ ਕੈ ਨਾਮਿ ਪਿਆਰੁ ॥**

ਗੁਰਮੁਖ ਜਾਪ ਕਰਦੇ ਹਨ। (ਤਪ) ਸੇਵਾ ਕਰਦੇ ਹਨ। (ਸੰਜਮੀ) ਇੰਦਰਿਆਂ ਦਾ ਦਮਨ ਕਰਕੇ ਰੱਖਦੇ ਹਨ। ਉਹਨਾਂ ਦਾ ਹਰੀ ਦੇ ਨਾਮ ਨਾਲ ਪਿਆਰ ਹੈ।

**ਦੂਸਰਾ ਅਰਥ:** ਗੁਰਮੁਖਾਂ ਦਾ ਜੋ ਹਰੀ ਦੇ ਨਾਮ ਵਿਚ ਪਿਆਰ ਨਾਲ ਜੁੜਨਾ ਹੋਇਆ ਹੈ। ਇਹੀ ਉਹਨਾਂ ਦਾ ਜਪ ਤਪ ਸੰਜਮ ਹੈ।

**ਗੁਰਮੁਖਿ ਸਦਾ ਧਿਆਈਐ; ਏਕੁ ਨਾਮੁ ਕਰਤਾਰੁ ॥**

ਗੁਰਮੁਖ ਸਦਾ ਇਕੋ ਕਰਤਾਰ ਦੇ ਨਾਮ ਨੂੰ ਧਿਆਉਂਦੇ ਹਨ।

**ਨਾਨਕ ਨਾਮੁ ਧਿਆਈਐ; ਸਭਨਾ ਜੀਆ ਕਾ ਆਧਾਰੁ ॥੪॥੭॥੪੦॥**

ਸ੍ਰੀ ਗੁਰੂ ਅਮਰਦਾਸ ਜੀ ਸੱਚੇ ਪਾਤਿਸ਼ਾਹ ਫ਼ੁਰਮਾਉਂਦੇ ਹਨ ਕਿ ਪਰਮੇਸ਼ਰ ਦੇ ਨਾਮ ਨੂੰ ਧਿਆਉਣਾ ਕਰੋ। ਜੋ ਪਰਮੇਸ਼ਰ ਸਾਰੇ ਜੀਵਾਂ ਦਾ ਅਧਿਸ਼ਟਾਨ ਹੈ, ਆਸਰਾ ਹੈ ॥੪॥੭॥੪੦॥

## ਸ੍ਰੀਰਾਗੁ ਮਹਲਾ ੩ ॥

**ਮਨਮੁਖੁ ਮੋਹਿ ਵਿਆਪਿਆ ਬੈਰਾਗੁ ਉਦਾਸੀ ਨ ਹੋਇ ॥ ਸਬਦੁ ਨ ਚੀਨੈ ਸਦਾ ਦੁਖੁ ਹਰਿ ਦਰਗਹਿ ਪਤਿ ਖੋਇ ॥ ਹਉਮੈ ਗੁਰਮੁਖਿ ਖੋਈਐ ਨਾਮਿ ਰਤੇ ਸੁਖੁ ਹੋਇ ॥੧॥ ਮੇਰੇ ਮਨ ਅਹਿਨਿਸਿ ਪੂਰਿ ਰਹੀ ਨਿਤ ਆਸਾ ॥ ਸਤਗੁਰੁ ਸੇਵਿ ਮੋਹੁ ਪਰਜਲੈ ਘਰ ਹੀ ਮਾਹਿ ਉਦਾਸਾ ॥੧॥ ਰਹਾਉ ॥ ਗੁਰਮੁਖਿ ਕਰਮ ਕਮਾਵੈ ਬਿਗਸੈ ਹਰਿ ਬੈਰਾਗੁ ਅਨੰਦੁ ॥ ਅਹਿਨਿਸਿ ਭਗਤਿ ਕਰੇ ਦਿਨੁ ਰਾਤੀ ਹਉਮੈ ਮਾਰਿ ਨਿਚੰਦੁ ॥ ਵਡੈ ਭਾਗਿ ਸਤਸੰਗਤਿ ਪਾਈ ਹਰਿ ਪਾਇਆ ਸਹਜਿ ਅਨੰਦੁ ॥੨॥ ਸੋ ਸਾਧੂ ਬੈਰਾਗੀ ਸੋਈ ਹਿਰਦੈ ਨਾਮੁ ਵਸਾਏ ॥ ਅੰਤਰਿ ਲਾਗਿ ਨ ਤਾਮਸੁ ਮੂਲੇ ਵਿਚਹੁ ਆਪੁ ਗਵਾਏ ॥ ਨਾਮੁ ਨਿਧਾਨੁ ਸਤਗੁਰੂ ਦਿਖਾਲਿਆ ਹਰਿ ਰਸੁ ਪੀਆ ਅਘਾਏ ॥੩॥ ਜਿਨਿ ਕਿਨੈ ਪਾਇਆ ਸਾਧਸੰਗਤੀ ਪੂਰੈ ਭਾਗਿ ਬੈਰਾਗਿ ॥ ਮਨਮੁਖ ਫਿਰਹਿ ਨ ਜਾਣਹਿ ਸਤਗੁਰੁ ਹਉਮੈ ਅੰਦਰਿ ਲਾਗਿ ॥ ਨਾਨਕ ਸਬਦਿ ਰਤੇ ਹਰਿ ਨਾਮਿ ਰੰਗਾਏ ਬਿਨੁ ਭੈ ਕੇਹੀ ਲਾਗਿ ॥੪॥੮॥੪੧॥** *(ਅੰਗ ੨੯)*

**ਮਨਮੁਖੁ ਮੋਹਿ ਵਿਆਪਿਆ; ਬੈਰਾਗੁ ਉਦਾਸੀ ਨ ਹੋਇ ॥**

ਮਨਮੁਖਾਂ ਨੂੰ ਮੋਹ (ਵਿਆਪਿਆ) ਲੱਗਿਆ ਰਹਿੰਦਾ ਹੈ। ਇਸ ਕਰਕੇ ਹੀ ਉਹਨਾਂ ਨੂੰ ਵਿਸ਼ਿਆਂ ਵੱਲੋਂ (ਉਦਾਸੀ) ਉਦਾਸ ਤਾਈ ਧਾਰ ਕੇ ਵੈਰਾਗ ਨਹੀਂ ਹੁੰਦਾ ਹੈ। ਜੇ ਕਰ ਮਨਮੁਖਾਂ ਨੂੰ ਵੈਰਾਗ ਹੋਵੇ ਵੀ ਤਾਂ ਕਿਸੇ ਕਾਰਨ ਹੁੰਦਾ ਹੈ।

ਪ੍ਰਮਾਣ : **[ਨਾਰ ਮਰੇ ਘਰ ਸੰਪਤ ਨਾਸੀ ਮੂੰਡ। ਮੁੰਡਾਇ ਭਇਆ ਸੰਨਿਆਸੀ।] [ਆਇਆ ਬੁੱਲ੍ਹਾ ਪਉਣ ਦਾ ਚੜ੍ਹਿਆ ਕੱਖ ਅਕਾਸ਼। ਢਹਿੰਦਾ ਢਹਿੰਦਾ ਢਹਿ ਪਇਆ ਕੱਖ ਕੱਖਾਂ ਦੇ ਪਾਸ।]** (ਲੌਕਿਕ ਪ੍ਰਮਾਣ) ਤਾਂ ਐਸੀ ਹਾਲਤ ਹੁੰਦੀ ਹੈ।

**ਸਬਦੁ ਨ ਚੀਨੈ ਸਦਾ ਦੁਖੁ; ਹਰਿ ਦਰਗਹਿ ਪਤਿ ਖੋਇ ॥**

ਉਹ (ਸਬਦੁ) ਬ੍ਰਹਮ ਨੂੰ ਜਾਣਦੇ ਹੀ ਨਹੀਂ ਹਨ। ਉਹਨਾਂ ਨੂੰ ਜਨਮ ਮਰਨ ਦਾ ਦੁਖ ਸਦਾ ਹੀ ਬਣਿਆ ਰਹਿੰਦਾ ਹੈ। ਹਰੀ ਪਰਮੇਸਰ ਦੀ ਦਰਗਾਹ ਵਿਚ ਵੀ ਉਹਨਾਂ ਦੀ ਇੱਜ਼ਤ ਗੁਵਾਈ ਜਾਂਦੀ ਹੈ। ਭਾਵ: ਦਰਗਾਹ ਵਿਚ ਇੱਜ਼ਤ ਖ਼ਤਮ ਹੋ ਜਾਂਦੀ ਹੈ।

**ਹਉਮੈ ਗੁਰਮੁਖਿ ਖੋਈਐ; ਨਾਮਿ ਰਤੇ ਸੁਖੁ ਹੋਇ ॥੧॥**

ਗੁਰਮੁਖ ਨਾਮ ਦੇ ਨਾਲ ਪ੍ਰੇਮ ਕਰਕੇ ਹਉਮੈ ਨੂੰ (ਖੋਈਐ) ਨਾਸ ਕਰ ਲੈਂਦੇ ਹਨ। ਉਹਨਾਂ ਨੂੰ ਨਾਮ ਵਿਚ ਰੰਗੇ ਹੋਣ ਕਰਕੇ ਸੁਖ ਦੀ ਪ੍ਰਾਪਤੀ ਹੁੰਦੀ ਹੈ।

**ਮੇਰੇ ਮਨ; ਅਹਿਨਿਸਿ ਪੂਰਿ ਰਹੀ ਨਿਤ ਆਸਾ ॥**

ਹੇ ਮੇਰੇ ਮਨਾ! ਰਾਤ ਦਿਨ ਤੇਰੇ ਅੰਦਰ ਪਦਾਰਥਾਂ ਦੀ ਆਸਾ ਪੂਰਤ ਹੋ ਰਹੀ ਹੈ। ਭਰ ਰਹੀ ਹੈ।

**ਸਤਗੁਰੁ ਸੇਵਿ, ਮੋਹੁ ਪਰ-ਜਲੈ; ਘਰ ਹੀ ਮਾਹਿ, ਉਦਾਸਾ ॥੧॥ ਰਹਾਉ ॥**

ਸੱਚੇ ਸਤਿਗੁਰਾਂ ਦੇ ਦਰ ਦੀ ਸੇਵਾ ਕਰਨ ਕਰਕੇ। ਫੇਰ ਤੇਰਾ (ਪਰਜਲੈ) ਪਰ ਵਿਸ਼ੇਸ਼ ਕਰਕੇ ਮੋਹ (ਜਲੈ) ਸੜ ਜਾਵੇਗਾ। (ਘਰ ਹੀ) ਗ੍ਰਿਹਸਤ ਵਿਚ ਹੀ ਰਹਿ ਕੇ ਉਪਰਾਮ ਰਹਿਣਾ ਕਰ। ਅਥਵਾ: ਸਰੀਰ ਰੂਪੀ ਘਰ ਵਿਚ ਵਿਸ਼ਿਆਂ ਤੋਂ ਉਪਰਾਮਤਾਈ ਧਾਰਨਾ ਕਰ।

**ਗੁਰਮੁਖਿ ਕਰਮ ਕਮਾਵੈ ਬਿਗਸੈ; ਹਰਿ ਬੈਰਾਗੁ ਅਨੰਦੁ ॥**

ਗੁਰਮੁਖ ਨਿਸ਼ਕਾਮ ਕਰਮ ਪਰਉਪਕਾਰ ਲਈ ਕਰਦੇ ਹਨ ਅਤੇ ਪ੍ਰਸੰਨ ਰਹਿੰਦੇ ਹਨ। ਉਹਨਾਂ ਨੂੰ ਸੰਸਾਰ ਵੱਲੋਂ ਵੈਰਾਗ ਧਾਰਨ ਕਰਕੇ ਸਦਾ ਅਨੰਦ ਹੈ। (ਹਰਿ ਬੈਰਾਗੁ) ਹਰੀ ਪ੍ਰਭੂ ਦੇ ਵੈਰਾਗ ਵਿਚ ਉਹ ਸਦਾ ਅਨੰਦ ਸਹਿਤ ਰਹਿੰਦੇ ਹਨ।

**ਅਹਿਨਿਸਿ ਭਗਤਿ ਕਰੇ ਦਿਨੁ ਰਾਤੀ; ਹਉਮੈ ਮਾਰਿ ਨਿਚੰਦੁ ॥**

(ਅਹਿਨਿਸਿ) ਇਕ ਰਸ ਭਗਤੀ ਉਹ ਰਾਤ ਦਿਨ ਕਰਦੇ ਹਨ। ਹਉਮੈ ਨੂੰ ਮਾਰ ਕਰਕੇ ਚਿੰਤਾ ਤੋਂ ਰਹਿਤ ਹੋ ਗਏ ਹਨ।

**ਦੂਸਰਾ ਅਰਥ :** ਉਹਨਾਂ ਨੇ ਰਾਤ ਦਿਨ ਭਗਤੀ ਕਰਦਿਆਂ ਹਉਮੈ ਨੂੰ ਮਾਰ ਲਿਆ। ਚਿੰਤਾਂ ਤੋਂ (ਨਿਚੰਦੁ) ਨਿਸਚਿੰਤ ਹੋਏ ਹਨ। ਉਹਨਾਂ ਦੇ (ਅਹਿਨਿਸਿ) ਅਵਿੱਦਿਆ ਰੂਪੀ ਰਾਤ ਤੋਂ ਗਿਆਨ ਰੂਪ ਦਿਨ ਚੜ੍ਹ ਗਿਆ ਹੈ।

**ਵਡੈ ਭਾਗਿ ਸਤਸੰਗਤਿ ਪਾਈ; ਹਰਿ ਪਾਇਆ ਸਹਜਿ ਅਨੰਦੁ ॥੨॥**

ਉਹਨਾਂ ਨੇ ਵੱਡੇ ਭਾਗਾਂ ਕਰਕੇ ਸਤਿ ਸੰਗਤ ਪ੍ਰਾਪਤ ਕੀਤੀ ਹੈ। ਸਹਿਜੇ ਹੀ ਹਰੀ ਪਰਮੇਸ਼ਰ ਦੇ ਅਨੰਦ ਨੂੰ ਪਾਇਆ ਹੈ। ਅਥਵਾ-ਉਹਨਾਂ ਨੇ (ਸਹਿਜ ਅਨੰਦ) ਅਨੰਦ ਸਰੂਪ ਹਰੀ ਨੂੰ ਪ੍ਰਾਪਤ ਕਰ ਲਿਆ ਹੈ।

**ਸੋ ਸਾਧੂ, ਬੈਰਾਗੀ ਸੋਈ; ਹਿਰਦੈ ਨਾਮੁ ਵਸਾਏ ॥**

ਉਹੀ ਸਾਧੂ ਹੈ, ਓਹੀ ਵੈਰਾਗਵਾਨ ਹੈ। ਜਿਹੜਾ ਹਿਰਦੇ ਵਿਚ ਨਾਮ ਨੂੰ ਵਸਾਉਂਦਾ ਹੈ।

**ਅੰਤਰਿ ਲਾਗਿ, ਨ ਤਾਮਸੁ ਮੂਲੇ; ਵਿਚਹੁ ਆਪੁ ਗਵਾਏ ॥**

ਉਹਨਾਂ ਦੇ ਅੰਦਰ ਤਮੋ ਗੁਣ ਦੀ ਲਾਗ (ਮੂਲੇ) ਉੱਕਾ ਹੀ ਨਹੀਂ ਲਗਦੀ। (ਤਾਮਸੁ) ਕਰੋਧ ਦੀ ਲਾਗ ਉਹਨਾਂ ਨੂੰ ਨਹੀਂ ਲਗਦੀ ਹੈ। ਜਿਹੜੇ ਆਪਣੇ ਵਿਚੋਂ ਆਪਾ ਭਾਵ ਨੂੰ ਨਵਿਰਤ ਕਰਦੇ ਹਨ।

**ਨਾਮੁ ਨਿਧਾਨੁ ਸਤਗੁਰੂ ਦਿਖਾਲਿਆ; ਹਰਿ ਰਸੁ ਪੀਆ ਅਘਾਏ ॥੩॥**

ਜਿਨ੍ਹਾਂ ਨੂੰ ਸਤਿਗੁਰਾਂ ਨੇ ਨਾਮ ਦਾ ਖ਼ਜ਼ਾਨਾ ਦਿਖਾ ਦਿੱਤਾ ਹੈ। ਉਹਨਾਂ ਨੇ ਹਰੀ ਪਰਮੇਸ਼ਰ ਦੇ ਨਾਮ ਰਸ ਨੂੰ ਪੀਤਾ ਹੈ। ਉਹ ਆਤਮ ਤ੍ਰਿਪਤੀ ਕਰਕੇ (ਆਘਾਏ) ਰੱਜ ਰਹੇ ਹਨ।

**ਜਿਨਿ ਕਿਨੈ ਪਾਇਆ ਸਾਧਸੰਗਤੀ; ਪੂਰੈ ਭਾਗਿ ਬੈਰਾਗਿ ॥**

ਪੂਰਬਲੇ ਚੰਗੇ ਭਾਗਾਂ ਕਰਕੇ ਜਿਸ ਕਿਸੇ ਨੇ ਵੀ ਵੈਰਾਗ ਪ੍ਰਾਪਤ ਕੀਤਾ ਹੈ। ਉਹ ਸਾਧ ਸੰਗਤ ਦੁਆਰਾ ਹੀ ਪ੍ਰਾਪਤ ਕੀਤਾ ਹੈ। ਅਥਵਾ: ਪੂਰਬਲੇ ਭਾਗਾਂ ਕਰਕੇ ਜਿਸ ਕਿਸੇ ਨੇ ਵੀ ਸਾਧ ਸੰਗਤ ਵਿਚੋਂ ਹੀ ਵੈਰਾਗ ਪ੍ਰਾਪਤ ਕੀਤਾ ਹੈ।

**ਮਨਮੁਖ ਫਿਰਹਿ, ਨ ਜਾਣਹਿ ਸਤਗੁਰੁ; ਹਉਮੈ ਅੰਦਰਿ ਲਾਗਿ ॥**

ਮਨਮੁਖ ਭੇਖਾਂ ਵਿਚ ਜੂਨਾਂ ਵਿਚ ਫਿਰਦੇ ਹਨ। ਸੱਚੇ ਸਤਿਗੁਰਾਂ ਨੂੰ ਜਾਣਦੇ ਹੀ ਨਹੀਂ ਹਨ। ਕਿਉਂਕਿ ਉਹਨਾਂ ਦੇ ਅੰਦਰ ਹਉਮੈ ਦੀ ਲਾਗ ਲੱਗੀ ਹੋਈ ਹੈ। (ਹਉਮੈ) ਮਨਮੁਖ ਆਪ ਵੀ ਹੰਕਾਰੀ ਹਨ ਅਤੇ ਹੋਰਾਂ ਨੂੰ ਹੰਕਾਰ ਦੀ ਲਾਗ ਲਾਉਂਦੇ ਹਨ।

**ਨਾਨਕ ਸਬਦਿ ਰਤੇ ਹਰਿ ਨਾਮਿ ਰੰਗਾਏ, ਬਿਨੁ ਭੈ ਕੇਹੀ ਲਾਗਿ ॥੪॥੮॥੪੧॥**

ਗੁਰੂ ਸਾਹਿਬ ਕਹਿੰਦੇ ਹਨ ਜਿਹੜੇ ਗੁਰਾਂ ਦੇ ਸ਼ਬਦ ਵਿਚ (ਰਤੇ) ਮਿਲੇ ਹਨ। ਉਹਨਾਂ ਨੇ ਆਪਣੇ ਮਨ ਰੂਪੀ ਬਸਤਰ ਨੂੰ ਹਰੀ ਦੇ ਨਾਮ ਰੂਪੀ ਰੰਗ ਨਾਲ ਰੰਗ ਲਿਆ ਹੈ। (ਬਿਨੁ ਭੈ) ਪਰਮੇਸ਼ਰ ਦੇ ਭੈ ਤੋਂ ਬਿਨਾਂ ਕਿਵੇਂ ਪਰੇਮ ਦੀ ਲਗਨ ਲੱਗ ਸਕਦੀ ਹੈ। **ਅਥਵਾ :** ਪਰਮੇਸ਼ਰ ਦੇ ਭੈ ਧਾਰੇ ਤੋਂ ਬਿਨਾਂ ਹਉਮੈ ਦੀ ਲਾਗ ਕਿਵੇਂ ਹਟ ਸਕਦੀ ਹੈ। ਇਸ ਕਰਕੇ ਪਰਮੇਸ਼ਰ ਦਾ ਭੈ ਧਾਰਨ ਕਰੇ ॥੪॥੮॥੪੧॥

**ਸਿਰੀਰਾਗੁ ਮਹਲਾ ੩ ॥**

**ਘਰ ਹੀ ਸਉਦਾ ਪਾਈਐ ਅੰਤਰਿ ਸਭ ਵਥੁ ਹੋਇ ॥ ਖਿਨੁ ਖਿਨੁ ਨਾਮੁ ਸਮਾਲੀਐ ਗੁਰਮੁਖਿ ਪਾਵੈ ਕੋਇ ॥ ਨਾਮੁ ਨਿਧਾਨੁ ਅਖੁਟੁ ਹੈ ਵਡਭਾਗਿ ਪਰਾਪਤਿ ਹੋਇ ॥੧॥ ਮੇਰੇ ਮਨ ਤਜਿ ਨਿੰਦਾ ਹਉਮੈ ਅਹੰਕਾਰੁ ॥ ਹਰਿ ਜੀਉ ਸਦਾ ਧਿਆਇ ਤੂ ਗੁਰਮੁਖਿ ਏਕੰਕਾਰੁ ॥੧॥ ਰਹਾਉ ॥ ਗੁਰਮੁਖਾ ਕੇ ਮੁਖ ਉਜਲੇ ਗੁਰ ਸਬਦੀ ਬੀਚਾਰਿ ॥ ਹਲਤਿ ਪਲਤਿ ਸੁਖੁ ਪਾਇਦੇ ਜਪਿ ਜਪਿ ਰਿਦੈ ਮੁਰਾਰਿ ॥ ਘਰ ਹੀ ਵਿਚਿ ਮਹਲੁ ਪਾਇਆ ਗੁਰ ਸਬਦੀ ਵੀਚਾਰਿ ॥੨॥ ਸਤਗੁਰ ਤੇ ਜੋ ਮੁਹ ਫੇਰਹਿ ਮਥੇ ਤਿਨ ਕਾਲੇ ॥ ਅਨਦਿਨੁ ਦੁਖ ਕਮਾਵਦੇ ਨਿਤ ਜੋਹੇ ਜਮ ਜਾਲੇ ॥ ਸੁਪਨੈ ਸੁਖੁ ਨ ਦੇਖਨੀ ਬਹੁ ਚਿੰਤਾ ਪਰਜਾਲੇ ॥੩॥ ਸਭਨਾ ਕਾ ਦਾਤਾ ਏਕੁ ਹੈ ਆਪੇ ਬਖਸ ਕਰੇਇ ॥ ਕਹਣਾ ਕਿਛੂ ਨ ਜਾਵਈ ਜਿਸੁ ਭਾਵੈ ਤਿਸੁ ਦੇਇ ॥ ਨਾਨਕ ਗੁਰਮੁਖਿ ਪਾਈਐ ਆਪੇ ਜਾਣੈ ਸੋਇ ॥੪॥੯॥੪੨॥**

*(ਅੰਗ ੨੯-੩੦)*

**ਘਰ ਹੀ ਸਉਦਾ ਪਾਈਐ; ਅੰਤਰਿ ਸਭ ਵਥੁ ਹੋਇ ॥**

ਸਾਧ ਸੰਗਤ ਰੂਪ ਘਰ ਵਿਚੋਂ ਹੀ ਨਾਮ ਦਾ ਸੌਦਾ ਪ੍ਰਾਪਤ ਹੁੰਦਾ ਹੈ। **ਅਥਵਾ :** (ਘਰ) ਸਰੀਰ ਘਰ ਵਿਚ ਹੀ ਨਾਮ ਜਪਣ ਦਾ ਸੌਦਾ ਪਾਈ ਦਾ ਹੈ। ਸਾਧ ਸੰਗਤ ਦੇ ਅੰਦਰ ਹੀ ਸਾਰੀਆਂ ਵਸਤੂਆਂ ਹਨ। **ਵਾ :** ਅੰਤਸ਼ਕਰਣ ਵਿਚ ਹੀ ਸਾਰੀਆਂ ਸ੍ਰਵਣ, ਮੰਨਣ, ਗਿਆਨ ਆਦਿ (ਵਥੁ) ਵਸਤੂਆਂ ਹਨ।

**ਖਿਨੁ ਖਿਨੁ ਨਾਮੁ ਸਮਾਲੀਐ; ਗੁਰਮੁਖਿ ਪਾਵੈ ਕੋਇ ॥**

ਖਿਨ ਖਿਨ ਕਾਲ ਵਿਚ ਨਾਮ ਨੂੰ ਚੇਤੇ ਕਰੋ। ਪਰ ਇਸ ਅਵਸਥਾ ਨੂੰ ਕੋਈ ਵਿਰਲਾ ਹੀ ਪ੍ਰਾਪਤ ਕਰਦਾ ਹੈ। ਨਾਮ ਨੂੰ ਸਿਮਰਨਾ ਕੋਈ ਵਿਰਲਾ ਗੁਰਮੁਖ ਹਾਸਲ ਕਰਦਾ ਹੈ। (ਘਟ) ਸ਼ਬਦ ਕਹਿਣ ਤੋਂ ਦੋ ਖਿਨ ਗੁਜ਼ਰ ਜਾਂਦੇ ਹਨ।

**ਨਾਮੁ ਨਿਧਾਨੁ ਅਖੁਟੁ ਹੈ; ਵਡਭਾਗਿ ਪਰਾਪਤਿ ਹੋਇ ॥੧॥**

ਨਾਮ ਦਾ ਖ਼ਜ਼ਾਨਾ ਗੁਰਾਂ ਦੇ ਪਾਸ (ਅਖੁਟੁ) ਮੁੱਕਣ ਤੋਂ ਰਹਿਤ ਹੈ। ਪਰ ਵੱਡੇ ਭਾਗਾਂ ਕਰਕੇ ਪ੍ਰਾਪਤ ਹੁੰਦਾ ਹੈ।

**ਮੇਰੇ ਮਨ; ਤਜਿ ਨਿੰਦਾ ਹਉਮੈ ਅਹੰਕਾਰੁ ॥**

ਹੇ ਮੇਰੇ ਪਿਆਰੇ ਮਨਾ ! ਨਿੰਦਿਆ ਕਰਨੀ, ਸਰੀਰ ਦੀ ਹਉਮੈ ਤੇ ਗੁਣਾਂ ਦਾ ਹੰਕਾਰ ਕਰਨਾ ਛੱਡ ਦੇ।

**ਹਰਿ ਜੀਉ ਸਦਾ ਧਿਆਇ ਤੂ; ਗੁਰਮੁਖਿ ਏਕੰਕਾਰੁ ॥੧॥ ਰਹਾਉ ॥**

ਗੁਰਮੁਖਾਂ ਦੀ ਸੰਗਤ ਦੁਆਰਾ ਤੂੰ ਸਦਾ ਹਰੀ ਪਰਮੇਸ਼ਰ ਨੂੰ ਧਿਆਉਣਾ ਕਰ। ਫੇਰ ਏਕੰਕਾਰ ਦਾ ਸਰੂਪ ਹੋ ਜਾਵੇਂਗਾ।

**ਦੂਸਰਾ ਅਰਥ :** ਜੋ ਓਅੰਕਾਰ ਸਰੂਪ ਹਰੀ ਹੈ। ਉਸਨੂੰ ਗੁਰਮੁਖ ਬਣ ਕੇ ਧਿਆਉਣਾ ਕਰ। ਪ੍ਰਸ਼ਨ: ਕਿਸ ਬਿਧੀ ਨਾਲ ਧਿਆਉਣਾ ਕਰੀਏ ?

**ਉੱਤਰ :** (ਏਕੰਕਾਰੁ) ਗੁਰਾਂ ਦੁਆਰਾ ਇੱਕ ਓਅੰਕਾਰ, ਮੂਲ ਮੰਤਰ ਦਾ ਜਾਪ ਕਰਕੇ ਹਰੀ ਨੂੰ ਸਦਾ ਧਿਆਉਣਾ ਕਰੋ।

**ਗੁਰਮੁਖਾ ਕੇ ਮੁਖ ਉਜਲੇ; ਗੁਰ ਸਬਦੀ ਬੀਚਾਰਿ ॥**

ਗੁਰਮੁਖਾਂ ਦੇ ਲੋਕ ਪਰਲੋਕ ਵਿਚ ਮੁੱਖ ਉੱਜਲੇ ਹਨ। ਕਿਉਂਕਿ ਉਹ (ਗੁਰ ਸਬਦੀ) ਗੁਰਾਂ ਦੇ ਸ਼ਬਦ ਦੀ ਵੀਚਾਰ ਆਪ ਕਰਦੇ ਹਨ ਅਤੇ ਹੋਰ ਜਗਿਆਸੂਆਂ ਨੂੰ ਸਰਵਣ ਕਰਾਉਂਦੇ ਹਨ।

**ਹਲਤਿ ਪਲਤਿ ਸੁਖੁ ਪਾਇਦੇ; ਜਪਿ ਜਪਿ ਰਿਦੈ ਮੁਰਾਰਿ ॥**

ਜਿਹੜੇ ਹਿਰਦੇ ਵਿਚ (ਮੁਰਾਰਿ) ਪਰਮੇਸ਼ਰ ਦੇ ਜਾਪ ਨੂੰ ਜਪਦੇ ਹਨ। ਉਹ ਲੋਕ ਪ੍ਰਲੋਕ ਵਿਚ ਸੁਖ ਪਾਉਂਦੇ ਹਨ।

**ਦੂਸਰਾ ਅਰਥ :** ਜਿਹੜੇ ਪਰਮੇਸ਼ਰ ਦੇ ਨਾਮ ਨੂੰ ਆਪ ਜਪਦੇ ਹਨ ਅਤੇ ਹੋਰਾਂ ਨੂੰ ਜਪਾਉਂਦੇ ਹਨ। ਉਹ (ਮੁਰਾਰਿ) ਮੁਰਾਰੀ ਪਰਮੇਸ਼ਰ ਨੂੰ (ਜਪਿ) ਜਾਣ ਲੈਂਦੇ ਹਨ। ਉਹ ਆਤਮਿਕ ਅਨੰਦ ਦੀ ਪ੍ਰਾਪਤੀ ਦਾ ਸੁੱਖ ਐਥੇ ਵੀ ਮਾਣਦੇ ਹਨ। (ਪਲਤਿ) ਪ੍ਰਲੋਕ ਵਿਚ ਰੱਬੀ ਦਰਗਾਹ ਅੰਦਰ ਮੁਰਾਰੀ ਪ੍ਰਭੂ ਦੀ ਅਭੇਦਤਾ ਦਾ ਸੁਖ ਮਾਣਦੇ ਹਨ।

**ਘਰ ਹੀ ਵਿਚਿ ਮਹਲੁ ਪਾਇਆ; ਗੁਰ ਸਬਦੀ ਵੀਚਾਰਿ ॥੨॥**

ਜਿਨ੍ਹਾਂ ਨੇ ਗੁਰਾਂ ਦੇ ਸ਼ਬਦ ਦੀ ਵੀਚਾਰ ਕੀਤੀ ਹੈ। ਉਹਨਾਂ ਨੇ ਸੰਗਤ ਰੂਪੀ ਘਰ ਵਿਚੋਂ ਹੀ, ਸਰੀਰ, ਅੰਤਸ਼ਕਰਣ ਰੂਪ ਘਰ ਵਿਚੋਂ ਹੀ। ਅੰਤਰ ਮੁਖ ਬਿਰਤੀ ਕਰਕੇ (ਮਹਲੁ) ਸਰੂਪ ਨੂੰ ਪ੍ਰਾਪਤ ਕਰ ਲਿਆ ਹੈ।

**ਸਤਗੁਰ ਤੇ ਜੋ ਮੁਹ ਫੇਰਹਿ; ਮਥੇ ਤਿਨ ਕਾਲੇ ॥**

ਜੋ ਸੱਚੇ ਸਤਿਗੁਰਾਂ ਤੋਂ ਮੁੱਖ ਫੇਰਦੇ ਹਨ। ਉਹਨਾਂ ਦੇ ਪ੍ਰਤੱਖ ਮੱਥੇ ਵੀ ਅਤੇ ਅੰਤਹ ਕਰਣ ਰੂਪ ਮੱਥੇ, ਪਾਪਾਂ ਕਰਕੇ ਕਾਲੇ ਹਨ।

**ਅਨਦਿਨੁ ਦੁਖ ਕਮਾਵਦੇ; ਨਿਤ ਜੋਹੇ ਜਮ ਜਾਲੇ ॥**

ਉਹ ਮਨਮੁਖ ਪੁਰਸ਼ ਰਾਤ੍ਰ ਦਿਨ ਦੁੱਖ ਦੇਣ ਵਾਲੀ ਕਮਾਈ ਕਰਦੇ ਹਨ। ਉਹਨਾਂ ਨੂੰ (ਨਿਤ) ਹਰ ਰੋਜ਼ ਜਮ, ਜਾਲ ਪਾਉਣ ਲਈ (ਜੋਹੇ) ਤਾੜਦਾ ਰਹਿੰਦਾ ਹੈ।

**ਸੁਪਨੈ ਸੁਖੁ ਨ ਦੇਖਨੀ; ਬਹੁ ਚਿੰਤਾ ਪਰਜਾਲੇ ॥੩॥**

ਉਹਨਾਂ ਨੂੰ ਸੁਪਨੇ ਮਾਤਰ ਵੀ ਸੁਖ ਦੇਖਣ ਨੂੰ ਨਹੀਂ ਮਿਲਦਾ। ਭਾਵ: ਦੁਖ ਹੀ ਦੁਖ ਹੁੰਦਾ ਹੈ। ਉਹਨਾਂ ਨੂੰ ਬਹੁਤੀ (ਪਰ) ਵਿਸ਼ੇਸ਼ ਕਰਕੇ ਚਿੰਤਾ ਦੀ ਅਗਨੀ (ਜਾਲੇ) ਨੇ ਸਾੜ ਦਿੱਤਾ ਹੈ।

**ਸਭਨਾ ਕਾ ਦਾਤਾ ਏਕੁ ਹੈ; ਆਪੇ ਬਖਸ ਕਰੇਇ ॥**

ਸਾਰੇ ਜੀਵਾਂ ਦਾ ਦਾਤਾ ਇਕੋ ਪਰਮੇਸ਼ਰ ਹੈ। ਉਹ ਜਿਨ੍ਹਾਂ ਤੇ ਬਖ਼ਸ਼ਿਸ਼ ਕਰਦਾ ਹੈ। ਉਹ ਬਖ਼ਸ਼ੇ ਜਾਂਦੇ ਹਨ।

**ਕਹਣਾ ਕਿਛੂ ਨ ਜਾਵਈ; ਜਿਸੁ ਭਾਵੈ ਤਿਸੁ ਦੇਇ ॥**

ਗੁਰੂ ਸਾਹਿਬ ਅੱਗੇ ਹੰਕਾਰ ਨਾਲ ਕਹਿਣਾ ਕੁਝ ਵੀ ਨਹੀਂ ਬਣਦਾ ਹੈ। (ਜਿਸੁ ਭਾਣੈ) ਜਿਸ ਸਿੱਖ ਦੀ ਭਾਵਨਾ ਉਹਨਾਂ ਸਤਿਗੁਰਾਂ ਨੂੰ ਭਾ ਜਾਂਦੀ ਹੈ। ਤਿਸਨੂੰ (ਦੇਇ) ਦਾਤਾਂ ਦਿੰਦੇ ਹਨ।

**ਦੂਸਰਾ ਅਰਥ :** ਹੰਕਾਰੀ ਪੁਰਸ਼ ਦਾ ਹੰਕਾਰ ਕਰਕੇ ਕਹਿਣ ਨਾਲ ਕੁਝ ਨਹੀਂ ਬਣਦਾ ਹੈ। ਜੋ ਪਰਮੇਸ਼ਰ ਨੂੰ ਭਾਉਂਦਾ ਹੈ ਉਸਨੂੰ ਦਾਤ ਦਿੰਦਾ ਹੈ।

**ਨਾਨਕ ਗੁਰਮੁਖਿ ਪਾਈਐ; ਆਪੇ ਜਾਣੈ ਸੋਇ ॥੪॥੯॥੪੨॥**

ਸਤਿਗੁਰੂ ਜੀ ਕਹਿੰਦੇ ਹਨ ਕਿ ਗੁਰਮੁਖ ਹੀ ਨਾਮ ਦੀ ਦਾਤ ਨੂੰ ਪਾਉਂਦੇ ਹਨ। ਉਹ ਗੁਰਮੁਖ ਆਪਣੇ ਆਤਮ ਸਰੂਪ ਨੂੰ ਆਪ ਹੀ ਜਾਣ ਲੈਂਦੇ ਹਨ ॥੪॥੯॥੪੨॥

## ਸਿਰੀਰਾਗੁ ਮਹਲਾ ੩ ॥

**ਸਚਾ ਸਾਹਿਬੁ ਸੇਵੀਐ ਸਚੁ ਵਡਿਆਈ ਦੇਇ ॥ ਗੁਰ ਪਰਸਾਦੀ ਮਨਿ ਵਸੈ ਹਉਮੈ ਦੂਰਿ ਕਰੇਇ ॥ ਇਹੁ ਮਨੁ ਧਾਵਤੁ ਤਾ ਰਹੈ ਜਾ ਆਪੇ ਨਦਰਿ ਕਰੇਇ ॥੧॥ ਭਾਈ ਰੇ ਗੁਰਮੁਖਿ ਹਰਿ ਨਾਮੁ ਧਿਆਇ ॥ ਨਾਮੁ ਨਿਧਾਨੁ ਸਦ ਮਨਿ ਵਸੈ ਮਹਲੀ ਪਾਵੈ ਥਾਉ ॥੧॥ ਰਹਾਉ ॥ ਮਨਮੁਖ ਮਨੁ ਤਨੁ ਅੰਧੁ ਹੈ ਤਿਸ ਨਉ ਠਉਰ ਨ ਠਾਉ ॥ ਬਹੁ ਜੋਨੀ ਭਉਦਾ ਫਿਰੈ ਜਿਉ ਸੁੰਞੈਂ ਘਰਿ ਕਾਉ ॥ ਗੁਰਮਤੀ ਘਟਿ ਚਾਨਣਾ ਸਬਦਿ ਮਿਲੈ ਹਰਿ ਨਾਉ ॥੨॥ ਤ੍ਰੈ ਗੁਣ ਬਿਖਿਆ ਅੰਧੁ ਹੈ ਮਾਇਆ ਮੋਹ ਗੁਬਾਰ ॥ ਲੋਭੀ ਅਨ ਕਉ ਸੇਵਦੇ ਪੜਿ ਵੇਦਾ ਕਰੈ ਪੂਕਾਰ ॥ ਬਿਖਿਆ ਅੰਦਰਿ ਪਚਿ ਮੁਏ ਨਾ ਉਰਵਾਰੁ ਨ ਪਾਰੁ ॥੩॥ ਮਾਇਆ ਮੋਹਿ ਵਿਸਾਰਿਆ ਜਗਤ ਪਿਤਾ ਪ੍ਰਤਿਪਾਲਿ ॥ ਬਾਝਹੁ ਗੁਰੂ ਅਚੇਤੁ ਹੈ ਸਭ ਬਧੀ ਜਮਕਾਲਿ ॥ ਨਾਨਕ ਗੁਰਮਤਿ ਉਬਰੇ ਸਚਾ ਨਾਮੁ ਸਮਾਲਿ ॥੪॥੧੦॥੪੩॥** *(ਅੰਗ ੩੦)*

ਪਿਛਲੇ ਨੌਂ ਸ਼ਬਦਾਂ ਵਿਚ ਸਤਿਗੁਰੂ ਸਾਹਿਬ ਜੀ ਨੇ ਬ੍ਰਹਮ ਵਿੱਦਿਆ ਦਾ ਕਥਨ ਕੀਤਾ ਹੈ। ਭਾਵ ਬ੍ਰਹਮ ਗਿਆਨ ਦਾ ਉਪਦੇਸ਼ ਕੀਤਾ ਹੈ। ਅੱਗੇ ਸਭ ਦੀ ਕਲਿਆਨ ਵਾਸਤੇ ਹਿਤੋਂ ਮੈਂ ਉਪਦੇਸ਼ ਬਖ਼ਸ਼ਿਸ਼ ਕਰਦੇ ਹਨ।

**ਸਚਾ ਸਾਹਿਬੁ ਸੇਵੀਐ; ਸਚੁ ਵਡਿਆਈ ਦੇਇ ॥**

ਸੱਚਾ ਜੋ ਤ੍ਰੈਈ ਕਾਲ ਅਬਾਧ ਪ੍ਰਭੂ ਹੈ। ਮਾਇਆ ਬਿਰਤੀ ਦੁਆਰਾ ਸਭ ਦਾ (ਸਾਹਿਬੁ) ਮਾਲਕ ਹੈ। (ਸੇਵੀਐ) ਉਸਦਾ ਭਜਨ ਸਿਮਰਨ ਕਰੀਏ। ਉਹ ਪਰਮੇਸ਼ਰ ਫੇਰ ਸਚ ਸਰੂਪ ਦੀ ਪ੍ਰਾਪਤੀ ਦੀ ਵਡਿਆਈ ਦਿੰਦਾ ਹੈ।

ਪ੍ਰਮਾਣ : [**ਨਾਨਕ ਬ੍ਰਹਮ ਗਿਆਨੀ ਆਪਿ ਪਰਮੇਸੁਰ ॥੬॥**] (ਅੰਗ ੨੭੫)

**ਗੁਰ ਪਰਸਾਦੀ ਮਨਿ ਵਸੈ; ਹਉਮੈ ਦੂਰਿ ਕਰੇਇ ॥**

ਗੁਰਾਂ ਦੀ ਕਿਰਪਾ ਦੁਆਰਾ ਨਾਮ ਮਨ ਵਿਚ ਵਸ ਜਾਂਦਾ ਹੈ ਤੇ ਉਹ ਹਉਮੈ ਨੂੰ ਦੂਰ ਕਰ ਲੈਂਦੇ ਹਨ।

**ਇਹੁ ਮਨੁ ਧਾਵਤੁ ਤਾ ਰਹੈ; ਜਾ ਆਪੇ ਨਦਰਿ ਕਰੇਇ ॥੧॥**

ਇਹ ਮਨ, ਵਿਸ਼ਿਆਂ ਵਿਚ, ਪਦਾਰਥਾਂ ਵਿਚ, ਜੂਨਾਂ ਵਿਚ, ਦੁਨੀਆਂ ਵਿਚ, ਧਾਉਣ ਤੋਂ, ਤਾਂ ਇਸਥਿਤ ਰਹਿ ਸਕਦਾ ਹੈ। ਜੇ ਆਪ ਪ੍ਰਮੇਸ਼ਰ ਕਿਰਪਾ ਦ੍ਰਿਸ਼ਟੀ ਕਰ ਦੇਵੇ।

**ਭਾਈ ਰੇ; ਗੁਰਮੁਖਿ ਹਰਿ ਨਾਮੁ ਧਿਆਇ ॥**

ਹੇ ਭਾਈ! ਗੁਰਮੁਖਾਂ ਦੀ ਸੰਗਤ ਵਿਚ ਅਧਿਕਾਰੀ ਬਣ ਕਰਕੇ। ਬਿਰਤੀ ਨੂੰ ਧੇਯਕਾਰ = ਧੇ = ਸਭ ਬ੍ਰਹਮ ਰੂਪ ਜਾਣ ਕਰਕੇ। ਹਰੀ ਦੇ ਨਾਮ ਨੂੰ ਧਿਆਉਣਾ ਕਰ।

**ਨਾਮੁ ਨਿਧਾਨੁ ਸਦ ਮਨਿ ਵਸੈ; ਮਹਲੀ ਪਾਵੈ ਥਾਉ ॥੧॥ ਰਹਾਉ ॥**

ਨਾਮ ਦਾ ਖ਼ਜ਼ਾਨਾ ਜਦੋਂ ਮਨ ਵਿਚ ਵੱਸ ਜਾਂਦਾ ਹੈ ਸਦਾ ਵਾਸਤੇ। (ਮਹਲੀ) ਸੱਚਖੰਡ ਵਿਚ ਥਾਂ ਪ੍ਰਾਪਤ ਹੋ ਜਾਂਦਾ ਹੈ। **ਅਥਵਾ** : (ਮਹਲੀ) ਜਗਿਆਸੂ, ਸਰੂਪ ਰੂਪੀ ਥਾਂ ਪਾ ਲੈਂਦਾ ਹੈ।

**ਮਨਮੁਖ ਮਨੁ ਤਨੁ ਅੰਧੁ ਹੈ; ਤਿਸ ਨਉ ਠਉਰ ਨ ਠਾਉ ॥**

ਮਨਮੁਖ ਦਾ ਮਨ ਵੀ ਅਗਿਆਨ ਕਰਕੇ ਅੰਧਾ ਹੈ। ਸ੍ਰੇਸ਼ਟਾਚਾਰ ਵਲੋਂ ਸਰੀਰ ਵੀ ਅੰਧਾ ਹੈ। (ਤਿਸ ਨਉ) ਤਿਸ ਨੂੰ ਸੰਗਤ ਵਿਚ ਵੀ ਮਨ ਦੀ ਇਕਾਗਰਤਾ ਰੂਪੀ ਥਾਂ ਨਹੀਂ ਅਤੇ ਪ੍ਰਲੋਕ ਵਿਚ ਵੀ (ਠਾਉ) ਥਾਂ ਪ੍ਰਾਪਤ ਨਹੀਂ ਹੁੰਦੀ ਹੈ।

**ਦੂਸਰਾ ਅਰਥ :** ਤਿਸਨੂੰ ਤੂੰ ਪਦ ਦੇ ਲਖ ਅਰਥ ਵਿਚ ਵੀ (ਠਉਰ) ਥਾਂ ਨਹੀਂ ਹੈ ਅਤੇ ਤੱਤ ਪਦ ਦੇ ਲਖ ਅਰਥ ਵਿਚ ਵੀ ਥਾਂ ਨਹੀਂ ਹੈ।

**ਪ੍ਰਮਾਣ :** **[ਕਈ ਜਨਮ ਭਏ ਕੀਟ ਪਤੰਗਾ ॥ ਕਈ ਜਨਮ ਗਜ ਮੀਨ ਕੁਰੰਗਾ ॥]** (ਅੰਗ ੧੭੬)

**ਬਹੁ ਜੋਨੀ ਭਉਦਾ ਫਿਰੈ; ਜਿਉ ਸੁੰਞੈਂ ਘਰਿ ਕਾਉ ॥**

ਬਹੁਤ ਹੀ ਜੂਨਾਂ ਵਿਚ ਭੌਂਦਾ ਫਿਰਦਾ ਹੈ ਅਤੇ ਦੁੱਖ ਪਾਉਂਦਾ ਰਹਿੰਦਾ ਹੈ। ਜਿਵੇਂ ਸੁੰਞੇ ਘਰਾਂ ਉਤੇ ਕਾਂ ਫਿਰਦਾ ਹੈ। ਉਸਨੇ ਕਿਹੜਾ ਕਿਸੇ ਬੱਚੇ ਦੇ ਹੱਥੋਂ ਰੋਟੀ ਦਾ ਟੁਕੜਾ ਖੋਹ ਲੈਣਾ ਹੈ।

**ਅੰਤਰੀਵ ਅਰਥ :** ਐਸੇ ਹੀ ਜੀਵ ਰੂਪ ਕਾਂ ਹੈ। ਚੌਰਾਸੀ ਲੱਖ ਜੂਨਾਂ ਰੂਪੀ ਸੁੰਞੇ ਘਰਾਂ ਵਿਚ ਫਿਰਦਾ ਹੈ। ਇਸ ਨੇ ਕਿਹੜਾ ਸ਼ੁਭ ਗੁਣਾਂ ਰੂਪ ਬੱਚੇ ਤੋਂ, ਸੁਖ ਰੂਪ ਟੁਕੜਾ ਪ੍ਰਾਪਤ ਕਰ ਲੈਣਾ ਹੈ।

**ਗੁਰਮਤੀ ਘਟਿ ਚਾਨਣਾ; ਸਬਦਿ ਮਿਲੈ ਹਰਿ ਨਾਉ ॥੨॥**

ਗੁਰਮਤ ਦੇ ਧਾਰਨੀ ਪੁਰਸ਼ਾਂ ਦੇ ਹਿਰਦੇ ਵਿਚ ਨਾਮ ਦਾ ਪ੍ਰਕਾਸ਼ ਹੁੰਦਾ ਹੈ। ਗੁਰਾਂ ਦੇ ਉਪਦੇਸ਼ ਦੁਆਰਾ ਹੀ ਹਰੀ ਨਾਮ ਪ੍ਰਾਪਤ ਹੁੰਦਾ ਹੈ।

**ਤ੍ਰੈ ਗੁਣ ਬਿਖਿਆ ਅੰਧੁ ਹੈ; ਮਾਇਆ ਮੋਹ ਗੁਬਾਰ ॥**

ਤ੍ਰਿਗੁਣ ਰੂਪ ਮਾਇਆ

**ਪ੍ਰਮਾਣ :** **[ਰਜ ਗੁਣ ਤਮ ਗੁਣ ਸਤ ਗੁਣ ਕਹੀਐ ਇਹ ਤੇਰੀ ਸਭ ਮਾਇਆ ॥]** (ਅੰਗ ੧੧੨੩)

ਵਿਚ ਲਗ ਕਰਕੇ ਜੀਵ ਅੰਧਾ ਹੋ ਰਿਹਾ ਹੈ। (ਮਾਇਆ) ਇਸ ਜੀਵ ਦੇ ਅੰਦਰ ਮਾਇਆ ਦੇ ਮੋਹ ਦਾ (ਗੁਬਾਰ) ਗਾੜ੍ਹਾ ਅੰਧੇਰਾ ਹੈ।

**ਲੋਭੀਅਨ ਕਉ ਸੇਵਦੇ; ਪੜਿ ਵੇਦਾ ਕਰੈ ਪੂਕਾਰ ॥** *(੨) ਲੋਭੀ ਅਨ*

ਇਹ ਜੀਵ (ਲੋਭੀਅਨ) ਦੇਵਤਿਆਂ ਨੂੰ ਸੇਵਦੇ ਹਨ।

**ਅਥਵਾ :** ਲੋਭੀ ਪੁਰਸ਼ (ਅਨ) ਦਵੈਤ ਵਾਲਿਆਂ ਨੂੰ ਸੇਵਦੇ ਹਨ। (ਪੜਿ ਵੇਦਾ) ਵੇਦਾਂ ਨੂੰ ਪੜ੍ਹ ਕਰਕੇ (ਪੂਕਾਰ) ਬੁਲੰਦ ਅਵਾਜ਼ ਨਾਲ (ਅਹੰ, ਬ੍ਰਹਮ, ਅੱਸਮੀ) ਪੁਕਾਰਦੇ ਹਨ। **ਅਰਥਾਤ :** ਕਿ ਅਸੀਂ ਬ੍ਰਹਮ ਰੂਪ ਹਾਂ। ਇਹ ਪੁਕਾਰ ਮਾਇਆ ਪਦਾਰਥਾਂ ਵਾਸਤੇ ਕਰਦੇ ਹਨ।

**ਬਿਖਿਆ ਅੰਦਰਿ ਪਚਿ ਮੁਏ; ਨਾ ਉਰਵਾਰੁ ਨ ਪਾਰੁ ॥੩॥**

ਐਸੇ ਮਨਮੁਖ ਮਾਇਆ ਵਿਚ ਲਗ ਕਰਕੇ ਪਚ ਕਰਕੇ ਮਰ ਰਹੇ ਹਨ। (ਪਚਿ) ਸੜ ਕਰਕੇ ਮਰ ਰਹੇ ਹਨ। (ਨ ਉਰਵਾਰੁ) ਨਾ ਹੀ ਉਨ੍ਹਾਂ ਦਾ ਇਸ ਲੋਕ ਵਿਚ ਜਸ ਹੈ। ਨਾ ਹੀ ਪ੍ਰਲੋਕ ਵਿਚ ਗਤੀ ਹੁੰਦੀ ਹੈ।

**ਮਾਇਆ ਮੋਹਿ ਵਿਸਾਰਿਆ; ਜਗਤ ਪਿਤਾ ਪ੍ਰਤਿਪਾਲਿ ॥**

ਇਸ ਮਾਇਆ ਦੇ ਮੋਹ ਨੇ ਸਾਰੇ ਸੰਸਾਰ ਦੇ (ਪ੍ਰਤਿਪਾਲਿ) ਪਾਲਣ ਵਾਲੇ ਪਿਤਾ ਪਰਮੇਸ਼ਰ ਨੂੰ ਭੁਲਾ ਦਿੱਤਾ ਹੈ।

**ਬਾਝਹੁ ਗੁਰੂ ਅਚੇਤੁ ਹੈ; ਸਭ ਬਧੀ ਜਮਕਾਲਿ ॥**

ਗੁਰੂ ਸਾਹਿਬ ਤੋਂ ਬਿਨਾਂ (ਅਚੇਤੁ) ਜੜ, ਬੇਸਮਝ, ਜੀਵ ਭੁੱਲੇ ਹੋਏ ਹਨ। ਸਾਰੀ ਸ੍ਰਿਸ਼ਟੀ ਕਾਲ ਕਰਨ ਵਾਲੇ ਜਮ ਦੀ (ਬਧੀ) ਪਕੜੀ ਹੋਈ ਹੈ। **ਅਥਵਾ :** ਸਾਰੀ ਸ੍ਰਿਸ਼ਟੀ ਜਨਮ ਮਰਨ ਦੇ ਕਾਲ ਦੀ (ਬੱਧੀ) ਨਾਸ ਕੀਤੀ ਹੋਈ ਹੈ।

**ਨਾਨਕ ਗੁਰਮਤਿ ਉਬਰੇ; ਸਚਾ ਨਾਮੁ ਸਮਾਲਿ ॥੪॥੧੦॥੪੩॥**

ਗੁਰੂ ਸਾਹਿਬ ਫ਼ੁਰਮਾਉਂਦੇ ਹਨ। ਜੋ ਗੁਰੂ ਦੀ ਮੱਤ ਨੂੰ ਧਾਰਦੇ ਹਨ। ਉਹ ਸੰਸਾਰ ਤੋਂ ਉਬਰੇ ਹਨ। ਪ੍ਰਸ਼ਨ: ਗੁਰਮਤਿ ਕੀ ਹੈ ?

**ਉੱਤਰ :** (ਸਚਾ ਨਾਮੁ) ਜੋ ਸੱਚੇ ਨਾਮ ਦਾ (ਸਮਾਲਿ) ਯਾਦ ਕਰਨਾ ਹੈ। ਇਹੀ ਗੁਰਮਤਿ ਹੈ ॥੪॥੧੦॥੪੩॥

## ਸਿਰੀਰਾਗੁ ਮਹਲਾ ੩ ॥

**ਤ੍ਰੈ ਗੁਣ ਮਾਇਆ ਮੋਹੁ ਹੈ ਗੁਰਮੁਖਿ ਚਉਥਾ ਪਦੁ ਪਾਇ ॥ ਕਰਿ ਕਿਰਪਾ ਮੇਲਾਇਅਨੁ ਹਰਿ ਨਾਮੁ ਵਸਿਆ ਮਨਿ ਆਇ ॥ ਪੋਤੈ ਜਿਨ ਕੈ ਪੁੰਨੁ ਹੈ ਤਿਨ ਸਤਸੰਗਤਿ ਮੇਲਾਇ ॥੧॥ ਭਾਈ ਰੇ ਗੁਰਮਤਿ ਸਾਚਿ ਰਹਾਉ ॥ ਸਾਚੋ ਸਾਚੁ ਕਮਾਵਣਾ ਸਾਚੈ ਸਬਦਿ ਮਿਲਾਉ ॥੧॥ ਰਹਾਉ ॥ ਜਿਨੀ ਨਾਮੁ ਪਛਾਣਿਆ ਤਿਨ ਵਿਟਹੁ ਬਲਿ ਜਾਉ ॥ ਆਪੁ ਛੋਡਿ ਚਰਣੀ ਲਗਾ ਚਲਾ ਤਿਨ ਕੈ ਭਾਇ ॥ ਲਾਹਾ ਹਰਿ ਹਰਿ ਨਾਮੁ ਮਿਲੈ ਸਹਜੇ ਨਾਮਿ ਸਮਾਇ ॥੨॥ ਬਿਨੁ ਗੁਰ ਮਹਲੁ ਨ ਪਾਈਐ ਨਾਮੁ ਨ ਪਰਾਪਤਿ ਹੋਇ ॥ ਐਸਾ ਸਤਗੁਰੁ ਲੋੜਿ ਲਹੁ ਜਿਦੂ ਪਾਈਐ ਸਚੁ ਸੋਇ ॥ ਅਸੁਰ ਸੰਘਾਰੈ ਸੁਖਿ ਵਸੈ ਜੋ ਤਿਸੁ ਭਾਵੈ ਸੁ ਹੋਇ ॥੩॥ ਜੇਹਾ ਸਤਗੁਰੁ ਕਰਿ ਜਾਣਿਆ ਤੇਹੋ ਜੇਹਾ ਸੁਖੁ ਹੋਇ ॥ ਏਹੁ ਸਹਸਾ ਮੂਲੇ ਨਾਹੀ ਭਾਉ ਲਾਏ ਜਨੁ ਕੋਇ ॥ ਨਾਨਕ ਏਕ ਜੋਤਿ ਦੁਇ ਮੂਰਤੀ ਸਬਦਿ ਮਿਲਾਵਾ ਹੋਇ ॥੪॥੧੧॥੪੪॥**

*(ਅੰਗ ੩੦)*

### ਤ੍ਰੈ ਗੁਣ ਮਾਇਆ ਮੋਹੁ ਹੈ; ਗੁਰਮੁਖਿ ਚਉਥਾ ਪਦੁ ਪਾਇ ॥

ਮਾਇਆ ਦੇ ਜੋ ਤਿੰਨੇ ਗੁਣ ਪੁੱਤਰ ਹਨ। ਰਜੋ, ਤਮੋ, ਸਤੋ।

ਪ੍ਰਮਾਣ : **[ਮਾਈ ਮਾਇਆ ਛਲੁ ॥ ਤ੍ਰਿਣ ਕੀ ਅਗਨਿ ਮੇਘ ਕੀ ਛਾਇਆ ਗੋਬਿਦ ਭਜਨ ਬਿਨੁ ਹੜ ਕਾ ਜਲੁ ॥]** (ਅੰਗ ੭੧੭)

ਜੋ ਤਿੰਨਾਂ ਗੁਣਾਂ ਦੀ, ਤਿੰਨਾਂ ਦੇਵਤਿਆਂ ਦੀ ਉਪਾਸ਼ਨਾ ਕਰਨੀ ਹੈ। ਇਹ ਸਭ ਮਾਇਆ ਦਾ ਮੋਹ ਹੈ। (ਗੁਰਮੁਖਿ) ਗੁਰਮੁਖ ਹੀ ਚੌਥੇ ਤੁਰੀਆ ਪਦ ਨੂੰ ਪ੍ਰਾਪਤ ਕਰਦੇ ਹਨ।

### ਕਰਿ ਕਿਰਪਾ ਮੇਲਾਇਅਨੁ; ਹਰਿ ਨਾਮੁ ਵਸਿਆ ਮਨਿ ਆਇ ॥

ਜਿਨ੍ਹਾਂ ਨੂੰ ਗੁਰਾਂ ਨੇ ਕਿਰਪਾ ਕਰਕੇ ਸੰਗਤ ਵਿਚ ਮਿਲਾ ਲਿਆ ਹੈ। ਉਹਨਾਂ ਦੇ ਅੰਦਰ ਹਰੀ ਪਰਮੇਸ਼ਰ ਦਾ ਨਾਮ ਆ ਕਰਕੇ ਵਸ ਜਾਂਦਾ ਹੈ।

### ਪੋਤੈ ਜਿਨ ਕੈ ਪੁੰਨੁ ਹੈ; ਤਿਨ ਸਤਸੰਗਤਿ ਮੇਲਾਇ ॥੧॥

ਜਿਨ੍ਹਾਂ ਦੇ ਅੰਤਹਕਰਣ ਰੂਪ (ਪੋਤੈ) ਖ਼ਜ਼ਾਨੇ ਵਿਚ ਪੁੰਨ ਕਰਮ ਹਨ। ਤਿਨ੍ਹਾਂ ਨੂੰ ਗੁਰੂ ਸਾਹਿਬ ਸਤਿ ਸੰਗਤ ਦੇ ਵਿਚ ਮਿਲਾਉਂਦੇ ਹਨ।

### ਭਾਈ ਰੇ; ਗੁਰਮਤਿ ਸਾਚਿ ਰਹਾਉ ॥

ਹੇ ਭਾਈ! ਗੁਰਾਂ ਦੀ ਸਿੱਖਿਆ ਦੁਆਰਾ ਸੱਚੇ ਨਾਮ ਨੂੰ (ਰਹਾਉ) ਉਚਾਰੋ।

**ਦੂਸਰਾ ਅਰਥ :** ਹੇ ਭਾਈ! ਗੁਰਮਤਿ ਦੁਆਰਾ ਸੱਚੇ ਪਰਮੇਸ਼ਰ ਵਿਚ ਚਿਤ ਦੀ ਬਿਰਤੀ ਨੂੰ ਜੋੜ ਕਰਕੇ ਰੱਖੋ।

### ਸਾਚੋ ਸਾਚੁ ਕਮਾਵਣਾ; ਸਾਚੈ ਸਬਦਿ ਮਿਲਾਉ ॥੧॥ ਰਹਾਉ ॥

(ਸਾਚੋ) ਨਿਹਚੇ ਕਰਕੇ ਜੋ ਸੱਚੇ ਨਾਮ ਦੀ ਕਮਾਈ ਕਰਦੇ ਹਨ। ਉਹਨਾਂ ਨੂੰ ਗੁਰੂ ਜੀ ਉਪਦੇਸ਼ ਦੇ ਕੇ ਸੱਚੇ ਪ੍ਰਮੇਸ਼ਰ ਨਾਲ ਮਿਲਾ ਦਿੰਦੇ ਹਨ।

**ਜਿਨੀ ਨਾਮੁ ਪਛਾਣਿਆ; ਤਿਨ ਵਿਟਹੁ ਬਲਿ ਜਾਉ ॥**

ਜਿਨ੍ਹਾਂ ਨੇ ਪ੍ਰਭੂ ਦੇ ਨਾਮ ਨੂੰ ਪਛਾਣਿਆ ਹੈ। ਤਿਨ੍ਹਾਂ ਤੋਂ ਬਲਿਹਾਰ ਜਾਂਦੇ ਹਾਂ।

**ਆਪੁ ਛੋਡਿ ਚਰਣੀ ਲਗਾ; ਚਲਾ ਤਿਨ ਕੈ ਭਾਇ ॥**

ਆਪਾ ਭਾਵ ਤਿਆਗ ਕਰਕੇ ਉਹਨਾਂ ਦੇ ਚਰਨੀਂ ਲੱਗੀਏ। ਉਹਨਾਂ ਗੁਰਮੁਖਾਂ ਦੇ (ਭਾਇ) ਅਨੁਸਾਰ ਹੋ ਕੇ ਚੱਲੀਏ।

ਪ੍ਰਸ਼ਨ : ਫੇਰ ਕੀ ਲਾਭ ਹੁੰਦਾ ਹੈ ?

**ਲਾਹਾ ਹਰਿ ਹਰਿ ਨਾਮੁ ਮਿਲੈ; ਸਹਜੇ ਨਾਮਿ ਸਮਾਇ ॥੨॥**

ਉੱਤਰ : ਉਹਨਾਂ ਦੀ ਸੰਗਤ ਵਿਚੋਂ ਹਰੀ ਦੇ ਨਾਮ ਦਾ ਲਾਹਾ ਪ੍ਰਾਪਤ ਹੁੰਦਾ ਹੈ। (ਸਹਜੇ) ਸਹਿਜੇ ਹੀ ਮਨ ਵਿਚ ਨਾਮ ਸਮਾ ਜਾਂਦਾ ਹੈ।

**ਬਿਨੁ ਗੁਰ ਮਹਲੁ ਨ ਪਾਈਐ; ਨਾਮੁ ਨ ਪਰਾਪਤਿ ਹੋਇ ॥**

ਗੁਰਾਂ ਤੋਂ ਬਿਨਾਂ ਸੱਚਖੰਡ ਰੂਪੀ ਮਹਿਲ, ਤੁਰੀਆ ਰੂਪੀ ਮਹਿਲ, ਸਰੂਪ ਰੂਪੀ ਮਹਿਲ, ਨਹੀਂ ਪਾਈਦਾ ਹੈ। ਗੁਰਾਂ ਤੋਂ ਬਿਨਾਂ ਨਾਮ ਵੀ ਪ੍ਰਾਪਤ ਨਹੀਂ ਹੁੰਦਾ ਹੈ।

**ਐਸਾ ਸਤਗੁਰੁ ਲੋੜਿ ਲਹੁ; ਜਿਦੂ ਪਾਈਐ ਸਚੁ ਸੋਇ ॥**

ਹੇ ਭਾਈ ! ਐਸੇ ਸਤਿਗੁਰਾਂ ਨੂੰ (ਲੋੜ) ਭਾਲ ਲਵੋ, ਚਾਹ ਲਵੋ, ਦੇਖ ਲਵੋ (ਜਿਦੂ) ਜਿਸ ਕਰਕੇ (ਸਚੁ ਸੋਇ) ਸੱਚੀ ਸੋਭਾ ਵਾਲਾ ਪ੍ਰਭੂ ਪ੍ਰਾਪਤ ਹੋ ਜਾਵੇ।

**ਅਸੁਰ ਸੰਘਾਰੈ ਸੁਖਿ ਵਸੈ; ਜੋ ਤਿਸੁ ਭਾਵੈ ਸੁ ਹੋਇ ॥੩॥**

ਜੋ ਪਰਮੇਸ਼ਰ ਹਰਨਾਖਸ਼, ਰਾਵਣ, ਕੰਸ, ਜੈਸੇ (ਅਸੁਰ) ਦੈਂਤਾਂ ਨੂੰ ਸੰਘਾਰਦਾ = ਮਾਰਦਾ ਹੈ। ਐਸੇ ਹੀ ਜਿਹੜੇ ਸਿੱਖ ਕਾਮ ਆਦਿ ਦੈਂਤਾਂ ਨੂੰ ਮਾਰ ਲੈਂਦੇ ਹਨ। ਉਹ ਗੁਰਾਂ ਦੇ ਉਪਦੇਸ਼ ਦੁਆਰਾ ਸੁਖ ਸਰੂਪ ਵਿਚ ਵਸਦੇ ਹਨ। ਉਹ ਪਰਮੇਸ਼ਰ ਦਾ ਭਾਣਾ ਮੰਨਦੇ ਹਨ ਕਿ ਜੋ ਤਿਸ ਪ੍ਰਭੂ ਨੂੰ ਭਾਉਂਦਾ ਹੈ ਉਹੀ ਹੁੰਦਾ ਹੈ।

**ਜੇਹਾ ਸਤਗੁਰੁ ਕਰਿ ਜਾਣਿਆ; ਤੇਹੋ ਜੇਹਾ ਸੁਖੁ ਹੋਇ ॥**

ਜੈਸਾ ਜੈਸਾ ਕੋਈ ਸਤਿਗੁਰਾਂ ਨੂੰ ਜਾਣਦਾ ਹੈ। ਉਹਨਾਂ ਨੂੰ ਤਿਸ ਤਰ੍ਹਾਂ ਦਾ ਹੀ ਸੁਖ ਪ੍ਰਾਪਤ ਹੁੰਦਾ ਹੈ। ਕਈ ਗੁਰੂ ਨਾਨਕ ਦੇਵ ਜੀ ਮਹਾਰਾਜ ਨੂੰ ਕਈ ਤਰ੍ਹਾਂ ਦਾ ਜਾਣਦੇ ਹਨ। ਕਈ ਦਸਵੇਂ ਪਾਤਿਸ਼ਾਹ ਜੀ ਨੂੰ ਸ਼ਿਵਾ ਜੀ ਮਰਹੱਟੇ ਜੈਸਾ ਕਹਿੰਦੇ ਹਨ। ਐਸੇ ਲੋਕ ਆਪਣੀ ਆਪਣੀ ਸਮਝ ਅਨੁਸਾਰ ਗੁਰਾਂ ਨੂੰ ਜਾਣਦੇ ਹਨ। ਉਹਨਾਂ ਨੂੰ ਉਹਾ ਜਿਹਾ ਸੁਖ ਦੁਖ ਮਿਲਦਾ ਹੈ।

## ਸਾਖੀ—ਛੇਵੇਂ ਪਾਤਿਸ਼ਾਹ ਜੀ ਦੀ

ਇਕ ਵਾਰੀ ਜਹਾਂਗੀਰ ਨੇ ਛੇਵੇਂ ਪਾਤਿਸ਼ਾਹ ਜੀ ਤੋਂ ਪੁੱਛਿਆ ਕਿ ਆਪ ਨੂੰ ਸਿੱਖ ਸੱਚੇ ਪਾਤਿਸ਼ਾਹ ਕਿਉਂ ਕਹਿੰਦੇ ਹਨ। ਤਾਂ ਸਤਿਗੁਰਾਂ ਨੇ ਕਿਹਾ ਹੇ ਬਾਦਸ਼ਾਹ ! ਅਸੀਂ ਤਾਂ ਕਿਸੇ ਨੂੰ ਕਹਿਣ ਵਾਸਤੇ ਕਦੇ ਕਿਹਾ ਨਹੀਂ। ਸਿੱਖ ਆਪ ਹੀ ਕਹਿੰਦੇ ਹਨ। ਜਹਾਂਗੀਰ ਨੇ ਸਮਝਿਆ ਕਿ ਗੁਰੂ ਸਾਹਿਬ ਨੇ ਮੈਨੂੰ ਟਾਲ ਦਿੱਤਾ ਹੈ। ਤਾਂ ਬਾਦਸ਼ਾਹ ਨੇ ਆਪਣੇ ਨੌਕਰਾਂ ਨੂੰ ਕਿਹਾ ਕਿ ਜਦੋਂ ਕੋਈ ਸਿੱਖ ਸੱਚੇ ਪਾਤਸ਼ਾਹ ਕਹੇ। ਤਾਂ ਉਸਨੂੰ ਮੇਰੇ ਪਾਸ ਲੈ ਕੇ ਆਇਓ। ਇਸ ਤੋਂ ਮੈਂ ਪੁਛਾਂਗਾ। ਇਕ ਦਿਨ ਸਤਿਗੁਰੂ ਜੀ ਅਤੇ ਜਹਾਂਗੀਰ

ਆਗਰੇ ਦੇ ਇਲਾਕੇ ਵਿਚ ਸ਼ਿਕਾਰ ਖੇਡਣ ਗਏ। ਦੁਪਹਿਰ ਹੋਣ ਕਰਕੇ ਵੱਖਰੇ ਵੱਖਰੇ ਬਾਹਰ ਹੀ ਬਿਰਛਾਂ ਥੱਲੇ ਤੰਬੂ ਲਾ ਦਿੱਤੇ। ਇਕ ਘਾਹੀ ਸਿੱਖ ਨੇ ਸੁਣਿਆ ਕਿ ਗੁਰੂ ਸਾਹਿਬ ਐਥੇ ਆਏ ਹਨ। ਆਗਰੇ ਵਿਚ ਪਹਿਲੇ ਪਾਤਿਸ਼ਾਹ ਜੀ ਨੇ ਚਰਨ ਪਾਏ ਸਨ। ਲੋਹਾ ਮੰਡੀ ਮੁਹੱਲੇ ਵਿਚ ਗੁਰਦੁਆਰਾ ਸਾਹਿਬ*, ਅਤੇ ਦਸਵੇਂ ਪਾਤਿਸ਼ਾਹ ਜੀ ਨੇ ਹਾਥੀ ਘਾਟ ਸਥਾਨ ਤੇ ਚਰਨ ਪਾਏ ਹਨ। ਛੇਵੇਂ, ਨੌਵੇਂ ਸਤਿਗੁਰਾਂ ਨੇ ਚਰਨ ਪਾਏ ਹਨ। ਭਾਈ ਗੁਰਦਾਸ ਜੀ ਵੀ ਲੰਮਾ ਸਮਾਂ ਏਥੇ ਸਿੱਖੀ ਪ੍ਰਚਾਰ ਵਾਸਤੇ, ਗੁਰਦੁਆਰਾ ਮਾਈ ਥਾਨ ਸਾਹਿਬ ਰਹੇ ਹਨ। ਏਸ ਵਾਸਤੇ ਛੇਵੇਂ ਪਾਤਿਸ਼ਾਹ ਜੀ ਨੇ ਆਗਰੇ ਚਰਨ ਪਾਏ। ਘਾਹੀ ਸਿੱਖ ਨੇ ਪਹਿਲਾਂ ਕਦੇ ਹਜ਼ੂਰ ਦੇ ਦਰਸ਼ਨ ਨਹੀਂ ਕੀਤੇ ਸਨ। ਏਸ ਸਿੱਖ ਨੇ ਸਿੱਖਾਂ ਤੋਂ ਚਰਨ ਪਾਹੁਲ ਦੀ ਮਰਿਆਦਾ ਦੁਆਰਾ, ਸਿੱਖੀ ਧਾਰਨ ਕੀਤੀ ਸੀ। ਘਾਹੀ ਸਿੱਖ ਨੇ ਸਤਿਗੁਰਾਂ ਦਾ ਆਉਣਾ ਸੁਣ ਕੇ। ਘਾਸ ਬੇਚ ਕੇ ਪੰਜ ਪੈਸੇ ਭੇਟਾ ਕਰਨ ਵਾਸਤੇ ਆਪਣੇ ਕੋਲ ਲੈ ਲਏ। ਜਿੱਧਰ ਦੱਸ ਪਈ ਉਸ ਤਰਫ਼ ਸੱਚੇ ਪਾਤਿਸ਼ਾਹ ਦਾ ਤੰਬੂ ਪੁੱਛਦਾ ਆ ਰਿਹਾ ਸੀ। ਤਾਂ ਇਕ ਨੌਕਰ ਨੇ ਜਹਾਂਗੀਰ ਦੇ ਤੰਬੂ ਵੱਲ ਇਸ਼ਾਰਾ ਕਰ ਦਿੱਤਾ। ਸਿੱਖ ਨੇ ਜਹਾਂਗੀਰ ਬਾਦਸ਼ਾਹ ਦੇ ਤੰਬੂ ਵਿਚ ਜਾ ਕੇ ਬਾਦਸ਼ਾਹ ਅੱਗੇ ਪੰਜ ਪੈਸੇ ਰੱਖ ਕੇ ਮੱਥਾ ਟੇਕ ਦਿੱਤਾ। ਜਹਾਂਗੀਰ ਨੇ ਕਿਹਾ ਕੀ ਚਾਹੁੰਦਾ ਹੈ ? ਤਾਂ ਸਿੱਖ ਨੇ ਕਿਹਾ ਹੇ ਸੱਚੇ ਪਾਤਸ਼ਾਹ ! ਮੁਕਤੀ ਚਾਹੁੰਦਾ ਹਾਂ। ਜਿਸ ਕਰਕੇ ਮੈਨੂੰ ਜਮਾਂ ਦਾ, ਨਰਕਾਂ ਦਾ, ਦੁਖ ਨਾ ਦੇਖਣਾ ਪਵੇ। ਤਾਂ ਜਹਾਂਗੀਰ ਕਹਿਣ ਲੱਗਾ ਮੈਂ ਤੈਨੂੰ ਵਜ਼ੀਰੀ ਦੇ ਸਕਦਾ ਹਾਂ। ਸੂਬਾ ਬਣਾ ਦਿੰਦਾ ਹਾਂ। ਅਹਿਲਕਾਰ ਬਣਾ ਦਿੰਦਾ ਹਾਂ। ਪਰ ਜਮਾਂ ਤੋਂ ਬਚਾ ਕਰਕੇ ਮੁਕਤੀ ਨਹੀਂ ਦੇ ਸਕਦਾ ਹਾਂ। ਜਮਾਂ ਦਾ ਡਰ ਤਾਂ ਮੈਨੂੰ ਆਪ ਨੂੰ ਹੈ। ਮੈਂ ਤੇਰੀ ਕੀ ਰੱਖਿਆ ਕਰ ਸਕਦਾ ਹਾਂ। ਰਾਜੇ ਨੇ ਕਿਹਾ ਮੈਂ ਇਸ ਲੋਕ ਦੇ ਸੁਖ ਦੇ ਸਕਦਾ ਹਾਂ। ਸਿੱਖ ਨੇ ਨਿਰਭੈ ਹੋ ਕੇ ਕਿਹਾ ਮੈਨੂੰ ਤੇਰੀ ਵਜ਼ੀਰੀ ਦੀ ਲੋੜ ਨਹੀਂ ਹੈ। ਤਾਂ ਜਹਾਂਗੀਰ ਨੇ ਕਿਹਾ ਜੇ ਪ੍ਰਲੋਕ ਦੇ ਸੁਖ ਚਾਹੁੰਦਾ ਹੈ ਤਾਂ ਉਹ ਸਾਹਮਣੇ ਛੇਵੇਂ ਗੁਰਾਂ ਦਾ ਤੰਬੂ ਲੱਗਿਆ ਹੋਇਆ ਹੈ। ਉਹਨਾਂ ਦੀ ਸ਼ਰਨ ਵਿਚ ਜਾ ਕਰਕੇ ਪੈਣਾ ਕਰ। ਸਿੱਖ ਨੇ ਬਾਦਸ਼ਾਹ ਦੇ ਅੱਗੋਂ ਆਪਣੇ ਪੰਜ ਪੈਸੇ ਚੁੱਕ ਲਏ ਅਤੇ ਸਤਿਗੁਰਾਂ ਦੇ ਚਰਨਾਂ ਵਿਚ ਜਾ ਕੇ ਨਮਸ਼ਕਾਰ ਕੀਤੀ ਅਤੇ ਭੇਟਾ ਚਰਨਾਂ ਵਿਚ ਰੱਖ ਦਿੱਤੀ। ਸਿੱਖ ਨੇ ਬਹੁਤ ਅਧੀਨਗੀ ਨਾਲ ਬੇਨਤੀ ਕੀਤੀ, ਹੇ ਹਜ਼ੂਰ ਸੱਚੇ ਪਾਤਸ਼ਾਹ ਮੇਰੀ ਮੁਕਤੀ ਕਰੋ। ਐਧਰ ਜਦੋਂ ਸਿੱਖ ਚਲਾ ਗਿਆ ਤਾਂ ਜਹਾਂਗੀਰ ਚੋਰੀ ਚੋਰੀ ਪਿੱਛੇ ਗਿਆ। ਸਤਿਗੁਰਾਂ ਨੇ ਸਿੱਖ ਦੀ ਅਰਦਾਸ ਸੁਣ ਕੇ ਸਿੱਖ ਨੂੰ ਲੋਕ ਪ੍ਰਲੋਕ ਦੇ ਸਾਰੇ ਸੁੱਖ ਬਖ਼ਸ਼ਿਸ਼ ਕਰ ਦਿੱਤੇ। ਇਹਨਾਂ ਬਚਨਾਂ ਨੂੰ ਸੁਣ ਕੇ ਬਾਦਸ਼ਾਹ ਨੇ ਕਿਹਾ। ਹੇ ਗੁਰੂ ਜੀ ! ਮੁਕਤੀ ਇਤਨੀ ਸਸਤੀ ਲਾ ਦਿੱਤੀ ਹੈ। ਤਾਂ ਸਤਿਗੁਰਾਂ ਨੇ ਕਿਹਾ ਬਾਦਸ਼ਾਹ ਸਿੱਖ ਦੇ ਪੰਜ ਪੈਸੇ ਨਾ ਦੇਖ। ਇਸਦੀ ਭਾਵਨਾ ਅਤੇ ਪ੍ਰੇਮ ਵੇਖ। ਇਸ ਨੇ ਤੇਰੇ ਵੱਲੋਂ ਦਿੱਤੇ ਸਾਰੇ ਲਾਲਚ ਤਿਆਗ ਦਿੱਤੇ। ਕਿਸੇ ਤਰ੍ਹਾਂ ਦੀਆਂ ਵਜ਼ੀਰੀਆਂ ਪਸੰਦ ਨਹੀਂ ਕੀਤੀਆਂ। ਤਾਂ ਜਹਾਂਗੀਰ ਨੇ ਹੱਥ ਜੋੜ ਕੇ ਅਧੀਨਗੀ ਸਹਿਤ ਬੇਨਤੀ ਕੀਤੀ ਕਿ ਮੈਂ ਅੱਜ ਜਾਣ ਗਿਆ ਹਾਂ। ਕਿ ਤੁਹਾਨੂੰ ਸੰਗਤਾਂ ਸੱਚੇ ਪਾਤਸ਼ਾਹ ਕਿਉਂ ਕਹਿੰਦੀਆਂ ਹਨ। ਤੁਸੀਂ ਤਾਂ ਲੋਕ ਪ੍ਰਲੋਕ ਦੇ ਸੁਖ ਦੇਣ ਵਾਲੇ ਹੋ। ਇਸ ਕਰਕੇ ਆਪ ਜੀ ਠੀਕ ਹੀ ਸੱਚੇ ਪਾਤਿਸ਼ਾਹ ਹੋ।

ਪ੍ਰਮਾਣ : **[ਗੁਰ ਕੀ ਟਹਲ ਗੁਰੂ ਕੀ ਸੇਵਾ ਗੁਰ ਕੀ ਆਗਿਆ ਭਾਣੀ ॥ ਕਹੁ ਨਾਨਕ ਜਿਨਿ ਜਮ ਤੇ ਕਾਢੇ ਤਿਸੁ ਗੁਰ ਕੈ ਕੁਰਬਾਣੀ ॥੪॥੪॥]** (ਅੰਗ ੬੭੧)

ਇਸ ਤਰ੍ਹਾਂ ਜੋ ਸੱਚੇ ਪਾਤਸ਼ਾਹ ਕਰਕੇ ਜਾਣਦੇ ਹਨ। ਉਹਨਾਂ ਨੂੰ ਮੁਕਤੀ ਦਾ ਸੁਖ ਮਿਲਦਾ ਹੈ। ਇਕ ਵਾਰ ਪ੍ਰੋਫ਼ੈਸਰ ਗੰਗਾ ਸਿੰਘ ਨੇ ਕਿਹਾ ਸੀ ਕਿ ਗੁਰੂ ਜੀ ਤਾਂ ਇੱਕ ਮਨੁੱਖ ਹੀ ਸਨ।

---

* *ਗੁਰਦੁਆਰਾ ਪੀਲੂ ਸਾਹਿਬ ਗੁਰ ਨਾਨਕ ਦਰਬਾਰ ਆਗਰਾ।*

ਪ੍ਰਮਾਣ : **[ਮਾਣਸ ਮੂਰਤਿ ਨਾਨਕੁ ਨਾਮੁ ॥ ਕਰਣੀ ਕੁਤਾ ਦਰਿ ਫੁਰਮਾਨੁ ॥ ]** (ਅੰਗ ੩੫੦)

ਇਸ ਪੰਗਤੀ ਦਾ ਇਹ ਅਰਥ ਨਹੀਂ, ਕਿ ਨਾਨਕ ਨਾਮ ਵਾਲੇ ਗੁਰੂ ਜੀ ਮਨੁੱਖ ਦੀ ਮੂਰਤ ਸਨ। ਅਸਲੀ ਅਰਥ ਇਹ ਹੈ।

ਪ੍ਰਮਾਣ : **[ਕਰਣੀ ਕੁਤਾ ਦਰਿ ਫੁਰਮਾਨੁ ॥ ਗੁਰ ਪਰਸਾਦਿ ਜਾਣੈ ਮਿਹਮਾਨੁ ॥ ]** (ਅੰਗ ੩੫੦)

ਜੀਵਾਂ ਦੀ ਕਮਾਈ ਕੁੱਤਿਆਂ ਜੈਸੀ ਹੈ। ਗੁਰੂ ਸਾਹਿਬ ਕਹਿੰਦੇ ਹਨ। ਉਹ ਨਾਮ ਮਾਤਰ ਹੀ ਮਾਣਸ ਦੀ ਮੂਰਤੀ ਹਨ। **ਵਾ:** ਜੇ ਨਾਮ ਦੁਆਰਾ ਭਗਤੀ ਕਰੇ ਤਾਂ ਮਾਣਸ ਦੀ ਮੂਰਤ ਸਫਲੀ ਹੈ।

ਪ੍ਰਮਾਣ : **[ਸੁਆਮੀ ਕੋ ਗ੍ਰਿਹੁ ਜਿਉ ਸਦਾ ਸੁਆਨ ਤਜਤ ਨਹੀ ਨਿਤ ॥ ਨਾਨਕ ਇਹ ਬਿਧਿ ਹਰਿ ਭਜਉ ਇਕ ਮਨਿ ਹੁਇ ਇਕਿ ਚਿਤਿ ॥੪੫॥]** (ਅੰਗ ੧੪੨੮)

ਦਸ ਸਤਿਗੁਰੂ ਸਾਹਿਬਾਨ ਅਕਾਲ ਪੁਰਖ ਦਾ ਸਰੂਪ ਹਨ।

ਪ੍ਰਮਾਣ : **[ਹਰਿ ਗੁਰ ਮੂਰਤਿ ਏਕਾ ਵਰਤੈ ਨਾਨਕ ਹਰਿ ਗੁਰ ਭਾਇਆ ॥੧੦॥]** (ਅੰਗ ੧੦੪੩)

**[ਸਭੇ ਇਛਾ ਪੂਰੀਆ ਜਾ ਪਾਇਆ ਅਗਮ ਅਪਾਰਾ ॥ ਗੁਰੁ ਨਾਨਕੁ ਮਿਲਿਆ ਪਾਰਬ੍ਰਹਮੁ ਤੇਰਿਆ ਚਰਣਾ ਕਉ ਬਲਿਹਾਰਾ ॥੪॥੧॥੪੭॥]** (ਅੰਗ ੭੪੭)

**[ਮਾਨੁਖ ਕਾ ਕਰਿ ਰੂਪੁ ਨ ਜਾਨੁ ॥ ਮਿਲੀ ਨਿਮਾਨੇ ਮਾਨੁ ॥੨॥]** (ਅੰਗ ੮੯੫)

ਗੁਰੂ ਸਾਹਿਬ ਨੂੰ ਮਨੁੱਖ ਦਾ ਸਰੂਪ ਨਾ ਜਾਣਨਾ ਕਰ। ਐਸੇ ਵਾਹਿਗੁਰੂ ਦੇ ਸਰੂਪ ਸਤਿਗੁਰਾਂ ਦੇ ਦਰੋਂ ਤਾਂ ਨਿਮਾਣਿਆਂ ਨੂੰ ਮਾਣ ਮਿਲਦਾ ਹੈ। ਜੈਸੀ ਭਾਵਨਾਂ ਕਰਕੇ ਸਤਿਗੁਰਾਂ ਨੂੰ ਕੋਈ ਤੱਕਦਾ ਹੈ। ਉਹੋ ਜਿਹਾ ਤਿਨ੍ਹਾਂ ਨੂੰ ਫਲ ਮਿਲਦਾ ਹੈ। ਜੇ ਕੋਈ ਭਾਵਨਾ ਵਾਲਾ ਸਤਿਗੁਰਾਂ ਤੇ ਪਾਰਬ੍ਰਹਮ ਰੂਪ ਦੀ ਭਾਵਨਾ ਰੱਖਦਾ ਹੈ ਤਾਂ ਉਸਨੂੰ ਬ੍ਰਹਮ ਸਰੂਪ ਦੀ ਪ੍ਰਾਪਤੀ ਦਾ ਫਲ ਮਿਲਦਾ ਹੈ।

**ਏਹੁ ਸਹਸਾ ਮੂਲੇ ਨਾਹੀ; ਭਾਉ ਲਾਏ ਜਨੁ ਕੋਇ ॥**

ਇਹ (ਮੂਲੇ) ਉੱਕਾ ਹੀ ਸੰਸਾ ਨਹੀਂ ਹੈ। ਕੋਈ ਵੀ ਪਰੇਮ ਲਾ ਕਰਕੇ ਸਤਿਗੁਰਾਂ ਨਾਲ ਦੇਖ ਲਵੇ।

**ਨਾਨਕ ਏਕ ਜੋਤਿ ਦੁਇ ਮੂਰਤੀ; ਸਬਦਿ ਮਿਲਾਵਾ ਹੋਇ ॥੪॥੧੧॥੪੪॥**

ਸਤਿਗੁਰੂ ਸ੍ਰੀ ਗੁਰੂ ਅਮਰਦਾਸ ਜੀ ਫ਼ੁਰਮਾਉਂਦੇ ਹਨ ਕਿ ਜੀਵ ਈਸ਼ ਦੀਆਂ ਦੋ ਸ਼ਕਲਾਂ ਹਨ। ਪਰ ਜੋਤ ਇਕੋ ਹੈ। ਗੁਰੂ ਸਾਹਿਬ ਜੀ ਅਤੇ ਸਿੱਖ ਦੀ ਜੋਤ ਇੱਕੋ ਹੈ। ਮੂਰਤਾਂ ਦੋ ਹਨ। (ਸਬਦਿ) ਗੁਰਾਂ ਦੇ ਸ਼ਬਦ ਦੁਆਰਾ ਹੀ ਵਾਹਿਗੁਰੂ ਨਾਲ ਮਿਲਾਪ ਹੁੰਦਾ ਹੈ। ਦਵੈਤ ਕਰਕੇ ਦੋ ਮੂਰਤਾਂ ਪ੍ਰਤੀਤ ਹੁੰਦੀਆਂ ਹਨ। ਜੋਤ ਇੱਕੋ ਹੀ ਹੈ।

ਪ੍ਰਮਾਣ : **[ਗੁਰੂ ਸਿਖੁ ਸਿਖੁ ਗੁਰੂ ਹੈ ਏਕੋ ਗੁਰ ਉਪਦੇਸੁ ਚਲਾਏ ॥]** (ਅੰਗ ੪੪੪)

ਗੁਰੂ ਸਾਹਿਬ ਅਤੇ ਪਰਮੇਸ਼ਰ ਦੋਨੋਂ ਇਕ ਸਰੂਪ ਹਨ। ਕਦੀ ਵੀ ਸ਼ੰਕਾ ਵਿਚ ਨਹੀਂ ਪੈਣਾ।

ਪ੍ਰਮਾਣ : **[ਭਿੰਨ ਭਿੰਨ ਸਭਹੂੰ ਕਰਿ ਜਾਨਾ ॥ ਏਕ ਰੂਪ ਕਿਨਹੂੰ ਪਹਿਚਾਨਾ ॥]** (ਸ੍ਰੀ ਦਸਮ ਗ੍ਰੰਥ ਸਾਹਿਬ, ਅੰਗ ੫੪)

## ਸਿਰੀਰਾਗੁ ਮਹਲਾ ੩ ॥

**ਅੰਮ੍ਰਿਤੁ ਛੋਡਿ ਬਿਖਿਆ ਲੋਭਾਣੇ ਸੇਵਾ ਕਰਹਿ ਵਿਡਾਣੀ ॥ ਆਪਣਾ ਧਰਮੁ ਗਵਾਵਹਿ ਬੂਝਹਿ ਨਾਹੀ ਅਨਦਿਨੁ ਦੁਖਿ ਵਿਹਾਣੀ ॥ ਮਨਮੁਖ ਅੰਧ ਨ ਚੇਤਹੀ ਡੂਬਿ ਮੁਏ ਬਿਨੁ ਪਾਣੀ ॥੧॥ ਮਨ ਰੇ ਸਦਾ ਭਜਹੁ ਹਰਿ ਸਰਣਾਈ ॥ ਗੁਰ ਕਾ ਸਬਦੁ ਅੰਤਰਿ ਵਸੈ ਤਾ ਹਰਿ ਵਿਸਰਿ ਨ ਜਾਈ ॥੧॥ ਰਹਾਉ ॥ ਇਹੁ ਸਰੀਰੁ ਮਾਇਆ ਕਾ ਪੁਤਲਾ ਵਿਚਿ ਹਉਮੈ ਦੁਸਟੀ ਪਾਈ ॥ ਆਵਣੁ ਜਾਣਾ ਜੰਮਣੁ ਮਰਣਾ ਮਨਮੁਖਿ ਪਤਿ ਗਵਾਈ ॥ ਸਤਗੁਰੁ ਸੇਵਿ ਸਦਾ ਸੁਖੁ ਪਾਇਆ ਜੋਤੀ ਜੋਤਿ ਮਿਲਾਈ ॥੨॥ ਸਤਗੁਰ ਕੀ ਸੇਵਾ ਅਤਿ ਸੁਖਾਲੀ ਜੋ ਇਛੇ ਸੋ ਫਲੁ ਪਾਏ ॥ ਜਤੁ ਸਤੁ ਤਪੁ ਪਵਿਤੁ ਸਰੀਰਾ ਹਰਿ ਹਰਿ ਮੰਨਿ ਵਸਾਏ ॥ ਸਦਾ ਅਨੰਦਿ ਰਹੈ ਦਿਨੁ ਰਾਤੀ ਮਿਲਿ ਪ੍ਰੀਤਮ ਸੁਖੁ ਪਾਏ ॥੩॥ ਜੋ ਸਤਗੁਰ ਕੀ ਸਰਣਾਗਤੀ ਹਉ ਤਿਨ ਕੈ ਬਲਿ ਜਾਉ ॥ ਦਰਿ ਸਚੈ ਸਚੀ ਵਡਿਆਈ ਸਹਜੇ ਸਚਿ ਸਮਾਉ ॥ ਨਾਨਕ ਨਦਰੀ ਪਾਈਐ ਗੁਰਮੁਖਿ ਮੇਲਿ ਮਿਲਾਉ ॥੪॥੧੨॥੪੫॥** *(ਅੰਗ ੩੧)*

### ਅੰਮ੍ਰਿਤੁ ਛੋਡਿ ਬਿਖਿਆ ਲੋਭਾਣੇ; ਸੇਵਾ ਕਰਹਿ ਵਿਡਾਣੀ ॥

ਮਨਮੁਖ ਪੁਰਸ਼ ਅੰਮ੍ਰਿਤ ਨੂੰ ਤਿਆਗ ਕਰਕੇ (ਬਿਖਿਆ) ਸ਼ਰਾਬਾਂ, ਤਮਾਕੂ, ਪੀਣ ਵਿਚ ਲੁਭਾਇਮਾਨ ਹੋ ਰਹੇ ਹਨ। **ਅਥਵਾ :** ਨਾਮ ਅੰਮ੍ਰਿਤ ਨੂੰ ਛਡ ਕਰਕੇ। ਵਿਸ਼ਿਆਂ ਆਦਿ ਜ਼ਹਿਰ ਨੂੰ ਪੀਣ ਵਿਚ ਲੁਭਾਇਮਾਨ ਹੋ ਰਹੇ ਹਨ।

**ਪ੍ਰਮਾਣ :** **[ਅੰਮ੍ਰਿਤੁ ਕਉਰਾ ਬਿਖਿਆ ਮੀਠੀ ॥ ਸਾਕਤ ਕੀ ਬਿਧਿ ਨੈਨਹੁ ਡੀਠੀ ॥]** (ਅੰਗ ੮੯੨)

(ਸੇਵਾ ਕਰਹਿ) ਵਾਹਿਗੁਰੂ ਪਰਮੇਸ਼ਰ ਨੂੰ ਤਿਆਗ ਕਰਕੇ (ਵਿਡਾਣੀ) ਬੇਗਾਨਿਆਂ ਦੇਹਧਾਰੀਆਂ, ਮੜੀਆਂ, ਕਬਰਾਂ ਦੀ ਸੇਵਾ ਕਰਨ ਵਿਚ ਲੱਗੇ ਹੋਏ ਹਨ।

### ਆਪਣਾ ਧਰਮੁ ਗਵਾਵਹਿ, ਬੂਝਹਿ ਨਾਹੀ; ਅਨਦਿਨੁ ਦੁਖਿ ਵਿਹਾਣੀ ॥

ਆਪਣਾ ਧਰਮ, ਪੰਜ ਕਕਾਰ ਰੱਖਣੇ, ਕੁਰਹਿਤਾਂ ਤੋਂ ਬਚਣਾ,

**ਪ੍ਰਮਾਣ :** **[ਸਾਬਤ ਸੂਰਤਿ ਦਸਤਾਰ ਸਿਰਾ]** ਰੱਖਣੀ। ਬਿਰਤੀ ਸਨਮੁਖਿ ਰੱਖਣ ਰੂਪੀ ਸਾਬਤ ਸੂਰਤ ਹੈ। ਅੰਤਸ਼ ਕਰਣ ਸਿਰ ਤੇ ਸ਼ਰਧਾ ਦੀ ਦਸਤਾਰ ਬਣੀ ਹੈ। ਇਹ ਧਰਮ ਗੁਆ ਲਿਆ ਹੈ। ਬ੍ਰਹਮ ਨੂੰ ਜਾਨਣ ਰੂਪ ਜੋ ਧਰਮ ਸੀ। ਉਹ ਤਾਂ ਗੁਆ ਲਿਆ ਹੈ ਅਤੇ ਆਪਣੇ ਸਰੂਪ ਨੂੰ (ਬੂਝਹਿ) ਸਮਝਦੇ ਹੀ ਨਹੀਂ ਹਨ। ਅਥਵਾ: ਮਾਇਆ ਦੇ ਲਾਲਚ ਕਰਕੇ ਆਪਣਾ ਧਰਮ ਗੁਆ ਲੈਂਦੇ ਹਨ। ਪਰ ਸਮਝਦੇ ਕੁਝ ਨਹੀਂ। (ਅਨਦਿਨੁ) ਐਸੇ ਜੀਵਾਂ ਦੀ ਰਾਤ ਦਿਨ ਲੋਕਾਂ ਨੂੰ ਦੁਖ ਦੇਣ ਵਿਚ ਜ਼ਿੰਦਗੀ (ਵਿਹਾਣੀ) ਗੁਜ਼ਰਦੀ ਹੈ। **ਵਾ :** ਦੁਖ ਭੋਗਣ ਵਿਚ ਹੀ ਗੁਜ਼ਰਦੀ ਹੈ।

### ਮਨਮੁਖ ਅੰਧ ਨ ਚੇਤਹੀ; ਡੂਬਿ ਮੁਏ ਬਿਨੁ ਪਾਣੀ ॥੧॥

ਮਨਮੁਖ ਅੰਧੇ ਅਗਿਆਨੀ ਪਰਮੇਸ਼ਰ ਦੀ ਵਿਚਾਰ ਨੂੰ ਚੇਤੇ ਹੀ ਨਹੀਂ ਕਰਦੇ ਹਨ। ਪਦਾਰਥਾਂ ਰੂਪ ਪਾਣੀ ਨੂੰ ਸੱਤ ਸਮਝਣ ਰੂਪ ਡੁੱਬ ਰਹੇ ਹਨ। ਵਾ: ਕਈ ਸਾਧ, ਬਿਨਾਂ ਪ੍ਰਵਾਰ ਰੂਪ ਪਾਣੀ ਤੋਂ ਲੋਭ ਦੇ, ਮੋਹ ਦੇ, ਪਾਣੀ ਵਿਚ ਡੁੱਬ ਰਹੇ ਹਨ।

ਪ੍ਰਮਾਣ : [ਜਿਨਾ ਵੇਲਿ ਨ ਤੂੰਬੜੀ ਮਾਇਆ ਠਗੇ ਠਗਿ ॥ ਮਨਮੁਖਿ ਬੰਨਿ ਚਲਾਈਅਹਿ ਨਾ ਮਿਲਹੀ ਵਗਿ ਸਗਿ ॥] (ਅੰਗ ੧੪੧੩)

ਅਥਵਾ : ਅੰਨ੍ਹੇ ਅਗਿਆਨੀ, ਪਦਾਰਥਾਂ ਰੂਪ ਪਾਣੀ ਮਿਲੇ ਤੋਂ ਬਗ਼ੈਰ ਸੰਸਾਰ ਸਮੁੰਦਰ ਵਿਚ ਡੁੱਬ ਰਹੇ ਹਨ ।

**ਮਨ ਰੇ; ਸਦਾ ਭਜਹੁ ਹਰਿ ਸਰਣਾਈ ॥**

ਹੇ ਮਨਾ ! ਸਦਾ ਸਤਿਗੁਰਾਂ ਦੀ ਸ਼ਰਨ ਵਿਚ ਪੈ ਕਰਕੇ। ਪਰਮੇਸ਼ਰ ਦੇ ਨਾਮ ਨੂੰ ਭਜਣਾ ਕਰ।

**ਗੁਰ ਕਾ ਸਬਦੁ ਅੰਤਰਿ ਵਸੈ; ਤਾ ਹਰਿ ਵਿਸਰਿ ਨ ਜਾਈ ॥੧॥ ਰਹਾਉ ॥**

ਜਦੋਂ ਗੁਰੂ ਸਾਹਿਬ ਦਾ (ਸਬਦੁ) ਉਪਦੇਸ਼ ਅੰਦਰ ਵਸ ਜਾਂਦਾ ਹੈ। ਤਾਂ ਫੇਰ ਹਰੀ ਪ੍ਰਭੂ ਭੁੱਲੇਗਾ ਨਹੀਂ। ਹਰੀ ਦਾ ਨਾਮ ਵੀ ਭੁੱਲੇਗਾ ਨਹੀਂ ਅਤੇ ਮਨ ਵਿਸ਼ਿਆਂ ਵਿਚ ਨਹੀਂ ਜਾਵੇਗਾ।

**ਇਹੁ ਸਰੀਰੁ ਮਾਇਆ ਕਾ ਪੁਤਲਾ; ਵਿਚਿ ਹਉਮੈ ਦੁਸਟੀ ਪਾਈ ॥**

ਇਹ ਸਰੀਰ ਮਾਇਆ ਨੇ ਪੰਜਾਂ ਤੱਤਾਂ ਦੁਆਰਾ ਪੁਤਲਾ ਬਣਾਇਆ ਹੈ। (ਵਿਚਿ) ਇਸ ਸਰੀਰ ਵਿਚ ਦੁਸ਼ਟ ਸੁਭਾ ਵਾਲੀ ਹਉਮੈ, ਮਾਇਆ ਨੇ ਪਾ ਦਿੱਤੀ ਹੈ।

ਪ੍ਰਮਾਣ : [ਬਿਸਟਾ ਅਸਤ ਰਕਤੁ ਪਰੇਟੇ ਚਾਮ ॥ ਇਸੁ ਊਪਰਿ ਲੇ ਰਾਖਿਓ ਗੁਮਾਨ ॥੩॥] (ਅੰਗ ੩੭੪)

**ਆਵਣੁ ਜਾਣਾ ਜੰਮਣੁ ਮਰਣਾ; ਮਨਮੁਖਿ ਪਤਿ ਗਵਾਈ ॥**

ਜਨਮ ਧਾਰ ਕੇ ਆਉਣਾ, ਮਰ ਕਰਕੇ ਜਾਣਾ ਇਹ ਸਭ ਹਉਮੈ ਦਾ ਸੁਭਾ ਹੈ, ਪ੍ਰਤਾਪ ਹੈ। ਮਨਮੁਖ ਜੀਵ ਜੋ ਹਉਮੈ ਦੇ ਅਨੁਸਾਰ ਚਲਦੇ ਹਨ। ਉਹਨਾਂ ਮਨਮੁਖਾਂ ਨੇ ਆਪਣੀ (ਪਤਿ) ਇੱਜ਼ਤ ਗੁਆ ਲਈ ਹੈ।

**ਸਤਗੁਰੁ ਸੇਵਿ ਸਦਾ ਸੁਖੁ ਪਾਇਆ; ਜੋਤੀ ਜੋਤਿ ਮਿਲਾਈ ॥੨॥**

ਜਿਹਨਾਂ ਨੇ ਸਤਿਗੁਰਾਂ ਦੀ ਸੇਵਾ ਕੀਤੀ ਹੈ। ਉਹਨਾਂ ਨੂੰ ਸਦਾ ਸੁਖ ਪ੍ਰਾਪਤ ਹੁੰਦਾ ਹੈ। ਜਿਨ੍ਹਾਂ ਨੇ ਸੇਵਾ ਕੀਤੀ ਹੈ। ਉਹਨਾਂ ਨੇ ਆਪਣੀ ਪ੍ਰਤਿਕ ਜੋਤ, ਜੋਤੀ ਸਰੂਪ ਪ੍ਰਭੂ ਵਿਚ ਮਿਲਾ ਲਈ ਹੈ।

**ਸਤਗੁਰ ਕੀ ਸੇਵਾ ਅਤਿ ਸੁਖਾਲੀ; ਜੋ ਇਛੇ ਸੋ ਫਲੁ ਪਾਏ ॥**

ਸਤਿਗੁਰਾਂ ਦੀ ਸੇਵਾ ਅਤੀ ਸੁਖਾਲੀ ਹੈ। ਨਿਰਜਤਨ ਹੀ ਪ੍ਰਾਪਤ ਹੋ ਜਾਂਦੀ ਹੈ। ਜੋ ਵੀ ਇੱਛਾ ਹੋਵੇ। ਸੋਈ ਫਲ ਸੇਵਾ ਕਰਕੇ ਪ੍ਰਾਪਤ ਹੋ ਜਾਂਦਾ ਹੈ। ਭਾਵ-ਸਤਿਗੁਰਾਂ ਦੀ ਸੇਵਾ ਸਾਰੇ ਸੁਖ ਦੇਣ ਵਾਲੀ ਹੈ।

**ਜਤੁ ਸਤੁ ਤਪੁ ਪਵਿਤੁ ਸਰੀਰਾ; ਹਰਿ ਹਰਿ ਮੰਨਿ ਵਸਾਏ ॥**

ਉਸਦਾ ਹੀ ਜਤ ਫਲੀਭੂਤ ਹੈ

ਪ੍ਰਮਾਣ : [ਏਕਾ ਨਾਰੀ ਜਤੀ ਹੋਇ ਪਰ ਨਾਰੀ ਧੀ ਭੈਣ ਵਖਾਣੈ ॥] (੬-੮-੩) (ਵਾਰਾਂ ਭਾਈ ਗੁਰਦਾਸ ਜੀ)

ਸਤ ਉਸ ਇਸਤ੍ਰੀ ਦਾ ਤਪ ਹੀ ਹੈ। ਜੋ ਪਤੀ ਬਰਤਾ ਧਰਮ ਵਿਚ ਪੂਰੀ ਹੈ। ਤਪ

ਪ੍ਰਮਾਣ : [ਗੁਰ ਸੇਵਾ ਤਪਾਂ ਸਿਰਿ ਤਪੁ ਸਾਰੁ ॥ ਹਰਿ ਜੀਉ ਮਨਿ ਵਸੈ ਸਭ ਦੂਖ ਵਿਸਾਰਣਹਾਰੁ ॥] (ਅੰਗ ੪੨੩)

ਗੁਰੂ ਦੇ ਦਰ ਦੀ ਸੇਵਾ ਸਭ ਤੋਂ ਵੱਡਾ ਤਪ ਹੈ। ਜੋ ਹਰੀ ਹਰਿ ਪਰਮੇਸ਼ਰ ਦੇ ਨਾਮ ਦਾ ਮੰਨਣ ਕਰਕੇ। ਨਿਧਿਆਸਣ ਕਰਕੇ ਮਨ ਵਿਚ ਵਸਾਉਂਦੇ ਹਨ। ਉਹਨਾਂ ਦਾ ਸਰੀਰ ਪਵਿੱਤਰ ਹੈ। **ਅਥਵਾ** : ਜਪ, ਤਪ, ਸਤ, ਉਸ ਦਾ ਹੀ ਫਲੀ ਭੂਤ ਹੈ। ਜੋ ਦੇਹ ਅਭਿਮਾਨ ਵਲੋਂ ਰਹਿਤ ਹਨ। ਉਹਨਾਂ ਦਾ ਸਰੀਰ ਪਵਿੱਤਰ ਹੈ ਅਤੇ ਜੋ ਹਰੀ ਦੇ ਨਾਮ ਨੂੰ ਮਨ ਵਿਚ ਵਸਾਉਂਦੇ ਹਨ।

**ਸਦਾ ਅਨੰਦਿ ਰਹੈ ਦਿਨੁ ਰਾਤੀ; ਮਿਲਿ ਪ੍ਰੀਤਮ ਸੁਖੁ ਪਾਏ ॥੩॥**

(ਪ੍ਰੀਤਮ) ਪਰਮ ਪ੍ਰੀਤੀ ਦਾ ਅਸਪਦ ਜੋ ਪਰਮੇਸ਼ਰ ਹੈ। ਉਸ ਨਾਲ ਮਿਲ ਕਰਕੇ ਉਹਨਾਂ ਨੂੰ ਰਾਤ ਦਿਨ ਸਦਾ ਅਨੰਦ ਰਹਿੰਦਾ ਹੈ ਅਤੇ ਸਦਾ ਬ੍ਰਹਮਾ ਨੰਦ ਦਾ ਸੁਖ ਪਾਉਂਦੇ ਹਨ।

**ਜੋ ਸਤਗੁਰ ਕੀ ਸਰਣਾਗਤੀ; ਹਉ ਤਿਨ ਕੈ ਬਲਿ ਜਾਉ ॥**

ਜੋ ਸਤਿਗੁਰਾਂ ਦੀ ਸ਼ਰਣ ਵਿਚ ਆ ਕਰਕੇ ਮਿਲੇ ਹਨ। ਅਸੀਂ ਤਿਨ੍ਹਾਂ ਤੋਂ ਬਲਿਹਾਰ ਜਾਂਦੇ ਹਾਂ।

**ਦਰਿ ਸਚੈ ਸਚੀ ਵਡਿਆਈ; ਸਹਜੇ ਸਚਿ ਸਮਾਉ ॥**

ਉਹ (ਦਰਿ) ਸੰਗਤ ਰੂਪ ਦਰ ਵਿਚ ਸੱਚੇ ਹਨ। ਸੱਚਖੰਡ ਦਰ ਵਿਚ ਵੀ ਸੱਚੇ ਹਨ। ਉਹਨਾਂ ਨੂੰ ਸੱਚ ਸਰੂਪ ਦੀ ਪ੍ਰਾਪਤੀ ਦੀ ਵਡਿਆਈ ਪ੍ਰਾਪਤ ਹੁੰਦੀ ਹੈ। ਉਹਨਾਂ ਦਾ ਸਹਿਜੇ ਹੀ ਸੱਚ ਸਰੂਪ ਵਿਚ ਸਮਾਉਣਾ ਹੁੰਦਾ ਹੈ।

**ਨਾਨਕ ਨਦਰੀ ਪਾਈਐ; ਗੁਰਮੁਖਿ ਮੇਲਿ ਮਿਲਾਉ ॥੪॥੧੨॥੪੫॥**

ਸਤਿਗੁਰੂ ਜੀ ਕਹਿੰਦੇ ਹਨ। ਜੋ ਗੁਰਮੁਖਾਂ ਦੇ ਮਿਲਾਪ ਵਿਚ ਮਨ ਨੂੰ ਮਿਲਾਉਂਦਾ ਹੈ। ਉਹੋ ਹੀ (ਨਦਰੀ) ਪਰਮੇਸ਼ਰ ਨੂੰ ਪਾ ਲੈਂਦਾ ਹੈ ॥੪॥੧੨॥੪੫॥

## ਸਿਰੀਰਾਗੁ ਮਹਲਾ ੩ ॥

**ਮਨਮੁਖ ਕਰਮ ਕਮਾਵਣੇ ਜਿਉ ਦੋਹਾਗਣਿ ਤਨਿ ਸੀਗਾਰੁ ॥ ਸੇਜੈ ਕੰਤੁ ਨ ਆਵਈ ਨਿਤ ਨਿਤ ਹੋਇ ਖੁਆਰੁ ॥ ਪਿਰ ਕਾ ਮਹਲੁ ਨ ਪਾਵਈ ਨਾ ਦੀਸੈ ਘਰੁ ਬਾਰੁ ॥੧॥ ਭਾਈ ਰੇ ਇਕ ਮਨਿ ਨਾਮੁ ਧਿਆਇ ॥ ਸੰਤਾ ਸੰਗਤਿ ਮਿਲਿ ਰਹੈ ਜਪਿ ਰਾਮ ਨਾਮੁ ਸੁਖੁ ਪਾਇ ॥੧॥ ਰਹਾਉ ॥ ਗੁਰਮੁਖਿ ਸਦਾ ਸੋਹਾਗਣੀ ਪਿਰੁ ਰਾਖਿਆ ਉਰ ਧਾਰਿ ॥ ਮਿਠਾ ਬੋਲਹਿ ਨਿਵਿ ਚਲਹਿ ਸੇਜੈ ਰਵੈ ਭਤਾਰੁ ॥ ਸੋਭਾਵੰਤੀ ਸੋਹਾਗਣੀ ਜਿਨ ਗੁਰ ਕਾ ਹੇਤੁ ਅਪਾਰੁ ॥੨॥ ਪੂਰੈ ਭਾਗਿ ਸਤਗੁਰੁ ਮਿਲੈ ਜਾ ਭਾਗੈ ਕਾ ਉਦਉ ਹੋਇ ॥ ਅੰਤਰਹੁ ਦੁਖੁ ਭ੍ਰਮੁ ਕਟੀਐ ਸੁਖੁ ਪਰਾਪਤਿ ਹੋਇ ॥ ਗੁਰ ਕੈ ਭਾਣੈ ਜੋ ਚਲੈ ਦੁਖੁ ਨ ਪਾਵੈ ਕੋਇ ॥੩॥ ਗੁਰ ਕੇ ਭਾਣੇ ਵਿਚਿ ਅੰਮ੍ਰਿਤੁ ਹੈ ਸਹਜੇ ਪਾਵੈ ਕੋਇ ॥ ਜਿਨਾ ਪਰਾਪਤਿ ਤਿਨ ਪੀਆ ਹਉਮੈ ਵਿਚਹੁ ਖੋਇ ॥ ਨਾਨਕ ਗੁਰਮੁਖਿ ਨਾਮੁ ਧਿਆਈਐ ਸਚਿ ਮਿਲਾਵਾ ਹੋਇ ॥੪॥੧੩॥੪੬॥**

*(ਅੰਗ ੩੧)*

**ਮਨਮੁਖ ਕਰਮ ਕਮਾਵਣੇ; ਜਿਉ ਦੋਹਾਗਣਿ ਤਨਿ ਸੀਗਾਰੁ ॥**

ਮਨਮੁਖ ਜੋ ਪਖੰਡ ਦੇ ਕਰਮਾਂ ਨੂੰ ਕਮਾਉਂਦੇ ਹਨ। ਉਹ ਇਸ ਪ੍ਰਕਾਰ ਹਨ (ਜਿਉ) ਜਿਵੇਂ (ਦੋਹਾਗਣਿ) ਛੁੱਟੜ ਇਸਤਰੀ ਦੇ ਸਰੀਰ ਤੇ ਸ਼ਿੰਗਾਰ ਕੀਤੇ ਸਭ ਨਿਸਫਲ ਹਨ। ਉਸਨੂੰ ਪਤੀ ਪ੍ਰਾਪਤ ਨਹੀਂ ਹੁੰਦਾ ਹੈ।

**ਸੇਜੈ ਕੰਤੁ ਨ ਆਵਈ; ਨਿਤ ਨਿਤ ਹੋਇ ਖੁਆਰੁ ॥**

ਜਿਵੇਂ ਉਸ ਛੁੱਟੜ ਦੀ ਸੇਜਾ ਪਰ (ਕੰਤੁ) ਪਤੀ ਨਹੀਂ ਆਉਂਦਾ ਹੈ। ਫੇਰ ਉਹ ਦੂਸਰੇ ਲੋਕਾਂ ਨਾਲ ਹਰ ਰੋਜ਼ ਵਿਭਚਾਰ ਕਰਨ ਕਰਕੇ ਖੁਆਰ ਹੁੰਦੀ ਫਿਰਦੀ ਹੈ। ਐਸੇ ਹੀ ਮਨਮੁਖ ਰੂਪੀ ਛੁੱਟੜਾਂ ਦੇ ਹਿਰਦੇ ਰੂਪ ਸੇਜਾ ਉਤੇ। ਪਰਮੇਸ਼ਰ ਪਤੀ ਆ ਕਰਕੇ ਸੁਭਾਇਮਾਨ ਨਹੀਂ ਹੁੰਦਾ। ਉਹ ਹੋਰਾਂ ਦੇਵੀ ਦੇਵਤਿਆਂ ਦੀ ਉਪਾਸ਼ਨਾ ਵਿਚ ਲੱਗ ਕਰਕੇ। ਜੂਨਾਂ ਵਿਚ ਖੁਆਰ ਹੁੰਦੇ ਹਨ।

**ਪਿਰ ਕਾ ਮਹਲੁ ਨ ਪਾਵਈ; ਨਾ ਦੀਸੈ ਘਰੁ ਬਾਰੁ ॥੧॥**

ਜਿਵੇਂ ਛੁੱਟੜ ਇਸਤਰੀ ਪਤੀ ਦੇ (ਮਹਲੁ) ਸਰੂਪ ਨੂੰ ਨਹੀਂ ਪਾਉਂਦੀ ਹੈ। ਉਸਨੂੰ ਆਪਣੇ ਘਰ ਦੇ ਦਰਵਾਜ਼ੇ ਅੱਗੇ ਪਤੀ ਦਾ ਦੀਦਾਰ ਨਹੀਂ ਹੁੰਦਾ। **ਵਾ:** ਉਸਨੂੰ ਘਰ ਬਾਰ ਚੰਗਾ ਨਹੀਂ ਲੱਗਦਾ। ਉਹ ਘਰ ਬਾਰ ਨੂੰ ਦੇਖਣਾ ਨਹੀਂ ਚਾਹੁੰਦੀ। ਇਸ ਪ੍ਰਕਾਰ ਹੀ ਮਨਮੁਖ ਰੂਪੀ ਛੁੱਟੜ, ਪਤੀ ਪ੍ਰਮੇਸ਼ਰ ਦੇ ਸਰੂਪ ਨੂੰ ਨਹੀਂ ਪ੍ਰਾਪਤ ਕਰ ਸਕਦਾ। ਨਾ ਹੀ ਉਸਨੂੰ (ਘਰੁ) ਆਪਣਾ ਸਰੂਪ ਦਿਸਦਾ ਹੈ। ਨਾ ਹੀ ਉਸਨੂੰ (ਬਾਰੁ) ਪ੍ਰਭੂ ਦਾ ਗਿਆਨ ਹੈ। ਅਥਵਾ: ਉਹ ਪਰਮੇਸ਼ਰ ਹੈ ਤਾਂ (ਘਰੁ) ਸਰੀਰ ਤੇ (ਬਾਰੁ) ਇੰਦ੍ਰੀਆਂ ਵਿਚ ਵਿਆਪਿਕ, ਪਰ ਉਸਨੂੰ ਦਿਸਦਾ ਨਹੀਂ ਹੈ।

**ਭਾਈ ਰੇ; ਇਕ ਮਨਿ ਨਾਮੁ ਧਿਆਇ ॥**

ਹੇ ਭਾਈ ! ਇਕਾਗਰ ਮਨ ਕਰਕੇ ਨਾਮ ਨੂੰ ਧਿਆਉਣਾ ਕਰ।

**ਸੰਤਾ ਸੰਗਤਿ ਮਿਲਿ ਰਹੈ; ਜਪਿ ਰਾਮ ਨਾਮੁ ਸੁਖੁ ਪਾਇ ॥੧॥ ਰਹਾਉ ॥**

ਜੇਕਰ ਪ੍ਰਭੂ ਦੇ ਸੰਤਾਂ ਨਾਲ ਮਿਲਿਆ ਰਹੇਂਗਾ। ਤਾਂ ਰਾਮ ਪਰਮੇਸ਼ਰ ਦੇ ਨਾਮ ਨੂੰ ਜਪ ਕਰਕੇ ਸੁੱਖ ਨੂੰ ਪਾਵੇਂਗਾ। ਸੰਤਾਂ ਦੀ ਸੰਗਤ ਕਰਨ ਦਾ ਇਹ ਫਲ ਹੈ।

**ਗੁਰਮੁਖਿ ਸਦਾ ਸੋਹਾਗਣੀ; ਪਿਰੁ ਰਾਖਿਆ ਉਰ ਧਾਰਿ ॥**

ਗੁਰਮੁਖ ਰੂਪ ਸਖੀਆਂ ਤਾਂ ਸਦਾ ਪਤੀ ਪਰਮੇਸ਼ਰ ਦੇ ਸੁਹਾਗ - ਅਨੰਦ ਨੂੰ ਮਾਣਦੀਆਂ ਹਨ। ਉਹ ਸੁਹਾਗਵੰਤੀਆਂ ਹਨ। ਕਿਉਂਕਿ ਉਹਨਾਂ ਨੇ ਪਿਆਰੇ ਪਤੀ ਨੂੰ (ਉਰ) ਹਿਰਦੇ ਵਿਚ (ਧਾਰਿ) ਧਾਰਨ ਕਰਕੇ ਰੱਖਿਆ ਹੈ।

**ਮਿਠਾ ਬੋਲਹਿ ਨਿਵਿ ਚਲਹਿ; ਸੇਜੈ ਰਵੈ ਭਤਾਰੁ ॥**

ਉਹ ਗੁਰਮੁਖ ਸੁਹਾਗਵੰਤੀਆਂ ਹਰ ਵੇਲੇ ਮਿੱਠਾ ਬੋਲਦੀਆਂ ਹਨ। ਹੰਕਾਰ ਛੱਡ ਕਰਕੇ ਨਿੰਮ੍ਰਤਾ ਸਹਿਤ ਚਲਦੀਆਂ ਹਨ।

ਪ੍ਰਮਾਣ : **[ਇਕੁ ਫਿਕਾ ਨ ਗਾਲਾਇ ਸਭਨਾ ਮੈ ਸਚਾ ਧਣੀ ॥ ਹਿਆਉ ਨ ਕੈਹੀ ਠਾਹਿ ਮਾਣਕ ਸਭ ਅਮੋਲਵੇ ॥੧੨੯॥]** (ਅੰਗ ੧੩੮੪)

ਉਹਨਾਂ ਗੁਰਮੁਖ ਸਖੀਆਂ ਦੀ ਅੰਤਸ਼ਕਰਣ ਰੂਪੀ ਸੇਜਾ ਤੇ ਆ ਕਰਕੇ ਪਤੀ ਪਰਮੇਸ਼ਰ (ਰਵੈ) ਅਭੇਦ ਕਰਨ ਰੂਪ ਭੋਗਦਾ ਹੈ। **ਅਥਵਾ :** ਉਹ ਗੁਰਮੁਖ ਸਖੀਆਂ ਆਪਣੇ ਅੰਤਸ਼ ਕਰਣ ਸੇਜਾ ਪਰ ਪਤੀ ਪਰਮੇਸ਼ਰ ਦੇ ਅਨੰਦ ਨੂੰ (ਰਵੈ) ਮਾਣਦੀਆਂ ਹਨ।

**ਸੋਭਾਵੰਤੀ ਸੋਹਾਗਣੀ ਜਿਨ ਗੁਰ ਕਾ ਹੇਤੁ ਅਪਾਰੁ ॥੨॥**

ਉਹੀ ਗੁਰਮੁਖ ਸਖੀਆਂ ਇਸ ਪੇਕੇ ਲੋਕ ਵਿਚ, ਸੋਭਾ ਵਾਲੀਆਂ ਹਨ ਤੇ ਸਹੁਰੇ ਘਰ ਪਰਲੋਕ ਵਿਚ ਸੁਹਾਗਵੰਤੀਆਂ ਹਨ। ਜਿਨ੍ਹਾਂ ਦਾ ਗੁਰੂ ਸਾਹਿਬ ਨਾਲ (ਅਪਾਰੁ) ਪਾਰਾਵਾਰ ਤੋਂ ਰਹਿਤ (ਹੇਤੁ) ਪ੍ਰੇਮ ਹੈ।

ਦੂਸਰਾ ਅਰਥ : ਉਹੀ ਲੋਕ ਪ੍ਰਲੋਕ ਵਿਚ ਸੋਭਾ ਵਾਲੇ ਹਨ ਅਤੇ ਸੁਹਾਗਣਾਂ ਹਨ। ਜਿਨ੍ਹਾਂ ਨੇ ਜਾਣਿਆ ਹੈ ਕਿ ਗੁਰੂ ਜੀ ਹੀ ਕੇਵਲ ਅਪਾਰ ਪ੍ਰਮੇਸ਼ਰ ਦੀ ਪ੍ਰਾਪਤੀ ਦੇ ਹੇਤੁ - ਕਾਰਨ ਹਨ।

**ਪੂਰੈ ਭਾਗਿ ਸਤਗੁਰੁ ਮਿਲੈ; ਜਾ ਭਾਗੈ ਕਾ ਉਦਉ ਹੋਇ ॥**

ਪਿਛਲੀ ਭਗਤੀ ਦੀ ਕਮਾਈ ਕਰਕੇ ਪੂਰਨ ਭਾਗ ਹੋਣ ਤਾਂ ਪੂਰਨ ਸਤਿਗੁਰੂ ਸ੍ਰੀ ਗੁਰੂ ਨਾਨਕ ਸਾਹਿਬ ਜੀ ਪ੍ਰਾਪਤ ਹੁੰਦੇ ਹਨ। ਜਾਂ ਕੋਈ ਸ੍ਰੇਸ਼ਟ ਕਰਮ ਉਦੇ ਹੋ ਜਾਵੇ। (ਉਦਉ) ਪ੍ਰਗਟ ਹੋ ਜਾਵੇ। ਬਾਈ ਚਾਨਸ, ਤਾਂ ਗੁਰੂ ਸਾਹਿਬ ਜੀ ਮਿਲਦੇ ਹਨ।

**ਅੰਤਰਹੁ ਦੁਖੁ ਭ੍ਰਮੁ ਕਟੀਐ; ਸੁਖੁ ਪਰਾਪਤਿ ਹੋਇ ॥**

ਫੇਰ ਅੰਤਰਾ ਪਾਉਣ ਵਾਲਾ ਪਰਮੇਸ਼ਰ ਨਾਲੋਂ ਜੋ ਜਨਮ ਮਰਨ ਦਾ ਦੁੱਖ ਹੈ ਅਤੇ ਪੰਜ ਪ੍ਰਕਾਰ ਦਾ ਭਰਮ, ਕੱਟਿਆ ਜਾਂਦਾ ਹੈ ਤਾਂ ਸੁਖ ਸਰੂਪ ਪ੍ਰਭੂ ਦੀ ਪ੍ਰਾਪਤੀ ਹੋ ਜਾਂਦੀ ਹੈ।

**ਗੁਰ ਕੈ ਭਾਣੈ ਜੋ ਚਲੈ; ਦੁਖੁ ਨ ਪਾਵੈ ਕੋਇ ॥੩॥**

ਜੋ ਗੁਰੂ ਸਾਹਿਬ ਦੀ (ਭਾਣੈ) ਆਗਿਆ ਅਨੁਸਾਰ ਚਲਦੇ ਹਨ। ਜਾਂ ਭਾਣੇ ਵਿਚ ਚਲਦੇ ਹਨ। ਉਹਨਾਂ ਨੂੰ ਕੋਈ ਵੀ ਦੁਖ ਪ੍ਰਾਪਤ ਨਹੀਂ ਹੁੰਦਾ ਹੈ।

**ਗੁਰ ਕੇ ਭਾਣੇ ਵਿਚਿ ਅੰਮ੍ਰਿਤੁ ਹੈ; ਸਹਜੇ ਪਾਵੈ ਕੋਇ ॥**

ਗੁਰਾਂ ਦੇ ਭਾਣੇ ਅਨੁਸਾਰ ਚਲਣ ਵਾਲੇ ਨੂੰ ਅੰਮ੍ਰਿਤ ਨਾਮ ਪ੍ਰਾਪਤ ਹੁੰਦਾ ਹੈ। ਗੁਰਾਂ ਦੇ (ਸਹਜੇ) ਅੰਮ੍ਰਿਤ ਰੂਪੀ ਗਿਆਨ ਨੂੰ ਕੋਈ ਹੀ ਪਾਉਂਦਾ ਹੈ।

**ਜਿਨਾ ਪਰਾਪਤਿ ਤਿਨ ਪੀਆ; ਹਉਮੈ ਵਿਚਹੁ ਖੋਇ ॥**

ਜਿਨ੍ਹਾਂ ਨੂੰ ਗੁਰੂ ਜੀ ਦੀ ਸੰਗਤ ਪ੍ਰਾਪਤ ਹੋਈ ਹੈ। ਤਿਨ੍ਹਾਂ ਨੇ ਨਾਮ ਅੰਮ੍ਰਿਤ, ਗਿਆਨ ਅੰਮ੍ਰਿਤ ਨੂੰ ਪੀਤਾ ਹੈ। ਨਾਮ ਜਪ ਕਰਕੇ ਹਉਮੈਂ ਨੂੰ (ਖੋਇ) ਨਵਿਰਤ ਕਰ ਲਿਆ ਹੈ।

**ਨਾਨਕ ਗੁਰਮੁਖਿ ਨਾਮੁ ਧਿਆਈਐ; ਸਚਿ ਮਿਲਾਵਾ ਹੋਇ ॥੪॥੧੩॥੪੬॥**

ਸ੍ਰੀ ਗੁਰੂ ਅਮਰਦਾਸ ਜੀ ਮਹਾਰਾਜ ਫ਼ੁਰਮਾਉਂਦੇ ਹਨ ਕਿ ਗੁਰਮੁਖ ਬਣ ਕਰਕੇ ਨਾਮ ਨੂੰ ਧਿਆਉਣਾ ਕਰੀਏ ਤਾਂ ਸਚੇ ਪਰਮੇਸ਼ਰ ਨਾਲ (ਮਿਲਾਵਾ) ਅਭੇਦ ਹੋਈ ਦਾ ਹੈ ॥੪॥੧੩॥੪੬॥

## ਸਿਰੀਰਾਗੁ ਮਹਲਾ ੩ ॥

**ਜਾ ਪਿਰੁ ਜਾਣੈ ਆਪਣਾ ਤਨੁ ਮਨੁ ਅਗੈ ਧਰੇਇ ॥ ਸੋਹਾਗਣੀ ਕਰਮ ਕਮਾਵਦੀਆ ਸੇਈ ਕਰਮ ਕਰੇਇ ॥ ਸਹਜੇ ਸਾਚਿ ਮਿਲਾਵੜਾ ਸਾਚੁ ਵਡਾਈ ਦੇਇ ॥੧॥ ਭਾਈ ਰੇ ਗੁਰ ਬਿਨੁ ਭਗਤਿ ਨ ਹੋਇ ॥ ਬਿਨੁ ਗੁਰ ਭਗਤਿ ਨ ਪਾਈਐ ਜੇ ਲੋਚੈ ਸਭੁ ਕੋਇ ॥੧॥ ਰਹਾਉ ॥ ਲਖ ਚਉਰਾਸੀਹ ਫੇਰੁ ਪਇਆ ਕਾਮਣਿ ਦੂਜੈ ਭਾਇ ॥ ਬਿਨੁ ਗੁਰ ਨੀਦ ਨ ਆਵਈ ਦੁਖੀ ਰੈਣਿ ਵਿਹਾਇ ॥ ਬਿਨੁ ਸਬਦੈ ਪਿਰੁ ਨ ਪਾਈਐ ਬਿਰਥਾ ਜਨਮੁ ਗਵਾਇ ॥੨॥ ਹਉ ਹਉ ਕਰਤੀ ਜਗੁ ਫਿਰੀ ਨਾ ਧਨੁ ਸੰਪੈ ਨਾਲਿ ॥ ਅੰਧੀ ਨਾਮੁ ਨ ਚੇਤਈ ਸਭ ਬਾਧੀ ਜਮਕਾਲਿ ॥ ਸਤਗੁਰਿ ਮਿਲਿਐ ਧਨੁ ਪਾਇਆ ਹਰਿ ਨਾਮਾ ਰਿਦੈ ਸਮਾਲਿ ॥੩॥ ਨਾਮਿ ਰਤੇ ਸੇ ਨਿਰਮਲੇ ਗੁਰ ਕੈ ਸਹਜਿ ਸੁਭਾਇ ॥ ਮਨੁ ਤਨੁ ਰਾਤਾ ਰੰਗ ਸਿਉ ਰਸਨਾ ਰਸਨ ਰਸਾਇ ॥ ਨਾਨਕ ਰੰਗੁ ਨ ਉਤਰੈ ਜੋ ਹਰਿ ਧੁਰਿ ਛੋਡਿਆ ਲਾਇ ॥੪॥੧੪॥੪੭॥**

(ਅੰਗ ੩੧-੩੨)

**ਜਾ ਪਿਰੁ ਜਾਣੈ ਆਪਣਾ; ਤਨੁ ਮਨੁ ਅਗੈ ਧਰੇਇ ॥**

ਜੋ ਇਸਤਰੀ ਆਪਣੇ ਪਤੀ ਨੂੰ ਸਿਰ ਦਾ ਤਾਜ ਜਾਣਦੀ ਹੈ। (ਤਨੁ ਮਨੁ) ਤਨ ਮਨ ਆਪਣੇ ਪਤੀ ਦੀ ਆਗਿਆ ਵਿਚ ਰੱਖਦੀ ਹੈ। ਇਸ ਪ੍ਰਕਾਰ ਹੀ ਜਿਹੜੀ ਜਗਿਆਸੂ ਰੂਪ ਕਾਮਣੀ ਪਿਆਰੇ ਪ੍ਰਮੇਸ਼ਰ ਨੂੰ ਸ਼੍ਰੋਮਣੀ ਜਾਣਦੀ ਹੈ। ਤਨ ਤੇ ਮਨ ਦਾ ਅਭਿਮਾਨ ਛੱਡ ਕਰਕੇ ਪ੍ਰਭੂ ਦੀ ਆਗਿਆ ਵਿਚ ਰੱਖਦੇ ਹਨ।

**ਸੋਹਾਗਣੀ ਕਰਮ ਕਮਾਵਦੀਆ; ਸੇਈ ਕਰਮ ਕਰੇਇ ॥**

ਜੋ ਤੱਤਬੇਤੇ ਸੁਹਾਗਵੰਤੀਆਂ ਪਰਉਪਕਾਰ ਦੇ ਸ਼ੁਭ ਕਰਮਾਂ ਨੂੰ ਕਮਾਉਂਦੇ ਭਾਵ ਕਰਦੇ ਹਨ। ਉਹਨਾਂ ਦੀ ਰੀਸ = ਸਿੱਖਿਆ ਨੂੰ ਜਗਿਆਸੂ ਰੂਪੀ ਕਾਮਣੀ। ਨਿਸ਼ਕਾਮ ਕਰਮ ਕਰਦਿਆਂ ਧਾਰਨ ਕਰਨਾ ਕਰੇ।

ਪ੍ਰਮਾਣ : **[ਸੇਵਾ ਕਰਤ ਹੋਇ ਨਿਹਕਾਮੀ ॥ ਤਿਸ ਕਉ ਹੋਤ ਪਰਾਪਤਿ ਸੁਆਮੀ ॥]** (ਅੰਗ ੨੮੬)

**ਸਹਜੇ ਸਾਚਿ ਮਿਲਾਵੜਾ; ਸਾਚੁ ਵਡਾਈ ਦੇਇ ॥੧॥**

ਉਹਨਾਂ ਜਗਿਆਸੂ ਰੂਪੀ ਕਾਮਣਾ ਦਾ (ਸਹਜੇ) ਸੁਤੇ ਹੀ (ਸਹਜੇ) ਗਿਆਨ ਦੁਆਰਾ ਸੱਚੇ ਪਰਮੇਸ਼ਰ ਨਾਲ ਮਿਲਾਪ ਹੁੰਦਾ ਹੈ। ਸੱਚਾ ਪਰਮੇਸ਼ਰ ਉਹਨਾਂ ਨੂੰ ਆਪਣੇ ਸਦਰਸ਼ ਹੀ ਵਡਿਆਈ = ਸਨਮਾਨ ਬਖ਼ਸ਼ ਦਾ ਹੈ।

ਪ੍ਰਮਾਣ : **[ਐਸੀ ਸੋਭਾ ਜਨੈ ਕੀ ਜੇਵਡੁ ਹਰਿ ਪਰਤਾਪੈ ॥ ਸਭ ਅੰਤਰਿ ਜਨ ਵਰਤਾਇਆ ਹਰਿ ਜਨ ਤੇ ਜਾਪੈ ॥੮॥]**

(ਅੰਗ ੧੦੯੭)

**ਭਾਈ ਰੇ; ਗੁਰ ਬਿਨੁ ਭਗਤਿ ਨ ਹੋਇ ॥**

ਹੇ ਭਾਈ! ਗੁਰੂ ਸਾਹਿਬ ਜੀ ਤੋਂ ਬਿਨਾਂ ਭਗਤੀ ਨਹੀਂ ਹੋ ਸਕਦੀ ਹੈ।

**ਬਿਨੁ ਗੁਰ ਭਗਤਿ ਨ ਪਾਈਐ; ਜੇ ਲੋਚੈ ਸਭੁ ਕੋਇ ॥੧॥ ਰਹਾਉ ॥**

ਭਗਤੀ ਤੋਂ ਬਿਨਾਂ ਗੁਰਾਂ ਦੀ ਪ੍ਰਾਪਤੀ ਨਹੀਂ ਹੁੰਦੀ ਹੈ। ਭਾਵੇਂ (ਲੋਚੈ) ਚਾਹੁੰਦਾ ਤਾਂ ਹਰ ਕੋਈ ਹੈ। ਸਾਰੀ

ਦੁਨੀਆਂ ਲੋਚੈ ਚਾਹੁੰਦੀ ਹੈ। (ਗੁਰ) ਪੂਜਨੀਕ ਪਰਮੇਸ਼ਰ ਦੀ ਪ੍ਰਾਪਤੀ, ਭਗਤੀ ਤੋਂ ਬਿਨਾਂ ਨਹੀਂ ਹੋ ਸਕਦੀ।

**ਲਖ ਚਉਰਾਸੀਹ ਫੇਰੁ ਪਇਆ; ਕਾਮਣਿ ਦੂਜੈ ਭਾਇ ॥**

ਜੋ ਇਸਤਰੀ ਪਰਾਏ ਪੁਰਸ਼ਾਂ ਨਾਲ (ਭਾਇ) ਪ੍ਰੇਮ ਕਰਦੀ ਹੈ। ਉਸਨੂੰ ਚੌਰਾਸੀ ਲੱਖ ਜੂਨਾਂ ਦਾ ਫੇਰਾ ਪੈਂਦਾ ਹੈ। ਇਸ ਪ੍ਰਕਾਰ ਹੀ ਜਿਹੜੀ ਮਨਮੁਖ ਰੂਪ (ਕਾਮਣਿ) ਇਸਤਰੀ ਦੂਸਰਿਆਂ ਦੇ ਨਾਲ। ਭਾਵ-ਗੁਰੂ ਸਾਹਿਬ ਨੂੰ ਛੱਡ ਕੇ ਹੋਰਾਂ ਨਾਲ ਪ੍ਰੇਮ ਕਰਦੀ ਹੈ। ਉਹਨਾਂ ਨੂੰ ਚੌਰਾਸੀ ਲੱਖ ਜੂਨਾਂ ਦਾ (ਫੇਰੁ) ਚੱਕਰ ਆਉਣ ਜਾਣ ਦਾ ਬਣਿਆ ਰਹਿੰਦਾ ਹੈ।

**ਬਿਨੁ ਗੁਰ ਨੀਦ ਨ ਆਵਈ; ਦੁਖੀ ਰੈਣਿ ਵਿਹਾਇ ॥**

ਬਿਨਾਂ ਗੁਰਾਂ ਤੋਂ ਸ਼ਾਂਤੀ ਰੂਪ, ਸਮਾਧੀ ਰੂਪ, ਇਕਾਗਰਤਾ ਰੂਪ, ਨੀਂਦ ਨਹੀਂ ਆਉਂਦੀ ਹੈ। ਉਹਨਾਂ ਦੀ ਉਮਰ ਰੂਪ ਰਾਤ ਦੁਖਾਂ ਸਹਿਤ ਬਤੀਤ ਹੁੰਦੀ ਹੈ।

**ਬਿਨੁ ਸਬਦੈ ਪਿਰੁ ਨ ਪਾਈਐ; ਬਿਰਥਾ ਜਨਮੁ ਗਵਾਇ ॥੨॥**

ਬਿਨਾਂ ਗੁਰਾਂ ਦੇ (ਸਬਦੈ) ਉਪਦੇਸ਼ ਤੋਂ ਪਿਆਰਾ ਪਤੀ ਨਹੀਂ ਪਾਈਦਾ ਹੈ। ਉਹਨਾਂ ਨੇ ਮਨੁੱਖਾ ਜਨਮ ਨਿਸਫਲ ਹੀ ਨਿਗੁਰੇ ਹੋ ਕੇ ਗੁਆ ਲਿਆ ਹੈ।

**ਹਉ ਹਉ ਕਰਤੀ ਜਗੁ ਫਿਰੀ; ਨਾ ਧਨੁ ਸੰਪੈ ਨਾਲਿ ॥**

ਸਾਰੇ ਸੰਸਾਰ ਦੀ ਸ੍ਰਿਸ਼ਟੀ ਹਉਂ ਹਉਂ ਕਰਦੀ ਫਿਰਦੀ ਹੈ। ਮੈਂ ਗਿਆਨੀ ਹਾਂ, ਮੈਂ ਧਿਆਨੀ ਹਾਂ, ਮੈਂ ਪ੍ਰਚਾਰਿਕ ਹਾਂ, ਮੈਂ ਸੰਤ ਹਾਂ, ਮੈਂ ਦਾਨੀ ਹਾਂ, ਮੈਂ ਵਿਦਵਾਨ ਹਾਂ, ਮੈਂ ਕਥਾਵਾਚਕ ਹਾਂ, ਐਸ ਤਰ੍ਹਾਂ ਹਉਮੈ ਕਰਦੀ ਫਿਰਦੀ ਹੈ।

**ਪ੍ਰਮਾਣ :** [**ਹਉ ਪੰਡਿਤੁ ਹਉ ਚਤੁਰੁ ਸਿਆਣਾ ॥ ਕਰਣੈਹਾਰੁ ਨ ਬੁਝੈ ਬਿਗਾਨਾ ॥੨॥**] (ਅੰਗ ੧੭੮)

(ਨਾ ਧਨੁ) ਰੋਕੜੀ (ਸੰਪੈ) ਪਦਾਰਥ, ਹਾਥੀ, ਘੋੜੇ, ਅੰਤ ਨੂੰ ਨਾਲ ਨਹੀਂ ਜਾਣੇ ਹਨ।

**ਅੰਧੀ ਨਾਮੁ ਨ ਚੇਤਈ; ਸਭ ਬਾਧੀ ਜਮਕਾਲਿ ॥**

ਅਗਿਆਨ ਕਰਕੇ ਅੰਨ੍ਹੀ ਸ੍ਰਿਸ਼ਟੀ ਨਾਮ ਨਹੀਂ ਚੇਤੇ ਕਰਦੀ ਹੈ। ਇਸ ਕਰਕੇ ਕਾਲ ਕਰਨੇ ਵਾਲੇ ਜਮ ਦੀ (ਬਾਧੀ) ਪਕੜੀ, ਬੰਨ੍ਹੀ ਹੋਈ ਹੈ। **ਵਾ :** (ਜਮਕਾਲਿ) ਜੰਮਣ ਮਰਣ ਕਰਕੇ ਸਾਰੀ ਸ੍ਰਿਸ਼ਟੀ (ਬਾਧੀ) = ਨਾਸ ਹੋ ਰਹੀ ਹੈ।

**ਸਤਗੁਰਿ ਮਿਲਿਐ ਧਨੁ ਪਾਇਆ; ਹਰਿ ਨਾਮਾ ਰਿਦੈ ਸਮਾਲਿ ॥੩॥**

ਜਿਨ੍ਹਾਂ ਨੂੰ ਸਤਿਗੁਰੂ ਜੀ ਦਾ ਉਪਦੇਸ਼ ਮਿਲਿਆ ਹੈ। ਉਹਨਾਂ ਨੇ ਨਾਮ ਧਨ ਨੂੰ ਪਾਇਆ ਹੈ।

**ਪ੍ਰਸ਼ਨ :** ਹੇ ਸੱਚੇ ਪਾਤਿਸ਼ਾਹ ਆਪ ਵੀ ਗੁਰੂ ਸਰੂਪ ਹੋ, ਇਸ ਕਰਕੇ ਆਪ ਕਿਰਪਾ ਕਰੋ।

**ਉੱਤਰ :** (ਹਰਿਨਾਮਾ ਰਿਦੈ ਸਮਾਲਿ) ਹੇ ਸਿੱਖ ! ਹਰੀ ਦੇ ਨਾਮ ਨੂੰ ਰਿਦੇ ਵਿਚ (ਸਮਾਲਿ) ਸਮਾਲਣਾ ਕਰ, ਚੇਤੇ ਕਰਨਾ ਕਰ।

**ਨਾਮਿ ਰਤੇ ਸੇ ਨਿਰਮਲੇ; ਗੁਰ ਕੈ ਸਹਜਿ ਸੁਭਾਇ ॥**

ਹੇ ਸਿੱਖ ! ਜਿਨ੍ਹਾਂ ਨੇ ਨਾਮ ਨੂੰ ਚੇਤੇ ਕੀਤਾ ਹੈ। ਉਹ ਨਾਮ ਵਿਚ ਰੰਗੇ ਹਨ। ਉਹੀ (ਨਿਰਮਲੇ) ਉੱਜਲ ਹਨ ਤੇ ਉਹਨਾਂ ਨੇ ਗੁਰਾਂ ਤੋਂ (ਸਹਜਿ) ਸ਼ਾਂਤੀ ਦੇ (ਸੁਭਾਇ) ਸੁਭਾ ਨੂੰ ਧਾਰਨ ਕੀਤਾ ਹੈ।

**ਮਨੁ ਤਨੁ ਰਾਤਾ ਰੰਗ ਸਿਉ; ਰਸਨਾ ਰਸਨ ਰਸਾਇ ॥**

ਉਹਨਾਂ ਦਾ ਮਨ ਵੀ, ਤਨ ਵੀ, ਪ੍ਰਭੂ ਦੇ ਪ੍ਰੇਮ ਰੰਗ ਨਾਲ (ਰਾਤਾ) ਰੰਗਿਆ ਹੋਇਆ ਹੈ। ਉਹਨਾਂ ਨੇ ਰਸਨਾ ਰੂਪੀ ਬਿਰਤੀ (ਰਸਨ) ਰਸ ਰੂਪ ਪਰਮੇਸ਼ਰ ਵਿਚ ਰਸੌਣਾ ਕੀਤੀ ਹੈ। **ਅਥਵਾ** : ਉਹ ਗੁਰਮੁਖ ਆਪਣੀ ਬਿਰਤੀ ਰੂਪੀ ਰਸਨਾ ਨੂੰ ਵਿਸ਼ੇ ਰਸ ਵਿਚ (ਨ ਰਸਾਇ) ਨਹੀਂ ਰਸੌਂਦੇ ਹਨ, ਅਰਥਾਤ ਵਿਸ਼ਿਆਂ ਦੇ ਰਸ ਵਿਚ ਲੱਗਣ ਨਹੀਂ ਦੇਂਦੇ ਹਨ।

**ਨਾਨਕ ਰੰਗੁ ਨ ਉਤਰੈ; ਜੋ ਹਰਿ ਧੁਰਿ, ਛੋਡਿਆ ਲਾਇ ॥੪॥੧੪॥੪੭॥**

ਸਤਿਗੁਰੂ ਜੀ ਕਹਿੰਦੇ ਹਨ। ਉਹਨਾਂ ਦੇ ਮਨ ਉਤੋਂ ਨਾਮ ਦਾ ਰੰਗ ਨਹੀਂ ਉੱਤਰਦਾ ਹੈ। ਜੋ ਹਰੀ ਪਰਮੇਸ਼ਰ ਨੇ ਧੁਰੋਂ ਹੀ ਲਾ ਛੱਡਿਆ ਹੈ ਉਹਨਾਂ ਗੁਰਮੁਖਾਂ ਨੂੰ ॥੪॥੧੪॥੪੭॥

## ਸਿਰੀਰਾਗੁ ਮਹਲਾ ੩ ॥

ਗੁਰਮੁਖਿ ਕ੍ਰਿਪਾ ਕਰੇ ਭਗਤਿ ਕੀਜੈ ਬਿਨੁ ਗੁਰ ਭਗਤਿ ਨ ਹੋਈ ॥ ਆਪੈ ਆਪੁ ਮਿਲਾਏ ਬੂਝੈ ਤਾ ਨਿਰਮਲੁ ਹੋਵੈ ਸੋਈ ॥ ਹਰਿ ਜੀਉ ਸਾਚਾ ਸਾਚੀ ਬਾਣੀ ਸਬਦਿ ਮਿਲਾਵਾ ਹੋਈ ॥੧॥ ਭਾਈ ਰੇ ਭਗਤਿਹੀਣੁ ਕਾਹੇ ਜਗਿ ਆਇਆ ॥ ਪੂਰੇ ਗੁਰ ਕੀ ਸੇਵ ਨ ਕੀਨੀ ਬਿਰਥਾ ਜਨਮੁ ਗਵਾਇਆ ॥੧॥ ਰਹਾਉ ॥ ਆਪੇ ਜਗਜੀਵਨੁ ਸੁਖਦਾਤਾ ਆਪੇ ਬਖਸਿ ਮਿਲਾਏ ॥ ਜੀਅ ਜੰਤ ਏ ਕਿਆ ਵੇਚਾਰੇ ਕਿਆ ਕੋ ਆਖਿ ਸੁਣਾਏ ॥ ਗੁਰਮੁਖਿ ਆਪੇ ਦੇਇ ਵਡਾਈ ਆਪੇ ਸੇਵ ਕਰਾਏ ॥੨॥ ਦੇਖਿ ਕੁਟੰਬੁ ਮੋਹਿ ਲੋਭਾਣਾ ਚਲਦਿਆ ਨਾਲਿ ਨ ਜਾਈ ॥ ਸਤਗੁਰੁ ਸੇਵਿ ਗੁਣ ਨਿਧਾਨੁ ਪਾਇਆ ਤਿਸ ਦੀ ਕੀਮ ਨ ਪਾਈ ॥ ਹਰਿ ਪ੍ਰਭੁ ਸਖਾ ਮੀਤੁ ਪ੍ਰਭੁ ਮੇਰਾ ਅੰਤੇ ਹੋਇ ਸਖਾਈ ॥੩॥ ਆਪਣੈ ਮਨਿ ਚਿਤਿ ਕਹੈ ਕਹਾਏ ਬਿਨੁ ਗੁਰ ਆਪੁ ਨ ਜਾਈ ॥ ਹਰਿ ਜੀਉ ਦਾਤਾ ਭਗਤਿ ਵਛਲੁ ਹੈ ਕਰਿ ਕਿਰਪਾ ਮੰਨਿ ਵਸਾਈ ॥ ਨਾਨਕ ਸੋਭਾ ਸੁਰਤਿ ਦੇਇ ਪ੍ਰਭੁ ਆਪੇ ਗੁਰਮੁਖਿ ਦੇ ਵਡਿਆਈ ॥੪॥੧੫॥੪੮॥ *(ਅੰਗ ੩੨)*

**ਗੁਰਮੁਖਿ ਕ੍ਰਿਪਾ ਕਰੇ ਭਗਤਿ ਕੀਜੈ; ਬਿਨੁ ਗੁਰ ਭਗਤਿ ਨ ਹੋਈ ॥**

ਜੇ ਪਰਮੇਸ਼ਰ ਕਿਰਪਾ ਦ੍ਰਿਸ਼ਟੀ ਕਰੇ ਤਾਂ ਅਧਿਕਾਰੀ ਗੁਰਮੁਖ ਭਗਤੀ ਕਰਦਾ ਹੈ। ਪਰ ਸਤਿਗੁਰਾਂ ਤੋਂ ਬਿਨਾਂ ਭਗਤੀ ਨਹੀਂ ਹੁੰਦੀ ਹੈ।

**ਆਪੈ ਆਪੁ ਮਿਲਾਏ ਬੂਝੈ; ਤਾ ਨਿਰਮਲੁ ਹੋਵੈ ਸੋਈ ॥**

ਜਿਹੜੇ ਅਧਿਕਾਰੀ* (ਆਪੈ) ਤ੍ਵੰ ਪਦ ਦੇ ਲਖ ਅਰਥ ਨੂੰ ਤੇ (ਆਪੁ) ਤੱਤ ਪਦ ਦੇ ਲਖ ਅਰਥ ਨੂੰ ਮਿਲਾਉਂਦੇ ਹਨ, ਉਹੀ (ਬੂਝੈ) ਅਸਪਦ ਨੂੰ ਸਮਝਦੇ ਹਨ। ਤਾਂ ਫੇਰ ਉਹੀ ਮਲ, ਵਿਖਸ਼ੇਪ ਦੀ, ਅਵਰਣ ਦੀ, ਮੈਲ ਤੋਂ ਉੱਜਲੇ ਹੁੰਦੇ ਹਨ।

ਪ੍ਰਮਾਣ : **[ਆਤਮਾ ਪਰਾਤਮਾ ਏਕੋ ਕਰੈ ॥]** (ਅੰਗ ੬੬੧)

ਆਪਣੇ ਆਪ ਨੂੰ ਸਤਿਗੁਰਾਂ ਨਾਲ (ਮਿਲਾਏ) ਜੋੜ ਲਵੇ। ਤਾਂ ਪ੍ਰਭੂ ਦਾ (ਬੂਝੈ) ਗਿਆਨ ਸਮਝ ਲੈਂਦਾ ਹੈ। ਤਾਂ ਸ਼ੁੱਧ ਹੋ ਜਾਂਦਾ ਹੈ ਸਾਰੀਆਂ ਮੈਲਾਂ ਤੋਂ।

**ਹਰਿ ਜੀਉ ਸਾਚਾ, ਸਾਚੀ ਬਾਣੀ; ਸਬਦਿ ਮਿਲਾਵਾ ਹੋਈ ॥੧॥**

ਹਰੀ ਪਰਮੇਸ਼ਰ ਵੀ ਸੱਚਾ ਹੈ। ਉਸਦੀ ਗੁਰਬਾਣੀ ਵੀ ਸੱਚੀ ਹੈ। (ਸਬਦਿ) ਗੁਰਾਂ ਦੇ ਉਪਦੇਸ਼ ਨਾਲ ਪਰਮੇਸ਼ਰ ਦਾ ਮਿਲਾਪ ਹੁੰਦਾ ਹੈ।

**ਭਾਈ ਰੇ; ਭਗਤਿਹੀਣੁ ਕਾਹੇ ਜਗਿ ਆਇਆ ॥**

ਹੇ ਭਾਈ! ਭਗਤੀ ਤੋਂ ਹੀਣਿਆਂ ਕਿਸ ਵਾਸਤੇ ਜਗਤ ਦੇ ਵਿਚ ਆਇਆ ਹੈਂ।

**ਪੂਰੇ ਗੁਰ ਕੀ ਸੇਵ ਨ ਕੀਨੀ; ਬਿਰਥਾ ਜਨਮੁ ਗਵਾਇਆ ॥ ੧॥ ਰਹਾਉ ॥**

---

* *ਜੋ ਅਧਿਕਾਰੀ (ਆਪੈ) ਕਹੀਏ ਈਸ਼ਰ ਦੀ ਸਰਬੱਗਤਾ ਨੂੰ ਤਿਆਗ ਕੇ, ਅਤੇ (ਆਪੁ) ਕਹੀਏ ਜੀਵ ਦੀ ਅਲਪੱਗਤਾ ਨੂੰ ਤਿਆਗ ਕੇ ਦੋਨਾਂ ਨੂੰ ਮੇਲਦੇ ਹਨ। ਉਹ ਸ਼ੁਧ ਸਰੂਪ ਨੂੰ (ਬੂਝੈ) ਕਹੀਏ ਸਮਝ ਲੈਂਦੇ ਹਨ ਉਹ ਅਧਿਕਾਰੀ ਉੱਜਲ ਹਨ।*

ਪੂਰਨ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਸੇਵਾ ਨਹੀਂ ਕੀਤੀ ਹੈ। ਇਸ ਕਰਕੇ ਹੀਰੇ ਜੈਸਾ ਮਨੁੱਖਾ ਜਨਮ ਨਿਸਫਲ ਹੀ ਵਿਸ਼ਿਆਂ ਵਿਚ ਗੁਆ ਲਿਆ ਹੈ।

**ਆਪੇ ਜਗਜੀਵਨੁ ਸੁਖਦਾਤਾ; ਆਪੇ ਬਖਸਿ ਮਿਲਾਏ ॥**

ਸਾਰੇ ਜਗਤ ਦਾ ਜੀਵਨ ਰੂਪ ਵੀ ਪਰਮੇਸ਼ਰ ਆਪ ਹੈ ਅਤੇ ਸੁਖਾਂ ਦਾ ਦਾਤਾ ਵੀ ਆਪ ਹੈ। ਪ੍ਰਭੂ ਨੇ ਜੋ ਸਾਨੂੰ ਗੁਰੂ ਸਾਹਿਬ ਬਖ਼ਸ਼ੇ ਹਨ। ਉਹ ਗੁਰੂ ਜੀ ਸਾਡੇ ਅਵਗੁਣਾਂ ਨੂੰ ਬਖ਼ਸ਼ ਕਰਕੇ ਅਭੇਦ ਕਰ ਲੈਂਦੇ ਹਨ।

**ਜੀਅ ਜੰਤ ਏ ਕਿਆ ਵੇਚਾਰੇ; ਕਿਆ ਕੋ ਆਖਿ ਸੁਣਾਏ ॥**

ਸੂਖਮ ਸਥੂਲ ਜੀਵ ਇਹ ਕੀ (ਵਿਚਾਰੇ) ਤੁੱਛ ਹਨ। (ਕਿਆ ਕੋ) ਇਹ ਜੀਵ ਕਹਿ ਕੇ, ਕੀ ਕੋਈ ਫ਼ਰਿਆਦ ਸੁਣਾ ਸਕਦਾ ਹੈ। ਭਾਵ-ਇਹਨਾਂ ਜੀਵਾਂ ਦਾ ਕੀ ਜ਼ੋਰ ਹੈ। ਜਿਹੜੇ ਕੁਛ ਆਖ ਕੇ ਸੁਣਾ ਸਕਦੇ ਹਨ।

**ਗੁਰਮੁਖਿ ਆਪੇ ਦੇਇ ਵਡਾਈ; ਆਪੇ ਸੇਵ ਕਰਾਏ ॥੨॥**

ਪਰਮੇਸ਼ਰ ਆਪ ਹੀ ਗੁਰਾਂ ਦੁਆਰਾ ਬ੍ਰਹਮ ਗਿਆਨ ਦੀ ਵਡਿਆਈ ਦਿੰਦਾ ਹੈ। ਆਪ ਹੀ ਗੁਰਮੁਖਾਂ ਤੋਂ ਨਾਮ ਜਪਣ ਜਪਾਉਣ ਦੀ ਸੇਵਾ ਕਰਾਉਂਦਾ ਹੈ।

**ਦੇਖਿ ਕੁਟੰਬੁ ਮੋਹਿ ਲੋਭਾਣਾ; ਚਲਦਿਆ ਨਾਲਿ ਨ ਜਾਈ ॥**

ਇਹ ਮਨਮੁਖ ਜੀਵ (ਕੁਟੰਬੁ) ਪ੍ਰਵਾਰ ਨੂੰ ਦੇਖ ਕਰਕੇ ਮੋਹ ਵਿਚ ਲੋਭਾਇਮਾਨ ਹੋ ਰਿਹਾ ਹੈ। ਇਹ ਪ੍ਰਵਾਰ ਅੰਤ ਨੂੰ ਚਲਦਿਆਂ ਹੋਇਆਂ ਨਾਲ ਨਹੀਂ ਜਾਂਦਾ ਹੈ।

ਪ੍ਰਮਾਣ : **[ਨਾਹ ਨਾਹ ਕਰਤ, ਪਾਸ ਸੁੰਦਰੀ ਖੜ੍ਹੀ ਰਹੀ]**

**ਸਤਗੁਰੁ ਸੇਵਿ ਗੁਣ ਨਿਧਾਨੁ ਪਾਇਆ; ਤਿਸ ਦੀ ਕੀਮ ਨ ਪਾਈ ॥**

ਜਿਨ੍ਹਾਂ ਨੇ ਸਤਿਗੁਰਾਂ ਦੀ ਸੇਵਾ ਕਰਕੇ ਗੁਣਾਂ ਦਾ ਖ਼ਜ਼ਾਨਾ ਪ੍ਰਮੇਸ਼ਰ ਪਾਇਆ ਹੈ। ਤਿਸ ਗੁਰਮੁਖ ਤੱਤਬੇਤੇ ਦੀ ਕੀਮਤ ਨਹੀਂ ਪਾਈ ਜਾਂਦੀ ਹੈ। ਵਾ: ਤਿਸ ਪਰਮੇਸ਼ਰ ਦੀ ਕੀਮਤ ਨਹੀਂ ਪਾਈ ਜਾਂਦੀ ਹੈ।

**ਹਰਿ ਪ੍ਰਭੁ ਸਖਾ ਮੀਤੁ ਪ੍ਰਭੁ ਮੇਰਾ; ਅੰਤੇ ਹੋਇ ਸਖਾਈ ॥੩॥**

ਹਰੀ ਸਮਰੱਥ ਮਾਤਾ ਦੇ ਗਰਭ ਦਾ ਵੀ (ਸਖਾ) ਪਿਆਰਾ ਹੈ। ਇਸ ਲੋਕ ਵਿਚ ਵੀ ਮਿੱਤਰ ਹੈ। ਕਾਮ ਆਦਿਕਾਂ ਤੋਂ ਰੱਖਿਆ ਕਰਦਾ ਹੈ ਅਤੇ ਅੰਤ ਨੂੰ ਪ੍ਰਲੋਕ ਵਿਚ ਵੀ (ਸਖਾਈ) ਸਹਾਇਤਾ ਕਰੇਗਾ ਜਮਾਂ ਆਦਿ ਦੇ ਦੁੱਖ ਤੋਂ।

**ਆਪਣੈ ਮਨਿ ਚਿਤਿ ਕਹੈ ਕਹਾਏ; ਬਿਨੁ ਗੁਰ ਆਪੁ ਨ ਜਾਈ ॥**

ਜਿਹੜੇ ਹੰਕਾਰੀ ਪਖੰਡੀ ਆਪਣੇ ਮਨ ਵਿਚ, ਚਿਤਵਨੀ ਦੁਆਰਾ (ਕਹੈ) ਅਹੰ ਬ੍ਰਹਮ ਅਸਮੀ = ਅਰਥਾਤ = ਮੈਂ ਹੀ ਬ੍ਰਹਮ ਹਾਂ ਕਹਿੰਦੇ ਹਨ। ਆਪ ਨੂੰ ਚਿਦਾਕਾਸ ਮੰਨਦੇ ਹਨ ਆਪਣੇ ਚੇਲਿਆਂ ਨੂੰ ਸੀਤ ਪ੍ਰਸਾਦ ਦੇ ਕੇ ਉਹਨਾਂ ਤੋਂ ਵਡਿਆਈ ਕਰਾਉਂਦੇ ਹਨ ਕਿ ਸਾਡੇ ਸੰਤ ਚਿਦਾਕਾਸੀ* ਹਨ। (ਬਿਨੁ ਗੁਰ) ਪਰ ਐਸੇ

**ਚਿਦਾਕਾਸੀ = ਅਕਾਸ਼ ਦੀ ਨਿਆਈਂ ਜੋ ਚੇਤਨ ਵਿਆਪਿਕ ਹੈ। (ਐਸਾ ਚੇਤਨ ਸਰੂਪ ਪਰਮੇਸ਼ਰ) ਭਾਵ ਸਾਡੇ ਸੰਤ ਬ੍ਰਹਮ ਹਨ ਅਤੇ ਨਿਰਲੇਪ ਹਨ। [ਅਕਾਸ਼ ਵਤ ਸਰਬ ਗਤਸ੍ਹ ਨਿਤਿਆਹ ॥ ਸੁਰਤੀ ਪ੍ਰਮਾਣ ] ਅਰਥਾਤ ਜੋ ਅਕਾਸ ਦੀ ਨਿਆਂਈ ਵਿਆਪਿਕ ਹੈ। ਉਹ ਬ੍ਰਹਮ ਨਿੱਤ ਸਰੂਪ ਹੈ।*

ਹੰਕਾਰੀਆਂ ਦੀ ਗੁਰੂ ਸਾਹਿਬ ਤੋਂ ਬਿਨਾਂ (ਆਪੁ) ਹਉਮੈ ਨਹੀਂ ਜਾਂਦੀ ਹੈ।

## ਸਾਖੀ—ਸੰਤ ਭਗਤ ਰਾਮ ਜੀ ਹਮੀਦੀ ਵਾਲਿਆਂ ਦੀ

ਸੰਤ ਭਗਤ ਰਾਮ ਜੀ ਹਮੀਦੀ ਵਾਲਿਆਂ ਤੋਂ, ਸੇਵਕਾਂ ਨੇ ਪੁੱਛਿਆ ਸੀ ਕਿ ਹਉਮੈਂ ਕਿਵੇਂ ਪੈਂਦੀ ਹੈ। ਤਾਂ ਸੰਤਾਂ ਨੇ ਉਹਨਾਂ ਦੇ ਡੇਰੇ ਵਿਚ ਰਹਿ ਰਹੇ, ਮਰੀਆਂ ਲੱਤਾਂ ਵਾਲੇ ਲੜਕੇ ਨੂੰ ਜਿਸਨੂੰ ਸਾਰੇ ਘਸੀਟੂ ਕਹਿੰਦੇ ਸਨ। ਸੰਤਾਂ ਨੇ ਸਾਰੇ ਸੇਵਾਦਾਰਾਂ ਨੂੰ ਕਿਹਾ, ਕਿ ਅੱਜ ਤੋਂ ਸਾਰੇ ਘਸੀਟੂ ਨੂੰ ਮੱਥਾ ਟੇਕਿਆ ਕਰੋ ਅਤੇ ਚਿਦਾਕਾਸ ਜੀ ਮਹਾਰਾਜ ਕਿਹਾ ਕਰੋ। ਸੰਤਾਂ ਦਾ ਬਚਨ ਮੰਨ ਕੇ ਸਾਰਿਆਂ ਨੇ ਆਗਿਆ ਦਾ ਪਾਲਣ ਕੀਤਾ। ਘਸੀਟੂ ਬਹੁਤ ਪ੍ਰਸੰਨ ਹੋਇਆ ਕਰੇ। ਦਸ ਦਿਨਾਂ ਤੋਂ ਬਾਅਦ, ਸੰਤਾਂ ਨੇ ਸਾਰਿਆਂ ਨੂੰ ਮੱਥਾ ਟੇਕਣ ਤੋਂ ਰੋਕ ਦਿੱਤਾ। ਤਾਂ ਘਸੀਟੂ ਹਰ ਇਕ ਤੇ ਬਹੁਤ ਨਰਾਜ਼ ਹੋਇਆ ਕਰੇ ਅਤੇ ਗੁੱਸੇ ਵਿਚ ਆ ਕੇ ਕਿਹਾ ਕਰੇ ਤੁਸੀਂ ਮੈਨੂੰ ਮੱਥਾ ਕਿਉਂ ਨਹੀਂ ਟੇਕਦੇ। ਸੇਵਾਦਾਰਾਂ ਨੂੰ ਬੁਰਾ ਵੀ ਬੋਲਿਆ ਕਰੇ ਅਤੇ ਫੌੜੀਆਂ ਵੀ ਵਗਾ ਕੇ ਮਾਰਨ ਦੀ ਕੋਸ਼ਿਸ਼ ਕਰਦਾ। ਇਸ ਤਰ੍ਹਾਂ ਦਾ ਵਿਹਾਰ ਦੇਖ ਕੇ, ਸੰਤਾਂ ਨੇ ਸੇਵਾਦਾਰਾਂ ਨੂੰ ਕਿਹਾ ਕਿ ਭਾਈ ਇਹ ਹਉਮੈ ਇਸ ਤਰ੍ਹਾਂ ਆ ਪੈਂਦੀ ਹੈ।

**ਹਰਿ ਜੀਉ ਦਾਤਾ ਭਗਤਿ ਵਛਲੁ ਹੈ; ਕਰਿ ਕਿਰਪਾ ਮੰਨਿ ਵਸਾਈ ॥**

ਹਰੀ ਪਰਮੇਸ਼ਰ ਦਾਤਾ ਹੈ ਤੇ ਭਗਤਾਂ ਦਾ (ਵਛਲੁ) ਪਿਆਰਾ ਹੈ।

**ਪ੍ਰਮਾਣ :** **[ਜਹ ਜਹ ਸੰਤ ਅਰਾਧਹਿ ਤਹ ਤਹ ਪ੍ਰਗਟਾਇਆ॥]** (ਅੰਗ ੪੫੬)

(ਕਰਿ ਕਿਰਪਾ) ਗੁਰਾਂ ਦੀ ਕਿਰਪਾ ਕਰਕੇ ਉਸ ਪ੍ਰਭੂ ਦੇ ਨਾਮ ਦਾ ਮੰਨਣ ਕਰੀਦਾ ਹੈ। (ਵਸਾਈ) ਨਿਧਿਆਸਣ ਕਰੀਦਾ ਹੈ। ਫੇਰ ਗੁਰੂ ਜੀ ਜਿਨ੍ਹਾਂ ਤੇ ਕਿਰਪਾ ਕਰਦੇ ਹਨ। ਉਹਨਾਂ ਦੇ ਮਨ ਵਿਚ ਨਾਮ ਵਸਾ ਦੇਂਦੇ ਹਨ।

**ਨਾਨਕ, ਸੋਭਾ ਸੁਰਤਿ ਦੇਇ ਪ੍ਰਭੁ; ਆਪੇ, ਗੁਰਮੁਖਿ ਦੇ ਵਡਿਆਈ ॥੪॥੧੫॥੪੮॥**

ਸਤਿਗੁਰੂ ਜੀ ਕਹਿੰਦੇ ਹਨ। ਉਹਨਾਂ ਗੁਰਮੁਖਾਂ ਨੂੰ ਸੋਭਾ ਇਸ ਲੋਕ ਦੀ ਅਤੇ (ਸੁਰਤਿ) ਗਿਆਤ ਪ੍ਰਲੋਕ ਦੀ ਪ੍ਰਭੂ ਦਿੰਦਾ ਹੈ।

**ਦੂਸਰਾ ਅਰਥ :** ਪ੍ਰਭੂ ਉਹਨਾਂ ਨੂੰ (ਸੋਭਾ) ਭਗਤੀ ਦੀ (ਸੁਰਤਿ) ਸ੍ਰੇਸ਼ਟ ਪ੍ਰੀਤੀ ਵਾਹਿਗੁਰੂ ਦੀ ਬਖ਼ਸ਼ਦੇ ਹਨ।

**ਤੀਸਰਾ ਅਰਥ :** ਪ੍ਰਭੂ ਨੇ ਉਹਨਾਂ ਨੂੰ ਸੋਭਾ ਕਰਨ ਦੀ ਗਿਆਤ ਬਖ਼ਸ਼ੀ ਹੈ। (ਆਪੇ ਗੁਰਮੁਖਿ) ਉਹਨਾਂ ਗੁਰਮੁਖਾਂ ਨੂੰ ਆਪ ਹੀ ਪਰਮੇਸ਼ਰ ਆਪਣੇ ਸਰੂਪ ਦੀ ਪ੍ਰਾਪਤੀ ਰੂਪ ਵਡਿਆਈ ਦਿੰਦਾ ਹੈ ॥੪॥੧੫॥੪੮॥

## ਸਿਰੀਰਾਗੁ ਮਹਲਾ ੩ ॥

ਧਨੁ ਜਨਨੀ ਜਿਨਿ ਜਾਇਆ ਧੰਨੁ ਪਿਤਾ ਪਰਧਾਨੁ ॥ ਸਤਗੁਰੁ ਸੇਵਿ ਸੁਖੁ ਪਾਇਆ ਵਿਚਹੁ ਗਇਆ ਗੁਮਾਨੁ ॥ ਦਰਿ ਸੇਵਨਿ ਸੰਤ ਜਨ ਖੜੇ ਪਾਇਨਿ ਗੁਣੀ ਨਿਧਾਨੁ ॥੧॥ ਮੇਰੇ ਮਨ ਗੁਰ ਮੁਖਿ ਧਿਆਇ ਹਰਿ ਸੋਇ ॥ ਗੁਰ ਕਾ ਸਬਦੁ ਮਨਿ ਵਸੈ ਮਨੁ ਤਨੁ ਨਿਰਮਲੁ ਹੋਇ ॥੧॥ ਰਹਾਉ ॥ ਕਰਿ ਕਿਰਪਾ ਘਰਿ ਆਇਆ ਆਪੇ ਮਿਲਿਆ ਆਇ ॥ ਗੁਰ ਸਬਦੀ ਸਾਲਾਹੀਐ ਰੰਗੇ ਸਹਜਿ ਸੁਭਾਇ ॥ ਸਚੈ ਸਚਿ ਸਮਾਇਆ ਮਿਲਿ ਰਹੈ ਨ ਵਿਛੁੜਿ ਜਾਇ ॥੨॥ ਜੋ ਕਿਛੁ ਕਰਣਾ ਸੁ ਕਰਿ ਰਹਿਆ ਅਵਰੁ ਨ ਕਰਣਾ ਜਾਇ ॥ ਚਿਰੀ ਵਿਛੁੰਨੇ ਮੇਲਿਅਨੁ ਸਤਗੁਰ ਪੰਨੈ ਪਾਇ ॥ ਆਪੇ ਕਾਰ ਕਰਾਇਸੀ ਅਵਰੁ ਨ ਕਰਣਾ ਜਾਇ ॥੩॥ ਮਨੁ ਤਨੁ ਰਤਾ ਰੰਗ ਸਿਉ ਹਉਮੈ ਤਜਿ ਵਿਕਾਰ ॥ ਅਹਿਨਿਸਿ ਹਿਰਦੈ ਰਵਿ ਰਹੈ ਨਿਰਭਉ ਨਾਮੁ ਨਿਰੰਕਾਰ ॥ ਨਾਨਕ ਆਪਿ ਮਿਲਾਇਅਨੁ ਪੂਰੈ ਸਬਦਿ ਅਪਾਰ ॥੪॥੧੬॥੪੯॥

(ਅੰਗ ੩੨)

ਇਸ ਪਾਵਨ ਸ਼ਬਦ ਵਿਚ ਸ੍ਰੀ ਗੁਰੂ ਅਮਰਦਾਸ ਜੀ ਮਹਾਰਾਜ ਸ੍ਰੀ ਗੁਰੂ ਅੰਗਦ ਦੇਵ ਜੀ ਸੱਚੇ ਪਾਤਸ਼ਾਹ ਮਹਾਰਾਜ ਸਾਹਿਬ ਬਾਰੇ ਕਹਿੰਦੇ ਹਨ।

### ਧਨੁ ਜਨਨੀ ਜਿਨਿ ਜਾਇਆ; ਧੰਨੁ ਪਿਤਾ ਪਰਧਾਨੁ ॥

ਧੰਨ ਹੈ ਜਨਨੀ, ਮਾਤਾ ਤ੍ਰਿਪਤਾ ਜੀ। ਧੰਨ ਹੈ ਜਨਨੀ, ਮਾਤਾ ਸਭਰਾਈ ਜੀ (ਮਾਤਾ ਦਯਾ ਕੌਰ ਜੀ) ਜਿਨ੍ਹਾਂ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਅਤੇ ਸ੍ਰੀ ਗੁਰੂ ਅੰਗਦ ਦੇਵ ਜੀ ਨੂੰ ਜਾਇਆ ਹੈ। ਭਾਵ ਜਿਨ੍ਹਾਂ ਦੁਆਰਾ ਸਤਿਗੁਰੂ ਜੀ ਦਾ ਪ੍ਰਕਾਸ਼ ਹੋਇਆ ਅਤੇ ਧੰਨ ਹਨ ਉਹਨਾਂ ਦੇ ਪਿਤਾ ਜੀ ਬਾਬਾ ਕਾਲੂ ਜੀ, ਅਤੇ ਫੇਰੂ ਮੱਲ ਜੀ, (ਪਰਧਾਨੁ) ਮੁਖੀ ਹਨ। ਸਭ ਤੋਂ ਸ਼੍ਰੋਮਣੀ ਮੁਖੀ ਹਨ ਕਿਉਂਕਿ ਜਦੋਂ ਬਾਬਾ ਕਾਲੂ ਜੀ ਪਿੱਤਰਾਂ ਪਾਸ ਗਏ ਸਨ। ਤਾਂ ਸਾਰਿਆਂ ਨੇ ਖੜੇ ਹੋ ਕੇ, ਉੱਠ ਕੇ ਸਤਿਕਾਰ ਕੀਤਾ ਸੀ। ਅਤੇ ਸਾਰਿਆਂ ਨੇ ਹੱਥ ਜੋੜ ਕੇ ਬੇਨਤੀ ਕੀਤੀ ਸੀ ਕਿ ਤੁਸੀਂ ਸਾਡੇ ਸਾਰਿਆਂ ਵਿਚੋਂ (ਪਰਧਾਨੁ) ਮੁਖੀ ਹੋ। ਤੁਹਾਡੇ ਘਰ ਸਤਿਗੁਰਾਂ ਨੇ ਅਵਤਾਰ ਲਿਆ ਹੈ। ਇਸ ਪ੍ਰਕਾਰ ਬਾਬਾ ਫੇਰੂ ਮੱਲ ਜੀ ਵੀ ਪਰਧਾਨ ਹਨ, ਮੁਖੀ ਹਨ। ਜਿਨ੍ਹਾਂ ਨੇ ਭਗਤੀ ਕਰਕੇ ਸ੍ਰੀ ਗੁਰੂ ਅੰਗਦ ਦੇਵ ਜੀ ਨੂੰ ਪ੍ਰਗਟ ਕੀਤਾ ਹੈ। ਜਿਨ੍ਹਾਂ ਨੇ ਸਤਿਗੁਰਾਂ ਦੀ ਸੇਵਾ ਕੀਤੀ ਹੈ। ਇਸ ਕਰਕੇ ਮਾਤਾ ਪਿਤਾ ਧੰਨ ਹਨ।

**ਦੂਸਰਾ ਅਰਥ :** ਉਹਨਾਂ ਗੁਰਮੁਖ ਤੱਤ ਬੇਤਿਆਂ ਦੀ ਮਾਤਾ ਵੀ ਧੰਨ ਹੈ। ਜਿਨ੍ਹਾਂ ਨੇ ਪੈਦਾ ਕੀਤਾ ਹੈ। ਪਿਤਾ ਵੀ ਉਹਨਾਂ ਦਾ ਪ੍ਰਧਾਨ ਸ਼ਰੋਮਣੀ ਹੈ।

**ਤੀਸਰਾ ਅਰਥ :** ਉਹਨਾਂ ਗੁਰਸਿੱਖਾਂ ਦੀ ਖਿਮਾ ਰੂਪ ਮਾਤਾ ਵੀ ਧੰਨ ਹੈ। ਸੰਤੋਖ ਰੂਪ ਪਿਤਾ ਜੋ ਸਾਰਿਆਂ ਤੋਂ ਮੁਖੀ ਹੈ, ਉਹ ਵੀ ਧੰਨ ਹੈ।

### ਸਤਗੁਰੁ ਸੇਵਿ ਸੁਖੁ ਪਾਇਆ; ਵਿਚਹੁ ਗਇਆ ਗੁਮਾਨੁ ॥

ਐਸੇ ਸਤਿਗੁਰਾਂ ਦੀ ਸੇਵਾ ਕਰਕੇ ਜਿਨ੍ਹਾਂ ਨੇ ਸੁਖ ਸਰੂਪ ਨੂੰ ਪਾਇਆ ਹੈ। ਉਹਨਾਂ ਦੇ (ਵਿਚਹੁ) ਅੰਦਰੋਂ

ਦੇਹ ਅਭਿਮਾਨ ਦਾ ਅਤੇ ਗੁਣਾਂ ਦਾ ਹੰਕਾਰ ਚਲਾ ਜਾਂਦਾ ਹੈ।

**ਦਰਿ ਸੇਵਨਿ ਸੰਤ ਜਨ ਖੜੇ; ਪਾਇਨਿ ਗੁਣੀ ਨਿਧਾਨੁ ॥੧॥**

ਸਤਿਗੁਰਾਂ ਦੇ ਦਰ ਤੇ ਬਾਬਾ ਬੁੱਢਾ ਜੀ ਆਦਿਕ ਸੰਤ ਭਗਤ ਸੇਵਾ ਕਰਦੇ ਹਨ। ਸਮੈਹਿਤ ਚਿਤ ਖੜ੍ਹੇ ਹੋ ਕਰਕੇ। ਸਮੈਹਿਤ=ਇਕਾਗਰ ਮਨ ਕਰਕੇ ਖੜੇ ਹੋ ਕੇ।

**ਦੂਸਰਾ ਅਰਥ:** (ਦਰਿ) ਸੰਗਤ ਰੂਪੀ ਦਰ ਵਿਚ ਸੰਤ ਮਹਾਤਮਾ (ਜਨ) ਗੁਰਸਿੱਖ ਪਿਆਰੇ। ਪਰਮੇਸ਼ਰ ਦਾ ਸਿਮਰਨ ਕਰਦੇ ਹਨ। ਸਮੈਹਿਤ ਚਿਤ ਖੜ੍ਹੇ ਹੋ ਕਰਕੇ। ਸਮੈਹਿਤ ਚਿਤ=ਇਕਾਗਰ ਮਨ ਕਰਕੇ ਸਮਾਧੀ ਵਿਚ ਸਥਿੱਤ ਹੋਣਾ। ਭਾਵ-ਸਮਾਧੀ ਵਿਚ ਇਕਾਗਰਤਾ ਨਾਲ ਸੁਰਤ ਜੋੜ ਕੇ ਸਿਮਰਨ ਕਰਦੇ ਹਨ। (ਪਾਇਨਿ) ਉਹ ਗੁਰਮੁਖ ਸੰਤ ਭਗਤ ਗੁਣਾਂ ਦੇ ਖ਼ਜ਼ਾਨੇ ਪਰਮੇਸ਼ਰ ਨੂੰ ਪ੍ਰਾਪਤ ਕਰ ਲੈਂਦੇ ਹਨ।

**ਮੇਰੇ ਮਨ; ਗੁਰ ਮੁਖਿ ਧਿਆਇ ਹਰਿ ਸੋਇ ॥**

ਹੇ ਮੇਰੇ ਮਨ ਮੁਖੀ ! ਗੁਰਾਂ ਦੁਆਰਾ ਪ੍ਰਮੇਸ਼ਰ ਨੂੰ ਧਿਆਉਣਾ ਕਰ। ਫੇਰ (ਹਰਿ ਸੋਇ) ਉਹ ਹਰੀ ਪ੍ਰਗਟ ਹੋ ਜਾਵੇਗਾ।

**ਗੁਰ ਕਾ ਸਬਦੁ ਮਨਿ ਵਸੈ; ਮਨੁ ਤਨੁ ਨਿਰਮਲੁ ਹੋਇ ॥੧॥ ਰਹਾਉ ॥**

ਗੁਰੂ ਸਾਹਿਬ ਦਾ ਸ਼ਬਦ ਮਨ ਵਿਚ ਵਸਣ ਕਰਕੇ। ਮਨ ਵਿਸ਼ੇ ਵਾਸ਼ਨਾਂ ਤੋਂ ਅਤੇ ਤਨ ਕੁਕਰਮਾਂ ਦੀ ਮੈਲ ਤੋਂ ਉੱਜਲ ਹੋ ਜਾਂਦਾ ਹੈ।

**ਕਰਿ ਕਿਰਪਾ ਘਰਿ ਆਇਆ; ਆਪੇ ਮਿਲਿਆ ਆਇ ॥**

ਗੁਰਾਂ ਦੀ ਕਿਰਪਾ ਕਰਕੇ ਜਿਹੜਾ ਸੰਗਤਿ ਰੂਪੀ ਘਰ ਵਿਚ ਆਇਆ ਹੈ। ਅਥਵਾ: ਗੁਰੂ ਸਾਹਿਬ ਦੀ ਕਿਰਪਾ ਕਰਕੇ ਜਿਨ੍ਹਾਂ ਦਾ ਮਨ ਅੰਤਰਮੁਖ ਹੋਣ ਰੂਪ ਘਰ ਵਿਚ ਆਇਆ ਹੈ। ਉਹਨਾਂ ਨੂੰ ਆਪੇ ਹੀ ਪ੍ਰਭੂ ਆ ਕਰਕੇ ਮਿਲਦਾ ਹੈ।

**ਗੁਰ ਸਬਦੀ ਸਾਲਾਹੀਐ; ਰੰਗੇ ਸਹਜਿ ਸੁਭਾਇ ॥**

ਗੁਰਾਂ ਦੇ ਉਪਦੇਸ਼ ਦੁਆਰਾ ਪ੍ਰਭੂ ਨੂੰ ਜੋ ਸਲਾਹੁੰਦੇ ਹਨ। ਪ੍ਰਭੂ ਦੀ ਮਹਿਮਾ ਕਰਦੇ ਹਨ। ਉਹ ਨਾਮ ਰੰਗ ਵਿਚ ਸੁੱਤੇ ਸਿਧ ਹੀ ਰੰਗੇ ਜਾਂਦੇ ਹਨ।

**ਸਚੈ ਸਚਿ ਸਮਾਇਆ ਮਿਲਿ ਰਹੈ; ਨ ਵਿਛੁੜਿ ਜਾਇ ॥੨॥**

ਸਚੇ ਨਾਮ ਦੇ (ਸਚਿ) ਮੰਨਣ ਕਰਕੇ ਪ੍ਰਭੂ ਵਿਚ ਅਭੇਦ ਹੋਈ ਦਾ ਹੈ। ਜੋ ਪਰਮੇਸ਼ਰ ਵਿਚ ਮਿਲੇ ਹਨ। ਫੇਰ ਉਹ ਵਿਛੜ ਕਰਕੇ ਜੂਨਾਂ ਵਿਚ ਨਹੀਂ ਜਾਂਦੇ ਹਨ।

**ਜੋ ਕਿਛੁ ਕਰਣਾ ਸੁ ਕਰਿ ਰਹਿਆ; ਅਵਰੁ ਨ ਕਰਣਾ ਜਾਇ ॥**

ਜੋ ਕੁਝ ਵੀ ਪਰਮੇਸ਼ਰ ਨੇ ਕਰਨਾ ਹੈ। ਉਹ ਪਿੱਛੇ ਕੀਤਾ ਹੈ। ਹੁਣ ਕਰ ਰਿਹਾ ਹੈ। ਅੱਗੇ ਨੂੰ ਕਰੇਗਾ (ਅਵਰੁ) ਹੋਰ ਕਿਸੇ ਤੋਂ ਕੁਝ ਨਹੀਂ ਕੀਤਾ ਜਾ ਸਕਦਾ ਹੈ। ਗੁਰਮੁਖਾਂ ਦੀ ਸ਼ੇਰ ਦ੍ਰਿਸ਼ਟੀ ਹੈ। ਉਹ ਪਰਮੇਸ਼ਰ ਨੂੰ ਸਮਰੱਥ ਸਮਝਦੇ ਹਨ।

**ਚਿਰੀ ਵਿਛੁੰਨੇ ਮੇਲਿਅਨੁ; ਸਤਗੁਰ ਪੰਨੈ ਪਾਇ ॥**

ਜੋ ਜੀਵ ਕਰਮਾਂ ਕਰਕੇ ਚਿਰਾਂ ਤੋਂ ਵਿਛੁੜੇ ਹੋਏ ਸਨ। ਸਤਿਗੁਰਾਂ ਨੇ ਆਪਣੇ (ਪੰਨੈ) ਦਫ਼ਤਰ ਵਿਚ ਪਾ

ਕਰਕੇ। **ਅਥਵਾ** : ਸ਼ਰਨ ਰੂਪੀ (ਪੰਨੈ) ਪੱਲੇ ਵਿਚ, ਪ੍ਰੇਮ ਰੂਪੀ (ਪੰਨੈ) ਲੜ ਨਾਲ ਲਾ ਕਰਕੇ ਮੇਲ ਲਏ ਹਨ। ਨਾਮ ਰੂਪੀ (ਪੰਨੈ) ਪੱਲੇ ਵਿਚ ਪਾ ਕਰਕੇ ਮੇਲ ਲਏ ਹਨ।

**ਆਪੇ ਕਾਰ ਕਰਾਇਸੀ; ਅਵਰੁ ਨ ਕਰਣਾ ਜਾਇ ॥੩॥**

ਗੁਰੂ ਸਾਹਿਬ ਜੀ ਆਪ ਭਗਤੀ ਦੀ ਕਾਰ ਕਰਦੇ ਹਨ ਤੇ ਸਿੱਖਾਂ ਤੋਂ ਤਿੰਨੇ ਕਾਲ ਭਗਤੀ ਦੀ ਕਾਰ ਕਰਾਉਂਦੇ ਹਨ। ਸਤਿਗੁਰਾਂ ਤੋਂ ਬਿਨਾਂ ਇਹ ਪਰਉਪਕਾਰ ਕਿਸੇ ਹੋਰ ਤੋਂ ਨਹੀਂ ਕੀਤਾ ਜਾ ਸਕਦਾ ਹੈ।

**ਮਨੁ ਤਨੁ ਰਤਾ ਰੰਗ ਸਿਉ ਹਉਮੈ ਤਜਿ ਵਿਕਾਰ ॥**

ਗੁਰਮੁਖਾਂ ਦਾ ਮਨ ਤੇ ਤਨ ਪ੍ਰੇਮ ਰੰਗ ਨਾਲ ਰੰਗਿਆ ਹੋਇਆ ਹੈ। ਮਨ ਵਿਚ ਜੋ ਹਉਮੈ ਦੇਹ ਦੀ ਸੀ ਤੇ ਵਿਕਾਰ ਸਨ, ਇਹ ਸਾਰੇ ਤਿਆਗ ਦਿੱਤੇ ਹਨ।

ਪ੍ਰਸ਼ਨ: ਗੁਰਮੁਖ ਕਰਤੱਬ ਕੀ ਕਰਦੇ ਹਨ।

**ਅਹਿਨਿਸਿ ਹਿਰਦੈ ਰਵਿ ਰਹੈ; ਨਿਰਭਉ ਨਾਮੁ ਨਿਰੰਕਾਰ ॥**

ਉੱਤਰ: ਅਕਾਰਾਂ ਤੋਂ ਰਹਿਤ ਨਿਰਭਉ ਸਰੂਪ ਪਰਮੇਸ਼ਰ ਦੇ ਨਿਰਭਉ ਨਿਰਵੈਰੁ ਆਦਿਕ ਨਾਮ ਨੂੰ ਹਿਰਦੈ ਵਿਚ ਰਾਤ ਦਿਨ (ਰਵੈ) ਉਚਾਰਦੇ ਰਹਿੰਦੇ ਹਨ ਅਤੇ ਭੈ ਤੋਂ ਰਹਿਤ ਹੋ ਜਾਂਦੇ ਹਨ।

**ਨਾਨਕ ਆਪਿ ਮਿਲਾਇਅਨੁ; ਪੂਰੈ ਸਬਦਿ ਅਪਾਰ ॥੪॥੧੬॥੪੯॥**

ਸਤਿਗੁਰੂ ਸਾਹਿਬ ਕਹਿੰਦੇ ਹਨ ਕਿ ਪੂਰਨ ਸ਼ਬਦ ਦੁਆਰਾ, ਆਪਣਾ ਜੋ ਅਪਾਰ ਆਤਮ ਸਰੂਪ ਹੈ, ਨੂੰ ਪਾ ਕਰਕੇ ਨਿਹਾਲ ਹੋ ਗਏ ਹਨ।

**ਦੂਸਰਾ ਅਰਥ :** ਉਨ੍ਹਾਂ ਨੂੰ ਗੁਰਾਂ ਨੇ ਆਪ ਮੇਲ ਲਿਆ ਹੈ ਤੇ ਪੂਰਨ ਸ਼ਬਦ ਦੁਆਰਾ ਪਾਰਾਵਾਰ ਤੋਂ ਰਹਿਤ ਸਰੂਪ ਨੂੰ ਪਾ ਕਰਕੇ ਨਿਹਾਲ ਹੋ ਗਏ ਹਨ ॥੪॥੧੬॥੪੯॥

**ਸਿਰੀਰਾਗੁ ਮਹਲਾ ੩ ॥**

**ਗੋਵਿਦੁ ਗੁਣੀ ਨਿਧਾਨੁ ਹੈ ਅੰਤੁ ਨ ਪਾਇਆ ਜਾਇ ॥ ਕਥਨੀ ਬਦਨੀ ਨ ਪਾਈਐ ਹਉਮੈ ਵਿਚਹੁ ਜਾਇ ॥ ਸਤਗੁਰਿ ਮਿਲਿਐ ਸਦ ਭੈ ਰਚੈ ਆਪਿ ਵਸੈ ਮਨਿ ਆਇ ॥੧॥ ਭਾਈ ਰੇ ਗੁਰਮੁਖਿ ਬੂਝੈ ਕੋਇ ॥ ਬਿਨੁ ਬੂਝੇ ਕਰਮ ਕਮਾਵਣੇ ਜਨਮੁ ਪਦਾਰਥੁ ਖੋਇ ॥੧॥ ਰਹਾਉ ॥ ਜਿਨੀ ਚਾਖਿਆ ਤਿਨੀ ਸਾਦੁ ਪਾਇਆ ਬਿਨੁ ਚਾਖੇ ਭਰਮਿ ਭੁਲਾਇ ॥ ਅੰਮ੍ਰਿਤੁ ਸਾਚਾ ਨਾਮੁ ਹੈ ਕਹਣਾ ਕਛੂ ਨ ਜਾਇ ॥ ਪੀਵਤ ਹੂ ਪਰਵਾਣੁ ਭਇਆ ਪੂਰੈ ਸਬਦਿ ਸਮਾਇ ॥੨॥ ਆਪੇ ਦੇਇ ਤ ਪਾਈਐ ਹੋਰੁ ਕਰਣਾ ਕਿਛੂ ਨ ਜਾਇ ॥ ਦੇਵਣ ਵਾਲੇ ਕੈ ਹਥਿ ਦਾਤਿ ਹੈ ਗੁਰੂ ਦੁਆਰੈ ਪਾਇ ॥ ਜੇਹਾ ਕੀਤੋਨੁ ਤੇਹਾ ਹੋਇਆ ਜੇਹੇ ਕਰਮ ਕਮਾਇ ॥੩॥ ਜਤੁ ਸਤੁ ਸੰਜਮੁ ਨਾਮੁ ਹੈ ਵਿਣੁ ਨਾਵੈ ਨਿਰਮਲੁ ਨ ਹੋਇ ॥ ਪੂਰੈ ਭਾਗਿ ਨਾਮੁ ਮਨਿ ਵਸੈ ਸਬਦਿ ਮਿਲਾਵਾ ਹੋਇ ॥ ਨਾਨਕ ਸਹਜੇ ਹੀ ਰੰਗਿ ਵਰਤਦਾ ਹਰਿ ਗੁਣ ਪਾਵੈ ਸੋਇ ॥੪॥ ੧੭॥੫੦॥**

*(ਅੰਗ ੩੨-੩੩)*

**ਗੋਵਿਦੁ ਗੁਣੀ ਨਿਧਾਨੁ ਹੈ ਅੰਤੁ ਨ ਪਾਇਆ ਜਾਇ ॥**

ਪ੍ਰਸ਼ਨ: ਸਿੱਖਾਂ ਨੇ ਬੇਨਤੀ ਕੀਤੀ ਕਿ ਹੇ ਗੁਰੂ ਜੀ! ਪ੍ਰਭੂ ਦੇ ਹੋਰ ਵੀ ਗੁਣਾਂ ਨੂੰ ਕਥਨ ਕਰੋ। ਉੱਤਰ: ਹੇ ਗੁਰਸਿੱਖੋ ਲੋਕ ਸ਼ਾਸਤਰ ਵਿਦਿਆ ਕਰਕੇ, ਮੰਤਰ, ਜੰਤਰ ਕਰਕੇ, ਰਿੱਧੀਆਂ, ਸਿੱਧੀਆਂ ਕਰਕੇ, ਗੁਣੀ ਕਹਾਉਂਦੇ ਹਨ। ਪਰ ਉਹ ਗੁਣ ਨਾਸ ਹੋ ਜਾਣ ਵਾਲੇ ਹਨ। ਕੇਵਲ (ਗੋਵਿਦ ਗੁਣੀ) (ਗੋ) ਪ੍ਰਿਥਵੀ ਦਾ (ਵਿਦੁ) ਪ੍ਰਕਾਸ਼ਕ ਪਰਮੇਸ਼ਰ ਹੀ ਗੁਣਾਂ ਦਾ ਖਜ਼ਾਨਾ ਹੈ। ਨਿਰਗੁਣ ਦੇ ਗੁਣ ਸੱਤ, ਚੇਤਨ, ਅਨੰਦ, ਸਰਗੁਣ ਦੇ ਗੁਣ = ਭਗਤ ਵਛਲ, ਦੀਨ ਦਇਆਲ, ਪਤਿਤ ਪਾਵਨ, ਆਦਿ। (ਅੰਤੁ ਨ) ਦੇਹ ਧਾਰੀਆਂ ਤੋਂ ਉਸਦੇ ਗੁਣਾਂ ਦਾ ਅੰਤ ਨਹੀਂ ਪਾਇਆ ਜਾਂਦਾ ਹੈ।

ਪ੍ਰਮਾਣ : [**ਅਵਤਾਰ ਨ ਜਾਨਹਿ ਅੰਤੁ ॥ ਪਰਮੇਸਰੁ ਪਾਰਬ੍ਰਹਮ ਬੇਅੰਤੁ ॥੧॥**] (ਅੰਗ ੮੯੪)

**ਕਥਨੀ ਬਦਨੀ ਨ ਪਾਈਐ; ਹਉਮੈ ਵਿਚਹੁ ਜਾਇ ॥**

(ਕਥਨੀ) ਕਥਨ ਕਰਨ ਵਾਲੇ ਜਿਵੇਂ ਸਾਂਖੀ, ਨਿਆਇਕ, ਵੇਦਾਂਤੀ, ਕਰਮਕਾਂਡੀ ਹਨ। ਸਾਂਖੀਆਂ ਵੱਤ ਤੱਤਾਂ ਦੀ ਵਿਚਾਰ ਦੇ ਕਥਨ ਦੁਆਰਾ ਵੀ, ਅੰਤ ਨਹੀਂ ਪਾਇਆ ਜਾਂਦਾ ਪਰਮੇਸ਼ਰ ਦਾ। ਨਿਆਇਕਾਂ ਦੁਆਰਾ ਜੁਗਤੀਆਂ ਕਰਕੇ ਵੀ। ਵੇਦਾਂਤੀ, ਜਗਤ ਮਿਥਿਆ ਹੈ, ਬ੍ਰਹਮ ਸੱਤ ਹੈ, ਸੋਹੰ ਉਚਾਰਦੇ ਹਨ, ਇਹਨਾਂ ਦੇ ਕਥਨ ਦੁਆਰਾ ਵੀ। ਕਰਮਕਾਂਡੀ ਨਿੱਤ ਨਮਿੱਤ ਆਦਿ ਕਰਮਾਂ ਨੂੰ ਕਥਨ ਕਰਦੇ ਹਨ। ਇਹਨਾਂ ਸਾਰਿਆਂ ਦੇ ਕਥਨ ਕਰਕੇ ਉਸ ਦਾ ਅੰਤ ਨਹੀਂ ਪਾਇਆ ਜਾਂਦਾ ਹੈ। (ਬਦਨੀ) ਕਵੀਸ਼ਰੀ ਕਰਕੇ ਵੀ ਪ੍ਰਾਪਤ ਨਹੀਂ ਹੁੰਦਾ ਹੈ। ਜੋ ਕਵੀਆਂ ਦਾ ਆਦਿ ਕਵੀ ਹੈ*। ਉਸ ਤੋਂ ਵੀ ਅੰਤ ਨਹੀਂ ਪਾਇਆ ਜਾਂਦਾ ਹੈ। ਪ੍ਰਸ਼ਨ-ਪ੍ਰਾਪਤਿ ਕਿਵੇਂ ਹੋਵੇ ਜੀ। ਉੱਤਰ-(ਹਉਮੈ) ਜੇ ਕਰਕੇ ਸਰੀਰ ਦੀ ਹਉਮੈ ਚਲੀ ਜਾਵੇ ਤਾਂ ਪ੍ਰਾਪਤ ਹੁੰਦਾ ਹੈ। ਤਿੰਨਾਂ ਦੇਹਾਂ ਦੀ ਹਉਮੈ ਨਵਿਰਤ ਹੋਵੇ।

---

* *ਆਦਿ ਕਵੀ ਬਾਲਮੀਕ ਨੂੰ ਮੰਨਦੇ ਹਨ ਜੋ ਸਤਿਜੁਗ ਵਿਚ ਹੋਇਆ ਹੈ।*

ਪ੍ਰਮਾਣ : [ਬੋਇਓ ਬੀਜੁ ਅਹੰ ਮਮ ਅੰਕੁਰੁ ਬੀਤਤ ਅਉਧ ਕਰਤ ਅਘਨਾ ॥] (ਅੰਗ ੧੩੮੭)
ਹਰ ਤਰ੍ਹਾਂ ਦੀ ਹਉਮੈ ਚਲੀ ਜਾਵੇ, ਤਦ ਪ੍ਰਾਪਤ ਹੁੰਦਾ ਹੈ।

ਪ੍ਰਸ਼ਨ : ਹਉਮੈ ਕਿਵੇਂ ਮਿਟੇ

**ਸਤਗੁਰਿ ਮਿਲਿਐ ਸਦ ਭੈ ਰਚੈ ਆਪਿ ਵਸੈ ਮਨਿ ਆਇ ॥੧॥**

ਉੱਤਰ : ਜੇ ਕਰ ਸੱਚੇ ਸਤਿਗੁਰੂ ਮਿਲ ਜਾਣ ਤਾਂ ਹਉਮੈ ਮਿਟਦੀ ਹੈ।

ਪ੍ਰਸ਼ਨ : ਗੁਰਾਂ ਨਾਲ ਕਿਵੇਂ ਮਿਲੇ ?

ਪ੍ਰਮਾਣ : [ਮਿਲਿਐ ਮਿਲਿਆ ਨਾ ਮਿਲੈ ਮਿਲੈ ਮਿਲਿਆ ਜੇ ਹੋਇ ॥ ਅੰਤਰ ਆਤਮੈ ਜੋ ਮਿਲੈ ਮਿਲਿਆ ਕਹੀਐ ਸੋਇ ॥੩॥] (ਅੰਗ ੭੯੧)
ਅੰਦਰੋਂ ਸੁਰਤ ਦੁਆਰਾ ਮਿਲਦਿਆਂ ਹੋਇਆਂ ਜੁੜਨਾ ਕਰੇ ਤਾਂ ਗੁਰਾਂ ਨਾਲ ਮਿਲਿਆ ਜਾਣੀ ਦਾ ਹੈ।

ਪ੍ਰਮਾਣ : [ਸਿਰ ਉਪਰਿ ਠਾਢਾ ਗੁਰੁ ਸੂਰਾ ॥] (ਅੰਗ ੨੯੩)
ਐਸ ਤਰ੍ਹਾਂ ਗੁਰੂ ਜੀ ਨੂੰ ਜਾਣੇ ਤਾਂ ਮਿਲਿਆ ਜਾਣੀ ਦਾ ਹੈ।

ਪ੍ਰਸ਼ਨ : ਪ੍ਰਭੂ ਦੀ ਪ੍ਰਾਪਤੀ ਕਿਵੇਂ ਹੋਵੇ ?

ਉੱਤਰ : (ਭੈ ਰਚੈ) ਪਰਮੇਸ਼ਰ ਦੇ ਭੈ ਵਿਚ ਰਚਨਾ ਕਰੇ। (ਆਪਿ ਵਸੈ) ਫੇਰ ਪ੍ਰਮੇਸ਼ਰ ਮਨ ਵਿਚ ਆਪ ਆ ਕਰਕੇ ਵਸ ਜਾਂਦਾ ਹੈ।

**ਭਾਈ ਰੇ; ਗੁਰਮੁਖਿ ਬੂਝੈ ਕੋਇ ॥**

ਹੇ ਭਾਈ ! ਕੋਈ ਵਿਰਲਾ ਗੁਰਮੁਖ ਹੀ ਗੁਰਾਂ ਤੋਂ ਪ੍ਰਾਪਤੀ ਦੀ ਸਿੱਖਿਆ ਨੂੰ ਸਮਝਦਾ ਹੈ।

**ਬਿਨੁ ਬੂਝੇ ਕਰਮ ਕਮਾਵਣੇ; ਜਨਮੁ ਪਦਾਰਥੁ ਖੋਇ ॥੧॥ ਰਹਾਉ ॥**

ਜਿਹੜੇ ਮਨਮੁਖ ਗੁਰਾਂ ਤੋਂ ਸਿੱਖਿਆ ਪੁੱਛੇ ਤੋਂ ਬਿਨਾਂ ਨਿੱਤ ਨਮਿੱਤ ਕਰਮ ਕਮਾਉਂਦੇ ਹਨ। ਉਹ ਮਨੁੱਖਾ ਜਨਮ ਜੋ ਪਦਾਰਥ ਹੈ ਉਸਨੂੰ ਗੁਆ ਲੈਂਦੇ ਹਨ।

ਪ੍ਰਮਾਣ : [ਫਿਰਤ ਫਿਰਤ ਬਹੁਤੇ ਜੁਗ ਹਾਰਿਓ ਮਾਨਸ ਦੇਹ ਲਹੀ ॥ ਨਾਨਕ ਕਹਤ ਮਿਲਨ ਕੀ ਬਰੀਆ ਸਿਮਰਤ ਕਹਾ ਨਹੀ ॥੨॥੨॥] (ਅੰਗ ੬੩੧)

**ਜਿਨੀ ਚਾਖਿਆ ਤਿਨੀ ਸਾਦੁ ਪਾਇਆ; ਬਿਨੁ ਚਾਖੇ ਭਰਮਿ ਭੁਲਾਇ ॥**

ਜਿਨ੍ਹਾਂ ਨੇ ਗੁਰਾਂ ਦੇ ਸ਼ਬਦ ਨੂੰ (ਚਾਖਿਆ) ਧਾਰਨ ਕੀਤਾ ਹੈ। ਤਿਨ੍ਹਾਂ ਨੇ ਅੰਮ੍ਰਿਤ ਨਾਮ ਦੇ (ਸਾਦੁ) ਰਸ ਨੂੰ ਪ੍ਰਾਪਤ ਕੀਤਾ ਹੈ। (ਬਿਨੁ ਚਾਖੇ) ਬਿਨਾਂ ਉਪਦੇਸ਼ ਨੂੰ (ਚਾਖੇ) ਧਾਰਨ ਕੀਤੇ ਤੋਂ (ਭਰਮਿ) ਭਰਮ ਦੇ ਭੁਲਾਏ ਜੂਨਾਂ ਵਿਚ ਫਿਰਦੇ ਹਨ।

**ਅੰਮ੍ਰਿਤੁ ਸਾਚਾ ਨਾਮੁ ਹੈ ਕਹਣਾ ਕਛੂ ਨ ਜਾਇ ॥**

ਸੱਚਾ ਨਾਮ ਹੀ ਅਸਲੀ ਅੰਮ੍ਰਿਤ ਹੈ। ਉਸ ਅੰਮ੍ਰਿਤ ਬਾਰੇ ਕੁਝ ਕਿਹਾ ਨਹੀਂ ਜਾਂਦਾ ਹੈ।

## ਸਾਖੀ-ਭਗਵਾਨ ਰਾਮ ਚੰਦਰ ਜੀ ਅਗਸਤ ਮੁਨੀ ਦੇ ਆਸ਼ਰਮ ਵਿਚ

ਭਗਵਾਨ ਰਾਮ ਚੰਦਰ ਜੀ ਅਗਸਤ ਮੁਨੀ ਦੇ ਆਸ਼ਰਮ ਵਿਚ ਰਿਖੀਆਂ ਦੀ ਸਭਾ ਵਿਚ ਸਜ ਕਰਕੇ ਬੈਠੇ ਸਨ ਤਾਂ ਆਪ ਜੀ ਨੇ ਸਾਰੇ ਵਿਦਵਾਨਾਂ ਤੇ ਰਿਸ਼ੀਆਂ ਨੂੰ ਸੁਆਲ ਕੀਤਾ ਕਿ ਅੰਮ੍ਰਿਤ ਕਿੱਥੇ ਹੈ ਤਾਂ ਸਾਰਿਆਂ ਨੇ ਆਪੋ ਆਪਣੇ ਖਿਆਲ ਅਨੁਸਾਰ ਜੁਆਬ ਦਿੱਤਾ: (ਅਬਧਿਉ, ਬਿਧੂ, ਬਧੂ ਮੁੱਖਿਅਂ, ਫਣੀ

ਨਾਮ ਨਵਾਸਿਅੰ। ਕੇਚਤ ਵਿਦਾਂਤੀ ਸੁਧਾ ਸਰੇ ਨਾਕ ਰਾਜ ਲੋਕਿਅੰ) ਅਬਧਿਉ=ਸਮੁੰਦਰ ਵਿਚ ਅੰਮ੍ਰਿਤ ਹੈ, ਬਿਧੂ=ਚੰਦ੍ਰਮਾਂ ਦੀਆਂ ਕਿਰਨਾਂ ਵਿਚ ਅੰਮ੍ਰਿਤ ਹੈ, ਬਧੂ ਮੁਖਿਅੰ= ਇਸਤਰੀ ਦੇ ਬੁਲ੍ਹਾਂ ਵਿਚ ਅੰਮ੍ਰਿਤ ਹੈ। ਫਣੀ ਨਾਮ ਨਵਾਸਿਅੰ=ਪਤਾਲ ਲੋਕ ਵਿਚ ਸ਼ੇਸ਼ਨਾਗ ਦੇ ਫਣ ਦੀ ਮਣੀ ਵਿਚ ਅੰਮ੍ਰਿਤ ਹੈ, ਕੇਚਤ ਵਿਦਾਂਤੀ ਸੁਧਾ ਸਰੇ ਲਾਕ ਰਾਜ ਲੋਕਿਅੰ=ਕਿੰਨੇ=ਵਿਦਾਂਤੀ=ਵਿਦਵਾਨਾਂ ਨੇ ਕਿਹਾ ਮਹਾਰਾਜ ਅੰਮ੍ਰਿਤ ਦਾ ਸਰੋਵਰ ਤਾਂ ਨਾਕ ਰਾਜ=ਸਵਰਗ ਲੋਕ ਵਿਚ ਹੈ। ਸਾਰੇ ਵਿਦਵਾਨਾਂ ਨੇ ਕਿਹਾ ਮਹਾਰਾਜ ਇਹ ਅੰਮ੍ਰਿਤ ਦੀਆਂ ਪੰਜ ਥਾਵਾਂ ਹਨ। ਤਾਂ ਭਗਵਾਨ ਜੀ ਨੇ ਹਨੂੰਮਾਨ ਜੀ ਨੂੰ ਇਸ਼ਾਰਾ ਕੀਤਾ ਕਿ ਤੁਸੀਂ ਦੱਸੋ ਆਪ ਦਾ ਕੀ ਨਿਰਣਾਂ ਹੈ, ਤਾਂ ਹਨੂੰਮਾਨ ਜੀ ਨੇ ਕਿਹਾ ਭਗਵਾਨ ਜੀ ਅੰਮ੍ਰਿਤ ਦੀ ਜਗ੍ਹਾਂ ਤਾਂ [ਸੰਗਿਆ ਸੁਧਾ ਮੈਇ ਮਹਾਤਾਉ ਜਨਾਂ] ਅਰਥਾਤ:-ਜਿਸਦੀ ਸੰਗਿਆ ਸੁਧਾ=ਅੰਮ੍ਰਿਤ ਹੈ, ਉਹ ਅੰਮ੍ਰਿਤ ਮਹਾਤਮਾਂ ਜਨਾਂ ਦੀ ਸੰਗਤ ਵਿਚ ਹੈ। ਭਗਵਾਨ ਸੁਣ ਕੇ ਪ੍ਰਸੰਨ ਹੋਏ ਕਿ ਇਹ ਉੱਤਰ ਸਹੀ ਹੈ। ਇਸ ਕਰਕੇ ਅੰਮ੍ਰਿਤ ਦੀ ਦਾਤ ਗੁਰੂ ਘਰ ਵਿਚੋਂ ਹੀ ਪ੍ਰਾਪਤ ਹੁੰਦੀ ਹੈ। ਐਸੇ ਅੰਮ੍ਰਿਤ ਦੀ ਮਹਾਨਤਾ ਬਾਵਤ ਕੁਝ ਬਿਆਨ ਕਰਕੇ ਦੱਸਿਆ ਨਹੀਂ ਜਾਂਦਾ ਹੈ।

ਪ੍ਰਮਾਣ : **[ਸੁਰਿ ਨਰ ਮੁਨਿ ਜਨ ਅੰਮ੍ਰਿਤੁ ਖੋਜਦੇ ਸੁ ਅੰਮ੍ਰਿਤੁ ਗੁਰ ਤੇ ਪਾਇਆ ॥ ਪਾਇਆ ਅੰਮ੍ਰਿਤੁ ਗੁਰਿ ਕ੍ਰਿਪਾ ਕੀਨੀ ਸਚਾ ਮਨਿ ਵਸਾਇਆ ॥]** (ਅੰਗ ੯੧੮)

### ਪੀਵਤ ਹੂ ਪਰਵਾਣੁ ਭਇਆ; ਪੂਰੈ ਸਬਦਿ ਸਮਾਇ ॥੨॥

ਉਹੀ (ਹੂ) ਨਿਹਚੇ ਕਰਕੇ ਨਾਮ ਅੰਮ੍ਰਿਤ ਨੂੰ ਪੀ ਕਰਕੇ ਪ੍ਰਵਾਣਨੀਕ ਹੁੰਦਾ ਹੈ। ਜਿਸਦਾ ਮਨ ਪੂਰੇ ਗੁਰਾਂ ਦੇ ਸ਼ਬਦ ਵਿਚ ਸਮਾ ਜਾਵੇ, ਅਭੇਦ ਹੋ ਜਾਵੇ। ਫੇਰ ਉਸ ਅਵਸਥਾ ਵਿਚ ਹੰਗਤਾ ਨਹੀਂ ਰਹਿੰਦੀ ਹੈ। ਗੁਰਮੁਖ ਐਸ ਤਰ੍ਹਾਂ ਜਾਣਦੇ ਹਨ।

### ਆਪੇ ਦੇਇ ਤ ਪਾਈਐ; ਹੋਰੁ ਕਰਣਾ ਕਿਛੂ ਨ ਜਾਇ ॥

ਪ੍ਰਭੂ ਆਪ ਗੁਰਾਂ ਦੁਆਰਾ ਨਾਮ ਅੰਮ੍ਰਿਤ ਦੇਵੇ ਤਾਂ ਪਾਈਦਾ ਹੈ। ਉਸ ਪਰਮੇਸ਼ਰ ਦੀ ਸੱਤਾ ਤੋਂ ਬਿਨਾਂ ਕੋਈ ਵੀ (ਕਰਣਾ) ਕਰਤੱਬ ਕੀਤਾ ਨਹੀਂ ਜਾਂਦਾ ਹੈ।

### ਦੇਵਣ ਵਾਲੇ ਕੈ ਹਥਿ ਦਾਤਿ ਹੈ; ਗੁਰੂ ਦੁਆਰੈ ਪਾਇ ॥

ਅਕਾਲ ਪੁਰਖ ਦੇਣ ਵਾਲੇ ਦੇ ਹੱਥ ਵਿਚ ਭਗਤੀ ਦੀ, ਨਾਮ ਦੀ, ਗਿਆਨ ਦੀ, ਸਾਰੀ ਦਾਤ ਹੈ। ਪਰ ਇਸ ਦਾਤ ਨੂੰ ਗੁਰਾਂ ਦੁਆਰਾ ਪ੍ਰਾਪਤ ਕੀਤਾ ਜਾਂਦਾ ਹੈ।

### ਜੇਹਾ ਕੀਤੋਨੁ ਤੇਹਾ ਹੋਆ; ਜੇਹੇ ਕਰਮ ਕਮਾਇ ॥੩॥

ਇਸ ਜੀਵ ਨੇ ਜੈਸਾ ਕਰਮ ਕੀਤਾ ਹੈ। ਤੈਸਾ ਫਲ ਪ੍ਰਾਪਤ ਹੋਇਆ ਹੈ। ਅੱਗੇ ਜੈਸੇ ਕਰਨਗੇ ਤੈਸਾ ਹੀ ਉਸਦਾ ਫਲ ਹੋਵੇਗਾ। ਜੀਵ ਵਾਸ਼ਨਾ ਦੇ ਅਨੁਸਾਰ ਹੀ ਕਰਮ ਕਰਦਾ ਹੈ।

### ਜਤੁ ਸਤੁ ਸੰਜਮੁ ਨਾਮੁ ਹੈ; ਵਿਣੁ ਨਾਵੈ ਨਿਰਮਲੁ ਨ ਹੋਇ ॥

ਜੋ ਜਤ ਰੱਖਣਾ ਹੈ ਅਤੇ ਸਤ ਰੱਖਣਾ ਹੈ। ਇੰਦਰਿਆਂ ਦਾ (ਸੰਜਮ) ਦਮਨ ਕਰਨਾ ਹੈ। ਇਹ ਸਭ ਨਾਮ ਕਰਕੇ ਸਫਲੇ ਹਨ। ਜਤ: ਗ੍ਰਿਹਸਤੀ ਵਾਸਤੇ

ਪ੍ਰਮਾਣ : **[ਏਕਾ ਨਾਰੀ ਜਤੀ ਹੋਇ ਪਰ ਨਾਰੀ ਧੀ ਭੈਣ ਵਖਾਣੈ ॥]** (੬-੮-੩) (ਵਾਰਾਂ ਭਾਈ ਗੁਰਦਾਸ ਜੀ)

ਸਾਧੂ ਦਾ ਜਤ : [ਸਰਵਣ[੧] ਸਿਮਰਨ[੨] ਕੀਰਤਨੰ[੩] ਚਿਤਵਨ[੪] ਬਾਤ[੫] ਇਕੰਤ। ਦ੍ਰਿੜ੍ਹ ਸੰਕਲਪ[੬], ਪਰਯਤਨ[੭] ਤਨ, ਪ੍ਰਾਪਤ[੮], ਅਸਟ ਕਹੰਤ] ਇਹਨਾਂ ਅੱਠ ਅੰਗਾਂ ਕਰਕੇ ਜਤ ਰੱਖੇ। ਸੱਤ ਵਕਤਾ ਹੋਵੇ:

ਜਿਵੇਂ ਹਰੀਸ਼ ਚੰਦਰ, ਦਸਰਥ, ਪ੍ਰਿਥੁ ਆਦਿਕ ਹੋਏ। ਸਤ=[ਸਤੀ ਪਾਪ ਕਰਿ ਸਤ ਕਮਾਹਿ] ਸੰਜਮ=[ਜੇ ਕੋ ਐਸਾ ਸੰਜਮੀ ਹੋਇ] ਜਤ=[ਜਤੀ ਸਦਾਵਹਿ ਜੁਗਤਿ ਨ ਜਾਣਹਿ ਛਡਿ ਬਹਹਿ ਘਰ ਬਾਰੁ] ਐਸਾ ਪਖੰਡੀ ਜਤੀ ਸਤੀ ਨਾ ਹੋਵੇ। (ਵਿਣੁ ਨਾਵੈ) ਪੂਰਬੋ ਉਕਤਿ ਸਾਧਨਾ ਕਰਕੇ। ਫੇਰ ਵੀ ਨਾਮ ਤੋਂ ਬਿਨਾਂ ਚਿਤ ਸੁੱਧ ਨਹੀਂ ਹੁੰਦਾ ਹੈ।

**ਪੂਰੈ ਭਾਗਿ ਨਾਮੁ ਮਨਿ ਵਸੈ; ਸਬਦਿ ਮਿਲਾਵਾ ਹੋਇ ॥**

ਪੂਰਬਲੇ ਸ਼ੁੱਧ ਨਿਸ਼ਕਾਮ ਕਰਮਾਂ ਕਰਕੇ ਗੁਰੂ ਸਾਹਿਬ ਨਾਲ ਮਿਲਾਪ ਹੁੰਦਾ ਹੈ। ਫੇਰ ਗੁਰਾਂ ਦੇ ਸ਼ਬਦ ਦੁਆਰਾ ਪ੍ਰਭੂ ਦਾ ਨਾਮ ਮਨ ਵਿਚ ਵਸਦਾ ਹੈ ਅਤੇ ਵਾਹਿਗੁਰੂ ਦਾ ਮਿਲਾਪ ਹੁੰਦਾ ਹੈ।

**ਨਾਨਕ ਸਹਜੇ ਹੀ ਰੰਗਿ ਵਰਤਦਾ; ਹਰਿ ਗੁਣ ਪਾਵੈ ਸੋਇ ॥੪॥੧੭॥੫੦॥**

ਗੁਰੂ ਸਾਹਿਬ ਫ਼ੁਰਮਾਉਂਦੇ ਹਨ। ਜਿਸਦੇ ਅੰਦਰ ਸਹਿਜੇ ਹੀ ਪ੍ਰੇਮ ਦਾ ਰੰਗ ਵਰਤਦਾ ਹੈ। ਉਹੋ ਹੀ ਹਰੀ ਦੇ ਗਿਆਨ ਗੁਣਾਂ ਨੂੰ ਪ੍ਰਾਪਤ ਕਰਦਾ ਹੈ। ਅਥਵਾ: ਉਸਨੂੰ ਪ੍ਰਭੂ ਸਾਰੇ (ਰੰਗਿ) ਕੌਤਕਾਂ ਵਿਚ ਵਰਤਦਾ ਹੋਇਆ ਸਹਿਜੇ ਹੀ ਪ੍ਰਤੀਤ ਹੋਣ ਲੱਗ ਜਾਂਦਾ ਹੈ। ਉਹ ਪੁਰਸ਼ ਐਸਾ ਗੁਣ ਪ੍ਰਾਪਤ ਕਰ ਲੈਂਦਾ ਹੈ ॥੪॥੧੭॥੫੦॥

## ਸਿਰੀਰਾਗੁ ਮਹਲਾ ੩ ॥

**ਕਾਂਇਆ ਸਾਧੈ ਉਰਧ ਤਪੁ ਕਰੈ ਵਿਚਹੁ ਹਉਮੈ ਨ ਜਾਇ ॥ ਅਧਿਆਤਮ ਕਰਮ ਜੇ ਕਰੇ ਨਾਮੁ ਨ ਕਬ ਹੀ ਪਾਇ ॥ ਗੁਰ ਕੈ ਸਬਦਿ ਜੀਵਤੁ ਮਰੈ ਹਰਿ ਨਾਮੁ ਵਸੈ ਮਨਿ ਆਇ ॥੧॥ ਸੁਣਿ ਮਨ ਮੇਰੇ ਭਜੁ ਸਤਗੁਰ ਸਰਣਾ ॥ ਗੁਰ ਪਰਸਾਦੀ ਛੁਟੀਐ ਬਿਖੁ ਭਵਜਲੁ ਸਬਦਿ ਗੁਰ ਤਰਣਾ ॥੧॥ ਰਹਾਉ ॥ ਤ੍ਰੈ ਗੁਣ ਸਭਾ ਧਾਤੁ ਹੈ ਦੂਜਾ ਭਾਉ ਵਿਕਾਰੁ ॥ ਪੰਡਿਤੁ ਪੜੈ ਬੰਧਨ ਮੋਹ ਬਾਧਾ ਨਹ ਬੂਝੈ ਬਿਖਿਆ ਪਿਆਰਿ ॥ ਸਤਗੁਰਿ ਮਿਲਿਐ ਤ੍ਰਿਕੁਟੀ ਛੂਟੈ ਚਉਥੈ ਪਦਿ ਮੁਕਤਿ ਦੁਆਰੁ ॥੨॥ ਗੁਰ ਤੇ ਮਾਰਗੁ ਪਾਈਐ ਚੂਕੈ ਮੋਹੁ ਗੁਬਾਰੁ ॥ ਸਬਦਿ ਮਰੈ ਤਾ ਉਧਰੈ ਪਾਏ ਮੋਖ ਦੁਆਰੁ ॥ ਗੁਰ ਪਰਸਾਦੀ ਮਿਲਿ ਰਹੈ ਸਚੁ ਨਾਮੁ ਕਰਤਾਰੁ ॥੩॥ ਇਹੁ ਮਨੂਆ ਅਤਿ ਸਬਲ ਹੈ ਛਡੇ ਨ ਕਿਤੈ ਉਪਾਇ ॥ ਦੂਜੈ ਭਾਇ ਦੁਖੁ ਲਾਇਦਾ ਬਹੁਤੀ ਦੇਇ ਸਜਾਇ ॥ ਨਾਨਕ ਨਾਮਿ ਲਗੇ ਸੇ ਉਬਰੇ ਹਉਮੈ ਸਬਦਿ ਗਵਾਇ ॥੪॥ ੧੮॥੫੧॥**

*(ਅੰਗ ੩੩)*

### ਕਾਂਇਆ ਸਾਧੈ ਉਰਧ ਤਪੁ ਕਰੈ; ਵਿਚਹੁ ਹਉਮੈ ਨ ਜਾਇ ॥

ਜੇਕਰ ਸਰੀਰ ਨੂੰ ਨਿਉਲੀ, ਧੋਤੀ, ਦੁਆਰਾ ਭੁੱਖਾ, ਤਿਹਾਇਆ ਰਹਿ ਕੇ ਧੂਣੀਆਂ, ਜਲਧਾਰਾ ਕਰਕੇ ਸਾਧਣਾਂ ਕਰੇ। (ਉਰਧ ਤਪ) ਪੁੱਠਾ ਲਟਕ ਕੇ, ਕਪਾਲੀ ਆਸਣ ਲਾ ਕੇ, ਬਾਹਾਂ ਉੱਚੀਆਂ ਕਰਕੇ ਤਪ ਕਰਨਾ ਕਰੇ। (ਵਿਚਹੁ) ਪਰ ਫੇਰ ਵੀ ਵਿਚੋਂ ਹਉਮੈ ਨਵਿਰਤ ਨਹੀਂ ਹੁੰਦੀ ਹੈ।

### ਅਧਿਆਤਮ ਕਰਮ ਜੇ ਕਰੇ; ਨਾਮੁ ਨ ਕਬ ਹੀ ਪਾਇ ॥

ਜੋਗੀਆਂ ਦੀ ਤਰ੍ਹਾਂ ਆਪਣੀ ਦੇਹ ਨੂੰ ਕਲਪ ਪ੍ਰਯੰਤ ਰੱਖਣ ਲਈ ਦੁਆਈਆਂ ਆਦਿ ਵਰਤਣਾ ਕਰੇ। ਸੁਆਸ ਰੋਕਣ ਦੇ ਕਰਮ ਆਦਿ ਪ੍ਰਾਣਾਂਯਾਮ ਕਰੇ। ਵਾ: ਚਾਰ ਵਾਕੀਆਂ ਨੇ ਸਥੂਲ ਦੇਹ ਨੂੰ ਹੀ ਆਤਮਾ ਮੰਨਿਆ ਹੈ। ਗਉਣ ਆਤਮਾ, ਮਿਥਿਆ ਆਤਮਾ, ਮੁਖ ਆਤਮਾ। ਗਉਣ ਆਤਮਾ=ਸੰਸਾਰ ਦੇ ਸੰਬੰਧੀ ਹਨ। ਮਿਥਿਆ ਆਤਮਾ=ਸਰੀਰ ਹੈ। ਮੁਖ ਆਤਮਾ=ਸਾਖੀ ਚੇਤਨ ਹੈ। ਦੇਹ ਨੂੰ ਸਾਂਭ ਸਾਂਭ ਰੱਖਣਾ, ਹੱਠ ਜੋਗ ਦੁਆਰਾ, ਇਸ ਸਾਰੀ ਸਾਧਨਾ ਦਾ ਨਾਮ, ਅਧਿਆਤਮ ਕਰਮ ਹੈ। ਜੋ ਪੁਰਸ਼ ਗਉਣ ਆਤਮਾ, ਜਾਂ ਮਿਥਿਆ ਆਤਮਾ, ਵਾਸਤੇ ਕਰਮ ਕਰਦੇ ਹਨ। (ਨਾਮ ਨ ਕਬ ਹੀ) ਐਸੇ ਦੇਹ ਵਾਦੀ ਪੁਰਸ਼ ਪਰਮੇਸ਼ਰ ਦੇ ਨਾਮ ਦੀ ਪ੍ਰਾਪਤੀ ਨਹੀਂ ਕਰ ਸਕਦੇ ਹਨ।

ਪ੍ਰਮਾਣ : [**ਵਡੀ ਆਰਜਾ ਫਿਰਿ ਫਿਰਿ ਜਨਮੈ ਹਰਿ ਸਿਉ ਸੰਗੁ ਨ ਗਹਿਆ ॥੬॥**] (ਅੰਗ ੬੪੨)

### ਗੁਰ ਕੈ ਸਬਦਿ ਜੀਵਤੁ ਮਰੈ; ਹਰਿ ਨਾਮੁ ਵਸੈ ਮਨਿ ਆਇ ॥੧॥

ਗੁਰਾਂ ਦੇ ਉਪਦੇਸ਼ ਦੁਆਰਾ ਜੀਵਤ ਭਾਵ ਤੋਂ ਮਰਨਾ ਕਰੇ। ਤਾਂ ਹਰੀ ਦਾ ਨਾਮ ਮਨ ਵਿਚ ਆ ਕਰਕੇ ਵਸਦਾ ਹੈ।

### ਸੁਣਿ ਮਨ ਮੇਰੇ; ਭਜੁ ਸਤਗੁਰ ਸਰਣਾ ॥

ਹੇ ਮੇਰੇ ਮਨਾ! ਸ਼ਰਧਾ ਵਿਸ਼ਵਾਸ ਰੂਪੀ ਕੰਨਾਂ ਦੁਆਰਾ ਸੁਨਣਾ ਕਰ। ਸਤਿਗੁਰਾਂ ਦੀ ਸ਼ਰਨ ਵਿਚ ਪੈ ਕਰਕੇ (ਭਜੁ) ਭਜਨ ਸਿਮਰਨ ਕਰ। ਭਜਨ = ਕੀਰਤਨ ਕਰਨਾਂ, ਸਿਮਰਨ = ਪ੍ਰਭੂ ਨੂੰ ਚੇਤੇ ਰੱਖਣਾਂ।

**ਗੁਰ ਪਰਸਾਦੀ ਛੁਟੀਐ; ਬਿਖੁ ਭਵਜਲੁ ਸਬਦਿ ਗੁਰ ਤਰਣਾ ॥੧॥ ਰਹਾਉ ॥**

ਗੁਰਾਂ ਦੀ ਕਿਰਪਾ ਦੁਆਰਾ ਛੁੱਟਣਾ ਕਰੀਦਾ ਹੈ। (ਬਿਖੁ ਭਵਜਲੁ) ਸੰਸਾਰ ਸਮੁੰਦਰ ਜਿਸ ਵਿਚ ਵਿਸ਼ਿਆਂ ਰੂਪੀ ਜ਼ਹਿਰ ਹੈ। ਇਸਨੂੰ ਗੁਰੂ ਦੇ ਸ਼ਬਦ ਰੂਪ ਜਹਾਜ਼ ਨਾਲ ਤਰਣਾ ਹੁੰਦਾ ਹੈ।

**ਤ੍ਰੈ ਗੁਣ ਸਭਾ ਧਾਤੁ ਹੈ; ਦੂਜਾ ਭਾਉ ਵਿਕਾਰੁ ॥**

ਤਿੰਨਾਂ ਗੁਣਾਂ ਦੀ ਪੂਜਾ (ਧਾਤੁ) ਧਾ ਜਾਣ ਵਾਲੀ ਅਰਥਾਤ=ਨਾਸ ਹੋ ਜਾਣ ਵਾਲੀ ਹੈ। ਮੂਰਤੀ ਪੂਜਨ ਤਮੋ ਗੁਣੀ, ਪ੍ਰਾਣਾਂਯਾਮ ਰਜੋ ਗੁਣੀ, ਰਿੱਧੀਆਂ, ਸਿੱਧੀਆਂ ਦੀ ਇੱਛਾ ਧਾਰ ਕੇ ਮਨ ਇਕਾਗਰ ਕਰਨਾ ਇਹ ਸਤੋ ਗੁਣੀ ਉਪਾਸ਼ਨਾ ਹੈ। ਇਸ ਪ੍ਰਕਾਰ ਇਹ ਸਾਰੀ ਤਿੰਨਾਂ ਗੁਣਾਂ ਦੀ ਉਪਾਸ਼ਨਾ ਕਰਨ ਵਾਲੇ ਜੂਨਾਂ ਦੀ ਧਾਉਣੀ, ਭਾਵ ਆਉਣ ਜਾਣ ਦੇ ਚੱਕਰ ਵਿਚ ਪਏ ਰਹਿੰਦੇ ਹਨ। (ਦੂਜਾ ਭਾਉ) ਤ੍ਰਿਗੁਣੀ ਉਪਾਸ਼ਨਾ ਦਵੈਤ ਭਾਵ ਦੇ ਬਿਕਾਰ ਨੂੰ ਪੈਦਾ ਕਰਨ ਵਾਲੀ ਹੈ।

**ਪੰਡਿਤੁ ਪੜੈ ਬੰਧਨ ਮੋਹ ਬਾਧਾ; ਨਹ ਬੂਝੈ ਬਿਖਿਆ ਪਿਆਰਿ ॥**

ਪੰਡਤ ਹੋ ਕੇ ਸ਼ਾਸਤਰਾਂ ਦੇ ਸਿਧਾਂਤ ਨੂੰ ਪੜ੍ਹਦਾ ਹੈ। ਪਰ ਮੋਹ ਦੇ ਬੰਧਨਾਂ ਵਿਚ ਬੰਨ੍ਹਿਆ ਹੋਇਆ ਹੈ। (ਬਿਖਿਆ) ਮਾਇਆ ਵਿਚ ਹੀ ਪਿਆਰ ਹੈ। ਇਸ ਕਰਕੇ ਪਰਮੇਸ਼ਰ ਨੂੰ (ਬੂਝੈ) ਸਮਝਦਾ ਹੀ ਨਹੀਂ ਹੈ।

**ਸਤਗੁਰਿ ਮਿਲਿਐ ਤ੍ਰਿਕੁਟੀ ਛੂਟੈ; ਚਉਥੈ ਪਦਿ ਮੁਕਤਿ ਦੁਆਰੁ ॥੨॥**

ਜੇ ਸੱਚੇ ਸਤਿਗੁਰੂ ਮਿਲਣ ਤਾਂ ਗਿਆਤਾ, ਗਿਆਨ, ਗੇਯ, ਧਿਆਤਾ, ਧਿਆਨ, ਧੇਯ, ਦੀ ਤ੍ਰਿਕੁਟੀ ਨਵਿਰਤ ਹੁੰਦੀ ਹੈ।

ਪ੍ਰਮਾਣ : **[ਤਨੁ ਮਨੁ ਧਨੁ ਸਭੁ ਸਉਪਿ ਗੁਰ ਕਉ ਹੁਕਮਿ ਮੰਨਿਐ ਪਾਈਐ ॥]** (ਅੰਗ ੯੧੮)

ਇਸ ਪ੍ਰਕਾਰ ਗੁਰਾਂ ਨੂੰ ਮਿਲੇ। (ਚਉਥੈ ਪਦਿ) ਮੁਕਤੀ ਦਾ ਦੁਆਰ ਗਿਆਨ ਪ੍ਰਾਪਤ ਹੋ ਜਾਂਦਾ ਹੈ। ਤੁਰੀਆ ਜੋ ਚੌਥਾ ਪਦ ਹੈ। ਉਸ ਵਿਚ ਇਸਥਿਤੀ ਹੋ ਜਾਂਦੀ ਹੈ। ਜਿਸ ਤੁਰੀਆ ਅਵਸਥਾ ਵਿਚ ਜਾਗ੍ਰਤ, ਸੁਪਨ, ਸਖੋਪਤ ਦਾ ਅਭਾਵ ਹੈ। ਇਨ੍ਹਾਂ ਤਿੰਨਾਂ ਅਵਸਥਾਂ ਤੋਂ ਛੁਟ ਕਰਕੇ ਤੁਰੀਆ ਅਵਸਥਾ ਪ੍ਰਾਪਤ ਹੁੰਦੀ ਹੈ ਤੇ ਮੁਕਤੀ ਦਾ ਦਰਵਾਜ਼ਾ ਗਿਆਨ ਹੋ ਜਾਂਦਾ ਹੈ। ਅਥਵਾ: (ਚਉਥਾ ਪਦਿ) ਤੁਰੀਆ ਜੋ ਸਾਖੀ ਚੇਤਨ ਹੈ। ਉਸਦਾ (ਮੁਕਤਿ ਦੁਆਰੁ) ਗਿਆਨ ਪ੍ਰਾਪਤ ਹੋ ਜਾਂਦਾ ਹੈ।

**ਗੁਰ ਤੇ ਮਾਰਗੁ ਪਾਈਐ; ਚੂਕੈ ਮੋਹੁ ਗੁਬਾਰੁ ॥**

ਗੁਰੂ ਸਾਹਿਬ ਦੁਆਰਾ ਹੀ ਸਾਖੀ ਚੇਤਨ ਦਾ ਰਸਤਾ ਪਾਈ ਦਾ ਹੈ (ਚੂਕੈ) ਮੋਹ ਦਾ (ਗੁਬਾਰੁ) ਗਾੜ੍ਹਾ ਹਨ੍ਹੇਰਾ ਚੁੱਕਿਆ ਜਾਂਦਾ ਹੈ। ਸਾਖੀ ਚੇਤਨ=ਸਾਖਸ਼ੀ ਚੇਤਨ ਉਹ ਪਰਮੇਸ਼ਰ ਜੋ ਸਾਰਿਆਂ ਦਾ ਸਾਖੀ ਹੈ। ਸਦਾ ਨੇੜੇ ਤੋਂ ਨੇੜੇ ਹੈ। ਵਾ: ਉਹ ਚੇਤਨ ਜੋ ਪ੍ਰਕਾਸ਼ ਸਰੂਪ ਹੈ ਉਸਨੂੰ ਸਾਖੀ ਚੇਤਨ ਕਹਿੰਦੇ ਹਨ।

**ਸਬਦਿ ਮਰੈ ਤਾ ਉਧਰੈ; ਪਾਏ ਮੋਖ ਦੁਆਰੁ ॥**

ਗੁਰਾਂ ਦੇ ਸ਼ਬਦ ਕਰਕੇ ਜੀਵਤ ਭਾਵ ਤੋਂ ਮਰਨਾ ਕਰੇ ਤਾਂ ਉਧਾਰ ਹੁੰਦਾ ਹੈ। (ਦੁਆਰੁ) ਦੁਆਰਿਆਂ ਵਾਲੇ ਸੰਸਾਰ ਤੋਂ ਸਰੀਰ ਮੁਕਤ ਹੋ ਜਾਂਦਾ ਹੈ।

**ਗੁਰ ਪਰਸਾਦੀ ਮਿਲਿ ਰਹੈ; ਸਚੁ ਨਾਮੁ ਕਰਤਾਰੁ ॥੩॥**

ਗੁਰੂ ਸਾਹਿਬ ਦੀ ਕਿਰਪਾ ਦੁਆਰਾ (ਕਰਤਾਰੁ) ਪਰਮੇਸ਼ਰ ਕਰਤਾ ਪੁਰਖ ਨਾਲ ਮਿਲ ਜਾਵੇ। (ਸਚੁ ਨਾਮੁ) ਸਰੂਪ ਭੂਤ ਲਖਸ਼ਣ (ਕਰਤਾਰੁ) ਤਟਸਥੀ ਲਖਸ਼ਣ ਹਨ ਪ੍ਰਭੂ ਦੇ। ਐਸੇ ਵਾਹਿਗੁਰੂ ਦਾ ਜੋ ਨਾਮ

ਹੈ ਉਸ ਦੁਆਰਾ ਮਿਲਣਾ ਕਰੇ।

**ਦੂਸਰਾ ਅਰਥ :** (ਗੁਰ ਪਰਸਾਦੀ) ਸਿੱਖਾਂ ਨਾਲ ਮਿਲ ਰਹੇ ਤੇ ਪ੍ਰਭੂ ਦੇ ਸੱਚੇ ਨਾਮ ਨੂੰ ਉਚਾਰਨ ਕਰੇ। ਤਾਂ ਗੁਰਾਂ ਦੀ ਬਖ਼ਸ਼ਿਸ਼ ਪ੍ਰਾਪਤ ਹੁੰਦੀ ਹੈ।

**ਇਹੁ ਮਨੂਆ ਅਤਿ ਸਬਲ ਹੈ; ਛਡੇ ਨ ਕਿਤੈ ਉਪਾਇ ॥**

ਇਹ ਮਨ ਅਤਿਅੰਤ ਬਲ ਦੇ ਸਹਿਤ ਹੈ। ਜੋ ਕਲੇਸ਼ਾਂ ਔਗੁਣਾਂ ਵਿਕਾਰਾਂ ਨੂੰ ਕਿਸੇ ਉਪਾਉ = ਯਤਨ ਕਰਕੇ ਵੀ ਛੱਡਦਾ ਨਹੀਂ ਹੈ।

**ਦੂਜੈ ਭਾਇ ਦੁਖੁ ਲਾਇਦਾ; ਬਹੁਤੀ ਦੇਇ ਸਜਾਇ ॥**

ਇਹ ਮਨ ਦਵੈਤ ਭਾ ਵਿਚ ਲਗ ਕਰਕੇ ਜਨਮ ਮਰਨ ਦੇ ਦੁੱਖਾਂ ਨੂੰ ਸਦਾ ਲਾਈ ਰੱਖਦਾ ਹੈ। ਜਿਸ ਕਰਕੇ ਜਮਾਂ ਪਾਸੋਂ ਵੀ ਬਹੁਤੀ ਸਜ਼ਾ ਦਿਵਾਉਂਦਾ ਹੈ।

**ਪ੍ਰਮਾਣ :** **[ਜਪ ਤਪ ਸੰਜਮ ਤੁਮ੍ ਖੰਡੇ ਜਮ ਕੇ ਦੁਖ ਡਾਂਡ ॥ ਸਿਮਰਹਿ ਨਾਹੀ ਜੋਨਿ ਦੁਖ ਨਿਰਲਜੇ ਭਾਂਡ ॥੨॥]**

(ਅੰਗ ੮੧੫)

**ਨਾਨਕ ਨਾਮਿ ਲਗੇ ਸੇ ਉਬਰੇ; ਹਉਮੈ ਸਬਦਿ ਗਵਾਇ ॥੪॥੧੮॥੫੧॥**

ਸਤਿਗੁਰੂ ਜੀ ਕਹਿੰਦੇ ਹਨ। ਜੋ ਨਾਮ ਦੇ ਉਚਾਰਨ ਵਿਚ ਲੱਗੇ ਹਨ। ਉਹ ਜਮਾਂ ਦੀਆਂ, ਦੁਖਾਂ ਦੀਆਂ ਸਜ਼ਾਵਾਂ ਤੋਂ (ਉਬਰੇ) ਬਚੇ ਹਨ। ਉਹਨਾਂ ਨੇ ਗੁਰਾਂ ਦੇ (ਸਬਦਿ) ਉਪਦੇਸ਼ ਨੂੰ ਕਮਾ ਕੇ ਹਉਮੈ ਨਵਿਰਤ ਕਰ ਲਈ ਹੈ ॥੪॥੧੮॥੫੧॥

## ਸਿਰੀਰਾਗੁ ਮਹਲਾ ੩ ॥

ਕਿਰਪਾ ਕਰੇ ਗੁਰੁ ਪਾਈਐ ਹਰਿ ਨਾਮੋ ਦੇਇ ਦ੍ਰਿੜਾਇ ॥ ਬਿਨੁ ਗੁਰ ਕਿਨੈ ਨ ਪਾਇਓ ਬਿਰਥਾ ਜਨਮੁ ਗਵਾਇ ॥ ਮਨਮੁਖ ਕਰਮ ਕਮਾਵਣੇ ਦਰਗਹ ਮਿਲੈ ਸਜਾਇ ॥੧॥ ਮਨ ਰੇ ਦੂਜਾ ਭਾਉ ਚੁਕਾਇ ॥ ਅੰਤਰਿ ਤੇਰੈ ਹਰਿ ਵਸੈ ਗੁਰ ਸੇਵਾ ਸੁਖੁ ਪਾਇ ॥ ਰਹਾਉ ॥ ਸਚੁ ਬਾਣੀ ਸਚੁ ਸਬਦੁ ਹੈ ਜਾ ਸਚਿ ਧਰੇ ਪਿਆਰੁ ॥ ਹਰਿ ਕਾ ਨਾਮੁ ਮਨਿ ਵਸੈ ਹਉਮੈ ਕ੍ਰੋਧੁ ਨਿਵਾਰਿ ॥ ਮਨਿ ਨਿਰਮਲ ਨਾਮੁ ਧਿਆਈਐ ਤਾ ਪਾਏ ਮੋਖ ਦੁਆਰੁ ॥੨॥ ਹਉਮੈ ਵਿਚਿ ਜਗੁ ਬਿਨਸਦਾ ਮਰਿ ਜੰਮੈ ਆਵੈ ਜਾਇ ॥ ਮਨਮੁਖ ਸਬਦੁ ਨ ਜਾਣਨੀ ਜਾਸਨਿ ਪਤਿ ਗਵਾਇ ॥ ਗੁਰ ਸੇਵਾ ਨਾਉ ਪਾਈਐ ਸਚੇ ਰਹੇ ਸਮਾਇ ॥੩॥ ਸਬਦਿ ਮੰਨਿਐ ਗੁਰੁ ਪਾਈਐ ਵਿਚਹੁ ਆਪੁ ਗਵਾਇ ॥ ਅਨਦਿਨੁ ਭਗਤਿ ਕਰੇ ਸਦਾ ਸਾਚੇ ਕੀ ਲਿਵ ਲਾਇ ॥ ਨਾਮੁ ਪਦਾਰਥੁ ਮਨਿ ਵਸਿਆ ਨਾਨਕ ਸਹਜਿ ਸਮਾਇ ॥੪॥੧੯॥੫੨॥

*(ਅੰਗ ੩੩-੩੪)*

### ਕਿਰਪਾ ਕਰੇ ਗੁਰੁ ਪਾਈਐ; ਹਰਿ ਨਾਮੋ ਦੇਇ ਦ੍ਰਿੜਾਇ ॥

ਜੇ ਅਕਾਲ ਪੁਰਖ ਕਿਰਪਾ ਕਰੇ। ਤਾਂ ਗੁਰਾਂ ਦੇ ਲੜ ਲੱਗਣ ਦੀ ਪ੍ਰਾਪਤੀ, ਭਾਵ ਗੁਰੂ ਸਾਹਿਬ ਪਾਈਦੇ ਹਨ ਤਾਂ ਗੁਰੂ ਸਾਹਿਬ ਹਰੀ ਦਾ ਨਾਮ ਦ੍ਰਿੜ੍ਹ ਕਰਾ ਦਿੰਦੇ ਹਨ।

ਪ੍ਰਮਾਣ : [ਹਰਿ ਨਾਮੋ ਮੰਤ੍ਰ ਦ੍ਰਿੜਾਇਦਾ ਕਟੇ ਹਉਮੈ ਰੋਗੁ ॥] (ਅੰਗ ੯੫੭)

ਵਾਹਿਗੁਰੂ ਪਰਮੇਸ਼ਰ ਅਤੇ ਗੁਰੂ ਸਾਹਿਬ ਏਸ ਤਰ੍ਹਾਂ ਹਨ। ਜਿਵੇਂ ਫੁੱਲ ਅਤੇ ਸੁਗੰਧ ਦਾ ਨਾਤਾ ਹੈ। ਗੁਰੂ ਜੀ ਅਤੇ ਪਰਮੇਸ਼ਰ ਨੂੰ ਵੱਖ ਕਰਕੇ ਨਹੀਂ ਦੇਖਿਆ ਜਾ ਸਕਦਾ ਹੈ।

### ਬਿਨੁ ਗੁਰ ਕਿਨੈ ਨ ਪਾਇਓ; ਬਿਰਥਾ ਜਨਮੁ ਗਵਾਇ ॥

ਬਿਨਾਂ ਗੁਰਾਂ ਦੇ ਉਪਦੇਸ਼ ਤੋਂ ਕਿਸੇ ਨੇ ਵੀ ਪਰਮੇਸ਼ਰ ਨੂੰ ਨਹੀਂ ਪਾਇਆ ਹੈ। ਮਨਮੁਖ ਨਿਸਫਲ ਹੀ ਆਪਣਾ ਜਨਮ ਗੁਆਉਂਦੇ ਹਨ।

### ਮਨਮੁਖ ਕਰਮ ਕਮਾਵਣੇ; ਦਰਗਹ ਮਿਲੈ ਸਜਾਇ ॥੧॥

ਮਨਮੁਖ ਲੋਕ ਪਖੰਡ ਧਾਰ ਕਰਕੇ ਕਰਮਾਂ ਨੂੰ ਕਮਾਉਂਦੇ ਹਨ। ਵਾ: ਜੋ ਮਨਮੁਖ ਪਾਪਾਂ ਦੇ ਕਰਮਾਂ ਨੂੰ ਕਮਾਉਣਾ ਕਰਦੇ ਹਨ। ਉਹਨਾਂ ਕਰਮਾਂ ਦਾ ਉਲਟਾ ਹੀ ਫਲ ਮਿਲਦਾ ਹੈ। (ਦਰਗਹ) ਪਰਲੋਕ ਵਿਚ ਉਹਨਾਂ ਨੂੰ ਸਜ਼ਾ ਮਿਲਦੀ ਹੈ।

### ਮਨ ਰੇ; ਦੂਜਾ ਭਾਉ ਚੁਕਾਇ ॥

ਹੇ ਮਨਾ (ਦੂਜਾ) ਦਵੈਤ ਭਾਵ ਨੂੰ ਮੇਟ ਦੇਣਾ ਕਰ।

### ਅੰਤਰਿ ਤੇਰੈ ਹਰਿ ਵਸੈ; ਗੁਰ ਸੇਵਾ ਸੁਖੁ ਪਾਇ ॥ ਰਹਾਉ ॥

ਅੰਦਰ ਹੀ ਤੇਰੇ ਹਿਰਦੇ ਵਿਚ ਹਰੀ ਵਸਦਾ ਹੈ। ਪਰ ਗੁਰਾਂ ਦੀ ਸੇਵਾ ਕਰਕੇ ਹੀ ਸੁਖ ਸਰੂਪ ਨੂੰ ਜੋ ਸਭ ਦਾ ਸਾਖੀ ਹੈ। ਉਸਨੂੰ ਪ੍ਰਾਪਤ ਕਰ ਲੈਣਾ ਕਰ।

**ਸਚੁ ਬਾਣੀ ਸਚੁ ਸਬਦੁ ਹੈ; ਜਾ ਸਚਿ ਧਰੇ ਪਿਆਰੁ ॥**

ਗੁਰਾਂ ਦੀ ਗੁਰਬਾਣੀ ਸਦਾ ਸੱਚੀ ਹੈ। ਇਹ ਸੱਚੀ ਬਾਣੀ ਹੀ ਗੁਰਾਂ ਦਾ ਸੱਚਾ (ਸਬਦੁ) ਉਪਦੇਸ਼ ਹੈ। ਜਦੋਂ ਸੱਚੇ ਉਪਦੇਸ਼ ਨਾਲ ਪਿਆਰ ਕਰਨਾ ਕਰਦਾ ਹੈ।

**ਹਰਿ ਕਾ ਨਾਮੁ ਮਨਿ ਵਸੈ; ਹਉਮੈ ਕ੍ਰੋਧੁ ਨਿਵਾਰਿ ॥**

ਤਾਂ ਹਰੀ ਦਾ ਨਾਮ ਮਨ ਵਿਚ ਵੱਸ ਜਾਂਦਾ ਹੈ ਅਤੇ ਹਉਮੈ ਤੇ ਕਰੋਧ ਨਵਿਰਤ ਹੋ ਜਾਂਦਾ ਹੈ।

**ਮਨਿ ਨਿਰਮਲ ਨਾਮੁ ਧਿਆਈਐ; ਤਾ ਪਾਏ ਮੋਖ ਦੁਆਰੁ ॥੨॥**

ਮਨ ਅਸ਼ੁੱਧ ਤੋਂ ਸ਼ੁੱਧ ਹੋ ਜਾਂਦਾ ਹੈ ਤੇ ਨਾਮ ਨੂੰ ਬਿਰਤੀ ਜੋੜ ਕੇ ਧਿਆਉਣਾ ਕਰੇ। ਤਾਂ ਫੇਰ ਮੁਕਤੀ ਦਾ (ਦੁਆਰੁ) ਦਰਵਾਜ਼ਾ ਗਿਆਨ ਪ੍ਰਾਪਤ ਹੋ ਜਾਂਦਾ ਹੈ।

**ਹਉਮੈ ਵਿਚਿ ਜਗੁ ਬਿਨਸਦਾ; ਮਰਿ ਜੰਮੈ ਆਵੈ ਜਾਇ ॥**

ਹਉਮੈ ਕਰਕੇ ਹੀ ਸਾਰਾ ਜਗਤ ਨਾਸ ਹੋ ਰਿਹਾ ਹੈ। ਵਾਸ਼ਨਾ ਕਰਕੇ ਜੰਮਦਾ ਮਰਦਾ ਹੋਇਆ ਆਉਂਦਾ ਜਾਂਦਾ ਰਹਿੰਦਾ ਹੈ।

**ਮਨਮੁਖ ਸਬਦੁ ਨ ਜਾਣਨੀ; ਜਾਸਨਿ ਪਤਿ ਗਵਾਇ ॥**

ਮਨਮੁਖ ਗੁਰਾਂ ਦੇ ਸ਼ਬਦ ਨੂੰ ਜਾਣਦੇ ਹੀ ਨਹੀਂ ਹਨ। ਇਥੇ ਇਸ ਲੋਕ ਵਿਚ ਆਪਣੀ ਇੱਜ਼ਤ ਗੁਆ ਕਰਕੇ ਨਰਕਾਂ ਨੂੰ ਜਾ ਰਹੇ ਹਨ।

**ਗੁਰ ਸੇਵਾ ਨਾਉ ਪਾਈਐ; ਸਚੇ ਰਹੇ ਸਮਾਇ ॥੩॥**

ਗੁਰਾਂ ਦੇ ਦਰ ਦੀ ਸੇਵਾ ਕਰਨ ਕਰਕੇ ਹੀ ਪ੍ਰਭੂ ਦੇ ਨਾਮ ਦੀ ਪ੍ਰਾਪਤੀ ਹੁੰਦੀ ਹੈ ਅਤੇ ਸੱਚੇ ਪ੍ਰਮੇਸ਼ਰ ਵਿਚ ਅਭੇਦ ਹੋ ਕਰਕੇ ਰਹੀਦਾ ਹੈ।

**ਸਬਦਿ ਮੰਨਿਐ ਗੁਰੁ ਪਾਈਐ; ਵਿਚਹੁ ਆਪੁ ਗਵਾਇ ॥**

ਗੁਰਾਂ ਤੋਂ ਉਪਦੇਸ਼ ਦੀ ਦਾਤ ਪਾ ਕਰਕੇ ਮੰਨਣ ਕਰਨਾ ਕਰੇ ਅਤੇ ਦੇਹ ਅਭਿਮਾਨ ਵਿਚੋਂ ਨਵਿਰਤ ਕਰੇ।

**ਅਨਦਿਨੁ ਭਗਤਿ ਕਰੇ ਸਦਾ; ਸਾਚੇ ਕੀ ਲਿਵ ਲਾਇ ॥**

ਰਾਤ ਦਿਨ ਇਕ ਰਸ ਪ੍ਰਭੂ ਦੀ ਭਗਤੀ ਕਰੇ। ਸੱਚੇ ਪਰਮੇਸ਼ਰ ਵਿਚ (ਲਿਵ) ਬਿਰਤੀ ਨੂੰ ਜੋੜਨਾਂ ਕਰੇ।

**ਨਾਮੁ ਪਦਾਰਥੁ ਮਨਿ ਵਸਿਆ; ਨਾਨਕ ਸਹਜਿ ਸਮਾਇ ॥੪॥੧੯॥੫੨॥**

ਫੇਰ ਉਹਨਾਂ ਦੇ ਨਾਮ ਰੂਪੀ ਪਦਾਰਥ ਮਨ ਵਿਚ ਵਸ ਜਾਂਦਾ ਹੈ। ਸਤਿਗੁਰੂ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਫੁਰਮਾਉਂਦੇ ਹਨ ਕਿ ਉਹ ਸਹਿਜੇ ਹੀ ਗਿਆਨ ਦੁਆਰਾ ਪਰਮੇਸ਼ਰ ਵਿਚ (ਸਮਾਏ) ਅਭੇਦ ਹੋ ਜਾਂਦੇ ਹਨ ॥੪॥੧੯॥੫੨॥

## ਸਿਰੀਰਾਗੁ ਮਹਲਾ ੩ ॥

ਜਿਨੀ ਪੁਰਖੀ ਸਤਗੁਰੁ ਨ ਸੇਵਿਓ ਸੇ ਦੁਖੀਏ ਜੁਗ ਚਾਰਿ ॥ ਘਰਿ ਹੋਦਾ ਪੁਰਖੁ ਨ ਪਛਾਣਿਆ ਅਭਿਮਾਨਿ ਮੁਠੇ ਅਹੰਕਾਰਿ ॥ ਸਤਗੁਰੂ ਕਿਆ ਫਿਟਕਿਆ ਮੰਗਿ ਥਕੇ ਸੰਸਾਰਿ ॥ ਸਚਾ ਸਬਦੁ ਨ ਸੇਵਿਓ ਸਭਿ ਕਾਜ ਸਵਾਰਣਹਾਰੁ ॥੧॥ ਮਨ ਮੇਰੇ ਸਦਾ ਹਰਿ ਵੇਖੁ ਹਦੂਰਿ ॥ ਜਨਮ ਮਰਨ ਦੁਖੁ ਪਰਹਰੈ ਸਬਦਿ ਰਹਿਆ ਭਰਪੂਰਿ ॥੧॥ ਰਹਾਉ ॥ ਸਚੁ ਸਲਾਹਨਿ ਸੇ ਸਚੇ ਸਚਾ ਨਾਮੁ ਅਧਾਰੁ ॥ ਸਚੀ ਕਾਰ ਕਮਾਵਣੀ ਸਚੇ ਨਾਲਿ ਪਿਆਰੁ ॥ ਸਚਾ ਸਾਹੁ ਵਰਤਦਾ ਕੋਇ ਨ ਮੇਟਣਹਾਰੁ ॥ ਮਨਮੁਖ ਮਹਲੁ ਨ ਪਾਇਨੀ ਕੂੜਿ ਮੁਠੇ ਕੂੜਿਆਰ ॥੨॥ ਹਉਮੈ ਕਰਤਾ ਜਗੁ ਮੁਆ ਗੁਰ ਬਿਨੁ ਘੋਰ ਅੰਧਾਰੁ ॥ ਮਾਇਆ ਮੋਹਿ ਵਿਸਾਰਿਆ ਸੁਖਦਾਤਾ ਦਾਤਾਰੁ ॥ ਸਤਗੁਰੁ ਸੇਵਹਿ ਤਾ ਉਬਰਹਿ ਸਚੁ ਰਖਹਿ ਉਰ ਧਾਰਿ ॥ ਕਿਰਪਾ ਤੇ ਹਰਿ ਪਾਈਐ ਸਚਿ ਸਬਦਿ ਵੀਚਾਰਿ ॥੩॥ ਸਤਗੁਰੁ ਸੇਵਿ ਮਨੁ ਨਿਰਮਲਾ ਹਉਮੈ ਤਜਿ ਵਿਕਾਰ ॥ ਆਪੁ ਛੋਡਿ ਜੀਵਤ ਮਰੈ ਗੁਰ ਕੈ ਸਬਦਿ ਵੀਚਾਰ ॥ ਧੰਧਾ ਧਾਵਤ ਰਹਿ ਗਏ ਲਾਗਾ ਸਾਚਿ ਪਿਆਰੁ ॥ ਸਚਿ ਰਤੇ ਮੁਖ ਉਜਲੇ ਤਿਤੁ ਸਾਚੈ ਦਰਬਾਰਿ ॥੪॥ ਸਤਗੁਰੁ ਪੁਰਖੁ ਨ ਮੰਨਿਓ ਸਬਦਿ ਨ ਲਗੋ ਪਿਆਰੁ ॥ ਇਸਨਾਨੁ ਦਾਨੁ ਜੇਤਾ ਕਰਹਿ ਦੂਜੈ ਭਾਇ ਖੁਆਰੁ ॥ ਹਰਿ ਜੀਉ ਆਪਣੀ ਕ੍ਰਿਪਾ ਕਰੇ ਤਾ ਲਾਗੈ ਨਾਮ ਪਿਆਰੁ ॥ ਨਾਨਕ ਨਾਮੁ ਸਮਾਲਿ ਤੂ ਗੁਰ ਕੈ ਹੇਤਿ ਅਪਾਰਿ ॥੫॥੨੦॥੫੩॥

(ਅੰਗ ੩੪)

**ਜਿਨੀ ਪੁਰਖੀ ਸਤਗੁਰੁ ਨ ਸੇਵਿਓ; ਸੇ ਦੁਖੀਏ ਜੁਗ ਚਾਰਿ ॥**

ਜਿਨ੍ਹਾਂ ਹੰਕਾਰੀ ਪੁਰਸ਼ਾਂ ਨੇ ਗੁਰਾਂ ਦੀ ਸੇਵਾ ਅਤੇ ਭਜਨ ਨਹੀਂ ਕੀਤਾ ਹੈ। ਉਹ ਮਨਮੁਖ ਚਾਰ ਜੁਗਾਂ ਵਾਲੇ ਸੰਸਾਰ ਵਿਚ ਦੁਖੀ ਰਹਿੰਦੇ ਹਨ।

**ਘਰਿ ਹੋਦਾ ਪੁਰਖੁ ਨ ਪਛਾਣਿਆ; ਅਭਿਮਾਨਿ ਮੁਠੇ ਅਹੰਕਾਰਿ ॥**

(ਘਰਿ) ਹਿਰਦੇ ਵਿਚ ਹੀ ਪੂਰਨ ਪ੍ਰਮੇਸ਼ਰ ਹੈ। ਉਸਨੂੰ ਪਛਾਣਿਆ ਨਹੀਂ ਹੈ। ਵਾ: ਸ੍ਰੀ ਗੁਰੂ ਰਾਮਦਾਸ ਜੀ ਮਹਾਰਾਜ, ਘਰ ਵਿਚ ਹੀ ਸਨ। ਪਰ ਪ੍ਰਿਥੀਏ ਨੇ ਪਛਾਣੇ ਹੀ ਨਹੀਂ ਹਨ। (ਅਭਿਮਾਨਿ) ਉਹ ਪੁਰਸ਼ ਦੇਹ ਦੇ ਅਭਿਮਾਨ ਨੇ ਅਤੇ ਗੁਣਾਂ ਦੇ ਹੰਕਾਰ ਨੇ ਲੁੱਟ ਲਏ ਹਨ।

**ਸਤਗੁਰੂ ਕਿਆ ਫਿਟਕਿਆ; ਮੰਗਿ ਥਕੇ ਸੰਸਾਰਿ ॥**

ਮਨਮੁਖ ਪੁਰਸ਼ ਗੁਰੂ ਸਾਹਿਬ ਵੱਲੋਂ ਫਿਟਕਾਰੇ ਹੋਏ ਹਨ। ਉਹ (ਸੰਸਾਰਿ) ਜਗਤ ਵਿਚ ਮੰਗ ਮੰਗ ਕੇ ਥੱਕ ਗਏ ਹਨ। ਪਰ ਉਨ੍ਹਾਂ ਨੂੰ ਕੋਈ ਕੁਝ ਨਹੀਂ ਦਿੰਦਾ ਹੈ। ਉਹ ਜਗਤ ਵਿਚ ਪ੍ਰਮੇਸ਼ਰ ਨੂੰ ਛੱਡ ਕੇ ਹੋਰਾਂ ਦੀ ਉਪਾਸ਼ਨਾ ਕਰਦੇ ਥੱਕ ਗਏ ਹਨ।

ਪ੍ਰਮਾਣ : **[ਓਇ ਮੰਗਦੇ ਫਿਰਹਿ ਸਭ ਜਗਤ ਮਹਿ ਕੋਈ ਮੁਹਿ ਥੁਕ ਨ ਤਿਨ ਕਉ ਪਾਹਿ ॥]** (ਅੰਗ ੮੫੨)

**ਸਚਾ ਸਬਦੁ ਨ ਸੇਵਿਓ; ਸਭਿ ਕਾਜ ਸਵਾਰਣਹਾਰੁ ॥੧॥**

ਸੱਚਾ ਸ਼ਬਦ ਵਾਹਿਗੁਰੂ ਮੰਤਰ ਲੋਕ ਪ੍ਰਲੋਕ ਦੇ ਸਾਰੇ (ਕਾਜ) ਕੰਮਾਂ ਨੂੰ ਸਵਾਰਨ ਵਾਲਾ ਹੈ। ਉਹ ਸੱਚਾ (ਸਬਦੁ) ਵਾਹਿਗੁਰੂ ਹੈ। ਤਿਸਦਾ ਭਜਨ ਸੇਵਨ ਹੀ ਨਹੀਂ ਕੀਤਾ।

**ਮਨ ਮੇਰੇ; ਸਦਾ ਹਰਿ ਵੇਖੁ ਹਦੂਰਿ ॥**

ਹੇ ਮੇਰੇ ਮਨਾ ! ਸਦਾ ਹਰੀ ਪ੍ਰਮੇਸ਼ਰ ਨੂੰ ਨੇੜੇ ਦੇਖਣਾ ਕਰ। (ਹਦੂਰਿ) ਸਦਾ ਹਾਜ਼ਰ ਨਾਜ਼ਰ ਸਮਝਣਾ ਕਰ।

ਪ੍ਰਸ਼ਨ : ਲਾਭ ਕੀ ਹੋਵੇਗਾ ? **ਉੱਤਰ :**

**ਜਨਮ ਮਰਨ ਦੁਖੁ ਪਰਹਰੈ; ਸਬਦਿ ਰਹਿਆ ਭਰਪੂਰਿ ॥੧॥ ਰਹਾਉ ॥**

ਜਨਮ ਮਰਨ ਦੇ ਸਾਰੇ ਦੁਖ ਦੂਰ ਹੋ ਜਾਣਗੇ ਅਤੇ ਗੁਰਾਂ ਦੇ ਸ਼ਬਦ ਕਰਕੇ ਪ੍ਰਭੂ ਨੂੰ (ਭਰਪੂਰਿ) ਵਿਆਪਿਕ ਜਾਣ ਲਵੇਂਗਾ।

**ਸਚੁ ਸਲਾਹਨਿ ਸੇ ਸਚੇ; ਸਚਾ ਨਾਮੁ ਅਧਾਰੁ ॥**

ਜੋ ਸੱਚੇ ਪ੍ਰਭੂ ਨੂੰ ਸਲਾਹੁੰਦੇ ਹਨ। ਉਹ ਤਿੰਨਾ ਲੋਕਾਂ ਵਿਚ ਸੱਚੇ ਹਨ। ਉਹਨਾਂ ਦੇ ਮਨ ਦਾ ਆਸਰਾ ਵੀ ਸੱਚਾ ਨਾਮ ਹੀ ਹੈ।

**ਸਚੀ ਕਾਰ ਕਮਾਵਣੀ; ਸਚੇ ਨਾਲਿ ਪਿਆਰੁ ॥**

ਸੱਚੀ ਭਗਤੀ ਦੀ ਕਾਰ ਉਹ ਕਮਾਉਂਦੇ ਹਨ।

ਪ੍ਰਮਾਣ : **[ਜਨੁ ਨਾਨਕੁ ਧੂੜਿ ਮੰਗੈ ਤਿਸੁ ਗੁਰਸਿਖ ਕੀ ਜੋ ਆਪਿ ਜਪੈ ਅਵਰਹ ਨਾਮੁ ਜਪਾਵੈ ॥੨॥]** (ਅੰਗ ੩੦੬)

ਅਥਵਾ : ਉਹ ਸੱਚੀ ਨਾਮ ਜਪਣ ਜਪਾਉਣ ਦੀ ਕਾਰ ਨੂੰ ਕਮਾਉਂਦੇ ਹਨ। (ਸਚੇ ਨਾਲਿ) ਸੱਚੇ ਪ੍ਰਭੂ ਨਾਲ ਹੀ ਉਹਨਾਂ ਦਾ ਪਿਆਰ ਹੈ।

**ਸਚਾ ਸਾਹੁ ਵਰਤਦਾ; ਕੋਇ ਨ ਮੇਟਣਹਾਰੁ ॥**

ਗੁਰਮੁਖਾਂ ਦਾ ਐਸਾ ਨਿਹਚਾ ਹੈ ਕਿ ਸੱਚਾ ਪ੍ਰਮੇਸ਼ਰ ਜੋ ਬਾਦਸ਼ਾਹਾਂ ਦਾ ਵੀ ਸ਼ਾਹ ਹੈ। ਉਹ ਸਾਰੇ ਸੰਸਾਰ ਵਿਚ ਵਰਤ ਰਿਹਾ ਹੈ। **ਵਾ:** ਉਸ ਸੱਚੇ ਸ਼ਾਹ ਦਾ ਹੁਕਮ ਸਾਰੇ ਵਰਤਦਾ ਹੈ। (ਕੋਇ ਨ) ਉਸਦੀ ਆਗਿਆ ਨੂੰ ਕੋਈ ਮੇਟ ਨਹੀਂ ਸਕਦਾ ਹੈ।

ਪ੍ਰਮਾਣ : **[ਪੁਛਿ ਨ ਸਾਜੇ ਪੁਛਿ ਨ ਢਾਹੇ ਪੁਛਿ ਨ ਦੇਵੈ ਲੇਇ ॥ ਆਪਨੀ ਕੁਦਰਤਿ ਆਪੇ ਜਾਣੈ ਆਪੇ ਕਰਣੁ ਕਰੇਇ ॥]** (ਅੰਗ ੫੩)

**ਮਨਮੁਖ ਮਹਲੁ ਨ ਪਾਇਨੀ; ਕੂੜਿ ਮੁਠੇ ਕੂੜਿਆਰ ॥੨॥**

ਮਨਮੁਖ ਲੋਕ (ਮਹਲੁ) ਸੰਗਤ, ਸਚਖੰਡ, ਤੁਰੀਆ ਰੂਪੀ ਮਹਿਲ ਨੂੰ ਨਹੀਂ ਪਾ ਸਕਦੇ। (ਮਹਲੁ) ਸਰੂਪ ਨੂੰ ਨਹੀਂ ਪਾ ਸਕਦੇ। (ਕੂੜਿ ਮੁਠੇ) ਉਹ ਝੂਠ ਨੇ ਲੁਟ ਲਏ, ਉਹ ਝੂਠ ਦੀ ਪ੍ਰਾਪਤੀ ਵਾਲੇ ਹੋ ਰਹੇ ਹਨ। ਵਾ: ਉਹ ਝੂਠੇ ਮਨਮੁਖ ਕੂੜੇ ਪਦਾਰਥਾਂ ਵਿਚ ਲਗ ਕਰਕੇ ਲੁੱਟੇ ਗਏ ਹਨ।

ਪ੍ਰਮਾਣ : **[ਕੂੜੁ ਬੋਲਿ ਮੁਰਦਾਰੁ ਖਾਇ ॥ ਅਵਰੀ ਨੋ ਸਮਝਾਵਣਿ ਜਾਇ ॥]** (ਅੰਗ ੧੩੯)

**ਹਉਮੈ ਕਰਤਾ ਜਗੁ ਮੁਆ; ਗੁਰ ਬਿਨੁ ਘੋਰ ਅੰਧਾਰੁ ॥**

ਹਉਮੈ ਨੂੰ ਕਰਦਾ ਹੋਇਆ ਸਾਰਾ ਸੰਸਾਰ ਮਰ ਰਿਹਾ ਹੈ। ਗੁਰਾਂ ਤੋਂ ਬਿਨਾਂ ਸੰਸਾਰ ਵਿਚ ਭਰਮ ਦਾ (ਘੋਰ) ਗਾੜ੍ਹਾ ਅੰਧੇਰਾ ਹੀ ਹੈ। ਗੁਰੂ ਸਾਹਿਬ ਕੈਸੇ ਹਨ ?

ਪ੍ਰਮਾਣ : **[ਨਾਮੁ ਜਪਤ ਕੋਟਿ ਸੂਰ ਉਜਾਰਾ ਬਿਨਸੈ ਭਰਮੁ ਅੰਧੇਰਾ ॥੧॥]** (ਅੰਗ ੧੦੦ )
ਐਸਾ ਗੁਰਾਂ ਦਾ ਨਾਮ ਹੈ।

**ਮਾਇਆ ਮੋਹਿ ਵਿਸਾਰਿਆ; ਸੁਖਦਾਤਾ ਦਾਤਾਰੁ ॥**

ਮਾਇਆ ਦੇ ਮੋਹ ਵਿਚ ਲੱਗ ਕਰਕੇ। ਮਨਮੁਖ ਜੀਵਾਂ ਨੇ ਸਰਬ ਸੁਖਾਂ ਦੇ ਦਾਤੇ ਦਾਤਾਰ ਪਰਮੇਸ਼ਰ ਨੂੰ (ਵਿਸਾਰਿਆ) ਭੁਲਾ ਦਿੱਤਾ ਹੈ।

**ਸਤਗੁਰੁ ਸੇਵਹਿ; ਤਾ ਉਬਰਹਿ; ਸਚੁ ਰਖਹਿ ਉਰ ਧਾਰਿ ॥**

ਸੱਚੇ ਗੁਰਾਂ ਦਾ ਸੇਵਨ ਕਰਨ ਤਾਂ ਹੀ ਆਵਾ ਗਉਣ ਤੋਂ ਬਚ ਸਕਦੇ ਹਨ। ਸੱਚੇ ਨਾਮ ਨੂੰ (ਉਰ) ਹਿਰਦੇ ਵਿਚ ਧਾਰਨ ਕਰਕੇ ਰੱਖਣਾ ਕਰੋ।

**ਕਿਰਪਾ ਤੇ ਹਰਿ ਪਾਈਐ; ਸਚਿ ਸਬਦਿ ਵੀਚਾਰਿ ॥੩॥**

ਗੁਰਾਂ ਦੀ ਕਿਰਪਾ ਕਰਕੇ ਹਰੀ ਪਰਮੇਸ਼ਰ ਪਾਈ ਦਾ ਹੈ।

**ਪ੍ਰਸ਼ਨ :** ਕਿਰਪਾ ਕੈਸੀ ਹੈ ?

**ਉੱਤਰ :** ਜੋ ਸੱਚੇ ਸ਼ਬਦ ਦੀ ਵੀਚਾਰ ਧਾਰਨ ਕਰਨੀ ਹੈ। ਇਹੋ ਹੀ ਕਿਰਪਾ ਹੈ।

**ਸਤਗੁਰੁ ਸੇਵਿ ਮਨੁ ਨਿਰਮਲਾ; ਹਉਮੈ ਤਜਿ ਵਿਕਾਰ ॥**

ਸਤਿਗੁਰਾਂ ਦੀ ਸੇਵਾ ਕਰਕੇ ਮਨ (ਨਿਰਮਲ) ਉੱਜਲ ਹੋ ਜਾਂਦਾ ਹੈ। ਸਰੀਰ ਦੀ ਹਉਮੈ ਅਤੇ ਬਿਕਾਰ ਨਾਸ ਹੋ ਜਾਂਦੇ ਹਨ।

**ਆਪੁ ਛੋਡਿ ਜੀਵਤ ਮਰੈ; ਗੁਰ ਕੈ ਸਬਦਿ ਵੀਚਾਰ ॥**

ਆਪਾ ਭਾਵ (ਛੋਡਿ) ਤਜ ਕਰਕੇ ਜੀਵਤ ਭਾਵ ਤੋਂ ਮਰਨਾ ਕਰੇ। ਫੇਰ ਗੁਰਾਂ ਦੇ ਸ਼ਬਦ ਕਰਕੇ ਤੱਤ ਸਰੂਪ ਦੀ ਵੀਚਾਰ ਪ੍ਰਾਪਤ ਹੁੰਦੀ ਹੈ।

**ਧੰਧਾ ਧਾਵਤ ਰਹਿ ਗਏ; ਲਾਗਾ ਸਾਚਿ ਪਿਆਰੁ ॥**

(ਲਾਗਾ) ਜਦੋਂ ਸੱਚੇ ਨਾਮ ਨਾਲ ਪਿਆਰ ਲੱਗ ਗਿਆ। ਤਾਂ ਕੰਮਾਂ ਦੀ (ਧਾਵਤ) ਧੌਣੀ ਤੋਂ ਰਹਿ ਗਏ। (ਧਾਵਤ) = ਧਾਹ = ਨਾਸ ਹੋ ਜਾਣ ਵਾਲੇ ਕੰਮ ਧੰਧੇ ਕਰਨ ਤੋਂ (ਰਹਿ) ਹਟ ਗਏ।

**ਪ੍ਰਮਾਣ :** **[ਮਨ ਤੇ ਬਿਸਰਿਓ ਸਗਲੋ ਧੰਧਾ ਗੁਰ ਕੀ ਚਰਣੀ ਲਾਏ ॥੧॥]** (ਅੰਗ ੬੭੧)

**ਸਚਿ ਰਤੇ ਮੁਖ ਉਜਲੇ; ਤਿਤੁ ਸਾਚੈ ਦਰਬਾਰਿ ॥੪॥**

ਜੋ ਸੱਚੇ ਨਾਮ ਵਿਚ ਰੰਗੇ ਹੋਏ ਹਨ। ਉਹਨਾਂ ਦੇ ਮੁੱਖ ਤਿਸ ਸੱਚਖੰਡ ਰੂਪੀ, ਸੰਗਤ ਰੂਪੀ, ਸਰੂਪ ਰੂਪੀ, ਦਰਬਾਰ ਵਿਚ (ਉਜਲੇ) ਪਵਿੱਤਰ ਹਨ। ਉੱਜਲੇ ਹਨ।

**ਸਤਗੁਰੁ ਪੁਰਖੁ ਨ ਮੰਨਿਓ; ਸਬਦਿ ਨ ਲਗੋ ਪਿਆਰੁ ॥**

ਜਿਨ੍ਹਾਂ ਪੁਰਸ਼ਾਂ ਨੇ ਸਤਿਗੁਰਾਂ ਨੂੰ (ਪੁਰਖੁ) ਪੂਰਨ ਜਾਣ ਕਰਕੇ ਨਹੀਂ ਮੰਨਿਆ ਹੈ। ਅਤੇ ਗੁਰਾਂ ਦੇ ਸ਼ਬਦ ਨਾਲ ਪਿਆਰ ਨਹੀਂ ਲਾਉਣਾ ਕੀਤਾ।

**ਇਸਨਾਨੁ ਦਾਨੁ ਜੇਤਾ ਕਰਹਿ; ਦੂਜੈ ਭਾਇ ਖੁਆਰੁ ॥**

ਉਹ ਜਿਤਨਾ ਵੀ ਪਖੰਡ ਦਾ ਇਸ਼ਨਾਨ ਅਤੇ ਦਾਨ ਆਦਿਕ ਕਰਦੇ ਹਨ। ਉਹ ਸਭ ਨਿਸਫਲ ਹੈ। ਉਹ ਦਵੈਤ ਭਾ ਵਿਚ ਲਗ ਕਰਕੇ ਸਦਾ ਖੁਆਰ ਹੀ ਹੁੰਦੇ ਹਨ।

**ਹਰਿ ਜੀਉ ਆਪਣੀ ਕ੍ਰਿਪਾ ਕਰੇ; ਤਾ ਲਾਗੈ ਨਾਮ ਪਿਆਰੁ ॥**

ਐਸੇ ਮਨਮੁਖਾਂ ਪਰ ਜੇ ਹਰੀ ਪ੍ਰਮੇਸ਼ਰ ਆਪਣੀ ਕਿਰਪਾ ਦ੍ਰਿਸ਼ਟੀ ਕਰ ਦੇਵੇ। ਤਾਂ ਉਹਨਾਂ ਦਾ ਨਾਮ ਨਾਲ ਪਿਆਰ ਲੱਗ ਜਾਂਦਾ ਹੈ।

**ਨਾਨਕ ਨਾਮੁ ਸਮਾਲਿ ਤੂ; ਗੁਰ ਕੈ ਹੇਤਿ ਅਪਾਰਿ ॥੫॥੨੦॥੫੩॥**

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਜੀਵ! ਤੂੰ ਨਾਮ ਨੂੰ (ਸਮਾਲਿ) ਚੇਤੇ ਕਰਨਾ ਕਰ। ਗੁਰੂ ਸਾਹਿਬ ਨਾਲ (ਅਪਾਰਿ) ਪਾਰਾਵਾਰ ਤੋਂ ਰਹਿਤ (ਹੇਤਿ) ਪਿਆਰ ਕਰਨਾ ਕਰ। ਅਥਵਾ: ਗੁਰਾਂ ਨਾਲ ਏਸ ਕਰਕੇ ਪਰੇਮ ਕਰਨਾ ਕਰ। ਕਿਉਂਕਿ ਗੁਰੂ ਸਾਹਿਬ ਪਰਮੇਸ਼ਰ ਦੇ ਨਾਲ ਅਪਾਰ ਪਿਆਰ ਪਾਉਣ ਦੇ ਹੇਤਿ=ਕਾਰਨ ਹਨ ॥੫॥੨੦॥੫੩॥

### ਸਿਰੀਰਾਗੁ ਮਹਲਾ ੩ ॥

**ਕਿਸੁ ਹਉ ਸੇਵੀ ਕਿਆ ਜਪੁ ਕਰੀ ਸਤਗੁਰ ਪੂਛਉ ਜਾਇ ॥ ਸਤਗੁਰ ਕਾ ਭਾਣਾ ਮੰਨਿ ਲਈ ਵਿਚਹੁ ਆਪੁ ਗਵਾਇ ॥ ਏਹਾ ਸੇਵਾ ਚਾਕਰੀ ਨਾਮੁ ਵਸੈ ਮਨਿ ਆਇ ॥ ਨਾਮੈ ਹੀ ਤੇ ਸੁਖੁ ਪਾਈਐ ਸਚੈ ਸਬਦਿ ਸੁਹਾਇ ॥੧॥ ਮਨ ਮੇਰੇ ਅਨਦਿਨੁ ਜਾਗੁ ਹਰਿ ਚੇਤਿ ॥ ਆਪਣੀ ਖੇਤੀ ਰਖਿ ਲੈ ਕੂੰਜ ਪੜੈਗੀ ਖੇਤਿ ॥੧॥ ਰਹਾਉ ॥ ਮਨ ਕੀਆ ਇਛਾ ਪੂਰੀਆ ਸਬਦਿ ਰਹਿਆ ਭਰਪੂਰਿ ॥ ਭੈ ਭਾਇ ਭਗਤਿ ਕਰਹਿ ਦਿਨੁ ਰਾਤੀ ਹਰਿ ਜੀਉ ਵੇਖੈ ਸਦਾ ਹਦੂਰਿ ॥ ਸਚੈ ਸਬਦਿ ਸਦਾ ਮਨੁ ਰਾਤਾ ਭ੍ਰਮੁ ਗਇਆ ਸਰੀਰਹੁ ਦੂਰਿ ॥ ਨਿਰਮਲੁ ਸਾਹਿਬੁ ਪਾਇਆ ਸਾਚਾ ਗੁਣੀ ਗਹੀਰੁ ॥੨॥ ਜੋ ਜਾਗੇ ਸੇ ਉਬਰੇ ਸੂਤੇ ਗਏ ਮੁਹਾਇ ॥ ਸਚਾ ਸਬਦੁ ਨ ਪਛਾਣਿਓ ਸੁਪਨਾ ਗਇਆ ਵਿਹਾਇ ॥ ਸੁੰਞੇ ਘਰ ਕਾ ਪਾਹੁਣਾ ਜਿਉ ਆਇਆ ਤਿਉ ਜਾਇ ॥ ਮਨਮੁਖ ਜਨਮੁ ਬਿਰਥਾ ਗਇਆ ਕਿਆ ਮੁਹੁ ਦੇਸੀ ਜਾਇ ॥੩॥ ਸਭ ਕਿਛੁ ਆਪੇ ਆਪਿ ਹੈ ਹਉਮੈ ਵਿਚਿ ਕਹਨੁ ਨ ਜਾਇ ॥ ਗੁਰ ਕੈ ਸਬਦਿ ਪਛਾਣੀਐ ਦੁਖੁ ਹਉਮੈ ਵਿਚਹੁ ਗਵਾਇ ॥ ਸਤਗੁਰੁ ਸੇਵਨਿ ਆਪਣਾ ਹਉ ਤਿਨ ਕੈ ਲਾਗਉ ਪਾਇ ॥ ਨਾਨਕ ਦਰਿ ਸਚੈ ਸਚਿਆਰ ਹਹਿ ਹਉ ਤਿਨ ਬਲਿਹਾਰੈ ਜਾਉ ॥੪॥੨੧॥੫੪॥**

*(ਅੰਗ ੩੪-੩੫)*

**ਕਿਸੁ ਹਉ ਸੇਵੀ ਕਿਆ ਜਪੁ ਕਰੀ; ਸਤਗੁਰ ਪੂਛਉ ਜਾਇ ॥**

ਸਤਿਗੁਰੂ ਸ੍ਰੀ ਗੁਰੂ ਅਮਰਦਾਸ ਜੀ ਮਹਾਰਾਜ ਦੇ ਚਰਨਾਂ ਵਿਚ ਸਿੱਖਾਂ ਨੇ ਬੇਨਤੀ ਕੀਤੀ ਕਿ ਸਤਿਗੁਰੂ ਜੀ (ਕਿਸ ਹਉ) ਅਸੀਂ ਕਿਸ ਦੇਵਤੇ ਦੀ ਸੇਵਾ ਕਰੀਏ ਤੇ ਕਿਹੜੇ ਜਾਪ ਨੂੰ ਜਪਣਾ ਕਰੀਏ। ਤਾਂ ਗੁਰੂ ਸਾਹਿਬ ਕਹਿੰਦੇ ਹਨ। ਹੇ ਗੁਰਸਿੱਖੋ (ਸਤਗੁਰ ਪੂਛਉ) ਸੱਚੇ ਗੁਰਾਂ ਤੋਂ ਜਾ ਕਰਕੇ ਪੁੱਛਣਾ ਕਰੋ।

ਪ੍ਰਸ਼ਨ : ਸਿੱਖਾਂ ਨੇ ਕਿਹਾ ਹੇ ਮਹਾਰਾਜ ਆਪ ਜੀ ਹੀ ਸੱਚੇ ਗੁਰੂ ਹੋ। ਇਸ ਕਰਕੇ ਆਪ ਜੀ ਹੀ ਦੱਸਣਾ ਕਰੋ

**ਉੱਤਰ:**

**ਸਤਗੁਰ ਕਾ ਭਾਣਾ ਮੰਨਿ ਲਈ; ਵਿਚਹੁ ਆਪੁ ਗਵਾਇ ॥**

ਹੇ ਗੁਰਸਿੱਖੋ ! ਸੱਚੇ ਸਤਿਗੁਰਾਂ ਦਾ ਭਾਣਾ ਮੰਨਣਾ ਕਰੋ ਅਤੇ ਵਿਚੋਂ ਆਪਾ ਭਾਵ ਨੂੰ ਨਵਿਰਤ ਕਰੋ। (ਭਾਣਾ) ਸਤਿਗੁਰਾਂ ਦਾ ਹੁਕਮ ਇਹ ਹੈ

ਪ੍ਰਮਾਣ : **[ਨਾਨਕੁ ਕਹਤੌ ਇਹੁ ਬੀਚਾਰਾ ਜਿ ਕਮਾਵੈ ਸੁ ਪਾਰ ਗਰਾਮੀ ॥ ਗੁਰੁ ਸੇਵਹੁ ਅਰੁ ਨਾਮੁ ਧਿਆਵਹੁ ਤਿਆਗਹੁ ਮਨਹੁ ਗੁਮਾਨੀ ॥੪॥]** (ਅੰਗ ੨੧੬)

ਪ੍ਰਮਾਣ : **[ਹਉ ਹਉ ਮੈ ਮੈ ਵਿਚਹੁ ਖੋਵੈ ॥ ਦੂਜਾ ਮੇਟੈ ਏਕੋ ਹੋਵੈ ॥]** (ਅੰਗ ੯੪੩)

ਇਹਨਾਂ ਹੁਕਮਾਂ ਨੂੰ ਮੰਨਣ ਕਰਕੇ।

**ਏਹਾ ਸੇਵਾ ਚਾਕਰੀ; ਨਾਮੁ ਵਸੈ ਮਨਿ ਆਇ ॥**

ਸਤਿਗੁਰਾਂ ਦੇ ਦਰ ਦੀ ਸੇਵਾ ਕਰਨੀ। ਸਾਰੀਆਂ (ਚਾਕਰੀ) ਚਾਕਰੀਆਂ ਵਿਚੋਂ ਇਹੋ ਗੁਰੂ ਦਰ ਦੀ (ਚਾਕਰੀ) ਸੇਵਾ ਮੁਖ ਹੈ। ਇਹੋ ਸੇਵਾ ਸਾਰੀਆਂ ਸੇਵਾ ਵਿਚੋਂ ਉੱਤਮ ਹੈ। ਜੋ ਮਨ ਦੇ ਵਿਚ ਆ ਕਰਕੇ

ਨਾਮ ਬਸ ਜਾਣਾ ਹੈ।

ਦੂਸਰਾ ਅਰਥ : ਇਹੋ ਸੇਵਾ ਜੋ ਚਾ ਦੇ ਨਾਲ ਕਰੀ ਜਾਵੇ ਦਾਸਾ ਭਾਵ ਧਾਰ ਕੇ ਤਾਂ ਮਨ ਸ਼ੁੱਧ ਹੋ ਜਾਂਦਾ ਹੈ। ਸ਼ੁਧ ਮਨ ਵਿਚ ਨਾਮ ਆ ਕਰਕੇ ਵਸ ਜਾਂਦਾ ਹੈ।

**ਨਾਮੇ ਹੀ ਤੇ ਸੁਖੁ ਪਾਈਐ; ਸਚੈ ਸਬਦਿ ਸੁਹਾਇ ॥੧॥**

ਨਾਮ ਕਰਕੇ ਹੀ ਸੁਖ ਸਰੂਪ ਪ੍ਰਭੂ ਨੂੰ ਪਾਈਦਾ ਹੈ। (ਸਚੈ ਸਬਦਿ) ਸੱਚੇ ਗੁਰਾਂ ਦੇ ਸ਼ਬਦ ਕਰਕੇ ਸ਼ੋਭਨੀਕ ਹੋਈਦਾ ਹੈ।

**ਮਨ ਮੇਰੇ, ਅਨਦਿਨੁ ਜਾਗੁ; ਹਰਿ ਚੇਤਿ ॥**

ਹੇ ਮੇਰੇ ਮਨਾ! ਰਾਤ ਦਿਨ ਗਿਆਨ ਅਵਸਥਾ ਵਿਚ ਜਾਗਣਾ ਕਰ ਅਤੇ ਹਰੀ ਦੇ ਨਾਮ ਨੂੰ ਸਦਾ (ਚੇਤਿ) ਯਾਦ ਕਰਨਾ ਕਰ।

**ਆਪਣੀ ਖੇਤੀ ਰਖਿ ਲੈ; ਕੂੰਜ ਪੜੈ-ਗੀ ਖੇਤਿ ॥੧॥ ਰਹਾਉ ॥**

ਪਹਿਲਾ ਅਰਥ : ਸਰੀਰ ਰੂਪ ਖੇਤ ਵਿਚ ਆਪਣੀ ਸੁਆਸਾਂ ਰੂਪੀ ਖੇਤੀ ਨੂੰ। ਸਿਮਰਨ ਵਿਚ ਲਾਉਣ ਰੂਪ ਰੱਖ ਲੈ। ਅੰਤ ਨੂੰ ਮੌਤ ਰੂਪੀ ਕੂੰਜ ਤੇਰੇ ਸਰੀਰ ਰੂਪ ਖੇਤ ਤੇ ਪਵੇਗੀ। ਅਤੇ ਸੁਆਸਾਂ ਰੂਪ ਖੇਤੀ ਨੂੰ ਖਾ ਜਾਵੇਗੀ।

ਦੂਸਰਾ ਅਰਥ : ਜਵਾਨੀ ਰੂਪੀ ਖੇਤੀ ਹੈ। ਇਸ ਵਿਚ ਭਜਨ ਸਿਮਰਨ ਕਰਨ ਰੂਪ ਰੱਖ ਲੈ।

ਪ੍ਰਮਾਣ : **[ਜਬ ਲਗੁ ਜਰਾ ਰੋਗੁ ਨਹੀ ਆਇਆ ॥ ਜਬ ਲਗੁ ਕਾਲਿ ਗ੍ਰਸੀ ਨਹੀ ਕਾਇਆ ॥]** (ਅੰਗ ੧੧੫੯) ਸਤਿਸੰਗਤ ਕਰਨ ਰੂਪ ਹਰੀ ਰੱਖ ਲੈ। ਫੇਰ ਬਿਰਧ ਅਵਸਥਾ ਰੂਪ ਕੂੰਜ ਆ ਪਵੇਗੀ ਤੇ ਜੁਆਨੀ ਰੂਪ ਖੇਤੀ ਨੂੰ ਖਾ ਜਾਵੇਗੀ।

ਪ੍ਰਮਾਣ : **[ਅਖੀ ਅੰਧੁ ਨ ਦੀਸਈ ਵਣਜਾਰਿਆ ਮਿਤ੍ਰਾ ਕੰਨੀ ਸੁਣੈ ਨ ਵੈਣ ॥ ਅਖੀ ਅੰਧੁ ਜੀਭ ਰਸੁ ਨਾਹੀ ਰਹੇ ਪਰਾਕਉ ਤਾਣਾ ॥]** (ਅੰਗ ੭੬)

**[ਨੈਨਹੁ ਨੀਰੁ ਬਹੈ ਤਨੁ ਖੀਨਾ ਭਏ ਕੇਸ ਦੁਧ ਵਾਨੀ ॥ ਰੂਧਾ ਕੰਠੁ ਸਬਦੁ ਨਹੀ ਉਚਰੈ ਅਬ ਕਿਆ ਕਰਹਿ ਪਰਾਨੀ ॥੧॥]** (ਅੰਗ ੬੫੯)

ਤੀਸਰਾ ਅਰਥ : ਸਰੀਰ ਖੇਤ ਵਿਚ ਸ਼ੁਭ ਗੁਣਾਂ ਰੂਪੀ ਖੇਤੀ ਹੈ। ਔਗੁਣਾਂ ਦੀ ਤ੍ਰਿਸ਼ਨਾ ਰੂਪ ਕੂੰਜ ਸਰੀਰ ਰੂਪ ਖੇਤ ਪਰ ਆ ਪਵੇਗੀ। ਸਾਰੇ ਸ਼ੁਭ ਗੁਣਾਂ ਦੀ ਖੇਤੀ ਨੂੰ ਖਾ ਜਾਵੇਗੀ।

**ਮਨ ਕੀਆ ਇਛਾ ਪੂਰੀਆ; ਸਬਦਿ ਰਹਿਆ ਭਰਪੂਰਿ ॥**

ਜਿਨ੍ਹਾਂ ਨੇ ਗੁਰਾਂ ਦੇ ਸ਼ਬਦ ਨੂੰ ਕਮਾਇਆ ਹੈ। ਉਹਨਾਂ ਦੀਆਂ ਮਨ ਦੀਆਂ ਇੱਛਾਂ ਪੂਰੀਆਂ ਹੋ ਗਈਆਂ ਹਨ ਅਤੇ ਐਸੀ ਉਹਨਾਂ ਦੀ ਅਵਸਥਾ ਹੋ ਜਾਂਦੀ ਹੈ। ਉਹਨਾਂ ਨੂੰ ਸਾਰੇ (ਭਰਪੂਰਿ) ਲਬਾਲਬ ਪ੍ਰਮੇਸ਼ਰ ਵਿਆਪਿਕ ਦਿਸਦਾ ਹੈ। ਉਹ ਸਾਰੇ ਜੀਵਾਂ ਨੂੰ ਪਰਮੇਸ਼ਰ ਦਾ ਸਰੂਪ ਹੀ ਜਾਣਦੇ ਹਨ।

## ਸਾਖੀ

ਕਿਸੇ ਰਾਜੇ ਨੇ ਭੰਡਾਰਾ ਕੀਤਾ। ਭੰਡਾਰਾ ਛਕਾਉਣ ਵਾਸਤੇ ਵਜ਼ੀਰਾਂ, ਅਹਿਲਕਾਰਾਂ, ਲੋਕਾਂ ਅਤੇ ਮਹਾਤਮਾ ਨੂੰ ਬੁਲਾਇਆ। ਜਦੋਂ ਪੰਗਤਾਂ ਲਾ ਕਰਕੇ ਸਾਰਿਆਂ ਅੱਗੇ ਭੋਜਨ ਪਰੋਸਿਆ ਗਿਆ ਤਾਂ ਰਾਜੇ ਅੱਗੇ ਸੋਨੇ ਦਾ ਥਾਲ ਪਰੋਸ ਕੇ ਰੱਖਿਆ। ਵਜ਼ੀਰਾਂ, ਅਹਿਲਕਾਰਾਂ ਅੱਗੇ ਚਾਂਦੀ ਦੇ ਥਾਲ ਰੱਖੇ ਗਏ। ਦਰਜਾ-ਬ-ਦਰਜਾ ਲੋਕਾਂ ਅੱਗੇ ਅੱਠਾਂ ਧਾਤਾਂ ਦੇ ਥਾਲ ਰੱਖੇ ਗਏ। ਇਕ ਮਹਾਤਮਾ ਵੀ ਪੰਗਤ ਵਿਚ ਬੈਠੇ ਸਨ। ਉਹਨਾਂ ਨੂੰ ਇਹ ਗੱਲ ਚੰਗੀ ਨਾ ਲੱਗੀ। ਮਹਾਤਮਾ ਕੋਲ ਪਾਰਸ ਦੀ ਵੱਟੀ ਸੀ।

ਉਹਨਾਂ ਨੇ ਸਾਰਿਆਂ ਦੇ ਥਾਲਾਂ ਨੂੰ ਪਾਰਸ ਦੀ ਵੱਟੀ ਲਾ ਕੇ ਸੋਨੇ ਦੇ ਬਣਾ ਦਿੱਤੇ ਸਨ। ਇਸੇ ਪ੍ਰਕਾਰ ਈਸ਼ਰ ਰੂਪੀ ਰਾਜਾ ਹੈ। ਉਸਦਾ ਨਿਤ ਗਿਆਨ, ਨਿੱਤ ਅਨੰਦ, ਨਿੱਤ ਤ੍ਰਿਪਤੀ, ਰੂਪੀ ਸੋਨੇ ਦਾ ਥਾਲ ਹੈ। ਦੇਵਤਿਆਂ ਅਤੇ ਅਵਤਾਰਾਂ ਦੀਆਂ ਦੇਹਾਂ ਚਾਂਦੀ ਦੇ ਥਾਲ ਹਨ। ਹੋਰ ਲੋਕਾਂ ਦੀਆਂ ਦੇਹਾਂ ਵੀ ਅੱਠਾਂ ਧਾਤਾਂ ਦੀਆਂ ਬਣੀਆਂ ਹੋਈਆਂ ਰੂਪੀ ਥਾਲ ਹਨ। ਗੁਰੂ ਸਾਹਿਬ ਭਗਤੀ ਰੂਪ ਪਾਰਸ ਦੀ ਵੱਟੀ ਲਾ ਕਰਕੇ । ਸਭ ਨੂੰ ਸੋਨੇ ਦੇ ਥਾਲ ਵੱਤ ਸ਼ੁਧ ਗਿਆਨ ਅਨੰਦ ਸਰੂਪ ਬਣਾ ਦਿੰਦੇ ਹਨ।

**ਭੈ ਭਾਇ ਭਗਤਿ ਕਰਹਿ ਦਿਨੁ ਰਾਤੀ; ਹਰਿ ਜੀਉ ਵੇਖੈ ਸਦਾ ਹਦੂਰਿ ॥**

ਉਹ ਮਹਾਤਮਾ ਪਰਮੇਸ਼ਰ ਦਾ ਭੈ ਧਾਰ ਕਰਕੇ ਅਦਬ ਰੱਖ ਕੇ। (ਭਾਇ) ਪਰੇਮਾ ਭਗਤੀ ਰਾਤ ਦਿਨ ਪ੍ਰਭੂ ਦੀ ਕਰਦੇ ਹਨ। ਹਰੀ ਨੂੰ ਉਹ ਸਦਾ ਹੀ (ਹਦੂਰਿ) ਅੰਗ ਸੰਗ ਦੇਖਦੇ ਹਨ।

**ਸਚੈ ਸਬਦਿ ਸਦਾ ਮਨੁ ਰਾਤਾ; ਭ੍ਰਮੁ ਗਇਆ ਸਰੀਰਹੁ ਦੂਰਿ ॥**

ਉਹਨਾਂ ਦਾ ਮਨ ਸੱਚੇ ਸ਼ਬਦ ਵਿਚ ਸਦਾ ਰੰਗਿਆ ਰਹਿੰਦਾ ਹੈ। ਉਹਨਾਂ ਦਾ ਹਰ ਤਰ੍ਹਾਂ ਦਾ ਅਤੇ ਪੰਜ ਪ੍ਰਕਾਰ ਦਾ ਭਰਮ ਸਰੀਰ ਤੋਂ ਦੂਰ ਹੋ ਗਿਆ ਹੈ। ਭਾਵ ਮਿਟ ਗਿਆ ਹੈ।

**ਨਿਰਮਲੁ ਸਾਹਿਬੁ ਪਾਇਆ; ਸਾਚਾ ਗੁਣੀ ਗਹੀਰੁ ॥੨॥**

(ਨਿਰਮਲੁ) ਉੱਜਲ ਜੋ ਮਾਇਆ ਬਿਰਤੀ ਦੁਆਰਾ (ਸਾਹਿਬੁ) ਮਾਲਕ ਹੈ ਸਭ ਦਾ ਅਤੇ ਸੱਚਾ ਹੈ ਗੁਣਾਂ ਦਾ ਖ਼ਜ਼ਾਨਾ ਹੈ। ਐਸਾ ਅਕਾਲ ਪੁਰਖ ਉਹਨਾਂ ਨੇ ਪ੍ਰਾਪਤ ਕਰ ਲਿਆ ਹੈ ਅਤੇ ਉਹ ਆਪ ਵੀ ਗੁਣਾਂ ਦੇ (ਗਹੀਰੁ) ਖ਼ਜ਼ਾਨੇ ਬਣ ਗਏ ਹਨ।

**ਜੋ ਜਾਗੇ ਸੇ ਉਬਰੇ; ਸੂਤੇ ਗਏ ਮੁਹਾਇ ॥**

ਜੋ ਗਿਆਨ ਅਵਸਥਾ ਵਿਚ ਜਾਗੇ ਹਨ। ਉਹ ਤ੍ਰਿਸ਼ਨਾ ਤੋਂ, ਕਾਲ ਤੋਂ, ਬਿਕਾਰਾਂ ਤੋਂ ਬਚੇ ਹਨ। ਜਿਹੜੇ ਅਵਿੱਦਿਆ ਦੀ ਨੀਂਦ ਵਿਚ ਸੁੱਤੇ ਪਏ ਹਨ। ਉਹ (ਮੁਹਾਇ) ਲੁੱਟੇ ਗਏ ਹਨ। ਉਹਨਾਂ ਦੇ ਸ਼ੁਭ ਗੁਣ ਲੁੱਟੇ ਗਏ ਹਨ।

**ਸਚਾ ਸਬਦੁ ਨ ਪਛਾਣਿਓ; ਸੁਪਨਾ ਗਇਆ ਵਿਹਾਇ ॥**

ਜਿਹਨਾਂ ਨੇ ਗੁਰਾਂ ਦੇ ਸੱਚੇ (ਸਬਦੁ) ਉਪਦੇਸ਼ ਦੀ ਪਛਾਣ ਹੀ ਨਹੀਂ ਕੀਤੀ ਹੈ। ਉਹਨਾਂ ਦੀ ਉਮਰ ਸੁਪਨੇ ਦੀ ਤਰ੍ਹਾਂ ਬਤੀਤ ਹੋ ਗਈ ਹੈ।

ਪ੍ਰਮਾਣ : **[ਸੁਪਨੇ ਕਾ ਸੁਪਨਾ ਭਇਆ ਸੰਗਿ ਚਲਿਆ ਕਮਾਇਆ ॥੩॥]** (ਅੰਗ ੮੧੨)

**ਸੁੰਞੇ ਘਰ ਕਾ ਪਾਹੁਣਾ; ਜਿਉ ਆਇਆ ਤਿਉ ਜਾਇ ॥**

ਜਿਸ ਤਰ੍ਹਾਂ (ਸੁੰਞੇ) ਖ਼ਾਲੀ ਘਰ ਦਾ ਪਰਾਹੁਣਾ ਜਿਵੇਂ ਆਉਂਦਾ ਹੈ। ਉਸੇ ਤਰ੍ਹਾਂ ਵਾਪਸ ਚਲਾ ਜਾਂਦਾ ਹੈ। ਭੋਜਨ, ਸੇਜਾਂ ਆਦਿ ਦਾ ਸੁਖ ਪ੍ਰਾਪਤ ਨਹੀਂ ਹੁੰਦਾ ਹੈ। ਇਸੇ ਪ੍ਰਕਾਰ ਹੀ ਜੀਵ ਆਤਮਾ ਰੂਪੀ ਪਰਾਹੁਣਾ ਹੈ। ਸੰਸਾਰ ਘਰ, ਸਰੀਰ ਘਰ ਵਿਚ ਆਇਆ ਹੈ। ਪਰ ਭਗਤੀ ਰੂਪ ਸ਼ਮ੍ਹਾਂਦਾਨ ਨਹੀਂ ਪ੍ਰਾਪਤ ਕਰਦਾ। ਸ਼ਰਧਾ ਦੀ ਸੇਜਾ ਨਹੀਂ ਮਿਲਦੀ। ਸ਼ੁਭ ਗੁਣਾਂ ਦਾ ਸੁਖ ਵੀ ਨਹੀਂ ਪ੍ਰਾਪਤ ਕਰਦਾ ਹੈ। ਗਿਆਨ ਰੂਪ ਭੋਜਨ ਵੀ ਨਹੀਂ ਮਿਲਦਾ ਹੈ। ਜਿਨ੍ਹਾਂ ਦਾ ਸਰੀਰ ਰੂਪੀ ਘਰ ਸ਼ੁਭ ਗੁਣਾਂ ਰੂਪੀ ਪ੍ਰਵਾਰ ਸਹਿਤ ਵਸਦਾ ਹੈ। ਉਹਨਾਂ ਨੂੰ ਪੂਰਬੋ ਉਕਤਿ ਸਾਰੇ ਭੋਜਨ ਆਦਿ ਸੁਖ ਪ੍ਰਾਪਤ ਹੁੰਦੇ ਹਨ

ਪ੍ਰਮਾਣ : **[ਜਿਉ ਆਇਆ ਤਿਉ ਜਾਵਹਿ ਬਉਰੇ ਜਿਉ ਜਨਮੇ ਤਿਉ ਮਰਣੁ ਭਇਆ ॥ ਜਿਉ ਰਸ ਭੋਗ ਕੀਏ**

**ਤੇਤਾ ਦੂਖੁ ਲਾਗੈ ਨਾਮੁ ਵਿਸਾਰਿ ਭਵਜਲਿ ਪਇਆ ॥੧॥]** (ਅੰਗ ੯੦੬)

ਜਿਵੇਂ ਉਜਾੜ ਦੇ ਖਿੜੇ ਫੁੱਲ ਤੋਂ ਉਸਦੀ ਕੋਈ ਸੁਗੰਧੀ ਨਹੀਂ ਲੈਂਦਾ। ਉਹ ਫੁੱਲ ਕੰਡਿਆਂ ਵਿਚ ਰੁੱਲ ਜਾਂਦਾ ਹੈ। ਐਸ ਤਰ੍ਹਾਂ ਸੰਸਾਰ ਉਜਾੜ ਵਿਚ ਮਨੁੱਖਾ ਜਨਮ ਰੂਪੀ ਫੁੱਲ ਖਿੜਿਆ ਹੈ। ਕੋਈ ਵੀ ਭਗਤੀ ਕਰਨ ਰੂਪ ਸੁਗੰਧੀ ਨਹੀਂ ਲੈਂਦਾ ਹੈ।

ਪ੍ਰਮਾਣ : **[ਜਿਉ ਉਦਿਆਨ ਕੁਸਮ ਪਰਫੁਲਿਤ ਕਿਨਹਿ ਨ ਘ੍ਰਾਉ ਲਇਓ ॥]** (ਅੰਗ ੩੩੬)

**ਮਨਮੁਖ ਜਨਮੁ ਬਿਰਥਾ ਗਇਆ; ਕਿਆ ਮੁਹੁ ਦੇਸੀ ਜਾਇ ॥੩॥**

ਜਿਹੜੇ ਸੁਆਸ ਲੱਖਾਂ ਵੱਟੇ ਨਹੀਂ ਮਿਲਦੇ ਹਨ। ਐਸਾ ਜਨਮ ਮਨਮੁਖ ਨੇ ਨਿਸਫਲ ਗੁਆ ਦਿੱਤਾ ਹੈ। ਮਨੁੱਖਾ ਜਨਮ ਰੂਪੀ ਬਾਗ ਵਿਚ ਸਾਰੇ ਸੁਆਸ ਚੰਦਨ ਦੇ ਅਮੋਲਕ ਬੂਟੇ ਹਨ। ਇਹਨਾਂ ਨਾਲ ਭਗਤੀ ਕਰਕੇ ਸੁਗੰਧੀ ਨਹੀਂ ਲੈਣਾ ਕੀਤੀ ਪਾਪਾਂ ਵਿਚ ਲਗ ਕਰਕੇ ਸਾਰੇ ਸੁਆਸਾਂ ਰੂਪੀ ਚੰਦਨ ਦੇ ਬੂਟਿਆਂ ਨੂੰ ਵਿਸ਼ੇ ਅਗਨੀ ਨਾਲ ਕੋਇਲੇ ਬਣਾ ਦਿੱਤੇ ਹਨ। ਇਸ ਕਰਕੇ ਪ੍ਰਲੋਕ ਵਿਚ ਜਾ ਕਰਕੇ (ਕਿਆ ਮੁਹੁ) ਕੀ ਮੂੰਹ ਦੇਵੇਗਾ। ਭਾਵ ਕੀ ਮੂੰਹ ਦਿਖਾਵੇਗਾ।

**ਸਭ ਕਿਛੁ ਆਪੇ ਆਪਿ ਹੈ; ਹਉਮੈ ਵਿਚਿ ਕਹਨੁ ਨ ਜਾਇ ॥**

ਗੁਰਮੁਖਾਂ ਦਾ ਐਸਾ ਨਿਸਚਾ ਹੈ। ਉਹ ਆਪਣਾ ਆਪ ਰੂਪ ਹੀ ਪ੍ਰਭੂ ਨੂੰ ਜਾਣਦੇ ਹਨ। ਪ੍ਰਭੂ ਨੂੰ ਹੀ ਸਭ ਕੁਝ ਜਾਣਦੇ ਹਨ। (ਹਉਮੈ) ਪਰ ਹਉਮੈ ਕਰਕੇ ਪ੍ਰਭੂ ਨੂੰ ਕਿਹਾ ਨਹੀਂ ਜਾਂਦਾ ਹੈ।

**ਗੁਰ ਕੈ ਸਬਦਿ ਪਛਾਣੀਐ, ਦੁਖੁ ਹਉਮੈ ਵਿਚਹੁ ਗਵਾਇ ॥**

ਗੁਰਾਂ ਦੇ ਸ਼ਬਦ ਕਰਕੇ ਪਰਮੇਸ਼ਰ ਪਛਾਣੀਂਦਾ ਹੈ। ਗੁਰ ਸ਼ਬਦ ਦੀ ਕਮਾਈ ਕਰਕੇ ਜੰਮਣ ਮਰਣ ਦਾ ਦੁੱਖ ਅਤੇ ਹਉਮੈ ਨੂੰ ਗੁਆ ਦਈਦਾ ਹੈ।

**ਸਤਗੁਰੁ ਸੇਵਨਿ ਆਪਣਾ, ਹਉ ਤਿਨ ਕੈ ਲਾਗਉ ਪਾਇ ॥**

ਜੋ ਆਪਣੇ ਗੁਰੂ ਸਾਹਿਬ ਸਭ ਦੇ ਸਾਂਝੇ ਹਨ। ਜਿਹੜੇ ਉਹਨਾਂ ਦੀ (ਸੇਵਨਿ) ਸੇਵਾ ਕਰਦੇ ਹਨ। (ਹਉ) ਅਸੀਂ ਤਿੰਨਾਂ ਦੇ ਚਰਨੀ ਲਗਦੇ ਹਾਂ।

**ਨਾਨਕ ਦਰਿ ਸਚੈ ਸਚਿਆਰ ਹਹਿ; ਹਉ ਤਿਨ ਬਲਿਹਾਰੈ ਜਾਉ ॥੪॥੨੧॥੫੪॥**

ਗੁਰੂ ਸਾਹਿਬ ਕਹਿੰਦੇ ਹਨ। ਉਹ ਪੁਰਸ਼ ਸੱਚੇ ਪ੍ਰਭੂ ਦੀ ਦਰਗਾਹ ਵਿਚ (ਸਚਿਆਰ) ਸੱਚ ਦੀ ਪ੍ਰਾਪਤੀ ਵਾਲੇ ਹਨ। ਅਸੀਂ ਤਿੰਨ੍ਹਾਂ ਤੋਂ ਬਲਿਹਾਰ ਜਾਂਦੇ ਹਾਂ ॥੪॥੨੧॥੫੪॥

## ਸਿਰੀਰਾਗੁ ਮਹਲਾ ੩ ॥

**ਜੇ ਵੇਲਾ ਵਖਤੁ ਵੀਚਾਰੀਐ ਤਾ ਕਿਤੁ ਵੇਲਾ ਭਗਤਿ ਹੋਇ ॥ ਅਨਦਿਨੁ ਨਾਮੇ ਰਤਿਆ ਸਚੇ ਸਚੀ ਸੋਇ ॥ ਇਕੁ ਤਿਲੁ ਪਿਆਰਾ ਵਿਸਰੈ ਭਗਤਿ ਕਿਨੇਹੀ ਹੋਇ ॥ ਮਨੁ ਤਨੁ ਸੀਤਲੁ ਸਾਚ ਸਿਉ ਸਾਸੁ ਨ ਬਿਰਥਾ ਕੋਇ ॥੧॥ ਮੇਰੇ ਮਨ ਹਰਿ ਕਾ ਨਾਮੁ ਧਿਆਇ ॥ ਸਾਚੀ ਭਗਤਿ ਤਾ ਥੀਐ ਜਾ ਹਰਿ ਵਸੈ ਮਨਿ ਆਇ ॥੧॥ ਰਹਾਉ ॥ ਸਹਜੇ ਖੇਤੀ ਰਾਹੀਐ ਸਚੁ ਨਾਮੁ ਬੀਜੁ ਪਾਇ ॥ ਖੇਤੀ ਜੰਮੀ ਅਗਲੀ ਮਨੂਆ ਰਜਾ ਸਹਜਿ ਸੁਭਾਇ ॥ ਗੁਰ ਕਾ ਸਬਦੁ ਅੰਮ੍ਰਿਤੁ ਹੈ ਜਿਤੁ ਪੀਤੈ ਤਿਖ ਜਾਇ ॥ ਇਹੁ ਮਨੁ ਸਾਚਾ ਸਚਿ ਰਤਾ ਸਚੇ ਰਹਿਆ ਸਮਾਇ ॥੨॥ ਆਖਣੁ ਵੇਖਣੁ ਬੋਲਣਾ ਸਬਦੇ ਰਹਿਆ ਸਮਾਇ ॥ ਬਾਣੀ ਵਜੀ ਚਹੁ ਜੁਗੀ ਸਚੋ ਸਚੁ ਸੁਣਾਇ ॥ ਹਉਮੈ ਮੇਰਾ ਰਹਿ ਗਇਆ ਸਚੈ ਲਇਆ ਮਿਲਾਇ ॥ ਤਿਨ ਕਉ ਮਹਲੁ ਹਦੂਰਿ ਹੈ ਜੋ ਸਚਿ ਰਹੇ ਲਿਵ ਲਾਇ ॥੩॥ ਨਦਰੀ ਨਾਮੁ ਧਿਆਈਐ ਵਿਣੁ ਕਰਮਾ ਪਾਇਆ ਨ ਜਾਇ ॥ ਪੂਰੈ ਭਾਗਿ ਸਤਸੰਗਤਿ ਲਹੈ ਸਤਗੁਰੁ ਭੇਟੈ ਜਿਸੁ ਆਇ ॥ ਅਨਦਿਨੁ ਨਾਮੇ ਰਤਿਆ ਦੁਖੁ ਬਿਖਿਆ ਵਿਚਹੁ ਜਾਇ ॥ ਨਾਨਕ ਸਬਦਿ ਮਿਲਾਵੜਾ ਨਾਮੇ ਨਾਮਿ ਸਮਾਇ ॥੪॥੨੨॥੫੫॥**

*(ਅੰਗ ੩੫)*

### ਜੇ ਵੇਲਾ ਵਖਤੁ ਵੀਚਾਰੀਐ; ਤਾ ਕਿਤੁ ਵੇਲਾ ਭਗਤਿ ਹੋਇ ॥

ਜੇ ਕਰਕੇ (ਵੇਲਾ) ਰਾਤ ਦਾ (ਵਖਤੁ) ਦਿਨ ਦਾ ਵਿਚਾਰੀਏ ਤਾਂ ਕਿਹੜੇ ਵੇਲੇ ਭਗਤੀ ਹੋ ਸਕਦੀ ਹੈ।

**ਦੂਸਰਾ ਅਰਥ :** (ਵੇਲਾ) ਹਿੰਦੂ ਮੱਤ ਅਨੁਸਾਰ ਪੂਜਾ ਦਾ। (ਵਖਤੁ) ਵਕਤ ਮੁਸਲਮਾਨਾਂ ਦੇ ਮੱਤ ਅਨੁਸਾਰ ਨਿਵਾਜ ਦਾ। ਵਿਚਾਰੀਏ ਤਾਂ ਕਿਸ ਵੇਲੇ ਭਗਤੀ ਹੋ ਸਕਦੀ ਹੈ। (ਵੇਲਾ) ਚਾਰ ਘੜੀ ਦਾ ਹੁੰਦਾ ਹੈ।

**ਪ੍ਰਮਾਣ :** **[ਫਰੀਦਾ ਪਿਛਲ ਰਾਤਿ ਨ ਜਾਗਿਓਹਿ ਜੀਵਦੜੋ ਮੁਇਓਹਿ ॥ ਜੇ ਤੈ ਰਬੁ ਵਿਸਾਰਿਆ ਤ ਰਬਿ ਨ ਵਿਸਰਿਓਹਿ ॥੧੦੭॥]** (ਅੰਗ ੧੩੮੩)

**ਪ੍ਰਮਾਣ :** **[ਪਿਛਲ ਰਾਤੀਂ ਜਾਗਣਾ ਨਾਮੁ ਦਾਨੁ ਇਸਨਾਨੁ ਦਿੜ੍ਹਾਏ॥ (੨੮-੧੫-੧)]** (ਵਾਰਾਂ ਭਾਈ ਗੁਰਦਾਸ ਜੀ)

**ਤੀਸਰਾ ਅਰਥ :** ਜੇ ਕਰਕੇ ਵੇਲਾ ਅਤੇ (ਵਖਤੁ) ਵਕਤ ਵਿਚਾਰਦੇ ਰਹੀਏ ਤਾਂ ਕਿਹੜੇ ਵੇਲੇ ਭਗਤੀ ਕਰੇ। ਕਿਉਂਕਿ ਸਾਰਾ ਦਿਨ ਹੀ ਕੰਮ ਨਹੀਂ ਮੁੱਕਦੇ ਹਨ।

**ਪ੍ਰਮਾਣ :** **[ਕਬੀਰ ਕੀਚੜਿ ਆਟਾ ਗਿਰਿ ਪਰਿਆ ਕਿਛੂ ਨ ਆਇਓ ਹਾਥ ॥ ਪੀਸਤ ਪੀਸਤ ਚਾਬਿਆ ਸੋਈ ਨਿਬਹਿਆ ਸਾਥ ॥੨੧੫॥]** (ਅੰਗ ੧੩੭੬)

### ਸਾਖੀ—ਘਰਾਟ ਪੀਸਣ ਵਾਲੀ ਮਾਈ ਦੀ।

ਇਕ ਮਾਈ ਦਾਣੇ ਲੈ ਕੇ ਚੱਕੀ ਨਾਲ ਪੀਸ ਰਹੀ ਸੀ। ਜਦੋਂ ਦਾਣੇ ਪੀਸ ਰਹੀ ਸੀ ਤਾਂ ਕਦੇ ਕਦੇ ਦਾਣਿਆਂ ਦਾ ਫੱਕਾ ਮਾਰਕੇ ਮੂੰਹ ਵਿਚ ਪਾ ਕੇ ਚੱਬ ਲਿਆ ਕਰੇ। ਇਸ ਤਰ੍ਹਾਂ ਸਾਰਾ ਆਟਾ ਪੀਸ ਕੇ ਬਰਤਨ ਵਿਚ ਪਾ ਕੇ ਜਦੋਂ ਲੈ ਕੇ ਬਾਹਰ ਰਸਤੇ ਤੇ ਤੁਰੀ। ਤਾਂ ਰਸਤੇ ਵਿਚ ਚਿੱਕੜ ਹੋਣ ਕਰਕੇ ਪੈਰ ਤਿਲ੍ਹਕ ਗਿਆ ਤੇ ਸਾਰਾ ਆਟਾ ਚਿੱਕੜ ਵਿਚ ਡਿੱਗ ਪਿਆ। ਮਾਈ ਹਉਕਾ ਲੈ ਕੇ ਕਹਿਣ ਲੱਗੀ ਕਿ ਪੀਸਦਿਆਂ ਜਿਹੜਾ ਖਾ ਲਿਆ ਉਹੋ ਹੀ ਨਾਲ ਨਿਭ ਗਿਆ ਹੈ। ਬਾਕੀ ਸਾਰਾ ਅਜਾਂਈ ਚਲਿਆ ਗਿਆ। ਇਸ ਤਰ੍ਹਾਂ ਜਿਹੜੇ ਸੁਆਸਾਂ ਨਾਲ ਨਾਮ ਜਪਿਆ ਗਿਆ ਉਹੋ ਹੀ ਸੁਆਸ ਅੰਤ ਨੂੰ ਨਾਲ ਨਿਭਣਗੇ।

ਮੌਤ ਬੱਦਲਾਂ ਕਰਕੇ ਕਾਲ ਰੂਪ ਚਿੱਕੜ ਹੈ। ਸੁਆਸਾਂ ਦਾ ਅੰਤ ਹੋਣ ਰੂਪ ਡਿੱਗਣਾ ਹੈ। ਕੰਮ ਕਰਦੇ ਜੋ ਭਜਨ ਕਰ ਲਵੇ। ਉਹੀ ਸਫਲਾ ਵੇਲਾ ਹੈ।

**ਅਨਦਿਨੁ ਨਾਮੇ ਰਤਿਆ; ਸਚੇ ਸਚੀ ਸੋਇ ॥**

ਰਾਤ ਦਿਨ ਨਾਮ ਵਿਚ ਰੰਗੇ ਜਾਣ ਕਰਕੇ। ਆਪ ਵੀ ਸੱਚੇ ਹੋਈ ਦਾ ਹੈ। ਤੇ ਸੱਚੀ (ਸੋਇ) ਸੋਭਾ ਵੀ ਹੁੰਦੀ ਹੈ।

**ਇਕੁ ਤਿਲੁ ਪਿਆਰਾ ਵਿਸਰੈ; ਭਗਤਿ ਕਿਨੇਹੀ ਹੋਇ ॥**

ਜੋ ਇਕ ਤਿਲ ਜਿਤਨਾ ਵੀ ਸਮਾਂ ਪਿਆਰੇ ਪ੍ਰਮੇਸ਼ਰ ਨੂੰ ਭੁਲਾ ਦੇਵੇ। ਉਹ ਕਾਹਦੀ ਭਗਤੀ ਹੈ। ਉਸਤੋਂ ਕਿਸ ਪ੍ਰਕਾਰ ਭਗਤੀ ਹੋ ਸਕਦੀ ਹੈ।

**ਮਨੁ ਤਨੁ ਸੀਤਲੁ ਸਾਚ ਸਿਉ; ਸਾਸੁ ਨ ਬਿਰਥਾ ਕੋਇ ॥੧॥**

ਜੋ ਪ੍ਰਭੂ ਦੇ ਸੱਚੇ ਨਾਮ ਨਾਲ ਜੁੜੇ ਹਨ। ਉਹਨਾਂ ਦਾ ਮਨ ਵਿਕਾਰਾਂ ਤੋਂ (ਤਨੁ) ਸਰੀਰ ਉਪਾਧੀਆਂ ਤੋਂ (ਸੀਤਲੁ) ਸ਼ਾਂਤ ਹੋ ਗਿਆ ਹੈ। ਉਹਨਾਂ ਦਾ ਕੋਈ ਸੁਆਸ ਸਿਮਰਨ ਤੋਂ ਖ਼ਾਲੀ ਨਹੀਂ ਜਾਂਦਾ ਹੈ।

**ਮੇਰੇ ਮਨ; ਹਰਿ ਕਾ ਨਾਮੁ ਧਿਆਇ ॥**

ਹੇ ਮੇਰੇ ਮਨਾ ਹਰੀ ਦਾ ਨਾਮ ਧਿਆਉਣਾ ਕਰ।

**ਸਾਚੀ ਭਗਤਿ ਤਾ ਥੀਐ; ਜਾ ਹਰਿ ਵਸੈ ਮਨਿ ਆਇ ॥੧॥ ਰਹਾਉ ॥**

ਸੱਚੀ ਭਗਤੀ ਤਾਂ ਹੀ ਹੋ ਸਕਦੀ ਹੈ। ਜੇ ਕਰਕੇ ਹਰੀ ਦਾ ਨਾਮ ਮਨ ਵਿਚ ਆ ਕਰਕੇ ਵਸ ਜਾਵੇ।

**ਸਹਜੇ ਖੇਤੀ ਰਾਹੀਐ; ਸਚੁ ਨਾਮੁ ਬੀਜੁ ਪਾਇ ॥**

(ਸਹਜੇ) ਸ਼ਾਂਤੀ ਪੂਰਬਿਕ ਸਰੀਰ ਖੇਤੀ ਨੂੰ (ਰਾਹੀਐ) ਬੀਜੀਏ। ਨਾਮ ਰੂਪੀ ਬੀਜ ਨੂੰ ਪਾ ਕਰਕੇ।

ਪ੍ਰਮਾਣ : **[ਸਾਂਤੀ ਵਿਚਿ ਕਾਰ ਕਮਾਵਣੀ ਸਾ ਖਸਮੁ ਪਾਏ ਥਾਇ ॥ ਨਾਨਕ ਕਾਮਿ ਕ੍ਰੋਧਿ ਕਿਨੈ ਨ ਪਾਇਓ ਪੁਛਹੁ ਗਿਆਨੀ ਜਾਇ ॥੧॥]** (ਅੰਗ ੫੫੧)

ਸ਼ਾਂਤੀ ਪੂਰਬਿਕ ਸਰੀਰ ਖੇਤ ਨੂੰ। ਸੱਤ ਸੰਤੋਖ ਬੈਲ ਲਾ ਕਰਕੇ ਵਿਚਾਰ ਰੂਪੀ ਹਲ ਨਾਲ ਨਾਮ ਦਾ ਬੀਜ ਬੀਜੀਏ। ਸੰਤੋਖ ਦਾ ਸੁਹਾਗਾ ਦੇਣਾ ਕਰੀਏ। ਅਥਵਾ : ਬੁੱਧੀ ਰੂਪ ਖੇਤ ਨੂੰ (ਰਾਹੀਐ) ਵਾਹੀਏ, ਭਾਵ ਬੁੱਧੀ ਰੂਪ ਧਰਤੀ ਨੂੰ ਸ਼ੁੱਧ ਕਰੀਏ ਨਿਸ਼ਕਾਮ ਸਾਧਨਾਂ ਦੁਆਰਾ। ਫੇਰ ਨਾਮ ਰੂਪ ਬੀਜ ਪਾਉਣਾ ਕਰੀਏ।

**ਖੇਤੀ ਜੰਮੀ ਅਗਲੀ; ਮਨੂਆ ਰਜਾ ਸਹਜਿ ਸੁਭਾਇ ॥**

ਫੇਰ ਨਾਮ ਦਾ ਮੰਨਣ ਕਰਨ ਰੂਪ ਖੇਤੀ (ਅਗਲੀ) ਬਹੁਤ ਹੀ ਜੰਮ ਪੈਂਦੀ ਹੈ ਅਨਾਦ ਕਾਲ ਦੀ। (ਮਨੂਆ) ਆਤਮਨੰਦ ਰੂਪੀ ਖੇਤੀ ਕਰਕੇ। ਮਨ ਸੁਤੇ ਸਿੱਧ ਹੀ ਆਤਮ ਤ੍ਰਿਪਤੀ ਕਰਕੇ ਰੱਜ ਜਾਂਦਾ ਹੈ।

**ਗੁਰ ਕਾ ਸਬਦੁ ਅੰਮ੍ਰਿਤੁ ਹੈ; ਜਿਤੁ ਪੀਤੈ ਤਿਖ ਜਾਇ ॥**

ਗੁਰਾਂ ਦਾ ਸ਼ਬਦ ਹੀ ਅਮਰ ਕਰਨ ਵਾਲਾ ਅੰਮ੍ਰਿਤ ਹੈ। ਜਿਸ ਦੇ ਪੀਣ ਤੋਂ ਆਸਾ ਦੀ ਭੁੱਖ, ਤ੍ਰਿਸ਼ਨਾ ਦੀ ਤੇਹ ਚਲੀ ਜਾਂਦੀ ਹੈ।

**ਇਹੁ ਮਨੁ ਸਾਚਾ ਸਚਿ ਰਤਾ; ਸਚੇ ਰਹਿਆ ਸਮਾਇ ॥੨॥**

ਇਹ ਮਨ ਸੱਚੇ ਨਾਮ ਦੇ ਵਿਚ ਰੰਗੇ ਜਾਣ ਕਰਕੇ ਹੀ ਸੱਚਾ ਹੈ। (ਸਚੇ ਰਹਿਆ) ਸਚੇ ਨਾਮ ਦੇ ਸ੍ਰਵਣ, ਮੰਨਣ ਕਰਕੇ ਅਭੇਦ ਹੋ ਜਾਂਦਾ ਹੈ ਪਰਮੇਸ਼ਰ ਵਿਚ।

**ਆਖਣੁ ਵੇਖਣੁ ਬੋਲਣਾ; ਸਬਦੇ ਰਹਿਆ ਸਮਾਇ ॥**

ਗੁਰ ਸ਼ਬਦ ਦੀ ਕਮਾਈ ਕਰਕੇ ਆਖਣਾ, ਵੇਖਣਾ, ਬੋਲਣਾ ਸਭ (ਸਮਾਇ) ਅਭਾਵ ਹੋ ਜਾਂਦਾ ਹੈ।

**ਦੂਸਰਾ ਅਰਥ :** ਗੁਰਾਂ ਦੇ ਸ਼ਬਦ ਦੀ ਕਮਾਈ ਕਰਕੇ ਐਸੀ ਅਵਸਥਾ ਹੋ ਜਾਂਦੀ ਹੈ ਕਿ ਜੇ ਕੋਈ ਪੁਰਸ਼ ਬਚਨ ਆਖਦੇ ਹਨ ਤੇ ਪੰਛੀ ਬੋਲਦੇ ਹਨ ਅਤੇ ਦੇਖਦੇ ਹਨ। ਸਾਰਿਆਂ ਵਿਚੋਂ ਪਰਮੇਸ਼ਰ ਦੀ ਆਵਾਜ਼ (ਸਮਾਇ) ਪ੍ਰਤੀਤ ਹੁੰਦੀ ਹੈ।

**ਪ੍ਰਮਾਣ :** [**ਜੋ ਬੋਲਤ ਹੈ ਮ੍ਰਿਗ ਮੀਨ ਪੰਖੇਰੁ ਸੁ ਬਿਨੁ ਹਰਿ ਜਾਪਤ ਹੈ ਨਹੀ ਹੋਰ ॥੩॥**] (ਅੰਗ ੧੨੬੫)

**ਪ੍ਰਮਾਣ :** [**ਜੇਤਾ ਸੁਨਣਾ ਤੇਤਾ ਨਾਮੁ ॥ ਜੇਤਾ ਪੇਖਨੁ ਤੇਤਾ ਧਿਆਨੁ ॥੨॥**] (ਅੰਗ ੨੩੬)

## ਸਾਖੀ—ਬ੍ਰਹਮ ਗਿਆਨੀ ਸੰਤ ਬਾਬਾ ਅਤਰ ਸਿੰਘ ਜੀ

ਮਹਾਂਪੁਰਖ ਬ੍ਰਹਮ ਗਿਆਨੀ ਸੰਤ ਬਾਬਾ ਅਤਰ ਸਿੰਘ ਜੀ ਮਸਤੂਆਣੇ ਵਾਲੇ ਜਦੋਂ ਗੁਰਦੁਆਰਾ ਗੁਰ ਸਾਗਰ ਸਾਹਿਬ ਮਸਤੂਆਣੇ ਅਸਥਾਨ ਦੀ ਸੇਵਾ ਕਰਵਾ ਰਹੇ ਸਨ। ਤਾਂ ਨਜ਼ਦੀਕ ਪਿੰਡ ਬਡਰੁੱਖਾ ਵਿਖੇ ਕਿਸੇ ਪਰੇਮੀ ਨੇ ਆਟਾ ਪੀਸਣ ਵਾਲੀ ਚੱਕੀ ਲਾਈ। ਜਦੋਂ ਉਹ ਚੱਕੀ ਚੱਲਿਆ ਕਰੇ ਤਾਂ ਉਸਦੀ ਆਵਾਜ਼ ਦੂਰ-ਦੂਰ ਤੱਕ ਸੁਣਾਈ ਦਿਆ ਕਰਦੀ ਸੀ। ਪੁਰਾਣੇ ਸਮਿਆਂ ਵਿਚ ਚੱਕੀਆਂ ਦੇ ਧੂੰਏ ਵਾਲੇ ਪਾਈਪ ਵਿਚੋਂ ਜ਼ੋਰ-ਜ਼ੋਰ ਦੀ ਆਵਾਜ਼ ਆਉਂਦੀ ਸੀ। ਜਦੋਂ ਉਹ ਆਵਾਜ਼ ਆਉਣੀ ਤਾਂ ਸੇਵਾਦਾਰਾਂ ਨੇ ਕਹਿਣਾ ਇਹ ਚੱਕੀ ਦੀ ਆਵਾਜ਼ ਬੜੀ ਦੂਰ ਤੱਕ ਸੁਣਾਈ ਦਿੰਦੀ ਹੈ। ਸੰਤਾਂ ਨੇ ਕਹਿਣਾ ਪਰੇਮੀਓ ਸਾਨੂੰ ਤਾਂ ਇਸ ਵਿਚੋਂ ਵੀ ਵਾਹਿਗੁਰੂ ਵਾਹਿਗੁਰੂ ਨਾਮ ਹੀ ਸੁਣਦਾ ਹੈ। ਐਸੀ ਅਵਸਥਾ ਗੁਰਮੁਖਾਂ ਦੀ ਹੁੰਦੀ ਹੈ।

**ਬਾਣੀ ਵਜੀ ਚਹੁ ਜੁਗੀ; ਸਚੋ ਸਚੁ ਸੁਣਾਇ ॥**

ਉਹਨਾਂ ਭਗਤਾਂ ਦੀ, ਜਸ ਦੀ ਬਾਣੀ, ਚੌਹਾਂ ਜੁਗਾਂ ਵਿਚ (ਵਜੀ) ਪ੍ਰਗਟ ਹੋ ਜਾਂਦੀ ਹੈ।

**ਪ੍ਰਮਾਣ :** [**ਧੰਨੁ ਧੰਨੁ ਧੰਨੁ ਜਨੁ ਆਇਆ ॥ ਜਿਸੁ ਪ੍ਰਸਾਦਿ ਸਭੁ ਜਗਤੁ ਤਰਾਇਆ ॥** (ਅੰਗ ੨੯੪)]

**ਪ੍ਰਮਾਣ :** [**ਰਾਮ ਜਪਉ ਜੀ ਐਸੇ ਐਸੇ ॥ ਧ੍ਰੂ ਪ੍ਰਹਿਲਾਦ ਜਪਿਓ ਹਰਿ ਜੈਸੇ ॥੧॥** (ਅੰਗ ੩੩੭)]

ਉਹਨਾਂ ਦੇ ਹਿਰਦੇ ਵਿਚ ਵੀ ਸੱਚਾ ਨਾਮ ਹੈ। ਮੁਖੋਂ ਵੀ ਸੱਚੇ ਨਾਮ ਨੂੰ ਸੁਣਾਉਂਦੇ ਹਨ।

**ਹਉਮੈ ਮੇਰਾ ਰਹਿ ਗਇਆ; ਸਚੈ ਲਇਆ ਮਿਲਾਇ ॥**

ਉਹਨਾਂ ਦੀ ਹਉਮੈਂ ਅਤੇ (ਮੇਰਾ) ਮਮਤਾ ਵੀ (ਰਹਿ) ਨਾਸ ਹੋ ਗਈ ਹੈ। ਅਤੇ ਉਹਨਾਂ ਨੂੰ ਵਾਹਿਗੁਰੂ ਸੱਚ ਸਰੂਪ ਨੇ ਆਪਣੇ ਵਿਚ ਮਿਲਾ ਲਿਆ ਹੈ।

**ਤਿਨ ਕਉ ਮਹਲੁ ਹਦੂਰਿ ਹੈ; ਜੋ ਸਚਿ ਰਹੇ ਲਿਵ ਲਾਇ ॥੩॥**

ਜਿਹੜੇ ਸੱਚੇ ਨਾਮ ਬਿਰਤੀ ਜੋੜ ਕਰਕੇ ਰਹਿੰਦੇ ਹਨ। ਤਿਨ੍ਹਾਂ ਨੂੰ ਤੁਰੀਆ ਮਹਿਲ (ਹਦੂਰਿ) ਨੇੜੇ ਹੀ ਪ੍ਰਾਪਤ ਹੋ ਜਾਂਦਾ ਹੈ।

**ਨਦਰੀ ਨਾਮੁ ਧਿਆਈਐ; ਵਿਣੁ ਕਰਮਾ ਪਾਇਆ ਨ ਜਾਇ ॥**

ਇਸ ਪੰਗਤੀ ਦੇ ਅਰਥ ਨਹੀਂ ਲਿਖੇ

**ਪੂਰੈ ਭਾਗਿ ਸਤਸੰਗਤਿ ਲਹੈ; ਸਤਗੁਰੁ ਭੇਟੈ ਜਿਸੁ ਆਇ ॥**

ਪੂਰਬਲੇ ਨਿਸ਼ਕਾਮ ਕਰਮਾਂ ਕਰਕੇ ਸਤਸੰਗਤ ਪ੍ਰਾਪਤ ਹੁੰਦੀ ਹੈ। ਫੇਰ ਗੁਰੂ ਸਾਹਿਬ ਸੰਗਤ ਵਿਚੋਂ ਜਿਸਨੂੰ

ਆ ਕੇ ਮਿਲਣ ਉਹ ਨਾਮ ਨੂੰ (ਲਹੈ) ਲੈਂਦਾ ਭਾਵ ਪ੍ਰਾਪਤ ਕਰਦਾ ਹੈ।

**ਅਨਦਿਨੁ ਨਾਮੇ ਰਤਿਆ; ਦੁਖੁ ਬਿਖਿਆ ਵਿਚਹੁ ਜਾਇ ॥**

ਉਹ ਰਾਤ ਦਿਨ ਨਾਮ ਵਿਚ ਰੰਗੇ ਰਹਿੰਦੇ ਹਨ। (ਦੁਖ ਬਿਖਿਆ) ਜਨਮ ਮਰਨ ਦਾ ਦੁਖ, ਵਿਸ਼ੇ ਦੁਖ, ਮਾਇਆ ਦਾ ਦੁਖ ਵਿਚੋਂ ਨਵਿਰਤ ਹੋ ਜਾਂਦਾ ਹੈ।

**ਨਾਨਕ ਸਬਦਿ ਮਿਲਾਵੜਾ; ਨਾਮੇ ਨਾਮਿ ਸਮਾਇ ॥੪॥੨੨॥੫੫॥**

ਸਤਿਗੁਰੂ ਜੀ ਫ਼ੁਰਮਾਉਂਦੇ ਹਨ। ਸ਼ਬਦ ਕਰਕੇ ਪ੍ਰਭੂ ਨਾਲ ਮਿਲਾਪ ਹੁੰਦਾ ਹੈ। (ਨਾਮੇ) ਨਾਮ ਜਪਣ ਵਾਲੇ ਨਾਮੀ ਪਰਮੇਸ਼ਰ ਵਿਚ ਅਭੇਦ ਹੋ ਜਾਂਦੇ ਹਨ।

## ਸਿਰੀਰਾਗੁ ਮਹਲਾ ੩ ॥

ਆਪਣਾ ਭਉ ਤਿਨ ਪਾਇਓਨੁ ਜਿਨ ਗੁਰ ਕਾ ਸਬਦੁ ਬੀਚਾਰਿ ॥ ਸਤਸੰਗਤੀ ਸਦਾ ਮਿਲਿ ਰਹੇ ਸਚੇ ਕੇ ਗੁਣ ਸਾਰਿ ॥ ਦੁਬਿਧਾ ਮੈਲੁ ਚੁਕਾਈਅਨੁ ਹਰਿ ਰਾਖਿਆ ਉਰ ਧਾਰਿ ॥ ਸਚੀ ਬਾਣੀ ਸਚੁ ਮਨਿ ਸਚੇ ਨਾਲਿ ਪਿਆਰੁ ॥੧॥ ਮਨ ਮੇਰੇ ਹਉਮੈ ਮੈਲੁ ਭਰ ਨਾਲਿ ॥ ਹਰਿ ਨਿਰਮਲੁ ਸਦਾ ਸੋਹਣਾ ਸਬਦਿ ਸਵਾਰਣਹਾਰੁ ॥੧॥ ਰਹਾਉ ॥ ਸਚੈ ਸਬਦਿ ਮਨੁ ਮੋਹਿਆ ਪ੍ਰਭਿ ਆਪੇ ਲਏ ਮਿਲਾਇ ॥ ਅਨਦਿਨੁ ਨਾਮੇ ਰਤਿਆ ਜੋਤੀ ਜੋਤਿ ਸਮਾਇ ॥ ਜੋਤੀ ਹੂ ਪ੍ਰਭੁ ਜਾਪਦਾ ਬਿਨੁ ਸਤਗੁਰ ਬੂਝ ਨ ਪਾਇ ॥ ਜਿਨ ਕਉ ਪੂਰਬਿ ਲਿਖਿਆ ਸਤਗੁਰੁ ਭੇਟਿਆ ਤਿਨ ਆਇ ॥੨॥ ਵਿਣੁ ਨਾਵੈ ਸਭ ਡੁਮਣੀ ਦੂਜੈ ਭਾਇ ਖੁਆਇ ॥ ਤਿਸੁ ਬਿਨੁ ਘੜੀ ਨ ਜੀਵਦੀ ਦੁਖੀ ਰੈਣਿ ਵਿਹਾਇ ॥ ਭਰਮਿ ਭੁਲਾਣਾ ਅੰਧੁਲਾ ਫਿਰਿ ਫਿਰਿ ਆਵੈ ਜਾਇ ॥ ਨਦਰਿ ਕਰੇ ਪ੍ਰਭੁ ਆਪਣੀ ਆਪੇ ਲਏ ਮਿਲਾਇ ॥੩॥ ਸਭੁ ਕਿਛੁ ਸੁਣਦਾ ਵੇਖਦਾ ਕਿਉ ਮੁਕਰਿ ਪਇਆ ਜਾਇ ॥ ਪਾਪੋ ਪਾਪੁ ਕਮਾਵਦੇ ਪਾਪੇ ਪਚਹਿ ਪਚਾਇ ॥ ਸੋ ਪ੍ਰਭੁ ਨਦਰਿ ਨ ਆਵਈ ਮਨਮੁਖਿ ਬੂਝ ਨ ਪਾਇ ॥ ਜਿਸੁ ਵੇਖਾਲੇ ਸੋਈ ਵੇਖੈ ਨਾਨਕ ਗੁਰਮੁਖਿ ਪਾਇ ॥੪॥੨੩॥੫੬॥

*(ਅੰਗ ੩੬)*

**ਆਪਣਾ ਭਉ ਤਿਨ ਪਾਇਓਨੁ; ਜਿਨ ਗੁਰ ਕਾ ਸਬਦੁ ਬੀਚਾਰਿ ॥**

ਜਿਨ੍ਹਾਂ ਨੇ ਗੁਰਾਂ ਦੇ ਸ਼ਬਦ ਦੀ ਵਿਚਾਰ ਕੀਤੀ ਹੈ। ਉਹਨਾਂ ਨੂੰ ਪਰਮੇਸ਼ਰ ਨੇ ਆਪਣਾ ਭੈ ਪਾਇਆ ਹੈ। ਭਾਵ ਉਹਨਾਂ ਦੇ ਹਿਰਦੇ ਵਿਚ ਪ੍ਰਮੇਸ਼ਰ ਦਾ (ਭੈ) ਡਰ ਪੈਦਾ ਹੁੰਦਾ ਹੈ। ਇਸੇ ਕਰਕੇ ਉਹਨਾਂ ਨੇ (ਭਉ) ਅਦਬ ਪ੍ਰਭੂ ਦਾ ਕੀਤਾ ਹੈ। ਉਹ ਇਸ ਤਰ੍ਹਾਂ ਜਾਣਦੇ ਹਨ ਕਿ

ਪ੍ਰਮਾਣ : [**ਪੇਖਤ ਸੁਨਤ ਸਦਾ ਹੈ ਸੰਗੇ ਮੈ ਮੂਰਖ ਜਾਨਿਆ ਦੂਰੀ ਰੇ ॥੨॥**] (ਅੰਗ ੬੧੨)

**ਸਤਸੰਗਤੀ ਸਦਾ ਮਿਲਿ ਰਹੇ; ਸਚੇ ਕੇ ਗੁਣ ਸਾਰਿ ॥**

ਉਹ ਗੁਰਮੁਖ ਸਤ ਸੰਗਤ ਨਾਲ ਹਮੇਸ਼ਾਂ ਮਿਲੇ ਰਹਿੰਦੇ ਹਨ। ਸੱਚੇ ਪਰਮੇਸ਼ਰ ਦੇ ਗੁਣਾਂ ਨੂੰ ਸਾਰਦੇ = ਯਾਦ ਕਰਦੇ (ਸਾਰਿ) ਸੰਭਾਲਦੇ ਰਹਿੰਦੇ ਹਨ।

**ਦੁਬਿਧਾ ਮੈਲੁ ਚੁਕਾਈਅਨੁ; ਹਰਿ ਰਾਖਿਆ ਉਰ ਧਾਰਿ ॥**

ਉਹਨਾਂ ਨੇ (ਦੁਬਿਧਾ) ਦਵੈਤ ਦੀ ਮੈਲ ਨਵਿਰਤ ਕਰ ਦਿੱਤੀ ਹੈ। ਹਰੀ ਦੇ ਨਾਮ ਨੂੰ ਹਿਰਦੇ ਵਿਚ ਧਾਰਨ ਕਰਕੇ ਰੱਖਿਆ ਹੈ।

**ਸਚੀ ਬਾਣੀ ਸਚੁ ਮਨਿ; ਸਚੇ ਨਾਲਿ ਪਿਆਰੁ ॥੧॥**

ਉਹਨਾਂ ਗੁਰਮੁਖਾਂ ਦੀ ਬਾਣੀ ਵੀ ਸੱਚੀ ਹੈ ਤੇ ਮਨ ਵੀ ਸੱਚਾ ਹੈ। ਸੱਚੇ ਪ੍ਰਮੇਸ਼ਰ ਨਾਲ ਉਹਨਾਂ ਦਾ ਹਿਰਦੇ ਕਰਕੇ ਪਿਆਰ ਹੈ।

**ਮਨ ਮੇਰੇ; ਹਉਮੈ ਮੈਲੁ ਭਰ ਨਾਲਿ ॥**

ਹੇ ਮੇਰੇ ਮਨਾ! ਤੇਰੇ ਅੰਦਰ ਹਉਮੈ ਦੀ ਮੈਲ (ਭਰਨਾਲਿ) ਸਮੁੰਦਰ ਵਤ ਹੈ।

**ਦੂਸਰਾ ਅਰਥ :** ਹੇ ਮੇਰੇ ਮਨਾ! ਜੈਸੇ ਰਬੜ ਦੀ ਨਾਲੀ ਫੂਕ ਨਾਲ ਭਰ ਜਾਂਦੀ ਹੈ। ਤੂੰ ਐਸੇ ਹਉਮੈ ਦੀ ਮੈਲ ਕਰਕੇ ਹੰਕਾਰੀ ਹੁੰਦਾ ਹੋਇਆ ਫੁੱਲਿਆ ਫਿਰਦਾ ਹੈ।

**ਤੀਸਰਾ ਅਰਥ :** (ਭਰਨਾਲਿ) ਕਿਨਾਰੇ ਦਾ ਨਾਮ ਹੈ। ਹਉਮੈਂ ਦੀ ਮੈਲ ਕਰਕੇ, ਕਾਲ ਰੂਪ ਨਦੀ ਦੇ ਕਿਨਾਰੇ ਤੇ ਬੈਠਾ ਹੈ।

**ਅਥਵਾ :** ਜੇਹੜੀ ਬਿਰਧ ਅਵਸਥਾ ਆ ਗਈ ਹੈ। ਇਹ ਤੂੰ ਕਾਲ ਦੀ ਨਦੀ ਦੇ ਕਿਨਾਰੇ ਤੇ ਬੈਠਾ ਹੈ।

**ਹਰਿ ਨਿਰਮਲੁ ਸਦਾ ਸੋਹਣਾ; ਸਬਦਿ ਸਵਾਰਣਹਾਰੁ ॥੧॥ ਰਹਾਉ ॥**

ਹਰੀ ਪਰਮੇਸ਼ਰ ਉੱਜਲ ਤੇ (ਸੋਹਣਾ) ਸ਼ੋਭਨੀਕ ਹੈ। ਸਾਰਿਆਂ ਜੀਵਾਂ ਨੂੰ ਗੁਰਾਂ ਦੇ ਸ਼ਬਦ ਦੁਆਰਾ ਸਵਾਰਣ ਵਾਲਾ ਹੈ।

**ਸਚੈ ਸਬਦਿ ਮਨੁ ਮੋਹਿਆ; ਪ੍ਰਭਿ ਆਪੇ ਲਏ ਮਿਲਾਇ ॥**

ਜਿਹਨਾਂ ਦਾ ਸੱਚੇ ਸ਼ਬਦ ਵਿਚ ਮਨ ਮੋਹਿਆ ਗਿਆ ਹੈ। ਪਰਮੇਸ਼ਰ ਨੇ ਉਹ ਆਪ ਹੀ ਅਭੇਦ ਕਰ ਲਏ ਹਨ।

**ਅਨਦਿਨੁ ਨਾਮੇ ਰਤਿਆ; ਜੋਤੀ ਜੋਤਿ ਸਮਾਇ ॥**

ਉਹ ਰਾਤ ਦਿਨ ਨਾਮ ਦੇ ਵਿਚ ਰੰਗੇ ਗਏ ਹਨ। ਜੋਤੀ ਸਰੂਪ ਪ੍ਰਭੂ ਵਿਚ ਉਹਨਾਂ ਦੀ ਪ੍ਰਤਿਕ ਜੋਤ ਮਿਲ ਗਈ ਹੈ।

**ਜੋਤੀ ਹੂ ਪ੍ਰਭੁ ਜਾਪਦਾ; ਬਿਨੁ ਸਤਗੁਰ ਬੂਝ ਨ ਪਾਇ ॥**

ਖਟ ਜੋਤੀਆਂ ਦਾ ਪਰਕਾਸ਼ਿਕ ਹੋਣੇ ਕਰਕੇ ਪ੍ਰਭੂ (ਜਾਪਦਾ) ਜਾਣਿਆ ਜਾਂਦਾ ਹੈ।

**ਦੂਸਰਾ ਅਰਥ :** ਮਨ, ਇੰਦਰੇ, ਪ੍ਰਾਣ, ਸਰੀਰ, ਜੜ੍ਹ ਹਨ। ਇਹਨਾਂ ਵਿਚ ਚੇਤਨ ਸੱਤਾ ਜੋਤੀ ਸਰੂਪ ਦੀ ਹੈ। ਇਸ ਕਰਕੇ ਉਹ ਜਾਣਿਆ ਜਾਂਦਾ ਹੈ। ਪਰ ਸਤਿਗੁਰਾਂ ਤੋਂ ਬਿਨਾਂ ਪਰਮੇਸ਼ਰ ਦੀ (ਬੂਝ) ਸਮਝ ਨਹੀਂ ਪੈਂਦੀ ਹੈ।

**ਜਿਨ ਕਉ ਪੂਰਬਿ ਲਿਖਿਆ; ਸਤਗੁਰੁ ਭੇਟਿਆ ਤਿਨ ਆਇ ॥੨॥**

ਪੂਰਬਲੇ ਨਿਸ਼ਕਾਮ ਕਰਮਾਂ ਕਰਕੇ ਜਿਸਦੇ ਮੱਥੇ ਪਰ ਪ੍ਰਭੂ ਪ੍ਰਾਪਤੀ ਦਾ ਲੇਖਾ ਈਸ਼ਰ* ਨੇ ਲਿਖਿਆ ਹੈ। ਤਿਨ੍ਹਾਂ ਨੂੰ ਸਤਿਗੁਰੂ ਜੀ ਮਨੁੱਖਾ ਜਨਮ ਵਿਚ ਆ ਕਰਕੇ ਮਿਲੇ ਹਨ।

**ਵਿਣੁ ਨਾਵੈ ਸਭ ਡੁਮਣੀ; ਦੂਜੈ ਭਾਇ ਖੁਆਇ ॥**

ਪ੍ਰਭੂ ਦੇ ਨਾਮ ਤੋਂ ਬਿਨਾਂ ਸਾਰੀ ਸ੍ਰਿਸ਼ਟੀ (ਡੁਮਣੀ) ਦੁਖੀ (ਡੁਮਣੀ) ਦੋਚਿੱਤੀ ਹੋ ਰਹੀ ਹੈ। ਦਵੈਤ ਭਾ ਵਿਚ ਲੱਗ ਕਰਕੇ (ਖੁਆਇ) ਖ਼ਰਾਬ ਹੋ ਰਹੀ ਹੈ ਜੂਨਾਂ ਵਿਚ।

**ਤਿਸੁ ਬਿਨੁ ਘੜੀ ਨ ਜੀਵਦੀ; ਦੁਖੀ ਰੈਣਿ ਵਿਹਾਇ ॥**

ਤਿਸ ਪਰਮੇਸ਼ਰ ਤੋਂ ਬਿਨਾਂ ਇਕ ਘੜੀ ਵੀ ਜਿੰਦ (ਜੀਵਦੀ) ਜਿਊਂਦੀ ਨਹੀਂ ਰਹਿ ਸਕਦੀ ਹੈ। ਸਾਰੀ ਉਮਰ ਰੂਪ ਰਾਤ, ਦੁੱਖ ਦੇ ਸਹਿਤ ਹੀ (ਵਿਹਾਇ) ਬਤੀਤ ਹੁੰਦੀ ਹੈ।

---

* *ਜੋ ਬ੍ਰਹਮ ਚੇਤਨ ਸਰੂਪ ਹੈ ਉਸਦਾ ਪ੍ਰਤੀਬਿੰਬ ਮਾਇਆ ਵਿਚ ਪੈਣ ਕਰਕੇ ਉਹ ਮਾਇਆ ਸਬਲ ਈਸ਼ਰ ਸਦਾਉਂਦਾ ਹੈ। ਈਸ਼ਰ ਵਿਚ ਸਤੋ ਗੁਣ ਅਧਿਕ ਹੋਣ ਕਰਕੇ ਉਸਨੂੰ ਆਪਣਾ ਸਰੂਪ ਨਹੀਂ ਭੁੱਲਦਾ ਹੈ। ਜੋ ਬ੍ਰਹਮ ਚੇਤਨ ਸਰੂਪ ਹੈ, ਉਸਦਾ ਪ੍ਰਤੀਬਿੰਬ ਅਵਿੱਦਿਆ ਵਿਚ ਪੈਣ ਕਰਕੇ ਉਹ ਜੀਵ ਸਦਾਉਂਦਾ ਹੈ। ਜੀਵ ਤਮੋ ਗੁਣ ਅਧਿਕ ਹੋਣੇ ਕਰਕੇ ਆਪਣੇ ਸਰੂਪ ਨੂੰ ਭੁੱਲ ਜਾਂਦਾ ਹੈ।*

**ਭਰਮਿ ਭੁਲਾਣਾ ਅੰਧੁਲਾ; ਫਿਰਿ ਫਿਰਿ ਆਵੈ ਜਾਇ ॥**

(ਅੰਧੁਲਾ) ਅੰਧਾ ਅਗਿਆਨੀ ਜੀਵ ਭਰਮ ਕਰਕੇ ਆਪਣੇ ਸਰੂਪ ਵਲੋਂ ਭੁੱਲ ਰਿਹਾ ਹੈ। (ਫਿਰਿ ਫਿਰਿ) ਬਾਰ ਬਾਰ ਜੂਨਾਂ ਦੇ ਫੇਰਿਆਂ ਵਿਚ ਆਉਂਦਾ ਜਾਂਦਾ ਹੈ।

**ਨਦਰਿ ਕਰੇ ਪ੍ਰਭੁ ਆਪਣੀ; ਆਪੇ ਲਏ ਮਿਲਾਇ ॥੩॥**

ਜੇ ਪਰਮੇਸ਼ਰ ਆਪਣੀ (ਨਦਰਿ) ਕਿਰਪਾ ਕਰੇ ਤਾਂ ਉਸਨੂੰ ਆਪ ਹੀ ਗੁਰਾਂ ਦੁਆਰਾ (ਮਿਲਾਇ) ਅਭੇਦ ਕਰ ਲੈਂਦਾ ਹੈ।

**ਸਭੁ ਕਿਛੁ ਸੁਣਦਾ ਵੇਖਦਾ; ਕਿਉ ਮੁਕਰਿ ਪਇਆ ਜਾਇ ॥**

ਉਹ ਪਰਮੇਸ਼ਰ ਜੀਵਾਂ ਦੇ ਸਾਰੇ ਕਰਤੱਬਾਂ, ਗੱਲਾਂ ਨੂੰ ਸੁਣਦਾ ਤੇ ਵੇਖਦਾ ਹੈ।

ਪ੍ਰਮਾਣ : [**ਅਨਿਕ ਪੜਦੇ ਮਹਿ ਕਮਾਵੈ ਵਿਕਾਰ ॥ ਖਿਨ ਮਹਿ ਪ੍ਰਗਟ ਹੋਹਿ ਸੰਸਾਰ ॥੩॥**] (ਅੰਗ ੧੯੪)

ਉਸ ਦੀ ਦਰਗਾਹ ਵਿਚ ਉਸਦੇ ਸਾਹਮਣੇ ਕਿਵੇਂ ਮੁੱਕਰਿਆ ਜਾਵੇਗਾ। ਭਾਵ ਮੁੱਕਰਿਆ ਨਹੀਂ ਜਾਣਾ ਹੈ।

ਪ੍ਰਮਾਣ : [**ਕਬੀਰ ਜੇਤੇ ਪਾਪ ਕੀਏ ਰਾਖੇ ਤਲੈ ਦੁਰਾਇ ॥ ਪਰਗਟ ਭਏ ਨਿਦਾਨ ਸਭ ਜਬ ਪੂਛੇ ਧਰਮ ਰਾਇ ॥੧੦੫॥**] (ਅੰਗ ੧੩੭੦)

**ਪਾਪੋ ਪਾਪੁ ਕਮਾਵਦੇ; ਪਾਪੇ ਪਚਹਿ ਪਚਾਇ ॥**

ਪਾਪੀ ਪੁਰਸ਼ ਪਾਪ ਹੀ ਪਾਪ ਕਮਾਉਂਦੇ ਹਨ। ਆਪ ਪਾਪ ਕਰਕੇ (ਪਚਹਿ) ਸੜਦੇ ਹਨ ਤੇ ਹੋਰਾਂ ਨੂੰ ਪਾਪੀ ਬਣਾ ਕਰਕੇ ਨਰਕਾਂ ਵਿਚ (ਪਚਾਇ) ਸਾੜਦੇ ਹਨ।

**ਦੂਸਰਾ ਅਰਥ :** ਮਨ ਕਰਕੇ, ਬਾਣੀ ਕਰਕੇ, ਸਰੀਰ ਕਰਕੇ, ਪਾਪ ਕਮਾਉਂਦੇ ਹਨ। ਆਪ ਨਰਕਾਂ ਵਿਚ ਪਹੁੰਚਦੇ ਹਨ। ਦੂਸਰਿਆਂ ਨੂੰ ਨਰਕ ਵਿਚ ਪਹੁੰਚਾਉਂਦੇ ਹਨ।

**ਸੋ ਪ੍ਰਭੁ ਨਦਰਿ ਨ ਆਵਈ; ਮਨਮੁਖਿ ਬੂਝ ਨ ਪਾਇ ॥**

ਉਹ ਜੋ ਲਖ ਸਰੂਪ ਪ੍ਰਭੂ ਹੈ। ਉਹਨਾਂ ਨੂੰ (ਨਦਰਿ) ਨਜ਼ਰ ਹੀ ਨਹੀਂ ਆਉਂਦਾ ਹੈ ਅਤੇ ਉਨ੍ਹਾਂ ਮਨਮੁਖਾਂ ਨੂੰ ਪਰਮੇਸ਼ਰ ਦੀ (ਬੂਝ) ਸਮਝ ਹੀ ਨਹੀਂ ਪੈਂਦੀ ਹੈ।

**ਜਿਸੁ ਵੇਖਾਲੇ ਸੋਈ ਵੇਖੈ; ਨਾਨਕ ਗੁਰਮੁਖਿ ਪਾਇ ॥੪॥੨੩॥੫੬॥**

ਜਿਸਨੂੰ ਗੁਰੂ ਸਾਹਿਬ ਵਿਖਾਲ ਦੇਣ। ਸੋਈ ਪ੍ਰਤੱਖ ਕਰਕੇ ਪਰਮੇਸ਼ਰ ਨੂੰ ਦੇਖ ਲੈਂਦਾ ਹੈ। ਸਤਿਗੁਰੂ, ਗਰੀਬ ਨਿਵਾਜ਼, ਸੱਚੇ ਪਾਤਸ਼ਾਹ, ਸ੍ਰੀ ਗੁਰੂ ਅਮਰਦਾਸ ਜੀ ਮਹਾਰਾਜ ਫ਼ੁਰਮਾਉਂਦੇ ਹਨ। ਗੁਰਮੁਖਾਂ ਦੀ ਸੰਗਤ ਵਿਚੋਂ ਗੁਰਾਂ ਦੁਆਰਾ ਗੁਰਮੁਖਾਂ ਨੇ ਪਰਮੇਸ਼ਰ ਨੂੰ ਪਾਇਆ ਹੈ।

**ਸ੍ਰੀਰਾਗੁ ਮਹਲਾ ੩ ॥**

**ਬਿਨੁ ਗੁਰ ਰੋਗੁ ਨ ਤੁਟਈ ਹਉਮੈ ਪੀੜ ਨ ਜਾਇ ॥ ਗੁਰ ਪਰਸਾਦੀ ਮਨਿ ਵਸੈ ਨਾਮੇ ਰਹੈ ਸਮਾਇ ॥ ਗੁਰ ਸਬਦੀ ਹਰਿ ਪਾਈਐ ਬਿਨੁ ਸਬਦੈ ਭਰਮਿ ਭੁਲਾਇ ॥੧॥ ਮਨ ਰੇ ਨਿਜ ਘਰਿ ਵਾਸਾ ਹੋਇ ॥ ਰਾਮ ਨਾਮੁ ਸਾਲਾਹਿ ਤੂ ਫਿਰਿ ਆਵਣ ਜਾਣੁ ਨ ਹੋਇ ॥੧॥ ਰਹਾਉ ॥ ਹਰਿ ਇਕੋ ਦਾਤਾ ਵਰਤਦਾ ਦੂਜਾ ਅਵਰੁ ਨ ਕੋਇ ॥ ਸਬਦਿ ਸਾਲਾਹੀ ਮਨਿ ਵਸੈ ਸਹਜੇ ਹੀ ਸੁਖੁ ਹੋਇ ॥ ਸਭ ਨਦਰੀ ਅੰਦਰਿ ਵੇਖਦਾ ਜੈ ਭਾਵੈ ਤੈ ਦੇਇ ॥੨॥ ਹਉਮੈ ਸਭਾ ਗਣਤ ਹੈ ਗਣਤੈ ਨਉ ਸੁਖੁ ਨਾਹਿ ॥ ਬਿਖੁ ਕੀ ਕਾਰ ਕਮਾਵਣੀ ਬਿਖੁ ਹੀ ਮਾਹਿ ਸਮਾਹਿ ॥ ਬਿਨੁ ਨਾਵੈ ਠਉਰੁ ਨ ਪਾਇਨੀ ਜਮ ਪੁਰਿ ਦੂਖ ਸਹਾਹਿ ॥੩॥ ਜੀਉ ਪਿੰਡੁ ਸਭੁ ਤਿਸ ਦਾ ਤਿਸੈ ਦਾ ਆਧਾਰੁ ॥ ਗੁਰ ਪਰਸਾਦੀ ਬੁਝੀਐ ਤਾ ਪਾਏ ਮੋਖ ਦੁਆਰੁ ॥ ਨਾਨਕ ਨਾਮੁ ਸਲਾਹਿ ਤੂੰ ਅੰਤੁ ਨ ਪਾਰਾਵਾਰੁ ॥੪॥੨੪॥੫੭॥**

*(ਅੰਗ ੩੬)*

**ਬਿਨੁ ਗੁਰ, ਰੋਗੁ ਨ ਤੁਟਈ; ਹਉਮੈ ਪੀੜ ਨ ਜਾਇ ॥**

ਬਿਨਾਂ ਗੁਰੂ ਸਾਹਿਬ ਤੋਂ ਹਉਮੈਂ ਦਾ ਰੋਗ ਨਹੀਂ ਟੁੱਟਦਾ ਹੈ ਤੇ ਜਨਮ ਮਰਨ ਦੀ ਪੀੜਾ ਨਹੀਂ ਜਾਂਦੀ ਹੈ।

**ਦੂਸਰਾ ਅਰਥ :** ਬਿਨਾਂ ਗੁਰਾਂ ਤੋਂ ਚਿੰਤਾ ਦਾ ਰੋਗ ਨਹੀਂ ਟੁੱਟਦਾ ਤੇ ਹਉਮੈਂ ਦੀ ਪੀੜ ਨਹੀਂ ਜਾਂਦੀ ਹੈ।

**ਤੀਸਰਾ ਅਰਥ :** (ਬਿਨੁ ਗੁਰ) ਬਿਨਾਂ ਗੁਰਾਂ ਤੋਂ ਹੰਕਾਰ ਦਾ ਰੋਗ ਨਹੀਂ ਟੁੱਟਦਾ ਅਤੇ ਸਥੂਲ ਦੇਹ ਦੀ ਹਉਮੈਂ ਦੀ ਪੀੜ ਨਹੀਂ ਜਾਂਦੀ ਹੈ।

**ਗੁਰ ਪਰਸਾਦੀ ਮਨਿ ਵਸੈ; ਨਾਮੇ ਰਹੈ ਸਮਾਇ ॥**

ਗੁਰਾਂ ਦੀ ਕਿਰਪਾ ਕਰਕੇ ਨਾਮ ਮਨ ਵਿਚ ਵਸਦਾ ਹੈ। ਫੇਰ ਨਾਮ ਵਿਚ ਹੀ (ਸਮਾਇ) ਮਿਲਿਆ ਰਹੇ।

**ਗੁਰ ਸਬਦੀ ਹਰਿ ਪਾਈਐ; ਬਿਨੁ ਸਬਦੈ ਭਰਮਿ ਭੁਲਾਇ ॥੧॥**

ਇਸ ਪ੍ਰਕਾਰ ਗੁਰਾਂ ਦੇ ਸ਼ਬਦ ਦੁਆਰਾ ਹਰੀ ਦੀ ਪ੍ਰਾਪਤੀ ਹੁੰਦੀ ਹੈ। ਗੁਰਾਂ ਦੇ ਸ਼ਬਦ ਦੀ ਕਮਾਈ ਤੋਂ ਬਿਨਾਂ ਸਾਰੀ ਸ੍ਰਿਸ਼ਟੀ ਭਰਮ ਨੇ ਭੁਲਾ ਛੱਡੀ ਹੈ।

**ਮਨ ਰੇ; ਨਿਜ ਘਰਿ ਵਾਸਾ ਹੋਇ ॥**

ਹੇ ਮਨਾ! ਅੱਠੇ ਪਹਿਰ ਸਿਮਰਨ ਕਰਿਆ ਕਰ। ਫੇਰ ਤੇਰਾ ਸਰੂਪ ਰੂਪੀ ਘਰ ਵਿਚ, ਸੱਚਖੰਡ ਰੂਪੀ ਆਪਣੇ ਘਰ ਵਿਚ ਵਾਸਾ ਹੋਵੇਗਾ।

**ਰਾਮ ਨਾਮੁ ਸਾਲਾਹਿ ਤੂ; ਫਿਰਿ ਆਵਣ ਜਾਣੁ ਨ ਹੋਇ ॥੧॥ ਰਹਾਉ ॥**

ਰਮੰਤੀ ਰਾਮਾ = ਸਾਰੇ ਰਮਿਆ ਕਰਕੇ ਰਾਮ ਹੈ। ਐਸੇ ਰਮੰਤੀ ਰਾਮਾ ਦੇ ਨਾਮ ਨੂੰ ਸਲਾਹਿਆ ਕਰ। ਫੇਰ ਤੇਰਾ ਮਾਤਾ ਦੇ ਗਰਭ ਵਿਚ ਪੁੱਠੇ ਲਟਕਣਾ ਅਤੇ ਨਰਕਾਂ ਵਿਚ ਜਾਣਾ ਨਹੀਂ ਹੋਵੇਗਾ।

**ਹਰਿ ਇਕੋ ਦਾਤਾ ਵਰਤਦਾ; ਦੂਜਾ ਅਵਰੁ ਨ ਕੋਇ ॥**

ਹਰੀ ਪਰਮੇਸ਼ਰ ਜੋ ਦਾਤਾ ਹੈ। ਸਾਰੇ ਉਹੋ ਹੀ ਇਕ ਵਰਤ ਰਿਹਾ ਹੈ। (ਅਵਰੁ) ਹੋਰ ਸਥਾਨਾਂ ਵਿਚ।

ਭਾਵ ਤਿਸ ਤੋਂ ਬਿਨਾਂ ਹੋਰ ਕੋਈ ਦੂਜਾ ਨਹੀਂ ਹੈ।

**ਸਬਦਿ ਸਾਲਾਹੀ ਮਨਿ ਵਸੈ; ਸਹਜੇ ਹੀ ਸੁਖੁ ਹੋਇ ॥**

ਗੁਰਾਂ ਦੇ ਸ਼ਬਦ ਦੁਆਰਾ ਪਰਮੇਸ਼ਰ ਦੇ ਨਾਮ ਨੂੰ ਸਾਲਾਹੁਣਾ ਕਰੀਏ ਤਾਂ ਮਨ ਵਿਚ ਨਾਮ ਵਸਦਾ ਹੈ। (ਸਾਲਾਹੀ) ਜੋ ਸਾਲਾਹੁਣ ਵਾਲੇ ਪ੍ਰਭੂ ਨੂੰ ਸੰਤ ਹਨ। ਉਹਨਾਂ ਨਾਲ ਮਿਲ ਕਰਕੇ ਸ਼ਬਦ ਦੀ ਕਮਾਈ ਕਰੀਏ। ਫੇਰ ਨਾਮ ਮਨ ਵਿਚ ਵਸਦਾ ਹੈ। ਤਾਂ ਸਹਿਜੇ ਹੀ ਸੁਖ ਸਰੂਪ ਦੀ ਪ੍ਰਾਪਤੀ ਹੋ ਜਾਂਦੀ ਹੈ।

**ਸਭ ਨਦਰੀ ਅੰਦਰਿ ਵੇਖਦਾ; ਜੈ ਭਾਵੈ ਤੈ ਦੇਇ ॥੨॥**

ਨਦਰੀ ਪਰਮੇਸ਼ਰ ਸਭ ਦੇ ਅੰਦਰ ਬੈਠਾ ਹੋਇਆ ਕਰਤੱਬਾਂ ਨੂੰ ਦੇਖਦਾ ਹੈ। ਜਿਸ ਦੀ ਭਾਵਨਾ ਸ਼ਰਧਾ ਉਸਨੂੰ ਭਾਉਂਦੀ ਹੈ। ਉਸਨੂੰ ਗਿਆਨ ਦੀ ਦਾਤ (ਦੇਇ) ਦਿੰਦਾ ਹੈ।

**ਹਉਮੈ ਸਭਾ ਗਣਤ ਹੈ; ਗਣਤੈ ਨਉ ਸੁਖੁ ਨਾਹਿ ॥**

ਹਉਮੈਂ ਸਹਿਤ ਕਰਮ ਤੇ ਸਾਧਨ ਕਰਨ ਵਾਲੇ ਨੂੰ। ਆਪਣੇ ਆਪ ਨੂੰ ਜਿਤਾਉਣ ਦੀ ਗਿਣਤੀ ਪਈ ਰਹਿੰਦੀ ਹੈ ਕਿ ਮੈਂ ਇਤਨੇ ਸਾਧਨ, ਕਰਮ ਕੀਤੇ ਹਨ। (ਗਣਤੈ) ਸਾਧਨਾਂ ਦੀ ਗਿਣਤੀ ਕਰਨ ਵਾਲੇ ਨੂੰ ਸੁਖ ਸਰੂਪ ਦੀ ਪ੍ਰਾਪਤੀ ਨਹੀਂ ਹੁੰਦੀ ਹੈ।

**ਬਿਖੁ ਕੀ ਕਾਰ ਕਮਾਵਣੀ; ਬਿਖੁ ਹੀ ਮਾਹਿ ਸਮਾਹਿ ॥**

(ਬਿਖੁ) ਮਾਇਆ ਇਕੱਠੀ ਕਰਨ ਦੀ ਕਾਰ ਨੂੰ ਮਨਮੁਖ ਕਮਾਉਂਦੇ ਹਨ। ਵਿਸ਼ਿਆਂ ਦੀ ਕਾਰ ਕਮਾਉਂਦੇ ਹਨ। ਅੰਤ ਨੂੰ ਮੌਤ ਰੂਪ (ਬਿਖੁ) ਜ਼ਹਿਰ ਵਿਚ ਸਮਾ ਜਾਣਗੇ। ਵਿਸ਼ਿਆਂ ਵਿਚ ਹੀ ਸਮਾਉਂਦੇ ਹਨ।

**ਬਿਨੁ ਨਾਵੈ ਠਉਰੁ ਨ ਪਾਇਨੀ; ਜਮ ਪੁਰਿ ਦੂਖ ਸਹਾਹਿ ॥੩॥**

ਬਿਨਾਂ ਪਰਮੇਸ਼ਰ ਦੇ ਨਾਮ ਤੋਂ ਸੱਚਖੰਡ ਵਿਚ (ਠਉਰ) ਜਗ੍ਹਾ ਠਹਿਰਨ ਲਈ ਨਹੀਂ ਮਿਲਦੀ ਹੈ। (ਜਮ ਪੁਰਿ) ਜਮਾਂ ਦੀ ਪੁਰੀ ਨਰਕਾਂ ਵਿਚ ਦੁੱਖ ਸਹਾਰਦੇ ਹਨ।

**ਜੀਉ ਪਿੰਡੁ ਸਭੁ ਤਿਸ ਦਾ; ਤਿਸੈ ਦਾ ਆਧਾਰੁ ॥**

(ਜੀਉ) ਸੂਖਮ (ਪਿੰਡੁ) ਸਥੂਲ ਸਰੀਰ ਸਭ ਤਿਸ ਪ੍ਰਭੂ ਦਾ ਹੈ। ਤਿਸ ਪ੍ਰਭੂ ਦਾ ਹੀ ਸਰੀਰ ਮੇਂ ਆਸਰਾ ਹੈ। ਸਭ ਦਾ (ਆਧਾਰੁ) ਅਧਿਸਟਾਨ ਰੂਪ ਹੈ।

**ਗੁਰ ਪਰਸਾਦੀ ਬੁਝੀਐ ਤਾ; ਪਾਏ ਮੋਖ ਦੁਆਰੁ ॥**

ਗੁਰਾਂ ਦੀ ਕਿਰਪਾ ਕਰਕੇ ਉਸਦੀ ਪ੍ਰਾਪਤੀ ਦੀ ਸਿੱਖਿਆ ਨੂੰ (ਬੁਝੀਐ) ਪਛਾਨਣਾ ਕਰੀਏ। ਤਾਂ ਮੁਕਤੀ ਦਾ (ਦੁਆਰ) ਦਰਵਾਜ਼ਾ ਗਿਆਨ ਪ੍ਰਾਪਤ ਹੁੰਦਾ ਹੈ। **ਅਥਵਾ :** ਸੰਸਾਰ ਦੁਆਰਿਆਂ ਵਾਲੇ ਤੋਂ ਸਰੀਰ ਤੋਂ ਮੁਕਤੀ ਪਾਈਦੀ ਹੈ।

**ਨਾਨਕ ਨਾਮੁ ਸਲਾਹਿ; ਤੂੰ ਅੰਤੁ ਨ ਪਾਰਾਵਾਰੁ ॥੪॥੨੪॥੫੭॥**

ਗੁਰੂ ਸਾਹਿਬ ਕਹਿੰਦੇ ਹਨ ਕਿ ਹੇ ਭਾਈ ਤੂੰ ਪਰਮੇਸ਼ਰ ਦੇ ਨਾਮ ਨੂੰ ਸਲਾਹੁਣਾ ਕਰ। ਜਿਸ ਦਾ ਗੁਣਾ ਕਰਕੇ ਵੀ ਅੰਤ ਨਹੀਂ ਤੇ ਪਰਕਿਰਤੀ ਕਰਕੇ ਪਾਰਾਵਾਰ ਨਹੀਂ ਪਾਇਆ ਜਾਂਦਾ ਹੈ।

## ਸਿਰੀਰਾਗੁ ਮਹਲਾ ੩ ॥

ਤਿਨਾ ਅਨੰਦੁ ਸਦਾ ਸੁਖੁ ਹੈ ਜਿਨਾ ਸਚੁ ਨਾਮੁ ਆਧਾਰੁ ॥ ਗੁਰ ਸਬਦੀ ਸਚੁ ਪਾਇਆ ਦੂਖ ਨਿਵਾਰਣਹਾਰੁ ॥ ਸਦਾ ਸਦਾ ਸਾਚੇ ਗੁਣ ਗਾਵਹਿ ਸਾਚੈ ਨਾਇ ਪਿਆਰੁ ॥ ਕਿਰਪਾ ਕਰਿ ਕੈ ਆਪਣੀ ਦਿਤੋਨੁ ਭਗਤਿ ਭੰਡਾਰੁ ॥੧॥ ਮਨ ਰੇ ਸਦਾ ਅਨੰਦੁ ਗੁਣ ਗਾਇ ॥ ਸਚੀ ਬਾਣੀ ਹਰਿ ਪਾਈਐ ਹਰਿ ਸਿਉ ਰਹੈ ਸਮਾਇ ॥੧॥ ਰਹਾਉ ॥ ਸਚੀ ਭਗਤੀ ਮਨੁ ਲਾਲੁ ਥੀਆ ਰਤਾ ਸਹਜਿ ਸੁਭਾਇ ॥ ਗੁਰ ਸਬਦੀ ਮਨੁ ਮੋਹਿਆ ਕਹਣਾ ਕਛੂ ਨ ਜਾਇ ॥ ਜਿਹਵਾ ਰਤੀ ਸਬਦਿ ਸਚੈ ਅੰਮ੍ਰਿਤੁ ਪੀਵੈ ਰਸਿ ਗੁਣ ਗਾਇ ॥ ਗੁਰਮੁਖਿ ਏਹੁ ਰੰਗੁ ਪਾਈਐ ਜਿਸ ਨੋ ਕਿਰਪਾ ਕਰੇ ਰਜਾਇ ॥੨॥ ਸੰਸਾ ਇਹੁ ਸੰਸਾਰੁ ਹੈ ਸੁਤਿਆ ਰੈਣਿ ਵਿਹਾਇ ॥ ਇਕਿ ਆਪਣੈ ਭਾਣੈ ਕਢਿ ਲਇਅਨੁ ਆਪੇ ਲਇਓਨੁ ਮਿਲਾਇ ॥ ਆਪੇ ਹੀ ਆਪਿ ਮਨਿ ਵਸਿਆ ਮਾਇਆ ਮੋਹੁ ਚੁਕਾਇ ॥ ਆਪਿ ਵਡਾਈ ਦਿਤੀਅਨੁ ਗੁਰਮੁਖਿ ਦੇਇ ਬੁਝਾਇ ॥੩॥ ਸਭਨਾ ਕਾ ਦਾਤਾ ਏਕੁ ਹੈ ਭੁਲਿਆ ਲਏ ਸਮਝਾਇ ॥ ਇਕਿ ਆਪੇ ਆਪਿ ਖੁਆਇਅਨੁ ਦੂਜੈ ਛਡਿਅਨੁ ਲਾਇ ॥ ਗੁਰਮਤੀ ਹਰਿ ਪਾਈਐ ਜੋਤੀ ਜੋਤਿ ਮਿਲਾਇ ॥ ਅਨਦਿਨੁ ਨਾਮੇ ਰਤਿਆ ਨਾਨਕ ਨਾਮਿ ਸਮਾਇ ॥੪॥੨੫॥੫੮॥

*(ਅੰਗ ੩੬)*

**ਤਿਨਾ ਅਨੰਦੁ ਸਦਾ ਸੁਖੁ ਹੈ; ਜਿਨਾ ਸਚੁ ਨਾਮੁ ਆਧਾਰੁ ॥**

ਤਿਨ੍ਹਾਂ ਨੂੰ ਅਨੰਦ ਸਰੂਪ ਦਾ ਸਦਾ ਸੁਖ ਹੈ। ਜਿਨ੍ਹਾਂ ਨੂੰ ਸੱਚੇ ਨਾਮ ਦਾ ਆਸਰਾ ਹੈ।

**ਦੂਸਰਾ ਅਰਥ :** ਤਿਨ੍ਹਾਂ ਨੂੰ ਇੱਥੇ ਵੀ ਜੀਵਨ ਮੁਕਤੀ ਦਾ ਅਨੰਦ ਹੈ ਤੇ ਪ੍ਰਲੋਕ ਵਿਚ ਵੀ ਸੁਖ ਸਰੂਪ ਦੀ ਪ੍ਰਾਪਤੀ ਹੁੰਦੀ ਹੈ। ਜਿਨ੍ਹਾਂ ਨੂੰ ਸੱਚੇ ਨਾਮ ਦਾ ਆਸਰਾ ਹੈ।

**ਤੀਸਰਾ ਅਰਥ :** ਜਿਨ੍ਹਾਂ ਨੇ ਸੱਚੇ ਨਾਮ ਦਾ ਆਸਰਾ ਲਿਆ ਹੈ। ਉਹਨਾਂ ਦੇ ਮਨ ਵਿਚ ਵੀ ਅਨੰਦ ਹੈ। ਸਰੀਰ ਵਿਚ ਵੀ ਹਰ ਤਰ੍ਹਾਂ ਦਾ ਸੁਖ ਹੈ।

**ਚੌਥਾ ਅਰਥ :** ਜੋ ਆਪਣੇ ਸੁਆਸਾਂ ਨੂੰ ਨਾਮ ਦਾ ਆਸਰਾ ਬਣਾ ਕੇ ਰੱਖਦੇ ਹਨ। ਉਹਨਾਂ ਦੇ ਰਿਦੇ ਵਿਚ ਭਗਤੀ ਦਾ (ਅਨੰਦੁ) ਖੇੜਾ ਹੈ ਅਤੇ ਉਹ ਅਨੰਦ ਰੂਪ ਹਨ। ਸਥੂਲ ਸਰੀਰ ਨੂੰ ਵੀ ਆਤਮਿਕ ਸੁਖ ਕਰਕੇ ਸਦਾ (ਸੁਖੁ) ਸ਼ਾਂਤੀ ਦਾ ਸੁਖ ਹੈ। ਉਹਨਾਂ ਦੇ ਪਰਵਾਰ ਵਿਚ ਵੀ ਸਦਾ ਸੁਖ ਹੈ।

**ਗੁਰ ਸਬਦੀ ਸਚੁ ਪਾਇਆ; ਦੂਖ ਨਿਵਾਰਣਹਾਰੁ ॥**

ਉਹਨਾਂ ਗੁਰਮੁਖਾਂ ਨੇ ਗੁਰਾਂ ਦੇ ਸ਼ਬਦ ਦੀ ਕਮਾਈ ਕਰਕੇ ਸੱਚ ਸਰੂਪ ਨੂੰ ਪਾ ਲਿਆ ਹੈ। ਜੋ ਸਾਰੇ ਅਗਿਆਨ ਜਨ ਦੁੱਖਾਂ ਨੂੰ ਨਵਿਰਤ ਕਰਨ ਵਾਲਾ ਹੈ।

**ਦੂਸਰਾ ਅਰਥ :** ਉਹਨਾਂ ਨੇ ਗੁਰਾਂ ਦੇ (ਸਬਦੀ) ਉਪਦੇਸ਼ ਦੁਆਰਾ ਸੱਚੇ ਨਾਮ ਨੂੰ ਪਾਇਆ ਹੈ। ਜੋ ਸਾਰੇ ਜਨਮ ਮਰਨ ਦੇ ਦੁੱਖਾਂ ਨੂੰ ਨਵਿਰਤ ਕਰਨ ਵਾਲਾ ਹੈ।

**ਸਦਾ ਸਦਾ ਸਾਚੇ ਗੁਣ ਗਾਵਹਿ; ਸਾਚੈ ਨਾਇ ਪਿਆਰੁ ॥**

ਉਹ ਸਦਾ ਹੀ ਇਕ ਰਸ ਸੱਚੇ ਪ੍ਰਭੂ ਦੇ ਗੁਣਾਂ ਨੂੰ ਗਾਉਂਦੇ ਹਨ। ਤੇ ਸੱਚੇ ਪ੍ਰਭੂ ਦੇ ਨਾਮ ਨਾਲ ਹੀ ਉਹਨਾਂ

ਦਾ ਪਿਆਰ ਹੈ। ਭਾਵ : ਪ੍ਰਭੂ ਦੇ ਗੁਣਾਂ ਨੂੰ ਗਾਉਣਾ ਕਰੇ। ਤੇ ਸੱਚੇ ਦੇ ਸਿਮਰਨ ਨਾਲ ਹੀ ਪਿਆਰ ਕਰੇ।

**ਕਿਰਪਾ ਕਰਿ ਕੈ ਆਪਣੀ; ਦਿਤੋਨੁ ਭਗਤਿ ਭੰਡਾਰੁ ॥੧॥**

ਉਹ ਵਾਹਿਗੁਰੂ ਉਹਨਾਂ ਗੁਰਮੁਖਾਂ ਦੇ ਸਾਧਨ ਵੇਖ ਕੇ ਆਪਣੀ ਕਿਰਪਾ ਕਰਦਾ ਹੈ। ਉਹਨਾਂ ਦੇ ਹਿਰਦੇ ਰੂਪੀ ਭੰਡਾਰੇ ਪ੍ਰੇਮਾ ਭਗਤੀ ਨਾਲ ਭਰ ਦਿੰਦਾ ਹੈ। ਉਹਨਾਂ ਦਾ ਮਨ ਪ੍ਰੇਮਾ ਭਗਤੀ ਦਾ ਭੰਡਾਰਾ ਹੀ ਹੋ ਜਾਂਦਾ ਹੈ।

**ਮਨ ਰੇ; ਸਦਾ ਅਨੰਦੁ ਗੁਣ ਗਾਇ ॥**

ਹੇ ਮਨਾ ! ਜੇ ਕਰਕੇ ਤੂੰ ਸਦਾ ਅਨੰਦ ਚਾਹੁੰਦਾ ਹੈਂ ਤਾਂ ਪ੍ਰਭੂ ਦੇ ਗੁਣਾਂ ਨੂੰ ਗਾਉਣਾ ਕਰ। ਕਿਉਂਕਿ ਵਿਸ਼ਿਆਂ ਦੇ ਅਨੰਦ ਨਾਸਵੰਤ ਹਨ।

**ਸਚੀ ਬਾਣੀ ਹਰਿ ਪਾਈਐ; ਹਰਿ ਸਿਉ ਰਹੇ ਸਮਾਇ ॥੧॥ ਰਹਾਉ ॥**

ਗੁਰਾਂ ਦੀ ਜੋ ਸੱਚੀ ਗੁਰਬਾਣੀ ਹੈ। ਉਸ ਦੁਆਰਾ ਹਰੀ ਪਾਈਦਾ ਹੈ। (ਹਰਿ ਸਿਉ) ਤਾਂ ਸਦਾ ਹਰੀ ਨਾਮ ਵਿਚ ਅਭੇਦ ਹੋ ਕਰਕੇ ਸਮਾਇਆ ਰਹਿੰਦਾ ਹੈ। ਭਾਵ ਨਾਮ ਵਿਚ ਬਿਰਤੀ ਲੀਨ ਹੋ ਜਾਂਦੀ ਹੈ।

**ਸਚੀ ਭਗਤੀ ਮਨੁ ਲਾਲੁ ਥੀਆ; ਰਤਾ ਸਹਜਿ ਸੁਭਾਇ ॥**

ਜਿਨ੍ਹਾਂ ਨੇ ਲਾਲਚ ਲਿਪਸਾ ਤੋਂ ਰਹਿਤ ਹੋ ਕਰਕੇ ਸੱਚੀ ਭਗਤੀ, ਨਿਸ਼ਕਾਮ ਭਗਤੀ ਕੀਤੀ ਹੈ। ਉਹਨਾਂ ਦਾ ਮਨ (ਲਾਲੁ) ਪ੍ਰੇਮੀ ਹੋ ਗਿਆ ਹੈ। (ਰਤਾ ਸਹਜਿ) ਉਹਨਾਂ ਦਾ ਮਨ ਸੁਤੇ ਸਿੱਧ ਹੀ ਨਾਮ ਵਿਚ ਰੰਗਿਆ ਗਿਆ ਹੈ ਅਤੇ ਉਹ ਹੋਰਾਂ ਨੂੰ ਵੀ ਨਾਮ ਰੰਗ ਵਿਚ ਰੰਗਦੇ ਹਨ।

ਪ੍ਰਮਾਣ : [**ਓਨਿ ਛਡੇ ਲਾਲਚ ਦੁਨੀ ਕੇ ਅੰਤਰਿ ਲਿਵ ਲਾਈ ॥**] (ਅੰਗ ੧੧੦੦)

**ਗੁਰ ਸਬਦੀ ਮਨੁ ਮੋਹਿਆ; ਕਹਣਾ ਕਛੂ ਨ ਜਾਇ ॥**

ਉਹਨਾਂ ਦਾ ਮਨ ਗੁਰਾਂ ਦੇ ਸ਼ਬਦ ਕਰਕੇ ਪਰਮੇਸ਼ਰ ਵਿਚ ਮੋਹਿਤ ਹੋ ਗਿਆ ਹੈ। ਉਹਨਾਂ ਪ੍ਰਭੂ ਦੇ ਪਿਆਰਿਆਂ ਤੋਂ, ਪਰਮੇਸ਼ਰ ਦੇ ਅਨੰਦ ਨੂੰ ਥੋੜੇ ਮਾਤਰ ਵੀ ਕਿਹਾ ਨਹੀਂ ਜਾਂਦਾ ਹੈ।

**ਜਿਹਵਾ ਰਤੀ ਸਬਦਿ ਸਚੈ; ਅੰਮ੍ਰਿਤੁ ਪੀਵੈ ਰਸਿ ਗੁਣ ਗਾਇ ॥**

ਉਹਨਾਂ ਦੀ ਸੱਚੇ ਸਤਿਗੁਰਾਂ ਦੇ ਸ਼ਬਦ ਮੇਂ ਰਸਨਾ ਰੰਗੀ ਹੋਈ ਹੈ। (ਅੰਮ੍ਰਿਤ ਪੀਵੈ) (ਰਸਿ) ਪ੍ਰੇਮ ਨਾਲ ਗੁਣਾਂ ਨੂੰ ਗਾਉਂਦੇ ਹਨ। ਤੇ ਨਾਮ ਅੰਮ੍ਰਿਤ ਨੂੰ ਪੀਂਦੇ ਹਨ।

**ਗੁਰਮੁਖਿ ਏਹੁ ਰੰਗੁ ਪਾਈਐ; ਜਿਸ ਨੋ ਕਿਰਪਾ ਕਰੇ ਰਜਾਇ ॥੨॥**

ਗੁਰਮੁਖਾਂ ਦੀ ਸੰਗਤ ਵਿਚੋਂ ਉਹ (ਰੰਗੁ) ਅਨੰਦ ਪਾਈਦਾ ਹੈ। ਜੇ ਕਰਕੇ ਪਰਮੇਸ਼ਰ ਗੁਰਾਂ ਦੁਆਰਾ (ਰਜਾਇ) ਭਾਣੇ ਵਿਚ ਚਲਾ ਕਰਕੇ ਕਿਰਪਾ ਕਰ ਦੇਵੇ।

ਪ੍ਰਸ਼ਨ : ਇਹ ਸੰਸਾਰ ਕਦੋਂ ਤੱਕ ਹੈ **ਉੱਤਰ :**

**ਸੰਸਾ ਇਹੁ ਸੰਸਾਰੁ ਹੈ; ਸੁਤਿਆ ਰੈਣਿ ਵਿਹਾਇ ॥**

(ਸੰਸਾ ਇਹੁ) ਜਿਤਨਾ ਚਿਰ ਪ੍ਰਮਾਣਗਤ, ਪ੍ਰਮੇਯਗਤ, ਸੰਸਾ ਹੈ। ਉਤਨਾ ਚਿਰ ਸੰਸਾਰ ਪ੍ਰਤੀਤ ਹੁੰਦਾ ਹੈ।

**ਦੂਸਰਾ ਅਰਥ :** ਇਸ ਸੰਸਾ ਰੂਪ ਹੀ ਸੰਸਾਰ ਹੈ।

**ਪ੍ਰਮਾਣ :** [**ਇਹੁ ਸੰਸਾਰੁ ਬਿਕਾਰੁ ਸੰਸੇ ਮਹਿ ਤਰਿਓ ਬ੍ਰਹਮ ਗਿਆਨੀ ॥** (ਅੰਗ ੧੩)]

ਸੰਸੇ ਤੇ ਵਿਕਾਰਾਂ ਦਾ ਨਾਮ ਹੀ ਸੰਸਾਰ ਹੈ। (ਸੁਤਿਆ ਰੈਣਿ) ਇਹਨਾਂ ਜੀਵਾਂ ਦੀ ਅਵਿੱਦਿਆ ਨੀਂਦ ਵਿਚ ਸੁੱਤਿਆਂ ਹੀ ਉਮਰ ਰੂਪ ਰਾਤ ਬਤੀਤ ਹੁੰਦੀ ਜਾਂਦੀ ਹੈ।

**ਇਕਿ ਆਪਣੈ ਭਾਣੈ ਕਢਿ ਲਇਅਨੁ; ਆਪੇ ਲਇਓਨੁ ਮਿਲਾਇ ॥**

ਇਕ ਜੀਵ ਪ੍ਰਭੂ ਨੇ ਆਪਣੇ ਭਾਣੇ ਵਿਚ ਚਲਾ ਕਰਕੇ ਜਨਮ ਮਰਨ ਤੋਂ, ਕਲੇਸ਼ਾਂ ਤੋਂ ਕੱਢ ਲਏ ਹਨ। ਭਾਵ ਬਚਾ ਲਏ ਹਨ। ਉਹਨਾਂ ਨੂੰ (ਆਪੇ) ਆਪਣੇ ਸਰੂਪ ਵਿਚ ਮਿਲਾ ਲਿਆ ਹੈ। ਅਭੇਦ ਕਰ ਲਏ ਹਨ।

**ਪ੍ਰਮਾਣ :** [**ਨਾਨਕ ਬ੍ਰਹਮ ਗਿਆਨੀ ਕਾ ਬ੍ਰਹਮ ਧਿਆਨੁ ॥੩॥** (ਅੰਗ ੨੭੩)]

**ਆਪੇ ਹੀ ਆਪਿ ਮਨਿ ਵਸਿਆ; ਮਾਇਆ ਮੋਹੁ ਚੁਕਾਇ ॥**

ਜੋ ਪ੍ਰਭੂ ਆਪ ਹੀ ਜੀਵ ਹੈ। ਆਪ ਹੀ ਈਸ਼ਰ ਹੈ। ਆਪ ਹੀ ਗੁਰੂ ਹੈ। ਆਪ ਹੀ ਸਿੱਖ ਹੈ। ਐਸਾ ਪਰਮੇਸ਼ਰ ਮਾਇਆ ਦਾ ਮੋਹ ਚੁਕਾ ਕਰਕੇ ਮਨ ਵਿਚ ਵਸ ਜਾਂਦਾ ਹੈ।

**ਦੂਸਰਾ ਅਰਥ :** (ਆਪੇ ਹੀ ਆਪਿ) ਉਹ ਗੁਰਮੁਖ, ਪਰਮੇਸ਼ਰ ਵਿਚ, ਗੁਰੂ ਮੇਂ, ਸਿੱਖ ਵਿਚ ਆਪਣਾ ਆਪਾ ਦੇਖਦੇ ਹਨ। ਇਸ ਕਰਕੇ ਉਹਨਾਂ ਦਾ ਮੋਹ ਨਵਿਰਤ ਹੋ ਜਾਂਦਾ ਹੈ ਅਤੇ ਮਾਇਆ ਦਾ ਪੜਦਾ ਵੀ ਦੂਰ ਹੋ ਜਾਂਦਾ ਹੈ।

**ਆਪਿ ਵਡਾਈ ਦਿਤੀਅਨੁ ਗੁਰਮੁਖਿ ਦੇਇ ਬੁਝਾਇ ॥੩॥**

ਆਪ ਹੀ ਗੁਰਮੁਖਾਂ ਨੂੰ ਪਰਮੇਸ਼ਰ ਸਰੂਪ ਦੀ ਵਡਿਆਈ ਦਿੰਦਾ ਹੈ।

**ਪ੍ਰਮਾਣ :** [**ਹਰਿ ਕਾ ਸੇਵਕੁ ਸਦ ਹੀ ਮੁਕਤਾ ॥** (ਅੰਗ ੩੮੮)]

ਆਪ ਹੀ ਗੁਰਮੁਖਾਂ ਨੂੰ ਇਹ ਸਿੱਖਿਆ ਬੁਝਾਈ ਹੈ ਭਾਵ ਸਮਝਾਈ ਹੈ। ਕਿ

**ਪ੍ਰਮਾਣ :** [**ਸਭਨਾ ਜੀਆ ਕਾ ਇਕੁ ਦਾਤਾ ਸੋ ਮੈ ਵਿਸਰਿ ਨ ਜਾਈ ॥੫॥** (ਅੰਗ ੨)]

[**ਜਾਨ ਕੋ ਦੇਤ ਅਜਾਨ ਕੋ ਦੇਤ ਜਮੀਨ ਕੋ ਦੇਤ ਜਮਾਨ ਕੋ ਦੈ ਹੈ ॥**]

(ਸ੍ਰੀ ਦਸਮ ਗ੍ਰੰਥ ਸਾਹਿਬ, ਸ੍ਵਯੈ ਦੀਨਨ ਕੀ ਪ੍ਰਤਿਪਾਲ)

**ਸਭਨਾ ਕਾ ਦਾਤਾ ਏਕੁ ਹੈ; ਭੁਲਿਆ ਲਏ ਸਮਝਾਇ ॥**

ਸਾਰਿਆਂ ਨੂੰ ਦਾਤਾਂ ਦੇਣ ਵਾਲਾ ਦਾਤਾ ਇੱਕ ਪਰਮੇਸ਼ਰ ਹੈ। ਗੁਰੂ ਸਰੂਪ ਹੋ ਕਰਕੇ ਭੁੱਲਿਆਂ ਜੀਵਾਂ ਨੂੰ ਸਮਝਾ ਲੈਂਦਾ ਹੈ।

**ਪ੍ਰਮਾਣ :** [**ਭੂਲੇ ਸਿਖ ਗੁਰੂ ਸਮਝਾਏ ॥ ਉਝੜਿ ਜਾਦੇ ਮਾਰਗਿ ਪਾਏ ॥**] (ਅੰਗ ੧੦੩੨)

ਅਤੇ ਭਾਉ ਭਗਤੀ ਦੇ ਮਾਰਗ ਵਿਚ ਪਾਉਂਦੇ ਹਨ।

**ਇਕਿ ਆਪੇ ਆਪਿ ਖੁਆਇਅਨੁ; ਦੂਜੈ ਛਡਿਅਨੁ ਲਾਇ ॥**

ਇਕ ਕਰਮਾਂ ਤੋਂ ਹੀਣੇ ਆਪ ਹੀ ਪਰਮੇਸ਼ਰ ਨੇ (ਆਪਿ) ਆਪਣੇ ਤ੍ਵੰ ਪਦ ਦੇ ਲਖਸ਼ ਅਰਥ ਵੱਲੋਂ ਭਾਵ ਆਪਣੇ ਸਰੂਪ ਵੱਲੋਂ (ਖੁਆਇਅਨੁ) ਭੁਲਾ ਛੱਡੇ ਹਨ। (ਦੂਜੈ) ਹੋਰਾਂ ਦੀ ਉਪਾਸ਼ਨਾ ਵਿਚ ਲਾ ਛੱਡੇ ਹਨ। ਉਹਨਾਂ ਨੂੰ ਦਵੈਤ ਭਾਵ ਵਿਚ ਲਾ ਛੱਡਿਆ ਹੈ।

**ਗੁਰਮਤੀ ਹਰਿ ਪਾਈਐ; ਜੋਤੀ ਜੋਤਿ ਮਿਲਾਇ ॥**

ਗੁਰਾਂ ਦੀ ਸਿੱਖਿਆ ਧਾਰਨ ਕਰਕੇ ਹਰੀ ਨੂੰ ਪਾਈਦਾ ਹੈ। ਤਾਂ ਜੋਤੀ ਸਰੂਪ ਵਿਚ ਆਪਣੀ ਪ੍ਰਤੀਕ ਜੋਤ ਮਿਲਾ ਲਈ ਦੀ ਹੈ।

**ਅਨਦਿਨੁ ਨਾਮੇ ਰਤਿਆ; ਨਾਨਕ ਨਾਮਿ ਸਮਾਇ ॥੪॥੨੫॥੫੮॥**

ਸਤਿਗੁਰੂ ਜੀ ਕਹਿੰਦੇ ਹਨ ਕਿ ਰਾਤ ਦਿਨ ਨਾਮ ਵਿਚ ਰੰਗੇ ਜਾਈਏ ਤਾਂ ਨਾਮੀਂ ਪਰਮੇਸ਼ਰ ਵਿਚ ਅਭੇਦ ਹੋਈਦਾ ਹੈ।

**ਪ੍ਰਮਾਣ :** [**ਜਿਉ ਜਲ ਮਹਿ ਜਲੁ ਆਇ ਖਟਾਨਾ ॥ ਤਿਉ ਜੋਤੀ ਸੰਗਿ ਜੋਤਿ ਸਮਾਨਾ ॥** (ਅੰਗ ੨੭੮)]

## ਸਿਰੀਰਾਗੁ ਮਹਲਾ ੩ ॥

**ਗੁਣਵੰਤੀ ਸਚੁ ਪਾਇਆ ਤ੍ਰਿਸਨਾ ਤਜਿ ਵਿਕਾਰ ॥ ਗੁਰ ਸਬਦੀ ਮਨੁ ਰੰਗਿਆ ਰਸਨਾ ਪ੍ਰੇਮ ਪਿਆਰਿ ॥ ਬਿਨੁ ਸਤਿਗੁਰ ਕਿਨੈ ਨ ਪਾਇਓ ਕਰਿ ਵੇਖਹੁ ਮਨਿ ਵੀਚਾਰਿ ॥ ਮਨਮੁਖ ਮੈਲੁ ਨ ਉਤਰੈ ਜਿਚਰੁ ਗੁਰ ਸਬਦਿ ਨ ਕਰੇ ਪਿਆਰੁ ॥੧॥ ਮਨ ਮੇਰੇ ਸਤਿਗੁਰ ਕੈ ਭਾਣੈ ਚਲੁ ॥ ਨਿਜ ਘਰਿ ਵਸਹਿ ਅੰਮ੍ਰਿਤੁ ਪੀਵਹਿ ਤਾ ਸੁਖ ਲਹਹਿ ਮਹਲੁ ॥੧॥ ਰਹਾਉ ॥ ਅਉਗੁਣਵੰਤੀ ਗੁਣੁ ਕੋ ਨਹੀ ਬਹਣਿ ਨ ਮਿਲੈ ਹਦੂਰਿ ॥ ਮਨਮੁਖਿ ਸਬਦੁ ਨ ਜਾਣਈ ਅਵਗਣਿ ਸੋ ਪ੍ਰਭੁ ਦੂਰਿ ॥ ਜਿਨੀ ਸਚੁ ਪਛਾਣਿਆ ਸਚਿ ਰਤੇ ਭਰਪੂਰਿ ॥ ਗੁਰ ਸਬਦੀ ਮਨੁ ਬੇਧਿਆ ਪ੍ਰਭੁ ਮਿਲਿਆ ਆਪਿ ਹਦੂਰਿ ॥੨॥ ਆਪੇ ਰੰਗਣਿ ਰੰਗਿਓਨੁ ਸਬਦੇ ਲਇਓਨੁ ਮਿਲਾਇ ॥ ਸਚਾ ਰੰਗੁ ਨ ਉਤਰੈ ਜੋ ਸਚਿ ਰਤੇ ਲਿਵ ਲਾਇ ॥ ਚਾਰੇ ਕੁੰਡਾ ਭਵਿ ਥਕੇ ਮਨਮੁਖ ਬੂਝ ਨ ਪਾਇ ॥ ਜਿਸੁ ਸਤਿਗੁਰੁ ਮੇਲੇ ਸੋ ਮਿਲੈ ਸਚੈ ਸਬਦਿ ਸਮਾਇ ॥੩॥ ਮਿਤ੍ਰ ਘਣੇਰੇ ਕਰਿ ਥਕੀ ਮੇਰਾ ਦੁਖੁ ਕਾਟੈ ਕੋਇ ॥ ਮਿਲਿ ਪ੍ਰੀਤਮ ਦੁਖੁ ਕਟਿਆ ਸਬਦਿ ਮਿਲਾਵਾ ਹੋਇ ॥ ਸਚੁ ਖਟਣਾ ਸਚੁ ਰਾਸਿ ਹੈ ਸਚੇ ਸਚੀ ਸੋਇ ॥ ਸਚਿ ਮਿਲੇ ਸੇ ਨ ਵਿਛੁੜਹਿ ਨਾਨਕ ਗੁਰਮੁਖਿ ਹੋਇ ॥੪॥੨੬॥੫੯॥**

*(ਅੰਗ ੩੬-੩੭)*

ਧੰਨ ਸ੍ਰੀ ਗੁਰੂ ਅਮਰਦਾਸ ਜੀ ਮਹਾਰਾਜ ਸ੍ਰੀ ਗੋਇੰਦਵਾਲ ਸਾਹਿਬ ਵਿਖੇ ਨਿਵਾਸ ਕਰ ਰਹੇ ਹਨ।

**ਪ੍ਰਮਾਣ :** [**ਗੋਬਿੰਦ ਵਾਲੁ ਗੋਬਿੰਦ ਪੁਰੀ ਸਮ ਜਲ੍ਹਨ ਤੀਰਿ ਬਿਪਾਸ ਬਨਾਯਉ ॥**] (ਅੰਗ ੧੪੦੦)

ਜੀਵਾਂ ਦੀ ਕਲਿਆਣ ਵਾਸਤੇ ਹਜ਼ੂਰ ਨੇ ਚੁਰਾਸੀ ਪੌੜੀਆਂ ਵਾਲੀ ਬਾਉਲੀ ਸਾਹਿਬ ਰਚੀ ਹੈ। ਸਿੱਖਾਂ ਨੇ ਬੇਨਤੀ ਕੀਤੀ। ਹੇ ਗੁਰੂ ਜੀ ਪਰਮੇਸ਼ਰ ਨੂੰ ਕਿਸ ਕਿਸ ਨੇ ਪਾਉਣਾ ਕੀਤਾ ਹੈ ?

**ਉੱਤਰ :** ਜਿਵੇਂ ਬੀਬੀਆਂ ਗੁਣਾਂ ਵਾਲੀਆਂ ਪਤੀ ਨੂੰ ਪ੍ਰਾਪਤ ਕਰਦੀਆਂ ਹਨ।

**ਪ੍ਰਮਾਣ :** [**ਧੰਨੁ ਸਤੀ ਦਰਗਹ ਪਰਵਾਨਿਆ ॥੪॥੩੦॥੯੯॥**] (ਅੰਗ ੧੮੫)

### ਗੁਣਵੰਤੀ ਸਚੁ ਪਾਇਆ; ਤ੍ਰਿਸਨਾ ਤਜਿ ਵਿਕਾਰ ॥

ਦੈਵੀ ਗੁਣਾਂ ਵਾਲੇ ਤੱਤ ਬੇਤੇ ਗੁਣਵੰਤੀਆਂ ਨੇ ਸੱਚੇ ਪਰਮੇਸ਼ਰ ਪਤੀ ਨੂੰ ਪਾਇਆ ਹੈ। ਅਤੇ ਬਿਕਾਰਾਂ ਦੀ ਤ੍ਰਿਸ਼ਨਾ ਤਿਆਗ ਦਿੱਤੀ ਹੈ।

### ਗੁਰ ਸਬਦੀ ਮਨੁ ਰੰਗਿਆ; ਰਸਨਾ ਪ੍ਰੇਮ ਪਿਆਰਿ ॥

ਉਹਨਾਂ ਤੱਤ ਬੇਤੇ ਰੂਪ ਸਖੀਆਂ ਨੇ। ਗੁਰਾਂ ਦੇ ਸ਼ਬਦ ਦੁਆਰਾ ਮਨ ਨੂੰ ਪ੍ਰੇਮ ਵਿਚ ਰੰਗਿਆ ਹੈ ਤੇ ਰਸਨਾ ਨਾਲ ਵੀ ਪਿਆਰ ਵਾਲੇ ਬਚਨ ਬੋਲਦੇ ਹਨ।

**ਦੂਸਰਾ ਅਰਥ :** ਮਨ ਨੂੰ ਨਾਮ ਵਿਚ ਰੰਗਿਆ ਹੈ ਅਤੇ ਰਸਨਾ ਦੁਆਰਾ ਪ੍ਰੇਮ ਸਹਿਤ ਪਿਆਰ ਦੇ ਬਚਨ ਬੋਲਦੇ ਹਨ।

### ਬਿਨੁ ਸਤਿਗੁਰ ਕਿਨੈ ਨ ਪਾਇਓ; ਕਰਿ ਵੇਖਹੁ ਮਨਿ ਵੀਚਾਰਿ ॥

ਬਿਨਾਂ ਸਤਿਗੁਰਾਂ ਤੋਂ ਕਿਸੇ ਨੇ ਵੀ ਪ੍ਰੇਮ ਪ੍ਰਾਪਤ ਨਹੀਂ ਕੀਤਾ ਹੈ। ਵੇਦਾਂ ਸ਼ਾਸਤਰਾਂ ਦੁਆਰਾ ਮਨ ਵਿਚ ਵਿਚਾਰ ਕਰਕੇ ਦੇਖ ਲਵੋ।

**ਮਨਮੁਖ ਮੈਲੁ ਨ ਉਤਰੈ; ਜਿਚਰੁ ਗੁਰ ਸਬਦਿ ਨ ਕਰੇ ਪਿਆਰੁ ॥੧॥**

ਮਨਮੁਖਾਂ ਦੇ ਅੰਦਰੋਂ ਮਨਮੁਖਤਾਈ ਦੀ ਮੈਲ ਨਹੀਂ ਉੱਤਰਦੀ ਹੈ। ਜਿਤਨਾ ਚਿਰ ਗੁਰਾਂ ਦੇ ਉਪਦੇਸ਼ ਨਾਲ ਪਿਆਰ ਧਾਰਨ ਨਹੀਂ ਕਰਦੇ।

**ਮਨ ਮੇਰੇ; ਸਤਿਗੁਰ ਕੈ ਭਾਣੈ ਚਲੁ ॥**

ਹੇ ਮੇਰੇ ਮਨਾ ! ਸਤਿਗੁਰਾਂ ਦੀ ਆਗਿਆ ਅਨੁਸਾਰ ਭਾਣੇ ਵਿਚ ਚਲਨਾ ਕਰ।

**ਨਿਜ ਘਰਿ ਵਸਹਿ ਅੰਮ੍ਰਿਤੁ ਪੀਵਹਿ; ਤਾ ਸੁਖ ਲਹਹਿ ਮਹਲੁ ॥੧॥ ਰਹਾਉ ॥**

*(ਮਹੱਲੁ ਬੋਲੋ)*

ਆਪਣੇ ਸਾਧ ਸੰਗਤ ਘਰ ਵਿਚ ਵਸ ਕਰਕੇ ਨਾਮ ਅੰਮ੍ਰਿਤ ਪੀਣਾ ਕਰ। ਤਾਂ ਤੂੰ ਸੱਚਖੰਡ ਰੂਪ ਮਹਿਲ ਦਾ ਸੁੱਖ ਲੈ ਸਕਦਾ ਹੈ।

**ਪ੍ਰਮਾਣ :** **[ਨਿਜਘਰ ਮੇਰੋ ਸਾਧਸੰਗਤਿ ਨਾਰਦਮੁਨਿ॥ (੩੦੩-੧)]** (ਕਬਿੱਤ ਭਾਈ ਗੁਰਦਾਸ ਜੀ)

**ਪ੍ਰਮਾਣ :** **[ਅੰਮ੍ਰਿਤੁ ਪੀਵਹੁ ਸਾਧ ਪਿਆਰੇ ॥ ਮੁਖ ਊਜਲ ਸਾਚੈ ਦਰਬਾਰੇ ॥]** (ਅੰਗ ੯੯੯)

**ਅਉਗੁਣਵੰਤੀ ਗੁਣੁ ਕੋ ਨਹੀ; ਬਹਣਿ ਨ ਮਿਲੈ ਹਦੂਰਿ ॥**

ਜਿਵੇਂ ਔਗੁਣਾਂ ਵਾਲੀਆਂ ਇਸਤ੍ਰੀਆਂ ਵਿਚ ਕੋਈ ਗੁਣ ਨਹੀਂ ਹੁੰਦਾ ਹੈ। ਉਸ ਨੂੰ ਪਤੀ ਦੇ ਨੇੜੇ ਬੈਠਣਾ ਨਹੀਂ ਮਿਲਦਾ ਹੈ। ਪਤੀ ਦੂਰ ਹੀ ਰੱਖਦਾ ਹੈ। ਇਸੇ ਪ੍ਰਕਾਰ ਔਗੁਣਾਂ ਵਾਲੀ ਜਿਹਦੇ ਵਿਚ ਸ਼ਰਧਾ ਆਦਿ ਕੋਈ ਗੁਣ ਨਹੀਂ ਹੈ। ਇਸੇ ਕਰਕੇ ਜੀਵ ਈਸ਼ ਦੀ ਏਕਤਾ ਦੁਆਰਾ ਪਤੀ ਪਰਮੇਸ਼ਰ ਦੇ ਨੇੜੇ ਬੈਠਣਾ ਨਹੀਂ ਮਿਲਦਾ ਹੈ। **ਭਾਵ :** ਮਨਮੁਖ ਰੂਪ ਇਸਤ੍ਰੀਆਂ ਨੂੰ ਪਤੀ ਪਰਮੇਸ਼ਰ ਤੋਂ ਦੂਰ ਰਹਿਣਾ ਪੈਂਦਾ ਹੈ।

**ਮਨਮੁਖਿ ਸਬਦੁ ਨ ਜਾਣਈ; ਅਵਗਣਿ ਸੋ ਪ੍ਰਭੁ ਦੂਰਿ ॥**

ਮਨਮੁਖ ਪੁਰਸ਼ ਗੁਰਾਂ ਦੇ (ਸਬਦੁ) ਉਪਦੇਸ਼ ਨੂੰ ਜਾਣਦੇ ਹੀ ਨਹੀਂ ਹਨ। ਅਵਗੁਣਾਂ ਕਰਕੇ ਉਹ ਪ੍ਰਭੂ ਪਰਮੇਸ਼ਰ ਤੋਂ (ਦੂਰਿ) ਬੇਮੁਖ ਹੋ ਰਹੇ ਹਨ।

**ਜਿਨੀ ਸਚੁ ਪਛਾਣਿਆ; ਸਚਿ ਰਤੇ ਭਰਪੂਰਿ ॥**

ਜਿਨ੍ਹਾਂ ਨੇ ਸੱਚੇ ਸਤਿਗੁਰਾਂ ਦੇ ਉਪਦੇਸ਼ ਦੀ ਪਛਾਣ ਕੀਤੀ ਹੈ। ਜਾਂ ਜਿਨ੍ਹਾਂ ਨੇ ਸੱਚ ਸਰੂਪ ਨੂੰ ਪਛਾਣਿਆ ਹੈ। ਉਹ ਸੱਚੇ ਨਾਮ ਵਿਚ ਰੰਗੇ ਹੋਏ ਹਨ ਅਤੇ ਪਰਮੇਸ਼ਰ ਨੂੰ ਸਾਰੇ (ਭਰਪੂਰਿ) ਵਿਆਪਿਕ ਜਾਣਦੇ ਹਨ।

**ਗੁਰ ਸਬਦੀ ਮਨੁ ਬੇਧਿਆ; ਪ੍ਰਭੁ ਮਿਲਿਆ ਆਪਿ ਹਦੂਰਿ ॥੨॥**

ਉਹਨਾਂ ਨੇ ਗੁਰਾਂ ਦੇ ਸ਼ਬਦ ਦੁਆਰਾ ਮਨ ਨੂੰ (ਬੇਧਿਆ) ਵਿੰਨ੍ਹ ਲਿਆ ਹੈ ਤੇ ਪਰਮੇਸ਼ਰ ਉਹਨਾਂ ਨੂੰ ਆਪ ਹੀ (ਹਦੂਰਿ) ਨੇੜੇ ਆ ਕੇ ਮਿਲਿਆ ਹੈ।

**ਆਪੇ ਰੰਗਣਿ ਰੰਗਿਓਨੁ; ਸਬਦੇ ਲਇਓਨੁ ਮਿਲਾਇ ॥**

ਜਿਨ੍ਹਾਂ ਨੂੰ ਆਪ ਗੁਰੂ ਰੂਪ ਧਾਰ ਕਰਕੇ ਭਗਤੀ ਰੂਪੀ (ਰੰਗਣਿ) ਮੱਟੀ ਵਿਚ ਨਾਮ ਰੰਗ ਪਾ ਕਰਕੇ। ਮਨ ਬਸਤਰ ਨੂੰ ਗੁਰੂ = ਰੰਗਰੇਜ = ਰੰਗਣ ਵਾਲੇ ਨੇ ਰੰਗਿਆ ਹੈ। ਉਹਨਾਂ ਨੂੰ ਸ਼ਬਦ ਦੁਆਰਾ ਆਪਣੇ ਵਿਚ ਅਭੇਦ ਕਰ ਲਿਆ ਹੈ।

**ਸਚਾ ਰੰਗੁ ਨ ਉਤਰੈ; ਜੋ ਸਚਿ ਰਤੇ ਲਿਵ ਲਾਇ ॥**

ਜਿਹੜੇ ਸੱਚੇ ਨਾਮ ਵਿਚ ਬਿਰਤੀ ਨੂੰ ਜੋੜ ਕਰਕੇ (ਰਤੇ) ਮਿਲੇ ਹੋਏ ਹਨ। ਉਹਨਾਂ ਦਾ ਸਚਾ (ਰੰਗੁ) ਬ੍ਰਹਮਾਨੰਦ ਰੂਪੀ ਰੰਗ ਉਤਰਦਾ ਨਹੀਂ ਹੈ।

**ਚਾਰੇ ਕੁੰਡਾ ਭਵਿ ਥਕੇ; ਮਨਮੁਖ ਬੂਝ ਨ ਪਾਇ ॥**

ਚਾਰੇ ਦਿਸ਼ਾਵਾਂ ਵਿਚ, ਚਾਰੇ ਅੰਤਸ਼ਕਰਣ ਵਿਚ, ਚਾਰੇ ਖਾਣੀਆਂ ਰੂਪੀ ਕੁੰਟਾਂ ਵਿਚ, ਭੌਂ ਕਰਕੇ ਥੱਕ ਗਏ ਹਨ। ਪਰ ਮਨਮੁਖ ਪਰਮੇਸ਼ਰ ਦੀ (ਬੂਝ) ਸਮਝ ਨਹੀਂ ਪਾ ਸਕਦੇ ਹਨ।

**ਜਿਸੁ ਸਤਿਗੁਰੁ ਮੇਲੇ ਸੋ ਮਿਲੈ; ਸਚੈ ਸਬਦਿ ਸਮਾਇ ॥੩॥**

ਜਿਨ੍ਹਾਂ ਨੂੰ ਸਤਿਗੁਰੂ ਜੀ ਪ੍ਰਭੂ ਨਾਲ ਮੇਲਦੇ ਹਨ। ਸੋਈ ਮਿਲਦੇ ਭਾਵ : ਮਿਲਾਪ ਪ੍ਰਾਪਤ ਕਰਦੇ ਹਨ। ਉਹਨਾਂ ਦਾ ਸੱਚੇ ਸ਼ਬਦ ਦੀ ਕਮਾਈ ਦੁਆਰਾ ਅਭੇਦ ਹੋਣਾ ਹੁੰਦਾ ਹੈ।

**ਮਿਤ੍ਰ ਘਣੇਰੇ ਕਰਿ ਥਕੀ; ਮੇਰਾ ਦੁਖੁ ਕਾਟੈ ਕੋਇ ॥**

ਇਹ ਸਾਰੀ ਸ੍ਰਿਸ਼ਟੀ ਪਰਤੱਖ ਲੋਕਾਂ ਨੂੰ ਮਿੱਤਰ ਬਣਾ ਕਰਕੇ ਥੱਕ ਚੁੱਕੀ ਹੈ। ਦੇਹਧਾਰੀਆਂ ਨੂੰ ਵੀ ਮਿੱਤਰ ਬਣਾ ਕੇ ਥੱਕ ਚੁੱਕੀ ਹੈ। ਕਿ ਮੇਰਾ ਜਨਮ ਮਰਨ ਦਾ ਦੁੱਖ ਕੋਈ ਕੱਟੇ। ਪਰ ਦੁੱਖ ਕੱਟੇ ਨਹੀਂ ਜਾਂਦੇ ਹਨ। ਪੀਰਾਂ ਫ਼ਕੀਰਾਂ ਨੂੰ ਵੀ ਮਿੱਤਰ ਬਣਾ ਕੇ ਦੇਖਿਆ। ਪਰ ਕਿਸੇ ਕੋਲੋਂ ਵੀ ਮੇਰਾ ਜਨਮ ਮਰਨ ਦਾ ਦੁੱਖ ਨਹੀਂ ਕੱਟਿਆ ਗਿਆ।

**ਮਿਲਿ ਪ੍ਰੀਤਮ ਦੁਖੁ ਕਟਿਆ; ਸਬਦਿ ਮਿਲਾਵਾ ਹੋਇ ॥**

ਪ੍ਰੀਤਮ ਸਤਿਗੁਰਾਂ, ਪਿਆਰੇ ਸਤਿਗੁਰਾਂ ਨਾਲ ਮਿਲ ਕਰਕੇ, ਸਮੂਹ ਦੁੱਖਾਂ ਨੂੰ ਕੱਟਿਆ ਜਾਂਦਾ ਹੈ। ਕਿਉਂਕਿ ਗੁਰੂ ਜੀ ਦੇ ਸ਼ਬਦ ਦੁਆਰਾ ਸੁਖ ਸਰੂਪ ਵਿਚ ਮਿਲਾਪ ਪ੍ਰਾਪਤ ਹੋ ਜਾਂਦਾ ਹੈ।

**ਸਚੁ ਖਟਣਾ ਸਚੁ ਰਾਸਿ ਹੈ; ਸਚੇ ਸਚੀ ਸੋਇ ॥**

ਜਿਨ੍ਹਾਂ ਨੇ (ਸਚੁ ਰਾਸਿ) ਸੱਚੀ ਸ਼ਰਧਾ ਕਰਕੇ ਸੱਚੇ ਨਾਮ ਨੂੰ ਖੱਟਿਆ ਹੈ। ਉਹ ਆਪ ਵੀ ਸੱਚੇ ਹਨ ਤੇ ਉਹਨਾਂ ਦੀ ਸ਼ੋਭਾ ਵੀ ਸੱਚੀ ਹੈ। (ਖਟਣਾ) ਕਮਾਉਣਾ ਲਾਭ ਲੈਣਾ। ਖੱਟਿਆ = ਲਾਭ ਲੈਣਾ ਕੀਤਾ। ਭਾਵ : ਸੱਚੇ ਨਾਮ ਦਾ ਲਾਭ ਲੈਣਾ ਕੀਤਾ।

**ਸਚਿ ਮਿਲੇ ਸੇ ਨ ਵਿਛੁੜਹਿ; ਨਾਨਕ ਗੁਰਮੁਖਿ ਹੋਇ ॥੪॥੨੬॥੫੯॥**

ਜੋ ਸੱਚੇ ਨਾਮ ਨਾਲ ਮਿਲੇ ਹਨ। ਉਹ ਪਰਮੇਸ਼ਰ ਨਾਲੋਂ ਵਿਛੁੜਦੇ ਨਹੀਂ ਹਨ। ਸ੍ਰੀ ਗੁਰੂ ਅਮਰਦਾਸ ਜੀ ਮਹਾਰਾਜ ਫ਼ੁਰਮਾਉਂਦੇ ਹਨ। ਉਹ (ਗੁਰਮੁਖਿ) ਮੁਖੀ ਗੁਰਾਂ ਦੁਆਰਾ ਗੁਰਮੁਖ ਪਦਵੀ ਨੂੰ ਪ੍ਰਾਪਤ ਕਰਕੇ ਗੁਰਮੁਖ ਹੋ ਗਏ ਹਨ।

**ਸਿਰੀਰਾਗੁ ਮਹਲਾ ੩ ॥**

**ਆਪੇ ਕਾਰਣੁ ਕਰਤਾ ਕਰੇ ਸ੍ਰਿਸਟਿ ਦੇਖੈ ਆਪਿ ਉਪਾਇ ॥ ਸਭ ਏਕੋ ਇਕੁ ਵਰਤਦਾ ਅਲਖੁ ਨ ਲਖਿਆ ਜਾਇ ॥ ਆਪੇ ਪ੍ਰਭੂ ਦਇਆਲੁ ਹੈ ਆਪੇ ਦੇਇ ਬੁਝਾਇ ॥ ਗੁਰਮਤੀ ਸਦ ਮਨਿ ਵਸਿਆ ਸਚਿ ਰਹੇ ਲਿਵ ਲਾਇ ॥੧॥ ਮਨ ਮੇਰੇ ਗੁਰ ਕੀ ਮੰਨਿ ਲੈ ਰਜਾਇ ॥ ਮਨੁ ਤਨੁ ਸੀਤਲੁ ਸਭੁ ਥੀਐ ਨਾਮੁ ਵਸੈ ਮਨਿ ਆਇ ॥੧॥ ਰਹਾਉ ॥ ਜਿਨਿ ਕਰਿ ਕਾਰਣੁ ਧਾਰਿਆ ਸੋਈ ਸਾਰ ਕਰੇਇ ॥ ਗੁਰ ਕੈ ਸਬਦਿ ਪਛਾਣੀਐ ਜਾ ਆਪੇ ਨਦਰਿ ਕਰੇਇ ॥ ਸੇ ਜਨ ਸਬਦੇ ਸੋਹਣੇ ਤਿਤੁ ਸਚੈ ਦਰਬਾਰਿ ॥ ਗੁਰਮੁਖਿ ਸਚੈ ਸਬਦਿ ਰਤੇ ਆਪਿ ਮੇਲੇ ਕਰਤਾਰਿ ॥੨॥ ਗੁਰਮਤੀ ਸਚੁ ਸਲਾਹਣਾ ਜਿਸ ਦਾ ਅੰਤੁ ਨ ਪਾਰਾਵਾਰੁ ॥ ਘਟਿ ਘਟਿ ਆਪੇ ਹੁਕਮਿ ਵਸੈ ਹੁਕਮੇ ਕਰੇ ਬੀਚਾਰੁ ॥ ਗੁਰ ਸਬਦੀ ਸਾਲਾਹੀਐ ਹਉਮੈ ਵਿਚਹੁ ਖੋਇ ॥ ਸਾ ਧਨ ਨਾਵੈ ਬਾਹਰੀ ਅਵਗਣਵੰਤੀ ਰੋਇ ॥੩॥ ਸਚੁ ਸਲਾਹੀ ਸਚਿ ਲਗਾ ਸਚੈ ਨਾਇ ਤ੍ਰਿਪਤਿ ਹੋਇ ॥ ਗੁਣ ਵੀਚਾਰੀ ਗੁਣ ਸੰਗ੍ਰਹਾ ਅਵਗੁਣ ਕਢਾ ਧੋਇ ॥ ਆਪੇ ਮੇਲਿ ਮਿਲਾਇਦਾ ਫਿਰਿ ਵੇਛੋੜਾ ਨ ਹੋਇ ॥ ਨਾਨਕ ਗੁਰੁ ਸਾਲਾਹੀ ਆਪਣਾ ਜਿਦੂ ਪਾਈ ਪ੍ਰਭੁ ਸੋਇ ॥੪॥੨੭॥੬੦॥**

*(ਅੰਗ ੩੭)*

**ਆਪੇ ਕਾਰਣੁ ਕਰਤਾ ਕਰੇ; ਸ੍ਰਿਸਟਿ ਦੇਖੈ ਆਪਿ ਉਪਾਇ ॥**

ਸੰਸਾਰ ਵਿਚ ਲੋਕਾਂ ਨੇ ਸ੍ਰਿਸ਼ਟੀ ਦੇ ਕਾਰਨ ਮੰਨੇ ਹਨ ਜਿਵੇਂ ਸੰਭੂ, ਸਤਰੂਪਾ, ਬ੍ਰਹਮਾ, ਕਵਲ, ਤਿੰਨ ਗੁਣ, ਪੰਜੇ ਤੱਤ, ਪ੍ਰਕਿਰਤੀ ਤੇ ਪੁਰਖ ਆਦਿਕ। ਇਹ ਸਭ ਸ੍ਰਿਸ਼ਟੀ ਦੀ ਉਤਪਤੀ ਦੇ ਕਾਰਣ ਮੰਨੇ ਹਨ। ਪਰ ਪਰਮੇਸ਼ਰ ਆਪ ਹੀ ਇਨ੍ਹਾਂ ਕਾਰਣਾਂ ਨੂੰ ਰਚ ਕਰਕੇ ਕਰਤਾ ਰੂਪ ਹੋ ਕਰਕੇ ਸਾਰੀ ਰਚਨਾ ਨੂੰ ਕਰ ਰਿਹਾ ਹੈ। (ਸ੍ਰਿਸਟਿ ਦੇਖੈ) ਇਹਨਾਂ ਦੁਆਰਾ ਆਪ ਹੀ ਸ੍ਰਿਸ਼ਟੀ ਨੂੰ ਪੈਦਾ ਕਰਕੇ ਆਪ ਹੀ ਦ੍ਰਿਸ਼ਟਾ ਰੂਪ ਹੋ ਕਰਕੇ ਸਾਰੇ ਪਾਸਾਰੇ ਨੂੰ ਦੇਖ ਰਿਹਾ ਹੈ।

**ਸਭ ਏਕੋ ਇਕੁ ਵਰਤਦਾ; ਅਲਖੁ ਨ ਲਖਿਆ ਜਾਇ ॥**

ਸਾਰੇ ਇਕੋ ਹੀ ਨਿਰਗੁਣ ਤੇ ਸਰਗੁਣ ਸਰੂਪ ਹੋ ਕਰਕੇ ਵਰਤ ਰਿਹਾ ਹੈ। (ਅਲਖੁ ਨ) ਅਸ਼ੁੱਧ ਮਨ ਕਰਕੇ ਅਲੱਖ ਹੈ। ਭਾਵ ਜਾਣਿਆ ਨਹੀਂ ਜਾਂਦਾ ਹੈ।

**ਆਪੇ ਪ੍ਰਭੂ ਦਇਆਲੁ ਹੈ; ਆਪੇ ਦੇਇ ਬੁਝਾਇ ॥**

ਸਮਰੱਥ ਪ੍ਰਭੂ ਆਪ ਹੀ ਦਿਆਲੂ ਸਰੂਪ ਹੈ। ਆਪ ਹੀ ਗੁਰਾਂ ਦੁਆਰਾ ਸਰੂਪ ਦਾ ਗਿਆਨ (ਬੁਝਾਇ) ਸਮਝਾ ਦਿੰਦਾ ਹੈ।

**ਗੁਰਮਤੀ ਸਦ ਮਨਿ ਵਸਿਆ; ਸਚਿ ਰਹੇ ਲਿਵ ਲਾਇ ॥੧॥**

(ਗੁਰਮਤੀ) ਗੁਰਾਂ ਦੀ ਸਿੱਖਿਆ ਨਾਲ ਜਿਨ੍ਹਾਂ ਦੇ ਮਨ ਵਿਚ ਵਸਿਆ ਹੈ। ਉਹ ਸੱਚੇ ਨਾਮ ਵਿਚ ਬਿਰਤੀ ਜੋੜ ਕਰਕੇ ਲਾਈ ਰੱਖਦੇ ਹਨ।

**ਮਨ ਮੇਰੇ; ਗੁਰ ਕੀ ਮੰਨਿ ਲੈ ਰਜਾਇ ॥**

ਹੇ ਮੇਰੇ ਮਨਾ! ਗੁਰਾਂ ਦੀ (ਰਜਾਇ) ਆਗਿਆ ਮੰਨ ਲੈਣਾ ਕਰ।

**ਮਨੁ ਤਨੁ ਸੀਤਲੁ ਸਭੁ ਥੀਐ; ਨਾਮੁ ਵਸੈ ਮਨਿ ਆਇ ॥੧॥ ਰਹਾਉ ॥**

ਫੇਰ ਮਨ, ਤਨ ਵੀ (ਸੀਤਲੁ) ਸ਼ਾਂਤ ਹੋ ਜਾਵੇਗਾ। ਗੁਰਾਂ ਦੀ ਕਿਰਪਾ ਕਰਕੇ ਅਧੀਆਤਮ = ਮਨ ਦੇ ਤਾਪ ਈਰਖਾ, ਸਾੜਾ, ਹਉਮੈਂ, ਤ੍ਰਿਸ਼ਨਾ, ਚਿੰਤਾ ਆਦਿ। ਅਧੀਭੂਤ = ਸਰੀਰ ਦੇ ਤਾਪ, ਰੋਗ, ਬੈ, ਪਿਤ, ਕਫ, ਰੁਧਰ ਵਿਗਾੜ ਆਦਿ। ਅਧੀਦੇਵ-ਲੜਾਈ, ਫਸਾਦ, ਭੂਤ-ਪ੍ਰੇਤ, ਪੀੜਾ ਆਦਿ ਇਹ ਸਾਰੇ ਰੋਗ ਨਾਸ਼ ਹੋ ਜਾਣਗੇ। ਅਤੇ (ਨਾਮੁ ਵਸੈ) ਮਨ ਦੇ ਵਿਚ ਪਰਮੇਸ਼ਰ ਦਾ ਨਾਮ ਵਸ ਜਾਵੇਗਾ। (ਰਜਾਇ) ਇਹ ਭਾਣਾ ਮੰਨਣ ਦਾ ਲਾਭ ਪ੍ਰਾਪਤ ਹੋਵੇਗਾ। (ਰਹਾਉ) ਬਿਸਰਾਮ ਦੇ ਕੇ ਫ਼ੁਰਮਾਉਂਦੇ ਹਨ।

**ਜਿਨਿ ਕਰਿ ਕਾਰਣੁ ਧਾਰਿਆ; ਸੋਈ ਸਾਰ ਕਰੇਇ ॥**

ਜਿਸ ਅਕਾਲ ਪੁਰਖ ਨੇ ਸਾਰੇ ਕਾਰਣਾਂ ਨੂੰ ਕੀਤਾ ਹੈ। ਉਹ ਆਪਣੇ (ਧਾਰਿਆ) ਆਸਰੇ ਸਭ ਨੂੰ ਰੱਖਦਾ ਹੈ। ਓਹੀ ਸਭਨਾਂ ਦੀ, ਜੀਵਨ ਦੀ, ਸੁਆਸਾਂ ਦੀ, ਰੋਜ਼ੀ ਦੀ, ਸੰਭਾਲ ਕਰਦਾ ਹੈ। ਸਭ ਦੀ ਸਾਰ ਲੈਂਦਾ ਹੈ।

**ਗੁਰ ਕੈ ਸਬਦਿ ਪਛਾਣੀਐ; ਜਾ ਆਪੇ ਨਦਰਿ ਕਰੇਇ ॥**

ਜਦੋਂ ਪੂਰਬਲੇ ਪੁੰਨਾਂ ਦਾ ਪ੍ਰੇਰਿਆ ਹੋਇਆ ਅਕਾਲ ਪੁਰਖ ਆਪ ਕਿਰਪਾ ਦ੍ਰਿਸ਼ਟੀ ਕਰ ਦੇਵੇ। ਤਾਂ ਗੁਰਾਂ ਦੇ ਸ਼ਬਦ ਦੀ ਕਮਾਈ ਦੁਆਰਾ ਉਸਨੂੰ ਪਛਾਣੀਦਾ ਹੈ।

**ਸੇ ਜਨ ਸਬਦੇ ਸੋਹਣੇ; ਤਿਤੁ ਸਚੈ ਦਰਬਾਰਿ ॥**

ਉਹ (ਜਨ) ਭਗਤ ਜਨ ਗੁਰਾਂ ਦੇ ਉਪਦੇਸ਼ ਨੂੰ ਕਮਾਉਣ ਕਰਕੇ (ਤਿਤੁ ਸਚੈ) ਤਿਸ ਸੰਗਤ ਰੂਪੀ, ਸੱਚਖੰਡ ਰੂਪੀ, ਸਰੂਪ ਰੂਪੀ ਦਰਬਾਰ ਵਿਚ (ਸੋਹਣੇ) ਸ਼ੋਭਨੀਕ ਹੁੰਦੇ ਹਨ।

**ਗੁਰਮੁਖਿ ਸਚੈ ਸਬਦਿ ਰਤੇ; ਆਪਿ ਮੇਲੇ ਕਰਤਾਰਿ ॥੨॥**

ਜੋ ਗੁਰਮੁਖਿ ਸੱਚੇ ਸ਼ਬਦ ਵਿਚ ਰੰਗੇ ਗਏ ਹਨ। ਉਹਨਾਂ ਨੂੰ ਕਰਤਾਰ ਪ੍ਰਮੇਸ਼ਰ ਆਪ ਹੀ ਅਭੇਦ ਕਰ ਲੈਂਦਾ ਹੈ।

**ਗੁਰਮਤੀ ਸਚੁ ਸਲਾਹਣਾ; ਜਿਸ ਦਾ ਅੰਤੁ ਨ ਪਾਰਾਵਾਰੁ ॥**

ਸਤਿਗੁਰਾਂ ਦੀ ਸਿੱਖਿਆ ਦੁਆਰਾ ਸੱਚੇ ਪ੍ਰਭੂ ਦੇ ਨਾਮ ਨੂੰ ਸਲਾਹੁਣਾ ਕਰੀਏ। ਜਿਸਦਾ ਲੋਕ ਪ੍ਰਲੋਕ ਕਰਕੇ ਪਾਰਾਵਾਰ ਨਹੀਂ ਪਾਇਆ ਜਾਂਦਾ ਹੈ।

**ਘਟਿ ਘਟਿ ਆਪੇ ਹੁਕਮਿ ਵਸੈ; ਹੁਕਮੇ ਕਰੇ ਬੀਚਾਰੁ ॥**

(ਘਟਿ ਘਟਿ) ਚਾਰੇ ਖਾਣੀਆਂ ਨੂੰ (ਘਟਿ ਘਟਿ) ਸਰੀਰਾਂ-ਸਰੀਰਾਂ ਨੂੰ ਆਪਣੇ ਹੁਕਮ ਦੁਆਰਾ ਰਚ ਕਰਕੇ। ਫੇਰ ਹਿਰਦਿਆਂ ਵਿਚ ਵਸਦਾ ਹੈ। (ਹੁਕਮੇ ਕਰੇ) ਆਪ ਹੀ ਗੁਰਾਂ ਤੋਂ ਹੁਕਮ ਲੈ ਕੇ ਜਗਿਆਸੂ ਰੂਪ ਵਿਚ, ਸੱਤ ਅਸੱਤ ਦੀ ਵੀਚਾਰ ਕਰਦਾ ਹੈ।

**ਗੁਰ ਸਬਦੀ ਸਾਲਾਹੀਐ; ਹਉਮੈ ਵਿਚਹੁ ਖੋਇ ॥**

ਦੇਹ ਦੀ ਹਉਮੈਂ ਨੂੰ ਵਿਚੋਂ ਖੋ ਕਰਕੇ, ਨਵਿਰਤ ਕਰਕੇ। ਗੁਰਾਂ ਦੇ ਸ਼ਬਦ ਦੁਆਰਾ ਪਰਮੇਸ਼ਰ ਨੂੰ ਸਲਾਹੁਣਾ ਕਰੀਏ।

**ਸਾ ਧਨ ਨਾਵੈ ਬਾਹਰੀ; ਅਵਗਣਵੰਤੀ ਰੋਇ ॥੩॥**

ਉਹ ਜੀਵ ਰੂਪ ਇਸਤਰੀ ਜੋ ਨਾਮ ਤੋਂ ਬਿਨਾਂ ਹੈ ਤੇ ਔਗੁਣਾਂ ਵਾਲੀ ਹੈ। ਉਹ ਅੰਤ ਨੂੰ ਰੋਂਦੀ ਹੈ। ਕਿਉਂਕਿ ਉਸਨੂੰ ਪਤੀ ਪਰਮੇਸ਼ਰ ਦੀ ਪ੍ਰਾਪਤੀ ਨਹੀਂ ਹੁੰਦੀ ਹੈ।

**ਸਚੁ ਸਲਾਹੀ ਸਚਿ ਲਗਾ; ਸਚੈ ਨਾਇ ਤ੍ਰਿਪਤਿ ਹੋਇ ॥**

ਜੋ ਸੱਚ ਨੂੰ ਸਲਾਹੁਣ ਵਾਲੇ (ਸਲਾਹੀ) ਸੰਤ ਹਨ। ਉਹਨਾਂ ਨਾਲ ਮਿਲ ਕਰਕੇ ਸੱਚੇ ਨਾਮ ਵਿਚ ਲਗਣਾ ਕਰੇ। ਤਦ ਸੱਚੇ ਨਾਮ ਕਰਕੇ ਆਤਮ ਤ੍ਰਿਪਤੀ ਹੋ ਜਾਂਦੀ ਹੈ। ਤਾਂ ਤ੍ਰਿਸ਼ਨਾ ਦੀ ਤੇਹ ਤੇ ਆਸਾ ਦੀ ਭੁੱਖ ਨਹੀਂ ਲੱਗਦੀ ਹੈ।

**ਗੁਣ ਵੀਚਾਰੀ ਗੁਣ ਸੰਗ੍ਰਹਾ; ਅਵਗੁਣ ਕਢਾ ਧੋਇ ॥**

ਗੁਣਾਂ ਦੀ ਵੀਚਾਰ ਕਰੇ ਅਤੇ ਹਿਰਦੇ ਵਿਚ ਸ਼ੁਭ ਗੁਣਾਂ ਨੂੰ ਇਕੱਤਰ ਕਰੇ। ਸੰਗਤ ਰੂਪ ਸਰੋਵਰ ਤੇ ਜਾ ਕਰਕੇ। ਮਨ ਰੂਪੀ ਬਸਤਰ ਨੂੰ ਨਾਮ ਰੂਪੀ ਸਾਬਣ ਲਾ ਕਰਕੇ। ਪਰੇਮ ਰੂਪੀ ਪਾਣੀ ਪਾ ਕਰਕੇ। ਨਿਹਚੇ ਰੂਪ ਪਟੜੇ ਪਰ ਰੱਖਕੇ। ਉਕਤੀਆਂ ਜੁਗਤੀਆਂ ਰੂਪੀ ਮੁੱਕੀਆਂ ਮਾਰ ਕਰਕੇ। ਕਾਮ ਕਰੋਧ ਰੂਪੀ ਔਗੁਣਾਂ ਦੀ ਮੈਲ ਨੂੰ ਧੋ ਕਰਕੇ ਕੱਢਣਾ ਕਰੇ।

**ਆਪੇ ਮੇਲਿ ਮਿਲਾਇਦਾ; ਫਿਰਿ ਵੇਛੋੜਾ ਨ ਹੋਇ ॥**

ਤਦ ਪਰਮੇਸ਼ਰ ਆਪ ਹੀ ਗੁਰਾਂ ਦੀ ਸੰਗਤ ਦੇ ਮੇਲ ਵਿਚ ਮਿਲਾ ਕਰਕੇ। ਆਪਣੇ ਸਰੂਪ ਵਿਚ ਅਭੇਦ ਕਰ ਲੈਂਦਾ ਹੈ। ਫੇਰ ਕਦੇ ਵੀ ਵਿਛੋੜਾ ਨਹੀਂ ਹੁੰਦਾ ਹੈ।

**ਨਾਨਕ, ਗੁਰੁ ਸਾਲਾਹੀ ਆਪਣਾ; ਜਿਦੂ ਪਾਈ ਪ੍ਰਭੁ ਸੋਇ ॥੪॥੨੭॥੬੦॥**

ਸ੍ਰੀ ਗੁਰੂ ਅਮਰਦਾਸ ਜੀ ਫ਼ੁਰਮਾਉਂਦੇ ਹਨ ਕਿ ਹੇ ਭਾਈ ਆਪਣੇ ਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਸਲਾਹੁਣਾ ਕਰੀਏ। (ਜਿਦੂ) ਜਿਨ੍ਹਾਂ ਗੁਰਾਂ ਪਾਸੋਂ (ਸੋਇ) ਉਹ ਜੋ ਤੱਤ ਪਦ ਦਾ ਲੱਖ ਅਰਥ ਹੈ। ਉਸ ਪ੍ਰਭੂ ਨੂੰ ਪਾਈਦਾ ਹੈ।

## ਸਿਰੀਰਾਗੁ ਮਹਲਾ ੩ ॥

**ਸੁਣਿ ਸੁਣਿ ਕਾਮ ਗਹੇਲੀਏ ਕਿਆ ਚਲਹਿ ਬਾਹ ਲੁਡਾਇ ॥ ਆਪਣਾ ਪਿਰੁ ਨ ਪਛਾਣਹੀ ਕਿਆ ਮੁਹੁ ਦੇਸਹਿ ਜਾਇ ॥ ਜਿਨੀ ਸਖੀਂ ਕੰਤੁ ਪਛਾਣਿਆ ਹਉ ਤਿਨ ਕੈ ਲਾਗਉ ਪਾਇ ॥ ਤਿਨ ਹੀ ਜੈਸੀ ਥੀ ਰਹਾ ਸਤਸੰਗਤਿ ਮੇਲਿ ਮਿਲਾਇ ॥੧॥ ਮੁੰਧੇ ਕੂੜਿ ਮੁਠੀ ਕੂੜਿਆਰਿ ॥ ਪਿਰੁ ਪ੍ਰਭੁ ਸਾਚਾ ਸੋਹਣਾ ਪਾਈਐ ਗੁਰ ਬੀਚਾਰਿ ॥੧॥ ਰਹਾਉ ॥ ਮਨਮੁਖਿ ਕੰਤੁ ਨ ਪਛਾਣਈ ਤਿਨ ਕਿਉ ਰੈਣਿ ਵਿਹਾਇ ॥ ਗਰਬਿ ਅਟੀਆ ਤ੍ਰਿਸਨਾ ਜਲਹਿ ਦੁਖੁ ਪਾਵਹਿ ਦੂਜੈ ਭਾਇ ॥ ਸਬਦਿ ਰਤੀਆ ਸੋਹਾਗਣੀ ਤਿਨ ਵਿਚਹੁ ਹਉਮੈ ਜਾਇ ॥ ਸਦਾ ਪਿਰੁ ਰਾਵਹਿ ਆਪਣਾ ਤਿਨਾ ਸੁਖੇ ਸੁਖਿ ਵਿਹਾਇ ॥੨॥ ਗਿਆਨ ਵਿਹੂਣੀ ਪਿਰ ਮੁਤੀਆ ਪਿਰਮੁ ਨ ਪਾਇਆ ਜਾਇ ॥ ਅਗਿਆਨ ਮਤੀ ਅੰਧੇਰੁ ਹੈ ਬਿਨੁ ਪਿਰ ਦੇਖੇ ਭੁਖ ਨ ਜਾਇ ॥ ਆਵਹੁ ਮਿਲਹੁ ਸਹੇਲੀਹੋ ਮੈ ਪਿਰੁ ਦੇਹੁ ਮਿਲਾਇ ॥ ਪੂਰੈ ਭਾਗਿ ਸਤਿਗੁਰੁ ਮਿਲੈ ਪਿਰੁ ਪਾਇਆ ਸਚਿ ਸਮਾਇ ॥੩॥ ਸੇ ਸਹੀਆ ਸੋਹਾਗਣੀ ਜਿਨ ਕਉ ਨਦਰਿ ਕਰੇਇ ॥ ਖਸਮੁ ਪਛਾਣਹਿ ਆਪਣਾ ਤਨੁ ਮਨੁ ਆਗੈ ਦੇਇ ॥ ਘਰਿ ਵਰੁ ਪਾਇਆ ਆਪਣਾ ਹਉਮੈ ਦੂਰਿ ਕਰੇਇ ॥ ਨਾਨਕ ਸੋਭਾਵੰਤੀਆ ਸੋਹਾਗਣੀ ਅਨਦਿਨੁ ਭਗਤਿ ਕਰੇਇ ॥੪॥੨੮॥੬੧॥**

*(ਅੰਗ ੩੭-੩੮)*

### ਸੁਣਿ ਸੁਣਿ ਕਾਮ ਗਹੇਲੀਏ; ਕਿਆ ਚਲਹਿ ਬਾਹ ਲੁਡਾਇ ॥

ਜਿਸ ਪ੍ਰਕਾਰ ਕੋਈ ਜੁਵਾ ਅਵਸਥਾ ਵਾਲੀ ਲੜਕੀ ਆਪਣੀ ਜੁਆਨੀ ਵਿਚ ਮਸਤ ਹੋਵੇ। ਪਤੀ ਦੀ ਪ੍ਰਵਾਹ ਹੀ ਨਾ ਕਰੇ। ਉਸਨੂੰ ਬਿਰਧ ਮਾਤਾ ਉਪਦੇਸ਼ ਦਿੰਦੀ ਹੈ। (ਸੁਣਿ) ਸੋਇਨੇ ਵਾਲੇ ਕੰਨਾਂ ਦੁਆਰਾ (ਸੁਣਿ) ਸੁਣਨਾ ਕਰ। ਹੇ ਕਾਮ ਦੀਏ (ਗਹੇਲੀਏ) ਫੜੀ, ਜਾਂ ਪਕੜੀਏ ਹੋਈਏ ਇਸਤਰੀਏ! ਕੀ ਤੂੰ ਆਪਣੀ (ਬਾਹ) ਭੁਜਾ ਨੂੰ (ਲੁਡਾਇ) ਫੁਲਾ ਕਰਕੇ ਹਿਲਾ ਹਿਲਾ ਕੇ ਚਲਦੀ ਹੈਂ। ਪਤੀ ਦੇ ਪ੍ਰਤਾਪ ਨੂੰ ਜਾਣਦੀ ਹੀ ਨਹੀਂ ਹੈ।

### ਆਪਣਾ ਪਿਰੁ ਨ ਪਛਾਣਹੀ, ਕਿਆ ਮੁਹੁ ਦੇਸਹਿ ਜਾਇ ॥

ਤੂੰ ਆਪਣੇ ਪਤੀ ਪਿਆਰੇ ਦੇ ਅਦਬ ਨੂੰ ਗੁਣਾਂ ਨੂੰ, ਪ੍ਰਤਾਪ ਨੂੰ ਪਛਾਣਦੀ ਹੀ ਨਹੀਂ ਹੈ ਕੀ ਮੂੰਹ ਦੇਵੇਂਗੀ ਸਹੁਰੇ ਘਰ ਵਿਚ ਜਾ ਕਰਕੇ।

**ਦੂਸਰਾ ਅਰਥ :** ਇਸੇ ਪ੍ਰਕਾਰ ਤੱਤ ਬੇਤੇ ਮਹਾਤਮਾ, ਜਗਿਆਸੂ ਰੂਪੀ ਇਸਤ੍ਰੀ ਪ੍ਰਤੀ ਉਪਦੇਸ਼ ਦਿੰਦੇ ਹਨ। (ਸੁਣਿ ਸੁਣਿ) ਸੁਣਨਾ ਕਰ ਬੇਦਾਂ ਦੁਆਰਾ, ਸ਼ਾਸਤਰਾਂ ਦੁਆਰਾ ਸੁਨਣਾ ਕਰ। ਸ਼ਰਧਾ ਵਿਸ਼ਵਾਸ ਰੂਪੀ ਕੰਨਾਂ ਦੁਆਰਾ ਸੁਨਣਾ ਕਰ। ਹੇ ਕਾਮ ਕਰੋਧ ਔਗੁਣਾਂ ਦੀ (ਗਹੇਲੀਏ) ਪਕੜੀਏ ਹੋਈਏ, ਜਗਿਆਸੂ ਰੂਪ ਇਸਤਰੀਏ! (ਕਾਮ) ਕਾਮਨਾ ਵਿਚ ਗਰੱਸੀਏ ਹੋਈਏ। ਕੀ ਤੂੰ ਬਿਰਤੀ ਰੂਪ ਭੁਜਾ ਨੂੰ ਪਦਾਰਥਾਂ ਵਿਚ ਫੁਲਾ ਫੁਲਾ ਕਰਕੇ ਚਲਦੀ ਹੈਂ। ਭਾਵ ਬ੍ਰਿਤੀ ਨੂੰ ਪਦਾਰਥਾਂ ਵਿਚ ਜੋੜਨ ਰੂਪ ਹਿਲਾਉਂਦੀ ਹੈਂ। ਜੋ ਆਪਣਾ ਅਕਾਲ ਪੁਰਖ ਪਿਆਰਾ ਪਤੀ ਹੈ। ਉਸਨੂੰ ਪਛਾਣਦੀ ਹੀ ਨਹੀਂ ਹੈ। ਹੋਰ ਹੀ ਦੇਵ ਪੂਜਾ ਵਿਚ ਲੱਗੀ ਹੋਈ ਹੈ। ਉਹ ਪਿਆਰਾ ਕੈਸਾ ਹੈ।

ਪ੍ਰਮਾਣ : [**ਅਕਾਲ ਮੂਰਤਿ ਵਰੁ ਪਾਇਆ ਅਬਿਨਾਸੀ ਨਾ ਕਦੇ ਮਰੈ ਨ ਜਾਇਆ ॥**] (ਅੰਗ ੭੮)
ਕੀ ਮੂੰਹ ਦੇਵੇਂਗੀ ਪਰਲੋਕ ਰੂਪੀ ਸਹੁਰੇ ਘਰ ਵਿਚ ਜਾ ਕਰਕੇ।

**ਜਿਨੀ ਸਖੀ ਕੰਤੁ ਪਛਾਣਿਆ; ਹਉ ਤਿਨ ਕੈ ਲਾਗਉ ਪਾਇ ॥**

ਜਿਨ੍ਹਾਂ ਤੱਤ ਬੇਤੇ ਰੂਪ ਸਖੀਆਂ ਨੇ ਵਾਹਿਗੁਰੂ ਪਤੀ ਨੂੰ ਪਛਾਣਿਆ ਹੈ। ਅਸੀਂ ਉਹਨਾਂ ਦੇ ਚਰਨੀਂ ਲੱਗਣਾ ਕਰੀਏ। ਧੰਨ ਹਨ ਉਹ ਮਹਾਂਪੁਰਖੁ ਤੱਤ ਬੇਤੇ ਜਿਨ੍ਹਾਂ ਵਿਚ ਐਸੇ ਗੁਣ ਹਨ।

ਪ੍ਰਮਾਣ : [**ਏਕਾ ਲਿਵ ਏਕੋ ਮਨਿ ਭਾਉ ॥ ਸਰਬ ਨਿਧਾਨ ਜਨ ਕੈ ਹਰਿ ਨਾਉ ॥੩॥** (ਅੰਗ ੧੯੪)]

**ਤਿਨ ਹੀ ਜੈਸੀ ਥੀ ਰਹਾ; ਸਤਸੰਗਤਿ ਮੇਲਿ ਮਿਲਾਇ ॥੧॥**

ਮੈਂ ਵੀ ਉਹਨਾਂ ਦੀ ਸਤਸੰਗਤਿ ਵਿਚ ਮਨ ਨੂੰ ਮੇਲ ਕਰਕੇ। ਮਨ ਨੂੰ ਮੇਲੀ ਬਣਾ ਕਰਕੇ। ਉਹਨਾਂ ਤੱਤ ਬੇਤਿਆਂ ਦੇ ਗੁਣਾਂ ਨੂੰ ਧਾਰਨ ਕਰਕੇ। ਉਹਨਾਂ ਜੈਸੀ ਹੀ ਹੋ ਜਾਵਾਂ। ਭਾਵ ਉਹਨਾਂ ਦੇ ਗੁਣਾਂ ਨੂੰ ਧਾਰਨ ਵਾਲੀ ਹੋ ਜਾਵਾਂ।

**ਮੁੰਧੇ; ਕੂੜਿ ਮੁਠੀ, ਕੂੜਿਆਰਿ ॥**

ਹੇ (ਮੁੰਧੇ) ਅਗਿਆਤ ਜੋਬਨ ਤੂੰ ਝੂਠੇ ਪਤੀਆਂ ਭਾਵ ਹੋਰਾਂ ਦੇ ਪੂਜਨ ਵਿਚ ਲਗ ਕਰਕੇ ਲੁੱਟੀ ਜਾ ਰਹੀ ਹੈ। ਤੇ (ਕੂੜਿਆਰਿ) ਝੂਠੇ ਪਦਾਰਥਾਂ ਦੀ ਪ੍ਰਾਪਤੀ ਦੀ ਇੱਛਾ ਸਹਿਤ ਹੋ ਰਹੀ ਹੈ।

ਨੋਟ : (ਮੁੰਧੇ) ਜਿਸ ਇਸਤਰੀ ਨੂੰ ਪਤੀ ਦੀ ਪ੍ਰਾਪਤੀ ਦਾ ਸ਼ੌਕ ਤਾਂ ਹੋਵੇ ਪਰ ਪਤੀ ਨਾਲ ਮਿਲਾਪ ਦਾ ਢੰਗ ਨਾ ਹੋਵੇ। ਉਸਨੂੰ ਮੁੰਧੇ ਕਹਿੰਦੇ ਹਨ।

**ਪਿਰੁ ਪ੍ਰਭੁ ਸਾਚਾ ਸੋਹਣਾ; ਪਾਈਐ ਗੁਰ ਬੀਚਾਰਿ ॥੧॥ ਰਹਾਉ ॥**

ਪਿਆਰਾ ਪ੍ਰਭੂ ਪਤੀ ਸੱਚਾ ਹੈ। (ਸੋਹਣਾ) ਅਨੰਦ ਸਰੂਪ ਹੈ। ਪਰ ਗੁਰਾਂ ਦੀ ਵਿਚਾਰ ਦੁਆਰਾ ਪਾਈਦਾ ਹੈ।

**ਮਨਮੁਖਿ ਕੰਤੁ ਨ ਪਛਾਣਈ; ਤਿਨ ਕਿਉ ਰੈਣਿ ਵਿਹਾਇ ॥**

ਮਨਮੁਖ ਰੂਪ ਇਸਤਰੀਆਂ ਆਪਣੇ ਪਤੀ ਪ੍ਰਮੇਸ਼ਰ ਨੂੰ ਨਹੀਂ ਪਛਾਣਦੀਆਂ ਹਨ। ਤਿਨ੍ਹਾਂ ਦੀ ਉਮਰ ਰੂਪ ਰਾਤ ਕਿਵੇਂ ਬਤੀਤ ਹੋਵੇ। **ਅਥਵਾ :** ਅਵਿੱਦਿਆ ਰੂਪੀ ਰਾਤ ਕਿਵੇਂ ਬਤੀਤ ਹੋਵੇ।

**ਗਰਬਿ ਅਟੀਆ ਤ੍ਰਿਸਨਾ ਜਲਹਿ; ਦੁਖੁ ਪਾਵਹਿ ਦੂਜੈ ਭਾਇ ॥**

ਉਹ ਤਾਂ ਹੰਕਾਰ ਦੀਆਂ (ਅਟੀਆ) ਭਰੀਆਂ ਹੋਈਆਂ ਭਾਵ ਲੱਦੀਆਂ ਹੋਈਆਂ ਹਨ। ਪਦਾਰਥਾਂ ਦੀ, ਵਿਸ਼ਿਆਂ ਦੀ, ਤ੍ਰਿਸ਼ਨਾ ਰੂਪ ਅਗਨੀ ਨਾਲ ਜਲਦੀਆਂ ਹਨ। (ਦੂਜੈ ਭਾਇ) ਦਵੈਤ ਭਾਵ ਵਿਚ ਲਗ ਕਰਕੇ ਮਨਮੁਖ ਰੂਪੀ ਇਸਤਰੀਆਂ ਜਨਮ ਮਰਨ ਦੇ ਦੁਖ ਪਾਉਂਦੀਆਂ ਹਨ। ਇਸ ਪ੍ਰਕਾਰ ਉਹਨਾਂ ਮਨਮੁਖਾਂ ਦੀ ਹਾਲਤ ਹੈ।

**ਸਬਦਿ ਰਤੀਆ ਸੋਹਾਗਣੀ; ਤਿਨ ਵਿਚਹੁ ਹਉਮੈ ਜਾਇ ॥**

ਜੋ ਤੱਤ ਬੇਤੇ ਮਹਾਂ ਪੁਰਖ ਰੂਪ ਸਖੀਆਂ ਗੁਰਾਂ ਦੇ ਸ਼ਬਦ ਨਾਲ ਰੰਗੀਆਂ ਹੋਈਆਂ ਹਨ। ਉਹੋ ਹੀ ਪਤੀ ਪ੍ਰਮੇਸ਼ਰ ਦੇ ਸੁਹਾਗ ਨੂੰ ਮਾਨਣ ਵਾਲੀਆਂ ਸੁਹਾਗਣਾਂ ਹਨ। ਤਿਨ੍ਹਾਂ ਦੇ ਹਿਰਦੇ ਵਿਚੋਂ ਹਉਮੈਂ ਚਲੀ ਗਈ ਹੈ।

**ਸਦਾ ਪਿਰੁ ਰਾਵਹਿ ਆਪਣਾ; ਤਿਨਾ ਸੁਖੇ ਸੁਖਿ ਵਿਹਾਇ ॥੨॥**

ਉਹ ਆਪਣੇ ਪਿਆਰੇ ਪਤੀ ਅਕਾਲ ਪੁਰਖ ਦੇ ਅਨੰਦ ਨੂੰ ਸਦਾ ਹੀ (ਰਾਵਹਿ) ਮਾਣਦੀਆਂ ਹਨ। ਜਿਨ੍ਹਾਂ ਦੀ ਉਮਰ ਇਥੇ ਵੀ ਸੁਖ ਸਹਿਤ ਬਤੀਤ ਹੁੰਦੀ ਹੈ ਅਤੇ ਜੀਵਨ ਮੁਕਤੀ ਕਰਕੇ ਪਰਲੋਕ ਵਿਚ ਵੀ ਸੁਖ ਹੁੰਦਾ ਹੈ। **ਅਥਵਾ** : ਸੁਖ ਸਰੂਪ ਨੂੰ ਪਾ ਕਰਕੇ ਉਹਨਾਂ ਦੀ ਉਮਰ ਸੁਖ ਵਿਚ ਹੀ ਬਤੀਤ ਹੁੰਦੀ ਹੈ।

**ਗਿਆਨ ਵਿਹੂਣੀ, ਪਿਰ ਮੁਤੀਆ; ਪਿਰਮੁ ਨ ਪਾਇਆ ਜਾਇ ॥**

ਜਿਹੜੀਆਂ ਮਨਮੁਖ ਰੂਪ ਇਸਤਰੀਆਂ ਪਰਮੇਸ਼ਰ ਪਤੀ ਦੇ ਗਿਆਨ ਤੋਂ ਰਹਿਤ ਹਨ। ਉਹ ਪਤੀ ਪਰਮੇਸ਼ਰ ਨੇ (ਮੁਤੀਆ) ਛੁੱਟੜ ਕਰ ਦਿੱਤੀਆਂ ਹਨ। ਉਹ ਚੌਰਾਸੀ ਲੱਖ ਜੂਨਾਂ ਵਿਚ ਭੌਂਦੇ ਹਨ। ਉਹਨਾਂ ਤੋਂ ਪਿਆਰਾ ਪਰਮੇਸ਼ਰ ਪ੍ਰਾਪਤ ਨਹੀਂ ਕੀਤਾ ਜਾਂਦਾ ਹੈ।

ਪ੍ਰਮਾਣ : **[ਕਈ ਜਨਮ ਭਏ ਕੀਟ ਪਤੰਗਾ ॥ ਕਈ ਜਨਮ ਗਜ ਮੀਨ ਕੁਰੰਗਾ ॥]** (ਅੰਗ ੧੭੬)

ਕਿਉਂ ਨਹੀਂ ਪ੍ਰਾਪਤ ਕੀਤਾ ਜਾਂਦਾ। **ਉੱਤਰ** :

**ਅਗਿਆਨ ਮਤੀ ਅੰਧੇਰੁ ਹੈ; ਬਿਨੁ ਪਿਰ ਦੇਖੇ ਭੁਖ ਨ ਜਾਇ ॥**

ਕਿਉਂਕਿ ਅਗਿਆਨ ਕਰਕੇ ਉਹਨਾਂ ਦੀ ਬੁੱਧੀ ਤੇ ਅਵਰਨ ਦਾ ਪੜਦਾ ਹੈ। ਬੁੱਧੀ ਵਿਚ ਅੰਧੇਰਾ ਹੈ। ਇਸ ਕਰਕੇ ਪ੍ਰਮੇਸ਼ਰ ਪ੍ਰਾਪਤ ਨਹੀਂ ਹੁੰਦਾ ਹੈ। (ਬਿਨੁ ਪਿਰ) ਬਿਨਾਂ ਪਿਆਰੇ ਪਰਮੇਸ਼ਰ ਦੇ ਦੇਖੇ ਤੋਂ ਆਸਾ ਦੀ ਭੁੱਖ ਨਵਿਰਤ ਨਹੀਂ ਹੁੰਦੀ ਹੈ। ਹੋਰ ਭਾਵੇਂ ਕਿਤਨੇ ਯਤਨ ਕਰ ਲਵੇ।

ਪ੍ਰਮਾਣ : **[ਲਖ ਸਿਆਣਪ ਜੇ ਕਰੀ ਲਖ ਸਿਉ ਪ੍ਰੀਤਿ ਮਿਲਾਪੁ ॥]** (ਅੰਗ ੨੦)

ਇਸ ਤਰ੍ਹਾਂ ਬੇਨਤੀ ਕਰੇ :

**ਆਵਹੁ ਮਿਲਹੁ ਸਹੇਲੀਹੋ; ਮੈ ਪਿਰੁ ਦੇਹੁ ਮਿਲਾਇ ॥**

ਹੇ ਤੱਤਬੇਤੇ ਰੂਪ ਸਹੇਲੀਓ ! ਆਉ ਮੈਨੂੰ ਦਰਸ਼ਨ ਦੇਣਾ ਕਰੋ ਅਤੇ ਮੈਨੂੰ ਪਿਆਰੇ ਵਾਹਿਗੁਰੂ ਪਤੀ ਦਾ ਮਿਲਾਪ ਕਰਵਾ ਦਿਓ। ਤਾਂ ਸੰਤ ਮਹਾਤਮਾ ਦੱਸਦੇ ਹਨ :

**ਪੂਰੈ ਭਾਗਿ ਸਤਿਗੁਰੁ ਮਿਲੈ; ਪਿਰੁ ਪਾਇਆ ਸਚਿ ਸਮਾਇ ॥੩॥**

ਹੇ ਜਗਿਆਸੂ ਰੂਪ ਸਖੀ ! ਪੂਰਬਲੇ ਨਿਸ਼ਕਾਮ ਕਰਮਾਂ ਕਰਕੇ ਸਤਿਗੁਰੂ ਜੀ ਦਾ ਮਿਲਾਪ ਹੁੰਦਾ ਹੈ। (ਪਿਰੁ ਪਾਇਆ) ਤਾਂ ਸੱਚੇ ਨਾਮ ਵਿਚ ਚਿੱਤ ਨੂੰ (ਸਮਾਇ) ਮਸਤ ਕਰਕੇ, ਅਭੇਦ ਕਰਕੇ, ਪਿਆਰਾ ਪਤੀ ਪਰਮੇਸ਼ਰ ਪਾਇਆ ਜਾਂਦਾ ਹੈ।

**ਸੇ ਸਹੀਆ ਸੋਹਾਗਣੀ; ਜਿਨ ਕਉ ਨਦਰਿ ਕਰੇਇ ॥**

ਉਹ ਸਖੀਆਂ ਪਰਮੇਸ਼ਰ ਦੇ (ਸੁਹਾਗ) ਅਨੰਦ ਨੂੰ ਮਾਨਣ ਵਾਲੀਆਂ ਸੋਹਾਗਣੀਆਂ ਹਨ। ਜਿਨ੍ਹਾਂ ਤੇ ਗੁਰੂ ਸਾਹਿਬ ਗਿਆਨ ਦ੍ਰਿਸ਼ਟੀ ਦੀ ਨਜ਼ਰ ਪਾ ਦੇਣ, ਕਿਰਪਾ ਕਰ ਦੇਣ।

**ਖਸਮੁ ਪਛਾਣਹਿ ਆਪਣਾ; ਤਨੁ ਮਨੁ ਆਗੈ ਦੇਇ ॥**

ਜਿਨ੍ਹਾਂ ਨੇ ਆਪਣੇ ਸਰੀਰ ਨੂੰ, ਮਨ ਨੂੰ ਅਰਪਿਤ ਕਰਕੇ। ਹਮੇਸ਼ਾਂ ਗੁਰੂ ਸਾਹਿਬ ਦੀ ਆਗਿਆ ਵਿਚ ਚੱਲਣ ਕਰਕੇ, ਆਪਣੇ ਪਤੀ ਪ੍ਰਮੇਸ਼ਰ ਨੂੰ ਪਛਾਣ ਲਿਆ ਹੈ।

**ਘਰਿ ਵਰੁ ਪਾਇਆ ਆਪਣਾ; ਹਉਮੈ ਦੂਰਿ ਕਰੇਇ ॥**

ਉਹਨਾਂ ਨੇ ਆਪਣੇ ਘਰ ਦਾ (ਵਰੁ) ਪਤੀ ਪ੍ਰਾਪਤ ਕਰ ਲਿਆ ਹੈ ਅਤੇ ਹਉਮੈਂ ਨੂੰ ਦੂਰ ਕਰ ਦਿੱਤਾ ਹੈ।

**ਦੂਸਰਾ ਅਰਥ :** ਹਉਮੈਂ ਨੂੰ ਦੂਰ ਕਰਕੇ ਸਰੀਰ ਰੂਪੀ ਘਰ ਵਿਚੋਂ ਸੰਸਾਰ ਰੂਪ ਘਰ ਵਿਚੋਂ ਹਿਰਦੇ ਰੂਪੀ ਘਰ ਵਿਚ, ਤੁਰੀਆ ਪਦ ਰੂਪੀ ਘਰ ਵਿਚ (ਵਰੁ) ਪਤੀ ਪ੍ਰਮੇਸ਼ਰ ਨੂੰ ਪਾ ਲਿਆ ਹੈ।

**ਨਾਨਕ ਸੋਭਾਵੰਤੀਆ ਸੋਹਾਗਣੀ; ਅਨਦਿਨੁ ਭਗਤਿ ਕਰੇਇ ॥੪॥੨੮॥੬੧॥**

ਸਤਿਗੁਰੂ ਜੀ ਕਹਿੰਦੇ ਹਨ, ਉਹ ਮਹਾਤਮਾ ਤੱਤ ਬੇਤੇ ਗੁਰਮੁਖ ਸੋਭਾ ਵਾਲੀਆਂ ਹਨ। ਅਤੇ ਰਾਤ ਦਿਨ ਭਗਤੀ ਕਰਕੇ ਹੋਰ ਜਗਿਆਸੂ ਰੂਪੀ ਇਸਤਰੀਆਂ ਨੂੰ ਵੀ ਸੋਹਾਗਣਾਂ ਬਣਾਉਂਦੇ ਹਨ। ਅਥਵਾ : ਉਹਨਾਂ ਗੁਰਮੁਖਾਂ ਦੀ ਏਥੇ ਵੀ ਸ਼ੋਭਾ ਹੈ। ਪ੍ਰਲੋਕ ਵਿਚ ਵੀ (ਸੋਹਾਗਣੀ) ਪਤੀ ਦਾ ਅਨੰਦ ਮਾਣਦੀਆਂ ਹਨ। ਉਹ ਰਾਤ ਦਿਨ ਭਗਤੀ ਕਰਦੀਆਂ ਹਨ।

## ਸਾਖੀ—ਇਕ ਝਾੜੂ ਦੇਣ ਵਾਲੇ ਭੰਗੀ ਦੀ

ਇਕ ਗਰੀਬ ਭੰਗੀ ਨੂੰ ਝਾੜੂ ਦਿੰਦੇ ਦੇਖ ਕੇ ਕਿਸੇ ਸ਼ਾਹੂਕਾਰ ਨੇ ਮਨ ਵਿਚ ਵਿਚਾਰ ਕਰਕੇ ਹਾਲਤ ਉੱਤੇ ਤਰਸ ਕਰਦਿਆਂ ਕੂੜੇ ਕਰਕਟ ਦੇ ਢੇਰ ਵਿਚ ਧਨ ਦੀ ਥੈਲੀ ਸੁੱਟ ਦਿੱਤੀ। ਧਨ ਦੀ ਥੈਲੀ ਨੂੰ ਪ੍ਰਾਪਤ ਕਰਕੇ ਭੰਗੀ ਨੇ ਬਹੁਤ ਸੁਖ ਪਾਇਆ। ਭੰਗੀ ਦੂਸਰੇ ਦਿਨ ਫੇਰ ਝਾੜੂ ਦਿੰਦਾ। ਸ਼ਾਹੂਕਾਰ ਨੇ ਤੱਕਿਆ। ਵੇਖਕੇ ਸ਼ਾਹੂਕਾਰ ਨੇ ਪੁੱਛਿਆ ਹੁਣ ਤਾਂ ਤੇਰੇ ਪਾਸ ਧਨ ਆ ਗਿਆ ਹੈ। ਹੁਣ ਤੂੰ ਕਿਉਂ ਝਾੜੂ ਦਿੰਦਾ ਹੈ। ਸੁਣ ਕੇ ਭੰਗੀ ਨੇ ਕਿਹਾ ਕਿ ਹੇ ਸ਼ਾਹੂਕਾਰ ਜੀ ਇਹ ਸਾਰਾ ਪ੍ਰਤਾਪ ਇਸ ਝਾੜੂ ਦਾ ਹੀ ਹੈ। ਇਸ ਝਾੜੂ ਕਰਕੇ ਹੀ ਧਨ ਦੀ ਥੈਲੀ ਪ੍ਰਾਪਤ ਕੀਤੀ ਹੈ। ਇਸ ਕਰਕੇ ਮੈਂ ਇਸ ਝਾੜੂ ਨੂੰ ਕਿਉਂ ਛੱਡਾਂ। ਇਸ ਪ੍ਰਕਾਰ ਹੀ ਮਹਾਤਮਾ ਨੇ ਪ੍ਰਮੇਸ਼ਰ ਨੂੰ ਭਗਤੀ ਕਰਕੇ ਪ੍ਰਾਪਤ ਕੀਤਾ ਹੈ। ਭਗਤੀ ਦਾ ਸਤਿਕਾਰ ਕਰਨ ਲਈ ਹੀ ਉਹ ਫੇਰ ਵੀ ਭਗਤੀ ਕਰਦੇ ਹਨ ਕਿ ਇਸ ਨੇ ਸਾਨੂੰ ਪ੍ਰਭੂ ਦੀ ਪ੍ਰਾਪਤੀ ਕਰਵਾਈ ਹੈ। ਗੁਰੂ ਰੂਪ ਸ਼ਾਹੂਕਾਰ ਹਨ ਭਗਤੀ ਰੂਪ ਧਨ ਬਖਸ਼ਣ ਵਾਲੇ ਹਨ।

## ਸਿਰੀਰਾਗੁ ਮਹਲਾ ੩ ॥

**ਇਕਿ ਪਿਰੁ ਰਾਵਹਿ ਆਪਨਾ ਹਉ ਕੈ ਦਰਿ ਪੂਛਉ ਜਾਇ ॥ ਸਤਿਗੁਰੁ ਸੇਵੀ ਭਾਉ ਕਰਿ ਮੈ ਪਿਰੁ ਦੇਹੁ ਮਿਲਾਇ ॥ ਸਭੁ ਉਪਾਏ ਆਪੇ ਵੇਖੈ ਕਿਸੁ ਨੇੜੈ ਕਿਸੁ ਦੂਰਿ ॥ ਜਿਨਿ ਪਿਰੁ ਸੰਗੇ ਜਾਣਿਆ ਪਿਰੁ ਰਾਵੇ ਸਦਾ ਹਦੂਰਿ ॥੧॥ ਮੁੰਧੇ ਤੂ ਚਲੁ ਗੁਰ ਕੈ ਭਾਇ ॥ ਅਨਦਿਨੁ ਰਾਵਹਿ ਪਿਰੁ ਆਪਣਾ ਸਹਜੇ ਸਚਿ ਸਮਾਇ ॥੧॥ ਰਹਾਉ ॥ ਸਬਦਿ ਰਤੀਆ ਸੋਹਾਗਣੀ ਸਚੈ ਸਬਦਿ ਸੀਗਾਰਿ ॥ ਹਰਿ ਵਰੁ ਪਾਇਨਿ ਘਰਿ ਆਪਣੈ ਗੁਰ ਕੈ ਹੇਤਿ ਪਿਆਰਿ ॥ ਸੇਜ ਸੁਹਾਵੀ ਹਰਿ ਰੰਗਿ ਰਵੈ ਭਗਤਿ ਭਰੇ ਭੰਡਾਰ ॥ ਸੋ ਪ੍ਰਭੁ ਪ੍ਰੀਤਮੁ ਮਨਿ ਵਸੈ ਜਿ ਸਭਸੈ ਦੇਇ ਅਧਾਰੁ ॥੨॥ ਪਿਰੁ ਸਾਲਾਹਨਿ ਆਪਣਾ ਤਿਨ ਕੈ ਹਉ ਸਦ ਬਲਿਹਾਰੈ ਜਾਉ ॥ ਮਨੁ ਤਨੁ ਅਰਪੀ ਸਿਰੁ ਦੇਈ ਤਿਨ ਕੈ ਲਾਗਾ ਪਾਇ ॥ ਜਿਨੀ ਇਕੁ ਪਛਾਣਿਆ ਦੂਜਾ ਭਾਉ ਚੁਕਾਇ ॥ ਗੁਰਮੁਖਿ ਨਾਮੁ ਪਛਾਣੀਐ ਨਾਨਕ ਸਚਿ ਸਮਾਇ ॥੩॥੨੯॥੬੨॥**

*(ਅੰਗ ੩੮)*

**ਇਕਿ ਪਿਰੁ ਰਾਵਹਿ ਆਪਨਾ; ਹਉ ਕੈ ਦਰਿ ਪੂਛਉ ਜਾਇ ॥**

ਇਕ ਗੁਰਮੁਖ ਤੱਤ ਬੇਤੇ ਰੂਪੀ ਸਖੀਆਂ ਆਪਣੇ ਪਿਆਰੇ ਪਤੀ ਪ੍ਰਭੂ ਦੇ ਅਨੰਦ ਨੂੰ (ਰਾਵਹਿ) ਮਾਣਦੀਆਂ ਹਨ। ਮੈਂ ਅਲਪੱਗ ਕਿਸ ਤੋਂ ਤੇ ਕਿਸ ਦੇ ਦਰ ਜਾ ਕਰਕੇ ਪੁੱਛਾਂ, ਹੇ ਸਤਿਗੁਰੂ ਜੀ ਆਪ ਤੋਂ ਬਿਨਾਂ। ਤਾਂ ਗੁਰੂ ਜੀ ਦੱਸਦੇ ਹਨ : ਹੇ ਜਗਿਆਸੂ ਰੂਪ ਸਖੀ :

**ਸਤਿਗੁਰੁ ਸੇਵੀ ਭਾਉ ਕਰਿ; ਮੈ ਪਿਰੁ ਦੇਹੁ ਮਿਲਾਇ ॥**

ਸੱਚੇ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ (ਭਾਉ) ਪਰੇਮ ਕਰਕੇ ਸੇਵਨ ਕਰ। ਜਦੋਂ ਗੁਰੂ ਸਾਹਿਬ ਪ੍ਰਸੰਨ ਹੋ ਜਾਣ ਤਾਂ ਫੇਰ ਬੇਨਤੀ ਕਰ ਕਿ ਹੇ ਗੁਰੂ ਜੀ (ਮੈ ਪਿਰੁ) ਮੈਨੂੰ ਪਿਆਰਾ ਪਤੀ ਪਰਮੇਸ਼ਰ ਮਿਲਾ ਦਿਓ।

ਪ੍ਰਸ਼ਨ : ਹੇ ਗੁਰੂ ਅਮਰਦਾਸ ਜੀ ! ਆਪ ਵੀ ਉਹੀ ਜੋਤਿ ਸਰੂਪ ਗੁਰੂ ਹੋ, ਇਸ ਕਰਕੇ ਆਪ ਉਪਦੇਸ਼ ਦਿਓ ਤਾਂ ਗੁਰੂ ਜੀ ਉਪਦੇਸ਼ ਦਿੰਦੇ ਹਨ :

**ਸਭੁ ਉਪਾਏ ਆਪੇ ਵੇਖੈ; ਕਿਸੁ ਨੇੜੈ ਕਿਸੁ ਦੂਰਿ ॥**

ਉਹ ਪ੍ਰਮੇਸ਼ਰ ਸਾਰਿਆਂ ਜੀਵਾਂ ਨੂੰ ਪੈਦਾ ਆਪ ਹੀ ਕਰਦਾ ਹੈ ਅਤੇ ਇਨ੍ਹਾਂ ਦੇ ਸਾਰੇ ਕਰਤੱਬਾਂ ਨੂੰ ਆਪ ਦੇਖਦਾ ਹੈ ਕਿਸ ਗਿਆਨੀ ਦੇ ਨੇੜੇ ਕਹੀਏ ਅਤੇ ਕਿਸ ਅਗਿਆਨੀ ਤੋਂ ਦੂਰ ਕਹੀਏ। ਭਾਵ ਸਾਰੇ ਹੀ ਵਿਆਪਿਕ ਹੈ।

**ਜਿਨਿ ਪਿਰੁ ਸੰਗੇ ਜਾਣਿਆ; ਪਿਰੁ ਰਾਵੇ ਸਦਾ ਹਦੂਰਿ ॥੧॥**

ਜਿਨ੍ਹਾਂ ਜਗਿਆਸੂ ਰੂਪ ਸਖੀਆਂ ਨੇ ਪਿਆਰੇ ਪਤੀ ਪ੍ਰਭੂ ਨੂੰ ਅੰਗ ਸੰਗ ਜਾਣਿਆ ਹੈ। ਉਹ ਪ੍ਰਮੇਸ਼ਰ ਨੂੰ ਸਦਾ (ਹਦੂਰਿ) ਨੇੜੇ ਸਮਝ ਕੇ ਲਿਵ ਲਗਾ ਕਰਕੇ ਜੀਵਨ ਮੁਕਤੀ ਦੇ ਅਨੰਦ ਨੂੰ ਮਾਣਦੀਆਂ ਹਨ।

**ਮੁੰਧੇ; ਤੂ ਚਲੁ ਗੁਰ ਕੈ ਭਾਇ ॥**

ਹੇ ਅਗਿਆਤ ਜੋਬਨ ਜਗਿਆਸੂ ਰੂਪ ਸਖੀ ! ਤੂੰ ਗੁਰੂ ਜੀ ਦੇ (ਭਾਇ) ਅਨੁਸਾਰ ਹੋ ਕਰਕੇ। ਪੰਜਾਂ ਕਕਾਰਾਂ ਦੀ ਰਹਿਤ ਰੱਖ ਕਰਕੇ ਚਲਣਾ ਕਰ।

**ਅਨਦਿਨੁ ਰਾਵਹਿ ਪਿਰੁ ਆਪਣਾ; ਸਹਜੇ ਸਚਿ ਸਮਾਇ ॥੧॥ ਰਹਾਉ ॥**

ਜਦੋਂ ਹੇ ਜਗਿਆਸੂ ! ਤੂੰ ਆਪਣੇ ਪਿਆਰੇ ਪ੍ਰਭੂ ਨੂੰ ਦਿਨ ਰਾਤ (ਰਾਵਹਿ) ਉਚਾਰੇਂਗਾ। ਤਾਂ ਸਹਿਜੇ ਹੀ ਸੱਚੇ ਨਾਮ ਦੁਆਰਾ ਉਸ ਵਿਚ (ਸਮਾਇ) ਅਭੇਦ ਹੋ ਜਾਵੇਂਗਾ।

**ਸਬਦਿ ਰਤੀਆ ਸੋਹਾਗਣੀ; ਸਚੈ ਸਬਦਿ ਸੀਗਾਰਿ ॥**

ਜੋ ਗੁਰਾਂ ਦੇ ਸ਼ਬਦ ਵਿਚ ਰੰਗੀਆਂ ਗਈਆਂ ਹਨ। ਉਹ ਜਗਿਆਸੂ ਸਖੀਆਂ ਸੁਹਾਗਣੀਆਂ ਹਨ। ਉਹਨਾਂ ਨੇ ਸੱਚੇ ਸ਼ਬਦ ਦੀ ਕਮਾਈ ਰੂਪੀ ਚੂੜਾ ਮਣੀ* ਗਹਿਣੇ ਦਾ ਸ਼ਿੰਗਾਰ ਲਾਇਆ ਹੈ।

**ਹਰਿ ਵਰੁ ਪਾਇਨਿ ਘਰਿ ਆਪਣੈ; ਗੁਰ ਕੈ ਹੇਤਿ ਪਿਆਰਿ ॥**

ਉਹਨਾਂ ਨੇ ਗੁਰੂ ਸਾਹਿਬ ਨਾਲ ਅਤਿਅੰਤ ਪਿਆਰ ਕਰਕੇ। ਅਥਵਾ : ਗੁਰੂ ਸਾਹਿਬ ਜੋ ਪਤੀ ਪ੍ਰਭੂ ਦੇ ਮਿਲਾਉਣ ਦਾ (ਹੇਤਿ) ਕਾਰਨ ਹਨ। ਹੇਤੂ = ਕਾਰਨ। ਉਹਨਾਂ ਨਾਲ ਪਿਆਰ ਕਰਕੇ ਆਪਣਾ ਹਰੀ ਰੂਪ (ਵਰੁ) ਪਤੀ ਹਿਰਦੇ ਰੂਪੀ ਘਰ, ਸਰੀਰ ਰੂਪ, ਸੰਗਤ ਰੂਪ, ਘਰ ਵਿਚ ਹੀ ਪ੍ਰਾਪਤ ਕਰ ਲਿਆ ਹੈ।

**ਸੇਜ ਸੁਹਾਵੀ ਹਰਿ ਰੰਗਿ ਰਵੈ; ਭਗਤਿ ਭਰੇ ਭੰਡਾਰ ॥**

ਉਹਨਾਂ ਦੀ ਸ਼ਰਧਾ ਰੂਪ ਵਿਛਾਈ ਦੇ ਸਹਿਤ, ਅੰਤਸ਼ਕਰਣ ਰੂਪੀ ਸੇਜਾ ਸ਼ੋਭਨੀਕ ਹੋ ਗਈ ਹੈ ਅਤੇ ਹਰੀ ਦੇ (ਰੰਗ) ਅਨੰਦ ਨੂੰ ਮਾਣਦੀਆਂ ਹਨ। (ਭਗਤਿ ਭਰੇ) ਉਹਨਾਂ ਦੇ ਪ੍ਰੇਮਾ ਭਗਤੀ ਦੇ ਨਾਲ ਹਿਰਦੇ ਰੂਪੀ ਭੰਡਾਰੇ ਭਰ ਗਏ ਹਨ।

**ਪ੍ਰਮਾਣ :** **[ਅੰਤਰਿ ਗੁਰੁ ਆਰਾਧਣਾ ਜਿਹਵਾ ਜਪਿ ਗੁਰ ਨਾਉ ॥**
**ਨੇਤ੍ਰੀ ਸਤਿਗੁਰੁ ਪੇਖਣਾ ਸ੍ਰਵਣੀ ਸੁਨਣਾ ਗੁਰ ਨਾਉ ॥]** (ਅੰਗ ੫੧੭)
ਵਾਲੀ ਅਵਸਥਾ ਪ੍ਰਾਪਤ ਹੋ ਗਈ ਹੈ।

**ਸੋ ਪ੍ਰਭੁ ਪ੍ਰੀਤਮੁ ਮਨਿ ਵਸੈ; ਜਿ ਸਭਸੈ ਦੇਇ ਅਧਾਰੁ ॥੨॥**

ਉਹਨਾਂ ਦੇ ਅੰਦਰ ਪਰਮ ਪਰੇਮ ਦਾ ਅਸਪਦ ਰੂਪ, ਸਮਰੱਥ ਪਰਮੇਸ਼ਰ ਵਸ ਗਿਆ ਹੈ। ਜੋ ਸਾਰੇ ਜੀਵਾਂ ਨੂੰ ਆਪਣੀ ਚੇਤਨ ਸੱਤਾ ਦਾ ਆਸਰਾ ਦਿੰਦਾ ਹੈ।

**ਪਿਰੁ ਸਾਲਾਹਨਿ ਆਪਣਾ; ਤਿਨ ਕੈ ਹਉ ਸਦ ਬਲਿਹਾਰੈ ਜਾਉ ॥**

ਜੋ ਆਪਣੇ ਪਿਆਰੇ ਨੂੰ ਤੱਤ ਬੇਤੇ ਰੂਪ ਸਖੀਆਂ ਸਲਾਹੁੰਦੀਆਂ ਹਨ। ਤਿਨ੍ਹਾਂ ਤੋਂ ਅਸੀਂ ਸੈਂਕੜੇ ਵਾਰੀ ਬਲਿਹਾਰ ਜਾਂਦੇ ਹਾਂ।

**ਮਨੁ ਤਨੁ ਅਰਪੀ ਸਿਰੁ ਦੇਈ; ਤਿਨ ਕੈ ਲਾਗਾ ਪਾਇ ॥**

ਉਹਨਾਂ ਨੂੰ ਮਨ ਤਨ ਦੀ ਹਉਮੈ ਛੱਡ ਕੇ। ਸਿਰ ਦੀ ਭੇਟਾ ਅਰਪੀਏ। ਹੰਕਾਰ ਭੇਟਾ ਕਰਕੇ। ਤਿਨ੍ਹਾਂ ਦੇ ਚਰਨੀਂ ਲਗਣਾ ਕਰੀਏ।

**ਜਿਨੀ ਇਕੁ ਪਛਾਣਿਆ; ਦੂਜਾ ਭਾਉ ਚੁਕਾਇ ॥**

ਜਿਨ੍ਹਾਂ ਗੁਰਮੁਖਾਂ ਨੇ ਇਕ ਅਕਾਲ ਪੁਰਖ ਨੂੰ ਦਵੈਤ ਭਾਵ ਮੇਟ ਕਰਕੇ ਪਛਾਣਿਆ ਹੈ।

**ਗੁਰਮੁਖਿ ਨਾਮੁ ਪਛਾਣੀਐ; ਨਾਨਕ ਸਚਿ ਸਮਾਇ ॥੩॥੨੯॥੬੨॥**

ਸਤਿਗੁਰੂ ਜੀ ਕਹਿੰਦੇ ਹਨ ਕਿ ਗੁਰਾਂ ਦੁਆਰਾ ਗੁਰਮੁਖਾਂ ਦੀ ਸੰਗਤ ਵਿਚੋਂ ਨਾਮ ਦੀ ਪਛਾਣ ਕਰੀਏ ਤਾਂ ਸੱਚੇ ਪ੍ਰਮੇਸ਼ਰ ਵਿਚ ਅਭੇਦ ਹੋਈਦਾ ਹੈ।

---

* *ਸਿਰ ਦੇ ਤਾਜ ਦੀ ਮਣੀ, ਭਾਵ ਸਿਰ ਉੱਤੇ ਸਜਾਉਣ ਵਾਲੇ ਮੁਕਟ ਵਿਚ ਜੋ ਰਤਨ ਜੜਿਆ ਹੁੰਦਾ ਹੈ ਉਸਨੂੰ ਚੂੜਾਮਣੀ ਆਖਦੇ ਹਨ।*

## ਸਿਰੀਰਾਗੁ ਮਹਲਾ ੩ ॥

ਹਰਿ ਜੀ ਸਚਾ ਸਚੁ ਤੂ ਸਭੁ ਕਿਛੁ ਤੇਰੈ ਚੀਰੈ ॥ ਲਖ ਚਉਰਾਸੀਹ ਤਰਸਦੇ ਫਿਰੇ ਬਿਨੁ ਗੁਰ ਭੇਟੇ ਪੀਰੈ ॥ ਹਰਿ ਜੀਉ ਬਖਸੇ ਬਖਸਿ ਲਏ ਸੂਖ ਸਦਾ ਸਰੀਰੈ ॥ ਗੁਰ ਪਰਸਾਦੀ ਸੇਵ ਕਰੀ ਸਚੁ ਗਹਿਰ ਗੰਭੀਰੈ ॥੧॥ ਮਨ ਮੇਰੇ ਨਾਮਿ ਰਤੇ ਸੁਖੁ ਹੋਇ ॥ ਗੁਰਮਤੀ ਨਾਮੁ ਸਲਾਹੀਐ ਦੂਜਾ ਅਵਰੁ ਨ ਕੋਇ ॥੧॥ ਰਹਾਉ ॥ ਧਰਮ ਰਾਇ ਨੋ ਹੁਕਮੁ ਹੈ ਬਹਿ ਸਚਾ ਧਰਮੁ ਬੀਚਾਰਿ ॥ ਦੂਜੈ ਭਾਇ ਦੁਸਟੁ ਆਤਮਾ ਓਹੁ ਤੇਰੀ ਸਰਕਾਰ ॥ ਅਧਿਆਤਮੀ ਹਰਿ ਗੁਣ ਤਾਸੁ ਮਨਿ ਜਪਹਿ ਏਕੁ ਮੁਰਾਰਿ ॥ ਤਿਨ ਕੀ ਸੇਵਾ ਧਰਮ ਰਾਇ ਕਰੈ ਧੰਨੁ ਸਵਾਰਣਹਾਰੁ ॥੨॥ ਮਨ ਕੇ ਬਿਕਾਰ ਮਨਹਿ ਤਜੈ ਮਨਿ ਚੂਕੈ ਮੋਹੁ ਅਭਿਮਾਨੁ ॥ ਆਤਮ ਰਾਮੁ ਪਛਾਣਿਆ ਸਹਜੇ ਨਾਮਿ ਸਮਾਨੁ ॥ ਬਿਨੁ ਸਤਿਗੁਰ ਮੁਕਤਿ ਨ ਪਾਈਐ ਮਨਮੁਖਿ ਫਿਰੈ ਦਿਵਾਨੁ ॥ ਸਬਦੁ ਨ ਚੀਨੈ ਕਥਨੀ ਬਦਨੀ ਕਰੇ ਬਿਖਿਆ ਮਾਹਿ ਸਮਾਨੁ ॥੩॥ ਸਭੁ ਕਿਛੁ ਆਪੇ ਆਪਿ ਹੈ ਦੂਜਾ ਅਵਰੁ ਨ ਕੋਇ ॥ ਜਿਉ ਬੋਲਾਏ ਤਿਉ ਬੋਲੀਐ ਜਾ ਆਪਿ ਬੁਲਾਏ ਸੋਇ ॥ ਗੁਰਮੁਖਿ ਬਾਣੀ ਬ੍ਰਹਮੁ ਹੈ ਸਬਦਿ ਮਿਲਾਵਾ ਹੋਇ ॥ ਨਾਨਕ ਨਾਮੁ ਸਮਾਲਿ ਤੂ ਜਿਤੁ ਸੇਵਿਐ ਸੁਖੁ ਹੋਇ ॥੪॥੩੦॥੬੩॥

*(ਅੰਗ ੩੮-੩੯)*

**ਹਰਿ ਜੀ ਸਚਾ ਸਚੁ ਤੂ; ਸਭੁ ਕਿਛੁ ਤੇਰੈ ਚੀਰੈ ॥**

ਹੇ ਹਰੀ ਪਰਮੇਸ਼ਰ ਜੀ ਤੇਰਾ ਨਾਮ ਵੀ ਸੱਚਾ ਹੈ ਅਤੇ ਤੂੰ ਤ੍ਰੈ ਕਾਲ ਅਬਾਧ ਸੱਚਾ ਹੈ।

**ਦੂਸਰਾ ਅਰਥ :** ਹੇ ਹਰੀ ਤੂੰ ਗੁਰੂ ਰੂਪ ਹੋ ਕੇ ਵੀ ਸੱਚਾ ਹੈਂ। ਨਾਮ ਰੂਪ ਹੋ ਕੇ ਵੀ ਸੱਚਾ ਹੈਂ। ਸਿੱਖਾਂ ਦੇ ਹਿਰਦਿਆਂ ਵਿਚ ਗਿਆਨ ਰੂਪ ਹੋ ਕੇ ਵੀ ਤੂੰ ਸੱਚਾ ਵੱਸਦਾ ਹੈਂ। (ਸਭੁ ਕਿਛੁ) ਸਭ ਕੁਝ ਸੰਸਾਰ ਦਾ ਲੇਖਾ ਤੇਰੇ (ਚੀਰੈ) ਦਫ਼ਤਰ ਵਿਚ ਹੈ। ਵਾ : ਸਾਰਾ ਸੰਸਾਰ ਤੇਰੇ ਹੁਕਮ ਰੂਪੀ (ਚੀਰੈ) ਬਸਤਰ ਵਿਚ ਹੈ। ਸ਼ਰਨ ਰੂਪ (ਚੀਰੈ) ਪੱਲੇ ਵਿਚ ਹੈ। ਵਾ : (ਚੀਰੈ) ਤੇਰੀ ਹੱਦ ਵਿਚ ਹੈ। ਵਾ : (ਚੀਰੈ) ਵਿਸਥਾਰ ਵਿਚ ਹੈ।

**ਲਖ ਚਉਰਾਸੀਹ ਤਰਸਦੇ ਫਿਰੇ; ਬਿਨੁ ਗੁਰ ਭੇਟੇ ਪੀਰੈ ॥**

ਸਾਰੇ ਸੰਸਾਰ ਦੇ ਜੀਵ ਚੌਰਾਸੀ ਲੱਖ ਜੂਨਾਂ ਵਿਚ ਤਰਸਦੇ ਫਿਰਦੇ ਹਨ। ਬਿਨਾਂ ਸ੍ਰੀ ਗੁਰੂ ਨਾਨਕ ਦੇਵ ਜੀ ਦੇ (ਭੇਟੇ) ਮਿਲਨ ਤੋਂ। ਸਤਿਗੁਰੂ ਜੀ ਤੁਰਕਾਂ ਦੇ ਪੀਰ ਹਨ, ਹਿੰਦੂਆਂ ਦੇ ਗੁਰੂ ਹਨ।

**ਪ੍ਰਮਾਣ :** [**ਜਾਹਰ ਪੀਰ ਜਗਤੁ ਗੁਰੁ ਬਾਬਾ ॥੩॥** (੨੪-੩-੮)]
[**ਗਰੂਰ ਬ੍ਰਹਮਾ, ਗਰੂਰ ਵਿਸਨੂੰ, ਗਰੂਰ ਦੇਵ ਮਹੇਸ਼ਰਾ** (ਸੁਰਤੀ ਪ੍ਰਮਾਣ)]

**ਦੂਸਰਾ ਅਰਥ :** ਬਿਨਾਂ ਸਤਿਗੁਰਾਂ ਦੇ ਮਿਲਣ ਤੋਂ ਉਹਨਾਂ ਨੂੰ (ਪੀਰੈ) ਜਨਮਾਂ ਜਨਮਾਂ ਦੀ ਪੀੜਾ ਹੀ ਹੈ। ਅਥਵਾ (ਪੀਰੈ) ਜਮਦੂਤ ਉਹਨਾਂ ਨੂੰ ਪੀੜਦੇ ਹਨ ਅਤੇ ਚੌਰਾਸੀ ਲੱਖ ਜੂਨਾਂ ਵਿਚ (ਤਰਸਦੇ) ਤੜਫਦੇ ਫਿਰਦੇ ਹਨ।

**ਤੀਸਰਾ ਅਰਥ :** ਜੋ ਸਤਿਗੁਰਾਂ ਦੇ ਮਿਲਣ ਤੋਂ ਬਿਨਾਂ ਹੰਕਾਰੀ ਪੀਰੀਆਂ ਵਿਚ ਫਸੇ ਹੋਇ ਹਨ। ਉਹ ਚੌਰਾਸੀ ਲਖ ਜੂਨਾਂ ਵਿਚ ਤਰਸਦੇ ਹੀ ਫਿਰਦੇ ਹਨ। ਪੀਰੀਆਂ = ਪੂਜਾ ਕਰਾਉਣ ਵਿਚ ਫਸੇ ਦੇਹਧਾਰੀ ਪਾਖੰਡੀ।

**ਹਰਿ ਜੀਉ ਬਖਸੇ ਬਖਸਿ ਲਏ; ਸੂਖ ਸਦਾ ਸਰੀਰੈ ॥**

ਹਰੀ ਪਰਮੇਸ਼ਰ ਨੇ ਜੋ ਸਾਡੇ ਭਲੇ ਲਈ ਸਾਨੂੰ ਗੁਰੂ ਜੀ ਬਖ਼ਸ਼ੇ ਹਨ। ਜਿਹੜੇ ਅਧਿਕਾਰੀ ਗੁਰਾਂ ਨੇ ਬਖ਼ਸ਼ ਲਏ ਹਨ। ਉਹਨਾਂ ਦੇ ਸਰੀਰ ਨੂੰ ਸਦਾ ਹੀ ਸੁਖ ਹੈ।

**ਦੂਸਰਾ ਅਰਥ :** ਜੋ ਸੰਤ ਬਖ਼ਸ਼ੇ ਹੋਏ ਹਨ। ਜੇਕਰ ਉਹ ਸੰਤ ਗੁਰਾਂ ਦੇ ਚਰਨੀਂ ਲਾ ਕਰਕੇ ਬਖ਼ਸ਼ ਲੈਣ। ਤਾਂ ਸ਼ਰੀਰ ਨੂੰ ਸਦਾ ਸੁਖ ਹੁੰਦਾ ਹੈ।

**ਗੁਰ ਪਰਸਾਦੀ ਸੇਵ ਕਰੀ; ਸਚੁ ਗਹਿਰ ਗੰਭੀਰੇ ॥੧॥**

ਉਹਨਾਂ ਨੇ ਗੁਰਾਂ ਦੀ ਕਿਰਪਾ ਦੁਆਰਾ ਸੰਗਤ ਦੀ ਸੇਵਾ ਕੀਤੀ ਹੈ ਅਤੇ ਸੱਚੇ (ਗਹਿਰ) ਨਿਰਹੱਲ (ਗੰਭੀਰੇ) ਡੂੰਘੇ ਪ੍ਰਮੇਸ਼ਰ ਨੂੰ ਪ੍ਰਾਪਤ ਕੀਤਾ ਹੈ।

**ਦੂਸਰਾ ਅਰਥ :** ਉਹਨਾਂ ਨੇ ਗੁਰਾਂ ਦੀ ਕਿਰਪਾ ਨਾਲ (ਗਹਿਰ) ਅਤੁੱਲ (ਗੰਭੀਰੇ) ਅਸਪਰਸ਼ ਪ੍ਰਮੇਸ਼ਰ ਦਾ ਸੇਵਨ ਕੀਤਾ ਹੈ।

**ਮਨ ਮੇਰੇ; ਨਾਮਿ ਰਤੇ ਸੁਖੁ ਹੋਇ ॥**

ਹੇ ਮੇਰੇ ਮਨਾ ! ਨਾਮ ਵਿਚ (ਰਤੇ) ਰੰਗੇ ਜਾਣ ਕਰਕੇ ਸੁਖ ਸਰੂਪ ਦੀ ਪ੍ਰਾਪਤੀ ਹੁੰਦੀ ਹੈ।

**ਗੁਰਮਤੀ ਨਾਮੁ ਸਲਾਹੀਐ; ਦੂਜਾ ਅਵਰੁ ਨ ਕੋਇ ॥੧॥ ਰਹਾਉ ॥**

ਗੁਰਾਂ ਦੀ ਸਿੱਖਿਆ ਦੁਆਰਾ ਨਾਮ ਨੂੰ ਹੀ ਸਲਾਹੁਣਾ ਕਰ। ਉਸ ਪਰਮੇਸ਼ਰ ਤੋਂ ਬਿਨਾਂ ਹੋਰ ਅਸਥਾਨਾਂ ਵਿਚ ਦੂਜਾ ਕੋਈ ਨਹੀਂ ਹੈ।

**ਧਰਮ ਰਾਇ ਨੋ ਹੁਕਮੁ ਹੈ; ਬਹਿ ਸਚਾ ਧਰਮੁ ਬੀਚਾਰਿ ॥**

ਉਸ ਪਰਮੇਸ਼ਰ ਦਾ ਹੀ ਧਰਮਰਾਜੇ ਨੂੰ ਹੁਕਮ ਦਿੱਤਾ ਹੋਇਆ ਕਿ ਆਪਣੇ ਦਰਬਾਰ ਵਿਚ (ਬਹਿ) ਬੈਠ ਕਰਕੇ, ਸੱਚਾ ਧਰਮ ਦਾ ਨਿਰਣਾ ਕਰਨ ਰੂਪ ਵਿਚਾਰ ਕਰ। ਜੀਵਾਂ ਦੇ ਪਾਪਾਂ ਪੁੰਨਾਂ ਦਾ ਵਿਚਾਰ ਕਰ। ਭਾਵ ਪਾਪੀ ਪੁੰਨੀਂ ਜੀਵਾਂ ਦੇ ਪਾਪਾਂ ਪੁੰਨਾਂ ਦਾ ਨਿਰਣਾ ਕਰ।

**ਦੂਜੈ ਭਾਇ ਦੁਸਟੁ ਆਤਮਾ; ਓਹੁ ਤੇਰੀ ਸਰਕਾਰ ॥**

ਜਿਹੜੇ ਦਵੈਤ ਭਾਵ ਵਾਲੇ ਦੁਸ਼ਟ (ਆਤਮਾ) ਮਨਾ ਵਾਲੇ ਪੁਰਸ਼ ਹਨ। ਉਹ ਸਾਰੇ, ਹੇ ਧਰਮਰਾਜ ਤੇਰੀ (ਸਰਕਾਰ) ਪਰਜਾ ਹਨ। ਅਥਵਾ : ਉਹਨਾਂ ਪਾਪੀਆਂ ਦੇ ਸਿਰ ਉਪਰ ਤੇਰੇ ਹੁਕਮ ਦੀ ਕਾਰ ਹੈ।

**ਅਧਿਆਤਮੀ ਹਰਿ ਗੁਣ ਤਾਸੁ ਮਨਿ; ਜਪਹਿ ਏਕੁ ਮੁਰਾਰਿ ॥**

(ਅਧਿ) ਜੋ ਸਭ ਦਾ ਅਧਿਸਟਾਨ ਹੈ ਤੇ ਸਭ ਦਾ (ਆਤਮੀ) ਆਤਮਾ ਹੈ। ਉਹ ਗੁਣਾਂ ਦਾ ਖ਼ਜ਼ਾਨਾ ਹਰੀ ਜਿਨ੍ਹਾਂ ਦੇ ਮਨ ਵਿਚ ਹੈ। ਉਹ ਸੰਤ ਅਧਿਆਤਮੀ ਹਨ ਤੇ ਇੱਕੋ (ਮੁਰਾਰਿ) ਮੁਰਾਰੀ ਨੂੰ ਜਪਦੇ ਹਨ।

**ਦੂਸਰਾ ਅਰਥ :** ਆਪਣੇ ਆਤਮ ਸਰੂਪ ਦੀ (ਅਧਿ) ਪ੍ਰਾਪਤੀ ਕਰਨ ਵਾਲੇ ਸ਼ੁਭ ਗੁਣਾਂ ਦੇ (ਤਾਸੁ) ਪਾਤਰ ਜੋ ਸੰਤ ਹਨ। ਤੇ ਇਕ ਹਰੀ ਮੁਰਾਰੀ ਨੂੰ ਮਨ ਵਿਚ ਜਪਦੇ ਹਨ। ਉਹ ਅਧਿਆਤਮੀ ਹਨ। ਪ੍ਰਾਪਤੀ ਵਾਲੇ ਹਨ।

**ਤਿਨ ਕੀ ਸੇਵਾ ਧਰਮ ਰਾਇ ਕਰੈ ਧੰਨੁ ਸਵਾਰਣਹਾਰੁ ॥੨॥**

ਤਿਨ੍ਹਾਂ ਸੰਤਾਂ, ਜਨਕ ਆਦਿਕਾਂ ਦੀ ਸੇਵਾ ਧਰਮਰਾਜ ਕਰਦਾ ਹੈ। ਉਹਨਾਂ ਉੱਤੇ ਧਰਮਰਾਜੇ ਦਾ ਹੁਕਮ ਨਹੀਂ ਹੈ। ਅੱਵਲ ਤਾਂ ਉਹ ਸੰਤ ਜਮ ਮਾਰਗ ਜਾਂਦੇ ਹੀ ਨਹੀਂ ਹਨ।

**ਪ੍ਰਮਾਣ :** **[ਜਹ ਲਾਲਚ ਜਾਗਾਤੀ ਘਾਟ ॥ ਦੂਰਿ ਰਹੀ ਉਹ ਜਨ ਤੇ ਬਾਟ ॥ (ਅੰਗ ੩੯੩)]**

ਜੇ ਕਰ ਕਿਤੇ ਜਾਣਾ ਵੀ ਪੈ ਜਾਵੇ ਤਾਂ ਜਨਕ ਰਾਜੇ ਵਾਂਗੂੰ ਧਰਮ ਰਾਜਾ ਸਤਿਕਾਰ ਕਰਦਾ ਹੈ।

**ਪ੍ਰਮਾਣ :** **[ਜਮਕਾਲੁ ਮਿਲੈ ਦੇ ਭੇਟ ਸੇਵਕੁ ਨਿਤ ਹੋਈ ॥] (ਅੰਗ ੧੨੪੮)**

[ਨਾਨਕ ਧਰਮ ਐਸੇ ਚਵਹਿ ਕੀਤੋ ਭਵਨੁ ਪੁਨੀਤ ॥] (ਅੰਗ ੧੪੨੫)

ਧਰਮ ਰਾਜਾ ਐਸ ਤਰ੍ਹਾਂ ਕਹਿੰਦਾ ਹੈ। ਹੇ ਸੰਤੋਂ ! (ਧੰਨ ਸਵਾਰਣਹਾਰੁ) ਧੰਨ ਹੈ ਤੁਸਾਂ ਨੂੰ ਸਵਾਰਨ ਵਾਲਾ ਪ੍ਰਮੇਸ਼ਰ। ਅਥਵਾ : ਲੋਕਾਂ ਦੇ ਜੀਵਨਾਂ ਨੂੰ ਸਵਾਰ ਦੇਣ ਵਾਲੇ ਸੰਤੋ ਤੁਸੀਂ ਧੰਨ ਹੋ।

**ਮਨ ਕੇ ਬਿਕਾਰ ਮਨਹਿ ਤਜੈ; ਮਨਿ ਚੂਕੈ ਮੋਹੁ ਅਭਿਮਾਨੁ ॥**

ਮਨ ਦੇ ਬਿਕਾਰ ਮਨ ਵਿਚ ਹੀ ਛੱਡ ਦੇਵੇ। ਸੰਕਲਪ ਹੀ ਨਾ ਉਠਾਵੇ। ਵਾ : (ਮਨ) ਸ਼ਰੋਮਣੀ ਪਰਮੇਸ਼ਰ ਦਾ (ਮਨਹਿ) ਮੰਨਣ ਕਰਕੇ, ਬਿਕਾਰਾਂ ਨੂੰ (ਤਜੈ) ਤਿਆਗ ਦੇਵੇ।

**ਦੂਸਰਾ ਅਰਥ :** ਮਨ ਦੇ ਬਿਕਾਰ ਗੁਰਾਂ ਦੇ ਉਪਦੇਸ਼ ਨੂੰ ਮੰਨਣ ਕਰਕੇ ਤਜ ਦੇਵੇ। (ਮਨਿ ਚੂਕੈ) ਮਨ ਦੇ ਵਿੱਚੋਂ ਪਰਿਵਾਰ ਦਾ ਮੋਹ ਤੇ ਗੁਣਾਂ ਦਾ ਅਭਿਮਾਨ ਉਹਨਾਂ ਨੇ ਚੱਕ ਦਿੱਤਾ ਭਾਵ ਨਵਿਰਤ ਕਰ ਦਿੱਤਾ ਹੈ।

**ਆਤਮ ਰਾਮੁ ਪਛਾਣਿਆ; ਸਹਜੇ ਨਾਮਿ ਸਮਾਨੁ ॥**

ਉਹਨਾਂ ਦਾ ਮਨ ਸਹਿਜੇ ਹੀ ਨਾਮ ਵਿਚ ਸਮਾ ਗਿਆ ਹੈ ਅਤੇ (ਆਤਮ ਰਾਮੁ) ਪ੍ਰਮੇਸ਼ਰ ਨੂੰ ਪਛਾਣ ਲਿਆ ਹੈ।

**ਬਿਨੁ ਸਤਿਗੁਰ ਮੁਕਤਿ ਨ ਪਾਈਐ; ਮਨਮੁਖਿ ਫਿਰੈ ਦਿਵਾਨੁ ॥**

ਬਿਨਾਂ ਸਤਿਗੁਰਾਂ ਤੋਂ ਕੈਵਲ ਮੋਖ ਪ੍ਰਾਪਤ ਨਹੀਂ ਹੁੰਦੀ ਹੈ। ਮਨਮੁਖ ਲੋਕ ਦਿਵਾਨੇ = ਪਾਗਲ ਹੋਇ ਜੂਨਾਂ ਵਿਚ ਹੀ ਫਿਰਦੇ ਹਨ। ਜਾਂ (ਦਿਵਾਨੁ) ਕਚਹਿਰੀਆਂ ਵਿਚ ਹੀ ਤੁਰੇ ਫਿਰਦੇ ਖੁਆਰ ਹੁੰਦੇ ਹਨ।

**ਸਬਦੁ ਨ ਚੀਨੈ ਕਥਨੀ ਬਦਨੀ ਕਰੇ; ਬਿਖਿਆ ਮਾਹਿ ਸਮਾਨੁ ॥੩॥**

ਕਥਾ ਦੁਆਰਾ ਕਥਨੀ, ਤੇ (ਬਦਨੀ) ਕਵੀਸ਼ਰੀ ਤਾਂ ਬਿਅੰਤ ਕਰਦੇ ਹਨ। ਪਰ ਉਹਨਾਂ ਦਾ ਮਨ ਸ਼ਬਦ ਦੀ (ਚੀਨੈ) ਵਿਚਾਰ ਨਹੀਂ ਕਰਦਾ। ਕਿਉਂਕਿ ਉਹਨਾਂ ਦਾ ਮਨ (ਬਿਖਿਆ) ਮਾਇਆ ਅਤੇ ਵਿਸ਼ਿਆਂ ਵਿਚ ਸਮਾਇਆ ਹੋਇਆ ਹੈ। ਪਰ ਗੁਰਮੁਖ ਉਹਨਾਂ ਤੋਂ ਨਫ਼ਰਤ ਨਹੀਂ ਕਰਦੇ। ਉਹ ਜਾਣਦੇ ਹਨ ਕਿ

**ਸਭੁ ਕਿਛੁ ਆਪੇ ਆਪਿ ਹੈ; ਦੂਜਾ ਅਵਰੁ ਨ ਕੋਇ ॥**

ਸਭ ਕੁਝ ਆਪੇ ਆਪ ਪ੍ਰਮੇਸ਼ਰ ਹੀ ਸਾਰੇ ਵਰਤ ਰਿਹਾ ਹੈ। ਉਸ ਤੋਂ ਬਿਨਾਂ ਦੂਜਾ ਹੋਰ ਕੋਈ ਨਹੀਂ ਹੈ।

**ਜਿਉ ਬੋਲਾਏ ਤਿਉ ਬੋਲੀਐ; ਜਾ ਆਪਿ ਬੁਲਾਏ ਸੋਇ ॥**

ਗੁਰਮੁਖ ਤਾਂ ਬੋਲਣ ਦੀ ਵੀ ਹੰਗਤਾ ਨਹੀਂ ਰੱਖਦੇ ਹਨ। ਐਸੇ ਸਮਝਦੇ ਹਨ ਕਿ ਜਿਵੇਂ ਤੂੰ ਪ੍ਰਮੇਸ਼ਰ ਬੁਲਾਉਂਦਾ ਹੈ। ਤਿਵੇਂ ਅਸੀਂ ਬੋਲਦੇ ਹਾਂ। ਜਦੋਂ ਆਪ ਪ੍ਰਮੇਸ਼ਰ ਬਲਾਉਣਾ ਚਾਹੇ।

**ਪ੍ਰਮਾਣ :** [ਹਉ ਆਪਹੁ ਬੋਲਿ ਨ ਜਾਣਦਾ ਮੈ ਕਹਿਆ ਸਭੁ ਹੁਕਮਾਉ ਜੀਉ ॥
ਹਰਿ ਭਗਤਿ ਖਜਾਨਾ ਬਖਸਿਆ ਗੁਰਿ ਨਾਨਕਿ ਕੀਆ ਪਸਾਉ ਜੀਉ ॥] (ਅੰਗ ੭੬੩)

ਭਾਵ ਉਹ ਪ੍ਰਭੂ ਆਪ ਬੁਲਾਵੇ ਤਾਂ ਗੁਰਮੁਖ ਨਾਮ ਨੂੰ (ਬੁਲਾਏ) ਉਚਾਰਦੇ ਹਨ।

**ਗੁਰਮੁਖਿ ਬਾਣੀ ਬ੍ਰਹਮੁ ਹੈ; ਸਬਦਿ ਮਿਲਾਵਾ ਹੋਇ ॥**

ਗੁਰਮੁਖ ਬ੍ਰਹਮ ਸੰਬੰਧੀ ਬਾਣੀ ਬੋਲਦੇ ਹਨ। ਕਿਉਂਕਿ ਸ਼ਬਦ ਦੀ ਕਮਾਈ ਦੁਆਰਾ ਹੀ ਪ੍ਰਮੇਸ਼ਰ ਨਾਲ ਮਿਲਾਪ ਹੁੰਦਾ ਹੈ।

**ਨਾਨਕ ਨਾਮੁ ਸਮਾਲਿ ਤੂ; ਜਿਤੁ ਸੇਵਿਐ ਸੁਖੁ ਹੋਇ ॥੪॥੩੦॥ ੬੩॥**

ਗੁਰੂ ਸਾਹਿਬ ਫ਼ੁਰਮਾਉਂਦੇ ਹਨ ਕਿ ਹੇ ਸਿੱਖ ਤੂੰ ਪ੍ਰਮੇਸ਼ਰ ਦੇ ਨਾਮ ਨੂੰ ਸਮਾਲਣਾ ਕਰ ਭਾਵ ਚੇਤੇ ਕਰ। ਜਿਸ ਨਾਮ ਨੂੰ (ਸੇਵਿਐ) ਯਾਦ ਕਰਕੇ ਸੁਖ ਸਰੂਪ ਦੀ ਪ੍ਰਾਪਤੀ ਹੋ ਜਾਂਦੀ ਹੈ।

## ਸਿਰੀਰਾਗੁ ਮਹਲਾ ੩ ॥

ਜਗਿ ਹਉਮੈ ਮੈਲੁ ਦੁਖੁ ਪਾਇਆ ਮਲੁ ਲਾਗੀ ਦੂਜੈ ਭਾਇ ॥ ਮਲੁ ਹਉਮੈ ਧੋਤੀ ਕਿਵੈ ਨ ਉਤਰੈ ਜੇ ਸਉ ਤੀਰਥ ਨਾਇ ॥ ਬਹੁ ਬਿਧਿ ਕਰਮ ਕਮਾਵਦੇ ਦੂਣੀ ਮਲੁ ਲਾਗੀ ਆਇ ॥ ਪੜਿਐ ਮੈਲੁ ਨ ਉਤਰੈ ਪੂਛਹੁ ਗਿਆਨੀਆ ਜਾਇ ॥੧॥ ਮਨ ਮੇਰੇ ਗੁਰ ਸਰਣਿ ਆਵੈ ਤਾ ਨਿਰਮਲੁ ਹੋਇ ॥ ਮਨਮੁਖ ਹਰਿ ਹਰਿ ਕਰਿ ਥਕੇ ਮੈਲੁ ਨ ਸਕੀ ਧੋਇ ॥੧॥ ਰਹਾਉ ॥ ਮਨਿ ਮੈਲੈ ਭਗਤਿ ਨ ਹੋਵਈ ਨਾਮੁ ਨ ਪਾਇਆ ਜਾਇ ॥ ਮਨਮੁਖ ਮੈਲੇ ਮੈਲੇ ਮੁਏ ਜਾਸਨਿ ਪਤਿ ਗਵਾਇ ॥ ਗੁਰ ਪਰਸਾਦੀ ਮਨਿ ਵਸੈ ਮਲੁ ਹਉਮੈ ਜਾਇ ਸਮਾਇ ॥ ਜਿਉ ਅੰਧੇਰੈ ਦੀਪਕੁ ਬਾਲੀਐ ਤਿਉ ਗੁਰ ਗਿਆਨਿ ਅਗਿਆਨੁ ਤਜਾਇ ॥੨॥ ਹਮ ਕੀਆ ਹਮ ਕਰਹਗੇ ਹਮ ਮੂਰਖ ਗਾਵਾਰ ॥ ਕਰਣੈ ਵਾਲਾ ਵਿਸਰਿਆ ਦੂਜੈ ਭਾਇ ਪਿਆਰੁ ॥ ਮਾਇਆ ਜੇਵਡੁ ਦੁਖੁ ਨਹੀ ਸਭਿ ਭਵਿ ਥਕੇ ਸੰਸਾਰੁ ॥ ਗੁਰਮਤੀ ਸੁਖੁ ਪਾਈਐ ਸਚੁ ਨਾਮੁ ਉਰ ਧਾਰਿ ॥੩॥ ਜਿਸ ਨੋ ਮੇਲੇ ਸੋ ਮਿਲੈ ਹਉ ਤਿਸੁ ਬਲਿਹਾਰੈ ਜਾਉ ॥ ਏ ਮਨ ਭਗਤੀ ਰਤਿਆ ਸਚੁ ਬਾਣੀ ਨਿਜ ਥਾਉ ॥ ਮਨਿ ਰਤੇ ਜਿਹਵਾ ਰਤੀ ਹਰਿ ਗੁਣ ਸਚੇ ਗਾਉ ॥ ਨਾਨਕ ਨਾਮੁ ਨ ਵੀਸਰੈ ਸਚੇ ਮਾਹਿ ਸਮਾਉ ॥੪॥੩੧॥੬੪॥

*(ਅੰਗ ੩੯)*

**ਜਗਿ ਹਉਮੈ ਮੈਲੁ ਦੁਖੁ ਪਾਇਆ; ਮਲੁ ਲਾਗੀ ਦੂਜੈ ਭਾਇ ॥**

ਸੰਸਾਰ ਦੇ ਜੀਵਾਂ ਨੇ ਹਉਮੈ ਦੀ ਮੈਲ ਕਰਕੇ ਜਨਮ ਮਰਨ ਦੇ ਦੁਖ ਨੂੰ ਪਾਉਣਾ ਕੀਤਾ ਹੈ।

ਪ੍ਰਸ਼ਨ : ਇਹ ਮੈਲ ਕਿਵੇਂ ਲੱਗ ਗਈ ਹੈ (ਮਲੁ ਲਾਗੀ)।

ਉੱਤਰ : ਇਹ ਹਉਮੈ ਦੀ ਮੈਲ ਦੂਸਰੇ ਪਦਾਰਥਾਂ ਨਾਲ ਪ੍ਰੇਮ ਕਰਨ ਤੋਂ ਦਵੈਤ ਨਾਲ ਪਰੇਮ ਕਰਨ ਤੋਂ ਲੱਗ ਗਈ ਹੈ।

**ਮਲੁ ਹਉਮੈ ਧੋਤੀ ਕਿਵੈ ਨ ਉਤਰੈ; ਜੇ ਸਉ ਤੀਰਥ ਨਾਇ ॥**

ਇਹ ਹਉਮੈ ਦੀ ਮੈਲ ਨਿੱਤ ਨਮਿੱਤ ਕਰਮਾਂ ਦੇ ਕਰਨੇ ਕਰਕੇ ਵੀ ਕਦੇ ਨਹੀਂ ਉੱਤਰਦੀ ਹੈ। ਜੇਕਰ ਸੈਂਕੜੇ ਤੀਰਥਾਂ ਪਰ ਇਸ਼ਨਾਨ ਵੀ ਕਰ ਆਵੇ।

**ਬਹੁ ਬਿਧਿ ਕਰਮ ਕਮਾਵਦੇ; ਦੂਣੀ ਮਲੁ ਲਾਗੀ ਆਇ ॥**

ਲੋਕ ਬਹੁਤ ਬਿਧੀਆਂ ਦੇ ਨਿੱਤ ਨਮਿੱਤ ਕਰਮ ਆਦਿ, ਨਿਉਲੀ ਧੋਤੀ ਆਦਿਕ ਕਰਮਾਂ ਨੂੰ ਕਮਾਉਂਦੇ ਹਨ। ਪਰ ਉਲਟੀ ਦੂਣੀ ਮੈਲ ਹਉਮੈ ਦੀ ਪਾਪਾਂ ਦੀ ਆ ਕੇ ਲੱਗ ਜਾਂਦੀ ਹੈ।

**ਪੜਿਐ ਮੈਲੁ ਨ ਉਤਰੈ; ਪੂਛਹੁ ਗਿਆਨੀਆ ਜਾਇ ॥੧॥**

ਬੇਦਾਂ ਸ਼ਾਸਤਰਾਂ ਨੂੰ ਪੜ੍ਹਨੇ ਕਰਕੇ ਪਾਪਾਂ ਦੀ ਮੈਲ ਨਹੀਂ ਉੱਤਰਦੀ। ਭਾਵੇਂ ਬਿਆਸ, ਵਿਸ਼ਿਸ਼ਟ, ਬ੍ਰਹਮਾ, ਆਦਿਕ ਗਿਆਨੀਆਂ ਨੂੰ ਜਾ ਕਰਕੇ ਪੁਛ ਲਵੋ। ਬਿਆਸ ਨੇ ਹੰਕਾਰ ਕੀਤਾ ਸੀ ਤਾਂ ਨਾਰਦ ਤੋਂ ਭਾਗਵਤ ਸੁਣਿਆ ਸੀ। ਵਿਸ਼ਿਸ਼ਟ ਮੋਹ ਕਰਕੇ ਖ਼ਰਾਬ ਹੋਇਆ।

ਪ੍ਰਮਾਣ : [ਬ੍ਰਹਮੈ ਵਡਾ ਕਹਾਇ ਅੰਤੁ ਨ ਪਾਇਆ ॥
**ਨਾ ਤਿਸੁ ਬਾਪੁ ਨ ਮਾਇ ਕਿਨਿ ਤੂ ਜਾਇਆ ॥]** (ਅੰਗ ੧੨੭੯)
ਬਾਬਾ ਬੁੱਢਾ ਜੀ ਆਦਿ ਬ੍ਰਹਮ ਗਿਆਨੀਆਂ ਨੂੰ ਪੁੱਛ ਲਵੋ। ਸਾਖੀ : ਬੇਣੀ ਪੰਡਤ ਦੀ ਗੁਰਾਂ ਦੀ ਸ਼ਰਨ ਪੈਣ ਕਰਕੇ ਮੈਲ ਉੱਤਰੀ ਸੀ।

**ਮਨ ਮੇਰੇ; ਗੁਰ ਸਰਣਿ ਆਵੈ, ਤਾ ਨਿਰਮਲੁ ਹੋਇ ॥**

ਹੇ ਮੇਰੇ ਮਨਾ! ਜੇ ਕਰ ਗੁਰਾਂ ਦੀ ਸ਼ਰਨ ਆਵੇਂ ਤਾਂ ਹੀ ਮਨ ਮਲ, ਵਿਖਸ਼ੇਪ, ਅਵਰਨ ਤੋਂ ਸ਼ੁੱਧ ਹੁੰਦਾ ਹੈ।

**ਮਨਮੁਖ ਹਰਿ ਹਰਿ ਕਰਿ ਥਕੇ; ਮੈਲੁ ਨ ਸਕੀ ਧੋਇ ॥੧॥ ਰਹਾਉ ॥**

ਮਨਮੁਖ ਪੁਰਸ਼ ਹਰਿ ਹਰਿ ਦਾ ਜਾਪ ਕਰਕੇ ਥੱਕ ਗਏ। ਪਰ ਉਹ ਆਪਣੇ ਅੰਤਸ਼ਕਰਣ ਤੋਂ ਪਾਪਾਂ ਦੀ ਮੈਲ ਅਵਿੱਦਿਆ ਦੀ ਮੈਲ ਨਹੀਂ ਧੋ ਸਕੇ ਕਿਉਂਕਿ ਉਹ ਸ੍ਵੈ ਪ੍ਰਜੋਜਨ ਵਾਸਤੇ ਭਜਨ ਕਰਦੇ ਹਨ। ਜਾਂ ਪਖੰਡ ਕਰਦੇ ਹਨ ਪੂਜਾ ਕਰਾਉਣ ਵਾਸਤੇ।

**ਮਨਿ ਮੈਲੈ ਭਗਤਿ ਨ ਹੋਵਈ; ਨਾਮੁ ਨ ਪਾਇਆ ਜਾਇ ॥**

ਮੈਲੇ ਮਨ ਕਰਕੇ ਪੁਰਸ਼ ਤਮੋਗੁਣੀ ਰਹਿੰਦਾ ਹੈ। ਇਸ ਕਰਕੇ ਭਗਤੀ ਨਹੀਂ ਹੁੰਦੀ ਹੈ। ਪਰਮੇਸ਼ਰ ਦਾ ਨਾਮ ਵੀ ਨਹੀਂ ਪਾਇਆ ਜਾਂਦਾ ਹੈ।

**ਮਨਮੁਖ ਮੈਲੇ ਮੈਲੇ ਮੁਏ; ਜਾਸਨਿ ਪਤਿ ਗਵਾਇ ॥**

ਮਨਮੁਖਾਂ ਦੇ ਅੰਤਹਕਰਣ ਅਵਿੱਦਿਆ ਕਰਕੇ ਮੈਲੇ ਹਨ। ਇਸ ਕਰਕੇ ਪਾਪਾਂ ਦੀ ਮੈਲ ਕਰਕੇ ਮਰ ਰਹੇ ਹਨ। ਇਥੋਂ ਇੱਜ਼ਤ ਨੂੰ ਗੁਆ ਕਰਕੇ ਚਲੇ ਜਾਂਦੇ ਹਨ। ਵਿਕਾਰਾਂ ਤੋਂ, ਵਿਸ਼ਿਆਂ ਤੋਂ, ਇਜ਼ਤ ਲੁਹਾ ਕਰਕੇ ਪ੍ਰਲੋਕ ਨੂੰ ਜਾਂਦੇ ਹਨ। ਮਨਮੁਖ ਜਿਉਂਦੇ ਜੀਅ ਹਉਮੈ ਆਦਿ ਦੀ ਮੈਲ ਸਹਿਤ ਰਹੇ ਹਨ। ਅੰਤ ਨੂੰ ਮਰ ਕੇ ਵਿਕਾਰਾਂ ਆਦਿ ਦੀ ਮੈਲ ਸਹਿਤ ਪ੍ਰਲੋਕ ਨੂੰ ਜਾਂਦੇ ਹਨ।

**ਗੁਰ ਪਰਸਾਦੀ ਮਨਿ ਵਸੈ; ਮਲੁ ਹਉਮੈ ਜਾਇ ਸਮਾਇ ॥**

ਗੁਰਾਂ ਦੀ ਕਿਰਪਾ ਦੁਆਰਾ ਨਾਮ ਮਨ ਵਿਚ ਵਸਦਾ ਹੈ। ਤੇ ਹਉਮੈ ਦੀ ਮੈਲ ਚਲੀ ਜਾਂਦੀ ਹੈ। ਅਤੇ ਪ੍ਰੇਮਸ਼ਰ ਵਿਚ (ਸਮਾਇ) ਅਭੇਦ ਹੋਈਦਾ ਹੈ।

**ਜਿਉ ਅੰਧੇਰੈ ਦੀਪਕੁ ਬਾਲੀਐ; ਤਿਉ ਗੁਰ ਗਿਆਨਿ ਅਗਿਆਨੁ ਤਜਾਇ ॥੨॥**

ਜਿਵੇਂ ਅੰਧੇਰੇ ਵਿਚ ਦੀਵਾ ਜਗਾਏ ਤੋਂ ਪਰਕਾਸ਼ ਹੁੰਦਾ ਹੈ। ਐਸੇ ਹੀ ਗੁਰੂ ਜੀ ਗਿਆਨ ਰੂਪੀ ਦੀਵਾ ਹਿਰਦੇ ਵਿਚ ਜਗਾ ਕੇ, ਪ੍ਰਕਾਸ਼ ਕਰ ਦਿੰਦੇ ਹਨ।

**ਦੂਸਰਾ ਅਰਥ :** ਗੁਰੂ ਸਾਹਿਬ ਅੰਤਸ਼ਕਰਣ ਰੂਪ ਠੂਠੀ = ਦੀਵੇ ਵਿਚ। ਭਉ ਦੀ ਬੱਤੀ, ਪ੍ਰੇਮ ਦਾ ਤੇਲ, ਪਾ ਕਰਕੇ। ਗੁਰਾਂ ਦੀ ਸਿੱਖਿਆ ਰੂਪ ਸਲਾਈ = ਤੀਲ੍ਹੀ ਨਾਲ ਗਿਆਨ ਰੂਪੀ ਦੀਵੇ ਦਾ ਪ੍ਰਕਾਸ਼ ਕਰ ਦਿੰਦੇ ਹਨ ਅਤੇ ਅਗਿਆਨ ਦਾ ਹਨ੍ਹੇਰਾ ਚੁੱਕ ਦਿੰਦੇ ਹਨ।

**ਹਮ ਕੀਆ ਹਮ ਕਰਹਗੇ; ਹਮ ਮੂਰਖ ਗਾਵਾਰ ॥**

ਅਸੀਂ ਇਹ ਕੰਮ ਕੀਤਾ ਹੈ। ਅਸੀਂ ਇਹ ਕੰਮ ਕਰਾਂਗੇ। ਇਸ ਪ੍ਰਕਾਰ ਅਸੀਂ ਹੰਕਾਰ ਅਭਿਮਾਨ ਚੁੱਕੀ ਫਿਰਦੇ ਹਾਂ।

ਪ੍ਰਮਾਣ : **[ਦੇਹ ਅਭਿਮਾਨੰ ਨ ਜਤਰ ਪਾਪੰ ਕੋਟ ਗਊ ਬੱਧ ਤੇ]** (ਸ਼ਾਸਤਰ ਪ੍ਰਮਾਣ)

ਇਸ ਕਰਕੇ (ਹਮ) ਤਮਾਮ ਪ੍ਰਮਾਰਿਥ ਵਲੋਂ ਮੂਰਖ ਤੇ ਵਿਵਹਾਰਾਂ ਵਲੋਂ ਗਵਾਰ ਹੋ ਰਹੇ ਹਾਂ। (ਗਾਵਾਰ) ਬੇਸਮਝ ਹਾਂ। ਇੰਦਰੀਆਂ ਰੂਪੀ ਗਊਆਂ ਨੂੰ ਵਿਸ਼ਿਆਂ ਦਾ ਘਾਸ ਚਰਾਉਣ ਵਾਲੇ ਗਵਾਰ ਗੁਆਲੇ ਹਾਂ। ਗਊਆਂ ਦੇ (ਅਰਿ) ਵੈਰੀ ਚੰਡਾਲ ਹਾਂ।

**ਕਰਣੈ ਵਾਲਾ ਵਿਸਰਿਆ; ਦੂਜੈ ਭਾਇ ਪਿਆਰੁ ॥**

ਸਾਰੇ ਸੰਸਾਰ ਨੂੰ ਕਰਨ ਵਾਲਾ ਪ੍ਰਮੇਸ਼ਰ ਭੁੱਲ ਗਿਆ ਹੈ। ਦਵੈਤ ਭਾਵ ਵਿਚ ਪਿਆਰ ਕਰਨ ਕਰਕੇ।

**ਮਾਇਆ ਜੇਵਡੁ ਦੁਖੁ ਨਹੀ; ਸਭਿ ਭਵਿ ਥਕੇ ਸੰਸਾਰੁ ॥**

ਮਾਇਆ ਜਿਤਨਾ ਹੋਰ ਕੋਈ ਦੁੱਖ ਨਹੀਂ ਹੈ। ਇਕੱਠੀ ਕਰਨੀ, ਰੱਖਿਆ ਕਰਨੀ, ਫੇਰ ਅੰਤ ਨੂੰ ਜਾਣ ਲੱਗੀ ਵੀ ਦੁਖਦਾਇਕ ਹੈ। ਸਾਰੇ ਸੰਸਾਰ ਵਿਚ ਜੀਵ ਭਵ ਕਰਕੇ ਥੱਕ ਗਏ ਹਨ। ਜੂਨਾਂ ਵਿਚ ਭੌਂ ਕਰਕੇ ਥੱਕ ਗਏ ਹਨ।

**ਗੁਰਮਤੀ ਸੁਖੁ ਪਾਈਐ; ਸਚੁ ਨਾਮੁ ਉਰ ਧਾਰਿ ॥੩॥**

(ਗੁਰਮਤੀ) ਗੁਰਾਂ ਦੀ ਸਿੱਖਿਆ ਦੁਆਰਾ ਸੱਚੇ ਨਾਮ ਨੂੰ ਹਿਰਦੇ ਵਿਚ ਧਾਰਨ ਕਰਕੇ ਸੁਖ ਸਰੂਪ ਨੂੰ ਪਾਈਦਾ ਹੈ।

**ਜਿਸ ਨੋ ਮੇਲੇ ਸੋ ਮਿਲੈ; ਹਉ ਤਿਸੁ ਬਲਿਹਾਰੈ ਜਾਉ ॥**

ਜਿਸ ਨੂੰ ਗੁਰੂ ਜੀ ਨਾਮ ਨਾਲ ਮੇਲ ਦੇਣ। ਸੋਈ ਪਰਮੇਸ਼ਰ ਨਾਲ ਮਿਲਦਾ ਹੈ। ਤਿਸ ਤੋਂ ਅਸੀਂ ਬਲਿਹਾਰ ਜਾਂਦੇ ਹਾਂ।

**ਏ ਮਨ ਭਗਤੀ ਰਤਿਆ; ਸਚੁ ਬਾਣੀ ਨਿਜ ਥਾਉ ॥**

ਸਚੀ ਬਾਣੀ ਦੁਆਰਾ ਇਹ ਮਨ ਭਗਤੀ ਵਿਚ ਰੰਗਿਆ ਜਾਵੇਗਾ ਤੇ (ਨਿਜ) ਆਪਣੇ ਸਰੂਪ ਰੂਪੀ ਥਾਂ ਦੀ ਪ੍ਰਾਪਤੀ ਹੋ ਜਾਂਦੀ ਹੈ।

**ਮਨਿ ਰਤੇ ਜਿਹਵਾ ਰਤੀ; ਹਰਿ ਗੁਣ ਸਚੇ ਗਾਉ ॥**

ਉਹਨਾਂ ਦੇ ਮਨ ਵੀ ਪਰੇਮ ਵਿਚ ਰੰਗੇ ਹੋਏ ਹਨ ਤੇ ਜੀਭ ਵੀ ਹਰੀ ਦੇ ਸੱਚੇ ਗੁਣਾਂ ਨੂੰ ਗਾਉਣ ਵਿਚ ਰੱਤੀ ਹੋਈ ਹੈ।

**ਨਾਨਕ ਨਾਮੁ ਨ ਵੀਸਰੈ; ਸਚੇ ਮਾਹਿ ਸਮਾਉ ॥੪॥੩੧॥੬੪॥**

ਧੰਨ ਸ੍ਰੀ ਗੁਰੂ ਅਮਰਦਾਸ ਜੀ ਮਹਾਰਾਜ ਸੱਚੇ ਪਾਤਿਸ਼ਾਹ ਫ਼ੁਰਮਾਉਂਦੇ ਹਨ ਕਿ ਉਹਨਾਂ ਨੂੰ ਪ੍ਰਭੂ ਦਾ ਨਾਮ ਨਹੀਂ ਵਿਸਰਦਾ ਹੈ ਤੇ ਉਹਨਾਂ ਦਾ ਸੱਚੇ ਵਿਚ ਸਮਾਉਣਾ ਹੁੰਦਾ ਹੈ।

**ਨੋਟ:** ਤੇਤੀ ਸ਼ਬਦ ਧੰਨ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਸਾਹਿਬ ਜੀ ਦੇ।
ਇਕੱਤੀ ਸ਼ਬਦ ਧੰਨ ਸ੍ਰੀ ਗੁਰੂ ਅਮਰਦਾਸ ਜੀ ਦੇ। ਸਾਰੇ ੬੪ ਸ਼ਬਦ ਆ ਚੁੱਕੇ ਹਨ।

## ਸਿਰੀਰਾਗੁ ਮਹਲਾ ੪ ਘਰੁ ੧ ॥

ਮੈ ਮਨਿ ਤਨਿ ਬਿਰਹੁ ਅਤਿ ਅਗਲਾ ਕਿਉ ਪ੍ਰੀਤਮੁ ਮਿਲੈ ਘਰਿ ਆਇ ॥ ਜਾ ਦੇਖਾ ਪ੍ਰਭੁ ਆਪਣਾ ਪ੍ਰਭਿ ਦੇਖਿਐ ਦੁਖੁ ਜਾਇ ॥ ਜਾਇ ਪੁਛਾ ਤਿਨ ਸਜਣਾ ਪ੍ਰਭੁ ਕਿਤੁ ਬਿਧਿ ਮਿਲੈ ਮਿਲਾਇ ॥੧॥ ਮੇਰੇ ਸਤਿਗੁਰਾ ਮੈ ਤੁਝ ਬਿਨੁ ਅਵਰੁ ਨ ਕੋਇ ॥ ਹਮ ਮੂਰਖ ਮੁਗਧ ਸਰਣਾਗਤੀ ਕਰਿ ਕਿਰਪਾ ਮੇਲੇ ਹਰਿ ਸੋਇ ॥੧॥ ਰਹਾਉ ॥ ਸਤਿਗੁਰੁ ਦਾਤਾ ਹਰਿ ਨਾਮ ਕਾ ਪ੍ਰਭੁ ਆਪਿ ਮਿਲਾਵੈ ਸੋਇ ॥ ਸਤਿਗੁਰਿ ਹਰਿ ਪ੍ਰਭੁ ਬੁਝਿਆ ਗੁਰ ਜੇਵਡੁ ਅਵਰੁ ਨ ਕੋਇ ॥ ਹਉ ਗੁਰ ਸਰਣਾਈ ਢਹਿ ਪਵਾ ਕਰਿ ਦਇਆ ਮੇਲੇ ਪ੍ਰਭੁ ਸੋਇ ॥੨॥ ਮਨਹਠਿ ਕਿਨੈ ਨ ਪਾਇਆ ਕਰਿ ਉਪਾਵ ਥਕੇ ਸਭੁ ਕੋਇ ॥ ਸਹਸ ਸਿਆਣਪ ਕਰਿ ਰਹੇ ਮਨਿ ਕੋਰੈ ਰੰਗੁ ਨ ਹੋਇ ॥ ਕੂੜਿ ਕਪਟਿ ਕਿਨੈ ਨ ਪਾਇਓ ਜੋ ਬੀਜੈ ਖਾਵੈ ਸੋਇ ॥੩॥ ਸਭਨਾ ਤੇਰੀ ਆਸ ਪ੍ਰਭੁ ਸਭ ਜੀਅ ਤੇਰੇ ਤੂੰ ਰਾਸਿ ॥ ਪ੍ਰਭ ਤੁਧਹੁ ਖਾਲੀ ਕੋ ਨਹੀ ਦਰਿ ਗੁਰਮੁਖਾ ਨੋ ਸਾਬਾਸਿ ॥ ਬਿਖੁ ਭਉਜਲ ਡੁਬਦੇ ਕਢਿ ਲੈ ਜਨ ਨਾਨਕ ਕੀ ਅਰਦਾਸਿ ॥੪॥੧॥੬੫॥

*(ਅੰਗ ੩੯-੪੦)*

**ਮੈ ਮਨਿ ਤਨਿ ਬਿਰਹੁ ਅਤਿ ਅਗਲਾ; ਕਿਉ ਪ੍ਰੀਤਮੁ ਮਿਲੈ ਘਰਿ ਆਇ ॥**

ਸੋਢੀ ਸੁਲਤਾਨ, ਸੱਚੇ ਪਾਤਿਸ਼ਾਹ ਧੰਨ ਧੰਨ ਸਤਿਗੁਰੂ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਮਹਾਰਾਜ, ਸਿਰੀਰਾਗ ਵਿਚ ਪਹਿਲੇ ਘਰ ਸੁਰਤਾਲ ਅੰਦਰ ਸ਼ਬਦ ਉਚਾਰਦੇ ਹਨ।

ਉਥਾਨਕਾ : ਧੰਨ ਸੱਚੇ ਪਾਤਿਸ਼ਾਹ ਸ੍ਰੀ ਗੁਰੂ ਰਾਮਦਾਸ ਜੀ ਨੇ ਸ੍ਰੀ ਅੰਮ੍ਰਿਤਸਰ ਸਾਹਿਬ ਰਚਨਾ ਕੀਤਾ ਹੈ।

ਪ੍ਰਮਾਣ : **[ਅੰਮ੍ਰਿਤ ਸਰੁ ਸਤਿਗੁਰੁ ਸਤਿਵਾਦੀ ਜਿਤੁ ਨਾਤੈ ਕਊਆ ਹੰਸੁ ਹੋਹੈ ॥**
**ਨਾਨਕ ਧਨੁ ਧੰਨੁ ਵਡੇ ਵਡਭਾਗੀ ਜਿਨ੍ ਗੁਰਮਤਿ ਨਾਮੁ ਰਿਦੈ ਮਲੁ ਧੋਹੈ ॥੪॥੨॥]** (ਅੰਗ ੪੯੩)

ਐਸੇ ਸਤਿਗੁਰਾਂ ਨੂੰ ਸ੍ਰੀ ਗੋਇੰਦਵਾਲ ਸਾਹਿਬ ਤੋਂ ਸ੍ਰੀ ਗੁਰੂ ਅਮਰਦਾਸ ਜੀ ਕੋਲੋਂ। ਚੌਥੇ ਸਤਿਗੁਰਾਂ ਦੇ ਪੂਜਨੀਕ ਮਾਤਾ ਦਇਆ ਕੌਰ ਜੀ ਲਾਹੌਰ ਵਿਚ ਲੈ ਆਏ ਸਨ। ਗ਼ਰੀਬ ਨਿਵਾਜ਼ ਸਤਿਗੁਰੂ ਜੀ ਤੀਸਰੇ ਪਾਤਿਸ਼ਾਹ ਦਾ ਵਿਛੋੜਾ ਸਹਾਰ ਨਹੀਂ ਸਕਦੇ ਸਨ। ਕੁਝ ਦੇਰ ਹਜ਼ੂਰ ਲਾਹੌਰ ਵਿਚ ਰਹਿ ਕਰਕੇ ਫੇਰ ਗੋਇੰਦਵਾਲ ਸਾਹਿਬ ਗੁਰੂ ਅਮਰਦਾਸ ਜੀ ਮਹਾਰਾਜ ਦੇ ਚਰਨਾਂ ਵਿਚ ਆ ਗਏ। ਜਦੋਂ ਸ੍ਰੀ ਗੁਰੂ ਰਾਮਦਾਸ ਜੀ ਗੁਰਤਾ ਗੱਦੀ ਦੇ ਮਾਲਕ ਹੋਇ ਤਾਂ ਲਾਹੌਰ ਵਾਸੀ ਸੰਗਤਾਂ ਨੇ ਪੁੱਛਿਆ ਕਿ ਹੇ ਗੁਰੂ ਜੀ! ਜਦੋਂ ਤੁਸੀਂ ਤੀਜੇ ਗੁਰਾਂ ਤੋਂ ਵਿਛੁੜੇ ਸੀ। ਉਸ ਵੇਲੇ ਤੁਹਾਡੇ ਅੰਦਰ ਗੁਰੂ ਸਾਹਿਬ ਦਾ ਕਿਤਨਾ ਕੁ ਪ੍ਰੇਮ ਸੀ ਤਾਂ ਸ੍ਰੀ ਗੁਰੂ ਰਾਮਦਾਸ ਜੀ ਲਾਹੌਰ ਵਾਸੀਆਂ ਨੂੰ ਉਪਦੇਸ਼ ਦਿੰਦੇ ਹੋਇ ਉਚਾਰਦੇ ਹਨ।

ਨੋਟ : ਇਹ ਸਾਰੇ ਸ਼ਬਦਾਂ ਵਿਚ ਲਾਹੌਰ ਦੇ ਲੋਕਾਂ ਪ੍ਰਤੀ ਉਪਦੇਸ਼ ਦਿੱਤਾ ਹੈ।

**[ਮੇਰੇ ਸਤਿਗੁਰਾ ਮੈ ਤੁਝ ਬਿਨੁ ਅਵਰੁ ਨ ਕੋਇ ॥]** (ਅੰਗ ੩੯)

ਰਹਾਉ ਦੀ ਪੰਗਤੀ ਦੁਆਰਾ ਦਰਸਾ ਰਹੇ ਹਨ। ਹੇ ਮੇਰੇ ਸਤਿਗੁਰੂ ਸ੍ਰੀ ਗੁਰੂ ਅਮਰਦਾਸ ਜੀ! ਮੈਨੂੰ ਤੁਹਾਡੇ ਤੋਂ ਬਿਨਾਂ ਰੱਖਣ ਵਾਲਾ ਹੋਰ ਕੋਈ ਨਹੀਂ ਹੈ। ਮੇਰੇ ਮਨ ਅਤੇ ਤਨ ਵਿਚ ਅਤਿਅੰਤ (ਅਗਲਾ) ਬਹੁਤ ਵਿਛੋੜਾ ਹੈ ਜੀ। ਅਥਵਾ : ਮੇਰੇ ਤਨ, ਮਨ ਵਿਚ ਅਤਿਅੰਤ ਹੀ (ਅਗਲਾ) ਅਨਾਦ ਕਾਲ ਦਾ (ਬਿਰਹੁ) ਪਰੇਮ ਹੈ ਜੀ। (ਕਿਉ ਪ੍ਰੀਤਮੁ) ਕਿਸੇ ਪ੍ਰਕਾਰ ਸਾਡੇ ਘਰ ਵਿਚ ਪਿਆਰੇ ਸ੍ਰੀ ਗੁਰੂ ਅਮਰਦਾਸ

ਜੀ ਆ ਕੇ ਮਿਲਣ। ਅਥਵਾ : ਕਿਵੇਂ ਆ ਕਰਕੇ ਪਰਮ ਪਰੇਮ ਦਾ ਅਸਪਦ ਪ੍ਰਭੂ ਜੀ, ਸਾਨੂੰ ਸਰੀਰ ਰੂਪੀ, ਸੰਗਤ ਰੂਪੀ, ਘਰ ਵਿਚ ਮਿਲਣਾ ਕਰਨ।

**ਜਾ ਦੇਖਾ ਪ੍ਰਭੁ ਆਪਣਾ; ਪ੍ਰਭਿ ਦੇਖਿਐ ਦੁਖੁ ਜਾਇ ॥**

ਜਦੋਂ ਅਸੀਂ ਆਪਣੇ ਪ੍ਰਭੂ ਸ੍ਰੀ ਗੁਰੂ ਅਮਰਦਾਸ ਜੀ ਦੇ ਦਰਸ਼ਨ ਕਰਦੇ ਹਾਂ। ਅਥਵਾ : ਜਦੋਂ ਅਸੀਂ ਪ੍ਰਮੇਸ਼ਰ ਦੇ ਦਰਸ਼ਨ ਕਰਦੇ ਹਾਂ। (ਪ੍ਰਭਿ ਦੇਖਿਐ) ਗੁਰੂ ਅਮਰਦਾਸ ਜੀ ਤੇ ਪ੍ਰਮੇਸ਼ਰ ਦੇ ਦਰਸ਼ਨ ਕਰਕੇ ਸਾਰੇ ਦੁਖ ਚਲੇ ਜਾਂਦੇ ਹਨ।

**ਜਾਇ ਪੁਛਾ ਤਿਨ ਸਜਣਾ; ਪ੍ਰਭੁ ਕਿਤੁ ਬਿਧਿ ਮਿਲੈ ਮਿਲਾਇ ॥੧॥**

ਜਾ ਕਰਕੇ ਪੁੱਛਣਾ ਕਰਾਂ ਤਿਨ੍ਹਾਂ ਬਾਬਾ ਬੁੱਢਾ ਜੀ, ਭਾਈ ਪਾਰੋ ਜੀ, ਆਦਿ ਸੱਜਣਾਂ ਨੂੰ ਕਿ ਤੁਸੀਂ ਪ੍ਰਭੂ ਨੂੰ ਕਿਹੜੀ ਬਿਧੀ ਨਾਲ ਮਿਲੇ ਹੋ। ਮੈਨੂੰ ਵੀ ਕਿਰਪਾ ਕਰਕੇ ਮਿਲਾ ਦੇਵੋ। ਬੇਨਤੀ ਕਰੀਏ :

**ਮੇਰੇ ਸਤਿਗੁਰਾ; ਮੈ ਤੁਝ ਬਿਨੁ ਅਵਰੁ ਨ ਕੋਇ ॥**

ਹੇ ਮੇਰੇ ਸਤਿਗੁਰੂ ਜੀ ਮੈਨੂੰ ਆਪ ਤੋਂ ਬਿਨਾਂ ਹੋਰ ਕੋਈ ਦੂਜਾ ਆਸਰਾ ਨਹੀਂ ਹੈ ਜੀ।

**ਹਮ ਮੂਰਖ ਮੁਗਧ ਸਰਣਾਗਤੀ; ਕਰਿ ਕਿਰਪਾ ਮੇਲੇ ਹਰਿ ਸੋਇ ॥੧॥ ਰਹਾਉ ॥**

(ਹਮ) ਮੈਂ ਅਸੀਂ ਵਿਵਹਾਰਾਂ ਕਰਕੇ ਮੂਰਖ ਹਾਂ ਤੇ ਪ੍ਰਮਾਰਥ ਵਲੋਂ ਮੁਗਧ ਹਾਂ। ਮੂਰਖ = ਬੁੱਧੀ ਤੋਂ ਰਹਿਤ ਜੀਵ ਨੂੰ ਮੂਰਖ ਕਹਿੰਦੇ ਹਨ। ਮੁਗਧ = ਮੋਹ (ਅਗਿਆਨ) ਨੂੰ ਪ੍ਰਾਪਤ ਹੋਇਆ ਜੀਵ ਮੁਗਧ। ਆਪ ਜੀ ਦੀ ਸ਼ਰਨ ਆ ਕੇ ਪ੍ਰਾਪਤ ਹੋਇ ਹਾਂ ਜੀ। ਜੇਕਰ ਗੁਰੂ ਜੀ ਕਹਿਣ ਕੇ ਸਿੱਖ ਤੂੰ ਕੀ ਚਾਹੁੰਦਾ ਹੈਂ ? ਤਾਂ ਬੇਨਤੀ ਕਰੇ (ਕਰਿ ਕਿਰਪਾ) ਹੇ ਗੁਰੂ ਜੀ ! ਕਿਰਪਾ ਕਰਕੇ ਜੋ ਹਰੀ ਨਾਲ ਸੰਤ ਮੇਲੇ ਸਨ ਉਹਨਾਂ ਨਾਲ ਮੇਲ ਦਿਉ। ਵਾ : ਉਸ ਹਰੀ ਨਾਲ ਕਿਰਪਾ ਕਰਕੇ ਮੇਲ ਦੇਵੋ ਜੀ। ਰਹਾਉ। ਬਿਸਰਾਮ ਦੇ ਕੇ ਫ਼ੁਰਮਾਉਂਦੇ ਹਨ।

**ਸਤਿਗੁਰੁ ਦਾਤਾ ਹਰਿ ਨਾਮ ਕਾ; ਪ੍ਰਭੁ ਆਪਿ ਮਿਲਾਵੈ ਸੋਇ ॥**

ਕੇਵਲ ਸਤਿਗੁਰੂ ਜੀ ਹੀ ਹਰੀ ਦੇ ਨਾਮ ਦੇ ਦਾਤੇ ਹਨ। ਗੁਰੂ ਸਾਹਿਬ ਆਪ ਹੀ ਨਾਮ ਦੀ ਬਖ਼ਸ਼ਿਸ਼ ਕਰਕੇ ਉਸ ਪ੍ਰਭੂ ਨਾਲ ਮਿਲਾਉਂਦੇ ਹਨ।

**ਸਤਿਗੁਰਿ ਹਰਿ ਪ੍ਰਭੁ ਬੁਝਿਆ; ਗੁਰ ਜੇਵਡੁ ਅਵਰੁ ਨ ਕੋਇ ॥**

ਅਸੀਂ ਤਾਂ ਸਤਿਗੁਰਾਂ ਨੂੰ ਹਰੀ ਪਰਮੇਸ਼ਰ ਦਾ ਸਰੂਪ (ਬੁਝਿਆ) ਸਮਝਿਆ ਹੈ। ਅਥਵਾ : ਸਤਿਗੁਰਾਂ ਤੋਂ ਅਸੀਂ ਹਰੀ ਪ੍ਰਭੂ ਦਾ ਗਿਆਨ ਬੁੱਝਿਆ ਹੈ, ਸਮਝਿਆ ਹੈ। ਗੁਰੂ ਜੀ ਦੇ ਸਮਾਨ ਹੋਰ ਕੋਈ ਵੱਡਾ ਨਹੀਂ ਹੈ।

ਪ੍ਰਮਾਣ : **[ਜੋ ਜੋ ਦੀਸੈ ਵਡਾ ਵਡੇਰਾ ਸੋ ਸੋ ਖਾਕੂ ਰਲਸੀ ॥**
**ਨਿਰਭਉ ਨਿਰੰਕਾਰੁ ਭਵ ਖੰਡਨੁ ਸਭਿ ਸੁਖ ਨਵ ਨਿਧਿ ਦੇਸੀ ॥]** (ਅੰਗ ੬੦੮)

**ਹਉ ਗੁਰ ਸਰਣਾਈ ਢਹਿ ਪਵਾ; ਕਰਿ ਦਇਆ ਮੇਲੇ ਪ੍ਰਭੁ ਸੋਇ ॥੨॥**

ਅਸੀਂ ਤਾਂ ਸਤਿਗੁਰਾਂ ਦੀ ਸ਼ਰਣ ਵਿਚ ਢਹਿ ਪਈਏ ਕਿਉਂਕਿ ਗੁਰੂ ਜੀ (ਦਇਆ) ਦਿਆਲਤਾ ਕਰਕੇ (ਸੋਇ) ਤੱਤ ਪਦ ਦੇ ਲਖ ਅਰਥ ਪ੍ਰਭੂ ਨਾਲ ਮੇਲ ਦੇਣਗੇ।

**ਮਨਹਠਿ ਕਿਨੈ ਨ ਪਾਇਆ; ਕਰਿ ਉਪਾਵ ਥਕੇ ਸਭੁ ਕੋਇ ॥**

ਮਨ ਦੇ ਹੱਠ ਕਰਕੇ ਕਿਸੇ ਨੇ ਪਰਮੇਸ਼ਰ ਨੂੰ ਨਹੀਂ ਪਾਇਆ ਹੈ। ਪ੍ਰਸ਼ਨ : ਕਿਸੇ ਨੇ ਜਤਨ ਕੀਤਾ ਹੀ ਨਹੀਂ ਹੋਣਾ। ਉੱਤਰ : (ਕਰਿ ਉਪਾਵ) ਸਭ ਕੋਈ ਸਾਧਨਾਂ, ਜਲਧਾਰਾ, ਧੂਣੀਆਂ ਦੇ, ਜਤਨ ਕਰਕੇ ਥੱਕ ਗਏ ਹਨ।

**ਸਹਸ ਸਿਆਣਪ ਕਰਿ ਰਹੇ; ਮਨਿ ਕੋਰੈ ਰੰਗੁ ਨ ਹੋਇ ॥**

ਜੇਕਰ ਹਜ਼ਾਰਾਂ ਸ਼ਾਸਤਰਾਂ ਦੀਆਂ ਸਿਆਣਪਾਂ ਵੀ ਕਰ ਲਵੇ। ਪਰ ਮਨ ਵਿੱਚੋਂ (ਕੋਰੈ) ਕਠੋਰਤਾਈ ਦਾ ਕੋਰਾ ਪੁਣਾ ਹੋਣ ਕਰਕੇ। ਪਰੇਮ ਰੰਗ ਨਹੀਂ ਚੜ੍ਹਦਾ ਹੈ।

**ਕੂੜਿ ਕਪਟਿ ਕਿਨੈ ਨ ਪਾਇਓ; ਜੋ ਬੀਜੇ ਖਾਵੈ ਸੋਇ ॥੩॥**

(ਕੂੜਿ) ਝੂਠ ਬੋਲ ਕਰਕੇ ਕਿ ਮੇਰੀ ਤਾਂ ਨਿਰਵਿਕਲਪ ਸਮਾਧੀ ਲੱਗੀ ਹੋਈ ਹੈ। (ਕਪਟਿ) ਲੋਕਾਂ ਨਾਲ ਛਲ ਕਰਕੇ ਕਿਸੇ ਨੇ ਵੀ ਪ੍ਰਮੇਸ਼ਰ ਨੂੰ ਨਹੀਂ ਪਾਇਆ। (ਜੋ ਬੀਜੈ) ਜੀਵ ਜੋ ਕਰਮ ਬੀਜਦੇ ਹਨ। ਉਸ ਤਰ੍ਹਾਂ ਦਾ ਹੀ ਫਲ ਖਾਂਦੇ ਹਨ।

ਪ੍ਰਮਾਣ : [**ਬੀਜੇ ਬਿਖੁ ਮੰਗੈ ਅੰਮ੍ਰਿਤੁ ਵੇਖਹੁ ਏਹੁ ਨਿਆਉ ॥**] (ਅੰਗ ੪੭੪)

**ਸਭਨਾ ਤੇਰੀ ਆਸ ਪ੍ਰਭੁ; ਸਭ ਜੀਅ ਤੇਰੇ, ਤੂੰ ਰਾਸਿ ॥**

ਹੇ ਪ੍ਰਭੂ ! ਸਾਰਿਆਂ ਨੂੰ ਤੇਰੀ ਹੀ ਆਸਾ ਹੈ। ਸਾਰੇ ਜੀਵ ਤੇਰੇ ਹਨ। ਹੇ ਪ੍ਰਭੂ ! ਤੂੰ ਹੀ ਸੁਆਸਾਂ ਰੂਪ, ਮਨੁੱਖਾ ਜਨਮ ਰੂਪ, ਸ਼ਰਧਾ ਰੂਪੀ (ਰਾਸਿ) ਪੂੰਜੀ ਦਿੱਤੀ ਹੈ।

**ਪ੍ਰਭ ਤੁਧਹੁ ਖਾਲੀ ਕੋ ਨਹੀ; ਦਰਿ ਗੁਰਮੁਖਾ ਨੋ ਸਾਬਾਸਿ ॥**

ਹੇ ਪ੍ਰਮੇਸ਼ਰ ਤੇਰੀ ਚੇਤਨ ਸੱਤਾ ਰੂਪ ਜੋਤ ਤੋਂ ਬਿਨਾਂ, ਕੋਈ ਵੀ ਖ਼ਾਲੀ ਨਹੀਂ ਹੈ। ਪਰ ਤੇਰੀ (ਦਰਿ) ਦਰਗਾਹ ਵਿਚ ਤੇਰੇ ਦਰ ਪਰ ਗੁਰਮੁਖਾਂ ਨੂੰ ਹੀ (ਸਾਬਾਸਿ) ਧੰਨਤਾ ਜੋਗ ਕਿਹਾ ਜਾਂਦਾ ਹੈ। ਹੇ ਪ੍ਰਭੂ ਤੇਰੀ ਦਰਗਾਹ ਵਿਚ ਗੁਰਮੁਖਾਂ ਨੂੰ ਹੀ (ਦਰਿ) ਇਸਥਿਤ ਕੀਤਾ ਜਾਂਦਾ ਹੈ।

**ਬਿਖੁ ਭਉਜਲ ਡੁਬਦੇ ਕਢਿ ਲੈ; ਜਨ ਨਾਨਕ ਕੀ ਅਰਦਾਸਿ ॥੪॥੧॥੬੫॥**

ਧੰਨ ਧੰਨ ਸ੍ਰੀ ਗੁਰੂ ਰਾਮਦਾਸ ਜੀ ਮਹਾਰਾਜ ਫ਼ੁਰਮਾਉਂਦੇ ਹਨ ਕਿ ਹੇ ਪ੍ਰਮੇਸ਼ਰ ! ਸਾਡੀ ਸਾਰਿਆਂ ਦੀ ਅਰਦਾਸ ਹੈ। ਕਿ (ਬਿਖੁ) ਜ਼ਹਿਰ ਰੂਪ ਸੰਸਾਰ ਵਿੱਚੋਂ ਕੱਢ ਲੈਣਾ ਕਰੋ।

## ਸਿਰੀਰਾਗੁ ਮਹਲਾ ੪ ॥

ਨਾਮੁ ਮਿਲੈ ਮਨੁ ਤ੍ਰਿਪਤੀਐ ਬਿਨੁ ਨਾਮੈ ਧ੍ਰਿਗੁ ਜੀਵਾਸੁ ॥ ਕੋਈ ਗੁਰਮੁਖਿ ਸਜਣੁ ਜੇ ਮਿਲੈ ਮੈ ਦਸੇ ਪ੍ਰਭੁ ਗੁਣਤਾਸੁ ॥ ਹਉ ਤਿਸੁ ਵਿਟਹੁ ਚਉ ਖੰਨੀਐ ਮੈ ਨਾਮ ਕਰੇ ਪਰਗਾਸੁ ॥੧॥ ਮੇਰੇ ਪ੍ਰੀਤਮਾ ਹਉ ਜੀਵਾ ਨਾਮੁ ਧਿਆਇ ॥ ਬਿਨੁ ਨਾਵੈ ਜੀਵਣੁ ਨਾ ਥੀਐ ਮੇਰੇ ਸਤਿਗੁਰ ਨਾਮੁ ਦ੍ਰਿੜਾਇ ॥੧॥ ਰਹਾਉ ॥ ਨਾਮੁ ਅਮੋਲਕੁ ਰਤਨੁ ਹੈ ਪੂਰੇ ਸਤਿਗੁਰ ਪਾਸਿ ॥ ਸਤਿਗੁਰ ਸੇਵੈ ਲਗਿਆ ਕਢਿ ਰਤਨੁ ਦੇਵੈ ਪਰਗਾਸਿ ॥ ਧੰਨੁ ਵਡਭਾਗੀ ਵਡ ਭਾਗੀਆ ਜੋ ਆਇ ਮਿਲੇ ਗੁਰ ਪਾਸਿ ॥੨॥ ਜਿਨਾ ਸਤਿਗੁਰੁ ਪੁਰਖੁ ਨ ਭੇਟਿਓ ਸੇ ਭਾਗਹੀਣ ਵਸਿ ਕਾਲ ॥ ਓਇ ਫਿਰਿ ਫਿਰਿ ਜੋਨਿ ਭਵਾਈਅਹਿ ਵਿਚਿ ਵਿਸਟਾ ਕਰਿ ਵਿਕਰਾਲ ॥ ਓਨਾ ਪਾਸਿ ਦੁਆਸਿ ਨ ਭਿਟੀਐ ਜਿਨ ਅੰਤਰਿ ਕ੍ਰੋਧੁ ਚੰਡਾਲ ॥੩॥ ਸਤਿਗੁਰੁ ਪੁਰਖੁ ਅੰਮ੍ਰਿਤ ਸਰੁ ਵਡਭਾਗੀ ਨਾਵਹਿ ਆਇ ॥ ਉਨ ਜਨਮ ਜਨਮ ਕੀ ਮੈਲੁ ਉਤਰੈ ਨਿਰਮਲ ਨਾਮੁ ਦ੍ਰਿੜਾਇ ॥ ਜਨ ਨਾਨਕ ਉਤਮ ਪਦੁ ਪਾਇਆ ਸਤਿਗੁਰ ਕੀ ਲਿਵ ਲਾਇ ॥੪॥੨॥੬੬॥

*(ਅੰਗ ੪੦)*

**ਨਾਮੁ ਮਿਲੈ ਮਨੁ ਤ੍ਰਿਪਤੀਐ; ਬਿਨੁ ਨਾਮੈ ਧ੍ਰਿਗੁ ਜੀਵਾਸੁ ॥**

ਹੇ ਵਾਹਿਗੁਰੂ ਜੀ ! ਆਪ ਜੀ ਦਾ ਪਾਵਨ ਨਾਮ ਸਾਨੂੰ ਮਿਲੇ ਤਾਂ ਹੀ ਮਨ ਤ੍ਰਿਪਤ ਹੁੰਦਾ ਹੈ। ਬਿਨਾਂ ਨਾਮ ਤੋਂ ਜਿਊਣਾ ਅਤੇ ਜਿਊਣ ਦੀ ਆਸਾ ਧ੍ਰਿਕਾਰ ਜੋਗ ਹੀ ਹੈ।

**ਕੋਈ ਗੁਰਮੁਖਿ ਸਜਣੁ ਜੇ ਮਿਲੈ; ਮੈ ਦਸੇ ਪ੍ਰਭੁ ਗੁਣਤਾਸੁ ॥**

ਕੋਈ ਪਰਮੇਸ਼ਰ ਦਾ ਪਿਆਰਾ ਸੱਜਣ ਗੁਰਮੁਖ ਜੇ ਕਰਕੇ ਮੈਨੂੰ ਮਿਲ ਜਾਵੇ ਤਾਂ (ਗੁਣਤਾਸੁ) ਗੁਣਾਂ ਦੇ ਖ਼ਜ਼ਾਨੇ ਪ੍ਰਭੂ ਨੂੰ, ਮੈਨੂੰ ਦੱਸਣਾ ਕਰੇ।

**ਹਉ ਤਿਸੁ ਵਿਟਹੁ ਚਉ ਖੰਨੀਐ; ਮੈ ਨਾਮ ਕਰੇ ਪਰਗਾਸੁ ॥੧॥**

ਮੈਂ ਤਿਨ੍ਹਾਂ ਉੱਤੋਂ ਦੀ (ਚਉ ਖੰਨੀਐ) ਚਾਰ ਟੁਕੜੇ ਹੋ ਜਾਵਾਂ। ਮੈਂ ਤਿਨ੍ਹਾਂ ਸੰਤਾਂ ਦੇ ਉੱਤੋਂ (ਚਉ ਖੰਨੀਐ) ਮਨ, ਬੁੱਧ, ਚਿਤ, ਹੰਕਾਰ, ਚਾਰੇ ਹੀ ਵਾਰ ਦੇਈਏ। ਜਿਹੜਾ ਸਾਡੇ ਹਿਰਦੇ ਵਿਚ ਨਾਮ ਨੂੰ (ਪਰਗਾਸੁ) ਪਰਗਟ ਕਰੇ। ਨਾਮ ਦਾ ਪ੍ਰਕਾਸ਼ ਕਰ ਦੇਵੇ।

**ਮੇਰੇ ਪ੍ਰੀਤਮਾ; ਹਉ ਜੀਵਾ ਨਾਮੁ ਧਿਆਇ ॥**

ਹੇ ਮੇਰੇ ਪਰਮ ਪਰੇਮ ਦੇ ਅਸਪਦ ਰੂਪ ਗੁਰੂ ਅਮਰਦਾਸ ਜੀ, ਪਰਮੇਸ਼ਰ ਜੀ, ਮੇਰਾ ਨਾਮ ਨੂੰ ਧਿਆ ਕਰਕੇ (ਜੀਵਾ) ਜੀਊਣਾ ਹੁੰਦਾ ਹੈ।

ਪ੍ਰਮਾਣ : **[ਜਿਉ ਮਛੁਲੀ ਬਿਨੁ ਨੀਰੈ ਬਿਨਸੈ ਤਿਉ ਨਾਮੈ ਬਿਨੁ ਮਰਿ ਜਾਈ ॥]** (ਅੰਗ ੬੦੭)

**ਬਿਨੁ ਨਾਵੈ ਜੀਵਣੁ ਨਾ ਥੀਐ; ਮੇਰੇ ਸਤਿਗੁਰ ਨਾਮੁ ਦ੍ਰਿੜਾਇ ॥੧॥ ਰਹਾਉ ॥**

ਮੇਰਾ ਬਿਨਾਂ ਨਾਮ ਤੋਂ ਜੀਵਣਾ ਨਹੀਂ ਹੁੰਦਾ ਹੈ। ਹੇ ਸਤਿਗੁਰੂ ਜੀ ਮੈਨੂੰ ਨਾਮ ਦ੍ਰਿੜ੍ਹ ਕਰਾ ਦੇਵੋ।

**ਨਾਮੁ ਅਮੋਲਕੁ ਰਤਨੁ ਹੈ; ਪੂਰੇ ਸਤਿਗੁਰ ਪਾਸਿ ॥**

ਸਤਿਗੁਰੂ ਜੀ ਦੱਸਦੇ ਹਨ ਹੇ ਪਿਆਰਿਓ ਨਾਮ ਰਤਨ ਦੀ ਤਰ੍ਹਾਂ ਅਮੋਲਕ ਹੈ।

**ਪ੍ਰਮਾਣ :** **[ਲਾਖ ਕਰੋਰੀ ਬੰਧੁਨ ਪਰੈ ॥ ਹਰਿ ਕਾ ਨਾਮੁ ਜਪਤ ਨਿਸਤਰੈ ॥]** (ਅੰਗ ੨੬੪)
ਪਰ ਪੂਰਨ ਸਤਿਗੁਰਾਂ ਦੇ ਪਾਸ ਹੈ।

**ਸਤਿਗੁਰ ਸੇਵੈ ਲਗਿਆ; ਕਢਿ ਰਤਨੁ ਦੇਵੈ ਪਰਗਾਸਿ ॥**

ਪ੍ਰਸ਼ਨ : ਗੁਰੂ ਜੀ ਨਾਮ ਰਤਨ ਕਿਸ ਨੂੰ ਬਖ਼ਸ਼ਦੇ ਹਨ ? ਉੱਤਰ : (ਸਤਿਗੁਰ ਸੇਵੈ) ਜੋ ਸਤਿਗੁਰਾਂ ਦੀ ਸੇਵਾ ਵਿਚ ਲੱਗੇ ਹਨ। ਉਹਨਾਂ ਨੂੰ ਗੁਰੂ ਜੀ ਨਾਮ ਰਤਨ ਨੂੰ ਰਸਨਾ ਦੁਆਰਾ ਕੱਢ ਕੇ, ਬੁੱਧੀ ਵਿਚ ਪ੍ਰਗਟ ਕਰ ਦਿੰਦੇ ਹਨ।

**ਧੰਨੁ ਵਡਭਾਗੀ ਵਡ ਭਾਗੀਆ; ਜੋ ਆਇ ਮਿਲੇ ਗੁਰ ਪਾਸਿ ॥੨॥**

ਜੋ ਨਿਸ਼ਕਾਮੀ ਵਡਭਾਗੀ ਹਨ। ਉਹਨਾਂ ਨਾਲੋਂ ਵੀ ਉਹ ਗੁਰਮੁਖ ਵੱਡੇ ਭਾਗਾਂ ਵਾਲੇ ਧੰਨ ਹਨ। ਜਿਹੜੇ ਆ ਕਰਕੇ ਸਤਿਗੁਰਾਂ ਦੇ ਪਾਸ ਮਿਲੇ ਹਨ।

**ਜਿਨਾ ਸਤਿਗੁਰੁ ਪੁਰਖੁ ਨ ਭੇਟਿਓ; ਸੇ ਭਾਗਹੀਣ ਵਸਿ ਕਾਲ ॥**

ਜਿਨ੍ਹਾਂ ਨੂੰ ਸੱਚੇ ਸਤਿਗੁਰੂ ਜੀ ਨਹੀਂ ਮਿਲੇ ਹਨ। ਉਹ ਮਨਮੁਖ (ਭਾਗਹੀਣ) ਕਰਮਾਂ ਤੋਂ ਹੀਣੇ ਕਾਲ ਦੇ ਵੱਸ ਪਏ ਰਹਿੰਦੇ ਹਨ।

**ਓਇ ਫਿਰਿ ਫਿਰਿ ਜੋਨਿ ਭਵਾਈਅਹਿ; ਵਿਚਿ ਵਿਸਟਾ ਕਰਿ ਵਿਕਰਾਲ ॥**

ਉਹ ਮਨਮੁਖ ਚੌਰਾਸੀ ਲਖ ਜੂਨਾਂ ਦੇ ਫ਼ੇਰਿਆਂ ਵਿਚ ਬਾਰ ਬਾਰ ਭਵਾਏ = ਫਿਰਾਏ ਜਾਂਦੇ ਹਨ ਅਤੇ ਮਾਤਾ ਦੇ ਗਰਭ ਰੂਪੀ ਵਿਸ਼ਟਾ ਵਿਚ ਨਰਕਾਂ ਰੂਪੀ ਵਿਸ਼ਟਾ ਵਿਚ (ਵਿਕਰਾਲ) ਖ਼ਰਾਬ ਕੀਤੇ ਜਾਂਦੇ ਹਨ। ਉਹਨਾਂ ਨੂੰ (ਵਿਕਰਾਲ) ਭਿਆਨਕ ਕੀਤਾ ਜਾਂਦਾ ਹੈ। ਭਾਵ ਉਹਨਾਂ ਦੀ ਹਾਲਤ ਭਿਆਨਕ ਕੀਤੀ ਜਾਂਦੀ ਹੈ।

**ਓਨਾ ਪਾਸਿ ਦੁਆਸਿ ਨ ਭਿਟੀਐ; ਜਿਨ ਅੰਤਰਿ ਕ੍ਰੋਧੁ ਚੰਡਾਲ ॥੩॥**

ਉਹਨਾਂ ਦੇ ਆਸੇ, ਪਾਸੇ (ਪਾਸਿ ਦੁਆਸਿ) ਨੇੜੇ, ਤੇੜੇ ਜਾਂ ਆਲੇ-ਦੁਆਲੇ ਵੀ ਨਹੀਂ ਮਿਲਣਾ ਚਾਹੀਦਾ ਕਿਉਂਕਿ ਉਹਨਾਂ ਅੰਦਰ ਕਰੋਧ ਰੂਪੀ ਚੰਡਾਲ ਹੈ।

**ਦੂਸਰਾ ਅਰਥ :** ਉਹਨਾਂ ਦੇ ਪਾਸ (ਦੁਆਸਿ) ਦਵੈਤ ਦੀ ਆਸਾ ਹੈ। ਅਤੇ ਉਹਨਾਂ ਦੇ ਗਲ ਵਿਚ ਦਵੈਤ ਦੀ (ਪਾਸਿ) ਫਾਹੀ ਪਈ ਹੋਈ ਹੈ। ਉਹਨਾਂ ਦੇ ਅੰਦਰ ਕਰੋਧ ਰੂਪ ਚੰਡਾਲ ਦੇ ਹੋਣ ਕਰਕੇ ਉਹਨਾਂ ਨੂੰ ਨਹੀਂ ਮਿਲਣਾ ਚਾਹੀਦਾ।

**ਸਤਿਗੁਰੁ ਪੁਰਖੁ ਅੰਮ੍ਰਿਤ ਸਰੁ; ਵਡਭਾਗੀ ਨਾਵਹਿ ਆਇ ॥**

ਧੰਨ ਸ੍ਰੀ ਗੁਰੂ ਰਾਮਦਾਸ ਜੀ ਸੱਚੇ ਪਾਤਿਸ਼ਾਹ ਨੇ ਪਾਵਨ ਅੰਮ੍ਰਿਤਸਰ ਸਰੋਵਰ ਰਚਿਆ ਹੈ। ਵੱਡੇ ਭਾਗਾਂ ਵਾਲੇ ਆ ਕਰਕੇ ਇਸ਼ਨਾਨ ਕਰਦੇ ਹਨ।

**ਦੂਸਰਾ ਅਰਥ :** ਪੂਰਨ ਸਤਿਗੁਰੂ ਜੀ ਅੰਮ੍ਰਿਤ ਦਾ ਸਰੋਵਰ ਹਨ। ਵੱਡੇ ਭਾਗਾਂ ਵਾਲੇ ਗੁਰਸਿੱਖ ਸੰਗਤ ਵਿਚ ਆ ਕਰਕੇ ਸਰਵਣ, ਮੰਨਣ, ਨਿਧਿਆਸਣ ਰੂਪ ਇਸ਼ਨਾਨ ਕਰਦੇ ਹਨ।

**ਉਨ ਜਨਮ ਜਨਮ ਕੀ ਮੈਲੁ ਉਤਰੈ; ਨਿਰਮਲ ਨਾਮੁ ਦ੍ਰਿੜਾਇ ॥**

ਉਹਨਾਂ ਦੀ ਜਨਮਾਂ ਜਨਮਾਤਰਾਂ ਦੀ ਅਵਿੱਦਿਆ ਦੀ ਮੈਲ ਉਤਰ ਜਾਂਦੀ ਹੈ। ਜਦੋਂ ਗੁਰੂ ਜੀ (ਨਿਰਮਲ) ਉੱਜਲ ਨਾਮ ਨੂੰ ਹਿਰਦੇ ਵਿਚ ਦ੍ਰਿੜ ਕਰਾ ਦਿੰਦੇ ਹਨ।

**ਜਨ ਨਾਨਕ ਉਤਮ ਪਦੁ ਪਾਇਆ; ਸਤਿਗੁਰ ਕੀ ਲਿਵ ਲਾਇ ॥੪॥੨॥੬੬॥**

ਸਤਿਗੁਰੂ ਜੀ ਕਹਿੰਦੇ ਹਨ ਕਿ ਉਹਨਾਂ ਨੇ ਸੱਚੇ ਸਤਿਗੁਰਾਂ ਵਿਚ ਬਿਰਤੀ ਜੋੜ ਕਰਕੇ ਮਿਰਤੂ ਤੋਂ ਰਹਿਤ ਉੱਤਮ ਪਦ ਕੈਵਲ ਮੋਖਸ਼ ਨੂੰ ਪ੍ਰਾਪਤ ਕਰ ਲਿਆ ਹੈ।

## ਸਿਰੀਰਾਗੁ ਮਹਲਾ ੪ ॥

**ਗੁਣ ਗਾਵਾ ਗੁਣ ਵਿਥਰਾ ਗੁਣ ਬੋਲੀ ਮੇਰੀ ਮਾਇ ॥ ਗੁਰਮੁਖਿ ਸਜਣੁ ਗੁਣਕਾਰੀਆ ਮਿਲਿ ਸਜਣ ਹਰਿ ਗੁਣ ਗਾਇ ॥ ਹੀਰੈ ਹੀਰੁ ਮਿਲਿ ਬੇਧਿਆ ਰੰਗਿ ਚਲੂਲੈ ਨਾਇ ॥੧॥ ਮੇਰੇ ਗੋਵਿੰਦਾ ਗੁਣ ਗਾਵਾ ਤ੍ਰਿਪਤਿ ਮਨਿ ਹੋਇ ॥ ਅੰਤਰਿ ਪਿਆਸ ਹਰਿ ਨਾਮ ਕੀ ਗੁਰੁ ਤੁਸਿ ਮਿਲਾਵੈ ਸੋਇ ॥੧॥ ਰਹਾਉ ॥ ਮਨੁ ਰੰਗਹੁ ਵਡਭਾਗੀਹੋ ਗੁਰੁ ਤੁਠਾ ਕਰੇ ਪਸਾਉ ॥ ਗੁਰੁ ਨਾਮੁ ਦ੍ਰਿੜਾਏ ਰੰਗ ਸਿਉ ਹਉ ਸਤਿਗੁਰ ਕੈ ਬਲਿ ਜਾਉ ॥ ਬਿਨੁ ਸਤਿਗੁਰ ਹਰਿ ਨਾਮੁ ਨ ਲਭਈ ਲਖ ਕੋਟੀ ਕਰਮ ਕਮਾਉ ॥੨॥ ਬਿਨੁ ਭਾਗਾ ਸਤਿਗੁਰੁ ਨਾ ਮਿਲੈ ਘਰਿ ਬੈਠਿਆ ਨਿਕਟਿ ਨਿਤ ਪਾਸਿ ॥ ਅੰਤਰਿ ਅਗਿਆਨ ਦੁਖੁ ਭਰਮੁ ਹੈ ਵਿਚਿ ਪੜਦਾ ਦੂਰਿ ਪਈਆਸਿ ॥ ਬਿਨੁ ਸਤਿਗੁਰ ਭੇਟੇ ਕੰਚਨੁ ਨਾ ਥੀਐ ਮਨਮੁਖੁ ਲੋਹੁ ਬੂਡਾ ਬੇੜੀ ਪਾਸਿ ॥੩॥ ਸਤਿਗੁਰੁ ਬੋਹਿਥੁ ਹਰਿ ਨਾਵ ਹੈ ਕਿਤੁ ਬਿਧਿ ਚੜਿਆ ਜਾਇ ॥ ਸਤਿਗੁਰ ਕੈ ਭਾਣੈ ਜੋ ਚਲੈ ਵਿਚਿ ਬੋਹਿਥ ਬੈਠਾ ਆਇ ॥ ਧੰਨੁ ਧੰਨੁ ਵਡਭਾਗੀ ਨਾਨਕਾ ਜਿਨਾ ਸਤਿਗੁਰੁ ਲਏ ਮਿਲਾਇ ॥੪॥੩॥੬੭॥**

*(ਅੰਗ ੪੦)*

### ਗੁਣ ਗਾਵਾ ਗੁਣ ਵਿਥਰਾ; ਗੁਣ ਬੋਲੀ ਮੇਰੀ ਮਾਇ ॥

(ਮੇਰੀ ਮਾਇ) ਹੇ ਮੇਰੇ ਮਾਤਾ ਪਿਤਾ ਰੂਪ ਗੁਰੂ ਜੀ! ਜਾਂ: ਹੇ ਸੰਤ ਜਨੋ! ਆਪ ਕਿਰਪਾ ਕਰੋ। ਕਿ ਪਰਮੇਸ਼ਰ ਦੇ ਗੁਣਾਂ ਨੂੰ (ਗਾਵਾ) ਕੀਰਤਨ ਵਿਚ ਪਾ ਕਰਕੇ ਗਾਉਣਾ ਕਰੀਏ ਅਤੇ ਹਰੀ ਦੇ ਗੁਣਾਂ ਦਾ ਹੀ ਵਿਚਾਰ ਦੁਆਰਾ (ਵਿਥਰਾ) ਵਿਸਥਾਰ ਕਰੀਏ ਤੇ ਪ੍ਰਭੂ ਦੇ ਗੁਣਾਂ ਨੂੰ ਹੀ ਇਕੱਲੇ ਬੈਠ ਕਰਕੇ (ਬੋਲੀ) ਬੋਲੀਏ ਭਾਵ ਪੜ੍ਹੀਏ।

### ਗੁਰਮੁਖਿ ਸਜਣੁ ਗੁਣਕਾਰੀਆ; ਮਿਲਿ ਸਜਣ ਹਰਿ ਗੁਣ ਗਾਇ ॥

ਗੁਰਮੁਖ ਪਰਮੇਸ਼ਰ ਦੇ (ਸਜਣੁ) ਪਿਆਰੇ ਤੇ (ਗੁਣਕਾਰੀਆ) ਪਰਉਪਕਾਰੀ ਹੁੰਦੇ ਹਨ। ਅਥਵਾ: (ਗੁਣ) ਵਿਸ਼ੇ ਰੋਗ ਦੀ (ਕਾਰੀ) ਦਵਾਈ ਕਰਨ ਵਾਲੇ ਵੈਦ ਹੁੰਦੇ ਹਨ ਗੁਰਮੁਖ। (ਮਿਲਿ ਸਜਣ) ਉਹਨਾਂ ਸਜਣਾਂ ਪਿਆਰਿਆਂ ਨਾਲ ਮਿਲ ਕਰਕੇ ਹਰੀ ਦੇ ਗੁਣਾਂ ਨੂੰ ਗਾਇਨ ਕਰੀਏ।

### ਹੀਰੈ ਹੀਰੁ ਮਿਲਿ ਬੇਧਿਆ; ਰੰਗਿ ਚਲੂਲੈ ਨਾਇ ॥੧॥

ਜਿਨ੍ਹਾਂ ਨੇ ਹੀਰੇ ਨਾਮ ਨਾਲ ਹਰੀ ਪ੍ਰਮੇਸ਼ਰ ਨੂੰ ਬਿੰਨ੍ਹਿਆ ਹੈ, ਗੁਰਮੁਖਾਂ ਨਾਲ ਮਿਲ ਕਰਕੇ। ਅਥਵਾ: ਹੀਰੇ ਮਨ ਨੂੰ, ਹੀਰੇ ਨਾਮ ਨਾਲ ਜਿਨ੍ਹਾਂ ਨੇ ਬਿੰਨ੍ਹਿਆ ਹੈ, ਗੁਰਮੁਖਾਂ ਨਾਲ ਮਿਲਕੇ। ਉਹਨਾਂ ਨੂੰ ਨਾਮ ਦਾ (ਚਲੂਲੈ) ਗਾੜ੍ਹਾ ਰੰਗ ਚੂ ਚੂਹਾ ਚੜ੍ਹ ਗਿਆ ਹੈ।

### ਮੇਰੇ ਗੋਵਿੰਦਾ; ਗੁਣ ਗਾਵਾ ਤ੍ਰਿਪਤਿ ਮਨਿ ਹੋਇ ॥

ਹੇ ਮੇਰੇ ਗੋਬਿੰਦ ਪ੍ਰਮੇਸ਼ਰ ਜੀ! ਆਪ ਕਿਰਪਾ ਕਰੋ। ਜਿਸ ਕਰਕੇ ਮੈਂ ਪ੍ਰਭੂ ਦੇ ਗੁਣਾਂ ਨੂੰ ਗਾਉਣਾ ਕਰਾਂ। ਕਿਉਂਕਿ ਗੁਣ ਗਾਉਣ ਕਰਕੇ ਹੀ ਮਨ ਵਿਚ ਤ੍ਰਿਪਤੀ ਹੁੰਦੀ ਹੈ।

**ਅੰਤਰਿ ਪਿਆਸ ਹਰਿ ਨਾਮ ਕੀ; ਗੁਰੁ ਤੁਸਿ ਮਿਲਾਵੈ ਸੋਇ ॥੧॥ ਰਹਾਉ ॥**

ਮੇਰੇ ਅੰਦਰ ਹਰੀ ਦੇ ਨਾਮ ਦੀ ਪਿਆਸਾ ਹੈ। ਪਰ ਗੁਰੂ ਜੀ ਜਿਨ੍ਹਾਂ ਪਰ (ਤੁਸਿ) ਪ੍ਰਸੰਨ ਹੁੰਦੇ ਹਨ। ਉਹਨਾਂ ਨੂੰ ਨਾਮ ਦੁਆਰਾ ਪ੍ਰਮੇਸ਼ਰ ਨਾਲ ਮਿਲਾਉਂਦੇ ਹਨ।

**ਦੂਸਰਾ ਅਰਥ :** ਜਿਨ੍ਹਾਂ ਅੰਦਰ ਨਾਮ ਦੀ ਪਿਆਸ ਹੈ। ਗੁਰੂ ਸਾਹਿਬ ਉਨ੍ਹਾਂ ਨੂੰ ਪ੍ਰਸੰਨ ਹੋ ਕੇ ਮੇਲ ਲੈਂਦੇ ਹਨ।

**ਮਨੁ ਰੰਗਹੁ ਵਡਭਾਗੀਹੋ; ਗੁਰੁ ਤੁਠਾ ਕਰੇ ਪਸਾਉ ॥**

ਹੇ ਪਿਆਰੇ ਵਡਭਾਗੀ ਗੁਰਸਿੱਖੋ ਆਪਣੇ ਮਨ ਨੂੰ ਪ੍ਰੇਮ ਰੰਗ ਵਿਚ ਰੰਗਣਾ ਕਰੋ। ਤਦ ਗੁਰੂ ਜੀ (ਤੁਠਾ) ਪ੍ਰਸੰਨ ਹੋ ਕਰਕੇ ਨਾਮ ਦੀ (ਪਸਾਉ) ਦਾਤ ਕਰ ਦੇਣਗੇ। ਭਾਵ ਪ੍ਰਸੰਨ ਹੋ ਕੇ ਨਾਮ ਦਾਤ ਦੀ ਬਖ਼ਸ਼ਿਸ਼ ਕਰ ਦੇਣਗੇ।

**ਗੁਰੁ ਨਾਮੁ ਦ੍ਰਿੜਾਏ ਰੰਗ ਸਿਉ; ਹਉ ਸਤਿਗੁਰ ਕੈ ਬਲਿ ਜਾਉ ॥**

ਜਿਨ੍ਹਾਂ ਨੂੰ ਗੁਰੂ ਸਾਹਿਬ ਨਾਮ ਦ੍ਰਿੜ੍ਹ ਕਰਵਾ ਦਿੰਦੇ ਹਨ। ਉਹਨਾਂ ਨੂੰ (ਰੰਗ) ਅਨੰਦ ਦੇ ਸਹਿਤ ਕਰ ਦਿੰਦੇ ਹਨ। ਅਸੀਂ ਤਿਨ੍ਹਾਂ ਸਤਿਗੁਰਾਂ ਤੋਂ ਬਲਿਹਾਰ ਜਾਂਦੇ ਹਾਂ।

**ਬਿਨੁ ਸਤਿਗੁਰ ਹਰਿ ਨਾਮੁ ਨ ਲਭਈ; ਲਖ ਕੋਟੀ ਕਰਮ ਕਮਾਉ ॥੨॥**

ਬਿਨਾਂ ਸਤਿਗੁਰਾਂ ਤੋਂ ਹਰੀ ਦਾ ਨਾਮ ਕਿਸੇ ਪਾਸੋਂ ਨਹੀਂ ਲੱਭਦਾ ਹੈ। ਭਾਵੇਂ ਲੱਖਾਂ ਕਰੋੜਾਂ ਹੀ ਨਿੱਤ ਨਮਿੱਤ ਕਰਮਾਂ ਤੇ ਸਾਧਨਾਂ ਨੂੰ ਕਮਾਉਣਾ ਕਰੇ।

**ਬਿਨੁ ਭਾਗਾ ਸਤਿਗੁਰੁ ਨਾ ਮਿਲੈ; ਘਰਿ ਬੈਠਿਆ ਨਿਕਟਿ ਨਿਤ ਪਾਸਿ ॥**

ਬਿਨਾਂ ਨਿਸ਼ਕਾਮ ਕਰਮਾਂ ਦੇ ਕੀਤੇ ਤੋਂ ਸਤਿਗੁਰੂ ਜੀ ਭਾਵੇਂ ਘਰ ਹੀ ਨੇੜੇ ਰੋਜ਼ ਬੈਠੇ ਹੋਣ। ਪਰ ਪ੍ਰਾਪਤ ਨਹੀਂ ਹੁੰਦੇ ਹਨ। ਜਿਵੇਂ ਪ੍ਰਿਥੀਆ ਸ੍ਰੀ ਗੁਰੂ ਰਾਮਦਾਸ ਜੀ ਦੇ ਪਾਸ ਵਸਦਾ ਸੀ। ਐਸੇ ਧੀਰਮੱਲ, ਰਾਮਰਾਇ ਆਦਿਕ ਗੁਰਾਂ ਦੇ ਪਾਸ ਹੀ ਵਸਦੇ ਸਨ।

**ਦੂਸਰਾ ਅਰਥ :** ਬਿਨਾਂ ਭਾਗਾਂ ਤੋਂ ਸਤਿਗੁਰੂ ਨਹੀਂ ਮਿਲਦੇ ਹਨ। ਬਿਨਾਂ ਗੁਰਾਂ ਤੋਂ ਪ੍ਰਭੂ ਨਹੀਂ ਮਿਲਦਾ। ਭਾਵੇਂ (ਘਰਿ) ਹਿਰਦੇ ਵਿਚ ਇਸਥਿਤ ਨੇੜੇ ਹੀ (ਪਾਸਿ) ਅੰਗ ਸੰਗ ਹੈ।

**ਅੰਤਰਿ ਅਗਿਆਨ ਦੁਖੁ ਭਰਮੁ ਹੈ; ਵਿਚਿ ਪੜਦਾ, ਦੂਰਿ ਪਈਆਸਿ ॥**

*(ਪੜਦਾ ਪੋਲਾ ਬੋਲੋ)*

ਕਿਉਂਕਿ ਜੀਵਾਂ ਅੰਦਰ ਅਗਿਆਨ ਦਾ ਦੁਖ ਹੈ ਤੇ ਭਰਮ ਹੈ। ਹਿਰਦੇ ਵਿਚ ਦਵੈਤ ਦਾ ਪੜਦਾ ਹੈ। ਇਸ ਕਰਕੇ ਉਹਨਾਂ ਜੀਵਾਂ ਨੂੰ ਪਰਮੇਸ਼ਰ ਦੂਰ (ਪਈਆਸਿ) ਪ੍ਰਤੀਤ ਹੁੰਦਾ ਹੈ। ਉਹ ਪਰਮੇਸ਼ਰ ਤੋਂ ਦੂਰ ਹੋ ਕਰਕੇ ਨਰਕਾਂ ਵਿਚ ਪਏ ਰਹਿੰਦੇ ਹਨ।

**ਬਿਨੁ ਸਤਿਗੁਰ ਭੇਟੇ ਕੰਚਨੁ ਨਾ ਥੀਐ ਮਨਮੁਖੁ ਲੋਹੁ ਬੂਡਾ ਬੇੜੀ ਪਾਸਿ ॥੩॥**

ਬਿਨਾਂ ਸਤਿਗੁਰਾਂ ਦੇ ਮਿਲੇ ਤੋਂ (ਕੰਚਨੁ) ਸੋਨੇ ਦੀ ਤਰ੍ਹਾਂ ਮਨ ਸੁੱਧ ਨਹੀਂ ਹੁੰਦਾ ਹੈ। (ਮਨਮੁਖੁ ਲੋਹੁ) ਮਨਮੁਖ ਲੋਹੇ ਵੱਤ ਲੋਭੀ ਹਨ। ਭਾਵੇਂ ਉਹ ਭਗਤੀ ਰੂਪ ਸੰਗਤ ਰੂਪੀ ਬੇੜੀ ਦੇ ਪਾਸ ਹੀ ਰਹਿੰਦੇ ਹਨ। ਪਰ ਫੇਰ ਵੀ ਸੰਸਾਰ ਸਮੁੰਦਰ ਵਿਚ ਡੁੱਬਦੇ ਹਨ।

## ਸਾਖੀ—ਪਾਰਸ ਦੀ

ਦਸਵੇਂ ਪਾਤਿਸ਼ਾਹ ਜੀ ਦੇ ਪਾਵਨ ਚਰਨਾਂ ਵਿਚ ਸ੍ਰੀ ਅਨੰਦਪੁਰ ਸਾਹਿਬ ਵਿਖੇ ਇੱਕ ਸਿੱਖ ਪਾਰਸ ਲੈ ਕਰਕੇ ਆਇਆ। ਪਾਰਸ ਦੀ ਵੱਟੀ ਮੋਮੀਂ ਕਾਗਜ ਵਿਚ ਲਪੇਟ ਕਰਕੇ, ਲੋਹੇ ਦੀ ਡੱਬੀ ਵਿਚ ਬੰਦ ਕੀਤਾ ਹੋਇਆ ਸੀ। ਸਿੱਖ ਨੇ ਹਜ਼ੂਰ ਦੇ ਚਰਨਾਂ ਵਿਚ ਬੇਨਤੀ ਕੀਤੀ ਮਹਾਰਾਜ ਜੀ ਇਹ ਪਾਰਸ ਸਾਡੇ ਖਾਨਦਾਨ ਵਿਚ ਤਿੰਨ ਪੁਸਤਾਂ ਤੋਂ ਚਲਿਆ ਆਉਂਦਾ। ਪਰ ਹੁਣ ਆਪ ਜੀ ਨੂੰ ਜੰਗਾਂ-ਜੁੱਧਾਂ ਦੀ ਭੀੜਾ ਸਮੇਂ ਮਾਇਆ ਦੀ ਲੋੜ ਹੈ। ਇਸ ਕਰਕੇ ਲੈ ਕੇ ਆਇਆ ਹਾਂ। ਅਸੀਂ ਇਸਨੂੰ ਲੁਕੋ ਕੇ ਰੱਖਿਆ ਸਰਕਾਰ ਤੋਂ ਡਰਦਿਆਂ ਹੋਇਆਂ। ਬਾਹਰ ਨਹੀਂ ਕੱਢਿਆ। ਪਰ ਹੁਣ ਆਪ ਵਰਤ ਲਓ। ਆਪ ਜੀ ਲੋਹੇ ਆਦਿ ਧਾਤ ਨੂੰ ਲਾ ਕਰਕੇ ਸੋਨਾਂ ਬਣਾ ਸਕਦੇ ਹੋ। ਇਹ ਗੱਲ ਸੁਣ ਕੇ ਹਜ਼ੂਰੀ ਸੇਵਾਦਾਰ ਭਾਈ ਆਲਮ ਸਿੰਘ ਜੀ ਨੇ ਕਿਹਾ ਭਾਈ ਇਸ ਪਾਰਸ ਤੋਂ ਤੇਰੀ ਡੱਬੀ ਤਾਂ ਸੋਨੇ ਦੀ ਬਣੀ ਨਹੀਂ। ਤਾਂ ਸਿੱਖ ਨੇ ਕਿਹਾ ਜੀ ਇਸ ਦੇ ਉਦਾਲੇ ਕਾਗਜ਼ ਲਪੇਟਿਆ ਹੋਣ ਕਰਕੇ ਸੋਨੇ ਦੀ ਨਹੀਂ ਬਣੀ। ਉਸੇ ਵਕਤ ਸਿੱਖ ਨੇ ਕਾਗਜ਼ ਲਾਹ ਕੇ ਡੱਬੀ ਨੂੰ ਛੁਹਾ ਦਿੱਤਾ ਤਾਂ ਡੱਬੀ ਸੋਨੇ ਦੀ ਬਣ ਗਈ। ਸਤਿਗੁਰੂ ਜੀ ਨੇ ਸਾਰਾ ਕੁਝ ਦੇਖ ਕਰਕੇ ਬਚਨ ਕੀਤਾ। ਕਿ ਭਾਈ ਸਾਡਾ ਤਾਂ ਸਰੀਰ ਹੀ ਸੋਨਾਂ ਹੈ। ਸਤਿਗੁਰਾਂ ਨੇ ਨਿਗਾ ਪਾ ਕਰਕੇ ਸਾਰੀ ਧਰਤੀ ਸੋਨੇ ਦੀ ਬਣਾ ਦਿੱਤੀ। ਕਹਿੰਦੇ ਵੇਖ ਲੈ ਸਾਰਾ ਸੋਨਾਂ ਹੀ ਬਣ ਗਿਆ ਹੈ। ਸਿੱਖ ਨੇ ਨਿੰਮ੍ਰਤਾ ਵਿਚ ਆ ਕਰਕੇ ਬੇਨਤੀ ਕੀਤੀ ਮਹਾਰਾਜ ਐਨੀਂ ਸ਼ਕਤੀ ਹੁੰਦਿਆਂ ਕਿਉਂ ਨਹੀਂ ਦਿਖਾਉਂਦੇ। ਤਾਂ ਹਜ਼ੂਰ ਨੇ ਕਿਹਾ ਭਾਈ ਭਾਣਾ ਮੰਨਦੇ ਹਾਂ। ਇਸੇ ਤਰ੍ਹਾਂ ਤਿੰਨ ਪੁਸ਼ਤਾਂ ਦੀ ਤਰ੍ਹਾਂ ਤਿੰਨ ਦੇਹਾਂ, ਸੂਖਮ, ਸਥੂਲ, ਆਦਿ ਦੇਹਾਂ ਰੂਪ ਡੱਬੀ ਵਿਚ ਨਾਮ ਪਾਰਸ ਪਿਆ ਹੈ। ਕਪਟ ਕਰਨ ਰੂਪ ਕਾਗਜ਼ ਹੈ। ਪਰ ਜਦੋਂ ਗੁਰੂ ਸਾਹਿਬ ਜੀ ਅਗਿਆਨ ਦਾ ਪੜਦਾ ਦੂਰ ਕਰ ਦੇਣ ਤਾਂ ਸੋਨੇ ਵੱਤ ਸ਼ੁੱਧ ਹੋ ਜਾਈਦਾ ਹੈ ਅਤੇ ਕਪਟ ਰੂਪ ਕਾਗਜ਼ ਵੀ ਲਾਹ ਦੇਂਦੇ ਹਨ।

**ਸਤਿਗੁਰੁ ਬੋਹਿਥੁ ਹਰਿ ਨਾਵ ਹੈ; ਕਿਤੁ ਬਿਧਿ ਚੜਿਆ ਜਾਇ ॥**

ਸਤਿਗੁਰਾਂ ਦੇ ਪਾਸ ਹਰੀ ਦਾ ਨਾਮ ਰੂਪੀ ਜਹਾਜ਼ ਹੈ। ਗਿਆਨ ਰੂਪੀ ਜਹਾਜ਼ ਹੈ। ਪਰੇਮ ਦਾ ਤੁਲਹਾ ਹੈ। ਭਗਤੀ ਦੀ ਬੇੜੀ ਹੈ।

ਪ੍ਰਸ਼ਨ : ਉਸ ਜਹਾਜ਼ ਤੇ ਕਿਹੜੀ ਬਿਧੀ ਨਾਲ ਚੜ੍ਹਿਆ ਜਾਵੇ ?

**ਸਤਿਗੁਰ ਕੈ ਭਾਣੈ ਜੋ ਚਲੈ; ਵਿਚਿ ਬੋਹਿਥ ਬੈਠਾ ਆਇ ॥**

ਉੱਤਰ : ਜੋ ਗੁਰੂ ਸਾਹਿਬ ਦੇ ਭਾਣੇ ਅਨੁਸਾਰ ਚਲਦਾ ਹੈ। ਉਹੋ ਹੀ ਗੁਰਸਿੱਖੀ ਰੂਪੀ ਜਹਾਜ਼ ਵਿਚ ਬੈਠਦਾ ਹੈ। ਅੰਮ੍ਰਿਤ ਛਕ ਕਰਕੇ ਖੰਡੇ ਬਾਟੇ ਦਾ।

**ਧੰਨੁ ਧੰਨੁ ਵਡਭਾਗੀ ਨਾਨਕਾ; ਜਿਨਾ ਸਤਿਗੁਰੁ ਲਏ ਮਿਲਾਇ ॥੪॥੩॥੬੭॥**

ਸਤਿਗੁਰੂ ਜੀ ਫ਼ੁਰਮਾਉਂਦੇ ਹਨ ਕਿ ਉਹ ਗੁਰਸਿਖ ਵੱਡੇ ਭਾਗਾਂ ਵਾਲੇ ਮਨ, ਬਾਣੀ, ਸਰੀਰ, ਕਰਕੇ ਤਿੰਨੇ ਕਾਲ ਧੰਨ ਹਨ। ਅਥਵਾ : ਉਹਨਾਂ ਦੇ ਮਾਤਾ ਪਿਤਾ ਵੀ ਧੰਨ ਹਨ। ਜਿਨ੍ਹਾਂ ਨੂੰ ਸਤਿਗੁਰੂ ਜੀ ਨੇ ਮੇਲ ਲਿਆ ਹੈ।

## ਸਿਰੀਰਾਗੁ ਮਹਲਾ ੪ ॥

ਹਉ ਪੰਥੁ ਦਸਾਈ ਨਿਤ ਖੜੀ ਕੋਈ ਪ੍ਰਭੁ ਦਸੇ ਤਿਨਿ ਜਾਉ ॥ ਜਿਨੀ ਮੇਰਾ ਪਿਆਰਾ ਰਾਵਿਆ ਤਿਨ ਪੀਛੈ ਲਾਗਿ ਫਿਰਾਉ ॥ ਕਰਿ ਮਿੰਨਤਿ ਕਰਿ ਜੋਦੜੀ ਮੈ ਪ੍ਰਭੁ ਮਿਲਣੈ ਕਾ ਚਾਉ ॥੧॥ ਮੇਰੇ ਭਾਈ ਜਨਾ ਕੋਈ ਮੋ ਕਉ ਹਰਿ ਪ੍ਰਭੁ ਮੇਲਿ ਮਿਲਾਇ ॥ ਹਉ ਸਤਿਗੁਰ ਵਿਟਹੁ ਵਾਰਿਆ ਜਿਨਿ ਹਰਿ ਪ੍ਰਭੁ ਦੀਆ ਦਿਖਾਇ ॥੧॥ ਰਹਾਉ ॥ ਹੋਇ ਨਿਮਾਣੀ ਢਹਿ ਪਵਾ ਪੂਰੇ ਸਤਿਗੁਰ ਪਾਸਿ ॥ ਨਿਮਾਣਿਆ ਗੁਰੁ ਮਾਣੁ ਹੈ ਗੁਰੁ ਸਤਿਗੁਰੁ ਕਰੇ ਸਾਬਾਸਿ ॥ ਹਉ ਗੁਰੁ ਸਾਲਾਹਿ ਨ ਰਜਊ ਮੈ ਮੇਲੇ ਹਰਿ ਪ੍ਰਭੁ ਪਾਸਿ ॥੨॥ ਸਤਿਗੁਰ ਨੋ ਸਭ ਕੋ ਲੋਚਦਾ ਜੇਤਾ ਜਗਤੁ ਸਭੁ ਕੋਇ ॥ ਬਿਨੁ ਭਾਗਾ ਦਰਸਨੁ ਨਾ ਥੀਐ ਭਾਗਹੀਣ ਬਹਿ ਰੋਇ ॥ ਜੋ ਹਰਿ ਪ੍ਰਭ ਭਾਣਾ ਸੋ ਥੀਆ ਧੁਰਿ ਲਿਖਿਆ ਨ ਮੇਟੈ ਕੋਇ ॥੩॥ ਆਪੇ ਸਤਿਗੁਰੁ ਆਪਿ ਹਰਿ ਆਪੇ ਮੇਲਿ ਮਿਲਾਇ ॥ ਆਪਿ ਦਇਆ ਕਰਿ ਮੇਲਸੀ ਗੁਰ ਸਤਿਗੁਰ ਪੀਛੈ ਪਾਇ ॥ ਸਭੁ ਜਗਜੀਵਨੁ ਜਗਿ ਆਪਿ ਹੈ ਨਾਨਕ ਜਲੁ ਜਲਹਿ ਸਮਾਇ ॥੪॥੪॥੬੮॥

*(ਅੰਗ ੪੧)*

**ਉਥਾਨਕਾ :** ਜਿਹੜੇ ਸਿਆਣੇ ਪੁਰਸ਼ ਸਤਿਗੁਰਾਂ ਦੇ ਪੂਜਨੀਕ ਮਾਤਾ ਦਇਆ ਕੌਰ ਜੀ ਦੇ ਕਹਿਣ ਤੋਂ ਸ੍ਰੀ ਗੁਰੂ ਰਾਮਦਾਸ ਜੀ ਨੂੰ ਵੈਰਾਗ ਸਹਿਤ ਦੇਖ ਕੇ ਸਮਝਾਉਣ ਆਏ ਸਨ। ਉਹਨਾਂ ਨੂੰ ਗੁਰੂ ਸਾਹਿਬ ਉਪਦੇਸ਼ ਦਿੰਦੇ ਹਨ। ਹੇ ਭਰਾਵੋ, ਮਹਾਂਪੁਰਖੋ ! ਅਸੀਂ ਤਾਂ ਪ੍ਰਮੇਸ਼ਰ ਅੱਗੇ ਅਧਿਕਾਰੀ ਬਣ ਕੇ ਐਸੇ ਬੇਨਤੀਆਂ ਕਰਦੇ ਹਾਂ।

**ਹਉ ਪੰਥੁ ਦਸਾਈ ਨਿਤ ਖੜੀ; ਕੋਈ ਪ੍ਰਭੁ ਦਸੇ ਤਿਨਿ ਜਾਉ ॥**

ਅਸੀਂ ਤਾਂ ਭਾਉ ਭਗਤੀ ਦਾ (ਪੰਥ) ਰਸਤਾ, ਪ੍ਰੇਮ ਦਾ ਰਸਤਾ, ਹਰ ਰੋਜ਼ ਸਮੈਹਿਤ ਚਿਤ ਹੋਣ ਰੂਪ ਖੜ੍ਹ ਕਰਕੇ (ਦਸਾਈ) ਪੁੱਛਦੇ ਹਾਂ।

**ਦੂਸਰਾ ਅਰਥ :** ਜਗਿਆਸੂ ਰੂਪ ਇਸਤਰੀ ਬੇਨਤੀ ਕਰਦੀ ਹੈ ਕਿ ਮੈਂ ਸਮੈਹਿਤ ਚਿਤ ਹੋ ਕੇ ਪ੍ਰੇਮਾ ਭਗਤੀ ਦਾ ਰਸਤਾ ਪੁੱਛਦੀ ਹਾਂ।

**ਪ੍ਰਮਾਣ :** **[ਪੰਥਾ ਪ੍ਰੇਮ ਨ ਜਾਣਈ ਭੂਲੀ ਫਿਰੈ ਗਵਾਰਿ ॥**
**ਨਾਨਕ ਹਰਿ ਬਿਸਰਾਇ ਕੈ ਪਉਦੇ ਨਰਕਿ ਅੰਧ੍ਯਾਰ ॥]** (ਅੰਗ ੧੪੨੬)
**[ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭੁ ਪਾਇਓ ॥]** (ਦਸਮ ਗ੍ਰੰਥ)

(ਕੋਈ ਪ੍ਰਭੁ) ਜੇ ਕੋਈ ਵੀ ਚੌਹਾਂ ਵਰਨਾਂ ਵਿੱਚੋਂ ਭਗਤ ਜਨ ਹਰੀ ਦਾ ਪਿਆਰਾ ਰਸਤਾ ਦੱਸੇ। ਤਾਂ ਮੈਂ ਤਿਨ੍ਹਾਂ ਪਾਸ (ਜਾਉ) ਜਾਵਾਂ।

**ਪ੍ਰਮਾਣ :** **[ਇਕੁ ਅਧੁ ਨਾਇ ਰਸੀਅੜਾ ਕਾ ਵਿਰਲੀ ਜਾਇ ਵੁਠੀ ॥੩॥]** (ਅੰਗ ੨੧੮)
**[ਕੋਟਨ ਮੈ ਨਾਨਕ ਕੋਊ ਨਾਰਾਇਨੁ ਜਿਹ ਚੀਤਿ ॥]** (ਅੰਗ ੧੪੨੭)
**[ਕਹਤਿਅਹ ਕਹਤੀ ਸੁਣੀ ਰਹਤ ਕੋ ਖੁਸੀ ਨ ਆਯਉ ॥]** (ਅੰਗ ੧੩੯੬)

**ਜਿਨੀ ਮੇਰਾ ਪਿਆਰਾ ਰਾਵਿਆ; ਤਿਨ ਪੀਛੈ ਲਾਗਿ ਫਿਰਾਉ ॥**

ਜਿਨ੍ਹਾਂ ਨੇ ਮੇਰੇ ਪਿਆਰੇ ਪ੍ਰਮੇਸ਼ਰ ਨੂੰ (ਰਾਵਿਆ) ਉਚਾਰਿਆ ਹੈ। ਤਿਨ੍ਹਾਂ ਦੇ ਪਿੱਛੇ ਲੱਗ ਕਰਕੇ ਮੈਂ ਫਿਰਦਾ ਹਾਂ। ਤਿਨ੍ਹਾਂ ਪਿਆਰਿਆਂ ਦੀ ਸੰਗਤ ਦੀ (ਲਾਗਿ) ਲਾਗ ਕਰਕੇ। ਅਮਲਾਂ ਫੀਮਾਂ ਆਦਿ ਦੀ ਲਾਗ ਤੋਂ (ਫਿਰਾਉ) ਫਿਰ ਜਾਈਦਾ ਹੈ। ਭਾਵ ਹਟ ਜਾਈਦਾ ਹੈ।

ਪ੍ਰਮਾਣ : [**ਜੋ ਪ੍ਰਭ ਕੀ ਹਰਿ ਕਥਾ ਸੁਨਾਵੈ ਅਨਦਿਨੁ ਫਿਰਉ ਤਿਸੁ ਪਿਛੈ ਵਿਰਾਗੀ ॥**] (ਅੰਗ ੨੦੪)

**ਕਰਿ ਮਿੰਨਤਿ ਕਰਿ ਜੋਦੜੀ; ਮੈ ਪ੍ਰਭੁ ਮਿਲਣੈ ਕਾ ਚਾਉ ॥੧॥**

ਉਹਨਾਂ ਸੰਤਾਂ ਅੱਗੇ (ਮਿੰਨਤਿ) ਮਿੰਨਤਾਂ = ਬੇਨਤੀਆਂ ਕਰੀਏ। (ਜੋਦੜੀ) ਮਿਹਨਤਾਂ ਸਾਧਨਾਂ ਦੀਆਂ ਕਰੀਏ।

## ਸਾਖੀ—ਸਾਖੀ ਭਗਤ ਫ਼ਰੀਦ ਜੀ ਦੀ

ਜਦੋਂ ਮਾਤਾ ਨੇ ਕਿਹਾ, "ਫ਼ਰੀਦ ! ਨਿਮਾਜ਼ ਪੜ੍ਹਿਆ ਕਰ।" ਇਸਨੇ ਬੱਚਿਆਂ ਦੇ ਸੁਭਾਅ ਮੁਤਾਬਿਕ ਪੁੱਛਿਆ, "ਮਾਤਾ ! ਜਿਹੜਾ ਨਿਮਾਜ਼ ਪੜ੍ਹੇ, ਉਸਨੂੰ ਕੀ ਮਿਲਦਾ ਹੈ ?" ਮਾਤਾ ਨੇ ਕਿਹਾ, "ਖ਼ੁਦਾ ਉਸਨੂੰ ਸ਼ੱਕਰ ਦਿੰਦਾ ਹੈ।" ਇਉਂ ਮਾਤਾ ਹਰ ਰੋਜ਼ ਪਹਿਲਾਂ ਹੀ ਮੁਸੱਲੇ ਹੇਠ ਸ਼ੱਕਰ ਦੀ ਪੁੜੀ ਰੱਖ ਦਿਆ ਕਰੇ ਤੇ ਜਦੋਂ ਨਿਮਾਜ਼ ਪੜ੍ਹ ਕੇ ਹਟਿਆ ਕਰਨ, ਤਾਂ ਉਦੋਂ ਫ਼ਰੀਦ ਸਾਹਿਬ ਨੂੰ ਸ਼ੱਕਰ ਦੀ ਪੁੜੀ ਮਿਲ ਜਾਇਆ ਕਰੇ। ਬਹੁਤ ਸਮਾਂ ਐਸਾ ਹੁੰਦਾ ਰਿਹਾ। ਇਕ ਦਿਨ ਦੀ ਗੱਲ ਹੈ ਕਿ ਮਾਤਾ ਨੂੰ ਸ਼ੱਕਰ ਰੱਖਣ ਦਾ ਚੇਤਾ ਭੁੱਲ ਗਿਆ। ਉਧਰੋਂ ਫ਼ਰੀਦ ਸਾਹਿਬ ਮੁਸੱਲਾ ਚੁੱਕ ਕੇ ਸ਼ੱਕਰ ਵੇਖਣ ਲੱਗੇ ਤਾਂ ਖ਼ੁਦਾ ਨੇ ਐਸੀ ਕਿਰਪਾ ਕੀਤੀ ਕਿ ਮੁਸੱਲੇ ਹੇਠ ਸ਼ੱਕਰ ਹੀ ਸ਼ੱਕਰ ਵਿਛਾ ਦਿੱਤੀ। ਫ਼ਰੀਦ ਖਾਂਦਾ-ਖਾਂਦਾ ਰੱਜ ਗਿਆ, ਚੁੱਕਦਾ-ਚੁੱਕਦਾ ਹੰਭ ਗਿਆ, ਮੂੰਹ ਮੁੜ ਗਿਆ। ਜਦ ਦੂਜੇ ਦਿਨ ਮਾਂ ਨੇ ਫਿਰ ਸ਼ੱਕਰ ਰੱਖੀ ਤਾਂ ਕਹਿਣ ਲੱਗੇ, "ਮਾਤਾ ! ਮੈਂ ਸ਼ੱਕਰ ਨਹੀਂ ਖਾਣੀ, ਮੈਂ ਤਾਂ ਖੰਡ ਖਾਣੀ ਹੈ।" ਇਉਂ ਖੰਡ, ਮਿਸ਼ਰੀ, ਸ਼ਹਿਦ ਆਦਿਕ ਸਾਰੇ ਮਿੱਠੇ ਖਵਾ-ਖਵਾ ਕੇ ਮਾਤਾ ਨੇ ਪ੍ਰਮੇਸ਼ਰ ਦਾ ਨਿਮਾਜ਼ੀ ਬਣਾਇਆ।

੧੨ ਸਾਲ ਤਪ ਕਰਦਿਆਂ ਦਰੱਖ਼ਤ ਦੇ ਪੱਤਰੇ ਧੂਹ-ਧੂਹ ਕੇ ਖਾਂਦਾ ਰਿਹਾ। ਸਿਰ ਵਿਚ ਲੀਖਾਂ ਪਈਆਂ ਸਨ, ਕੱਢਣ ਲੱਗਿਆਂ ਮਾਤਾ ਨੇ ਜਦੋਂ ਕੇਸ ਖਿੱਚੇ, ਤਾਂ ਸੀ ! ਸੀ ! ਕਰਨ ਲੱਗਾ, ਮਾਤਾ ਨੇ ਕਿਹਾ, "ਜਿਨ੍ਹਾਂ ਦਰੱਖ਼ਤਾਂ ਦੇ ਫਲ ਅਤੇ ਪੱਤਰੇ ਧੂਹ ਕੇ ਖਾਂਦਾ ਰਿਹਾ ਹੈਂ, ਕੀ ਉਨ੍ਹਾਂ ਨੂੰ ਪੀੜ ਨਹੀਂ ਹੋਈ ਹੋਵੇਗੀ ?" ਤਾਂ ਉਸ ਦਿਨ ਤੋਂ ਪ੍ਰਣ ਕਰ ਲਿਆ ਕਿ ਮੈਂ ਅੱਗੇ ਵਾਸਤੇ ਟਾਹਣੀ ਨਾਲੋਂ ਫਲ ਅਤੇ ਪੱਤਰੇ ਤੋੜ ਕੇ ਨਹੀਂ ਖਾਣੇ, ਜਿਹੜੇ ਧਰਤੀ 'ਤੇ ਡਿੱਗੇ ਹੋਇਆ ਕਰਨਗੇ, ਉਨ੍ਹਾਂ ਨੂੰ ਹੀ ਖਾਇਆ ਕਰਾਂਗਾ। ਏਸ ਪ੍ਰਕਾਰ ੧੨ ਸਾਲ ਗਲ 'ਚ ਕਾਠ ਦੀ ਰੋਟੀ ਬੰਨ੍ਹ ਕੇ ਫਿਰਦੇ ਰਹੇ, ਜੇ ਕੋਈ ਫਲ-ਫੁੱਲ ਮਿਲੇ ਖਾ ਲੈਣਾ, ਪਰ ਜੇ ਕਿਸੇ ਨੇ ਪੁੱਛਣਾ ਤਾਂ ਕਹਿਣਾ ਕੁਝ ਬੰਨ੍ਹੀ, ਕੁਝ ਖਾਧੀ ਹੈ। ਜਦੋਂ ਬਹੁਤ ਭੁੱਖ ਲੱਗੇ ਤਾਂ ਕਾਠ 'ਤੇ ਹੀ ਦੋ ਚਾਰ ਬੁਰਕੀਆਂ ਮਾਰ ਛੱਡਣੀਆਂ। ਇਉਂ ਬੜਾ ਸੰਕੋਚ ਰੱਖ ਕੇ ਸਮਾਂ ਗੁਜ਼ਾਰਿਆ। ਫਿਰ ਪਾਕਪਟਨ ਸ਼ਹਿਰ ਦੇ ਬਾਹਰਵਾਰ ਉਜਾੜ ਵਿਚ ਇਕ ਖੂਹ ਤੇ ੧੨ ਸਾਲ ਲਮਕ ਕੇ ਤਪੱਸਿਆ ਕਰਦੇ ਰਹੇ। ਉਸੇ ਖੂਹ 'ਤੇ ਹੀ ਕਾਂਵਾਂ ਨੇ ਠੂੰਗੇ ਮਾਰੇ ਸਨ।

੩੬ ਸਾਲ ਸਖ਼ਤ ਮਿਹਨਤ ਕਰਨ ਤੋਂ ਬਾਅਦ, ਫਿਰ ਲਗਾਤਾਰ ੧੨ ਸਾਲ ਮੁਰਸ਼ਦ ਸ਼ਾਹ ਸ਼ਰਫ਼ (ਖ਼ੁਆਜਾ ਬਖਤਿਆਰ ਕਾਕੀ) ਦੀ ਸੇਵਾ ਕਰਕੇ ਪੂਰਨ ਭਗਤ ਹੋਏ। ਸ਼ਾਹ ਸ਼ਰਫ਼ ਬਿਰਧ ਹੋਣ ਕਰਕੇ, ਫ਼ਰੀਦ ਸਾਹਿਬ ਹਰ ਰੋਜ਼ ਪਹਿਰ ਰਾਤ ਰਹਿੰਦੀ ਤੋਂ ਅੰਮ੍ਰਿਤ ਵੇਲੇ ਪਾਣੀ ਗਰਮ ਕਰਕੇ, ਉਨ੍ਹਾਂ ਦਾ ਇਸ਼ਨਾਨ ਕਰਾਇਆ ਕਰਦੇ ਸਨ। ਜਦੋਂ ਐਨ੍ਹ ਬਾਰ੍ਹਵਾਂ ਸਾਲ ਪੂਰਾ ਹੋਣ 'ਤੇ ਆਇਆ ਤਾਂ ਇਕ ਦਿਨ

ਬੜਾ ਮੀਂਹ ਪੈ ਰਿਹਾ ਸੀ, ਗੋਹਿਆਂ ਵਿਚ ਰੱਖੀ ਹੋਈ ਰਾਤ ਦੀ ਅੱਗ ਬੁਝ ਗਈ (ਕਿਉਂਕਿ ਉਸ ਸਮੇਂ ਡੱਬੀ ਦੀਆਂ ਤੀਲ੍ਹਾਂ ਤਾਂ ਹੁੰਦੀਆਂ ਨਹੀਂ ਸਨ), ਤੇ ਕਿਤੇ ਲਾਗੇ ਬੰਨਿਓ ਵੀ ਅੱਗ ਨਾ ਮਿਲੀ। ਸੋਚਿਆ ਕਿ ਅੱਜ ਮੇਰੇ ਪਾਸ ਹੋਣ ਦਾ ਦਿਨ ਹੈ, ਅੱਗ ਕਿਤੋਂ ਮਿਲਦੀ ਨਹੀਂ, ਕੀ ਕਰਾਂ! ਇਸ਼ਨਾਨ ਕਰਾਉਣ ਦਾ ਵਕਤ ਖੁੰਝਦਾ ਜਾ ਰਿਹਾ ਹੈ। ਇਉਂ ਸੋਚਦਿਆਂ ਜਦ ਚਾਰ-ਚੁਫ਼ੇਰੇ ਨਜ਼ਰ ਫ਼ੇਰੀ ਤਾਂ ਬਹੁਤ ਦੂਰ ਪਾਕਪਟਨ ਸ਼ਹਿਰ ਵਿਚ ਇਕ ਦੀਵਾਂ ਬਲਦਾ ਦਿਸਿਆ। ਬਹੁਤ ਜ਼ੋਰਦਾਰ ਮੀਂਹ ਵਿਚ ਵੀ ਉਥੋਂ ਅੱਗ ਲੈਣ ਲਈ ਤੁਰ ਪਏ, ਤਾਂ ਕੀ ਵੇਖਿਆ ਕਿ ਉਹ ਤਾਂ ਵੇਸਵਾ ਦਾ ਘਰ ਹੈ, ਸੰਕੋਚਦਿਆਂ ਹੋਇਆਂ ਕਿਹਾ, "ਬੀਬੀ! ਅੱਗ ਚਾਹੀਦੀ ਹੈ।" ਵੇਸਵਾ ਨੇ ਕਿਹਾ, "ਮੈਂ ਤੈਨੂੰ ਇਸ ਤਰ੍ਹਾਂ ਅੱਗ ਨਹੀਂ ਦਿਆਂਗੀ, ਪਹਿਲਾਂ ਮੇਰੇ ਕੋਲ ਕੁਝ ਸਮਾਂ ਗੁਜ਼ਾਰ।" ਫ਼ਰੀਦ ਨੇ ਅੱਗੋਂ ਨਾਂਹ ਕੀਤੀ, ਤਾਂ ਵੇਸਵਾ ਨੇ ਕਿਹਾ, "ਜੇ ਏਨਾ ਹੀ ਕਾਹਲਾ ਹੈ ਤਾਂ ਮੈਨੂੰ ਆਪਣੀ ਇਕ ਅੱਖ ਕੱਢ ਕੇ ਦੇ ਦੇ।" ਤਾਂ ਫ਼ਰੀਦ ਸਾਹਿਬ ਨੇ ਝੱਟ ਹੀ ਚਾਕੂ ਨਾਲ ਆਪਣੀ ਖੱਬੀ ਅੱਖ ਕੱਢ ਕੇ ਦੇ ਦਿੱਤੀ ਅਤੇ ਉੱਪਰ ਪੱਟੀ ਬੰਨ੍ਹ ਲਈ। ਸਾਧਸੰਗਤ ਜੀ ਵੇਖੋ! ਫ਼ਰੀਦ ਇਤਨਾ ਜਤੀ-ਸਤੀ ਮਹਾਂਪੁਰਖ ਸੀ, ਜੋ ਵੇਸਵਾ ਦੇ ਕਹਿਣ ਤੋਂ ਵੀ ਆਪਣੇ ਧਰਮ 'ਤੇ ਕਾਇਮ ਰਿਹਾ, ਡੋਲਿਆ ਨਹੀਂ। ਇਉਂ ਫਿਰ ਜ਼ੋਰਦਾਰ ਬਾਰਸ਼ ਵਿੱਚ ਹੀ ਅੱਗ ਦੀ ਚੰਗਿਆੜੀ ਬੁੱਕਲ ਵਿਚ ਲੈ ਕੇ ਤੁਰ ਪਏ।

ਜਦੋਂ ਪਾਣੀ ਗਰਮ ਕਰਕੇ ਪੀਰ ਨੂੰ ਇਸ਼ਨਾਨ ਕਰਾਉਣ ਲੱਗੇ ਤਾਂ ਮਹਾਤਮਾ ਨੇ ਪੁੱਛਿਆ, "ਆਹ ਭਾਈ! ਤੇਰੀ ਅੱਖ ਨੂੰ ਕੀ ਹੋਇਆ ਹੈ? ਪੱਟੀ ਬੰਨ੍ਹੀ ਹੈ!" ਕਿਹਾ, "ਜੀ! ਮੇਰੀ ਅੱਖ ਆਈ ਹੋਈ ਹੈ।" ਪੀਰ ਨੇ ਪੁੱਛਿਆ, "ਦੱਸ ਫਿਰ ਤੇਰੀ ਅੱਖ ਉਤਨੀ ਆਵੇ ਕਿ ਛੋਟੀ ਆਵੇ?" ਤਾਂ ਫ਼ਰੀਦ ਨੇ ਕਿਹਾ, "ਮਹਾਰਾਜ! ਖ਼ੁਦਾ ਦੀ ਰੀਸ ਤਾਂ ਨਹੀਂ ਕਰਨੀ ਚਾਹੀਦੀ, ਖ਼ੁਦਾ ਦੀ ਦਿੱਤੀ ਅੱਖ ਨਾਲੋਂ ਛੋਟੀ ਹੋਣੀ ਚਾਹੀਦੀ ਹੈ।" ਕਹਿੰਦੇ, "ਚੰਗਾ, ਫਿਰ ਖੋਲ੍ਹ ਪੱਟੀ।" ਜਦ ਪੱਟੀ ਖੋਲ੍ਹੀ ਤਾਂ ਦੋਨੋਂ ਅੱਖਾਂ ਨਾਲ ਪਹਿਲਾਂ ਦੀ ਤਰ੍ਹਾਂ ਦਿਸਣ ਲੱਗ ਪਿਆ, ਖੱਬੀ ਅੱਖ ਛੋਟੀ ਹੀ ਆਈ ਸੀ। ਫਿਰ ਬ੍ਰਹਮਗਿਆਨ ਬਖ਼ਸ਼ ਕੇ ਨਿਹਾਲ ਕੀਤਾ। ਇਉ ੪੮ ਸਾਲ ਦੀ ਇਤਨੀ ਸਖ਼ਤ ਕਮਾਈ ਤੋਂ ਬਾਅਦ ਫ਼ਰੀਦ ਸਾਹਿਬ ਵਾਹਿਗੁਰੂ ਦੀ ਪ੍ਰਾਪਤੀ ਵਾਲੇ ਹੋਏ ਸਨ।

ਪ੍ਰਮਾਣ : **[ਤਪਿ ਤਪਿ ਲੁਹਿ ਲੁਹਿ ਹਾਥ ਮਰੋਰਉ ॥ ਬਾਵਲਿ ਹੋਈ ਸੋ ਸਹੁ ਲੋਰਉ ॥]** (ਅੰਗ ੭੯੪)

ਪ੍ਰਸ਼ਨ : ਜਦੋਂ ਸੰਤ ਪ੍ਰਸੰਨ ਹੋ ਕੇ ਪੁੱਛਣ ਕਿ ਹੇ ਅਧਿਕਾਰੀ! ਤੂੰ ਕੀ ਚਾਹੁੰਦਾ ਹੈਂ? ਉੱਤਰ : ਤਾਂ ਕਹੇ ਹੇ ਸੰਤ ਜਨੋ! ਮੈਨੂੰ ਪ੍ਰਮੇਸ਼ਰ ਦੇ ਮਿਲਣ ਦਾ (ਚਾਉ) ਉਤਸ਼ਾਹ ਹੈ। ਜਿਸ ਪ੍ਰਕਾਰ ਤੁਸਾਂ ਨੂੰ ਜਗਿਆਸੂ ਅਵਸਥਾ ਵਿਚ ਚਾਉ ਸੀ।

**ਮੇਰੇ ਭਾਈ ਜਨਾ; ਕੋਈ ਮੋ-ਕਉ, ਹਰਿ ਪ੍ਰਭੁ ਮੇਲਿ ਮਿਲਾਇ ॥**

ਗੁਰੂ ਸਾਹਿਬ ਪ੍ਰਮੇਸ਼ਰ ਦੇ ਪਿਆਰੇ ਨੂੰ ਭਾਈ ਕਹਿੰਦੇ ਹਨ। ਹੇ ਮੇਰੇ ਭਰਾਵੋ, ਭਗਤ ਜਨੋਂ! ਕੋਈ ਮੈਨੂੰ ਹਰੀ ਸਮਰੱਥ ਦੇ ਨਾਲ ਗੁਰੂ ਸਾਹਿਬ ਦੇ ਨਾਲ ਮਿਲਾਪ ਕਰਕੇ ਮਿਲਾਉਣਾ ਕਰੋ ਤਾਂ ਗੁਰਮੁਖ ਸੰਤ ਦੱਸਦੇ ਹਨ।

**ਹਉ ਸਤਿਗੁਰ ਵਿਟਹੁ ਵਾਰਿਆ; ਜਿਨਿ ਹਰਿ ਪ੍ਰਭੁ ਦੀਆ ਦਿਖਾਇ ॥੧॥ ਰਹਾਉ ॥**

ਅਸੀਂ ਤਾਂ ਸਤਿਗੁਰਾਂ ਤੋਂ ਬਲਿਹਾਰ ਜਾਂਦੇ ਹਾਂ। ਜਿਨ੍ਹਾਂ ਨੇ ਸਮਰੱਥ ਪ੍ਰਭੂ ਨੂੰ ਸਖਿਆਤ ਕਰਕੇ ਦਿਖਾ ਦਿੱਤਾ ਹੈ।

ਪ੍ਰਮਾਣ : **[ਰਤਨੁ ਜਵੇਹਰੁ ਲਾਲੁ ਹਰਿ ਨਾਮਾ ਗੁਰਿ ਕਾਢਿ ਤਲੀ ਦਿਖਲਾਇਆ ॥**
**ਭਾਗਹੀਣ ਮਨਮੁਖਿ ਨਹੀ ਲੀਆ ਤ੍ਰਿਣ ਓਲੈ ਲਾਖੁ ਛਪਾਇਆ ॥]** (ਅੰਗ ੮੮੦)

ਗੁਰਾਂ ਨੇ ਬੁੱਧੀ ਰੂਪ ਤਲੀ ਪਰ ਸਰੂਪ ਨੂੰ ਪ੍ਰਤੱਖ ਕਰਕੇ ਦਿਖਾ ਦਿੱਤਾ ਹੈ।

**ਹੋਇ ਨਿਮਾਣੀ ਢਹਿ ਪਵਾ; ਪੂਰੇ ਸਤਿਗੁਰ ਪਾਸਿ ॥**

ਅੱਗੇ ਹੋਰ ਉਪਦੇਸ਼ ਸੰਤ ਦਿੰਦੇ ਹਨ। ਉਹਨਾਂ ਪੂਰਿਆਂ ਸਤਿਗੁਰਾਂ ਦੇ ਅੱਗੇ ਨਿਮਾਣਾ ਹੋ ਕਰਕੇ ਢਹਿ ਪਵੇ। ਮਨ ਦਾ ਤਨ ਦਾ ਮਾਣ ਛੱਡ ਕਰਕੇ ਸ਼ਰਨ ਵਿਚ ਢਹਿ ਪਵੇ। ਜੇਕਰ ਤੂੰ ਐਸੇ ਗੁਰਾਂ ਅੱਗੇ ਢਹਿ ਪਵੇਂਗਾ ਤਾਂ ਗੁਰੂ ਦਾ ਬਿਰਦ ਐਸਾ ਹੈ :

**ਨਿਮਾਣਿਆ ਗੁਰੁ ਮਾਣੁ ਹੈ; ਗੁਰੁ ਸਤਿਗੁਰੁ ਕਰੇ ਸਾਬਾਸਿ ॥**

ਗੁਰੂ ਜੀ ਨਿਮਾਣਿਆਂ ਨੂੰ ਮਾਣ ਦੇਣ ਵਾਲੇ ਹਨ। ਜੋ ਪ੍ਰਤੱਖ ਨਿਮਾਣੇ ਹਨ ਰੋਗਾਂ ਕਰਕੇ।
ਸਾਖੀ : ਜਿਵੇਂ ਪ੍ਰੇਮੇ ਕੋਹੜੀ ਨੂੰ ਗੁਰੂ ਅਮਰਦਾਸ ਜੀ ਨੇ ਮਥੋ ਮੁਰਾਰੀ ਬਣਾਇਆ ਕੋਹੜ ਚੁੱਕ ਕਰਕੇ।

## ਸਾਖੀ : ਸ੍ਰੀ ਗੁਰੂ ਹਰਕ੍ਰਿਸ਼ਨ ਜੀ ਨੇ ਕੋਹੜੀ ਠੀਕ ਕੀਤਾ।

ਸਤਿਗੁਰੂ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਇਕ ਦਿਨ ਪਾਲਕੀ ਵਿਚ ਸਵਾਰ ਹੋ ਕੇ ਬਾਹਰ ਚਲੇ। ਸਿੱਖ ਸੇਵਕ ਸਾਥ ਸਨ, ਚੌਰ ਹੋ ਰਿਹਾ ਸੀ, ਜੋ ਦਰਸ਼ਨ ਕਰਦਾ ਸੀ ਓਹੋ ਹੀ ਗੁਰਚਰਨਾਂ ਉਪਰ ਮੱਥਾ ਟੇਕਦਾ ਸੀ। ਮੱਥਾ ਟੇਕਦਾ ਹੋਯਾ ਜੀਵ ਜੋ ਇੱਛਾ ਕਰਦਾ ਸੀ ਸੋ ਵਸਤੂ ਪ੍ਰਾਪਤ ਕਰਦਾ ਸੀ। ਦੁਧ, ਪੁਤ, ਤੇ ਧਨ ਪ੍ਰਾਪਤੀ ਦੀ ਮੰਗ ਕਰਨ ਵਾਲਿਆਂ ਤੋਂ ਬਿਨਾਂ ਐਸੇ ਵੀ ਸਨ ਜੋ ਸਿਰਫ ਏਹੋ ਮੰਗ ਕਰਦੇ ਸਨ ਕਿ ਉਨ੍ਹਾਂ ਦੀ ਕਲਿਆਣ ਹੋਵੇ। ਉਹ ਮੁਕਤੀ ਦੀ ਹੀ ਮੰਗ ਕਰਦੇ ਹਨ। ਐਸੇ ਗੁਰਮੁਖਾਂ ਦੀ ਗਿਣਤੀ ਵੀ ਬਹੁਤ ਸੀ।

ਮੇਹਰਾਂ ਦੇ ਦਾਤੇ ਕ੍ਰਿਪਾ ਸਾਗਰ ਅਜੇ ਜਾ ਰਹੇ ਸਨ ਤਾਂ ਕਿ ਕੁਸ਼ਟੀ ਨੇ ਦੂਰੋ ਹੀ ਰੋ ਕੇ ਪੁਕਾਰ ਕੀਤੀ - 'ਸੱਚੇ ਪਾਤਸ਼ਾਹ'! ਮੇਰੇ ਉਤੇ ਮੇਹਰ ਕਰੋ। ਦਇਆ ਕਰੋ। ਭੁਲਾਂ ਨੂੰ ਬਖਸ਼ ਦੇਵੋ, ਮੈਥੋਂ ਇਹ ਕਸ਼ਟ ਨਹੀਂ ਝਲਿਆ ਜਾਂਦਾ। ਇਹ ਨਿਰਾਦਰੀ ਦਾ ਜੀਵਨ ਹੁਣ ਮੈਂ ਨਹੀਂ ਜੀ ਸਕਦਾ, ਦਇਆ ਕਰੋ। ਦਾਤਾ! ਮੈਂ ਕੋਹੜੀ ਹਾਂ ਮੇਰੇ ਕੋਹੜ ਨੂੰ ਦੂਰ ਕਰੋ। ਕੀ ਪਤਾ ਮੈਂ ਪੂਰਬਲੇ ਜਨਮ ਵਿਚ ਕੇਹੜੇ ਪਾਪ ਕੀਤੇ ਹਨ, ਜਿਨ੍ਹਾਂ ਕਰਕੇ ਮੇਰੇ ਸਰੀਰ ਨੂੰ ਕਸ਼ਟ ਪਹੁੰਚ ਰਿਹਾ ਹੈ, ਕੋਈ ਮੇਰੇ ਵਲ ਝਾਕਦਾ ਨਹੀਂ, ਕੋਈ ਮੈਨੂੰ ਨੇੜੇ ਨਹੀਂ ਲਗਣ ਦੇਂਦਾ, ਕੋਈ ਮੈਨੂੰ ਆਪਣਾ ਨਹੀਂ ਬਣਾਉਂਦਾ। ਹੇ ਸੱਚੇ ਪਾਤਸ਼ਾਹ! ਜਾਂ ਮੇਰਾ ਕਸ਼ਟ ਦੂਰ ਕਰੋ ਜਾਂ ਮੇਰੇ ਜੀਵਨ ਦਾ ਅੰਤ ਕਰੋ। ਸਤਿਗੁਰੂ ਜੀ ਮੈਂ ਸਤਿਗੁਰੂ ਨਾਨਕ ਦੇਵ ਜੀ ਦੇ ਦਰਬਾਰ ਦੀ ਸੋਭਾ ਸੁਣਕੇ ਆਇਆ ਹਾਂ। ਮੇਰੇ ਤਨ ਮਨ ਦੇ ਦੁਖ ਦੂਰ ਕਰੋ। ਮੈਂ ਜੀਵਨ ਭਰ ਗੁਣ ਗਾਵਾਂ।

ਸਤਿਗੁਰੂ ਜੀ ਨੇ ਕੁਸ਼ਟੀ ਦੇ ਰੋਣੇ ਨੂੰ ਸੁਣਿਆਂ ਅਤੇ ਮੇਹਰ ਦੀ ਨਿਗਾਹ ਭਰ ਕੇ ਉਹਦੇ ਵਲ ਦਯਾ ਦ੍ਰਿਸ਼ਟੀ ਕੀਤੀ ਅਰ ਨਾਲ ਹੀ ਬਚਨ ਕੀਤਾ - ਸਤਿਗੁਰੂ ਨਾਨਕ ਦੇਵ ਜੀ ਦਇਆ ਕਰ ਰਹੇ ਹਨ। ਉਰੇ ਆ ਬਹੁਤ ਨੇੜੇ ਉਰੇ। ਇਹ ਰੁਮਾਲ ਲੈ ਤੇ ਆਪਣੇ ਸਾਰੇ ਸਰੀਰ ਉਤੇ ਫੇਰ ਲੈ। ਰੁਮਾਲ ਨੂੰ ਤਨ ਉਤੇ ਫੇਰਦਾ ਹੋਇਆ ਕਹੁ 'ਸਤਿਨਾਮ ਸ੍ਰੀ ਵਾਹਿਗੁਰੂ! ਧੰਨ ਸਤਿਗੁਰੂ ਨਾਨਕ ਦੇਵ ਜੀ।'

ਸਤਿਗੁਰੂ ਜੀ ਦੇ ਬਚਨ ਸੁਣਕੇ ਕੁਸ਼ਟੀ ਨੂੰ ਚਾਅ ਚੜ੍ਹ ਗਏ, ਉਹ ਉੱਛਲ ਕੇ ਅਗੇ ਵਧਿਆ ਅਤੇ ਉਸ ਨੇ ਪਹਿਲਾਂ ਸਤਿਗੁਰੂ ਜੀ ਨੂੰ ਨਮਸ਼ਕਾਰ ਕੀਤੀ ਤੇ ਫਿਰ ਸਤਿਗੁਰੂ ਜੀ ਦੇ ਹਥੋਂ ਉਸਨੇ ਰੁਮਾਲ ਫੜ ਲਿਆ। ਜ਼ਬਾਨੋਂ ਸਤਿਨਾਮ-ਵਾਹਿਗੁਰੂ! ਧੰਨ ਸਤਿਗੁਰੂ ਨਾਨਕ ਦੇਵ ਜੀ!!' ਦਾ ਜਾਪੁ ਕਰਦਾ ਹੋਇਆ ਕਾਹਲੀ ਕਾਹਲੀ ਆਪਣੇ ਸਰੀਰ ਉਤੇ ਰੁਮਾਲ ਫੇਰੀ ਗਿਆ। ਜਿਉਂ ਜਿਉਂ ਰੁਮਾਲ ਫੇਰੀ ਗਿਆ ਤਿਉਂ ਤਿਉਂ ਉਹਦੇ ਤਨ ਨੂੰ ਆਰਾਮ ਆਉਂਦਾ ਗਿਆ ਉਹਦਾ ਗਲਿਆ ਸੜਿਆ ਸਰੀਰ ਅਰੋਗ ਕੁੰਦਨ ਵਰਗਾ ਹੁੰਦਾ ਗਿਆ। ਉਹ ਆਪਣੇ ਸਰੀਰ ਨੂੰ ਦੇਖ ਦੇਖ ਕੇ ਪ੍ਰਸੰਨ ਹੁੰਦਾ ਰਿਹਾ।

ਦੇਖਦਿਆਂ ਦੇਖਦਿਆਂ ਕੁਸ਼ਟੀ ਦਾ ਸਾਰਾ ਕੁਸ਼ਟ ਦੂਰ ਹੋ ਗਿਆ। ਉਹਦੀ ਆਤਮਾ ਜੋ ਦਰਦਾਂ ਨਾਲ ਤੜਪਦੀ ਸੀ ਉਹ ਸ਼ਾਂਤ ਹੋ ਗਈ। ਉਸ ਨੇ ਸਤਿਗੁਰੂ ਜੀ ਦਾ ਜਸ ਕਰਨਾ ਸ਼ੁਰੂ ਕਰ ਦਿਤਾ। ਸਤਿਗੁਰੂ ਜੀ ਦੀ ਇਹ ਸ਼ਕਤੀ ਦੇਖ ਕੇ ਸਾਰੇ ਅਸਚਰਜਤਾ ਨਾਲ ਸਤਿਗੁਰੂ ਜੀ ਦੀ ਮਹਿਮਾ ਦਾ ਵਰਨਣ ਕਰਨ ਲਗੇ।

ਇਸ ਪ੍ਰਕਾਰ ਜੋ ਰੋਗੀ ਨਿਮਾਣੇ ਹਨ। ਉਹਨਾਂ ਨੂੰ ਵੀ ਗੁਰੂ ਸਾਹਿਬ ਮਾਣ ਬਖ਼ਸ਼ਦੇ ਹਨ। ਦੂਸਰੇ ਨਿਮਾਣੇ :

ਪ੍ਰਮਾਣ : **[ਤਾਣ ਹੋਦੇ ਹੋਇ ਨਿਤਾਣਾ ॥ ਅਣਹੋਂਦੇ ਆਪੁ ਵੰਡਾਏ ॥**
**ਕੋ ਐਸਾ ਭਗਤੁ ਸਦਾਏ ॥੧੨੮॥]** (ਅੰਗ ੧੩੮੪)

ਐਸੇ ਗੁਰਮੁਖ ਜੋ ਨਿੰਮ੍ਰਤਾ ਸਹਿਤ ਨਿਮਾਣੇ ਹਨ। ਜੋ ਸਾਧਨਾ ਦਾ ਮਾਣ ਨਹੀਂ ਕਰਦੇ। ਉਹਨਾਂ ਨੂੰ ਵੀ ਗੁਰੂ ਜੀ ਬ੍ਰਹਮ ਗਿਆਨ ਰੂਪੀ ਮਾਣ ਬਖ਼ਸ਼ ਦਿੰਦੇ ਹਨ। (ਗੁਰੂ ਸਤਿਗੁਰੁ) ਸ੍ਰੀ ਗੁਰੂ ਨਾਨਕ ਦੇਵ ਜੀ, ਸ੍ਰੀ ਗੁਰੂ ਅਮਰਦਾਸ ਜੀ (ਸਾਬਾਸਿ) ਧੰਨਤਾ ਜੋਗ ਹਨ। ਜਿਨ੍ਹਾਂ ਨੇ ਨਿਮਾਣੇ ਮਾਣ ਦੇ ਸਹਿਤ ਕੀਤੇ ਹਨ। ਅਥਵਾ : (ਗੁਰੂ) ਚੇਤਨ ਦਾ ਸਰੂਪ ਸਤਿਗੁਰੂ ਜੀ ਧੰਨਤਾ ਜੋਗ ਹਨ। ਜਿਨ੍ਹਾਂ ਨੇ ਮਾਣ ਦੇ ਸਹਿਤ ਜੀਵ ਕੀਤੇ ਹਨ।

**ਹਉ ਗੁਰੁ ਸਾਲਾਹਿ ਨ ਰਜਊ; ਮੈ ਮੇਲੇ ਹਰਿ ਪ੍ਰਭੁ ਪਾਸਿ ॥੨॥**

ਮੈਨੂੰ ਗੁਰਾਂ ਦੀ ਸਿਫ਼ਤ ਕਰਕੇ (ਰਜਊ) ਤ੍ਰਿਪਤੀ ਨਹੀਂ ਹੁੰਦੀ ਹੈ। ਜਿਨ੍ਹਾਂ ਗੁਰਾਂ ਨੇ ਮੈਨੂੰ ਮੇਰੇ ਪਾਸੋਂ ਹੀ ਹਰੀ ਪ੍ਰਭੂ ਨੂੰ ਮੇਲ ਦਿੱਤਾ ਹੈ।

**ਸਤਿਗੁਰ ਨੋ ਸਭ ਕੋ ਲੋਚਦਾ; ਜੇਤਾ ਜਗਤੁ ਸਭੁ ਕੋਇ ॥**

ਜਿਤਨਾ (ਜਗਤੁ) ਉਤਪਤ ਨਾਸ ਹੋਣ ਵਾਲਾ ਸਾਰਾ ਜਗਤ ਹੈ। ਉਹ ਸਾਰਾ ਸਤਿਗੁਰੂ ਜੀ ਨੂੰ (ਲੋਚਦਾ) ਚਾਹੁੰਦਾ ਹੈ, ਦੇਖਦਾ ਹੈ।

**ਬਿਨੁ ਭਾਗਾ ਦਰਸਨੁ ਨਾ ਥੀਐ; ਭਾਗਹੀਣ ਬਹਿ ਰੋਇ ॥**

ਪਰ ਬਿਨਾਂ ਕਰਮਾਂ ਤੋਂ ਸਤਿਗੁਰਾਂ ਦੇ ਦਰਸ਼ਨ ਨਹੀਂ ਹੁੰਦੇ ਹਨ। (ਭਾਗਹੀਣ) ਨਿਸ਼ਕਾਮ ਕਰਮਾਂ ਤੋਂ ਹੀਣੇ ਮਨਮੁਖ ਜੂਨਾਂ ਵਿਚ (ਬਹਿ) ਰੁੜ੍ਹ ਕਰਕੇ ਰੋਂਦੇ ਹਨ।

**ਜੋ ਹਰਿ ਪ੍ਰਭ ਭਾਣਾ ਸੋ ਥੀਆ; ਧੁਰਿ ਲਿਖਿਆ ਨ ਮੇਟੈ ਕੋਇ ॥੩॥**

ਇਸ ਵਿਚ ਕਿਸੇ ਦਾ ਕੀ ਕਸੂਰ ਹੈ। ਜੋ ਹਰੀ ਪਰਮੇਸ਼ਰ ਨੂੰ ਜੀਵਾਂ ਦੇ ਕਰਮਾਂ ਅਨੁਸਾਰ ਭਾਉਂਦਾ ਹੈ। ਸੋਈ ਤਿੰਨੇ ਕਾਲ ਹੁੰਦਾ ਹੈ। ਜੋ ਧੁਰੋਂ ਮੱਥੇ ਪਰ ਲੇਖ ਲਿਖਿਆ ਹੈ। ਉਸ ਨੂੰ ਗੁਰਾਂ ਬਿਨਾਂ ਕੋਈ ਵੀ ਮੇਟ ਨਹੀਂ ਸਕਦਾ ਹੈ।

ਪ੍ਰਮਾਣ : **[ਤਵ ਗੁਨ ਕਹਾ ਜਗਤ ਗੁਰਾ ਜਉ ਕਰਮੁ ਨ ਨਾਸੈ ॥**
**ਸਿੰਘ ਸਰਨ ਕਤ ਜਾਈਐ ਜਉ ਜੰਬੁਕੁ ਗ੍ਰਾਸੈ ॥੧॥ ਰਹਾਉ ॥]** (ਅੰਗ ੮੫੮)

**ਆਪੇ ਸਤਿਗੁਰੁ ਆਪਿ ਹਰਿ; ਆਪੇ ਮੇਲਿ ਮਿਲਾਇ ॥**

ਪ੍ਰਭੂ ਆਪ ਹੀ ਸਤਿਗੁਰੂ ਰੂਪ ਹੈ। ਅਤੇ ਆਪ ਹੀ ਹਰੀ ਪ੍ਰਮੇਸ਼ਰ ਰੂਪ ਹੈ।

ਪ੍ਰਮਾਣ : **[ਹਰਿ ਗੁਰ ਮੂਰਤਿ ਏਕਾ ਵਰਤੈ ਨਾਨਕ ਹਰਿ ਗੁਰ ਭਾਇਆ ॥]** (ਅੰਗ ੧੦੪੩)

ਆਪ ਹੀ ਨਾਮ ਵਿਚ ਮੇਲ ਕਰਕੇ ਸੰਗਤ ਵਿਚ ਮਿਲਾਉਂਦਾ ਹੈ।

**ਦੂਸਰਾ ਅਰਥ :** ਆਪੇ ਹੀ ਗੁਰੂ ਜੀ ਨਾਮ ਵਿਚ ਮੇਲ ਕਰਕੇ ਪ੍ਰਮੇਸ਼ਰ ਵਿਚ ਮਿਲਾਉਂਦਾ ਹੈ।

**ਆਪਿ ਦਇਆ ਕਰਿ ਮੇਲਸੀ; ਗੁਰ ਸਤਿਗੁਰ ਪੀਛੈ ਪਾਇ ॥**

ਆਪ ਹੀ ਵਾਹਿਗੁਰੂ ਸਿੱਖਾਂ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਸੰਗਤ ਦੇ ਪਿੱਛੇ ਪਾ ਕਰਕੇ ਭਾਵ ਸੇਵਾ ਵਿਚ ਲਾ ਕਰਕੇ। ਆਪਣੀ ਦ੍ਰਿਸ਼ਟੀ ਕਰਕੇ ਦਇਆਲਤਾ ਦੁਆਰਾ ਮੇਲਦਾ ਸੀ। ਮੇਲਦਾ ਹੈ। ਅੱਗੇ ਨੂੰ ਮੇਲੇਗਾ।

**ਪ੍ਰਮਾਣ :** **[ਕਹੁ ਨਾਨਕ ਹਮ ਇਹੈ ਹਵਾਲਾ ਰਾਖੁ ਸੰਤਨ ਕੈ ਪਾਛੈ ॥]** (ਅੰਗ ੬੧੩)

**ਸਭੁ ਜਗਜੀਵਨੁ ਜਗਿ ਆਪਿ ਹੈ; ਨਾਨਕ ਜਲੁ ਜਲਹਿ ਸਮਾਇ ॥੪॥੪॥੬੮॥**

ਸਾਰੇ ਜਗਤ ਦੇ ਜੀਵਾਂ ਦਾ ਜੀਵਨ ਰੂਪ ਆਪ ਪ੍ਰਮੇਸ਼ਰ ਹੈ। ਗੁਰੂ ਸਾਹਿਬ ਕਹਿੰਦੇ ਹਨ ਕਿ ਜਿਨ੍ਹਾਂ ਪਰ ਗੁਰਾਂ ਦੁਆਰਾ ਬਖ਼ਸ਼ਿਸ਼ ਹੁੰਦੀ ਹੈ। ਉਹ (ਜਲੁ) ਤ੍ਵੰ ਪਦ ਦੇ ਲਖ ਅਰਥ (ਜਲਹਿ) ਤੱਤ ਪਦ ਦੇ ਲਖ ਅਰਥ ਵਿਚ ਸਮਾ ਜਾਂਦੇ ਹਨ।

**ਪ੍ਰਮਾਣ :** **[ਜਿਉ ਜਲ ਮਹਿ ਜਲੁ ਆਇ ਖਟਾਨਾ ॥ ਤਿਉ ਜੋਤੀ ਸੰਗਿ ਜੋਤਿ ਸਮਾਨਾ ॥]** (ਅੰਗ ੨੭੮)

## ਸਿਰੀਰਾਗੁ ਮਹਲਾ ੪ ॥

ਰਸੁ ਅੰਮ੍ਰਿਤੁ ਨਾਮੁ ਰਸੁ ਅਤਿ ਭਲਾ ਕਿਤੁ ਬਿਧਿ ਮਿਲੈ ਰਸੁ ਖਾਇ ॥ ਜਾਇ ਪੁਛਹੁ ਸੋਹਾਗਣੀ ਤੁਸਾ ਕਿਉ ਕਰਿ ਮਿਲਿਆ ਪ੍ਰਭੁ ਆਇ ॥ ਓਇ ਵੇਪਰਵਾਹ ਨ ਬੋਲਨੀ ਹਉ ਮਲਿ ਮਲਿ ਧੋਵਾ ਤਿਨ ਪਾਇ ॥੧॥ ਭਾਈ ਰੇ ਮਿਲਿ ਸਜਣ ਹਰਿ ਗੁਣ ਸਾਰਿ ॥ ਸਜਣੁ ਸਤਿਗੁਰੁ ਪੁਰਖੁ ਹੈ ਦੁਖੁ ਕਢੈ ਹਉਮੈ ਮਾਰਿ ॥੧॥ ਰਹਾਉ ॥ ਗੁਰਮੁਖੀਆ ਸੋਹਾਗਣੀ ਤਿਨ ਦਇਆ ਪਈ ਮਨਿ ਆਇ ॥ ਸਤਿਗੁਰ ਵਚਨੁ ਰਤੰਨੁ ਹੈ ਜੋ ਮੰਨੇ ਸੁ ਹਰਿ ਰਸੁ ਖਾਇ ॥ ਸੇ ਵਡਭਾਗੀ ਵਡ ਜਾਣੀਅਹਿ ਜਿਨ ਹਰਿ ਰਸੁ ਖਾਧਾ ਗੁਰ ਭਾਇ ॥੨॥ ਇਹੁ ਹਰਿ ਰਸੁ ਵਣਿ ਤਿਣਿ ਸਭਤੁ ਹੈ ਭਾਗਹੀਣ ਨਹੀ ਖਾਇ ॥ ਬਿਨੁ ਸਤਿਗੁਰ ਪਲੈ ਨਾ ਪਵੈ ਮਨਮੁਖ ਰਹੇ ਬਿਲਲਾਇ ॥ ਓਇ ਸਤਿਗੁਰ ਆਗੈ ਨਾ ਨਿਵਹਿ ਓਨਾ ਅੰਤਰਿ ਕ੍ਰੋਧੁ ਬਲਾਇ ॥੩॥ ਹਰਿ ਹਰਿ ਹਰਿ ਰਸੁ ਆਪਿ ਹੈ ਆਪੇ ਹਰਿ ਰਸੁ ਹੋਇ ॥ ਆਪਿ ਦਇਆ ਕਰਿ ਦੇਵਸੀ ਗੁਰਮੁਖਿ ਅੰਮ੍ਰਿਤੁ ਚੋਇ ॥ ਸਭੁ ਤਨੁ ਮਨੁ ਹਰਿਆ ਹੋਇਆ ਨਾਨਕ ਹਰਿ ਵਸਿਆ ਮਨਿ ਸੋਇ ॥੪॥੫॥੬੯॥

(ਅੰਗ ੪੧)

**ਰਸੁ, ਅੰਮ੍ਰਿਤੁ ਨਾਮੁ ਰਸੁ, ਅਤਿ ਭਲਾ; ਕਿਤੁ ਬਿਧਿ ਮਿਲੈ, ਰਸੁ ਖਾਇ ॥**

ਸੰਸਾਰ ਵਿਚ ਰਸ ਬਹੁਤ ਹਨ। ਖਾਣ ਦੇ, ਪੀਣ ਦੇ, ਸੁੰਘਣ ਦੇ, ਸੁਨਣ ਦੇ, ਖਟ ਪ੍ਰਕਾਰ ਰਸਾਂ ਦੇ ਭੋਜਨ, ਹਾਸ ਰਸ, ਬੀਰ ਰਸ, ਆਦਿ ਬਹੁਤ ਰਸ ਹਨ। ਪਰ ਸਾਰੇ ਰਸਾਂ ਵਿੱਚੋਂ (ਅੰਮ੍ਰਿਤੁ) ਮਿਰਤੂ ਤੋਂ ਰਹਿਤ ਕਰਨ ਵਾਲਾ ਨਾਮ ਰਸ (ਅਤਿ) ਅਤਿਅੰਤ (ਭਲਾ) ਚੰਗਾ ਹੈ। (ਕਿਤੁ ਬਿਧਿ) ਪ੍ਰਸ਼ਨ : ਅਸੀਂ ਨਾਮ ਰਸ ਨੂੰ (ਖਾਇ) ਖਾਣਾ ਧਾਰਨ ਕਰਨਾ ਚਾਹੁੰਦੇ ਹਾਂ ਪਰ ਕਿਸ ਬਿਧੀ ਨਾਲ ਪ੍ਰਾਪਤ ਹੁੰਦਾ ਹੈ ? ਉੱਤਰ :

**ਜਾਇ ਪੁਛਹੁ ਸੋਹਾਗਣੀ; ਤੁਸਾ ਕਿਉ ਕਰਿ ਮਿਲਿਆ ਪ੍ਰਭੁ ਆਇ ॥**

(ਸੋਹਾਗਣੀ) ਬ੍ਰਹਮ ਗਿਆਨੀਆਂ ਦੀ ਸੰਗਤ ਵਿਚ ਜਾ ਕਰਕੇ ਪੁੱਛਣਾ ਕਰੋ। ਕਿ ਹੇ ਸੰਤੋਂ ! ਤੁਸਾਂ ਨੂੰ ਕਿਸ ਪ੍ਰਕਾਰ ਮਨੁੱਖਾ ਜਨਮ ਵਿਚ ਪ੍ਰਭੂ ਜੀ ਆ ਕਰਕੇ ਮਿਲਿਆ ਹੈ।

**ਓਇ ਵੇਪਰਵਾਹ ਨ ਬੋਲਨੀ; ਹਉ ਮਲਿ ਮਲਿ ਧੋਵਾ ਤਿਨ ਪਾਇ ॥੧॥**

ਉਹ ਗੁਰਮੁਖ ਬ੍ਰਹਮ ਗਿਆਨੀ ਸੰਸਾਰ ਦੀ ਇੱਛਾ ਤੋਂ (ਵੇਪਰਵਾਹ) ਬੇਖ਼ਾਹਸ਼, ਨਿਰਇੱਛਤ ਹੁੰਦੇ ਹਨ ਇਕ ਅਵਧੂਤ ਹੁੰਦੇ ਹਨ। ਉਹ ਨਾ ਗੁਰ ਮੰਤਰ ਦੱਸਦੇ ਹਨ ਨਾ ਹੀ ਬੋਲਦੇ ਹਨ। ਇਕ ਮਸਤ ਹੋਛੇ ਹੰਕਾਰੀ ਹੁੰਦੇ ਹਨ ਉਹ ਵੀ ਬੋਲਦੇ ਨਹੀਂ ਹਨ। ਪਰ ਇਥੇ ਤਾਂ ਉਹਨਾਂ ਨੂੰ ਕਿਹਾ ਹੈ। ਜਿਹੜੇ ਸੰਤ ਅੱਠੇ ਪਹਿਰ ਨਾਮ ਵਿਚ ਲਿਵ ਜੋੜੀ ਰੱਖਦੇ ਹਨ। ਅਧਿਕਾਰੀ ਤੋਂ ਬਿਨਾਂ ਉਪਦੇਸ਼ ਹੀ ਨਹੀਂ ਦੇਂਦੇ ਹਨ। ਐਸੀ ਅਵਸਥਾ ਵਾਲਿਆਂ ਦਾ ਕਥਨ ਕਰਦੇ ਹਨ ਕਿ ਉਹ ਬੇਪਰਵਾਹ ਹੋਣ ਕਰਕੇ ਬੋਲਦੇ ਹੀ ਨਹੀਂ ਹਨ।

ਪ੍ਰਮਾਣ : **[ਗਾਂਠਿ ਨ ਬਾਧਉ ਬੇਚਿ ਨ ਖਾਉ ॥]** (ਅੰਗ ੧੧੫੮)

ਜਿਹੜੇ ਸੰਤ ਅਧਿਕਾਰੀ ਦੇਖ ਕਰਕੇ ਨਾਮ ਧਨ ਨੂੰ ਗੰਢ ਵਿਚ ਨਹੀਂ ਬੰਨ੍ਹਦੇ ਹਨ, ਤੇ ਅਨਅਧਿਕਾਰੀ ਨੂੰ

ਦੇਖ ਕੇ ਵੇਚ ਕੇ ਖਾਂਦੇ ਨਹੀਂ ਹਨ। ਐਸੇ ਸੰਤ ਬੇਖ਼ਾਹਸ਼ ਬੋਲਦੇ ਹੀ ਨਹੀਂ ਹਨ। (ਹਉ ਮਲਿ ਮਲਿ) ਤਾਂ ਅਸੀਂ ਉਹਨਾਂ ਦੇ ਚਰਨ ਪ੍ਰੇਮ ਰੂਪੀ ਪਾਣੀ ਨਾਲ ਧੋਣਾ ਕਰੀਏ ਮਲ ਮਲ ਕੇ। ਤਾਂ ਫੇਰ ਸੰਤ ਦੱਸਦੇ ਹਨ :

**ਭਾਈ ਰੇ, ਮਿਲਿ ਸਜਣ ਹਰਿ ਗੁਣ ਸਾਰਿ ॥**

ਹੇ (ਭਾਈ)! ਅਧਿਕਾਰੀ ਸੱਜਣ ਜੋ ਗੁਰੂ ਸਾਹਿਬ ਹਨ। ਉਹਨਾਂ ਨਾਲ ਮਿਲ ਕਰਕੇ ਹਰੀ ਦੇ ਗੁਣਾਂ ਨੂੰ (ਸਾਰਿ) ਸੰਭਾਲਣਾ ਕਰ ਯਾਦ ਕਰ। ਪ੍ਰਸ਼ਨ : ਸੱਜਣ ਕੌਣ ਹਨ ?

**ਸਜਣੁ ਸਤਿਗੁਰੁ ਪੁਰਖੁ ਹੈ, ਦੁਖੁ ਕਢੈ ਹਉਮੈ ਮਾਰਿ ॥੧॥ ਰਹਾਉ ॥**

ਉੱਤਰ : ਸੱਜਣ ਤਾਂ ਪੂਰਨ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਹੀ ਕੇਵਲ ਹਨ। ਜਿਹੜੇ ਸਿੱਖ ਦੇ ਹਿਰਦੇ ਵਿੱਚੋਂ ਜਨਮ ਮਰਨ ਦੇ ਦੁੱਖ ਅਤੇ ਹਉਮੈ ਨੂੰ ਮਾਰ ਕਰਕੇ ਕੱਢ ਦਿੰਦੇ ਹਨ। (ਮਾਰਿ) ਕਾਮ ਆਦਿਕ ਨੂੰ ਵੀ ਕੱਢ ਦਿੰਦੇ ਹਨ।

**ਗੁਰਮੁਖੀਆ ਸੋਹਾਗਣੀ, ਤਿਨ ਦਇਆ ਪਈ ਮਨਿ ਆਇ ॥**

(ਗੁਰਮੁਖੀਆ) ਜੋ ਸਨਮੁਖ ਹਨ ਪਰਮੇਸ਼ਰ ਦੇ

ਪ੍ਰਮਾਣ : **[ਗੁਰਮੁਖਿ ਸਨਮੁਖੁ ਮਨਮੁਖਿ ਵੇਮੁਖੀਆ ॥**
**ਗੁਰਮੁਖਿ ਮਿਲੀਐ ਮਨਮੁਖਿ ਵਿਛੁੜੈ ਗੁਰਮੁਖਿ ਬਿਧਿ ਪ੍ਰਗਟਾਏ ਜੀਉ ॥]** (ਅੰਗ ੧੩੧)

ਐਸੀਆਂ ਬ੍ਰਹਮ ਗਿਆਨੀ ਰੂਪ ਸਖੀਆਂ, ਪ੍ਰਮੇਸ਼ਰ ਦੇ ਸਨਮੁਖ ਹੋ ਕਰਕੇ ਉਸ ਦੇ (ਸੋਹਾਗ) ਅਨੰਦ ਨੂੰ ਮਾਨਣ ਵਾਲੀਆਂ ਜੋ ਹਨ। ਤਿਨ੍ਹਾਂ ਦੇ ਅੰਦਰ ਜੋ ਅਧਿਕਾਰੀ ਨੂੰ ਦੇਖ ਕਰਕੇ ਦਇਆ ਆ ਜਾਵੇ ਕਿ ਇਹ ਵੀ ਵਿਛੋੜੇ ਕਰਕੇ ਦੁਖੀ ਹੈ। ਜਿਵੇਂ ਅਸੀਂ ਜਗਿਆਸਾ ਅਵਸਥਾ ਵਿਚ ਦੁਖੀ ਸੀ। ਫੇਰ ਉਹ ਦੱਸਦੀਆਂ ਹਨ :

**ਸਤਿਗੁਰ ਵਚਨੁ ਰਤੰਨੁ ਹੈ; ਜੋ ਮੰਨੇ ਸੁ ਹਰਿ ਰਸੁ ਖਾਇ ॥**

ਹੇ ਅਧਿਕਾਰੀ ! ਗੁਰੂ ਜੀ ਦੇ (ਵਚਨੁ) = ਸ਼ਬਦ ਰਤਨਾਂ ਰੂਪ ਅਮੋਲਕ ਹਨ। ਜੋ ਮੰਨਣ ਕਰੇਗਾ ਉਹੋ ਹੀ ਹਰੀ ਦੇ ਨਾਮ ਰਸ ਨੂੰ ਅਨੰਦ ਨੂੰ (ਖਾਇ) ਖਾਂਦਾ ਹੈ। ਧਾਰਦਾ ਹੈ।

ਪ੍ਰਮਾਣ : **[ਨਾਨਕ ਮੰਨਿਆ ਮੰਨੀਐ ਬੁਝੀਐ ਗੁਰ ਪਰਸਾਦਿ ॥]** (ਅੰਗ ੯੫੪)
**[ਮੰਨੇ ਨਾਉ ਸੋਈ ਜਿਣਿ ਜਾਇ ॥ ਅਉਰੀ ਕਰਮ ਨ ਲੇਖੈ ਲਾਇ ॥]** (ਅੰਗ ੯੫੪)

**ਸੇ ਵਡਭਾਗੀ ਵਡ ਜਾਣੀਅਹਿ; ਜਿਨ ਹਰਿ ਰਸੁ ਖਾਧਾ ਗੁਰ ਭਾਇ ॥੨॥**

ਉਹ ਵੱਡੇ ਭਾਗਾਂ ਵਾਲੇ ਜਾਣੀਦੇ ਹਨ। ਜਿਨ੍ਹਾਂ ਨੇ ਹਉਮੈ (ਵਡ) ਵੱਢ ਦਿੱਤੀ ਹੈ। ਭਾਵ ਕੱਟ ਦਿੱਤੀ ਦੂਰ ਕਰ ਦਿੱਤੀ ਹੈ।

**ਦੂਸਰਾ ਅਰਥ :** ਉਹ ਪੁਰਸ਼ (ਵਡਭਾਗੀ) ਨਿਸ਼ਕਾਮੀਆਂ ਤੋਂ ਵੀ ਵੱਡੇ ਜਾਣੇ ਜਾਂਦੇ ਹਨ। ਜਿਨ੍ਹਾਂ ਨੇ ਗੁਰੂ ਜੀ ਦੇ (ਭਾਇ) ਭਾਣੇ = ਆਗਿਆ ਅਨੁਸਾਰ ਚੱਲ ਕਰਕੇ (ਭਾਇ) ਪ੍ਰੇਮ ਨਾਲ ਹਰੀ ਦੇ (ਰਸੁ) ਅਨੰਦ ਨੂੰ ਧਾਰਿਆ ਹੈ।

ਪ੍ਰਸ਼ਨ : ਇਹ ਹਰ ਰਸ ਕਿਥੇ ਰਹਿੰਦਾ ਹੈ ? ਭਗਵਾਨ ਕ੍ਰਿਸ਼ਨ ਜੀ ਨੇ ਗੀਤਾ ਵਿਚ ਦੱਸਿਆ ਹੈ ਕਿ ਹਿਰਦੇ ਵਿਚ ਹਰਿ ਰਸ ਵਾਲੀ ਥਾਂ ਇਕ ਰੋਮ ਨਾਲੋਂ ਵੀ ਬਰੀਕ ਹੈ।

**ਇਹੁ ਹਰਿ ਰਸੁ ਵਣਿ ਤਿਣਿ ਸਭਤੁ ਹੈ ਭਾਗਹੀਣ ਨਹੀ ਖਾਇ ॥**

ਉੱਤਰ : ਇਹ ਹਰੀ ਦਾ (ਰਸੁ) ਅਨੰਦ ਸਾਰੇ (ਵਣਿ) ਜੰਗਲਾਂ (ਤਿਣਿ) ਕੱਖਾਂ ਵਿਚ ਵਿਆਪਿਕ ਹੈ।

(ਵਣਿ) ਸਰੀਰ ਵਿਚ (ਤਿਣਿ) ਇੰਦ੍ਰਿਆਂ ਵਿਚ ਜੜ੍ਹ ਚੇਤਨ ਵਿਚ ਵਿਆਪਕ ਹੈ। ਪਰ ਭਾਗਾਂ ਤੋਂ ਹੀਣੇ ਮਨਮੁਖਿ ਪ੍ਰਾਪਤ ਨਹੀਂ ਕਰ ਸਕਦੇ ਹਨ।

ਪ੍ਰਮਾਣ : **[ਕਬੀਰ ਪਾਲਿ ਸਮੁਹਾ ਸਰਵਰੁ ਭਰਾ ਪੀ ਨ ਸਕੈ ਕੋਈ ਨੀਰੁ ॥**
**ਭਾਗ ਬਡੇ ਤੈ ਪਾਇਓ ਤੂੰ ਭਰਿ ਭਰਿ ਪੀਉ ਕਬੀਰ ॥]** (ਅੰਗ ੧੩੭੩)

**ਬਿਨੁ ਸਤਿਗੁਰ ਪਲੈ ਨਾ ਪਵੈ; ਮਨਮੁਖ ਰਹੇ ਬਿਲਲਾਇ ॥**

ਬਿਨਾਂ ਸਤਿਗੁਰਾਂ ਤੋਂ ਅੰਤਸ਼ਕਰਣ ਰੂਪੀ ਪੱਲੇ ਵਿਚ ਨਾਮ ਰਸੁ ਹਰੀ ਦਾ ਅਨੰਦ ਪ੍ਰਾਪਤ ਨਹੀਂ ਹੁੰਦਾ ਹੈ। ਅਨੇਕਾਂ ਮਨਮੁਖ ਲੋਕ ਵਿਰਲਾਪ ਕਰ ਰਹੇ ਹਨ ਕਿਉਂਕਿ ਉਹਨਾਂ ਦੀ ਲਿਵ ਨਹੀਂ ਲੱਗਦੀ ਹੈ।

**ਓਇ ਸਤਿਗੁਰ ਆਗੈ ਨਾ ਨਿਵਹਿ; ਓਨਾ ਅੰਤਰਿ ਕ੍ਰੋਧੁ ਬਲਾਇ ॥੩॥**

ਉਹ ਮਨਮੁਖ ਹੰਕਾਰੀ ਗੁਰੂ ਸਾਹਿਬ ਅੱਗੇ ਨਿਊਂਦੇ ਨਹੀਂ ਹਨ ਕਿਉਂਕਿ ਉਹਨਾਂ ਦੇ ਅੰਦਰ ਕਰੋਧ ਰੂਪੀ (ਬਲਾਇ) ਬੁਲ੍ਹਾ ਹੈ ਡਾਇਣ ਹੈ। ਉਹਨਾਂ ਅੰਦਰ ਅਵਿੱਦਿਆ ਰੂਪੀ ਬੁਲ੍ਹਾ ਡੈਣ ਕਰਕੇ ਕਰੋਧ ਹੈ।

**ਹਰਿ ਹਰਿ ਹਰਿ ਰਸੁ ਆਪਿ ਹੈ; ਆਪੇ ਹਰਿ ਰਸੁ ਹੋਇ ॥**

ਹਰੀ ਆਪ ਹੀ ਪਿੱਛੇ (ਰਸੁ) ਅਨੰਦ ਸਰੂਪ ਸੀ। (ਹਰਿ) ਹੁਣ ਵੀ ਅਨੰਦ ਸਰੂਪ ਹੈ। (ਹਰਿ) ਅੱਗੇ ਨੂੰ ਵੀ ਹਰੀ ਅਨੰਦ ਸਰੂਪ ਹੋਵੇਗਾ। ਆਪੇ ਹੀ ਗੁਰਾਂ ਦੇ ਹਿਰਦੇ ਵਿਚ (ਹਰਿ ਰਸੁ) ਅਨੰਦ ਸਰੂਪ ਹੋ ਰਿਹਾ ਹੈ।

**ਆਪਿ ਦਇਆ ਕਰਿ ਦੇਵਸੀ; ਗੁਰਮੁਖਿ ਅੰਮ੍ਰਿਤੁ ਚੋਇ ॥**

ਆਪ ਹੀ ਗੁਰਾਂ ਦੁਆਰਾ ਕਿਰਪਾ ਕਰਕੇ, ਗੁਰਮੁਖਾਂ ਦੇ ਹਿਰਦੇ ਵਿਚ ਨਾਮ ਅੰਮ੍ਰਿਤ ਨੂੰ ਚੋ ਦਿੰਦਾ ਹੈ। ਭਾਵ ਹਿਰਦੇ ਵਿਚ (ਦਇਆ) ਦ੍ਰਿਸ਼ਟੀ ਕਰਕੇ ਨਾਮ ਰਸ ਪੈਦਾ ਕਰ ਦਿੰਦਾ ਹੈ।

**ਸਭੁ ਤਨੁ ਮਨੁ ਹਰਿਆ ਹੋਇਆ; ਨਾਨਕ ਹਰਿ ਵਸਿਆ ਮਨਿ ਸੋਇ ॥੪॥੫॥੬੯॥**

ਸਤਿਗੁਰੂ ਜੀ ਕਹਿੰਦੇ ਹਨ ਜਿਨ੍ਹਾਂ ਦੇ ਮਨ ਵਿਚ ਨਾਮ ਰਸ ਵਸ ਗਿਆ ਹੈ। ਉਹਨਾਂ ਦਾ ਸਰੀਰ ਵੀ, ਮਨ ਵੀ ਪ੍ਰਮੇਸ਼ਰ ਦੇ ਅਨੰਦ ਵਿਚ (ਹਰਿਆ) ਪ੍ਰਫੁੱਲਤ ਹੋ ਗਿਆ ਹੈ।

## ਸਿਰੀਰਾਗੁ ਮਹਲਾ ੪ ॥

**ਦਿਨਸੁ ਚੜੈ ਫਿਰਿ ਆਥਵੈ ਰੈਣਿ ਸਬਾਈ ਜਾਇ ॥ ਆਵ ਘਟੈ ਨਰੁ ਨਾ ਬੁਝੈ ਨਿਤਿ ਮੂਸਾ ਲਾਜੁ ਟੁਕਾਇ ॥ ਗੁੜੁ ਮਿਠਾ ਮਾਇਆ ਪਸਰਿਆ ਮਨਮੁਖੁ ਲਗਿ ਮਾਖੀ ਪਚੈ ਪਚਾਇ ॥੧॥ ਭਾਈ ਰੇ ਮੈ ਮੀਤੁ ਸਖਾ ਪ੍ਰਭੁ ਸੋਇ ॥ ਪੁਤੁ ਕਲਤੁ ਮੋਹੁ ਬਿਖੁ ਹੈ ਅੰਤਿ ਬੇਲੀ ਕੋਇ ਨ ਹੋਇ ॥੧॥ ਰਹਾਉ ॥ ਗੁਰਮਤਿ ਹਰਿ ਲਿਵ ਉਬਰੇ ਅਲਿਪਤੁ ਰਹੇ ਸਰਣਾਇ ॥ ਓਨੀ ਚਲਣੁ ਸਦਾ ਨਿਹਾਲਿਆ ਹਰਿ ਖਰਚੁ ਲੀਆ ਪਤਿ ਪਾਇ ॥ ਗੁਰਮੁਖਿ ਦਰਗਹ ਮੰਨੀਅਹਿ ਹਰਿ ਆਪਿ ਲਏ ਗਲਿ ਲਾਇ ॥੨॥ ਗੁਰਮੁਖਾ ਨੋ ਪੰਥੁ ਪਰਗਟਾ ਦਰਿ ਠਾਕ ਨ ਕੋਈ ਪਾਇ ॥ ਹਰਿ ਨਾਮੁ ਸਲਾਹਨਿ ਨਾਮੁ ਮਨਿ ਨਾਮਿ ਰਹਨਿ ਲਿਵ ਲਾਇ ॥ ਅਨਹਦ ਧੁਨੀ ਦਰਿ ਵਜਦੇ ਦਰਿ ਸਚੈ ਸੋਭਾ ਪਾਇ ॥੩॥ ਜਿਨੀ ਗੁਰਮੁਖਿ ਨਾਮੁ ਸਲਾਹਿਆ ਤਿਨਾ ਸਭ ਕੋ ਕਹੈ ਸਾਬਾਸਿ ॥ ਤਿਨ ਕੀ ਸੰਗਤਿ ਦੇਹਿ ਪ੍ਰਭ ਮੈ ਜਾਚਿਕ ਕੀ ਅਰਦਾਸਿ ॥ ਨਾਨਕ ਭਾਗ ਵਡੇ ਤਿਨਾ ਗੁਰਮੁਖਾ ਜਿਨ ਅੰਤਰਿ ਨਾਮੁ ਪਰਗਾਸਿ ॥੪॥੩੩॥ ੩੧॥੬॥੭੦॥**

*(ਅੰਗ ੪੧-੪੨)*

**ਦਿਨਸੁ ਚੜੈ ਫਿਰਿ ਆਥਵੈ; ਰੈਣਿ ਸਬਾਈ ਜਾਇ ॥**

ਦਿਨ ਚੜ੍ਹ ਜਾਂਦਾ ਹੈ ਫੇਰ ਛਿਪ ਜਾਂਦਾ ਹੈ। ਪਰ ਜੀਵ ਕੰਮ ਕਰਦਾ ਰਹਿੰਦਾ ਹੈ। ਦਿਨ ਚੜ੍ਹ ਕੇ (ਆਥਵੈ) ਅਸਤ = ਛਿਪ ਜਾਣਾ ਹੈ। ਫੇਰ (ਰੈਣਿ ਸਬਾਈ) ਰਾਤ ਭੋਗਾਂ ਵਿਚ ਲੱਗੇ ਹੋਇ ਦੀ ਚਲੀ ਜਾਂਦੀ ਹੈ।

**ਆਵ ਘਟੈ ਨਰੁ ਨਾ ਬੁਝੈ; ਨਿਤਿ ਮੂਸਾ ਲਾਜੁ ਟੁਕਾਇ ॥**

(ਆਵ) ਉਮਰ ਘਟਦੀ ਹੀ ਜਾਂਦੀ ਹੈ। (ਨਰੁ ਨਾ ਬੁਝੈ) ਇਹ ਪੁਰਸ਼ ਸਮਝਦਾ ਹੀ ਨਹੀਂ ਹੈ। ਸਾਰਾ ਦਿਨ ਔਗੁਣ ਕਰਦਾ ਹੈ। ਪਰਮੇਸ਼ਰ ਦੇ ਰਸਤੇ ਨੂੰ ਸਮਝਦਾ ਹੀ ਨਹੀਂ ਹੈ। ਨਿਤਾ ਪ੍ਰਤੀ ਰਾਤ ਦਿਨ ਰੂਪ ਦੋ (ਮੂਸਾ) ਚੂਹੇ ਉਸ ਦੀ ਉਮਰ ਰੂਪੀ (ਲਾਜੁ) ਲੱਜ ਨੂੰ ਖ਼ਤਮ ਕਰਨ ਰੂਪ ਟੁੱਕੀ ਜਾਂਦੇ ਹਨ।

**ਅਲੰਕਾਰ:** ਮਹਾਂਭਾਰਤ ਵਿਚ ਪ੍ਰਸੰਗ ਆਉਂਦਾ ਹੈ। ਇਕ ਬ੍ਰਾਹਮਣ ਜੰਗਲ ਵਿਚ ਗਿਆ ਤਾਂ ਉਸ ਨੂੰ ਖਾਣ ਵਾਸਤੇ ਇਕ ਪਾਸੇ ਤੋਂ ਡਾਇਣ ਆਉਂਦੀ ਹੈ। ਦੂਸਰੀ ਤਰਫ਼ ਜਦੋਂ ਬ੍ਰਾਹਮਣ ਨੇ ਦੇਖਿਆ ਤਾਂ ਨਦੀ ਚੜ੍ਹੀ ਆਉਂਦੀ ਹੈ। ਤੀਸਰੇ ਪਾਸੇ ਡੌਂ ਅਗਨੀ ਜੰਗਲ ਨੂੰ ਸਾੜਦੀ ਆ ਰਹੀ ਹੈ। ਚੌਥੇ ਪਾਸੇ ਬਾਰਾਂ ਮੂੰਹਾਂ ਵਾਲਾ ਹਾਥੀ ਆਉਂਦਾ ਦੇਖਿਆ। ਬ੍ਰਾਹਮਣ ਡਰ ਕਰਕੇ ਇਕ ਖੂਹ ਵਿਚ ਬੋਹੜ ਦੀ ਜੜ੍ਹ ਫੜ ਕੇ ਲਟਕ ਗਿਆ ਹੈ। ਜਦੋਂ ਥੱਲੇ ਵੇਖਿਆ ਤਾਂ ਸਰਾਲ = ਵੱਡਾ ਸੱਪ, ਇਸ ਨੂੰ ਭੱਖਣ ਲਈ ਮੂੰਹ ਅੱਡੀ ਬੈਠਾ ਹੈ, ਉੱਤੇ ਕਾਲਾ ਤੇ ਚਿੱਟਾ ਦੋ ਚੂਹੇ ਬੋਹੜ ਦੀ ਜੜ੍ਹ ਨੂੰ ਕੱਟੀ ਜਾ ਰਹੇ ਹਨ, ਜਿਸ ਨੂੰ ਫੜ ਕੇ ਲਮਕ ਰਿਹਾ ਸੀ। ਬੋਹੜ ਉੱਤੇ ਮਾਖਿਓਂ = ਮਖਿਆਲ ਲੱਗਾ ਸੀ। ਹਵਾ ਚੱਲਣ ਕਰਕੇ ਸ਼ਹਿਤ ਵਾਲਾ ਛੱਤਾ ਹਿਲਣ ਲੱਗ ਪਿਆ ਵਿੱਚੋਂ ਸ਼ਹਿਤ ਚੋਣ ਲੱਗ ਗਿਆ ਅਤੇ ਸਿੱਧਾ ਖੂਹ ਉੱਤੇ ਜਿਥੇ ਇਹ ਲਟਕ ਰਿਹਾ ਸੀ। ਉਥੇ ਆ ਕੇ ਪੈਣ ਲੱਗ ਪਿਆ। ਇਹ ਬ੍ਰਾਹਮਣ ਸਾਰੇ ਡਰ ਭੁਲਾ ਕਰਕੇ ਮਾਖਿਓਂ ਦੇ ਰਸ ਨੂੰ ਖਾਣ

ਲੱਗ ਪਿਆ। ਇੱਧਰ ਜਦੋਂ ਚੂਹਿਆਂ ਨੇ ਜੜ੍ਹ ਕੱਟ ਦਿੱਤੀ ਤਾਂ ਸਿੱਧਾ ਸਰਾਲ ਦੇ ਮੂੰਹ ਵਿਚ ਜਾ ਪਿਆ। ਇਸੇ ਪ੍ਰਕਾਰ ਸੰਸਾਰ ਰੂਪ ਉਜਾੜ ਹੈ। ਜੀਵ ਰੂਪ ਬ੍ਰਾਹਮਣ ਹੈ। ਬਾਰਾਂ ਮਹੀਨੇ ਰੂਪ ਬਾਰਾਂ ਮੂੰਹਾਂ ਵਾਲਾ ਸਾਲ ਰੂਪ ਹਾਥੀ ਹੈ। ਜੋ ਸਮੇਂ ਨੂੰ ਖ਼ਤਮ ਕਰੀ ਜਾਂਦਾ ਹੈ। ਆਸਾ ਰੂਪ ਨਦੀ ਹੈ ਜਾਂ ਤ੍ਰਿਸ਼ਨਾ ਰੂਪ ਨਦੀ ਹੈ। ਬਿਰਧ ਅਵਸਥਾ ਰੂਪ ਡਾਇਣ ਹੈ। ਜਿਹੜੀ ਰੋਗਾਂ ਰੂਪ ਬਾਹਾਂ ਨਾਲ ਜੁਆਨੀ ਰੂਪ ਬਿਰਛਾਂ ਨੂੰ ਭੰਨਦੀ ਚਲੀ ਆ ਰਹੀ ਹੈ। ਸੂਖਮ ਸਰੀਰ ਰੂਪ ਖੂਹ ਵਿਚ ਜੀਵ ਦਾਖ਼ਲ ਹੋ ਕਰਕੇ, ਕਰਮਾਂ ਰੂਪ ਬਿਰਛ ਜੋ ਸਥੂਲ ਸਰੀਰ ਹੈ। ਇਸ ਦੀ ਉਮਰ ਰੂਪੀ ਜੜ ਨਾਲ ਲਮਕ ਰਿਹਾ ਹੈ। ਸ਼ਬਦ, ਸਪਰਸ਼, ਵਿਸ਼ੇ ਆਦਿਕ ਸ਼ਹਿਤ ਦਾ ਰਸ ਲੈਂਦਾ ਹੈ। ਰਾਤ ਤੇ ਦਿਨ ਰੂਪੀ ਕਾਲਾ ਚਿੱਟਾ ਦੋ ਚੂਹੇ ਉਸ ਦੀ ਉਮਰ ਰੂਪ ਜੜ੍ਹ ਨੂੰ ਕੱਟੀ ਜਾਂਦੇ ਹਨ। ਕਾਲ ਰੂਪੀ ਸਰਾਲ ਮੂੰਹ ਅੱਡੀ ਬੈਠੀ ਹੈ। ਅੰਤ ਨੂੰ ਜੀਵ ਉਸ ਕਾਲ ਦੇ ਮੁੱਖ ਵਿਚ ਪੈ ਜਾਵੇਗਾ।

ਪ੍ਰਮਾਣ : [ਗਿਰਤ ਕੂਪ ਮਹਿ ਖਾਹਿ ਮਿਠਾਈ ॥] (ਅੰਗ ੩੯੦)

**ਗੁੜੁ ਮਿਠਾ ਮਾਇਆ ਪਸਰਿਆ; ਮਨਮੁਖ ਲਗਿ ਮਾਖੀ ਪਚੈ ਪਚਾਇ ॥੧॥**

ਮਾਇਆ ਰੂਪ ਗੁੜ ਹੈ। ਵਿਸ਼ੇ ਅਨੰਦ ਰੂਪੀ ਮਿਠਾਸ ਸਹਿਤ ਸਾਰੇ (ਪਸਰਿਆ) ਫੈਲ ਰਿਹਾ ਹੈ। ਮਨਮੁਖ ਮੱਖੀ ਵੱਤ ਹਨ। ਜਿਨ੍ਹਾਂ ਦੇ ਬਿਧ ਨਿਸ਼ੇਧ ਕਰਮ ਰੂਪੀ ਖੰਭ ਹਨ। ਇਹ ਮਾਇਆ ਰੂਪੀ ਗੁੜ ਤੇ ਮਨਮੁਖ ਬੈਠ ਕਰਕੇ ਆਪਣੇ ਬਿਧ ਨਿਸ਼ੇਧ ਰੂਪ ਖੰਭ ਖੁਭਾ ਦਿੰਦੇ ਹਨ। ਆਪ (ਪਚੈ) ਸੜਦੇ ਹਨ ਤੇ ਹੋਰਾਂ ਨੂੰ ਵਿਸ਼ੇ ਵਿਕਾਰਾਂ ਦੀ ਸਿੱਖਿਆ ਦੇ ਕਰਕੇ (ਪਚਾਇ) ਸਾੜਦੇ ਹਨ।

**ਭਾਈ ਰੇ; ਮੈ ਮੀਤੁ ਸਖਾ ਪ੍ਰਭੁ ਸੋਇ ॥**

ਗੁਰੂ ਸਾਹਿਬ ਸਿੱਖਾਂ ਦੇ ਤਾਈਂ ਭਾਈ ਪਦ ਵਰਤਦੇ ਹਨ।

ਪ੍ਰਮਾਣ : [ਜਨੁ ਨਾਨਕੁ ਮੰਗੈ ਧੂੜਿ ਤਿਨ ਜੋ ਗੁਰ ਕੇ ਸਿਖ ਮੇਰੇ ਭਾਈ ॥] (ਅੰਗ ੩੧੦)

ਹੇ ਭਾਈ, ਗੁਰਸਿੱਖੋ ! ਮੇਰਾ ਤਾਂ ਉਹ ਪਰਮੇਸ਼ਰ ਮਾਤਾ ਦੇ ਗਰਭ ਦਾ (ਸਖਾ) ਮਿੱਤਰ ਹੈ। ਸੰਸਾਰ ਵਿਚ, ਇਸ ਲੋਕ ਵਿਚ ਵੀ (ਸਖਾ) ਪਿਆਰਾ ਸਹਾਇਤਾ ਕਰਨ ਵਾਲਾ ਹੈ ਅਤੇ ਪ੍ਰਲੋਕ ਵਿਚ ਵੀ (ਪ੍ਰਭੁ) ਰੱਖਕ ਹੈ ਪ੍ਰਮੇਸ਼ਰ।

**ਪੁਤੁ ਕਲਤੁ ਮੋਹੁ ਬਿਖੁ ਹੈ; ਅੰਤਿ ਬੇਲੀ ਕੋਇ ਨ ਹੋਇ ॥੧॥ ਰਹਾਉ ॥**

ਪੁੱਤਰ ਮੋਹ ਰੂਪ ਹੈ। ਇਸਤ੍ਰੀ ਜ਼ਹਿਰ ਰੂਪ ਹੈ। ਭਾਵ : ਪੁੱਤਰ ਤੇ ਇਸਤਰੀ ਦਾ ਮੋਹ ਜ਼ਹਿਰ ਰੂਪ ਹੈ। ਕਿਉਂਕਿ (ਅੰਤਿ) ਮਿਰਤੂ ਕਾਲ ਦੇ ਸਮੇਂ ਕੋਈ ਵੀ (ਬੇਲੀ) ਮਿੱਤਰ ਨਹੀਂ ਬਣਨਾ, ਕਿਸੇ ਨੇ ਸਹਾਇਤਾ ਨਹੀਂ ਕਰਨੀ। ਕਿਸੇ ਨੇ ਨਾਲ ਨਹੀਂ ਜਾਣਾ ਹੈ।

**ਗੁਰਮਤਿ ਹਰਿ ਲਿਵ ਉਬਰੇ ਅਲਿਪਤੁ ਰਹੇ ਸਰਣਾਇ ॥**

ਜਿਨ੍ਹਾਂ ਨੂੰ ਗੁਰਮਤਿ ਦੁਆਰਾ ਲਿਵ ਬਖ਼ਸ਼ੀ ਹੈ। ਉਹ ਕਾਲ ਤੋਂ ਬਿਕਾਰਾਂ ਤੋਂ (ਉਬਰੇ) ਬਚੇ ਹਨ। ਉਹ ਸਤਿਗੁਰਾਂ ਦੀ ਸ਼ਰਨ ਲੈ ਕਰਕੇ ਪਦਾਰਥਾਂ ਤੋਂ ਨਿਰਲੇਪ ਰਹਿੰਦੇ ਹਨ।

**ਓਨੀ ਚਲਣੁ ਸਦਾ ਨਿਹਾਲਿਆ; ਹਰਿ ਖਰਚੁ ਲੀਆ ਪਤਿ ਪਾਇ ॥**

ਉਹਨਾਂ ਗੁਰਮੁਖਾਂ ਨੇ ਸੰਸਾਰ ਤੋਂ ਚਲੇ ਜਾਣਾ ਹੀ (ਨਿਹਾਲਿਆ) ਦੇਖਿਆ ਹੈ ਤੇ ਨਾਲ ਹਰੀ ਦਾ ਨਾਮ ਖ਼ਰਚ ਪ੍ਰਲੋਕ ਦੇ ਰਸਤੇ ਦਾ ਲੈ ਲਿਆ ਹੈ। ਉਹਨਾਂ ਨੇ ਏਥੇ ਵੀ (ਪਤਿ) ਇੱਜ਼ਤ ਪਾਈ ਹੈ ਤੇ ਪ੍ਰਲੋਕ ਵਿਚ ਵੀ (ਪਤਿ) ਪਤੀ ਪ੍ਰਮੇਸ਼ਰ ਪ੍ਰਾਪਤ ਕਰ ਲਿਆ ਹੈ।

**ਗੁਰਮੁਖਿ ਦਰਗਹ ਮੰਨੀਅਹਿ; ਹਰਿ ਆਪਿ ਲਏ ਗਲਿ ਲਾਇ ॥੨॥**

ਉਹ ਗੁਰਮੁਖਿ ਦਰਗਾਹ ਦੇ ਵਿਚ ਵੀ ਮੰਨੇ ਜਾਂਦੇ ਹਨ ਕਿਉਂਕਿ ਉਸ ਪ੍ਰਮੇਸ਼ਰ ਨੇ ਏਥੇ ਆਪ ਗੁਰੂ ਰੂਪ ਹੋ ਕੇ ਕੰਠ ਨਾਲ ਲਾ ਲਏ ਹਨ।

**ਗੁਰਮੁਖਾ ਨੋ ਪੰਥੁ ਪਰਗਟਾ; ਦਰਿ ਠਾਕ ਨ ਕੋਈ ਪਾਇ ॥**

ਗੁਰਮੁਖਾਂ ਨੂੰ ਤਾਂ ਸਦਾ ਹੀ ਪ੍ਰਮਾਰਿਥ ਦਾ ਰਸਤਾ, ਭਾਉ ਭਗਤੀ ਦਾ ਤੇ ਗਿਆਨ ਦਾ ਰਸਤਾ (ਪਰਗਟਾ) ਸਾਖਿਆਤ = ਪ੍ਰਗਟ ਹੀ ਹੈ। ਉਹਨਾਂ ਨੂੰ ਰਸਤੇ ਵਿਚ ਪ੍ਰਲੋਕ ਦੇ ਕੋਈ ਜਮਦੂਤ (ਠਾਕ) ਰੋਕ ਨਹੀਂ ਪਾ ਸਕਦੇ ਹਨ। ਵਾ : ਅੰਤਰ ਮੁਖ ਬਿਰਤੀ ਕਰਨ ਵੇਲੇ ਗੁਰਮੁਖਾਂ ਨੂੰ ਰਾਗ ਦਵੈਖ, ਕਖਾਏ* ਦੋਸ਼, ਰੋਕ ਨਹੀਂ ਪਾਉਂਦੇ ਹਨ। ਬਿਰਤੀ ਸਹਿਜੇ ਹੀ ਸਰੂਪ ਵਿਚ ਜੁੜ ਜਾਂਦੀ ਹੈ।

ਪ੍ਰਸ਼ਨ : ਉਹਨਾਂ ਗੁਰਮੁਖਾਂ ਪਾਸ ਜੀਵਨ ਮੁਕਤੀ ਦੇ ਅਨੰਦ ਵਾਸਤੇ ਕੀ ਸਾਧਨ ਜਤਨ ਹੈ ?

**ਹਰਿ ਨਾਮੁ ਸਲਾਹਨਿ ਨਾਮੁ ਮਨਿ; ਨਾਮਿ ਰਹਨਿ ਲਿਵ ਲਾਇ ॥**

**ਉੱਤਰ :** ਉਹ ਗੁਰਮੁਖ ਰਸਨਾ ਦੁਆਰਾ (ਸਲਾਹਨਿ) ਕੀਰਤਨ ਕਰਕੇ, ਨਾਮ ਨੂੰ ਸਲਾਹੁੰਦੇ ਹਨ। ਫੇਰ ਨਾਮ ਦਾ ਹੀ ਮਨ ਵਿਚ ਮੰਨਣ ਕਰਦੇ ਹਨ ਅਤੇ ਨਾਮ ਵਿਚ ਹੀ (ਲਿਵ) ਬਿਰਤੀ ਜੋੜ ਕਰਕੇ ਰੱਖਦੇ ਹਨ। ਇਹ ਸਾਧਨ ਜੀਵਨ ਮੁਕਤੀ ਦੇ ਅਨੰਦ ਵਾਸਤੇ ਹਨ। ਪ੍ਰਸ਼ਨ : ਕੀ ਉਹਨਾਂ ਦੇ ਅੰਦਰ ਜੋਗੀਆਂ ਦੇ ਵਾਜੇ ਵਜਦੇ ਹਨ ?

**ਅਨਹਦ ਧੁਨੀ ਦਰਿ ਵਜਦੇ; ਦਰਿ ਸਚੈ ਸੋਭਾ ਪਾਇ ॥੩॥**

**ਉੱਤਰ :** ਅਨਹਦ ਧੁਨੀ ਦੇ ਇਕ ਰਸ ਉਹਨਾਂ ਦੇ (ਦਰਿ) ਦਸਮੇਂ ਦੁਆਰ ਵਿਚ ਵਾਜੇ ਵੱਜ ਪੈਂਦੇ ਹਨ।

**ਦੂਸਰਾ ਅਰਥ :** **[ਤੱਤ, ਤੰਤੀ, ਬਿਤ, ਚਰਮਕਾ, ਘਨ ਕਾਂਸੀ ਕਾ ਜਾਨ ॥**
**ਨਾਦੁ ਸਬਦ ਘਟ ਕੋ ਕਹਿਤ ਸੁਆਸ ਸੁਖਰ ਪਹਿਚਾਨ ॥]** (ਸ਼ਾਸਤ੍ਰ ਪ੍ਰਮਾਣ)

ਇਹ ਵੀ ਸਾਰੇ ਇਕ ਰਸ ਵਾਜੇ ਅੰਦਰ ਵੱਜ ਪੈਂਦੇ ਹਨ। ਇਹ ਸੂਖਮ ਸੰਗੀਤ ਦੀ ਧੁਨ ਵੱਜ ਪੈਂਦੀ ਹੈ।

**ਤੀਸਰਾ ਅਰਥ :** (ਅਨਹਦ) ਹੱਦ ਤੋਂ ਰਹਿਤ ਪ੍ਰਮੇਸ਼ਰ ਸੰਬੰਧੀ ਸਤਿਨਾਮ ਰੂਪ ਧੁਨੀ ਦੇ ਵਾਜੇ। ਅੱਠੇ ਪਹਿਰ ਨਾਮ ਦੇ ਅਖੰਡ ਪ੍ਰਵਾਹ ਦਾ ਵਾਜਾ ਵੱਜ ਪੈਂਦਾ ਹੈ। ਉਹ (ਦਰਿ) ਸੱਚੇ ਗਿਆਨ ਵਿਚ ਇਸਥਿਤ ਹੋ ਕੇ ਸੋਭਾ ਪਾਉਂਦੇ ਹਨ। ਵਾ : (ਦਰਿ) ਸੱਚਖੰਡਿ, ਸੰਗਤ, ਸੱਚੇ ਪ੍ਰਮੇਸ਼ਰ ਦੀ ਵਿਚ ਸੋਭਾ ਪਾਉਂਦੇ ਹਨ।

**ਜਿਨੀ ਗੁਰਮੁਖਿ ਨਾਮੁ ਸਲਾਹਿਆ; ਤਿਨਾ ਸਭ ਕੋ ਕਹੈ ਸਾਬਾਸਿ ॥**

ਜਿਨ੍ਹਾਂ ਨੇ ਗੁਰਮੁਖਿ ਬਣ ਕਰਕੇ ਨਾਮ ਨੂੰ ਧਿਆਇਆ ਹੈ। ਤਿਨ੍ਹਾਂ ਨੂੰ ਸਭ ਕੋਈ ਧੰਨਤਾ ਯੋਗ ਕਹਿੰਦਾ ਹੈ। ਇਸ ਪ੍ਰਕਾਰ ਬੇਨਤੀ ਕਰੀਏ।

**ਤਿਨ ਕੀ ਸੰਗਤਿ ਦੇਹਿ ਪ੍ਰਭ; ਮੈ ਜਾਚਿਕ ਕੀ ਅਰਦਾਸਿ ॥**

ਹੇ ਪ੍ਰਮੇਸ਼ਰ ਜੀ ਤਿਨ੍ਹਾਂ ਪਿਆਰਿਆਂ ਦੀ ਸੰਗਤ ਬਖ਼ਸ਼ੋ ਜੀ। ਮੈਂ ਮੰਗਤਾ ਹਾਂ ਇਹੋ ਬੇਨਤੀ ਹੈ ਜੀ ਕਿ (ਅਰ) ਕਾਮ ਕਰੋਧ ਵੈਰੀਆਂ ਨੂੰ (ਦਾਸਿ) ਦਾਸ ਬਣਾ ਦੇਵੋ। ਭਾਵ : ਇਹੋ ਅਰਦਾਸ ਹੈ ਕਿ ਗੁਰਮੁਖਾਂ ਦੀ ਸੰਗਤ ਬਖ਼ਸ਼ਿਸ਼ ਕਰੋ।

**ਨਾਨਕ ਭਾਗ ਵਡੇ ਤਿਨਾ ਗੁਰਮੁਖਾ; ਜਿਨ ਅੰਤਰਿ ਨਾਮੁ ਪਰਗਾਸਿ ॥੪॥੩੩॥ ੩੧॥੬॥੭੦॥**

ਧੰਨ ਸ੍ਰੀ ਗੁਰੂ ਰਾਮਦਾਸ ਜੀ ਮਹਾਰਾਜ ਫ਼ੁਰਮਾਉਂਦੇ ਹਨ ਕਿ ਤਿਨ੍ਹਾਂ ਗੁਰਮੁਖਾਂ ਪਿਆਰਿਆਂ ਦੇ ਵੱਡੇ ਭਾਗ ਹਨ ਜਿਨ੍ਹਾਂ ਦੇ ਅੰਦਰ ਨਾਮ ਦਾ ਪਰਗਾਸ ਹੈ। ਕੈਸਾ ਹੈ ਨਾਮ ਦਾ ਪ੍ਰਗਾਸ :

**ਪ੍ਰਮਾਣ :** **[ਨਾਮੁ ਜਪਤ ਕੋਟਿ ਸੂਰ ਉਜਾਰਾ ਬਿਨਸੈ ਭਰਮੁ ਅੰਧੇਰਾ ॥]** (ਅੰਗ ੧੦੦)

---

* *ਕਖਾਏ ਦੋਸ਼ : ਭਜਨ ਸਿਮਰਨ ਕਰਨ ਵਕਤ ਚੰਚਲਤਾਈ ਦੇ ਫੁਰਨੇ ਉੱਠਣੇ।*

## ਸਿਰੀਰਾਗੁ ਮਹਲਾ ੫ ਘਰੁ ੧ ॥

**ਕਿਆ ਤੂ ਰਤਾ ਦੇਖਿ ਕੈ ਪੁਤ੍ਰ ਕਲਤ੍ਰ ਸੀਗਾਰ ॥ ਰਸ ਭੋਗਹਿ ਖੁਸੀਆ ਕਰਹਿ ਮਾਣਹਿ ਰੰਗ ਅਪਾਰ ॥ ਬਹੁਤੁ ਕਰਹਿ ਫੁਰਮਾਇਸੀ ਵਰਤਹਿ ਹੋਇ ਅਫਾਰ ॥ ਕਰਤਾ ਚਿਤਿ ਨ ਆਵਈ ਮਨਮੁਖ ਅੰਧ ਗਵਾਰ ॥੧॥ ਮੇਰੇ ਮਨ ਸੁਖਦਾਤਾ ਹਰਿ ਸੋਇ ॥ ਗੁਰ ਪਰਸਾਦੀ ਪਾਈਐ ਕਰਮਿ ਪਰਾਪਤਿ ਹੋਇ ॥੧॥ ਰਹਾਉ ॥ ਕਪੜਿ ਭੋਗਿ ਲਪਟਾਇਆ ਸੁਇਨਾ ਰੁਪਾ ਖਾਕੁ ॥ ਹੈਵਰ ਗੈਵਰ ਬਹੁ ਰੰਗੇ ਕੀਏ ਰਥ ਅਥਾਕ ॥ ਕਿਸ ਹੀ ਚਿਤਿ ਨ ਪਾਵਹੀ ਬਿਸਰਿਆ ਸਭ ਸਾਕ ॥ ਸਿਰਜਣਹਾਰਿ ਭੁਲਾਇਆ ਵਿਣੁ ਨਾਵੈ ਨਾਪਾਕ ॥੨॥ ਲੈਦਾ ਬਦ ਦੁਆਇ ਤੂੰ ਮਾਇਆ ਕਰਹਿ ਇਕਤ ॥ ਜਿਸ ਨੋ ਤੂੰ ਪਤੀਆਇਦਾ ਸੋ ਸਣੁ ਤੁਝੈ ਅਨਿਤ ॥ ਅਹੰਕਾਰੁ ਕਰਹਿ ਅਹੰਕਾਰੀਆ ਵਿਆਪਿਆ ਮਨ ਕੀ ਮਤਿ ॥ ਤਿਨਿ ਪ੍ਰਭਿ ਆਪਿ ਭੁਲਾਇਆ ਨਾ ਤਿਸੁ ਜਾਤਿ ਨ ਪਤਿ ॥੩॥ ਸਤਿਗੁਰਿ ਪੁਰਖਿ ਮਿਲਾਇਆ ਇਕੋ ਸਜਣੁ ਸੋਇ ॥ ਹਰਿ ਜਨ ਕਾ ਰਾਖਾ ਏਕੁ ਹੈ ਕਿਆ ਮਾਣਸ ਹਉਮੈ ਰੋਇ ॥ ਜੋ ਹਰਿ ਜਨ ਭਾਵੈ ਸੋ ਕਰੇ ਦਰਿ ਫੇਰੁ ਨ ਪਾਵੈ ਕੋਇ ॥ ਨਾਨਕ ਰਤਾ ਰੰਗਿ ਹਰਿ ਸਭ ਜਗ ਮਹਿ ਚਾਨਣੁ ਹੋਇ ॥੪॥੧॥੭੧॥** *(ਅੰਗ ੪੨)*

**ਉਥਾਨਿਕਾ :** ਜਿਸ ਪ੍ਰਕਾਰ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਵੈਰਾਗਮਈ ਪ੍ਰਕਰਣ ਦੁਆਰਾ ਸਿਰੀਰਾਗ ਦੇ ਆਰੰਭ ਵਿਚ ਬਾਣੀ ਉਚਾਰੀ ਹੈ। ਐਸ ਤਰ੍ਹਾਂ ਤੀਜੇ, ਚੌਥੇ, ਸਤਿਗੁਰਾਂ ਨੇ ਵੀ ਵੈਰਾਗ ਮਈ ਬਾਣੀ ਉਚਾਰੀ ਹੈ। ਅੱਗੇ ਭਗਤਾਂ ਬਾਣੀ ਵਿਚ ਪਹਿਲਾਂ ਵੈਰਾਗਮਈ ਉਪਦੇਸ਼ ਹੈ।

**ਪ੍ਰਮਾਣ :** **[ਜਨਨੀ ਜਾਨਤ ਸੁਤੁ ਬਡਾ ਹੋਤੁ ਹੈ ਇਤਨਾ ਕੁ ਨ ਜਾਨੈ ਜਿ ਦਿਨ ਦਿਨ ਅਵਧ ਘਟਤੁ ਹੈ ॥]** (ਅੰਗ ੯੧) ਇਸ ਪ੍ਰਕਾਰ ਹੀ ਸ੍ਰੀ ਗੁਰੂ ਅਰਜਨ ਦੇਵ ਜੀ ਵੈਰਾਗਮਈ ਉਪਦੇਸ਼ ਦਿੰਦੇ ਹਨ। ਪੱਟੀ ਵਾਲੇ ਦੁਨੀ ਚੰਦ ਰਾਜੇ ਨੂੰ ਵੈਰਾਗਮਈ ਉਪਦੇਸ਼ ਦੁਆਰਾ ਤਾਰ ਰਹੇ ਹਨ। ਇਥੇ ਬੀਬੀ ਰਾਜ ਕੌਰ (ਰਜਨੀ) ਦਾ ਸਾਰਾ ਪ੍ਰਸੰਗ ਸਾਖੀ ਲਾਓ। ਮਨ ਵੀ ਰਾਜਾ ਹੈ। ਇਸ ਨੂੰ ਵੀ ਗੁਰੂ ਸਾਹਿਬ ਉਪਦੇਸ਼ ਦਿੰਦੇ ਹਨ।

**ਪ੍ਰਮਾਣ :** **[ਗੁਰ ਬਿਨੁ ਕਿਨਿ ਸਮਝਾਈਐ ਮਨੁ ਰਾਜਾ ਸੁਲਤਾਨੁ ॥੪॥]** (ਅੰਗ ੬੧)

**ਕਿਆ ਤੂ ਰਤਾ ਦੇਖਿ ਕੈ; ਪੁਤ੍ਰ ਕਲਤ੍ਰ ਸੀਗਾਰ ॥**

ਹੇ ਜੀਵ! ਕੀ ਤੂੰ ਜੋ ਨੇਤਰਾਂ ਦਾ ਵਿਸ਼ਾ ਸੰਸਾਰ ਹੈ। ਇਸ ਦੇ ਪਦਾਰਥਾਂ ਨੂੰ ਦੇਖ ਕੇ (ਰਤਾ) ਪ੍ਰੇਮ ਕਰਦਾ ਹੈ। ਜੋ ਪੁੱਤਰ, ਇਸਤਰੀ, ਗਹਿਣਿਆਂ ਦੇ ਸ਼ਿੰਗਾਰ ਆਦਿ ਦੇਖ ਕੇ ਕੀ ਤੂੰ ਰਚਿਆ ਪਿਆ ਹੈਂ।

**ਰਸ ਭੋਗਹਿ ਖੁਸੀਆ ਕਰਹਿ; ਮਾਣਹਿ ਰੰਗ ਅਪਾਰ ॥**

ਸ਼ਬਦ, ਸਪਰਸ਼, ਰਸ ਆਦਿਕ ਵਿਸ਼ਿਆਂ ਨੂੰ ਭੋਗਦਾ ਹੈ। ਅਥਵਾ : ਛੱਤੀ ਪ੍ਰਕਾਰ ਦੇ ਰਸਾਂ ਨੂੰ ਭੋਗਦਾ ਹੈਂ। ਨੌਂ ਤਰ੍ਹਾਂ ਦੇ ਬੀਰ ਰਸ, ਕਰਣਾ ਰਸ, ਆਦਿ ਨੂੰ ਭੋਗਦਾ ਹੈ ਅਤੇ ਭੋਗਾਂ ਦੇ ਕਰਕੇ ਖ਼ੁਸ਼ੀਆਂ ਕਰਦਾ ਹੈ। ਪਾਰਾਵਰ ਤੋਂ ਰਹਿਤ (ਰੰਗ) ਤਮਾਸ਼ਿਆਂ ਦੇ ਅਨੰਦਾਂ ਨੂੰ ਮਾਣਦਾ ਹੈਂ।

**ਬਹੁਤੁ ਕਰਹਿ ਫੁਰਮਾਇਸੀ; ਵਰਤਹਿ ਹੋਇ ਅਫਾਰ ॥**

ਬਹੁਤ ਹੀ (ਫੁਰਮਾਇਸੀ) ਸਿਫ਼ਾਰਸ਼ਾਂ ਕਰਦਾ ਹੈ। ਬਹੁਤ (ਫੁਰਮਾਇਸੀ) ਹੁਕਮ ਅਤੇ ਫ਼ੁਰਮਾਇਸ਼ਾਂ

ਕਰਕੇ ਕਾਬਲ ਦੇ ਮੇਵੇ, ਨਾਨਾ ਤਰ੍ਹਾਂ ਦੇ ਪਦਾਰਥ ਮੰਗਵਾਉਂਦਾ ਹੈਂ। ਫੇਰ (ਅਫਾਰ) ਆਫਰ ਕੇ ਹੰਕਾਰ ਵਿਚ ਵਰਤਦਾ ਹੈ। ਆਪਣੇ ਆਪ ਨੂੰ (ਅਫਾਰ) ਨਾ ਫੜਿਆ ਜਾਣ ਵਾਲਾ ਸਮਝ ਕੇ ਸੰਸਾਰ ਵਿਚ ਵਰਤਦਾ ਹੈ। (ਅਫਾਰ) ਅਮੋੜ ਹੋ ਕੇ (ਅਫਾਰ) ਆਕੜ ਕੇ ਵਰਤਦਾ ਹੈ ਸੰਸਾਰ ਅੰਦਰ।

**ਕਰਤਾ ਚਿਤਿ ਨ ਆਵਈ; ਮਨਮੁਖ ਅੰਧ ਗਵਾਰ ॥੧॥**

ਪੂਰਬਉਕਤਿ ਸੁਭਾ ਵਿਚ ਫਸਣੇ ਕਰਕੇ ਕਰਤਾ ਪੁਰਖ ਪ੍ਰਮੇਸ਼ਰ ਤੇਰੇ ਚੇਤੇ ਹੀ ਨਹੀਂ ਆਉਂਦਾ ਹੈ। ਜੋ ਸਭ ਨੂੰ (ਕਰਤਾ) ਕਰਨ ਵਾਲਾ ਭਾਵ ਸਾਜਣ ਵਾਲਾ ਹੈਂ।

ਪ੍ਰਮਾਣ: **[ਇਸੁ ਪਾਨੀ ਤੇ ਜਿਨਿ ਤੂ ਘਰਿਆ ॥ ਮਾਟੀ ਕਾ ਲੇ ਦੇਹੁਰਾ ਕਰਿਆ ॥]** (ਅੰਗ ੯੧੩)
ਐਸੇ ਪ੍ਰਮੇਸਰ ਦੇ ਚੇਤੇ ਨਾ ਆਉਣ ਕਰਕੇ ਤੂੰ ਮਨਮੁਖ ਹੋ ਰਿਹਾ ਹੈ। (ਅੰਧ) ਅਗਿਆਨੀ (ਗਵਾਰੁ) ਬੇਸਮਝ ਹੋ ਰਿਹਾ ਹੈ।

ਪ੍ਰਮਾਣ : **[ਜਿਨਿ ਗੜ ਕੋਟ ਕੀਏ ਕੰਚਨ ਕੇ ਛੋਡਿ ਗਇਆ ਸੋ ਰਾਵਨੁ ॥]** (ਅੰਗ ੧੧੦੪)
ਦੇਹ ਅਭਿਮਾਨੀ ਹੋ ਰਿਹਾ ਹੈ। ਹੇ ਜੀਵ! ਮਨ ਨੂੰ ਸਿੱਖਿਆ ਦਿਓ :

**ਮੇਰੇ ਮਨ; ਸੁਖਦਾਤਾ ਹਰਿ ਸੋਇ ॥**

ਹੇ ਮੇਰੇ ਮਨਾ! ਉਹ ਹਰੀ ਪ੍ਰਮੇਸ਼ਰ ਸੁੱਖਾਂ ਦਾ ਦਾਤਾ ਹੈ। ਜਿਸ ਨੂੰ

ਪ੍ਰਮਾਣ : **[ਨੇਤ ਨੇਤ ਕਥੰਤਿ ਬੇਦਾ ॥ ਊਚ ਮੂਚ ਅਪਾਰ ਗੋਬਿੰਦਹ ॥]** (ਅੰਗ ੧੩੫੯)
ਬੇਦ ਬੇਅੰਤ ਬੇਅੰਤ ਕਹਿੰਦੇ ਹਨ।

**ਗੁਰ ਪਰਸਾਦੀ ਪਾਈਐ; ਕਰਮਿ ਪਰਾਪਤਿ ਹੋਇ ॥੧॥ ਰਹਾਉ ॥**

ਉਸ ਸਰੂਪ ਨੂੰ ਗੁਰਾਂ ਦੀ ਕਿਰਪਾ ਦੁਆਰਾ ਪਾਈਦਾ ਹੈ। ਜੇ ਪੂਰਬਲੇ ਕਰਮ ਹੋਣ, ਪਰਮੇਸ਼ਰ ਦੀ ਕਰਮ ਬਖ਼ਸ਼ੀ ਹੋਵੇ ਤਾਂ ਗੁਰੂ ਜੀ ਪਾਸੋਂ ਨਾਮ ਪ੍ਰਾਪਤ ਹੁੰਦਾ ਹੈ।

**ਕਪੜਿ ਭੋਗਿ ਲਪਟਾਇਆ; ਸੁਇਨਾ ਰੁਪਾ ਖਾਕੁ ॥**

ਹੇ ਜੀਵ! ਤੂੰ ਬਸਤਰਾਂ ਦੇ ਪੁਸ਼ਾਕੇ ਬਨਾਉਣ ਤੇ ਪਹਿਨਣ ਵਿਚ (ਭੋਗਿ) ਪਦਾਰਥਾਂ ਦੇ ਖਾਣ ਤੇ ਭੋਗਣ ਵਿਚ ਚਿਤ ਨੂੰ (ਲਪਟਾਇਆ) ਫਸਾਇਆ ਹੈ। ਸੋਨੇ, ਚਾਂਦੀ ਦੇ ਗਹਿਣੇ (ਖਾਕੁ) ਧਰਤੀ ਜਗੀਰਾਂ ਆਦਿ (ਖਾਕੁ) ਇਹ ਸੁਆਹ ਹੋਣ ਵਾਲੀਆਂ ਹਨ।

ਪ੍ਰਮਾਣ : **[ਖਾਰ ਸਮੁਦ੍ਰ ਢੰਢੋਲੀਐ ਇਕੁ ਮਣੀਆ ਪਾਵੈ ॥**
**ਦੁਇ ਦਿਨ ਚਾਰਿ ਸੁਹਾਵਣਾ ਮਾਟੀ ਤਿਸੁ ਖਾਵੈ ॥]** (ਅੰਗ ੧੦੧੨)

**ਹੈਵਰ ਗੈਵਰ ਬਹੁ ਰੰਗੇ; ਕੀਏ ਰਥ ਅਥਾਕ ॥**

(ਵਰ) ਸ੍ਰੇਸ਼ਟ ਦਰਿਆਈ (ਹੈ) ਘੋੜੇ। (ਗੈਵਰ) ਐਰਾਪਤ ਚਿੱਟੇ ਹਾਥੀ। ਨਾਨਾ ਪ੍ਰਕਾਰ ਦੇ ਰੰਗਾਂ ਦੇ ਹੇ ਜੀਵ! ਤੂੰ ਕਰਨਾ ਕੀਤੇ ਹਨ। ਰਥ ਬਣਾਉਣਾ ਕੀਤੇ ਹਨ। ਜਿਹੜੇ ਹਾਥੀ ਘੋੜੇ ਆਦਿ (ਅਥਾਕ) ਥੱਕਣ ਤੋਂ ਰਹਿਤ (ਅਥਾਕ) ਅਥੱਕ ਹਨ। ਉਹ (ਕੀਏ) ਕੀਤੇ ਹਨ ਸਵਾਰੀਆਂ ਵਾਸਤੇ।

**ਕਿਸ ਹੀ ਚਿਤਿ ਨ ਪਾਵਹੀ; ਬਿਸਰਿਆ ਸਭ ਸਾਕ ॥**

ਹੇ ਜੀਵ! ਤੂੰ ਇਤਨਾ ਸਿਆਣਾ ਹੋ ਗਿਆ ਹੈਂ। ਕਿਸੇ ਨੂੰ ਚਿੱਤ ਵਿਚ ਹੀ ਨਹੀਂ (ਪਾਵਹੀ) ਪਾਉਂਦਾ

ਭਾਵ ਲਿਆਉਂਦਾ ਹੈਂ। ਤੂੰ ਸਾਰੇ ਸਾਕ ਸੰਬੰਧੀ ਹੰਕਾਰ ਕਰਕੇ (ਬਿਸਰਿਆ) ਭੁਲਾ ਦਿੱਤੇ ਹਨ।

ਪ੍ਰਮਾਣ : **[ਮਾਇਆਧਾਰੀ ਅਤਿ ਅੰਨਾ ਬੋਲਾ ॥ ਸਬਦੁ ਨ ਸੁਣਈ ਬਹੁ ਰੋਲ ਘਚੋਲਾ ॥]** (ਅੰਗ ੩੧੩)

## ਸਾਖੀ—ਇਕ ਪੁਰਸ਼ ਵਜ਼ੀਰ ਦੀ ਪਦਵੀ ਪ੍ਰਾਪਤ ਕਰਨ ਲੱਗਾ।

ਕਿਸੇ ਪੁਰਸ਼ ਨੂੰ ਰਾਜੇ ਨੇ ਆਪਣਾ ਵਜ਼ੀਰ ਬਣਾਉਣ ਦਾ ਐਲਾਨ ਕਰ ਦਿੱਤਾ। ਜਿਸਨੇ ਵਜ਼ੀਰ ਬਣਨਾ ਸੀ ਉਸਨੇ ਆਪਣੇ ਸਾਰੇ ਸਾਕ ਸੰਬੰਧੀਆਂ ਨੂੰ ਸੁਨੇਹਾ ਦੇ ਕਰਕੇ ਮੰਗਵਾਇਆ ਅਤੇ ਕਹਿਣ ਲੱਗਾ ਜਿਸਨੇ ਮੈਨੂੰ ਮਿਲਣਾਂ ਹੈ। ਉਹ ਅੱਜ ਆ ਕਰਕੇ ਮਿਲ ਜਾਉ। ਕੱਲ੍ਹ ਤੋਂ ਮੈਂ ਬੋਲਾ ਹੋ ਜਾਣਾ ਹੈ ਅਤੇ ਅੱਖਾਂ ਤੋਂ ਅੰਨ੍ਹਾਂ, ਸਾਰੇ ਸੁਣ ਕੇ ਚਿੰਤਾਤੁਰ ਹੋ ਗਏ ਕਿ ਇਸਨੇ ਚੰਗੀ ਵਜ਼ੀਰੀ ਲੈਣੀ ਹੈ। ਜਦੋਂ ਸਾਰਿਆਂ ਦੀ ਚਿੰਤਾ ਵੇਖੀ ਤਾਂ ਇਸਨੇ ਕਿਹਾ ਕਿ ਘਬਰਾਉ ਨਾਂ। ਪਰ ਮੈਂ ਤੁਹਾਨੂੰ ਸਹੀ ਦੱਸਿਆ ਹੈ। ਕਿਉਂਕਿ ਜਦੋਂ ਮੈਂ ਵਜ਼ੀਰ ਬਣ ਗਿਆ ਤਾਂ ਤੁਸੀਂ ਮੈਨੂੰ ਬੁਲਾਉਗੇ ਮੈਂ ਬੋਲਣਾ ਨਹੀਂ ਇਸ ਕਰਕੇ ਮੈਂ ਗੁੰਗਾ ਹੋ ਜਾਣਾ ਹੈ। ਤੁਸੀਂ ਮੈਨੂੰ ਕੋਈ ਗੱਲ ਸੁਣਾਉਗੇ ਮੈਂ ਸੁਣਨੀਂ ਨਹੀਂ। ਤੁਸੀਂ ਜੇ ਕਰ ਆਉਗੇ ਮੇਰੇ ਕੋਲ ਮੈਨੂੰ ਦੇਖਣ ਲਈ ਤਾਂ ਮੈਂ ਤੁਹਾਡੀ ਤਰਫ਼ ਦੇਖਣਾ ਨਹੀਂ। ਕਿਉਂਕਿ ਤੁਸੀਂ ਗਰੀਬ ਕੰਗਾਲ ਹੋਣਾ। ਤੁਹਾਡੇ ਨਾਲ ਗੱਲਬਾਤ ਕਰਨ ਨਾਲ, ਸੁਣਨ ਨਾਲ ਅਤੇ ਤੁਹਾਨੂੰ ਦੇਖਣ ਨਾਲ ਮੇਰੀ ਸ਼ਾਨ ਘਟੇਗੀ। ਇਸ ਕਰਕੇ ਅੱਜ ਹੀ ਗੱਲਾਂ ਕਰ ਲਉ, ਸੁਣਾ ਲਉ, ਤੇ ਦੇਖ ਲਉ। ਇਸ ਤਰ੍ਹਾਂ ਮਾਇਆ ਅਭਿਮਾਨੀ ਪਦਵੀਆਂ ਵਾਲੇ ਅਹੰਕਾਰ ਸਹਿਤ ਹੋ ਕਰਕੇ। ਸਭ ਸਾਕਾਂ, ਸੰਬੰਧੀਆਂ, ਮਿੱਤਰਾਂ ਨੂੰ ਭੁੱਲਾ ਦਿੰਦੇ ਹਨ।

**ਸਿਰਜਣਹਾਰਿ ਭੁਲਾਇਆ; ਵਿਣੁ ਨਾਵੈ ਨਾਪਾਕ ॥੨॥**

ਸ੍ਰਿਸ਼ਟੀ ਨੂੰ ਪੈਦਾ ਕਰਨ ਵਾਲੇ ਪ੍ਰਮੇਸ਼ਰ ਨੂੰ ਭੁਲਾ ਹੀ ਦਿੱਤਾ ਹੈ। ਹੇ ਜੀਵ! ਤੂੰ ਨਾਮ ਤੋਂ ਬਿਨਾਂ (ਨਾਪਾਕ) ਅਪਵਿੱਤਰ ਹੋ ਰਿਹਾ ਹੈ।

**ਲੈਦਾ ਬਦ ਦੁਆਇ ਤੂੰ; ਮਾਇਆ ਕਰਹਿ ਇਕਤ ॥**

*(ਇਕੱਤ ਬੋਲੋ)*

ਹੇ ਜੀਵ! ਤੂੰ ਪਾਪ ਕਰਕੇ ਗ਼ਰੀਬਾਂ ਤੋਂ (ਬਦ ਦੁਆਇ) ਦੁਰ ਅਸੀਸਾਂ ਲੈਂਦਾ ਹੈ ਅਤੇ ਪਾਪ ਕਰਕੇ ਮਾਇਆ ਇਕੱਠੀ ਕਰੀ ਜਾਂਦਾ ਹੈ।

**ਜਿਸ ਨੋ ਤੂੰ ਪਤੀਆਇਦਾ; ਸੋ ਸਣੁ ਤੁਝੈ ਅਨਿਤ ॥**

ਜਿਸ ਮਾਇਆ ਦੇ ਸਰੂਪ ਨੂੰ ਦੇਖ ਕੇ ਪਤੀਜਦਾ ਹੈ ਕਿ ਮੇਰੇ ਪਾਸ ਇਤਨੀ ਮਾਇਆ ਹੈ। ਇਸ ਮਾਇਆ ਅਤੇ ਮਾਇਕੀ ਪਦਾਰਥਾਂ ਦੇ (ਸਣੁ) ਸਣੇ = ਸਮੇਤ ਹੀ ਤੂੰ (ਅਨਿਤ) ਨਾਸਵੰਤ ਹੈ। ਸਭ ਨੇ ਨਾਸ ਹੋ ਜਾਣਾ ਹੈ।

**ਅਹੰਕਾਰੁ ਕਰਹਿ ਅਹੰਕਾਰੀਆ; ਵਿਆਪਿਆ ਮਨ ਕੀ ਮਤਿ ॥**

ਹੇ ਹੰਕਾਰੀਆ! ਤੂੰ ਹੰਕਾਰ ਕਰ ਰਿਹਾ ਹੈ। ਹੰਗਤਾ, ਮਮਤਾ ਕਰਕੇ ਤੇਰੀ (ਮਤਿ) ਬਿਰਤੀ (ਕਾਰੀਆ) ਕਾਲੀ ਹੋ ਰਹੀ ਹੈ। ਤੂੰ ਧਨ ਦਾ, ਗੁਣਾਂ ਦਾ, ਸੁੰਦਰ ਸਰੂਪ ਦਾ ਹੰਕਾਰ ਕਰਦਾ ਹੈ।

ਪ੍ਰਮਾਣ : **[ਆਪਸ ਕਉ ਬਹੁ ਭਲਾ ਕਰਿ ਜਾਣਹਿ ਮਨਮੁਖਿ ਮਤਿ ਨ ਕਾਈ ॥ ਸਾਧੂ ਜਨ ਕੀ ਨਿੰਦਾ ਵਿਆਪੇ ਜਾਸਨਿ ਜਨਮੁ ਗਵਾਈ ॥]** (ਅੰਗ ੬੦੧)

ਮਨਮਤ ਵਿਚ (ਵਿਆਪਿਆ) ਲੱਗਿਆ ਹੋਇਆ ਹੈ। ਮਨ ਦੀ ਮਨਮਤ ਕਰਕੇ, ਹੰਕਾਰ ਵਿਚ ਫਸਣ ਕਰਕੇ (ਮਤਿ) ਬੁੱਧੀ ਕਾਲੀ ਹੋ ਰਹੀ ਹੈ।

**ਤਿਨਿ ਪ੍ਰਭਿ ਆਪਿ ਭੁਲਾਇਆ; ਨਾ ਤਿਸੁ ਜਾਤਿ ਨ ਪਤਿ ॥੩॥**

ਤਿਸ ਪ੍ਰਮੇਸ਼ਰ ਨੇ ਇਸ ਜੀਵ ਦੀ ਇੱਛਾ = ਰੁਚੀ ਅਤੇ ਕਰਮ ਦੇਖ ਕੇ ਆਪ ਹੀ ਭੁਲਾਇਆ ਹੈ, ਪਦਾਰਥਾਂ ਵਿਚ। ਜਿਸ ਪ੍ਰਭੂ ਦੀ ਨਾ ਜਾਤੀ ਹੈ ਤੇ ਨਾ ਹੀ (ਪਤਿ) ਸ਼੍ਰੇਣੀ ਹੈ।

**ਦੂਸਰਾ ਅਰਥ :** ਆਪ ਹੀ ਪ੍ਰਭੂ ਨੂੰ ਇਸ ਜੀਵ ਨੇ (ਭੁਲਾਇਆ) ਵਿਸਾਰ ਦਿੱਤਾ ਹੈ। ਇਸ ਕਰਕੇ ਸੰਸਾਰ ਵਿਚ ਇਸ ਦੀ ਕੋਈ (ਜਾਤਿ) ਪੁੱਛ ਪ੍ਰਤੀਤ ਨਹੀਂ ਅਤੇ ਪ੍ਰਲੋਕ ਵਿਚ ਵੀ (ਪਤਿ) ਇੱਜ਼ਤ ਨਹੀਂ ਹੈ। ਮੁਕਤੀ ਦਾ ਇਕੋ ਹੀ ਉਪਾਉ ਹੈ।

**ਸਤਿਗੁਰਿ ਪੁਰਖਿ ਮਿਲਾਇਆ; ਇਕੋ ਸਜਣੁ ਸੋਇ ॥**

ਕਿ ਸੱਚੇ ਪੂਰਨ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਗੁਰਸਿੱਖਾਂ ਨੂੰ ਉਹ (ਸਜਣੁ) ਪਿਆਰਾ ਪ੍ਰਮੇਸ਼ਰ ਮਿਲਾਇਆ ਹੈ।

**ਦੂਸਰਾ ਅਰਥ :** ਜਿਨ੍ਹਾਂ ਗੁਰਮੁਖਾਂ ਨੂੰ ਇਕ ਪਿਆਰੇ ਪ੍ਰਮੇਸ਼ਰ ਨੇ ਪੂਰਨ ਸਤਿਗੁਰੂ ਦੀ ਸੰਗਤ ਵਿਚ ਮਿਲਾਇਆ ਹੈ। ਉਹਨਾਂ ਗੁਰਮੁਖਾਂ ਨੂੰ ਨਿਹਚਾ ਹੈ ਕਿ

**ਹਰਿ ਜਨ ਕਾ ਰਾਖਾ ਏਕੁ ਹੈ; ਕਿਆ ਮਾਣਸ ਹਉਮੈ ਰੋਇ ॥**

ਹਰੀ ਦੇ (ਜਨ) ਭਗਤ ਜਨਾਂ ਦਾ ਰਾਖਾ ਇਕ ਪ੍ਰਮੇਸ਼ਰ ਹੀ ਹੈ। (ਕਿਆ) ਕੀ (ਮਾਣਸ) ਵਿਚਾਰੇ ਪੁਰਸ਼, ਹਉਮੈ ਵਾਲੇ ਰੋ ਕਰਕੇ ਕੀ ਕਰ ਸਕਦੇ ਹਨ। (ਰੋਇ) ਜਤਨ ਕਰਕੇ ਕੀ ਕਰਨਗੇ ਹਉਮੈ ਵਾਲੇ ਜੀਵ। ਭਾਵ ਰੋਣ ਨਾਲ ਕੁਝ ਨਹੀਂ ਮਿਲਦਾ ਹੈ, ਮਾਈਆਂ ਥੋੜੇ ਸਿਆਪੇ ਕਰਦੀਆਂ ਹਨ।

**ਜੋ ਹਰਿ ਜਨ ਭਾਵੈ ਸੋ ਕਰੇ; ਦਰਿ ਫੇਰੁ ਨ ਪਾਵੈ ਕੋਇ ॥**

ਜੋ ਕਰਤਬ ਹਰੀ ਪਰਮੇਸ਼ਰ ਦੇ ਭਗਤਾਂ ਸੰਤਾਂ ਨੂੰ ਭਾਉਂਦਾ ਹੈ। ਪ੍ਰਮੇਸ਼ਰ ਸੋਈ ਤਿੰਨੇ ਕਾਲ ਕਰਦਾ ਹੈ। ਉਹ ਪ੍ਰਮੇਸ਼ਰ ਦੇ ਦਰ ਤੋਂ, ਸੰਗਤ ਦੇ ਦਰ ਤੋਂ, ਸੱਚਖੰਡ ਦਰ ਤੋਂ (ਫੇਰੁ) ਖ਼ਾਲੀ ਨਹੀਂ ਮੁੜਦੇ। ਦਰਗਾਹ ਤੋਂ ਵੀ (ਫੇਰੁ) ਮੋੜ ਨਹੀਂ ਪ੍ਰਾਪਤ ਹੁੰਦਾ ਹੈ। ਭਾਵ ਕੋਈ ਵੀ ਪਰਮੇਸ਼ਰ ਦੇ ਦਰ ਤੋਂ ਖ਼ਾਲੀ ਮੁੜਨਾ ਨਹੀਂ ਪਾਉਂਦਾ ਹੈ।

ਪ੍ਰਮਾਣ : **[ਜੋ ਹਰਿ ਜਨ ਭਾਵੈ ਸੋ ਕਰੇ ਦਰਿ ਫੇਰੁ ਨ ਪਾਵੈ ਕੋਇ ॥**
**ਨਾਨਕ ਰਤਾ ਰੰਗਿ ਹਰਿ ਸਭ ਜਗ ਮਹਿ ਚਾਨਣੁ ਹੋਇ ॥]** (ਅੰਗ ੪੨)
**[ਜੋ ਜੋ ਚਿਤਵਹਿ ਸਾਧ ਜਨ ਸੋ ਲੇਤਾ ਮਾਨਿ ॥]** (ਅੰਗ ੮੧੭)

**ਨਾਨਕ ਰਤਾ ਰੰਗਿ ਹਰਿ; ਸਭ ਜਗ ਮਹਿ ਚਾਨਣੁ ਹੋਇ ॥੪॥੧॥੭੧॥**

ਧੰਨ ਸਤਿਗੁਰੂ ਸ੍ਰੀ ਗੁਰੂ ਅਰਜਨ ਦੇਵ ਜੀ ਫ਼ੁਰਮਾਉਂਦੇ ਹਨ ਕਿ ਜਿਹੜਾ ਹਰੀ ਦੇ ਪਰੇਮ ਰੰਗ ਵਿਚ ਰੰਗਿਆ ਗਿਆ ਹੈ। ਉਸ ਦੇ ਹਿਰਦੇ ਰੂਪੀ ਘਰ ਵਿਚ ਪਰੀਤੀ ਰੂਪੀ ਸ਼ਮ੍ਹਾਦਾਨ ਜਗ ਪਿਆ ਹੈ। ਉਸ ਨੂੰ ਸਾਰੇ ਜਗਤ ਵਿਚ ਪ੍ਰਕਾਸ਼ ਸਰੂਪ ਦਾ ਹੀ ਚਾਨਣ ਨਜ਼ਰ ਆਉਂਦਾ ਹੈ। ਉਹਨਾਂ ਨੂੰ ਸਾਰੇ (ਜਗ) ਸੰਸਾਰ ਵਿਚ (ਚਾਨਣੁ) ਪ੍ਰਕਾਸ਼ ਰੂਪ ਪ੍ਰਮੇਸ਼ਰ ਹੀ ਪ੍ਰਤੀਤ ਹੁੰਦਾ ਹੈ।

## ਸਿਰੀਰਾਗੁ ਮਹਲਾ ੫ ॥

**ਮਨਿ ਬਿਲਾਸੁ ਬਹੁ ਰੰਗੁ ਘਣਾ ਦ੍ਰਿਸਟਿ ਭੂਲਿ ਖੁਸੀਆ ॥ ਛਤ੍ਰਧਾਰ ਬਾਦਿਸਾਹੀਆ ਵਿਚਿ ਸਹਸੇ ਪਰੀਆ ॥੧॥ ਭਾਈ ਰੇ ਸੁਖੁ ਸਾਧਸੰਗਿ ਪਾਇਆ ॥ ਲਿਖਿਆ ਲੇਖੁ ਤਿਨਿ ਪੁਰਖਿ ਬਿਧਾਤੈ ਦੁਖੁ ਸਹਸਾ ਮਿਟਿ ਗਇਆ ॥੧॥ ਰਹਾਉ ॥ ਜੇਤੇ ਥਾਨ ਥਨੰਤਰਾ ਤੇਤੇ ਭਵਿ ਆਇਆ ॥ ਧਨ ਪਾਤੀ ਵਡ ਭੂਮੀਆ ਮੇਰੀ ਮੇਰੀ ਕਰਿ ਪਰਿਆ ॥੨॥ ਹੁਕਮੁ ਚਲਾਏ ਨਿਸੰਗ ਹੋਇ ਵਰਤੈ ਅਫਰਿਆ ॥ ਸਭੁ ਕੋ ਵਸਗਤਿ ਕਰਿ ਲਇਓਨੁ ਬਿਨੁ ਨਾਵੈ ਖਾਕੁ ਰਲਿਆ ॥੩॥ ਕੋਟਿ ਤੇਤੀਸ ਸੇਵਕਾ ਸਿਧ ਸਾਧਿਕ ਦਰਿ ਖਰਿਆ ॥ ਗਿਰੰਬਾਰੀ ਵਡ ਸਾਹਬੀ ਸਭੁ ਨਾਨਕ ਸੁਪਨੁ ਥੀਆ ॥੪॥੨॥੭੨॥**

*(ਅੰਗ ੪੨-੪੩)*

**ਉਥਾਨਿਕਾ :** ਸਿੱਖਾਂ ਨੇ ਬੇਨਤੀ ਕੀਤੀ ਕਿ ਹੇ ਸਤਿਗੁਰੂ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ! ਜਿਸ ਕਿਸੇ ਨੇ ਸੁਖ ਪਾਇਆ ਹੈ। ਉਸ ਨੇ ਕਿਥੋਂ ਪ੍ਰਾਪਤ ਕੀਤਾ ਹੈ। ਉੱਤਰ : ਰਹਾਉ ਦੀ ਪਹਿਲੀ ਪੰਗਤੀ ਦੁਆਰਾ ਕਥਨ ਕਰਦੇ ਹਨ : (**ਭਾਈ ਰੇ ਸੁਖੁ ਸਾਧਸੰਗਿ ਪਾਇਆ ॥**) ਹੇ ਭਾਈ, ਗੁਰਸਿਖੋ ! ਜਿਸ ਕਿਸੇ ਨੇ ਵੀ ਸੁਖ ਸਰੂਪ ਨੂੰ ਪਾਇਆ ਹੈ। ਉਹ ਸਾਧ ਸੰਗਤ ਵਿੱਚੋਂ ਹੀ ਪਾਇਆ ਹੈ।

**ਪ੍ਰਮਾਣ :** [**ਸੁਖੁ ਨਾਹੀ ਰੇ ਹਰਿ ਭਗਤਿ ਬਿਨਾ ॥**
**ਜੀਤਿ ਜਨਮੁ ਇਹੁ ਰਤਨੁ ਅਮੋਲਕੁ ਸਾਧਸੰਗਤਿ ਜਪਿ ਇਕ ਖਿਨਾ ॥**] (ਅੰਗ ੨੧੦)

ਇਸ ਜੀਵ ਦਾ ਚਿੱਤ ਰੂਪ ਪਾਣੀ, ਵਾਸ਼ਨਾ ਰੂਪ ਘੱਟਾ ਮਿੱਟੀ ਪੈਣ ਕਰਕੇ ਮੈਲਾ ਹੋ ਰਿਹਾ ਹੈ। ਜਦੋਂ ਗੁਰਬਾਣੀ ਰੂਪੀ ਫਟਕੜੀ ਪਾਈਏ। ਤਾਂ ਚਿੱਤ ਇਕਾਗਰ ਹੋਣ ਰੂਪ ਟਿਕ ਜਾਂਦਾ ਹੈ। ਨੋਟ : ਫਟਕੜੀ ਨਾਲ ਪਾਣੀ ਦੀ ਮੈਲ ਬੈਠ ਜਾਂਦੀ ਹੈ ਅਤੇ ਪਾਣੀ ਟਿਕ ਕੇ ਸਾਫ਼ ਹੋ ਜਾਂਦਾ ਹੈ। ਜਿਵੇਂ ਸਾਫ਼ ਪਾਣੀ ਵਿਚ ਚੰਦਰਮਾ ਸਹੀ ਦਿੱਸ ਪੈਂਦਾ ਹੈ। ਇਵੇਂ ਚਿਤ ਰੂਪ ਪਾਣੀ ਵਿਚ ਚੰਦਰਮਾ ਰੂਪ ਪ੍ਰਮੇਸ਼ਰ ਦੇ ਦਰਸ਼ਨ ਹੁੰਦੇ ਹਨ। ਜੋ ਸ਼ਾਂਤੀ ਤੇ ਸੁਖ ਬਖ਼ਸ਼ਿਸ਼ ਕਰਦਾ ਹੈ। ਫੇਰ ਤਾਂ

**ਪ੍ਰਮਾਣ :** [**ਦੁਖੁ ਨਾਹੀ ਸਭੁ ਸੁਖੁ ਹੀ ਹੈ ਰੇ ਏਕੈ ਏਕੀ ਨੇਤੈ ॥**
**ਬੁਰਾ ਨਹੀ ਸਭੁ ਭਲਾ ਹੀ ਹੈ ਰੇ ਹਾਰ ਨਹੀ ਸਭ ਜੇਤੈ ॥**] (ਅੰਗ ੧੩੦੨)

ਉਹ ਸੁਖ ਅਤੇ ਅਨੰਦ, ਸਰੀਰ ਨੂੰ ਖੇਦ = ਦੁਖ ਹੋਣ ਕਰਕੇ ਨਾਸ ਨਹੀਂ ਹੁੰਦਾ ਹੈ।

**ਪ੍ਰਮਾਣ :** [**ਕਾਇਆ ਕਾਪਰੁ ਚੀਰ ਬਹੁ ਫਾਰੇ ਹਰਿ ਰੰਗੁ ਨ ਲਹੈ ਸਭਾਗਾ ॥**] (ਅੰਗ ੯੮੫)

ਉਹਨਾਂ ਗੁਰਮੁਖਾਂ ਦੀ ਜ਼ਾਲਮ ਭਾਵੇਂ ਜ਼ੁਬਾਨ, ਹੱਥ, ਸਿਰ ਆਦਿ ਕੱਟ ਦੇਣ। ਪਰ ਉਹਨਾਂ ਦੀ ਪ੍ਰੀਤੀ ਰੂਪੀ, ਜ਼ੁਬਾਨ, ਸਮ, ਦਮ, ਰੂਪ ਹੱਥ ਅਤੇ ਅਨੁਭਵ ਰੂਪੀ ਸਿਰ ਨਹੀਂ ਕੱਟ ਸਕਦਾ ਹੈ। ਪ੍ਰਸ਼ਨ : ਹੇ ਗੁਰੂ ਜੀ ! ਕੀ ਹੋਰ ਕਿਸੇ ਸਾਧਨ ਦੁਆਰਾ ਸੁਖ ਪ੍ਰਾਪਤ ਨਹੀਂ ਹੁੰਦਾ।

### ਮਨਿ ਬਿਲਾਸੁ ਬਹੁ ਰੰਗੁ ਘਣਾ; ਦ੍ਰਿਸਟਿ ਭੂਲਿ ਖੁਸੀਆ ॥

**ਉੱਤਰ :** (ਬਿਲਾਸੁ) ਕੌਤਕ ਤਮਾਸ਼ਿਆਂ ਨੂੰ ਦੇਖ ਕੇ ਜੋ ਮਨ ਵਿਚ (ਘਣਾ) ਸੰਘਣਾ (ਰੰਗੁ) ਅਨੰਦ ਕਰਨਾ ਹੈ।

**ਪ੍ਰਮਾਣ :** [**ਕਉਤਕ ਕੋਡ ਤਮਾਸਿਆ ਚਿਤਿ ਨ ਆਵਸੁ ਨਾਉ ॥**
**ਨਾਨਕ ਕੋੜੀ ਨਰਕ ਬਰਾਬਰੇ ਉਜੜੁ ਸੋਈ ਥਾਉ ॥**] (ਅੰਗ ੭੦੭)

ਤੇ ਪਦਾਰਥਾਂ ਨੂੰ ਭੋਗ ਕਰਕੇ ਖ਼ੁਸ਼ੀਆਂ ਕਰਨੀਆਂ ਹਨ ਇਹ ਭੁੱਲ ਹੈ।

ਪ੍ਰਮਾਣ : **[ਜਿਨ ਸਿਰਿ ਸੋਹਨਿ ਪਟੀਆ ਮਾਂਗੀ ਪਾਇ ਸੰਧੂਰੁ ॥**
**ਸੇ ਸਿਰ ਕਾਤੀ ਮੁੰਨੀਅਨ੍ਹਿ ਗਲ ਵਿਚਿ ਆਵੈ ਧੂੜਿ ॥]** (ਅੰਗ ੪੧੭)

ਪਰਾਏ ਰੂਪਾਂ ਨੂੰ (ਦ੍ਰਿਸਟਿ) ਦੇਖਣ ਦਾ ਜੋ ਘਣਾ ਅਨੰਦ ਮਨ ਵਿਚ ਮਾਨਣਾ ਹੈ। ਇਹ ਸਾਡੀ ਭੁੱਲ ਹੈ।

ਪ੍ਰਮਾਣ : **[ਸੂਰਤਿ ਦੇਖਿ ਨ ਭੂਲੁ ਗਵਾਰਾ ॥ ਮਿਥਨ ਮੋਹਾਰਾ ਝੂਠੁ ਪਸਾਰਾ ॥]** (ਅੰਗ ੧੦੭੭)
**[ਪੇਖੰਦੜੋ ਕੀ ਭੁਲੁ ਤੁੰਮਾ ਦਿਸਮੁ ਸੋਹਣਾ ॥**
**ਅਢੁ ਨ ਲਹੰਦੜੋ ਮੁਲੁ ਨਾਨਕ ਸਾਥਿ ਨ ਜੁਲਈ ਮਾਇਆ ॥੨॥]** (ਅੰਗ ੭੦੮)

**ਛਤ੍ਰਧਾਰ ਬਾਦਿਸਾਹੀਆ; ਵਿਚਿ ਸਹਸੇ ਪਰੀਆ ॥੧॥**

ਛਤਰਾਂ ਨੂੰ ਧਾਰਨ ਵਾਲੇ ਦੁਰਜੋਧਨ ਜੈਸੇ ਰਾਜੇ।

ਅਤੇ ਸਾਰੀਆਂ ਬਾਦਸ਼ਾਹੀਆਂ ਇਹ ਸਭ (ਸਹਸੇ) ਸੰਸਿਆਂ ਵਿਚ ਪਈਆਂ ਹੋਈਆਂ ਹਨ। ਭਾਵ : ਸਾਰੀ ਦੁਨੀਆਂ ਸੰਸੇ ਵਿਚ ਪਈ ਹੈ। ਕਿਸੇ ਨੂੰ ਸੁਖ ਨਹੀਂ ਹੈ।

**ਭਾਈ ਰੇ; ਸੁਖੁ ਸਾਧਸੰਗਿ ਪਾਇਆ ॥**

ਹੇ ਭਾਈ, ਗੁਰਸਿੱਖੋ ! ਜਿਸ ਕਿਸੇ ਨੇ ਸੁਖ ਪ੍ਰਾਪਤ ਕੀਤਾ ਹੈ। ਉਹ ਸਾਧ ਸੰਗਤ ਦੇ ਮਿਲਾਪ ਕਰਕੇ ਹੀ ਪਾਇਆ ਹੈ। ਪ੍ਰਸ਼ਨ : ਪਰ ਸੰਗਤ ਦਾ ਮਿਲਾਪ ਜਿਨ੍ਹਾਂ ਨੂੰ ਹੁੰਦਾ ਹੈ :

**ਲਿਖਿਆ ਲੇਖੁ ਤਿਨਿ ਪੁਰਖਿ ਬਿਧਾਤੈ; ਦੁਖੁ ਸਹਸਾ ਮਿਟਿ ਗਇਆ ॥੧॥ ਰਹਾਉ ॥**

ਉੱਤਰ : ਤਿਨ੍ਹਾਂ ਦੇ ਅੰਤਸ਼ਕਰਣ ਰੂਪੀ ਮੱਥੇ ਤੇ ਨਿਸ਼ਕਾਮ ਕਰਮਾਂ ਰੂਪੀ ਲੇਖ।

ਪ੍ਰਮਾਣ : **[ਪੁਰਖੋ ਬਿਧਾਤਾ ਏਕੁ ਸ੍ਰੀਧਰੁ ਕਿਉ ਮਿਲਹ ਤੁਝੈ ਉਡੀਣੀਆ ॥**
**ਕਰ ਕਰਹਿ ਸੇਵਾ ਸੀਸੁ ਚਰਣੀ ਮਨਿ ਆਸ ਦਰਸ ਨਿਮਾਣੀਆ ॥]** (ਅੰਗ ੨੪੭)

ਕਰਮਾਂ ਅਨੁਸਾਰ ਫਲ ਪਰਦਾਤੇ ਪ੍ਰਮੇਸ਼ਰ ਨੇ ਪਹਿਲੇ ਹੀ ਲਿਖਿਆ ਹੈ। ਫੇਰ ਉਹਨਾਂ ਨੂੰ ਸੰਗਤ ਪ੍ਰਾਪਤ ਹੋਈ ਅਤੇ ਜਨਮ ਮਰਨ ਦਾ ਦੁਖ (ਸਹਸਾ) ਸਾਰੇ ਸੰਸੇ = ਡਰ, ਉਹਨਾਂ ਦੇ ਮਿਟ ਗਏ ਹਨ।

**ਜੇਤੇ ਥਾਨ ਥਨੰਤਰਾ; ਤੇਤੇ ਭਵਿ ਆਇਆ ॥**

ਜਿਤਨੇ ਵੀ ਲੋਕ ਪ੍ਰਲੋਕ ਆਦਿ ਥਾਨ ਹਨ ਅਤੇ ਉਹਨਾਂ ਦੇ ਵੱਸਣ ਵਾਲੇ (ਥਨੰਤਰਾ) ਸਾਰੇ ਹੀ ਜੀਵ ਹਨ। ਇਹ ਸਾਰੇ, ਜੀਵ ਜੂਨਾਂ ਦੁਆਰਾ ਭੌਂ ਕਰਕੇ ਆਇਆ ਹੈ, ਪਰ ਇਸ ਨੇ ਸੁਖ ਨਹੀਂ ਦੇਖਿਆ ਹੈ।

**ਧਨ ਪਾਤੀ ਵਡ ਭੂਮੀਆ; ਮੇਰੀ ਮੇਰੀ ਕਰਿ ਪਰਿਆ ॥੨॥**

ਧਨ ਦੇ ਪਤੀ ਧਨਾਢ ਪੁਰਸ਼ ਤੇ ਭੂਮੀ ਵਾਲੇ ਜਗੀਰਦਾਰ, ਸਭ ਮੇਰੀ ਜਰ-ਜ਼ਮੀਨ, ਮੇਰੀ ਜੋਰੋ = ਇਸਤਰੀ ਹੈ। ਐਸੇ ਕੰਮਾਂ ਕਰਕੇ ਨਰਕਾਂ ਵਿਚ ਪੈਂਦੇ ਹਨ।

ਪ੍ਰਮਾਣ : **[ਭੂਮੀਆ ਭੂਮਿ ਊਪਰਿ ਨਿਤ ਲੁਝੈ ॥ ਛੋਡਿ ਚਲੈ ਤ੍ਰਿਸਨਾ ਨਹੀ ਬੁਝੈ ॥]** (ਅੰਗ ੧੮੮)

## ਸਾਖੀ—ਸਾਖੀ ਰੁਪਾਣੇ ਘੋਗੜ ਮਾਰਣਾ

ਧੰਨ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਰੁਪਾਣੇ ਪਿੰਡ ਪਹੁੰਚੇ (ਜੋ ਮੁਕਤਸਰੋਂ ਤਿੰਨ ਕੋਹ ਦੱਖਣ ਵੱਲ ਹੈ) ਉਥੇ ਹੀ ਕੁਝ ਸਮਾਂ ਠਹਿਰੇ। ਉਤਰਦਿਆਂ ਹੀ ਇਕ ਘੋਗੜ ਜਨੌਰ ਮਾਰਿਆ। ਉਸਦੇ ਮਾਰਨ ਦਾ

ਕਾਰਨ ਜੋਰਾ ਸਿੰਘ ਰੰਧਾਵੇ ਨੇ ਪੁੱਛਿਆ ਤਾਂ ਗੁਰੂ ਜੀ ਨੇ ਕਿਹਾ ਜੋਰਾ ਸਿੰਘ, ਏਹ ਇਕ ਕੰਨਿਆ ਦੇ ਸਰਾਪ ਨਾਲ ਸੌ ਜਨਮ ਘੋਗੜ ਦਾ ਪਾ ਕੇ ਗੰਦ ਮੰਦ ਖਾਂਦਾ ਰਿਹਾ, ਕਿਉਂਕਿ ਏਹ ਪਹਿਲਾਂ ਰਾਜਾ ਸੀ, ਇਕ ਸਿੱਖ ਦੀ ਕੁਆਰੀ ਕੰਨਿਆ ਪੁਰ ਇਹ ਲੁਭਾਇਮਾਨ ਹੋ ਗਿਆ। ਜਦ ਉਸ ਦਾ ਸਤ ਜੋਰੋ ਜੋਰੀ ਤੋੜਨ ਲੱਗਾ ਤਾਂ ਉਸਨੇ ਸੰਖੀਆ-ਜਹਿਰ ਖਾ ਕੇ ਮਰਨ ਵੇਲੇ ਇਸ ਨੂੰ ਸਰਾਪ ਦਿੱਤਾ ਕਿ ਤੂੰ ਗੰਦੀ ਗੱਲ ਕੀਤੀ, ਏਸ ਕਰਕੇ ਸੌ ਜਨਮ ਘੋਗੜ ਦਾ ਪਾ ਕੇ ਗੰਦ ਮੰਦ ਖਾਹ।
ਏਸ ਨੇ ਸਰਾਪ ਸੁਣ ਕੇ ਘਿਘਿਆ ਕੇ, ਬੇਨਤੀ ਕੀਤੀ ਕਿ ਹੇ ਦੇਵੀ ! ਮੇਰਾ ਭਲਾ ਕੀਕੂੰ ਹੋਵੇਗਾ ? ਕੰਨਿਆ ਦੇ ਮੂੰਹੋਂ ਨਿਕਲਿਆ ਕਿ ਤੇਰੀ ਕਲਿਆਣ ਗੁਰੂ ਕਰੇਗਾ। ਸੋ ਏਸ ਵਾਸਤੇ ਅਸੀਂ ਹੁਣ ਏਸ ਨੂੰ ਘੋਗੜ ਦੀ ਜੂਨੋਂ ਛੁਡਾ ਕੇ ਸਵਰਗ ਨੂੰ ਭੇਜਿਆ ਹੈ।

**ਹੁਕਮੁ ਚਲਾਏ ਨਿਸੰਗ ਹੋਇ; ਵਰਤੈ ਅਫਰਿਆ ॥**

*(ਅ-ਫਰਿਆ ਬੋਲੋ)*

ਇਹ ਜੀਵ (ਨਿਸੰਗ) ਸੰਕਾਂ ਤੋਂ ਰਹਿਤ ਹੋ ਕਰਕੇ ਆਪਣਾ ਹੁਕਮ ਚਲਾਉਂਦਾ ਹੈ ਅਤੇ (ਅਫਰਿਆ) ਹੰਕਾਰ ਸਹਿਤ ਸਾਰਿਆਂ ਨਾਲ ਵਰਤਦਾ ਹੈ। ਆਪਣੇ ਆਪ ਨੂੰ (ਅਫਰਿਆ) ਨਾ ਫੜਿਆ ਜਾਣ ਵਾਲਾ ਸੁਤੰਤਰ ਮੰਨਦਾ ਹੈ।

**ਸਭੁ ਕੋ ਵਸਗਤਿ ਕਰਿ ਲਇਓਨੁ; ਬਿਨੁ ਨਾਵੈ ਖਾਕੁ ਰਲਿਆ ॥੩॥**

ਇਹ ਜੀਵ (ਗਤਿ) ਚਾਲ ਨਾਲ, (ਗਤਿ) ਨੀਤੀ ਨਾਲ, ਸਭ ਨੂੰ ਵਸ ਕਰਕੇ ਅਧੀਨ ਰੱਖਦਾ ਹੈ। ਪਰ ਅੰਤ ਨੂੰ ਪ੍ਰਮੇਸ਼ਰ ਦੇ ਨਾਮ ਤੋਂ ਬਿਨਾਂ (ਖਾਕੁ) ਮਿੱਟੀ ਵਿਚ ਹੀ ਟੇਢੀਆਂ ਜੂਨਾਂ ਵਿਚ ਰਲ ਜਾਂਦਾ ਹੈ। ਲਾਨ੍ਹਤਾਂ ਦੀ (ਖਾਕੁ) ਸੁਆਹ ਪੈਂਦੀ ਹੈ ਇਸ ਤੇ। ਜਿਵੇਂ ਹਿੰਦੂ ਮਤ ਅਨੁਸਾਰ ਮੰਨਿਆ ਹੈ ਕਿ ਜਿਸ ਦੀ ਰੂਹ ਧੂੰਏਂ ਵਿਚ ਮਿਲੇ, ਉਹ ਨਰਕਾਂ ਨੂੰ ਜਾਂਦਾ ਹੈ। ਜਿਸ ਦੀ ਰੂਹ ਮਿੱਟੀ ਵਿਚ ਮਿਲ ਜਾਵੇ, ਉਹ ਟੇਢੀਆਂ ਜੂਨਾਂ ਧਾਰਦਾ ਹੈ। ਜਿਸ ਦੀ ਰੂਹ ਅਗਨੀ ਵਿਚ ਮਿਲ ਜਾਵੇ ਉਹ ਬ੍ਰਹਮ ਲੋਕ ਨੂੰ ਜਾਂਦਾ ਹੈ।

**ਕੋਟਿ ਤੇਤੀਸ ਸੇਵਕਾ; ਸਿਧ ਸਾਧਿਕ ਦਰਿ ਖਰਿਆ ॥**

ਜਿਸ ਰਾਵਣ ਦੇ ਤੇਤੀ ਕਰੋੜ ਦੇਵਤੇ ਸੇਵਕ ਬਣਾਏ ਹੋਏ ਸਨ। (ਸਿਧ) ਸਿੱਧੀਆਂ ਵਾਲੇ (ਸਾਧਿਕ) ਸਾਧਨਾਂ ਵਾਲੇ ਸਾਧ, ਰਿਖੀ, ਮੁਨੀ, ਜਿਸ ਦੇ ਦਰਵਾਜ਼ੇ ਤੇ (ਖਰਿਆ) ਪਹਿਰੇਦਾਰ ਹੋ ਕੇ ਖੜ੍ਹੇ ਰਹਿੰਦੇ ਸਨ।

**ਗਿਰੰਬਾਰੀ ਵਡ ਸਾਹਬੀ; ਸਭੁ ਨਾਨਕ ਸੁਪਨੁ ਥੀਆ ॥੪॥੨॥੭੨॥**

*(੨) ਗਿਰੰਬਾਰੀ*

ਜਿਸ ਰਾਵਣ ਦੀ, ਪਹਾੜਾਂ ਦੀ (ਬਾਰੀ), ਸਮੁੰਦਰ ਦੀ ਵੱਡੀ ਭਾਰੀ (ਸਾਹਬੀ), ਮਾਲਕੀ ਪਾਤਿਸ਼ਾਹੀ ਸੀ। ਵਾ : (ਗਿਰੰਬਾਰੀ) ਪਹਾੜਾਂ ਦੀ ਤਰ੍ਹਾਂ ਉੱਚੀਆਂ ਹਵੇਲੀਆਂ ਸਨ। ਜਿਨ੍ਹਾਂ ਵਿਚ (ਬਾਰੀ) ਬਾਰੀਆਂ ਹਵਾਦਾਰ ਤੇ ਝਰੋਖੇ ਰੱਖੇ ਹੋਏ ਸਨ।

**ਦੂਸਰਾ ਅਰਥ :** (ਗਿਰੰਬਾਰੀ) ਜਿਨ੍ਹਾਂ ਦੇ ਪਹਾੜਾਂ ਜੈਸੇ ਗਿਰ = ਅੰਬਾਰੀ = ਅੰਬਾਰੀਆਂ ਵਾਲੇ ਹਾਥੀ ਸਨ। ਸਤਿਗੁਰੂ ਜੀ ਕਹਿੰਦੇ ਹਨ ਕਿ ਉਹ ਬਾਦਸ਼ਾਹੀਆਂ ਸਾਰੀਆਂ, ਸੁਪਨਾ ਹੋ ਗਈਆਂ ਹਨ। ਉਹਨਾਂ ਨੇ ਸੰਗਤ ਵਿਚ ਮਿਲ ਕਰਕੇ ਨਾਮ ਜਪ ਕੇ ਸੁਖ ਨਹੀਂ ਪਾਇਆ। ਉਹਨਾਂ ਦੇ ਸਾਰੇ ਸੁਖ ਪਦਾਰਥਾਂ ਦੇ ਨਾਸ ਹੋ ਗਏ ਹਨ।

## ਸਿਰੀਰਾਗੁ ਮਹਲਾ ੫ ॥

**ਭਲਕੇ ਉਠਿ ਪਪੋਲੀਐ ਵਿਣੁ ਬੁਝੇ ਮੁਗਧ ਅਜਾਣਿ ॥ ਸੋ ਪ੍ਰਭੁ ਚਿਤਿ ਨ ਆਇਓ ਛੁਟੈਗੀ ਬੇਬਾਣਿ ॥ ਸਤਿਗੁਰ ਸੇਤੀ ਚਿਤੁ ਲਾਇ ਸਦਾ ਸਦਾ ਰੰਗੁ ਮਾਣਿ ॥ ੧॥ ਪ੍ਰਾਣੀ ਤੂੰ ਆਇਆ ਲਾਹਾ ਲੈਣਿ ॥ ਲਗਾ ਕਿਤੁ ਕੁਫਕੜੇ ਸਭ ਮੁਕਦੀ ਚਲੀ ਰੈਣਿ ॥੧॥ ਰਹਾਉ ॥ ਕੁਦਮ ਕਰੇ ਪਸੁ ਪੰਖੀਆ ਦਿਸੈ ਨਾਹੀ ਕਾਲੁ ॥ ਓਤੈ ਸਾਥਿ ਮਨੁਖੁ ਹੈ ਫਾਥਾ ਮਾਇਆ ਜਾਲਿ ॥ ਮੁਕਤੇ ਸੇਈ ਭਾਲੀਅਹਿ ਜਿ ਸਚਾ ਨਾਮੁ ਸਮਾਲਿ ॥੨॥ ਜੋ ਘਰੁ ਛਡਿ ਗਵਾਵਣਾ ਸੋ ਲਗਾ ਮਨ ਮਾਹਿ ॥ ਜਿਥੈ ਜਾਇ ਤੁਧੁ ਵਰਤਣਾ ਤਿਸ ਕੀ ਚਿੰਤਾ ਨਾਹਿ ॥ ਫਾਥੇ ਸੇਈ ਨਿਕਲੇ ਜਿ ਗੁਰ ਕੀ ਪੈਰੀ ਪਾਹਿ ॥੩॥ ਕੋਈ ਰਖਿ ਨ ਸਕਈ ਦੂਜਾ ਕੋ ਨ ਦਿਖਾਇ ॥ ਚਾਰੇ ਕੁੰਡਾ ਭਾਲਿ ਕੈ ਆਇ ਪਇਆ ਸਰਣਾਇ ॥ ਨਾਨਕ ਸਚੈ ਪਾਤਿਸਾਹਿ ਡੁਬਦਾ ਲਇਆ ਕਢਾਇ ॥੪॥੩॥੭੩॥**

*(ਅੰਗ ੪੩)*

ਸਤਿਗੁਰੂ ਜੀ ਉਪਦੇਸ ਦਿੰਦੇ ਹਨ ਕਿ ਦੇਹ ਦੇ ਪਾਲਨ ਪੋਸਣ ਵਿਚ ਨਾ ਫਸੋ।

**ਭਲਕੇ ਉਠਿ ਪਪੋਲੀਐ; ਵਿਣੁ ਬੁਝੇ ਮੁਗਧ ਅਜਾਣਿ ॥**

(ਬੁੱਝੇ ਬੋਲੋ)

ਹੇ ਜੀਵ! ਤੂੰ (ਭਲਕੇ) ਹਮੇਸ਼ਾਂ ਉੱਠ ਕੇ ਦੇਹ ਦੀ ਪਾਲਨਾ ਪੋਸਣਾ ਵਿਚ ਹੀ ਲੱਗਾ ਰਹਿੰਦਾ ਹੈ। ਬਿਨਾਂ ਸਮਝ ਤੋਂ (ਮੁਗਧ) ਮੂਰਖਤਾਈ ਕਰਕੇ (ਅਜਾਣਿ) ਅਣਜਾਣ ਹੋ ਰਿਹਾ ਹੈ।

ਪ੍ਰਮਾਣ : **[ਭਈ ਪਰਾਪਤਿ ਮਾਨੁਖ ਦੇਹੁਰੀਆ ॥ ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ ॥]** (ਅੰਗ ੩੭੮)

ਦੂਸਰਾ ਅਰਥ : ਹੇ ਜੀਵ! ਕਦੇ ਮੂੰਹ ਦੀ, ਕਦੇ ਸਰੀਰ ਦੀ, (ਪਪੋਲੀਐ) ਪੋਚਾ ਪੋਚੀ ਵਿਚ ਹੀ ਲੱਗਾ ਰਹਿੰਦਾ ਹੈ। ਬਿਨਾਂ ਗੁਰਾਂ ਦੇ ਪੁੱਛਣ ਤੋਂ ਮੂਰਖ ਤੇ ਅਨਜਾਣ ਹੋ ਰਿਹਾ ਹੈ।

ਤੀਸਰਾ ਅਰਥ : ਹੇ ਜੀਵ! ਹਮੇਸ਼ਾਂ (ਭਲਕੇ) ਹਰ ਰੋਜ਼ ਉੱਠ ਕਰਕੇ ਤੂੰ ਪੁਸਤਕਾਂ ਦੀ (ਪਪੋਲੀਐ) ਫੋਲਾ ਫਾਲੀ ਵਿਚ ਹੀ ਲੱਗਾ ਰਹਿੰਦਾ ਹੈ। ਪਰ ਤੱਤ ਸਿਧਾਂਤ ਦੇ ਜਾਨਣ ਤੋਂ (ਮੁਗਧ) ਮੂਰਖ ਤੇ (ਅਜਾਣਿ) ਅਨਜਾਣ ਹੋ ਰਿਹਾ ਹੈ।

ਚੌਥਾ ਅਰਥ : ਹੇ ਜੀਵ! ਸਾਰਾ ਦਿਨ ਤੂੰ ਸਵੇਰ ਤੋਂ ਉਠ ਕਰਕੇ। (ਪਪੋਲੀਐ) ਮੂੰਹ ਪੋਚਮੀਆਂ ਗੱਲਾਂ, ਲੁੱਟਣ ਤੇ ਖਾਣ ਵਾਲੀਆਂ ਮਾਰਦਾ ਰਹਿੰਦਾ ਹੈ। ਪ੍ਰਮੇਸ਼ਰ ਨੂੰ (ਬੁਝੇ) ਬੁੱਝਣ ਤੋਂ ਬਿਨਾਂ ਅਨਜਾਣ ਹੋ ਰਿਹਾ ਹੈ। ਸ਼ਾਸਤਰ ਗਿਆਤ ਵਲੋਂ ਵੀ ਮੂਰਖ ਹੈ, ਇਸ ਕਰਕੇ ਮੁਗਧ ਹੈ।

**ਸੋ ਪ੍ਰਭੁ ਚਿਤਿ ਨ ਆਇਓ; ਛੁਟੈਗੀ ਬੇਬਾਣਿ ॥**

*(੨) ਬੇ ਬਾਣਿ ॥*

(ਸੋ) ਉਹ ਪ੍ਰਮੇਸ਼ਰ ਤੈਨੂੰ ਕਦੇ ਚੇਤੇ ਹੀ ਨਹੀਂ ਆਇਆ ਹੈ। ਅੰਤ ਇਹ ਤੇਰੀ ਦੇਹ (ਬੇਬਾਣਿ) ਉਜਾੜ, ਮਸਾਣ ਭੂਮਿਕਾ ਵਿਚ ਛੱਡੀ ਜਾਵੇਗੀ।

ਦੂਸਰਾ ਅਰਥ : ਕਦੋਂ ਛੁਟੇਗੀ ਇਹ ਤੇਰੀ ਦਵੈਤ ਵਾਲੀ (ਬਾਣਿ) ਆਦਤ। ਜਦੋਂ ਇਸ ਨੂੰ (ਬੇਬਾਣਿ) ਬਿਬਾਣ - ਅਰਥੀ

ਤੇ ਪਾ ਕਰਕੇ ਲੈ ਜਾਣਗੇ। ਉਦੋਂ ਹੀ ਤੇਰੀ ਆਦਤ ਛੁਟੇਗੀ ਨਾ। ਹੇ ਜੀਵ! ਤੈਨੂੰ ਚਾਹੀਦਾ ਹੈ ਕਿ:

**ਸਤਿਗੁਰ ਸੇਤੀ ਚਿਤੁ ਲਾਇ; ਸਦਾ ਸਦਾ ਰੰਗੁ ਮਾਣਿ ॥ ੧॥**

ਸੱਚੇ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਚਰਨ ਸਰਨ ਵਿਚ ਆਪਣੇ ਮਨ ਨੂੰ ਲਾਉਣਾ ਕਰ। ਸਦਾ ਰਹਿਣ ਵਾਲੇ (ਰੰਗੁ) ਅਨੰਦ ਨੂੰ ਸਦਾ ਲਈ ਮਾਨਣਾ ਕਰ।

**ਪ੍ਰਾਣੀ; ਤੂੰ ਆਇਆ ਲਾਹਾ ਲੈਣਿ ॥**

ਹੇ ਪ੍ਰਾਣਧਾਰੀ ਜੀਵ! ਤੂੰ ਸੰਸਾਰ ਵਿਚ ਮਨੁੱਖਾ ਦੇਹ ਧਾਰ ਕੇ। ਨਾਮ ਸਿਮਰਣ ਦਾ, ਸ੍ਰੇਸ਼ਟ ਕਰਮ ਕਰਨ ਦਾ, ਭਾਉ ਭਗਤੀ ਦਾ, ਪ੍ਰਭੂ ਪ੍ਰਾਪਤੀ ਦਾ, ਗਿਆਨ ਦਾ, ਮੁਕਤੀ ਦਾ, ਲਾਹਾ ਲੈਣ ਆਇਆ ਹੈਂ।

**ਲਗਾ ਕਿਤੁ ਕੁਫਕੜੇ; ਸਭ ਮੁਕਦੀ ਚਲੀ ਰੈਣਿ ॥੧॥ ਰਹਾਉ ॥**

*(ਕੁਫੱਕੜੇ ਬੋਲੋ)*

ਹੇ ਜੀਵ! ਤੂੰ ਕਿਹੜੀ (ਕੁਫਕੜੇ) ਖੋਟੀ ਕਾਰ, ਵਿਸ਼ੇ ਵਿਕਾਰਾਂ ਦੀ ਵਿਚ ਲੱਗ ਗਿਆ ਹੈਂ। ਤੇਰੀ ਸਾਰੀ ਅਵਸਥਾ ਰੂਪ ਰਾਤ ਗੁਜ਼ਰਦੀ, ਲੰਘਦੀ ਜਾ ਰਹੀ ਹੈ।

**ਕੁਦਮ ਕਰੇ ਪਸੁ ਪੰਖੀਆ; ਦਿਸੈ ਨਾਹੀ ਕਾਲੁ ॥**

ਤੇਰਾ ਐਸਾ ਖੋਟਾ ਸੁਭਾ ਹੈ। ਜਿਵੇਂ ਬੱਕਰੇ ਦੇ ਮਾਸ ਨੂੰ ਵਧਾਉਣ ਲਈ ਕਸਾਈ ਪਹਿਲਾਂ ਇੱਜੜ ਵਿਚ ਛੱਡ ਦਿੰਦੇ ਹਨ। ਪੰਖੀਆਂ ਨੂੰ ਵੀ ਚੋਗਾ ਪਾ ਕਰਕੇ ਵੱਸ ਕਰ ਲੈਂਦੇ ਹਨ ਜਾਲ ਦੁਆਰਾ। ਇਸ ਪ੍ਰਕਾਰ ਹੇ ਜੀਵ! ਤੂੰ ਵੀ ਬੱਕਰੇ ਵਾਂਗੂੰ ਸੰਸਾਰ ਜੰਗਲ ਵਿਚ (ਕੁਦਮ) ਕੁੱਦਦਾ ਫਿਰਦਾ ਹੈ ਅਤੇ ਪੰਛੀਆਂ ਵਾਂਗ ਪਰਾਏ ਪਦਾਰਥਾਂ ਰੂਪੀ ਚੋਗ ਪਰ ਪੈਂਦਾ ਹੈ। ਤੈਨੂੰ ਜਾਲ ਪਾਉਣ ਵਾਲਾ, ਕੋਹਣ ਵਾਲਾ ਕਸਾਈ ਰੂਪ ਕਾਲ ਹੈ। ਉਹ ਤੈਨੂੰ (ਦਿਸ) ਦਿੱਸਦਾ ਨਹੀਂ ਹੈ ਕਿ ਮੇਰੇ ਸਿਰ ਤੇ ਕਾਲ ਆਇਆ ਹੈ।

**ਦੂਸਰਾ ਅਰਥ :** (ਕੁਦਮ) ਖੋਟੇ ਉੱਦਮ ਕਰਦਾ ਹੈ ਤੂੰ (ਪਸੁ) ਬੱਕਰਿਆਂ (ਪੰਖੀਆ) ਪੰਛੀਆਂ ਨੂੰ ਕੋਹ ਕੋਹ ਕਰਕੇ ਖਾਣ ਦੇ। ਤੈਨੂੰ ਪਤਾ ਹੀ ਨਹੀਂ ਕਿ ਕਾਲ ਆਇਆ ਹੈ।

**ਪ੍ਰਮਾਣ :** **[ਅਜਾ ਭੋਗੰਤ ਕੰਦ ਮੂਲੰ ਬਸੰਤੇ ਸਮੀਪਿ ਕੇਹਰਹ ॥**
**ਤਤ੍ਰ ਗਤੇ ਸੰਸਾਰਹ ਨਾਨਕ ਸੋਗ ਹਰਖੰ ਬਿਆਪਤੇ ॥੪੧॥]** (ਅੰਗ ੧੩੫੭)
ਉਹਨਾਂ ਪਸ਼ੂ ਪੰਛੀਆਂ ਦਾ ਤਾਂ ਭੁੱਲਣਾ ਬਣਦਾ ਹੈ। ਪਰ ਤੇਰਾ ਭੁੱਲਣਾ ਨਹੀਂ ਬਣਦਾ ਹੈ।

**ਪ੍ਰਮਾਣ :** **[ਤ੍ਰਿਗਦ ਜੋਨਿ ਅਚੇਤ ਸੰਭਵ ਪੁੰਨ ਪਾਪ ਅਸੋਚ ॥**
**ਮਾਨੁਖਾ ਅਵਤਾਰ ਦੁਲਭ ਤਿਹੀ ਸੰਗਤਿ ਪੋਚ ॥੨॥]** (ਅੰਗ ੪੮੬)

**ਓਤੈ ਸਾਥਿ ਮਨੁਖੁ ਹੈ; ਫਾਥਾ ਮਾਇਆ ਜਾਲਿ ॥**

ਉਹਨਾਂ ਪਸ਼ੂ ਪੰਛੀਆਂ ਦਾ ਸਾਥੀ ਇਹ ਮਨੁੱਖ ਹੋ ਰਿਹਾ ਹੈ ਅਤੇ ਮਾਇਆ ਦੇ ਮੋਹ ਰੂਪ ਜਾਲ ਵਿਚ ਫਸਿਆ ਹੈ। ਕਾਲ ਨੇ ਇਸ ਨੂੰ ਮੋਹ ਦਾ ਜਾਲ ਪਾ ਕਰਕੇ ਫਸਾਇਆ ਹੈ।

ਪ੍ਰਸ਼ਨ : ਮੁਕਤ ਵੀ ਹੁੰਦੇ ਹਨ ? ਉੱਤਰ :

**ਮੁਕਤੇ ਸੇਈ ਭਾਲੀਅਹਿ; ਜਿ ਸਚਾ ਨਾਮੁ ਸਮਾਲਿ ॥੨॥**

ਜਿਹੜੇ ਸੱਚੇ ਨਾਮ ਨੂੰ ਸਮ੍ਹਾਲਦੇ ਹਨ ਉਹੀ ਮੁਕਤ ਪੁਰਸ਼ (ਭਾਲੀਅਹਿ) ਲੱਭੀ ਦੇ ਹਨ। ਜਿਨ੍ਹਾਂ ਨੇ ਨਾਮ ਜਪ ਕੇ ਪ੍ਰਮੇਸ਼ਰ ਦੇ ਗਿਆਨ ਨੂੰ ਭਾਲਿਆ ਹੈ। ਉਹ ਮੁਕਤ ਪੁਰਸ਼ ਹਨ।

**ਜੋ ਘਰੁ ਛਡਿ ਗਵਾਵਣਾ; ਸੋ ਲਗਾ ਮਨ ਮਾਹਿ ॥**

ਜਿਹੜਾ ਪ੍ਰਤੱਖ ਘਰ, ਸਰੀਰ ਰੂਪੀ ਘਰ ਛੱਡ ਦੇਣਾ ਹੈ ਅਤੇ ਸੰਬੰਧੀਆਂ ਨੇ ਤੇਰੇ ਸਰੀਰ ਨੂੰ ਸਾੜ ਕਰਕੇ ਗਵਾ ਦੇਣਾ ਹੈ। ਉਹਨਾਂ ਦਾ ਪਰੇਮ ਤੇਰੇ ਮਨ ਵਿਚ ਲੱਗਾ ਹੈ।

**ਜਿਥੈ ਜਾਇ ਤੁਧੁ ਵਰਤਣਾ; ਤਿਸ ਕੀ ਚਿੰਤਾ ਨਾਹਿ ॥**

ਜਿਥੇ ਪ੍ਰਲੋਕ ਵਿਚ ਜਾ ਕਰਕੇ ਤੇਰੇ ਉੱਤੇ ਸਜ਼ਾਵਾਂ ਦੇ ਕੌਤਕ ਵਰਤਣੇ ਹਨ, ਉਹਨਾਂ ਦੀ ਮਨ ਵਿਚ ਚਿੰਤਾ ਨਹੀਂ ਹੈ।

**ਫਾਥੇ ਸੇਈ ਨਿਕਲੇ; ਜਿ ਗੁਰ ਕੀ ਪੈਰੀ ਪਾਹਿ ॥੩॥**

ਇਹ ਜੀਵ ਮੋਹ ਦੀ ਫਾਹੀ ਵਿਚ ਫਸੇ ਹੋਇ ਹਨ। ਮੋਹ ਦੀਆਂ ਫਾਹੀਆਂ ਵਿੱਚੋਂ ਉਹੋ ਹੀ ਨਿਕਲੇ ਹਨ ਜਿਹੜੇ ਗੁਰੂ ਸਾਹਿਬ ਜੀ ਦੇ ਚਰਨੀਂ ਪਏ ਹਨ।

**ਕੋਈ ਰਖਿ ਨ ਸਕਈ; ਦੂਜਾ ਕੋ ਨ ਦਿਖਾਇ ॥**

ਨਰਕਾਂ ਤੋਂ, ਪਾਪਾਂ ਤੋਂ, ਕੁਸੰਗਤ ਤੋਂ, ਕੋਈ ਵੀ ਰੱਖ ਨਹੀਂ ਸਕਦਾ ਹੈ। ਗੁਰਾਂ ਤੋਂ ਬਿਨਾਂ ਕੋਈ ਦੂਜਾ ਰੱਖਿਆ ਕਰਨ ਦੇ ਸਮਰੱਥ ਦਿੱਸਦਾ ਹੀ ਨਹੀਂ ਹੈ। ਭਾਵ ਕੋਈ ਵੀ ਛਡਾਉਣ ਵਾਲਾ ਦਿਖਾਈ ਨਹੀਂ ਦਿੰਦਾ ਹੈ।

**ਚਾਰੇ ਕੁੰਡਾ ਭਾਲਿ ਕੈ; ਆਇ ਪਇਆ ਸਰਣਾਇ ॥**

ਚਾਰੇ ਦਿਸ਼ਾਵਾਂ, ਚਾਰੇ ਖਾਣੀਆਂ, ਰੂਪੀ ਦਿਸ਼ਾਂ ਦੇ ਮੱਤਾਂ ਨੂੰ ਖੋਜ ਕਰਕੇ, ਮੈਂ ਗੁਰਾਂ ਦੀ ਸ਼ਰਨ ਵਿਚ ਆ ਕੇ ਪਿਆ ਹਾਂ।

**ਨਾਨਕ ਸਚੈ ਪਾਤਿਸਾਹਿ; ਡੁਬਦਾ ਲਇਆ ਕਢਾਇ ॥੪॥੩॥੭੩॥**

ਸਤਿਗੁਰੂ ਜੀ ਕਹਿੰਦੇ ਹਨ : ਜੋ ਸ੍ਰੀ ਗੁਰੂ ਨਾਨਕ ਦੇਵ ਜੀ ਸੱਚੇ ਪਾਤਿਸ਼ਾਹ ਹਨ। ਉਹਨਾਂ ਨੇ ਪਦਾਰਥਾਂ ਰੂਪੀ ਪਾਣੀ ਵਿੱਚੋਂ, ਮੁਕਤੀ ਰੂਪ ਕਿਨਾਰੇ ਪਰ ਲਿਆ ਕੇ ਕੱਢ ਲਿਆ ਹੈ। ਨਾਮ ਜਹਾਜ਼ ਦੁਆਰਾ (ਕਢਾਇ) ਕਢਾ ਲਿਆ ਹੈ।

## ਸਿਰੀਰਾਗੁ ਮਹਲਾ ੫ ॥

ਘੜੀ ਮੁਹਤ ਕਾ ਪਾਹੁਣਾ ਕਾਜ ਸਵਾਰਣਹਾਰੁ ॥ ਮਾਇਆ ਕਾਮਿ ਵਿਆਪਿਆ ਸਮਝੈ ਨਾਹੀ ਗਾਵਾਰੁ ॥ ਉਠਿ ਚਲਿਆ ਪਛੁਤਾਇਆ ਪਰਿਆ ਵਸਿ ਜੰਦਾਰ ॥੧॥ ਅੰਧੇ ਤੂੰ ਬੈਠਾ ਕੰਧੀ ਪਾਹਿ ॥ ਜੇ ਹੋਵੀ ਪੂਰਬਿ ਲਿਖਿਆ ਤਾ ਗੁਰ ਕਾ ਬਚਨੁ ਕਮਾਹਿ ॥੧॥ ਰਹਾਉ ॥ ਹਰੀ ਨਾਹੀ ਨਹ ਡਡੁਰੀ ਪਕੀ ਵਢਣਹਾਰ ॥ ਲੈ ਲੈ ਦਾਤ ਪਹੁਤਿਆ ਲਾਵੇ ਕਰਿ ਤਈਆਰੁ ॥ ਜਾ ਹੋਆ ਹੁਕਮੁ ਕਿਰਸਾਣ ਦਾ ਤਾ ਲੁਣਿ ਮਿਣਿਆ ਖੇਤਾਰੁ ॥ ੨॥ ਪਹਿਲਾ ਪਹਰੁ ਧੰਧੈ ਗਇਆ ਦੂਜੈ ਭਰਿ ਸੋਇਆ ॥ ਤੀਜੈ ਝਾਖ ਝਖਾਇਆ ਚਉਥੈ ਭੋਰੁ ਭਇਆ ॥ ਕਦ ਹੀ ਚਿਤਿ ਨ ਆਇਓ ਜਿਨਿ ਜੀਉ ਪਿੰਡੁ ਦੀਆ ॥੩॥ ਸਾਧਸੰਗਤਿ ਕਉ ਵਾਰਿਆ ਜੀਉ ਕੀਆ ਕੁਰਬਾਣੁ ॥ ਜਿਸ ਤੇ ਸੋਝੀ ਮਨਿ ਪਈ ਮਿਲਿਆ ਪੁਰਖੁ ਸੁਜਾਣੁ ॥ ਨਾਨਕ ਡਿਠਾ ਸਦਾ ਨਾਲਿ ਹਰਿ ਅੰਤਰਜਾਮੀ ਜਾਣੁ ॥੪॥੪॥੭੪॥

(ਅੰਗ ੪੩)

ਸਤਿਗੁਰੂ ਜੀ ਵੈਰਾਗਮਈ ਉਪਦੇਸ਼ ਦਿੰਦੇ ਹਨ।

**ਘੜੀ ਮੁਹਤ ਕਾ ਪਾਹੁਣਾ; ਕਾਜ ਸਵਾਰਣਹਾਰੁ ॥**

ਹੇ ਜੀਵ! ਤੂੰ ਐਥੇ ਘੜੀ ਦਾ (ਮੁਹਤ) ਅੱਧੀ ਘੜੀ ਦਾ ਪਰਾਹੁਣਾ ਹੈਂ, ਪਰ ਆਪਣੇ ਆਪ ਨੂੰ ਸਾਰੇ ਕੰਮਾਂ ਨੂੰ ਸੁਵਾਰਣ ਵਾਲਾ, (ਸਵਾਰਣਹਾਰੁ) ਕਰਨ ਵਾਲਾ ਮੰਨੀ ਬੈਠਾ ਹੈਂ।

**ਮਾਇਆ ਕਾਮਿ ਵਿਆਪਿਆ; ਸਮਝੈ ਨਾਹੀ ਗਾਵਾਰੁ ॥**

ਤੂੰ ਮਾਇਆ ਦੀ ਕਾਮਨਾ ਵਿਚ ਲੱਗਾ ਹੈਂ। ਤੈਨੂੰ ਕਾਮ ਆਦਿ ਬਿਕਾਰ (ਵਿਆਪਿਆ) ਲੱਗੇ ਹੋਇ ਹਨ। ਹੇ (ਗਵਾਰੁ) ਬੇਸਮਝ! ਪ੍ਰਮਾਰਥ ਦੇ ਰਸਤੇ ਨੂੰ (ਸਮਝੈ) ਸਮਝਦਾ ਹੀ ਨਹੀਂ ਹੈ।

**ਉਠਿ ਚਲਿਆ ਪਛੁਤਾਇਆ; ਪਰਿਆ ਵਸਿ ਜੰਦਾਰ ॥੧॥**

ਜਦੋਂ ਤੂੰ ਸਥੂਲ ਸਰੀਰ ਵਿੱਚੋਂ ਉੱਠ ਕਰਕੇ ਚੱਲੇਂਗਾ ਤੇ ਪਸਚਾਤਾਪ ਕਰੇਂਗਾ ਮੈਂ ਭਜਨ ਨਹੀਂ ਕੀਤਾ। (ਜੰਦਾਰ) ਜਿੰਦ ਦੇ ਵੈਰੀ ਕਾਲ ਦੇ ਵੱਸ ਪੈ ਜਾਵੇਂਗਾ।

**ਅੰਧੇ; ਤੂੰ ਬੈਠਾ ਕੰਧੀ ਪਾਹਿ ॥**

ਹੇ ਵੈਰਾਗ ਵਿਵੇਕ ਨੇਤਰਾਂ ਤੋਂ ਹੀਣੇ (ਅੰਧੇ) ਅਗਿਆਨੀ ਜੀਵ! ਤੂੰ ਸੰਸਾਰ ਰੂਪ ਦਰਿਆ ਦੇ, ਸਥੂਲ ਦੇਹ ਰੂਪ (ਕੰਧੀ) ਕਿਨਾਰੇ 'ਤੇ ਬੈਠਾ ਹੈ। ਜੋ ਸਾਲ ਮਹੀਨੇ ਦਿਨ ਉਮਰ ਦੇ ਹਨ। ਇਹ ਕੰਧੀ ਨੂੰ ਤਰੇੜ ਆਈ ਹੋਈ। ਜਦੋਂ ਇਹ ਪੂਰੇ ਹੋ ਗਏ ਤਾਂ ਦੇਹ ਰੂਪ ਕੰਧ ਡਿਗ ਪਵੇਗੀ।

**ਜੇ ਹੋਵੀ ਪੂਰਬਿ ਲਿਖਿਆ; ਤਾ ਗੁਰ ਕਾ ਬਚਨੁ ਕਮਾਹਿ ॥੧॥ ਰਹਾਉ ॥**

ਜੇਕਰ ਪ੍ਰਮੇਸ਼ਰ ਨੇ ਪੂਰਬਲਾ ਲੇਖ ਮੱਥੇ 'ਤੇ ਲਿਖਿਆ ਹੋਇਆ ਹੋਵੇ ਤਾਂ ਗੁਰਾਂ ਦੇ (ਬਚਨੁ) ਸ਼ਬਦ ਨੂੰ ਕਮਾ ਕਰਕੇ ਤੂੰ ਉੱਚਾ ਜੀਵਨ ਬਣਾ ਲਵੇਂ।

**ਹਰੀ ਨਾਹੀ ਨਹ ਡਡੁਰੀ; ਪਕੀ ਵਢਣਹਾਰ ॥**

ਇਹ ਕੋਈ ਨਿਯਮ ਨਹੀਂ ਕਿ ਤੂੰ ਬੁੱਢਾ ਹੋ ਕੇ ਮਰੇਂਗਾ। ਜਿਵੇਂ ਜ਼ਿਮੀਂਦਾਰ, ਕਿਰਸਾਨ ਹਰੀ ਫਸਲ ਨੂੰ ਵੱਢ ਲੈਂਦਾ ਹੈ। ਜੇ ਹਰੀ ਨੂੰ ਨਾ ਵੱਢੇ ਤਾਂ (ਡਡੁਰੀ) ਗੱਦਰੀ ਜਿਹੀ ਖੇਤੀ ਨੂੰ ਵੱਢ ਲੈਂਦਾ ਹੈ। (ਡਡੁਰੀ) ਉੱਤੇ ਡੱਡੇ, ਭਾਵ ਦਾਣੇ ਅੱਧ ਪੱਕਿਆਂ ਨੂੰ ਵੱਢ ਲੈਂਦਾ ਹੈ। ਜੇਕਰ ਨਾ ਵੱਢੇ ਤਾਂ ਪੱਕੀ ਹੋਈ ਫਸਲ ਨੂੰ ਤਾਂ ਵੱਢ ਹੀ ਲੈਂਦਾ ਹੈ। ਇਸੀ ਪ੍ਰਕਾਰ ਹਰੀ ਖੇਤੀ ਰੂਪ ਬਾਲਕ ਅਵਸਥਾ ਵਿਚ ਹੀ ਕਾਲ ਰੂਪ ਜੱਟ ਨਾਸ ਕਰ ਸਕਦਾ ਹੈ। ਜੁਵਾ - ਜੁਆਨੀ ਅਵਸਥਾ ਰੂਪ ਗੱਦਰੀ ਖੇਤੀ ਨੂੰ ਵੀ ਕਾਲ ਵੱਢ ਸਕਦਾ ਹੈ। ਬਿਰਧ ਅਵਸਥਾ ਰੂਪ ਪੱਕੀ ਖੇਤੀ ਨੂੰ ਤਾਂ ਕਾਲ ਰੂਪ ਕਿਰਸਾਨ ਨੇ ਵੱਢ ਹੀ ਲੈਣਾ ਹੈ।

ਪ੍ਰਮਾਣ : **[ਖੜੁ ਪਕੀ ਕੁੜਿ ਭਜੈ ਬਿਨਸੈ ਆਇ ਚਲੈ ਕਿਆ ਮਾਣੁ ॥**
**ਕਹੁ ਨਾਨਕ ਪ੍ਰਾਣੀ ਚਉਥੈ ਪਹਰੈ ਗੁਰਮੁਖਿ ਸਬਦੁ ਪਛਾਣੁ ॥੪॥]** (ਅੰਗ ੭੬)

**ਲੈ ਲੈ ਦਾਤ ਪਹੁਤਿਆ; ਲਾਵੇ ਕਰਿ ਤਈਆਰੁ ॥**

ਕਾਲ ਰੂਪ ਜ਼ਿਮੀਂਦਾਰ ਜਮਾਂ ਰੂਪ ਲਾਵਿਆਂ ਨੂੰ ਤਿਆਰ ਕਰਕੇ। (ਲਾਵੇ) ਦਿਹਾੜੀਦਾਰ ਮਨੁੱਖਾਂ ਨੂੰ ਲਾਵੇ ਕਹਿੰਦੇ ਹਨ। ਸ਼ਸਤਰਾਂ ਰੂਪ (ਦਾਤ) ਦਾਤੀਆਂ ਲੈ ਕੇ ਪਹੁੰਚਦਾ ਹੈ। ਜ਼ਬਰਾਈਲ, ਮੇਕਾਈਲ, ਨੇਕਾਈਲ, ਇਸਰਾਈਲ ਆਦਿ ਵੀ ਲਾਵੇ ਹਨ ਉਸ ਪ੍ਰਭੂ ਦੇ।

**ਜਾ ਹੋਆ ਹੁਕਮੁ ਕਿਰਸਾਣ ਦਾ; ਤਾ ਲੁਣਿ ਮਿਣਿਆ ਖੇਤਾਰੁ ॥ ੨॥**

ਜਦੋਂ ਕਾਲ ਦਾ ਹੁਕਮ ਹੁੰਦਾ ਹੈ। ਤਾਂ ਲਾਵੇ ਜੋ (ਖੇਤਾਰੁ) ਸਰੀਰ ਰੂਪ ਖੇਤ ਦੇ (ਰੁ) ਅਰਿ ਵੈਰੀ ਹਨ। ਉਹ ਮਿਣੇ ਹੋਇ ਖੇਤ ਨੂੰ (ਲੁਣਿ) ਵੱਢ ਲੈਂਦੇ ਹਨ। ਸਰੀਰ ਰੂਪ ਖੇਤ ਦੀ ਇਹੋ ਹੀ ਮਿਣਤੀ ਹੈ ਕਿ ਜਿਹੜੀ ਸਾਲ, ਮਹੀਨੇ ਤੇ ਦਿਨ ਜਿਊਣ ਦੀ ਹੱਦ ਹੈ।

**ਪਹਿਲਾ ਪਹਰੁ ਧੰਧੈ ਗਇਆ; ਦੂਜੈ ਭਰਿ ਸੋਇਆ ॥ ਤੀਜੈ ਝਾਖ ਝਖਾਇਆ; ਚਉਥੈ ਭੋਰੁ ਭਇਆ ॥**

ਹੇ ਜੀਵ ! ਤੇਰਾ ਪਹਿਲਾ ਪਹਿਰ ਰਾਤ ਦਾ, ਦਿਨ ਦੇ ਕੰਮਾਂ ਨੂੰ ਨਜਿੱਠਣ ਵਿਚ ਚਲਾ ਜਾਂਦਾ ਹੈ। ਪੱਠੇ ਆਦਿ ਪਾਉਣ ਵਿਚ। ਦੂਸਰਾ ਪਹਿਰ ਨੀਂਦ ਨੂੰ ਭਰ ਕਰਕੇ ਸੁਤੇ ਦਾ ਚਲਾ ਗਿਆ। ਤੀਸਰੇ ਪਹਿਰ ਵਿਚ ਇਸਤਰੀ ਦੇ ਭੋਗਾਂ ਵਿਚ ਝੱਖਾਂ ਮਾਰਦਾ ਰਿਹਾ। ਚੌਥੇ ਪਹਿਰ ਤੜਕੇ ਦਿਨ ਚੜ੍ਹ ਜਾਂਦਾ ਹੈ।

ਦੂਸਰਾ ਅਰਥ : ਪਹਿਲਾ ਪਹਿਰ ਬਾਲਕ ਅਵਸਥਾ ਰੂਪ, ਖੇਡਾਂ ਰੂਪੀ ਧੰਧੇ ਵਿਚ ਬਤੀਤ ਗਿਆ ਹੈ। ਦੂਸਰਾ ਪਹਿਰ ਜੁਵਾ ਅਵਸਥਾ ਰੂਪ, ਅਵਿੱਦਿਆ ਨੀਂਦ ਵਿਚ ਸੁੱਤੇ ਦਾ ਗੁਜ਼ਰ ਗਿਆ। ਤੀਸਰਾ ਪਹਿਰ ਪਰੌਢਿਆ ਅਵਸਥਾ ਵਿਚ ਖਾਣ ਪੀਣ ਅਤੇ ਵਿਸ਼ਿਆਂ ਵਿਚ ਤੇ ਮਾਇਆ ਜੋੜਨ ਵਿਚ ਝੱਖਾਂ ਮਾਰਦੇ ਦਾ ਸੁਆਹ ਹੋ ਗਿਆ ਹੈ। (ਪਰੌਢਿਆ - ਜੁਆਨੀ ਤੇ ਬੁਢਾਪੇ ਦੇ ਵਿਚਾਲੇ ਦੀ ਉਮਰ ਦਾ ਹਿੱਸਾ।) ਚੌਥਾ ਬਿਰਧ ਉਮਰ ਰੂਪੀ ਪਹਿਰ ਵਿਚ ਕਾਲ ਦਿਨ ਚੜ੍ਹ ਗਿਆ ਕੇਸ ਚਿੱਟੇ ਹੋ ਗਏ।

ਤੀਸਰਾ ਅਰਥ : ਪਹਿਲੇ ਪਹਿਰ ਰੂਪ ਪਾਂਬਰਾਂ* ਦਾ ਤਾਂ ਜੀਵਨ ਸੰਸਾਰ ਦੇ ਪਾਪਾਂ ਰੂਪੀ ਧੰਧਿਆਂ ਵਿਚ ਚਲਾ ਗਿਆ। ਦੂਜਾ ਪਹਿਰ ਰੂਪ ਵਿਖਈ** ਪੁਰਸ਼ਾਂ ਦਾ ਜੀਵਨ, ਵਿਸ਼ੇ ਨੀਂਦ ਵਿਚ ਸੁੱਤਿਆਂ ਦਾ ਪਦਾਰਥਾਂ ਦੀ ਇੱਛਾ ਰੂਪੀ ਨੀਂਦ ਵਿਚ ਚਲਾ ਗਿਆ। ਤੀਸਰਾ ਪਹਿਰ ਜਗਿਆਸੂਆਂ*** ਦਾ ਜੀਵਨ, ਝੱਖਾਂ

---

** ਪਾਂਬਰ - ਜੋ ਪ੍ਰਮੇਸ਼ਰ ਦੀ ਹੋਂਦ ਤੋਂ ਇਨਕਾਰੀ ਹਨ, ਨਾਸਤਿਕ ਲੋਕ,*

*** ਵਿਖਈ - ਵਿਸ਼ਿਆਂ ਵਿਚ ਆ-ਸਕਤ, ਪਰ ਪਰਮੇਸ਼ਰ ਨੂੰ ਮੰਨਦੇ ਹਨ।*

**** ਜਗਿਆਸੂ - ਪ੍ਰਮੇਸ਼ਰ ਦੀ ਪ੍ਰਾਪਤੀ ਵਾਸਤੇ ਸਾਧਨ ਕਰਨ ਵਾਲੇ।*

ਮਾਰਦਿਆਂ ਚਲਾ ਗਿਆ। ਕਿ ਫਲਾਣੇ ਨੇ ਐਸ ਤਰ੍ਹਾਂ ਪ੍ਰਾਪਤੀ ਕੀਤੀ ਹੈ। ਸਾਧਾਂ ਸੰਤਾਂ ਨੂੰ ਮਿਲ ਕੇ ਝਖਾਂ ਮਾਰਦੇ ਬਤੀਤ ਹੋ ਗਿਆ। ਭਾਵ ਤਪੱਸਿਆ ਦੀਆਂ ਸਾਧਨਾਂ ਰੂਪ ਝਖਾਂ, ਜਾਂ ਆਤਮ ਮਾਰਗ ਦੀ ਜਾਣਕਾਰੀ ਲੈਂਦਿਆਂ ਬਤੀਤ ਹੋ ਗਿਆ। ਚੌਥਾ ਪਹਿਰ ਗਿਆਨਵਾਨਾਂ ਨੂੰ ਹੀ ਗਿਆਨ ਰੂਪੀ ਸੂਰਜ ਚੜ੍ਹਿਆ ਹੈ ਤੇ ਚਾਨਣ ਹੋਇਆ ਹੈ। ਅਨੰਦ ਮਾਣਦੇ ਹਨ।

**ਕਦ ਹੀ ਚਿਤਿ ਨ ਆਇਓ; ਜਿਨਿ ਜੀਉ ਪਿੰਡੁ ਦੀਆ ॥੩॥**

ਜਿਸ ਪ੍ਰਮੇਸ਼ਰ ਨੇ ਸੂਖਮ ਸਥੂਲ ਸਰੀਰ ਦਿੱਤਾ ਹੈ। ਉਹ ਕਦੇ ਵੀ ਤੈਨੂੰ ਚੇਤੇ ਨਹੀਂ ਆਇਆ ਹੈ।

**ਸਾਧ-ਸੰਗਤਿ ਕਉ ਵਾਰਿਆ; ਜੀਉ ਕੀਆ ਕੁਰਬਾਣੁ ॥**

ਉਹਨਾਂ ਮਹਾਤਮਾਂ ਦੀ ਸੰਗਤ ਤੋਂ ਵਾਰਨੇ ਜਾਂਦੇ ਹਾਂ। ਜਿਨ੍ਹਾਂ ਨੇ ਆਪਣਾ (ਜੀਉ) ਮਨ ਪ੍ਰਮੇਸਰ ਤੇ ਕੁਰਬਾਨ ਕੀਤਾ ਹੈ।

**ਜਿਸ ਤੇ ਸੋਝੀ ਮਨਿ ਪਈ; ਮਿਲਿਆ ਪੁਰਖੁ ਸੁਜਾਣੁ ॥**

ਜਿਸ ਸਾਧ ਸੰਗਤ ਕਰਕੇ ਮਨ ਵਿਚ ਵਾਹਿਗੁਰੂ ਦੀ ਸਮਝ ਪਈ ਹੈ ਅਤੇ ਪੂਰਨ (ਸੁਜਾਣੁ) ਅੰਤਰਜਾਮੀ ਪ੍ਰਾਪਤਿ ਕੀਤਾ ਹੈ।

**ਨਾਨਕ ਡਿਠਾ ਸਦਾ ਨਾਲਿ; ਹਰਿ ਅੰਤਰਜਾਮੀ ਜਾਣੁ ॥੪॥੪॥੭੪॥**

ਸਤਿਗੁਰੂ ਜੀ ਫ਼ੁਰਮਾਉਂਦੇ ਹਨ। ਸਦਾ ਹੀ ਅੰਗ ਸੰਗ ਉਸ ਪ੍ਰਭੂ ਨੂੰ (ਡਿਠਾ) ਦੇਖ ਲਿਆ ਹੈ। ਪ੍ਰਮੇਸ਼ਰ ਜੋ (ਅੰਤਰਜਾਮੀ) ਜਾਣੀ ਜਾਣ ਹੈ। ਸਭ ਦੇ ਅੰਦਰ ਜਾਣਨਹਾਰ ਹੈ। (ਜਾਣੁ) ਗਿਆਨ ਦੁਆਰਾ ਜਾਣ ਲਿਆ ਹੈ।

## ਸਿਰੀਰਾਗੁ ਮਹਲਾ ੫ ॥

**ਸਭੇ ਗਲਾ ਵਿਸਰਨੁ ਇਕੋ ਵਿਸਰਿ ਨ ਜਾਓ ॥ ਧੰਧਾ ਸਭੁ ਜਲਾਇ ਕੈ ਗੁਰਿ ਨਾਮੁ ਦੀਆ ਸਚੁ ਸੁਆਉ ॥ ਆਸਾ ਸਭੇ ਲਾਹਿ ਕੈ ਇਕਾ ਆਸ ਕਮਾਉ ॥ ਜਿਨੀ ਸਤਿਗੁਰੁ ਸੇਵਿਆ ਤਿਨ ਅਗੈ ਮਿਲਿਆ ਥਾਉ ॥੧॥ ਮਨ ਮੇਰੇ ਕਰਤੇ ਨੋ ਸਾਲਾਹਿ ॥ ਸਭੇ ਛਡਿ ਸਿਆਣਪਾ ਗੁਰ ਕੀ ਪੈਰੀ ਪਾਹਿ ॥੧॥ ਰਹਾਉ ॥ ਦੁਖ ਭੁਖ ਨਹ ਵਿਆਪਈ ਜੇ ਸੁਖਦਾਤਾ ਮਨਿ ਹੋਇ ॥ ਕਿਤ ਹੀ ਕੰਮਿ ਨ ਛਿਜੀਐ ਜਾ ਹਿਰਦੈ ਸਚਾ ਸੋਇ ॥ ਜਿਸੁ ਤੂੰ ਰਖਹਿ ਹਥ ਦੇ ਤਿਸੁ ਮਾਰਿ ਨ ਸਕੈ ਕੋਇ ॥ ਸੁਖਦਾਤਾ ਗੁਰੁ ਸੇਵੀਐ ਸਭਿ ਅਵਗਣ ਕਢੈ ਧੋਇ ॥੨॥ ਸੇਵਾ ਮੰਗੈ ਸੇਵਕੋ ਲਾਈਆਂ ਅਪੁਨੀ ਸੇਵ ॥ ਸਾਧੂ ਸੰਗੁ ਮਸਕਤੇ ਤੂਠੈ ਪਾਵਾ ਦੇਵ ॥ ਸਭੁ ਕਿਛੁ ਵਸਗਤਿ ਸਾਹਿਬੈ ਆਪੇ ਕਰਣ ਕਰੇਵ ॥ ਸਤਿਗੁਰ ਕੈ ਬਲਿਹਾਰਣੈ ਮਨਸਾ ਸਭ ਪੂਰੇਵ ॥੩॥ ਇਕੋ ਦਿਸੈ ਸਜਣੋ ਇਕੋ ਭਾਈ ਮੀਤੁ ॥ ਇਕਸੈ ਦੀ ਸਾਮਗਰੀ ਇਕਸੈ ਦੀ ਹੈ ਰੀਤਿ ॥ ਇਕਸ ਸਿਉ ਮਨੁ ਮਾਨਿਆ ਤਾ ਹੋਆ ਨਿਹਚਲੁ ਚੀਤੁ ॥ ਸਚੁ ਖਾਣਾ ਸਚੁ ਪੈਨਣਾ ਟੇਕ ਨਾਨਕ ਸਚੁ ਕੀਤੁ ॥੪॥੫॥੭੫॥**

*(ਅੰਗ ੪੩-੪੪)*

ਸਤਿਗੁਰੂ ਜੀ ਉਪਦੇਸ਼ ਦਿੰਦੇ ਹਨ ਕਿ ਨਿਮਰਤਾ ਰੱਖਣੀ, ਵੰਡ ਛਕਣਾ, ਐਸਾ ਸੁਚੱਜਾ ਜੀਵਨ ਬਣਾਉਣਾ ਕਰੋ। (ਰਹਾਉ) ਦੀਆਂ ਪੰਗਤੀਆਂ ਤੋਂ ਅਰਥ ਆਰੰਭ ਹੁੰਦਾ ਹੈ।

**ਮਨ ਮੇਰੇ; ਕਰਤੇ ਨੋ ਸਾਲਾਹਿ ॥ ਸਭੇ ਛਡਿ ਸਿਆਣਪਾ; ਗੁਰ ਕੀ ਪੈਰੀ ਪਾਹਿ ॥੧॥**

ਹੇ ਮੇਰੇ ਮਨ! ਜੋ ਪ੍ਰਮੇਸ਼ਰ ਕਰਤਾ ਪੁਰਖ ਹੈ। ਉਸ ਨੂੰ ਧਿਆਉਣਾ ਕਰ। ਸ਼ਾਸਤਰਾਂ ਦੀਆਂ ਸਾਰੀਆਂ ਸਿਆਣਪਾਂ ਛੱਡ ਦੇਇ। ਗੁਰਾਂ ਦੇ ਚਰਨੀਂ ਲਗਣਾ ਕਰ।

**ਸਭੇ ਗਲਾ ਵਿਸਰਨੁ; ਇਕੋ ਵਿਸਰਿ ਨ ਜਾਉ ॥**

ਆਰੰਭ ਦੀ ਪੰਗਤੀ ਤੋਂ ਉਪਦੇਸ਼ ਦੇਂਦੇ ਹਨ। ਹੇ ਜੀਵ! ਸਾਰੀਆਂ ਝਗੜਿਆਂ ਦੀਆਂ, ਪਦਾਰਥਾਂ ਦੀਆਂ, ਵਿਸ਼ਿਆਂ ਦੀਆਂ, ਗੱਲਾਂ ਵਿਸਰ ਜਾਣ। (ਇਕੋ) ਇਕ ਪ੍ਰਮੇਸ਼ਰ ਤੈਨੂੰ ਭੁੱਲ ਨਾ ਜਾਵੇ। ਉਹ ਸਾਰੀਆਂ ਗੱਲਾਂ ਭੁੱਲ ਜਾਣ ਜਿਹੜੀਆਂ ਵਾਹਿਗੁਰੂ ਤੋਂ ਬੇਮੁਖ ਕਰਨ ਵਾਲੀਆਂ ਹਨ।

**ਧੰਧਾ ਸਭੁ ਜਲਾਇ ਕੈ; ਗੁਰਿ ਨਾਮੁ ਦੀਆ ਸਚੁ ਸੁਆਉ ॥**

(ਸੁਆਉ) ਸੱਚਾ ਪ੍ਰਜੋਜਨ ਏਹੀ ਹੈ ਕਿ ਮਾਇਕੀ ਧੰਧੇ (ਜਲਾਇ ਕੈ) ਜਾਲ = ਸਾੜ ਕਰਕੇ, ਨਾਮ ਜਪਣਾ ਕਰ। ਜੋ ਨਾਮ ਗੁਰੂ ਸਾਹਿਬ ਨੇ ਦਿੱਤਾ ਹੈ। ਗੁਰੂ ਕੇ ਸਿੰਘ ਨੇ ਪਰਉਪਕਾਰ ਦੇ (ਧੰਧੇ) ਕੰਮ = ਕਾਰਜ ਵੀ ਕੀਤੇ। ਪਰ ਮਨ ਵਿੱਚੋਂ ਮਾਇਕੀ ਧੰਧੇ ਸਾੜ ਕਰਕੇ ਨਾਮ ਜਪਣ ਨੂੰ ਸੱਚਾ ਪ੍ਰਜੋਜਨ ਸਮਝਿਆ। ਜੋ ਨਾਮ ਗੁਰਾਂ ਨੇ ਦਿੱਤਾ ਹੈ।

**ਦੂਸਰਾ ਅਰਥ :** ਗੁਰੂ ਜੀ ਨੇ ਸੱਚਾ ਪ੍ਰਜੋਜਨ ਨਾਮ ਹੀ ਦਿੱਤਾ ਹੈ। ਸਿੱਖਾਂ ਦੇ ਅੰਦਰ ਮਾਇਆ ਦੇ ਧੰਧੇ ਜਾਲ ਦੇਣ ਵਾਸਤੇ। ਭਾਵ ਹਿਰਦੇ ਵਿੱਚੋਂ ਮਾਇਕੀ ਧੰਧਿਆਂ ਨੂੰ ਨਾਮ ਦੁਆਰਾ ਸਾੜ ਦਿੱਤਾ ਹੈ।

**ਆਸਾ ਸਭੇ ਲਾਹਿ ਕੈ; ਇਕਾ ਆਸ ਕਮਾਉ ॥**

ਸਭ (ਆਸਾ) ਦੀਰਘ ਕਾਲ ਦੀਆਂ ਆਸਾ ਨਵਿਰਤ ਕਰਕੇ। ਇਕ ਪ੍ਰਮੇਸ਼ਰ ਦੀ ਪ੍ਰਾਪਤੀ ਦੀ ਆਸ ਰੱਖ ਕੇ। ਭਗਤੀ ਦੀ (ਕਮਾਉ) ਕਮਾਈ ਕਰੋ।

ਪ੍ਰਮਾਣ : **[ਕਹਿ ਰਵਿਦਾਸ ਆਸ ਲਗਿ ਜੀਵਉ ਚਿਰ ਭਇਓ ਦਰਸਨੁ ਦੇਖੇ ॥੨॥੧॥]** (ਅੰਗ ੬੯੪)

**ਜਿਨੀ ਸਤਿਗੁਰੁ ਸੇਵਿਆ; ਤਿਨ ਅਗੈ ਮਿਲਿਆ ਥਾਉ ॥੧॥**

ਜਿਨ੍ਹਾਂ ਨੇ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ (ਸੇਵਿਆ) ਯਾਦ ਕੀਤਾ ਹੈ। ਤਿਨ੍ਹਾਂ ਨੂੰ ਪ੍ਰਲੋਕ ਵਿਚ ਅੱਗੇ ਸਰੂਪ ਰੂਪੀ, ਸੱਚਖੰਡ ਰੂਪ ਸਥਾਨ ਪ੍ਰਾਪਤ ਹੋਇਆ ਹੈ।

**ਮਨ ਮੇਰੇ; ਕਰਤੇ ਨੋ ਸਾਲਾਹਿ ॥**

ਹੇ ਮੇਰੇ ਪਿਆਰੇ ਮਨ! ਕਰਤਾ ਪੁਰਖ ਪ੍ਰਭੂ ਨੂੰ ਸਲਾਹੁਣਾ ਕਰ।

**ਸਭੇ ਛਡਿ ਸਿਆਣਪਾ; ਗੁਰ ਕੀ ਪੈਰੀ ਪਾਹਿ ॥੧॥ ਰਹਾਉ ॥**

ਸਾਰੀਆਂ ਪੈਸੇ ਬਟੋਰਨ ਦੀਆਂ ਸਿਆਣਪਾਂ ਛਡਣਾ ਕਰ। ਬੁੱਧੀ ਦੀਆਂ ਸਾਰੀਆਂ ਸਿਆਣਪਾਂ ਛੱਡ ਦੇ ਅਤੇ ਗੁਰਾਂ ਦੇ ਚਰਨੀਂ ਪੈਣਾ ਕਰ।

**ਦੁਖ ਭੁਖ ਨਹ ਵਿਆਪਈ; ਜੇ ਸੁਖਦਾਤਾ ਮਨਿ ਹੋਇ ॥**

(ਸੁਖਦਾਤਾ) ਜੇ ਕਰ ਤੇਰੇ ਮਨ ਵਿਚ ਸੁੱਖਾਂ ਦਾ ਦਾਤਾ ਪ੍ਰਮੇਸ਼ਰ ਹੋਵੇਗਾ। ਤਾਂ ਫੇਰ ਤੈਨੂੰ ਜਨਮ ਮਰਨ ਦਾ ਦੁੱਖ। (ਭੁੱਖ) ਤ੍ਰਿਸ਼ਨਾ ਦੀ, ਪਦਾਰਥਾਂ ਦੀ, ਭੁੱਖ ਨਹੀਂ (ਵਿਆਪਈ) ਲੱਗੇਗੀ।

**ਕਿਤ ਹੀ ਕੰਮਿ ਨ ਛਿਜੀਐ; ਜਾ ਹਿਰਦੈ ਸਚਾ ਸੋਇ ॥**

ਤਾਂ ਕਿਸੇ ਕੰਮ ਵਿਚ ਵੀ (ਛਿਜੀਐ) ਸ਼ਰਮਿੰਦਗੀ ਨਾਲ ਤੇਰਾ (ਛਿਜੀਐ) ਨਾਸ ਨਹੀਂ ਹੋਵੇਗਾ। ਜਦੋਂ ਤੇਰੇ ਹਿਰਦੇ ਵਿਚ ਸੱਚਾ ਪ੍ਰਮੇਸ਼ਰ ਸਾਖਿਆਤਕਾਰ ਹੋਵੇਗਾ। ਸੰਸਾਰ ਦੇ ਕੰਮਾਂ ਵਿਚ ਪੈ ਕੇ ਵੀ ਨਾਸ ਨਹੀਂ ਹੋਵੇਗਾ। ਬੇਨਤੀ ਕਰ :

**ਜਿਸੁ ਤੂੰ ਰਖਹਿ ਹਥ ਦੇ; ਤਿਸੁ ਮਾਰਿ ਨ ਸਕੈ ਕੋਇ ॥**

ਹੇ ਪ੍ਰਮੇਸ਼ਰ ਜਿਸ ਨੂੰ ਤੂੰ ਕਿਰਪਾ ਰੂਪੀ ਹੱਥ ਦੇ ਕਰਕੇ ਰੱਖਦਾ ਹੈ। ਤਿਸ ਨੂੰ ਕੋਈ ਮਾਰ ਨਹੀਂ ਸਕਦਾ ਹੈ।

**ਸੁਖਦਾਤਾ ਗੁਰੁ ਸੇਵੀਐ; ਸਭਿ ਅਵਗਣ ਕਢੈ ਧੋਇ ॥੨॥**

ਧੰਨ ਸ੍ਰੀ ਗੁਰੂ ਨਾਨਕ ਦੇਵ ਜੀ ਸੁੱਖਾਂ ਦੇ ਦਾਤੇ ਹਨ। ਉਹਨਾਂ ਨੂੰ ਸੇਵਣਾ ਕਰੇ ਅਤੇ ਹਿਰਦੇ ਵਿੱਚੋਂ ਪ੍ਰੇਮ ਦੇ ਪਾਣੀ ਨਾਲ ਔਗੁਣਾਂ ਨੂੰ ਧੋ ਕਰਕੇ ਕੱਢਣਾ ਕਰੇ। ਜਿਵੇਂ ਬਾਲਮੀਕ ਨੇ ਨਾਮ ਦੁਆਰਾ ਔਗੁਣ ਧੋਤੇ ਸਨ।

ਪ੍ਰਮਾਣ : **[ਵਾਟੇ ਮਾਣਸ ਮਾਰਦਾ ਬੈਠਾ ਬਾਲਮੀਕ ਬਟਵਾੜਾ ॥**
**ਪੂਰਾ ਸਤਿਗੁਰ ਸੇਵਿਆ ਮਨ ਵਿਚ ਹੋਆ ਖਿੰਜੋਤਾੜਾ ॥]** (ਭਾਈ ਗੁਰਦਾਸ ਜੀ)

ਅਥਵਾ : ਗੁਰੂ ਸਾਹਿਬ ਨਾਮ ਰੂਪ ਸਾਬੂਣ ਨਾਲ, ਔਗੁਣ ਧੋ ਕੇ ਕੱਢਦੇ ਹਨ।

**ਸੇਵਾ ਮੰਗੈ ਸੇਵਕੋ; ਲਾਈਆਂ ਅਪੁਨੀ ਸੇਵ ॥**

ਸਤਿਗੁਰਾਂ ਨੂੰ ਬੇਨਤੀ ਕਰਕੇ ਸੇਵਕ ਬਣ ਕੇ ਸੇਵਾ ਦੀ ਦਾਤ ਮੰਗਣਾ ਕਰੇ ਕਿ ਹੇ ਗੁਰੂ ਜੀ! ਜਿਵੇਂ

ਤੁਸੀਂ ਹੋਰ ਸੰਤਾਂ ਨੂੰ ਆਪਣੀ ਸੇਵਾ ਵਿਚ ਲਾਇਆ ਹੈ। ਇਸ ਤਰ੍ਹਾਂ ਮੈਨੂੰ ਵੀ ਸੇਵਾ ਬਖ਼ਸ਼ਿਸ਼ ਕਰੋ।

ਪ੍ਰਮਾਣ : **[ਟਹਲ ਕਰਉ ਤੇਰੇ ਦਾਸ ਕੀ ਪਗ ਝਾਰਉ ਬਾਲ ॥**
**ਮਸਤਕੁ ਅਪਨਾ ਭੇਟ ਦੇਉ ਗੁਨ ਸੁਨਉ ਰਸਾਲ ॥੧॥]** (ਅੰਗ ੬੧੦)

**ਸਾਧੂ ਸੰਗੁ ਮਸਕਤੇ; ਤੂਠੈ ਪਾਵਾ ਦੇਵ ॥** **ਮਸੱਕਤੇ = ਬੋਲੋ**

ਕਿਉਂਕਿ ਸਾਧ ਸੰਗਤ ਦੀ ਸੇਵਾ ਕਰਕੇ। (ਮਸਕਤੇ) ਟਹਿਲ ਕਰਕੇ (ਮਸਕਤੇ) ਮਿਹਨਤ ਕਰ ਕੇ ਸੇਵਾ ਦੀ। (ਦੇਵ) ਪ੍ਰਮੇਸ਼ਰ ਦੀ (ਤੁਠੈ) ਪ੍ਰਸੰਨਤਾ ਪਾਈਦੀ ਹੈ। ਅਥਵਾ : ਗੁਰਾਂ ਦੀ ਪ੍ਰਸੰਨਤਾ ਪਾਈਦੀ ਹੈ।

ਪ੍ਰਮਾਣ : **[ਟਹਲ ਮਹਲ ਤਾ ਕਉ ਮਿਲੈ ਜਾ ਕਉ ਸਾਧ ਕ੍ਰਿਪਾਲ ॥**
**ਸਾਧੂ ਸੰਗਤਿ ਤਉ ਬਸੈ ਜਉ ਆਪਨ ਹੋਹਿ ਦਇਆਲ ॥]** (ਅੰਗ ੨੫੫)

**ਸਭੁ ਕਿਛੁ ਵਸਗਤਿ ਸਾਹਿਬੈ; ਆਪੇ ਕਰਣ ਕਰੇਵ ॥**

ਸਾਰੇ ਸੰਸਾਰ ਦੀ (ਗਤਿ) ਚਾਲ ਪ੍ਰਮੇਸ਼ਰ ਮਾਲਕ ਦੇ (ਵਸ) ਅਧੀਨ ਹੈ। ਜੋ ਪ੍ਰਮਾਣੂ ਅਤੇ ਤੱਤ ਆਦਿਕ ਸੰਸਾਰ ਦੇ ਕਾਰਣ ਮੰਨੇ ਹਨ। ਇਨ੍ਹਾਂ ਨੂੰ ਕਰਨ ਵਾਲਾ ਆਪ ਹੀ ਏਵ = ਨਿਹਚੇ ਕਰਕੇ ਪ੍ਰਭੂ ਹੈ।

**ਸਤਿਗੁਰ ਕੈ ਬਲਿਹਾਰਣੈ; ਮਨਸਾ ਸਭ ਪੂਰੇਵ ॥੩॥**

ਸਤਿਗੁਰਾਂ ਤੋਂ ਬਲਿਹਾਰ ਜਾਣਾ ਕਰੀਏ। ਜੋ (ਪੂਰੇਵ) ਨਿਹਚੇ ਕਰਕੇ ਸਾਰੀਆਂ (ਮਨਸਾ) ਇੱਛਾ ਪੂਰੀਆਂ ਕਰਨ ਵਾਲੇ ਹਨ।

**ਇਕੋ ਦਿਸੈ ਸਜਣੋ; ਇਕੋ ਭਾਈ ਮੀਤੁ ॥**

ਐਥੇ ਵੀ ਇਕੋ ਵਾਹਿਗੁਰੂ ਹੀ (ਸਜਣੋ) ਪਿਆਰਾ ਹੈ। ਜੋ ਸਾਡੀ ਸਦਾ ਰੱਖਿਆ ਕਰਨ ਵਾਲਾ (ਦਿਸੈ) ਦਿੱਸਦਾ ਹੈ। ਅਤੇ ਪ੍ਰਲੋਕ ਵਿਚ ਵੀ (ਭਾਈ) ਭਰਾਵਾਂ ਵੱਤ (ਮੀਤੁ) ਮਿੱਤਰ ਇਕ ਪ੍ਰਮੇਸ਼ਰ ਹੀ ਹੈ ਸਹਾਇਤਾ ਕਰਨ ਵਾਲਾ।

**ਇਕਸੈ ਦੀ ਸਾਮਗਰੀ; ਇਕਸੈ ਦੀ ਹੈ ਰੀਤਿ ॥**

ਇੱਕੋ ਪ੍ਰਭੂ ਦੀ ਸਾਰੀ ਤਿੰਨੇ ਦੇਹਾਂ ਦੀ, ਪਦਾਰਥਾਂ ਦੀ, ਸਮੱਗਰੀ ਬਖ਼ਸ਼ੀ ਹੋਈ ਹੈ। ਅਤੇ ਇਕ ਪ੍ਰਭੂ ਨੇ ਸਾਰੀ (ਰੀਤਿ) ਮਰਿਆਦਾ ਕਾਇਮ ਕੀਤੀ ਹੋਈ ਹੈ।

**ਇਕਸ ਸਿਉ ਮਨੁ ਮਾਨਿਆ; ਤਾ ਹੋਆ ਨਿਹਚਲੁ ਚੀਤੁ ॥**

ਜਿਹਨਾਂ ਦਾ ਮਨ ਇਕ ਪਰਮੇਸ਼ਰ ਨਾਲ ਮੰਨ ਗਿਆ ਹੈ। (ਮਾਨਿਆ) ਮੰਨਣ ਲਈ ਲੱਗ ਗਿਆ ਹੈ ਤਾਂ ਉਹਨਾਂ ਦਾ ਚਿੱਤ (ਨਿਹਚਲੁ) ਅਚੱਲ ਹੋ ਗਿਆ ਹੈ, ਟਿਕ ਗਿਆ ਹੈ।

**ਸਚੁ ਖਾਣਾ ਸਚੁ ਪੈਨਣਾ; ਟੇਕ ਨਾਨਕ ਸਚੁ ਕੀਤੁ ॥੪॥੫॥੭੫॥**

ਜਿਨ੍ਹਾਂ ਨੇ ਸੱਚੇ ਪ੍ਰਮੇਸ਼ਰ ਨੂੰ ਆਪਣਾ (ਟੇਕ) ਆਸਰਾ ਕੀਤਾ ਹੈ। ਸਤਿਗੁਰੂ ਜੀ ਕਹਿੰਦੇ ਹਨ ਕਿ ਉਹ ਖਾਂਦੇ ਪਹਿਨਦੇ ਸੱਚੇ ਨਾਮ ਨੂੰ ਸਿਮਰਦੇ ਰਹਿੰਦੇ ਹਨ।

**ਦੂਸਰਾ ਅਰਥ :** ਉਹਨਾਂ ਨੇ ਸੱਚੇ ਨਾਮ ਨੂੰ ਸਰਵਣ ਕਰਨ ਰੂਪ ਖਾਣਾ ਕੀਤਾ ਹੈ ਅਤੇ ਮੰਨਣ ਕਰਨ ਰੂਪ ਪਹਿਨਣਾ ਕੀਤਾ ਹੈ। ਸਤਿਗੁਰੂ ਜੀ ਫ਼ੁਰਮਾਉਂਦੇ ਹਨ ਕਿ ਉਹਨਾਂ ਨੇ ਆਪਣੀ ਓਟ ਹੀ ਸੱਚੇ ਪ੍ਰਮੇਸ਼ਰ ਦੀ ਲਈ ਹੈ।

### ਸਿਰੀਰਾਗੁ ਮਹਲਾ ੫ ॥

**ਸਭੇ ਥੋਕ ਪਰਾਪਤੇ ਜੇ ਆਵੈ ਇਕੁ ਹਥਿ ॥ ਜਨਮੁ ਪਦਾਰਥੁ ਸਫਲੁ ਹੈ ਜੇ ਸਚਾ ਸਬਦੁ ਕਥਿ ॥ ਗੁਰ ਤੇ ਮਹਲੁ ਪਰਾਪਤੇ ਜਿਸੁ ਲਿਖਿਆ ਹੋਵੈ ਮਥਿ ॥੧॥ ਮੇਰੇ ਮਨ ਏਕਸ ਸਿਉ ਚਿਤੁ ਲਾਇ ॥ ਏਕਸ ਬਿਨੁ ਸਭ ਧੰਧੁ ਹੈ ਸਭ ਮਿਥਿਆ ਮੋਹੁ ਮਾਇ ॥੧॥ ਰਹਾਉ ॥ ਲਖ ਖੁਸੀਆ ਪਾਤਿਸਾਹੀਆ ਜੇ ਸਤਿਗੁਰੁ ਨਦਰਿ ਕਰੇਇ ॥ ਨਿਮਖ ਏਕ ਹਰਿ ਨਾਮੁ ਦੇਇ ਮੇਰਾ ਮਨੁ ਤਨੁ ਸੀਤਲੁ ਹੋਇ ॥ ਜਿਸ ਕਉ ਪੂਰਬਿ ਲਿਖਿਆ ਤਿਨਿ ਸਤਿਗੁਰ ਚਰਨ ਗਹੇ ॥੨॥ ਸਫਲ ਮੂਰਤੁ ਸਫਲਾ ਘੜੀ ਜਿਤੁ ਸਚੇ ਨਾਲਿ ਪਿਆਰੁ ॥ ਦੂਖੁ ਸੰਤਾਪੁ ਨ ਲਗਈ ਜਿਸੁ ਹਰਿ ਕਾ ਨਾਮੁ ਅਧਾਰੁ ॥ ਬਾਹ ਪਕੜਿ ਗੁਰਿ ਕਾਢਿਆ ਸੋਈ ਉਤਰਿਆ ਪਾਰਿ ॥੩॥ ਥਾਨੁ ਸੁਹਾਵਾ ਪਵਿਤੁ ਹੈ ਜਿਥੈ ਸੰਤ ਸਭਾ ॥ ਢੋਈ ਤਿਸ ਹੀ ਨੋ ਮਿਲੈ ਜਿਨਿ ਪੂਰਾ ਗੁਰੂ ਲਭਾ ॥ ਨਾਨਕ ਬਧਾ ਘਰੁ ਤਹਾਂ ਜਿਥੈ ਮਿਰਤੁ ਨ ਜਨਮੁ ਜਰਾ ॥੪॥੬॥੭੬॥**

*(ਅੰਗ ੪੪)*

**ਸਭੇ ਥੋਕ ਪਰਾਪਤੇ; ਜੇ ਆਵੈ ਇਕੁ ਹਥਿ ॥**

ਜੇ ਕਰ ਪਰਮੇਸ਼ਰ ਮਨ ਰੂਪੀ ਹੱਥ ਵਿਚ ਸਖਿਆਤ ਹੋਣ ਰੂਪ ਆ ਜਾਵੇ ਤਾਂ ਸਾਰੇ (ਥੋਕ) ਪਦਾਰਥ ਪ੍ਰਾਪਤ ਹੋ ਜਾਂਦੇ ਹਨ।

### ਸਾਖੀ—ਧ੍ਰੂ ਭਗਤ ਦੀ

ਧ੍ਰੂ ਭਗਤ ਉਤਾਨ ਪਾਦ ਰਾਜੇ ਦਾ ਪੁਤਰ ਸੀ ਤੇ ਸੁਨੀਤੀ ਇਸ ਦੀ ਮਾਂ ਦਾ ਨਾਮ ਸੀ। ਇਹ ਬਹੁਤ ਸੁੰਦਰ ਤੇ ਨੇਕ ਚਾਲ ਚਲਣ ਵਾਲਾ ਸੀ। ਉਤਾਨ ਪਾਦ ਰਾਜੇ ਦੀਆਂ ਦੋ ਰਾਣੀਆਂ ਸਨ। ਧ੍ਰੂ ਦੀ ਮਾਂ ਨਾਲ ਰਾਜੇ ਦਾ ਪ੍ਰੇਮ ਘਟ ਸੀ। ਧ੍ਰੂ ਦੀ ਮਤੇਈ ਮਾਂ ਸੁਰਚੀ ਜਦੋਂ ਰਾਜੇ ਨੂੰ ਧ੍ਰੂ ਨਾਲ ਪਿਆਰ ਕਰਦਿਆਂ ਵੇਖਦੀ ਸੀ ਤਾਂ ਦੁਖੀ ਹੁੰਦੀ ਸੀ।

ਇਕ ਦਿਨ ਬਾਲਕ ਧ੍ਰੂ ਹੱਸਦਾ ਖੇਡਦਾ ਆਇਆ ਤੇ ਰਾਜੇ ਦੀ ਗੋਦ ਵਿੱਚ ਬੈਠ ਗਿਆ। ਸੁਰਚੀ ਨੇ ਝਿੜਕ ਕੇ ਬਾਹੋਂ ਫੜਕੇ ਉਠਾ ਦਿਤਾ ਤੇ ਕਿਹਾ ਇਸ ਗੋਦ ਵਿਚ ਤੂੰ ਨਹੀਂ ਬਹਿ ਸਕਦਾ। ਧ੍ਰੂ ਰੋਂਦਾ ਰੋਂਦਾ ਆਪਣੀ ਮਾਂ ਪਾਸ ਗਿਆ ਤੇ ਕਹਿਣ ਲਗਾ ਮਾਤਾ ਜੀ ਸਾਨੂੰ ਧੱਕੇ ਕਿਉਂ ਪੈਂਦੇ ਹਨ ਤਾਂ ਮਾਂ ਨੇ ਕਿਹਾ ਬੱਚਾ ਅਸਾਂ ਭਜਨ ਬੰਦਗੀ ਨਹੀਂ ਕੀਤੀ ਹੈ। ਬਾਲਕ ਨੇ ਕਿਹਾ ਜੇ ਆਪ ਨੇ ਭਜਨ ਨਹੀਂ ਕੀਤਾ ਤਾਂ ਮੈਂ ਭਜਨ ਕਰਾਂ। ਇਹ ਗੱਲ ਸੁਣ ਕੇ ਮਾਂ ਚੁਪ ਰਹੀ, ਜਦੋਂ ਰਾਤ ਨੂੰ ਮਾਂ ਸੌਂ ਗਈ ਤੇ ਬਾਲਕ ਧ੍ਰੂ ਮਾਂ ਦੀਆਂ ਪ੍ਰਕਰਮਾਂ ਕਰਕੇ ਜੰਗਲ ਵਲ ਤੁਰ ਪਿਆ। ਤਾਂ ਰਸਤੇ ਵਿਚ ਨਾਰਦ ਮਿਲਿਆ ਉਸ ਨੇ ਪੁਛਿਆ ਹੇ ਬਾਲਕ ! ਕਿਧਰ ਨੂੰ ਜਾਂਦਾ ਹੈਂ ? ਤਾਂ ਧ੍ਰੂ ਨੇ ਕਿਹਾ ਭਜਨ ਕਰਨ, ਭਗਤੀ ਕਰਨ ਪ੍ਰਭੂ ਦਾ ਨਾਮ ਜਪਣ। ਇਹ ਗੱਲ ਸੁਣਕੇ ਬ੍ਰਹਮਾ ਪੁਤ੍ਰ ਨਾਦਰ ਹੱਸ ਪਏ ਤੇ ਕਹਿਣ ਲਗੇ - ਜਾਹ ਓਇ ਬਾਲਕੇ ਘਰ ਨੂੰ ਦੌੜ ਜਾਹ ਐਵੇਂ ਕਿਤੇ ਸ਼ੇਰ ਬਘਿਆੜ ਖਾ ਜਾਣਗੇ ਭਜਨ ਕਰਨਾ ਬੜਾ ਔਖਾ ਹੈ। ਜੰਗਲ ਵਿੱਚ ਭੁੱਖਾ ਮਰੇਂਗਾ, ਓਥੇ ਤੈਨੂੰ ਰੋਟੀ ਕੌਣ ਖੁਆਏਗਾ। ਜੰਗਲ ਵਿਚ ਬੜੇ ਬੜੇ ਸੱਪ ਰਹਿੰਦੇ ਨੇ ਓਹ ਤੈਨੂੰ ਮਾਰ ਦੇਣਗੇ। ਜਾਹ ਘਰ ਨੂੰ ਭੱਜ ਜਾਹ, ਵੱਡੇ ਵੱਡੇ ਪਹਾੜ ਲੰਘ ਜਾਣਾ ਪੈਂਦਾ ਹੈ ਰਸਤੇ ਵਿਚ

ਦਰਿਆ ਆਉਣਗੇ, ਅਗੇ ਬੜੇ ਬੜੇ ਭਿਆਨਕ ਜੰਗਲ ਆਉਣਗੇ ਓਨਾਂ ਜੰਗਲਾਂ ਵਿਚ ਬੜਾ ਡਰ ਲਗਦਾ ਹੈ, ਓਥੇ ਸਿਆਣਿਆਂ ਸਿਆਣਿਆਂ ਆਦਮੀਆਂ ਦੀਆਂ ਚੀਕਾਂ ਨਿਕਲ ਜਾਂਦੀਆਂ ਹਨ ਤੇ ਤੂੰ ਅੰਞਾਣਾ ਬਾਲਕ ਕਿਸ ਗਿਣਤੀ ਵਿਚ ਹੈਂ।

ਜਦੋਂ ਇਸ ਤਰ੍ਹਾਂ ਡਰੌਣ ਦਾ ਜਤਨ ਨਾਰਦ ਨੇ ਕੀਤਾ ਤਾਂ ਧ੍ਰੂ ਭਗਤ ਡੋਲਿਆ ਨਹੀਂ, ਕਹਿਣ ਲਗਾ ਮੈਂ ਜਰੂਰ ਭਜਨ ਕਰਨ ਜਾਵਾਂਗਾ। ਜਦੋਂ ਪੱਕੇ ਭਰੋਸੇ ਤੇ ਦ੍ਰਿੜ੍ਹ ਨਿਸ਼ਚੇ ਨਾਲ ਧ੍ਰੂ ਭਗਤ ਤੁਰ ਪਿਆ ਤਾਂ ਨਾਰਦ ਮੁਨੀ ਬੜਾ ਪ੍ਰਸੰਨ ਹੋਇਆ ਤੇ ਕਹਿਣ ਲਗਾ ਸ਼ਾਬਾਸ ਬਾਲਕੇ ਜਾਹ ਤੇਰੇ ਤੇ ਪ੍ਰਮੇਸ਼ਵਰ ਦੀ ਅਪਾਰ ਕ੍ਰਿਪਾ ਹੋਵੇਗੀ ਤੇ ਤੂੰ ਆਪਣੇ ਕੰਮ ਵਿਚ ਸਫਲਤਾ ਪਾ ਲਵੇਂਗਾ। ਨਾਰਦ ਮੁਨੀ ਜੀ ਤੋਂ ਗੁਰ ਮੰਤਰ ਅਤੇ ਅਸੀਸ ਲੈ ਕੇ ਧ੍ਰੂ ਬੜਾ ਪ੍ਰਸੰਨ ਹੋ ਕੇ ਤੁਰ ਪਿਆ ਤੇ ਉੱਚੇ ਪਹਾੜ ਉਤੇ ਜਾ ਕੇ ਇਕ ਲੱਤ ਦੇ ਭਾਰ ਖੜੋ ਕੇ ਭਜਨ ਬੰਦਗੀ ਵਿਚ ਜੁਟ ਗਿਆ ਮਨ ਨੂੰ ਇਕਾਗਰ ਕਰ ਲਿਆ, ਅੱਖਾਂ ਨੂੰ ਬੰਦ ਕਰ ਲਿਆ। ਪਹਿਲੇ ਬੜਾ ਮੀਂਹ ਤੇ ਹਨੇਰੀ ਆਈ, ਰੋੜਿਆਂ ਦੀ ਬਰਖਾ ਹੋਈ, ਧਰਤੀ ਕੰਬਣ ਲਗ ਪਈ, ਪਹਾੜ ਡੋਲ ਗਿਆ। ਪਰ ਬਾਲਕ ਭਗਤ ਧ੍ਰੂ ਦਾ ਮਨ ਨ ਡੋਲਿਆ।

ਓੜਕ ਧ੍ਰੂ ਨੂੰ ਸਫਲਤਾ ਹੋਈ ਤੇ ਭਗਵਾਨ ਇਸ ਪਾਸ ਆਇਆ ਤੇ ਕਹਿਣ ਲਗਾ ਓਇ ਬਾਲਕਾ ਤੇਰੀ ਭਗਤੀ ਸਫਲ ਹੋਈ ਹੈ ਤੂੰ ਹੁਣ ਅਰਾਮ ਕਰ। ਇਹ ਬਚਨ ਸੁਣ ਕੇ ਬਾਲਕ ਧ੍ਰੂ ਨੇ ਅੱਖਾਂ ਨਾ ਖੋਲੀਆਂ ਇਕ ਟਕ ਆਪਣੇ ਕੰਮ ਵਿਚ ਜੁਟਿਆ ਰਿਹਾ। ਭਗਵਾਨ ਨੇ ਜੱਫੀ ਪਾ ਲਈ ਤੇ ਕਿਹਾ ਬੱਚਾ ਹੁਣ ਬਸ ਕਰ। ਤਾਂ ਬਾਲਕ ਧ੍ਰੂ ਨੇ ਕਿਹਾ --- ਮਹਾਰਾਜ ਜੀ ਪਹਿਲੇ ਤੁਸੀਂ ਮੇਰੀ ਮਾਂ ਪਾਸ ਜਾਓ ਤਾਂ ਮੈਂ ਇਸ ਕਠਨ ਤੱਪ ਤੋਂ ਹਟਾਂਗਾ। ਭਗਵਾਨ ਨੇ ਕਿਹਾ ਤੇਰੀ ਮਾਂ ਦਾ ਐਡਾ ਤਪ ਨਹੀਂ ਹੈ ਜਿਡਾ ਤੂੰ ਤਪ ਕੀਤਾ ਹੈ। ਮੈਂ ਤਪ ਕਰਨ ਵਾਲਿਆਂ ਨੂੰ ਮਿਲਦਾ ਹਾਂ ਦੂਸਰੇ ਨੂੰ ਨਹੀਂ। ਤਾਂ ਬਾਲਕ ਨੇ ਕਿਹਾ ਜੀ ਜੇ ਤੁਸੀਂ ਮੇਰੀ ਮਾਂ ਨੂੰ ਦਰਸ਼ਨ ਨਹੀਂ ਦੇਣਾ ਤੇ ਤਾਂ ਮੈਂ ਵੀ ਦਰਸ਼ਨ ਨਹੀਂ ਕਰਦਾ ਹਾਂ। ਮੇਰੀ ਮਾਂ ਨੇ ਹੀ ਤਾਂ ਮੈਨੂੰ ਇਹ ਉਪਦੇਸ਼ ਦਿਤਾ ਹੈ ਕਿ ਭਗਵਾਨ ਦਾ ਸਿਮਰਨ ਕਰ, ਤੈਨੂੰ ਭਗਵਾਨ ਮਿਲੇਗਾ।

ਤਾਂ ਭਗਵਾਨ ਨੇ ਪ੍ਰਸੰਨ ਹੋ ਕੇ ਭਗਤ ਦਾ ਹਠ ਵੇਖ ਕੇ ਮਾਤਾ ਨੂੰ ਦਰਸ਼ਨ ਵੀ ਦਿੱਤੇ ਅਤੇ ਕਿਹਾ ਵਰ ਮੰਗ ਤਾਂ ਭਗਤ ਧ੍ਰੂ ਜੀ ਨੇ ਕਿਹਾ ਹੇ ਭਗਵਾਨ! ਤੇਰੀ ਭਗਤੀ ਕਰਕੇ ਅੰਦਰੋਂ ਸਾਰੀਆਂ ਇਛਾਵਾਂ ਮੁੱਕ ਗਈਆਂ ਹਨ, ਹੁਣ ਕੋਈ ਇੱਛਾ ਨਹੀਂ ਹੈ। ਤਾਂ ਭਗਵਾਨ ਨੇ ਪ੍ਰਸੰਨ ਹੋ ਕਰਕੇ ਬਚਨ ਕੀਤਾ ਕਿ ਤੂੰ ਰਾਜ ਦੀ ਇੱਛਾ ਲੈ ਕੇ ਘਰੋਂ ਬੰਦਗੀ ਕਰਨ ਤੁਰਿਆ ਸੀ ਇਸ ਲਈ ਤੈਨੂੰ ਰਾਜ ਵੀ ਬਖਸ਼ਿਸ਼ ਕੀਤਾ ਅਤੇ ਮੁਕਤੀ ਵੀ ਬਖਸ਼ਿਸ਼ ਕੀਤੀ।

**ਜਨਮੁ ਪਦਾਰਥੁ ਸਫਲੁ ਹੈ; ਜੇ ਸਚਾ ਸਬਦੁ ਕਥਿ ॥**

ਉਹਨਾਂ ਦਾ ਮਨੁੱਖਾ ਜਨਮ ਰੂਪ ਪਦਾਰਥ, ਗਿਆਨ ਫਲ ਦੇ ਸਹਿਤ ਸਫਲਾ ਹੈ। ਜਿਹੜੇ ਸੱਚੇ ਗੁਰਾਂ ਦਾ (ਸਬਦੁ) ਉਪਦੇਸ਼ (ਕਥਿ) ਕਥਨ ਕਰਦੇ ਹਨ।

**ਗੁਰ ਤੇ ਮਹਲੁ ਪਰਾਪਤੇ; ਜਿਸੁ ਲਿਖਿਆ ਹੋਵੈ ਮਥਿ ॥੧॥**

ਜਿਸਦੇ ਪੂਰਬਲੇ ਨਿਸ਼ਕਾਮ ਕਰਮਾਂ ਕਰਕੇ ਪਰੇਰੇ ਹੋਇ ਪਰਮੇਸ਼ਰ ਦਾ, ਮੱਥੇ ਪਰ ਲੇਖ ਲਿਖਿਆ ਹੋਵੇ। ਜਾਂ : ਜਿਨ੍ਹਾਂ ਨੇ ਹਿਰਦੇ ਰੂਪ ਮੱਥੇ ਤੇ ਗੁਰ ਉਪਦੇਸ਼ ਲਿਖਿਆ ਹੈ। ਉਹਨਾਂ ਨੂੰ ਗੁਰੂ ਸਾਹਿਬ ਪਾਸੋਂ ਸਰੂਪ ਰੂਪੀ ਮਹਿਲ, ਸੱਚਖੰਡ ਰੂਪ ਮਹਿਲ ਪ੍ਰਾਪਤ ਹੁੰਦਾ ਹੈ।

**ਮੇਰੇ ਮਨ; ਏਕਸ ਸਿਉ ਚਿਤੁ ਲਾਇ ॥**

ਹੇ ਮੇਰੇ ਪਿਆਰੇ ਮਨਾ! ਇਕ ਅਕਾਲ ਪੁਰਖ ਨਾਲ ਚਿਤ ਜੋੜਨਾ ਕਰ।

**ਏਕਸ ਬਿਨੁ ਸਭ ਧੰਧੁ ਹੈ; ਸਭ ਮਿਥਿਆ ਮੋਹੁ ਮਾਇ ॥੧॥ ਰਹਾਉ ॥**

ਇਕ ਪ੍ਰਮੇਸ਼ਰ ਤੋਂ ਬਿਨਾਂ ਸਭ ਧੰਧੇ ਧਾ-ਨਾਸ ਹੋ ਜਾਣ ਵਾਲੇ ਹਨ। ਸਭ ਮਾਇਆ ਦਾ ਮੋਹ (ਮਿਥਿਆ) ਝੂਠਾ ਹੀ ਹੈ।

**ਲਖ ਖੁਸੀਆ ਪਾਤਿਸਾਹੀਆ; ਜੇ ਸਤਿਗੁਰੁ ਨਦਰਿ ਕਰੇਇ ॥**

ਜੇ ਸਤਿਗੁਰੂ ਜੀ (ਨਦਰਿ) ਕਿਰਪਾ ਕਰ ਦੇਣ ਤਾਂ ਲੱਖਾਂ ਬਾਦਸ਼ਾਹੀਆਂ ਦੀ ਪ੍ਰਾਪਤੀ ਅਤੇ ਲੱਖਾਂ ਖ਼ੁਸ਼ੀਆਂ ਪ੍ਰਾਪਤ ਹੁੰਦੀਆਂ ਹਨ।

**ਨਿਮਖ ਏਕ ਹਰਿ ਨਾਮੁ ਦੇਇ; ਮੇਰਾ ਮਨੁ ਤਨੁ ਸੀਤਲੁ ਹੋਇ ॥**

ਜੇਕਰ ਸਤਿਗੁਰੂ ਜੀ ਇਕ ਨਿਮਖ ਜਿਤਨਾ ਚਿਰ ਵੀ ਨਾਮ ਦੀ ਬਖ਼ਸ਼ਿਸ਼ ਕਰਨ ਤਾਂ ਸਾਡਾ ਮਨ ਕਲਪਨਾ ਤੋਂ ਅਤੇ ਤਨ ਬਿਕਾਰਾਂ ਤੋਂ ਸ਼ਾਂਤ ਹੋ ਜਾਂਦਾ ਹੈ।

ਪ੍ਰਮਾਣ : **[ਜਉ ਕਹਹੁ ਮੁਖਹੁ ਸੇਵਕ ਇਹ ਬੈਸੀਐ ਸੁਖ ਨਾਨਕ ਅੰਤੁ ਨ ਜਾਨਾਂ ॥੨॥੨੩॥੪੬॥]** (ਅੰਗ ੧੨੧੩)

**ਜਿਸ ਕਉ ਪੂਰਬਿ ਲਿਖਿਆ; ਤਿਨਿ ਸਤਿਗੁਰ ਚਰਨ ਗਹੇ ॥੨॥**

ਜਿਨ੍ਹਾਂ ਦੇ ਅੰਤਸ਼ਕਰਣ ਤੇ ਪਰਮੇਸ਼ਰ ਨੇ ਸ੍ਰੇਸ਼ਟ ਲੇਖ ਲਿਖਿਆ ਹੈ। ਤਿਨ੍ਹਾਂ ਨੇ ਸਤਿਗੁਰਾਂ ਦੇ ਚਰਨ (ਗਹੇ) ਪਕੜੇ ਹਨ।

**ਸਫਲ ਮੂਰਤੁ ਸਫਲਾ ਘੜੀ; ਜਿਤੁ ਸਚੇ ਨਾਲਿ ਪਿਆਰੁ ॥**

ਉਹਨਾਂ ਦੀਆਂ ਸਹਿਤ ਗਿਆਨ ਫਲ ਦੇ (ਮੂਰਤ) ਘੜੀ ਬਾਲਕ ਅਵਸਥਾ ਦੀ। ਅਤੇ ਘੜੀ ਬਿਰਧ ਅਵਸਥਾ ਦੀ ਦੋਨੋਂ ਸਫਲੀਆਂ ਹਨ। (ਮੂਰਤੁ) ਦੋ ਘੜੀਆਂ ਹੁੰਦੀਆਂ ਹਨ। ਉਹਨਾਂ ਦੀ ਜ਼ਿੰਦਗੀ ਦੀ ਘੜੀ ਸਫਲੀ ਹੈ। ਜਿਸ ਘੜੀ ਵਿਚ ਸੱਚੇ ਪਰਮੇਸ਼ਰ ਨਾਲ ਪਿਆਰ ਕਰਦੇ ਹਨ।

ਪ੍ਰਮਾਣ : **[ਕਬੀਰ ਏਕ ਘੜੀ ਆਧੀ ਘਰੀ ਆਧੀ ਹੂੰ ਤੇ ਆਧ ॥**
**ਭਗਤਨ ਸੇਤੀ ਗੋਸਟੇ ਜੋ ਕੀਨੇ ਸੋ ਲਾਭ ॥੨੩੨॥]** (ਅੰਗ ੧੩੭੭)

ਪ੍ਰਮਾਣ : **[ਬਿਨੁ ਸਿਮਰਨ ਕੋਟਿ ਬਰਖ ਜੀਵੈ ਸਗਲੀ ਅਉਧ ਬ੍ਰਿਥਾਨਦ ॥]** (ਅੰਗ ੧੨੦੪)

**ਦੂਖੁ ਸੰਤਾਪੁ ਨ ਲਗਈ; ਜਿਸੁ ਹਰਿ ਕਾ ਨਾਮੁ ਅਧਾਰੁ ॥**

ਜਿਸਦੇ ਅੰਦਰ ਹਰੀ ਦੇ ਨਾਮ ਦਾ ਹੀ ਆਸਰਾ ਹੈ। ਉਸਨੂੰ ਅਗਿਆਨ ਜਨ ਦੁੱਖ ਤੇ ਆਧੀ ਬਿਆਧੀ ਆਦਿ (ਸੰਤਾਪੁ) ਤਾਪ ਨਹੀਂ ਲੱਗਦੇ ਹਨ। ਦੁੱਖ ਉਸਨੂੰ (ਸੰਤਾਪੁ) ਸਾੜ ਨਹੀਂ ਸਕਦੇ ਹਨ।

**ਬਾਹ ਪਕੜਿ ਗੁਰਿ ਕਾਢਿਆ; ਸੋਈ ਉਤਰਿਆ ਪਾਰਿ ॥੩॥**

ਜਿਸਨੂੰ ਬਿਰਤੀ ਰੂਪੀ ਭੁਜਾ ਪਕੜ ਕੇ, ਗੁਰੂ ਸਾਹਿਬ ਜੀ ਨੇ ਸੰਸਾਰ ਸਮੁੰਦਰ ਚੋਂ ਕੱਢਿਆ ਹੈ। ਸੋਈ ਮੁਕਤੀ ਰੂਪ ਕਿਨਾਰੇ 'ਤੇ ਪਾਰ (ਉਤਰਿਆ) ਲੱਗਿਆ ਹੈ।

**ਥਾਨੁ ਸੁਹਾਵਾ ਪਵਿਤੁ ਹੈ; ਜਿਥੈ ਸੰਤ ਸਭਾ ॥**

ਜਿੱਥੇ ਸੰਤਾਂ ਮਹਾਤਮਾਂ ਦੀ ਸਭਾ ਹੈ। ਜਿੱਥੇ ਸਹਿਤ (ਭਾ) ਪ੍ਰੇਮ ਦੇ ਸੰਤ ਬੈਠੇ ਹਨ। ਉਹੀ ਸਥਾਨ ਸ਼ੋਭਨੀਕ ਤੇ ਪਵਿੱਤਰ ਹੈ।

**ਦੂਸਰਾ ਅਰਥ :** ਉਹੀ ਅੰਤਸ਼ਕਰਣ ਰੂਪ ਸਥਾਨ ਸ਼ੋਭਨੀਕ ਅਤੇ ਪਵਿੱਤਰ ਹੈ। ਜਿੱਥੇ ਸ਼ੁਭ ਗੁਣ ਰੂਪੀ ਸੰਤਾਂ ਦੀ ਸਭਾ ਹੈ (ਸਭਾ) ਸੰਗਤ ਹੈ।

ਪ੍ਰਮਾਣ : **[ਜਿਥੈ ਬੈਸਨਿ ਸਾਧ ਜਨ ਸੋ ਥਾਨੁ ਸੁਹੰਦਾ ॥]** (ਅੰਗ ੩੧੯)

**ਢੋਈ ਤਿਸ ਹੀ ਨੋ ਮਿਲੈ; ਜਿਨਿ ਪੂਰਾ ਗੁਰੂ ਲਭਾ ॥**

ਜਿਨ੍ਹਾਂ ਨੂੰ ਪੂਰੇ ਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਲੱਭੇ ਹਨ। ਉਹਨਾਂ ਨੂੰ ਹੀ ਲੋਕ ਪ੍ਰਲੋਕ ਵਿਚ ਆਸਰਾ ਮਿਲਦਾ ਹੈ।

**ਨਾਨਕ ਬਧਾ ਘਰੁ ਤਹਾਂ; ਜਿਥੈ ਮਿਰਤੁ ਨ ਜਨਮੁ ਜਰਾ ॥੪॥੬॥੭੬॥**

ਸਤਿਗੁਰੂ ਜੀ ਕਹਿੰਦੇ ਹਨ ਕਿ ਉਹਨਾਂ ਗੁਰਮੁਖਾਂ ਨੇ ਤਿਸ ਸੱਚਖੰਡ ਵਿਚ ਸਰੂਪ ਰੂਪੀ ਘਰ ਬੱਧਾ ਹੈ। ਜਿੱਥੇ ਥੋੜ੍ਹੇ ਮਾਤਰ ਵੀ ਨਾ ਜਨਮ ਹੈ ਅਤੇ ਨਾ ਹੀ ਮਰਨ ਹੈ। ਨਾ ਹੀ (ਜਰਾ) ਬੁਢੇਪਾ ਹੈ।

**ਦੂਸਰਾ ਅਰਥ :** ਸ੍ਰੀ ਗੁਰੂ ਨਾਨਕ ਦੇਵ ਜੀ ਨੇ ਉਸ ਜਗ੍ਹਾ ਘਰ ਬੰਨ੍ਹਿਆ ਹੈ। ਜਿੱਥੇ ਨਾ ਜਨਮ, ਨਾ ਮਰਨ ਅਤੇ ਨਾ ਹੀ ਬਿਰਧ ਅਵਸਥਾ ਹੁੰਦੀ ਹੈ।

ਪ੍ਰਮਾਣ : **[ਹਰਖ ਅਨੰਤ ਸੋਗ ਨਹੀ ਬੀਆ ॥ ਸੋ ਘਰੁ ਗੁਰਿ ਨਾਨਕ ਕਉ ਦੀਆ ॥੪॥੩੫॥੧੦੪॥]** (ਅੰਗ ੧੮੬)

ਸ੍ਰੀਰਾਗੁ ਮਹਲਾ ੫ ॥

ਸੋਈ ਧਿਆਈਐ ਜੀਅੜੇ ਸਿਰਿ ਸਾਹਾਂ ਪਾਤਿਸਾਹੁ ॥ ਤਿਸ ਹੀ ਕੀ ਕਰਿ ਆਸ ਮਨ ਜਿਸ ਕਾ ਸਭਸੁ ਵੇਸਾਹੁ ॥ ਸਭਿ ਸਿਆਣਪਾ ਛਡਿ ਕੈ ਗੁਰ ਕੀ ਚਰਣੀ ਪਾਹੁ ॥੧॥ ਮਨ ਮੇਰੇ ਸੁਖ ਸਹਜ ਸੇਤੀ ਜਪਿ ਨਾਉ ॥ ਆਠ ਪਹਰ ਪ੍ਰਭੁ ਧਿਆਇ ਤੂੰ ਗੁਣ ਗੋਇੰਦ ਨਿਤ ਗਾਉ ॥੧॥ ਰਹਾਉ ॥ ਤਿਸ ਕੀ ਸਰਨੀ ਪਰੁ ਮਨਾ ਜਿਸੁ ਜੇਵਡੁ ਅਵਰੁ ਨ ਕੋਇ ॥ ਜਿਸੁ ਸਿਮਰਤ ਸੁਖੁ ਹੋਇ ਘਣਾ ਦੁਖੁ ਦਰਦੁ ਨ ਮੂਲੇ ਹੋਇ ॥ ਸਦਾ ਸਦਾ ਕਰਿ ਚਾਕਰੀ ਪ੍ਰਭੁ ਸਾਹਿਬੁ ਸਚਾ ਸੋਇ ॥੨॥ ਸਾਧਸੰਗਤਿ ਹੋਇ ਨਿਰਮਲਾ ਕਟੀਐ ਜਮ ਕੀ ਫਾਸ ॥ ਸੁਖਦਾਤਾ ਭੈ ਭੰਜਨੋ ਤਿਸੁ ਆਗੈ ਕਰਿ ਅਰਦਾਸਿ ॥ ਮਿਹਰ ਕਰੇ ਜਿਸੁ ਮਿਹਰਵਾਨੁ ਤਾਂ ਕਾਰਜੁ ਆਵੈ ਰਾਸਿ ॥੩॥ ਬਹੁਤੋ ਬਹੁਤੁ ਵਖਾਣੀਐ ਊਚੋ ਊਚਾ ਥਾਉ ॥ ਵਰਨਾ ਚਿਹਨਾ ਬਾਹਰਾ ਕੀਮਤਿ ਕਹਿ ਨ ਸਕਾਉ ॥ ਨਾਨਕ ਕਉ ਪ੍ਰਭ ਮਇਆ ਕਰਿ ਸਚੁ ਦੇਵਹੁ ਅਪੁਣਾ ਨਾਉ ॥੪॥੭॥੭੭॥

(ਅੰਗ ੪੪)

**ਸੋਈ ਧਿਆਈਐ ਜੀਅੜੇ; ਸਿਰਿ ਸਾਹਾਂ ਪਾਤਿਸਾਹੁ ॥**

(ਸੋਈ) ਸੋ ਜਿਹੜਾ ਤੱਤ ਪਦ ਦਾ ਲਖ ਰੂਪ ਹੈ। ਉਸਨੂੰ ਹੇ ਜੀਵ ਧਿਆਉਣਾ ਕਰ। ਜਿਹੜਾ ਦੇਵਤਿਆਂ ਦੇ ਭੰਡਾਰੀ ਕੁਬੇਰ ਦੇਵ ਆਦਿ ਸ਼ਾਹਾਂ ਤੋਂ ਅਤੇ ਬ੍ਰਹਮਾ ਆਦਿ ਬਾਦਸ਼ਾਹਾਂ ਤੋਂ (ਸਿਰਿ) ਸ਼੍ਰੋਮਣੀ ਹੈ।

**ਤਿਸ ਹੀ ਕੀ ਕਰਿ ਆਸ ਮਨ; ਜਿਸ ਕਾ ਸਭਸੁ ਵੇਸਾਹੁ ॥**

ਜਿਸ ਪ੍ਰਮੇਸ਼ਰ ਤੇ ਸਾਰਿਆਂ ਜੀਵਾਂ ਨੂੰ ਭਰੋਸਾ ਹੈ। ਤਿਸ ਪ੍ਰਮੇਸ਼ਰ ਦੀ ਹੀ ਮਨ ਵਿਚ ਆਸ ਕਰਨਾ ਕਰ।

**ਸਭਿ ਸਿਆਣਪਾ ਛਡਿ ਕੈ; ਗੁਰ ਕੀ ਚਰਣੀ ਪਾਹੁ ॥੧॥**

ਸਾਰੀਆਂ ਬੁੱਧੀ ਦੀਆਂ ਸਿਆਣਪਾਂ ਤਿਆਗ ਕਰਕੇ ਗੁਰੂ ਜੀ ਦੀ ਚਰਨੀਂ ਪੈਣਾ ਕਰ।

**ਮਨ ਮੇਰੇ; ਸੁਖ ਸਹਜ ਸੇਤੀ ਜਪਿ ਨਾਉ ॥**

ਹੇ ਮੇਰੇ ਮਨ ਸ਼ਾਂਤੀ ਪੂਰਬਕ ਸਹਿਜੇ ਹੀ ਸੁੱਖ ਸਹਿਤ ਨਾਮ ਜਪਣਾ ਕਰ।

**ਆਠ ਪਹਰ ਪ੍ਰਭੁ ਧਿਆਇ ਤੂੰ; ਗੁਣ ਗੋਇੰਦ ਨਿਤ ਗਾਉ ॥੧॥ ਰਹਾਉ ॥**

ਹੇ ਜੀਵ ! ਤੂੰ ਬਿਰਤੀ ਨੂੰ ਧੇਇਕਾਰ ਕਰਕੇ ਅੱਠੇ ਪਹਿਰ ਧਿਆਉਣਾ ਕਰ। ਰਸਨਾ ਦੁਆਰਾ (ਗੋਇੰਦ) ਇੰਦ੍ਰੀਆਂ ਦੇ ਪ੍ਰਕਾਸ਼ਿਕ ਦੇ ਗੁਣਾਂ ਨੂੰ ਨਿਤ ਗਾਉਣਾ ਕਰ।

**ਤਿਸ ਕੀ ਸਰਨੀ ਪਰੁ ਮਨਾ; ਜਿਸੁ ਜੇਵਡੁ ਅਵਰੁ ਨ ਕੋਇ ॥**

ਤਿਸ ਵਾਹਿਗੁਰੂ ਦੀ ਸ਼ਰਨ ਵਿਚ ਹੇ ਮਨ ਪੈਣਾ ਕਰ। ਜਿਸ ਪ੍ਰਮੇਸ਼ਰ ਜਿੱਡਾ ਵੱਡਾ ਹੋਰ ਕੋਈ ਨਹੀਂ ਹੈ।

ਪ੍ਰਮਾਣ : [ਕੋਟਿ ਬ੍ਰਹਮੇ ਜਗੁ ਸਾਜਣ ਲਾਏ ॥੧॥
**ਐਸੋ ਧਣੀ ਗੁਵਿੰਦੁ ਹਮਾਰਾ ॥ ਬਰਨਿ ਨ ਸਾਕਉ ਗੁਣ ਬਿਸਥਾਰਾ ॥੧॥ ਰਹਾਉ ॥**] (ਅੰਗ ੧੧੫੬)

**ਜਿਸੁ ਸਿਮਰਤ ਸੁਖੁ ਹੋਇ ਘਣਾ; ਦੁਖੁ ਦਰਦੁ ਨ ਮੂਲੇ ਹੋਇ ॥**

ਜਿਸ ਪਰਮੇਸ਼ਰ ਦੇ ਨਾਮ ਨੂੰ ਸਿਮਰਨ ਕਰਕੇ ਘਣਾ ਸੁੱਖ, ਘਣਾ ਅਨੰਦ ਪ੍ਰਾਪਤ ਹੁੰਦਾ ਹੈ। ਜਨਮ ਮਰਨ

ਦਾ ਦੁੱਖ ਤੇ ਅਵਿੱਦਿਆ ਦੀਆਂ ਦਰਦਾਂ (ਮੂਲੇ) ਉੱਕਾ ਹੀ ਨਹੀਂ ਹੁੰਦੀਆਂ ਹਨ।

**ਸਦਾ ਸਦਾ ਕਰਿ ਚਾਕਰੀ; ਪ੍ਰਭੁ ਸਾਹਿਬੁ ਸਚਾ ਸੋਇ ॥੨॥**

ਸਦਾ ਸਦਾ ਤਿੰਨੇ ਕਾਲ ਚਾਉ ਦੇ ਨਾਲ (ਚਾਕਰੀ) ਸੇਵਾ ਭਗਤੀ ਕਰਨਾ ਕਰ। ਜੋ ਸੱਚਾ ਮਾਲਕ ਰੱਖਿਆ ਕਰਨ ਵਾਲਾ ਹੈ।

**ਸਾਧਸੰਗਤਿ ਹੋਇ ਨਿਰਮਲਾ; ਕਟੀਐ ਜਮ ਕੀ ਫਾਸ ॥**

ਸਾਧ ਸੰਗਤ ਕਰਨ ਤੋਂ ਮਨ ਉੱਜਲ (ਨਿਰਮਲਾ) ਸ਼ੁੱਧ ਹੋ ਜਾਵੇਗਾ ਅਤੇ ਗਿਆਨ ਹੋਵੇਗਾ। ਫੇਰ ਜਮਾਂ ਦੀ ਫਾਹੀ ਕੱਟੀ ਜਾਵੇਗੀ।

ਪ੍ਰਮਾਣ : **[ਮੈਲਾ ਹਰਿ ਕੇ ਨਾਮ ਬਿਨੁ ਜੀਉ ॥**
**ਤਿਨਿ ਪ੍ਰਭਿ ਸਾਚੈ ਆਪਿ ਭੁਲਾਇਆ ਬਿਖੈ ਠਗਉਰੀ ਪੀਉ ॥੧॥ ਰਹਾਉ ॥]** (ਅੰਗ ੧੨੨੪)

**ਸੁਖਦਾਤਾ ਭੈ ਭੰਜਨੋ; ਤਿਸੁ ਆਗੈ ਕਰਿ ਅਰਦਾਸਿ ॥**

ਜੋ ਸਾਰੇ ਸੁੱਖਾਂ ਦਾ ਦਾਤਾ ਹੈ ਅਤੇ ਜਨਮ ਮਰਨ ਦੇ ਭੈ ਨੂੰ ਨਾਸ਼ ਕਰਨ ਵਾਲਾ ਹੈ। ਤਿਸ ਦੇ ਅੱਗੇ ਅਰਦਾਸ ਬੇਨਤੀ ਕਰਨਾ ਕਰ।

ਪ੍ਰਮਾਣ : **[ਕਹੁ ਕਬੀਰ ਜੇ ਕਿਰਪਾ ਧਾਰੈ ਦੇਇ ਸਚਾ ਨੀਸਾਨਾ ॥੪॥੭॥]** (ਅੰਗ ੪੭੭)

**ਮਿਹਰ ਕਰੇ ਜਿਸੁ ਮਿਹਰਵਾਨੁ; ਤਾਂ ਕਾਰਜੁ ਆਵੈ ਰਾਸਿ ॥੩॥**

(ਮਿਹਰਵਾਨੁ) ਕਿਰਪਾਲੂ ਪਰਮੇਸ਼ਰ ਜਿਸ 'ਤੇ ਕਿਰਪਾ ਕਰ ਦੇਵੇ ਤਾਂ ਉਹਨਾਂ ਦੇ ਕਾਰਜ ਲੋਕ ਪ੍ਰਲੋਕ ਦੇ, ਪ੍ਰਮਾਰਥ, ਵਿਵਹਾਰਿਕ ਸਾਰੇ ਰਾਸ ਹੋ ਜਾਂਦੇ ਹਨ। ਜਿਵੇਂ ਕਬੀਰ ਜੀ ਦਾ ਜੱਗ ਸੰਪੂਰਨ ਕੀਤਾ, ਧੰਨੇ ਦੀਆਂ ਗਊਆਂ ਚਾਰੀਆਂ, ਨਾਮਦੇਵ ਦੀ ਛੱਪਰੀ ਬੰਨ੍ਹੀ।

ਪ੍ਰਮਾਣ : **[ਮਿਹਰਵਾਨੁ ਸਾਹਿਬੁ ਮਿਹਰਵਾਨੁ ॥ ਸਾਹਿਬੁ ਮੇਰਾ ਮਿਹਰਵਾਨੁ ॥]** (ਅੰਗ ੭੨੪)

**ਬਹੁਤੋ ਬਹੁਤੁ ਵਖਾਣੀਐ; ਊਚੋ ਊਚਾ ਥਾਉ ॥**

ਬਹੁਤੇ ਹੀ ਗੁਣ ਅਤੇ ਬਹੁਤ ਹੀ ਪਦਾਰਥ ਬਖ਼ਸ਼ ਦਿੰਦਾ ਹੈ ਅਤੇ ਉੱਚੇ ਤੋਂ ਉੱਚਾ ਉਸਦਾ (ਥਾਉ) ਸਥਾਨ ਕਥਨ ਕਰੀਦਾ ਹੈ। ਬ੍ਰਹਮਪੁਰੀ, ਵਿਸ਼ਨਪੁਰੀ, ਸ਼ਿਵਪੁਰੀ ਤੋਂ ਹੀ ਉੱਚਾ ਉਸਦਾ ਸਥਾਨ ਸੱਚਖੰਡ ਹੈ। ਵੱਡਾ ਤੋਂ ਵੱਡਾ ਕਥਨ ਕਰੀਦਾ ਹੈ।

ਪ੍ਰਮਾਣ : **[ਅਤਿ ਊਚਾ ਤਾ ਕਾ ਦਰਬਾਰਾ ॥ ਅੰਤੁ ਨਾਹੀ ਕਿਛੁ ਪਾਰਾਵਾਰਾ ॥]** (ਅੰਗ ੭੨੪)

**ਵਰਨਾ ਚਿਹਨਾ ਬਾਹਰਾ; ਕੀਮਤਿ ਕਹਿ ਨ ਸਕਾਉ ॥**

(ਵਰਨਾ) ਖੱਤਰੀ ਬ੍ਰਾਹਮਣ ਆਦਿ ਬਰਨਾਂ ਤੋਂ ਰੰਗਾਂ ਤੋਂ (ਕਹਿ) ਕਥਨ ਤੋਂ ਰਹਿਤ ਹੈ। (ਚਿਹਨਾ) ਰੁਦਰਾਖੀ, ਭ੍ਰਿਗੂਪਾਦ, ਚਿੰਨ੍ਹਾਂ ਤੋਂ ਰਹਿਤ ਹੈ।
ਅਤੇ ਉਸਦੀ ਕੋਈ ਕੀਮਤ ਨਹੀਂ ਕਰ ਸਕਦਾ ਹੈ।

**ਨਾਨਕ ਕਉ ਪ੍ਰਭ ਮਇਆ ਕਰਿ; ਸਚੁ ਦੇਵਹੁ ਅਪੁਣਾ ਨਾਉ ॥੪॥੭॥੭੭॥**

ਸਤਿਗੁਰੂ ਜੀ ਕਹਿੰਦੇ ਹਨ ਕਿ ਐਸ ਤਰ੍ਹਾਂ ਬੇਨਤੀ ਕਰੋ ਕਿ ਹੇ ਪਰਮੇਸ਼ਰ ! ਸਾਡੇ ਪਰ ਕਿਰਪਾ ਕਰੋ ਅਤੇ ਆਪਣਾ ਸੱਚਾ ਨਾਮ ਵਾਹਿਗੁਰੂ ਨਾਮ ਦੇਵੋ ਜੀ।

ਸ੍ਰੀਰਾਗੁ ਮਹਲਾ ੫ ॥

ਨਾਮੁ ਧਿਆਏ ਸੋ ਸੁਖੀ ਤਿਸੁ ਮੁਖੁ ਊਜਲੁ ਹੋਇ ॥ ਪੂਰੇ ਗੁਰ ਤੇ ਪਾਈਐ ਪਰਗਟੁ ਸਭਨੀ ਲੋਇ ॥ ਸਾਧਸੰਗਤਿ ਕੈ ਘਰਿ ਵਸੈ ਏਕੋ ਸਚਾ ਸੋਇ ॥੧॥ ਮੇਰੇ ਮਨ ਹਰਿ ਹਰਿ ਨਾਮੁ ਧਿਆਇ ॥ ਨਾਮੁ ਸਹਾਈ ਸਦਾ ਸੰਗਿ ਆਗੈ ਲਏ ਛਡਾਇ ॥੧॥ ਰਹਾਉ ॥ ਦੁਨੀਆ ਕੀਆ ਵਡਿਆਈਆ ਕਵਨੈ ਆਵਹਿ ਕਾਮਿ ॥ ਮਾਇਆ ਕਾ ਰੰਗੁ ਸਭੁ ਫਿਕਾ ਜਾਤੋ ਬਿਨਸਿ ਨਿਦਾਨਿ ॥ ਜਾ ਕੈ ਹਿਰਦੈ ਹਰਿ ਵਸੈ ਸੋ ਪੂਰਾ ਪਰਧਾਨੁ ॥੨॥ ਸਾਧੂ ਕੀ ਹੋਹੁ ਰੇਣੁਕਾ ਅਪਣਾ ਆਪੁ ਤਿਆਗਿ ॥ ਉਪਾਵ ਸਿਆਣਪ ਸਗਲ ਛਡਿ ਗੁਰ ਕੀ ਚਰਣੀ ਲਾਗੁ ॥ ਤਿਸਹਿ ਪਰਾਪਤਿ ਰਤਨੁ ਹੋਇ ਜਿਸੁ ਮਸਤਕਿ ਹੋਵੈ ਭਾਗੁ ॥੩॥ ਤਿਸੈ ਪਰਾਪਤਿ ਭਾਈਹੋ ਜਿਸੁ ਦੇਵੈ ਪ੍ਰਭੁ ਆਪਿ ॥ ਸਤਿਗੁਰ ਕੀ ਸੇਵਾ ਸੋ ਕਰੇ ਜਿਸੁ ਬਿਨਸੈ ਹਉਮੈ ਤਾਪੁ ॥ ਨਾਨਕ ਕਉ ਗੁਰੁ ਭੇਟਿਆ ਬਿਨਸੇ ਸਗਲ ਸੰਤਾਪ ॥੪॥੮॥੭੮॥

*(ਅੰਗ ੪੪-੪੫)*

**ਨਾਮੁ ਧਿਆਏ ਸੋ ਸੁਖੀ; ਤਿਸੁ ਮੁਖੁ ਊਜਲੁ ਹੋਇ ॥**

ਜੋ ਪ੍ਰਭੂ ਦੇ ਨਾਮ ਨੂੰ ਪਿੱਛੇ ਧਿਆਉਂਦੇ ਸੀ, ਉਹ ਵੀ ਸੁਖੀ ਹੋਏ ਹਨ। ਹੁਣ ਵੀ ਧਿਆਉਣ ਵਾਲੇ ਸੁਖੀ ਹਨ, ਜੋ ਅੱਗੇ ਨੂੰ ਧਿਆਉਣਗੇ ਉਹ ਵੀ ਸੁਖੀ ਹੋਣਗੇ। ਤਿਨ੍ਹਾਂ ਦਾ ਪਰਲੋਕ ਵਿਚ ਅੰਤਸ਼ਕਰਣ ਰੂਪ ਮੁਖ ਉੱਜਲਾ ਹੋਵੇਗਾ।

**ਪੂਰੇ ਗੁਰ ਤੇ ਪਾਈਐ; ਪਰਗਟੁ ਸਭਨੀ ਲੋਇ ॥**

ਪੂਰਨ ਗੁਰਾਂ ਤੋਂ ਨਾਮ ਪਾਈਦਾ ਹੈ। ਫੇਰ ਪਰਮੇਸ਼ਰ ਪਰਗਟ ਹੀ ਸਾਰੇ ਲੋਕਾਂ ਵਿਚ ਸਾਖਿਆਤ ਦਿਸ ਆਉਂਦਾ ਹੈ।

ਪ੍ਰਮਾਣ : [**ਝਰਣਾ ਝਰਦਾ ਨਿਝਰਹੁੰ ਗੁਰਮੁਖ ਬਾਣੀ ਅਘੜ ਘੜਾਈ ॥**] (**ਭਾਈ ਗੁਰਦਾਸ**)

**ਸਾਧਸੰਗਤਿ ਕੈ ਘਰਿ ਵਸੈ; ਏਕੋ ਸਚਾ ਸੋਇ ॥੧॥**

ਇਕੋ ਤ੍ਰੈ ਕਾਲ ਅਬਾਧ ਸੱਚਾ ਪਰਮੇਸ਼ਰ ਸਾਧ ਸੰਗਤ ਰੂਪ ਘਰ ਵਿਚ ਵਸਦਾ ਹੈ।

ਦੂਸਰਾ ਅਰਥ : ਸਾਧ ਸੰਗਤ ਵਿਚ ਰਹਿਣ ਕਰਕੇ ਹੀ ਹਿਰਦੇ ਘਰ ਵਿਚ ਨਾਮ ਵਸਦਾ ਹੈ ਅਤੇ ਇਕੋ ਹੀ ਸੱਚਾ ਪਰਮੇਸ਼ਰ ਸਾਰੇ ਪ੍ਰਤੀਤ ਹੁੰਦਾ ਹੈ।

**ਮੇਰੇ ਮਨ; ਹਰਿ ਹਰਿ ਨਾਮੁ ਧਿਆਇ ॥**

ਹੇ ਮੇਰੇ ਮਨਾ ! ਹਰੀ ਜੋ ਸਾਰੇ ਪਾਪਾਂ ਨੂੰ ਹਰਨ ਵਾਲਾ ਹੈ, ਉਸਦੇ ਨਾਮ ਨੂੰ ਧਿਆਉਣਾ ਕਰ।

**ਨਾਮੁ ਸਹਾਈ ਸਦਾ ਸੰਗਿ; ਆਗੈ ਲਏ ਛਡਾਇ ॥੧॥ ਰਹਾਉ ॥**

ਪਰਮੇਸ਼ਰ ਦਾ ਨਾਮ ਗਰਭ ਵਿਚ ਸਹਾਇਤਾ ਕਰਦਾ ਹੈ। ਏਥੇ ਵੀ ਸਦਾ (ਸੰਗਿ) ਸਾਥੀ ਹੈ। ਅੱਗੇ ਪ੍ਰਲੋਕ ਵਿਚ ਵੀ ਜਮਾਂ ਤੋਂ ਛੁਡਾਵੇਗਾ।

**ਦੁਨੀਆ ਕੀਆ ਵਡਿਆਈਆ; ਕਵਨੈ ਆਵਹਿ ਕਾਮਿ ॥**

ਦੁਨੀਆਂ ਦੀਆਂ ਵਡਿਆਈਆਂ, ਮਾਇਆ ਦੀ ਵਡਿਆਈ, ਕਿਹੜੇ ਕੰਮ ਹਨ। ਭਾਵ ਕਿਸੇ ਕੰਮ ਨਹੀਂ ਆਉਂਦੀਆਂ ਹਨ।

ਪ੍ਰਮਾਣ : [**ਨਾਨਕ ਦੁਨੀਆ ਕੀਆਂ ਵਡਿਆਈਆਂ ਅਗੀ ਸੇਤੀ ਜਾਲਿ ॥**] (ਅੰਗ ੧੨੯੦)

ਕਿਉਂਕਿ

**ਮਾਇਆ ਕਾ ਰੰਗੁ ਸਭੁ ਫਿਕਾ; ਜਾਤੋ ਬਿਨਸਿ ਨਿਦਾਨਿ ॥**

ਮਾਇਆ ਦਾ ਅਨੰਦ, ਸੁੱਖ ਪ੍ਰੇਮ ਸਭ (ਫਿਕਾ) ਬੇਰਸੀ ਕਰਨ ਵਾਲਾ ਹੈ। (ਨਿਦਾਨਿ) ਅੰਤ ਦੇ ਸਮੇਂ ਸਭ ਨਾਸ ਹੋ ਜਾਵੇਗਾ। ਅਥਵਾ : ਅੰਤ ਨੂੰ ਜੀਵ ਨੂੰ ਨਾਸ ਕਰ ਜਾਂਦਾ ਹੈ।

**ਜਾ ਕੈ ਹਿਰਦੈ ਹਰਿ ਵਸੈ; ਸੋ ਪੂਰਾ ਪਰਧਾਨੁ ॥੨॥**

ਜਿਨ੍ਹਾਂ ਗੁਰਮੁਖਾਂ ਦੇ ਹਿਰਦੇ ਵਿਚ ਹਰੀ ਸਖਿਆਤ ਹੋ ਕੇ ਵਸਦਾ ਹੈ। ਉਹ ਸੰਸਾਰ ਵਿਚ ਪੂਰੇ ਹਨ। ਅਤੇ ਪਰਲੋਕ ਵਿਚ (ਪਰਧਾਨੁ) ਮੁਖੀ ਹਨ।

**ਸਾਧੂ ਕੀ ਹੋਹੁ ਰੇਣੁਕਾ; ਅਪਣਾ ਆਪੁ ਤਿਆਗਿ ॥**

(ਅਪਣਾ) ਆਪਣੇ ਗੁਣਾਂ ਦਾ, ਆਪਣੀ ਵਿੱਦਿਆ ਦਾ ਅਤੇ ਸੁੰਦਰਤਾ ਦੇ ਹੰਕਾਰ ਦਾ ਤਿਆਗ ਕਰਕੇ, ਸਾਧ ਸੰਗਤ ਦੀ ਧੂੜੀ ਹੋਣਾ ਕਰ।

**ਉਪਾਵ ਸਿਆਣਪ ਸਗਲ ਛਡਿ; ਗੁਰ ਕੀ ਚਰਣੀ ਲਾਗੁ ॥**

ਸਿਆਣਪ ਬੁੱਧੀ ਦੀ, (ਉਪਾਵ) ਉਪਾਉ ਸਰੀਰ ਦਾ ਸਾਰਾ ਛੱਡ ਕਰਕੇ ਗੁਰਾਂ ਦੇ ਚਰਨਾਂ ਨਾਲ ਲੱਗਣਾ ਕਰ।

ਪ੍ਰਮਾਣ : [**ਹਿਰਦੈ ਚਰਨ ਕਮਲ ਪ੍ਰਭ ਧਾਰੇ ॥ ਪੂਰੇ ਸਤਿਗੁਰ ਮਿਲਿ ਨਿਸਤਾਰੇ ॥੧॥**] (ਅੰਗ ੧੯੩)

**ਤਿਸਹਿ ਪਰਾਪਤਿ ਰਤਨੁ ਹੋਇ; ਜਿਸੁ ਮਸਤਕਿ ਹੋਵੈ ਭਾਗੁ ॥੩॥**

ਤਿਸਨੂੰ ਨਾਮ ਰੂਪ, ਗੁਰਾਂ ਦਾ ਸ਼ਬਦ ਰੂਪੀ ਰਤਨ ਪ੍ਰਾਪਤ ਹੁੰਦਾ ਹੈ। ਜਿਸਦੇ ਮੱਥੇ ਦਾ ਭਾਗ ਸ੍ਰੇਸ਼ਟ ਹੋਵੇ।

**ਤਿਸੈ ਪਰਾਪਤਿ ਭਾਈਹੋ; ਜਿਸੁ ਦੇਵੈ ਪ੍ਰਭੁ ਆਪਿ ॥**

ਹੇ ਭਾਈ! ਜਿਸਨੂੰ ਨਾਮ ਦੀ ਦਾਤ ਗੁਰੂ ਸਾਹਿਬ ਆਪ ਦੇਣਗੇ। ਤਿਨ੍ਹਾਂ ਨੂੰ ਪਿੱਛੇ ਵੀ ਨਾਮ ਪ੍ਰਾਪਤ ਸੀ, ਅੱਗੇ ਨੂੰ ਵੀ ਪ੍ਰਾਪਤ ਹੋਵੇਗਾ।

**ਸਤਿਗੁਰ ਕੀ ਸੇਵਾ ਸੋ ਕਰੇ; ਜਿਸੁ ਬਿਨਸੈ ਹਉਮੈ ਤਾਪੁ ॥**

ਸਤਿਗੁਰਾਂ ਦੀ ਸੇਵਾ, ਭਗਤੀ, ਉਹੀ ਪੁਰਸ਼ ਕਰਦਾ ਹੈ, ਜਿਸਦੇ ਅੰਦਰੋਂ ਹਉਮੈ ਦਾ ਤਾਪ ਨਾਸ ਹੋ ਗਿਆ ਹੈ। ਜਾਂ : ਹਉਮੈ ਤੇ ਆਧੀ, ਬਿਆਧੀ, ਨਾਸ ਹੋਇ ਹਨ।

**ਨਾਨਕ ਕਉ ਗੁਰੁ ਭੇਟਿਆ; ਬਿਨਸੇ ਸਗਲ ਸੰਤਾਪ ॥੪॥੮॥੭੮॥**

ਸਤਿਗੁਰੂ ਜੀ ਫ਼ੁਰਮਾਉਂਦੇ ਹਨ ਕਿ ਜਿਨ੍ਹਾਂ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਮਿਲੇ ਹਨ। ਉਹਨਾਂ ਦੇ ਸਾਰੇ ਅਧੀਭੂਤ, ਅਧੀਦੇਵ, ਆਦਿਕ ਤਾਪ, ਜੋ (ਸੰ) ਭਲੀ ਪ੍ਰਕਾਰ (ਤਾਪੁ) ਤਪਾਉਣ ਵਾਲੇ ਨਾਸ ਹੋ ਗਏ ਹਨ।

ਸਿਰੀਰਾਗੁ ਮਹਲਾ ੫ ॥

ਇਕੁ ਪਛਾਣੂ ਜੀਅ ਕਾ ਇਕੋ ਰਖਣਹਾਰੁ ॥ ਇਕਸ ਕਾ ਮਨਿ ਆਸਰਾ ਇਕੋ ਪ੍ਰਾਣ ਅਧਾਰੁ ॥ ਤਿਸੁ ਸਰਣਾਈ ਸਦਾ ਸੁਖੁ ਪਾਰਬ੍ਰਹਮੁ ਕਰਤਾਰੁ ॥੧॥ ਮਨ ਮੇਰੇ ਸਗਲ ਉਪਾਵ ਤਿਆਗੁ ॥ ਗੁਰੁ ਪੂਰਾ ਆਰਾਧਿ ਨਿਤ ਇਕਸੁ ਕੀ ਲਿਵ ਲਾਗੁ ॥੧॥ ਰਹਾਉ ॥ ਇਕੋ ਭਾਈ ਮਿਤੁ ਇਕੁ ਇਕੋ ਮਾਤ ਪਿਤਾ ॥ ਇਕਸ ਕੀ ਮਨਿ ਟੇਕ ਹੈ ਜਿਨਿ ਜੀਉ ਪਿੰਡੁ ਦਿਤਾ ॥ ਸੋ ਪ੍ਰਭੁ ਮਨਹੁ ਨ ਵਿਸਰੈ ਜਿਨਿ ਸਭੁ ਕਿਛੁ ਵਸਿ ਕੀਤਾ ॥੨॥ ਘਰਿ ਇਕੋ ਬਾਹਰਿ ਇਕੋ ਥਾਨ ਥਨੰਤਰਿ ਆਪਿ ॥ ਜੀਅ ਜੰਤ ਸਭਿ ਜਿਨਿ ਕੀਏ ਆਠ ਪਹਰ ਤਿਸੁ ਜਾਪਿ ॥ ਇਕਸੁ ਸੇਤੀ ਰਤਿਆ ਨ ਹੋਵੀ ਸੋਗ ਸੰਤਾਪੁ ॥੩॥ ਪਾਰਬ੍ਰਹਮੁ ਪ੍ਰਭੁ ਏਕੁ ਹੈ ਦੂਜਾ ਨਾਹੀ ਕੋਇ ॥ ਜੀਉ ਪਿੰਡੁ ਸਭੁ ਤਿਸ ਕਾ ਜੋ ਤਿਸੁ ਭਾਵੈ ਸੁ ਹੋਇ ॥ ਗੁਰਿ ਪੂਰੈ ਪੂਰਾ ਭਇਆ ਜਪਿ ਨਾਨਕ ਸਚਾ ਸੋਇ ॥੪॥੯॥੭੯॥

(ਅੰਗ ੪੫)

**ਇਕੁ ਪਛਾਣੂ ਜੀਅ ਕਾ ਇਕੋ ਰਖਣਹਾਰੁ ॥**

ਇਸ ਜੀਵ ਦੀ ਪਛਾਣ ਕਰਨ ਵਾਲਾ ਇਕੋ ਪਰਮੇਸ਼ਰ ਹੀ ਹੈ ਅਤੇ ਇਕੋ ਪਰਮੇਸ਼ਰ ਹੀ ਜੀਵਾਂ ਨੂੰ ਗਰਭ ਵਿਚ (ਰਖਣਹਾਰੁ) ਰੱਖਣ ਵਾਲਾ ਹੈ ਜਠਰਾ ਅਗਨੀ ਤੋਂ ਬਚਾ ਕਰਕੇ।

**ਇਕਸ ਕਾ ਮਨਿ ਆਸਰਾ; ਇਕੋ ਪ੍ਰਾਣ ਅਧਾਰੁ ॥**

ਉਸ ਇਕੋ ਪਰਮੇਸ਼ਰ ਦਾ ਮਨ ਵਿਚ (ਆਸਰਾ) ਸਹਾਰਾ ਹੈ ਇਸ ਲੋਕ ਵਿਚ ਅਤੇ ਇਕੋ ਪ੍ਰਭੂ ਹੀ ਪ੍ਰਾਣਾਂ ਦਾ (ਆਧਾਰੁ) ਆਸਰਾ ਪ੍ਰਲੋਕ ਵਿਚ ਹੈ।

**ਤਿਸੁ ਸਰਣਾਈ ਸਦਾ ਸੁਖੁ; ਪਾਰਬ੍ਰਹਮੁ ਕਰਤਾਰੁ ॥੧॥**

ਜੋ ਪਾਪਾਂ ਪੁੰਨਾਂ ਤੋਂ ਪਰੇ ਵਿਆਪਿਕ (ਕਰਤਾਰੁ) ਕਰਤਾ ਪਰਮੇਸ਼ਰ ਹੈ। ਤਿਸ ਪ੍ਰਭੂ ਦੀ ਸ਼ਰਨ ਵਿਚ ਸਦਾ ਹੀ ਸੁੱਖ ਪ੍ਰਾਪਤ ਹੁੰਦਾ ਹੈ ਕਿਉਂਕਿ ਉਹ ਆਪ ਸੁੱਖ ਸਰੂਪ ਹੈ।

**ਮਨ ਮੇਰੇ; ਸਗਲ ਉਪਾਵ ਤਿਆਗੁ ॥**

ਹੇ ਮੇਰੇ ਮਨਾਂ ਸਾਰੇ (ਉਪਾਵ) ਸਾਧਨ (ਤਿਆਗੁ) ਛੱਡ ਦੇਣਾ ਕਰ।

**ਗੁਰੁ ਪੂਰਾ ਆਰਾਧਿ ਨਿਤ; ਇਕਸੁ ਕੀ ਲਿਵ ਲਾਗੁ ॥੧॥ ਰਹਾਉ ॥**

(ਨਿਤ) ਹਰ ਰੋਜ਼ ਪੂਰੇ ਸਤਿਗੁਰਾਂ ਨੂੰ ਸ਼ਰਧਾ ਭਾਵਨਾ ਸਹਿਤ ਧਿਆਉਣਾ ਕਰ ਅਤੇ ਇਕ ਪਰਮੇਸ਼ਰ ਦੇ ਸਰੂਪ ਵਿਚ (ਲਿਵ) ਬਿਰਤੀ ਜੋੜਨਾ ਕਰ।

**ਇਕੋ ਭਾਈ ਮਿਤੁ ਇਕੁ; ਇਕੋ ਮਾਤ ਪਿਤਾ ॥**

ਇਕੋ ਪਰਮੇਸ਼ਰ ਇਸ ਲੋਕ ਦਾ ਭਾਈ ਹੈ। ਇਕੋ ਪਰਮੇਸ਼ਰ ਹੀ ਪਰਲੋਕ ਦਾ (ਮਿਤੁ) ਮਿੱਤਰ ਹੈ। ਇਕ

ਪਰਮੇਸ਼ਰ* ਹੀ ਅਭਿੰਨ ਨਮਿੱਤ ਉਪਾਦਾਨ ਕਾਰਨ ਹੋਣੇ ਕਰਕੇ ਮਾਤਾ ਪਿਤਾ ਹੈ।

**ਇਕਸ ਕੀ ਮਨਿ ਟੇਕ ਹੈ; ਜਿਨਿ ਜੀਉ ਪਿੰਡੁ ਦਿਤਾ ॥**

ਇਕ ਪ੍ਰਭੂ ਦਾ ਹੀ ਮਨ ਵਿਚ (ਟੇਕ) ਆਸਰਾ ਹੈ। ਜਿਸਨੇ (ਜੀਉ) ਸੂਖਮ (ਪਿੰਡੁ) ਸਥੂਲ ਸਰੀਰ ਦਿੱਤਾ ਹੈ।

**ਸੋ ਪ੍ਰਭੁ ਮਨਹੁ ਨ ਵਿਸਰੈ; ਜਿਨਿ ਸਭੁ ਕਿਛੁ ਵਸਿ ਕੀਤਾ ॥੨॥**

ਉਸ ਪਰਮੇਸ਼ਰ ਨੂੰ ਕਦੇ ਵੀ ਮਨੋਂ ਨਾ (ਵਿਸਰੈ) ਭੁਲਾਉ, ਭਾਵ ਵਿਸਾਰੋ। ਜਿਸਨੇ ਸਾਰੇ ਸੰਸਾਰ ਨੂੰ ਵਸ ਵਿਚ ਕੀਤਾ ਹੈ।

**ਘਰਿ ਇਕੋ ਬਾਹਰਿ ਇਕੋ; ਥਾਨ ਥਨੰਤਰਿ ਆਪਿ ॥**

(ਘਰਿ) ਗ੍ਰਿਹਸਤ ਵਿਚ (ਘਰਿ) ਹਿਰਦੇ ਵਿਚ (ਬਾਹਰਿ) ਬਾਨ ਪਰਸਤੀਆਂ ਵਿਚ ਅਤੇ ਸੰਸਾਰ ਵਿਚ ਇਕੋ ਨਿਰਗੁਣ ਸਰੂਪ ਹੈ। (ਥਾਨ) ਮਕਾਨਾਂ ਵਿਚ (ਥਨੰਤਰਿ) ਮਕਾਨੀਆਂ ਜੀਵਾਂ ਵਿਚ ਵੀ, ਪ੍ਰਭੂ ਆਪ ਹੈ।

**ਜੀਅ ਜੰਤ ਸਭਿ ਜਿਨਿ ਕੀਏ; ਆਠ ਪਹਰ ਤਿਸੁ ਜਾਪਿ ॥**

(ਜੀਅ) ਵੱਡੇ (ਜੰਤ) ਛੋਟੇ ਜੀਵ ਸਾਰੇ ਜਿਸ ਪਰਮੇਸ਼ਰ ਨੇ ਕੀਤੇ ਹਨ ਤਿਸਨੂੰ ਅੱਠੇ ਪਹਿਰ ਜਪਣਾ ਕਰ।

**ਇਕਸੁ ਸੇਤੀ ਰਤਿਆ; ਨ ਹੋਵੀ ਸੋਗ ਸੰਤਾਪੁ ॥੩॥**

ਇਕ ਪਰਮੇਸ਼ਰ ਦੇ ਨਾਲ ਮਨ ਰੰਗੇ ਹੋਣ ਕਰਕੇ ਫੇਰ ਵਿਛੋੜੇ ਦਾ ਸੋਗ ਅਤੇ ਨਾ ਪ੍ਰਾਪਤੀ ਦਾ ਤਾਪ ਨਹੀਂ ਹੁੰਦਾ ਹੈ।

**ਪਾਰਬ੍ਰਹਮੁ ਪ੍ਰਭੁ ਏਕੁ ਹੈ; ਦੂਜਾ ਨਾਹੀ ਕੋਇ ॥**

ਵਿਆਪਿਕ ਪਰਮੇਸ਼ਰ ਇਕੋ ਹੀ ਹੈ, ਉਸਤੋਂ ਬਿਨਾਂ ਦੂਜਾ ਕੋਈ ਨਹੀਂ ਹੈ।

**ਜੀਉ ਪਿੰਡੁ ਸਭੁ ਤਿਸ ਕਾ; ਜੋ ਤਿਸੁ ਭਾਵੈ ਸੁ ਹੋਇ ॥**

ਸੂਖਮ ਤੇ ਸਥੂਲ ਸਰੀਰ ਸਭ ਤਿਸ ਪ੍ਰਭੂ ਦਾ ਹੈ। ਜੋ ਤਿਸ ਨੂੰ ਭਾਉਂਦਾ ਹੈ ਉਹੀ ਤਿੰਨੇ ਕਾਲ ਹੁੰਦਾ ਹੈ।

**ਗੁਰਿ ਪੂਰੈ ਪੂਰਾ ਭਇਆ; ਜਪਿ ਨਾਨਕ ਸਚਾ ਸੋਇ ॥੪॥੯॥੭੯॥**

ਜਿਹੜਾ ਪੂਰੇ ਗੁਰਾਂ ਨਾਲ ਮਿਲਿਆ ਹੈ। ਉਹ ਪੂਰਨ ਹੋਇਆ ਹੈ। ਸਤਿਗੁਰੂ ਜੀ ਕਹਿੰਦੇ ਹਨ ਕਿ ਜੋ ਸੱਚਾ ਪ੍ਰਭੂ ਹੈ ਉਸਨੂੰ ਹਮੇਸ਼ਾ ਜਪਣਾ ਕਰ।

---

** ਮਿੱਟੀ ਉਪਾਦਾਨ ਕਾਰਨ ਹੈ ਘੜੇ ਦੀ, ਘੁਮਿਆਰ ਨਮਿੱਤ ਕਾਰਨ ਹੈ, ਦੋਨਾਂ ਤੋਂ ਬਿਨਾਂ ਘੜਾ ਨਹੀਂ ਬਣ ਸਕਦਾ। ਵਾਹਿਗੁਰੂ, ਨਮਿੱਤ ਕਾਰਨ ਵੀ ਅਤੇ ਉਪਾਦਾਨ ਕਾਰਨ ਵੀ ਆਪ ਹੀ ਹੈ। (ਹਰਿ ਜੀ ਮਾਤਾ ਹਰਿ ਜੀ ਪਿਤਾ ਹਰਿ ਜੀਉ ਪ੍ਰਤਿਪਾਲਕ)।*

ਸਿਰੀਰਾਗੁ ਮਹਲਾ ੫ ॥

ਜਿਨਾ ਸਤਿਗੁਰ ਸਿਉ ਚਿਤੁ ਲਾਇਆ ਸੇ ਪੂਰੇ ਪਰਧਾਨ ॥ ਜਿਨ ਕਉ ਆਪਿ ਦਇਆਲੁ ਹੋਇ ਤਿਨ ਉਪਜੈ ਮਨਿ ਗਿਆਨੁ ॥ ਜਿਨ ਕਉ ਮਸਤਕਿ ਲਿਖਿਆ ਤਿਨ ਪਾਇਆ ਹਰਿ ਨਾਮੁ ॥੧॥ ਮਨ ਮੇਰੇ ਏਕੋ ਨਾਮੁ ਧਿਆਇ ॥ ਸਰਬ ਸੁਖਾ ਸੁਖ ਊਪਜਹਿ ਦਰਗਹ ਪੈਧਾ ਜਾਇ ॥੧॥ ਰਹਾਉ ॥ ਜਨਮ ਮਰਣ ਕਾ ਭਉ ਗਇਆ ਭਾਉ ਭਗਤਿ ਗੋਪਾਲ ॥ ਸਾਧੂ ਸੰਗਤਿ ਨਿਰਮਲਾ ਆਪਿ ਕਰੇ ਪ੍ਰਤਿਪਾਲ ॥ ਜਨਮ ਮਰਣ ਕੀ ਮਲੁ ਕਟੀਐ ਗੁਰ ਦਰਸਨੁ ਦੇਖਿ ਨਿਹਾਲ ॥੨॥ ਥਾਨ ਥਨੰਤਰਿ ਰਵਿ ਰਹਿਆ ਪਾਰਬ੍ਰਹਮੁ ਪ੍ਰਭੁ ਸੋਇ ॥ ਸਭਨਾ ਦਾਤਾ ਏਕੁ ਹੈ ਦੂਜਾ ਨਾਹੀ ਕੋਇ ॥ ਤਿਸੁ ਸਰਣਾਈ ਛੁਟੀਐ ਕੀਤਾ ਲੋੜੇ ਸੁ ਹੋਇ ॥੩॥ ਜਿਨ ਮਨਿ ਵਸਿਆ ਪਾਰਬ੍ਰਹਮੁ ਸੇ ਪੂਰੇ ਪਰਧਾਨ ॥ ਤਿਨ ਕੀ ਸੋਭਾ ਨਿਰਮਲੀ ਪਰਗਟੁ ਭਈ ਜਹਾਨ ॥ ਜਿਨੀ ਮੇਰਾ ਪ੍ਰਭੁ ਧਿਆਇਆ ਨਾਨਕ ਤਿਨ ਕੁਰਬਾਨ ॥੪॥੧੦॥੮੦॥

(ਅੰਗ ੪੫)

**ਜਿਨਾ ਸਤਿਗੁਰ ਸਿਉ ਚਿਤੁ ਲਾਇਆ; ਸੇ ਪੂਰੇ ਪਰਧਾਨ ॥**

ਜਿਨ੍ਹਾਂ ਨੇ ਸਤਿਗੁਰਾਂ ਨਾਲ ਚਿੱਤ ਨੂੰ ਜੋੜਿਆ ਹੈ ਉਹ ਪੁਰਸ਼ ਇਸ ਲੋਕ ਵਿਚ ਪੂਰੇ ਹਨ ਅਤੇ ਪਰਲੋਕ ਵਿਚ ਵੀ ਮੁਖੀ ਹਨ।

**ਜਿਨ ਕਉ ਆਪਿ ਦਇਆਲੁ ਹੋਇ; ਤਿਨ ਉਪਜੈ ਮਨਿ ਗਿਆਨੁ ॥**

ਜਿਨ੍ਹਾਂ ਸਿੱਖਾਂ ਪਰ ਗੁਰੂ ਸਾਹਿਬ ਜੀ ਆਪ ਦਇਆਲੂ ਹੁੰਦੇ ਹਨ। ਉਹਨਾਂ ਦੇ ਹਿਰਦੇ ਵਿਚ ਗਿਆਨ ਪੈਦਾ ਹੁੰਦਾ ਹੈ ਪ੍ਰਭੂ ਦਾ।

**ਜਿਨ ਕਉ ਮਸਤਕਿ ਲਿਖਿਆ; ਤਿਨ ਪਾਇਆ ਹਰਿ ਨਾਮੁ ॥੧॥**

ਜਿਨ੍ਹਾਂ ਦੇ ਅੰਤਸ਼ਕਰਣ ਮੱਥੇ ਉੱਤੇ ਪ੍ਰਭੂ ਨੇ ਲੇਖ ਲਿਖਿਆ ਹੈ। ਤਿਨ੍ਹਾਂ ਨੇ ਹਰੀ ਦਾ ਨਾਮ ਗੁਰਾਂ ਤੋਂ ਪਾਇਆ ਹੈ।

**ਮਨ ਮੇਰੇ; ਏਕੋ ਨਾਮੁ ਧਿਆਇ ॥**

ਹੇ ਮੇਰੇ ਮਨਾ! ਇਕ ਪਰਮੇਸ਼ਰ ਦੇ ਨਾਮ ਨੂੰ ਧਿਆਉਣਾ ਕਰ।

**ਸਰਬ ਸੁਖਾ ਸੁਖ ਊਪਜਹਿ; ਦਰਗਹ ਪੈਧਾ ਜਾਇ ॥੧॥ ਰਹਾਉ ॥**

ਕਿਉਂਕਿ ਜਿਹੜਾ ਸਾਰੇ ਪਦਾਰਥਾਂ, ਵਿਸ਼ਿਆਂ ਦੇ ਸੁੱਖ ਨਾਲੋਂ ਉੱਤਮ ਸੁੱਖ ਬ੍ਰਹਮਾਨੰਦ ਹੈ। ਉਹ ਹਿਰਦੇ ਵਿਚ ਪੈਦਾ ਹੋ ਜਾਵੇਗਾ। (ਦਰਗਹ) ਤਦ ਜਸ ਰੂਪ ਪੁਸ਼ਾਕਾ, ਗਿਆਨ ਰੂਪੀ ਪੁਸ਼ਾਕਾ ਪਹਿਨ ਕਰਕੇ ਪਰਲੋਕ ਨੂੰ ਜਾਣਾ ਕਰ।

**ਜਨਮ ਮਰਣ ਕਾ ਭਉ ਗਇਆ; ਭਾਉ ਭਗਤਿ ਗੋਪਾਲ ॥**

ਜਿਹਨਾਂ ਨੇ ਪਰਮੇਸ਼ਰ ਦੀ ਪਰੇਮਾ ਭਗਤੀ ਕੀਤੀ ਹੈ। ਉਹਨਾਂ ਦਾ ਜਨਮ ਮਰਨ ਦਾ ਭੈ ਚਲਾ ਗਿਆ ਹੈ।

**ਸਾਧੂ ਸੰਗਤਿ ਨਿਰਮਲਾ; ਆਪਿ ਕਰੇ ਪ੍ਰਤਿਪਾਲ ॥**

ਜਿਨ੍ਹਾਂ ਨੇ ਸਾਧ ਸੰਗਤ ਵਿਚ ਨਾਮ ਜਪ ਕਰਕੇ ਮਨ ਨੂੰ ਉੱਜਲਾ ਕੀਤਾ ਹੈ, ਓਹਨਾਂ ਦੀ ਆਪ ਪ੍ਰਭੂ ਪਾਲਣਾ ਕਰਦਾ ਹੈ।

**ਜਨਮ ਮਰਣ ਕੀ ਮਲੁ ਕਟੀਐ; ਗੁਰ ਦਰਸਨੁ ਦੇਖਿ ਨਿਹਾਲ ॥੨॥**

ਗੁਰਾਂ ਦੇ ਦਰਸ਼ਨ ਦੇਖ ਕਰਕੇ ਜਨਮ ਮਰਨ ਕੱਟਿਆ ਜਾਂਦਾ ਹੈ ਅਤੇ ਹਉਮੈ ਦੀ (ਮਲੁ) ਮੈਲ ਨਵਿਰਤ ਹੋ ਜਾਂਦੀ ਹੈ। (ਨਿਹਾਲ) ਦੁੱਖਾਂ ਤੋਂ ਰਹਿਤ ਹੋ ਕੇ ਪ੍ਰਭੂ ਦੇ ਸਰੂਪ ਨੂੰ ਦੇਖ ਲਈਦਾ ਹੈ।

**ਥਾਨ ਥਨੰਤਰਿ ਰਵਿ ਰਹਿਆ; ਪਾਰਬ੍ਰਹਮੁ ਪ੍ਰਭੁ ਸੋਇ ॥**

ਉਹ ਤੱਤ ਪਦ ਦਾ ਲਖ ਸਰੂਪ ਵਿਆਪਕ ਪਰਮੇਸ਼ਰ। (ਥਾਨ) ਮਕਾਨਾਂ (ਥਨੰਤਰਿ) ਅਤੇ ਮਕਾਨੀਆਂ ਵਿਚ ਸਾਰੇ (ਰਵਿ) ਵਿਆਪਕ ਹੋ ਰਿਹਾ ਹੈ। ਭਾਵ ਸਮੂਹ ਥਾਵਾਂ ਅਤੇ ਸਮੂਹ ਜੀਵਾਂ ਵਿਚ ਵਿਆਪਕ ਹੈ।

**ਸਭਨਾ ਦਾਤਾ ਏਕੁ ਹੈ; ਦੂਜਾ ਨਾਹੀ ਕੋਇ ॥**

ਸਾਰਿਆਂ ਜੀਵਾਂ ਦਾ ਦਾਤਾ ਪ੍ਰਭੂ ਇਕੋ ਹੀ ਹੈ, ਉਸ ਤੋਂ ਬਿਨਾਂ ਹੋਰ ਕੋਈ ਨਹੀਂ ਹੈ।

**ਤਿਸੁ ਸਰਣਾਈ ਛੁਟੀਐ; ਕੀਤਾ ਲੋੜੇ ਸੁ ਹੋਇ ॥੩॥**

ਤਿਸ ਪ੍ਰਭੂ ਦੀ ਸ਼ਰਨ ਪੈਣੇ ਕਰਕੇ ਜਨਮ ਮਰਨ ਤੋਂ ਛੁੱਟੀ ਦਾ ਹੈ। ਉਹ ਪਰਮੇਸ਼ਰ ਜੋ ਕੀਤਾ ਲੋੜਦਾ-ਚਾਹੁੰਦਾ ਹੈ ਸੋਈ ਹੁੰਦਾ ਹੈ।

**ਜਿਨ ਮਨਿ ਵਸਿਆ ਪਾਰਬ੍ਰਹਮੁ; ਸੇ ਪੂਰੇ ਪਰਧਾਨ ॥**

ਜਿਨ੍ਹਾਂ ਦੇ ਮਨ ਵਿਚ ਪਰਮੇਸ਼ਰ ਵਸਿਆ ਹੈ, ਸੋਈ ਪੂਰਨ ਗਿਆਨ ਕਰਕੇ ਮੁਖੀ ਹਨ।

**ਤਿਨ ਕੀ ਸੋਭਾ ਨਿਰਮਲੀ; ਪਰਗਟੁ ਭਈ ਜਹਾਨ ॥**

ਤਿਨਾਂ ਗੁਰਮੁਖਾਂ ਦੀ ਸੋਭਾ ਉੱਜਲੀ ਹੈ, ਅਤੇ ਸਾਰੇ ਸੰਸਾਰ ਵਿਚ ਪ੍ਰਗਟ ਹੋਈ ਹੈ।

ਮਾਣ : [ਜਿਨਿ ਜਾਤਾ ਸੋ ਤਿਸ ਹੀ ਜੇਹਾ ॥] (ਅੰਗ ੯੩੧)

**ਜਿਨੀ ਮੇਰਾ ਪ੍ਰਭੁ ਧਿਆਇਆ; ਨਾਨਕ ਤਿਨ ਕੁਰਬਾਨ ॥੪॥੧੦॥੮੦॥**

ਸਤਿਗੁਰੂ ਜੀ ਫ਼ੁਰਮਾਉਂਦੇ ਹਨ ਜਿਨ੍ਹਾਂ ਨੇ ਸਾਡਾ ਪਿਆਰਾ ਪ੍ਰਭੂ ਧਿਆਇਆ ਹੈ ਤਿਨ੍ਹਾਂ ਤੋਂ ਅਸੀਂ ਕੁਰਬਾਨ ਜਾਂਦੇ ਹਾਂ।

ਸਿਰੀਰਾਗੁ ਮਹਲਾ ੫ ॥

ਮਿਲਿ ਸਤਿਗੁਰ ਸਭੁ ਦੁਖੁ ਗਇਆ ਹਰਿ ਸੁਖੁ ਵਸਿਆ ਮਨਿ ਆਇ ॥ ਅੰਤਰਿ ਜੋਤਿ ਪ੍ਰਗਾਸੀਆ ਏਕਸੁ ਸਿਉ ਲਿਵ ਲਾਇ ॥ ਮਿਲਿ ਸਾਧੂ ਮੁਖੁ ਊਜਲਾ ਪੂਰਬਿ ਲਿਖਿਆ ਪਾਇ ॥ ਗੁਣ ਗੋਵਿੰਦ ਨਿਤ ਗਾਵਣੇ ਨਿਰਮਲ ਸਾਚੈ ਨਾਇ ॥੧॥ ਮੇਰੇ ਮਨ ਗੁਰ ਸਬਦੀ ਸੁਖੁ ਹੋਇ ॥ ਗੁਰ ਪੂਰੇ ਕੀ ਚਾਕਰੀ ਬਿਰਥਾ ਜਾਇ ਨ ਕੋਇ ॥੧॥ ਰਹਾਉ ॥ ਮਨ ਕੀਆ ਇਛਾਂ ਪੂਰੀਆ ਪਾਇਆ ਨਾਮੁ ਨਿਧਾਨੁ ॥ ਅੰਤਰਜਾਮੀ ਸਦਾ ਸੰਗਿ ਕਰਣੈਹਾਰੁ ਪਛਾਨੁ ॥ ਗੁਰ ਪਰਸਾਦੀ ਮੁਖੁ ਊਜਲਾ ਜਪਿ ਨਾਮੁ ਦਾਨੁ ਇਸਨਾਨੁ ॥ ਕਾਮੁ ਕ੍ਰੋਧੁ ਲੋਭੁ ਬਿਨਸਿਆ ਤਜਿਆ ਸਭੁ ਅਭਿਮਾਨੁ ॥੨॥ ਪਾਇਆ ਲਾਹਾ ਲਾਭੁ ਨਾਮੁ ਪੂਰਨ ਹੋਏ ਕਾਮ ॥ ਕਰਿ ਕਿਰਪਾ ਪ੍ਰਭਿ ਮੇਲਿਆ ਦੀਆ ਅਪਣਾ ਨਾਮੁ ॥ ਆਵਣ ਜਾਣਾ ਰਹਿ ਗਇਆ ਆਪਿ ਹੋਆ ਮਿਹਰਵਾਨੁ ॥ ਸਚੁ ਮਹਲੁ ਘਰੁ ਪਾਇਆ ਗੁਰ ਕਾ ਸਬਦੁ ਪਛਾਨੁ ॥੩॥ ਭਗਤ ਜਨਾ ਕਉ ਰਾਖਦਾ ਆਪਣੀ ਕਿਰਪਾ ਧਾਰਿ ॥ ਹਲਤਿ ਪਲਤਿ ਮੁਖ ਊਜਲੇ ਸਾਚੇ ਕੇ ਗੁਣ ਸਾਰਿ ॥ ਆਠ ਪਹਰ ਗੁਣ ਸਾਰਦੇ ਰਤੇ ਰੰਗਿ ਅਪਾਰ ॥ ਪਾਰਬ੍ਰਹਮੁ ਸੁਖ ਸਾਗਰੋ ਨਾਨਕ ਸਦ ਬਲਿਹਾਰ ॥੪॥੧੧॥੮੧॥

*(ਅੰਗ ੪੬)*

**ਮਿਲਿ ਸਤਿਗੁਰ ਸਭੁ ਦੁਖੁ ਗਇਆ; ਹਰਿ ਸੁਖੁ ਵਸਿਆ ਮਨਿ ਆਇ ॥**

ਹੇ ਭਾਈ ! ਜਿਨ੍ਹਾਂ ਦਾ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਮਿਲ ਕਰਕੇ ਜਨਮ ਮਰਨ ਦਾ ਸਾਰਾ ਦੁੱਖ ਨਵਿਰਤ ਹੋ ਗਿਆ ਹੈ। ਉਹਨਾਂ ਦੇ ਹਰੀ ਸੁੱਖ ਸਰੂਪ ਮਨ ਵਿਚ ਆ ਕਰਕੇ ਵਸ ਗਿਆ ਹੈ।

ਪ੍ਰਮਾਣ : [ਗੁਰੁ ਨਾਨਕੁ ਜਿਨ ਸੁਣਿਆ ਪੇਖਿਆ ਸੇ ਫਿਰਿ ਗਰਭਾਸਿ ਨ ਪਰਿਆ ਰੇ ॥੪॥੨॥੧੩॥] (ਅੰਗ ੬੩੧)

ਪ੍ਰਮਾਣ : [ਸਬਦਿ ਮਿਲੈ ਸੋ ਮਿਲਿ ਰਹੈ ਜਿਸ ਨਉ ਆਪੇ ਲਏ ਮਿਲਾਇ ॥] (ਅੰਗ ੨੭)

**ਅੰਤਰਿ ਜੋਤਿ ਪ੍ਰਗਾਸੀਆ; ਏਕਸੁ ਸਿਉ ਲਿਵ ਲਾਇ ॥**

ਜੋਤੀ ਸਰੂਪ ਦੀ ਜੋਤ, ਅੰਦਰ (ਪ੍ਰਗਾਸੀਆ) ਪਰਗਟ ਹੋ ਆਈ ਹੈ। ਭਾਵ ਵਾਹਿਗੁਰੂ ਦੀ ਜੋਤ ਦਾ ਪ੍ਰਕਾਸ਼ ਅੰਦਰ ਪਰਗਟ ਹੋ ਗਿਆ ਹੈ।

ਅਤੇ ਉਹਨਾਂ ਦੀ (ਲਿਵ) ਬਿਰਤੀ ਇਕ ਨਾਲ ਲੱਗ ਜਾਂਦੀ ਹੈ।

**ਮਿਲਿ ਸਾਧੂ ਮੁਖੁ ਊਜਲਾ; ਪੂਰਬਿ ਲਿਖਿਆ ਪਾਇ ॥**

(ਸਾਧੂ) ਸਾਧ ਸੰਗਤ ਨਾਲ ਮਿਲ ਕਰਕੇ ਮੁੱਖ ਉੱਜਲ ਹੁੰਦਾ ਹੈ। ਅੰਤਸ਼ਕਰਣ ਸੁੱਧ ਹੁੰਦਾ ਹੈ ਅਤੇ ਪੂਰਬਲੇ ਲਿਖੇ ਅਨੁਸਾਰ ਨਾਮ ਨੂੰ ਪਾਈਦਾ ਹੈ। ਪ੍ਰਸ਼ਨ ਸੰਗਤ ਦਾ ਕੀ ਕਰਤਬ ਹੈ ?

**ਗੁਣ ਗੋਵਿੰਦ ਨਿਤ ਗਾਵਣੇ; ਨਿਰਮਲ ਸਾਚੈ ਨਾਇ ॥੧॥**

ਉੱਤਰ : ਪ੍ਰਭੂ ਦੀ ਸੰਗਤ ਵਿਚ ਗੋਵਿੰਦ ਪ੍ਰਭੂ ਦੇ ਗੁਣ ਨਿਤ ਗਾਇਨ ਹੁੰਦੇ ਹਨ। ਉਥੇ ਜਾ ਕਰਕੇ ਸੱਚੇ

ਨਾਮ ਦੁਆਰਾ ਹਿਰਦੇ ਨੂੰ (ਨਿਰਮਲ) ਉੱਜਲ ਕਰੇ।

ਪ੍ਰਮਾਣ : [**ਛਲੰ ਛਿਦ੍ਰੰ ਕੋਟਿ ਬਿਘਨੰ ਅਪਰਾਧੰ ਕਿਲਬਿਖ ਮਲੰ ॥**] (ਅੰਗ ੧੩੫੭)

**ਮੇਰੇ ਮਨ; ਗੁਰ ਸਬਦੀ ਸੁਖੁ ਹੋਇ ॥**

ਹੇ ਮੇਰੇ ਮਨਾ ! ਗੁਰਸ਼ਬਦੀਆਂ ਦੀ ਸੰਗਤ ਕਰਨਾ ਕਰ। ਗੁਰੂ ਦੇ ਸ਼ਬਦ ਦਾ ਸਿਮਰਨ ਕਰਕੇ ਤੈਨੂੰ ਸੁੱਖ ਸਰੂਪ ਪਰਮੇਸ਼ਰ ਦੀ ਪ੍ਰਾਪਤੀ ਹੋਵੇਗੀ।

**ਗੁਰ ਪੂਰੇ ਕੀ ਚਾਕਰੀ; ਬਿਰਥਾ ਜਾਇ ਨ ਕੋਇ ॥੧॥ ਰਹਾਉ ॥**

ਪੂਰਨ ਸਤਿਗੁਰਾਂ ਦੀ ਜੋ ਚਾਉ ਨਾਲ ਸੇਵਾ ਅਤੇ ਭਗਤੀ ਕਰਦਾ ਹੈ। ਉਹ ਕੋਈ ਵੀ ਗੁਰਾਂ ਦੀ ਸ਼ਰਨ ਵਿਚੋਂ (ਬਿਰਥਾ) ਖ਼ਾਲੀ ਨਹੀਂ ਜਾਂਦਾ ਹੈ ਅਤੇ ਉਸਦੇ ਅੰਦਰ (ਬਿਰਥਾ) ਪੀੜਾ ਨਹੀਂ ਕੋਈ (ਜਾਇ) ਪੈਦਾ ਹੁੰਦੀ ਹੈ।

ਪ੍ਰਮਾਣ : [**ਹਮ ਚਾਕਰ ਗੋਬਿੰਦ ਕੇ; ਠਾਕੁਰੁ ਮੇਰਾ ਭਾਰਾ ॥**] (ਅੰਗ ੩੯੯)

ਜੋ ਤਨ-ਸਰੀਰ ਦਾ ਸੇਵਕ ਹੈ, ਉਹ ਗੁਰੂ ਦਾ ਸੇਵਕ ਨਹੀਂ ਹੁੰਦਾ। ਜੋ ਧਨ ਦਾ ਸੇਵਕ ਹੈ, ਉਹ ਕੌਮੀ ਸੇਵਕ ਨਹੀਂ ਹੋ ਸਕਦਾ ਹੈ। ਜੋ ਘਰ ਵਾਲੀ ਦਾ ਸੇਵਕ ਹੈ ਉਹ ਦੇਸ਼ ਸੇਵਕ ਤੇ ਮਾਤਾ ਪਿਤਾ ਦਾ ਸੇਵਕ ਨਹੀਂ ਹੋ ਸਕਦਾ ਹੈ।

**ਮਨ ਕੀਆ ਇਛਾਂ ਪੂਰੀਆ; ਪਾਇਆ ਨਾਮੁ ਨਿਧਾਨੁ ॥**

ਜਿਨ੍ਹਾਂ ਗੁਰਮੁਖਾਂ ਨੇ ਨਾਮ ਦਾ (ਨਿਧਾਨੁ) ਖ਼ਜ਼ਾਨਾ ਪਾਇਆ ਹੈ। ਉਹਨਾਂ ਦੀਆਂ ਸਾਰੀਆਂ ਮਨ ਦੀਆਂ ਇੱਛਾ ਪੂਰੀਆਂ ਹੋ ਗਈਆਂ ਹਨ। ਸੁਤ, ਬਿਤ, ਲੋਕ ਈਖਣਾਂ, ਤੀਨੀ। ਇਹ ਪੂਰੀਆਂ ਹੋ ਗਈਆਂ ਹਨ ਅਤੇ ਹੋਰ ਵੀ ਚਾਰ ਇੱਛਾ : ਬਿਘਨ ਕਦੇ ਨਾ ਪਵੇ ਕਾਰਜਾਂ ਵਿਚ, ਪੂਜਾ ਹੋਵੇ ਭਾਵ ਸਤਿਕਾਰ ਹੋਵੇ, ਸੁੱਖ ਪ੍ਰਾਪਤ ਹੋਣ ਅਤੇ ਪਰਮੇਸ਼ਰ ਦੀ ਪ੍ਰਾਪਤੀ ਹੋਵੇ। ਇਹ ਇੱਛਾ ਪੂਰੀਆਂ ਹੋ ਗਈਆਂ ਹਨ।

**ਅੰਤਰਜਾਮੀ ਸਦਾ ਸੰਗਿ; ਕਰਣੈਹਾਰੁ ਪਛਾਨੁ ॥**

ਜੋ ਅੰਦਰ ਦੀ ਜਾਨਣ ਵਾਲਾ ਪਰਮੇਸ਼ਰ ਹੈ। ਸਦਾ ਅੰਗ ਸੰਗ ਹੈ। ਗੁਰਮੁਖਾਂ ਨੇ ਉਸਨੂੰ ਸਾਰੇ ਸੰਸਾਰ ਨੂੰ ਕਰਨ ਵਾਲਾ ਪਛਾਣ ਲਿਆ ਹੈ।

**ਗੁਰ ਪਰਸਾਦੀ ਮੁਖੁ ਊਜਲਾ; ਜਪਿ ਨਾਮੁ ਦਾਨੁ ਇਸਨਾਨੁ ॥**

ਜਿਹੜੇ ਨਾਮ ਜਪਦੇ ਹਨ। ਵੰਡ ਕਰਕੇ ਛਕਦੇ ਹਨ। ਸਵੇਰੇ ਉੱਠ ਕੇ ਇਸ਼ਨਾਨ ਕਰਦੇ ਹਨ। ਉਹਨਾਂ ਗੁਰ ਪ੍ਰਸਾਦੀਆਂ ਦਾ ਮੁੱਖ ਲੋਕ ਪ੍ਰਲੋਕ ਵਿਚ ਉੱਜਲਾ ਹੈ।

ਪ੍ਰਮਾਣ : [**ਪਿਛਲ ਰਾਤੀਂ ਜਾਗਣਾ ਨਾਮੁ ਦਾਨੁ ਇਸਨਾਨੁ ਦਿੜਾਏ ॥**] (ਭਾਈ ਗੁਰਦਾਸ ਜੀ)

**ਕਾਮੁ ਕ੍ਰੋਧੁ ਲੋਭੁ ਬਿਨਸਿਆ ਤਜਿਆ ਸਭੁ ਅਭਿਮਾਨੁ ॥੨॥**

ਉਹਨਾਂ ਨੇ ਕਾਮ ਦਾ ਫੁਰਨਾ ਨਾਸ ਕਰ ਦਿੱਤਾ ਹੈ।

ਪ੍ਰਮਾਣ : [**ਦੇਖਿ ਪਰਾਈਆਂ ਚੰਗੀਆਂ ਮਾਵਾਂ ਭੈਣਾਂ ਧੀਆਂ ਜਾਣੈ ॥**] (ਭਾਈ ਗੁਰਦਾਸ ਜੀ)

ਕਰੋਧ ਵੀ ਨਵਿਰਤ ਕਰ ਦਿੱਤਾ ਹੈ।

ਪ੍ਰਮਾਣ : [**ਆਪੁ ਤਿਆਗਿ ਹੋਈਐ ਸਭ ਰੇਣਾ ਜੀਵਤਿਆ ਇਉ ਮਰੀਐ ॥੨॥**] (ਅੰਗ ੭੫੨)

ਸੰਤੋਖ ਦੁਆਰਾ ਲੋਭ ਵੀ ਨਾਸ ਹੋ ਗਿਆ ਹੈ। ਮਨ ਵਿਚੋਂ ਗੁਣਾਂ ਦਾ ਅਭਿਮਾਨ ਵੀ ਛੱਡ ਦਿੱਤਾ ਹੈ।

**ਪਾਇਆ ਲਾਹਾ ਲਾਭੁ ਨਾਮੁ; ਪੂਰਨ ਹੋਏ ਕਾਮ ॥**

ਉਹਨਾਂ ਨੇ ਸਾਰਿਆਂ ਲਾਹਿਆਂ ਵਿਚੋਂ ਨਾਮ ਦੇ ਲਾਭ ਨੂੰ ਪਾਇਆ ਹੈ। ਸੰਸਾਰ ਦੇ ਸਾਰੇ ਲਾਭ ਨਾਮ ਕਰਕੇ ਪ੍ਰਾਪਤ ਕੀਤੇ ਹਨ। ਇਸ ਲਈ ਉਹਨਾਂ ਦੇ ਲੋਕ ਦੇ ਵਿਵਹਾਰਿਕ ਅਤੇ ਪਰਲੋਕ ਦੇ ਪ੍ਰਮਾਰਥਿਕ ਸਾਰੇ ਕੰਮ ਪੂਰੇ ਹੋ ਗਏ ਹਨ।

**ਕਰਿ ਕਿਰਪਾ ਪ੍ਰਭਿ ਮੇਲਿਆ; ਦੀਆ ਅਪਣਾ ਨਾਮੁ ॥**

ਜਿਨ੍ਹਾਂ ਨੂੰ ਪ੍ਰਭੂ ਨੇ ਕਿਰਪਾ ਕਰਕੇ ਆਪਣੇ ਵਿਚ ਮੇਲ ਲਿਆ ਹੈ। ਉਹਨਾਂ ਨੂੰ ਆਪਣਾ ਨਾਮ ਦੇ ਦਿੱਤਾ ਹੈ। ਹੋਰਨਾਂ ਨੂੰ ਉਪਦੇਸ਼ ਦੇ ਕਰਕੇ ਉਧਾਰਨ ਵਾਸਤੇ।

**ਆਵਣ ਜਾਣਾ ਰਹਿ ਗਇਆ; ਆਪਿ ਹੋਆ ਮਿਹਰਵਾਨੁ ॥**

ਜਿਨ੍ਹਾਂ ਤੇ ਪ੍ਰਭੂ ਆਪ ਕਿਰਪਾਲੂ ਹੋਇਆ ਹੈ। ਉਹਨਾਂ ਦਾ ਸੰਸਾਰ ਵਿਚ ਆਉਣਾ ਜਾਣਾ ਨਵਿਰਤ ਹੋ ਗਿਆ ਹੈ।

**ਸਚੁ ਮਹਲੁ ਘਰੁ ਪਾਇਆ; ਗੁਰ ਕਾ ਸਬਦੁ ਪਛਾਨੁ ॥੩॥**

**ਪਹਿਲਾ ਅਰਥ :** ਜਿਨ੍ਹਾਂ ਨੇ ਗੁਰਾਂ ਦੇ ਸ਼ਬਦ ਦੀ ਪਛਾਣ ਦੁਆਰਾ ਪ੍ਰਭੂ ਨੂੰ ਪਛਾਣ ਲਿਆ ਹੈ। ਉਹਨਾਂ ਨੇ ਸਰੀਰ ਘਰ ਵਿਚ ਹੀ ਸੱਚ ਸਰੂਪ ਰੂਪੀ ਮਹਿਲ ਪਾ ਲਿਆ ਹੈ।

**ਦੂਸਰਾ ਅਰਥ :** ਜਿਨ੍ਹਾਂ ਨੇ ਗੁਰਾਂ ਦੇ ਸ਼ਬਦ ਦੀ ਪਛਾਣ ਕੀਤੀ ਹੈ। ਉਹਨਾਂ ਨੇ ਸੰਗਤ ਰੂਪ ਘਰ ਵਿਚ ਸੱਚੇ ਪ੍ਰਭੂ ਦੇ ਸਚਖੰਡ ਰੂਪ ਮਹਿਲ ਨੂੰ ਪਾ ਲਿਆ ਹੈ।

**ਤੀਸਰਾ ਅਰਥ :** ਜਿਨ੍ਹਾਂ ਨੇ (ਘਰੁ) ਹਿਰਦੇ ਵਿਚ ਗੁਰਾਂ ਦੇ ਸ਼ਬਦ ਦੀ ਪਹਿਚਾਣ ਕੀਤੀ ਹੈ। ਉਹਨਾਂ ਨੇ ਤੁਰੀਆ ਪਦ ਰੂਪੀ ਸੱਚੇ ਮਹਿਲ ਨੂੰ ਪਾਇਆ ਹੈ।

**ਭਗਤ ਜਨਾ ਕਉ ਰਾਖਦਾ; ਆਪਣੀ ਕਿਰਪਾ ਧਾਰਿ ॥**

ਪ੍ਰਭੂ ਆਪਣੀ ਕਿਰਪਾ ਦਾ ਹੱਥ (ਧਾਰਿ) ਰੱਖ ਕੇ ਪਿਆਰੇ ਭਗਤਾਂ ਦੀ ਸਦਾ ਰੱਖਿਆ ਕਰਦਾ ਹੈ।

**ਹਲਤਿ ਪਲਤਿ ਮੁਖ ਊਜਲੇ; ਸਾਚੇ ਕੇ ਗੁਣ ਸਾਰਿ ॥**

ਉਹਨਾਂ ਦੇ ਲੋਕ ਪਰਲੋਕ ਵਿਚ ਸਦਾ ਮੁੱਖ ਉੱਜਲੇ ਹਨ ਕਿਉਂਕਿ ਉਹ ਸਦਾ ਸੱਚੇ ਦੇ ਗੁਣਾਂ ਨੂੰ (ਸਾਰਿ) ਉਚਾਰਦੇ ਹਨ।

**ਆਠ ਪਹਰ ਗੁਣ ਸਾਰਦੇ; ਰਤੇ ਰੰਗਿ ਅਪਾਰ ॥**

ਉਹ ਅੱਠੇ ਪਹਿਰ ਭਾਵ ਚੌਵ੍ਹੀ ਘੰਟੇ ਪਰਮੇਸ਼ਰ ਦੇ ਗੁਣਾਂ ਨੂੰ (ਸਾਰਦੇ) ਉਚਾਰਦੇ ਰਹਿੰਦੇ ਹਨ। ਇਸ ਕਰਕੇ (ਅਪਾਰ) ਪਾਰਾਵਾਰ ਤੋਂ ਰਹਿਤ ਪ੍ਰਭੂ ਦੇ (ਰੰਗਿ) ਅਨੰਦ ਵਿਚ (ਰਤੇ) ਮਿਲੇ ਰਹਿੰਦੇ ਹਨ, ਐਸੇ ਹੀ ਭਗਤ ਹਨ।

**ਪਾਰਬ੍ਰਹਮੁ ਸੁਖ ਸਾਗਰੋ; ਨਾਨਕ ਸਦ ਬਲਿਹਾਰ ॥੪॥੧੧॥੮੧॥**

ਸਤਿਗੁਰੂ ਜੀ ਕਹਿੰਦੇ ਹਨ ਕਿ ਉਹ ਬ੍ਰਹਮ ਜੋ ਸੁੱਖਾਂ ਦਾ ਸਾਗਰ ਹੈ। ਉਸ ਸੁੱਖਾਂ ਦੇ ਸਮੁੰਦਰ ਤੋਂ ਅਸੀਂ ਸਦਾ ਬਲਿਹਾਰ ਜਾਂਦੇ ਹਾਂ।

## ਸਿਰੀਰਾਗੁ ਮਹਲਾ ੫ ॥

ਪੂਰਾ ਸਤਿਗੁਰੁ ਜੇ ਮਿਲੈ ਪਾਈਐ ਸਬਦੁ ਨਿਧਾਨੁ ॥ ਕਰਿ ਕਿਰਪਾ ਪ੍ਰਭ ਆਪਣੀ ਜਪੀਐ ਅੰਮ੍ਰਿਤ ਨਾਮੁ ॥ ਜਨਮ ਮਰਣ ਦੁਖੁ ਕਾਟੀਐ ਲਾਗੈ ਸਹਜਿ ਧਿਆਨੁ ॥੧॥ ਮੇਰੇ ਮਨ ਪ੍ਰਭ ਸਰਣਾਈ ਪਾਇ ॥ ਹਰਿ ਬਿਨੁ ਦੂਜਾ ਕੋ ਨਹੀ ਏਕੋ ਨਾਮੁ ਧਿਆਇ ॥੧॥ ਰਹਾਉ ॥ ਕੀਮਤਿ ਕਹਣੁ ਨ ਜਾਈਐ ਸਾਗਰੁ ਗੁਣੀ ਅਥਾਹੁ ॥ ਵਡਭਾਗੀ ਮਿਲੁ ਸੰਗਤੀ ਸਚਾ ਸਬਦੁ ਵਿਸਾਹੁ ॥ ਕਰਿ ਸੇਵਾ ਸੁਖ ਸਾਗਰੈ ਸਿਰਿ ਸਾਹਾ ਪਾਤਿਸਾਹੁ ॥੨॥ ਚਰਣ ਕਮਲ ਕਾ ਆਸਰਾ ਦੂਜਾ ਨਾਹੀ ਠਾਉ ॥ ਮੈ ਧਰ ਤੇਰੀ ਪਾਰਬ੍ਰਹਮ ਤੇਰੈ ਤਾਣਿ ਰਹਾਉ ॥ ਨਿਮਾਣਿਆ ਪ੍ਰਭੁ ਮਾਣੁ ਤੂੰ ਤੇਰੈ ਸੰਗਿ ਸਮਾਉ ॥੩॥ ਹਰਿ ਜਪੀਐ ਆਰਾਧੀਐ ਆਠ ਪਹਰ ਗੋਵਿੰਦੁ ॥ ਜੀਅ ਪ੍ਰਾਣ ਤਨੁ ਧਨੁ ਰਖੇ ਕਰਿ ਕਿਰਪਾ ਰਾਖੀ ਜਿੰਦੁ ॥ ਨਾਨਕ ਸਗਲੇ ਦੋਖ ਉਤਾਰਿਅਨੁ ਪ੍ਰਭੁ ਪਾਰਬ੍ਰਹਮ ਬਖਸਿੰਦੁ ॥੪॥੧੨॥੮੨॥

*(ਅੰਗ ੪੬)*

**ਪੂਰਾ ਸਤਿਗੁਰੁ ਜੇ ਮਿਲੈ; ਪਾਈਐ ਸਬਦੁ ਨਿਧਾਨੁ ॥**

ਜੇ ਪੂਰਨ ਸਤਿਗੁਰੂ ਜੀ ਮਿਲ ਜਾਣ ਤਾਂ ਉਹਨਾਂ ਤੋਂ ਸ਼ਬਦ ਦਾ ਖ਼ਜ਼ਾਨਾ ਪਾਉਣਾ ਕਰੀਏ।

ਪ੍ਰਮਾਣ : [ਹਰਿ ਗੁਰ ਮੂਰਤਿ ਏਕਾ ਵਰਤੈ ਨਾਨਕ ਹਰਿ ਗੁਰ ਭਾਇਆ ॥੧੦॥] (ਅੰਗ ੧੦੪੩)

**ਕਰਿ ਕਿਰਪਾ ਪ੍ਰਭ ਆਪਣੀ; ਜਪੀਐ ਅੰਮ੍ਰਿਤ ਨਾਮੁ ॥**

ਹੇ ਪ੍ਰਭੂ ਜੀ ਆਪਣੀ ਕਿਰਪਾ ਕਰੋ ਤਾਂ ਕਰਕੇ ਆਪ ਜੀ ਦੇ ਅੰਮ੍ਰਿਤ ਨਾਮ ਨੂੰ ਜਪਣਾ ਕਰੀਏ।

**ਜਨਮ ਮਰਣ ਦੁਖੁ ਕਾਟੀਐ; ਲਾਗੈ ਸਹਜਿ ਧਿਆਨੁ ॥੧॥**

ਜਨਮ ਮਰਨ ਦਾ ਦੁੱਖ ਹੇ ਪ੍ਰਭੂ ਆਪ ਕੱਟਣਾ ਕਰੋ। ਜਿਸ ਕਰਕੇ ਸਹਿਜੇ ਹੀ ਸਰੂਪ ਵਿਚ ਧਿਆਨ ਲੱਗ ਜਾਵੇ।

**ਮੇਰੇ ਮਨ; ਪ੍ਰਭ ਸਰਣਾਈ ਪਾਇ ॥**

ਹੇ ਮੇਰੇ ਮਨ ਪਰਮੇਸ਼ਰ ਦੀ ਸ਼ਰਨ ਵਿਚ ਪੈਣਾ ਕਰ।

**ਹਰਿ ਬਿਨੁ ਦੂਜਾ ਕੋ ਨਹੀ; ਏਕੋ ਨਾਮੁ ਧਿਆਇ ॥੧॥ ਰਹਾਉ ॥**

ਹਰੀ ਪ੍ਰਭੂ ਤੋਂ ਬਿਨਾਂ ਦੂਸਰਾ ਕੋਈ ਨਹੀਂ ਹੈ, ਇਸ ਲਈ ਇਕੋ ਨਾਮ ਨੂੰ ਧਿਆਉਣਾ ਕਰੋ।

**ਕੀਮਤਿ ਕਹਣੁ ਨ ਜਾਈਐ; ਸਾਗਰੁ ਗੁਣੀ ਅਥਾਹੁ ॥**

ਪਰਮੇਸ਼ਰ ਗੁਣਾਂ ਦਾ ਸਮੁੰਦਰ ਹੈ (ਅਥਾਹੁ) ਗੰਭੀਰ ਹੈ। ਉਸਦੇ ਗੁਣਾਂ ਦੀ ਕੀਮਤ ਕਹੀ ਨਹੀਂ ਜਾਂਦੀ ਹੈ।

**ਵਡਭਾਗੀ ਮਿਲੁ ਸੰਗਤੀ; ਸਚਾ ਸਬਦੁ ਵਿਸਾਹੁ ॥**

ਵੱਡੇ ਭਾਗਾਂ ਵਾਲੇ ਸੰਗਤ ਵਿਚ ਹਮੇਸ਼ਾ ਮਿਲਦੇ ਹਨ। ਇਸ ਕਰਕੇ ਸੱਚੇ ਪਰਮੇਸ਼ਰ ਦਾ ਸ਼ਬਦ ਸੰਗਤ ਵਿਚੋਂ (ਵਿਸਾਹੁ) ਖ਼ਰੀਦਣਾ ਕਰ।

**ਕਰਿ ਸੇਵਾ ਸੁਖ ਸਾਗਰੈ; ਸਿਰਿ ਸਾਹਾ ਪਾਤਿਸਾਹੁ ॥੨॥**

ਸੁੱਖਾਂ ਦੇ ਸਮੁੰਦਰ ਗੁਰੂ ਜੀ ਦੀ ਭਾਉ ਭਗਤੀ ਅਤੇ ਸੇਵਾ ਕਰਨਾ ਕਰ। ਜਿਹੜਾ ਪਰਮੇਸ਼ਰ (ਸਾਹਾ) ਕੁਬੇਰ ਆਦਿ ਸ਼ਾਹੂਕਾਰਾਂ ਤੋਂ ਬ੍ਰਹਮਾ ਆਦਿਕ (ਪਾਤਿਸਾਹੁ) ਬਾਦਸ਼ਾਹਾਂ ਤੋਂ (ਸਿਰਿ) ਸ਼੍ਰੋਮਣੀ ਹੈ।

**ਚਰਣ ਕਮਲ ਕਾ ਆਸਰਾ; ਦੂਜਾ ਨਾਹੀ ਠਾਉ ॥**

ਜਿਨ੍ਹਾਂ ਨੇ ਚਰਨਾਂ ਕਵਲਾਂ ਦਾ ਆਸਰਾ ਲਿਆ ਹੈ। ਉਹਨਾਂ ਨੂੰ ਨਿਸਚਾ ਹੈ ਕਿ ਪਰਮੇਸ਼ਰ ਤੋਂ ਬਿਨਾਂ ਹੋਰ ਦੂਸਰਾ ਕੋਈ ਥਾਂ ਨਹੀਂ ਹੈ।

**ਮੈ ਧਰ ਤੇਰੀ ਪਾਰਬ੍ਰਹਮ; ਤੇਰੈ ਤਾਣਿ ਰਹਾਉ ॥**

ਮੈਨੂੰ ਮਨ ਵਿਚ ਤੇਰੀ (ਧਰ) ਟੇਕ ਹੈ ਅਤੇ ਮੈਂ ਹੇ ਪ੍ਰਮੇਸ਼ਰ! ਸਰੀਰ ਵਿਚ ਤੇਰੇ (ਤਾਣਿ) ਬਲ ਕਰਕੇ (ਰਹਾਉ) ਰਹਿੰਦਾ ਹਾਂ।

**ਨਿਮਾਣਿਆ ਪ੍ਰਭੁ ਮਾਣੁ ਤੂੰ; ਤੇਰੈ ਸੰਗਿ ਸਮਾਉ ॥੩॥**

ਹੇ ਪ੍ਰਭੂ ਪਰਮੇਸ਼ਰ ਤੂੰ ਨਿਮਾਣਿਆਂ ਨੂੰ ਮਾਣ ਦੇਣ ਵਾਲਾ ਹੈਂ। ਇਸ ਕਰਕੇ ਤੇਰੇ ਨਾਲ ਮਿਲਕੇ (ਸਮਾਉ) ਸਮਾਏ ਰਹੀਏ।

**ਹਰਿ ਜਪੀਐ ਆਰਾਧੀਐ; ਆਠ ਪਹਰ ਗੋਵਿੰਦੁ ॥**

ਅੱਠੇ ਪਹਿਰ (ਗੋਵਿੰਦ) ਪਰਮੇਸ਼ਰ ਦੇ ਹਰੀ ਨਾਮ ਨੂੰ ਰਸਨਾ ਦੁਆਰਾ (ਜਪੀਐ) ਜਪਣਾ ਕਰੀਏ। ਅਤੇ ਮਨ ਵਿਚ ਅਰਾਧਣਾ ਕਰੀਏ।

**ਜੀਅ ਪ੍ਰਾਣ ਤਨੁ ਧਨੁ ਰਖੇ; ਕਰਿ ਕਿਰਪਾ ਰਾਖੀ ਜਿੰਦੁ ॥**

(ਜੀਅ) ਸੂਖਮ ਸਰੀਰ, ਪਰਾਣ, ਸਥੂਲ (ਤਨ) ਸਰੀਰ ਅਤੇ ਧਨ ਆਪਦੇ ਆਸਰੇ ਦੇ ਰੱਖੇ ਹਨ। ਆਪ ਨੇ ਹੀ ਕਿਰਪਾ ਕਰਕੇ (ਜਿੰਦੁ) ਜ਼ਿੰਦਗੀ ਦੇ ਰੱਖੀ ਹੈ।

**ਨਾਨਕ ਸਗਲੇ ਦੋਖ ਉਤਾਰਿਅਨੁ; ਪ੍ਰਭੁ ਪਾਰਬ੍ਰਹਮ ਬਖਸਿੰਦੁ ॥੪॥੧੨॥੮੨॥**

ਸਤਿਗੁਰੂ ਜੀ ਫ਼ੁਰਮਾਉਂਦੇ ਹਨ। ਪਰਮੇਸ਼ਰ ਨੇ ਗੁਰਮੁਖਾਂ ਦੇ ਸਾਰੇ ਸ਼ਬਦ, ਸਪਰਸ਼, ਰੂਪ, ਆਦਿਕ ਦੋਸ਼ ਮਨ ਵਿਚੋਂ (ਉਤਾਰਿਅਨੁ) ਲਾਹ ਦਿੱਤੇ ਹਨ। (ਪਾਰਬ੍ਰਹਮ) ਵਿਆਪਕ ਪ੍ਰਭੂ ਸਾਰੀਆਂ (ਬਖਸ਼ਿੰਦੁ) ਬਖ਼ਸ਼ਿਸ਼ਾਂ ਦੇਣ ਵਾਲਾ ਹੈ।

ਸਿਰੀਰਾਗੁ ਮਹਲਾ ੫ ॥

ਪ੍ਰੀਤਿ ਲਗੀ ਤਿਸੁ ਸਚ ਸਿਉ ਮਰੈ ਨ ਆਵੈ ਜਾਇ ॥ ਨਾ ਵੇਛੋੜਿਆ ਵਿਛੁੜੈ ਸਭ ਮਹਿ ਰਹਿਆ ਸਮਾਇ ॥ ਦੀਨ ਦਰਦ ਦੁਖ ਭੰਜਨਾ ਸੇਵਕ ਕੈ ਸਤ ਭਾਇ ॥ ਅਚਰਜ ਰੂਪੁ ਨਿਰੰਜਨੋ ਗੁਰਿ ਮੇਲਾਇਆ ਮਾਇ ॥੧॥ ਭਾਈ ਰੇ ਮੀਤੁ ਕਰਹੁ ਪ੍ਰਭੁ ਸੋਇ ॥ ਮਾਇਆ ਮੋਹ ਪਰੀਤਿ ਧ੍ਰਿਗੁ ਸੁਖੀ ਨ ਦੀਸੈ ਕੋਇ ॥੧॥ ਰਹਾਉ ॥ ਦਾਨਾ ਦਾਤਾ ਸੀਲਵੰਤੁ ਨਿਰਮਲੁ ਰੂਪੁ ਅਪਾਰੁ ॥ ਸਖਾ ਸਹਾਈ ਅਤਿ ਵਡਾ ਊਚਾ ਵਡਾ ਅਪਾਰੁ ॥ ਬਾਲਕੁ ਬਿਰਧਿ ਨ ਜਾਣੀਐ ਨਿਹਚਲੁ ਤਿਸੁ ਦਰਵਾਰੁ ॥ ਜੋ ਮੰਗੀਐ ਸੋਈ ਪਾਈਐ ਨਿਧਾਰਾ ਆਧਾਰੁ ॥੨॥ ਜਿਸੁ ਪੇਖਤ ਕਿਲਵਿਖ ਹਿਰਹਿ ਮਨਿ ਤਨਿ ਹੋਵੈ ਸਾਂਤਿ ॥ ਇਕ ਮਨਿ ਏਕੁ ਧਿਆਈਐ ਮਨ ਕੀ ਲਾਹਿ ਭਰਾਂਤਿ ॥ ਗੁਣ ਨਿਧਾਨੁ ਨਵਤਨੁ ਸਦਾ ਪੂਰਨ ਜਾ ਕੀ ਦਾਤਿ ॥ ਸਦਾ ਸਦਾ ਆਰਾਧੀਐ ਦਿਨੁ ਵਿਸਰਹੁ ਨਹੀ ਰਾਤਿ ॥੩॥ ਜਿਨ ਕਉ ਪੂਰਬਿ ਲਿਖਿਆ ਤਿਨ ਕਾ ਸਖਾ ਗੋਵਿੰਦੁ ॥ ਤਨੁ ਮਨੁ ਧਨੁ ਅਰਪੀ ਸਭੋ ਸਗਲ ਵਾਰੀਐ ਇਹ ਜਿੰਦੁ ॥ ਦੇਖੈ ਸੁਣੈ ਹਦੂਰਿ ਸਦ ਘਟਿ ਘਟਿ ਬ੍ਰਹਮੁ ਰਵਿੰਦੁ ॥ ਅਕਿਰਤਘਣਾ ਨੋ ਪਾਲਦਾ ਪ੍ਰਭ ਨਾਨਕ ਸਦ ਬਖਸਿੰਦੁ ॥੪॥੧੩॥੮੩॥

*(ਅੰਗ ੪੭)*

**ਪ੍ਰੀਤਿ ਲਗੀ ਤਿਸੁ ਸਚ ਸਿਉ; ਮਰੈ ਨ ਆਵੈ ਜਾਇ ॥**

ਗੁਰਮੁਖਾਂ ਦੀ ਤਿਸ ਸਚੇ ਪਰਮੇਸ਼ਰ ਨਾਲ ਪਰੀਤ ਲੱਗੀ ਹੈ। ਜਿਹੜਾ ਪਰਮੇਸ਼ਰ ਮਰ ਕਰਕੇ ਆਉਂਦਾ ਜਾਂਦਾ ਨਹੀਂ ਹੈ।

**ਨਾ ਵੇਛੋੜਿਆ ਵਿਛੁੜੈ; ਸਭ ਮਹਿ ਰਹਿਆ ਸਮਾਇ ॥**

ਸੇਵਕਾਂ ਨੇ ਨਿਹਚੇ ਕੀਤਾ ਹੈ ਕਿ ਉਹ ਪਰਮੇਸ਼ਰ ਵਿਛੋੜਿਆਂ ਹੋਇਆਂ ਵਿਛੁੜਦਾ ਨਹੀਂ ਹੈ ਕਿਉਂਕਿ ਸਾਰੇ ਵਿਆਪਕ ਰੂਪ ਹੋ ਕੇ ਸਮਾ ਰਿਹਾ ਹੈ ਸਭ ਵਿਚ।

**ਦੀਨ ਦਰਦ ਦੁਖ ਭਜਨਾ; ਸੇਵਕ ਕੈ ਸਤ ਭਾਇ ॥**

(ਦੀਨ) ਗ਼ਰੀਬਾਂ ਦੇ ਦੁੱਖ ਨੂੰ ਅਤੇ (ਦਰਦ) ਪੀੜਾ ਨੂੰ ਭੰਨਣ ਵਾਲਾ ਹੈ। ਐਸੇ ਸੇਵਕਾਂ ਨੇ (ਸਤਭਾਇ) ਨਿਹਚਾ ਕੀਤਾ ਹੈ। (ਸਤਭਾਇ) ਸੈਂਕੜੇ ਦੁੱਖਾਂ ਨੂੰ ਨਾਸ ਕਰਨ ਵਾਲਾ ਹੈ। (ਭਾਇ) ਪਰੇਮ ਦੇ ਨਾਲ।

**ਅਚਰਜ ਰੂਪੁ ਨਿਰੰਜਨੋ; ਗੁਰਿ ਮੇਲਾਇਆ ਮਾਇ ॥੧॥**

ਜੋ (ਅਚਰਜ) ਬਿਸਮਾਦ ਸਰੂਪ (ਨਿਰੰਜਨੋ) ਮਾਇਆ ਕਾਲਖ ਦਾਗ ਤੋਂ ਰਹਿਤ ਪਰਮੇਸ਼ਰ ਹੈ। ਹੇ ਮਾਤਾ ਪਿਤਾ ਰੂਪ ਸਖੀਓ, ਗੁਰੂ ਜੀ ਨੇ ਸਾਨੂੰ ਉਸ ਪ੍ਰਭੂ ਨਾਲ ਮੇਲ ਲਿਆ ਹੈ। (ਮਾਇ) ਸਖੀਓ।

**ਭਾਈ ਰੇ; ਮੀਤੁ ਕਰਹੁ ਪ੍ਰਭੁ ਸੋਇ ॥**

ਹੇ ਭਾਈ! ਉਸ ਪ੍ਰਭੂ ਨੂੰ ਆਪਣਾ ਮਿੱਤਰ ਬਣਾਉਣਾ ਕਰੋ।

**ਮਾਇਆ ਮੋਹ ਪਰੀਤਿ ਧ੍ਰਿਗੁ; ਸੁਖੀ ਨ ਦੀਸੈ ਕੋਇ ॥੧॥ ਰਹਾਉ ॥**

ਜੜ੍ਹ ਮਾਇਆ ਦਾ ਮੋਹ ਅਤੇ ਚੇਤਨ ਮਾਇਆ ਦੇ ਭੋਗਣ ਦੀ ਪਰੀਤੀ ਧਿਰਕਾਰ ਹੈ। ਮਾਇਆ ਦੇ ਮੋਹ ਦੀ ਪਰੀਤੀ ਧ੍ਰਿਗ ਹੈ। ਕਿਉਂਕਿ ਮਾਇਆ ਦੀ ਪਰੀਤੀ ਵਾਲਾ ਸੰਸਾਰ ਵਿਚ ਕੋਈ ਸੁਖੀ ਨਹੀਂ ਦਿਸਦਾ ਹੈ।

**ਦਾਨਾ ਦਾਤਾ ਸੀਲਵੰਤੁ; ਨਿਰਮਲੁ ਰੂਪੁ ਅਪਾਰੁ ॥**

ਉਹ ਪਰਮੇਸ਼ਰ (ਦਾਨਾ) ਗਿਆਤਾ ਹੈ, ਦਾਤਾ ਹੈ ਸ਼ਾਂਤ ਰੂਪ ਹੈ। ਉਸਦਾ ਪਾਰਾਵਾਰ ਤੋਂ ਰਹਿਤ ਉੱਜਲ ਸਰੂਪ ਹੈ।

**ਸਖਾ ਸਹਾਈ ਅਤਿ ਵਡਾ; ਊਚਾ ਵਡਾ ਅਪਾਰੁ ॥**

ਮਾਤਾ ਦੇ ਗਰਭ ਦਾ ਵੀ ਸਖਾ ਹੈ। ਭਾਵ ਸਖਾ-ਸਾਥੀ ਹੋ ਕੇ ਸਹਾਇਤਾ ਕਰਨ ਵਾਲਾ ਹੈ। ਏਥੇ ਸੰਸਾਰ ਵਿਚ ਸਹਾਇਤਾ ਕਰਨ ਵਾਲਾ ਸਹਾਈ ਹੈ। ਅਤਿਅੰਤ ਵੱਡਾ ਹੈ। ਜੋ ਹਿਰਨ ਗਰਭ ਆਦਿ ਵੱਡੇ ਹਨ ਉਹਨਾਂ ਤੋਂ ਵੀ ਉੱਚਾ ਹੈ ਅਤੇ ਪਾਰਾਵਾਰ ਤੋਂ ਰਹਿਤ ਅਪਾਰ ਹੈ।

**ਬਾਲਕੁ ਬਿਰਧਿ ਨ ਜਾਣੀਐ; ਨਿਹਚਲੁ ਤਿਸੁ ਦਰਵਾਰੁ ॥**

ਉਸ ਵਿਚ ਬਾਲਕ ਅਵਸਥਾ ਅਤੇ ਬਿਰਧ ਅਵਸਥਾ ਨਹੀਂ ਜਾਣੀਂ ਜਾਂਦੀ ਹੈ। ਉਹ ਸਦਾ ਇਕ ਰਸ ਹੈ ਤਿਸਦਾ ਅਸਥਾਨ ਸੱਚਖੰਡ ਰੂਪ ਦਰਬਾਰ ਅਚੱਲ ਹੈ।

ਪ੍ਰਮਾਣ : **[ਨਾਰਿ ਨ ਪੁਰਖੁ ਨ ਪੰਖਣੂ ਸਾਚਉ ਚਤੁਰੁ ਸਰੂਪੁ ॥]** (ਅੰਗ ੧੦੧੦)

ਬਾਲਕ ਵੱਤ ਮੂਰਖਤਾ ਅਤੇ ਬਿਰਧ ਅਵਸਥਾ ਵਤ ਜੜ੍ਹਤਾ ਉਸ ਵਿਚ ਨਹੀਂ ਪਾਈਦੀ ਹੈ।

**ਜੋ ਮੰਗੀਐ ਸੋਈ ਪਾਈਐ; ਨਿਧਾਰਾ ਆਧਾਰੁ ॥੨॥**

ਜੋ ਪਦਾਰਥ ਵੀ ਉਸਤੋਂ ਮੰਗੀਏ ਸੋਈ ਪ੍ਰਾਪਤ ਹੁੰਦਾ ਹੈ। ਨਿਧਰਿਆਂ ਦਾ ਆਧਾਰ ਰੂਪ ਹੈ। ਉਹ ਪਰਮੇਸ਼ਰ ਆਪ ਨਿਰਾਧਾਰ ਹੈ।

**ਜਿਸੁ ਪੇਖਤ ਕਿਲਵਿਖ ਹਿਰਹਿ; ਮਨਿ ਤਨਿ ਹੋਵੈ ਸਾਂਤਿ ॥**

ਜਿਸਦੇ ਦਰਸ਼ਨ ਦੇਖ ਕੇ ਪਾਪਾਂ ਦਾ ਨਾਸ ਹੋ ਜਾਂਦਾ ਹੈ। ਮਨ ਕਲਪਨਾ ਤੋਂ, ਤਨ ਰੋਗਾਂ ਤੋਂ ਸ਼ਾਂਤ ਹੋ ਜਾਂਦਾ ਹੈ।

ਪ੍ਰਮਾਣ : **[ਛਾਤੀ ਸੀਤਲ ਮਨੁ ਸੁਖੀ ਛੰਤ ਗੋਬਿਦ ਗੁਨ ਗਾਇ ॥]** (ਅੰਗ ੨੫੪)

**ਇਕ ਮਨਿ ਏਕੁ ਧਿਆਈਐ; ਮਨ ਕੀ ਲਾਹਿ ਭਰਾਂਤਿ ॥**

ਮਨ ਦੀ (ਭਰਾਂਤਿ) ਭਰਾਂਤੀ ਨੂੰ ਨਵਿਰਤ ਕਰਕੇ ਇਕ ਪਰਮੇਸ਼ਰ ਨੂੰ ਮਨ ਇਕਾਗਰ ਕਰਕੇ ਧਿਆਉਣਾ ਕਰੀਏ।

**ਗੁਣ ਨਿਧਾਨੁ ਨਵਤਨੁ ਸਦਾ; ਪੂਰਨ ਜਾ ਕੀ ਦਾਤਿ ॥**

ਉਹ ਪ੍ਰਭੂ ਗੁਣਾਂ ਦਾ ਖ਼ਜ਼ਾਨਾ ਹੈ। (ਨਵਤਨੁ) ਸਦਾ ਨਵੀਨ ਹੈ। ਜਿਸਦੀ ਦਿੱਤੀ ਦਾਤ ਸਦਾ ਪੂਰੀ ਰਹਿੰਦੀ ਹੈ।

**ਸਦਾ ਸਦਾ ਆਰਾਧੀਐ; ਦਿਨੁ ਵਿਸਰਹੁ ਨਹੀ ਰਾਤਿ ॥੩॥**

ਸਦਾ ਸਦਾ ਉਸਨੂੰ ਅਰਾਧਣਾ ਕਰੋ। ਨਾ ਦਿਨੇ ਨਾ ਰਾਤ ਨੂੰ ਕਦੇ ਵੀ ਵਿਸਾਰੋ ਨਾ। ਵਾ : (ਦਿਨੁ) ਹੇ

ਗਿਆਨਵਾਨੋ ਨਾ ਵਿਸਾਰਨਾ ਕਰੋ। (ਰਾਤਿ) ਹੇ ਜਗਿਆਸਿਓ ਤੁਸੀਂ ਵੀ ਉਸਨੂੰ ਕਦੇ ਨਾ ਭੁਲਾਓ।

**ਜਿਨ ਕਉ ਪੂਰਬਿ ਲਿਖਿਆ; ਤਿਨ ਕਾ ਸਖਾ ਗੋਵਿੰਦੁ ॥**

ਜਿਹਨਾਂ ਦੇ ਮੱਥੇ ਤੇ ਪੂਰਬਲਾ ਸਰੇਸ਼ਟ ਲੇਖ ਲਿਖਿਆ ਹੋਇਆ ਹੈ। ਤਿਨਾਂ ਦਾ ਲੋਕ ਪਰਲੋਕ ਵਿਚ (ਸਖਾ) ਸਹਾਇਤਾ ਕਰਨ ਵਾਲਾ ਪਰਮੇਸ਼ਰ ਹੈ।

**ਤਨੁ ਮਨੁ ਧਨੁ ਅਰਪੀ ਸਭੋ; ਸਗਲ ਵਾਰੀਐ ਇਹ ਜਿੰਦੁ ॥**

ਉਸ ਪਰਮੇਸ਼ਰ ਅੱਗੇ ਤਨ ਦਾ ਤਾਣ ਛੱਡ ਕੇ, ਮਨ ਦਾ ਮਾਣ ਛੱਡ ਕਰਕੇ, ਧਨ ਦੀ ਮਮਤਾ ਨੂੰ ਛੱਡ ਕੇ ਸਭ ਕੁਝ ਅਰਪ ਦੇਵੋ ਅਤੇ ਇਹ ਜ਼ਿੰਦਗੀ ਵੀ ਪਰਮੇਸ਼ਰ ਤੋਂ ਵਾਰ ਦੇਵੋ।

**ਦੇਖੈ ਸੁਣੈ ਹਦੂਰਿ ਸਦ; ਘਟਿ ਘਟਿ ਬ੍ਰਹਮੁ ਰਵਿੰਦੁ ॥**

ਸਾਰਿਆਂ ਦੇ ਨੇਤਰਾਂ ਤੇ ਕੰਨਾਂ ਵਿਚ ਬੈਠ ਕੇ, ਨੇੜੇ ਹੋ ਕਰਕੇ ਸੁਣਦਾ ਤੇ ਵੇਖਦਾ ਹੈ। ਸਦਾ ਹੀ ਖਾਣੀਆਂ ਵਿਚ ਵਿਆਪਕ ਹੈ। (ਰਵਿੰਦੁ) ਜਿਨ੍ਹਾਂ ਦੇ ਅੰਦਰ ਪਰਮੇਸ਼ਰ ਦਾ (ਰਵਿ) ਇੰਦ ਵੈਰਾਗ ਰੂਪ ਚੰਦ੍ਰਮਾ ਹੈ। (ਰਵਿ) ਬਿਬੇਕ ਰੂਪ ਜਿਨ੍ਹਾਂ ਦੇ ਸੂਰਜ ਚੜ੍ਹਿਆ ਹੈ ਉਨ੍ਹਾਂ ਨੇ ਜਾਣਿਆ ਹੈ ਕਿ ਹਿਰਦਿਆਂ ਅਤੇ ਸਰੀਰਾਂ ਵਿਚ ਵਿਆਪਕ ਹੈ ਅਤੇ ਸਦਾ ਸੁਣਦਾ ਵੇਖਦਾ ਹੈ। ਜਿਵੇਂ ਘੜਿਆਂ ਵਿਚ ਸੂਰਜ ਦਾ ਪ੍ਰਤਿਬਿੰਬ ਹੁੰਦਾ ਹੈ ਐਸ ਤਰ੍ਹਾਂ ਅੰਤਸ਼ਕਰਣ ਘੜੇ ਹਨ। ਕਾਮਨਾ ਵਾਲੇ ਕਰਮ ਪਾਣੀ ਨਿਆਈਂ ਹਨ। ਬ੍ਰਹਮ ਦਾ ਸਾਰੇ ਪ੍ਰਤਿਬਿੰਬ ਹੈ। ਉਹ ਪ੍ਰਭੂ

ਪ੍ਰਮਾਣ : **[ਸਦ ਸੁਣਦਾ ਸਦ ਵੇਖਦਾ ਸਬਦਿ ਰਹਿਆ ਭਰਪੂਰਿ ॥੧॥ ਰਹਾਉ ॥]** (ਅੰਗ ੪੨੯)

ਪ੍ਰਮਾਣ : **[ਸਦ ਹਜੂਰਿ ਹਾਜਰੁ ਹੈ ਨਾਜਰੁ ਕਤਹਿ ਨ ਭਇਓ ਦੂਰਾਈ ॥੨॥]** (ਅੰਗ ੧੦੦੦)

**ਅਕਿਰਤਘਣਾ ਨੋ ਪਾਲਦਾ; ਪ੍ਰਭ ਨਾਨਕ ਸਦ ਬਖਸਿੰਦੁ ॥੪॥੧੩॥੮੩॥**

*ਕਰੀਖੋ-ਕੀਤੀ ਹੋਈ ਨੂੰ ਭੁਲਾਉਣ ਵਾਲਿਆਂ ਨੂੰ ਪਾਲਦਾ ਹੈ। (ਅਕਿਰਤਘਣਾ) ਜੋ ਕੀਤੇ ਹੋਏ ਪਰਉਪਕਾਰ ਨੂੰ ਭੁਲਾਉਣ ਵਾਲੇ ਅਕਿਰਤਘਣਾਂ ਨੂੰ ਪਾਲਦਾ ਹੈ। ਗੁਰੂ ਸਾਹਿਬ ਕਹਿੰਦੇ ਹਨ ਕਿ ਉਹ ਸਦਾ ਬਖ਼ਸ਼ਿਸ਼ਾਂ ਦੇਣ ਵਾਲਾ ਹੈ।

*ਕਰੀਖੋ = ਅਕਿਰਤਘਣ ਨੂੰ ਕਹਿੰਦੇ ਹਨ।

**ਸਿਰੀਰਾਗੁ ਮਹਲਾ ੫ ॥**

**ਮਨੁ ਤਨੁ ਧਨੁ ਜਿਨਿ ਪ੍ਰਭਿ ਦੀਆ ਰਖਿਆ ਸਹਜਿ ਸਵਾਰਿ ॥ ਸਰਬ ਕਲਾ ਕਰਿ ਥਾਪਿਆ ਅੰਤਰਿ ਜੋਤਿ ਅਪਾਰ ॥ ਸਦਾ ਸਦਾ ਪ੍ਰਭੁ ਸਿਮਰੀਐ ਅੰਤਰਿ ਰਖੁ ਉਰ ਧਾਰਿ ॥੧॥ ਮੇਰੇ ਮਨ ਹਰਿ ਬਿਨੁ ਅਵਰੁ ਨ ਕੋਇ ॥ ਪ੍ਰਭ ਸਰਣਾਈ ਸਦਾ ਰਹੁ ਦੂਖੁ ਨ ਵਿਆਪੈ ਕੋਇ ॥੧॥ ਰਹਾਉ ॥ ਰਤਨ ਪਦਾਰਥ ਮਾਣਕਾ ਸੁਇਨਾ ਰੁਪਾ ਖਾਕੁ ॥ ਮਾਤ ਪਿਤਾ ਸੁਤ ਬੰਧਪਾ ਕੂੜੇ ਸਭੇ ਸਾਕ ॥ ਜਿਨਿ ਕੀਤਾ ਤਿਸਹਿ ਨ ਜਾਣਈ ਮਨਮੁਖ ਪਸੁ ਨਾਪਾਕ ॥੨॥ ਅੰਤਰਿ ਬਾਹਰਿ ਰਵਿ ਰਹਿਆ ਤਿਸ ਨੋ ਜਾਣੈ ਦੂਰਿ ॥ ਤ੍ਰਿਸਨਾ ਲਾਗੀ ਰਚਿ ਰਹਿਆ ਅੰਤਰਿ ਹਉਮੈ ਕੂਰਿ ॥ ਭਗਤੀ ਨਾਮ ਵਿਹੂਣਿਆ ਆਵਹਿ ਵੰਞਹਿ ਪੂਰ ॥੩॥ ਰਾਖਿ ਲੇਹੁ ਪ੍ਰਭੁ ਕਰਣਹਾਰ ਜੀਅ ਜੰਤ ਕਰਿ ਦਇਆ ॥ ਬਿਨੁ ਪ੍ਰਭ ਕੋਇ ਨ ਰਖਨਹਾਰੁ ਮਹਾ ਬਿਕਟ ਜਮ ਭਇਆ ॥ ਨਾਨਕ ਨਾਮੁ ਨ ਵੀਸਰਉ ਕਰਿ ਅਪੁਨੀ ਹਰਿ ਮਇਆ ॥੪॥੧੪॥੮੪॥**

*(ਅੰਗ ੪੭)*

**ਮਨੁ ਤਨੁ ਧਨੁ ਜਿਨਿ ਪ੍ਰਭਿ ਦੀਆ; ਰਖਿਆ ਸਹਜਿ ਸਵਾਰਿ ॥**

ਸੂਖਮ, ਸਥੂਲ, ਸਰੀਰ ਅਤੇ ਧਨ ਜਿਸ ਪਰਮੇਸ਼ਰ ਨੇ ਦਿੱਤਾ ਹੈ। ਤਿਸ ਪਰਮੇਸ਼ਰ ਨੇ ਜੀਵ ਨੂੰ ਮਾਤਾ ਦੇ ਗਰਭ ਵਿਚ ਸਹਿਜੇ ਹੀ ਅੰਗ ਤੇ ਪ੍ਰਤਿਅੰਗ ਸਵਾਰ ਕੇ (ਰੱਖਿਆ) ਇਸਥਿਤ ਕੀਤਾ ਹੈ।

**ਸਰਬ ਕਲਾ ਕਰਿ ਥਾਪਿਆ; ਅੰਤਰਿ ਜੋਤਿ ਅਪਾਰ ॥**

ਸਾਰੇ ਗਿਆਨ ਇੰਦ੍ਰਿਆਂ ਵਿਚ ਆਪਣੀਆਂ ਸ਼ਕਤੀਆਂ ਇਸਥਿਤ ਕਰਕੇ, ਸਰੀਰ ਨੂੰ ਥਾਪਣਾ ਕੀਤਾ ਹੈ। ਬੁੱਧੀ ਤੇ ਮਨ ਵਿਚ ਸਮਝਣ ਦੀਆਂ ਸ਼ਕਤੀਆਂ ਦੇ ਕਰਕੇ ਥਾਪਿਆ ਹੈ। ਫੇਰ ਆਪ ਵੱਖਰਾ ਨਹੀਂ ਹੈ। ਪਾਰਾਵਾਰ ਤੋਂ ਰਹਿਤ ਚੇਤਨ ਸੱਤਾ ਰੂਪੀ ਜੋਤ ਅੰਦਰ ਰੱਖਣਾ ਕੀਤੀ ਹੈ। ਉਹ ਜੋਤੀ ਸਰੂਪ ਪਾਰਾਵਾਰ ਤੋਂ ਰਹਿਤ ਅੰਦਰ ਹੀ ਹੈ। ਉਸ ਵਿਚ ਹਮੇਸ਼ਾ ਜੁੜਨਾ ਕਰੋ।

**ਸਦਾ ਸਦਾ ਪ੍ਰਭੁ ਸਿਮਰੀਐ; ਅੰਤਰਿ ਰਖੁ ਉਰ ਧਾਰਿ ॥੧॥**

(ਸਦਾ ਸਦਾ) ਰਾਤ ਦਿਨ ਪ੍ਰਭੂ ਨੂੰ ਸਿਮਰਨਾ ਕਰ ਰਸਨਾ ਦੁਆਰਾ ਅਤੇ ਹਿਰਦੇ ਦੇ ਅੰਦਰ ਨਾਮ ਨੂੰ ਗ੍ਰਹਿਣ ਕਰਕੇ ਸਦਾ ਰੱਖਣਾ ਕਰ।

**ਮੇਰੇ ਮਨ; ਹਰਿ ਬਿਨੁ ਅਵਰੁ ਨ ਕੋਇ ॥**

ਹੇ ਮੇਰੇ ਮਨਾ! ਹਰੀ ਪਰਮੇਸ਼ਰ ਬਿਨਾਂ ਤੇਰਾ ਕੋਈ ਰੱਖਿਅਕ ਨਹੀਂ ਹੈ।

**ਪ੍ਰਭ ਸਰਣਾਈ ਸਦਾ ਰਹੁ ਦੂਖੁ ਨ ਵਿਆਪੈ ਕੋਇ ॥੧॥ ਰਹਾਉ ॥**

ਜੇਕਰ ਸਮਰੱਥ ਪਰਮੇਸ਼ਰ ਦੀ ਸ਼ਰਨ ਵਿਚ ਸਦਾ ਰਹਿਣਾ ਕਰੇਂ ਤਾਂ ਤੈਨੂੰ ਜਨਮ ਮਰਨ ਦਾ ਕੋਈ ਵੀ ਦੁੱਖ ਨਹੀਂ ਲੱਗੇਗਾ।

**ਰਤਨ ਪਦਾਰਥ ਮਾਣਕਾ ਸੁਇਨਾ ਰੁਪਾ ਖਾਕੁ ॥**

ਇਹ ਸਾਰੇ ਪਦਾਰਥ ਅਮੋਲ ਰਤਨ, ਸੋਨਾ ਚਾਂਦੀ (ਖਾਕੁ) ਜ਼ਮੀਨ ਆਦਿ ਸਭ (ਖਾਕੁ) ਸੁਆਹ ਹੋ ਜਾਣੇ ਹਨ।

**ਮਾਤ ਪਿਤਾ ਸੁਤ ਬੰਧਪਾ; ਕੂੜੇ ਸਭੇ ਸਾਕ ॥**

ਮਾਤਾ, ਪਿਤਾ, ਭਾਈ, ਸਬੰਧੀ, ਸਾਰੇ ਸਾਕ ਝੂਠੇ ਹਨ। ਜਿਸ ਪਰਮੇਸ਼ਰ ਨੇ ਐਸੀਆਂ ਅਮੋਲਕ ਵਸਤੂਆਂ ਦਿੱਤੀਆਂ ਹਨ।

ਪ੍ਰਮਾਣ : [**ਮਰਣ ਜੀਵਣ ਕਉ ਧਰਤੀ ਦੀਨੀ ਏਤੇ ਗੁਣ ਵਿਸਰੇ ॥੨॥**] (ਅੰਗ ੯੭੭)

ਉਸਨੂੰ ਯਾਦ ਕਰਨਾ ਕਰ।

**ਜਿਨਿ ਕੀਤਾ ਤਿਸਹਿ ਨ ਜਾਣਈ; ਮਨਮੁਖ ਪਸੁ ਨਾਪਾਕ ॥੨॥**

ਹੇ ਜੀਵ! ਜਿਸ ਪ੍ਰਭੂ ਨੇ ਤੈਨੂੰ (ਕੀਤਾ) ਉਤਪਤ ਕੀਤਾ ਹੈ। ਤਿਸਦੇ ਪਰਉਪਕਾਰ ਨੂੰ ਜਾਣਦਾ ਹੀ ਨਹੀਂ ਹੈ। ਇਸ ਕਰਕੇ ਤੂੰ ਮਨਮੁੱਖ ਹੈ, ਪਸ਼ੂ ਹੈਂ ਤੇ ਵਿਸ਼ਿਆਂ ਕਰਕੇ ਤੇਰਾ ਮਨ ਅਪਵਿੱਤਰ ਹੋ ਰਿਹਾ ਹੈ।

**ਅੰਤਰਿ ਬਾਹਰਿ ਰਵਿ ਰਹਿਆ; ਤਿਸ ਨੋ ਜਾਣੈ ਦੂਰਿ ॥**

ਜੋ ਪਰਮੇਸ਼ਰ ਸਭ ਦੇ ਹਿਰਦਿਆਂ ਵਿਚ ਅਤੇ ਸਰੀਰ ਵਿਚ ਵਿਆਪਕ ਹੋ ਰਿਹਾ ਹੈ। ਉਸਨੂੰ ਤੂੰ ਦੂਰ ਜਾਣਦਾ ਹੈ।

**ਤ੍ਰਿਸਨਾ ਲਾਗੀ ਰਚਿ ਰਹਿਆ; ਅੰਤਰਿ ਹਉਮੈ ਕੂਰਿ ॥**

ਰਸਾਂ, ਕਸਾਂ, ਦੀ ਤ੍ਰਿਸ਼ਨਾ ਤੈਨੂੰ ਲੱਗ ਰਹੀ ਹੈ ਅਤੇ ਪਦਾਰਥਾਂ ਵਿਚ ਰਚ ਰਿਹਾ ਹੈ। ਅੰਦਰ ਤੇਰੇ ਝੂਠੀ ਹਉਮੈਂ ਹੈ ਤੇ ਸਦਾ (ਕੂਰਿ) ਝੂਠ ਬੋਲਦਾ ਹੈ।

ਪ੍ਰਮਾਣ : [**ਲਿਵ ਛੁੜਕੀ ਲਗੀ ਤ੍ਰਿਸਨਾ ਮਾਇਆ ਅਮਰੁ ਵਰਤਾਇਆ ॥**] (ਅੰਗ ੯੨੧)

**ਭਗਤੀ ਨਾਮ ਵਿਹੂਣਿਆ; ਆਵਹਿ ਵੰਞਹਿ ਪੂਰ ॥੩॥**

ਐਸੇ ਜੋ ਪਰਮੇਸ਼ਰ ਦੀ ਸੇਵਾ ਭਗਤੀ ਅਤੇ ਨਾਮ ਤੋਂ ਰਹਿਤ ਹਨ। ਉਹਨਾਂ ਦੇ ਸੰਸਾਰ ਵਿਚ ਪੂਰਾਂ ਦੇ ਪੂਰ ਆਉਂਦੇ ਹਨ ਵਾਸ਼ਨਾ ਕਰਕੇ ਅਤੇ ਉਹ ਮਰ ਕੇ ਚਲੇ ਜਾਂਦੇ ਹਨ ਨਰਕਾਂ ਨੂੰ।

**ਰਾਖਿ ਲੇਹੁ ਪ੍ਰਭੁ ਕਰਣਹਾਰ; ਜੀਅ ਜੰਤ ਕਰਿ ਦਇਆ ॥**

ਬੇਨਤੀ ਕਰ ਕਿ ਹੇ ਸਮਰੱਥ ਸਭ ਨੂੰ ਕਰਨ ਵਾਲੇ ਪਰਮੇਸ਼ਰ! ਸਾਰੇ (ਜੀਅ) ਵੱਡੇ (ਜੰਤ) ਛੋਟੇ ਜੰਤਾਂ ਪਰ ਦਇਆ ਕਰੋ। ਐਸੇ ਨਿਹਚਾ ਕਰ :

**ਬਿਨੁ ਪ੍ਰਭ ਕੋਇ ਨ ਰਖਨਹਾਰੁ; ਮਹਾ ਬਿਕਟ ਜਮ ਭਇਆ ॥**

ਜਦੋਂ ਅੰਤ ਸਮੇਂ ਬੜਾ (ਬਿਕਟ) ਕੱਟਣ ਤੋਂ ਰਹਿਤ ਭਿਆਨਕ ਜਮ ਆਵੇਗਾ ਤਾਂ ਪਰਮੇਸ਼ਰ ਤੋਂ ਬਿਨਾਂ ਐਸੇ ਜਮ ਤੋਂ ਰੱਖਣ ਵਾਲਾ ਕੋਈ ਨਹੀਂ ਹੈ। ਜਿਹੜਾ ਵੱਡਾ ਜਮ (ਬਿਕਟ) ਨਾ ਕੱਟੇ ਜਾਣ ਵਾਲਾ ਹੈ, ਉਸ ਪ੍ਰਭੂ ਤੋਂ ਬਿਨਾਂ ਤੈਨੂੰ ਕੋਈ ਨਹੀਂ ਰੱਖ ਸਕਦਾ ਹੈ। ਜੇਕਰ ਬਚਣਾ ਚਾਹੁੰਦਾ ਹੈਂ। ਤਾਂ ਐਸੇ ਬੇਨਤੀਆਂ ਕਰ :

**ਨਾਨਕ ਨਾਮੁ ਨ ਵੀਸਰਉ; ਕਰਿ ਅਪੁਨੀ ਹਰਿ ਮਇਆ ॥੪॥੧੪॥੮੪॥**

ਹੇ ਪਰਮੇਸ਼ਰ! ਜੋ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਪਵਿੱਤਰ ਨਾਮ ਵਾਹਿਗੁਰੂ ਬਖ਼ਸ਼ਿਸ਼ ਕੀਤਾ ਹੈ। ਉਹ ਨਾਮ ਕਦੇ ਨਾ ਭੁੱਲੇ। ਹੇ ਹਰੀ! ਇਹ ਆਪਣੀ ਸਾਡੇ 'ਤੇ ਕਿਰਪਾ ਕਰੋ ਜੀ।

ਸਿਰੀਰਾਗੁ ਮਹਲਾ ੫ ॥

ਮੇਰਾ ਤਨੁ ਅਰੁ ਧਨੁ ਮੇਰਾ ਰਾਜ ਰੂਪ ਮੈ ਦੇਸੁ ॥ ਸੁਤ ਦਾਰਾ ਬਨਿਤਾ ਅਨੇਕ ਬਹੁਤੁ ਰੰਗ ਅਰੁ ਵੇਸ ॥ ਹਰਿ ਨਾਮੁ ਰਿਦੈ ਨ ਵਸਈ ਕਾਰਜਿ ਕਿਤੈ ਨ ਲੇਖਿ ॥੧॥ ਮੇਰੇ ਮਨ ਹਰਿ ਹਰਿ ਨਾਮੁ ਧਿਆਇ ॥ ਕਰਿ ਸੰਗਤਿ ਨਿਤ ਸਾਧ ਕੀ ਗੁਰ ਚਰਣੀ ਚਿਤੁ ਲਾਇ ॥੧॥ ਰਹਾਉ ॥ ਨਾਮੁ ਨਿਧਾਨੁ ਧਿਆਈਐ ਮਸਤਕਿ ਹੋਵੈ ਭਾਗੁ ॥ ਕਾਰਜ ਸਭਿ ਸਵਾਰੀਅਹਿ ਗੁਰ ਕੀ ਚਰਣੀ ਲਾਗੁ ॥ ਹਉਮੈ ਰੋਗੁ ਭ੍ਰਮੁ ਕਟੀਐ ਨਾ ਆਵੈ ਨਾ ਜਾਗੁ ॥੨॥ ਕਰਿ ਸੰਗਤਿ ਤੂ ਸਾਧ ਕੀ ਅਠਸਠਿ ਤੀਰਥ ਨਾਉ ॥ ਜੀਉ ਪ੍ਰਾਣ ਮਨੁ ਤਨੁ ਹਰੇ ਸਾਚਾ ਏਹੁ ਸੁਆਉ ॥ ਐਥੈ ਮਿਲਹਿ ਵਡਾਈਆ ਦਰਗਹਿ ਪਾਵਹਿ ਥਾਉ ॥੩॥ ਕਰੇ ਕਰਾਏ ਆਪਿ ਪ੍ਰਭੁ ਸਭੁ ਕਿਛੁ ਤਿਸ ਹੀ ਹਾਥਿ ॥ ਮਾਰਿ ਆਪੇ ਜੀਵਾਲਦਾ ਅੰਤਰਿ ਬਾਹਰਿ ਸਾਥਿ ॥ ਨਾਨਕ ਪ੍ਰਭ ਸਰਣਾਗਤੀ ਸਰਬ ਘਟਾ ਕੇ ਨਾਥ ॥੪॥੧੫॥੮੫॥

(ਅੰਗ ੪੭-੪੮)

**ਮੇਰਾ ਤਨੁ ਅਰੁ ਧਨੁ ਮੇਰਾ; ਰਾਜ ਰੂਪ ਮੈ ਦੇਸੁ ॥**

ਇਹ ਜੀਵ ਮੇਰ ਕਰਦਾ ਹੈ ਕਿ ਮੇਰਾ (ਤਨੁ) ਸਰੀਰ ਹੈ, ਮੇਰਾ ਇਤਨਾ ਧਨ ਹੈ, ਇਤਨਾ ਦੇਸ਼ ਵਿਚ ਮੇਰਾ ਰਾਜ ਹੈ, ਮੇਰਾ ਸੁੰਦਰ ਰੂਪ ਹੈ, ਮੇਰੇ (ਦੇਸੁ) ਅੰਗ ਸੋਹਣੇ ਹਨ।

**ਸੁਤ ਦਾਰਾ ਬਨਿਤਾ ਅਨੇਕ; ਬਹੁਤੁ ਰੰਗ ਅਰੁ ਵੇਸ ॥**

(ਸੁਤ) ਪੁੱਤਰ (ਦਾਰਾ) ਨੌਂਹ (ਬਨਿਤਾ) ਇਸਤਰੀ, ਅਨੇਕਾਂ ਨੂੰ ਆਪਣੇ ਮੰਨੀ ਬੈਠਾ ਹੈ। ਬਹੁਤ ਹੀ ਰੰਗਾਂ ਦੇ (ਵੇਸ) ਭੇਸਾਂ ਦੇ ਲਿਬਾਸਾਂ ਨੂੰ ਕਰਦਾ ਹੈ।

**ਹਰਿ ਨਾਮੁ ਰਿਦੈ ਨ ਵਸਈ; ਕਾਰਜਿ ਕਿਤੈ ਨ ਲੇਖਿ ॥੧॥**

ਜਿਤਨਾ ਚਿਰ ਹਰੀ ਦਾ ਨਾਮ ਹਿਰਦੇ ਵਿਚ ਨਹੀਂ ਵਸਦਾ ਹੈ, ਉਤਨਾ ਚਿਰ ਪੂਰਬੋਕਤਿ ਸਬੰਧੀ ਧਨ ਆਦਿ ਕਿਸੇ ਕੰਮ ਦੇ ਲੇਖੇ ਵਿਚ ਨਹੀਂ ਹਨ।

**ਮੇਰੇ ਮਨ; ਹਰਿ ਹਰਿ ਨਾਮੁ ਧਿਆਇ ॥**

ਹੇ ਮੇਰੇ ਮਨਾ! ਹਰੀ ਦੇ ਹਰਿ ਹਰਿ ਨਾਮ ਨੂੰ ਧਿਆਉਣਾ ਕਰ।

**ਕਰਿ ਸੰਗਤਿ ਨਿਤ ਸਾਧ ਕੀ; ਗੁਰ ਚਰਣੀ ਚਿਤੁ ਲਾਇ ॥੧॥ ਰਹਾਉ ॥**

ਹੇ ਭਾਈ ਤੂੰ ਹਰ ਰੋਜ਼ ਸਾਧ ਸੰਗਤ ਕਰਿਆ ਕਰ ਅਤੇ ਗੁਰਾਂ ਦੇ ਚਰਨਾਂ ਵਿਚ ਚਿਤ ਨੂੰ ਜੋੜਿਆ ਕਰ।

**ਨਾਮੁ ਨਿਧਾਨੁ ਧਿਆਈਐ; ਮਸਤਕਿ ਹੋਵੈ ਭਾਗੁ ॥**

ਜੇ ਮੱਥੇ ਦੇ ਸ੍ਰੇਸ਼ਟ ਭਾਗ ਹੋਣ ਤਾਂ ਨਾਮ ਦੇ ਖ਼ਜ਼ਾਨੇ ਪ੍ਰਭੂ ਨੂੰ ਧਿਆਈਦਾ ਹੈ। ਵਾ ਨਾਮ ਹੀ ਸਾਰੇ ਖ਼ਜ਼ਾਨਿਆਂ ਦਾ ਮਾਲਕ ਹੈ।

**ਕਾਰਜ ਸਭਿ ਸਵਾਰੀਅਹਿ; ਗੁਰ ਕੀ ਚਰਣੀ ਲਾਗੁ ॥**

ਗੁਰਾਂ ਦੀ ਚਰਣੀ ਲੱਗ ਕਰਕੇ ਲੋਕ ਪ੍ਰਲੋਕ ਦੇ ਕਾਰਜ ਸਵਾਰਨਾ ਕਰੀਏ।

**ਹਉਮੈ ਰੋਗੁ ਭ੍ਰਮੁ ਕਟੀਐ; ਨਾ ਆਵੈ ਨਾ ਜਾਗੁ ॥੨॥**

ਨਾਮ ਜਪ ਕੇ ਹਉਮੈ ਰੋਗ ਅਤੇ ਸਰੂਪ ਦਾ ਭਰਮ ਕੱਟਿਆ ਜਾਵੇਗਾ, ਜਨਮ ਧਾਰ ਕੇ ਨਾ ਆਵੇਂਗਾ, ਅਤੇ ਨਾਹੀ ਮਰ ਕਰਕੇ (ਜਾਗੁ) ਜਾਵੇਂਗਾ।

**ਕਰਿ ਸੰਗਤਿ ਤੂ ਸਾਧ ਕੀ; ਅਠਸਠਿ ਤੀਰਥ ਨਾਉ ॥**

ਸ੍ਰੇਸ਼ਟ ਮਹਾਤਮਾਂ, ਮਹਾਂਪੁਰਖਾਂ ਦੀ ਤੂੰ ਸੰਗਤ ਕਰਨਾ ਕਰ। ਤਾਂ ਅਠਾਹਠ ਤੀਰਥਾਂ ਦੇ (ਨਾਉ) ਇਸ਼ਨਾਨ ਦਾ ਫਲ ਪ੍ਰਾਪਤ ਹੋਵੇਗਾ।

**ਜੀਉ ਪ੍ਰਾਣ ਮਨੁ ਤਨੁ ਹਰੇ; ਸਾਚਾ ਏਹੁ ਸੁਆਉ ॥**

ਭਾਉ ਭਗਤੀ ਕਰਨ ਤੋਂ ਹਿਰਦਾ, ਪ੍ਰਾਣ, ਮਨ ਤੇ ਤਨ, ਹਰਿਆ ਭਰਿਆ ਕਰ ਲੈਣਾ ਕਰ। ਇਹੋ ਹੀ ਸੱਚਾ (ਸੁਆਉ) ਪ੍ਰਯੋਜਨ ਹੈ।

**ਐਥੈ ਮਿਲਹਿ ਵਡਾਈਆ; ਦਰਗਹਿ ਪਾਵਹਿ ਥਾਉ ॥੩॥**

ਫੇਰ ਤੈਨੂੰ ਇਥੇ ਲੋਕ ਵਿਚ ਵੀ ਵਡਿਆਈਆਂ ਪ੍ਰਾਪਤ ਹੋਣਗੀਆਂ ਅਤੇ (ਦਰਗਹਿ) ਪਰਲੋਕ ਵਿਚ ਸਰੂਪ ਰੂਪੀ ਥਾਂ ਪਾਵੇਂਗਾ।

ਪ੍ਰਮਾਣ : **[ਰੇ ਰੇ ਦਰਗਹ ਕਹੈ ਨ ਕੋਊ ॥ ਆਉ ਬੈਠੁ ਆਦਰੁ ਸੁਭ ਦੇਊ ॥]** (ਅੰਗ ੨੫੨)

**ਕਰੇ ਕਰਾਏ ਆਪਿ ਪ੍ਰਭੁ; ਸਭੁ ਕਿਛੁ ਤਿਸ ਹੀ ਹਾਥਿ ॥**

ਪਰਮੇਸ਼ਰ ਆਪ ਹੀ ਕਰਦਾ ਕਰਾਉਂਦਾ ਹੈ, ਸਭ ਕੁਝ ਉਸਦੇ ਹੱਥ ਵਿਚ ਅਧੀਨ ਹੈ।

**ਮਾਰਿ ਆਪੇ ਜੀਵਾਲਦਾ; ਅੰਤਰਿ ਬਾਹਰਿ ਸਾਥਿ ॥**

ਆਪੇ ਹੀ ਉਮਰ ਪੂਰੀ ਹੋਈ ਤੋਂ ਮਾਰ ਕਰਕੇ ਵਾਸ਼ਨਾ ਅਨੁਸਾਰ ਜਿਵਾਲਦਾ ਹੈ ਅਤੇ ਅੰਦਰ ਬਾਹਰ (ਸਾਥਿ) ਅੰਗ ਸੰਗ ਹੈ।

ਦੂਸਰਾ ਅਰਥ : ਆਪ ਹੀ ਜੀਵਤ ਭਾਵ ਤੋਂ ਮਾਰ ਕਰਕੇ ਪ੍ਰਮਾਰਥਿ ਵੱਲ ਭਾਉ ਭਗਤੀ ਵਿਚ ਜਿਵਾਲਦਾ ਹੈ ਅਤੇ ਅੰਦਰ ਬਾਹਰ ਸਾਰੇ ਵਿਆਪਕ ਹੈ।

**ਨਾਨਕ ਪ੍ਰਭ ਸਰਣਾਗਤੀ; ਸਰਬ ਘਟਾ ਕੇ ਨਾਥ ॥੪॥ ੧੫॥੮੫॥**

ਸਤਿਗੁਰੂ ਜੀ ਕਹਿੰਦੇ ਹਨ ਕਿ ਉਸ ਪਰਮੇਸ਼ਰ ਦੀ ਸ਼ਰਨ ਵਿਚ ਪੈਣਾ ਕਰ। ਜਿਹੜਾ ਸਾਰੇ (ਘਟਾ) ਸਰੀਰਾਂ ਦਾ (ਨਾਥ) ਸੁਆਮੀ-ਮਾਲਕ ਹੈ।

ਸਿਰੀਰਾਗੁ ਮਹਲਾ ੫ ॥

**ਸਰਣਿ ਪਏ ਪ੍ਰਭ ਆਪਣੇ ਗੁਰੁ ਹੋਆ ਕਿਰਪਾਲੁ ॥ ਸਤਗੁਰ ਕੈ ਉਪਦੇਸਿਐ ਬਿਨਸੇ ਸਰਬ ਜੰਜਾਲ ॥ ਅੰਦਰੁ ਲਗਾ ਰਾਮ ਨਾਮਿ ਅੰਮ੍ਰਿਤ ਨਦਰਿ ਨਿਹਾਲੁ ॥੧॥ ਮਨ ਮੇਰੇ ਸਤਿਗੁਰ ਸੇਵਾ ਸਾਰੁ ॥ ਕਰੇ ਦਇਆ ਪ੍ਰਭੁ ਆਪਣੀ ਇਕ ਨਿਮਖ ਨ ਮਨਹੁ ਵਿਸਾਰੁ ॥ ਰਹਾਉ ॥ ਗੁਣ ਗੋਵਿੰਦ ਨਿਤ ਗਾਵੀਅਹਿ ਅਵਗੁਣ ਕਟਣਹਾਰ ॥ ਬਿਨੁ ਹਰਿ ਨਾਮ ਨ ਸੁਖੁ ਹੋਇ ਕਰਿ ਡਿਠੇ ਬਿਸਥਾਰ ॥ ਸਹਜੇ ਸਿਫਤੀ ਰਤਿਆ ਭਵਜਲੁ ਉਤਰੇ ਪਾਰਿ ॥੨॥ ਤੀਰਥ ਵਰਤ ਲਖ ਸੰਜਮਾ ਪਾਈਐ ਸਾਧੂ ਧੂਰਿ ॥ ਲੂਕਿ ਕਮਾਵੈ ਕਿਸ ਤੇ ਜਾ ਵੇਖੈ ਸਦਾ ਹਦੂਰਿ ॥ ਥਾਨ ਥਨੰਤਰਿ ਰਵਿ ਰਹਿਆ ਪ੍ਰਭੁ ਮੇਰਾ ਭਰਪੂਰਿ ॥੩॥ ਸਚੁ ਪਾਤਿਸਾਹੀ ਅਮਰੁ ਸਚੁ ਸਚੇ ਸਚਾ ਥਾਨੁ ॥ ਸਚੀ ਕੁਦਰਤਿ ਧਾਰੀਅਨੁ ਸਚਿ ਸਿਰਜਿਓਨੁ ਜਹਾਨੁ ॥ ਨਾਨਕ ਜਪੀਐ ਸਚੁ ਨਾਮੁ ਹਉ ਸਦਾ ਸਦਾ ਕੁਰਬਾਨੁ ॥੪॥੧੬॥੮੬॥**

*(ਅੰਗ ੪੮)*

**ਸਰਣਿ ਪਏ ਪ੍ਰਭ ਆਪਣੇ; ਗੁਰੁ ਹੋਆ ਕਿਰਪਾਲੁ ॥**

ਜੋ ਪ੍ਰਭੂ ਨੂੰ ਆਪਣਾ ਜਾਣ ਕਰਕੇ ਉਸਦੀ ਸ਼ਰਨ ਵਿਚ ਪਏ ਹਨ, ਉਹਨਾਂ ਤੇ ਗੁਰੂ ਸਾਹਿਬ ਕਿਰਪਾਲੂ ਹੋਏ ਹਨ।

**ਸਤਗੁਰ ਕੈ ਉਪਦੇਸਿਐ; ਬਿਨਸੇ ਸਰਬ ਜੰਜਾਲ ॥**

ਸਤਿਗੁਰਾਂ ਦੇ ਉਪਦੇਸ਼ ਕਰਕੇ ਸਾਰੇ ਮਾਇਆ ਮੋਹ ਦੇ ਜੰਜਾਲ ਨਾਸ ਹੋ ਜਾਂਦੇ ਹਨ। (ਜੰਜਾਲ) ਧੰਦੇ ਮੋਹ ਦੇ ਨਾਸ ਹੁੰਦੇ ਹਨ।

**ਅੰਦਰੁ ਲਗਾ ਰਾਮ ਨਾਮਿ; ਅੰਮ੍ਰਿਤ ਨਦਰਿ ਨਿਹਾਲੁ ॥੧॥**

ਜਿਨ੍ਹਾਂ ਦਾ ਅੰਦਰੋਂ ਮਨ ਰਾਮ ਦੇ ਨਾਮ ਵਿਚ ਲੱਗਿਆ ਹੈ। ਉਹਨਾਂ 'ਤੇ ਪਰਮੇਸ਼ਰ ਅੰਮ੍ਰਿਤ ਦੀ ਕਿਰਪਾ ਦ੍ਰਿਸ਼ਟੀ ਦੀ ਨਜ਼ਰ ਕਰਕੇ ਨਿਹਾਲ ਕਰ ਦਿੰਦੇ ਹਨ।

**ਮਨ ਮੇਰੇ; ਸਤਿਗੁਰ ਸੇਵਾ ਸਾਰੁ ॥**

ਮੇਰੇ ਮਨਾ ਸਤਿਗੁਰਾਂ ਦੀ ਸੇਵਾ ਹੀ ਸ੍ਰੇਸ਼ਟ ਹੈ ਅਤੇ ਸਾਰੀਆਂ ਕਾਮਨਾਂ ਨੂੰ ਸਾਰ ਦੇਣ ਵਾਲੀ ਭਾਵ ਪੂਰੀਆਂ ਕਰਨ ਵਾਲੀ ਹੈ।

**ਕਰੇ ਦਇਆ ਪ੍ਰਭੁ ਆਪਣੀ; ਇਕ ਨਿਮਖ ਨ ਮਨਹੁ ਵਿਸਾਰੁ ॥ ਰਹਾਉ ॥**

ਉਸ (ਪ੍ਰਭੂ) ਪਰਮੇਸ਼ਰ ਨੂੰ ਇਕ ਨਿਮਖ ਮਾਤਰ ਵੀ ਮਨ ਤੋਂ ਹੀ ਨਾ ਭੁਲਾਉਣਾ ਕਰ। (ਕਰੇ ਦਇਆ) ਤਦ ਉਹ ਆਪਣੀ ਕਿਰਪਾ ਦ੍ਰਿਸ਼ਟੀ ਕਰੇਗਾ।

**ਗੁਣ ਗੋਵਿੰਦ ਨਿਤ ਗਾਵੀਅਹਿ; ਅਵਗੁਣ ਕਟਣਹਾਰ ॥**

ਜੋ (ਗੋਵਿੰਦ) ਪ੍ਰਭੂ ਸਾਰੇ ਅਵਗੁਣਾਂ ਨੂੰ ਕੱਟਣ ਵਾਲਾ ਹੈ। ਉਸ ਪ੍ਰਭੂ ਦੇ ਗੁਣਾਂ ਨੂੰ ਨਿਤਾਪ੍ਰਤੀ ਗਾਉਣਾ ਕਰ। ਉਹ ਤੇਰੇ ਸਾਰੇ ਅਵਗੁਣ ਕੱਟ ਦੇਵੇਗਾ।

ਪ੍ਰਮਾਣ : [ਨਾਨਕ ਅਉਗੁਣ ਜੇਤੜੇ ਤੇਤੇ ਗਲੀ ਜੰਜੀਰ ॥
ਜੇ ਗੁਣ ਹੋਨਿ ਤ ਕਟੀਅਨਿ ਸੇ ਭਾਈ ਸੇ ਵੀਰ ॥] (ਅੰਗ ੫੯੫)

**ਬਿਨੁ ਹਰਿ ਨਾਮ ਨ ਸੁਖੁ ਹੋਇ; ਕਰਿ ਡਿਠੇ ਬਿਸਥਾਰ ॥**

ਵੱਡੇ ਵੱਡੇ ਸਾਧਨਾਂ ਦਾ ਵਿਸਥਾਰ ਕਰਕੇ (ਬਿਸਥਾਰੁ) ਫੈਲਾਉ ਕਰਕੇ ਦੇਖ ਲਏ ਹਨ। ਪਰ ਬਿਨਾਂ ਹਰੀ ਦੇ ਨਾਮ ਤੋਂ ਸੁੱਖ ਸਰੂਪ ਦੀ ਪ੍ਰਾਪਤੀ ਨਹੀਂ ਹੁੰਦੀ ਹੈ, ਸੁੱਖ ਵੀ ਨਹੀਂ ਹੁੰਦਾ ਹੈ।

**ਸਹਜੇ ਸਿਫਤੀ ਰਤਿਆ; ਭਵਜਲੁ ਉਤਰੇ ਪਾਰਿ ॥੨॥**

ਜਿਹੜੇ ਪੁਰਸ਼ ਸਹਿਜੇ ਹੀ ਪਰਮੇਸ਼ਰ ਦੀ ਸਿਫ਼ਤ ਵਿਚ ਭਗਤੀ ਦੁਆਰਾ ਰੰਗੇ ਹਨ। ਉਹ ਮਿਲੇ ਹਨ ਪ੍ਰਭੂ ਦੇ ਨਾਲ। ਉਹ ਭੈ-ਦਾਇਕ ਸੰਸਾਰ ਤੋਂ ਮੁਕਤੀ ਕਿਨਾਰੇ ਤੇ ਪਾਰ ਉੱਤਰ ਗਏ ਹਨ।

**ਤੀਰਥ ਵਰਤ ਲਖ ਸੰਜਮਾ; ਪਾਈਐ ਸਾਧੂ ਧੂਰਿ ॥**

ਹੁਣ ਸਾਧਨਾਂ ਦਾ ਵਿਸਥਾਰ ਦੱਸਦੇ ਹਨ। ਲੱਖਾਂ ਤੀਰਥ, ਵਰਤ ਆਦਿ ਇੰਦਰੇ ਦਮਨ, ਆਦਿਕਾਂ ਦਾ ਫਲ ਸਾਧ ਸੰਗਤ ਦੀ ਧੂੜੀ ਵਿਚੋਂ ਹੀ ਪ੍ਰਾਪਤ ਹੋ ਜਾਂਦਾ ਹੈ।

**ਲੂਕਿ ਕਮਾਵੈ ਕਿਸ ਤੇ; ਜਾ ਵੇਖੈ ਸਦਾ ਹਦੂਰਿ ॥**

ਹੇ ਜੀਵ ! ਤੂੰ (ਲੂਕਿ) ਲੁਕ ਲੁਕ ਕੇ (ਲੂਕਿ) ਛੁੱਪ ਕਰਕੇ, ਕਿਸ ਪਾਸੋਂ ਕੁਕਰਮਾਂ ਨੂੰ ਕਮਾਉਂਦਾ ਹੈ। ਜਦੋਂ ਉਹ ਪ੍ਰਭੂ ਤਾਂ (ਸਦਾ) ਸਦਾ ਹੀ (ਹਦੂਰਿ) ਸਾਹਮਣੇ ਤੇਰੇ ਨੇਤਰਾਂ ਵਿਚ ਬੈਠ ਕੇ (ਹਦੂਰਿ) ਅੰਗ ਸੰਗ ਦੇਖਦਾ ਹੈ।

ਪ੍ਰਮਾਣ : [ਅਨਿਕ ਪੜਦੇ ਮਹਿ ਕਮਾਵੈ ਵਿਕਾਰ ॥ ਖਿਨ ਮਹਿ ਪ੍ਰਗਟ ਹੋਹਿ ਸੰਸਾਰ ॥੩॥] (ਅੰਗ ੧੯੪)

**ਥਾਨ ਥਨੰਤਰਿ ਰਵਿ ਰਹਿਆ; ਪ੍ਰਭੁ ਮੇਰਾ ਭਰਪੂਰਿ ॥੩॥**

ਉਹ ਮੇਰਾ ਪਰਮੇਸ਼ਰ ਸਾਰੇ (ਭਰਪੂਰਿ) ਲਬਾ ਲਬ। ਮਕਾਨਾਂ ਤੇ ਮਕਾਨੀਆਂ ਵਿਚ ਵਿਆਪਕ ਹੋ ਰਿਹਾ ਹੈ। ਭਾਵ ਥਾਵਾਂ ਵਿਚ ਅਤੇ ਸਾਰੀਆਂ ਥਾਵਾਂ ਤੇ ਵਿਆਪਕ ਹੈ।

**ਸਚੁ ਪਾਤਿਸਾਹੀ ਅਮਰੁ ਸਚੁ; ਸਚੇ ਸਚਾ ਥਾਨੁ ॥**

ਉਸਦੀ ਸਰੂਪ ਰੂਪ (ਪਾਤਿਸਾਹੀ) ਬਾਦਸ਼ਾਹੀ ਸੱਚੀ ਹੈ। ਉਸਦਾ (ਅਮਰੁ) ਹੁਕਮ ਵੀ ਸੱਚਾ ਹੈ। ਸੱਚੇ ਪਰਮੇਸ਼ਰ ਦਾ ਸੰਗਤ ਰੂਪੀ, ਸੱਚਖੰਡ ਰੂਪ ਥਾਨ ਵੀ ਸੱਚਾ ਹੈ।

**ਸਚੀ ਕੁਦਰਤਿ ਧਾਰੀਅਨੁ; ਸਚਿ ਸਿਰਜਿਓਨੁ ਜਹਾਨੁ ॥**

ਪਰਮੇਸ਼ਰ ਨੇ ਆਪ ਹੀ ਆਪਣੀ ਚੇਤਨ ਸੱਤਾ ਰੂਪੀ ਸ਼ਕਤੀ ਨੂੰ, ਮਾਇਆ ਰੂਪ ਸ਼ਕਤੀ ਨੂੰ, ਆਪਣੇ (ਧਾਰੀਅਨੁ) ਆਸਰੇ ਧਾਰ ਕਰਕੇ ਰੱਖਿਆ ਹੈ। ਉਸ ਸੱਚੇ ਨੇ ਹੀ ਫੁਰਨੇ ਤੋਂ (ਜਹਾਨੁ) ਸੰਸਾਰ ਨੂੰ ਰਚਨਾ ਕੀਤਾ ਹੈ। ਬਿਵਰਤ ਵਾਦ ਰੂਪ ਹੋ ਕਰਕੇ।

**ਨਾਨਕ ਜਪੀਐ ਸਚੁ ਨਾਮੁ; ਹਉ ਸਦਾ ਸਦਾ ਕੁਰਬਾਨੁ ॥੪॥੧੬॥੮੬॥**

ਸਤਿਗੁਰੂ ਜੀ ਫ਼ੁਰਮਾਉਂਦੇ ਹਨ ਕਿ ਜਿਹੜੇ ਸੱਚੇ ਨਾਮ ਨੂੰ ਗੁਰਮੁਖ ਜਪਦੇ ਹਨ। ਅਸੀਂ ਉਹਨਾਂ ਤੋਂ ਸਦਾ ਹੀ ਸੈਂਕੜੇ ਵਾਰੀ ਕੁਰਬਾਨ ਜਾਂਦੇ ਹਾਂ।

## ਸਿਰੀਰਾਗੁ ਮਹਲਾ ੫ ॥

ਉਦਮੁ ਕਰਿ ਹਰਿ ਜਾਪਣਾ ਵਡਭਾਗੀ ਧਨੁ ਖਾਟਿ ॥ ਸੰਤਸੰਗਿ ਹਰਿ ਸਿਮਰਣਾ ਮਲੁ ਜਨਮ ਜਨਮ ਕੀ ਕਾਟਿ ॥੧॥ ਮਨ ਮੇਰੇ ਰਾਮ ਨਾਮੁ ਜਪਿ ਜਾਪੁ ॥ ਮਨ ਇਛੇ ਫਲ ਭੁੰਚਿ ਤੂ ਸਭੁ ਚੂਕੈ ਸੋਗੁ ਸੰਤਾਪੁ ॥ ਰਹਾਉ ॥ ਜਿਸੁ ਕਾਰਣਿ ਤਨੁ ਧਾਰਿਆ ਸੋ ਪ੍ਰਭੁ ਡਿਠਾ ਨਾਲਿ ॥ ਜਲਿ ਥਲਿ ਮਹੀਅਲਿ ਪੂਰਿਆ ਪ੍ਰਭੁ ਆਪਣੀ ਨਦਰਿ ਨਿਹਾਲਿ ॥੨॥ ਮਨੁ ਤਨੁ ਨਿਰਮਲੁ ਹੋਇਆ ਲਾਗੀ ਸਾਚੁ ਪਰੀਤਿ ॥ ਚਰਣ ਭਜੇ ਪਾਰਬ੍ਰਹਮ ਕੇ ਸਭਿ ਜਪ ਤਪ ਤਿਨ ਹੀ ਕੀਤਿ ॥੩॥ ਰਤਨ ਜਵੇਹਰ ਮਾਣਿਕਾ ਅੰਮ੍ਰਿਤੁ ਹਰਿ ਕਾ ਨਾਉ ॥ ਸੂਖ ਸਹਜ ਆਨੰਦ ਰਸ ਜਨ ਨਾਨਕ ਹਰਿ ਗੁਣ ਗਾਉ ॥੪॥੧੭॥੮੭॥

(ਅੰਗ ੪੮)

**ਉਦਮੁ ਕਰਿ ਹਰਿ ਜਾਪਣਾ; ਵਡਭਾਗੀ ਧਨੁ ਖਾਟਿ ॥**

ਹੇ ਵਡਭਾਗੀ ਸਿੱਖ! ਹਰੀ ਦੇ ਨਾਮ ਧਨ ਨੂੰ ਖੱਟਣਾ ਕਰ। ਹੋਰ ਹਉਮੈਂ ਵਧਾਉਣ ਦੇ, ਰੋਜੀ ਦੇ, ਪਾਰਟੀ ਬਾਜੀ ਦੇ, ਝਗੜਿਆਂ ਦੇ, ਅਤੇ ਪਦਾਰਥਾਂ ਦੇ ਉੱਦਮਾਂ ਨੂੰ ਛੱਡ ਕਰਕੇ। ਕੇਵਲ ਹਰੀ ਦੇ ਨਾਮ ਨੂੰ ਉੱਦਮ ਦੇ ਨਾਲ ਜਪਣਾ ਕਰ।

**ਪ੍ਰਮਾਣ :** [**ਆਹਰ ਸਭਿ ਕਰਦਾ ਫਿਰੈ ਆਹਰੁ ਇਕੁ ਨ ਹੋਇ ॥**] (ਅੰਗ ੯੬੫)

**ਪ੍ਰਸ਼ਨ :** ਨਾਮ ਧਨ ਕਿਥੋਂ ਖੱਟੀਏ ?

**ਸੰਤਸੰਗਿ ਹਰਿ ਸਿਮਰਣਾ; ਮਲੁ ਜਨਮ ਜਨਮ ਕੀ ਕਾਟਿ ॥੧॥**

**ਉੱਤਰ :** ਸੰਤਾਂ ਮਹਾਤਮਾਂ ਦੀ ਸੰਗਤ ਵਿਚੋਂ ਹਰੀ ਦਾ ਸਿਮਰਨ ਕਰਕੇ ਲਾਹਾ ਖੱਟਣਾ ਕਰ ਅਤੇ ਅਨੇਕ ਜਨਮਾਂ ਦੇ ਪਾਪਾਂ ਦੀ ਮੈਲ ਕੱਟਣਾ ਕਰ।

**ਮਨ ਮੇਰੇ; ਰਾਮ ਨਾਮੁ ਜਪਿ ਜਾਪੁ ॥**

ਹੇ ਮੇਰੇ ਮਨਾ! ਰਮੰਤੀ ਰਾਮਾਂ ਦੇ ਜਾਪ ਨੂੰ ਜਪਣਾ ਕਰ। **ਪ੍ਰਸ਼ਨ :** ਫਲ ਕੀ ਪ੍ਰਾਪਤ ਹੋਵੇਗਾ ?

**ਮਨ ਇਛੇ ਫਲ ਭੁੰਚਿ ਤੂ; ਸਭੁ ਚੂਕੈ ਸੋਗੁ ਸੰਤਾਪੁ ॥ ਰਹਾਉ ॥**

**ਉੱਤਰ :** ਤਾਂ ਤੂੰ ਮਨ ਇੱਛਤ ਸਾਰੇ ਪਦਾਰਥਾਂ ਦੇ ਭੋਗਾਂ ਨੂੰ ਭੋਗ ਲਵੇਂਗਾ ਅਤੇ ਵਿਛੋੜੇ ਦਾ ਸਾਰਾ ਸੋਗ, ਪ੍ਰਭੂ ਦੀ ਨਾ ਪ੍ਰਾਪਤੀ ਦਾ ਸੰਤਾਪ, ਨਵਿਰਤ ਹੋ ਜਾਵੇਗਾ।

**ਜਿਸੁ ਕਾਰਣਿ ਤਨੁ ਧਾਰਿਆ; ਸੋ ਪ੍ਰਭੁ ਡਿਠਾ ਨਾਲਿ ॥**

ਜਿਸ ਪਰਮੇਸ਼ਰ ਦੀ ਪ੍ਰਾਪਤੀ ਦੇ ਕਰਨ ਵਾਸਤੇ ਤੂੰ ਸਰੀਰ ਧਾਰਨ ਕੀਤਾ ਹੈ, ਉਸ ਪ੍ਰਭੂ ਨੂੰ ਅੰਗ ਸੰਗ (ਡਿਠਾ) ਦੇਖਣਾ ਕਰ ਆਪਣੇ ਨਾਲ।

**ਪ੍ਰਸ਼ਨ :** ਉਹ ਕਿੱਥੇ ਹੈ ਜੀ :

**ਜਲਿ ਥਲਿ ਮਹੀਅਲਿ ਪੂਰਿਆ; ਪ੍ਰਭੁ ਆਪਣੀ ਨਦਰਿ ਨਿਹਾਲਿ ॥੨॥**

*(੨) ਮਹੀ ਅਲਿ*

**ਉੱਤਰ :** ਉਹ ਪਰਮੇਸ਼ਰ ਜਲਾਂ ਵਿਚ, ਖ਼ੁਸ਼ਕੀ ਵਿਚ, ਪ੍ਰਿਥਵੀ ਵਿਚ, ਅਕਾਸ਼ ਵਿਚ ਲਬਾਲਬ ਵਿਆਪਕ ਹੈ।

**ਦੂਸਰਾ ਅਰਥ :** (ਜਲਿ) ਪ੍ਰੇਮੀਆਂ ਵਿਚ ਪਰੇਮ ਰੂਪ ਹੋ ਕਰਕੇ, (ਥਲਿ) ਨਾਸਤਿਕਾਂ ਵਿਚ ਪਦਾਰਥਾਂ ਦੀ ਵਿਸ਼ੇ ਇੱਛਾ ਰੂਪ ਹੋ ਕਰਕੇ, (ਮਹੀ) ਬੁੱਧੀ ਵਿਚ ਗਿਆਤ ਰੂਪ ਹੋ ਕਰਕੇ, (ਅਲਿ) ਹਿਰਦੇ ਵਿਚ ਸ਼ਰਧਾ ਰੂਪ ਹੋ ਕਰਕੇ ਫੈਲਿਆ ਹੋਇਆ ਹੈ। ਜਿਨ੍ਹਾਂ ਤੇ ਆਪਣੀ (ਨਦਰਿ) ਕਿਰਪਾ ਦ੍ਰਿਸ਼ਟੀ ਕਰਦਾ ਹੈ ਉਹਨਾਂ ਨੂੰ ਨਿਹਾਲ ਕਰ ਦਿੰਦਾ ਹੈ।

**ਮਨੁ ਤਨੁ ਨਿਰਮਲੁ ਹੋਇਆ; ਲਾਗੀ ਸਾਚੁ ਪਰੀਤਿ ॥**

ਜਿਨ੍ਹਾਂ ਦੀ ਗੁਰਾਂ ਦੁਆਰਾ ਸੱਚੇ ਨਾਮ ਵਿਚ ਪਰੀਤੀ ਲੱਗੀ ਹੈ। ਉਹਨਾਂ ਦਾ ਮਨ ਤੇ ਤਨ, ਦੋਨੋਂ ਪਾਪਾਂ ਤੋਂ ਉੱਜਲ ਹੋ ਜਾਂਦੇ ਹਨ।

**ਚਰਣ ਭਜੇ ਪਾਰਬ੍ਰਹਮ ਕੇ; ਸਭਿ ਜਪ ਤਪ ਤਿਨ ਹੀ ਕੀਤਿ ॥੩॥**

ਜਿਨ੍ਹਾਂ ਉੱਜਲ ਮਨ ਵਾਲਿਆਂ ਨੇ ਪਰਮੇਸ਼ਰ ਦੇ ਅਧਿਸਟਾਨ = ਆਸਰਾ ਰੂਪ ਚਰਨ ਸੇਵੇ ਹਨ। ਭਾਵ ਨਾਮ ਦਾ ਭਜਨ ਕੀਤਾ ਹੈ। ਉਹਨਾਂ ਨੇ ਸਾਰੇ ਜਪ ਅਤੇ ਰਾਜਸੀ, ਤਾਂਮਸੀ, ਸਾਂਤਕੀ ਤਪ ਕਰ ਲਏ ਹਨ।

**ਰਤਨ ਜਵੇਹਰ ਮਾਣਿਕਾ; ਅੰਮ੍ਰਿਤੁ ਹਰਿ ਕਾ ਨਾਉ ॥**

ਜਿਨ੍ਹਾਂ ਪਾਸ ਹਰੀ ਦਾ ਨਾਮ ਮਿਰਤੂ ਤੋਂ ਰਹਿਤ ਕਰਨ ਵਾਲਾ ਹੈ। ਉਹਨਾਂ ਪਾਸ ਸਾਰੇ ਹੀ ਰਤਨ, ਜਵਾਹਰ ਮੋਤੀ, ਮਾਣਕ ਹਨ। ਉਹਨਾਂ ਪਾਸ ਵੈਰਾਗ ਰੂਪ ਰਤਨ, ਜਵੇਹਰ ਰੂਪ ਗਿਆਨ, ਮਾਣਕ ਰੂਪ ਸਰਵਣ ਮੰਨਣ ਆਦਿਕ, ਸਾਰੇ ਸਾਧਨ ਹਨ। ਸੁਧ ਮਨ ਮੋਤੀ ਰੂਪ ਹੈ। ਜਿਨ੍ਹਾਂ ਨੇ ਹਰੀ ਦਾ ਅੰਮ੍ਰਿਤ ਨਾਮ ਗ੍ਰਹਿਣ ਕੀਤਾ ਹੈ।

**ਸੂਖ ਸਹਜ ਆਨੰਦ ਰਸ; ਜਨ ਨਾਨਕ ਹਰਿ ਗੁਣ ਗਾਉ ॥੪॥੧੭॥੮੭॥**

ਸਤਿਗੁਰੂ ਜੀ ਕਹਿੰਦੇ ਹਨ। ਕਿ ਜੋ ਭਗਤ ਜਨ ਗੁਰਮੁਖ ਹਰੀ ਦੇ ਗੁਣਾਂ ਨੂੰ ਗਾਉਂਦੇ ਹਨ। ਉਹਨਾਂ ਪਾਸ ਸਹਿਜੇ ਹੀ ਸੁਖ ਸਰੂਪ ਦਾ ਅਨੰਦ ਤੇ (ਰਸ) ਪਰੇਮ ਹੈ। ਉਹਨਾਂ ਦੇ ਹਿਰਦੇ ਵਿਚ ਵੀ ਪਰੇਮ ਹੈ। ਅਤੇ ਮਨ, ਤਨ ਵਿਚ ਸੁੱਤੇ ਹੀ ਸੁਖ ਅਨੰਦ ਹੈ।

## ਸਿਰੀਰਾਗੁ ਮਹਲਾ ੫ ॥

ਸੋਈ ਸਾਸਤੁ ਸਉਣੁ ਸੋਇ ਜਿਤੁ ਜਪੀਐ ਹਰਿ ਨਾਉ ॥ ਚਰਣ ਕਮਲ ਗੁਰਿ ਧਨੁ ਦੀਆ ਮਿਲਿਆ ਨਿਥਾਵੇ ਥਾਉ ॥ ਸਾਚੀ ਪੂੰਜੀ ਸਚੁ ਸੰਜਮੋ ਆਠ ਪਹਰ ਗੁਣ ਗਾਉ ॥ ਕਰਿ ਕਿਰਪਾ ਪ੍ਰਭੁ ਭੇਟਿਆ ਮਰਣੁ ਨ ਆਵਣੁ ਜਾਉ ॥੧॥ ਮੇਰੇ ਮਨ ਹਰਿ ਭਜੁ ਸਦਾ ਇਕ ਰੰਗਿ ॥ ਘਟ ਘਟ ਅੰਤਰਿ ਰਵਿ ਰਹਿਆ ਸਦਾ ਸਹਾਈ ਸੰਗਿ ॥ ੧॥ ਰਹਾਉ ॥ ਸੁਖਾ ਕੀ ਮਿਤਿ ਕਿਆ ਗਣੀ ਜਾ ਸਿਮਰੀ ਗੋਵਿੰਦੁ ॥ ਜਿਨ ਚਾਖਿਆ ਸੇ ਤ੍ਰਿਪਤਾਸਿਆ ਉਹ ਰਸੁ ਜਾਣੈ ਜਿੰਦੁ ॥ ਸੰਤਾ ਸੰਗਤਿ ਮਨਿ ਵਸੈ ਪ੍ਰਭੁ ਪ੍ਰੀਤਮੁ ਬਖਸਿੰਦੁ ॥ ਜਿਨਿ ਸੇਵਿਆ ਪ੍ਰਭੁ ਆਪਣਾ ਸੋਈ ਰਾਜ ਨਰਿੰਦੁ ॥੨॥ ਅਉਸਰਿ ਹਰਿ ਜਸੁ ਗੁਣ ਰਮਣ ਜਿਤੁ ਕੋਟਿ ਮਜਨ ਇਸਨਾਨੁ ॥ ਰਸਨਾ ਉਚਰੈ ਗੁਣਵਤੀ ਕੋਇ ਨ ਪੁਜੈ ਦਾਨੁ ॥ ਦ੍ਰਿਸਟਿ ਧਾਰਿ ਮਨਿ ਤਨਿ ਵਸੈ ਦਇਆਲ ਪੁਰਖੁ ਮਿਹਰਵਾਨੁ ॥ ਜੀਉ ਪਿੰਡੁ ਧਨੁ ਤਿਸ ਦਾ ਹਉ ਸਦਾ ਸਦਾ ਕੁਰਬਾਨੁ ॥੩॥ ਮਿਲਿਆ ਕਦੇ ਨ ਵਿਛੁੜੈ ਜੋ ਮੇਲਿਆ ਕਰਤਾਰਿ ॥ ਦਾਸਾ ਕੇ ਬੰਧਨ ਕਟਿਆ ਸਾਚੈ ਸਿਰਜਣਹਾਰਿ ॥ ਭੂਲਾ ਮਾਰਗਿ ਪਾਇਓਨੁ ਗੁਣ ਅਵਗੁਣ ਨ ਬੀਚਾਰਿ ॥ ਨਾਨਕ ਤਿਸੁ ਸਰਣਾਗਤੀ ਜਿ ਸਗਲ ਘਟਾ ਆਧਾਰੁ ॥੪॥੧੮॥੮੮॥

(ਅੰਗ ੪੮-੪੯)

**ਉਥਾਨਿਕਾ :** ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਪਾਸ ਇਕ ਜੋਤਸ਼ੀ ਪੰਡਿਤ ਆਇਆ ਉਸਨੇ ਬੇਨਤੀ ਕੀਤੀ ਕਿ ਹੇ ਗੁਰੂ ਜੀ ! ਤੁਸੀਂ ਸਿੱਖਾਂ ਨੂੰ ਵੀ ਜੋਤਿਸ਼ ਵਿਦਿਆ ਪੜ੍ਹਾਇਆ ਕਰੋ। ਜੋਤਿਸ਼ ਤੋਂ ਬਿਨਾਂ ਬਿਘਨਾਂ ਦਾ ਪਤਾ ਨਹੀਂ ਲੱਗਦਾ ਹੈ ਤਾਂ ਉਸ ਪੰਡਤ ਨੂੰ ਗੁਰੂ ਸਾਹਿਬ ਉਪਦੇਸ਼ ਬਖ਼ਸ਼ਿਸ਼ ਕਰਦੇ ਹਨ।

**ਸੋਈ ਸਾਸਤੁ ਸਉਣੁ ਸੋਇ; ਜਿਤੁ ਜਪੀਐ ਹਰਿ ਨਾਉ ॥**

ਹੇ ਜੋਤਸ਼ੀ ਪੰਡਿਤਾ (ਸੋਈ) ਉਹੀ ਸ਼ਾਸਤਰ ਚੰਗਾ ਹੈ ਅਤੇ ਉਹੀ (ਸਉਣੁ) ਸ਼ਗਨ ਚੰਗਾ ਹੈ। ਜਾਂ ਉਹੀ ਜੋਤਿਸ਼ ਦਾ ਸ਼ਾਸਤਰ ਚੰਗਾ ਹੈ। ਜਿਸ ਕਰਕੇ ਹਰੀ ਪਰਮੇਸ਼ਰ ਦੇ ਨਾਮ ਨੂੰ ਜਪੀਦਾ ਹੈ। **ਪ੍ਰਸ਼ਨ :** ਜੋਤਸ਼ੀ ਕਹਿੰਦਾ, ਹੇ ਸਤਿਗੁਰੂ ਜੀ ! ਸਾਡਾ ਲੋਕੀਂ ਉੱਚੀ ਥਾਂ ਬੈਠਾ ਕਰਕੇ ਸਤਿਕਾਰ ਕਰਦੇ ਹਨ ਅਤੇ ਬਹੁਤ ਧਨ ਅਰਪਣ ਕਰਦੇ ਹਨ, ਧਨ ਦੀ ਬਹੁਤ ਆਮਦਨੀ ਹੁੰਦੀ ਹੈ।

**ਚਰਣ ਕਮਲ ਗੁਰਿ ਧਨੁ ਦੀਆ; ਮਿਲਿਆ ਨਿਥਾਵੇ ਥਾਉ ॥**

**ਉੱਤਰ :** ਹੇ ਭਾਈ ਧੰਨ ਸ੍ਰੀ ਗੁਰੂ ਰਾਮਦਾਸ ਜੀ ਮਹਾਰਾਜ ਨੇ ਸਾਨੂੰ ਜੋ (ਚਰਣ) ਅਧਿਸ਼ਟਾਨ ਰੂਪ ਨਿਰਲੇਪ ਪਰਮੇਸ਼ਰ ਹੈ। ਉਸਦਾ ਪਰੇਮ ਰੂਪ ਧਨ ਦਿੱਤਾ ਹੈ। ਇਹ ਜੋ ਜੀਵ ਨਿਥਾਵੇਂ ਹਨ। ਇਹਨਾਂ ਨੂੰ ਸਰੂਪ ਰੂਪ ਪ੍ਰਭੂ ਦਾ ਉੱਚਾ ਥਾਂ ਮਿਲਿਆ ਹੈ। ਅਸਲ ਵਿਚ ਇਹ ਜੀਵ ਨਿਥਾਵਾਂ ਹੈ।

**ਪ੍ਰਮਾਣ :** **[ਥਾਨ ਬਿਹੂਨ ਉਠਿ ਉਠਿ ਫਿਰਿ ਧਾਵੈ ॥]** (ਅੰਗ ੧੦੦੫)

ਜੋ ਪ੍ਰਭੂ ਦੇ ਚਰਨਾਂ ਕਮਲਾਂ ਦਾ ਧਿਆਨ ਰੂਪ ਧਨ, ਪ੍ਰਾਪਤ ਹੋਣ ਰੂਪ ਸਭ ਤੋਂ ਵੱਡੀ ਖੱਟੀ ਪ੍ਰਾਪਤ ਹੋਈ ਹੈ। ਅਤੇ ਸਤਿਗੁਰਾਂ ਨੇ ਆਪਣੇ ਦਰ ਤੋਂ ਇਹ ਸਨਿਮਾਨ ਬਖਸ਼ਿਸ ਕੀਤਾ ਹੈ।

**ਸਾਚੀ ਪੂੰਜੀ ਸਚੁ ਸੰਜਮੋ; ਆਠ ਪਹਰ ਗੁਣ ਗਾਉ ॥**

ਉਹਨਾਂ ਦੀ ਸੱਚੀ ਸ਼ਰਧਾ ਤੇ ਨਾਮ ਰੂਪ ਪੂੰਜੀ ਹੈ। ਉਹਨਾਂ ਦੇ ਸੱਚੇ (ਸੰਜਮੋ) ਸਾਧਨ ਹਨ। ਜਿਹੜੇ ਅੱਠੇ ਪਹਿਰ ਪਰਮੇਸ਼ਰ ਦੇ ਗੁਣਾਂ ਨੂੰ ਗਾਉਂਦੇ ਹਨ।

**ਕਰਿ ਕਿਰਪਾ ਪ੍ਰਭੁ ਭੇਟਿਆ; ਮਰਣੁ ਨ ਆਵਣੁ ਜਾਉ ॥ ੧॥**

ਉਹਨਾਂ ਨੂੰ ਕ੍ਰਿਪਾ ਕਰਕੇ ਪਰਮੇਸ਼ਰ (ਭੇਟਿਆ) ਮਿਲਿਆ ਹੈ। ਤਾਂ ਉਹਨਾਂ ਦਾ ਮਰ ਕਰਕੇ ਆਉਣਾ ਜਾਨਾ ਨਹੀਂ ਹੁੰਦਾ ਹੈ।

ਪ੍ਰਮਾਣ : [**ਏਕਹਿ ਆਵਨ ਫਿਰਿ ਜੋਨਿ ਨ ਆਇਆ ॥**] (ਅੰਗ ੨੫੨)

**ਮੇਰੇ ਮਨ; ਹਰਿ ਭਜੁ ਸਦਾ ਇਕ ਰੰਗਿ ॥**

ਹੇ ਮੇਰੇ ਮਨਾ ! ਹਰੀ ਪਰਮੇਸ਼ਰ ਦਾ ਭਜਨ ਕਰਨਾ ਕਰ। (ਇਕ ਰੰਗਿ) ਇਕ ਮਨ ਹੋ ਕਰਕੇ ਪਰੇਮ ਨਾਲ। ਤਾਂ ਇਕ (ਰੰਗਿ) ਰੂਪ ਹੋ ਜਾਵੇਂਗਾ।

**ਘਟ ਘਟ ਅੰਤਰਿ ਰਵਿ ਰਹਿਆ; ਸਦਾ ਸਹਾਈ ਸੰਗਿ ॥੧॥ ਰਹਾਉ ॥**

ਉਹ ਵਾਹਿਗੁਰੂ (ਘਟ ਘਟ) ਚਾਰੇ ਖਾਣੀਆਂ ਵਿਚ ਅਤੇ ਸਮੂੰਹ ਸਰੀਰਾਂ ਵਿਚ ਇਕ ਰਸ ਵਿਆਪਕ ਹੋ ਰਿਹਾ ਹੈ। ਏਥੇ ਵੀ ਸਦਾ ਤੇਰੇ ਸਹਾਈ ਹੈ, ਪਰਲੋਕ ਦਾ ਵੀ (ਸੰਗਿ) ਸਾਥੀ ਹੈ। **ਪ੍ਰਸ਼ਨ** : ਸਿਮਰਨ ਕਰਕੇ ਸੁਖ ਵੀ ਪ੍ਰਾਪਤ ਹੋਣਗੇ।

**ਸੁਖਾ ਕੀ ਮਿਤਿ ਕਿਆ ਗਣੀ; ਜਾ ਸਿਮਰੀ ਗੋਵਿੰਦੁ ॥**

**ਉੱਤਰ** : ਹੇ ਜੀਵ ! ਜਦੋਂ ਗੋਵਿੰਦ ਨੂੰ ਸਿਮਰੇਂਗਾ ਤਾਂ ਸੁੱਖਾਂ ਦੀ ਕੀ ਮਿਣਤੀ ਹੈ। ਇਤਨੇ ਸੁਖ ਮਿਲਦੇ ਹਨ। ਭਾਵ ਬੇਅੰਤ ਸੁਖ ਪ੍ਰਾਪਤ ਹੁੰਦੇ ਹਨ।

**ਜਿਨ ਚਾਖਿਆ ਸੇ ਤ੍ਰਿਪਤਾਸਿਆ; ਉਹ ਰਸੁ ਜਾਣੈ ਜਿੰਦੁ ॥**

ਜਿਸਨੇ (ਚਾਖਿਆ) ਧਾਰਨ ਕੀਤਾ ਹੈ ਸੱਚੇ ਨਾਮ ਨੂੰ। ਉਹ ਹਰ ਤਰ੍ਹਾਂ ਕਰਕੇ ਤ੍ਰਿਪਤ ਹੋਇਆ ਹੈ। ਉਸਦੀ (ਜਿੰਦ) ਬੁੱਧੀ ਉਸ ਰਸ ਨੂੰ (ਰਸੁ) ਅਨੰਦ ਨੂੰ ਜਾਣਦੀ ਹੈ।

**ਸੰਤਾ ਸੰਗਤਿ ਮਨਿ ਵਸੈ; ਪ੍ਰਭੁ ਪ੍ਰੀਤਮੁ ਬਖਸਿੰਦੁ ॥**

ਜੋ ਸਮਰੱਥ, ਪਰਮ ਪਰੇਮ ਦਾ ਅਸਪਦ ਹੈ ਤੇ ਸਾਰੀਆਂ ਬਖ਼ਸ਼ਿਸ਼ਾਂ ਦੇਣ ਵਾਲਾ ਹੈ। ਉਹ ਸੰਤਾਂ ਦੀ ਸੰਗਤ ਕਰਕੇ ਹੀ ਮਨ ਵਿਚ ਸਾਖਿਆਤ ਹੋ ਕੇ ਵਸਦਾ ਹੈ।

**ਜਿਨਿ ਸੇਵਿਆ ਪ੍ਰਭੁ ਆਪਣਾ; ਸੋਈ ਰਾਜ ਨਰਿੰਦੁ ॥੨॥**

ਜਿਨ੍ਹਾਂ ਨੇ ਆਪਣਾ ਜਾਣ ਕਰਕੇ ਪਰਮੇਸ਼ਰ ਦਾ ਸੇਵਨ ਕੀਤਾ ਹੈ। ਉਹ ਰਾਜਿਆਂ ਦੇ (ਨਰਿੰਦੁ) ਚੱਕਰਵਰਤੀ ਰਾਜੇ ਹਨ। ਉਹੀ (ਰਾਜ) ਭੇਦਾਂ ਨੂੰ ਜਾਨਣ ਵਾਲੇ ਹਨ ਅਤੇ (ਨਰਿੰਦੁ) ਰਾਜੇ ਹਨ।

**ਅਉਸਰਿ ਹਰਿ ਜਸੁ ਗੁਣ ਰਮਣ; ਜਿਤੁ ਕੋਟਿ ਮਜਨ ਇਸਨਾਨੁ ॥**

ਜਿਸ ਵੇਲੇ (ਅਉਸਰਿ) ਜਿਸ ਟਾਈਮ, ਜਿਸ ਘੜੀ, ਹਰੀ ਪਰਮੇਸ਼ਰ ਦੇ ਗੁਣਾਂ ਦੁਆਰਾ ਉਸਦਾ ਜਸ ਉਚਾਰਿਆ ਜਾਂਦਾ ਹੈ। ਉਸ ਵੇਲੇ ਕਰੋੜਾਂ ਤੀਰਥਾਂ ਦੇ (ਮਜਨ) ਪੁਰਬ ਦੇ ਇਸ਼ਨਾਨ ਦਾ ਫਲ ਪ੍ਰਾਪਤ ਹੁੰਦਾ ਹੈ, ਨਾਮ ਨੂੰ ਉਚਾਰਨ ਨੂੰ ਵਾਲੇ ਨੂੰ।

**ਰਸਨਾ ਉਚਰੈ ਗੁਣਵਤੀ; ਕੋਇ ਨ ਪੁਜੈ ਦਾਨੁ ॥**

ਜਿਹੜੀ ਰਸਨਾ ਨਾਮ ਨੂੰ ਉਚਾਰਦੀ ਹੈ। ਉਹ ਵੀ (ਗੁਣਵਤੀ) ਗੁਣਾਂ ਵਾਲੀ ਹੋ ਜਾਂਦੀ ਹੈ।

ਪ੍ਰਮਾਣ : **[ਰਸਨਾ ਗੀਧੀ ਬੋਲਤ ਰਾਮ ॥ ਪੂਰਨ ਹੋਏ ਸਗਲੇ ਕਾਮ ॥੩॥]** (ਅੰਗ ੧੯੫)

ਨਾਮ ਦੇ ਉਚਾਰਨ ਅਤੇ ਸੁਣਨ ਦੇ ਬਰਾਬਰ ਕੋਈ ਵੀ ਦਾਨ ਨਹੀਂ ਪਹੁੰਚ ਸਕਦਾ ਹੈ।

**ਦ੍ਰਿਸਟਿ ਧਾਰਿ ਮਨਿ ਤਨਿ ਵਸੈ; ਦਇਆਲ ਪੁਰਖੁ ਮਿਹਰਵਾਨੁ ॥**

ਉਹਨਾਂ ਗੁਰਮੁਖਾਂ ਤੇ ਕਿਰਪਾ ਦ੍ਰਿਸ਼ਟੀ ਕਰਕੇ। ਮਨ ਤੇ ਤਨ ਵਿਚ ਪਰਮੇਸ਼ਰ ਸਾਖਿਆਤ ਹੋ ਕੇ ਵਸਦਾ ਹੈ। ਉਹ ਪ੍ਰਭੂ ਪਿੱਛੇ ਵੀ ਦਿਆਲੂ ਸੀ ਅੱਗੇ ਵੀ ਮਿਹਰਵਾਨ ਹੋਵੇਗਾ।

**ਜੀਉ ਪਿੰਡੁ ਧਨੁ ਤਿਸ ਦਾ; ਹਉ ਸਦਾ ਸਦਾ ਕੁਰਬਾਨੁ ॥੩॥**

ਸੂਖਮ, ਸਥੂਲ, ਸਰੀਰ ਤੇ ਧਨ ਸਭ ਉਸਦਾ ਦਿੱਤਾ ਹੋਇਆ ਹੈ। ਅਸੀਂ ਸਦਾ ਹੀ ਸੈਂਕੜੇ ਵਾਰੀ ਕੁਰਬਾਨ ਜਾਂਦੇ ਹਾਂ।

**ਮਿਲਿਆ ਕਦੇ ਨ ਵਿਛੁੜੈ; ਜੋ ਮੇਲਿਆ ਕਰਤਾਰਿ ॥**

ਮਿਲਿਆ ਹੋਇਆ ਪੁਰਸ਼ ਕਦੇ ਵੀ ਵਿਛੜਦਾ ਨਹੀਂ ਹੈ। ਜਿਸਨੂੰ ਕਰਤੇ ਪਰਮੇਸ਼ਰ ਨੇ ਆਪ ਅਭੇਦ ਕੀਤਾ ਹੈ।

**ਦਾਸਾ ਕੇ ਬੰਧਨ ਕਟਿਆ; ਸਾਚੈ ਸਿਰਜਣਹਾਰਿ ॥**

ਜੋ ਸੱਚਾ ਸ੍ਰਿਸ਼ਟੀ ਨੂੰ ਰਚਣ ਵਾਲਾ ਹੈ। ਉਸਨੇ ਆਪਣੇ ਸੇਵਕਾਂ ਦੇ ਕਰਤਾ, ਭੁਗਤਾ ਦੇ, ਹਉਮੈ ਦੇ, ਬੰਧਨ ਕੱਟ ਦਿੱਤੇ ਹਨ।

## ਸਾਖੀ—ਹਾਥੀ ਤੇ ਤੇਦੂੰਏ ਵਾਲੀ

ਜਿਵੇਂ ਕਿ ਇੱਕ ਹਾਥੀ ਜੋ ਤੰਦੂਏ ਦੇ ਜਾਲ ਵਿੱਚ ਬੁਰੀ ਤਰ੍ਹਾਂ ਫਸ ਗਿਆ ਸੀ। ਬਿਪਤ ਕਾਲ ਅਜਿਹਾ ਸਮਾਂ ਹੁੰਦਾ ਹੈ ਜਦੋਂ ਆਪਣੇ ਵੀ ਆਪਣਿਆਂ ਦਾ ਸਾਥ ਛੱਡ ਜਾਂਦੇ ਹਨ। ਇਸ ਜੰਗਲ ਦੇ ਹਾਥੀ ਜੋ ਕਦੇ ਇਸ ਹਾਥੀ ਦੇ ਹੁਕਮ ਵਿੱਚ ਰਹਿੰਦੇ ਸਨ। ਇਸ ਨੂੰ ਬਿਪਤਾ ਵਿੱਚ ਪਏ ਨੂੰ ਹੌਲੀ-ਹੌਲੀ ਸਾਰੇ ਹੀ ਤਿਆਗ ਗਏ। ਭਾਵੇਂ ਕੁਝ ਸਮਾਂ ਜੰਗਲ ਵਿਚੋਂ ਖੁਰਾਕ ਲਿਆ ਕੇ ਦਿੰਦੇ ਰਹੇ। ਪਰ ਲੜਾਈ ਲੰਮੀ ਹੁੰਦੀ ਦੇਖ ਕੇ, ਇਸ ਦੇ ਪਰਵਾਰ ਨੇ ਇਸ ਦੀ ਖੁਰਾਕ ਦੇਣ ਦੀ ਸਹਾਇਤਾ ਬੰਦ ਕਰ ਦਿੱਤੀ ਤੇ ਸੋਚਿਆ ਕਿ ਇਸਨੇ ਤਾਂ ਮਰਨਾ ਹੀ ਹੈ। ਅਸੀਂ ਕਿਉਂ ਬਿਪਤਾ ਵਿੱਚ ਪਈਏ। ਖੁਰਾਕ ਨ ਮਿਲਣ ਦੇ ਕਾਰਨ ਹਾਥੀ ਦਾ ਸਰੀਰ ਕਮਜ਼ੋਰ ਹੋ ਗਿਆ। ਜਿਸ ਕਾਰਨ ਤੰਦੂਆ ਹਾਥੀ ਤੇ ਭਾਰੂ ਪੈ ਗਿਆ। ਜਦੋਂ ਤੰਦੂਏ ਨੇ ਹਾਥੀ ਨੂੰ ਗਹਿਰੇ ਪਾਣੀ ਵਿੱਚ ਖਿੱਚਿਆ। ਹਾਥੀ ਨੇ ਹਰ ਪਾਸਿਓਂ ਆਪਣੀ ਜਾਨ ਸੰਕਟ ਵਿੱਚ ਦੇਖੀ, ਡੂੰਘੇ ਪਾਣੀ ਵਿੱਚ ਡੁੱਬਣ ਵਾਲਾ ਹੀ ਸੀ ਕਿ ਅਚਾਨਕ ਇੱਕ ਕਮਲ ਪਾਣੀ ਵਿੱਚ ਤੈਰਦਾ ਇਸ ਨੂੰ ਪ੍ਰਾਪਤ ਹੋਇਆ। ਜਿਸਨੂੰ ਸੁੰਡ ਨਾਲ ਚੁੱਕ ਕੇ ਪ੍ਰਮਾਤਮਾ ਨੂੰ ਸਹਾਇਤਾ ਲਈ ਪੁਕਾਰਿਆ ਅਤੇ ਇਸ ਨੇ ਕਮਲ ਦੀ ਭੇਟਾ ਅਰਪਣ ਕੀਤੀ। ਇਕਾਗਰ ਚਿੱਤ ਹੋ ਕੇ ਦੁਖੀ ਹਿਰਦੇ ਨਾਲ ਪ੍ਰਮਾਤਮਾ ਨੂੰ ਬੇਨਤੀ ਕੀਤੀ ਕਿ ਹੇ ਪ੍ਰਮੇਸ਼ਰ ! ਤੇਰੇ ਬਿਨਾਂ ਹੁਣ ਮੇਰਾ ਕੋਈ ਵੀ ਨਹੀਂ। ਮੇਰੀ ਬਿਪਤਾ ਦੂਰ ਕਰੋ। ਹੇ ਸ਼ਰਣ ਪਾਲਕ ਕਿਰਪਾ ਕਰੋ।

ਜਦੋਂ ਇਹ ਬੇਨਤੀ ਕੀਤੀ ਤਾਂ ਭਗਵਾਨ ਨੇ ਸੁਦਰਸ਼ਨ ਚੱਕਰ ਨਾਲ ਤੰਦੂਏ ਦੀਆਂ ਤੰਦਾਂ ਕੱਟ ਕੇ ਹਾਥੀ ਨੂੰ ਮੁਕਤ ਕੀਤਾ। ਇਹ ਜਗਾ ਪਟਨਾ ਸਾਹਿਬ ਤੋਂ ਤਿੰਨ ਕੋਹ ਪਰੇ ਹਰੀ ਹਰਿ ਛੇਤ੍ਰ ਕਰਕੇ ਗੰਗਾ ਤੇ

ਸੁਸ਼ੋਭਿਤ ਹੈ। ਇਥੇ ਕੱਤਕ ਦੀ ਪੂਰਨਮਾਸੀ ਨੂੰ ਵੱਡਾ ਭਾਰੀ ਮੇਲਾ ਲਗਦਾ ਹੈ ਅਤੇ ਬਹੁਤ ਹਾਥੀ ਵਿਕਣ ਆਉਂਦੇ ਹਨ। ਸਤਿਗੁਰੂ ਜੀ ਫੁਰਮਾਨ ਕਰਦੇ ਹਨ ਕਿ ਜਦੋਂ ਹਾਥੀ ਪ੍ਰਭੂ ਦੀ ਸ਼ਰਨ ਵਿੱਚ ਆਇਆ ਤਾਂ ਉਸ ਦੀ ਬੰਦ ਖਲਾਸੀ ਹੋਈ।

**ਭੂਲਾ ਮਾਰਗਿ ਪਾਇਓਨੁ; ਗੁਣ ਅਵਗੁਣ ਨ ਬੀਚਾਰਿ ॥**

ਉਸ ਪ੍ਰਭੂ ਨੇ ਭੁੱਲੇ ਜੀਵਾਂ ਨੂੰ ਭਾਉ ਭਗਤੀ ਦੇ, ਪਰਮਾਰਥ ਦੇ ਰਸਤੇ ਪਾਇਆ ਹੈ। ਸਾਡੇ ਵਿਚ ਗੁਣ ਤਾਂ ਕੋਈ ਹੈ ਹੀ ਨਹੀਂ ਸੀ। ਉਸਨੇ ਸਾਡੇ ਔਗੁਣਾਂ ਦੀ ਵਿਚਾਰ ਹੀ ਨਹੀਂ ਕੀਤੀ। ਉਹ ਐਸਾ ਦਿਆਲੂ ਹੈ। ਗੁਣਾਂ ਨੂੰ ਦੇ ਕੇ ਬਖ਼ਸ਼ਦਾ ਹੈ ਅਤੇ ਔਗੁਣਾਂ ਦੀ ਵਿਚਾਰ ਹੀ ਨਹੀਂ ਕਰਦਾ ਹੈ।

**ਨਾਨਕ ਤਿਸੁ ਸਰਣਾਗਤੀ; ਜਿ ਸਗਲ ਘਟਾ ਆਧਾਰੁ ॥੪॥੧੮॥੮੮॥**

ਸਤਿਗੁਰੂ ਜੀ ਕਹਿੰਦੇ ਹਨ ਕਿ ਹੇ ਭਾਈ ਤਿਸ ਪ੍ਰਭੂ ਦੀ ਸ਼ਰਨ ਨੂੰ ਪ੍ਰਾਪਤ ਹੋਣਾ ਕਰੋ। ਜਿਹੜਾ ਸਾਰੇ ਜੀਵਾਂ ਦਾ (ਆਧਾਰੁ) ਆਸਰਾ ਰੂਪ ਹੈ।

## ਸਿਰੀਰਾਗੁ ਮਹਲਾ ੫ ॥

**ਰਸਨਾ ਸਚਾ ਸਿਮਰੀਐ ਮਨੁ ਤਨੁ ਨਿਰਮਲੁ ਹੋਇ ॥ ਮਾਤ ਪਿਤਾ ਸਾਕ ਅਗਲੇ ਤਿਸੁ ਬਿਨੁ ਅਵਰੁ ਨ ਕੋਇ ॥ ਮਿਹਰ ਕਰੇ ਜੇ ਆਪਣੀ ਚਸਾ ਨ ਵਿਸਰੈ ਸੋਇ ॥੧॥ ਮਨ ਮੇਰੇ ਸਾਚਾ ਸੇਵਿ ਜਿਚਰੁ ਸਾਸੁ ॥ ਬਿਨੁ ਸਚੇ ਸਭ ਕੂੜੁ ਹੈ ਅੰਤੇ ਹੋਇ ਬਿਨਾਸੁ ॥੧॥ ਰਹਾਉ ॥ ਸਾਹਿਬੁ ਮੇਰਾ ਨਿਰਮਲਾ ਤਿਸੁ ਬਿਨੁ ਰਹਣੁ ਨ ਜਾਇ ॥ ਮੇਰੈ ਮਨਿ ਤਨਿ ਭੁਖ ਅਤਿ ਅਗਲੀ ਕੋਈ ਆਣਿ ਮਿਲਾਵੈ ਮਾਇ ॥ ਚਾਰੇ ਕੁੰਡਾ ਭਾਲੀਆ ਸਹ ਬਿਨੁ ਅਵਰੁ ਨ ਜਾਇ ॥੨॥ ਤਿਸੁ ਆਗੈ ਅਰਦਾਸਿ ਕਰਿ ਜੋ ਮੇਲੇ ਕਰਤਾਰੁ ॥ ਸਤਿਗੁਰੁ ਦਾਤਾ ਨਾਮ ਕਾ ਪੂਰਾ ਜਿਸੁ ਭੰਡਾਰੁ ॥ ਸਦਾ ਸਦਾ ਸਾਲਾਹੀਐ ਅੰਤੁ ਨ ਪਾਰਾਵਾਰੁ ॥੩॥ ਪਰਵਦਗਾਰੁ ਸਾਲਾਹੀਐ ਜਿਸ ਦੇ ਚਲਤ ਅਨੇਕ ॥ ਸਦਾ ਸਦਾ ਆਰਾਧੀਐ ਏਹਾ ਮਤਿ ਵਿਸੇਖ ॥ ਮਨਿ ਤਨਿ ਮਿਠਾ ਤਿਸੁ ਲਗੈ ਜਿਸੁ ਮਸਤਕਿ ਨਾਨਕ ਲੇਖ ॥੪॥੧੯॥੮੯॥**

*(ਅੰਗ ੪੯)*

**ਰਸਨਾ ਸਚਾ ਸਿਮਰੀਐ; ਮਨੁ ਤਨੁ ਨਿਰਮਲੁ ਹੋਇ ॥**

ਹੇ ਭਾਈ ! ਰਸਨਾ ਦੁਆਰਾ ਸੱਚੇ ਪ੍ਰਮੇਸ਼ਰ ਦਾ ਨਾਮ ਸਿਮਰਨਾ ਕਰੋ। ਫੇਰ ਤੁਹਾਡਾ ਮਨ ਅਤੇ ਤਨ ਵੀ ਪਾਪਾਂ ਦੀ ਮੈਲ ਤੋਂ ਉੱਜਲ ਹੋ ਜਾਵੇਗਾ।

**ਮਾਤ ਪਿਤਾ ਸਾਕ ਅਗਲੇ; ਤਿਸੁ ਬਿਨੁ ਅਵਰੁ ਨ ਕੋਇ ॥**

ਭਾਵੇਂ ਮਾਤਾ ਪਿਤਾ ਤੇ ਸੰਬੰਧੀ (ਅਗਲੇ) ਬਹੁਤ ਹੀ ਹਨ। ਪਰ ਅੰਤ ਦੇ ਸਮੇਂ ਤਿਸ ਪਰਮੇਸ਼ਰ ਤੋਂ ਬਿਨਾਂ ਜਮਾਂ ਤੋਂ ਛੁਡਾਉਣ ਲਈ ਦੂਜਾ ਹੋਰ ਕੋਈ ਨਹੀਂ ਹੈ।

**ਮਿਹਰ ਕਰੇ ਜੇ ਆਪਣੀ; ਚਸਾ ਨ ਵਿਸਰੈ ਸੋਇ ॥੧॥**

ਜਿਸ ਅਧਿਕਾਰੀ ਤੇ ਉਹ ਆਪਣੀ (ਮਿਹਰ) ਕਿਰਪਾ ਕਰਦਾ ਹੈ। ਉਸਨੂੰ ਇਕ ਚਸਾ ਵੀ ਉਹ ਭੁੱਲਦਾ ਨਹੀਂ ਹੈ। ਪੰਦਰਾਂ ਵਾਰੀ ਅੱਖ ਝੰਮਕੀਏ ਤਾਂ ਇਕ ਵਿਸਵਾ ਹੁੰਦਾ ਹੈ। ਪੰਦਰਾਂ ਵਿਸਵੇ ਦਾ ਚਸਾ ਹੁੰਦਾ ਹੈ। ਤੀਹ ਚਸਿਆਂ ਦਾ ਇਕ ਪਲ ਹੁੰਦਾ ਹੈ, ਸੱਠਾਂ ਪਲਾਂ ਦੀ ਇਕ ਘੜੀ ਹੁੰਦੀ ਹੈ।

**ਮਨ ਮੇਰੇ, ਸਾਚਾ ਸੇਵਿ; ਜਿਚਰੁ ਸਾਸੁ ॥**

ਹੇ ਮੇਰੇ ਮਨਾ ! ਸਚ ਸਰੂਪ ਪਰਮੇਸ਼ਰ ਦਾ ਸੇਵਨਾ ਕਰ। ਜਿਤਨਾ ਚਿਰ ਸੁਆਸ ਚਲਦੇ ਹਨ।

**ਬਿਨੁ ਸਚੇ ਸਭ ਕੂੜੁ ਹੈ ਅੰਤੇ; ਹੋਇ ਬਿਨਾਸੁ ॥੧॥ ਰਹਾਉ ॥**

ਸੱਚੇ ਨਾਮ ਤੋਂ ਬਿਨਾਂ ਸਾਰੇ ਪਦਾਰਥ (ਕੂੜ) ਝੂਠੇ ਹਨ। ਅੰਤ ਨੂੰ ਨਾਸ ਹੀ ਹੋ ਜਾਣੇ ਹਨ।

**ਸਾਹਿਬੁ ਮੇਰਾ ਨਿਰਮਲਾ; ਤਿਸੁ ਬਿਨੁ ਰਹਣੁ ਨ ਜਾਇ ॥**

ਮੇਰਾ ਮਾਲਕ ਪ੍ਰਮੇਸ਼ਰ ਸੁਆਮੀ ਮਾਇਆ ਦੀ ਮੈਲ ਤੋਂ ਰਹਿਤ ਉੱਜਲ ਹੈ। ਤਿਸ ਤੋਂ ਬਿਨਾਂ ਇਕ ਖਿਨ ਵੀ ਰਿਹਾ ਨਹੀਂ ਜਾਂਦਾ ਹੈ।

**ਮੇਰੈ ਮਨਿ ਤਨਿ ਭੁਖ ਅਤਿ ਅਗਲੀ; ਕੋਈ ਆਣਿ ਮਿਲਾਵੈ ਮਾਇ ॥**

ਹੇ ਮਾਤਾ ਰੂਪ ਸੰਤ ਜਨੋਂ ! ਮੇਰੇ ਮਨ ਅਤੇ ਸਰੀਰ ਵਿਚ ਪ੍ਰਭੂ ਪ੍ਰਾਪਤੀ ਦੇ ਮਿਲਣ ਦੀ। ਆਸਾ ਰੂਪ ਭੁੱਖ ਅਤਿਅੰਤ ਹੀ (ਅਗਲੀ) ਬਹੁਤੀ ਅਨਾਦ ਕਾਲ ਦੀ ਹੈ। ਕੋਈ ਗੁਰਾਂ ਦੀ ਸ਼ਰਨ ਵਿਚ (ਆਣਿ) ਲਿਆ ਕਰਕੇ ਮਿਲਾਉਣਾ ਕਰੇ।

**ਚਾਰੇ ਕੁੰਡਾ ਭਾਲੀਆ; ਸਹ ਬਿਨੁ ਅਵਰੁ ਨ ਜਾਇ ॥੨॥**

ਹੇ ਸਖੀ ! ਅਸੀਂ ਤਾਂ ਚਾਰੇ ਦਿਸ਼ਾਵਾਂ, ਚਾਰੇ ਖਾਣੀਆਂ, ਚਾਰੇ ਅੰਤਸ਼ਕਰਣ ਰੂਪੀ, ਕੁੰਡਾਂ ਭਾਲ ਕਰਕੇ ਦੇਖੀਆਂ ਹਨ। (ਸਹ) ਪਿਆਰੇ ਪਰਮੇਸ਼ਰ ਤੋਂ ਬਿਨਾਂ ਕੋਈ ਵੀ (ਜਾਇ) ਜਗ੍ਹਾ ਖ਼ਾਲੀ ਨਹੀਂ ਹੈ। ਭਾਵ ਸਾਰੇ ਵਿਆਪਕ ਹੈ। ਮਹਾਤਮਾ ਬਿਧੀ ਦੱਸਦੇ ਹਨ

**ਤਿਸੁ ਆਗੈ ਅਰਦਾਸਿ ਕਰਿ; ਜੋ ਮੇਲੇ ਕਰਤਾਰੁ ॥**

ਹੇ ਅਧਿਕਾਰੀ ਤਿਸ ਸਤਿਗੁਰਾਂ ਅੱਗੇ ਬੇਨਤੀ ਕਰ। ਜੋ ਕਰਤਾਰ ਪਰਮੇਸ਼ਰ ਨਾਲ ਮੇਲਣ ਵਾਲੇ ਹਨ। ਕਿਉਂਕਿ

**ਸਤਿਗੁਰੁ ਦਾਤਾ ਨਾਮ ਕਾ; ਪੂਰਾ ਜਿਸੁ ਭੰਡਾਰੁ ॥**

ਸੱਚੇ ਸਤਿਗੁਰੂ ਜੀ ਹੀ ਨਾਮ ਦੇ ਦਾਤੇ ਹਨ। ਜਿਨ੍ਹਾਂ ਦਾ ਹਿਰਦਾ ਰੂਪ ਭੰਡਾਰਾ ਨਾਮ ਦੇ ਖ਼ਜ਼ਾਨੇ ਨਾਲ ਭਰਿਆ ਹੋਇਆ ਹੈ।

**ਸਦਾ ਸਦਾ ਸਾਲਾਹੀਐ; ਅੰਤੁ ਨ ਪਾਰਾਵਾਰੁ ॥੩॥**

ਸਦਾ ਹੀ ਮਨ ਬਾਣੀ ਕਰਕੇ ਗੁਰਾਂ ਦੀ ਸਿਫ਼ਤ ਕਰੀਏ। ਜਿਨ੍ਹਾਂ ਦਾ ਇਸ ਲੋਕ ਪਰਲੋਕ ਕਰਕੇ ਵੀ ਅੰਤ ਅਤੇ ਪਾਰਾਵਾਰ ਨਹੀਂ ਪਾਇਆ ਜਾਂਦਾ ਹੈ।

**ਪਰਵਦ-ਗਾਰੁ ਸਾਲਾਹੀਐ; ਜਿਸ ਦੇ ਚਲਤ ਅਨੇਕ ॥**

ਜੋ ਸਾਰਿਆਂ ਨੂੰ (ਪਰਵਦਗਾਰ) ਪਾਲਣ ਵਾਲਾ ਹੈ। ਉਸਨੂੰ ਸਦਾ ਹੀ ਸਲਾਹੁਣਾ ਕਰੀਏ। ਜਿਸਦੇ ਅਨੇਕਾਂ (ਚਲਤ) ਕੌਤਕ ਹਨ।

ਪ੍ਰਮਾਣ : **[ਛਿਨ ਮਹਿ ਰਾਉ ਰੰਕ ਕਉ ਕਰਈ ਰਾਉ ਰੰਕ ਕਰਿ ਡਾਰੇ ॥]** (ਅੰਗ ੫੩੭)

**ਸਦਾ ਸਦਾ ਆਰਾਧੀਐ; ਏਹਾ ਮਤਿ ਵਿਸੇਖ ॥**

ਜਿਹੜਾ ਸਦਾ ਤਿੰਨੇ ਕਾਲ ਹੈ ਉਸ ਨੂੰ ਆਰਾਧਣਾ ਹੈ। ਇਹੋ (ਮਤਿ) ਮਤੀ = ਬੁੱਧੀ ਵਿਸ਼ੇਸ਼ ਕਰਕੇ ਵੱਡੀ ਹੈ। ਭਾਵ ਨਾਮ ਦਾ ਆਰਾਧਣ ਕਰਨ ਵਾਲੀ ਬੁੱਧੀ ਵੱਡੀ ਹੈ।

**ਮਨਿ ਤਨਿ ਮਿਠਾ ਤਿਸੁ ਲਗੈ; ਜਿਸੁ ਮਸਤਕਿ ਨਾਨਕ ਲੇਖ ॥੪॥੧੯॥੮੯॥**

ਸਤਿਗੁਰੂ ਜੀ ਕਹਿੰਦੇ ਹਨ ਕਿ ਜਿਸਦੇ ਮੱਥੇ ਦੇ ਸ੍ਰੇਸ਼ਟ ਲੇਖ ਹਨ। ਉਸਨੂੰ ਹੀ ਮਨ ਕਰਕੇ ਤੇ ਸਰੀਰ ਕਰਕੇ ਪਰਮੇਸ਼ਰ ਦਾ ਨਾਮ ਪਿਆਰਾ ਤੇ ਮਿੱਠਾ ਲੱਗਦਾ ਹੈ।

## ਸਿਰੀਰਾਗੁ ਮਹਲਾ ੫ ॥

ਸੰਤ ਜਨਹੁ ਮਿਲਿ ਭਾਈਹੋ ਸਚਾ ਨਾਮੁ ਸਮਾਲਿ ॥ ਤੋਸਾ ਬੰਧਹੁ ਜੀਅ ਕਾ ਐਥੈ ਓਥੈ ਨਾਲਿ ॥ ਗੁਰ ਪੂਰੇ ਤੇ ਪਾਈਐ ਅਪਣੀ ਨਦਰਿ ਨਿਹਾਲਿ ॥ ਕਰਮਿ ਪਰਾਪਤਿ ਤਿਸੁ ਹੋਵੈ ਜਿਸ ਨੋ ਹੋਇ ਦਇਆਲੁ ॥੧॥ ਮੇਰੇ ਮਨ ਗੁਰ ਜੇਵਡੁ ਅਵਰੁ ਨ ਕੋਇ ॥ ਦੂਜਾ ਥਾਉ ਨ ਕੋ ਸੁਝੈ ਗੁਰ ਮੇਲੇ ਸਚੁ ਸੋਇ ॥੧॥ ਰਹਾਉ ॥ ਸਗਲ ਪਦਾਰਥ ਤਿਸੁ ਮਿਲੇ ਜਿਨਿ ਗੁਰੁ ਡਿਠਾ ਜਾਇ ॥ ਗੁਰ ਚਰਣੀ ਜਿਨ ਮਨੁ ਲਗਾ ਸੇ ਵਡਭਾਗੀ ਮਾਇ ॥ ਗੁਰੁ ਦਾਤਾ ਸਮਰਥੁ ਗੁਰੁ ਗੁਰੁ ਸਭ ਮਹਿ ਰਹਿਆ ਸਮਾਇ ॥ ਗੁਰੁ ਪਰਮੇਸਰੁ ਪਾਰਬ੍ਰਹਮੁ ਗੁਰੁ ਡੁਬਦਾ ਲਏ ਤਰਾਇ ॥੨॥ ਕਿਤੁ ਮੁਖਿ ਗੁਰੁ ਸਾਲਾਹੀਐ ਕਰਣ ਕਾਰਣ ਸਮਰਥੁ ॥ ਸੇ ਮਥੇ ਨਿਹਚਲ ਰਹੇ ਜਿਨ ਗੁਰਿ ਧਾਰਿਆ ਹਥੁ ॥ ਗੁਰਿ ਅੰਮ੍ਰਿਤ ਨਾਮੁ ਪੀਆਲਿਆ ਜਨਮ ਮਰਨ ਕਾ ਪਥੁ ॥ ਗੁਰੁ ਪਰਮੇਸਰੁ ਸੇਵਿਆ ਭੈ ਭੰਜਨੁ ਦੁਖ ਲਥੁ ॥੩॥ ਸਤਿਗੁਰੁ ਗਹਿਰ ਗਭੀਰੁ ਹੈ ਸੁਖ ਸਾਗਰੁ ਅਘਖੰਡੁ ॥ ਜਿਨਿ ਗੁਰੁ ਸੇਵਿਆ ਆਪਣਾ ਜਮਦੂਤ ਨ ਲਾਗੈ ਡੰਡੁ ॥ ਗੁਰ ਨਾਲਿ ਤੁਲਿ ਨ ਲਗਈ ਖੋਜਿ ਡਿਠਾ ਬ੍ਰਹਮੰਡੁ ॥ ਨਾਮੁ ਨਿਧਾਨੁ ਸਤਿਗੁਰਿ ਦੀਆ ਸੁਖੁ ਨਾਨਕ ਮਨ ਮਹਿ ਮੰਡੁ ॥੪॥੨੦॥੯੦॥

*(ਅੰਗ ੪੯)*

**ਸੰਤ ਜਨਹੁ ਮਿਲਿ ਭਾਈਹੋ; ਸਚਾ ਨਾਮੁ ਸਮਾਲਿ ॥**

ਹੇ ਸੰਤ ਜਨੋਂ ! (ਭਾਈਹੋ) ਭਰਾਵੋ ਮਿਲ ਕਰਕੇ ਸੰਗਤ ਵਿਚ ਨਾਮ ਨੂੰ ਯਾਦ ਕਰਨਾ ਕਰੋ।

**ਤੋਸਾ ਬੰਧਹੁ ਜੀਅ ਕਾ; ਐਥੈ ਓਥੈ ਨਾਲਿ ॥**

ਇਹ ਆਪਣੇ ਜੀਵ ਲਈ, ਸੂਖ਼ਮ ਦੇਹ ਲਈ (ਤੋਸਾ) ਖ਼ਰਚ ਬੰਨ੍ਹਣਾ ਕਰੋ। ਅੰਤਸ਼ਕਰਣ ਰੂਪੀ ਪੱਲੇ ਵਿਚ ਸੱਚੇ ਨਾਮ ਦਾ। ਜਿਹੜਾ ਕਿ ਇਥੇ ਲੋਕ ਤੇ ਪਰਲੋਕ ਵਿਚ ਤੁਹਾਡੇ ਨਾਲ ਜਾਵੇਗਾ। (ਤੋਸਾ) ਚੂਰੀ ਵੀ ਹੁੰਦੀ ਹੈ। ਜਿਸ ਵਿਚ ਆਟਾ, ਘਿਉ ਤੇ ਖੰਡ ਇਕੋ ਜਿਹੇ ਪਾਏ ਹੋਣ। ਭਗਤੀ ਰੂਪ ਖੰਡ, ਪਰੇਮ ਰੂਪ ਮੈਦਾ, ਗਿਆਨ ਰੂਪ ਘਿਉ, ਸੰਤੋਖ ਨੂੰ ਨਾਲ ਮੇਲ ਕੇ, ਨਾਮ ਰੂਪੀ ਤੋਸਾ ਬਣਾਓ।

**ਗੁਰ ਪੂਰੇ ਤੇ ਪਾਈਐ; ਅਪਣੀ ਨਦਰਿ ਨਿਹਾਲਿ ॥**

ਨਾਮ ਦੀ ਦਾਤ ਪੂਰਨ ਗੁਰਾਂ ਤੋਂ ਪਾਈਦੀ ਹੈ। ਜਿਨ੍ਹਾਂ ਤੇ ਗੁਰੂ ਸਾਹਿਬ ਆਪਣੀ ਕ੍ਰਿਪਾ ਦ੍ਰਿਸ਼ਟੀ ਕਰਦੇ ਹਨ। ਉਹਨਾਂ ਨੂੰ ਨਿਹਾਲ ਕਰ ਦਿੱਤਾ ਹੈ।

**ਕਰਮਿ ਪਰਾਪਤਿ, ਤਿਸੁ ਹੋਵੈ; ਜਿਸ ਨੋ ਹੋਇ ਦਇਆਲੁ ॥੧॥**

ਜਿਨ੍ਹਾਂ ਤੇ ਸਤਿਗੁਰੂ ਜੀ ਦਇਆਲੂ ਹੋਣ। ਉਹਨਾਂ ਦੇ ਕਰਮਾਂ ਵਿਚ ਨਾਮ ਰੂਪੀ ਵਸਤੂ ਦੀ ਉਹਨਾਂ ਨੂੰ ਪ੍ਰਾਪਤੀ ਹੁੰਦੀ ਹੈ।

**ਮੇਰੇ ਮਨ; ਗੁਰ ਜੇਵਡੁ ਅਵਰੁ ਨ ਕੋਇ ॥**

ਹੇ ਮੇਰੇ ਮਨਾ ! ਸਤਿਗੁਰੂ ਜਿਤਨਾ ਵੱਡਾ ਹੋਰ ਕੋਈ ਨਹੀਂ ਹੈ।

**ਦੂਜਾ ਥਾਉ ਨ ਕੋ ਸੁਝੈ; ਗੁਰ ਮੇਲੇ ਸਚੁ ਸੋਇ ॥੧॥ ਰਹਾਉ ॥**

ਗੁਰਾਂ ਦੀ ਸ਼ਰਨ ਤੋਂ ਬਿਨਾਂ ਸਾਨੂੰ ਹੋਰ ਦੂਸਰਾ ਥਾਂ ਕੋਈ ਵੀ ਨਹੀਂ ਸੁੱਝਦਾ ਹੈ। ਸਿਰਫ਼ ਗੁਰੂ ਜੀ ਹੀ ਉਸ ਸੱਚੇ ਪਰਮੇਸ਼ਰ ਨਾਲ ਮੇਲਣ ਵਾਲੇ ਹਨ।

**ਸਗਲ ਪਦਾਰਥ ਤਿਸੁ ਮਿਲੇ; ਜਿਨਿ ਗੁਰੁ ਡਿਠਾ ਜਾਇ ॥**

ਗੁਰਾਂ ਦੇ ਦਰਸ਼ਨ ਕਰਨ ਦਾ ਐਸਾ ਫਲ ਹੈ ਕਿ ਜਿਨ੍ਹਾਂ ਨੇ ਸੰਗਤ ਵਿਚ ਜਾ ਕਰਕੇ ਸਤਿਗੁਰਾਂ ਦੇ ਕੇਵਲ (ਡਿਠਾ) ਦਰਸ਼ਨ ਹੀ ਕਰ ਲਏ ਹਨ। ਤਿਨ੍ਹਾਂ ਨੂੰ ਸਾਰੇ ਪਦਾਰਥ ਪ੍ਰਾਪਤ ਹੋ ਜਾਂਦੇ ਹਨ।

**ਗੁਰ ਚਰਣੀ ਜਿਨ ਮਨੁ ਲਗਾ; ਸੇ ਵਡਭਾਗੀ ਮਾਇ ॥**

ਹੇ ਮੇਰੇ (ਮਾਇ) ਮਾਤਾ ਪਿਤਾ ਰੂਪ ਸੰਤ ਜਨੋਂ ਉਹ ਤਿੰਨਾਂ ਲੋਕਾਂ ਵਿਚ ਵੱਡੇ ਭਾਗਾਂ ਵਾਲੇ ਹਨ। ਜਿਨ੍ਹਾਂ ਦਾ ਮਨ ਗੁਰੂ ਜੀ ਦੇ ਚਰਨਾਂ ਵਿਚ ਜੁੜਿਆ ਹੋਇਆ ਹੈ।

**ਗੁਰੁ ਦਾਤਾ ਸਮਰਥੁ ਗੁਰੁ; ਗੁਰੁ ਸਭ ਮਹਿ ਰਹਿਆ ਸਮਾਇ ॥**

ਗੁਰੂ ਸਾਹਿਬ ਗਿਆਨ ਦੇ ਦਾਤੇ ਹਨ, ਸਰਬ ਸ਼ਕਤੀਮਾਨ ਹਨ, ਐਸੇ ਗੁਰੂ ਜੀ ਪਰਮੇਸ਼ਰ ਰੂਪ ਹੋ ਕਰਕੇ ਸਾਰਿਆਂ ਵਿਚ ਸਮਾ ਰਹੇ ਹਨ ਅਤੇ ਸਭ ਸੰਸਾਰ ਵਿਚ ਅਭੇਦ ਵੀ ਹਨ।

**ਗੁਰੁ ਪਰਮੇਸਰੁ ਪਾਰਬ੍ਰਹਮੁ; ਗੁਰੁ, ਡੁਬਦਾ ਲਏ ਤਰਾਇ ॥੨॥**

ਗੁਰੂ ਜੀ ਪਰਮੇਸ਼ਰ ਰੂਪ ਹਨ ਅਤੇ ਪਾਰਬ੍ਰਹਮ ਗੁਰੂ ਰੂਪ ਹੈ। ਗੁਰੂ ਸਾਹਿਬ ਡੁੱਬਦੇ ਹੋਇ ਸਿੱਖ ਨੂੰ ਸੰਸਾਰ ਸਮੁੰਦਰ ਵਿਚ ਨਾਮ ਰੂਪੀ ਜਹਾਜ਼ ਦੇ ਕੇ ਤਾਰ ਲੈਂਦੇ ਹਨ।

**ਕਿਤੁ ਮੁਖਿ ਗੁਰੁ ਸਾਲਾਹੀਐ; ਕਰਣ ਕਾਰਣ ਸਮਰਥੁ ॥**

ਕਿਹੜੇ ਮੁਖ ਕਰਕੇ ਗੁਰਾਂ ਦੀ ਸਿਫ਼ਤ ਕਰੀਏ। ਭਾਵ ਸਾਡਾ ਮੂੰਹ ਤੁੱਛ ਹੈ। ਗੁਰਾਂ ਦੀ ਮਹਿਮਾ ਬੇਅੰਤ ਹੈ। ਸਾਰੇ ਕਾਰਣਾਂ ਨੂੰ ਕਰਨ ਵਾਸਤੇ ਗੁਰੂ ਸਾਹਿਬ ਸਮਰੱਥ ਹਨ।

**ਸੇ ਮਥੇ ਨਿਹਚਲ ਰਹੇ; ਜਿਨ ਗੁਰਿ ਧਾਰਿਆ ਹਥੁ ॥**

ਜਿਨ੍ਹਾਂ ਅਧਿਕਾਰੀਆਂ ਦੇ ਸਿਰ ਉੱਤੇ ਗੁਰੂ ਜੀ ਨੇ ਕਿਰਪਾ ਦਾ ਹੱਥ ਰੱਖਿਆ ਹੈ। ਉਹ ਅੰਤਸ਼ਕਰਣ ਰੂਪ ਮੱਥੇ ਅਚੱਲ ਰਹੇ ਹਨ। ਭਾਵ ਉਹਨਾਂ ਦਾ ਮਨ ਅਚੱਲ ਰਹਿੰਦਾ ਹੈ। ਵਿਸ਼ਿਆਂ ਵਿਚ ਡੋਲਦਾ ਨਹੀਂ ਹੈ।

**ਗੁਰਿ ਅੰਮ੍ਰਿਤ ਨਾਮੁ ਪੀਆਲਿਆ; ਜਨਮ ਮਰਨ ਕਾ ਪਥੁ ॥**

ਜਨਮ ਮਰਨ ਤੋਂ ਜੋ (ਪਥੁ) ਪਰਹੇਜ਼ ਦੇਣ ਵਾਲਾ ਹੈ। ਭਾਵ ਜਨਮ ਮਰਨ ਨੂੰ ਰੋਕਣ ਵਾਲਾ ਹੈ। ਜਨਮ ਮਰਨ ਦੇ (ਪਥੁ) ਰਸਤੇ ਨੂੰ ਰੋਕਣ ਵਾਲਾ ਹੈ। ਉਹ ਐਸਾ ਨਾਮ ਅੰਮ੍ਰਿਤ ਗੁਰਾਂ ਨੇ ਪਿਆਇਆ ਹੈ।

**ਦੂਸਰਾ ਅਰਥ :** (ਪਥੁ) = ਪਾਰਥ : ਅਰਜਨ ਦੀ ਜੰਗ ਵਿਚ ਜਿਵੇਂ ਭਗਵਾਨ ਕ੍ਰਿਸ਼ਨ ਜੀ ਨੇ ਸਹਾਇਤਾ ਕੀਤੀ ਸੀ। ਐਸੇ ਹੀ ਨਾਮ ਅੰਮ੍ਰਿਤ ਰੂਪ ਕ੍ਰਿਸ਼ਨ, ਜੀਵ ਰੂਪ ਅਰਜਨ ਦੀ, ਜਨਮ ਮਰਨ ਰੂਪ ਕੌਰਵਾਂ ਤੋ ਰੱਖਿਆ ਕਰਨ ਵਾਲਾ ਹੈ। ਉਹ ਨਾਮ ਅੰਮ੍ਰਿਤ ਗੁਰਾਂ ਨੇ ਪਿਆਲਿਆ ਹੈ।

**ਗੁਰੁ ਪਰਮੇਸਰੁ ਸੇਵਿਆ; ਭੈ ਭੰਜਨੁ ਦੁਖ ਲਥੁ ॥੩॥**

ਜਿਨ੍ਹਾਂ ਨੇ ਅਕਾਲ ਪੁਰਖ ਦਾ ਸਰੂਪ ਗੁਰੂ ਜੀ ਦਾ ਸੇਵਨ ਕੀਤਾ ਹੈ। ਉਹਨਾਂ ਦੇ ਸੱਤ ਪ੍ਰਕਾਰ ਦੇ ਭੈ ਵੀ ਨਿਵਿਰਤ ਹੋ ਗਏ ਹਨ। (ਭੰਜਨੁ) ਭੰਨੇ ਗਏ ਹਨ ਅਤੇ ਜਨਮ ਮਰਨ ਦਾ ਭੈ ਵੀ ਤੇ ਜੂਨਾਂ ਦੇ ਦੁੱਖ ਵੀ

(ਲਭੁ) ਲਹਿ ਗਏ ਹਨ।

**ਸਤਿਗੁਰੁ ਗਹਿਰ ਗਭੀਰੁ ਹੈ; ਸੁਖ ਸਾਗਰੁ ਅਘ ਖੰਡੁ ॥**

ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਡੂੰਘੇ ਤੋਂ ਡੂੰਘੇ ਹਨ। (ਗੰਭੀਰੁ) ਨਿਰਹੱਲ ਹਨ। ਜਾਂ (ਗਹਿਰ ਗਭੀਰੁ) ਅਤੁੱਲ ਅਸਪਰਸ਼ ਹਨ। ਸੁਖਾਂ ਦੇ ਸਮੁੰਦਰ ਹਨ। ਪਾਪਾਂ ਨੂੰ ਕੱਟਣ ਵਾਲੇ ਹਨ।

**ਜਿਨਿ ਗੁਰੁ ਸੇਵਿਆ ਆਪਣਾ; ਜਮਦੂਤ ਨ ਲਾਗੈ ਡੰਡੁ ॥**

ਜਿਨ੍ਹਾਂ ਨੇ ਗੁਰੂ ਸਾਹਿਬ ਨੂੰ ਆਪਣਾ ਜਾਣ ਕਰਕੇ ਸੇਵਿਆ ਹੈ। ਉਹਨਾਂ ਨੂੰ ਜਮ ਦੇ ਦੂਤਾਂ ਦਾ, ਧਰਮਰਾਜੇ ਦੇ ਦੂਤਾਂ ਜਮਾਂ ਦਾ ਡੰਡ ਨਹੀਂ ਲੱਗਦਾ ਹੈ।

## ਸਾਖੀ—ਬਲਦੀ ਚਿਖ਼ਾ ਵਾਲੇ ਪਾਪੀ ਤੇ ਠੱਗਾਂ ਦੀ

ਸਤਿਗੁਰੂ ਨਾਨਕ ਸਾਹਿਬ ਜੀ ਇੱਕ ਨਗਰ ਵਿਚ ਗਏ ਜਿਸ ਵਿਚ ਸਾਰੇ ਠੱਗ ਹੀ ਵਸਦੇ ਸਨ। ਜੋ ਕੋਈ ਪ੍ਰਦੇਸੀ ਆਉਂਦਾ ਉਸ ਨੂੰ ਮਾਰ ਕੇ ਧਨ ਖੋਹ ਲੈਂਦੇ ਸਨ। ਉਨ੍ਹਾਂ ਨੂੰ ਸੁਮੱਤਿ ਦੇਣ ਵਾਸਤੇ ਹਜ਼ੂਰ ਨੇ ਅਸਚਰਜ ਕੌਤਕ ਰਚਿਆ ਭਾਈ ਬਾਲਾ ਜੀ ਨੂੰ ਜਰੀ ਦੇ ਸੁੰਦਰ ਬਸਤ੍ਰ ਪਹਿਰਾਏ ਮਿਰਾਸੀ ਭਾਈ ਮਰਦਾਨਾ ਜੀ ਹੈ ਹੀ ਸਨ। ਹਜ਼ੂਰ ਦਾ ਨੂਰਾਨੀ ਚਿਹਰਾ, ਭਾਗਾਂ ਭਰਿਆ ਮਸਤਕ ਡਲ੍ਹਕ ਰਿਹਾ ਸੀ ਅਤੇ ਨਵੇਂ ਸੁੰਦਰ ਕੀਮਤੀ ਬਸਤ੍ਰ ਪਹਿਨੇ ਹੋਏ ਸਨ। ਜਿਵੇਂ ਕੋਈ ਸ਼ਾਹੂਕਾਰ ਆਪਣੇ ਪੁੱਤ੍ਰ ਦਾ ਮੁਕਲਾਵਾ ਲੈਣ ਜਾ ਰਿਹਾ ਹੋਵੇ। ਉਸ ਪਿੰਡ ਦੇ ਚੌਧਰੀ ਦੇ ਘਰ ਪ੍ਰਵੇਸ਼ ਹੋਏ, ਉਹ ਵੇਖ ਕੇ ਬੜਾ ਪ੍ਰਸੰਨ ਹੋਇਆ। ਅੰਦਰੋਂ ਠੱਗੀ ਤੇ ਉਪਰੋਂ ਮਿੱਠੀਆਂ ਮਿੱਠੀਆਂ ਗੱਲਾਂ ਕਰਨ ਲੱਗਾ [ਫਰੀਦਾ ਕੰਨਿ ਮੁਸਲਾ ਸੂਫੁ ਗਲਿ ਦਿਲਿ ਕਾਤੀ ਗੁੜੁ ਵਾਤਿ ॥ ਬਾਹਰਿ ਦਿਸੈ ਚਾਨਣਾ ਦਿਲਿ ਅੰਧਿਆਰੀ ਰਾਤਿ ॥੫੦॥] (ਅੰਗ ੧੩੮੦)

ਬਾਕੀ ਦੇ ਠੱਗ ਵੀ ਵੇਖ ਕੇ ਆਏ ਤੇ ਕਹਿਣ ਲੱਗੇ ਇਨ੍ਹਾਂ ਦੇ ਮਸਤਕ ਦੀ ਜੋਤ ਬੜੀ ਜਗਦੀ ਹੈ ਇਨ੍ਹਾਂ ਪਾਸੋਂ ਬਹੁਤ ਧਨ ਪ੍ਰਾਪਤ ਹੋਵੇਗਾ। ਤੇ ਚੌਧਰੀ ਨੂੰ ਕਿਹਾ ਰਾਤ ਨੂੰ ਇਨ੍ਹਾਂ ਨੂੰ ਮਾਰ ਕੇ ਧਨ ਪ੍ਰਾਪਤ ਕਰ ਲਵੀਂ, ਅਸੀਂ ਤੇਰੇ ਪਾਸੋਂ ਹਿੱਸਾ ਵੰਡਾ ਲਵਾਂਗੇ ਜਿਵੇਂ ਤੂੰ ਸਾਡੇ ਪਾਸੋਂ ਵੰਡਾਉਂਦਾ ਰਿਹਾ ਹੈਂ। ਇਉਂ ਕਹਿ ਕੇ ਆਪੋ ਆਪਣੇ ਘਰੀਂ ਜਾ ਕੇ ਖਾ ਪੀ ਕੇ ਸੌਂ ਗਏ। ਹਜ਼ੂਰ ਸੱਚੇ ਪਾਤਸ਼ਾਹ ਜੀ ਅੰਮ੍ਰਿਤ ਵੇਲੇ ਜਾਗੇ ਇਸ਼ਨਾਨ ਕਰਕੇ ਨਿੱਤਨੇਮ ਕਰਨ ਤੋਂ ਉਪਰੰਤ ਸੂਰਜ ਚੜ੍ਹੇ ਤੋਂ ਅੱਗੇ ਚਲ ਪਏ, ਘਰ ਵਾਲੇ ਸਾਰੇ ਸੁੱਤੇ ਹੀ ਰਹਿ ਗਏ। ਹਜ਼ੂਰ ਜਦੋਂ ਕੁਝ ਮੀਲ ਦੂਰ ਚਲੇ ਗਏ ਤਾਂ ਦੂਸਰੇ ਠੱਗਾਂ ਨੇ ਆ ਕੇ ਚੌਧਰੀ ਨੂੰ ਜਗਾਇਆ ਤੇ ਧਨ ਮੰਗਣ ਲੱਗੇ। ਉਹ ਹੈਰਾਨ ਹੋ ਕੇ ਕਹਿਣ ਲੱਗਾ ਮੈਂ ਤਾਂ ਸੁੱਤਾ ਹੀ ਰਹਿ ਗਿਆ, ਪਤਾ ਨਹੀਂ ਲੱਗਾ ਕਿਧਰ ਚਲੇ ਗਏ ? ਦੂਸਰੇ ਇਸ ਦਾ ਕਿਹਾ ਨਾ ਮੰਨਣ ਸਗੋਂ ਝਗੜਾ ਕਰਨ ਲੱਗੇ ਕਿ ਤੇਰੇ ਹੱਥ ਬਹੁਤਾ ਧਨ ਲੱਗਾ ਹੈ, ਤੂੰ ਲਾਲਚ ਕਰਕੇ ਲੁਕਾ ਲਿਆ ਹੈ, ਭਾਵੇਂ ਕਿਵੇਂ ਕਰ ਤੇਰੇ ਪਾਸ ਧਨ ਨਹੀਂ ਛੱਡਾਂਗੇ। ਇਸ ਨੇ ਛੁਟਕਾਰਾ ਪਾਉਣ ਲਈ ਆਪਣੇ ਪ੍ਰਵਾਰ ਦੀ ਸਹੁੰ ਖਾਧੀ ਤਾਂ ਸਾਰਿਆਂ ਨੇ ਸੱਚ ਮੰਨਿਆ। ਸਾਰੇ ਮਿਲ ਕੇ ਸੋਚਣ ਲੱਗੇ ਕਿ ਉਹ ਕਿਧਰ ਚਲੇ ਗਏ ਹਨ। ਪਿੰਡ ਤੋਂ ਬਾਹਰ ਨਿਕਲ ਕੇ ਸਤਿਗੁਰੂ ਜੀ ਦੇ ਚਰਨ-ਕਵਲਾਂ ਦੀ ਪੈੜ ਵੇਖੀ ਤਾਂ ਚਾਰ ਜੁਆਨ ਆਦਮੀ ਹੱਥਾਂ ਵਿਚ ਸ਼ਸਤ੍ਰ ਲੈ ਕੇ ਪਿਛੇ ਦੌੜੇ। ਹਜ਼ੂਰ ਰਸਤੇ ਵਿਚ ਹੌਲੀ ਹੌਲੀ ਤੁਰਦੇ ਹੋਏ ਪਿੱਛੇ ਮੁੜ ਮੁੜ ਨਗਰ ਵੱਲ ਵੇਖਦੇ ਜਾ ਰਹੇ ਸਨ। ਭਾਈ ਮਰਦਾਨੇ ਨੇ ਪੁਛਿਆ ਹਜ਼ੂਰ ! ਆਪ ਪਿਛੇ ਕੀ ਵੇਖਦੇ ਹੋ ? ਸਤਿਗੁਰੂ ਜੀ ਨੇ ਕਿਹਾ ਮਰਦਾਨਿਆਂ ! ਇਸ ਪਿੰਡ ਦੇ ਲੋਕਾਂ ਨਾਲ ਵੀ ਕੁਝ ਕੰਮ ਹੈ। ਇੰਨੇ ਨੂੰ ਉਹ ਚਾਰੇ ਹੀ ਠੱਗ ਸ਼ਸਤ੍ਰ ਲੈ ਕੇ ਨੇੜੇ ਆ ਪਹੁੰਚੇ ਤੇ ਇਕ ਨੇ ਉੱਚੀ ਹਾਕ ਮਾਰ ਕੇ ਕਿਹਾ ਕਿ ਕਿਧਰ ਚਲੇ ਹੋ ਠਹਿਰ ਜਾਉ ? ਸਾਡਾ ਘਰ

ਚੁਰਾ ਕੇ ਲੈ ਆਏ ਹੋ, ਸਾਰਾ ਧਨ ਸਾਨੂੰ ਦੇ ਦਿਉ ਨਹੀਂ ਤਾਂ ਅਸੀਂ ਤੁਹਾਨੂੰ ਜਿਉਂਦੇ ਨਹੀਂ ਛੱਡਣਾ। ਇਹ ਸੁਣ ਕੇ ਭਾਈ ਮਰਦਾਨਾ ਜੀ ਘਬਰਾ ਗਏ। ਕਿਹਾ ਮਹਾਰਾਜ ਜੀ ! ਇਨ੍ਹਾਂ ਨੂੰ ਉਡੀਕਦੇ ਸੀ, ਹੁਣ ਇਨ੍ਹਾਂ ਤੋਂ ਕਿਵੇਂ ਬਚਾਂਗੇ ? ਹਜ਼ੂਰ ਨੇ ਕਿਹਾ ਭਾਈ ਬਾਲਾ ਮਰਦਾਨਾ ਜੀ ! ਵਾਹਿਗੁਰੂ ਵਾਹਿਗੁਰੂ ਕਹੋ, ਕਰਤਾਰ ਭਲੀ ਕਰੇਗਾ। ਇਤਨੇ ਨੂੰ ਠੱਗ ਪਾਸ ਆ ਗਏ। ਸਤਿਗੁਰੂ ਜੀ ਨੇ ਪੁੱਛਿਆ ਕੀ ਕਾਰਨ ਹੈ, ਤੁਸੀਂ ਸ਼ਸਤ੍ਰ ਲੈ ਕੇ ਸਾਡੇ ਮਗਰ ਦੌੜੇ ਆਏ ਹੋ ? ਇਕ ਨੇ ਕਿਹਾ ਸਾਰਾ ਧਨ ਦੇ ਦਿਉ, ਰਾਤ ਤੇ ਤੁਸੀਂ ਬਚ ਗਏ ਪਰ ਹੁਣ ਨਹੀਂ ਛੱਡਾਂਗੇ। ਸਾਡੀ ਇਹੀ ਰੀਤੀ ਹੈ ਕਿ ਧਨ ਖੋਹ ਲੈਂਦੇ ਹਾਂ ਤੇ ਮਾਰ ਦਿੰਦੇ ਹਾਂ। ਜੇ ਜਿਉਂਦੇ ਛੱਡੀਏ ਤਾਂ ਹੋ ਸਕਦਾ ਹੈ ਕਿ ਫਰਿਆਦ ਆਦਿਕ ਕਰਨ। ਇਸ ਲਈ ਮਰਨ ਲਈ ਵੀ ਤਿਆਰ ਹੋਵੋ। ਹਜ਼ੂਰ ਨੇ ਕਿਹਾ ਜੇ ਸਾਨੂੰ ਮਾਰਨਾ ਹੈ ਤਾਂ ਸਾਡੇ ਸਰੀਰਾਂ ਦਾ ਸਸਕਾਰ ਜ਼ਰੂਰ ਕਰ ਦੇਇਉ, ਕਿਤੇ ਐਵੇਂ ਨਾ ਸੁੱਟ ਜਾਇਉ।

ਇਹ ਸੁਣ ਕੇ ਦਰਸ਼ਨ ਕਰਕੇ ਠੱਗਾਂ ਦੇ ਮਨ ਵਿਚ ਕੁਛਕ ਦਯਾ ਆਈ। ਆਪਸ ਵਿਚ ਕਹਿਣ ਲੱਗੇ ਇਨ੍ਹਾਂ ਦੀ ਗੱਲ ਮੰਨ ਲਉ। ਇਉਂ ਕਹਿ ਕੇ ਸਤਿਗੁਰਾਂ ਤੋਂ ਪੁਛਿਆ ਕਿ ਤੁਹਾਡੇ ਸਰੀਰਾਂ ਦਾ ਸਸਕਾਰ ਕਿਵੇਂ ਕਰਾਂਗੇ ? ਅੱਗ ਤਾਂ ਨੇੜੇ ਕਿਤੇ ਦਿਸਦੀ ਨਹੀਂ ? ਤਾਂ ਉਸ ਵੇਲੇ ਦੂਰ ਬਲ ਰਹੀ ਇਕ ਪਾਪੀ ਦੀ ਚਿਖ਼ਾ ਵਲ ਹਜ਼ੂਰ ਦੀ ਨਿਗਾਹ ਪਈ, ਉਸ ਵੱਲ ਇਸ਼ਾਰਾ ਕਰ ਕੇ ਕਿਹਾ ਕਿ ਉਥੋਂ ਅੱਗ ਲੈ ਆਉ। ਤਾਂ ਦੋ ਅੱਗ ਲੈਣ ਚਲੇ ਗਏ ਅਤੇ ਦੋ ਸ਼ਸਤ੍ਰ ਪਕੜ ਕੇ ਸਾਵਧਾਨ ਹੋ ਕੇ ਪਹਿਰੇ ਤੇ ਖੜੇ ਹੋ ਗਏ। ਚਿਖਾ ਵਲ ਜਾਂਦਿਆਂ ਰਸਤੇ ਵਿਚ ਵੇਖਿਆ ਕਿ ਭਿਆਨਕ ਰੂਪ ਵਾਲੇ, ਇਕ ਆਦਮੀ ਨੂੰ ਕੁੱਟ ਰਹੇ ਹਨ ਜੋ ਬੰਨ੍ਹਿਆ ਹੋਇਆ ਹੈ। ਉਨ੍ਹਾਂ ਤੋਂ ਡਰਦੇ ਹੋਏ ਛੁਪ ਕੇ ਲੰਘੇ ਅਤੇ ਚਿਖ਼ਾ 'ਚੋਂ ਅੱਗ ਲੈ ਕੇ ਜਦੋਂ ਵਾਪਸ ਮੁੜੇ ਤਾ ਵੇਖਿਆ ਕਿ ਉਹੀ ਆਦਮੀ ਪਾਲਕੀ ਤੇ ਚੜ੍ਹਿਆ ਹੋਇਆ ਸੁਖ ਅਰਾਮ ਸਹਿਤ ਜਾ ਰਿਹਾ ਹੈ। ਇਹ ਵੇਖ ਕੇ ਬੜੇ ਹੈਰਾਨ ਹੋਏ। ਡਰਦਿਆਂ ਡਰਦਿਆਂ ਨੇ ਨੇੜੇ ਹੋ ਕੇ ਪੁੱਛਿਆ, ਸੁਖ-ਪਾਲਕੀ ਉਪਰ ਕੌਣ ਜਾ ਰਿਹਾ ਹੈ ? ਪਹਿਲਾਂ ਇਸ ਨੂੰ ਜਮਦੂਤ ਦੁਖ ਦੇ ਰਹੇ ਸਨ ਹੁਣ ਇਹ ਅਰਾਮ ਸਹਿਤ ਜਾ ਰਿਹਾ ਹੈ? ਗਣਾਂ ਨੇ ਕਿਹਾ ਇਹ ਬੜਾ ਪਾਪੀ ਸੀ ਦੁਖ ਦੇਣ ਜੋਗ ਸੀ, ਪਰ ਹੁਣ ਇਸ ਤੇ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਕਿਰਪਾ ਭਰੀ ਨਿਗਾਹ ਪੈ ਗਈ ਹੈ ਇਸ ਕਰਕੇ ਇਸਦੀ ਆਤਮਾ ਹੁਣ ਪਵਿੱਤਰ ਹੋ ਗਈ ਹੈ। ਇਸ ਲਈ ਅਸੀ ਇਹ ਨੂੰ ਲੈਣ ਵਾਸਤੇ ਆਏ ਹਾਂ।

.ਜਿਹੜੇ ਬੰਦੇ ਅੱਗ ਲੈਣ ਵਾਸਤੇ ਗਏ ਸੀ, ਉਹਨਾਂ ਪੁੱਛਿਆ ਕਿ ਕੌਣ ਹੈ ਗੁਰੂ ਨਾਨਕ ਸਾਹਿਬ? ਤਾਂ ਉਹਨਾਂ ਪਵਿੱਤਰ ਰੂਹਾਂ ਨੇ ਜਵਾਬ ਦਿੱਤਾ ਕਿ ਜਿਹਨਾਂ ਨੂੰ ਤੁਸੀਂ ਮਾਰਨ ਵਾਸਤੇ ਆਏ ਹੋ ਤੇ ਜਿੰਨ੍ਹਾਂ ਵਾਸਤੇ ਅੱਗ ਲੈਣ ਆਏ ਹੋ, ਉਹੀ ਹੈ ਗੁਰੂ ਨਾਨਕ ਨਿਰੰਕਾਰੀ ਜੋਤ। ਉਹਨਾਂ ਦੀ ਦ੍ਰਿਸ਼ਟੀ ਇਸ ਪਾਪ-ਆਤਮਾ 'ਤੇ ਪੈ ਗਈ ਹੈ। ਇਸ ਲਈ ਇਸਦੇ ਸਾਰੇ ਪਾਪ ਖ਼ਤਮ ਹੋ ਗਏ ਨੇ, ਨਹੀਂ ਤੇ ਇਹ ਤਾਂ ਬਹੁਤ ਵੱਡਾ ਪਾਪੀ ਮਨੁੱਖ ਸੀ। ਇਸ ਲਈ ਜਮਦੂਤ ਇਸ ਨੂੰ ਲੈਣ ਵਾਸਤੇ ਆਏ ਨੇ।

ਇਹ ਸਭ ਗੱਲਾਂ ਸੁਣ ਕੇ ਉਹ ਸੋਚੀ ਪੈ ਗਏ ਤੇ ਆਪਣੇ ਮਨ ਵਿਚ ਹੀ ਸੋਚਣ ਲੱਗ ਪਏ ਕਿ ਉਹ ਗੁਰੂ ਨਾਨਕ ਨਿਰੰਕਾਰ ਦੀ ਜੋਤ ਹੈ। ਭੱਜ ਕੇ ਵਾਪਿਸ ਉਸੇ ਹੀ ਜਗ੍ਹਾ 'ਤੇ ਪਹੁੰਚੇ ਤੇ ਗੁਰੂ ਜੀ ਦੇ ਚਰਨਾਂ 'ਤੇ ਡਿੱਗ ਪਏ ਅਤੇ ਕਹਿਣ ਲੱਗੇ ਕਿ ਸਾਨੂੰ ਬਖ਼ਸ਼ ਦੇਵੋ ਅਤੇ ਜਿਹੜੇ ਨਾਲ ਦੇ ਦੋਵੇਂ ਸਾਥੀ ਸਨ, ਉਹਨਾਂ ਨੂੰ ਵੀ ਇਹ ਸਾਰੀ ਗੱਲ ਸੁਣਾਈ। ਆਖ਼ਿਰ ਬੇਨਤੀ ਕਰਕੇ ਗੁਰੂ ਜੀ ਨੂੰ ਦੁਬਾਰਾ ਆਪਣੇ ਪਿੰਡ ਵਿੱਚ ਲੈ ਗਏ। ਇਹ ਸਾਰੀ ਹੱਡ-ਬੀਤੀ ਉਹਨਾਂ ਬਾਕੀ ਦੇ ਪਿੰਡ-ਵਾਸੀਆਂ ਨੂੰ ਵੀ ਸੁਣਾਈ। ਸਾਰੀ ਗੱਲ ਸੁਣ ਕੇ ਬਾਕੀ ਦੇ ਵੀ ਲੋਕ ਗੁਰੂ ਜੀ ਦੇ ਚਰਣੀਂ ਪੈ ਗਏ 'ਤੇ ਕਹਿਣ ਲੱਗੇ ਕਿ ਸਾਨੂੰ ਵੀ ਬਖ਼ਸ਼ ਲਵੋ। ਫਿਰ ਗੁਰੂ ਜੀ ਨੇ ਉਨ੍ਹਾਂ ਤੋਂ ਸਾਰੀ 'ਪਾਪ ਦੀ ਕਮਾਈ ਦਾ ਤਿਆਗ ਕਰਾ ਕੇ ਉਸ ਨਗਰ ਵਿਚ ਇਕ ਧਰਮਸ਼ਾਲਾ ਬਣਵਾਈ। ਅਤੇ ਉਹਨਾਂ ਦਾ ਉਧਾਰ ਕੀਤਾ।

**ਗੁਰ ਨਾਲਿ ਤੁਲਿ ਨ ਲਗਈ; ਖੋਜਿ ਡਿਠਾ ਬ੍ਰਹਮੰਡੁ ॥**

ਸਾਰੇ ਬ੍ਰਹਮੰਡ ਨੂੰ ਖੋਜ ਕਰਕੇ ਦੇਖ ਲਿਆ ਹੈ। ਪਰ ਸਤਿਗੁਰਾਂ ਦੇ ਬਰਾਬਰ ਕਿਸੇ ਦੀ ਵੀ ਤੁਲਨਾ ਨਹੀਂ ਦਿੱਤੀ ਜਾਂਦੀ ਹੈ। ਭਾਵ ਸਤਿਗੁਰਾਂ ਦੇ ਬਰਾਬਰ ਹੋਰ ਕੋਈ ਨਹੀਂ ਲਾਇਆ ਜਾਂਦਾ ਸਭ ਨਿਊਨ = ਨੀਵੇਂ ਹਨ।

ਪ੍ਰਮਾਣ : [**ਗੁਰ ਜੈਸਾ ਨਾਹੀ ਕੋ ਦੇਵ ॥ ਜਿਸੁ ਮਸਤਕਿ ਭਾਗੁ ਸੁ ਲਾਗਾ ਸੇਵ ॥੧॥ ਰਹਾਉ ॥**] (ਅੰਗ ੧੧੪੨)

ਪ੍ਰਮਾਣ : [**ਕਾਹੂ ਪਹਿ ਰਾਜੁ ਕਾਹੂ ਪਹਿ ਸੁਰਗਾ ਕੋਟਿ ਮਧੇ ਮੁਕਤਿ ਕਹਉ ॥**] (ਅੰਗ ੧੩੨੨)

**ਨਾਮੁ ਨਿਧਾਨੁ ਸਤਿਗੁਰਿ ਦੀਆ; ਸੁਖੁ ਨਾਨਕ ਮਨ ਮਹਿ ਮੰਡੁ ॥੪॥੨੦॥੯੦॥**

ਸਤਿਗੁਰੂ ਜੀ ਕਹਿੰਦੇ ਹਨ ਕਿ ਹੇ ਸਿੱਖ ! ਤੈਨੂੰ ਨਾਮ ਦਾ ਖਜ਼ਾਨਾ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਦਿੱਤਾ ਹੈ। ਤੂੰ ਸੁਖ ਸਰੂਪ ਨੂੰ ਆਪਣੇ ਮਨ ਵਿਚ, ਸਜਾਉਣਾ ਕਰ।

**ਦੂਸਰਾ ਅਰਥ :** ਜਿਨ੍ਹਾਂ ਨੂੰ ਗੁਰਾਂ ਨੇ ਨਾਮ ਦਾ ਖ਼ਜ਼ਾਨਾ ਦਿੱਤਾ ਹੈ। ਉਹਨਾਂ ਨੇ ਸੁਖ ਸਰੂਪ ਨੂੰ ਮਨ ਵਿਚ ਕੀਤਾ ਹੈ। (ਮੰਡੁ) ਧਾਰਨ ਕੀਤਾ ਹੈ ਸੁਖ ਸਰੂਪ ਨੂੰ।

ਸਿਰੀਰਾਗੁ ਮਹਲਾ ੫ ॥
ਮਿਠਾ ਕਰਿ ਕੈ ਖਾਇਆ ਕਉੜਾ ਉਪਜਿਆ ਸਾਦੁ ॥ ਭਾਈ ਮੀਤ ਸੁਰਿਦ ਕੀਏ ਬਿਖਿਆ ਰਚਿਆ ਬਾਦੁ ॥ ਜਾਂਦੇ ਬਿਲਮ ਨ ਹੋਵਈ ਵਿਣੁ ਨਾਵੈ ਬਿਸਮਾਦੁ ॥੧॥ ਮੇਰੇ ਮਨ ਸਤਗੁਰ ਕੀ ਸੇਵਾ ਲਾਗੁ ॥ ਜੋ ਦੀਸੈ ਸੋ ਵਿਣਸਣਾ ਮਨ ਕੀ ਮਤਿ ਤਿਆਗੁ ॥੧॥ ਰਹਾਉ ॥ ਜਿਉ ਕੂਕਰੁ ਹਰਕਾਇਆ ਧਾਵੈ ਦਹ ਦਿਸ ਜਾਇ ॥ ਲੋਭੀ ਜੰਤੁ ਨ ਜਾਣਈ ਭਖੁ ਅਭਖੁ ਸਭ ਖਾਇ ॥ ਕਾਮ ਕ੍ਰੋਧ ਮਦਿ ਬਿਆਪਿਆ ਫਿਰਿ ਫਿਰਿ ਜੋਨੀ ਪਾਇ ॥੨॥ ਮਾਇਆ ਜਾਲੁ ਪਸਾਰਿਆ ਭੀਤਰਿ ਚੋਗ ਬਣਾਇ ॥ ਤ੍ਰਿਸਨਾ ਪੰਖੀ ਫਾਸਿਆ ਨਿਕਸੁ ਨ ਪਾਏ ਮਾਇ ॥ ਜਿਨਿ ਕੀਤਾ ਤਿਸਹਿ ਨ ਜਾਣਈ ਫਿਰਿ ਫਿਰਿ ਆਵੈ ਜਾਇ ॥੩॥ ਅਨਿਕ ਪ੍ਰਕਾਰੀ ਮੋਹਿਆ ਬਹੁ ਬਿਧਿ ਇਹੁ ਸੰਸਾਰੁ ॥ ਜਿਸ ਨੋ ਰਖੈ ਸੋ ਰਹੈ ਸੰਮ੍ਰਿਥੁ ਪੁਰਖੁ ਅਪਾਰੁ ॥ ਹਰਿ ਜਨ ਹਰਿ ਲਿਵ ਉਧਰੇ ਨਾਨਕ ਸਦ ਬਲਿਹਾਰੁ ॥੪॥੨੧॥੯੧॥

*(ਅੰਗ ੫੦)*

ਮਿਠਾ ਕਰਿ ਕੈ ਖਾਇਆ; ਕਉੜਾ ਉਪਜਿਆ ਸਾਦੁ ॥

ਜਿਹੜੇ ਪੁਰਸ਼ਾਂ ਨੇ ਮਿੱਠੇ ਤੇਲੀਏ = ਜ਼ਹਿਰ ਨੂੰ ਮਿੱਠਾ ਕਰਕੇ ਖਾਧਾ ਹੈ। ਪਿੱਛੋਂ ਉਸਦਾ ਸੁਆਦ ਕੌੜਾ ਹੁੰਦਾ ਹੈ। ਮਿੱਠਾ ਤੇਲੀਆ ਜ਼ਹਿਰ ਹੁੰਦਾ ਹੈ। ਐਸੇ ਹੀ ਜਿਨ੍ਹਾਂ ਨੇ ਪਦਾਰਥਾਂ ਨੂੰ ਸੁਖਦਾਇਕ ਮੰਨ ਕਰਕੇ, ਵਿਸ਼ਿਆਂ ਨੂੰ ਮਿੱਠਾ ਮੰਨ ਕੇ ਖਾਧਾ ਹੈ। ਉਹਨਾਂ ਨੂੰ ਅੰਤ ਸਮੇਂ ਫਿੱਕਾ ਹੀ ਸੁਆਦ ਆਉਂਦਾ ਹੈ। ਪਦਾਰਥ ਅਤੇ ਵਿਸ਼ੇ, ਰੋਗਾਂ ਤੇ ਨਰਕਾਂ ਦੇ, ਕਾਰਨ ਹੁੰਦੇ ਹਨ।

## ਸਾਖੀ—ਦੁਨੀ ਚੰਦ ਦਾ ਪਿਤਾ ਬਘਿਆੜ ਬਣਿਆ

ਦੁਨੀ ਚੰਦ ਨਾਮੀ ਇਕ ਖੱਤ੍ਰੀ ਲਾਹੌਰ ਦਾ ਰਹਿਣ ਵਾਲਾ ਵੱਡਾ ਧਨਾਢ ਤੇ ਸ਼ਾਹੂਕਾਰ ਸੀ। ਇਕ ਵਾਰੀ ਉਸ ਨੇ ਸਰਾਧਾਂ ਦੇ ਦਿਨਾਂ ਵਿਚ ਅਸ਼ਟਮੀ ਥਿਤ ਆਪਣੇ ਪਿਤਾ ਦਾ ਸਰਾਧ ਜਾਣ ਕੇ ਬੜਾ ਭਾਰਾ ਯੱਗ ਕੀਤਾ ਤੇ ਪੂੜੇ ਪੂੜੀਆਂ ਕਰ ਕੇ ਆਏ ਗਏ ਭਿੱਖਕ ਸੰਤ ਸਾਧ ਬ੍ਰਾਹਮਣ ਨੂੰ ਪ੍ਰਸ਼ਾਦ ਛਕਾਇਆ ਤੇ ਬੜਾ ਭਾਰਾ ਬ੍ਰਾਹਮਣਾਂ ਦਾ ਇਕੱਠ ਕਰ ਕੇ ਖੀਰ ਪੂਰੀ ਨਾਲ ਤ੍ਰਿਪਤਾਇਆ ਤੇ ਰੁਪਯਾ ਰੁਪਯਾ ਦਖਣਾਂ ਦੇ ਕੇ ਵਿਦਾ ਕੀਤੇ। ਸੋ ਉਸੀ ਸਮੇਂ ਮਹਾਰਾਜ ਸ੍ਰੀ ਗੁਰੂ ਨਾਨਕ ਦੇਵ ਜੀ ਵੀ ਉਥੇ ਆਣ ਪਹੁੰਚੇ ਤਾਂ ਉਸ ਸਿੱਖ ਨੇ ਪ੍ਰਸ਼ਾਦ ਲਿਆ ਕੇ ਅੱਗੇ ਧਰਿਆ ਤੇ ਮਹਾਰਾਜ ਜੀ ਨੂੰ ਛਕਾਇਆ। ਉਸ ਦਾ ਭਲਾ ਕਰਨ ਵਾਸਤੇ ਸ੍ਰੀ ਗੁਰੂ ਜੀ ਨੇ ਬਚਨ ਕੀਤਾ ਕਿ ਹੇ ਭਾਈ ਸਿੱਖਾ, ਅੱਜ ਕੀ ਸੀ ਜੋ ਤੂੰ ਭੋਜਨ ਪ੍ਰਸ਼ਾਦ ਛਕਾਇਆ ਹੈ ? ਤਾਂ ਦੁਨੀ ਚੰਦ ਨੇ ਕਿਹਾ ਕਿ ਹੇ ਭਗਵਾਨ, ਅੱਜ ਮੇਰੇ ਪਿਤਾ ਦਾ ਸਰਾਧ ਸੀ, ਸੋ ਉਨ੍ਹਾਂ ਦੇ ਨਿਮਿੱਤ ਅੱਜ ਭੋਜਨ ਛਕਾਇਆ ਹੈ। ਮਹਾਰਾਜ ਬੋਲੇ ਕਿ ਭਾਈ ਸਿੱਖਾਂ, ਤੇਰੇ ਪਿਤਾ ਨੂੰ ਤਾਂ ਪ੍ਰਸ਼ਾਦ ਰੰਚਕ ਮਾਤ੍ ਵੀ ਨਹੀਂ ਪਹੁੰਚਾ, ਉਸ ਨੂੰ ਭੁੱਖੇ ਨੂੰ ਅੱਜ ਚਾਰ ਦਿਹਾੜੇ ਬੀਤ ਚੁੱਕੇ ਹਨ, ਕੁਝ ਖਾਣ-ਪੀਣ ਨੂੰ ਨਹੀਂ ਮਿਲਿਆ। ਤੁਹਾਡਾ ਸਰਾਧ ਕਰਵਾਇਆ ਸਭ ਨਿਸਫਲ ਰਿਹਾ ਜੋ ਤੇਰਾ ਪਿਤਾ ਹੀ ਭੁੱਖਾ ਰਿਹਾ। ਦੁਨੀ ਚੰਦ ਨੇ ਕਿਹਾ ਕਿ ਮਹਾਰਾਜ ਜੀ, ਮੈਨੂੰ ਕਿਵੇਂ ਪ੍ਰਤੀਤ ਆਵੇ ? ਤਾਂ ਗੁਰੂ ਸਾਹਿਬ ਜੀ ਨੇ ਬਚਨ ਕੀਤਾ ਕਿ ਉਹ ਫਲਾਨੀ ਝਾੜੀ ਵਿਚ ਬਘਿਆੜ ਦਾ ਰੂਪ ਧਾਰੇ ਹੋਏ ਲੁਕ ਕੇ ਬੈਠਾ ਹੈ। ਸੋ ਤੂੰ ਉਸ ਲਈ ਪ੍ਰਸ਼ਾਦ ਤਿਆਰ ਕਰ ਕੇ ਲੈ ਜਾਹ ਤੇ ਨਿਸੰਗ ਹੋ ਕੇ ਉਸ ਦੇ ਅੱਗੇ ਜਾ ਰੱਖੀਂ, ਉਹ ਖਾ

ਲਵੇਗਾ ਤੇ ਸੰਤੁਸ਼ਟ ਹੋ ਜਾਵੇਗਾ। ਤਾਂ ਦੁਨੀ ਚੰਦ ਨੇ ਉਵੇਂ ਹੀ ਕੀਤਾ ਅਤੇ ਪ੍ਰਸ਼ਾਦ ਪਰੋਸ ਕੇ ਅੱਗੇ ਜਾ ਧਰਿਆ। ਉਸ ਦੇ ਪਿਤਾ ਨੇ ਖਾਧਾ ਤੇ ਮਹਾਰਾਜ ਜੀ ਦੇ ਪ੍ਰਤਾਪ ਕਰਕੇ ਦੇਵ ਦੇਹੀ ਪਾਈ ਅਤੇ ਤ੍ਰਿਪਤ ਹੋ ਕਰ ਕਹਿਣ ਲੱਗਾ ਕਿ ਹੇ ਪੁੱਤ੍ਰ, ਤੂੰ ਵੱਡੇ ਭਾਗਾਂ ਵਾਲਾ ਹੈਂ, ਤੇਰੇ ਘਰ ਸ੍ਰੀ ਗੁਰੂ ਨਾਨਕ ਦੇਵ ਜੀ ਆਏ ਹਨ ; ਉਨ੍ਹਾਂ ਦਾ ਦਰਸ਼ਨ ਤੂੰ ਕੀਤਾ ਹੈ ਤੇ ਤੇਰਾ ਮੈਂ ਅੱਜ ਕੀਤਾ ਹੈ, ਇਸ ਕਰਕੇ ਮੇਰੀ ਜੂਨ ਛੁੱਟ ਗਈ ਹੈ ਤੇ ਮੈਂ ਪ੍ਰਸੰਨ ਹੋਇਆ ਤਾਂ ਦੁਨੀਚੰਦ ਨੇ ਪੁੱਛਿਆ ਤਿਾ ਜੀ ਤੁਸੀਂ ਇਹ ਨਖਿੱਧ ਜੂਨ ਕਿਉਂ ਪਾਈ ਤਾਂ ਦੁਨੀਚੰਦ ਦੀ ਰੂਹ ਨੇ ਦੱਸਿਆ ਕਿ ਪੁੱਤਰ ਜਦੋਂ ਮੈਂ ਮਰਨ ਲੱਗਿਆ ਸੀ ਤਾਂ ਆਪਣੇ ਗੁਆਂਢ ਵਿਚ ਮੱਛੀ ਭੁੰਨਣ ਦੀ ਮੈਨੂੰ ਬੋ ਆਈ ਤੇ ਮੇਰਾ ਮਨ ਮਾਸ ਖਾਣ ਨੂੰ ਲਲਚਾਇਆ। ਐਨ੍ਹ ਉਸੇ ਵਕਤ ਮੇਰੇ ਪ੍ਰਾਣ ਛੁੱਟ ਗਏ। ਤਾਂ ਮੈਨੂੰ ਮਰਨ ਸਮੇਂ ਜੋ ਖਿਆਲ ਆਇਆ ਉਸੇ ਕਰਕੇ ਮੈਨੂੰ ਇਹ ਨਖਿੱਧ ਜੂਨ ਮਿਲੀ। ਪਰ ਸਤਿਗੁਰਾਂ ਦੇ ਸੀਤ ਪ੍ਰਸ਼ਾਦਿ ਛੱਕਣ ਕਰਕੇ ਮੈਂ ਹੁਣ ਮੁਕਤ ਹੋ ਗਿਆ ਹਾਂ।

ਪ੍ਰਮਾਣ : **[ਜਿਤੁ ਲਾਗੋ ਮਨੁ ਬਾਸਨਾ ਅੰਤਿ ਸਾਈ ਪ੍ਰਗਟਾਨੀ ॥੬॥]** (ਅੰਗ ੨੪੨)

**ਭਾਈ ਮੀਤ ਸੁਰਿਦ ਕੀਏ; ਬਿਖਿਆ ਰਚਿਆ ਬਾਦੁ ॥**

ਭਰਾ, ਮਿੱਤਰ, (ਸੁਰਿਦ) ਸਖੇ, ਸਾਰੇ (ਸੁਰਿਦ) ਪਿਆਰੇ ਮੰਨੀ ਬੈਠਾ ਹੈ। (ਬਿਖਿਆ) ਮਾਇਆ ਦੇ (ਬਾਦ) ਝਗੜਿਆਂ ਵਿਚ (ਰਚਿਆ) ਲੱਗਾ ਰਹਿੰਦਾ ਹੈ। **ਭਾਵ** : ਭਰਾ, ਮਿੱਤਰ ਤੇ ਕਈਆਂ ਨੂੰ (ਸੁਹਿਰਦ) ਬਣਾਉਣਾ ਕੀਤੇ ਹਨ ਇਸ ਜੀਵ ਨੇ। **ਅਥਵਾ** : ਵਿਹੁ ਰੂਪ ਵਿਸ਼ਿਆਂ ਵਿਚ (ਬਾਦੁ) ਵਿਅਰਥ ਹੀ ਲੱਗਾ ਰਹਿੰਦਾ ਹੈ।

**ਜਾਂਦੇ ਬਿਲਮ ਨ ਹੋਵਈ; ਵਿਣੁ ਨਾਵੈ ਬਿਸਮਾਦੁ ॥੧॥**

ਜਦੋਂ ਉਮਰ ਪੂਰੀ ਹੋ ਗਈ ਤਾਂ ਇਸ ਜੀਵ ਨੂੰ ਜਾਂਦਿਆਂ (ਬਿਲਮ) ਦੇਰ ਨਹੀਂ ਲੱਗਣੀ ਹੈ। ਹੇ ਜੀਵ! ਤੈਨੂੰ ਬਿਨਾਂ ਨਾਮ ਜਪਣ ਤੋਂ ਆਖ਼ਿਰ ਨੂੰ (ਬਿਸਮਾਦੁ) ਹੈਰਾਨ ਹੋਣਾ ਪਵੇਗਾ। ਮਾਇਆ ਤਿਆਗਣ ਵੇਲੇ ਵੀ ਤੈਨੂੰ ਹੈਰਾਨੀ ਹੋਵੇਗੀ। **ਅਥਵਾ** : ਬਿਨਾਂ ਨਾਮ ਤੋਂ (ਬਿਸਮਾਦੁ) (ਮਾ) ਮਾਇਆ (ਬਿਸ) ਜ਼ਹਿਰ ਲੱਗੇਗੀ।

**ਮੇਰੇ ਮਨ; ਸਤਗੁਰ ਕੀ ਸੇਵਾ ਲਾਗੁ ॥**

ਹੇ ਮੇਰੇ ਪਿਆਰੇ ਮਨਾ! ਸਤਿਗੁਰਾਂ ਦੀ ਸੇਵਾ ਵਿਚ ਲਗਣਾ ਕਰ।

**ਜੋ ਦੀਸੈ ਸੋ ਵਿਣਸਣਾ; ਮਨ ਕੀ ਮਤਿ ਤਿਆਗੁ ॥੧॥ ਰਹਾਉ ॥**

ਜੋ ਵੀ ਦਿਸਣ ਵਾਲਾ ਸੰਸਾਰ ਦਾ ਪਸਾਰਾ ਹੈ। ਉਹ ਸਾਰਾ ਨਾਸ ਹੋ ਜਾਣਾ ਹੈ। ਇਸ ਕਰਕੇ ਹੇ ਜੀਵ ਮਨ ਦੀ ਮਨਮੱਤ ਤਿਆਗ ਕਰ ਦੇਣਾ ਕਰ।

ਪ੍ਰਮਾਣ : **[ਜੋ ਦੀਸੈ ਸੋ ਸਗਲ ਤੂੰਹੈ ਪਸਰਿਆ ਪਾਸਾਰੁ ॥]** (ਅੰਗ ੫੧)

ਪ੍ਰਮਾਣ : **[ਮਨ ਕੀ ਮਤਿ ਤਿਆਗਹੁ ਹਰਿ ਜਨ ਹੁਕਮੁ ਬੂਝਿ ਸੁਖੁ ਪਾਈਐ ਰੇ ॥]** (ਅੰਗ ੨੦੯)

ਤੇਰੀ ਤਾਂ ਐਸੀ ਹਾਲਤ ਹੈ।

**ਜਿਉ ਕੂਕਰੁ ਹਰਕਾਇਆ; ਧਾਵੈ ਦਹ ਦਿਸ ਜਾਇ ॥**

ਜਿਵੇਂ ਹਲਕਿਆ ਹੋਇਆ ਕੁੱਤਾ ਦਸੋ ਦਿਸ਼ਾਵਾਂ ਨੂੰ (ਧਾਵੈ) ਭੱਜਦਾ ਹੈ। ਪਾਣੀ ਤੋਂ ਡਰਦਾ ਹੈ। ਵੱਢਦਾ ਹੈ, ਪੂਛ ਸਿੱਧੀ ਰੱਖਦਾ ਹੈ, ਮੂੰਹ ਵਿਚੋਂ ਝੱਗ ਸੁੱਟਦਾ ਹੈ। ਇਸ ਪ੍ਰਕਾਰ ਹੀ ਇਹ ਲੋਭੀ ਜੀਵ ਹਲਕਿਆ ਹੈ। ਲੋਭ ਰੂਪ ਹਲਕ ਹੈ। ਪਾਣੀ ਰੂਪ ਸੰਗਤ ਤੋਂ ਡਰਦਾ ਹੈ। ਮੰਗਣ ਵਾਸਤੇ ਹੱਥ ਪੂਛ

ਵਾਂਗੂੰ ਸਿੱਧਾ ਰੱਖਦਾ ਹੈ। ਨਿੰਦਿਆ ਰੂਪ ਚੱਕ ਵੱਢਦਾ ਹੈ। ਉਸਤਤੀ ਕਰਨ ਰੂਪ ਝੱਗ ਸੁੱਟਦਾ ਹੈ। ਭਾਵ ਅਮੀਰਾਂ ਦੀ ਖ਼ੁਸ਼ਾਮਦ ਉਸਤਤੀ ਕਰਨ ਰੂਪ ਝੱਗ, ਸੁੱਟਦਾ ਹੈ।

**ਲੋਭੀ ਜੰਤੁ ਨ ਜਾਣਈ; ਭਖੁ ਅਭਖੁ ਸਭ ਖਾਇ ॥**

ਇਸ ਪ੍ਰਕਾਰ ਲੋਭੀ ਜੀਵ ਨੂੰ ਹਲਕੇ ਕੁੱਤੇ ਵਤ ਕਿਸੇ ਦੀ ਗਿਆਤ ਨਹੀਂ ਹੁੰਦੀ ਹੈ। ਮਾਤਾ ਪਿਤਾ ਦਾ, ਭੈਣਾਂ ਦਾ, ਧਨ ਵੀ ਲੁੱਟ ਕੇ ਖਾ ਜਾਂਦਾ ਹੈ। (ਭਖੁ ਅਭਖੁ) ਨਾ ਖਾਣ ਵਾਲੇ ਅਹਾਰ ਨੂੰ ਵੀ (ਭਖੁ) ਖਾ ਜਾਂਦਾ ਹੈ।

ਪ੍ਰਮਾਣ : [**ਹਕੁ ਪਰਾਇਆ ਨਾਨਕਾ ਉਸੁ ਸੂਅਰ ਉਸੁ ਗਾਇ ॥**] (ਅੰਗ ੧੪੧)

**ਕਾਮ ਕ੍ਰੋਧ ਮਦਿ ਬਿਆਪਿਆ; ਫਿਰਿ ਫਿਰਿ ਜੋਨੀ ਪਾਇ ॥੨॥**

ਕਾਮ, ਕਰੋਧ, ਹੰਕਾਰ ਦਾ ਫੁਰਨਾ ਹਰ ਵੇਲੇ ਲੱਗਿਆ ਹੀ ਰਹਿੰਦਾ ਹੈ। ਆਖ਼ਰ ਚੌਰਾਸੀ ਲੱਖ ਜੂਨਾਂ ਦੇ ਫੇਰਿਆਂ ਵਿਚ ਬਾਰ-ਬਾਰ ਪਾਇਆ ਜਾਵੇਗਾ। ਇਹੋ ਹੀ ਫਲ ਹੋਵੇਗਾ।

ਪ੍ਰਮਾਣ : [**ਚਉਰਾਸੀਹ ਨਰਕ ਸਾਕਤੁ ਭੋਗਾਈਐ ॥ ਜੈਸਾ ਕੀਚੈ ਤੈਸੋ ਪਾਈਐ ॥**] (ਅੰਗ ੧੦੨੮)

**ਮਾਇਆ ਜਾਲੁ ਪਸਾਰਿਆ; ਭੀਤਰਿ ਚੋਗ ਬਣਾਇ ॥**

ਮਾਇਆ ਰੂਪੀ ਸ਼ਿਕਾਰੀ ਨੇ ਮੋਹ ਰੂਪ ਜਾਲ (ਪਸਾਰਿਆ) ਤਾਣਿਆ ਹੋਇਆ ਹੈ। ਇਸ ਜਾਲ ਅੰਦਰ ਸ਼ਬਦ, ਸਪਰਸ਼, ਰੂਪ, ਰਸ, ਗੰਧ ਇਹ ਵਿਸ਼ੇ ਰੂਪ ਚੋਗਾ ਬਣਾ ਕਰਕੇ ਪਾਇਆ ਹੋਇਆ ਹੈ।

**ਤ੍ਰਿਸਨਾ ਪੰਖੀ ਫਾਸਿਆ; ਨਿਕਸੁ ਨ ਪਾਏ ਮਾਇ ॥**

ਜੋ ਪਦਾਰਥਾਂ ਦੀ ਵਿਸ਼ਿਆਂ ਦੀ ਤ੍ਰਿਸ਼ਨਾ ਵਾਲੇ ਜੀਵ ਹਨ। ਉਹ ਤ੍ਰਿਸ਼ਨਾਲੂ ਪੰਖੀ ਹਨ। ਬਿਧ ਨਿਖੇਧ ਰੂਪੀ ਖੰਭ ਹਨ। ਇਹ ਮਾਇਆ ਦੇ ਮੋਹ ਵਿਚੋਂ ਨਿਕਲਣਾ ਨਹੀਂ ਪਾਉਂਦਾ ਹੈ। ਸਾਰੀ ਉਮਰ ਮੋਹ ਵਿਚ ਲਗ ਕਰਕੇ ਬਤੀਤ ਕਰ ਦਿੰਦਾ ਹੈ।

**ਜਿਨਿ ਕੀਤਾ ਤਿਸਹਿ ਨ ਜਾਣਈ; ਫਿਰਿ ਫਿਰਿ ਆਵੈ ਜਾਇ ॥੩॥**

ਜਿਸ ਅਕਾਲ ਪੁਰਖ ਨੇ ਇਸ ਜੀਵ ਨੂੰ ਰਚਣਾ ਕੀਤਾ ਹੈ। ਤਿਸ ਨੂੰ ਇਹ ਜਾਣਦਾ ਹੀ ਨਹੀਂ ਹੈ। ਮੁੜ-ਮੁੜ ਕੇ ਜੂਨਾਂ ਵਿਚ ਮੋਹ ਦਾ ਮਾਰਿਆ ਆਉਂਦਾ ਜਾਂਦਾ ਹੀ ਰਹਿੰਦਾ ਹੈ।

**ਅਨਿਕ ਪ੍ਰਕਾਰੀ ਮੋਹਿਆ; ਬਹੁ ਬਿਧਿ ਇਹੁ ਸੰਸਾਰੁ ॥**

ਇਹ ਜੋ ਸੰਸਾਰ ਹੈ। ਇਹ ਅਨੇਕਾਂ ਤਰ੍ਹਾਂ ਕਰਕੇ ਬਹੁਤ ਬਿਧੀਆਂ ਨਾਲ ਮੋਹਿਆ ਹੋਇਆ ਹੈ। ਪਦਾਰਥਾਂ ਵਿਚ, ਵਿਸ਼ਿਆਂ ਵਿਚ, ਸਬੰਧੀਆਂ, ਪੁੱਤਰਾਂ-ਧੀਆਂ ਵਿੱਚ, ਇਸਤਰੀ ਵਿਚ, ਝਗੜਿਆਂ ਵਿਚ, ਦੇਖਣ ਵਿਚ, ਸੁੰਘਣ ਵਿਚ, ਨਾਚ ਕਰਨ ਵਿਚ ਇਸ ਪ੍ਰਕਾਰ ਬਹੁਤ ਬਿਧੀਆਂ ਵਿਚ ਮੋਹਤ ਹੋ ਰਿਹਾ ਹੈ।

**ਜਿਸ ਨੋ ਰਖੈ ਸੋ ਰਹੈ; ਸੰਮ੍ਰਿਥੁ ਪੁਰਖੁ ਅਪਾਰੁ ॥**

ਜੋ ਸਰਬ ਸ਼ਕਤੀਮਾਨ, ਪੂਰਨ, ਪਾਰਾਵਾਰ ਤੋਂ ਰਹਿਤ ਪਰਮੇਸ਼ਰ ਹੈ। ਉਹ ਜਿਸ ਪੁਰਸ਼ ਨੂੰ ਮਾਇਆ, ਪਦਾਰਥਾਂ, ਵਿਸ਼ਿਆਂ ਦੇ ਮੋਹ ਤੋਂ ਰੱਖੇ ਉਹੀ ਨਿਰਲੇਪ ਰਹਿ ਸਕਦਾ ਹੈ।

**ਹਰਿ ਜਨ ਹਰਿ ਲਿਵ ਉਧਰੇ; ਨਾਨਕ ਸਦ ਬਲਿਹਾਰੁ ॥੪॥੨੧॥੯੧॥**

ਜੋ ਹਰੀ ਦੇ ਭਗਤ ਜਨ ਹਨ। ਉਹੀ ਹਰੀ ਨਾਮ ਨਾਲ ਬਿਰਤੀ ਜੋੜ ਕਰਕੇ (ਉਧਰੇ) ਬਚੇ ਹਨ। (ਉਧਰੇ) ਮੁਕਤ ਹੋਇ ਹਨ। ਸਤਿਗੁਰੂ ਜੀ ਫ਼ੁਰਮਾਉਂਦੇ ਹਨ ਕਿ ਅਸੀਂ ਉਹਨਾਂ ਤੋਂ ਸਦਾ ਬਲਿਹਾਰ ਜਾਂਦੇ ਹਾਂ।

## ਸਿਰੀਰਾਗੁ ਮਹਲਾ ੫ ਘਰੁ ੨ ॥

**ਗੋਇਲਿ ਆਇਆ ਗੋਇਲੀ ਕਿਆ ਤਿਸੁ ਡੰਫੁ ਪਸਾਰੁ ॥ ਮੁਹਲਤਿ ਪੁੰਨੀ ਚਲਣਾ ਤੂੰ ਸੰਮਲੁ ਘਰ ਬਾਰੁ ॥੧॥ ਹਰਿ ਗੁਣ ਗਾਉ ਮਨਾ ਸਤਿਗੁਰੁ ਸੇਵਿ ਪਿਆਰਿ ॥ ਕਿਆ ਥੋੜੜੀ ਬਾਤ ਗੁਮਾਨੁ ॥੧॥ ਰਹਾਉ ॥ ਜੈਸੇ ਰੈਣਿ ਪਰਾਹੁਣੇ ਉਠਿ ਚਲਸਹਿ ਪਰਭਾਤਿ ॥ ਕਿਆ ਤੂੰ ਰਤਾ ਗਿਰਸਤ ਸਿਉ ਸਭ ਫੁਲਾ ਕੀ ਬਾਗਾਤਿ ॥੨॥ ਮੇਰੀ ਮੇਰੀ ਕਿਆ ਕਰਹਿ ਜਿਨਿ ਦੀਆ ਸੋ ਪ੍ਰਭੁ ਲੋੜਿ ॥ ਸਰਪਰ ਉਠੀ ਚਲਣਾ ਛਡਿ ਜਾਸੀ ਲਖ ਕਰੋੜਿ ॥੩॥ ਲਖ ਚਉਰਾਸੀਹ ਭ੍ਰਮਤਿਆ ਦੁਲਭ ਜਨਮੁ ਪਾਇਓਇ ॥ ਨਾਨਕ ਨਾਮੁ ਸਮਾਲਿ ਤੂੰ ਸੋ ਦਿਨੁ ਨੇੜਾ ਆਇਓਇ ॥੪॥੨੨॥੯੨॥**

(ਅੰਗ ੫੦)

ਧੰਨ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਦੂਸਰੇ ਘਰ ਸੁਰਤਾਲ ਵਿਚ ਉਚਾਰਦੇ ਹਨ। ਹਜ਼ੂਰ ਵੈਰਾਗਮਈ ਉਪਦੇਸ਼ ਦਿੰਦੇ ਹਨ। ਜਿਸ ਤਰ੍ਹਾਂ ਚੇਤ ਵੈਸਾਖ ਦੇ ਮਹੀਨਿਆਂ ਵਿਚ ਪਹਿਲੇ ਸਮਿਆਂ ਅੰਦਰ ਲੋਕ ਵਰਖਾ ਨਾ ਪੈਣ ਕਰਕੇ। ਦਰਿਆਵਾਂ ਦੇ ਕੰਢਿਆਂ ਤੇ ਗੋਲ = ਗੁੱਜਰ, ਗੋਲ = ਗਾਵਾਂ ਚਰਾਉਣ ਵਾਲੇ ਗੋਇਲ ਪੁਰਸ਼, ਵਾਸਾ ਕੱਟਣ ਜਾਇਆ ਕਰਦੇ ਸਨ। ਜਦੋਂ ਵਰਖਾ ਪੈ ਜਾਣੀ ਤਾਂ ਵਾਪਸ ਆਪੋ ਆਪਣਿਆਂ ਇਲਾਕਿਆਂ ਵਿਚ ਆ ਜਾਂਦੇ ਸਨ। ਜਿਹੜਾ ਨਾ ਜਾਵੇ। ਉਸਨੂੰ ਦਰਿਆਵਾਂ ਦੇ ਵਸਨੀਕ ਕਹਿੰਦੇ ਸਨ ਕਿ ਭਾਈ ਹੁਣ ਤੁਹਾਡੇ ਇਲਾਕੇ ਵਿਚ ਵਰਖਾ ਹੋ ਗਈ ਹੈ। ਐਥੇ ਹੁਣ ਪਸਾਰਾ ਨਾ ਪਸਾਰੋ ਆਪੋ ਆਪਣੇ ਘਰਾਂ ਨੂੰ ਚਲੇ ਜਾਵੋ। ਇਸ ਪ੍ਰਕਾਰ ਹੀ ਸਤਿਗੁਰੂ ਜੀ ਉਪਦੇਸ਼ ਦਿੰਦੇ ਹਨ।

**ਗੋਇਲਿ, ਆਇਆ ਗੋਇਲੀ; ਕਿਆ ਤਿਸੁ, ਡੰਫੁ ਪਸਾਰੁ ॥**

ਹੇ (ਗੋਇਲ) ਗੁਆਲੇ ਜੀਵ, ਹੇ ਤਿੰਨਾਂ ਦੇਹਾਂ ਰੂਪ ਗਊਆਂ ਨੂੰ ਵਿਸ਼ੇ ਰੂਪੀ ਘਾਸ ਚਰਾਉਣ ਵਾਲੇ (ਗੋਇਲੀ) ਗੁਆਲੇ ਜੀਵ ! ਤੂੰ ਐਥੇ ਸੰਸਾਰ ਵਿਚ (ਗੋਇਲਿ) = ਗੋਲ ਵਾਸਾ ਕੱਟਣ ਵਾਸਤੇ ਪਰਮੇਸ਼ਰ ਪਾਸੋਂ ਇਸ ਲੋਕ ਵਿਚ ਆਇਆ ਹੈਂ। ਕੀ ਤੂੰ ਐਥੇ (ਡੰਫੁ) ਪਖੰਡ ਦਾ ਪਸਾਰਾ ਪਸਾਰ ਕਰਕੇ ਬੈਠ ਗਿਆ ਹੈਂ। ਅੰਤ ਨੂੰ ਪਰਲੋਕ ਨੂੰ ਚੱਲਣਾ ਹੀ ਪਵੇਗਾ। ਕੀ ਤੂੰ ਏਥੇ ਹੀ ਸੰਸਾਰ ਵਿਚ ਪਸਾਰੇ ਦਾ (ਡੰਫੁ) ਪਖੰਡ ਕਰਦਾ ਹੈਂ ਕਿ ਮੈਂ ਸਦਾ ਜਿਊਂਦਾ ਹੀ ਰਹਾਂਗਾ। ਭੇਖ ਬਣਾ ਬਣਾ ਕੇ ਲੁੱਟਣਾ ਚਾਹੁੰਦਾ ਹੈਂ। **ਪ੍ਰਸ਼ਨ :** ਕੀ ਤੂੰ ਐਥੇ ਰਹੇਂਗਾ। **ਉੱਤਰ :** ਨਹੀਂ ਰਹੇਂਗਾ।

**ਮੁਹਲਤਿ ਪੁੰਨੀ ਚਲਣਾ; ਤੂੰ ਸੰਮਲੁ ਘਰ ਬਾਰੁ ॥੧॥**

ਜਦੋਂ ਤੇਰੀ (ਮੁਹਲਤਿ) ਉਮਰ ਦਾ ਅਰਸਾ (ਪੁੰਨੀ) ਪੂਰਾ ਹੋ ਗਿਆ। ਤਾਂ ਤੈਨੂੰ ਚੱਲਣਾ ਪਵੇਗਾ। ਹੇ ਜੀਵ ! ਤੂੰ (ਘਰ) ਪ੍ਰਲੋਕ ਨੂੰ ਸੰਭਾਲਣਾ ਕਰ। ਕੀ (ਬਾਰੁ) ਸੰਸਾਰ ਵਿਚ ਲੱਗਾ ਹੋਇਆ ਹੈਂ। ਜੋਗੀਆਂ ਦੇ ਮੱਤ ਅਨੁਸਾਰ ਅੱਠ ਪਹਿਰ ਵਿਚ ਇੱਕੀ ਹਜ਼ਾਰ ਛੇ ਸੌ ਚੌਵੀ ਸੁਆਸ ਆਉਂਦੇ ਹਨ। ਸੌ ਸਾਲ ਦੀ ਜੇਕਰ ਉਮਰ ਹੋਵੇ ਤਾਂ ਛਿਆਨਵੇਂ ਕਰੋੜ ਸੁਆਸ ਆ ਜਾਂਦੇ ਹਨ।

**ਦੂਸਰਾ ਅਰਥ :** ਹੇ ਜੀਵ ਕੀ ਤੂੰ ਸਰੀਰ ਘਰ ਨੂੰ ਸੰਭਾਲਣ ਵਿਚ ਲੱਗਾ ਹੈਂ। ਇਹ ਸਰੀਰ ਤਾਂ (ਬਾਰੁ) ਰੇਤੇ ਦੀ ਕੰਧ ਵੱਤ ਹੈ।

ਪ੍ਰਮਾਣ : **[ਆਵੈ ਲਹਰਿ ਸਮੁੰਦ ਸਾਗਰ ਕੀ ਖਿਨ ਮਹਿ ਭਿੰਨ ਭਿੰਨ ਢਹਿ ਪਈਆ ॥੭॥]** (ਅੰਗ ੯੬੫)
ਤੈਨੂੰ ਕਾਲ ਰੂਪੀ ਲਹਿਰ ਨਾਸ ਕਰ ਦੇਵੇਗੀ

ਪ੍ਰਮਾਣ : **[ਘਰੁ ਬਾਲੂ ਕਾ ਘੂਮਨ ਘੇਰਿ ॥]** (ਅੰਗ ੧੧੮੭)

**ਤੀਸਰਾ ਅਰਥ :** (ਘਰ) ਹਿਰਦੇ ਵਿਚ (ਬਾਰੁ) ਮੁੱਖ ਵਿਚ ਪਰਮੇਸ਼ਰ ਨੂੰ (ਸੰਮਲੁ) ਯਾਦ ਕਰਨਾ ਕਰ।

ਪ੍ਰਮਾਣ : **[ਕਹੁ ਕਬੀਰ ਜਾਨੈਗਾ ਸੋਇ ॥ ਹਿਰਦੈ ਰਾਮੁ ਮੁਖਿ ਰਾਮੈ ਹੋਇ ॥੩॥੨੯॥]** (ਅੰਗ ੩੨੯)

**ਚੌਥਾ ਅਰਥ :** ਹੇ ਜੀਵ ! ਤੂੰ ਸੰਭਾਲਣਾ ਕਰ ਤੇਰੇ (ਘਰ) ਸਰੀਰ ਨੂੰ ਸਾਰੇ ਸੰਬੰਧੀ (ਬਾਰੁ) ਉਜਾੜ ਵਿਚ ਮਸਾਣਾਂ ਵਿਚ ਸੁੱਟ ਦੇਣਗੇ।

**ਪੰਜਵਾ ਅਰਥ :** ਉਸ ਪਰਮੇਸ਼ਰ ਨੂੰ ਸੰਭਾਲਣਾ ਕਰ। ਜਿਹੜਾ ਕਿ ਤੇਰੇ (ਘਰ) ਹਿਰਦੇ ਤੇ (ਬਾਰੁ) ਇੰਦ੍ਰਿਆਂ ਵਿਚ ਵਸਦਾ ਹੈ।

**ਛੇਵਾਂ ਅਰਥ :** (ਬਾਰੁ) ਗਿਆਨ ਵਿਚ ਇਸਥਿਤ ਹੋ ਕਰਕੇ ਤੁਰੀਆ ਘਰ ਨੂੰ ਸੰਭਾਲਣਾ ਕਰ।

**ਸੱਤਵਾ ਅਰਥ :** (ਬਾਰੁ) ਸੰਗਤ ਰੂਪੀ ਬੂਹੇ ਵਿਚ ਇਸਥਿਤ ਹੋ ਕਰਕੇ। ਸਤ, ਚੇਤਨ, ਅਨੰਦ, ਸਰੂਪ ਰੂਪੀ ਘਰ ਨੂੰ ਸੰਭਾਲਣਾ ਕਰ।

**ਅੱਠਵਾਂ ਅਰਥ :** ਹੇ ਜੀਵ ਜਿਸ ਸਰੀਰ ਨੂੰ ਤੂੰ ਘਰ ਮੰਨੀ ਬੈਠਾ ਹੈਂ। ਇਸਨੂੰ ਅੰਤ ਵੇਲੇ (ਬਾਰੁ) ਬਾਲ, ਭਾਵ ਸਾੜ ਦੇਣਗੇ। ਇਸ ਕਰਕੇ ਪਰਮੇਸ਼ਰ ਨੂੰ ਯਾਦ ਕਰਨਾ ਕਰ।

**ਨੌਵਾਂ ਅਰਥ :** ਪਰਮੇਸ਼ਰ ਰੂਪ ਘਰ ਨੂੰ ਸੰਭਾਲਣਾ ਕਰ। ਦੇਹ ਅਭਿਮਾਨ ਨੂੰ ਬ੍ਰਹਮ ਅਭਿਆਸ ਰੂਪ ਅਗਨੀ ਨਾਲ ਸਾੜ ਕਰਕੇ।

**ਹਰਿ ਗੁਣ ਗਾਉ ਮਨਾ; ਸਤਿਗੁਰੁ ਸੇਵਿ ਪਿਆਰਿ ॥**

ਹੇ ਮਨਾ ! ਹਰੀਗੁਣਾਂ ਨੂੰ ਗਾਉਣਾ ਕਰ ਤੇ ਪਿਆਰ ਨਾਲ ਸਤਿਗੁਰਾਂ ਦੀ ਸੇਵਾ ਕਰ।

**ਕਿਆ ਥੋੜੜੀ; ਬਾਤ ਗੁਮਾਨੁ ॥੧॥ ਰਹਾਉ ॥**

ਕੀ ਥੋੜੀ ਜਿਹੀ ਗੱਲ ਦੀ ਜ਼ਿੰਦਗੀ ਹੈ। ਐਵੇਂ ਹੀ (ਗੁਮਾਨੁ) ਹੰਕਾਰ ਕਰਦਾ ਹੈ ਤੂੰ।

**ਜੈਸੇ ਰੈਣਿ ਪਰਾਹੁਣੇ; ਉਠਿ ਚਲਸਹਿ ਪਰਭਾਤਿ ॥**

ਜਿਸ ਤਰ੍ਹਾਂ (ਪਰਾਹੁਣੇ) ਮੁਸਾਫ਼ਿਰ ਰਾਤ ਬਤੀਤ ਕਰਨ ਵਾਸਤੇ ਰਾਤ ਨੂੰ ਇਕੱਠੇ ਹੁੰਦੇ ਹਨ ਅਤੇ ਦਿਨ ਚੜ੍ਹਨ ਤੋਂ ਆਪੋ ਆਪਣੇ ਰਸਤੇ ਉੱਠ ਕਰਕੇ ਚਲੇ ਜਾਂਦੇ ਹਨ। ਐਸੇ ਹੀ ਸੰਸਾਰ ਰੂਪ ਸਰਾਂ ਵਿਚ ਜੀਵ ਰੂਪ ਮੁਸਾਫ਼ਿਰ ਅਵਸਥਾ ਰੂਪ ਰਾਤ ਕੱਟਣ ਲਈ ਇਕੱਠੇ ਹੋਇ ਹਨ। ਜਦੋਂ ਕਾਲ ਰੂਪ ਦਿਨ ਚੜ੍ਹ ਗਿਆ ਤਾਂ ਉੱਠ ਕਰਕੇ ਪਰਲੋਕ ਨੂੰ ਚਲੇ ਜਾਣਾ ਹੈ। ਪਰਲੋਕ ਨੂੰ ਜਾਣ ਤੋਂ ਪਹਿਲਾਂ ਪਹਿਲਾਂ ਗਿਆਨ ਰੂਪ (ਪਰਭਾਤਿ) ਦਿਨ ਚੜ੍ਹਾਉਣਾ ਕਰ। **ਭਾਵ :** ਪਹਿਲਾਂ ਪਹਿਲਾਂ ਪ੍ਰਭੂ ਦਾ ਗਿਆਨ ਪ੍ਰਾਪਤ ਕਰ ਲੈ ਨਾਮ ਜਪ ਕਰਕੇ।

**ਕਿਆ ਤੂੰ ਰਤਾ ਗਿਰਸਤ ਸਿਉ; ਸਭ ਫੁਲਾ ਕੀ ਬਾਗਾਤਿ ॥੨॥**

ਹੇ ਜੀਵ ਕਿਉਂ ਤੂੰ ਗ੍ਰਿਹਸਤ ਵਿਚ, ਭੋਗਾਂ ਵਿਚ, (ਰਤਾ) ਮਿਲਿਆ ਹੋਇਆ ਪਰੇਮ ਕਰਦਾ ਹੈਂ। ਇਹ ਸਾਰਾ ਸੰਸਾਰ ਫੁੱਲਾਂ ਦੀ ਖਿੜਾਵਟ ਤਰ੍ਹਾਂ ਹੈ। ਸਦਾ ਰਹਿਣ ਵਾਲਾ ਨਹੀਂ ਹੈ।

ਪ੍ਰਮਾਣ : **[ਜਿਉ ਉਦਿਆਨ ਕੁਸਮ ਪਰਫੁਲਿਤ ਕਿਨਹਿ ਨ ਘ੍ਰਾਉ ਲਇਓ ॥]** (ਅੰਗ ੩੩੬)
ਇਸ ਸੰਸਾਰ ਰੂਪ ਉਜਾੜ ਵਿਚ ਤੇਰਾ ਸੁੰਦਰ ਸਰੀਰ ਰੂਪ, ਇਸਤਰੀਆਂ ਰੂਪ ਫੁੱਲ ਖਿੜੇ ਹਨ। ਜੁਆਨੀ ਪੰਖੜੀਆਂ ਹਨ। ਇੱਛਾ ਰੂਪ ਕਲੀਆਂ ਹਨ। ਇਹਨਾਂ ਪਾਸੋਂ ਕਿਸੇ ਨੇ ਵੀ ਸੁਖ ਰੂਪ ਸੁਗੰਧੀ ਨਹੀਂ

ਪ੍ਰਾਪਤ ਕੀਤੀ ਹੈ। ਦੁਖ ਹੀ ਦੁਖ ਪ੍ਰਾਪਤ ਹੁੰਦਾ ਹੈ।

ਪ੍ਰਮਾਣ : **[ਜੋਬਨ ਜਾਂਦੇ ਨਾ ਡਰਾਂ ਜੇ ਸਹ ਪ੍ਰੀਤਿ ਨ ਜਾਇ ॥**
**ਫਰੀਦਾ ਕਿਤੀ ਜੋਬਨ ਪ੍ਰੀਤਿ ਬਿਨੁ ਸੁਕਿ ਗਏ ਕੁਮਲਾਇ ॥੩੪॥]** (ਅੰਗ ੧੩੭੯)

ਪ੍ਰਮਾਣ : **[ਫਰੀਦਾ ਉਮਰ ਸੁਹਾਵੜੀ ਸੰਗਿ ਸੁਵੰਨੜੀ ਦੇਹ ॥**
**ਵਿਰਲੇ ਕੇਈ ਪਾਈਅਨਿ੍ ਜਿੰਨ੍ਾ ਪਿਆਰੇ ਨੇਹ ॥੯੩॥]** (ਅੰਗ ੧੩੮੨)
ਜਦੋਂ ਬਿਰਧ ਅਵਸਥਾ ਰੂਪ ਰਾਤ ਪੈਣ ਤੋਂ ਇੰਦ੍ਰੀਆਂ ਰੂਪੀ ਪੰਖੜੀਆਂ ਨਾਸ ਹੋ ਜਾਣਗੀਆਂ।

**ਮੇਰੀ ਮੇਰੀ ਕਿਆ ਕਰਹਿ; ਜਿਨਿ ਦੀਆ ਸੋ ਪ੍ਰਭੁ ਲੋੜਿ ॥**

ਹੇ ਜੀਵ! ਮੇਰੀ ਅਕਲ, ਮੇਰੀ ਦੌਲਤ, ਮੇਰੀ ਜੁਆਨੀ, ਮੇਰਾ ਧਨ, ਮੇਰੀ ਵਿਦਿਆ, ਮੇਰੀ ਜ਼ਮੀਨ, ਮੇਰੀ ਇਸਤ੍ਰੀ, ਇਸ ਤਰ੍ਹਾਂ ਮਮਤਾ ਵਿਚ ਪੈ ਕਰਕੇ ਕੀ ਕਰਦਾ ਹੈਂ। ਜਿਸ ਪਰਮੇਸ਼ਰ ਨੇ ਇਹ ਸਾਰੇ ਪਦਾਰਥ ਦਿੱਤੇ ਹਨ। ਉਸਨੂੰ ਲੋੜਨਾ ਕਰ। (ਲੋੜਿ) = ਚਾਹੁਣਾ ਕਰ। ਉਸਦੀ ਪ੍ਰਾਪਤੀ ਦੀ ਲੋੜ ਰੱਖ।

**ਸਰਪਰ ਉਠੀ ਚਲਣਾ; ਛਡਿ ਜਾਸੀ ਲਖ ਕਰੋੜਿ ॥੩॥**

(ਸਰਪਰ) ਜ਼ਰੂਰ ਸਥੂਲ ਸਰੀਰ ਵਿਚੋਂ, ਸੰਸਾਰ ਵਿਚੋਂ ਉੱਠ ਕਰਕੇ ਪਰਲੋਕ ਨੂੰ ਚੱਲਣਾ ਹੈ। ਜੇਕਰ ਲੱਖਾਂ ਪਤੀ ਹੈਂ ਤਾਂ ਵੀ, ਜੇ ਕਰੋੜਾਂ ਪਤੀ ਹੈਂ ਫੇਰ ਵੀ, ਧਨ ਛੱਡ ਕੇ ਚਲੇ ਜਾਣਾ ਹੈ।

ਪ੍ਰਮਾਣ : **[ਜੇ ਚਲਦਾ ਲੈ ਚਲਿਆ ਕਿਛੁ ਸੰਪੈ ਨਾਲੇ ॥ ਤਾ ਧਨੁ ਸੰਚਹੁ ਦੇਖਿ ਕੈ ਬੂਝਹੁ ਬੀਚਾਰੇ ॥੬॥]** (ਅੰਗ ੪੧੯)

ਪ੍ਰਮਾਣ : **[ਕਬੀਰ ਕਉਡੀ ਕਉਡੀ ਜੋਰਿ ਕੈ ਜੋਰੇ ਲਾਖ ਕਰੋਰਿ ॥**
**ਚਲਤੀ ਬਾਰ ਨ ਕਛੁ ਮਿਲਿਓ ਲਈ ਲੰਗੋਟੀ ਤੋਰਿ ॥੧੪੪॥]** (ਅੰਗ ੧੩੭੨)
ਮਾਰਵਾੜੀਆਂ ਦੀਆਂ ਧੋਤੀਆਂ ਉੱਤੋਂ ਦੀ ਚਾਂਦੀ ਦੀਆਂ ਜ਼ੰਜਰੀਆਂ ਬੰਨ੍ਹੀਆਂ ਹੁੰਦੀਆਂ ਹਨ। ਉਹ ਵੀ ਮਰਨ ਵੇਲੇ ਲਾਹ ਲੈਂਦੇ ਹਨ।

**ਲਖ ਚਉਰਾਸੀਹ ਭ੍ਰਮਤਿਆ; ਦੁਲਭ ਜਨਮੁ ਪਾਇਓਇ ॥**

ਹੇ ਜੀਵ ਚੌਰਾਸੀ ਲਖ ਜੂਨਾਂ ਵਿਚ ਭਰਮਦੇ ਹੋਇ ਨੇ, ਇਹ ਦੁਰਲੱਭ ਜਨਮ ਮਨੁੱਖਾ ਪਾਇਆ ਹੈ। ਜਿਸਦਾ ਲੱਭਣਾ (ਦੁਲਭ) ਕਠਨ ਹੈ।

ਪ੍ਰਮਾਣ : **[ਬੀਸ ਲਾਖ ਅਸਥਾਵਰ ਜਾਨੋਂ, ਦੋ ਲਾਖ ਜਲਚਰ ਸਭ ਮਾਨੋਂ ॥ ਗਿਆਰਾਂ ਲਾਖ ਕੂਰਮ ਕਵੀ ਗਾਏ ॥ ਪੰਖੀ ਗਣ ਦਸ ਲਾਖ ਬਤਾਏ ॥ ਤੀਸ ਲਾਖ ਪਸੁ ਜਾਨੋਂ ਭਾਈ, ਚਾਰ ਲਾਖ ਬਾਨਰ ਦੁਖਦਾਈ ॥ ਜਬ ਚਉਰਾਸੀ ਯਹ ਕੱਟ ਆਵੈ ॥ ਤਬ ਮਾਨੁੱਖ ਕੇ ਤਨ ਕੋ ਪਾਵੈ ॥]** (ਸ਼ਾਸ਼ਤਰ ਪ੍ਰਮਾਣ)

**ਨਾਨਕ ਨਾਮੁ ਸਮਾਲਿ ਤੂੰ; ਸੋ ਦਿਨੁ ਨੇੜਾ ਆਇਓਇ ॥੪॥੨੨॥੯੨॥**

ਸਤਿਗੁਰੂ ਜੀ ਕਹਿੰਦੇ ਹਨ। ਹੇ ਜੀਵ ਤੂੰ ਪ੍ਰਭੂ ਦੇ ਨਾਮ ਨੂੰ ਸਮਾਲਣਾ ਕਰ। (ਸੋ) ਉਹ ਦਿਨ ਮੌਤ ਦਾ ਨੇੜੇ ਆ ਰਿਹਾ ਹੈ। ਜਿਸ ਦਿਨ ਨੂੰ ਤੂੰ ਕਦੇ ਚਾਹੁੰਦਾ ਹੀ ਨਹੀਂ ਹੈ। ਜੇ ਕੋਈ ਇਹ ਕਹਿ ਦੇਵੇ ਮਰ ਜਾਹ ਤਾਂ ਬੜਾ ਗੁੱਸਾ ਕਰਦਾ ਹੈ।

ਪ੍ਰਮਾਣ : **[ਦੇਖੁ ਫਰੀਦਾ ਜੁ ਥੀਆ ਦਾੜੀ ਹੋਈ ਭੂਰ ॥**
**ਅਗਹੁ ਨੇੜਾ ਆਇਆ ਪਿਛਾ ਰਹਿਆ ਦੂਰਿ ॥੯॥]** (ਅੰਗ ੧੩੭੮)

**ਸਿਰੀਰਾਗੁ ਮਹਲਾ ੫ ॥**

**ਤਿਚਰੁ ਵਸਹਿ ਸੁਹੇਲੜੀ ਜਿਚਰੁ ਸਾਥੀ ਨਾਲਿ ॥ ਜਾ ਸਾਥੀ ਉਠੀ ਚਲਿਆ ਤਾ ਧਨ ਖਾਕੂ ਰਾਲਿ ॥੧॥ ਮਨਿ ਬੈਰਾਗੁ ਭਇਆ ਦਰਸਨੁ ਦੇਖਣੈ ਕਾ ਚਾਉ ॥ ਧੰਨੁ ਸੁ ਤੇਰਾ ਥਾਨੁ ॥੧॥ ਰਹਾਉ ॥ ਜਿਚਰੁ ਵਸਿਆ ਕੰਤੁ ਘਰਿ ਜੀਉ ਜੀਉ ਸਭਿ ਕਹਾਤਿ ॥ ਜਾ ਉਠੀ ਚਲਸੀ ਕੰਤੜਾ ਤਾ ਕੋਇ ਨ ਪੁਛੈ ਤੇਰੀ ਬਾਤ ॥੨॥ ਪੇਈਅੜੈ ਸਹੁ ਸੇਵਿ ਤੂੰ ਸਾਹੁਰੜੈ ਸੁਖਿ ਵਸੁ ॥ ਗੁਰ ਮਿਲਿ ਚਜੁ ਅਚਾਰੁ ਸਿਖੁ ਤੁਧੁ ਕਦੇ ਨ ਲਗੈ ਦੁਖੁ ॥੩॥ ਸਭਨਾ ਸਾਹੁਰੈ ਵੰਞਣਾ ਸਭਿ ਮੁਕਲਾਵਣਹਾਰ ॥ ਨਾਨਕ ਧੰਨੁ ਸੋਹਾਗਣੀ ਜਿਨ ਸਹ ਨਾਲਿ ਪਿਆਰੁ ॥੪॥੨੩॥੯੩॥**

*(ਅੰਗ ੫੦-੫੧)*

ਉਥਾਨਕਾ : ਸ੍ਰੀ ਗੁਰੂ ਅਰਜਨ ਦੇਵ ਜੀ ਇਕ ਦੇਹ ਨੂੰ ਪ੍ਰਾਣਾਂ ਤੋਂ ਬਿਨਾਂ ਪਈ ਦੇਖ ਕਰਕੇ ਮੁਰਦੇ ਨੂੰ। ਤਾਂ ਵੈਰਾਗਮਈ ਉਪਦੇਸ਼ ਦਿੰਦੇ ਹਨ। ਉਸੇ ਵਕਤ ਇਕ ਵੈਰਾਗੀ ਸਾਧੂ ਆਇਆ। ਉਸਨੇ ਬੇਨਤੀ ਕੀਤੀ ਕਿ ਹੇ ਮਹਾਰਾਜ ਜੀਵ ਆਤਮਾ ਦੇਹ ਵਿਚੋਂ ਕਿਥੇ ਚਲੀ ਗਈ ਹੈ। ਤਾਂ ਉਪਦੇਸ਼ ਦਿੰਦੇ ਹਨ।

**ਤਿਚਰੁ ਵਸਹਿ ਸੁਹੇਲੜੀ; ਜਿਚਰੁ ਸਾਥੀ ਨਾਲਿ ॥**

ਹੇ *ਦੇਹ ਵਿਸਿਸਟ ਬੁੱਧੀ ਤੂੰ ਉਤਨਾ ਚਿਰ ਸੁਖ ਦੇ ਸਹਿਤ ਸੁਖਾਲੀ ਵਸਦੀ ਸੀ। ਜਿਤਨਾ ਚਿਰ ਸਾਖੀ ਚੇਤਨ, **ਚਿਦਾਭਾਸ ਰੂਪੀ ਸਾਥੀ ਤੇਰੇ ਨਾਲ ਸੀ।

**ਜਾ ਸਾਥੀ ਉਠੀ ਚਲਿਆ; ਤਾ ਧਨ ਖਾਕੂ ਰਾਲਿ ॥੧॥**

ਜਦੋਂ ਪਰਾਰਬਧ ਸਮਾਪਤ ਹੋਣੇ ਕਰਕੇ ਵਾਸ਼ਨਾ ਦਾ ਬੱਧਾ •ਅੰਤਸ਼ਕਰਣ ਵਿਸਿਸਟ ਚੇਤਨ ਰੂਪ ਸਾਥੀ ਉੱਠ ਕੇ ਦੇਹ ਵਿਚੋਂ ਚਲਾ ਗਿਆ। ਤਾਂ ਫੇਰ ਹੇ (ਧਨ) ਦੇਹ ਰੂਪ ਇਸਤਰੀ! ਤੂੰ (ਖਾਕੂ) ਮਿੱਟੀ ਬਣ ਕਰਕੇ ਧਰਤੀ ਤੇ ਰੁਲੇਂਗੀ।

**ਮਨਿ ਬੈਰਾਗੁ ਭਇਆ; ਦਰਸਨੁ ਦੇਖਣੈ ਕਾ ਚਾਉ ॥**

ਤਦ ਵੈਰਾਗੀ ਜੋਗੀ ਅਧਿਕਾਰੀ ਕਹਿਣ ਲੱਗਾ। ਹੇ ਗੁਰੂ ਜੀ ਮੇਰੇ ਮਨ ਵਿਚ ਵੈਰਾਗ ਪੈਦਾ ਹੋਇਆ ਹੈ। ਕਿਉਂਕਿ ਅਕਾਲ ਪੁਰਖ ਦੇ ਦਰਸ਼ਨ ਦੇਖਣ ਦਾ ਮੈਨੂੰ (ਚਾਉ) ਉਤਸ਼ਾਹ ਹੈ।

**ਧੰਨੁ; ਸੁ ਤੇਰਾ ਥਾਨੁ ॥੧॥ ਰਹਾਉ ॥**

ਹੇ ਪਰਮੇਸ਼ਰ ਜੀ ਤੇਰਾ ਸੰਗਤ ਰੂਪੀ ਥਾਨ, ਸਰੂਪ ਰੂਪੀ ਥਾਨ ਧੰਨਤਾ ਜੋਗ ਹੈ। ਉੱਤਰ ਦਿੰਦੇ ਹਨ :

---

** ਦੇਹ ਵਿਸਿਸਟ ਉਹ ਬੁੱਧੀ ਹੈ ਜਿਹੜੀ ਅਗਿਆਨ ਕਰਕੇ ਦੇਹ = ਸਰੀਰ ਨੂੰ ਆਪਣਾ ਸਰੂਪ ਮੰਨਦੀ ਹੈ। ਸਾਖੀ ਚੇਤਨ = ਉਹ ਚੇਤਨ ਜੋ ਪ੍ਰਕਾਸ਼ਦਾ ਹੋਵੇ। ਉਸਨੂੰ ਸਾਖੀ ਚੇਤਨ ਕਹਿੰਦੇ ਹਨ।*

*** ਚਿਦਾਭਾਸ = ਚੇਤਨ ਦਾ ਭਾਸ = ਪ੍ਰਤੀਬਿੰਬ, ਅੰਤਸ਼ਕਰਣ ਵਿਚ ਪੈਂਦਾ ਹੈ। ਇਸ ਕਰਕੇ ਚਿਦਾਭਾਸ ਭਾਵ ਚੇਤਨ ਦੀ ਅੰਸ਼ ਰੂਪ ਸਾਥੀ ਅੰਤਸ਼ਕਰਣ ਦੀ ਨਿਹਚਾ ਕਰਨ ਵਾਲੀ ਵਿਰਤੀ ਨੂੰ ਬੁੱਧੀ ਕਹਿੰਦੇ ਹਨ। ਅੰਤਸ਼ਕਰਣ ਦੀ ਸੰਕਲਪ ਰੂਪ ਬਿਰਤੀ ਨੂੰ ਮਨ ਕਹਿੰਦੇ ਹਨ। ਅੰਤਸ਼ਕਰਣ ਵਿਚੋਂ ਹੀ ਸਾਰੀਆਂ ਵਿਰਤੀਆਂ ਉਪਜਦੀਆਂ ਹਨ।*

*• ਅੰਤਸ਼ਕਰਣ ਵਿਸਿਸਟ ਚੇਤਨ ਜੀਵ ਦਾ ਸਰੂਪ ਹੈ। ਅੰਤਸ਼ਕਰਣ ਉਪਹਿਤ ਚੇਤਨ ਕੂਟਸਥ ਹੈ। ਜਿਸਨੂੰ ਆਤਮਾ ਕਹਿੰਦੇ ਹਨ। ਜੋ ਜੀਵ ਦਾ ਵਾਸਤਵ ਸਰੂਪ ਹੈ। ਕੂਟਸਥ = ਅਚੱਲ ਹੈ।*

**ਜਿਚਰੁ ਵਸਿਆ ਕੰਤੁ ਘਰਿ; ਜੀਉ ਜੀਉ ਸਭਿ ਕਹਾਤਿ ॥**

ਜਿਤਨਾ ਚਿਰ ਜੀਵ ਆਤਮਾ ਰੂਪੀ (ਕੰਤੁ) ਪਤੀ ਦੇਹ ਰੂਪ ਇਸਤ੍ਰੀ ਦੇ ਹਿਰਦੇ ਘਰ ਵਿਚ ਵਸਦਾ ਰਿਹਾ। ਉਤਨਾ ਚਿਰ ਜੀਵ ਆਤਮਾ ਰੂਪੀ (ਕੰਤੁ) ਪਤੀ ਦੇਹ ਰੂਪ ਇਸਤ੍ਰੀ ਦੇ ਹਿਰਦੇ ਘਰ ਵਿਚ ਵਸਦਾ ਰਿਹਾ। ਉਤਨਾ ਚਿਰ ਇਸ ਦੇਹ ਨੂੰ ਸਰਦਾਰ ਜੀ, ਭਾਈ ਜੀ, ਲਾਲਾ ਜੀ, ਸੇਠ ਜੀ, ਸੰਤ ਜੀ, ਸਭ ਕਹਿੰਦੇ ਹਨ।

**ਜਾ ਉਠੀ ਚਲਸੀ ਕੰਤੜਾ; ਤਾ ਕੋਇ ਨ ਪੁਛੈ ਤੇਰੀ ਬਾਤ ॥੨॥**

ਜਦੋਂ ਜੀਵ ਆਤਮਾ ਰੂਪੀ ਕੰਤ ਤੇਰੇ ਹਿਰਦੇ ਘਰ ਵਿਚੋਂ ਉੱਠ ਕਰਕੇ ਚਲਾ ਗਿਆ। ਤਾਂ ਉਸ ਵੇਲੇ ਕਿਸੇ ਨੇ ਵੀ ਹੇ ਦੇਹ ਤੇਰੀ (ਬਾਤ) ਗੱਲ ਨਹੀਂ ਪੁੱਛਣੀ ਹੈ। ਝੱਟ ਸਸਕਾਰ ਕਰ ਦੇਣਗੇ।

**ਪੇਈਅੜੈ ਸਹੁ ਸੇਵਿ ਤੂੰ; ਸਾਹੁਰੜੈ ਸੁਖਿ ਵਸੁ ॥**

ਹੇ ਦੇਹ ਵਿਸ਼ਿਸਟ ਬੁੱਧੀ ਤੂੰ ਸੰਸਾਰ ਰੂਪੀ ਪੇਕੇ ਘਰ ਵਿਚ (ਸਹੁ) ਪਿਆਰੇ ਪਰਮੇਸ਼ਰ ਸਾਖੀ ਚੇਤਨ ਨੂੰ ਸੇਵਣਾ ਕਰ। ਫੇਰ ਤੂੰ ਪਰਲੋਕ ਰੂਪੀ ਸਹੁਰੇ ਘਰ ਵਿਚ ਸੁਖ ਦੇ ਸਹਿਤ ਵਸੇਂਗੀ।

**ਦੂਸਰਾ ਅਰਥ :** ਹੇ ਦੇਹ ਵਿਸਿਸਟ ਬੁੱਧੀ ! (ਪੇਈਅੜੈ) ਸੰਸਾਰਾਕਾਰ ਬਿਰਤੀ ਦੇ ਹੁੰਦਿਆਂ ਵੀ ਪਿਆਰੇ ਪਤੀ ਪਰਮੇਸ਼ਰ ਦਾ ਸੇਵਨਾ ਕਰ। ਫੇਰ ਤੂੰ (ਸਹੁਰੇ) ਆਤਮਾਕਾਰ ਬਿਰਤੀ ਰੂਪੀ ਸਹੁਰੇ ਘਰ ਵਿਚ ਵਸ ਕਰਕੇ ਵੀ ਸੁਖ ਸਹਿਤ ਵਸੇਂਗੀ।

**ਗੁਰ ਮਿਲਿ ਚਜੁ ਅਚਾਰੁ ਸਿਖੁ; ਤੁਧੁ ਕਦੇ ਨ ਲਗੈ ਦੁਖੁ ॥੩॥**

ਜਿਸ ਤਰ੍ਹਾਂ ਵਿਆਹੀਆਂ ਹੋਈਆਂ ਬੀਬੀਆਂ ਸਿਆਣੀ ਮਾਤਾ ਤੋਂ ਸਿੱਖਿਆ ਲੈਂਦੀਆਂ ਹਨ। ਸਹੁਰੇ ਘਰ ਵਿਚ ਵਸਣ ਦੀ। ਐਸੇ ਹੀ ਸੰਤ ਮਹਾਤਮਾ ਮਾਤਾ ਰੂਪ, ਜਗਿਆਸੂ ਸਖੀ ਨੂੰ ਸਿੱਖਿਆ ਦਿੰਦੇ ਹਨ। ਕਿ ਹੇ ਸਖੀ, ਹੇ ਦੇਹ ਵਿਸਿਸਟ ਬੁੱਧੀ, ਗੁਰੂ ਜੀ ਨਾਲ ਮਿਲ ਕਰਕੇ ਗਿਆਨ ਦਾ ਚੱਜ ਅਤੇ ਨਿਸ਼ਕਾਮ ਕਰਮਾਂ ਦਾ ਆਚਾਰ ਸਿੱਖਣਾ ਕਰ। ਤਾਂ ਤੈਨੂੰ ਚਉਰਾਸੀ ਲੱਖ ਜੂਨਾਂ ਦਾ ਕਦੇ ਵੀ ਦੁਖ ਨਹੀਂ ਲੱਗੇਗਾ।

**ਸਭਨਾ ਸਾਹੁਰੈ ਵੰਞਣਾ; ਸਭਿ ਮੁਕਲਾਵਣਹਾਰ ॥**

ਜਿਵੇਂ ਸਭਨਾਂ ਬੀਬੀਆਂ ਨੇ ਸਹੁਰੇ ਘਰ ਜਾਣਾ ਹੈ ਤੇ ਸਭ ਦੇ ਮੁਕਲਾਵੇ ਆਉਣਗੇ। ਇਸੇ ਪ੍ਰਕਾਰ ਸਭ ਜੀਵਾਂ ਰੂਪੀ ਸਖੀਆਂ ਨੇ ਪਰਲੋਕ ਰੂਪ ਸਹੁਰੇ ਘਰ ਵਿਚ ਜਾਣਾ ਹੈ। ਸਾਰੀਆਂ ਦੇ ਮੁਕਲਾਵੇ ਲੈਣ ਜਮ ਆਉਣਗੇ।

**ਪ੍ਰਮਾਣ :** [**ਜਿੰਦੁ ਵਹੁਟੀ ਮਰਣੁ ਵਰੁ ਲੈ ਜਾਸੀ ਪਰਣਾਇ ॥**] (ਅੰਗ ੧੩੭੭)

## ਸਾਖੀ—ਸੰਤ ਮਸਤੂਆਣੇ ਵਾਲਿਆਂ ਦੀ

ਮਹਾਂਪੁਰਖ ਬ੍ਰਹਮ ਗਿਆਨੀ ਸੰਤ ਬਾਬਾ ਅਤਰ ਸਿੰਘ ਜੀ ਮਸਤੂਆਣੇ ਵਾਲਿਆਂ ਨੂੰ ਪਟਿਆਲੇ ਰਿਆਸਤ ਦੇ ਰਾਜੇ ਭੁਪਿੰਦਰ ਸਿੰਘ ਨੇ ਪੁੱਛਿਆ ਸੀ। ਕਿ ਹੇ ਸੰਤ ਜੀ ਜਦੋਂ ਸਭ ਨੇ ਮਰ ਜਾਣਾ ਹੈ। ਤਾਂ ਭਜਨ ਸਿਮਰਨ ਕਰਨ ਦੀ ਕੀ ਲੋੜ ਹੈ।

**ਪ੍ਰਮਾਣ :** [**ਆਇਆ ਅੰਤ ਜਿਹਾ ਗਧਾ ਤਿਹਾ ਸੰਤ ।**] (ਲੌਕਿਕ ਪ੍ਰਮਾਣ)

ਤਾਂ ਸੰਤ ਮਹਾਰਾਜ ਜੀ ਨੇ ਉੱਤਰ ਦਿੱਤਾ ਸੀ ਕਿ ਹੇ ਭਾਈ ਸਾਕਤਾਂ ਦੇ ਮਰਨ ਵਿਚ ਅਤੇ ਸੰਤ ਦੇ ਮਰਨ ਵਿਚ ਬਹੁਤ ਫ਼ਰਕ ਹੈ। ਵਾਹਿਗੁਰੂ ਦੇ ਪਿਆਰੇ ਸੰਤਾਂ ਨੇ ਤਾਂ ਪਰਮੇਸ਼ਰ ਦੀ ਜੋਤ ਵਿਚ ਮਿਲ ਜਾਣਾ ਹੈ।

ਪ੍ਰਮਾਣ : [**ਕਬੀਰ ਜਿਸੁ ਮਰਨੇ ਤੇ ਜਗੁ ਡਰੈ ਮੇਰੈ ਮਨਿ ਆਨੰਦੁ ॥**
**ਮਰਨੇ ਹੀ ਤੇ ਪਾਈਐ ਪੂਰਨੁ ਪਰਮਾਨੰਦੁ ॥੨੨॥**] (ਅੰਗ ੧੩੬੫)

ਵਾਲੀ ਅਵਸਥਾ ਪ੍ਰਾਪਤ ਕਰਨੀ ਹੈ। ਜਿਵੇਂ ਹਾਥੀ ਮਾਲਾ ਤਿਆਗ ਦਿੰਦਾ ਹੈ। ਐਸ ਤਰ੍ਹਾਂ ਸਰੀਰ ਤਿਆਗ ਦੇਣਾ ਹੈ। ਖੇਦ ਤੋਂ ਬਿਨਾਂ।

ਪ੍ਰਮਾਣ : [**ਜਿਉ ਜਲ ਮਹਿ ਜਲੁ ਆਇ ਖਟਾਨਾ ॥ ਤਿਉ ਜੋਤੀ ਸੰਗਿ ਜੋਤਿ ਸਮਾਨਾ ॥**] (ਅੰਗ ੨੭੮)

ਪਰ ਸਾਕਤ ਲੋਕਾਂ ਨੇ ਮਰਨ ਵੇਲੇ ਅਤਿਅੰਤ ਦੁਖ ਪਾਉਣਾ ਹੈ।

ਪ੍ਰਮਾਣ : [**ਅਰੜਾਵੈ ਬਿਲਲਾਵੈ ਨਿੰਦਕੁ ॥ ਪਾਰਬ੍ਰਹਮੁ ਪਰਮੇਸਰੁ ਬਿਸਰਿਆ ਅਪਣਾ ਕੀਤਾ ਪਾਵੈ ਨਿੰਦਕੁ ॥੧॥ ਰਹਾਉ ॥**] (ਅੰਗ ੩੭੩)

ਸਾਕਤ ਤਾਂ ਵਾਸ਼ਨਾਵਾਂ ਦੇ ਬੰਨ੍ਹੇ ਹੋਇ ਨਰਕਾਂ ਅਤੇ ਜੂਨਾਂ ਨੂੰ ਜਾਂਦੇ ਹਨ।

ਪ੍ਰਮਾਣ : [**ਚਾਰਿ ਪਾਵ ਦੁਇ ਸਿੰਗ ਗੁੰਗ ਮੁਖ ਤਬ ਕੈਸੇ ਗੁਨ ਗਈਹੈ ॥**
**ਊਠਤ ਬੈਠਤ ਠੇਗਾ ਪਰਿਹੈ ਤਬ ਕਤ ਮੂਡ ਲੁਕਈਹੈ ॥੧॥**] (ਅੰਗ ੫੨੪)

ਐਸੀ ਹਾਲਤ ਜੂਨਾਂ ਵਿਚ ਹੁੰਦੀ ਹੈ। ਭਾਵੇਂ ਸਤਵੰਤੀਆਂ ਅਤੇ ਕੁਲੱਛਣੀਆਂ ਸਹੁਰੀਂ ਤਾਂ ਦੋਨੋਂ ਹੀ ਜਾਂਦੀਆਂ ਹਨ। ਪਰ ਫੇਰ ਵੀ ਫ਼ਰਕ ਹੈ।

ਪ੍ਰਮਾਣ : [**ਸਾਹੁਰੈ ਢੋਈ ਨਾ ਲਹੈ ਪੇਈਐ ਨਾਹੀ ਥਾਉ ॥**
**ਪਿਰੁ ਵਾਤੜੀ ਨ ਪੁਛਈ ਧਨ ਸੋਹਾਗਣਿ ਨਾਉ ॥੩੧॥**] (ਅੰਗ ੧੩੭੯)

ਐਸੇ ਮਨਮੁਖਾਂ ਦੇ ਮਰਨ ਵਿਚ ਫ਼ਰਕ ਹੈ।

**ਨਾਨਕ ਧੰਨੁ ਸੋਹਾਗਣੀ; ਜਿਨ ਸਹ ਨਾਲਿ ਪਿਆਰੁ ॥੪॥੨੩॥੯੩॥**

ਸਤਿਗੁਰੂ ਜੀ ਕਹਿੰਦੇ ਹਨ। ਉਹ ਜਗਿਆਸੂ ਰੂਪੀ ਸਖੀਆਂ ਪਰਮੇਸ਼ਰ ਦੇ (ਸੁਹਾਗ) ਅਨੰਦ ਨੂੰ ਮਾਨਣ ਵਾਲੀਆਂ ਧੰਨ ਹਨ। ਜਿਨ੍ਹਾਂ ਦਾ (ਸਹ) ਪਿਆਰੇ ਪਤੀ ਪਰਮੇਸ਼ਰ ਨਾਲ ਪਿਆਰ ਹੈ।

## ਸਿਰੀਰਾਗੁ ਮਹਲਾ ੫ ਘਰੁ ੬ ॥

ਕਰਣ ਕਾਰਣ ਏਕੁ ਓਹੀ ਜਿਨਿ ਕੀਆ ਆਕਾਰੁ ॥ ਤਿਸਹਿ ਧਿਆਵਹੁ ਮਨ ਮੇਰੇ ਸਰਬ ਕੋ ਆਧਾਰੁ ॥੧॥ ਗੁਰ ਕੇ ਚਰਨ ਮਨ ਮਹਿ ਧਿਆਇ ॥ ਛੋਡਿ ਸਗਲ ਸਿਆਣਪਾ ਸਾਚਿ ਸਬਦਿ ਲਿਵ ਲਾਇ ॥੧॥ ਰਹਾਉ ॥ ਦੁਖੁ ਕਲੇਸੁ ਨ ਭਉ ਬਿਆਪੈ ਗੁਰ ਮੰਤ੍ਰੁ ਹਿਰਦੈ ਹੋਇ ॥ ਕੋਟਿ ਜਤਨਾ ਕਰਿ ਰਹੇ ਗੁਰ ਬਿਨੁ ਤਰਿਓ ਨ ਕੋਇ ॥੨॥ ਦੇਖਿ ਦਰਸਨੁ ਮਨੁ ਸਾਧਾਰੈ ਪਾਪ ਸਗਲੇ ਜਾਹਿ ॥ ਹਉ ਤਿਨ ਕੈ ਬਲਿਹਾਰਣੈ ਜਿ ਗੁਰ ਕੀ ਪੈਰੀ ਪਾਹਿ ॥੩॥ ਸਾਧਸੰਗਤਿ ਮਨਿ ਵਸੈ ਸਾਚੁ ਹਰਿ ਕਾ ਨਾਉ ॥ ਸੇ ਵਡਭਾਗੀ ਨਾਨਕਾ ਜਿਨਾ ਮਨਿ ਇਹੁ ਭਾਉ ॥੪॥੨੪॥੯੪॥

(ਅੰਗ ੫੧)

**ਕਰਣ ਕਾਰਣ ਏਕੁ ਓਹੀ; ਜਿਨਿ ਕੀਆ ਆਕਾਰੁ ॥**

**ਪ੍ਰਸ਼ਨ :** ਹੇ ਗੁਰੂ ਜੀ ਕਈ ਕਹਿੰਦੇ ਹਨ। ਪ੍ਰਮਾਣੂਆਂ ਤੋਂ, ਮਾਇਆ ਤੋਂ, ਅਗਿਆਨ ਤੋਂ, ਕਾਲ ਤੋਂ, ਕਰਮਾਂ ਤੋਂ, ਸ੍ਰਿਸ਼ਟੀ ਬਣੀ ਹੈ। ਆਪ ਜੀ ਦੱਸੋ ਕਿਸ ਤੋਂ ਸ੍ਰਿਸ਼ਟੀ ਬਣੀ ਹੈ। **ਉੱਤਰ :** (ਕਰਣ ਕਾਰਣ ਏਕੁ) ਪ੍ਰਮਾਣੂ ਆਪ ਜੜ੍ਹ ਹਨ। ਚੇਤਨ ਸੱਤਾ ਕਰਕੇ ਦੁਣਕਾ ਤਿਣਕਾ ਬਣਦੇ ਹਨ। ਮਾਇਆ ਵੀ ਸ੍ਵੈ ਸੱਤਾ ਹੀਣੀ ਜੜ੍ਹ ਹੈ। ਉਸਦੀ ਸੱਤਾ ਕਰਕੇ ਤ੍ਰਿਗੁਣ ਰੂਪ ਰਜੋ, ਸਤੋ, ਤਮੋ ਰੂਪ ਧਾਰਦੀ ਹੈ। ਅਗਿਆਨ ਨੂੰ ਵੀ ਸਮਾਨ ਚੇਤਨ ਪ੍ਰਕਾਸ਼ਦਾ ਹੈ। ਕਾਲ ਦੀ ਗਰਦਸ਼ ਵੀ ਚੇਤਨ ਕਰਕੇ ਹੈ। ਕਰਮ ਵੀ ਜੜ੍ਹ ਹਨ। ਚੇਤਨ ਸੱਤਾ ਕਰਕੇ ਹੀ ਕੀਤੇ ਜਾਂਦੇ ਹਨ। ਇਸ ਵਾਸਤੇ ਸਾਰੇ ਕਾਰਣਾਂ ਨੂੰ ਕਰਣ ਵਾਲਾ ਇਕ ਉਹੀ ਅਕਾਲ ਪੁਰਖ ਹੀ ਹੈ। ਉਪਾਦਾਨ ਤੇ ਨਮਿੱਤ ਕਾਰਨ ਵੀ ਆਪ ਹੀ ਹੈ। ਜਿਸ ਪਰਮੇਸ਼ਰ ਨੇ ਸਾਰੇ ਸੂਖਮ ਸਥੂਲ ਦੇਹਾਂ ਦੇ (ਅਕਾਰੁ) ਅਕਾਰਾਂ ਨੂੰ ਰਚਣਾ ਕੀਤਾ ਹੈ। ਜਿਸਨੇ ਸੰਸਾਰ ਦਾ ਆਕਾਰ ਕੀਤਾ ਹੈ।

**ਤਿਸਹਿ ਧਿਆਵਹੁ ਮਨ ਮੇਰੇ; ਸਰਬ ਕੋ ਆਧਾਰੁ ॥੧॥**

ਹੇ ਮੇਰੇ ਮਨਾ ! ਤਿਸ ਨੂੰ ਧਿਆਉਣਾ ਕਰ। ਜਿਹੜਾ ਸਾਰੇ ਜੀਵਾਂ ਦਾ ਅਧਿਸਟਾਨ ਰੂਪ ਹੈ, ਆਸਰਾ ਹੈ।

**ਗੁਰ ਕੇ ਚਰਨ; ਮਨ ਮਹਿ ਧਿਆਇ ॥**

ਗੁਰਾਂ ਦੇ ਜੋ ਪੂਜਨੀਕ ਚਰਨ ਹਨ। ਉਹਨਾਂ ਨੂੰ ਮਨ ਦੇ ਵਿਚੋਂ ਧੇਯਕਾਰ ਬਿਰਤੀ ਕਰਕੇ ਧਿਆਉਣਾ ਕਰ।

**ਛੋਡਿ ਸਗਲ ਸਿਆਣਪਾ; ਸਾਚਿ ਸਬਦਿ ਲਿਵ ਲਾਇ ॥੧॥ ਰਹਾਉ ॥**

ਬੁੱਧੀ ਦੀਆਂ ਸਾਰੀਆਂ ਸਿਆਣਪਾਂ ਛੱਡ ਦੇਇ। ਸੱਚੇ ਸ਼ਬਦ ਨਾਲ ਬਿਰਤੀ ਜੋੜਨਾ ਕਰ।

**ਦੁਖੁ ਕਲੇਸੁ ਨ ਭਉ ਬਿਆਪੈ; ਗੁਰ ਮੰਤ੍ਰੁ ਹਿਰਦੈ ਹੋਇ ॥**

ਜੇਕਰ ਗੁਰੂ ਸਾਹਿਬ ਦਾ ਵਾਹਿਗੁਰੂ ਮੰਤਰ ਹਿਰਦੇ ਵਿਚ ਵਸਿਆ ਹੋਵੇਗਾ। ਤਾਂ ਜਨਮ ਮਰਨ ਦੇ ਦੁਖ, ਪੰਜੇ ਕਲੇਸ, ਸੱਤ ਪ੍ਰਕਾਰ ਦਾ ਭੈ ਨਹੀਂ ਲੱਗਦਾ ਹੈ।

**ਕੋਟਿ ਜਤਨਾ ਕਰਿ ਰਹੇ; ਗੁਰ ਬਿਨੁ ਤਰਿਓ ਨ ਕੋਇ ॥੨॥**

ਜੀਵ ਕਰੋੜਾਂ ਸਾਧਨਾਂ ਦੇ ਜਤਨ ਕਰ ਰਹੇ ਹਨ। ਪਰ ਗੁਰੂ ਜੀ ਤੋਂ ਬਿਨਾਂ ਕੋਈ ਵੀ ਸੰਸਾਰ ਤੋਂ ਨਹੀਂ ਤਰਿਆ ਹੈ।

ਪ੍ਰਮਾਣ : [**ਅਗਿਆਨਿ ਲਾਇ ਸਵਾਲਿਆ ਗੁਰ ਗਿਆਨੈ ਲਾਇ ਜਗਾਵੈਗੋ ॥**] (ਅੰਗ ੧੩੦੮)

ਗੁਰਾਂ ਤੋਂ ਬਿਨਾਂ ਜੀਵਾਂ ਦੇ ਬੁੱਧੀ ਰੂਪੀ ਤੁਲਹੇ, ਪਦਾਰਥਾਂ ਰੂਪੀ ਪਾਣੀ ਵਿਚ ਡੁੱਬਦੇ ਜਾਂਦੇ ਹਨ।

**ਦੇਖਿ ਦਰਸਨੁ ਮਨੁ ਸਾਧਾਰੈ; ਪਾਪ ਸਗਲੇ ਜਾਹਿ ॥**

ਗੁਰੂ ਦੇ ਦਰਸ਼ਨ ਕਰਕੇ ਮਨ ਸੁਧਰ ਜਾਂਦਾ ਹੈ। ਤੇ ਬਿਕਾਰਾਂ ਵਲੋਂ ਸੁੱਧ ਹੋ ਜਾਂਦਾ ਹੈ।

**ਵਾ** : ਮਨ ਸਹਿਤ (ਸਾਧਾਰੈ) ਆਸਰੇ ਦੇ ਹੋ ਜਾਂਦਾ ਹੈ। ਸਾਰੇ ਪਾਪ ਚਲੇ ਜਾਂਦੇ ਹਨ।

ਪ੍ਰਮਾਣ : [**ਗੁਰੁ ਨਾਨਕੁ ਜਿਨ ਸੁਣਿਆ ਪੇਖਿਆ ਸੇ ਫਿਰਿ ਗਰਭਾਸਿ ਨ ਪਰਿਆ ਰੇ ॥੪॥੨॥੧੩॥**] (ਅੰਗ ੬੧੨)

**ਹਉ ਤਿਨ ਕੈ ਬਲਿਹਾਰਣੈ; ਜਿ ਗੁਰ ਕੀ ਪੈਰੀ ਪਾਹਿ ॥੩॥**

ਅਸੀਂ ਤਿਨ੍ਹਾਂ ਤੋਂ ਬਲਿਹਾਰ ਜਾਂਦੇ ਹਾਂ। ਜਿਹੜੇ ਆਪਣੇ ਆਪ ਨੂੰ ਗੁਰਾਂ ਦੇ ਪਾਵਨ ਚਰਨਾਂ ਵਿਚ ਪਾਉਣਾ ਕਰਦੇ ਹਨ।

**ਸਾਧਸੰਗਤਿ ਮਨਿ ਵਸੈ; ਸਾਚੁ ਹਰਿ ਕਾ ਨਾਉ ॥**

ਹਰੀ ਪਰਮੇਸ਼ਰ ਦਾ ਨਾਮ ਸੱਚਾ ਹੈ। ਪਰ ਉਹ ਨਾਮ ਸਾਧ ਸੰਗਤ ਦੁਆਰਾ ਮਨ ਵਿਚ ਵਸਦਾ ਹੈ।

**ਸੇ ਵਡਭਾਗੀ ਨਾਨਕਾ; ਜਿਨਾ ਮਨਿ ਇਹੁ ਭਾਉ ॥੪॥੨੪॥੯੪॥**

ਗੁਰੂ ਜੀ ਕਹਿੰਦੇ ਹਨ। ਕਿ ਉਹ ਵੱਡੇਭਾਗਾਂ ਵਾਲੇ ਹਨ। ਜਿਨ੍ਹਾਂ ਦੇ ਮਨ ਵਿਚ ਇਹ ਭਾਵਨਾ ਹੈ, ਪਰੇਮ ਹੈ, (ਭਾਉ) ਪਰਕਾਸ਼ ਹੈ।

## ਸਿਰੀਰਾਗੁ ਮਹਲਾ ੫ ॥

ਸੰਚਿ ਹਰਿ ਧਨੁ ਪੂਜਿ ਸਤਿਗੁਰੁ ਛੋਡਿ ਸਗਲ ਵਿਕਾਰ ॥ ਜਿਨਿ ਤੂੰ ਸਾਜਿ ਸਵਾਰਿਆ ਹਰਿ ਸਿਮਰਿ ਹੋਇ ਉਧਾਰੁ ॥੧॥ ਜਪਿ ਮਨ ਨਾਮੁ ਏਕੁ ਅਪਾਰੁ ॥ ਪ੍ਰਾਨ ਮਨੁ ਤਨੁ ਜਿਨਹਿ ਦੀਆ ਰਿਦੇ ਕਾ ਆਧਾਰੁ ॥੧॥ ਰਹਾਉ ॥ ਕਾਮਿ ਕ੍ਰੋਧਿ ਅਹੰਕਾਰਿ ਮਾਤੇ ਵਿਆਪਿਆ ਸੰਸਾਰੁ ॥ ਪਉ ਸੰਤ ਸਰਣੀ ਲਾਗੁ ਚਰਣੀ ਮਿਟੈ ਦੂਖੁ ਅੰਧਾਰੁ ॥੨॥ ਸਤੁ ਸੰਤੋਖੁ ਦਇਆ ਕਮਾਵੈ ਏਹ ਕਰਣੀ ਸਾਰ ॥ ਆਪੁ ਛੋਡਿ ਸਭ ਹੋਇ ਰੇਣਾ ਜਿਸੁ ਦੇਇ ਪ੍ਰਭੁ ਨਿਰੰਕਾਰੁ ॥੩॥ ਜੋ ਦੀਸੈ ਸੋ ਸਗਲ ਤੂੰਹੈ ਪਸਰਿਆ ਪਾਸਾਰੁ ॥ ਕਹੁ ਨਾਨਕ ਗੁਰਿ ਭਰਮੁ ਕਾਟਿਆ ਸਗਲ ਬ੍ਰਹਮ ਬੀਚਾਰੁ ॥੪॥੨੫॥੯੫॥

(ਅੰਗ ੫੧)

### ਸੰਚਿ ਹਰਿ ਧਨੁ, ਪੂਜਿ ਸਤਿਗੁਰੁ; ਛੋਡਿ ਸਗਲ ਵਿਕਾਰ ॥

ਹੇ ਜੀਵ ਜੇਕਰ ਤੂੰ ਕੁਝ ਇਕੱਤਰ ਕਰਨਾ ਚਾਹੁੰਦਾ ਹੈ। ਤਾਂ ਹਰੀ ਦੇ ਨਾਮ ਧਨ ਨੂੰ (ਸੰਚਿ) ਇਕੱਠਾ ਕਰਨਾ ਕਰ। ਜੇ ਤੂੰ ਪੂਜਨ ਕਰਨਾ ਚਾਹੁੰਦਾ ਹੈ। ਤਾਂ ਸੱਚੇ ਸਤਿਗੁਰੂਆਂ ਦੀ ਪੂਜਾ ਕਰ

ਪ੍ਰਮਾਣ : **[ਪ੍ਰਭ ਪੂਜਹੋ ਨਾਮੁ ਅਰਾਧਿ ॥ ਗੁਰ ਸਤਿਗੁਰ ਚਰਨੀ ਲਾਗਿ ॥]** (ਅੰਗ ੧੩੦੪)

ਜੇ ਛੱਡਣਾ ਚਾਹੁੰਦਾ ਹੈ। ਤਾਂ ਸਾਰੇ ਕਾਮ, ਕਰੋਧ, ਵਿਕਾਰਾਂ ਨੂੰ ਛੱਡਣਾ ਕਰ।

ਪ੍ਰਮਾਣ : **[ਤਿਆਗਨਾ ਤਿਆਗਨੁ ਨੀਕਾ ਕਾਮੁ ਕ੍ਰੋਧੁ ਲੋਭੁ ਤਿਆਗਨਾ ॥੩॥]** (ਅੰਗ ੧੦੧੮)

### ਜਿਨਿ ਤੂੰ ਸਾਜਿ ਸਵਾਰਿਆ; ਹਰਿ ਸਿਮਰਿ ਹੋਇ ਉਧਾਰੁ ॥੧॥

ਜਿਸ ਪਰਮੇਸ਼ਰ ਨੇ ਤੈਨੂੰ ਸੂਖਮ ਸਥੂਲ ਦੇਹ ਦੁਆਰਾ ਸਾਜਿਆ ਤੇ ਅੰਗਾਂ ਪ੍ਰਤਿਅੰਗਾਂ ਨੂੰ ਸਵਾਰਨਾ ਕੀਤਾ ਹੈ। ਉਸ ਹਰੀ ਨੂੰ ਸਿਮਰਨਾ ਕਰ। ਫੇਰ ਤੇਰਾ ਉਧਾਰ ਹੋਵੇਗਾ।

### ਜਪਿ ਮਨ; ਨਾਮੁ ਏਕੁ ਅਪਾਰੁ ॥

ਹੇ ਮਨਾ! ਇਕੋ ਵਾਹਿਗੁਰੂ ਦਾ ਨਾਮ ਜਪਣਾ ਕਰ। ਉਹ ਪ੍ਰਕਿਰਤੀ ਦੇ ਪਾਰਾਵਾਰ ਤੋਂ ਰਹਿਤ ਹੈ।

### ਪ੍ਰਾਨ ਮਨੁ ਤਨੁ ਜਿਨਹਿ ਦੀਆ; ਰਿਦੇ ਕਾ ਆਧਾਰੁ ॥੧॥ ਰਹਾਉ ॥

ਜਿਸ ਪ੍ਰਭੂ ਨੇ ਪ੍ਰਾਣ ਹਰਕਤ ਕਰਨ ਲਈ, ਮਨ ਸੰਕਲਪਾਂ ਨੂੰ ਉਠਾਣ ਵਾਸਤੇ। ਸਰੀਰ ਸੇਵਾ ਲਈ ਦਿੱਤਾ ਹੈ। ਉਸਨੂੰ ਆਪਣੇ ਹਿਰਦੇ ਦਾ ਆਸਰਾ ਸਮਝਣਾ ਕਰ।

### ਕਾਮਿ ਕ੍ਰੋਧਿ ਅਹੰਕਾਰਿ ਮਾਤੇ; ਵਿਆਪਿਆ ਸੰਸਾਰੁ ॥

ਕਾਮ ਕਰੋਧ ਦੇ ਫੁਰਨਿਆਂ ਕਰਕੇ, ਹੰਕਾਰ ਕਰਕੇ ਜੀਵ (ਮਾਤੇ) ਮਸਤ ਹੋਇ ਬੇਅੰਤ ਮਰ ਰਹੇ ਹਨ। ਹੇ ਜੀਵ ਤੂੰ ਕਿਹੜੇ ਬਾਗ ਦੀ ਮੂਲੀ ਹੈ। ਕਾਮ ਕਰਕੇ ਰਾਵਣ, ਕਰੋਧ ਕਰਕੇ, ਕੌਰਵ ਨਾਸ਼ ਹੋਇ ਸਨ। ਇਸ ਪ੍ਰਕਾਰ ਸਾਰਾ ਸੰਸਾਰ ਹੀ ਇਹਨਾਂ ਫੁਰਨਿਆਂ ਵਿਚ ਮਸਤ ਹੋ ਕਰਕੇ (ਵਿਆਪਿਆ) ਲੱਗਿਆ ਹੋਇਆ ਹੈ।

### ਪਉ ਸੰਤ ਸਰਣੀ ਲਾਗੁ ਚਰਣੀ; ਮਿਟੈ ਦੂਖੁ ਅੰਧਾਰੁ ॥੨॥

ਸੰਤਾਂ ਦੀ ਸ਼ਰਣ ਵਿਚ ਪੈ ਕਰਕੇ ਚਰਣੀਂ ਲਗਣਾ ਕਰ। ਤਾਂ ਹੇ ਜੀਵ! ਜਨਮ ਮਰਨ ਦਾ ਦੁੱਖ ਅਤੇ

ਅਗਿਆਨ ਦਾ ਅੰਧੇਰਾ ਮਿਟ ਜਾਵੇਗਾ।

**ਸਤੁ ਸੰਤੋਖੁ ਦਇਆ ਕਮਾਵੈ; ਏਹ ਕਰਣੀ ਸਾਰ॥**

ਸਤ ਰੱਖਣਾ, ਸੱਤ ਪ੍ਰਤੱਗੀ ਹੋਣਾ = ਸੱਚ ਬੋਲਣ ਵਾਲੇ ਹੋਣਾ। ਸੰਤੋਖ ਅਤੇ ਦਇਆ ਨੂੰ ਕਮਾਉਣਾ ਭਾਵ ਦਇਆ ਕਰਨੀ ਤੇ ਸੰਤੋਖੀ ਹੋਣਾ। ਇਹੋ ਸ੍ਰੇਸ਼ਟ (ਕਰਣੀ) ਭਗਤੀ ਹੈ।

## ਸਾਖੀ—ਰਿਸ਼ੀ ਅਤਰੇ ਦੀ

ਰਿਸ਼ੀ ਅਤਰੇ ਦੀ ਘਰਵਾਲੀ ਅਤੇ ਦੱਤਾ ਤ੍ਰੇਅ ਦੀ ਮਾਤਾ ਅਣਸੂਆ ਸਤੀ ਸੀ। ਉਮਾਂ = ਪਾਰਬਤੀ, ਰਮਾਂ = ਲਛਮੀ, ਸਵਿੱਤਰੀ = ਸਰਸਵਤੀ ਨੇ ਈਰਖਾ ਨਾਲ ਤਿੰਨੇ ਦੇਵਤਿਆਂ ਨੂੰ ਉਸਦਾ ਸਤ ਤੋੜਨ ਲਈ ਭੇਜਿਆ। ਜਦੋਂ ਤਿੰਨੇ ਦੇਵ ਸੁੰਦਰ ਰੂਪ ਧਾਰ ਕਰਕੇ ਆਏ ਤਾਂ ਮਾਤਾ ਅਣਸੂਆ ਨੇ ਪਰਮੇਸ਼ਰ ਦੇ ਚਰਨਾਂ ਵਿਚ ਬੇਨਤੀ ਕੀਤੀ ਕਿ ਹੇ ਵਾਹਿਗੁਰੂ ਜੇ ਮੈਂ ਸਤੀ ਹਾਂ, ਭਾਵ ਪਤੀਬ੍ਰਤਾ ਹਾਂ, ਤਾਂ ਇਹ ਤਿੰਨੇ ਬਾਲਕ ਬਣ ਜਾਣ। ਤਾਂ ਤਿੰਨੇ ਦੇਵਤੇ ਬਾਲਕ ਬਣ ਗਏ ਸਨ। ਇਹ ਦੁਬਾਰਾ ਫੇਰ ਸਤ ਭੰਗ ਕਰਨ ਗਏ। ਜਦੋਂ ਮਾਤਾ ਅਣਸੂਆ ਸਰਾਪ ਦੇਣ ਲੱਗੀ। ਤਾਂ ਡਰਦੇ ਮਾਰੇ ਹੋਇ ਆਪ ਹੀ ਬਰੋਟਾ = ਬੋਹੜ, ਪਿੱਪਲ ਤੇ ਨਿੰਮ ਬਣ ਗਏ ਸਨ। ਇਉਂ ਮਾਤਾ ਅਣਸੂਆ ਨੇ ਸਤ ਰੱਖਿਆ ਸੀ। ਗੁਰੂ ਘਰ ਵਿਚ ਬੀਬੀ ਰਾਜ ਕੌਰ (ਰਜਨੀ) ਨੇ ਸਤ ਦੀ ਮਿਸਾਲ ਕਾਇਮ ਕੀਤੀ।

**ਪ੍ਰਮਾਣ :** **[ਜੇ ਪਿਰੁ ਬਹੁ ਘਰੁ ਹੰਢਣਾ ਸਤੁ ਰਖੈ ਨਾਰੇ॥ (੩੫-੨੦-੩)]** (ਵਾਰਾਂ ਭਾਈ ਗੁਰਦਾਸ ਜੀ)

## ਸਾਖੀ—ਚੁਣਕ ਰਿਖੀ ਦੀ

ਸੰਤੋਖੀਆਂ ਵਿਚੋਂ ਇਕ ਚੁਣਕ ਰਿਖੀ ਹੋਇਆ ਹੈ। ਇਕ ਵਾਰੀ ਬਹੁਤ ਮੀਂਹ ਪਿਆ। ਸੱਤ ਦਿਨ ਝੜੀ ਲੱਗੀ ਰਹੀ ਤੇ ਇਨ੍ਹਾਂ ਨੂੰ ਕਿਤੋਂ ਵੀ ਅੰਨ ਨਾ ਮਿਲਿਆ। ਵੇਦ ਵਿਚ ਬ੍ਰਾਹਮਣ ਦੇ ਧਰਮ ਬਾਬਤ ਇਉਂ ਲਿਖਿਆ ਹੈ ਕਿ ਕਿਸੇ ਤੋਂ ਮੰਗ ਕੇ ਨਾ ਖਾਵੇ ਸਗੋਂ ਸਿਲਾ ਚੁਗ ਕੇ ਗੁਜ਼ਾਰਾ ਕਰੇ, ਹੋਰ ਕੋਈ ਮਿਹਨਤ, ਵੈਦਗੀ ਆਦਿਕ ਕੋਈ ਕੰਮ ਨ ਕਰੋ। ਇਸ ਕਰਕੇ ਚੁਣਕ ਰਿਖੀ ਸੱਤਾਂ ਦਿਨਾਂ ਦਾ ਭੁਖਾ ਸਿਲਾ ਚੁਗਣ ਗਿਆ। ਕਿਤੋਂ ਅੰਨ ਨ ਮਿਲਿਆ। ਅਖੀਰ ਕੀੜਿਆਂ ਦੇ ਭੌਣ ਤੋਂ ਸੱਤੂਆਂ ਦੀਆਂ ਛਿੱਲਾਂ ਮਿਲੀਆਂ ਚੁਗ ਕੇ ਲੈ ਆਇਆ। ਉਨ੍ਹਾਂ ਨੂੰ ਰਗੜ ਕੇ ਵਿਚ ਪਾਣੀ ਪਾ ਕੇ ਪੰਜ ਛੰਨੇ ਬਣਾਏ। ਇਕ ਆਪਣਾ, ਇਕ ਘਰ ਵਾਲੀ ਦਾ, ਇਕ ਪੁਤ੍ਰ ਦਾ, ਇਕ ਨੂੰਹ ਦਾ ਅਤੇ ਇਕ ਪਰਮੇਸਰ ਦੇ ਨਮਿੱਤ। ਇਨ੍ਹਾਂ ਦਾ ਇਹ ਨਿਯਮ ਸੀ ਜਦੋਂ ਭੋਜਨ ਤਿਆਰ ਕਰ ਲੈਂਦੇ ਸਨ ਤਾਂ ਪੰਜਵਾਂ ਹਿੱਸਾ ਭੋਜਨ ਦਾ ਪਰਮੇਸਰ ਦੇ ਨਮਿੱਤ ਕਢਿਆ ਕਰਦੇ ਅਤੇ ਜਦੋਂ ਕੋਈ ਆ ਕੇ ਉਹ ਹਿੱਸਾ ਛਕ ਲੈਂਦਾ ਤਾਂ ਮਗਰੋਂ ਆਪ ਛਕਿਆ ਕਰਦੇ ਸਨ। ਇਸ ਅਸੂਲ ਅਨੁਸਾਰ ਚੁਣਕ ਰਿਖੀ ਨੇ ਪਰਵਾਰ ਸਮੇਤ ਪੰਜ ਛੰਨੇ ਤਿਆਰ ਕਰਕੇ ਅਰਦਾਸ ਕੀਤੀ, ਕਿ ਹੇ ਪ੍ਰਮੇਸਰ! ਇਕ ਆਪਣਾ ਪਿਆਰਾ ਭੇਜੋ ਜਿਸਨੂੰ ਛਕਾ ਕੇ ਅਸੀਂ ਛਕੀਏ। ਅੰਤਰਜਾਮੀ ਜੀ ਇਨ੍ਹਾਂ ਨੂੰ ਸੱਤਾਂ ਦਿਨਾਂ ਦੇ ਭੁੱਖੇ ਜਾਣਕੇ ਪਰਖਣ ਵਾਸਤੇ ਬਿਰਧ ਰੂਪ ਧਾਰਕੇ ਆਏ ਤੇ ਛੰਨਾ ਛੱਕ ਕੇ ਕਹਿੰਦੇ, 'ਹੋਰ ਭੁਖ ਲੱਗੀ ਹੈ।' ਇਉਂ ਸਾਰਿਆਂ ਨੇ ਆਪੋ ਆਪਣਾ ਛੰਨਾ ਛਕਾ ਦਿਤਾ। ਪੰਜੇ ਛੰਨੇ ਛੱਕ ਕੇ ਦੇਖਿਆ ਕਿ ਇਨ੍ਹਾਂ ਨੇ ਹਾਲੇ ਭੀ ਸੰਤੋਖ ਰੱਖਿਆ ਹੈ। ਉਸ ਵੇਲੇ ਅੰਤਰਜਾਮੀ ਜੀ ਨੇ ਇਨ੍ਹਾਂ ਨੂੰ ਨੌਂ ਨਿਧੀਆਂ, ਰਿੱਧੀਆਂ, ਸਿੱਧੀਆਂ ਅਤੇ ਭਜਨ ਸਿਮਰਨ ਬਖ਼ਸ਼ ਕੇ ਨਿਹਾਲ ਕਰ ਦਿਤਾ। ਜਦੋਂ ਚੁਲਾ ਕਰਾਇਆ ਤਾਂ ਉਸ ਚੁਲੇ ਦੇ ਜਲ ਵਿਚ ਨਿਊਲਾ ਲਿਟ ਕੇ ਅੱਧਾ ਸੋਨੇ ਦਾ ਹੋ ਗਿਆ। ਜਦੋਂ ਦੁਆਪਰ ਵਿਚ ਪਾਂਡਵਾਂ ਨੂੰ ਜੱਗ ਕਰਕੇ ਕੁਝ ਮਾਣ ਫੁਰਿਆ ਸੀ ਤਾਂ ਉਸ ਵੇਲੇ ਉਹੀ ਨਿਊਲਾ ਜਿਸ ਥਾਂ ਪਾਂਡਵਾਂ ਨੇ ਚੁਲੀਆਂ ਸੁਟਾਈਆਂ ਸਨ ਉਸ ਪਾਣੀ ਵਿਚ ਆ ਕੇ ਲਿਟਣ ਲੱਗਿਆ। ਅਤੇ

ਕਿਹਾ ਸਤਜੁਗ ਵਿਚ ਚੁਣਕ ਰਿਖੀ ਨੇ ਜਦੋਂ ਸੱਤੂਆਂ ਦਾ ਦਾਨ ਕੀਤਾ ਸੀ ਤਾਂ ਮੈਂ ਉਸ ਵੇਲੇ ਉਸ ਜਲ ਵਿਚ ਲੇਟ ਕੇ ਅੱਧਾ ਸੋਨੇ ਦਾ ਹੋ ਗਿਆ ਸੀ। ਤੁਹਾਡਾ ਜੱਗ ਤਾਂ ਉਸ ਜਿੰਨਾਂ ਵੀ ਨਹੀਂ ਹੋਇਆ ਕਿਉਂਕਿ ਮੈਂ ਇਸ ਪਾਣੀ ਵਿਚ ਲਿਟ ਕੇ ਬਾਕੀ ਦਾ ਸੋਨੇ ਦਾ ਨਹੀਂ ਬਣਿਆ। ਇਉਂ ਪਾਂਡਵਾਂ ਦਾ ਮਾਣ ਤੋੜਿਆ ਸੀ।

ਇਸ ਪ੍ਰਕਾਰ ਇਹ ਰਿਖੀ ਸੰਤੋਖੀ ਮੰਨਿਆ ਹੈ। ਇਸ ਨੇ ਉਸ ਵੇਲੇ ਭਜਨ ਸਿਮਰਨ ਤੋਂ ਬਿਨਾਂ ਕਿਸੇ ਪਦਾਰਥ ਦੀ ਇੱਛਾ ਨਹੀਂ ਕੀਤੀ ਸੀ। ਚੁਣਕ ਰਿਖੀ ਐਸਾ ਸੰਤੋਖੀ ਸੀ।

(ਪਰਮੇਸ਼ਰ ਰਾਮਚੰਦ ਨਾਮ ਦਾ ਬਿਰਧ ਰੂਪ ਧਾਰ ਕੇ ਪਰਖ ਕਰਨ ਆਏ ਸਨ। (ਦਇਆ) ਸੱਤਾਂ ਦਿਨਾਂ ਦੇ ਭੁਖੇ ਸਿੰਘਾਂ ਨੇ ਬੱਲੇ ਕੇ ਹੈੱਡ ਤੋਂ ਅਠਾਰਾਂ ਹਜ਼ਾਰ ਲੜਕੀਆਂ ਹਿੰਦੂਆਂ ਦੀਆਂ ਤੁਰਕਾਂ ਤੋਂ ਛੁਡਾਈਆਂ ਸਨ। ਅਮਰ ਸ਼ਹੀਦ ਭਾਈ ਤਾਰੂ ਸਿੰਘ ਜੀ ਸਿੰਘਾਂ ਨੂੰ ਪਰਸ਼ਾਦੇ ਛਕਾਉਣ ਦੀ ਸੇਵਾ ਕਰਿਆ ਕਰਦੇ ਸਨ। ਐਸ ਤਰ੍ਹਾਂ ਸਤ, ਸੰਤੋਖ, ਦਇਆ ਦੀ ਸ੍ਰੇਸ਼ਟ ਕਰਨੀ ਹੈ। ਇਸਨੂੰ ਕਰਨਾ ਕਰੇ। ਭਾਵ ਇਹਨਾਂ ਗੁਣਾਂ ਨੂੰ ਕਮਾਵੇ।

**ਆਪੁ ਛੋਡਿ ਸਭ ਹੋਇ ਰੇਣਾ; ਜਿਸੁ ਦੇਇ ਪ੍ਰਭੁ ਨਿਰੰਕਾਰੁ ॥੩॥**

ਆਪਾ ਭਾਵ ਤਿਆਗ ਕਰਕੇ ਸਾਰਿਆਂ ਦੀ ਧੂੜੀ ਬਣਨਾ ਕਰੇ। ਜਿਸਨੂੰ ਇਹ ਸ਼ੁਭ ਗੁਣ ਨਿਮਰਤਾ ਆਦਿ ਪਰਮੇਸ਼ਰ ਬਖ਼ਸ਼ੇ ਉਹੀ ਪ੍ਰਾਪਤ ਕਰਦਾ ਹੈ। ਫੇਰ ਗੁਰਮੁਖਾਂ ਦੀ ਬ੍ਰਹਮ ਦ੍ਰਿਸ਼ਟੀ ਜਾਗ ਪੈਂਦੀ ਹੈ।

**ਜੋ ਦੀਸੈ ਸੋ ਸਗਲ ਤੂੰਹੈ; ਪਸਰਿਆ ਪਾਸਾਰੁ ॥**

ਜੋ ਵੀ ਦਿਸ ਰਿਹਾ ਹੈ। ਹੇ ਪਰਮੇਸ਼ਰ ਇਹ ਸਾਰਾ ਤੇਰਾ ਹੀ ਰੂਪ ਹੈ। ਸਾਰੇ ਤੇਰਾ ਹੀ ਪਸਾਰਾ ਪਸਰਿਆ ਹੋਇਆ ਹੈ। ਇਸ ਪ੍ਰਕਾਰ ਦੀ ਦ੍ਰਿਸ਼ਟੀ ਹੋ ਜਾਂਦੀ ਹੈ।

**ਪ੍ਰਮਾਣ :** **[ਜਤਰ ਜਤਰ ਮਨੋ ਜਾਤੀ; ਤਤਰ ਤਤਰ ਬ੍ਰਹਮ ਦ੍ਰਿਸਟਾਤੀ]** (ਸੁਰਤੀ ਪ੍ਰਮਾਣ)

**ਕਹੁ ਨਾਨਕ ਗੁਰਿ ਭਰਮੁ ਕਾਟਿਆ; ਸਗਲ ਬ੍ਰਹਮ ਬੀਚਾਰੁ ॥੪॥੨੫॥੯੫॥**

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਉਹਨਾਂ ਦਾ ਭਰਮ ਗੁਰੂ ਨਾਨਕ ਦੇਵ ਜੀ ਨੇ ਕੱਟ ਦਿੱਤਾ ਹੈ। ਉਹ ਸਾਰੇ ਬ੍ਰਹਮ ਸਰੂਪ ਨੂੰ ਹੀ ਬਿਚਾਰਦੇ ਹਨ।

**ਸਿਰੀਰਾਗੁ ਮਹਲਾ ੫ ॥**

**ਦੁਕ੍ਰਿਤ ਸੁਕ੍ਰਿਤ ਮੰਧੇ ਸੰਸਾਰੁ ਸਗਲਾਣਾ ॥ ਦੁਹਹੂੰ ਤੇ ਰਹਤ ਭਗਤੁ ਹੈ ਕੋਈ ਵਿਰਲਾ ਜਾਣਾ ॥੧॥ ਠਾਕੁਰੁ ਸਰਬੇ ਸਮਾਣਾ ॥ ਕਿਆ ਕਹਉ ਸੁਣਉ ਸੁਆਮੀ ਤੂੰ ਵਡ ਪੁਰਖੁ ਸੁਜਾਣਾ ॥੧॥ ਰਹਾਉ ॥ ਮਾਨ ਅਭਿਮਾਨ ਮੰਧੇ ਸੋ ਸੇਵਕੁ ਨਾਹੀ ॥ ਤਤ ਸਮਦਰਸੀ ਸੰਤਹੁ ਕੋਈ ਕੋਟਿ ਮੰਧਾਹੀ ॥੨॥ ਕਹਨ ਕਹਾਵਨ ਇਹੁ ਕੀਰਤਿ ਕਰਲਾ ॥ ਕਥਨ ਕਹਨ ਤੇ ਮੁਕਤਾ ਗੁਰਮੁਖਿ ਕੋਈ ਵਿਰਲਾ ॥੩॥ ਗਤਿ ਅਵਿਗਤਿ ਕਛੁ ਨਦਰਿ ਨ ਆਇਆ ॥ ਸੰਤਨ ਕੀ ਰੇਣੁ ਨਾਨਕ ਦਾਨੁ ਪਾਇਆ ॥੪॥੨੬॥੯੬॥**

*(ਅੰਗ ੫੧)*

**ਪ੍ਰਸ਼ਨ :** ਹੇ ਗੁਰੂ ਜੀ ਭਗਤ ਤਾਂ ਸੰਸਾਰ ਵਿਚ ਬਹੁਤ ਕਹਾਉਂਦੇ ਹਨ। ਤਾਂ ਸਤਿਗੁਰੂ ਸਾਹਿਬ ਜੀ ਉਪਦੇਸ਼ ਦਿੰਦੇ ਹਨ।

**ਦੁਕ੍ਰਿਤ ਸੁਕ੍ਰਿਤ ਮੰਧੇ; ਸੰਸਾਰੁ ਸਗਲਾਣਾ ॥**

**ਉੱਤਰ :** (ਦੁਕ੍ਰਿਤ) ਪਾਪਾਂ ਤੇ (ਸੁਕ੍ਰਿਤ) ਪੁੰਨਾਂ (ਮੰਧੇ) ਵਿਚ ਸਾਰਾ ਸੰਸਾਰ ਆਇਆ ਹੋਇਆ ਹੈ। ਮੈਂ ਇਤਨੇ ਪਾਪ ਕੀਤੇ ਹਨ। ਮੈਂ ਇਤਨੇ ਪੁੰਨ ਕੀਤੇ ਹਨ। ਐਸ ਤਰ੍ਹਾਂ ਸਾਰੇ ਸੰਸਾਰ ਵਿਚ ਜੀਵ ਵਿਚਾਰ ਕਰਦੇ ਰਹਿੰਦੇ ਹਨ। ਪਾਪੀ ਤੇ ਸਕਾਮੀ ਸਾਰੇ ਸੰਸਾਰ ਵਿਚ ਆਏ ਹੋਇ ਹਨ।

**ਦੁਹਹੂੰ ਤੇ ਰਹਤ, ਭਗਤੁ ਹੈ; ਕੋਈ ਵਿਰਲਾ ਜਾਣਾ ॥੧॥**

ਪਾਪੀ ਤੇ ਸਕਾਮੀ, ਪਾਪੀ ਤੇ ਪੁੰਨੀ ਸਾਰੇ ਸੰਸਾਰ ਵਿਚ ਆਏ ਹੋਏ ਹਨ। ਪਰ ਪਾਪੀ ਤੇ ਸਕਾਮੀ ਇਹਨਾਂ ਦੋਹਾਂ ਤੋਂ ਰਹਿਤ ਕੋਈ ਵਿਰਲਾ ਭਗਤ ਹੈ।

**ਦੂਸਰਾ ਅਰਥ :** (ਸੁਕ੍ਰਿਤ) ਚੰਗੇ ਕੰਮਾਂ ਦੀ ਹੰਗਤਾ ਤੋਂ ਬਚਿਆ ਹੋਇਆ (ਦੁਕ੍ਰਿਤ) ਪਾਪਾਂ ਵਾਲੀ ਕੁਸੰਗਤ ਤੋਂ ਬਚਿਆ ਹੋਇਆ। ਇਹਨਾਂ ਦੋਨਾਂ ਤੋਂ ਰਹਿਤ ਭਗਤ ਹੈ। ਪਰ ਐਸਾ ਕੋਈ ਵਿਰਲਾ ਜਣਾ ਹੀ ਹੈ। ਉਹਨਾਂ ਭਗਤਾਂ ਦੀ ਦ੍ਰਿਸ਼ਟੀ ਐਸੀ ਖੁੱਲ੍ਹੀ ਹੈ

**ਠਾਕੁਰੁ; ਸਰਬੇ ਸਮਾਣਾ ॥**

ਹੇ ਸੁਆਮੀ ਪ੍ਰਭੂ ਜੀ ਤੁਸੀਂ ਸਾਰਿਆਂ ਵਿਚ ਸਮਾਏ ਹੋਏ ਹੋ।

**ਕਿਆ ਕਹਉ ਸੁਣਉ ਸੁਆਮੀ; ਤੂੰ ਵਡ ਪੁਰਖੁ ਸੁਜਾਣਾ ॥੧॥ ਰਹਾਉ ॥**

ਹੇ ਸੁਆਮੀ ਮਾਲਕ ਪ੍ਰਭੂ ਜੀ ਕੀ ਮੁਖੋਂ ਕਹਿਣਾ ਕਰਾਂ, ਤੇ ਕੀ ਕੰਨਾਂ ਦੁਆਰਾ ਸੁਨਣਾ ਕਰਾਂ। ਤੂੰ ਵੱਡਾ ਹੈਂ ਪੂਰਨ ਹੈਂ (ਸੁਜਾਣੁ) ਚਤੁਰ ਹੈਂ, ਹਿਰਦਿਆਂ ਦੀ ਜਾਨਣ ਵਾਲਾ ਹੈਂ।

**ਮਾਨ ਅਭਿਮਾਨ ਮੰਧੇ; ਸੋ ਸੇਵਕੁ ਨਾਹੀ ॥**

ਜਿਹੜੇ (ਮਾਨ) ਸਤਿਕਾਰ ਕਰਾਉਣ ਦੀ ਇੱਛਾ ਵਿਚ ਫਸੇ ਹਨ ਅਤੇ ਜਿਹੜੇ (ਅਭਿਮਾਨ) ਗੁਣਾਂ ਦੇ ਹੰਕਾਰ (ਮੰਧੇ) ਵਿਚ ਫਸੇ ਹੋਇ ਹਨ। ਉਹ ਪਰਮੇਸ਼ਰ ਦੇ ਸੇਵਕ ਨਹੀਂ ਹੋ ਸਕਦੇ ਹਨ।

**ਤਤ ਸਮਦਰਸੀ ਸੰਤਹੁ; ਕੋਈ ਕੋਟਿ ਮੰਧਾਹੀ ॥੨॥**

ਹੇ ਸੰਤ ਜਨੋਂ ! ਤੱਤ ਸਰੂਪ ਨੂੰ ਸਮਾਨ (ਦਰਸੀ) ਦੇਖਣ ਵਾਲਾ ਕੋਈ ਕਰੋੜਾਂ (ਮੰਧਾਹੀ) ਵਿਚੋਂ ਇਕ ਅੱਧਾ ਹੈ।

**ਪ੍ਰਮਾਣ :** **[ਜਤ ਜਤ ਜਾਈਐ ਤਤ ਦ੍ਰਿਸਟਾਏ ॥੧॥ ਰਹਾਉ ॥]** (ਅੰਗ ੮੦੩)
ਐਸਾ ਸਮਦਰਸੀ ਕਰੋੜਾਂ ਵਿਚੋਂ ਕੋਈ ਹੈ।

### ਕਹਨ ਕਹਾਵਨ; ਇਹੁ ਕੀਰਤਿ ਕਰਲਾ ॥

ਆਪ ਕਹਿਣਾ ਕਿ ਮੈਂ ਤਾਂ ਬ੍ਰਹਮ ਰੂਪ ਹੀ ਹਾਂ। ਅਤੇ ਸੀਤ ਪ੍ਰਸ਼ਾਦ ਛਕਣ ਵਾਲੇ ਸੇਵਕਾਂ ਤੋਂ ਕਹਾ ਲੈਣਾ ਕਿ ਸਾਡਾ ਸੰਤ ਤਾਂ ਪਰਮੇਸ਼ਰ ਰੂਪ ਹੈ। ਰਾਤ ਨੂੰ ਹੱਥ ਪੈਰ ਸਾਰੇ ਅੰਗ ਹੀ ਵੱਖਰੇ ਕਰ ਲੈਂਦਾ ਹੈ। ਇਹ ਪਖੰਡੀ ਲੋਕਾਂ ਨੇ (ਕੀਰਤਿ) ਵਡਿਆਈ ਕਰਾਉਣ ਦਾ (ਕਰਲਾ) ਰਸਤਾ ਬਣਾਇਆ ਹੋਇਆ ਹੈ।

### ਸਾਖੀ—ਜੋਗੀ ਦੀ

ਮਦਰਾਸ ਵਿਚ ਇਕ ਜੋਗੀ ਹੱਥ ਪੈਰ ਵੱਖਰੇ ਕਰ ਲੈਂਦਾ ਸੀ। ਲੋਕਾਂ ਨੂੰ ਕਿਹਾ ਕਰਦਾ ਸੀ ਕਿ ਮੈਂ ਬ੍ਰਹਮ ਹੀ ਹਾਂ। ਬੜੇ ਲੋਕ ਸੇਵਕ ਸਨ। ਇਕ ਗੁਰਸਿੱਖ ਉਸ ਜੋਗੀ ਪਾਸ ਗਿਆ। ਸਿੱਖ ਨੂੰ ਵੀ ਜੋਗੀ ਨੇ ਕਹਿ ਦਿੱਤਾ ਮੈਂ ਬ੍ਰਹਮ ਰੂਪ ਹਾਂ। ਗੁਰਸਿੱਖ ਨੇ ਕਿਹਾ ਕਿ ਜੋਗੀ ਜੀ ਬ੍ਰਹਮ ਵਿਚ ਤਾਂ ਹੰਗਤਾ ਨਹੀਂ ਹੁੰਦੀ ਹੈ। ਜੋਗੀ ਕਹਿੰਦਾ ਕਿ ਮੇਰੇ ਵਿਚ ਸ਼ੁੱਧ ਹੰਗਤਾ ਹੈ। ਗੁਰਸਿੱਖ ਨੇ ਸ੍ਰੀ ਸੁਖਮਨੀ ਸਾਹਿਬ ਜੀ ਦੀ ਇਹ ਪੰਗਤੀ ਸੁਣਾਈ ਪੜ੍ਹ ਕਰਕੇ

**ਪ੍ਰਮਾਣ :** **[ਨਿਮਖ ਨਿਮਖ ਕਰਿ ਸਰੀਰੁ ਕਟਾਵੈ ॥ ਤਉ ਭੀ ਹਉਮੈ ਮੈਲੁ ਨ ਜਾਵੈ ॥]** (ਅੰਗ ੨੬੫)
ਕਿ ਭਾਵੇਂ ਤਿਲ ਤਿਲ ਜਿੰਨਾਂ ਸਰੀਰ ਵੀ ਕਟਾ ਲਵੇ। ਤਾਂ ਵੀ ਹੰਗਤਾ ਦੂਰ ਨਹੀਂ ਹੁੰਦੀ। ਇਹ ਸੁਣ ਕਰਕੇ ਜੋਗੀ ਨਿਰੁੱਤਰ ਹੋ ਗਿਆ ਅਤੇ ਕਿਹਾ ਧੰਨ ਹਨ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਿੱਖ ਜਿਹੜੇ ਕਿਸੇ ਤੇ ਵੀ ਭਰੋਸਾ ਨਹੀਂ ਕਰਦੇ। ਪਤਾ ਨਹੀਂ ਇਹ ਕਿਸ ਮਿੱਟੀ ਦੇ ਬਣੇ ਹੋਇ ਹਨ।

### ਕਥਨ ਕਹਨ ਤੇ ਮੁਕਤਾ; ਗੁਰਮੁਖਿ ਕੋਈ ਵਿਰਲਾ ॥੩॥

ਸੰਸਾਰ ਵਿਚ ਆਪਣੀ ਮਹਿਮਾ ਆਪਣੇ ਮੁਖੋਂ ਕਹਿਣ ਤੋਂ ਅਤੇ ਕਥਨ ਕਰਨ ਤੋਂ ਰਹਿਤ ਅਤੇ ਹੋਰ ਲੋਕਾਂ ਤੋਂ ਆਪਣੀ ਵਡਿਆਈ ਕਰਾਉਣ ਤੋਂ ਰਹਿਤ ਕੋਈ ਵਿਰਲਾ ਹੀ ਗੁਰਮੁਖ ਹੈ। ਨਹੀਂ ਤਾਂ ਸਭ ਲੋਕ ਪਖੰਡੀ ਆਪਣੀ ਹੰਗਤਾ ਅਤੇ ਵਡਿਆਈ ਵਿਚ ਫਸੇ ਪਏ ਹਨ।

### ਗਤਿ ਅਵਿਗਤਿ; ਕਛੁ ਨਦਰਿ ਨ ਆਇਆ ॥

ਉਹਨਾਂ ਨਿਮਰਤਾ ਵਾਲੇ ਗੁਰਮੁਖਾਂ ਦੀ ਨਜ਼ਰ ਵਿਚ ਕੁਝ ਨਹੀਂ ਆਉਂਦਾ ਹੈ ਕਿ ਉਹਨਾਂ ਹੰਕਾਰੀਆਂ ਦੀ ਗਤੀ ਹੋਵੇਗੀ ਜਾਂ ਅਵਗਤੀ ਹੋਵੇਗੀ। ਭਾਵ (ਗਤਿ) ਉਧਾਰ ਹੋਵੇਗਾ। ਜਾਂ (ਅਵਗਤਿ) ਹੋਰ ਟੇਢੀਆਂ ਜੂਨਾਂ ਦੇ ਰਸਤੇ ਜਾਣਗੇ। ਕਿਉਂਕਿ ਉਹ ਸਾਰੇ ਪਰਮੇਸ਼ਰ ਨੂੰ ਦੇਖਦੇ ਹਨ।

**ਦੂਸਰਾ ਅਰਥ :** (ਗਤਿ) ਪ੍ਰਾਪਤੀ (ਅਵਗਤਿ) ਅ-ਪ੍ਰਾਪਤੀ ਵਾਲੇ ਹਨ। **ਅਥਵਾ** : (ਗਤਿ) ਗਿਆਨੀ (ਅਵਗਤਿ) ਅਗਿਆਨੀ ਹਨ। ਉਹਨਾਂ ਨੂੰ ਕੋਈ ਵੀ ਨਜ਼ਰ ਵਿਚ ਨਹੀਂ ਆਉਂਦੇ ਹਨ।

### ਸੰਤਨ ਕੀ ਰੇਣੁ; ਨਾਨਕ ਦਾਨੁ ਪਾਇਆ ॥੪॥੨੬॥੯੬॥

ਸਤਿਗੁਰੂ ਜੀ ਕਹਿੰਦੇ ਹਨ। ਉਹਨਾਂ ਗੁਰਮੁਖਾਂ ਨੇ ਸੰਤਾਂ ਦੀ ਧੂੜੀ ਬਣ ਕਰਕੇ ਨਾਮ ਦਾ ਦਾਨ ਪ੍ਰਾਪਤ ਕੀਤਾ ਹੈ।

## ਸਿਰੀਰਾਗੁ ਮਹਲਾ ੫ ਘਰੁ ੭ ॥

**ਤੇਰੈ ਭਰੋਸੈ ਪਿਆਰੇ ਮੈ ਲਾਡ ਲਡਾਇਆ ॥ ਭੂਲਹਿ ਚੂਕਹਿ ਬਾਰਿਕ ਤੂੰ ਹਰਿ ਪਿਤਾ ਮਾਇਆ ॥੧॥ ਸੁਹੇਲਾ ਕਹਨੁ ਕਹਾਵਨੁ ॥ ਤੇਰਾ ਬਿਖਮੁ ਭਾਵਨੁ ॥੧॥ ਰਹਾਉ ॥ ਹਉ ਮਾਣੁ ਤਾਣੁ ਕਰਉ ਤੇਰਾ ਹਉ ਜਾਨਉ ਆਪਾ ॥ ਸਭ ਹੀ ਮਧਿ ਸਭਹਿ ਤੇ ਬਾਹਰਿ ਬੇਮੁਹਤਾਜ ਬਾਪਾ ॥੨॥ ਪਿਤਾ ਹਉ ਜਾਨਉ ਨਾਹੀ ਤੇਰੀ ਕਵਨ ਜੁਗਤਾ ॥ ਬੰਧਨ ਮੁਕਤੁ ਸੰਤਹੁ ਮੇਰੀ ਰਾਖੈ ਮਮਤਾ ॥੩॥ ਭਏ ਕਿਰਪਾਲ ਠਾਕੁਰ ਰਹਿਓ ਆਵਣ ਜਾਣਾ ॥ ਗੁਰ ਮਿਲਿ ਨਾਨਕ ਪਾਰਬ੍ਰਹਮੁ ਪਛਾਣਾ ॥੪॥੨੭॥੯੭॥**

*(ਅੰਗ ੫੧-੫੨)*

**ਉਥਾਨਕਾ :** ਜਿਸ ਵਕਤ ਪੰਚਮ ਪਾਤਿਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸ੍ਰੀ ਹਰਿਮੰਦਰ ਸਾਹਿਬ ਅਤੇ ਸਰੋਵਰ ਰਚਨਾ ਕੀਤਾ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਰੂਪ ਰਚਨੇ ਆਰੰਭ ਕੀਤੇ ਤਾਂ ਮਹਾਨ ਗੁਰ ਤੀਰਥ ਰਚਣ ਦੀ ਖ਼ੁਸ਼ੀ ਵਿਚ ਇਹ ਸ਼ਬਦ ਉਚਾਰਿਆ ਹੈ :

**ਤੇਰੈ ਭਰੋਸੈ ਪਿਆਰੇ; ਮੈ ਲਾਡ ਲਡਾਇਆ ॥**

ਹੇ ਪਿਆਰੇ ਪਰਮੇਸ਼ਰ ! ਤੇਰੇ ਭਰੋਸੇ ਕਰਕੇ ਹੀ ਤੀਰਥ ਰਚਣ ਦੇ, ਭਾਉ ਭਗਤੀ ਦੇ (ਲਾਡ) ਅਨੰਦ ਵਿਚ ਆਪਣੇ ਆਪ ਨੂੰ ਲਡਾਇਆ ਹੈ। ਭਾਵ ਅਨੰਦ ਨੂੰ ਮਾਣਿਆ ਹੈ।

**ਦੂਸਰਾ ਅਰਥ :** ਹੇ ਸਤਿਗੁਰੂ ਜੀ ! ਆਪ ਜੀ ਦੇ ਭਰੋਸੇ ਕਰਕੇ ਹੀ ਵੈਰਾਗ, ਬਿਬੇਕ, ਸ੍ਰਵਣ, ਮੰਨਣ, ਨਿਧਿਆਸਣ, ਤੱਤ ਤ੍ਵੰ ਦਾ ਸੋਧਨ, ਗਿਆਨ ਆਦਿਕ ਸਾਧਨਾਂ ਦੇ (ਲਾਡ) ਅਨੰਦ ਨੂੰ (ਲਡਾਇਆ) ਮਾਣਿਆ ਹੈ।

**ਭੂਲਹਿ ਚੂਕਹਿ ਬਾਰਿਕ; ਤੂੰ ਹਰਿ ਪਿਤਾ ਮਾਇਆ ॥੧॥**

ਅਸੀਂ ਭੁੱਲੇ ਹੋਏ ਹਾਂ ਕਿ ਨਾਮ ਨਹੀਂ ਜਪਦੇ। ਚੁੱਕੇ ਹੋਏ ਹਾਂ ਕਿ ਆਪ ਜੀ ਦੀ ਆਗਿਆ ਨਹੀਂ ਮੰਨਦੇ ਹਾਂ। ਫੇਰ ਵੀ ਆਪ ਜੀ ਦੇ ਬਾਲਕੇ ਹਾਂ ਜੀ। ਹੇ ਹਰੀ ! ਤੂੰ ਅਭਿੰਨ ਨਮਿੱਤ ਕਾਰਣ ਹੋਣ ਕਰਕੇ ਸਾਡਾ ਮਾਤਾ ਪਿਤਾ ਹੈ। ਭੁੱਲ ਬਹੁਤੀ, ਚੁੱਕ ਥੋੜ੍ਹੀ।

**ਦੂਸਰਾ ਅਰਥ :** ਹੇ ਪ੍ਰਭੂ ਮਾਤਾ ਪਿਤਾ ਸਰੂਪ ! ਅਸੀਂ ਨਾਮ ਨੂੰ ਭੁੱਲ ਕਰਕੇ ਤੇਰੇ ਵੱਲੋਂ ਚੁੱਕ ਗਏ ਹਾਂ। ਇਸ ਕਰਕੇ ਫੇਰ ਵੀ ਅਸੀਂ ਆਪ ਜੀ ਦੇ ਬਾਲਕੇ ਹਾਂ। ਸਾਡੀ ਭੁੱਲ ਚੁੱਕ ਮਾਫ਼ ਕਰ ਦਿਉ ਇਉਂ ਬੇਨਤੀ ਕਰਨੀ ਹੈ। ਆਪ ਆਪਣੀ ਆਗਿਆ ਵਿਚ ਚਲਾਉ।

**ਸੁਹੇਲਾ; ਕਹਨੁ ਕਹਾਵਨੁ ॥**

ਆਪਣੇ ਆਪ ਨੂੰ ਬ੍ਰਹਮ ਕਹਿਣਾ, ਭਾਵ ਰੱਬ ਕਹਿਣਾ ਅਤੇ ਚੇਲਿਆਂ ਤੋਂ ਕਹਾਉਣਾ ਸੁਖਾਲਾ ਹੀ ਹੈ।

**ਤੇਰਾ; ਬਿਖਮੁ ਭਾਵਨੁ ॥੧॥ ਰਹਾਉ ॥**

ਪਰ ਹੇ ਪਰਮੇਸ਼ਰ ! ਤੇਰਾ (ਭਾਵਨੁ) ਭਾਣਾ ਮੰਨਣਾ ਬੜਾ (ਬਿਖਮੁ) ਕਠਨ ਹੈ।

**ਦੂਸਰਾ ਅਰਥ :** ਹੇ (ਭਾਵਨੁ) ਪ੍ਰਕਾਸ਼ ਤੇ ਗਿਆਨ ਸਰੂਪ ਬ੍ਰਹਮ ਤੈਨੂੰ ਭਾਉਣਾ = ਪ੍ਰਵਾਨ ਹੋਣਾ ਬੜਾ ਕਠਨ ਹੈ।

**ਪ੍ਰਮਾਣ :** **[ਤੇਰਾ ਕੀਆ ਮੀਠਾ ਲਾਗੈ ॥ ਹਰਿ ਨਾਮੁ ਪਦਾਰਥੁ ਨਾਨਕੁ ਮਾਂਗੈ ॥੨॥੪੨॥੯੩॥]** (ਅੰਗ ੩੯੪)

**ਪ੍ਰਮਾਣ :** **[ਦੁਖਿ ਸੁਖਿ ਪਿਆਰੇ ਤੁਧੁ ਧਿਆਈ ॥ ਏਹ ਸੁਮਤਿ ਗੁਰੂ ਤੇ ਪਾਈ ॥]** (ਅੰਗ ੯੯)

ਐਸੇ ਭਾਣਾ ਮੰਨਣਾ ਹੈ।

**ਪ੍ਰਮਾਣ :** **[ਸੁਹੇਲਾ ਕਹਨੁ ਕਹਾਵਨੁ ॥ ਤੇਰਾ ਬਿਖਮੁ ਭਾਵਨੁ ॥੧॥]** (ਅੰਗ ੫੧)

ਆਪਣੇ ਆਪ ਨੂੰ ਸੇਵਕ ਕਹਿਣਾ, ਦੂਸਰਿਆਂ ਤੋਂ ਸੇਵਾਦਾਰ ਕਹਾਉਣਾ (ਸੁਹੇਲਾ) ਸੁਖੈਨ ਹੈ। ਪਰ ਹੁਕਮ ਮੰਨਣਾ ਕਠਨ ਹੈ।

**ਹਉ ਮਾਣੁ ਤਾਣੁ ਕਰਉ ਤੇਰਾ; ਹਉ ਜਾਨਉ ਆਪਾ ॥**

ਅਸੀਂ ਮਨ ਵਿਚ ਬ੍ਰਹਮਾਨੰਦ ਦਾ ਮਾਣ ਅਤੇ ਬਿਬੇਕ ਦਾ ਤਾਣ ਤੇਰਾ ਹੀ ਸਮਝਣਾ ਕਰਦੇ ਹਾਂ।

**ਦੂਸਰਾ ਅਰਥ :** ਅਸੀਂ ਤੈਨੂੰ ਆਪਣਾ ਜਾਣ ਕਰਕੇ। ਮਨ ਵਿਚ ਬ੍ਰਹਮ ਗਿਆਨ ਦਾ (ਮਾਣੁ) ਮੰਨਣ ਕਰਦੇ ਹਾਂ। ਬ੍ਰਹਮ ਦੇ ਗਿਆਨ ਦਾ (ਤਾਣੁ) ਬਲ ਆਪ ਦੇ ਆਸਰੇ ਹੀ ਸਮਝਣਾ ਕਰਦੇ ਹਾਂ। ਇਸ ਕਰਕੇ ਅਸੀਂ ਆਪ ਨੂੰ ਆਪਣਾ ਆਤਮਾ ਸਰੂਪ ਕਰਕੇ ਜਾਣਦੇ ਹਾਂ।

**ਸਭ ਹੀ ਮਧਿ; ਸਭਹਿ ਤੇ ਬਾਹਰਿ; ਬੇਮੁਹਤਾਜ ਬਾਪਾ ॥੨॥**

ਹੇ ਪਰਮੇਸ਼ਰ ! ਤੂੰ ਬੇਖ਼ਾਹਸ਼, ਬੇਮੁਹਤਾਜ ਪਿਤਾ ਹੈਂ।

**ਪ੍ਰਮਾਣ :** **[ਤੂੰ ਸਾਝਾ ਸਾਹਿਬੁ ਬਾਪੁ ਹਮਾਰਾ ॥ ਨਉ ਨਿਧਿ ਤੇਰੈ ਅਖੁਟ ਭੰਡਾਰਾ ॥]** (ਅੰਗ ੯੭)

ਸਭਨਾਂ ਦਾ ਆਤਮਾ ਹੋਣ ਕਰਕੇ, ਸਭਨਾਂ ਵਿਚ ਵਿਆਪਿਕ ਹੈਂ।

**ਪ੍ਰਮਾਣ :** **[ਪਾਪ ਪੁੰਨ ਕੀ ਸਾਰ ਨ ਜਾਣੀ ॥ ਦੂਜੈ ਲਾਗੀ ਭਰਮਿ ਭੁਲਾਣੀ ॥]** (ਅੰਗ ੧੧੦)

ਪਾਪਾਂ ਤੋਂ ਰਹਿਤ ਹੋਣੇ ਕਰਕੇ ਸਭਨਾਂ ਤੋਂ ਨਿਰਲੇਪ ਹੈ। ਹੇ ਪਿਤਾ ਜੀ ! ਤੈਨੂੰ ਕਿਸੇ ਦੀ (ਬੇਮੁਹਤਾਜ) ਮੁਛੰਦਗੀ ਨਹੀਂ ਹੈ। ਜਿਵੇਂ ਭਗਵਾਨ ਰਾਮਚੰਦਰ ਜੀ ਨੇ ਪੁੱਤਰਾਂ ਨੂੰ ਰਾਜ ਦਿੱਤਾ ਸੀ। ਐਸ ਤਰ੍ਹਾਂ ਮੋਹ ਅਧੀਨ ਹੋ ਕਰਕੇ ਪੁੱਤਰਾਂ ਨੂੰ ਬਖ਼ਸ਼ਿਸ਼ ਨਹੀਂ ਕਰਦਾ, ਸੇਵਕਾਂ ਨੂੰ ਦਾਤ ਦਿੰਦਾ ਹੈ।

**ਪਿਤਾ ਹਉ ਜਾਨਉ ਨਾਹੀ; ਤੇਰੀ ਕਵਨ ਜੁਗਤਾ ॥**

ਹੇ ਪਿਤਾ ਅਕਾਲ ਪੁਰਖ ! ਮੈਂ ਨਹੀਂ ਜਾਣਦਾ ਹਾਂ ਕਿ ਤੇਰੀ ਪ੍ਰਾਪਤੀ ਦੀ ਅਤੇ ਤੇਰੇ ਮਿਲਾਪ ਦੀ ਕਿਹੜੀ ਜੁਗਤੀ ਹੈ।

**ਬੰਧਨ ਮੁਕਤੁ ਸੰਤਹੁ; ਮੇਰੀ ਰਾਖੈ ਮਮਤਾ ॥੩॥**

ਹੇ ਸੰਤ ਜਨੋਂ ! ਪਰਮੇਸ਼ਰ ਕਰਤਾ ਭੁਗਤਾ ਦੇ ਬੰਧਨਾਂ ਤੋਂ ਰਹਿਤ ਮੁਕਤ ਹੈ। ਉਸ ਅੱਗੇ ਬੇਨਤੀ ਹੈ ਕਿ ਮੇਰੀ ਮਮਤਾ ਆਦਿਕ ਤੋਂ ਰੱਖਿਆ ਕਰੋ।

**ਦੂਸਰਾ ਅਰਥ :** ਹੇ ਸੰਤੋਂ ਬੇਨਤੀ ਕਰੀਏ ਕਿ ਮੈਨੂੰ ਬੰਧਨਾਂ ਤੋਂ ਮੁਕਤ ਕਰਕੇ ਮੇਰੇ ਤੇ ਆਪਣੀ ਮੇਹਰ ਰੱਖਣਾ ਕਰੇ। ਕਿ ਇਹ ਮੇਰਾ ਸਿੱਖ ਹੈ। ਤਾਂ ਹੀ ਮੁਕਤ ਹੋਵਾਂਗੇ।

**ਪ੍ਰਮਾਣ :** **[ਮਤ ਹਰਿ ਪੂਛੈ ਕਉਨੁ ਹੈ ਮੇਰੇ ਜਾਤਿ ਨ ਨਾਉ ॥੬੦॥]** (ਅੰਗ ੧੩੬੭)

**ਭਏ ਕਿਰਪਾਲ ਠਾਕੁਰ; ਰਹਿਓ ਆਵਣ ਜਾਣਾ ॥**

ਜਦੋਂ ਇਸ ਤਰ੍ਹਾਂ ਬੇਨਤੀ ਕੀਤੀ ਤਾਂ ਸੁਆਮੀ ਪਰਮੇਸ਼ਰ ਕਿਰਪਾਲੂ ਹੋ ਗਏ। ਤਾਂ ਜਨਮ ਮਰਨ ਤੋਂ ਰਹਿਤ ਹੋ ਗਏ। ਭਾਵ ਜਨਮ ਮਰਨ ਨਾਸ ਹੋ ਗਿਆ ਹੈ।

**ਪ੍ਰਮਾਣ :** **[ਜੰਮਣ ਮਰਣਹੁ ਬਾਹਰੇ ਅਜਰਾਵਰਿ ਮਿਲਿ ਅਗਮ ਅਗਾਧੇ ॥]** (ਵਾਰਾਂ ਭਾਈ ਗੁਰਦਾਸ ਜੀ)

**ਗੁਰ ਮਿਲਿ ਨਾਨਕ; ਪਾਰਬ੍ਰਹਮੁ ਪਛਾਣਾ ॥੪॥੨੭॥੯੭॥**

ਸਤਿਗੁਰੂ ਜੀ ਕਹਿੰਦੇ ਹਨ। ਇਉਂ ਗੁਰਮੁਖਾਂ ਨੇ ਗੁਰਾਂ ਨਾਲ ਮਿਲ ਕਰਕੇ ਬ੍ਰਹਮ ਨੂੰ ਪਛਾਣ ਲਿਆ ਹੈ।

## ਸਿਰੀਰਾਗੁ ਮਹਲਾ ੫ ਘਰੁ ੧ ॥

**ਸੰਤ ਜਨਾ ਮਿਲਿ ਭਾਈਆ ਕਟਿਅੜਾ ਜਮਕਾਲੁ ॥ ਸਚਾ ਸਾਹਿਬੁ ਮਨਿ ਵੁਠਾ ਹੋਆ ਖਸਮੁ ਦਇਆਲੁ ॥ ਪੂਰਾ ਸਤਿਗੁਰੁ ਭੇਟਿਆ ਬਿਨਸਿਆ ਸਭੁ ਜੰਜਾਲੁ ॥੧॥ ਮੇਰੇ ਸਤਿਗੁਰਾ ਹਉ ਤੁਧੁ ਵਿਟਹੁ ਕੁਰਬਾਣੁ ॥ ਤੇਰੇ ਦਰਸਨ ਕਉ ਬਲਿਹਾਰਣੈ ਤੁਸਿ ਦਿਤਾ ਅੰਮ੍ਰਿਤ ਨਾਮੁ ॥੧॥ ਰਹਾਉ ॥ ਜਿਨ ਤੂੰ ਸੇਵਿਆ ਭਾਉ ਕਰਿ ਸੇਈ ਪੁਰਖ ਸੁਜਾਨ ॥ ਤਿਨਾ ਪਿਛੈ ਛੁਟੀਐ ਜਿਨ ਅੰਦਰਿ ਨਾਮੁ ਨਿਧਾਨੁ ॥ ਗੁਰ ਜੇਵਡੁ ਦਾਤਾ ਕੋ ਨਹੀ ਜਿਨਿ ਦਿਤਾ ਆਤਮ ਦਾਨੁ ॥੨॥ ਆਏ ਸੇ ਪਰਵਾਣੁ ਹਹਿ ਜਿਨ ਗੁਰੁ ਮਿਲਿਆ ਸੁਭਾਇ ॥ ਸਚੇ ਸੇਤੀ ਰਤਿਆ ਦਰਗਹ ਬੈਸਣੁ ਜਾਇ ॥ ਕਰਤੇ ਹਥਿ ਵਡਿਆਈਆ ਪੂਰਬਿ ਲਿਖਿਆ ਪਾਇ ॥੩॥ ਸਚੁ ਕਰਤਾ ਸਚੁ ਕਰਣਹਾਰੁ ਸਚੁ ਸਾਹਿਬੁ ਸਚੁ ਟੇਕ ॥ ਸਚੋ ਸਚੁ ਵਖਾਣੀਐ ਸਚੋ ਬੁਧਿ ਬਿਬੇਕ ॥ ਸਰਬ ਨਿਰੰਤਰਿ ਰਵਿ ਰਹਿਆ ਜਪਿ ਨਾਨਕ ਜੀਵੈ ਏਕ ॥੪॥੨੮॥੯੮॥**

*(ਅੰਗ ੫੨)*

ਜਿਨ੍ਹਾਂ ਗੁਰਮੁਖਾਂ ਨੇ ਪਰਮੇਸ਼ਰ ਦੀ ਪਛਾਣ ਕੀਤੀ ਹੈ। ਉਹਨਾਂ ਬਾਰੇ ਦੱਸਦੇ ਹਨ।

**ਸੰਤ ਜਨਾ ਮਿਲਿ ਭਾਈਆ; ਕਟਿਅੜਾ ਜਮਕਾਲੁ ॥**

ਉਹਨਾਂ ਗੁਰਮੁਖਾਂ ਨੇ ਸੰਤਾਂ, ਭਗਤਾਂ, ਭਰਾਵਾਂ ਨਾਲ ਮਿਲ ਕਰਕੇ। ਜੋ ਕੱਟਣ ਵਾਲਾ ਜਮਕਾਲ ਹੈ। ਉਸਨੂੰ ਕੱਟ ਲਿਆ ਭਾਵ ਨਾਸ ਕਰ ਲਿਆ ਹੈ। **ਵਾ :** ਉਹਨਾਂ ਦਾ (ਜਮਕਾਲੁ) ਜੰਮਣ ਮਰਣ ਕੱਟਿਆ ਗਿਆ ਹੈ। **ਵਾ :** ਜਿਹੜਾ ਜਮ੍ਹਾ ਹੋ ਰਿਹਾ ਸੀ ਕਾਲ, ਉਹ ਕੱਟਿਆ ਗਿਆ ਹੈ। **ਵਾ :** ਕਾਲਾ ਅਗਿਆਨ ਜੋ ਹਿਰਦੇ ਵਿਚ ਜੰਮਿਆ ਬੈਠਾ ਸੀ। ਉਹ ਕੱਟਿਆ ਗਿਆ ਹੈ।

**ਸਚਾ ਸਾਹਿਬੁ ਮਨਿ ਵੁਠਾ; ਹੋਆ ਖਸਮੁ ਦਇਆਲੁ ॥**

ਜਦੋਂ ਸੱਚਾ ਪਰਮੇਸ਼ਰ ਉਹਨਾਂ ਦੇ ਮਨ ਵਿਚ ਵਸ ਗਿਆ ਹੈ। ਤਾਂ ਮਾਲਕ ਪ੍ਰਭੂ ਉਹਨਾਂ ਤੇ ਦਿਆਲੂ ਹੋਇਆ ਹੈ।

**ਪੂਰਾ ਸਤਿਗੁਰੁ ਭੇਟਿਆ; ਬਿਨਸਿਆ ਸਭੁ ਜੰਜਾਲੁ ॥੧॥**

ਉਹਨਾਂ ਨੂੰ ਪੂਰਨ ਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਮਿਲੇ ਹਨ। ਇਸ ਕਰਕੇ ਹਉਮੈਂ ਦੇ ਸਾਰੇ ਤੇ ਕਰਤਾ ਭੁਗਤਾ ਦੇ ਜੰਜਾਲ ਨਾਸ ਹੋ ਗਏ ਹਨ।

**ਮੇਰੇ ਸਤਿਗੁਰਾ; ਹਉ ਤੁਧੁ ਵਿਟਹੁ ਕੁਰਬਾਣੁ ॥**

ਹੇ ਮੇਰੇ ਸਤਿਗੁਰੂ ਜੀ! ਮੈਂ ਆਪ ਜੀ ਦੇ ਉੱਪਰੋਂ ਕੁਰਬਾਨ ਜਾਂਦਾ ਹਾਂ।

**ਤੇਰੇ ਦਰਸਨ ਕਉ ਬਲਿਹਾਰਣੈ; ਤੁਸਿ ਦਿਤਾ ਅੰਮ੍ਰਿਤ ਨਾਮੁ ॥੧॥ ਰਹਾਉ ॥**

ਹੇ ਪ੍ਰਭੂ ਤੇਰੇ ਦਰਸ਼ਨਾਂ ਤੋਂ ਬਲਿਹਾਰ ਜਾਂਦੇ ਹਾਂ। ਧਨ ਦਾ, ਭਰਾਵਾਂ ਦਾ, ਬੁੱਧੀ ਦਾ, ਸਾਧਨਾ ਦਾ, ਸਰੀਰ ਦਾ ਇਹ ਸਾਰੇ ਬਲ ਆਪ ਜੀ ਤੋਂ ਬਲਿਹਾਰ ਜਾਂਦੇ ਹਨ। ਕਿਉਂਕਿ ਆਪ ਨੇ ਸਾਨੂੰ (ਤੁਸਿ) ਪ੍ਰਸੰਨ ਹੋ ਕਰਕੇ ਅੰਮ੍ਰਿਤ ਨਾਮ ਬਖ਼ਸ਼ਿਆ ਹੈ।

**ਜਿਨ ਤੂੰ ਸੇਵਿਆ ਭਾਉ ਕਰਿ; ਸੇਈ ਪੁਰਖ ਸੁਜਾਨ ॥**

ਜਿਨ੍ਹਾਂ ਨੇ ਹੇ ਪ੍ਰਭੂ! ਤੈਨੂੰ ਪਰੇਮ ਨਾਲ (ਸੇਵਿਆ) ਚੇਤੇ ਕੀਤਾ ਹੈ। ਉਹ ਪੁਰਸ਼ (ਸੁਜਾਨ) ਚਤੁਰ ਹਨ।

ਗਿਆਨਵਾਨ ਹੋ ਗਏ ਹਨ।

**ਤਿਨਾ ਪਿਛੈ ਛੁਟੀਐ; ਜਿਨ ਅੰਦਰਿ ਨਾਮੁ ਨਿਧਾਨੁ ॥**

ਤਿਨ੍ਹਾਂ ਗੁਰਮੁਖਾਂ ਦੀ ਸੰਗਤ ਦੇ (ਪਿਛੈ) ਮਗਰ ਲੱਗ ਕਰਕੇ ਬੰਧਨਾਂ ਤੋਂ ਛੁੱਟੀਦਾ ਹੈ। ਜਿਨ੍ਹਾਂ ਦੇ ਅੰਦਰ ਨਾਮ ਦਾ (ਨਿਧਾਨੁ) ਖ਼ਜ਼ਾਨਾ ਹੈ।

**ਗੁਰ ਜੇਵਡੁ ਦਾਤਾ ਕੋ ਨਹੀ; ਜਿਨਿ ਦਿਤਾ ਆਤਮ ਦਾਨੁ ॥੨॥**

ਸਤਿਗੁਰਾਂ ਜਿਤਨਾ ਵੱਡਾ ਦਾਤਾ ਕੋਈ ਨਹੀਂ ਹੈ। ਜਿਨ੍ਹਾਂ ਨੇ ਸਾਨੂੰ ਆਤਮ ਸਰੂਪ ਦਾ ਦਾਨ ਦਿੱਤਾ ਹੈ।

ਪ੍ਰਮਾਣ : [**ਗੁਰ ਜੈਸਾ ਨਾਹੀ ਕੋ ਦੇਵ ॥ ਜਿਸੁ ਮਸਤਕਿ ਭਾਗੁ ਸੁ ਲਾਗਾ ਸੇਵ ॥੧॥ ਰਹਾਉ ॥**] (ਅੰਗ ੧੧੪੨)

**ਆਏ ਸੇ ਪਰਵਾਣੁ ਹਹਿ; ਜਿਨ ਗੁਰੁ ਮਿਲਿਆ ਸੁਭਾਇ ॥**

ਸੰਸਾਰ ਵਿਚ ਉਹ ਪੁਰਸ਼ ਆਏ ਹੋਏ ਪ੍ਰਵਾਣਨੀਕ ਹਨ। ਜਿਨ੍ਹਾਂ ਨੂੰ (ਸੁਭਾਇ) ਪਰੇਮ ਸਹਿਤ ਗੁਰੂ ਜੀ ਮਿਲੇ ਹਨ। **ਅਥਵਾ** : ਜਿਨ੍ਹਾਂ ਨੂੰ (ਸੁਭਾਇ) ਗਿਆਨ ਸਰੂਪ ਗੁਰੂ ਜੀ ਮਿਲੇ ਹਨ।

**ਸਚੇ ਸੇਤੀ ਰਤਿਆ; ਦਰਗਹ ਬੈਸਣੁ ਜਾਇ ॥**

ਉਸ ਸੱਚੇ ਪਰਮੇਸ਼ਰ ਦੇ ਨਾਮ ਨਾਲ ਰੰਗੇ ਹੋਏ ਜਾਣ ਕਰਕੇ। ਉਹਨਾਂ ਨੂੰ (ਬੈਸਣੁ) ਬੈਠਣ ਲਈ ਸੱਚਖੰਡ ਦਰਗਾਹ ਵਿਚ (ਜਾਇ) ਜਗ੍ਹਾ ਪ੍ਰਾਪਤ ਹੋਈ ਹੈ। (ਦਰ) ਅੰਦਰ (ਗਾਹ) ਅਸਥਾਨ ਤੁਰੀਆ ਰੂਪੀ ਬੈਠਣ ਲਈ ਪ੍ਰਾਪਤ ਹੋਇਆ ਹੈ।

**ਕਰਤੇ ਹਥਿ ਵਡਿਆਈਆ; ਪੂਰਬਿ ਲਿਖਿਆ ਪਾਇ ॥੩॥**

ਕਰਤਾ ਪੁਰਖ ਪਰਮੇਸ਼ਰ ਦੇ ਹੱਥ ਵਿਚ। ਉਸਦੇ ਅਧੀਨ ਸਭ ਵਡਿਆਈਆਂ ਹਨ। ਜਿਨ੍ਹਾਂ ਦੇ ਨਿਸ਼ਕਾਮ ਕਰਮਾਂ ਦੀ ਕਮਾਈ ਕਰਨ ਦਾ ਮੱਥੇ ਤੇ ਲੇਖ ਲਿਖਿਆ ਈਸ਼ਰ ਨੇ। ਉਹਨਾਂ ਨੇ ਗੁਰਾਂ ਦੀ ਸ਼ਰਨ ਵਿਚੋਂ ਹਿਰਦੇ ਅੰਦਰ ਨਾਮ ਨੂੰ ਲਿਖਿਆ ਹੈ। ਤਾਂ ਉਹਨਾਂ ਨੇ ਸਰੂਪ ਨੂੰ (ਪਾਇ) ਪਾਇਆ ਹੈ।

**ਸਚੁ ਕਰਤਾ ਸਚੁ ਕਰਣਹਾਰੁ; ਸਚੁ ਸਾਹਿਬੁ ਸਚੁ ਟੇਕ ॥**

ਸੱਚਾ ਪਰਮੇਸ਼ਰ ਹੀ (ਕਰਤਾ) ਉਪਦੇਸ਼ ਕਰਨ ਵਾਲਾ ਹੈ ਤੇ ਸੱਚਾ ਪਰਮੇਸ਼ਰ ਹੀ (ਕਰਣਹਾਰੁ) ਜੀਵਾਂ ਦੀ ਕਲਿਆਣ ਕਰਨ ਵਾਲਾ ਹੈ। **ਵਾ** : ਸੱਚਾ ਉਤਪਤ ਕਰਨ ਵਾਲਾ ਹੈ। ਤੇ ਸੱਚਾ ਹੀ ਪਾਲਣਾ ਕਰਨ ਵਾਲਾ ਹੈ। (ਸੱਚਾ) ਤ੍ਰੈਈਕਾਲ ਬਾਧ ਸਭ ਦਾ ਮਾਲਕ ਹੈ। ਉਸ ਸੱਚੇ ਦਾ ਹੀ (ਟੇਕ) ਆਸਰਾ ਹੈ ਸਾਰਿਆਂ ਨੂੰ।

**ਸਚੋ ਸਚੁ ਵਖਾਣੀਐ; ਸਚੋ ਬੁਧਿ ਬਿਬੇਕ ॥**

ਗੁਰੂ ਸਾਹਿਬ ਸੱਚੇ ਪਰਮੇਸ਼ਰ ਦੇ ਨਾਮ ਦਾ ਹੀ ਸਰਵਣ ਕਰਵਾਉਂਦੇ ਹਨ ਅਤੇ ਸੱਚੇ ਦਾ ਹੀ ਮੰਨਣ ਕਰਵਾਉਂਦੇ ਹਨ। **ਵਾ** : ਸੱਚੇ ਪਰਮੇਸ਼ਰ ਦੇ ਨਾਮ ਦਾ ਹੀ (ਸਚੁ) ਨਿਹਚੇ ਕਰਕੇ ਕਥਨ ਕਰਾਉਂਦੇ ਹਨ। ਜਿਨ੍ਹਾਂ ਦੇ ਬੁੱਧੀ ਅੰਦਰ ਸੱਚੇ ਦਾ (ਬਿਬੇਕ) ਵਿਚਾਰ ਹੈ, ਗਿਆਨ ਹੈ। ਉਹਨਾਂ ਅੰਦਰ ਸੱਚਾ ਪ੍ਰਗਟ ਹੋ ਗਿਆ ਹੈ। ਉਹਨਾਂ ਨੂੰ ਐਸੇ ਨਿਹਚਾ ਆਇਆ ਹੈ :

**ਸਰਬ ਨਿਰੰਤਰਿ ਰਵਿ ਰਹਿਆ; ਜਪਿ ਨਾਨਕ ਜੀਵੈ ਏਕ ॥੪॥੨੮॥੯੮॥**

ਕਿ ਸਾਰੇ ਇਕੋ ਪਰਮੇਸ਼ਰ ਹੀ ਇਕ ਰਸ ਵਿਆਪਕ ਹੋ ਰਿਹਾ ਹੈ। ਗੁਰੂ ਸਾਹਿਬ ਕਹਿੰਦੇ ਹਨ ਕਿ ਇੱਕੋ ਪਰਮੇਸ਼ਰ ਨੂੰ ਜਪ ਕਰਕੇ ਉਹ ਜਿਊਂਦੇ ਹਨ।

ਪ੍ਰਮਾਣ : [**ਹਰਿ ਗੁਰੁ ਨਾਨਕੁ ਜਿਨ੍ ਪਰਸਿਓ ਤੇ ਬਹੁੜਿ ਫਿਰਿ ਜੋਨਿ ਨ ਆਏ ॥੭॥**] (ਅੰਗ ੧੩੮੯)

## ਸਿਰੀਰਾਗੁ ਮਹਲਾ ੫ ॥

**ਗੁਰੁ ਪਰਮੇਸੁਰੁ ਪੂਜੀਐ ਮਨਿ ਤਨਿ ਲਾਇ ਪਿਆਰੁ ॥ ਸਤਿਗੁਰੁ ਦਾਤਾ ਜੀਅ ਕਾ ਸਭਸੈ ਦੇਇ ਅਧਾਰੁ ॥ ਸਤਿਗੁਰ ਬਚਨ ਕਮਾਵਣੇ ਸਚਾ ਏਹੁ ਵੀਚਾਰੁ ॥ ਬਿਨੁ ਸਾਧੂ ਸੰਗਤਿ ਰਤਿਆ ਮਾਇਆ ਮੋਹੁ ਸਭੁ ਛਾਰੁ ॥੧॥ ਮੇਰੇ ਸਾਜਨ ਹਰਿ ਹਰਿ ਨਾਮੁ ਸਮਾਲਿ ॥ ਸਾਧੂ ਸੰਗਤਿ ਮਨਿ ਵਸੈ ਪੂਰਨ ਹੋਵੈ ਘਾਲ ॥੧॥ ਰਹਾਉ ॥ ਗੁਰੁ ਸਮਰਥੁ ਅਪਾਰੁ ਗੁਰੁ ਵਡਭਾਗੀ ਦਰਸਨੁ ਹੋਇ ॥ ਗੁਰੁ ਅਗੋਚਰੁ ਨਿਰਮਲਾ ਗੁਰ ਜੇਵਡੁ ਅਵਰੁ ਨ ਕੋਇ ॥ ਗੁਰੁ ਕਰਤਾ ਗੁਰੁ ਕਰਣਹਾਰੁ ਗੁਰਮੁਖਿ ਸਚੀ ਸੋਇ ॥ ਗੁਰ ਤੇ ਬਾਹਰਿ ਕਿਛੁ ਨਹੀ ਗੁਰੁ ਕੀਤਾ ਲੋੜੇ ਸੁ ਹੋਇ ॥੨॥ ਗੁਰੁ ਤੀਰਥੁ ਗੁਰੁ ਪਾਰਜਾਤੁ ਗੁਰੁ ਮਨਸਾ ਪੂਰਣਹਾਰੁ ॥ ਗੁਰੁ ਦਾਤਾ ਹਰਿ ਨਾਮੁ ਦੇਇ ਉਧਰੈ ਸਭੁ ਸੰਸਾਰੁ ॥ ਗੁਰੁ ਸਮਰਥੁ ਗੁਰੁ ਨਿਰੰਕਾਰੁ ਗੁਰੁ ਊਚਾ ਅਗਮ ਅਪਾਰੁ ॥ ਗੁਰ ਕੀ ਮਹਿਮਾ ਅਗਮ ਹੈ ਕਿਆ ਕਥੇ ਕਥਨਹਾਰੁ ॥੩॥ ਜਿਤੜੇ ਫਲ ਮਨਿ ਬਾਛੀਅਹਿ ਤਿਤੜੇ ਸਤਿਗੁਰ ਪਾਸਿ ॥ ਪੂਰਬ ਲਿਖੇ ਪਾਵਣੇ ਸਾਚੁ ਨਾਮੁ ਦੇ ਰਾਸਿ ॥ ਸਤਿਗੁਰ ਸਰਣੀ ਆਇਆਂ ਬਾਹੁੜਿ ਨਹੀ ਬਿਨਾਸੁ ॥ ਹਰਿ ਨਾਨਕ ਕਦੇ ਨ ਵਿਸਰਉ ਏਹੁ ਜੀਉ ਪਿੰਡੁ ਤੇਰਾ ਸਾਸੁ ॥੪॥੨੯॥੯੯॥**

*(ਅੰਗ ੫੨)*

ਸਤਿਗੁਰੂ ਜੀ ਪਰਮੇਸ਼ਰ ਦਾ ਰੂਪ ਹਨ। ਦਸਵੇਂ ਪਾਤਿਸ਼ਾਹ ਜੀ ਦੇ ਚਰਨਾਂ ਵਿਚ ਸੰਗਤਾਂ ਨੇ ਬੇਨਤੀ ਕੀਤੀ ਕਿ ਤੁਸੀਂ ਕਿਹਾ ਹੈ :

ਪ੍ਰਮਾਣ : **[ਜੋ ਹਮ ਕਉ ਪਰਮੇਸ਼ਰ ਉਚਰੈ ॥ ਤੇ ਸਭ ਨਰਕ ਕੁੰਡ ਮਹਿ ਪਰੈ ॥]** (ਸ੍ਰੀ ਦਸਮ ਗ੍ਰੰਥ ਸਾਹਿਬ ਜੀ)

ਤਾਂ ਸਤਿਗੁਰਾਂ ਉੱਤਰ ਦਿੱਤਾ ਸੀ ਕਿ ਭਾਈ ਅਸੀਂ ਨਿਮਰਤਾ ਜਣਾਈ ਹੈ। ਉਂਝ ਤਾਂ

ਪ੍ਰਮਾਣ : **[ਹਰਿ ਹਰਿ ਜਨ ਦੋਈ ਏਕ ਹੈ ਬਿਬ ਬਿਚਾਰ ਕਛੁ ਨਾਹਿ ॥]** (ਸ੍ਰੀ ਦਸਮ ਗ੍ਰੰਥ ਸਾਹਿਬ ਜੀ)

### ਗੁਰੁ ਪਰਮੇਸੁਰੁ ਪੂਜੀਐ; ਮਨਿ ਤਨਿ ਲਾਇ ਪਿਆਰੁ ॥

ਹੇ ਭਾਈ ਗੁਰੂ ਸਾਹਿਬ ਜੀ ਪਰਮੇਸ਼ਰ ਸਰੂਪ ਹਨ। ਉਹਨਾਂ ਸਤਿਗੁਰਾਂ ਨੂੰ ਮਨ ਕਰਕੇ ਵੀ ਤੇ ਤਨ ਵਿੱਚ ਵੀ, ਰੋਮ ਰੋਮ ਕਰਕੇ ਪਿਆਰ ਨਾਲ ਪੂਜਣਾ ਕਰੀਏ।

### ਸਤਿਗੁਰੁ ਦਾਤਾ ਜੀਅ ਕਾ; ਸਭਸੈ ਦੇਇ ਅਧਾਰੁ ॥

ਸਤਿਗੁਰੂ ਜੀ ਜੀਅ ਦਾਨ ਦੇ, ਭਾਵ : ਜੀਵਨ ਸਫਲ ਕਰਨ ਦੇ, ਜੀਵਨ ਮੁਕਤੀ ਦੇ, ਚੇਤਨ ਦੀ ਸਖਿਆਤਤਾ ਦੇ ਦਾਤੇ ਹਨ। ਸਾਰਿਆਂ ਦੇ ਤਾਂਈ ਆਪਣਾ ਆਸਰਾ ਦਿੰਦੇ ਹਨ।

### ਸਤਿਗੁਰ ਬਚਨ ਕਮਾਵਣੇ; ਸਚਾ ਏਹੁ ਵੀਚਾਰੁ ॥

ਜੋ ਸਤਿਗੁਰਾਂ ਦੇ ਉਪਦੇਸ਼ ਨੂੰ, ਬਚਨਾਂ ਨੂੰ ਕਮਾਉਣਾ ਹੈ। ਇਹੋ ਹੀ ਸੱਚਾ ਵਿਚਾਰ ਹੈ। (ਵੀਚਾਰੁ) ਗਿਆਨ ਹੈ।

ਪ੍ਰਮਾਣ : **[ਨਾਨਕੁ ਕਹਤੌ ਇਹੁ ਬੀਚਾਰਾ ਜਿ ਕਮਾਵੈ ਸੁ ਪਾਰ ਗਰਾਮੀ ॥**
**ਗੁਰੁ ਸੇਵਹੁ ਅਰੁ ਨਾਮੁ ਧਿਆਵਹੁ ਤਿਆਗਹੁ ਮਨਹੁ ਗੁਮਾਨੀ ॥੪॥]** (ਅੰਗ ੨੧੬)

**ਬਿਨੁ ਸਾਧੂ ਸੰਗਤਿ ਰਤਿਆ; ਮਾਇਆ ਮੋਹੁ ਸਭੁ ਛਾਰੁ ॥੧॥**

ਬਿਨਾਂ ਸ੍ਰੇਸ਼ਟ ਮਹਾਤਮਾ ਦੀ ਸੰਗਤ ਵਿਚ ਮਨ ਨੂੰ ਰੰਗੇ ਤੋਂ। ਇਹ ਜੋ ਮਾਇਆ ਦਾ ਮੋਹ ਜੀਵ ਨੂੰ (ਛਾਰੁ) ਸੁਆਹ ਕਰ ਦਿੰਦਾ ਹੈ।

**ਮੇਰੇ ਸਾਜਨ; ਹਰਿ ਹਰਿ ਨਾਮੁ ਸਮਾਲਿ ॥**

ਹੇ ਮੇਰੇ ਪਿਆਰੇ ! ਹਰੀ ਜੋ ਹਰੇ ਭਰੇ ਕਰਨ ਵਾਲਾ ਹੈ। ਉਸਦੇ ਹਰਿ ਹਰਿ ਨਾਮ ਨੂੰ ਸੰਮਾਲਣਾ ਕਰ ਮਨ ਵਿਚ।

**ਸਾਧੂ ਸੰਗਤਿ ਮਨਿ ਵਸੈ, ਪੂਰਨ ਹੋਵੈ ਘਾਲ ॥੧॥ ਰਹਾਉ ॥**

ਜੇਕਰ ਪੂਰਬਲੀ ਪੂਰਨ (ਘਾਲ) ਕਮਾਈ ਕੀਤੀ ਹੋਈ ਹੋਵੇ ਤਾਂ ਸਾਧ ਸੰਗਤ ਦੁਆਰਾ ਮਨ ਵਿਚ ਪਰਮੇਸ਼ਰ ਸਾਖਿਆਤ ਹੋ ਕੇ ਵਸਦਾ ਹੈ। **ਅਥਵਾ :** ਨਾਮ ਮਨ ਵਿਚ ਵਸਦਾ ਹੈ ਸਾਧ ਸੰਗਤ ਦੁਆਰਾ।

ਪ੍ਰਮਾਣ : **[ਸਾਧੂ ਸੰਗਤਿ ਤਉ ਬਸੈ ਜਉ ਆਪਨ ਹੋਹਿ ਦਇਆਲ ॥]** (ਅੰਗ ੨੫੫)

**ਗੁਰੁ ਸਮਰਥੁ ਅਪਾਰੁ ਗੁਰੁ ਵਡਭਾਗੀ ਦਰਸਨੁ ਹੋਇ ॥**

ਗੁਰੂ ਸਾਹਿਬ ਸਰਬ ਸ਼ਕਤੀਮਾਨ ਹਨ।

ਪ੍ਰਮਾਣ : **[ਦਰਸ ਪਿਆਸ ਮੇਰਾ ਮਨੁ ਮੋਹਿਓ ਕਾਢੀ ਨਰਕ ਤੇ ਧੂਹ ॥੧॥]** (ਅੰਗ ੧੨੨੭)

ਨਰਕਾਂ ਤੋਂ ਕੱਢਣ ਲਈ ਸਮਰੱਥ ਹਨ ਅਤੇ ਗੁਰੂ ਜੀ ਪ੍ਰਕਿਰਤੀ ਦੇ ਪਾਰਾਵਾਰ ਤੋਂ ਰਹਿਤ ਹਨ। ਵੱਡੇ ਭਾਗਾਂ ਵਾਲਿਆਂ ਨੂੰ ਗੁਰਾਂ ਦੇ ਦਰਸ਼ਨ ਹੁੰਦੇ ਹਨ।

**ਗੁਰੁ ਅਗੋਚਰੁ ਨਿਰਮਲਾ; ਗੁਰ ਜੇਵਡੁ ਅਵਰੁ ਨ ਕੋਇ ॥**

ਗੁਰੂ ਜੀ (ਅਗੋਚਰੁ) ਇੰਦਰੀਆਂ ਦੇ ਅਵਿਸ਼ੇ ਹਨ। ਮਾਇਆ ਦੀ ਮੈਲ ਤੋਂ ਸ਼ੁੱਧ ਉੱਜਲ ਹਨ। ਗੁਰੂ ਜੀ ਜਿੰਨਾਂ ਵੱਡਾ ਹੋਰ ਕੋਈ ਨਹੀਂ ਹੈ।

**ਗੁਰੁ ਕਰਤਾ ਗੁਰੁ ਕਰਣਹਾਰੁ; ਗੁਰਮੁਖਿ ਸਚੀ ਸੋਇ ॥**

ਗੁਰੂ ਜੀ ਈਸ਼ਰ ਰੂਪ ਹੋ ਕਰਕੇ (ਕਰਤਾ) ਪੈਦਾ ਕਰਨ ਵਾਲੇ ਹਨ ਅਤੇ ਗੁਰੂ ਰੂਪ ਹੋ ਕਰਕੇ (ਕਰਣਹਾਰੁ) ਪਾਲਣਾ ਕਰਨ ਵਾਲੇ ਹਨ।

ਦੂਸਰਾ ਅਰਥ : ਗੁਰੂ ਜੀ ਨਾਮ ਦਾ ਉਪਦੇਸ਼ ਕਰਨ ਵਾਲੇ ਹਨ ਤੇ ਗੁਰੂ ਜੀ ਮੁਕਤ ਵੀ ਆਪ ਕਰਨ ਵਾਲੇ ਹਨ। ਗੁਰੂ ਜੀ ਗਿਆਨ ਕਰਾਉਣ ਵਾਲੇ ਵੀ ਆਪ ਹਨ। ਗੁਰਮੁਖਾਂ ਦੇ ਹਿਰਦੇ ਵਿਚ ਗੁਰਾਂ ਦੀ ਸੱਚੀ (ਸੋਇ) ਸੋਭਾ ਵਸਦੀ ਹੈ।

**ਗੁਰ ਤੇ ਬਾਹਰਿ ਕਿਛੁ ਨਹੀ; ਗੁਰੁ ਕੀਤਾ ਲੋੜੇ ਸੁ ਹੋਇ ॥੨॥**

ਗੁਰਾਂ ਦੀ ਦ੍ਰਿਸ਼ਟੀ ਤੋਂ ਪਰੇ ਕੁਝ ਵੀ ਨਹੀਂ ਹੈ। ਗੁਰੂ ਜੀ ਅੰਤਰਜਾਮੀ ਹਨ।

ਸਾਖੀ : ਪਹਾੜੀ ਰਾਜੇ ਭੀਮ ਚੰਦ ਦਾ ਵਜ਼ੀਰ ਪੰਮਾ। ਗੁਰੂ ਸਾਹਿਬ ਦਾ ਸ੍ਰੀ ਅਨੰਦਪੁਰ ਸਾਹਿਬ ਆ ਕਰਕੇ ਭੇਤ ਲੈਣ ਆਇਆ। ਤਾਂ ਦਸਵੇਂ ਪਾਤਿਸ਼ਾਹ ਜੀ ਨੇ ਕਿਹਾ ਕਿ ਓਇ ਪੰਮਿਆਂ ਤੂੰ ਕੀ ਸਾਡੇ ਨਾਲ ਚਾਲ ਕਰਦਾ ਹੈ। ਉਸਨੂੰ ਸ਼ਰਮਸਾਰ ਕੀਤਾ ਸੀ। ਗੁਰੂ ਸਾਹਿਬ ਦਾ ਵੱਡੇ ਤੋਂ ਵੱਡਾ ਪ੍ਰਤਾਪ ਹੈ। ਗੁਰੂ ਜੀ ਦੇ

ਸਿੱਖ ਵੀ ਅੰਤਰਜਾਮੀ ਹਨ।

ਸਾਖੀ : ਸੇਵਾ ਪੰਥੀ ਸੰਪ੍ਰਦਾਇ ਦੇ ਪਹਿਲੇ ਮੁਖੀ, ਬ੍ਰਹਮ ਗਿਆਨੀ, ਸੇਵਾ ਸਿਮਰਨ ਦੇ ਪੁੰਜ, ਧੰਨ ਭਾਈ ਘਨੱਈਆ ਸਾਹਿਬ ਜੀ ਦੇ ਸੇਵਕ ਭਾਈ ਸੰਤ ਸੇਵਾਦਾਸ ਜੀ ਸਨ। (ਸੇਵਾਰਾਮ) ਉਹਨਾਂ ਨੇ ਇਕ ਵਾਰ ਭਾਈ ਘਨੱਈਆ ਜੀ ਨੂੰ ਕਿਹਾ ਕਿ ਤੁਸੀਂ ਤਾਂ ਮਨ ਦੇ ਸੰਕਲਪ ਬੁੱਝ ਲੈਂਦੇ ਹੋ। ਆਪ ਤੋਂ ਦੂਰ ਵਸਣਾ ਹੀ ਚੰਗਾ ਹੈ। ਤਾਂ ਭਾਈ ਜੀ ਨੇ ਕਿਹਾ ਕਿ ਹੇ ਭਾਈ ਭਾਵੇਂ ਸੌ ਕੋਸ ਚਲਾ ਜਾਹ ਫੇਰ ਕਿਹੜਾ ਸਾਨੂੰ ਦੂਰ ਹੈ। ਪਰ ਸਾਨੂੰ ਕੀ ਲੋੜ ਹੈ, ਤੇਰੇ ਸੰਕਲਪਾਂ ਦਾ ਕੂੜਾ ਕਚਰਾ ਚੁੱਕਣ ਦੀ। ਤੂੰ ਸਾਡੇ ਪਾਸ ਨਚਿੰਤ ਹੋ ਕਰਕੇ ਰਹਿਣਾ ਕਰ। ਇਸ ਪ੍ਰਕਾਰ ਸਤਿਗੁਰਾਂ ਦੀ ਦ੍ਰਿਸ਼ਟੀ ਤੋਂ ਬਾਹਰ ਕੁਛ ਨਹੀਂ ਹੈ। ਗੁਰੂ ਜੀ ਜੋ ਵੀ ਕਰਨਾ ਲੋੜਦੇ ਹਨ ਉਹੋ ਹੀ ਹੋ ਜਾਂਦਾ ਹੈ।

**ਗੁਰੁ ਤੀਰਥੁ ਗੁਰੁ ਪਾਰਜਾਤੁ; ਗੁਰੁ ਮਨਸਾ ਪੂਰਣਹਾਰੁ ॥**

ਗੁਰੂ ਜੀ ਤੀਰਥ ਰੂਪ ਹਨ। ਤੀਰਥ ਵੱਤ ਪਵਿੱਤਰ ਹਨ।

ਪ੍ਰਮਾਣ : **[ਗੁਰੁ ਦਰੀਆਉ ਸਦਾ ਜਲੁ ਨਿਰਮਲੁ ਮਿਲਿਆ ਦੁਰਮਤਿ ਮੈਲੁ ਹਰੈ ॥ ਸਤਿਗੁਰਿ ਪਾਇਐ ਪੂਰਾ ਨਾਵਣੁ ਪਸੂ ਪਰੇਤਹੁ ਦੇਵ ਕਰੈ ॥੨॥]** (ਅੰਗ ੧੩੨੯)

ਗੁਰੂ ਜੀ ਕਲਪਤਰ ਬਿਰਛ ਵੱਤ ਹਨ। ਕਲਪਤਰ ਤਾਂ ਜੜ੍ਹ ਹੈ। ਗੁਰੂ ਜੀ ਚੇਤਨ ਸਰੂਪ ਹਨ। ਸਭ ਕਾਮਨਾ ਪੂਰਨ ਕਰਦੇ ਹਨ। ਗੁਰੂ ਜੀ ਸਭ (ਮਨਸਾ) ਇੱਛਾ ਪੂਰੀਆਂ ਕਰਨ ਵਾਲੇ ਹਨ।

**ਗੁਰੁ ਦਾਤਾ ਹਰਿ ਨਾਮੁ ਦੇਇ; ਉਧਰੈ ਸਭੁ ਸੰਸਾਰੁ ॥**

ਗੁਰੂ ਸਾਹਿਬ ਹਰੀ ਪਰਮੇਸ਼ਰ ਦੇ ਨਾਮ ਦੇ ਦਾਤੇ ਹਨ। ਗੁਰਾਂ ਦੀ ਸ਼ਰਨ ਪੈ ਕਰਕੇ ਸਾਰੇ ਸੰਸਾਰ ਦਾ ਉਧਾਰ ਹੁੰਦਾ ਹੈ।

**ਗੁਰੁ ਸਮਰਥੁ ਗੁਰੁ ਨਿਰੰਕਾਰੁ; ਗੁਰੁ ਊਚਾ ਅਗਮ ਅਪਾਰੁ ॥**

ਗੁਰੂ ਜੀ ਸਮਰੱਥ ਹਨ।

ਪ੍ਰਮਾਣ : **[ਹਰਨ ਭਰਨ ਸੰਪੂਰਨਾ ਚਰਨ ਕਮਲ ਰੰਗਿ ਰਿਤਨੋ ॥]** (ਅੰਗ ੨੧੨)

ਗੁਰੂ ਜੀ (ਨਿਰੰਕਾਰੁ) ਅਕਾਰਾਂ ਤੋਂ ਰਹਿਤ ਹਨ। ਗੁਰੂ ਜੀ ਹਿਰਨ ਗਰਭ, ਵੈਰਾਟ ਆਦਿਕਾਂ ਤੋਂ ਵੀ ਉੱਚੇ ਹਨ। (ਅਗਮ) ਮਨ ਦੇ ਸੰਕਲਪਾਂ ਤੋਂ ਅਤੇ ਸ਼ਾਸ਼ਤਰਾਂ ਕਰਕੇ ਅਗਮ ਹਨ। ਤੇ ਪਰਕਿਰਤੀ ਦੇ ਪਾਰਾਵਾਰ ਤੋਂ ਰਹਿਤ ਹਨ।

**ਗੁਰ ਕੀ ਮਹਿਮਾ ਅਗਮ ਹੈ; ਕਿਆ ਕਥੇ ਕਥਨਹਾਰੁ ॥੩॥**

ਗੁਰੂ ਸਾਹਿਬ ਦੀ (ਮਹਿਮਾ) ਵਡਿਆਈ ਮਨ ਦੀ ਗੰਮਤਾ ਤੋਂ ਰਹਿਤ ਹੈ। ਕੀ ਵਿਚਾਰ ਕਥਨ ਕਰਨ ਵਾਲੇ ਪੰਡਿਤ ਗਿਆਨੀ ਕਥਨ ਕਰ ਸਕਦੇ ਹਨ। ਆਖ਼ਰ ਨੂੰ ਬੇਅੰਤ ਕਹਿਣਾ ਪੈਂਦਾ ਹੈ।

**ਜਿਤੜੇ ਫਲ ਮਨਿ ਬਾਛੀਅਹਿ; ਤਿਤੜੇ ਸਤਿਗੁਰ ਪਾਸਿ ॥**

ਜਿਤਨੇ ਵੀ ਧਰਮ, ਅਰਥ, ਕਾਮ, ਮੋਖ, ਆਦਿ ਪਦਾਰਥਾਂ ਰੂਪੀ ਫਲ ਮਨ ਵਿਚ ਚਾਹੁੰਣਾ ਕਰੀਏ। ਤਿਤਨੇ ਹੀ ਸਤਿਗੁਰੂ ਜੀ ਪਾਸ ਹਨ।

**ਪੂਰਬ ਲਿਖੇ ਪਾਵਣੇ; ਸਾਚੁ ਨਾਮੁ ਦੇ ਰਾਸਿ ॥**

ਜਿਨ੍ਹਾਂ ਨੇ ਪੂਰਬ ਨਿਸ਼ਕਾਮ ਕਰਮ ਕੀਤੇ ਹਨ। ਉਹ ਲੇਖ ਲਿਖੇ ਅਨੁਸਾਰ ਗੁਰਾਂ ਪਾਸੋਂ ਫਲ ਅਤੇ ਦਾਤ

ਪਾ ਲੈਂਦੇ ਹਨ। ਗੁਰੂ ਜੀ ਉਹਨਾਂ ਨੂੰ ਸੱਚੇ ਨਾਮ ਦੀ ਸ਼ਰਧਾ ਰੂਪੀ (ਰਾਸਿ) ਪੂੰਜੀ ਬਖ਼ਸ਼ ਦਿੰਦੇ ਹਨ।

**ਸਤਿਗੁਰ ਸਰਣੀ ਆਇਆਂ; ਬਾਹੁੜਿ ਨਹੀ ਬਿਨਾਸੁ ॥**

ਸਤਿਗੁਰਾਂ ਦੀ ਸ਼ਰਨ ਵਿਚ ਆਉਣ ਕਰਕੇ, ਫੇਰ ਦੁਬਾਰਾ ਜਨਮ ਮਰਨ ਵਿਚ ਪੈ ਕਰਕੇ ਨਾਸ ਨਹੀਂ ਹੋਈਦਾ ਹੈ। ਗੁਰਾਂ ਅੱਗੇ ਐਸੇ ਬੇਨਤੀ ਕਰੀਏ :

**ਹਰਿ ਨਾਨਕ ਕਦੇ ਨ ਵਿਸਰਉ; ਏਹੁ ਜੀਉ ਪਿੰਡੁ ਤੇਰਾ ਸਾਸੁ ॥੪॥੨੯॥੯੯॥**

ਸਤਿਗੁਰੂ ਜੀ ਬੇਨਤੀ ਕਰਨ ਦੀ ਜਾਚ ਸਿਖਾ ਰਹੇ ਹਨ। ਹੇ ਗੁਰੂ ਸਾਹਿਬ ਜੀ ਸਾਨੂੰ ਹਰੀ ਦਾ ਨਾਮ ਕਦੇ ਵੀ ਭੁੱਲਣਾ ਨਾ ਕਰੇ। ਇਹ ਸੂਖਮ ਸਥੂਲ ਸਰੀਰ ਤੇ ਸੁਆਸ ਤੇਰੇ ਹੀ ਬਖ਼ਸ਼ੇ ਹੋਏ ਹਨ।

## ਸਿਰੀਰਾਗੁ ਮਹਲਾ ੫ ॥

**ਸੰਤ ਜਨਹੁ ਸੁਣਿ ਭਾਈਹੋ ਛੂਟਨੁ ਸਾਚੈ ਨਾਇ ॥ ਗੁਰ ਕੇ ਚਰਣ ਸਰੇਵਣੇ ਤੀਰਥ ਹਰਿ ਕਾ ਨਾਉ ॥ ਆਗੈ ਦਰਗਹਿ ਮੰਨੀਅਹਿ ਮਿਲੈ ਨਿਥਾਵੇ ਥਾਉ ॥੧॥ ਭਾਈ ਰੇ ਸਾਚੀ ਸਤਿਗੁਰ ਸੇਵ ॥ ਸਤਿਗੁਰ ਤੁਠੈ ਪਾਈਐ ਪੂਰਨ ਅਲਖ ਅਭੇਵ ॥੧॥ ਰਹਾਉ ॥ ਸਤਿਗੁਰ ਵਿਟਹੁ ਵਾਰਿਆ ਜਿਨਿ ਦਿਤਾ ਸਚੁ ਨਾਉ ॥ ਅਨਦਿਨੁ ਸਚੁ ਸਲਾਹਣਾ ਸਚੇ ਕੇ ਗੁਣ ਗਾਉ ॥ ਸਚੁ ਖਾਣਾ ਸਚੁ ਪੈਨਣਾ ਸਚੇ ਸਚਾ ਨਾਉ ॥੨॥ ਸਾਸਿ ਗਿਰਾਸਿ ਨ ਵਿਸਰੈ ਸਫਲੁ ਮੂਰਤਿ ਗੁਰੁ ਆਪਿ ॥ ਗੁਰ ਜੇਵਡੁ ਅਵਰੁ ਨ ਦਿਸਈ ਆਠ ਪਹਰ ਤਿਸੁ ਜਾਪਿ ॥ ਨਦਰਿ ਕਰੇ ਤਾ ਪਾਈਐ ਸਚੁ ਨਾਮੁ ਗੁਣਤਾਸਿ ॥੩॥ ਗੁਰੁ ਪਰਮੇਸਰੁ ਏਕੁ ਹੈ ਸਭ ਮਹਿ ਰਹਿਆ ਸਮਾਇ ॥ ਜਿਨ ਕਉ ਪੂਰਬਿ ਲਿਖਿਆ ਸੇਈ ਨਾਮੁ ਧਿਆਇ ॥ ਨਾਨਕ ਗੁਰ ਸਰਣਾਗਤੀ ਮਰੈ ਨ ਆਵੈ ਜਾਇ ॥੪॥੩੦॥੧੦੦॥**

(ਅੰਗ ੫੨-੫੩)

ਸਤਿਗੁਰੂ ਜੀ ਸ਼ਬਦਾਂ ਦੀ ਸਮਾਪਤੀ ਕਰਦੇ ਹੋਏ ਕਹਿੰਦੇ ਹਨ।

**ਸੰਤ ਜਨਹੁ ਸੁਣਿ ਭਾਈਹੋ; ਛੂਟਨੁ ਸਾਚੈ ਨਾਇ ॥**

ਹੇ ਬਾਬਾ ਬੁੱਢਾ ਜੀ, ਭਾਈ ਸਾਲ੍ਹੋ ਜੀ, ਭਾਈ ਗੁਰਦਾਸ ਜੀ, ਸੰਤ ਜਨੋਂ ਸ੍ਰਵਣ ਕਰਨਾ ਕਰੋ ਭਾਈ ਕਿ ਪਰਮੇਸ਼ਰ ਦੇ ਸੱਚੇ ਨਾਮ ਕਰਕੇ ਹੀ ਆਵਾ ਗਵਣ ਤੋਂ ਛੁੱਟਣਾ ਹੁੰਦਾ ਹੈ।

**ਗੁਰ ਕੇ ਚਰਣ ਸਰੇਵਣੇ; ਤੀਰਥ ਹਰਿ ਕਾ ਨਾਉ ॥**

ਗੁਰਾਂ ਦੇ ਚਰਨਾਂ ਨੂੰ ਸੇਵਣਾ ਕਰੀਏ। ਗੁਰੂ ਜੀ ਤੀਰਥ ਰੂਪ ਹਨ। ਅਤੇ ਹਰੀ ਦਾ ਅੰਮ੍ਰਿਤ ਨਾਮ ਰੂਪੀ ਜਲ ਹੈ ਗੁਰੂ ਰੂਪ ਤੀਰਥ ਤੇ। ਨਾਮ ਜਪਣ ਰੂਪ ਇਸ਼ਨਾਨ ਕਰੀਏ।

**ਆਗੈ ਦਰਗਹਿ ਮੰਨੀਅਹਿ; ਮਿਲੈ ਨਿਥਾਵੇ ਥਾਉ ॥੧॥**

ਅੱਗੇ ਦਰਗਾਹ ਵਿਚ ਮੰਨੇ ਜਾਵਾਂਗੇ। ਭਾਵ ਸਤਿਕਾਰੇ ਜਾਵਾਂਗੇ। ਇਸ ਨਿਥਾਵੇਂ ਜੀਵ ਨੂੰ ਦਰਗਾਹ ਵਿਚ ਸਚਖੰਡ ਰੂਪੀ, ਸਰੂਪ ਰੂਪ ਥਾਂ ਮਿਲ ਜਾਵੇਗਾ। **ਵਾ :** ਨਾਮ ਨੂੰ ਮੰਨਣ ਕਰਨੇ ਕਰਕੇ (ਦਰ) ਅੰਦਰ ਹੀ ਤੁਰੀਆ ਪਦ ਰੂਪ ਅਸਥਾਨ ਇਸ ਨਿਥਾਵੇਂ ਜੀਵ ਨੂੰ ਪ੍ਰਾਪਤ ਹੋ ਜਾਵੇਗਾ।

**ਭਾਈ ਰੇ; ਸਾਚੀ ਸਤਿਗੁਰ ਸੇਵ ॥**

ਹੇ ਭਾਈ ਜਗਤ ਵਿਚ ਸਤਿਗੁਰਾਂ ਦੀ ਸੇਵਾ ਸੱਚੀ ਹੈ।

**ਸਤਿਗੁਰ ਤੁਠੈ ਪਾਈਐ; ਪੂਰਨ ਅਲਖ ਅਭੇਵ ॥੧॥ ਰਹਾਉ ॥**

ਜੇਕਰ ਸਤਿਗੁਰੂ ਜੀ (ਤੁਠੈ) ਪ੍ਰਸੰਨ ਹੋਣ ਤਾਂ ਸਤਿਗੁਰਾਂ ਦੀ ਸੇਵਾ ਪਾਈਦੀ ਹੈ। ਗੁਰੂ ਜੀ ਪੂਰਨ ਹਨ। ਲਖਣ ਤੋਂ ਰਹਿਤ ਹਨ। ਮਹਾਂਵਾਕਾਂ ਬਿਨਾਂ ਭੇਦ ਪਾਉਣ ਤੋਂ ਰਹਿਤ ਹਨ। ਪਰਮੇਸ਼ਰ ਵੀ ਅਭੇਵ ਹੈ। ਭੇਦ ਤੋਂ ਰਹਿਤ ਹੈ।

**ਸਤਿਗੁਰ ਵਿਟਹੁ ਵਾਰਿਆ; ਜਿਨਿ ਦਿਤਾ ਸਚੁ ਨਾਉ ॥**

ਸਤਿਗੁਰਾਂ ਦੇ ਉੱਤੋਂ ਦੀ ਬਲਿਹਾਰਨੇ ਜਾਣਾ ਕਰੀਏ। ਜਿਨ੍ਹਾਂ ਨੇ ਸਚਾ ਨਾਮ ਦ੍ਰਿੜ ਕਰਵਾਇਆ ਹੈ।

**ਪ੍ਰਮਾਣ :** **[ਗੁਰ ਨਾਨਕ ਹਰਿ ਨਾਮੁ ਦ੍ਰਿੜਾਇਆ ਭੰਨਣ ਘੜਣ ਸਮਰਥੁ ॥]** (ਅੰਗ ੩੧੭)

**ਅਨਦਿਨੁ ਸਚੁ ਸਲਾਹਣਾ; ਸਚੇ ਕੇ ਗੁਣ ਗਾਉ ॥**

ਸਾਨੂੰ ਚਾਹੀਦਾ ਹੈ ਕਿ ਰਾਤ ਦਿਨ ਸੱਚੇ ਨਾਮ ਨੂੰ ਸਲਾਹੁਣਾ, ਸਿਮਰਨਾ ਕਰੀਏ ਅਤੇ ਸੱਚੇ ਪਰਮੇਸ਼ਰ ਦੇ ਗੁਣਾਂ ਨੂੰ ਰਾਗਾਂ ਵਿਚ ਪਾ ਕਰਕੇ (ਗਾਉ) ਗਾਉਣਾ ਕਰੀਏ।

**ਸਚੁ ਖਾਣਾ ਸਚੁ ਪੈਨਣਾ; ਸਚੇ ਸਚਾ ਨਾਉ ॥੨॥**

ਸੱਚੇ ਨਾਮ ਦਾ ਸਰਵਣ ਕਰਨ ਰੂਪ ਖਾਣਾ ਕਰੀਏ। ਮੰਨਣ ਕਰਨ ਰੂਪ ਪਹਿਨਣਾ ਕਰੀਏ।

**ਦੂਸਰਾ ਅਰਥ :** ਖਾਂਦੇ ਪਹਿਨਦੇ ਨਾਮ ਦਾ ਹੀ ਸਿਮਰਨ ਕਰੀਏ। ਸੱਚੇ ਪਰਮੇਸ਼ਰ ਦਾ ਨਾਮ ਵੀ ਸੱਚਾ ਹੈ ਅਤੇ ਆਪ ਵੀ ਸੱਚ ਸਰੂਪ ਹੈ।

**ਸਾਸਿ ਗਿਰਾਸਿ ਨ ਵਿਸਰੈ; ਸਫਲੁ ਮੂਰਤਿ ਗੁਰੁ ਆਪਿ ॥**

ਪਰਮੇਸ਼ਰ ਦਾ ਨਾਮ ਸਾਨੂੰ ਆਉਂਦੇ ਜਾਂਦੇ ਸੁਆਸ ਨਾਲ ਵੀ ਭੁੱਲਣਾ ਨਾ ਕਰੇ। ਸੁਆਸ ਪਰ ਸੁਆਸ ਵੀ ਨਾ ਭੁੱਲੇ। ਗੁਰੂ ਜੀ ਦਾ ਆਪਣਾ ਸਰੂਪ ਸਹਿਤ ਗਿਆਨ ਫਲ ਦੇ ਹੈ।

**ਗੁਰ ਜੇਵਡੁ ਅਵਰੁ ਨ ਦਿਸਈ; ਆਠ ਪਹਰ ਤਿਸੁ ਜਾਪਿ ॥**

ਸੰਸਾਰ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਜਿਤਨਾ ਵੱਡਾ ਹੋਰ ਕੋਈ ਨਹੀਂ ਦਿਸਦਾ ਹੈ।

**ਪ੍ਰਮਾਣ :** **[ਸਭ ਤੇ ਵਡਾ ਸਤਿਗੁਰੁ ਨਾਨਕੁ ਜਿਨਿ ਕਲ ਰਾਖੀ ਮੇਰੀ ॥ ੪॥੧੦॥੫੭॥]** (ਅੰਗ ੭੫੦)

(ਤਿਸੁ) ਗੁਰੂ ਜੀ ਨੂੰ ਅੱਠੇ ਪਹਰ ਜਪਣਾ ਕਰੀਏ।

**ਨਦਰਿ ਕਰੇ ਤਾ ਪਾਈਐ; ਸਚੁ ਨਾਮੁ ਗੁਣਤਾਸਿ ॥੩॥**

ਜੇ ਸਤਿਗੁਰੂ ਜੀ ਕਿਰਪਾ ਦ੍ਰਿਸ਼ਟੀ ਕਰਨ ਤਾਂ ਨਾਮ ਦੀ ਦਾਤਿ ਪਾਈ ਦੀ ਹੈ। ਜੋ ਸੱਚਾ ਨਾਮ ਗੁਣਾਂ ਦਾ ਖ਼ਜ਼ਾਨਾ ਹੈ।

**ਗੁਰੁ ਪਰਮੇਸਰੁ ਏਕੁ ਹੈ; ਸਭ ਮਹਿ ਰਹਿਆ ਸਮਾਇ ॥**

ਗੁਰੂ ਜੀ ਅਤੇ ਪਰਮੇਸ਼ਰ ਇਕ ਹੀ ਸਰੂਪ ਹਨ। ਗੁਰੂ ਜੀ ਜੋਤੀ ਸਰੂਪ ਹੋ ਕਰਕੇ ਸਾਰਿਆਂ ਵਿਚ ਸਮਾਏ ਹੋਏ ਭਾਵ ਮਿਲੇ ਹੋਏ ਹਨ।

**ਜਿਨ ਕਉ ਪੂਰਬਿ ਲਿਖਿਆ; ਸੇਈ ਨਾਮੁ ਧਿਆਇ ॥**

ਜਿਨ੍ਹਾਂ ਤੇ ਪੂਰਬਿ ਦੀ ਕਮਾਈ ਕੀਤੀ ਅਨੁਸਾਰ ਸ੍ਰੇਸ਼ਟ ਲੇਖ ਲਿਖਿਆ ਹੈ। ਉਹੀ ਗੁਰਾਂ ਦੁਆਰਾ ਨਾਮ ਨੂੰ ਧਿਆਉਂਦੇ ਹਨ।

**ਪ੍ਰਮਾਣ :** **[ਈਹਾਂ ਨਾਮ ਸੋ ਜਪੈ ਜੋ ਜਪ ਆਇਆ ਹੋਇ ॥**
**ਕੇਸਰ ਕਿਆਰੀ ਕਸ਼ਮੀਰ ਬਿਨ ਕੇਸਰ ਮੂਲ ਨਾ ਹੋਇ ॥]** (ਸ਼ਾਸਤਰ ਪ੍ਰਮਾਣ)
ਏਥੇ ਨਾਮ ਉਹੀ ਜਪਦੇ ਹਨ। ਜਿਨ੍ਹਾਂ ਨੇ ਪਹਿਲੇ ਜਨਮ ਵਿਚ ਜਪਿਆ ਹੈ।

**ਨਾਨਕ ਗੁਰ ਸਰਣਾਗਤੀ; ਮਰੈ ਨ ਆਵੈ ਜਾਇ ॥੪॥੩੦॥੧੦੦॥**

ਧੰਨ ਸਤਿਗੁਰੂ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਫ਼ੁਰਮਾਉਂਦੇ ਹਨ। ਕਿ ਧੰਨ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਸ਼ਰਨ ਵਿਚ (ਗਤੀ) ਆ ਕਰਕੇ ਪ੍ਰਾਪਤ ਹੋਏ ਹਾਂ। ਗੁਰੂ ਜੀ ਕੈਸੇ ਹਨ? ਉੱਤਰ : ਨਾ ਮਰ ਕਰਕੇ ਜਾਂਦੇ ਹਨ ਅਤੇ ਨਾ ਹੀ ਜਨਮ ਧਾਰ ਕੇ ਆਉਂਦੇ ਹਨ।

**ਪ੍ਰਮਾਣ :** **[ਸਤਿਗੁਰੁ ਮੇਰਾ ਸਦਾ ਸਦਾ ਨਾ ਆਵੈ ਨ ਜਾਇ ॥]** (ਅੰਗ ੭੫੯)

**ਦੂਸਰਾ ਅਰਥ :** ਸਤਿਗੁਰੂ ਜੀ ਕਹਿੰਦੇ ਹਨ ਕਿ ਜਿਹੜੇ ਗੁਰਸਿੱਖ ਗੁਰਾਂ ਦੀ ਸ਼ਰਨ ਆਏ ਹਨ। ਉਹ ਵਾਸ਼ਨਾ ਕਰਕੇ ਜੰਮ ਕੇ ਆਉਂਦੇ ਨਹੀਂ ਅਤੇ ਮਰ ਕਰਕੇ ਜਾਂਦੇ ਵੀ ਨਹੀਂ ਹਨ। ਜੰਮਣ ਮਰਨ ਤੋਂ ਮੁਕਤ ਹੁੰਦੇ ਹਨ।

ੴ ਸਤਿਗੁਰ ਪ੍ਰਸਾਦਿ ॥ ਸਿਰੀਰਾਗੁ ਮਹਲਾ ੧ ਘਰੁ ੧ ਅਸਟਪਦੀਆ ॥

ਆਖਿ ਆਖਿ ਮਨੁ ਵਾਵਣਾ ਜਿਉ ਜਿਉ ਜਾਪੈ ਵਾਇ ॥ ਜਿਸ ਨੋ ਵਾਇ ਸੁਣਾਈਐ ਸੋ ਕੇਵਡੁ ਕਿਤੁ ਥਾਇ ॥ ਆਖਣ ਵਾਲੇ ਜੇਤੜੇ ਸਭਿ ਆਖਿ ਰਹੇ ਲਿਵ ਲਾਇ ॥੧॥ ਬਾਬਾ ਅਲਹੁ ਅਗਮ ਅਪਾਰੁ ॥ ਪਾਕੀ ਨਾਈ ਪਾਕ ਥਾਇ ਸਚਾ ਪਰਵਦਿਗਾਰੁ ॥੧॥ ਰਹਾਉ ॥ ਤੇਰਾ ਹੁਕਮੁ ਨ ਜਾਪੀ ਕੇਤੜਾ ਲਿਖਿ ਨ ਜਾਣੈ ਕੋਇ ॥ ਜੇ ਸਉ ਸਾਇਰ ਮੇਲੀਅਹਿ ਤਿਲੁ ਨ ਪੁਜਾਵਹਿ ਰੋਇ ॥ ਕੀਮਤਿ ਕਿਨੈ ਨ ਪਾਈਆ ਸਭਿ ਸੁਣਿ ਸੁਣਿ ਆਖਹਿ ਸੋਇ ॥੨॥ ਪੀਰ ਪੈਕਾਮਰ ਸਾਲਕ ਸਾਦਕ ਸੁਹਦੇ ਅਉਰੁ ਸਹੀਦ ॥ ਸੇਖ ਮਸਾਇਕ ਕਾਜੀ ਮੁਲਾ ਦਰਿ ਦਰਵੇਸ ਰਸੀਦ ॥ ਬਰਕਤਿ ਤਿਨ ਕਉ ਅਗਲੀ ਪੜਦੇ ਰਹਨਿ ਦਰੂਦ ॥੩॥ ਪੁਛਿ ਨ ਸਾਜੇ ਪੁਛਿ ਨ ਢਾਹੇ ਪੁਛਿ ਨ ਦੇਵੈ ਲੇਇ ॥ ਆਪਣੀ ਕੁਦਰਤਿ ਆਪੇ ਜਾਣੈ ਆਪੇ ਕਰਣੁ ਕਰੇਇ ॥ ਸਭਨਾ ਵੇਖੈ ਨਦਰਿ ਕਰਿ ਜੈ ਭਾਵੈ ਤੈ ਦੇਇ ॥੪॥ ਥਾਵਾ ਨਾਵ ਨ ਜਾਣੀਅਹਿ ਨਾਵਾ ਕੇਵਡੁ ਨਾਉ ॥ ਜਿਥੈ ਵਸੈ ਮੇਰਾ ਪਾਤਿਸਾਹੁ ਸੋ ਕੇਵਡੁ ਹੈ ਥਾਉ ॥ ਅੰਬੜਿ ਕੋਇ ਨ ਸਕਈ ਹਉ ਕਿਸ ਨੋ ਪੁਛਣਿ ਜਾਉ ॥੫॥ ਵਰਨਾ ਵਰਨ ਨ ਭਾਵਨੀ ਜੇ ਕਿਸੈ ਵਡਾ ਕਰੇਇ ॥ ਵਡੇ ਹਥਿ ਵਡਿਆਈਆ ਜੈ ਭਾਵੈ ਤੈ ਦੇਇ ॥ ਹੁਕਮਿ ਸਵਾਰੇ ਆਪਣੈ ਚਸਾ ਨ ਢਿਲ ਕਰੇਇ ॥੬॥ ਸਭੁ ਕੋ ਆਖੈ ਬਹੁਤੁ ਬਹੁਤੁ ਲੈਣੈ ਕੈ ਵੀਚਾਰਿ ॥ ਕੇਵਡੁ ਦਾਤਾ ਆਖੀਐ ਦੇ ਕੈ ਰਹਿਆ ਸੁਮਾਰਿ ॥ ਨਾਨਕ ਤੋਟਿ ਨ ਆਵਈ ਤੇਰੇ ਜੁਗਹ ਜੁਗਹ ਭੰਡਾਰ ॥੭॥੧॥

(ਅੰਗ ੫੩)

ਇੱਕ ਜੋ ਅਦਵੈਤ ਸਰੂਪ ਪਰਮੇਸ਼ਰ ਹੈ। ਓਂ, ਸਾਰਿਆਂ ਦਾ ਪ੍ਰਕਾਸ਼ਕ ਹੈ। (ਸਤਿ) ਨਾਸ ਤੋਂ ਰਹਿਤ ਹੈ। (ਗੁਰ) ਚੇਤਨ ਸਰੂਪ ਹੈ। (ਪ੍ਰਸਾਦਿ) ਅਨੰਦ ਸਰੂਪ ਹੈ। ਐਸਾ ਜੋ ਇੱਕ ਓਅੰਕਾਰ ਪਰਮੇਸ਼ਰ ਹੈ। ਉਹ ਸਤਿਗੁਰੂ ਦੀ ਕਿਰਪਾ ਸੇ ਪ੍ਰਾਪਤ ਹੁੰਦਾ ਹੈ। ਸਿਰੀਰਾਗ ਵਿਚ ਪਹਿਲੇ ਸਤਿਗੁਰੂ ਜੀ, ਪਹਿਲੇ ਘਰ ਸੁਰਤਾਲ ਵਿਚ ਉਚਾਰਦੇ ਹਨ। (ਅਸਟਪਦੀਆ) ਅੱਠਾਂ ਪਦਾਂ ਭਾਵ ਪਉੜੀਆਂ ਵਾਲੇ ਸ਼ਬਦ ਆਉਣਗੇ।

**ਉਥਾਨਕਾ :** ਜਿਸ ਵਕਤ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਸੁਮੇਰ ਪਰਬਤ ਤੇ ਜਾਣ ਦੀ ਤਿਆਰੀ ਕੀਤੀ। ਤਾਂ ਉਸ ਵੇਲੇ ਭਾਈ ਮਰਦਾਨੇ ਨੇ ਬੇਨਤੀ ਕੀਤੀ। ਹੇ ਸਤਿਗੁਰੂ ਜੀ ਮੁਸਲਮਾਨਾਂ ਦੇ ਮੱਤ ਵਿਚ ਮੱਕਾ ਬੜਾ ਭਾਰੀ ਅਸਥਾਨ ਮੰਨਿਆ ਹੈ। ਮੇਰੀ ਇੱਛਾ ਮੱਕੇ ਦੀ ਯਾਤਰਾ ਕਰਨ ਦੀ ਹੈ। ਮੈਨੂੰ ਮੱਕਾ ਜ਼ਰੂਰ ਦਿਖਾਉ। ਗੁਰੂ ਸਾਹਿਬ ਜੀ ਨੇ ਕਿਹਾ ਕਿ ਮਰਦਾਨਿਆਂ ਮੱਕੇ ਦੀ ਯਾਤਰਾ ਕਰਨ ਵਿਚ ਆਪਾਂ ਨੂੰ ਕਈ ਰੁਕਾਵਟਾਂ ਹਨ। ਤੂੰ ਕੀ ਲੈਣਾ ਹੈ ਮੱਕੇ ਦੀ ਯਾਤਰਾ ਕਰਕੇ। ਤਾਂ ਭਾਈ ਮਰਦਾਨੇ ਨੇ ਕਿਹਾ ਆਪ ਜੀ ਨੂੰ ਕੌਣ ਹੈ ਤਿੰਨਾਂ ਲੋਕਾਂ ਵਿਚ ਰੁਕਾਵਟਾਂ ਪਾਉਣ ਵਾਲਾ। ਤਦ ਗੁਰੂ ਜੀ ਮਰਦਾਨੇ ਦੀ ਬੇਨਤੀ ਸੁਣ ਕਰਕੇ ਮੱਕੇ ਦੀ ਤਰਫ਼ ਚੱਲ ਪਏ। ਜਦੋਂ ਭੱਖਰ ਸੱਖਰ ਰੋੜੀ ਸਥਾਨ ਪਰ ਆਏ। ਤਾਂ ਐਥੇ ਮੁਸਲਮਾਨਾਂ ਦੇ ਦਸ ਪੰਥ ਇਕੱਠੇ ਹੋਏ ਸਨ ਮੱਕੇ ਦੀ ਯਾਤਰਾ ਨੂੰ ਜਾਣ ਵਾਸਤੇ। ਇਹਨਾਂ ਨੇ ਗੁਰੂ ਸਾਹਿਬ ਨਾਲ ਗੋਸ਼ਟਿ ਕੀਤੀ। ਉਥੇ ਇਹ ਸ਼ਬਦ ਉਹਨਾਂ ਲੋਕਾਂ ਨੂੰ ਉਪਦੇਸ਼ ਦੇਣ ਲਈ ਉਚਾਰਿਆ ਵੀ ਕਹਿੰਦੇ ਹਨ। ਪਰ ਅਸਲ ਵਿਚ ਇਹ ਸ਼ਬਦ ਮੱਕੇ ਕਾਜ਼ੀਆਂ ਨਾਲ ਸੰਬਾਦ ਕਰਨ ਵੇਲੇ ਉਚਾਰਿਆ ਹੈ। ਐਧਰ ਸੱਖਰ ਭੱਖਰ ਤੋਂ ਤੜਕੇ ਹੀ ਇਥੋਂ ਮੁਸਲਮਾਨਾਂ ਦੇ ਦਸ ਪੰਥ ਚਲੇ ਗਏ। ਗੁਰੂ ਸਾਹਿਬ ਨੂੰ ਇਹਨਾਂ ਨੇ ਆਪਣੇ

ਨਾਲ ਜਾਣ ਤੋਂ ਰੋਕ ਦਿੱਤਾ। ਤਾਂ ਹਜ਼ੂਰ ਨੇ ਮਰਦਾਨੇ ਨੂੰ ਆਗਿਆ ਕੀਤੀ ਕਿ ਸ਼ਬਦ ਗਾਉਣਾ ਕਰ। ਇਹ ਸ਼ਬਦ

ਪ੍ਰਮਾਣ : **[ਮਨ ਰੇ ਕਿਉ ਛੂਟਹਿ ਬਿਨੁ ਪਿਆਰ ॥]** (ਅੰਗ ੯੬੫)

ਜਦੋਂ ਗਾਇਆ। ਤਾਂ ਮੱਕੇ ਦੇ ਮੁਨਾਰੇ ਦਿਸਣ ਲੱਗ ਪਏ। ਗੁਰੂ ਸਾਹਿਬ ਜੀ ਨੇ ਮਰਦਾਨੇ ਨੂੰ ਸ਼ਬਦ ਦੀ ਮਸਤੀ ਵਿਚੋਂ ਹਟਾ ਕਰਕੇ ਕਿਹਾ :

ਪ੍ਰਮਾਣ : **[ਆਵਾ ਮੱਕਾ ਜਾਰਤ ਤੇਰੀ ॥ ਉੱਠ ਮਰਦਾਨੇ ਲੇਵੋ ਹੇਰੀ ॥]** (ਇਤਿਹਾਸਿਕ ਪ੍ਰਮਾਣ)

ਮਰਦਾਨਾ ਬਹੁਤ ਪ੍ਰਸੰਨ ਹੋਇਆ। ਜਦੋਂ ਹਜ਼ੂਰ ਤੋਂ ਆਗਿਆ ਲੈ ਕੇ ਕਾਬੇ ਨੂੰ ਦੇਖਣ ਗਿਆ। ਕਾਬੇ ਦੇ ਅੰਦਰ ਅੱਖਾਂ ਬੰਨ੍ਹ ਕਰਕੇ ਜਾਣ ਦਿੰਦੇ ਸਨ। ਮਰਦਾਨਾ ਸੋਚ ਕਰਕੇ ਵਾਪਸ ਆ ਗਿਆ। ਤਾਂ ਗੁਰੂ ਜੀ ਨੇ ਕਿਹਾ ਹੇ ਮਰਦਾਨਿਆਂ ਤੂੰ ਹੁਣ ਜਾਹ ਤੈਨੂੰ ਕੋਈ ਨਹੀਂ ਦੇਖੇਗਾ। ਸਾਰੇ ਕਾਬੇ ਦੀ ਅਤੇ ਮੱਕੇ ਦੀ ਯਾਤਰਾ ਕਰ ਲੈ। ਮੱਕਾ ਸ਼ਹਿਰ ਦਾ ਨਾਮ ਹੈ। ਕਾਬਾ ਜੋ ਮੁਸਲਮਾਨਾਂ ਦਾ ਧਾਰਮਿਕ ਕੇਂਦਰ ਹੈ.ਉਸਦਾ ਨਾਮ ਹੈ। ਮਰਦਾਨੇ ਨੂੰ ਕਿਸੇ ਨਹੀਂ ਦੇਖਿਆ। ਮਰਦਾਨਾ ਕਾਬੇ ਮੰਦਰ ਨੂੰ ਅਤੇ ਮੱਕੇ ਨੂੰ ਦੇਖ ਕਰਕੇ ਆ ਗਿਆ ਅਤੇ ਗੁਰੂ ਜੀ ਨੂੰ ਦੱਸਿਆ ਕਿ ਕਾਬੇ ਮੰਦਰ ਦੇ ਅੰਦਰ ਕਾਲਾ ਪੱਥਰ ਹੈ ਉਸਨੂੰ ਸਾਰੇ ਮੁਸਲਮਾਨ ਚੁੰਮਦੇ ਹਨ। ਏਥੇ ਮੱਕੇ ਵਿਚ ਜਿੱਥੇ ਗੁਰੂ ਜੀ ਬੈਠੇ ਸਨ। ਉੱਥੇ ਇਕ ਮਸੀਤ ਅਤੇ ਪਾਣੀ ਦਾ ਚਸ਼ਮਾ ਹੈ। ਜੋ ਵੀ ਚਸ਼ਮੇ ਤੇ ਇਸ਼ਨਾਨ ਕਰਕੇ ਪਹਿਲਾਂ ਮਸੀਤ ਵਿਚ ਨਿਵਾਜ ਪੜ੍ਹ ਕਰਕੇ ਜਾਵੇ। ਤਾਂ ਉਸਨੂੰ ਕਾਬੇ ਅੰਦਰ ਦਾਖ਼ਲ ਹੋਣ ਦਿੰਦੇ ਸਨ। ਸਫ਼ਰ ਦੇ ਕਾਰਨ ਗੁਰੂ ਸਾਹਿਬ ਥੱਕੇ ਹੋਏ ਸਨ। ਤਾਂ ਆਪ ਜੀ ਕਾਬੇ ਵੱਲ ਚਰਨ ਕਰਕੇ ਪੈ ਗਏ। ਤਦ ਜੀਵਣ ਕਾਜ਼ੀ ਨੇ ਬੜਾ ਗੁੱਸਾ ਕੀਤਾ। ਜਿਸ ਵਕਤ ਕਾਜ਼ੀ ਜੀਵਣ ਨੇ ਹਜ਼ੂਰ ਦੇ ਚਰਨ ਪਕੜ ਕੇ ਦੂਸਰੇ ਪਾਸੇ ਕੀਤੇ ਤਾਂ ਮੱਕਾ ਭਾਵ ਕਾਬਾ ਉੱਧਰ ਹੀ ਘੁੰਮ ਗਿਆ।

ਪ੍ਰਮਾਣ : **[ਟੰਗੋਂ ਪਕੜ ਘਸੀਟਿਆ ਫਿਰਿਆ ਮੱਕਾ ਕਲਾ ਦਿਖਾਰੀ॥]** (ਵਾਰ ਭਾਈ ਗੁਰਦਾਸ ਜੀ ਦੀ)

ਉਸੇ ਵਕਤ ਸਾਰੇ ਕਾਜ਼ੀ, ਮੁੱਲਾਂ, ਮੰਦਰ ਦੇ ਸੇਵਾਦਾਰ, ਇਕੱਠੇ ਹੋ ਗਏ। ਸਾਰਿਆਂ ਨੂੰ ਵੇਖ ਕੇ ਇਹ ਸ਼ਬਦ ਉਸ ਵਕਤ ਹਜ਼ੂਰ ਨੇ ਉਹਨਾਂ ਨੂੰ ਉਪਦੇਸ਼ ਦੇਣ ਲਈ ਉਚਾਰਿਆ। ਅਤੇ ਉਪਦੇਸ਼ ਦੇਣਾ ਕੀਤਾ।

**ਆਖਿ ਆਖਿ ਮਨੁ ਵਾਵਣਾ; ਜਿਉ ਜਿਉ ਜਾਪੈ ਵਾਇ ॥**

ਹੇ ਕਾਜ਼ੀ! ਜਾਨਣਾ ਕਰ। ਗੁਰਾਂ ਦੇ ਉਪਦੇਸ਼ ਨੂੰ ਆਖ ਆਖ ਕੇ ਮਨ ਪਾਸੋਂ (ਵਾਵਣਾ) ਉਚਾਰਣਾ ਕਰੀਏ। ਜਿਵੇਂ ਜਿਵੇਂ ਮਨ (ਵਾਇ) ਉਚਾਰੇਗਾ ਨਾਮ ਨੂੰ। ਤਿਵੇਂ ਹੀ ਪਰਮੇਸ਼ਰ ਨੂੰ (ਜਾਪੈ) ਜਾਣ ਲਵੇਗਾ, ਸਮਝ ਲਵੇਗਾ।

**ਦੂਸਰਾ ਅਰਥ :** (ਆਖਿ) ਅਖਿਆਨਾ ਦੁਆਰੇ ਆਖ ਕਰਕੇ ਨਾਮ ਨੂੰ ਉਚਾਰੇਗਾ ਅਤੇ ਮਨ ਨੂੰ ਖੋਟੇ ਪਾਸੇ ਜਾਣ ਤੋਂ (ਵਾਵਣਾ) ਵਰਜਣਾ ਕਰੀਏ। ਜਿਵੇਂ ਜਿਵੇਂ ਮਨ ਨੂੰ (ਵਾਇ) ਬਰਜਾਂਗੇ ਤਾਂ ਫੇਰ ਪਰਮੇਸ਼ਰ ਨੂੰ (ਜਾਪੈ) ਜਪੇਗਾ।

**ਤੀਸਰਾ ਅਰਥ :** (ਆਖਿ) ਮੁਖ ਦੁਆਰਾ ਨਾਮ ਨੂੰ ਆਖ ਕਰਕੇ ਮਨ ਵਿਚੋਂ (ਵਾਵਣਾ) ਮਾਣ ਨੂੰ ਗਵਾਉਣਾ ਕਰੀਏ। ਜਿਉਂ ਜਿਉਂ ਮਨ ਦੇ ਵਿਚੋਂ (ਵਾਇ) ਮਾਣ ਨੂੰ ਗੁਆਵਾਂਗੇ। ਤਾਂ ਪਰਮੇਸ਼ਰ ਦੀ ਮਨ ਨੂੰ (ਜਾਪੈ) ਗਿਆਤ ਹੋਵੇਗੀ।

**ਚੌਥਾ ਅਰਥ :** ਪਰਮੇਸ਼ਰ ਦੇ ਨਾਮ ਨੂੰ ਆਖ ਆਖ ਕੇ ਮਨ ਦੇ ਤਾਂਈ (ਵਾਵਣਾ) ਸੂਖਮ = ਬਰੀਕ ਕਰੀਏ। ਜਿਵੇਂ ਜਿਵੇਂ ਮਨ ਨੂੰ (ਵਾਇ) ਸੂਖਮ ਕਰੋਗੇ। ਤਦ ਮਨ (ਜਾਪੈ) ਜਾਪ ਕਰੇਗਾ।

**ਪ੍ਰਮਾਣ :** [**ਹਉਮੈ ਮਨੁ ਅਸਥੂਲੁ ਹੈ ਕਿਉ ਕਰਿ ਵਿਥੁ ਦੇ ਜਾਇ ॥**] (ਅੰਗ ੫੦੯)

**ਪੰਜਵਾਂ ਅਰਥ :** ਇਸ ਮਨ ਨੂੰ ਆਖ ਆਖ ਕੇ ਪਰਮੇਸ਼ਰ ਦਾ ਜਸ। ਇਸ ਮਨ ਦੁਆਰਾ (ਵਾਵਣਾ) ਗਾਉਣਾ ਕਰੇ। ਜਿਵੇਂ ਜਿਵੇਂ ਨਾਮ ਨੂੰ (ਵਾਇ) ਗਾਵੇਗਾ। ਫੇਰ ਸਰੂਪ ਨੂੰ (ਜਾਪੈ) ਜਾਣ ਲਵੇਗਾ।

**ਪ੍ਰਮਾਣ :** [ਮਨ ਤੂੰ ਜੋਤਿ ਸਰੂਪੁ ਹੈ ਆਪਣਾ ਮੂਲੁ ਪਛਾਣੁ ॥] (ਅੰਗ ੪੪੧)

**ਜਿਸ ਨੋ ਵਾਇ ਸੁਣਾਈਐ; ਸੋ ਕੇਵਡੁ ਕਿਤੁ ਥਾਇ ॥**

ਕਾਜ਼ੀ ਨੇ ਪ੍ਰਸ਼ਨ ਕੀਤਾ : ਹੇ ਗੁਰੂ ਜੀ ਜਿਸ ਪਰਮੇਸ਼ਰ ਖ਼ੁਦਾ ਨੂੰ ਸੁਣਾਉਣਾ ਹੈ। ਮਨ ਨੂੰ (ਵਾਇ) ਬਰਜ ਕਰਕੇ, ਬਰੀਕ = ਸੂਖਮ ਕਰਕੇ, ਮਾਣ ਗੁਆ ਕਰਕੇ, ਮਨ ਤੋਂ ਗਾਉਣਾ ਕਰਕੇ। ਪਰ ਉਹ ਪਰਮੇਸ਼ਰ ਕਿਤਨਾ ਵੱਡਾ ਹੈ। ਕਿਸ ਅਸਥਾਨ ਵਿਚ ਰਹਿੰਦਾ ਹੈ ? ਪ੍ਰਸ਼ਨ ਦੇ ਵਿਚ ਹੀ ਉੱਤਰ ਹੈ : ਹੇ ਕਾਜ਼ੀ ਕਿਤਨਾ ਕੁ ਵੱਡਾ ਉਸਨੂੰ ਕਹੀਏ ਭਾਵ ਬੇਅੰਤ ਹੈ। ਅਤੇ ਕਿਤਨਾ ਕੁ ਵੱਡਾ ਉਸਦਾ ਅਸਥਾਨ ਕਹੀਏ, ਬੇਅੰਤ ਹੀ ਹੈ। ਸਭ ਥਾਂ ਉਸਦੇ ਹੀ ਹਨ।

**ਪ੍ਰਮਾਣ :** [**ਵਡਾ ਦਾਤਾ ਤਿਲੁ ਨ ਤਮਾਇ ॥ ਨਾਨਕ ਮਿਲੀਐ ਸਬਦੁ ਕਮਾਇ ॥੪॥੬॥**] (ਅੰਗ ੧੧੭੪)

**ਪ੍ਰਸ਼ਨ :** ਹੇ ਗੁਰੂ ਜੀ ਆਖਣ ਵਾਲੇ ਲੋਕ ਤਾਂ ਉਸਦੇ ਨਾਮ ਤੇ ਥਾਂ ਨੂੰ ਕਹਿ ਲੈਂਦੇ ਹੋਣਗੇ। ਉੱਤਰ :

**ਆਖਣ ਵਾਲੇ ਜੇਤੜੇ; ਸਭਿ ਆਖਿ ਰਹੇ ਲਿਵ ਲਾਇ ॥੧॥**

ਜਿਤਨੇ ਵੀ ਕਥਨ ਕਰਨ ਵਾਲੇ ਬਿਆਸ, ਪੀਰ, ਪੈਗੰਬਰ ਆਦਿਕ ਹਨ। ਉਹ ਪਰਮੇਸ਼ਰ ਦੇ ਨਾਮ ਥਾਂਵ ਆਖ ਤਾਂ ਰਹੇ ਹਨ। ਪਰ ਦੱਸ ਨਹੀਂ ਸਕਦੇ। ਅੰਤ ਨੂੰ ਲਿਵ ਲਗਾ ਕਰਕੇ ਅਭੇਦ ਹੀ ਹੋ ਜਾਂਦੇ ਹਨ। ਉਹਨਾਂ ਦੀ ਬਿਰਤੀ ਜੁੜ ਗਈ ਹੈ। ਦੱਸ ਨਹੀਂ ਸਕਦੇ।

**ਪ੍ਰਮਾਣ :** [**ਕਹੁ ਕਬੀਰ ਗੂੰਗੈ ਗੁੜੁ ਖਾਇਆ ਪੂਛੇ ਤੇ ਕਿਆ ਕਹੀਐ ॥੪॥੭॥੫੧॥**] (ਅੰਗ ੩੩੪)

**ਪ੍ਰਸ਼ਨ :** ਹੇ ਗੁਰੂ ਜੀ ਉਸ ਪਰਮੇਸ਼ਰ ਦਾ ਸਰੂਪ ਤਾਂ ਦਸੋ :

**ਬਾਬਾ; ਅਲਹੁ ਅਗਮ ਅਪਾਰੁ ॥**

**ਉੱਤਰ :** ਪਾਂਬਰ, ਵਿਸ਼ਈ ਤੋਂ ਉੱਤਮ, ਹੇ (ਬਾਬਾ) ਅਧਿਕਾਰੀ = ਭਾਵ ਜਗਿਆਸੂ ਅਧਿਕਾਰੀ ਸਿੱਖ। ਉਹ (ਅਲਹੁ) ਪਵਿੱਤਰ ਸਰੂਪ ਹੈ। (ਅਗਮ) ਮਨ ਦੀ ਗੰਮਤਾ ਤੋਂ ਰਹਿਤ ਹੈ। ਤੇ ਪ੍ਰਕਿਰਤੀ ਦੇ ਪਾਰਾਵਾਰ ਤੋਂ ਵੀ ਰਹਿਤ ਹੈ।

**ਪਾਕੀ ਨਾਈ ਪਾਕ ਥਾਇ; ਸਚਾ ਪਰਵਦਿਗਾਰੁ ॥੧॥ ਰਹਾਉ ॥**

ਉਸਦੀ (ਨਾਈ) ਮਹਿਮਾ ਭੀ (ਪਾਕੀ) ਪਵਿੱਤਰ ਹੈ ਤੇ ਉਸਦਾ ਸੱਚਖੰਡ ਅਸਥਾਨ ਵੀ (ਪਾਕ) ਪਵਿੱਤਰ ਹੈ। **ਵਾ** : (ਪਾਕੀ ਨਾਈ) ਉਸਦਾ ਨਾਮ ਵੀ ਪਵਿੱਤਰ ਹੈ ਤੇ ਨਾਮ ਜਪਣ ਵਾਲਾ ਵੀ (ਪਾਕ) ਪਵਿੱਤਰ ਹੈ। **ਵਾ** : (ਪਾਕ) ਪਰਮੇਸ਼ਰ ਪਵਿੱਤਰ ਸਰੂਪ ਹੈ। (ਪਾਕੀ ਨਾਈ) ਉਸ ਵਿਚ (ਪਾਕੀ) ਪਵਿੱਤਰਤਾ (ਨਾ ਆਈ) ਕਿਤੋਂ ਬਾਹਰੋਂ ਆਈ ਨਹੀਂ ਹੈ। ਸਦਾ ਪਵਿੱਤਰ ਹੈ।

**ਦੂਸਰਾ ਅਰਥ :** ਮਾਇਆ ਵੀ (ਪਾਕ) ਪਵਿੱਤਰ ਸਰੂਪ ਦੀ ਸੱਤਾ ਹੋਣੇ ਕਰਕੇ। ਉਸੀ ਦੀ (ਨਾਈ) ਨਿਆਈਂ (ਪਾਕੀ) ਪਵਿੱਤਰ ਸੱਤ ਪ੍ਰਤੀਤ ਹੋ ਰਹੀ ਹੈ। ਉਹ ਪਰਮੇਸ਼ਰ ਸੱਚਾ ਹੈ ਤੇ (ਪਰਵਦਿਗਾਰ) ਪਾਲਣ ਵਾਲਾ ਹੈ।

**ਪ੍ਰਸ਼ਨ :** ਹੇ ਗੁਰੂ ਜੀ ਹੁਕਮ ਦਾ ਕਥਨ ਹੀ ਕਰ ਦੇਵੋ। **ਉੱਤਰ :**

**ਤੇਰਾ ਹੁਕਮੁ ਨ ਜਾਪੀ ਕੇਤੜਾ; ਲਿਖਿ ਨ ਜਾਣੈ ਕੋਇ ॥**

ਹੇ ਕਾਜ਼ੀ ਤੇਰੇ ਤਾਂਈ ਦੱਸਦੇ ਹਾਂ ਕਿ ਉਸਦਾ ਹੁਕਮ ਵੀ ਨਹੀਂ ਜਾਣਿਆ ਜਾਂਦਾ ਕਿਤਨਾ ਕੁ ਹੈ।

**ਦੂਸਰਾ ਅਰਥ :** ਹੇ ਪਰਮੇਸ਼ਰ ਤੇਰਾ ਹੁਕਮ ਵੀ ਨਹੀਂ (ਜਾਪੀ) ਜਾਣਿਆ ਜਾਂਦਾ ਹੈ, ਕਿ ਕਿਤਨਾ ਕੁ ਹੈ। **ਪ੍ਰਸ਼ਨ :** ਹੇ ਗੁਰੂ ਜੀ ਲਿਖ ਕਰਕੇ ਜਾਣਿਆ ਜਾਂਦਾ ਹੋਵੇਗਾ ? **ਉੱਤਰ :** ਲਿਖ ਕਰਕੇ ਵੀ ਕੋਈ ਉਸਦੇ ਹੁਕਮ ਨੂੰ ਜਾਣ ਨਹੀਂ ਸਕਦਾ ਹੈ।

ਪ੍ਰਮਾਣ : **[ਕਬੀਰ ਸਾਤ ਸਮੁੰਦਹਿ ਮਸੁ ਕਰਉ ਕਲਮ ਕਰਉ ਬਨਰਾਇ ॥]** (ਅੰਗ ੧੩੬੮)

**ਪ੍ਰਸ਼ਨ :** ਕਿਸ ਨੇ ਉਸਦੇ ਹੁਕਮ ਨੂੰ ਕਥਨ ਨਹੀਂ ਕੀਤਾ ਹੋਣਾ। ਜਾਂ ਕਵੀ ਆਦਿ ਮਿਲ ਕਰਕੇ ਕਹਿਣ ਤਾਂ ਕਹਿ ਲੈਂਦੇ ਹੋਣਗੇ ਜੀ। **ਉੱਤਰ :**

**ਜੇ ਸਉ ਸਾਇਰ ਮੇਲੀਅਹਿ; ਤਿਲੁ ਨ ਪੁਜਾਵਹਿ ਰੋਇ ॥**

ਜੇ ਕਰਕੇ ਸੈਂਕੜੇ ਬਾਲਮੀਕ ਆਦਿਕ, ਜਿਸਨੇ ਭਗਵਾਨ ਰਾਮਚੰਦਰ ਜੀ ਦੇ ਆਉਣ ਤੋਂ ਪਹਿਲਾਂ ਦਸ ਹਜ਼ਾਰ ਸਾਲ ਰਾਮਾਇਣ ਲਿਖ ਦਿੱਤੀ ਸੀ। (ਸਾਇਰ) ਕਵੀ, ਬਿਆਸ ਆਦਿ ਜਿਸਨੇ ਪੁਰਾਣਾਂ ਦੀ ਰਚਨਾ ਕੀਤੀ। ਇਸ ਤਰ੍ਹਾਂ ਅਣਗਿਣਤ ਇਕੱਠੇ ਕਰ ਲਈਏ। ਉਹ ਵੀ ਤਿਲ ਮਾਤਰ (ਰੋਇ) ਸੋਭਾ ਪਰਮੇਸ਼ਰ ਦੀ ਨੂੰ ਨਹੀਂ ਪੁੱਜ ਸਕਦੇ। **ਵਾ :** (ਰੋਇ) ਯਤਨ ਕਰਕੇ (ਰੋਇ) ਬਾਣੀ ਦੁਆਰਾ ਵੀ ਤਿਲ ਮਾਤਰ ਨਹੀਂ ਪੁੱਜ ਸਕਦੇ ਕਹਿ ਕਰਕੇ। ਅੰਤ ਨੂੰ (ਰੋਇ) ਰੋ ਪੈਣਗੇ। **ਵਾ :** (ਰੋਇ) ਰੂਬਰੂ ਉਸਦੇ ਸਾਹਮਣੇ ਤਿਲ ਮਾਤਰ ਵੀ (ਸਾਇਰ) ਕਵੀ ਆਦਿ ਨਹੀਂ ਪੁੱਜ ਸਕਦੇ।

ਪ੍ਰਸ਼ਨ : ਕਿਸੇ ਨੇ ਪਰਮੇਸ਼ਰ ਦੀ ਕੀਮਤ ਨਹੀਂ ਪਾਈ ਹੋਣੀ। **ਉੱਤਰ :**

**ਕੀਮਤਿ ਕਿਨੈ ਨ ਪਾਈਆ; ਸਭਿ ਸੁਣਿ ਸੁਣਿ ਆਖਹਿ ਸੋਇ ॥੨॥**

ਕਿਸੇ ਨੇ ਵੀ ਉਸ ਪਰਮੇਸ਼ਰ ਦੀ ਕੀਮਤ ਨਹੀਂ ਪਾਈ ਹੈ।

ਪ੍ਰਸ਼ਨ : ਕਾਜ਼ੀ ਨੇ ਕਿਹਾ ਹੇ ਗੁਰੂ ਜੀ ! ਕਹਿੰਦੇ ਹਨ ਕਿ ਪੈਗੰਬਰ ਮੁਹੰਮਦ ਪ੍ਰਮੇਸ਼ਰ ਪਾਸ ਆਪ ਜਾਂਦੇ ਹੁੰਦੇ ਸਨ।

ਉੱਤਰ : ਹੇ ਭਾਈ ਇਹ ਗੱਲ ਸਾਰੇ ਸੁਣ-ਸੁਣ ਕੇ ਹੀ ਕਹੀ ਜਾਂਦੇ ਹਨ। **ਅਥਵਾ :** ਪਰਮੇਸ਼ਰ ਨੂੰ ਸੁਣ ਕਰਕੇ ਸਭ ਵੱਡਾ ਕਹੀ ਜਾਂਦੇ ਹਨ।

ਪ੍ਰਮਾਣ : **[ਸੁਣਿ ਵਡਾ ਆਖੈ ਸਭੁ ਕੋਇ ॥ ਕੇਵਡੁ ਵਡਾ ਡੀਠਾ ਹੋਇ ॥]** (ਅੰਗ ੯)

ਪ੍ਰਸ਼ਨ : ਹੇ ਗੁਰੂ ਜੀ ! ਸਾਡੇ ਪੈਗੰਬਰ ਮੁਹੰਮਦ ਸਾਹਿਬ ਜੀ ਸੱਤਵੇਂ ਅਰਸ਼ ਵਿਚ ਖ਼ੁਦਾ ਦੇ ਦਰਸ਼ਨ ਕਰਨ ਗਏ ਸਨ। ਉੱਥੇ ਜਾਂਦਿਆਂ ਰਸਤੇ ਵਿਚ ਉਹਨਾਂ ਨੂੰ ਫ਼ਰੇਸ਼ਤਾ ਮਿਲਿਆ। ਉਹ ਅੱਗੇ ਲੈ ਗਿਆ ਅੱਗੇ ਇਕ ਦਰਵਾਜ਼ਾ ਦੇਖਿਆ। ਉਸ ਫ਼ਰੇਸ਼ਤੇ ਨੇ ਉਸ ਦਰਵਾਜ਼ੇ ਦਾ ਕੁੰਡਾ ਖੋਲ੍ਹ ਕੇ ਅੰਦਰ ਲੈ ਗਿਆ। ਅਤੇ ਖ਼ੁਦਾ ਦੇ ਦਰਸ਼ਨ ਮੁਹੰਮਦ ਸਾਹਿਬ ਨੇ ਕੀਤੇ। ਖ਼ੁਦਾ ਨੇ ਮੁਹੰਮਦ ਸਾਹਿਬ ਅੱਗੇ ਪੀਣ ਵਾਸਤੇ ਤਿੰਨ ਪਿਆਲੇ ਰੱਖੇ। ਇੱਕ ਅੰਗੂਰਾਂ ਦੀ ਸ਼ਰਾਬ ਦਾ, ਦੂਸਰਾ ਸ਼ਹਿਦ ਦਾ, ਤੀਸਰਾ ਦੁੱਧ ਦਾ। ਤਾਂ ਮੁਹੰਮਦ ਸਾਹਿਬ ਨੇ ਸ਼ਹਿਦ ਦਾ ਪਿਆਲਾ ਪੀਤਾ। ਆਪ ਜੀ ਦੀ ਪੈਗੰਬਰ ਸਾਹਿਬ ਬਾਰੇ ਕੀ ਰਾਇ ਹੈ ? **ਉੱਤਰ :**

**ਪੀਰ ਪੈਕਾਮਰ ਸਾਲਕ ਸਾਦਕ; ਸੁਹਦੇ ਅਉਰੁ ਸਹੀਦ ॥**
**ਸੇਖ ਮਸਾਇਕ ਕਾਜੀ ਮੁਲਾ; ਦਰਿ ਦਰਵੇਸ ਰਸੀਦ ॥**

(ਪੀਰ) ਮੁਸਲਮਾਨਾਂ ਦੇ ਮੁਰਸ਼ਦ, ਨਵਾਂ ਮੱਤ ਚਲਾਉਣ ਵਾਲੇ। (ਪੈਕਾਮਰ) ਪੈਗੰਬਰ = ਅਕਾਸ਼ੀ ਪੈਗਾਮ ਲਿਆਉਣ ਵਾਲੇ। ਜਿਵੇਂ ਮੁਹੰਮਦ ਜੀ ਨੂੰ ਅਕਾਸ਼ ਦੁਆਰਾ ੩੦ ਸੁਪਾਰੇ ਕੁਰਾਨ ਦੇ ਆਏ ਸਨ। ਤੁਰਕਾਂ ਨੇ ਇੱਕ ਲੱਖ ਚੌਵੀ ਹਜ਼ਾਰ ਪੈਕੰਬਰਾਂ ਨੂੰ ਮੰਨਿਆ ਹੈ। ਮੁਹੰਮਦ ਸਾਹਿਬ ਅਖ਼ੀਰਲੇ ਪੈਗੰਬਰ ਸੀ। (ਸਾਲਕ) ਗਿਆਨਵਾਨ ਕਹਾਉਣ ਵਾਲੇ। (ਸਾਦਕ) ਭਰੋਸੇ ਵਾਲੇ ਮੁਰੀਦ। (ਸੁਹਦੇ) ਗ਼ਰੀਬ ਲੋਕ

(ਸਹੀਦ) ਪਵਿੱਤਰ ਜੋ *ਸ਼ਹੀਦ ਹਨ। ਜਿਵੇਂ ਤੁਰਕਾਂ ਵਿਚ ਮੁਹੰਮਦ ਸਾਹਿਬ ਦੇ ਦੋਹਤਰੇ ਹਸਨ, ਹੁਸੈਨ, ਫ਼ਾਤਮਾਂ ਦੇ ਸਪੁੱਤਰ ਮੰਨੇ ਹਨ। (ਸੇਖ) ਬਿਰਧ ਜਾਤੀ ਵਾਲੇ, (ਸੇਖ) ਬ੍ਰਾਹਮਣਾਂ ਤੋਂ ਜੋ ਮੁਸਲਮਾਨ ਬਣੇ ਹੋਏ। (ਮਸਾਇਕ) ਮਿਹਨਤਾਂ ਕਰਨ ਵਾਲੇ, ਸਾਧਕ, ਜੋਦੜੀਆਂ ਕਰਨ ਵਾਲੇ ਤੱਪਸੀ। (ਕਾਜੀ) ਸਰ੍ਹਾਂ ਦੀਆਂ ਵਿਵਸਥਾ ਦੱਸਣ ਵਾਲੇ, ਭਾਵ ਜੱਜ ਦੀ ਤਰ੍ਹਾਂ ਫ਼ੈਸਲੇ ਕਰਨ ਵਾਲੇ ਨਿਆਂ ਕਰਨ ਵਾਲੇ (ਮੁਲਾ) ਮਸੀਤ ਅੰਦਰ ਲੜਕਿਆਂ ਨੂੰ ਪੜ੍ਹਾਉਣ ਵਾਲੇ ਮੁਰਦਿਆਂ ਨੂੰ ਕਬਰਾਂ ਵਿੱਚ ਦਬਾਉਣ ਵੇਲੇ ਨਾਲ ਜਾਣ ਵਾਲੇ। ਇਹ ਸਾਰੇ (ਦਰਿ ਦਰਵੇਸ ਰਸੀਦ) ਉਸ ਪਰਮੇਸ਼ਰ ਦੇ ਦਰ ਕੇ (ਕੂਕਰ) ਕੁੱਤੇ ਹੀ ਹਨ।

**ਪ੍ਰਮਾਣ :** **[ਹਮ ਕੂਕਰ ਤੇਰੇ ਦਰਬਾਰਿ ॥ ਭਉਕਹਿ ਆਗੈ ਬਦਨੁ ਪਸਾਰਿ ॥੧॥ ਰਹਾਉ ॥]** (ਅੰਗ ੯੬੯-੯੭੦)

**ਪ੍ਰਸ਼ਨ :** ਹੇ ਗੁਰੂ ਜੀ ਉਹਨਾਂ ਪੈਗੰਬਰਾਂ ਆਦਿਕਾਂ ਨੂੰ ਬਖ਼ਸ਼ਿਸ਼ਾਂ ਤੇ ਸ਼ਕਤੀਆਂ ਤਾਂ ਬਹੁਤ ਪ੍ਰਾਪਤ ਹਨ।

**ਬਰਕਤਿ ਤਿਨ ਕਉ ਅਗਲੀ; ਪੜਦੇ ਰਹਨਿ ਦਰੂਦ ॥੩॥**

*(ਬਰੱਕਤਿ ਨਾ ਬੋਲੋ)*

**ਉੱਤਰ :** ਹੇ ਭਾਈ ! (ਬਰਕਤਿ) ਸ਼ਕਤੀਆਂ ਤਾਂ ਉਹਨਾਂ ਪਾਸ (ਅਗਲੀ) ਬਹੁਤ ਸਨ। ਪਰ ਫੇਰ ਵੀ ਪਰਮੇਸ਼ਰ ਦੇ ਅੱਗੇ (ਦਰੂਦ) ਪ੍ਰਾਰਥਨਾ = ਬੇਨਤੀਆਂ ਪੜ੍ਹਦੇ ਰਹਿੰਦੇ ਸਨ। **ਭਾਵ** : ਅਰਦਾਸਾਂ ਕਰਦੇ ਰਹਿੰਦੇ ਸਨ। ਉਹ ਪਰਮੇਸ਼ਰ ਦਾ ਅੰਤ ਨਹੀਂ ਪਾ ਸਕੇ।

**(ਦਰੂਦ)** ਜਿਵੇਂ ਕੜਾਹ ਪ੍ਰਸਾਦਿ ਦੀ ਹਜ਼ੂਰੀ ਵਿਚ ਕੋਲ ਬੈਠ ਕੇ ਸੰਪੂਰਨ ਚਾਲੀ ਪਉੜੀਆਂ ਵਾਲਾ ਸ੍ਰੀ ਅਨੰਦ ਸਾਹਿਬ ਅਤੇ ਸ਼ਬਦਾਂ ਦਾ ਪਾਠ ਕਰੀਦਾ ਹੈ। ਇਸੇ ਤਰ੍ਹਾਂ ਮੁਸਲਮਾਨ ਰੋਟ ਦੇ ਉਪਰ ਦਰੂਦ ਮੰਤਰ ਜਿਹਾ ਪੜ੍ਹਦੇ ਹਨ। ਉਸਨੂੰ ਦਰੂਦ ਆਖਦੇ ਹਨ।

**ਪ੍ਰਸ਼ਨ :** ਹੇ ਗੁਰੂ ਜੀ ਕੀ ਪਰਮੇਸ਼ਰ ਪੈਗੰਬਰਾਂ ਤੇ ਪੀਰਾਂ ਦੇ ਵੱਸ ਵਿਚ ਨਹੀਂ,

**ਪੁਛਿ ਨ ਸਾਜੇ ਪੁਛਿ ਨ ਢਾਹੇ; ਪੁਛਿ ਨ ਦੇਵੈ ਲੇਇ ॥**

**ਉੱਤਰ :** ਉਹ ਪਰਮੇਸ਼ਰ ਸੁਤੰਤਰ ਹੈ। ਕਿਸੇ ਨੂੰ ਪੁੱਛ ਕਰਕੇ ਸੰਸਾਰ ਨੂੰ ਨਹੀਂ ਸਾਜਦਾ ਹੈ। ਨਾ ਹੀ ਪੁੱਛ ਕਰਕੇ ਕਿਸੇ ਨੂੰ ਲੈਤਾ = ਨਾਸ, ਨਹੀਂ ਕਰਦਾ ਹੈ।

**ਦੂਸਰਾ ਅਰਥ :** ਉਹ ਕਿਸੇ ਨੂੰ ਪੁੱਛ ਕਰਕੇ ਗਿਆਨ ਨੂੰ ਹਿਰਦੇ ਵਿਚ ਨਹੀਂ ਸਾਜਦਾ ਅਤੇ ਨਾ ਹੀ ਕਿਸੇ ਨੂੰ ਪੁੱਛ ਕਰਕੇ ਅਗਿਆਨ ਨੂੰ ਢਾਹੁੰਦਾ ਹੈ। **ਵਾ** : ਕਿਸੇ ਨੂੰ ਪੁੱਛ ਕਰਕੇ ਜਿੰਦੁ = ਜ਼ਿੰਦਗੀ ਦੀ ਭੇਟਾ ਨਹੀਂ ਲੈਂਦਾ ਤੇ ਨਾ ਹੀ ਕਿਸੇ ਨੂੰ ਪੁੱਛ ਕਰਕੇ (ਦੇਵੈ) ਦਾਤ ਬਖ਼ਸ਼ਦਾ ਹੈ।

**ਆਪਣੀ ਕੁਦਰਤਿ ਆਪੇ ਜਾਣੈ; ਆਪੇ ਕਰਣੁ ਕਰੇਇ ॥**

ਆਪਣੀ (ਕੁਦਰਤਿ) ਸ਼ਕਤੀ ਨੂੰ ਆਪ ਹੀ ਜਾਣਦਾ ਹੈ। ਆਪੇ ਹੀ ਤਿੰਨਾਂ ਗੁਣਾਂ ਦੁਆਰਾ (ਕਰਣੁ) ਸੰਸਾਰ ਨੂੰ ਕਰਿਆ ਹੈ। **ਅਥਵਾ** : ਆਪੇ ਹੀ ਸਾਰੇ ਕਾਰਣਾਂ ਨੂੰ ਕਰਨ ਵਾਲਾ ਹੈ।

**ਸਭਨਾ ਵੇਖੈ ਨਦਰਿ ਕਰਿ; ਜੈ ਭਾਵੈ ਤੈ ਦੇਇ ॥੪॥**

ਸਾਰਿਆਂ ਜੀਵਾਂ ਤੇ ਕ੍ਰਿਪਾ ਦ੍ਰਿਸ਼ਟੀ ਕਰਕੇ ਦੇਖਦਾ ਹੈ। ਪਰ ਜਿਸਦੀ (ਭਾਵੈ) ਭਾਵਨਾ ਸ਼ਰਧਾ ਉਸਨੂੰ ਭਾਉਂਦੀ ਹੈ। ਤਿਸ ਜੀਵ ਨੂੰ ਬਖ਼ਸ਼ਿਸ਼ ਕਰਦਾ ਹੈ ਗਿਆਨ ਦੀ, ਮੁਕਤੀ ਦੀ। ਇਥੇ ਤਕ ਪ੍ਰਭੂ ਕਿੰਨਾ ਵੱਡਾ ਹੈ ਉਸ ਪ੍ਰਸ਼ਨ ਦਾ ਉੱਤਰ ਦਿੱਤਾ ਹੈ। ਅੱਗੇ ਥਾਂ ਬਾਰੇ ਕਹਿੰਦੇ ਹਨ।

**(ਸ਼ਹੀਦ) ਧਰਮ ਦੀ ਖਾਤਰ ਕੁਰਬਾਨੀ ਦੀ ਗਵਾਹੀ ਦੇਣੀ ਕਿ ਜਿਸ ਧਰਮ ਦੀ ਖਾਤਰ ਸ਼ਹੀਦੀ ਦਿੱਤੀ ਹੈ ਇਹ ਸੱਚਾ ਹੈ, ਉਸਨੂੰ ਸਹਾਦਤ ਜਾਂ ਸ਼ਹੀਦੀ ਆਖਦੇ ਹਨ*

**ਪ੍ਰਸ਼ਨ :** ਹੇ ਗੁਰੂ ਸਾਹਿਬ ਜੀ ਉਸਦਾ ਥਾਂ ਤਾਂ ਦੱਸੋ ? **ਉੱਤਰ :**

**ਥਾਵਾ, ਨਾਵ ਨ ਜਾਣੀਅਹਿ; ਨਾਵਾ, ਕੇਵਡੁ ਨਾਉ ॥**

ਹੇ ਕਾਜ਼ੀਓ ! ਉਸਦੇ ਥਾਵਾਂ ਦੇ ਨਾਮ ਵੀ ਨਹੀਂ ਕਹੇ ਜਾਂਦੇ ਹਨ।

**ਪ੍ਰਮਾਣ :** [**ਕਿ ਸਰਬਤ੍ਰ ਦੇਸੈ ॥ ਕਿ ਸਰਬਤ੍ਰ ਭੇਸੈ ॥ ਕਿ ਸਰਬਤ੍ਰ ਰਾਜੈ ॥ ਕਿ ਸਰਬਤ੍ਰ ਸਾਜੈ ॥**]

(ਸ੍ਰੀ ਜਾਪੁ ਸਾਹਿਬ, ਸ੍ਰੀ ਦਸਮ ਗ੍ਰੰਥ ਸਾਹਿਬ)

ਉਸਦਾ ਨਾਮ ਵੀ ਨਹੀਂ ਕਿਹਾ ਜਾਂਦਾ ਕਿ ਕਿਤਨਾ ਵੱਡਾ ਹੈ।

**ਪ੍ਰਮਾਣ :** [**ਸਤਿ ਨਾਮੁ ਤੇਰਾ ਪਰਾ ਪੂਰਬਲਾ ॥**] (ਅੰਗ ੧੦੮੩)

**ਜਿਥੈ ਵਸੈ ਮੇਰਾ ਪਾਤਿਸਾਹੁ; ਸੋ ਕੇਵਡੁ ਹੈ ਥਾਉ ॥**

ਕਿਤਨਾ ਕੁ ਵੱਡਾ ਥਾਂ ਦਸੀਏ ਨਹੀਂ ਕਿਹਾ ਜਾਂਦਾ ਹੈ। ਜਿਥੇ ਸਾਡਾ ਸੱਚਾ ਪਾਤਿਸ਼ਾਹ ਪਰਮੇਸ਼ਰ ਵਸਦਾ ਹੈ, ਨਿਵਾਸ ਕਰਦਾ ਹੈ।

**ਪ੍ਰਸ਼ਨ :** ਹੇ ਗੁਰੂ ਜੀ ਜੇ ਕਰਕੇ ਕਿਸੇ ਸਾਧਿਕ ਦੀ ਉਥੇ ਤੱਕ ਪਹੁੰਚ ਨਹੀਂ ਤਾਂ ਜਿਹੜੇ ਉਸ ਪਰਮੇਸ਼ਰ ਤੱਕ ਪਹੁੰਚੇ ਹਨ। ਉਹਨਾਂ ਨੂੰ ਪੁੱਛ ਲਵੋ।

**ਅੰਬੜਿ ਕੋਇ ਨ ਸਕਈ; ਹਉ ਕਿਸ ਨੋ ਪੁਛਣਿ ਜਾਉ ॥੫॥**

**ਉੱਤਰ :** ਹੇ ਕਾਜ਼ੀ ! ਕਿਸਨੂੰ ਅਸੀਂ ਪੁੱਛਣ ਜਾਈਏ। ਕਿਉਂਕਿ ਉਸ ਪਰਮੇਸ਼ਰ ਤੱਕ ਕੋਈ (ਅੰਬੜਿ) ਪਹੁੰਚ ਸਕਿਆ ਹੀ ਨਹੀਂ ਹੈ। **ਭਾਵ :** ਕੋਈ ਪਹੁੰਚ ਵਾਲਾ ਹੈ ਹੀ ਨਹੀਂ ਇਸ ਕਰਕੇ ਕਿਸਨੂੰ ਪੁੱਛੀਏ।

**ਪ੍ਰਸ਼ਨ :** ਜੋ ਵੱਡੇ ਪੁਰਸ਼ ਪੈਦਾ ਕੀਤੇ ਹਨ ਉਹ ਤਾਂ ਖ਼ੁਦਾ ਤੱਕ ਪਹੁੰਚੇ ਹਨ।

**ਵਰਨਾ ਵਰਨ ਨ ਭਾਵਨੀ; ਜੇ ਕਿਸੈ ਵਡਾ ਕਰੇਇ ॥**

**ਉੱਤਰ :** ਇਹਨਾਂ ਜੀਵਾਂ ਨੂੰ ਤਾਂ ਅੱਗੇ ਹੀ ਇਕ ਦੂਸਰੇ ਦਾ ਵਰਨ ਭਾਉਂਦਾ ਹੀ ਨਹੀਂ ਹੈ। ਬ੍ਰਾਹਮਣ ਵਰਨ ਨੂੰ ਖੱਤਰੀ ਵਰਨ ਭਾਉਂਦਾ ਹੀ ਨਹੀਂ। ਜੇਕਰ ਕਿਸੇ ਨੂੰ ਪਰਮੇਸ਼ਰ ਵੱਡਾ ਕਰ ਦੇਵੇ। ਪਤਾ ਨਹੀਂ ਉਹ ਕਿਤਨਿਆਂ ਨੂੰ ਨਾਸ ਕਰ ਦੇਵੇ।

**ਦੂਸਰਾ ਅਰਥ :** ਜੇ ਕਿਸੇ ਨੂੰ ਵੱਡਾ ਬ੍ਰਹਮ ਗਿਆਨੀ ਕਰ ਦੇਵੇ। ਤਾਂ ਉਸਦੇ ਅੰਦਰ ਇਹ ਚੰਗਾ ਵਰਨ ਇਹ ਮਾੜਾ ਵਰਨ ਹੈ। ਐਸੇ ਚੰਗੇ ਮਾੜੇ ਵਰਨ ਅਵਰਨ ਦੀ ਭਾਵਨਾ ਚੁੱਕੀ ਜਾਂਦੀ ਹੈ ਭਾਵ ਨਹੀਂ ਰਹਿੰਦੀ ਹੈ।

**ਤੀਸਰਾ ਅਰਥ :** ਜੇਕਰ ਪਰਮੇਸ਼ਰ ਕਿਸੇ ਨੂੰ ਗਿਆਨਵਾਨ ਵੱਡਾ ਕਰ ਦੇਵੇ। ਤਾਂ ਉਸਦੇ ਅੰਦਰ (ਅਵਰਨ) ਅਗਿਆਨ ਨਹੀਂ ਰਹਿੰਦਾ ਹੈ। ਅਗਿਆਨ ਉਸਨੂੰ ਭਾਉਂਦਾ ਹੀ ਨਹੀਂ ਹੈ। ਉਹ ਤਾਂ (ਵਰਨ) ਕਥਨ ਕਰਨੇ ਜੋਗ ਪਰਮੇਸ਼ਰ ਵਿਚ ਅਭੇਦ ਹੀ ਹੋ ਜਾਂਦਾ ਹੈ।

**ਚੌਥਾ ਅਰਥ :** ਉਹ ਪਰਮੇਸ਼ਰ ਤਾਂ ਕਿਸੇ ਦੇ (ਵਰਨ-ਅਵਰਨ) ਚੰਗੇ ਮਾੜੇ ਵਰਨ ਵਾਲੇ ਨੂੰ ਨਹੀਂ ਦੇਖਦਾ ਹੈ। ਜਿਹੜਾ ਉਸਨੂੰ ਭਾਉਂਦਾ ਹੈ ਉਸਨੂੰ ਵੱਡਾ ਕਰ ਦਿੰਦਾ ਹੈ।

**ਵਡੇ ਹਥਿ ਵਡਿਆਈਆ; ਜੈ ਭਾਵੈ ਤੈ ਦੇਇ ॥**

ਸਾਰੀਆਂ ਗਿਆਨ ਦੀਆਂ, ਮਰਾਤਬਿਆਂ ਦੀਆਂ, ਗੁਣਾਂ ਦੀਆਂ, ਵਡਿਆਈਆਂ ਵੱਡੇ ਪਰਮੇਸ਼ਰ ਦੇ ਹੱਥ ਵਿਚ ਹਨ ਉਸਦੇ ਅਧੀਨ ਹਨ। ਜੋ ਉਸਨੂੰ ਭਾਉਂਦਾ ਹੈ, ਉਸਨੂੰ ਦਿੰਦਾ ਹੈ। ਅਥਵਾ : ਜਿਸ ਵਿਚ (ਭਾਵੈ) ਭਾਵਨਾ ਹੈ, ਉਸਨੂੰ ਦਿੰਦਾ ਹੈ।

**ਹੁਕਮਿ ਸਵਾਰੇ ਆਪਣੈ; ਚਸਾ ਨ ਢਿਲ ਕਰੇਇ ॥੬॥**

ਇਹ ਸਾਰੇ ਜੀਵ ਉਸਨੇ ਆਪਣੇ ਹੁਕਮ ਅਨੁਸਾਰ (ਸਵਾਰੇ) ਸਾਜੇ ਹਨ, ਰਚੇ ਹਨ। ਪਰ ਜਦੋਂ ਮਾਰਨਾ ਚਾਹੁੰਦਾ ਹੈ। ਤਾਂ ਇੱਕ ਚਸਾ ਜਿਤਨਾ ਚਿਰ ਵੀ ਢਿੱਲ ਨਹੀਂ ਕਰਦਾ ਤੇ ਦੇਰ ਨਹੀਂ ਲਾਉਂਦਾ ਹੈ।

**ਪ੍ਰਸ਼ਨ :** ਸਾਰੇ ਲੋਕ ਪਰਮੇਸ਼ਰ ਨੂੰ ਵੱਡਾ ਵੱਡਾ ਕਹਿੰਦੇ ਹਨ ਇਸ ਪ੍ਰਕਾਰ ਕਹਿਣ ਤੋਂ ਕੀ ਵੱਡਾ ਹੋ ਜਾਂਦਾ ਹੈ ਪਰਮੇਸ਼ਰ ? **ਉੱਤਰ :**

**ਸਭੁ ਕੋ ਆਖੈ ਬਹੁਤੁ ਬਹੁਤੁ; ਲੈਣੈ ਕੈ ਵੀਚਾਰਿ ॥**

(ਬਹੁਤ-ਬਹੁਤ) ਉੱਚਾ ਉੱਚਾ ਪਰਮੇਸ਼ਰ ਨੂੰ ਸਭ ਕਹਿੰਦੇ ਹਨ। ਪਰ ਲੈਣ ਦੀ, ਮੰਗਣ ਦੀ ਵਿਚਾਰ ਕਰਕੇ ਕਿ ਮੈਨੂੰ ਪ੍ਰਾਪਤ ਹੋਵੇ, ਬਹੁਤਾ ਧਨ, ਵਡਿਆਈ, ਰਿਧੀਆਂ ਸਿਧੀਆਂ, ਲੈਣ ਦੀ ਇੱਛਾ ਰੱਖਕੇ, ਸਾਰੇ ਹੀ ਉਸਨੂੰ ਬਹੁਤ ਤੋਂ ਬਹੁਤਾ, ਉੱਚੇ ਤੋਂ ਉੱਚਾ ਕਹਿੰਦੇ ਹਨ।

**ਕੇਵਡੁ ਦਾਤਾ ਆਖੀਐ; ਦੇ ਕੈ ਰਹਿਆ ਸੁਮਾਰਿ ॥**

ਉਹ ਪਰਮੇਸ਼ਰ ਕਿਤਨਾ ਕੁ ਵੱਡਾ ਦਾਤਾ ਕਹਿਣਾ ਕਰੀਏ। ਜੋ ਦਾਤਾਂ ਦੇ ਕਰਕੇ ਸਭ ਦੀ (ਸੁਮਾਰਿ) ਗਿਣਤੀ ਕਰ ਰਿਹਾ ਹੈ।

**ਪ੍ਰਮਾਣ :** **[ਇਕਿ ਮਾਸਹਾਰੀ ਇਕਿ ਤ੍ਰਿਣੁ ਖਾਹਿ ॥ ਇਕਨਾ ਛਤੀਹ ਅੰਮ੍ਰਿਤ ਪਾਹਿ ॥]** (ਅੰਗ ੧੪੪)

**ਅਥਵਾ :** ਜੋ ਦਾਤਾਂ ਦੇ ਕਰਕੇ ਆਪ (ਸੁਮਾਰਿ) ਗਿਣਤੀ ਤੋਂ ਰਹਿਤ ਹੋ ਰਿਹਾ ਹੈ।

**ਨਾਨਕ ਤੋਟਿ ਨ ਆਵਈ; ਤੇਰੇ ਜੁਗਹ ਜੁਗਹ ਭੰਡਾਰ ॥੭॥੧॥**

ਧੰਨ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਕਹਿੰਦੇ ਹਨ ਕਿ ਹੇ ਪਰਮੇਸ਼ਰ ਜਿਵੇਂ ਰਾਜਿਆਂ, ਮਹਾਂਰਾਜਿਆਂ ਦੇ ਖ਼ਜ਼ਾਨਿਆਂ ਵਿਚ (ਤੋਟਿ) ਘਾਟਾ ਪੈ ਜਾਂਦਾ ਹੈ। ਪਰ ਤੇਰੇ ਖਜ਼ਾਨਿਆਂ ਵਿੱਚ ਦਾਤਾਂ ਦਾ, ਪਦਾਰਥਾਂ ਦਾ, ਟੋਟਾ ਨਹੀਂ ਆਉਂਦਾ ਹੈ। ਤੇਰੇ ਜੁਗਾਂ ਜੁਗਾਂ ਵਿਚ ਭਾਉ ਭਗਤੀ ਦੇ ਭੰਡਾਰੇ ਭਰੇ ਹੋਏ ਹਨ। ਭਗਤਾਂ ਦੇ ਹਿਰਦੇ ਰੂਪ ਭੰਡਾਰੇ ਭਰੇ ਹੋਏ ਹਨ।

## ਮਹਲਾ ੧ ॥

**ਸਭੇ ਕੰਤ ਮਹੇਲੀਆ ਸਗਲੀਆ ਕਰਹਿ ਸੀਗਾਰੁ ॥ ਗਣਤ ਗਣਾਵਣਿ ਆਈਆ ਸੂਹਾ ਵੇਸੁ ਵਿਕਾਰੁ ॥ ਪਾਖੰਡਿ ਪ੍ਰੇਮੁ ਨ ਪਾਈਐ ਖੋਟਾ ਪਾਜੁ ਖੁਆਰੁ ॥੧॥ ਹਰਿ ਜੀਉ ਇਉ ਪਿਰੁ ਰਾਵੈ ਨਾਰਿ ॥ ਤੁਧੁ ਭਾਵਨਿ ਸੋਹਾਗਣੀ ਅਪਣੀ ਕਿਰਪਾ ਲੈਹਿ ਸਵਾਰਿ ॥੧॥ ਰਹਾਉ ॥ ਗੁਰ ਸਬਦੀ ਸੀਗਾਰੀਆ ਤਨੁ ਮਨੁ ਪਿਰ ਕੈ ਪਾਸਿ ॥ ਦੁਇ ਕਰ ਜੋੜਿ ਖੜੀ ਤਕੈ ਸਚੁ ਕਹੈ ਅਰਦਾਸਿ ॥ ਲਾਲਿ ਰਤੀ ਸਚ ਭੈ ਵਸੀ ਭਾਇ ਰਤੀ ਰੰਗਿ ਰਾਸਿ ॥੨॥ ਪ੍ਰਿਅ ਕੀ ਚੇਰੀ ਕਾਂਢੀਐ ਲਾਲੀ ਮਾਨੈ ਨਾਉ ॥ ਸਾਚੀ ਪ੍ਰੀਤਿ ਨ ਤੁਟਈ ਸਾਚੇ ਮੇਲਿ ਮਿਲਾਉ ॥ ਸਬਦਿ ਰਤੀ ਮਨੁ ਵੇਧਿਆ ਹਉ ਸਦ ਬਲਿਹਾਰੈ ਜਾਉ ॥੩॥ ਸਾ ਧਨ ਰੰਡ ਨ ਬੈਸਈ ਜੇ ਸਤਿਗੁਰ ਮਾਹਿ ਸਮਾਇ ॥ ਪਿਰੁ ਰੀਸਾਲੂ ਨਉਤਨੋ ਸਾਚਉ ਮਰੈ ਨ ਜਾਇ ॥ ਨਿਤ ਰਵੈ ਸੋਹਾਗਣੀ ਸਾਚੀ ਨਦਰਿ ਰਜਾਇ ॥੪॥ ਸਾਚੁ ਧੜੀ ਧਨ ਮਾਡੀਐ ਕਾਪੜੁ ਪ੍ਰੇਮ ਸੀਗਾਰੁ ॥ ਚੰਦਨੁ ਚੀਤਿ ਵਸਾਇਆ ਮੰਦਰੁ ਦਸਵਾ ਦੁਆਰੁ ॥ ਦੀਪਕੁ ਸਬਦਿ ਵਿਗਾਸਿਆ ਰਾਮ ਨਾਮੁ ਉਰ ਹਾਰੁ ॥੫॥ ਨਾਰੀ ਅੰਦਰਿ ਸੋਹਣੀ ਮਸਤਕਿ ਮਣੀ ਪਿਆਰੁ ॥ ਸੋਭਾ ਸੁਰਤਿ ਸੁਹਾਵਣੀ ਸਾਚੈ ਪ੍ਰੇਮਿ ਅਪਾਰ ॥ ਬਿਨੁ ਪਿਰ ਪੁਰਖੁ ਨ ਜਾਣਈ ਸਾਚੇ ਗੁਰ ਕੈ ਹੇਤਿ ਪਿਆਰਿ ॥੬॥ ਨਿਸਿ ਅੰਧਿਆਰੀ ਸੁਤੀਏ ਕਿਉ ਪਿਰ ਬਿਨੁ ਰੈਣਿ ਵਿਹਾਇ ॥ ਅੰਕੁ ਜਲਉ ਤਨੁ ਜਾਲੀਅਉ ਮਨੁ ਧਨੁ ਜਲਿ ਬਲਿ ਜਾਇ ॥ ਜਾ ਧਨ ਕੰਤਿ ਨ ਰਾਵੀਆ ਤਾ ਬਿਰਥਾ ਜੋਬਨੁ ਜਾਇ ॥੭॥ ਸੇਜੈ ਕੰਤ ਮਹੇਲੜੀ ਸੂਤੀ ਬੂਝ ਨ ਪਾਇ ॥ ਹਉ ਸੁਤੀ ਪਿਰੁ ਜਾਗਣਾ ਕਿਸ ਕਉ ਪੂਛਉ ਜਾਇ ॥ ਸਤਿਗੁਰਿ ਮੇਲੀ ਭੈ ਵਸੀ ਨਾਨਕ ਪ੍ਰੇਮੁ ਸਖਾਇ ॥੮॥੨॥**

*(ਅੰਗ ੫੩-੫੪)*

ਉਥਾਨਕਾ : ਧੰਨ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਮੇਂ ਬਹੁਤ ਲੋਕ, ਫ਼ਕੀਰ ਸਹੁ ਸੁਹਾਗਣਾਂ ਦਾ ਰੂਪ ਧਾਰ ਕਰਕੇ ਕਿ ਅਸੀਂ ਪਰਮੇਸ਼ਰ ਦੀਆਂ ਸਖੀਆਂ ਹਾਂ। ਐਸੇ ਸਹੁ ਸੁਹਾਗਣ ਗੁਰੂ ਜੀ ਪਾਸ ਆਇਆ ਕਰਦੇ ਸਨ। ਅਤੇ ਕਹਿੰਦੇ ਹੇ ਹਜ਼ੂਰ! ਤੁਸੀਂ ਸਾਨੂੰ (ਸਹੁ) ਪਰਮੇਸ਼ਰ ਦੀਆਂ ਗੱਲਾਂ ਦੱਸੋ। ਉਹਨਾਂ ਪ੍ਰਤੀ ਹਜ਼ੂਰ ਉਪਦੇਸ਼ ਬਖ਼ਸ਼ਦੇ ਹਨ। ਜੇ ਕਰਕੇ ਦਸਵੇਂ ਪਾਤਿਸ਼ਾਹ ਅੰਮ੍ਰਿਤ ਨਾ ਛਕਾਉਂਦੇ ਤਾਂ ਸਭ ਲੋਕ ਸਹੁ ਸੁਹਾਗਣਾਂ ਬਣੇ ਫਿਰਦੇ। ਹਜ਼ੂਰ ਸੱਚੇ ਪਾਤਿਸ਼ਾਹ ਰਾਵੀ ਕਿਨਾਰੇ ਸ੍ਰੀ ਕਰਤਾਰਪੁਰ ਸਾਹਿਬ ਬਿਰਾਜ ਰਹੇ ਹਨ। ਸਿੱਖਾਂ ਨੇ ਬੇਨਤੀ ਕੀਤੀ ਹੇ ਗੁਰੂ ਜੀ ਪਰਮੇਸ਼ਰ ਪਤੀ ਨੂੰ ਕਿਹੜੀਆਂ ਇਸਤਰੀਆਂ ਭਾਉਂਦੀਆਂ ਹਨ।

**ਉਪਦੇਸ਼ :**

**ਸਭੇ ਕੰਤ ਮਹੇਲੀਆ; ਸਗਲੀਆ ਕਰਹਿ ਸੀਗਾਰੁ ॥**

ਜਿਵੇਂ ਬਾਦਸ਼ਾਹ ਪਤੀ ਦੀਆਂ ਸਾਰੀਆਂ (ਮਹੇਲੀਆਂ) ਇਸਤਰੀਆਂ ਰਾਣੀਆਂ ਹੁੰਦੀਆਂ ਹਨ। ਉਹ ਸਾਰੀਆਂ ਪਤੀ ਦੀ ਪ੍ਰਾਪਤੀ ਵਾਸਤੇ ਗਹਿਣੇ ਆਦਿਕਾਂ ਦੇ ਸ਼ਿੰਗਾਰ ਕਰਦੀਆਂ ਹਨ।

**ਗਣਤ ਗਣਾਵਣਿ ਆਈਆ ਸੂਹਾ ਵੇਸੁ ਵਿਕਾਰੁ ॥**

ਪਰ ਜਿਨ੍ਹਾਂ ਦਾ ਪਤੀ ਬਾਦਸ਼ਾਹ ਨਾਲ ਪਰੇਮ ਨਹੀਂ ਹੈ ਉਹ ਤਾਂ ਪਤੀ ਨੂੰ ਦਿਖਾਵੇ ਮਾਤਰ ਗਿਣਤੀ ਵਿਚ ਹੀ, ਆਪਣੇ ਆਪ ਨੂੰ ਗਣਾਉਂਦੀਆਂ ਹਨ ਕਿ ਅਸੀਂ ਵੀ ਤੇਰੀਆਂ ਰਾਣੀਆਂ ਹਾਂ। ਐਸੇ ਸ਼ਿੰਗਾਰਾਂ ਨਾਲ ਪਤੀ ਨੂੰ ਵੱਸ ਕਰਨਾ ਚਾਹੁੰਦੀਆਂ ਹਨ। ਪਰ ਉਹਨਾਂ ਦਾ (ਸੂਹਾ) ਕਸੁੰਭੇ ਰੰਗਵੱਤ ਕੱਚਾ

ਹੀ ਪਰੇਮ ਹੁੰਦਾ ਹੈ। ਉਹਨਾਂ ਦਾ ਲਿਬਾਸ, ਸ਼ਿੰਗਾਰ, ਵਿਕਾਰਾਂ ਨੂੰ ਹੀ ਪੈਦਾ ਕਰਨ ਵਾਲਾ ਹੁੰਦਾ ਹੈ।

**ਪਾਖੰਡਿ ਪ੍ਰੇਮੁ ਨ ਪਾਈਐ; ਖੋਟਾ ਪਾਜੁ ਖੁਆਰੁ ॥੧॥**

ਪਖੰਡ ਦੇ ਪਰੇਮ ਕਰਕੇ ਪਤੀ ਨੂੰ ਨਹੀਂ ਪਾਇਆ ਜਾਂਦਾ ਹੈ। ਅਥਵਾ : ਪਖੰਡ ਕਰਕੇ ਪਤੀ ਦੇ ਪਰੇਮ ਨੂੰ ਨਹੀਂ ਪਾ ਸਕਦੀਆਂ ਹਨ। ਉਹਨਾਂ ਦਾ (ਪਾਜੁ) ਦਿਖਾਵੇ ਦਾ, ਖੋਟਾ ਸਿੰਗਾਰ ਖੁਆਰ ਕਰਨ ਵਾਲਾ ਹੀ ਹੈ। **ਇਸ ਪ੍ਰਕਾਰ ਦੂਸਰਾ ਅੰਤਰੀਵ ਅਰਥ : (ਸਭੇ ਕੰਤ ਮੇਲੀਆ)** ਇਕ ਅਕਾਲ ਪੁਰਖ ਬਾਦਸ਼ਾਹ ਪਤੀ ਦੀਆਂ, ਸੰਤਾਂ ਮਹਾਤਮਾਂ ਰੂਪੀ ਸਾਰੀਆਂ (ਮਹੇਲੀਆਂ) ਇਸਤਰੀਆਂ ਹਨ। ਉਹ ਸਾਰੀਆਂ ਪਰਮੇਸ਼ਰ ਦੀ ਪ੍ਰਾਪਤੀ ਵਾਸਤੇ ਸਾਧਨਾਂ ਦੇ ਸ਼ਿੰਗਾਰ ਕਰਦੀਆਂ ਹਨ। **(ਗਣਤ ਗਣਾਵਣਿ ਆਈਆ)** ਪਰ ਜਿਨ੍ਹਾਂ ਸੰਤਾਂ ਮਹਾਤਮਾਂ ਇਸਤਰੀਆਂ ਦਾ ਹਿਰਦੇ ਦੇ ਅੰਦਰ ਪਰਮੇਸ਼ਰ ਨਾਲ ਪਰੇਮ ਨਹੀਂ ਹੈ। ਉਹ ਤਾਂ ਲੋਕਾਂ ਨੂੰ ਦਿਖਾਵੇ ਮਾਤਰ ਸਾਧਨਾਂ ਦੀ ਗਿਣਤੀ ਗਿਣਾਉਂਦੀਆਂ ਹਨ। ਕਿ ਅਸੀਂ ਪਰਮੇਸ਼ਰ ਦੀਆਂ ਸਖੀਆਂ ਹਾਂ। ਸਾਡਾ ਸੰਤ ਤਾਂ ਇਤਨਾ ਤਪ ਕਰਦਾ ਹੈ। ਇਤਨਾ ਜਾਪ ਕਰਦਾ ਹੈ। ਇਤਨੇ ਚਾਲੀਸੇ ਕੱਢੇ ਹਨ। ਧੂਣੀਆਂ ਤਾਪੀਆਂ ਹਨ। ਪਰ ਅੰਦਰ ਪਰੇਮ ਨਹੀਂ ਹੈ। ਇਸ ਪ੍ਰਕਾਰ ਉੱਤੋਂ ਭੇਖ ਦਿਖਾਵੇ ਮਾਤਰ ਹੀ ਬਣਾਏ ਹੋਇ ਹਨ ਕਿ ਅਸੀਂ ਵੀ ਪਰਮੇਸ਼ਰ ਦੇ ਪੂਰਨ ਸੰਤ ਹਾਂ। **ਸੂਹਾ ਵੇਸੁ ਵਿਕਾਰੁ ॥** ਪਰ ਉਹਨਾਂ ਦਾ (ਸੂਹਾ) ਪਖੰਡ ਦਾ ਮਾਇਕੀ (ਵੇਸੁ) ਸਰੂਪ ਹੈ। ਭਾਵ ਉੱਤੋਂ ਮਾਇਆ ਇਕੱਠੀ ਕਰਨ ਲਈ ਭੇਖ ਧਾਰਿਆ ਹੋਇਆ ਹੈ। (ਵਿਕਾਰੁ) ਵਿਅਰਥ ਹੀ ਹੈ ਵਿਕਾਰਾਂ ਨੂੰ ਪੈਦਾ ਕਰਨ ਵਾਲਾ।

**ਪ੍ਰਮਾਣ :** **[ਨਾਰ ਮਰੈ ਘਰ ਸੰਪਤ ਨਾਸੀ ॥ ਮੂੰਡ ਮੁੰਡਾਇ ਭਇਆ ਸੰਨਿਆਸੀ ॥]** (ਲੌਕਿਕ ਪ੍ਰਮਾਣ)

**ਪ੍ਰਮਾਣ :** **[ਬਨਿਤਾ ਛੋਡਿ ਬਦ ਨਦਰਿ ਪਰ ਨਾਰੀ ॥ ਵੇਸਿ ਨ ਪਾਈਐ ਮਹਾ ਦੁਖਿਆਰੀ ॥੫॥]** (ਅੰਗ ੧੩੪੮)

**ਪਾਖੰਡਿ ਪ੍ਰੇਮੁ ਨ ਪਾਈਐ; ਖੋਟਾ ਪਾਜੁ ਖੁਆਰੁ ॥੧॥**

ਉਹ ਪਖੰਡ ਦੇ ਪਰੇਮ ਕਰਕੇ ਪਰਮੇਸ਼ਰ ਪਤੀ ਦੀ ਪ੍ਰਾਪਤੀ ਤੋਂ ਖ਼ਾਲੀ ਰਹਿ ਜਾਂਦੀਆਂ ਹਨ। ਉੱਤੋਂ ਪਖੰਡ ਦੇ ਪਰੇਮ ਕਰਕੇ ਪਤੀ ਨਹੀਂ ਪਾਇਆ ਜਾਂਦਾ ਹੈ। ਉਹਨਾਂ ਮਹਾਤਮਾਂ ਰੂਪੀ ਇਸਤਰੀਆਂ ਦਾ (ਪਾਜੁ) ਦਿਖਾਵੇ ਦਾ ਖੋਟਾ ਪਖੰਡ ਹੈ ਸਾਧਨਾਂ ਦਾ। ਜੂਨਾਂ ਜੂਨਾਂ ਵਿਚ ਖੁਆਰ ਕਰਨ ਵਾਲਾ ਹੈ।

**ਹਰਿ ਜੀਉ; ਇਉ ਪਿਰੁ ਰਾਵੈ ਨਾਰਿ ॥**

ਹੇ ਹਰੀ ਪਰਮੇਸ਼ਰ ਜੀ! ਇਸ ਪ੍ਰਕਾਰ ਪਿਆਰੇ ਪਤੀ ਈਸ਼ਰ ਦੇ, ਅਨੰਦ ਨੂੰ ਭਗਤ ਰੂਪੀ ਇਸਤਰੀ (ਰਾਵੈ) ਮਾਣ ਸਕਦੀ ਹੈ।

**ਦੂਸਰਾ ਅਰਥ :** ਇਸ ਪ੍ਰਕਾਰ ਪਿਆਰੇ ਸਾਖੀ ਚੇਤਨ ਪਤੀ ਦੇ ਅਨੰਦ ਨੂੰ ਅਭਾਸ ਬਿਰਤੀ ਰੂਪ ਇਸਤਰੀ (ਰਾਵੈ) ਭੋਗ ਸਕਦੀ ਹੈ। ਭਾਵ ਮਿਲਾਪ ਦੇ ਅਨੰਦ ਨੂੰ ਮਾਣ ਸਕਦੀ ਹੈ।

**ਤੁਧੁ ਭਾਵਨਿ ਸੋਹਾਗਣੀ; ਅਪਣੀ ਕਿਰਪਾ ਲੈਹਿ ਸਵਾਰਿ ॥੧॥ ਰਹਾਉ ॥**

ਹੇ ਪਤੀ ਪਰਮੇਸ਼ਰ ਜਿਹੜੀਆਂ ਸਾਧਨਾਂ ਦੁਆਰਾ ਹੰਕਾਰ ਛੱਡ ਕਰਕੇ, ਤੇਰੇ ਉੱਤੇ ਭਾਵਨਾ ਕਰਦੀਆਂ ਹਨ।

**ਪ੍ਰਮਾਣ :** **[ਤੁਧੁ ਭਾਵੈ ਤਾ ਵਾਵਹਿ ਗਾਵਹਿ ਤੁਧੁ ਭਾਵੈ ਜਲਿ ਨਾਵਹਿ ॥ ਜਾ ਤੁਧੁ ਭਾਵਹਿ ਤਾ ਕਰਹਿ ਬਿਭੂਤਾ ਸਿੰਙੀ ਨਾਦੁ ਵਜਾਵਹਿ ॥]** (ਅੰਗ ੧੪੪-੧੪੫)

ਉਹ ਐਸੀਆਂ ਗਿਆਨਵਾਨ ਸੰਤਾਂ ਰੂਪ ਸਖੀਆਂ ਹਨ, ਸੁਹਾਗਣੀਆਂ ਹਨ। ਉਹ ਤੇਰੇ ਸੁਹਾਗ ਅਨੰਦ ਨੂੰ ਮਾਣਦੀਆਂ ਹਨ। ਜਿਹੜੀਆਂ ਤੈਨੂੰ ਭਾਉਂਦੀਆਂ ਹਨ ਉਹ ਸੁਹਾਗਣੀਆਂ ਹਨ ਤੂੰ ਆਪਣੀ ਕਿਰਪਾ ਕਰਕੇ ਉਹਨਾਂ ਸਖੀਆਂ ਦੀ ਸੁਰਤ ਨੂੰ, ਅੰਤਸ਼ਕਰਣ ਨੂੰ, ਸ੍ਰਵਣ ਗਿਆਨ, ਮੰਨਣ ਗਿਆਨ, ਆਦਿ ਨਾਲ ਧੋਹ ਕਰਕੇ ਸਵਾਰ ਲੈਂਦਾ ਹੈ। ਸੁੱਧ ਅਪਰੋਖ ਗਿਆਨ ਦੇ ਸਹਿਤ ਕਰ ਲੈਂਦਾ ਹੈ।

**ਪ੍ਰਸ਼ਨ :** ਹੇ ਗੁਰੂ ਜੀ ਉੱਤੋਂ ਪਖੰਡ ਕਰਕੇ ਤਾਂ ਪਤੀ ਪਰਮੇਸ਼ਰ ਦੀ ਪ੍ਰਾਪਤੀ ਨਹੀਂ ਹੁੰਦੀ। ਤਦ ਕਿਹੜੇ ਸ਼ਿੰਗਾਰ ਲਾਉਣੇ ਚਾਹੀਦੇ ਹਨ।

**ਗੁਰ ਸਬਦੀ ਸੀਗਾਰੀਆ; ਤਨੁ ਮਨੁ ਪਿਰ ਕੈ ਪਾਸਿ ॥**

**ਉੱਤਰ :** ਜਿਨ੍ਹਾਂ ਨੇ ਗੁਰਾਂ ਦੇ ਸ਼ਬਦ ਦੁਆਰਾ ਕਮਾਈ ਕੀਤੀ ਹੈ। ਉਹਨਾਂ ਦੀ ਸੰਗਤ ਕਰਕੇ ਜਿਨ੍ਹਾਂ ਨੇ ਬਿਰਤੀਆਂ ਕਰਣਾ, ਮੁੱਦਤਾ, ਮੈਤਰੀ, ਉਪੇਖਿਆ ਆਦਿਕ ਦੇ ਸਹਿਤ ਸ਼ਿੰਗਾਰੀਆਂ ਹਨ, ਅਤੇ ਤਨ ਮਨ ਪਤੀ ਪਰਮੇਸ਼ਰ ਨੂੰ ਅਰਪਣ ਕਰਕੇ ਪਿਆਰੇ ਪਰਮੇਸ਼ਰ ਨੂੰ (ਪਾਸਿ) ਅੰਗ ਸੰਗ ਜਾਣਦੀਆਂ ਹਨ।

**ਦੁਇ ਕਰ ਜੋੜਿ ਖੜੀ ਤਕੈ; ਸਚੁ ਕਹੇ ਅਰਦਾਸਿ ॥**

ਜਿਸ ਤਰ੍ਹਾਂ ਰਾਣੀਆਂ ਵਿਚੋਂ ਜਿਹੜੀ ਪਟਰਾਣੀ ਹੁੰਦੀ ਹੈ। ਉਹ ਦੋਨੋਂ ਹੱਥ ਜੋੜ ਕਰਕੇ ਬਾਦਸ਼ਾਹ ਪਤੀ ਦੇ ਅੱਗੇ ਖੜ੍ਹੀ ਹੋਈ ਆਗਿਆ ਮੰਗੇ। ਹੋਰ ਟਹਿਲਕਾਰਾਂ ਨੂੰ ਹਟਾ ਕਰਕੇ। ਤਾਂ ਕਰਕੇ ਰਾਜਾ ਪਤੀ ਕਹੇ ਕਿਉਂ ਕਿਸ ਵਾਸਤੇ ਖੜ੍ਹੀ ਹੈ। ਉਹ ਸੱਚ ਬੋਲ ਕਰਕੇ ਬੇਨਤੀ ਕਰੇ। ਉਹ ਪਟਰਾਣੀ ਬਾਦਸ਼ਾਹ ਪਤੀ ਨੂੰ ਭਾਉਂਦੀ ਹੈ। ਪਤੀ ਨੂੰ ਮੂਰਾ ਸਮਝਣ ਵਾਲੀ ਨਾ ਹੋਵੇ, ਕਿ ਮੈਂ ਪੇਕਿਆਂ ਤੋਂ ਸਭ ਕੁਝ ਲਿਆਈ ਹਾਂ। ਦੂਸਰਾ ਅੰਤਰੀਵ ਅਰਥ : ਮਨ ਬੁੱਧ ਰੂਪ ਹੱਥਾਂ ਨੂੰ ਜੋੜ ਕਰਕੇ (ਖੜੀ) ਸਮੈਹਿਤ ਚਿੱਤ ਹੋ ਕਰਕੇ, ਭਾਵ ਸਾਵਧਾਨ ਚਿੱਤ ਨੂੰ ਜੋੜ ਕੇ, ਸੱਚੇ ਨਾਮ ਨੂੰ ਉਚਾਰਦੀ ਰਹੇ। ਸਾਧਨਾਂ ਦਾ ਹੰਕਾਰ ਛੱਡ ਕਰਕੇ ਬੇਨਤੀ ਕਰੇ ਕਿ ਹੇ ਪ੍ਰਭੂ ਪਤੀ ਜੀ ! (ਅਰ ਦਾਸਿ) ਕਾਮ ਆਦਿਕ ਵੈਰੀਆਂ ਨੂੰ ਦਾਸ ਬਣਾ ਦੇਵੋ ਜੀ।

**ਲਾਲਿ ਰਤੀ ਸਚ ਭੈ ਵਸੀ; ਭਾਇ ਰਤੀ ਰੰਗਿ ਰਾਸਿ ॥੨॥**

ਜੋ ਲਾਲਿ ਪਰਮੇਸ਼ਰ ਦੇ ਪਿਆਰ ਵਿਚ, ਰੰਗ ਵਿਚ ਰੱਤੀ ਹੋਈ ਹੈ। ਉਹੋ ਹੀ ਸੱਚ ਦੇ ਭੈ ਵਿਚ ਵਸਦੀ ਹੈ। ਅਤੇ (ਭਾਇ) ਪਰੇਮ ਵਿਚ ਰੱਤੀ ਹੋਈ ਹੈ। (ਰੰਗਿ) ਅਨੰਦ ਸਰੂਪ ਬ੍ਰਹਮ ਦੀ (ਰਾਸਿ) ਪੂੰਜੀ ਉਸਨੂੰ ਪ੍ਰਾਪਤ ਹੁੰਦੀ ਹੈ।

**ਦੂਸਰਾ ਅਰਥ :** ਜੋ (ਲਾਲ ਰਤੀ) ਮਨ ਕਰਕੇ ਪਿਆਰ ਵਿਚ ਰੰਗੀ ਹੈ। (ਸਚ ਭੈ ਵਸੀ) ਸਰੀਰ ਕਰਕੇ ਭੈ ਵਿਚ ਵਸਦੀ ਹੈ। (ਭਾਇ ਰਤੀ) ਬਾਣੀ ਕਰਕੇ ਪਰੇਮ ਵਿਚ ਰੱਤੀ ਹੋਈ ਹੈ। (ਰੰਗਿ ਰਾਸਿ) ਉਸਨੂੰ ਸੱਚੇ ਦੇ ਰੰਗ ਦੀ, ਅਨੰਦ ਦੀ, ਸੁਹਾਗ ਦੀ ਪ੍ਰਾਪਤੀ ਹੋਈ ਹੈ।

**ਤੀਸਰਾ ਅਰਥ :** ਜੋ ਪਰਮੇਸ਼ਰ ਵਿਚ ਰੱਤੀ ਹੋਈ ਹੈ। ਉਹੋ ਹੀ ਸੱਚੇ ਦੇ ਭੈ ਵਿਚ ਵੱਸਦੀ ਹੈ। ਜੋ ਭੈ ਵਿਚ ਰਸੀ ਹੈ। ਉਹੋ ਹੀ ਸੱਚੇ ਦੇ (ਭਾਇ) ਪਰੇਮ ਵਿਚ ਰੱਤੀ ਹੈ। ਜੋ ਸੱਚੇ ਦੇ ਪਰੇਮ ਵਿਚ ਰੰਗੀ ਹੈ। ਉਸਨੂੰ ਹੀ (ਰੰਗਿ) ਅਨੰਦ ਦੀ ਪੂੰਜੀ ਪ੍ਰਾਪਤ ਹੋਈ ਹੈ।

**ਚੌਥਾ ਅਰਥ :** ***ਅੰਨਵੈ ਕਰਕੇ :*** (ਸਚ ਲਾਲਿ) ਜਿਹੜੀ ਪਿਆਰੇ ਸੱਚੇ ਦੇ (ਭੈ ਭਾਇ ਰਤੀ) ਭੈ ਅਤੇ ਪਰੇਮ ਵਿਚ ਰੱਤੀ ਹੋ ਕਰਕੇ। ਪਰਮੇਸ਼ਰ ਵਿਚ (ਵਸੀ) ਵਸਦੀ ਹੈ। (ਰੰਗਿ) ਤਾਂ ਉਹ ਬ੍ਰਹਮਾਨੰਦ ਰੂਪੀ (ਰਾਸਿ) ਪੂੰਜੀ ਵਿਚ (ਰਤੀ) ਰੱਤੀ ਭਾਵ ਰੰਗੀ ਹੈ।

**ਪੰਜਵਾਂ ਅਰਥ :** ਜਿਹੜੀ ਪਰਮੇਸ਼ਰ ਦੇ ਨਾਮ ਦਾ ਸ੍ਰਵਣ ਕਰਕੇ ਪ੍ਰਭੂ ਦੇ (ਲਾਲਿ) ਪਿਆਰ ਵਿਚ ਰੱਤੀ ਹੈ। ਅਤੇ ਸੱਚੇ ਦਾ ਮੰਨਣ ਕਰਕੇ ਪ੍ਰਭੂ ਦੇ ਭੈ ਵਿਚ ਵਸਦੀ ਹੈ ਤੇ ਨਿਧਿਆਸਣ ਕਰਕੇ ਸੱਚੇ ਦੇ (ਭਾਇ) ਪਰੇਮ ਵਿਚ ਰੱਤੀ ਹੋਈ ਹੈ। ਉਸਨੂੰ ਗਿਆਨ ਦੁਆਰਾ ਸੱਚੇ ਪਰਮੇਸ਼ਰ ਦੀ (ਰੰਗਿ) ਬ੍ਰਹਮਾ ਅਨੰਦ ਰੂਪੀ (ਰਾਸਿ) ਪੂੰਜੀ ਪ੍ਰਾਪਤ ਹੁੰਦੀ ਹੈ।

**ਪ੍ਰਿਅ ਕੀ ਚੇਰੀ ਕਾਂਢੀਐ; ਲਾਲੀ ਮਾਨੈ ਨਾਉ ॥**

ਉਹ ਪਿਆਰੇ ਪਰਮੇਸ਼ਰ ਦੀ (ਚੇਰੀ) ਦਾਸੀ ਕਹੀ ਜਾਂਦੀ ਹੈ, ਜਿਹੜੀ (ਲਾਲੀ) ਦਾਸੀ ਬਣ ਕਰਕੇ ਨਾਮ ਦਾ ਮੰਨਣ ਕਰਦੀ ਹੈ।

ਪ੍ਰਮਾਣ : [**ਹਮ ਚਾਕਰ ਗੋਬਿੰਦ ਕੇ ਠਾਕੁਰੁ ਮੇਰਾ ਭਾਰਾ ॥**] (ਅੰਗ ੩੯੯)

ਪ੍ਰਮਾਣ : [**ਪ੍ਰਭੁ ਅਬਿਨਾਸ਼ੀ ਹਉ ਤਿਸ ਕੀ ਦਾਸੀ ਮਰੈ ਨ ਆਵੈ ਜਾਏ ॥**] (ਅੰਗ ੭੯੫)

**ਸਾਚੀ ਪ੍ਰੀਤਿ ਨ ਤੁਟਈ; ਸਾਚੇ ਮੇਲਿ ਮਿਲਾਉ ॥**

ਉਸਦੀ ਪਰਮੇਸ਼ਰ ਨਾਲ ਸੱਚੀ ਪਰੀਤੀ ਹੈ ਜੋ ਕਿ ਟੁੱਟਦੀ ਨਹੀਂ। ਉਹ ਸਖੀਆਂ ਆਪ ਮਿਲੀਆਂ ਹਨ ਅਤੇ ਹੋਰਾਂ ਨੂੰ ਵੀ ਸੱਚੇ ਪਰਮੇਸ਼ਰ ਦੇ ਮੇਲ ਵਿਚ ਮਿਲਾਉਂਦੀਆਂ ਹਨ। **ਵਾ** : ਉਹਨਾਂ ਨੂੰ ਪ੍ਰਭੂ ਨੇ ਗੁਰਾਂ ਦੇ ਮੇਲ ਵਿਚ ਮੇਲ ਕਰਕੇ, ਆਪਣੇ ਵਿਚ ਅਭੇਦ ਕਰ ਲਿਆ ਹੈ।

**ਸਬਦਿ ਰਤੀ ਮਨੁ ਵੇਧਿਆ; ਹਉ ਸਦ ਬਲਿਹਾਰੈ ਜਾਉ ॥੩॥**

ਜਿਨ੍ਹਾਂ ਨੇ ਗੁਰਾਂ ਦੇ ਸ਼ਬਦ ਵਿਚ (ਰਤੀ) ਪਰੀਤੀ ਕਰਕੇ। ਮਨ ਨੂੰ ਵਿਕਾਰਾਂ ਵੱਲੋਂ ਵਿੰਨ੍ਹਿਆ ਹੈ। ਅਸੀਂ ਉਹਨਾਂ ਤੋਂ ਸਦਾ ਬਲਿਹਾਰ ਜਾਂਦੇ ਹਾਂ।

**ਦੂਸਰਾ ਅਰਥ** : ਜਿਨ੍ਹਾਂ ਨੇ ਗੁਰੂ ਜੀ ਦੇ (ਸਬਦਿ) ਉਪਦੇਸ਼ ਵਿਚ ਬਿਰਤੀ ਰੰਗੀ ਹੈ। ਅਤੇ ਮਨ ਨੂੰ ਸੱਚੇ ਪਰਮੇਸ਼ਰ ਦੇ ਪ੍ਰੇਮ ਵਿਚ ਬਿੰਨ੍ਹਿਆ ਹੈ, ਉਹਨਾਂ ਤੋਂ ਬਲਿਹਾਰ ਜਾਂਦੇ ਹਾਂ।

**ਸਾ ਧਨ ਰੰਡ ਨ ਬੈਸਈ; ਜੇ ਸਤਿਗੁਰ ਮਾਹਿ ਸਮਾਇ ॥**

ਜੋ ਜਗਿਆਸੂ ਰੂਪ ਇਸਤਰੀ ਗੁਰਾਂ ਦੇ ਪਰੇਮ ਵਿਚ ਉਪਦੇਸ਼ ਵਿਚ ਸਮਾਈ ਹੈ। ਉਹ ਨਾਸਤਿਕ ਰੂਪ ਰੰਡੀ ਹੋ ਕੇ ਨਹੀਂ ਬੈਠਦੀ ਹੈ। ਉਸਨੂੰ ਪਰਮੇਸ਼ਰ ਸਾਖਿਆਤ ਹੋ ਜਾਂਦਾ ਹੈ।

ਪ੍ਰਮਾਣ : [**ਜਲੇ ਹਰੀ ॥ ਥਲੇ ਹਰੀ ॥ ਉਰੇ ਹਰੀ ॥ ਬਨੇ ਹਰੀ ॥**] (ਸ੍ਰੀ ਦਸਮ ਗ੍ਰੰਥ ਸਾਹਿਬ, ਅਕਾਲ ਉਸਤਤਿ, ਅੰਗ ੧੯)

**ਪਿਰੁ ਰੀਸਾਲੂ ਨਉਤਨੋ; ਸਾਚਉ, ਮਰੈ ਨ ਜਾਇ ॥**

*(ਨੰਨਾ ਦੇਹਲੀ ਦੀਪਕ ਹੈ)*

ਜਿਸ ਤਰ੍ਹਾਂ ਰਸਾਲੂ ਰਾਜਾ ਜਤੀ ਸਤੀ ਸੀ। ਇਸ ਪ੍ਰਕਾਰ ਪਿਆਰਾ ਪਰਮੇਸ਼ਰ ਰਸਾਂ ਦਾ ਘਰ ਹੈ। ਨਵੀਨ ਸਰੂਪ ਹੈ।

## ਸਾਖੀ—ਰਸਾਲੂ ਰਾਜੇ ਦੀ

ਸ੍ਰੀ ਦਸਮ ਗ੍ਰੰਥ ਸਾਹਿਬ ਅੰਦਰ ਸਤਾਨ੍ਵਵਾਂ ਚਰਿਤ੍ਰ ਆਉਂਦਾ ਹੈ। ਜਿਸ ਵਿਚ ਇਹ ਕਥਾ ਹੈ ਕਿ ਸਿਆਲਕੋਟ ਦਾ ਇਕ ਰਾਜਾ ਰਸਾਲੂ ਹੋਇਆ ਹੈ। ਜਿਸਦੀ ਰਾਣੀ ਕੋਕਿਲਾਂ ਸੀ। ਉਸ ਰਾਣੀ ਨੇ ਹੋਡੀ ਰਾਜੇ ਨਾਲ ਭਾਵ ਪਰਾਇ ਪੁਰਸ਼ ਨਾਲ ਆਪਣੇ ਸਬੰਧ ਬਣ ਲਏ, ਜਦੋਂ ਰਾਜੇ ਰਿਸਾਲੂ ਨੂੰ ਉਸਦੇ ਜਾਸੂਸਾਂ ਨੇ ਸਾਰੀ ਖਬਰ ਦਿੱਤੀ ਕਿ ਤੇਰੀ ਰਾਣੀ ਕੋਕਿਲਾਂ ਪਰਾਏ ਪੁਰਸ਼ ਨਾਲ ਬਿਭਚਾਰ ਕਮਾਉਂਦੀ ਹੈ। ਤਾਂ ਰਾਜੇ ਨੇ ਸਾਰੀ ਸਹੀ ਜਾਣਕਾਰੀ ਲੈ ਕੇ ਠੀਕ ਸਮੇਂ ਤੇ ਪਹੁੰਚ ਗਿਆ। ਅੱਗੇ ਰਾਜਾ ਹੋਡੀ ਤੇ ਕੋਕਿਲਾਂ ਮੰਦ ਕਰਮਾਂ ਵਿਚ ਲੱਗੇ ਹੋਇ ਸਨ। ਤਾਂ ਇਸ ਰਾਜੇ ਰਿਸਾਲੂ ਨੇ ਹੋਡੀ ਰਾਜੇ ਨੂੰ ਮਿਰਤੂ ਡੰਨ ਦਿੱਤਾ ਅਤੇ ਰਾਣੀ ਕੋਕਿਲਾਂ ਵੀ ਸ਼ਰਮਿੰਦੀ ਹੋਈ ਆਪਣੇ ਸੀਨੇ ਵਿਚ ਕਟਾਰੀ ਮਾਰ ਕੇ ਮਰ ਗਈ। ਇਉਂ ਜਤ ਸਤ ਦਾ ਧਾਰਨੀ ਰਾਜਾ ਰਸਾਲੂ ਹੋਇਆ। ਹਜ਼ੂਰ ਦਸਵੇਂ ਪਾਤਿਸ਼ਾਹ ਜੀ ਨੇ ਇਥੇ ਇਸ ਚਰਿੱਤਰ ਦੀ ਸਮਾਪਤੀ ਤੇ ਲਿਖਿਆ ਹੈ।

**ਦੋਹਰਾ** : **ਜੋ ਬਨਿਤਾ ਪਤਿ ਆਪਨੋ ਤਯਾਗ ਔਰ ਪੈ ਜਾਇ ॥**
**ਸੋ ਐਸੋ ਪੁਨਿ ਤੁਰਤੁ ਹੀ ਕਯੋਂ ਨਹਿ ਲਹਤ ਸਜਾਇ ॥੧੩॥੧॥**

**ਅਰਥਾਤ** : ਜੋ ਇਸਤਰੀ ਆਪਣੇ ਪਤੀ ਨੂੰ ਛਡ ਕੇ ਪਰਾਏ ਪੁਰਸ਼ਾਂ ਪਾਸ ਜਾਂਦੀ ਹੈ। ਉਸ ਨੂੰ ਤੁਰੰਤ ਹੀ ਐਸੀ ਸਜਾ ਭੋਗਣੀ ਪੈਂਦੀ ਹੈ। ਸਤਿਗੁਰਾਂ ਨੇ ਚਰਿੱਤਰਾਂ ਦੀ ਰਚਨਾਂ ਸ਼ੁਭ ਸਿਖਿਆ ਗ੍ਰਹਿਣ ਕਰਨ ਲਈ ਕੀਤੀ

ਹੈ। ਪਰ ਕੁਝ ਮਨਮਤੀਏ ਸ੍ਰੀ ਦਸਮ ਗ੍ਰੰਥ ਸਾਹਿਬ ਦੇ ਉਲਟ ਕੋਝਾ ਪ੍ਰਚਾਰ ਕਰ ਰਹੇ ਹਨ। ਉਹਨਾਂ ਤੋਂ ਸਾਵਧਾਨ ਹੋਣ ਦੀ ਲੋੜ ਹੈ। ਸਾਨੂੰ ਦਸਮੇਸ਼ ਪਿਤਾ ਦੀ ਬਾਣੀ ਤੇ ਰਚਨਾਂ ਉਤੇ ਪੂਰਨ ਭਰੋਸਾ ਰੱਖਣਾ ਚਾਹੀਦਾ ਹੈ।

ਪ੍ਰਮਾਣ : **[ਸਾਹਿਬੁ ਮੇਰਾ ਨੀਤ ਨਵਾ ਸਦਾ ਸਦਾ ਦਾਤਾਰੁ ॥੧॥]** (ਅੰਗ ੬੬੦)
ਉਹ ਸੱਚਾ ਹੈ ਮਰ ਕਰਕੇ ਜਾਂਦਾ ਨਹੀਂ ਹੈ। ਇਸ ਕਰਕੇ ਜਗਿਆਸੂ ਰੂਪ ਕਾਮਣਾਂ ਦਾ ਸੁਹਾਗ ਵੀ ਨਹੀਂ ਜਾਂਦਾ ਹੈ।

**ਨਿਤ ਰਵੈ ਸੋਹਾਗਣੀ; ਸਾਚੀ ਨਦਰਿ ਰਜਾਇ ॥੪॥**

ਉਹ ਸੁਹਾਗਣੀਆਂ ਗਿਆਨਵਾਨ ਪਰਮੇਸ਼ਰ ਦੇ ਅਨੰਦ ਨੂੰ ਹਰ ਰੋਜ਼ ਮਾਣਦੀਆਂ ਹਨ। ਜੋ (ਰਜਾਇ) ਆਗਿਆ ਵਿਚ, ਭਾਣੇ ਵਿਚ ਚਲਦੀਆਂ ਹਨ ਹੋਰਾਂ ਨੂੰ ਭਾਣਾ ਮੰਨਣਾ ਸਿਖਾਉਂਦੀਆਂ ਹਨ। ਉਹਨਾਂ ਤੇ ਸੱਚੀ ਨਦਰ ਹੈ।

ਪ੍ਰਮਾਣ : **[ਗੁਰਮੁਖਿ ਤੇਰਾ ਭਾਣਾ ਭਾਵੈ ॥]** (ਅੰਗ ੧੦੬੩)

ਪ੍ਰਮਾਣ : **[ਤੇਰਾ ਭਾਣਾ ਮੰਨੇ ਸੁ ਮਿਲੈ ਤੁਧੁ ਆਏ ॥]** (ਅੰਗ ੧੦੬੩)

ਪ੍ਰਸ਼ਨ : ਹੇ ਗੁਰੂ ਜੀ! ਇਸਤਰੀਆਂ ਤਾਂ ਪਤੀ ਨੂੰ ਪ੍ਰਸੰਨ ਕਰਨ ਲਈ ਪੱਟੀਆਂ ਗੁੰਦਦੀਆਂ ਹਨ। ਸ਼ਿੰਗਾਰ ਲਾਉਂਦੀਆਂ ਹਨ। ਆਪ ਜੀ ਪਰਮੇਸ਼ਰ ਪਤੀ ਦੀ ਪ੍ਰਸੰਨਤਾ ਲਈ ਸ਼ਿੰਗਾਰ ਦੱਸੋ।

**ਸਾਚੁ ਧੜੀ ਧਨ ਮਾਡੀਐ; ਕਾਪੜੁ ਪ੍ਰੇਮ ਸੀਗਾਰੁ ॥**

ਉੱਤਰ : ਸੱਚੇ ਪਰਮੇਸ਼ਰ ਦੀ ਸ਼ਰਧਾ ਰੂਪੀ (ਧੜੀ) ਪੱਟੀਆਂ, ਮੀਢੀਆਂ, ਚੀਰਮੀਆਂ (ਧਨ) ਜਗਿਆਸੂ ਰੂਪੀ ਇਸਤਰੀਆਂ (ਮਾਡੀਐ) ਭੂਖਸ਼ਿਤ ਕਰਦੀਆਂ ਹਨ। ਸਜਾਂਦੀਆਂ ਹਨ। ਕਰਣਾ, ਮੁਦਤਾ ਆਦਿ ਦਾ ਸੰਧੂਰ ਪਾਉਂਦੀਆਂ ਹਨ। ਪਰੇਮ, ਵੈਰਾਗ ਦੇ ਸੁੰਦਰ ਬਸਤਰ ਪਹਿਨਦੀਆਂ ਹਨ।

ਪ੍ਰਮਾਣ : **[ਪ੍ਰੇਮ ਪਟੋਲਾ ਤੈ ਸਹਿ ਦਿਤਾ ਢਕਣ ਕੂ ਪਤਿ ਮੇਰੀ ॥]** (ਅੰਗ ੫੨੦)
ਕੰਨਾਂ ਕਰਕੇ ਸੁਣਨਾ, ਮੁਖ ਕਰਕੇ ਨਾਮ ਬੋਲਣਾ ਇਹ ਸਾਧਨਾ ਦੇ ਸ਼ਿੰਗਾਰ ਲਗਾਉਂਦੀਆਂ ਹਨ।

**ਚੰਦਨੁ ਚੀਤਿ ਵਸਾਇਆ; ਮੰਦਰੁ ਦਸਵਾ ਦੁਆਰੁ ॥**

ਜੋ ਚਿਤ ਵਿਚ ਪਰਮੇਸ਼ਰ ਦਾ ਧਿਆਨ ਵਸਾਇਆ ਹੈ। ਇਹੀ ਚੰਦਨ ਲਾਇਆ ਹੈ। ਦਸਵਾਂ ਦੁਆਰ ਮੰਦਰ ਹੈ। ਇਕਾਗਰਤਾ ਦੁਆਰਾ ਨਾਮ ਵਿਚ ਚਿਤ ਨੂੰ ਜੋੜਨ ਕਰਕੇ ਪਤੀ ਦੀ ਪ੍ਰਾਪਤੀ ਹੁੰਦੀ ਹੈ। **ਵਾ :** ਪੰਜੇ ਸੱਤ, ਸੰਤੋਖ ਆਦਿ। ਅਤੇ ਪੰਜਾਂ ਤੱਤਾਂ ਦੀ ਧਾਰਨਾ ਇਹੀ ਮੰਦਰ ਅੰਤਸ਼ਕਰਣ ਬਣਾਇਆ ਹੈ। ਪਤੀ ਵਾਸਤੇ। **ਵਾ :** ਦਸੇ ਇੰਦਰੇ ਸ਼ੁੱਧ ਕਰਨ ਰੂਪ ਮੰਦਰ ਹੈ।

**ਦੀਪਕੁ ਸਬਦਿ ਵਿਗਾਸਿਆ; ਰਾਮ ਨਾਮੁ ਉਰ ਹਾਰੁ ॥੫॥**

ਜੋ ਗੁਰ ਸ਼ਬਦ ਕਰਕੇ (ਵਿਗਾਸਿਆ) ਪ੍ਰਕਾਸ਼ ਹੋਇਆ ਹੈ। ਇਹੀ ਅੰਤਸ਼ਕਰਣ ਮੰਦਰ ਵਿਚ ਦੀਵਾ ਪ੍ਰਕਾਸ਼ ਰਿਹਾ ਹੈ।

ਪ੍ਰਮਾਣ : **[ਸਤਿਗੁਰ ਸਬਦਿ ਉਜਾਰੋ ਦੀਪਾ ॥
ਬਿਨਸਿਓ ਅੰਧਕਾਰ ਤਿਹ ਮੰਦਰਿ ਰਤਨ ਕੋਠੜੀ ਖੁਲੀ ਅਨੂਪਾ ॥੧॥]** (ਅੰਗ ੮੨੧)
**ਜੋ ਰਮੰਤੀ ਰਾਮਾਂ ਦਾ ਨਾਮ ਹਿਰਦੇ ਵਿਚ ਧਾਰ ਕਰਕੇ ਕੰਠ ਤੋਂ ਉਚਾਰਨਾ ਹੈ। ਇਹੋ ਗਲੇ ਦਾ ਹਾਰ ਪਹਿਨਿਆ ਹੋਇਆ ਹੈ।**

**ਨਾਰੀ ਅੰਦਰਿ ਸੋਹਣੀ; ਮਸਤਕਿ ਮਣੀ ਪਿਆਰੁ ॥**

ਜਿਸ ਤਰ੍ਹਾਂ ਸਭ ਰਾਣੀਆਂ ਵਿਚੋਂ ਮੰਦਰ ਅੰਦਰ ਪਟਰਾਣੀ ਸੋਭਦੀ ਹੈ। ਜਿਸਦੇ ਮੱਥੇ ਪਰ ਚੂੜਾਮਣੀ ਗਹਿਣਾ ਸੋਭਦਾ ਹੈ, ਸੁੰਦਰ ਲੱਗਦੀ ਹੈ, ਪਤੀ ਨੂੰ ਪਿਆਰੀ ਲੱਗਦੀ ਹੈ। ਇਸ ਪ੍ਰਕਾਰ ਹੀ ਸੰਤਾਂ ਭਗਤਾਂ ਵਿਚੋਂ ਗਿਆਨਵਾਨ ਹੋ ਕਰਕੇ, ਉਹੀ ਸੋਹੰਦੀਆਂ ਹਨ। ਜਿਨ੍ਹਾਂ ਦੇ ਅੰਤਹਿਕਰਣ ਰੂਪ ਮੱਥੇ ਤੇ (ਮਣੀ) ਸ਼੍ਰੋਮਣੀ ਪਰਮੇਸ਼ਰ੍ਹ ਦਾ ਪਰੇਮ ਪਿਆਰ ਰੂਪ ਗਹਿਣਾ ਸੋਭਦਾ ਹੈ।

**ਸੋਭਾ ਸੁਰਤਿ ਸੁਹਾਵਣੀ; ਸਾਚੈ ਪ੍ਰੇਮਿ ਅਪਾਰ ॥**

ਜਿਸਦੀ ਸੁਰਤ ਸ੍ਰੇਸ਼ਟ ਪਰੀਤੀ ਪਰਮੇਸ਼ਰ ਦੀ ਸੋਭਾ ਵਿਚ ਲੱਗੀ ਹੈ, ਉਹ ਸੁਹਾਵਣੀ ਹੈ। ਉਸਨੂੰ ਹੀ ਸੱਚੇ ਪਰਮੇਸ਼ਰ ਦਾ ਪਾਰਾਵਾਰ ਤੋਂ ਰਹਿਤ ਪਰੇਮ ਹੈ।

**ਦੂਸਰਾ ਅਰਥ :** ਜਿਸਦੀ (ਸੁਰਤਿ) ਬਿਰਤੀ ਅਪਾਰ ਪਰਮੇਸ਼ਰ ਦੀ ਸੱਚੀ ਸੋਭਾ ਕਰਨ ਦੇ ਪਰੇਮ ਵਿਚ ਲੱਗੀ ਹੈ। ਉਹ ਜਗਿਆਸੂ ਰੂਪ ਇਸਤ੍ਰੀ ਸੁਹਾਵਣੀ ਹੈ। ਫੇਰ ਉਸ ਇਸਤਰੀ ਵਿਚ ਐਸੇ ਗੁਣ ਚਾਹੀਦੇ ਹਨ।

**ਬਿਨੁ ਪਿਰ ਪੁਰਖੁ ਨ ਜਾਣਈ; ਸਾਚੇ ਗੁਰ ਕੈ ਹੇਤਿ ਪਿਆਰਿ ॥੬॥**

ਬਿਨਾਂ ਆਪਣੇ ਪਿਆਰੇ ਪਤੀ ਤੋਂ ਕਿਸੇ ਪੁਰਸ਼ ਨੂੰ, ਪੁਰਸ਼ ਦੀ ਨਜ਼ਰ ਨਾਲ ਨਾ ਤੱਕਣਾ ਕਰੇ।

**ਪ੍ਰਮਾਣ :** **[ਪਾਂਇ ਗਹੇ ਜਬ ਤੇ ਤੁਮਰੇ ਤਬ ਤੇ ਕੋਊ ਆਂਖ ਤਰੇ ਨਹੀ ਆਨਯੋ ॥]** (ਸ੍ਰੀ ਚੌਪਈ ਸਾਹਿਬ)

ਇਸੇ ਤਰ੍ਹਾਂ ਪਤੀ ਪਰਮੇਸ਼ਰ ਤੋਂ ਬਿਨਾਂ ਕਿਸੇ ਹੋਰ ਨੂੰ ਅੱਖ ਥੱਲੇ ਨਾ ਲਿਆਵੇ। ਪਰਮੇਸ਼ਰ ਤੋਂ ਬਿਨਾਂ ਕਿਸੇ ਨੂੰ ਨਾ ਜਾਣੇ।

ਰਾਜੇ ਭਰਥਰੀ ਦੀ ਰਾਣੀ ਪਿੰਗਲਾ ਵਰਗੀ ਨਾ ਹੋਵੇ।

**ਪ੍ਰਸ਼ਨ :** ਇਹ ਦਾਤ ਕਿਥੋਂ ਪ੍ਰਾਪਤ ਹੁੰਦੀ ਹੈ ?

**ਉੱਤਰ :** (ਗੁਰ ਕੈ ਹੇਤਿ) ਗੁਰੂ ਸਾਹਿਬ ਜੀ ਹੀ (ਹੇਤਿ) ਕਾਰਨ ਹਨ, ਸੱਚੇ ਪਰਮੇਸ਼ਰ ਪਤੀ ਨਾਲ ਪਿਆਰ ਪਾਉਣ ਦੇ। **ਵਾ :** ਜਿਨ੍ਹਾਂ ਦਾ ਸੱਚੇ ਗੁਰਾਂ ਨਾਲ ਪਿਆਰ ਹੈ। ਉਹਨਾਂ ਨੂੰ ਪਤੀ ਪਰਮੇਸ਼ਰ ਦੇ ਪਿਆਰ ਦੀ ਦਾਤ ਪ੍ਰਾਪਤ ਹੁੰਦੀ ਹੈ। ਗੁਰੂ ਜੀ ਕਟਾਖ ਦਿਖਾਉਂਦੇ ਹਨ। ਜਿਵੇਂ ਬਿਰਧ ਮਾਤਾ ਸਿੱਖਿਆ ਦਿੰਦੀ ਹੈ ਇਸਤਰੀ ਨੂੰ।

**ਨਿਸਿ ਅੰਧਿਆਰੀ ਸੁਤੀਏ; ਕਿਉ ਪਿਰ ਬਿਨੁ ਰੈਣਿ ਵਿਹਾਇ ॥**

ਹੇ ਅੰਧੇਰੀ ਰਾਤ ਵਿਚ ਸੁੱਤੀਏ ਹੋਈਏ! ਤੇਰੀ ਪਤੀ ਬਿਨਾਂ ਕਿਵੇਂ ਰਾਤ ਬਤੀਤ ਹੁੰਦੀ ਹੈ ?

**ਅੰਕੁ ਜਲਉ ਤਨੁ ਜਾਲੀਅਉ; ਮਨੁ ਧਨੁ ਜਲਿ ਬਲਿ ਜਾਇ ॥**

ਹਿਰਦਾ ਵੀ ਤੇਰਾ ਜਲ ਜਾਵੇ ਅਤੇ ਸਰੀਰ ਵੀ ਸੜਦਾ ਜਾਵੇ। ਮਨ ਵੀ ਸੜ ਜਾਵੇ। ਧਨ ਵੀ ਤੇਰਾ ਸੜ ਜਾਵੇ।

**ਜਾ ਧਨ ਕੰਤਿ ਨ ਰਾਵੀਆ; ਤਾ ਬਿਰਥਾ ਜੋਬਨੁ ਜਾਇ ॥੭॥**

ਜਦੋਂ ਇਸਤਰੀ, ਪਤੀ ਨੇ (ਰਾਵੀਆ) ਭੋਗੀ ਹੀ ਨਹੀਂ, ਮਿਲਾਪ ਹੀ ਨਹੀਂ ਕੀਤਾ ਤਾਂ ਉਸਦਾ ਸਾਰਾ ਜੋਬਨ ਨਿਸ਼ਫਲ ਜਾਂਦਾ ਹੈ।

**ਦੂਸਰਾ ਅੰਤਰੀਵ ਅਰਥ :** ਗਿਆਨਵਾਨ ਮਾਤਾ ਰੂਪ ਜਗਿਆਸੂ ਨੂੰ ਕਹਿੰਦਾ ਹੈ।

**ਨਿਸਿ ਅੰਧਿਆਰੀ ਸੁਤੀਏ; ਕਿਉ ਪਿਰ ਬਿਨੁ ਰੈਣਿ ਵਿਹਾਇ ॥**

ਹੇ ਜਗਿਆਸੂ ਰੂਪ ਇਸਤਰੀਏ ! ਅਵਸਥਾ ਰੂਪ ਰਾਤ ਕਰਕੇ, ਅਵਿੱਦਿਆ ਦੇ ਹਨ੍ਹੇਰੇ ਵਿਚ। ਸਾਧਨਾਂ ਦੇ ਹੰਕਾਰ ਕਰਕੇ ਪ੍ਰਮਾਦ ਪੁਣੇ = ਆਲਸ ਕਰਕੇ ਸੁਤੀਏ ਪਈਏ। ਪਿਆਰੇ ਪਰਮੇਸ਼ਰ ਦੇ ਦਰਸ਼ਨਾਂ ਤੋਂ ਬਿਨਾਂ। ਤੇਰੀ ਕਿਵੇਂ ਅਵਸਥਾ ਰੂਪੀ ਰੈਣਿ ਬਤੀਤ ਹੋਵੇ।

ਪ੍ਰਮਾਣ : **[ਫਰੀਦਾ ਰਾਤੀ ਵਡੀਆਂ ਧੁਖਿ ਧੁਖਿ ਉਠਨਿ ਪਾਸ ॥**
**ਧਿਗੁ ਤਿਨ੍ਹਾ ਦਾ ਜੀਵਿਆ ਜਿਨਾ ਵਿਡਾਣੀ ਆਸ ॥੨੧॥]** (ਅੰਗ ੧੩੭੮)

**ਅੰਕੁ ਜਲਉ ਤਨੁ ਜਾਲੀਅਉ; ਮਨੁ ਧਨੁ ਜਲਿ ਬਲਿ ਜਾਇ ॥**

ਤੇਰਾ (ਅੰਕੁ) ਹਿਰਦਾ ਵੀ ਜਲ ਜਾਵੇ। ਜਿਸ ਵਿਚ ਪਰਮੇਸ਼ਰ ਦਾ ਪਰੇਮ ਨਹੀਂ ਅਤੇ (ਤਨੁ) ਸਰੀਰ ਵੀ ਸੇਵਾ ਤੋਂ ਹੀਣਾ ਸੜ ਜਾਵੇ। (ਮਨੁ) ਮਨ ਵੀ ਬੇਮੁਖ ਹੋਣ ਕਰਕੇ ਜਲਦਾ ਹੈ ਅਤੇ ਧਨ ਵੀ ਝਗੜਿਆਂ ਮੁਕੱਦਮਿਆਂ ਵਿਚ ਲਗ ਕਰਕੇ ਸੜਦਾ ਜਾਂਦਾ ਹੈ।

**ਜਾ ਧਨ ਕੰਤਿ ਨ ਰਾਵੀਆ; ਤਾ ਬਿਰਥਾ ਜੋਬਨੁ ਜਾਇ ॥੭॥**

ਜਿਸ *ਅਭਾਸ ਬਿਰਤੀ ਇਸਤਰੀ ਨੂੰ ਸਾਖੀ ਚੇਤਨ ਪਤੀ ਨੇ ਨਹੀ ਮਾਨਿਆ, ਅਭੇਦ ਨਹੀਂ ਕੀਤਾ ਹੈ। **ਜਾ** : ਜਿਸ ਅਭਾਸ ਬਿਰਤੀ ਇਸਤਰੀ ਨੇ ਸਾਖੀ ਚੇਤਨ ਪਤੀ ਦੇ ਅਨੰਦ ਨੂੰ ਨਹੀ ਮਾਨਿਆ। ਤਾਂ ਉਸਦਾ ਸ਼ੌਕ ਅਵਸਥਾ ਰੂਪੀ ਜੋਬਨ, ਵੈਰਾਗ ਰੂਪੀ ਜੋਬਨ, ਨਿਸਫਲ ਹੀ ਜਾਂਦਾ ਹੈ।

ਪ੍ਰਮਾਣ : **[ਕਬੀਰ ਸਿਖ ਸਾਖਾ ਬਹੁਤੇ ਕੀਏ ਕੇਸੋ ਕੀਓ ਨ ਮੀਤੁ ॥]** (ਅੰਗ ੧੩੬੯)

**ਸੇਜੈ ਕੰਤ ਮਹੇਲੜੀ; ਸੂਤੀ ਬੂਝ ਨ ਪਾਇ ॥**

ਹੇ ਜਗਿਆਸੂ ਰੂਪੀ (ਮਹੇਲੜੀ) ਇਸਤਰੀ ! ਤੇਰੀ ਅੰਤਸ਼ਕਰਣ ਰੂਪੀ ਸੇਜਾ ਤੇ ਪਤੀ ਪਰਮੇਸ਼ਰ ਚੇਤਨ ਬਿਰਾਜ ਰਿਹਾ ਹੈ। ਤੂੰ ਅਵਿੱਦਿਆ ਨੀਂਦ ਵਿਚ ਸੁੱਤੀ ਹੋਈ (ਬੂਝ) ਤੱਤ ਤ੍ਵੰ ਪਦ ਦੇ ਲਖ ਅਰਥ ਦੀ ਸਮਝ ਨਹੀਂ ਕਰਦੀ ਹੈਂ।

**ਹਉ ਸੁਤੀ ਪਿਰੁ ਜਾਗਣਾ; ਕਿਸ ਕਉ ਪੂਛਉ ਜਾਇ ॥**

ਹੰਗਤਾ ਕਰਕੇ, ਹਉਮੈਂ ਕਰਕੇ ਸੁੱਤੀ ਪਈ ਹੈ। ਸਾਖੀ ਚੇਤਨ ਪਿਆਰਾ ਜਾਗਦਾ ਹੈ।

ਪ੍ਰਮਾਣ : **[ਸਤਿਗੁਰੁ ਜਾਗਤਾ ਹੈ ਦੇਉ ॥੧॥]** (ਅੰਗ ੪੭੯)
ਕਿਸਨੂੰ ਜਾ ਕਰਕੇ ਪੁੱਛਣਾ ਕਰੀਏ।

**ਸਤਿਗੁਰਿ ਮੇਲੀ ਭੈ ਵਸੀ; ਨਾਨਕ ਪ੍ਰੇਮੁ ਸਖਾਇ ॥੮॥੨॥**

ਜਿਹੜੀ ਪਰਮੇਸ਼ਰ ਦੇ ਭੈ ਵਿਚ ਵਸਦੀ ਹੈ। ਉਹ ਸਤਿਗੁਰਾਂ ਨੇ ਸਾਖੀ ਚੇਤਨ ਨਾਲ ਮੇਲੀ ਹੈ। ਭੈ ਵਿਚ ਵਸਣ ਵਾਲੀਆਂ ਕੈਸੀਆਂ ਹਨ ?

ਪ੍ਰਮਾਣ : **[ਕਬੀਰ ਸੂਤਾ ਕਿਆ ਕਰਹਿ ਜਾਗੁ ਰੋਇ ਭੈ ਦੁਖ ॥**
**ਜਾ ਕਾ ਬਾਸਾ ਗੋਰ ਮਹਿ ਸੋ ਕਿਉ ਸੋਵੈ ਸੁਖ ॥੧੨੭॥]** (ਅੰਗ ੧੩੭੧)
ਸਤਿਗੁਰੂ ਜੀ ਕਹਿੰਦੇ ਹਨ ਕਿ ਪਰੇਮ ਹੀ (ਸਖਾ) ਮਿੱਤਰ ਹੈ ਪਰਮੇਸ਼ਰ ਦੀ ਪ੍ਰਾਪਤੀ ਕਰਾਉਣ ਦਾ।

ਨੋਟ : ਇਹ ਅਸਟਪਦੀ ਵੱਡੀ ਸਖੀ ਅਤੇ ਛੋਟੀ ਸਖੀ ਦੇ ਸੰਬਾਦ ਦੁਆਰਾ ਉਚਾਰਨ ਕੀਤੀ ਹੈ।

---

** ਅੰਤਸ਼ਕਰਣ ਦੀ ਜੋ ਬਿਰਤੀ ਨੇਤਰਾਂ ਦੁਆਰਾ ਨਿਕਸ ਕੇ ਪਦਾਰਥਾਂ ਨੂੰ ਵਿਸ਼ੇ ਕਰਦੀ ਹੈ, ਦੇਖਦੀ ਹੈ। ਉਸਨੂੰ ਅਭਾਸ ਬਿਰਤੀ ਕਹਿੰਦੇ ਹਨ।*

## ਸਿਰੀਰਾਗੁ ਮਹਲਾ ੧ ॥

ਆਪੇ ਗੁਣ ਆਪੇ ਕਥੈ ਆਪੇ ਸੁਣਿ ਵੀਚਾਰੁ ॥ ਆਪੇ ਰਤਨੁ ਪਰਖਿ ਤੂੰ ਆਪੇ ਮੋਲੁ ਅਪਾਰੁ ॥ ਸਾਚਉ ਮਾਨੁ ਮਹਤੁ ਤੂੰ ਆਪੇ ਦੇਵਣਹਾਰੁ ॥੧॥ ਹਰਿ ਜੀਉ ਤੂੰ ਕਰਤਾ ਕਰਤਾਰੁ ॥ ਜਿਉ ਭਾਵੈ ਤਿਉ ਰਾਖੁ ਤੂੰ ਹਰਿ ਨਾਮੁ ਮਿਲੈ ਆਚਾਰੁ ॥੧॥ ਰਹਾਉ ॥ ਆਪੇ ਹੀਰਾ ਨਿਰਮਲਾ ਆਪੇ ਰੰਗੁ ਮਜੀਠ ॥ ਆਪੇ ਮੋਤੀ ਊਜਲੋ ਆਪੇ ਭਗਤ ਬਸੀਠੁ ॥ ਗੁਰ ਕੈ ਸਬਦਿ ਸਲਾਹਣਾ ਘਟਿ ਘਟਿ ਡੀਠੁ ਅਡੀਠੁ ॥੨॥ ਆਪੇ ਸਾਗਰੁ ਬੋਹਿਥਾ ਆਪੇ ਪਾਰੁ ਅਪਾਰੁ ॥ ਸਾਚੀ ਵਾਟ ਸੁਜਾਣੁ ਤੂੰ ਸਬਦਿ ਲਘਾਵਣਹਾਰੁ ॥ ਨਿਡਰਿਆ ਡਰੁ ਜਾਣੀਐ ਬਾਝੁ ਗੁਰੂ ਗੁਬਾਰੁ ॥੩॥ ਅਸਥਿਰੁ ਕਰਤਾ ਦੇਖੀਐ ਹੋਰੁ ਕੇਤੀ ਆਵੈ ਜਾਇ ॥ ਆਪੇ ਨਿਰਮਲੁ ਏਕੁ ਤੂੰ ਹੋਰ ਬੰਧੀ ਧੰਧੈ ਪਾਇ ॥ ਗੁਰਿ ਰਾਖੇ ਸੇ ਉਬਰੇ ਸਾਚੇ ਸਿਉ ਲਿਵ ਲਾਇ ॥੪॥ ਹਰਿ ਜੀਉ ਸਬਦਿ ਪਛਾਣੀਐ ਸਾਚਿ ਰਤੇ ਗੁਰ ਵਾਕਿ ॥ ਤਿਤੁ ਤਨਿ ਮੈਲੁ ਨ ਲਗਈ ਸਚ ਘਰਿ ਜਿਸੁ ਓਤਾਕੁ ॥ ਨਦਰਿ ਕਰੇ ਸਚੁ ਪਾਈਐ ਬਿਨੁ ਨਾਵੈ ਕਿਆ ਸਾਕੁ ॥੫॥ ਜਿਨੀ ਸਚੁ ਪਛਾਣਿਆ ਸੇ ਸੁਖੀਏ ਜੁਗ ਚਾਰਿ ॥ ਹਉਮੈ ਤ੍ਰਿਸਨਾ ਮਾਰਿ ਕੈ ਸਚੁ ਰਖਿਆ ਉਰ ਧਾਰਿ ॥ ਜਗ ਮਹਿ ਲਾਹਾ ਏਕੁ ਨਾਮੁ ਪਾਈਐ ਗੁਰ ਵੀਚਾਰਿ ॥੬॥ ਸਾਚਉ ਵਖਰੁ ਲਾਦੀਐ ਲਾਭੁ ਸਦਾ ਸਚੁ ਰਾਸਿ ॥ ਸਾਚੀ ਦਰਗਹ ਬੈਸਈ ਭਗਤਿ ਸਚੀ ਅਰਦਾਸਿ ॥ ਪਤਿ ਸਿਉ ਲੇਖਾ ਨਿਬੜੈ ਰਾਮ ਨਾਮੁ ਪਰਗਾਸਿ ॥੭॥ ਊਚਾ ਊਚਉ ਆਖੀਐ ਕਹਉ ਨ ਦੇਖਿਆ ਜਾਇ ॥ ਜਹ ਦੇਖਾ ਤਹ ਏਕੁ ਤੂੰ ਸਤਿਗੁਰਿ ਦੀਆ ਦਿਖਾਇ ॥ ਜੋਤਿ ਨਿਰੰਤਰਿ ਜਾਣੀਐ ਨਾਨਕ ਸਹਜਿ ਸੁਭਾਇ ॥੮॥੩॥

(ਅੰਗ ੫੫)

ਗੁਰੂ ਸਾਹਿਬ ਪਰਮੇਸ਼ਰ ਸਰਬ ਰੂਪ ਕਰਕੇ ਕਥਨ ਕਰਦੇ ਹਨ :

**ਆਪੇ ਗੁਣ ਆਪੇ ਕਥੈ; ਆਪੇ ਸੁਣਿ ਵੀਚਾਰੁ ॥**

ਪਰਮੇਸ਼ਰ ਆਪੇ ਹੀ ਸਤ ਸੰਤੋਖ ਗੁਣਾਂ ਰੂਪ ਹੈ।

**ਪ੍ਰਮਾਣ :** **[ਸਤ ਸੰਤੋਖੀ ਸਤਿਗੁਰੁ ਪੂਰਾ ॥]** (ਅੰਗ ੬੬੫)

ਆਪੇ ਹੀ ਗਿਆਨ ਗੁਣ ਰੂਪ ਹੈ, ਆਪੇ ਹੀ ਗੁਰੂ ਸਰੂਪ ਹੋ ਕਰਕੇ ਉਪਦੇਸ਼ ਨੂੰ ਕਥਨ ਕਰਦਾ ਹੈ, ਆਪੇ ਹੀ ਉਪਦੇਸ਼ ਨੂੰ ਸੁਣ ਕਰਕੇ ਵੀਚਾਰ ਧਾਰਨ ਕਰਨ ਵਾਲਾ ਜਗਿਆਸੂ ਰੂਪ ਹੋ ਕਰਕੇ ਹੈ। **ਭਾਵ :** ਆਪ ਹੀ ਉਪਦੇਸ਼ ਨੂੰ ਸੁਣ ਕਰਕੇ ਵੀਚਾਰ ਧਾਰਨ ਕਰਨ ਵਾਲਾ ਜਗਿਆਸੂ ਰੂਪ ਵਿਚ ਧਾਰਨ ਕਰਨ ਵਾਲਾ ਹੋ ਰਿਹਾ ਹੈ।

**ਆਪੇ ਰਤਨੁ ਪਰਖਿ ਤੂੰ; ਆਪੇ ਮੋਲੁ ਅਪਾਰੁ ॥**

ਆਪੇ ਹੀ (ਰਤਨੁ) ਸ਼ਬਦ ਨੂੰ ਪਰਖਣ ਵਾਲਾ ਹੈ, ਆਪੇ ਹੀ (ਰਤਨੁ) ਸ਼ਬਦ ਬ੍ਰਹਮ ਰੂਪ ਹੋ ਕਰਕੇ ਪਰਖਣ ਵਾਲਾ ਹੈ, ਆਪ ਹੀ ਰਤਨਾਂ ਦੀ ਪਰਖ ਕਰਨ ਵਾਲਾ ਹੈ, ਆਪੇ ਹੀ ਸ਼ਬਦ ਦੁਆਰਾ ਸਿੱਖ ਨੂੰ ਪਰਖਣ ਵਾਲਾ ਹੈ, (ਆਪੇ ਮੋਲੁ) ਸ਼ਰਧਾ ਰੂਪੀ ਮੁੱਲ ਭੀ ਆਪ ਹੈ, ਤਨ, ਮਨ ਅਰਪਣ ਰੂਪ ਮੁੱਲ ਵੀ ਆਪ ਹੈ। ਪਰਿਕਿਰਤੀ ਦੇ ਪਾਰਾਵਾਰ ਤੋਂ ਰਹਿਤ ਵੀ ਆਪ ਹੀ ਹੈ।

**ਸਾਚਉ ਮਾਨੁ ਮਹਤੁ ਤੂੰ; ਆਪੇ ਦੇਵਣਹਾਰੁ ॥੧॥**

(ਮਹੱਤ ਬੋਲੋ)

ਆਪੇ ਹੀ ਸੱਚਾ ਮਾਨ ਸਤਿਕਾਰ ਦੇਣ ਵਾਲਾ ਹੈ, ਆਪੇ ਹੀ ਸੱਚੇ ਦਾ ਮੰਨਣ ਕਰਨ ਵਾਲਾ ਹੈ, ਆਪੇ ਹੀ ਸਭ ਤੋਂ (ਮਹਤੁ) ਵੱਡਾ ਹੈ, ਆਪੇ ਹੀ ਗੁਰੂ ਰੂਪ ਹੋ ਕਰਕੇ ਦਾਤਾਂ ਨੂੰ ਦੇਣ ਵਾਲਾ ਹੈ, ਆਪੇ ਹੀ ਮਨ ਤਨ (ਦੇਵਣਹਾਰੁ) ਅਰਪਣ ਕਰਨ ਰੂਪ ਉੱਤਮ ਅਧਿਕਾਰੀ ਹੈ।

**ਹਰਿ ਜੀਉ ਤੂੰ; ਕਰਤਾ ਕਰਤਾਰੁ ॥**

ਹੇ ਹਰੀ ਜੀਉ ਤੂੰ ਹੀ ਸਾਰੀ ਸ੍ਰਿਸ਼ਟੀ ਦਾ ਕਰਤਾ ਹੈ ਅਤੇ ਤੇਰੇ (ਕਰ) ਹੱਥ ਵਿਚ ਹੀ ਰੋਜ਼ੀ ਰੂਪ, ਪਰਾਰਬਧ ਰੂਪੀ, ਚੇਤਨ ਸੱਤਾ ਰੂਪੀ (ਤਾਰੁ) ਤਾਰ ਹੈ। ਅਥਵਾ : ਹੇ ਹਰੀ ! ਤੂੰ ਪਿੱਛੇ ਵੀ ਕਰਤਾ ਸੀ, ਹੁਣ ਵੀ ਅਤੇ ਅੱਗੇ ਨੂੰ ਵੀ ਤੂੰ ਕਰਨ ਵਾਲਾ ਹੋਵੇਂਗਾ।

**ਜਿਉ ਭਾਵੈ ਤਿਉ ਰਾਖੁ ਤੂੰ; ਹਰਿ ਨਾਮੁ ਮਿਲੈ ਆਚਾਰੁ ॥੧॥ ਰਹਾਉ ॥**

ਹੇ ਪ੍ਰਭੂ ! ਜਿਵੇਂ ਤੈਨੂੰ ਪਿਛੇ ਭਾਉਂਦਾ ਸੀ ਉਵੇਂ ਰੱਖਦਾ ਸੀ, ਜਿਵੇਂ ਤੈਨੂੰ ਹੁਣ ਭਾਉਂਦਾ ਹੈ ਰੱਖਦਾ ਹੈ, ਅੱਗੇ ਨੂੰ ਜਿਵੇਂ ਭਾਉਂਦਾ ਹੈ ਰੱਖਣਾ ਕਰ, ਰੱਖ ਜਿਵੇਂ ਮਰਜ਼ੀ ਪਰ ਸਾਨੂੰ ਹਰੀ ਦੇ ਨਾਮ ਦੇ (ਆਚਾਰੁ) ਸ੍ਰੇਸ਼ਟਾਚਾਰ ਦੀ ਕਮਾਈ ਦੀ ਬਖ਼ਸ਼ਿਸ਼ ਕਰ। **ਵਾ** : (ਆਚਾਰੁ) ਕਰਤੱਬ, ਪਰਉਪਕਾਰ, ਨਾਮ ਜਪਣ ਜਪਾਉਣ ਦਾ ਬਖ਼ਸ਼ੋ ਜੀ।

ਪ੍ਰਮਾਣ : **[ਵਿਸਰੁ ਨਾਹੀ ਦਾਤਾਰ ਆਪਣਾ ਨਾਮੁ ਦੇਹੁ ॥**
**ਗੁਣ ਗਾਵਾ ਦਿਨੁ ਰਾਤਿ ਨਾਨਕ ਚਾਉ ਏਹੁ ॥੮॥੨॥੫॥੧੬॥]** (ਅੰਗ ੭੬੨)
**ਵਾ** : ਹੇ ਪ੍ਰਭੂ ਸਾਨੂੰ ਨਾਮ ਦਾ ਜਪਣਾ ਤੇ ਭਗਤੀ ਦਾ ਆਚਾਰ ਮਿਲਣਾ ਕਰੇ।

**ਆਪੇ ਹੀਰਾ ਨਿਰਮਲਾ; ਆਪੇ ਰੰਗੁ ਮਜੀਠ ॥**

ਆਪੇ ਹੀ ਨਾਮ ਰੂਪੀ ਹੀਰਾ ਹੈ, ਆਪ ਹੀ ਨਾਮ ਦੁਆਰਾ ਚਿੱਤ ਨੂੰ ਉੱਜਲ ਕਰਨ ਵਾਲਾ ਹੈ, ਆਪੇ ਹੀ ਪਰੇਮ ਰੰਗ ਹੈ। ਆਪੇ ਹੀ ਭਗਤੀ ਦਾ ਮਜੀਠੀ ਪੱਕਾ ਰੰਗ ਚਾੜ੍ਹਣ ਵਾਲਾ ਹੈ।

**ਆਪੇ ਮੋਤੀ ਊਜਲੋ; ਆਪੇ ਭਗਤ ਬਸੀਠੁ ॥**

ਆਪੇ ਹੀ ਉੱਜਲ ਵੈਰਾਗ ਰੂਪ ਮੋਤੀ ਹੈ, ਆਪ ਹੀ ਭਗਤ ਰੂਪ ਹੈ ਆਪੇ ਹੀ ਗੁਰਾਂ ਦੁਆਰਾ ਭਗਤਾਂ ਦਾ (ਬਸੀਠੁ) ਵਿਚੋਲਾ ਹੋ ਕੇ, ਵਿਚੋਲਗੀ ਕਰਾਉਂਦਾ ਹੈ।

**ਗੁਰ ਕੈ ਸਬਦਿ ਸਲਾਹਣਾ; ਘਟਿ ਘਟਿ ਡੀਠੁ ਅਡੀਠੁ ॥੨॥**

ਹੇ ਪਰਮੇਸ਼ਰ ਜੀ ਆਪ ਨੂੰ ਗੁਰਾਂ ਦੇ ਸ਼ਬਦ ਕਰਕੇ ਸਲਾਹੁਣਾ ਕਰੀਏ। ਹੈ ਤਾਂ ਤੂੰ (ਅਡੀਠੁ) ਅਡਿੱਠ, ਦਿੱਸਣ ਤੋਂ ਰਹਿਤ, ਪਰ ਗੁਰਮੁਖਾਂ ਨੂੰ ਸਰੀਰਾਂ ਸਰੀਰਾਂ ਵਿਚ, ਹਿਰਦਿਆਂ ਵਿਚ, ਖਾਣੀਆਂ ਵਿਚ ਦਿਸ ਰਿਹਾ ਹੈ।
**ਵਾ** : ਹੇ ਅਡਿੱਠ ਪਰਮੇਸ਼ਰ ! ਤੂੰ (ਘਟਿ) ਸਰੀਰਾਂ ਸਰੀਰਾਂ ਵਿਚ ਬੈਠ ਕਰਕੇ, (ਡੀਠੁ) ਦੇਖਣ ਵਾਲਾ ਹੈ। ਸਭ ਦੇ ਨੇਤਰਾਂ ਵਿਚ ਬੈਠ ਕਰਕੇ ਦੇਖਦਾ ਹੈ।

**ਆਪੇ ਸਾਗਰੁ ਬੋਹਿਥਾ; ਆਪੇ ਪਾਰੁ ਅਪਾਰੁ ॥**

ਆਪੇ ਹੀ ਸੰਸਾਰ ਸਮੁੰਦਰ ਰੂਪ ਹੋ ਰਹੇ ਹੋ ਅਤੇ ਆਪ ਹੀ ਪਾਰ ਲੰਘਾਉਣ ਵਾਸਤੇ ਨਾਮ ਰੂਪ ਜਹਾਜ਼ ਹੋ,

ਆਪੇ ਹੀ ਵੈਰਾਗ ਰੂਪ ਕਿਨਾਰਾ ਹੋ ਅਤੇ ਆਪ ਹੀ ਪਾਰਲਾ ਮੁਕਤੀ ਰੂਪੀ ਕਿਨਾਰਾ ਹੋ। ਆਪ ਹੀ ਸਰਗੁਣ ਸਰੂਪ ਵਿਚ ਪਾਰਾਵਾਰ ਸਹਿਤ ਹੈਂ ਅਤੇ ਆਪ ਹੀ ਨਿਰਗੁਣ ਸਰੂਪ ਵਿਚ ਅਪਾਰ ਹੈ। **ਵਾ :** ਗੁਰੂ ਰੂਪ ਵਿਚ ਪਰਕਿਰਤੀ ਵਿਚ ਹੈਂ ਅਤੇ ਆਤਮਾ ਰੂਪ ਹੋ ਕਰਕੇ ਅਪਾਰ ਹੈ।

**ਸਾਚੀ ਵਾਟ ਸੁਜਾਣੁ ਤੂੰ; ਸਬਦਿ ਲਘਾਵਣਹਾਰੁ ॥**

ਆਪ ਹੀ ਭਗਤਾਂ ਨੂੰ ਸੱਚੇ ਭਗਤੀ ਰੂਪ (ਵਾਟ) ਰਸਤੇ ਤੇ ਤੋਰਦਾ ਹੈ ਅਤੇ (ਸੁਜਾਣ) ਅੰਤਰਜਾਮੀ ਹੈ। ਆਪ ਹੀ ਗੁਰੂ ਰੂਪ ਹੋ ਕਰਕੇ ਸ਼ਬਦ ਰੂਪੀ ਟਿਕਟ ਦੁਆਰਾ ਪਾਰ ਲੰਘਾਉਣ ਵਾਲਾ ਹੈ। **ਵਾ :** ਆਪ ਹੀ ਸਰੀਰ ਰੂਪ ਬੇੜੇ ਨੂੰ, ਸ਼ਬਦ ਰੂਪੀ ਅਨਕੂਲ ਪੌਣ ਦੇ ਕਰਕੇ ਪਾਰ ਲੰਘਾਉਣ ਵਾਲਾ ਹੈ। ਸ਼ਬਦ ਰੂਪ ਇੰਜਣ ਲਾ ਕਰਕੇ। ਪੁਰਾਣੇ ਸਮਿਆਂ ਵਿਚ ਸਮੁੰਦਰ ਵਿਚ ਵੱਡੇ ਜਹਾਜ਼ਾਂ ਨੂੰ ਹਵਾ ਸਹੀ ਦਿਸ਼ਾ ਵਿਚ ਚੱਲਣ ਤੋਂ ਜਹਾਜ਼ ਚੱਲਿਆ ਕਰਦੇ ਸਨ। ਅੱਜ ਕਲ੍ਹ ਇੰਜਣਾਂ ਨਾਲ ਚਲਦੇ ਹਨ।

**ਨਿਡਰਿਆ ਡਰੁ ਜਾਣੀਐ; ਬਾਝੁ ਗੁਰੂ ਗੁਬਾਰੁ ॥੩॥**

*('ਨਿੱਡਰਿਆ' ਅੱਧਕ ਦੇ ਸਹਿਤ ਬੋਲੋ)*

ਜੋ ਨਿੱਡਰ ਪਾਂਬਰ ਪੁਰਸ਼ ਹਨ।

ਪ੍ਰਮਾਣ : **[ਆਹ ਜਗ ਮਿੱਠਾ ਅਗਲਾ ਕਿਨ ਡਿੱਠਾ]** (ਲੌਕਿਕ ਪ੍ਰਮਾਣ)

ਐਸੇ ਜੋ ਪਰਮੇਸ਼ਰ ਤੋਂ ਨਿਡਰ ਪੁਰਸ਼ ਹਨ। ਉਹਨਾਂ ਨੂੰ ਸੱਤ ਪ੍ਰਕਾਰ ਦਾ ਡਰ ਪ੍ਰਾਪਤ ਹੋਇਆ ਜਾਣੀਦਾ ਹੈ।

ਪ੍ਰਮਾਣ : **[ਜਿਨਾ ਭਉ ਤਿਨ੍ ਨਾਹਿ ਭਉ ਮੁਚੁ ਭਉ ਨਿਭਵਿਆਹ ॥]** (ਅੰਗ ੭੮੮)

ਉਹਨਾਂ ਨੂੰ ਗੁਰਾਂ ਤੋਂ ਬਿਨਾਂ ਅਗਿਆਨ ਦਾ (ਗੁਬਾਰ) ਗਾੜ੍ਹਾ ਅੰਧੇਰਾ ਹੀ ਰਹਿੰਦਾ ਹੈ।

**ਅਸਥਿਰੁ ਕਰਤਾ ਦੇਖੀਐ; ਹੋਰੁ ਕੇਤੀ ਆਵੈ ਜਾਇ ॥**

ਗੁਰਾਂ ਦੁਆਰਾ ਅਚੱਲ ਸਰੂਪ ਇਕ ਕਰਤਾ ਪੁਰਖ ਨੂੰ ਦੇਖੀਦਾ ਹੈ। ਹੋਰ ਜਿਤਨੀ ਸ੍ਰਿਸ਼ਟੀ ਹੈ ਉਹ ਸਾਰੀ ਆਉਣ ਜਾਣ ਵਾਲੀ ਹੈ।

ਪ੍ਰਮਾਣ : **[ਘਰ ਘਰ ਹੋਇ ਬੈਠਿ ਹੈ ਰਾਮਾ ॥]** (ਅੰਗ ੧੨, ੪ ਸ੍ਰੀ ਦਸਮ ਗ੍ਰੰਥ)

ਪ੍ਰਮਾਣ : **[ਰਾਵਣ ਸੇ ਮਹਿਰਾਵਣ ਸੇ ਘਟ ਕਾਨਹੁ ਸੇ ਪਲ ਬੀਚ ਪਛਾਰੇ ॥]**

(ਬਚਿਤ੍ਰ ਨਾਟਕ ਅ: ੧, ੯੫-੧, ਸ੍ਰੀ ਦਸਮ ਗ੍ਰੰਥ)

**ਆਪੇ ਨਿਰਮਲੁ ਏਕੁ ਤੂੰ; ਹੋਰ ਬੰਧੀ ਧੰਧੈ ਪਾਇ ॥**

ਹੇ ਪਰਮੇਸ਼ਰ! ਇੱਕੋ ਤੂੰ ਹੀ ਆਪ ਉੱਜਲ ਸਰੂਪ ਹੈ। ਹੋਰ ਸਾਰੀ ਸ੍ਰਿਸ਼ਟੀ ਧੰਧਿਆਂ ਰੂਪ ਸੰਗਲਾਂ ਤੇ ਬੇੜੀਆਂ ਪਾ ਕਰਕੇ ਬੰਨ੍ਹੀ ਪਈ ਹੈ। ਮਨ ਰੂਪ ਪੈਰਾਂ ਵਿਚ, ਸੰਕਲਪਾਂ ਰੂਪ ਸੰਗਲ ਪਾਏ ਹਨ।

**ਗੁਰਿ ਰਾਖੇ ਸੇ ਉਬਰੇ; ਸਾਚੇ ਸਿਉ ਲਿਵ ਲਾਇ ॥੪॥**

ਜਿਨ੍ਹਾਂ ਦੇ ਗੁਰੂ ਜੀ ਰਾਖੇ ਹੋਏ ਹਨ। ਉਹੀ ਸੱਚੇ ਪਰਮੇਸ਼ਰ ਨਾਲ ਬਿਰਤੀ ਜੋੜ ਕਰਕੇ ਜੂਨਾਂ ਤੋਂ, ਧੰਦਿਆਂ ਤੋਂ ਬਚੇ ਹਨ।

**ਹਰਿ ਜੀਉ ਸਬਦਿ ਪਛਾਣੀਐ; ਸਾਚਿ ਰਤੇ ਗੁਰ ਵਾਕਿ ॥**

ਹੇ ਹਰੀ ਜੀ! ਜਿਹੜੇ ਗੁਰਾਂ ਦੇ ਬਚਨਾਂ ਦੁਆਰਾ ਸੱਚੇ ਨਾਮ ਵਿਚ (ਰਤੇ) ਰੰਗੇ ਗਏ ਹਨ। ਉਹਨਾਂ ਨੇ ਹੇ

ਹਰੀ ਜੀ ਤੈਨੂੰ ਗੁਰ ਉਪਦੇਸ਼ ਦੁਆਰਾ ਪਛਾਣਿਆ ਹੈ।

**ਤਿਤੁ ਤਨਿ ਮੈਲੁ ਨ ਲਗਈ; ਸਚ ਘਰਿ ਜਿਸੁ ਓਤਾਕੁ ॥**

ਤਿਨ੍ਹਾਂ ਦੇ ਸਰੀਰ ਨੂੰ ਕਾਮ, ਕਰੋਧ ਦੀ ਅਭਿਮਾਨ ਦੀ, ਅਵਿੱਦਿਆ ਦੀ, ਮਲ, ਵਿਖੇਪ ਦੀ ਮੈਲ ਨਹੀਂ ਲੱਗਦੀ ਹੈ। ਜਿਨ੍ਹਾਂ ਨੂੰ ਸੱਚੇ ਦੇ ਸਰੂਪ ਰੂਪੀ ਘਰ ਵਿਚ (ਓਤਾਕੁ) ਬੈਠਣਾ ਮਿਲਿਆ ਹੈ। **ਵਾ** : ਜਿਨ੍ਹਾਂ ਨੂੰ ਸੱਚੇ ਦੇ ਘਰ ਵਿਚ (ਓਤਾਕੁ) ਬੈਠਕ ਮਿਲੀ ਹੈ।

ਦੂਸਰਾ ਅਰਥ : ਜਿਨ੍ਹਾਂ ਨੇ ਸੱਚੇ ਦੀ ਸੰਗਤ ਰੂਪ, ਸੱਚਖੰਡ ਰੂਪ ਘਰ ਨੂੰ (ਓ) ਵਿਸ਼ੇਸ਼ ਕਰਕੇ (ਤਾਕੁ) ਤੱਕਿਆ ਹੈ। ਉਹਨਾਂ ਨੂੰ ਕਿਸੇ ਵੀ ਤਰ੍ਹਾਂ ਦੀ ਮੈਲ ਨਹੀਂ ਲੱਗਦੀ।

**ਨਦਰਿ ਕਰੇ ਸਚੁ ਪਾਈਐ; ਬਿਨੁ ਨਾਵੈ ਕਿਆ ਸਾਕੁ ॥੫॥**

ਜੇਕਰ ਗੁਰੂ ਜੀ ਕਿਰਪਾ ਦ੍ਰਿਸ਼ਟੀ ਕਰ ਦੇਣ। ਤਾਂ ਸਚ ਸਰੂਪ ਪਰਮੇਸ਼ਰ ਨੂੰ ਪਾਈਦਾ ਹੈ। ਬਿਨਾਂ ਨਾਮ ਤੋਂ (ਕਿਆ) ਕੀ ਹਨ ਸਾਕ ਸਬੰਧੀ ਅੰਤ ਨੂੰ ਕੋਈ ਵੀ ਕੰਮ ਨਹੀਂ ਆਉਂਦਾ ਹੈ।

**ਜਿਨੀ ਸਚੁ ਪਛਾਣਿਆ; ਸੇ ਸੁਖੀਏ ਜੁਗ ਚਾਰਿ ॥**

ਜਿਨ੍ਹਾਂ ਨੇ ਗੁਰਾਂ ਦੁਆਰਾ ਸੱਚੇ ਪ੍ਰਭੂ ਨੂੰ ਪਛਾਣਿਆ ਹੈ। ਉਹ ਚੌਹਾਂ ਜੁਗਾਂ ਵਾਲੇ ਸੰਸਾਰ ਵਿਚ ਸੁਖੀ ਹਨ। **ਅਥਵਾ** : ਚੌਹਾਂ ਜੁਗਾਂ ਵਿਚ ਸੁਖੀ ਹਨ।

ਪ੍ਰਮਾਣ : **[ਰਾਮ ਜਪਉ ਜੀ ਐਸੇ ਐਸੇ ॥ ਧ੍ਰੂ ਪ੍ਰਹਿਲਾਦ ਜਪਿਓ ਹਰਿ ਜੈਸੇ ॥੧॥** (ਅੰਗ ੩੩੭)]

**ਅਥਵਾ** : (ਜੁਗ) = ਦੋ-(ਚਾਰਿ) ਚੌਂਕੇ = ਚਾਰ ਚੌਂਕੇ = ਅੱਠ। ਚਾਰੇ ਵੈਰਾਗ, ਵਿਵੇਕ ਸਹਿਤ ਸੁਖੀ ਹਨ। **ਵਾ** : ਚਾਰੇ ਸ੍ਰਵਣ, ਮੰਨਣ, ਆਦਿ ਸਹਿਤ ਸੁਖੀ ਹਨ। **ਵਾ** : ਚਾਰੇ : ਤੁਰੀਆ, ਤਨੂੰਮਾਨਸਾ, ਸੱਤ੍ਵਾਪਾਤ, ਅਸੰਸਕਤ, ਭੂਮਿਕਾ ਸਹਿਤ ਸੁਖੀ ਹਨ। **ਵਾ** : (ਜੁਗ ਚਾਰਿ) ਦੋ ਚੌਂਕੇ ਅੱਠ। *ਅੱਠਾਂ ਸਾਧਨਾ ਸਹਿਤ। ਅੱਠ ਜੋਗ ਦੇ ਅੰਗਾਂ ਸਹਿਤ ਸੁਖੀ ਹਨ।

**ਹਉਮੈ ਤ੍ਰਿਸਨਾ ਮਾਰਿ ਕੈ; ਸਚੁ ਰਖਿਆ ਉਰ ਧਾਰਿ ॥**

ਉਹਨਾਂ ਨੇ ਦੇਹ ਦੀ ਹਉਮੈਂ, ਰਸਾਂ ਕਸਾਂ ਦੀ ਤ੍ਰਿਸ਼ਨਾ ਮਾਰ ਕਰਕੇ। ਗੁਰਾਂ ਦੁਆਰਾ ਸੱਚੇ ਨਾਮ ਨੂੰ ਹਿਰਦੇ ਵਿਚ ਧਾਰਨ ਕਰਕੇ ਰੱਖਿਆ ਹੈ।

**ਜਗ ਮਹਿ ਲਾਹਾ ਏਕੁ ਨਾਮੁ; ਪਾਈਐ ਗੁਰ ਵੀਚਾਰਿ ॥੬॥**

ਜਗਤ ਵਿਚ ਲਾਭਦਾਇਕ ਲਾਹਾ ਖੱਟਣ ਵਾਲੀ ਵਸਤੂ ਇਕੋ ਨਾਮ ਹੀ ਹੈ। ਪਰ ਗੁਰਾਂ ਦੀ ਵਿਚਾਰ ਨੂੰ ਧਾਰਨ ਕਰਕੇ ਹੀ ਨਾਮ ਪਾਈਦਾ ਹੈ।

**ਸਾਚਉ ਵਖਰੁ ਲਾਦੀਐ; ਲਾਭੁ ਸਦਾ ਸਚੁ ਰਾਸਿ ॥**

ਗੁਰਾਂ ਦੇ ਸ਼ਬਦ ਦੁਆਰਾ ਅੰਤਸ਼ਕਰਣ ਰੂਪ ਗੱਡੇ ਤੇ, ਸੱਚਾ ਨਾਮ (ਵਖਰੁ) ਲਾਭਦਾਇਕ ਵਸਤੂ ਲੱਦਣਾ ਕਰੀਏ। ਏਥੇ ਸੰਸਾਰ ਵਿਚ ਵੀ ਨਾਮ ਦਾ ਲਾਭ ਹੈ ਅਤੇ ਪ੍ਰਲੋਕ ਵਿਚ ਵੀ ਜਾਣ ਵਾਸਤੇ ਨਾਮ ਰੂਪੀ ਸੱਚੀ ਪੂੰਜੀ ਨਾਲ ਚੱਲੇਗੀ। **ਭਾਵ** : ਪ੍ਰਲੋਕ ਵਿਚ ਵੀ ਨਾਮ ਨਾਲ ਚੱਲੇਗਾ।

**ਸਾਚੀ ਦਰਗਹ ਬੈਸਈ; ਭਗਤਿ ਸਚੀ ਅਰਦਾਸਿ ॥**

ਉਹ ਸੱਚੀ, ਪਰਮੇਸ਼ਰ ਦੀ ਸੱਚਖੰਡ ਰੂਪੀ ਦਰਗਾਹ ਵਿਚ ਬੈਠਦੇ ਹਨ। ਜਿਹੜੇ ਪਰਮੇਸ਼ਰ ਦੀ ਸੱਚੀ

---

* *ਅੱਠ ਸਾਧਨ = ਵੈਰਾਗ, ਵਿਵੇਕ, ਖਟ ਸੰਪਤੀ*

ਭਗਤੀ ਕਰਦੇ ਹਨ। ਅਤੇ (ਅਰਦਾਸਿ) ਬੇਨਤੀਆਂ ਕਰਦੇ ਹਨ।

**ਪਤਿ ਸਿਉ ਲੇਖਾ ਨਿਬੜੈ; ਰਾਮ ਨਾਮੁ ਪਰਗਾਸਿ ॥੭॥**

ਜਿਨ੍ਹਾਂ ਦੇ ਹਿਰਦੇ ਵਿਚ ਰਾਮ ਪਰਮੇਸ਼ਰ ਦੇ ਨਾਮ ਦਾ ਪਰਕਾਸ਼ ਹੈ। ਉਹਨਾਂ ਦਾ ਪਰਲੋਕ ਵਿਚ ਇੱਜ਼ਤ ਦੇ ਸਹਿਤ ਲੇਖਾ ਨਿਬੜਦਾ ਹੈ।

ਪ੍ਰਮਾਣ : **[ਰੇ ਰੇ ਦਰਗਹ ਕਹੈ ਨ ਕੋਊ ॥ ਆਉ ਬੈਠੁ ਆਦਰੁ ਸੁਭ ਦੇਊ ॥]** (ਅੰਗ ੨੫੨)

ਪ੍ਰਮਾਣ : **[ਧਰਮ ਰਾਇ ਦਰਿ ਕਾਗਦ ਫਾਰੇ ਜਨ ਨਾਨਕ ਲੇਖਾ ਸਮਝਾ ॥੪॥੫॥]** (ਅੰਗ ੬੯੮)

**ਊਚਾ ਊਚਉ ਆਖੀਐ; ਕਹਉ ਨ ਦੇਖਿਆ ਜਾਇ ॥**

ਜੋ ਉੱਚਾ ਪਰਮੇਸ਼ਰ ਹੈ, ਉਸਨੂੰ ਉੱਚਾ ਉੱਚਾ ਤਾਂ ਸਾਰੇ ਕਹਿੰਦੇ ਹਨ, ਪਰ (ਕਹਉ) ਕਹਿਣੇ ਮਾਤਰ ਤੋਂ ਉਹ ਪਰਮੇਸ਼ਰ ਦੇਖਿਆ ਨਹੀਂ ਜਾਂਦਾ ਹੈ। (ਇੰਦਰੇ ਭਯਾ ਯਰਥਾ, ਯਰਥਾ ਭਇਆ ਮਨੰ। ਮਨ ਸਸਤੂ ਬੁੱਧੀ, ਬੁਧੇਰ ਆਤਮਾ ਮਹਾਨ ਪਰਾ। (ਗੀਤਾ) ਇਸ ਕਰਕੇ ਇੰਦ੍ਰਿਆਂ ਦਾ ਵਿਸ਼ਾ ਨਹੀਂ।

ਪ੍ਰਸ਼ਨ : ਕਿਵੇਂ ਦੇਖੀਦਾ ਹੈ ?

ਉੱਤਰ : ਗੁਰਾਂ ਦਾ ਦਿਖਾਇਆ ਹੀ ਦਿਸੇਗਾ।

**ਜਹ ਦੇਖਾ ਤਹ ਏਕੁ ਤੂੰ; ਸਤਿਗੁਰਿ ਦੀਆ ਦਿਖਾਇ ॥**

ਜਿਨ੍ਹਾਂ ਨੂੰ ਸਤਿਗੁਰਾਂ ਨੇ ਕਿਰਪਾ ਕਰਕੇ ਸਾਖਿਆਤ ਦਿਖਾ ਦਿੱਤਾ ਹੈ। ਉਹ ਸਮਝਦੇ ਹਨ ਕਿ ਹੇ ਪਰਮੇਸ਼ਰ ! ਜਿਥੇ ਵੀ ਦੇਖਦੇ ਹਾਂ ਸਾਰੀਆਂ ਥਾਵਾਂ ਵਿਚ ਤੂੰ ਇਕੋ ਹੀ ਹੈਂ। **ਅਥਵਾ :** ਜਿਥੇ ਵੀ ਦੇਖਦੇ ਹਾਂ ਇਕੋ ਤੂੰ ਹੀ ਹੈਂ। ਸਤਿਗੁਰਾਂ ਨੇ ਕਿਰਪਾ ਕਰਕੇ ਆਪ ਹੀ ਦਿਖਾ ਦਿੱਤਾ ਹੈ।

**ਜੋਤਿ ਨਿਰੰਤਰਿ ਜਾਣੀਐ; ਨਾਨਕ ਸਹਜਿ ਸੁਭਾਇ ॥੮॥੩॥**

ਉਸਦੀ ਜੋਤ ਇਕ ਰਸ ਪ੍ਰਕਾਸ਼ ਰੂਪ ਜਾਣੀ ਜਾਂਦੀ ਹੈ।

ਪ੍ਰਮਾਣ : **[ਸਭ ਮਹਿ ਜੋਤਿ ਜੋਤਿ ਹੈ ਸੋਇ ॥ ਤਿਸ ਦੈ ਚਾਨਣਿ ਸਭ ਮਹਿ ਚਾਨਣੁ ਹੋਇ ॥]** (ਅੰਗ ੧੩)

(ਜੋਤਿ) ਸੁਤੇ ਪ੍ਰਕਾਸ਼ ਹੈ। ਸਤਿਗੁਰੂ ਜੀ ਕਹਿੰਦੇ ਹਨ ਕਿ ਉਸ ਵਿਚ (ਸੁ) ਭਲੀ ਪ੍ਰਕਾਰ (ਭਾਇ) ਪਰੇਮ ਕਰਕੇ (ਸਹਜਿ) ਸੁਤੇ ਸਿੱਧ ਹੀ ਮਿਲ ਜਾਈਦਾ ਹੈ। ਜਿਵੇਂ ਸੂਰਜ ਉਤੋਂ ਬੱਦਲ ਹਟਣ ਦੀ ਦੇਰ ਹੈ, ਆਪੇ ਹੀ ਪਰਕਾਸ਼ ਆਉਂਦਾ ਹੈ। ਇਸ ਤਰ੍ਹਾਂ ਦੇਹ ਅਭਿਮਾਨ ਬੱਦਲ ਨੂੰ ਦੂਰ ਕਰਨ ਦੀ ਲੋੜ ਹੈ। ਪਰਮੇਸ਼ਰ ਤਾਂ ਸੁਤੇ ਸਿੱਧ ਹੀ ਪ੍ਰਾਪਤ ਹੋ ਜਾਂਦਾ ਹੈ। ਦੇਹ ਅਭਿਮਾਨ ਦੂਰ ਕਰਨ ਲਈ ਜਤਨ ਸਾਧਨ ਕਰਨੇ ਪੈਂਦੇ ਹਨ।

## ਸਿਰੀਰਾਗੁ ਮਹਲਾ ੧ ॥

ਮਛੁਲੀ ਜਾਲੁ ਨ ਜਾਣਿਆ ਸਰੁ ਖਾਰਾ ਅਸਗਾਹੁ ॥ ਅਤਿ ਸਿਆਣੀ ਸੋਹਣੀ ਕਿਉ ਕੀਤੋ ਵੇਸਾਹੁ ॥ ਕੀਤੇ ਕਾਰਣਿ ਪਾਕੜੀ ਕਾਲੁ ਨ ਟਲੈ ਸਿਰਾਹੁ ॥੧॥ ਭਾਈ ਰੇ ਇਉ ਸਿਰਿ ਜਾਣਹੁ ਕਾਲੁ ॥ ਜਿਉ ਮਛੀ ਤਿਉ ਮਾਣਸਾ ਪਵੈ ਅਚਿੰਤਾ ਜਾਲੁ ॥੧॥ ਰਹਾਉ ॥ ਸਭੁ ਜਗੁ ਬਾਧੋ ਕਾਲ ਕੋ ਬਿਨੁ ਗੁਰ ਕਾਲੁ ਅਫਾਰੁ ॥ ਸਚਿ ਰਤੇ ਸੇ ਉਬਰੇ ਦੁਬਿਧਾ ਛੋਡਿ ਵਿਕਾਰ ॥ ਹਉ ਤਿਨ ਕੈ ਬਲਿਹਾਰਣੈ ਦਰਿ ਸਚੈ ਸਚਿਆਰ ॥੨॥ ਸੀਚਾਨੇ ਜਿਉ ਪੰਖੀਆ ਜਾਲੀ ਬਧਿਕ ਹਾਥਿ ॥ ਗੁਰਿ ਰਾਖੇ ਸੇ ਉਬਰੇ ਹੋਰਿ ਫਾਥੇ ਚੋਗੈ ਸਾਥਿ ॥ ਬਿਨੁ ਨਾਵੈ ਚੁਣਿ ਸੁਟੀਅਹਿ ਕੋਇ ਨ ਸੰਗੀ ਸਾਥਿ ॥੩॥ ਸਚੋ ਸਚਾ ਆਖੀਐ ਸਚੇ ਸਚਾ ਥਾਨੁ ॥ ਜਿਨੀ ਸਚਾ ਮੰਨਿਆ ਤਿਨ ਮਨਿ ਸਚੁ ਧਿਆਨੁ ॥ ਮਨਿ ਮੁਖਿ ਸੂਚੇ ਜਾਣੀਅਹਿ ਗੁਰਮੁਖਿ ਜਿਨਾ ਗਿਆਨੁ ॥੪॥ ਸਤਿਗੁਰ ਅਗੈ ਅਰਦਾਸਿ ਕਰਿ ਸਾਜਨੁ ਦੇਇ ਮਿਲਾਇ ॥ ਸਾਜਨਿ ਮਿਲਿਐ ਸੁਖੁ ਪਾਇਆ ਜਮਦੂਤ ਮੁਏ ਬਿਖੁ ਖਾਇ ॥ ਨਾਵੈ ਅੰਦਰਿ ਹਉ ਵਸਾਂ ਨਾਉ ਵਸੈ ਮਨਿ ਆਇ ॥੫॥ ਬਾਝੁ ਗੁਰੂ ਗੁਬਾਰੁ ਹੈ ਬਿਨੁ ਸਬਦੈ ਬੂਝ ਨ ਪਾਇ ॥ ਗੁਰਮਤੀ ਪਰਗਾਸੁ ਹੋਇ ਸਚਿ ਰਹੈ ਲਿਵ ਲਾਇ ॥ ਤਿਥੈ ਕਾਲੁ ਨ ਸੰਚਰੈ ਜੋਤੀ ਜੋਤਿ ਸਮਾਇ ॥੬॥ ਤੂੰਹੈ ਸਾਜਨੁ ਤੂੰ ਸੁਜਾਣੁ ਤੂੰ ਆਪੇ ਮੇਲਣਹਾਰੁ ॥ ਗੁਰ ਸਬਦੀ ਸਾਲਾਹੀਐ ਅੰਤੁ ਨ ਪਾਰਾਵਾਰੁ ॥ ਤਿਥੈ ਕਾਲੁ ਨ ਅਪੜੈ ਜਿਥੈ ਗੁਰ ਕਾ ਸਬਦੁ ਅਪਾਰੁ ॥੭॥ ਹੁਕਮੀ ਸਭੇ ਊਪਜਹਿ ਹੁਕਮੀ ਕਾਰ ਕਮਾਹਿ ॥ ਹੁਕਮੀ ਕਾਲੈ ਵਸਿ ਹੈ ਹੁਕਮੀ ਸਾਚਿ ਸਮਾਹਿ ॥ ਨਾਨਕ ਜੋ ਤਿਸੁ ਭਾਵੈ ਸੋ ਥੀਐ ਇਨਾ ਜੰਤਾ ਵਸਿ ਕਿਛੁ ਨਾਹਿ ॥੮॥੪॥

(ਅੰਗ ੫੫)

**ਉਥਾਨਿਕਾ :** ਧੰਨ ਸੱਚੇ ਪਾਤਿਸ਼ਾਹ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਰਾਵੀ ਕਿਨਾਰੇ ਸ੍ਰੀ ਕਰਤਾਰਪੁਰ ਸਾਹਿਬ ਵਿਚ ਨਿਵਾਸ ਕਰ ਰਹੇ ਸਨ। ਹਜ਼ੂਰ ਦੇ ਚਰਨਾਂ ਵਿਚ ਸਿੱਖਾਂ ਨੇ ਬੇਨਤੀ ਕੀਤੀ ਕਿ ਕਾਲ ਦਾ ਸੁਭਾ ਕੀ ਹੈ। ਤਾਂ ਉਸੇ ਵਕਤ ਇਕ ਝੀਵਰ ਮਾਛੀ, ਮੱਛਲੀ ਨੂੰ ਪਕੜ ਰਿਹਾ ਸੀ। ਹਜ਼ੂਰ ਨੇ ਉਸਤੋਂ ਮਛਲੀ ਛੁਡਾ ਕਰਕੇ ਮਛਲੀ ਦੀ ਮੁਕਤੀ ਕੀਤੀ। ਸਿੱਖਾਂ ਨੂੰ ਗੁਰੂ ਸਾਹਿਬ ਜੀ ਮਛਲੀ ਦੇ ਪ੍ਰਕਰਣ ਦੁਆਰਾ ਉਪਦੇਸ਼ ਦਿੰਦੇ ਹਨ। ਗੁਰੂ ਸਾਹਿਬ ਜਦੋਂ ਜਪਾਨ ਵਿਚ ਗਏ ਸਨ। ਉਥੇ ਵੀ ਸਮੁੰਦਰ ਦੇ ਕਿਨਾਰੇ ਮੱਛੀਆਂ ਸਤਿਗੁਰਾਂ ਦੇ ਚਰਨਾਂ ਨੂੰ ਛੋਹ ਕਰਕੇ ਪਰੀਆਂ ਬਣ ਕੇ ਸਵਰਗ ਨੂੰ ਉੱਡ ਗਈਆਂ ਸਨ ਅਤੇ ਮੁਕਤ ਹੋਈਆਂ ਸਨ। ਐਸੀ ਚਰਨ ਛੋਹ ਹੈ ਹਜ਼ੂਰ ਦੇ ਪਾਵਨ ਚਰਨਾਂ ਦੀ। **ਉਪਦੇਸ਼ :**

**ਮਛੁਲੀ ਜਾਲੁ ਨ ਜਾਣਿਆ; ਸਰੁ ਖਾਰਾ ਅਸਗਾਹੁ ॥**

**ਪਹਿਲਾ ਅਰਥ:** ਹੇ ਮਛਲੀ ਤੂੰ ਜਾਲ ਨੂੰ ਜਾਣਿਆ ਨਹੀਂ ਕਿ ਮੈਨੂੰ ਫਸਾ ਲਵੇਗਾ। ਜਿਥੇ ਟੋਗਣਿਆ = ਟੋਇਆਂ ਵਿਚ ਜਾਲ ਪਾਇਆ ਹੋਇਆ ਸੀ। ਉਹਨਾਂ ਟੋਗਣਿਆਂ ਦੇ ਜਲ ਵਿਚ ਤੂੰ ਫਸੀ ਰਹੀ। (ਸਰੁ) ਸਮੁੰਦਰ ਜਿਹੜਾ ਡੂੰਘਾ ਹੈ ਤੂੰ ਉਸਨੂੰ ਖਾਰਾ ਜਾਣਿਆ ਹੈ। **ਦੂਸਰਾ ਅਰਥ :**

**ਪ੍ਰਮਾਣ :** **[ਕਬੀਰ ਸਮੁੰਦੁ ਨ ਛੋਡੀਐ ਜਉ ਅਤਿ ਖਾਰੋ ਹੋਇ ॥]** (ਅੰਗ ੧੩੬੭)

**[ਇਹ ਟੋਘਨੈ ਨ ਛੂਟਸਹਿ ਫਿਰਿ ਕਰਿ ਸਮੁੰਦੁ ਸਮ੍ਹਾਲਿ ॥੪੯॥]** (ਅੰਗ ੧੩੬੭)

**[ਕਬੀਰ ਥੋਰੈ ਜਲਿ ਮਾਛੁਲੀ ਝੀਵਰਿ ਮੇਲਿਓ ਜਾਲੁ ॥]** (ਅੰਗ ੧੩੬੭)

**ਦੂਸਰਾ ਅਰਥ:** ਇਸੇ ਪ੍ਰਕਾਰ ਹੇ ਜੀਵ ਰੂਪ ਮਛੁਲੀ ! ਤੂੰ ਕਾਲ ਦੇ ਮੋਹ ਰੂਪ ਜਾਲ ਨੂੰ ਨਾ ਜਾਨਿਆ। ਸੁਲਤਾਨ, ਪੀਰਾਂ, ਫਕੀਰਾਂ ਅਤੇ ਹੋਰਾਂ ਦੀ ਉਪਾਸ਼ਨਾ ਰੂਪ ਟੋਗਣਿਆਂ ਨੂੰ ਹੀ ਚੰਗਾ ਜਾਣਿਆ। (ਸਰੁ) ਸਮੁੰਦਰ ਰੂਪ ਪਰਮੇਸ਼ਰ ਵਿਚੋਂ ਵਿਸ਼ੇ ਰਸ ਦੀ ਮਿਠਾਸ ਨਾ ਆਉਣ ਕਰਕੇ ਉਸ (ਅਸਗਾਹੁ) ਅਥਾਹ ਸਮੁੰਦਰ ਰੂਪ ਪਰਮੇਸ਼ਰ ਨੂੰ ਖਾਰਾ ਹੀ ਸਮਝ ਛੱਡਿਆ। ਹੋਰਨਾਂ ਦੀ ਉਪਾਸ਼ਨਾ ਰੂਪੀ ਟੋਘਣਿਆਂ ਵਿਚੋਂ ਉਪਾਸ਼ਨਾ ਕਰਕੇ ਵਿਸ਼ੇ ਰਸ ਲੈਂਦੀ ਰਹੀ। ਤੈਨੂੰ ਪਤਾ ਹੈ ਹੇ ਜੀਵ ਰੂਪ ਮਛੁਲੀ

**ਪ੍ਰਮਾਣ :** **[ਕਬੀਰ ਸਮੁੰਦੁ ਨ ਛੋਡੀਐ ਜਉ ਅਤਿ ਖਾਰੋ ਹੋਇ ॥**
**ਪੋਖਰਿ ਪੋਖਰਿ ਢੂਢਤੇ ਭਲੋ ਨ ਕਹਿਹੈ ਕੋਇ ॥੫੦॥]** (ਅੰਗ ੧੩੬੭)

ਪਰਮੇਸ਼ਰ ਵਿਚ ਭਾਣਾ ਮੰਨਣ ਰੂਪ ਖਾਰਾ ਪੁਣਾ ਤੂੰ ਜਾਨਿਆ। ਇਸ ਕਰਕੇ ਤੂੰ ਪਰਮੇਸ਼ਰ ਸਮੁੰਦਰ ਨਾਲ ਪਰੇਮ ਨਾ ਕੀਤਾ।

**ਤੀਸਰਾ ਅਰਥ :** ਹੇ ਮਛਲੀ ਰੂਪੀ ਜੀਵ ! ਤੂੰ ਦੇਵੀ ਦੇਵਤੇ ਪੂਜਣੇ ਹੀ ਮਿੱਠੇ ਸਮਝੇ ਕਿ ਇਹਨਾਂ ਪਾਸੋਂ ਸਾਰੇ ਪਦਾਰਥ ਪ੍ਰਾਪਤ ਹੁੰਦੇ ਹਨ ਤੇ ਇਹਨਾਂ ਪਦਾਰਥਾਂ ਨੂੰ ਮੋਹ ਰੂਪ ਜਾਲ ਨਾ ਜਾਨਿਆ। (ਸਰੁ) ਸਮੁੰਦਰ ਰੂਪ ਪਰਮੇਸ਼ਰ ਹੈ ਤਾਂ ਸੁਖਾਂ ਦਾ ਸਮੁੰਦਰ। ਪਰ ਤੂੰ ਉਸਨੂੰ ਮਾਰਨ ਵਾਲਾ ਸਮਝ ਕੇ ਖਾਰਾ ਹੀ ਜਾਣ ਲਿਆ।

**ਚੌਥਾ ਅਰਥ :** ਹੇ ਜੀਵ ਰੂਪ ਮਛਲੀ ਤੂੰ ਪਰਵਾਰ ਦੇ ਮੋਹ ਰੂਪ ਜਾਲ ਨੂੰ ਨਹੀਂ ਜਾਨਿਆ ਹੈ। (ਸਰੁ) ਆਪਣੇ ਸਰੀਰ ਸਰਵਰ ਵਿਚ, ਭਾਵ ਸਰੀਰ ਰੂਪ ਤਲਾਵ ਵਿਚ ਫਸ ਕਰਕੇ ਦੇਹੋ ਹੰ, ਕਹਿਣ ਵਿਚ ਲੱਗੀ ਰਹੀ। ਪਰਮੇਸ਼ਰ ਨੂੰ ਭਾਣਾ ਮਨਾਉਣ ਰੂਪ ਖਾਰਾ ਹੀ ਸਮਝ ਛੱਡਿਆ।

**ਅਤਿ ਸਿਆਣੀ ਸੋਹਣੀ; ਕਿਉ ਕੀਤੋ ਵੇਸਾਹੁ ॥**

ਹੇ ਮਛੁਲੀ ! ਤੂੰ ਬੜੀ (ਸੋਹਣੀ) ਸੁੰਦਰ ਸੀ। ਬੜੀ ਚਿਤ ਮਤਾਲੇ ਰੰਗ ਵਾਲੀ ਸੋਹਣੀ ਸੀ। ਤੂੰ ਜਾਲ ਉੱਤੇ ਕਿਉਂ (ਵੇਸਾਹੁ) ਭਰੋਸਾ ਕੀਤਾ।

**ਦੂਸਰਾ ਅਰਥ :** ਹੇ ਜੀਵ ਰੂਪ ਮਛਲੀ ! ਤੂੰ ਬੇਦ, ਸ਼ਾਸਤਰ ਪੜ੍ਹੀ ਹੋਈ ਸਿਆਣੀ ਸੀ ਤੇ ਮਨੁੱਖਾ ਤਨ ਦੇ ਸਹਿਤ ਬੜੀ ਸੋਹਣੀ ਸੀ।

**ਪ੍ਰਮਾਣ :** **[ਸੁਰਹ ਕੀ ਜੈਸੀ ਤੇਰੀ ਚਾਲ ॥ ਤੇਰੀ ਪੂੰਛਟ ਊਪਰਿ ਝਮਕ ਬਾਲ ॥੧॥]** (ਅੰਗ ੧੧੯੬)

ਹੇ ਜੀਵ ਰੂਪ ਮਛੁਲੀ ਤੂੰ ਕਾਲ ਰੂਪੀ ਜਾਲ ਦਾ ਭਰੋਸਾ ਕਿਉਂ ਕੀਤਾ ਕਿ ਮੈਂ ਸਦਾ ਜਿਊਂਦੀ ਹੀ ਰਹਾਂਗੀ। ਕਿਉਂ ਪਰਵਾਰ ਦੇ ਮੋਹ ਰੂਪ ਜਾਲ ਤੇ ਭਰੋਸਾ ਕੀਤਾ ਕਿ ਸਦਾ ਮੇਰਾ ਪ੍ਰਵਾਰ ਅਚੱਲ ਰਹੇਗਾ।

**ਕੀਤੇ ਕਾਰਣਿ ਪਾਕੜੀ; ਕਾਲੁ ਨ ਟਲੈ ਸਿਰਾਹੁ ॥੧॥**

ਹੁਣ ਤੂੰ ਜਾਲ ਤੇ ਭਰੋਸਾ ਕੀਤੇ ਕਰਕੇ ਅੰਤ ਸਮੇਂ ਪਕੜੀ ਗਈ ਹੈ। ਕਾਲ ਨੇ ਤੈਨੂੰ ਮੋਹ ਰੂਪ ਜਾਲ ਪਾ ਕਰਕੇ ਪਕੜ ਲਿਆ ਹੈ। ਇਸ ਕਰਕੇ ਅੰਤ ਸਮੇਂ ਦਾ ਕਾਲ ਤੇਰੇ ਸਿਰ ਤੋਂ ਟਲੇਗਾ ਨਹੀਂ।

**ਪ੍ਰਮਾਣ :** **[ਜਾਲ ਬਧੇ ਸਭ ਹੀ ਮ੍ਰਿਤ ਕੇ, ਕੋਊ ਰਾਮ ਰਸੂਲ ਨ ਬਾਚਨ ਪਾਏ ॥]**

(ਸ੍ਰੀ ਦਸਮ ਗ੍ਰੰਥ ਸਾਹਿਬ, ਤੇਤੀ ਸਵੈਯੇ ਅੰਗ ੭੧੫)

**[ਵਾਰੀ ਆਪੋ ਆਪਣੀ ਕੋਇ ਨ ਬੰਧੈ ਧੀਰ ॥]** (ਅੰਗ ੯੩੬)

**ਭਾਈ ਰੇ; ਇਉ ਸਿਰਿ ਜਾਣਹੁ ਕਾਲੁ ॥**

ਹੇ ਭਾਈ ਗੁਰਸਿਖੋ ! ਇਉਂ ਇਸ ਪ੍ਰਕਾਰ ਆਪਣੇ ਸਿਰ ਉੱਤੇ ਕਾਲ ਨੂੰ ਜਾਨਣਾ ਕਰੋ।

**ਜਿਉ ਮਛੀ ਤਿਉ ਮਾਣਸਾ; ਪਵੈ ਅਚਿੰਤਾ ਜਾਲੁ ॥੧॥ ਰਹਾਉ ॥**

ਜਿਸ ਤਰ੍ਹਾਂ ਮਛਲੀ ਦੀ ਹਾਲਤ ਹੈ। ਏਸੇ ਤਰ੍ਹਾਂ ਪੁਰਸ਼ ਹੈ। ਅਚਨ ਚੇਤ ਹੀ ਕਾਲ ਦਾ ਜਾਲ ਉੱਤੇ ਪੈ ਜਾਂਦਾ ਹੈ।

ਪ੍ਰਮਾਣ : [ਜੋ ਮਨਿ ਚਿਤਿ ਨ ਚੇਤੇ ਸਨਿ ਸੋ ਗਾਲੀ ਰਬ ਕੀਆਂ ॥੯੯॥] (ਅੰਗ ੧੩੮੩)

**ਸਭੁ ਜਗੁ ਬਾਧੋ ਕਾਲ ਕੋ; ਬਿਨੁ ਗੁਰ ਕਾਲੁ ਅਫਾਰੁ ॥**

ਕਾਲ ਦਾ ਸਾਰਾ ਸੰਸਾਰ ਬੰਨ੍ਹਿਆ ਹੋਇਆ ਹੈ। ਮੋਹ ਰੂਪ ਜਾਲ ਵਿਚ ਕੈਦ ਕੀਤਾ ਹੋਇਆ ਹੈ। ਕਾਲ ਦਾ ਆਪਣੇ ਅਧੀਨ ਕੀਤਾ ਹੋਇਆ ਹੈ। ਸਤਿਗੁਰਾਂ ਦੀ ਸ਼ਰਨ ਤੋਂ ਬਿਨਾਂ ਤਾਂ ਇਹ ਕਾਲ (ਅਫਾਰੁ) ਨਾ ਫੜਿਆ ਜਾਣ ਵਾਲਾ ਹੋ ਰਿਹਾ ਹੈ। **ਅਥਵਾ** : ਇਹ ਕਾਲ ਆੱਫਰਿਆ ਫਿਰਦਾ ਹੈ ਹੰਕਾਰ ਵਿਚ।

**ਸਚਿ ਰਤੇ ਸੇ ਉਬਰੇ; ਦੁਬਿਧਾ ਛੋਡਿ ਵਿਕਾਰ ॥**

ਜਿਨ੍ਹਾਂ ਨੇ ਦੁਬਿਧਾ, ਦੁਚਿੱਤਾ ਪੁਣਾ ਛੱਡ ਦਿੱਤਾ ਹੈ ਤੇ ਬਿਕਾਰਾਂ ਨੂੰ ਤਿਆਗ ਕਰਕੇ, ਸੱਚੇ ਨਾਮ ਵਿਚ ਰੰਗੇ ਗਏ ਹਨ ਉਹ ਕਾਲ ਤੋਂ ਬਚ ਗਏ ਹਨ।

ਪ੍ਰਮਾਣ : [**ਇਨਿ ਦੁਬਿਧਾ ਘਰ ਬਹੁਤੇ ਗਾਲੇ ॥**] (ਅੰਗ ੧੦੨੯)
[**ਦੂਜੈ ਭਾਇ ਬਹੁਤੁ ਘਰ ਗਾਲੇ ॥ ਰਾਮ ਭਗਤ ਹੈ ਸਦਾ ਸੁਖਾਲੇ ॥੪॥੪॥੧੨॥**] (ਅੰਗ ੧੧੬੦)
[**ਐਸਾ ਕੋਇ ਜਿ ਦੁਬਿਧਾ ਮਾਰਿ ਗਵਾਵੈ ॥ ਇਸਹਿ ਮਾਰਿ ਰਾਜ ਜੋਗੁ ਕਮਾਵੈ ॥੧॥**] (ਅੰਗ ੨੩੭)
ਇਸ ਪ੍ਰਕਾਰ ਦੀ ਦੁਬਿਧਾ ਨੂੰ ਮਾਰਨਾ ਕਰੇ।

**ਹਉ ਤਿਨ ਕੈ ਬਲਿਹਾਰਣੈ; ਦਰਿ ਸਚੈ ਸਚਿਆਰ ॥੨॥**

ਅਸੀਂ ਉਹਨਾਂ ਗੁਰਮੁਖਾਂ ਤੋਂ ਬਲਿਹਾਰ ਜਾਂਦੇ ਹਾਂ। ਜਿਹੜੇ ਸੰਗਤ ਰੂਪੀ ਦਰ ਵਿਚ ਜਾ ਕੇ ਸੱਚੇ ਨਾਮ ਵਿਚ ਜੁੜੇ ਹਨ। ਜੋ ਦਰਗਾਹ ਵਿਚ ਵੀ (ਸਚਿਆਰ) ਸੱਚੇ ਦੀ ਪ੍ਰਾਪਤੀ ਵਾਲੇ ਹਨ।

**ਸੀਚਾਨੇ, ਜਿਉ ਪੰਖੀਆ; ਜਾਲੀ, ਬਧਿਕ ਹਾਥਿ ॥**

ਕਾਲ ਜੀਵਾਂ ਨੂੰ ਇਉ ਪਕੜ ਲੈਂਦਾ ਹੈ। ਜਿਵੇਂ (ਸੀਚਾਨੇ) ਛੋਟੇ ਬਾਜ ਪੰਛੀਆਂ ਨੂੰ, ਅਤੇ (ਬਧਿਕ) ਜਿਵੇਂ ਸ਼ਿਕਾਰੀ ਹਰਨਾਂ ਨੂੰ, ਜਿਵੇਂ ਝਿਊਰ ਮਛਲੀਆਂ ਨੂੰ ਜਾਲੀ ਹੱਥ ਵਿਚ ਲੈ ਕਰਕੇ ਪਕੜਦਾ ਹੈ।

**ਦੂਸਰਾ ਅਰਥ** : ਜੋ ਸਿੱਧ ਰੂਪ ਪੰਛੀ, ਰਿਧੀਆਂ, ਸਿਧੀਆਂ ਰੂਪੀ ਉਡਾਰੀਆਂ ਲਾਉਣ ਵਾਲੇ ਹਨ। ਉਹਨਾਂ ਨੂੰ ਲਾਲਚ ਰੂਪੀ ਬਾਜ ਛੱਡ ਕਰਕੇ, ਕਾਲ ਰੂਪ ਸ਼ਿਕਾਰੀ ਪਕੜ ਲੈਂਦਾ ਹੈ। ਜਿਹੜੇ ਹਰਨਾਂ ਦੀ ਤਰ੍ਹਾਂ ਜੰਗਲਾਂ ਵਿਚ ਰਹਿਣ ਵਾਲੇ, ਬਿਰਕਤ, ਸੰਤ, ਮੁਨੀ, ਰਿਖੀ ਹਨ। ਫਲ ਫੁੱਲ ਖਾਣ ਵਾਲੇ। ਉਹਨਾਂ ਨੂੰ ਵੀ ਮੋਹ ਰੂਪੀ ਜਾਲ ਪਾ ਕਰਕੇ ਕਾਲ ਸ਼ਿਕਾਰੀ ਪਕੜ ਲੈਂਦਾ ਹੈ। ਜਿਹੜੇ ਮੱਛੀਆਂ ਰੂਪੀ ਗ੍ਰਿਹਸਤੀ ਹਨ। ਇਹਨਾਂ ਨੂੰ ਪ੍ਰਵਾਰ ਦਾ ਮੋਹ ਰੂਪੀ ਜਾਲ ਪਾ ਕਰਕੇ। ਕਾਲ ਰੂਪੀ ਝੀਵਰ ਪਕੜ ਲੈਂਦਾ ਹੈ।

**ਗੁਰਿ ਰਾਖੇ ਸੇ ਉਬਰੇ; ਹੋਰਿ ਫਾਥੇ ਚੋਗੈ ਸਾਥਿ ॥**

ਜਿਹੜੇ ਸਿਖ ਗੁਰੂ ਜੀ ਨੇ ਕਿਰਪਾ ਕਰਕੇ ਰੱਖੇ ਹਨ। ਜਾਂ ਜਿਨ੍ਹਾਂ ਦੇ ਗੁਰੂ ਰਾਖੇ ਹੋਇ ਹਨ। ਉਹੀ ਬਚੇ ਹਨ। ਹੋਰ ਜੀਵ ਰੂਪ ਪੰਛੀ ਤਾਂ ਪਦਾਰਥਾਂ ਰੂਪੀ ਚੋਗੇ ਦੇ ਨਾਲ ਫਸੇ ਪਏ ਹਨ, ਮੋਹ ਰੂਪ ਜਾਲ ਵਿਚ।

**ਬਿਨੁ ਨਾਵੈ ਚੁਣਿ ਸੁਟੀਅਹਿ; ਕੋਇ ਨ ਸੰਗੀ ਸਾਥਿ ॥੩॥**

ਬਿਨਾਂ ਪਰਮੇਸ਼ਰ ਦੇ ਨਾਮ ਜਪਣ ਵਾਲੇ ਜੀਵਾਂ ਰੂਪੀ ਮੱਛੀਆਂ ਨੂੰ ਕਾਲ ਰੂਪ ਝੀਵਰ ਵਿਸ਼ਿਆਂ ਦੀ ਕੁੰਡੀ ਵਿਚ ਫਸਾ ਫਸਾ ਕੇ ਜੂਨਾਂ ਰੂਪੀ ਝੋਲੀ = ਗੁੱਥਲੀ ਵਿਚ ਸੁੱਟੀ ਜਾਂਦਾ ਹੈ। ਉਹਨਾਂ ਮੱਛੀਆਂ ਰੂਪੀ ਜੀਵਾਂ ਦਾ ਏਥੇ ਵੀ ਕੋਈ ਸੰਗੀ ਨਹੀਂ। ਅਤੇ ਪਰਲੋਕ ਵਿਚ ਵੀ ਮਦਦ ਕਰਨ ਵਾਲਾ ਸਾਥੀ ਨਹੀਂ ਹੈ।

ਪ੍ਰਮਾਣ : [**ਖਾਲੀ ਚਲੇ ਧਣੀ ਸਿਉ ਟਿਬੇ ਜਿਉ ਮੀਹਾਹੁ ॥੧੦੫॥**] (ਅੰਗ ੧੩੮੩)

**ਸਚੋ ਸਚਾ ਆਖੀਐ; ਸਚੇ ਸਚਾ ਥਾਨੁ ॥**

ਸੱਚੇ ਪਰਮੇਸ਼ਰ ਦਾ ਸੱਚਾ ਹੀ ਨਾਮ ਹੈ। ਅਤੇ ਸੱਚੇ ਪ੍ਰਭੂ ਦਾ ਸੱਚਾ ਹੀ ਸੰਗਤ ਰੂਪੀ ਥਾਂ (ਆਖੀਐ) ਕਹੀਦਾ ਹੈ।

**ਦੂਸਰਾ ਅਰਥ :** ਉਹ ਪਰਮੇਸ਼ਰ ਪਿਛੇ ਵੀ ਸੱਚਾ ਸੀ। ਹੁਣ ਵੀ ਸੱਚਾ ਹੈ। ਅੱਗੇ ਨੂੰ ਵੀ ਸੱਚਾ ਹੋਵੇਗਾ। ਤ੍ਰੈਈਕਾਲ ਅਬਾਧ ਹੈ।

**ਪ੍ਰਮਾਣ :** [**ਤ੍ਰੈਈ ਕਾਲ ਅਬਾਧ ਅੱਤ੍ਰਅੰ ਸੱਤਅੱਤ੍ਰੂੰ**] (ਸ੍ਰੁਰਤੀ ਪ੍ਰਮਾਣ)
ਅਤੇ ਸੱਚੇ ਪਰਮੇਸ਼ਰ ਦਾ ਸਰੂਪ ਰੂਪੀ ਥਾਂ ਵੀ ਸੱਚਾ ਹੈ।

**ਜਿਨੀ ਸਚਾ ਮੰਨਿਆ; ਤਿਨ ਮਨਿ ਸਚੁ ਧਿਆਨੁ ॥**

ਜਿਨ੍ਹਾਂ ਨੇ ਸੰਗਤ ਦੇ ਅਸਥਾਨ ਵਿਚ ਬੈਠ ਕਰਕੇ, ਸੱਚੇ ਨਾਮ ਦਾ ਮੰਨਣ ਕੀਤਾ ਹੈ। ਤਿਨ੍ਹਾਂ ਦੇ ਮਨ ਵਿਚ ਸੱਚੇ ਪਰਮੇਸ਼ਰ ਦਾ ਧਿਆਨ ਲੱਗ ਜਾਂਦਾ ਹੈ।

**ਮਨਿ ਮੁਖਿ ਸੂਚੇ ਜਾਣੀਅਹਿ; ਗੁਰਮੁਖਿ ਜਿਨਾ ਗਿਆਨੁ ॥੪॥**

*(ਜਿਥੇ ਵੀ ਨੰਨੇ ਨੂੰ ਸਿਹਾਰੀ ਹੋਵੇ ਤਾਂ ਪਾਠ ਵੱਖਰਾ ਕਰਨਾ ਹੈ)*

ਉਹ (ਮਨਿ) ਮਨ ਕਰਕੇ ਵਿਕਾਰਾਂ ਤੋਂ ਬਚੇ ਹਨ ਤੇ (ਮੁਖਿ) ਉਹ ਮੁਖ ਕਰਕੇ ਝੂਠ ਬੋਲਣ ਤੋਂ ਬਚੇ ਹਨ। ਇਸ ਕਰਕੇ ਜਿਨ੍ਹਾਂ ਗੁਰਮੁਖਾਂ ਦੇ ਅੰਦਰ ਪਰਮੇਸ਼ਰ ਦਾ ਅਪਰੋਖ ਗਿਆਨ ਗੁਰਾਂ ਦੁਆਰਾ ਪ੍ਰਾਪਤ ਹੋਇਆ ਹੈ। ਉਹਨਾਂ ਦੇ (ਮਨਿ ਮੁਖਿ) ਮਨ ਤੇ ਮੁਖ ਦੋਨੋਂ ਪਵਿੱਤਰ ਜਾਣੀਦੇ ਹਨ। ਕਿਉਂਕਿ ਮਨ ਮੇਂ ਸੱਚਾ ਵਸਦਾ ਹੈ ਤੇ ਮੁਖ ਕਰਕੇ ਬਾਣੀ ਪੜ੍ਹਦੇ ਹਨ।

**ਪ੍ਰਸ਼ਨ :** ਅਸੀਂ ਕਿਵੇਂ ਬਖ਼ਸ਼ੇ ਜਾਈਏ ਜੀ ?

**ਸਤਿਗੁਰ ਅਗੈ ਅਰਦਾਸਿ ਕਰਿ; ਸਾਜਨੁ ਦੇਇ ਮਿਲਾਇ ॥**

**ਉੱਤਰ :** ਹੇ ਭਾਈ ਸਤਿਗੁਰੂ ਜੀ ਅੱਗੇ ਨਿਮਰਤਾ ਸਹਿਤ ਬੇਨਤੀ ਕਰਨਾ ਕਰ ਅਰਦਾਸ ਵਿਚ ਪਾ ਕਰਕੇ ਭਾਵ ਅਰਦਾਸ ਦੁਆਰਾ। ਹੇ ਗੁਰੂ ਜੀ ! (ਸਾਜਨੁ) ਪਿਆਰੇ ਪਰਮੇਸ਼ਰ ਨੂੰ ਮਿਲਾ ਦੇਵੋ।

**ਪ੍ਰਮਾਣ :** [**ਸਜਣੁ ਸਚਾ ਪਾਤਿਸਾਹੁ ਸਿਰਿ ਸਾਹਾਂ ਦੈ ਸਾਹੁ ॥**] (ਅੰਗ ੧੪੨੬)
ਤਦ ਬਖ਼ਸ਼ੇ ਜਾਵੋਂਗੇ।

**ਸਾਜਨਿ ਮਿਲਿਐ ਸੁਖੁ ਪਾਇਆ; ਜਮਦੂਤ ਮੁਏ ਬਿਖੁ ਖਾਇ ॥**

ਪਿਆਰੇ ਸੱਜਣ ਪਰਮੇਸ਼ਰ ਨਾਲ ਮਿਲ ਕਰਕੇ ਸੁਖ ਪਾਈਦਾ ਹੈ। ਭਾਵ ਜਨਮ ਮਰਨ ਤੋਂ ਰਹਿਤ ਰੂਪ ਸੁਖ ਪਾਈਦਾ ਹੈ। ਜਮਦੂਤ ਨਾਮ ਰੂਪੀ ਜ਼ਹਿਰ ਨੂੰ ਖਾ ਕਰਕੇ ਮਰ ਜਾਂਦੇ ਹਨ। ਜਿਵੇਂ ਗਧਾ ਮਿਸਰੀ ਖਾ ਕਰਕੇ ਮਰ ਜਾਂਦਾ ਹੈ। ਨਾਮ ਹੈ ਤਾਂ ਅੰਮ੍ਰਿਤ, ਪਰ ਜਮਦੂਤਾਂ ਨੂੰ ਜ਼ਹਿਰ ਵੱਤ ਹੈ। **ਅਥਵਾ :** ਜਿਵੇਂ ਕੋਈ ਜ਼ਹਿਰ ਖਾ ਕੇ ਮਰ ਜਾਵੇ ਇਸ ਤਰ੍ਹਾਂ ਜਮਦੂਤ ਮਰ ਜਾਂਦੇ ਹਨ। ਹੇ ਸਿੱਖੋ ਪਰਮੇਸ਼ਰ ਵਲੋਂ ਐਸੇ ਆਗਿਆ ਹੈ :

**ਨਾਵੈ ਅੰਦਰਿ ਹਉ ਵਸਾਂ; ਨਾਉ ਵਸੈ ਮਨਿ ਆਇ ॥੫॥**

ਪਰਮੇਸ਼ਰ ਕਹਿੰਦਾ ਹੈ ਕਿ ਨਾਮ ਦੇ ਵਿਚ ਮੈਂ ਵਸਦਾ ਹਾਂ। ਅਤੇ ਨਾਮ ਦੁਆਰਾ ਮੈਂ ਸਿੱਖਾਂ ਦੇ ਮਨ ਵਿਚ ਆ ਕਰਕੇ ਸਾਖਿਆਤ ਹੋ ਕਰਕੇ ਵਸਦਾ ਹਾਂ।

**ਦੂਸਰਾ ਅਰਥ :** ਗੁਰੂ ਜੀ ਕਹਿੰਦੇ ਹਨ। ਅਸੀਂ ਨਾਮ ਦੇ ਅੰਦਰ ਵਸਦੇ ਹਾਂ ਅਤੇ ਜਿਨ੍ਹਾਂ ਸਿੱਖਾਂ ਦੇ ਅੰਦਰ ਨਾਮ ਵਸਦਾ ਹੈ, ਅਸੀਂ ਉਸਦੇ ਮਨ ਵਿਚ ਧਿਆਨ ਰੂਪ ਹੋ ਕਰਕੇ ਵਸਦੇ ਹਾਂ।

**ਤੀਸਰਾ ਅਰਥ :** ਜਿਨ੍ਹਾਂ ਦੇ ਅੰਦਰ ਨਾਮ ਹੈ। ਉਹਨਾਂ ਦੇ ਅੰਦਰ ਹਉਮੈ ਦੀ (ਵਸਾ) ਬੱਸ ਹੋ ਗਈ ਹੈ। **ਭਾਵ :** ਹਉਮੈਂ ਦੀ ਨਵਿਰਤੀ ਹੋ ਜਾਂਦੀ ਹੈ।

ਪ੍ਰਮਾਣ : [**ਹਉਮੈ ਨਾਵੈ ਨਾਲਿ ਵਿਰੋਧੁ ਹੈ ਦੁਇ ਨ ਵਸਹਿ ਇਕ ਠਾਇ ॥**] (ਅੰਗ ੫੬੦)
[**ਵਾਹਿਗੁਰੂ ਗੁਰ ਮੰਤਰ ਹੈ ਜਪ ਹਉਮੈਂ ਖੋਈ ॥** (ਭਾਈ ਗੁਰਦਾਸ ਜੀ)]
ਫੇਰ ਨਾਮ ਕਰਕੇ ਜੋ (ਨਾਉ) ਪ੍ਰਸਿੱਧ ਪਰਮੇਸ਼ਰ ਹੈ। ਉਹ ਮਨ ਵਿਚ ਪ੍ਰਗਟ ਹੋ ਜਾਂਦਾ ਹੈ।

**ਬਾਝੁ ਗੁਰੂ ਗੁਬਾਰੁ ਹੈ; ਬਿਨੁ ਸਬਦੈ ਬੂਝ ਨ ਪਾਇ ॥**

ਗੁਰਾਂ ਤੋਂ ਬਿਨਾਂ ਤਾਂ ਅਗਿਆਨ ਦਾ (ਗੁਬਾਰੁ) ਗਾੜ੍ਹਾ ਹਨ੍ਹੇਰਾ ਹੀ ਹੈ। ਕਿਉਂਕਿ ਸਤਿਗੁਰਾਂ ਦੇ ਸ਼ਬਦ ਤੋਂ ਬਿਨਾਂ ਤਤ ਪਦ, ਤ੍ਵੰ ਪਦ ਦੇ, ਲਖ ਅਰਥ ਦੀ ਸਮਝ ਨਹੀਂ ਪੈਂਦੀ ਹੈ।

**ਗੁਰਮਤੀ ਪਰਗਾਸੁ ਹੋਇ; ਸਚਿ ਰਹੈ ਲਿਵ ਲਾਇ ॥**

ਜਿਨ੍ਹਾਂ ਦੇ ਅੰਦਰ (ਗੁਰਮਤੀ) ਗੁਰਾਂ ਦੀ ਸਿੱਖਿਆ ਦੁਆਰਾ ਨਾਮ ਦਾ ਪ੍ਰਕਾਸ਼ ਹੁੰਦਾ ਹੈ। ਉਹ ਸੱਚੇ ਨਾਮ ਵਿਚ ਲਿਵ ਲਾਈ ਰੱਖਦੇ ਹਨ।

**ਦੂਸਰਾ ਅਰਥ :** ਜਿਨ੍ਹਾਂ ਦੇ ਅੰਦਰ ਗੁਰਾਂ ਦੀ ਸਿੱਖਿਆ ਦੁਆਰਾ ਗਿਆਨ ਦਾ ਪ੍ਰਕਾਸ਼ ਹੋਇਆ ਹੈ। ਉਹ ਸੱਚੇ ਪਰਮੇਸ਼ਰ ਵਿਚ ਬਿਰਤੀ ਜੋੜੀ ਰੱਖਦੇ ਹਨ। ਜਿਵੇਂ ਬੱਚਾ ਮਾਤਾ ਦਾ ਅਸਥਨ ਨਹੀਂ ਛੱਡਦਾ, ਦੁੱਧ ਪੀਂਦਾ ਹੀ ਰਹਿੰਦਾ ਹੈ। ਐਸੇ ਹੀ ਲਿਵ ਜੋੜ ਕਰਕੇ ਤੁਰੀਆ ਵਿਚ ਅਨੰਦ ਮਾਣਦੇ ਹਨ।

**ਤਿਥੈ ਕਾਲੁ ਨ ਸੰਚਰੈ; ਜੋਤੀ ਜੋਤਿ ਸਮਾਇ ॥੬॥**

ਉਥੇ ਤੁਰੀਆ ਪਦ ਵਿਚ ਕਾਲ ਨਹੀਂ (ਸੰਚਰੈ) ਪਹੁੰਚ ਸਕਦਾ ਹੈ। ਉਥੇ ਕਾਲ ਨਹੀ (ਸੰ) ਭਲੀ ਪ੍ਰਕਾਰ (ਚਰੈ) ਚੜ੍ਹ ਸਕਦਾ। ਉਥੇ ਤੁਰੀਆ ਵਿਚ ਕਾਲ ਦੇ (ਸੰਚਰੈ) ਵਿਚਰਨ ਦੀ ਸ਼ਕਤੀ ਨਹੀਂ ਹੈ। ਕਿਉਂਕਿ ਉਹਨਾਂ ਗੁਰਮੁਖਾਂ ਦੀ ਪ੍ਰਤਿੱਕ ਜੋਤ, ਜੋਤੀ ਸਰੂਪ ਵਿਚ ਸਮਾ ਜਾਂਦੀ ਹੈ।

ਪ੍ਰਮਾਣ : [**ਜਿਉ ਜਲੁ ਜਲ ਮਹਿ ਪੈਸਿ ਨ ਨਿਕਸੈ ਤਿਉ ਢੁਰਿ ਮਿਲਿਓ ਜੁਲਾਹੋ ॥੧॥**] (ਅੰਗ ੬੯੨)
[**ਜਿਉ ਜਲ ਮਹਿ ਜਲੁ ਆਇ ਖਟਾਨਾ ॥ ਤਿਉ ਜੋਤੀ ਸੰਗਿ ਜੋਤਿ ਸਮਾਨਾ ॥**] (ਅੰਗ ੨੭੮)
ਉਹਨਾਂ ਗੁਰਮੁਖਾਂ ਨੂੰ ਨਿਹਚਾ ਹੋ ਜਾਂਦਾ ਹੈ :

**ਤੂੰਹੈ ਸਾਜਨੁ ਤੂੰ ਸੁਜਾਣੁ; ਤੂੰ ਆਪੇ ਮੇਲਣਹਾਰੁ ॥**

ਹੇ ਪਰਮੇਸ਼ਰ ! ਤੂੰ ਆਪੇ ਹੀ ਪਿਆਰਾ ਹੈ ਅਤੇ (ਸੁਜਾਣੁ) ਚਤੁਰ ਹੈ। ਹਿਰਦਿਆਂ ਦੀ (ਸੁਜਾਣੁ) ਜਾਨਣ ਵਾਲਾ ਹੈ। ਤੂੰ ਆਪੇ ਹੀ ਗੁਰੂ ਰੂਪ ਹੋ ਕਰਕੇ ਸਿੱਖਾਂ ਨੂੰ ਮੇਲਣ ਵਾਲਾ ਹੈ।

**ਗੁਰ ਸਬਦੀ ਸਾਲਾਹੀਐ; ਅੰਤੁ ਨ ਪਾਰਾਵਾਰੁ ॥**

ਹੇ ਪਰਮੇਸ਼ਰ ਜੀ ਜੇ ਕਰਕੇ ਤੈਨੂੰ ਗੁਰਾਂ ਦੇ ਸ਼ਬਦ ਦੁਆਰ ਸਲਾਹੁਣਾ, ਸਿਫ਼ਤ ਕਰਨਾ ਕਰੀਏ। ਤਾਂ ਗੁਣਾਂ ਕਰਕੇ ਅੰਤ ਨਹੀਂ ਅਤੇ ਪ੍ਰਕਿਰਤੀ ਕਰਕੇ ਪਾਰਾਵਾਰ ਨਹੀ ਪਾਇਆ ਜਾਂਦਾ ਹੈ।

**ਤਿਥੈ ਕਾਲੁ ਨ ਅਪੜੈ; ਜਿਥੈ ਗੁਰ ਕਾ ਸਬਦੁ ਅਪਾਰੁ ॥੭॥**

ਜਿਥੇ ਹਿਰਦੇ ਵਿਚ ਪਾਰਾਵਾਰ ਤੋਂ ਰਹਿਤ ਗੁਰਾਂ ਦਾ ਸ਼ਬਦ ਵਸਦਾ ਹੈ। ਤਿਥੇ ਕਾਲ ਨਹੀਂ (ਅਪੜੈ) ਪਹੁੰਚ ਸਕਦਾ ਹੈ।

**ਹੁਕਮੀ ਸਭੇ ਊਪਜਹਿ; ਹੁਕਮੀ ਕਾਰ ਕਮਾਹਿ ॥**

(ਹੁਕਮੀ) ਪਰਮੇਸ਼ਰ ਦੀ ਆਗਿਆ ਕਰਕੇ ਸਾਰੀ ਸ੍ਰਿਸ਼ਟੀ ਪੈਦਾ ਹੁੰਦੀ ਹੈ ਤੇ ਪਰਮੇਸ਼ਰ ਦੇ ਹੁਕਮ ਅਨੁਸਾਰ ਹੀ ਸਭ ਸ੍ਰਿਸ਼ਟੀ ਕਰਮਾਂ ਅਨੁਸਾਰ ਕਾਰ ਕਮਾਉਂਦੀ ਹੈ।

**ਹੁਕਮੀ ਕਾਲੈ ਵਸਿ ਹੈ; ਹੁਕਮੀ ਸਾਚਿ ਸਮਾਹਿ ॥**

ਪਰਮੇਸ਼ਰ ਦੇ ਹੁਕਮ ਕਰਕੇ ਹੀ ਸ੍ਰਿਸ਼ਟੀ ਕਾਲ ਦੇ ਵੱਸ ਕੀਤੀ ਹੋਈ ਹੈ। ਪਰਮੇਸ਼ਰ ਦੇ ਹੁਕਮ ਅਨੁਸਾਰ ਹੀ ਸੱਚੇ ਪਰਮੇਸ਼ਰ ਵਿਚ ਸਮਾ ਜਾਂਦੀ ਹੈ।

**ਦੂਸਰਾ ਅਰਥ :** (ਹੁਕਮੀ) ਪਰਮੇਸ਼ਰ ਦੇ ਹੁਕਮ ਨੂੰ ਮੰਨਣ ਵਾਲੇ ਸੱਚੇ ਵਿਚ ਸਮਾ ਜਾਂਦੇ ਹਨ।

**ਪ੍ਰਮਾਣ :** [**ਨਾਨਕ ਹੁਕਮੈ ਜੋ ਬੁਝੈ ਸੋ ਫਲੁ ਪਾਏ ਸਚੁ ॥**] (ਅੰਗ ੯੫੦)

ਉਹ ਹੁਕਮ ਵਿਚ ਸਮਾਉਣ ਵਾਲੇ ਪੁਰਸ਼, ਫੇਰ ਹੰਕਾਰ ਨਹੀਂ ਕਰਦੇ ਹਨ।

**ਨਾਨਕ ਜੋ ਤਿਸੁ ਭਾਵੈ ਸੋ ਥੀਐ; ਇਨਾ ਜੰਤਾ ਵਸਿ ਕਿਛੁ ਨਾਹਿ ॥੮॥੪॥**

ਸਤਿਗੁਰੂ ਜੀ ਫ਼ੁਰਮਾਉਂਦੇ ਹਨ ਕਿ ਉਹ ਗੁਰਮੁਖ ਐਸੇ ਬੇਨਤੀਆਂ ਕਰਦੇ ਹਨ ਜੋ ਤਿਸ ਪਰਮੇਸ਼ਰ ਨੂੰ ਤਿੰਨੇ ਕਾਲ ਭਾਉਂਦਾ ਹੈ। ਸੋਈ ਹੁੰਦਾ ਹੈ, ਹੁੰਦਾ ਸੀ ਤੇ ਹੋਵੇਗਾ। ਹੇ ਪਰਮੇਸ਼ਰ ! ਇਨ੍ਹਾਂ (ਜੰਤਾਂ) ਜੀਵਾਂ ਦੇ ਵੱਸ ਕੁਛ ਵੀ ਨਹੀਂ ਹੈ।

## ਸਿਰੀਰਾਗੁ ਮਹਲਾ ੧ ॥

ਮਨਿ ਜੂਠੈ ਤਨਿ ਜੂਠਿ ਹੈ ਜਿਹਵਾ ਜੂਠੀ ਹੋਇ ॥ ਮੁਖਿ ਝੂਠੈ ਝੂਠੁ ਬੋਲਣਾ ਕਿਉ ਕਰਿ ਸੂਚਾ ਹੋਇ ॥ ਬਿਨੁ ਅਭ ਸਬਦ ਨ ਮਾਂਜੀਐ ਸਾਚੇ ਤੇ ਸਚੁ ਹੋਇ ॥੧॥ ਮੁੰਧੇ ਗੁਣਹੀਣੀ ਸੁਖੁ ਕੇਹਿ ॥ ਪਿਰੁ ਰਲੀਆ ਰਸਿ ਮਾਣਸੀ ਸਾਚਿ ਸਬਦਿ ਸੁਖੁ ਨੇਹਿ ॥੧॥ ਰਹਾਉ ॥ ਪਿਰੁ ਪਰਦੇਸੀ ਜੇ ਥੀਐ ਧਨ ਵਾਂਢੀ ਝੂਰੇਇ ॥ ਜਿਉ ਜਲਿ ਥੋੜੈ ਮਛੁਲੀ ਕਰਣ ਪਲਾਵ ਕਰੇਇ ॥ ਪਿਰ ਭਾਵੈ ਸੁਖੁ ਪਾਈਐ ਜਾ ਆਪੇ ਨਦਰਿ ਕਰੇਇ ॥੨॥ ਪਿਰੁ ਸਾਲਾਹੀ ਆਪਣਾ ਸਖੀ ਸਹੇਲੀ ਨਾਲਿ ॥ ਤਨਿ ਸੋਹੈ ਮਨੁ ਮੋਹਿਆ ਰਤੀ ਰੰਗਿ ਨਿਹਾਲਿ ॥ ਸਬਦਿ ਸਵਾਰੀ ਸੋਹਣੀ ਪਿਰੁ ਰਾਵੇ ਗੁਣ ਨਾਲਿ ॥੩॥ ਕਾਮਣਿ ਕਾਮਿ ਨ ਆਵਈ ਖੋਟੀ ਅਵਗਣਿਆਰਿ ॥ ਨਾ ਸੁਖੁ ਪੇਈਐ ਸਾਹੁਰੈ ਝੂਠਿ ਜਲੀ ਵੇਕਾਰਿ ॥ ਆਵਣੁ ਵੰਞਣੁ ਡਾਖੜੋ ਛੋਡੀ ਕੰਤਿ ਵਿਸਾਰਿ ॥੪॥ ਪਿਰ ਕੀ ਨਾਰਿ ਸੁਹਾਵਣੀ ਮੁਤੀ ਸੋ ਕਿਤੁ ਸਾਦਿ ॥ ਪਿਰ ਕੈ ਕਾਮਿ ਨ ਆਵਈ ਬੋਲੇ ਫਾਦਿਲੁ ਬਾਦਿ ॥ ਦਰਿ ਘਰਿ ਢੋਈ ਨਾ ਲਹੈ ਛੂਟੀ ਦੂਜੈ ਸਾਦਿ ॥੫॥ ਪੰਡਿਤ ਵਾਚਹਿ ਪੋਥੀਆ ਨਾ ਬੂਝਹਿ ਵੀਚਾਰੁ ॥ ਅਨ ਕਉ ਮਤੀ ਦੇ ਚਲਹਿ ਮਾਇਆ ਕਾ ਵਾਪਾਰੁ ॥ ਕਥਨੀ ਝੂਠੀ ਜਗੁ ਭਵੈ ਰਹਣੀ ਸਬਦੁ ਸੁ ਸਾਰੁ ॥੬॥ ਕੇਤੇ ਪੰਡਿਤ ਜੋਤਕੀ ਬੇਦਾ ਕਰਹਿ ਬੀਚਾਰੁ ॥ ਵਾਦਿ ਵਿਰੋਧਿ ਸਲਾਹਣੇ ਵਾਦੇ ਆਵਣੁ ਜਾਣੁ ॥ ਬਿਨੁ ਗੁਰ ਕਰਮ ਨ ਛੁਟਸੀ ਕਹਿ ਸੁਣਿ ਆਖਿ ਵਖਾਣੁ ॥੭॥ ਸਭਿ ਗੁਣਵੰਤੀ ਆਖੀਅਹਿ ਮੈ ਗੁਣੁ ਨਾਹੀ ਕੋਇ ॥ ਹਰਿ ਵਰੁ ਨਾਰਿ ਸੁਹਾਵਣੀ ਮੈ ਭਾਵੈ ਪ੍ਰਭੁ ਸੋਇ ॥ ਨਾਨਕ ਸਬਦਿ ਮਿਲਾਵੜਾ ਨਾ ਵੇਛੋੜਾ ਹੋਇ ॥੮॥੫॥

*(ਅੰਗ ੫੫-੫੬)*

**ਪ੍ਰਸ਼ਨ :** ਸਿੱਖਾਂ ਨੇ ਬੇਨਤੀ ਕੀਤੀ ਕਿ ਹੇ ਸਤਿਗੁਰੂ ਜੀ ਜੀਵਾਂ ਦੇ ਅੰਦਰ ਜੂਠ ਕਿਵੇਂ ਆ ਕਰਕੇ ਪੈ ਗਈ ਹੈ ?

**ਮਨਿ ਜੂਠੈ ਤਨਿ ਜੂਠਿ ਹੈ; ਜਿਹਵਾ ਜੂਠੀ ਹੋਇ ॥**

**ਉੱਤਰ :** ਮਨ ਦੇ ਵਿਚ ਵਿਸ਼ੇ ਵਾਸ਼ਨਾ ਕਰਕੇ ਅਵਿੱਦਿਆ ਕਰਕੇ ਜੂਠ ਆਈ ਹੈ। ਮਨ ਕਰਕੇ ਹੀ ਤਨ ਵਿਚ ਜੂਠ ਹੋਈ ਹੈ। **ਭਾਵ :** ਮਨ ਕਰਕੇ ਫੇਰ ਤਨ ਵੀ ਜੂਠਾ ਹੋ ਜਾਂਦਾ ਹੈ। (ਜਿਹਵਾ) ਜ਼ਬਾਨ ਝੂਠ ਬੋਲਣ ਕਰਕੇ ਜੂਠੀ ਹੋ ਰਹੀ ਹੈ।

**ਮੁਖਿ ਝੂਠੈ ਝੂਠੁ ਬੋਲਣਾ; ਕਿਉ ਕਰਿ ਸੂਚਾ ਹੋਇ ॥**

ਮੁਖ ਵੀ ਝੂਠ ਬੋਲਣੇ ਕਰਕੇ ਜੂਠਾ ਹੋ ਰਿਹਾ ਹੈ। **ਭਾਵ :** ਮੂੰਹ ਕਰਕੇ ਝੂਠ ਹੀ ਝੂਠ ਬੋਲਦਾ ਹੈ। **ਵਾ :** ਝੂਠਿਆਂ ਪਦਾਰਥਾਂ ਲਈ ਮੂੰਹ ਤੋਂ ਝੂਠ ਬੋਲਦਾ ਹੈ। ਇਸ ਲਈ (ਸੂਚਾ) ਪਵਿੱਤ੍ਰ ਕਿਵੇਂ ਹੋ ਸਕਦਾ ਹੈ ? (ਕਿਉ ਕਰਿ ਸੂਚਾ)

**ਪ੍ਰਸ਼ਨ :** ਕਿਸ ਬਿਧੀ ਦੁਆਰਾ ਪਵਿੱਤਰ ਹੋਵੇ ?

**ਬਿਨੁ ਅਭ ਸਬਦ, ਨ ਮਾਂਜੀਐ; ਸਾਚੇ ਤੇ ਸਚੁ ਹੋਇ ॥੧॥**

**ਉੱਤਰ :** ਗੁਰਾਂ ਦੇ ਸ਼ਬਦ ਤੋਂ ਬਿਨਾਂ (ਅਭ) ਹਿਰਦਾ ਨਹੀਂ ਮਾਂਜਿਆ ਜਾਂਦਾ ਹੈ। (ਸਾਚੇ) ਸੱਚੇ ਨਾਮ ਨੂੰ ਜਪਣੇ ਕਰਕੇ ਹੀ ਸੱਚ ਸਰੂਪ ਦੀ ਪ੍ਰਾਪਤੀ ਹੁੰਦੀ ਹੈ। ਜਦੋਂ ਹਿਰਦਾ ਪਵਿੱਤਰ ਹੋ ਗਿਆ, ਫੇਰ ਮਨ ਵੀ, ਤਨ

ਵੀ, ਜਿਹਵਾ = ਜ਼ੁਬਾਨ ਵੀ ਪਵਿੱਤਰ ਹੋ ਜਾਂਦੀ ਹੈ।

**ਮੁੰਧੇ; ਗੁਣਹੀਣੀ ਸੁਖੁ ਕੇਹਿ ॥**

(ਮੁੰਧੇ) ਉਸਨੂੰ ਕਹਿੰਦੇ ਹਨ। ਜਿਸਨੂੰ ਸ਼ੌਕ ਹੋਵੇ ਪਤੀ ਪ੍ਰਾਪਤੀ ਦਾ। ਪਰ ਪਤੀ ਨਾਲ ਪਰੇਮ ਨਿਭਾਉਣ ਦਾ ਢੰਗ ਨਾ ਹੋਵੇ। (ਮੁੰਧੇ) ਹੇ ਅਗਿਆਤ ਜੋਬਨ ਇਸਤਰੀ ! ਪਤੀ ਦੀ ਸੇਵਾ, ਸ਼ਰਧਾ, ਭਾਵਨਾ ਵਾਲੇ ਗੁਣਾਂ ਤੋਂ ਹੀਣੀਏ, ਪਤੀ ਦੀ ਪ੍ਰਸੰਨਤਾ ਲੈਣ ਵਾਲੇ ਗੁਣਾਂ ਤੋਂ ਹੀਣੀਏ, (ਹੀਣੀ) ਖ਼ਾਲੀ ਸ਼ੁਭ ਗੁਣਾਂ ਤੋਂ। ਉਤਨਾਂ ਚਿਰ ਤੈਨੂੰ ਸੁਖ (ਕੇਹਿ) ਕਿਥੇ ਹੋਵੇ। ਜਿੰਨਾਂ ਚਿਰ ਤੇਰੇ ਵਿਚ ਗੁਣ ਨਹੀਂ ਹਨ।

**ਦੂਸਰਾ ਅਰਥ :** ਹੇ ਜਗਿਆਸੂ ਰੂਪੀ ਇਸਤਰੀ (ਮੁੰਧੇ) ਅਗਿਆਤ ਜੋਬਨ। ਤੂੰ ਪਤੀ ਪਰਮੇਸ਼ਰ ਦੀ ਪ੍ਰਸੰਨਤਾ ਲੈਣ ਵਾਲੇ ਸਤ ਸੰਤੋਖ ਗੁਣਾਂ ਤੋਂ ਹੀਣੀ ਹੋ ਰਹੀ ਹੈ। ਤੈਨੂੰ ਆਤਮਾਨੰਦ ਰੂਪ ਸੁਖ (ਕੇਹਿ) ਕਿਵੇਂ ਪ੍ਰਾਪਤ ਹੋਵੇ ?

**ਪਿਰੁ ਰਲੀਆ ਰਸਿ ਮਾਣਸੀ; ਸਾਚਿ ਸਬਦਿ ਸੁਖੁ ਨੇਹਿ ॥੧॥ ਰਹਾਉ ॥**

ਜੋ ਸੱਚੇ ਸ਼ਬਦ ਦੀ ਕਮਾਈ ਕਰਦੀਆਂ ਹਨ। ਉਹ ਜਗਿਆਸੂ ਰੂਪੀ ਇਸਤਰੀਆਂ ਜੋ (ਰਲੀਆਂ) ਖ਼ੁਸ਼ੀਆਂ ਦੇ ਦੇਣ ਵਾਲਾ ਪਰਮੇਸ਼ਰ ਪਤੀ ਹੈ। ਉਸਦੇ (ਰਸਿ) ਅਨੰਦ ਨੂੰ ਮਾਣਦੀਆਂ ਹਨ ਅਤੇ (ਨੇਹਿ) ਪਰੇਮ ਕਰਕੇ ਉਹਨਾਂ ਨੂੰ ਸੁਖ ਹੁੰਦਾ ਹੈ।

**ਪਿਰੁ ਪਰਦੇਸੀ ਜੇ ਥੀਐ; ਧਨ ਵਾਂਢੀ ਝੂਰੇਇ ॥**

ਜਿਸਦਾ ਪਤੀ ਪਰਦੇਸ ਚਲਾ ਜਾਵੇ। ਉਹ ਇਸਤਰੀ (ਵਾਂਢੀ) ਦੁਖੀ ਹੋ ਕਰਕੇ ਝੂਰਦੀ ਰਹਿੰਦੀ ਹੈ।

**ਜਿਉ ਜਲਿ ਥੋੜੈ ਮਛੁਲੀ; ਕਰਣ ਪਲਾਵ ਕਰੇਇ ॥**

ਜਿਸ ਤਰ੍ਹਾਂ ਥੋੜ੍ਹੇ ਜਲ ਵਿਚ ਮੱਛੀ (ਕਰਣ) ਕੀਰਨੇ ਪਾਉਂਦੀ ਹੈ। ਦੁਖੀ ਹੁੰਦੀ ਹੈ। (ਪਲਾਵ) ਜਤਨ ਕਰਦੀ ਹੈ ਕਿ ਕਿਤੇ ਮੀਂਹ ਪੈਣ ਕਰਕੇ ਹੀ ਪਾਣੀ ਪ੍ਰਾਪਤ ਹੋ ਜਾਵੇ।

**ਪਿਰੁ ਪਰਦੇਸੀ ਜੇ ਥੀਐ; ਧਨ ਵਾਂਢੀ ਝੂਰੇਇ ॥**

**ਦੂਸਰਾ ਅੰਤਰੀਵ ਅਰਥ :** ਜਿਸ ਜਗਿਆਸੂ ਦੀ ਬਿਰਤੀ, ਦੇਹ ਨੂੰ ਆਤਮਾ ਸਮਝ ਕੇ ਦੇਹ ਵਿਚ ਹੀ ਲੱਗੀ ਰਹੇ ਅਤੇ ਆਤਮਾ ਦੀ ਸਾਖਿਆਤਤਾ ਨਾ ਹੋਵੇ। ਐਸੇ ਜਿਸ ਜਗਿਆਸੂ ਰੂਪ ਇਸਤਰੀ ਦਾ ਪਤੀ ਅ-ਸਾਖਿਆਤਤਾ ਰੂਪੀ ਪਰਦੇਸ ਵਿਚ ਗਿਆ ਹੋਵੇ। ਉਹ ਜਿੰਦ ਨਾਰੀ, ਪਰਮੇਸ਼ਰ ਪਤੀ ਤੋਂ (ਵਾਂਢੀ) ਵਿਛੜ ਕੇ ਝੂਰਦੀ ਰਹਿੰਦੀ ਹੈ। ਉਹ (ਜਿਉ ਜਲਿ ਥੋੜੈ) ਜਿਵੇਂ ਮਛੁਲੀ ਕੀਰਨੇ ਪਾਉਂਦੀ ਹੈ। ਤੇ ਪਾਣੀ ਦੇ ਜਤਨ ਕਰਦੀ ਹੈ। ਐਸੇ ਹੀ ਉਹ ਪਰਮੇਸ਼ਰ ਪ੍ਰਾਪਤੀ ਲਈ ਵੈਰਾਗ ਸਹਿਤ ਕੀਰਨੇ ਪਾਉਂਦੇ ਹਨ ਰੋਂਦੇ ਹਨ। ਅਤੇ ਸਾਧਨਾਂ ਦੇ ਯਤਨ ਕਰਦੇ ਹਨ।

**ਪਿਰ ਭਾਵੈ ਸੁਖੁ ਪਾਈਐ; ਜਾ ਆਪੇ ਨਦਰਿ ਕਰੇਇ ॥੨॥**

ਜੇ ਪਿਆਰੇ ਪਰਮੇਸ਼ਰ ਨੂੰ ਭਾਵੇ ਤਾਂ ਸੁਖ ਪਾਈਦਾ ਹੈ। ਜਾਂ ਆਪ ਹੀ ਕਿਰਪਾ ਕਰਕੇ (ਨਦਰਿ) ਕਿਰਪਾ ਦ੍ਰਿਸ਼ਟੀ ਦੁਆਰਾ ਗਿਆਨ ਕਰਾ ਦੇਵੇ।

**ਪ੍ਰਸ਼ਨ :** ਪ੍ਰਾਪਤੀ ਕਿਵੇਂ ਹੋਵੇ ਜੀ ? **ਉੱਤਰ :**

**ਪਿਰੁ ਸਾਲਾਹੀ ਆਪਣਾ; ਸਖੀ ਸਹੇਲੀ ਨਾਲਿ ॥**

(ਸਹੇਲੀ ਪਿਆਰੀਆਂ ਸਖੀਆਂ ਨਾਲ ਮਿਲ ਕਰਕੇ ਜੋ ਪਰਮੇਸ਼ਰ ਆਪਣਾ ਆਤਮਾ ਸਰੂਪ ਹੈ। ਉਸਨੂੰ ਸਲਾਹੁਣਾ ਕਰੇ, ਉਸਦੀ ਸਿਫ਼ਤ ਕਰਨੀ ਕਰੇ।

**ਦੂਸਰਾ ਅਰਥ :** (ਸਖੀ) ਜੋ ਸ਼ਰਧਾ ਵਾਲੀਆਂ ਸਖੀਆਂ ਹਨ ਅਤੇ ਸਹੇਲੀਆਂ ਜੋ ਭਗਤੀ ਵਾਲੀਆਂ ਹਨ। ਇਹਨਾਂ ਨਾਲ ਮਿਲ ਕਰਕੇ ਆਪਣੇ ਪਿਆਰੇ ਪਰਮੇਸ਼ਰ ਦੀ ਸਿਫ਼ਤ ਕਰੇ।

**ਤਨਿ ਸੋਹੈ ਮਨੁ ਮੋਹਿਆ; ਰਤੀ ਰੰਗਿ ਨਿਹਾਲਿ ॥**

ਜਿਵੇਂ ਭਗਵਾਨ ਕ੍ਰਿਸ਼ਨ ਨੇ ਸੋਹਣਾ ਰੂਪ ਧਾਰ ਕਰਕੇ, ਰਾਧਕਾਂ ਨੂੰ ਮੋਹਤ ਕਰ ਲਿਆ ਸੀ। ਐਸੇ ਹੀ (ਤਨਿ ਸੋਹੈ) ਸੋਭਨੀਕ ਸਰਗੁਣ ਸਰੂਪ ਧਾਰ ਕੇ ਪਰਮੇਸ਼ਰ ਨੇ, ਜਿਨ੍ਹਾਂ ਦਾ ਮਨ ਮੋਹਤ ਕਰ ਲਿਆ ਹੈ।

**ਪ੍ਰਮਾਣ :** **[ਅਨਿਕ ਰੂਪ ਖਿਨ ਮਾਹਿ ਕੁਦਰਤਿ ਧਾਰਦਾ ॥]** (ਅੰਗ ੫੧੯)

ਉਸ ਸਰੂਪ ਸੱਤ ਚੇਤਨ ਅਨੰਦ ਨੂੰ (ਨਿਹਾਲਿ) ਦੇਖ ਕਰਕੇ। ਉਹ ਜਗਿਆਸੂ ਇਸਤਰੀ (ਰੰਗਿ) ਅਨੰਦ ਵਿਚ ਰੱਤੀ ਗਈ ਹੈ। ਜਾਂ (ਰੰਗਿ) ਪਰੇਮ ਮੇਂ (ਰਤੀ) ਰੰਗੀ ਗਈ ਹੈ।

**ਦੂਸਰਾ ਅਰਥ :** ਜਿਸਦਾ ਤਨ ਵੀ ਰੋਮ ਰੋਮ ਸਿਮਰਨ ਕਰਕੇ ਸੋਭਦਾ ਹੈ ਤੇ ਮਨ ਵੀ ਪਰੇਮ ਵਿਚ ਮੋਹਿਆ ਗਿਆ ਹੈ। ਉਹਨਾਂ ਦੀ ਰਸਨਾ ਵੀ ਨਾਮ ਉਚਾਰਨ ਵਿਚ ਰੱਤੀ ਹੋਈ ਹੈ। ਤਾਂ ਉਹ ਦ੍ਰਿਸ਼ਟੀ ਨਾਲ ਅਨੰਦ ਵਿਚ ਰੰਗੀ ਗਈ ਹੈ।

**ਸਬਦਿ ਸਵਾਰੀ ਸੋਹਣੀ; ਪਿਰੁ ਰਾਵੇ ਗੁਣ ਨਾਲਿ ॥੩॥**

ਜਿਨ੍ਹਾਂ ਨੇ ਗੁਰ ਸ਼ਬਦ ਦੀ ਕਮਾਈ ਕਰਕੇ ਆਪਣੀ ਜ਼ਿੰਦਗੀ ਸਵਾਰੀ ਹੈ। ਉਹ ਜਗਿਆਸੂ ਰੂਪ ਇਸਤਰੀ ਸੋਹਣੀ ਹੈ। ਉਹ ਪਿਆਰੇ ਸਾਖੀ ਚੇਤਨ ਨੂੰ ਆਪਣੇ ਨਾਲ ਸਮਝਕੇ, ਸਾਥੀ ਸਮਝ ਕੇ, ਸੱਤ ਸੰਤੋਖ, ਗੁਣਾਂ ਸਹਿਤ, ਉਸ ਪਿਆਰੇ ਦੇ ਅਨੰਦ ਨੂੰ ਮਾਣਦੀ ਹੈ।

**ਕਾਮਣਿ ਕਾਮਿ ਨ ਆਵਈ; ਖੋਟੀ ਅਵਗਣਿਆਰਿ ॥**

ਜਿਸ ਪ੍ਰਕਾਰ (ਕਾਮਣਿ) ਕਾਮਣੀ ਇਸਤਰੀ ਜੋ ਔਗੁਣਾਂ ਕਰਕੇ ਖੋਟੀ ਹੈ। (ਕਾਮਣਿ) ਟੂਣੇ ਟਾਮਣ ਕਰਕੇ ਪਤੀ ਨੂੰ ਵੱਸ ਕਰਦੀ ਹੈ। ਉਹ ਪਤੀ ਦੇ ਕੰਮ ਨਹੀਂ ਆਉਂਦੀ ਹੈ। ਇਸ ਤਰ੍ਹਾਂ ਅਭਾਸ ਬਿਰਤੀ ਰੂਪੀ ਇਸਤ੍ਰੀ ਪਦਾਰਥਾਂ ਦੀ ਕਾਮਨਾ ਵਾਲੀ, ਖੋਟੀ ਔਗੁਣਾਂ ਵਾਲੀ ਜਿਹੜੀ ਹੈ। ਉਹ ਸਾਖੀ ਚੇਤਨ ਪਤੀ ਦੀ ਪ੍ਰਾਪਤੀ ਤੇ ਅਭੇਦਤਾ ਰੂਪੀ ਕੰਮ ਨਹੀਂ ਆਉਂਦੀ ਹੈ।

**ਦੂਸਰਾ ਅਰਥ :** ਜਿਹੜੀ ਜਗਿਆਸੂ ਰੂਪੀ ਇਸਤਰੀ ਕਾਮ ਕਰੋਧ ਕਰਕੇ ਖੋਟੀ ਅਤੇ ਪਦਾਰਥਾਂ ਦੀ ਕਾਮਨਾ ਕਰਕੇ ਔਗੁਣਾਂ ਵਾਲੀ ਹੋ ਰਹੀ ਹੈ। ਉਹ ਪਤੀ ਪਰਮੇਸ਼ਰ ਦੀ ਪ੍ਰਾਪਤੀ ਰੂਪ ਕੰਮ ਵਿਚ ਨਹੀਂ ਆਉਂਦੀ ਹੈ। ਉਹ ਪਰਮੇਸ਼ਰ ਪਤੀ ਦਾ ਸੁਖ ਨਹੀਂ ਮਾਣਦੀ ਹੈ।

**ਨਾ ਸੁਖੁ ਪੇਈਐ ਸਾਹੁਰੈ; ਝੂਠਿ ਜਲੀ ਵੇਕਾਰਿ ॥**

ਉਸ ਇਸਤਰੀ ਨੂੰ ਜਿਹੜੀ ਛੁੱਟੜ ਕੀਤੀ ਹੋਈ ਹੈ। ਉਸਨੂੰ ਪੇਕੇ ਘਰ ਵਿਚ ਵੀ ਸੁਖ ਨਹੀਂ ਤੇ ਸਹੁਰੇ ਘਰ ਵਿਚ ਵੀ ਸੁਖ ਨਹੀਂ ਹੁੰਦਾ ਹੈ। ਉਹ ਝੂਠ ਬੋਲਣ ਵਿਚ ਸੜੀ ਰਹਿੰਦੀ ਹੈ ਅਤੇ ਵਿਕਾਰਾਂ ਕਰਕੇ ਸੜੀ ਰਹਿੰਦੀ ਹੈ।

**ਦੂਸਰਾ ਅਰਥ :** ਉਹ ਝੂਠੀ ਵਿਕਾਰਾਂ ਕਰਕੇ ਸੜਦੀ ਰਹਿੰਦੀ ਹੈ। ਇਸੇ ਤਰ੍ਹਾਂ ਜੀਵ ਰੂਪੀ ਇਸਤਰੀ ਜੋ ਮਨਮੁੱਖਤਾ ਕਰਕੇ ਛੁੱਟੜ ਹੈ। ਉਸਨੂੰ ਨਾ ਹੀ ਇਸ ਲੋਕ ਰੂਪੀ ਪੇਕਿਆਂ ਵਿਚ ਸੁਖ ਹੈ ਅਤੇ ਨਾ ਹੀ ਪ੍ਰਲੋਕ ਰੂਪੀ ਸਹੁਰਿਆਂ ਘਰ ਵਿਚ ਸੁਖ ਸਰੂਪ ਦੀ ਪ੍ਰਾਪਤੀ ਹੁੰਦੀ ਹੈ। ਉਹ ਤਾਂ ਵਿਕਾਰਾਂ ਵਿਚ ਪੈ ਕਰਕੇ ਹੋਰਨਾਂ ਦੀ

ਉਪਾਸ਼ਨਾ ਕਰਦੀ ਸੜਦੀ ਰਹਿੰਦੀ ਹੈ ਜੂਨਾਂ ਵਿਚ।

**ਤੀਸਰਾ ਅਰਥ :** ਸੰਸਾਰਾਕਾਰ ਬਿਰਤੀ ਰੂਪੀ ਪੇਕੇ ਘਰ ਵਿਚ ਵੀ ਸੁਖ ਨਹੀਂ ਕਿਉਂਕਿ ਉਹ ਪੁੰਨ ਦਾਨ ਆਦਿਕ ਨਹੀਂ ਕਰਦੇ ਹਨ ਤੇ ਆਤਮਾਕਾਰ ਬਿਰਤੀ ਰੂਪੀ ਸਹੁਰੇ ਘਰ ਵਿਚ ਵੀ ਸੁਖ ਨਹੀਂ ਕਿਉਂਕਿ ਬਿਰਤੀ ਬ੍ਰਹਮ ਵਿਚ ਨਹੀਂ ਟਿਕਦੀ ਹੈ। ਉਹ ਝੂਠੀ ਤਾਂ ਵਿਕਾਰਾਂ ਕਰਕੇ ਸੜਦੀ ਰਹਿੰਦੀ ਹੈ।

**ਆਵਣੁ ਵੰਞਣੁ ਡਾਖੜੋ; ਛੋਡੀ ਕੰਤਿ ਵਿਸਾਰਿ ॥੪॥**

ਉਹ ਛੁੱਟੜ ਇਸਤਰੀ ਤਾਂ ਪੇਕੇ ਤੇ ਸਹੁਰੇ ਘਰ ਆਉਣ ਜਾਣ ਦੀ (ਡਾਖੜੋ) ਕਠਨਤਾ ਦੇ ਦੁਖ ਵਿਚ ਪਈ ਰਹਿੰਦੀ ਹੈ। ਕੰਤ ਨੇ ਮਨ ਤੋਂ ਵਿਸਾਰ ਕਰਕੇ ਛੱਡ ਦਿੱਤੀ ਹੈ। ਇਸੇ ਪ੍ਰਕਾਰ ਉਹ ਜੀਵ ਰੂਪ ਇਸਤਰੀ ਮਾਤਾ ਦੇ ਗਰਭ ਰੂਪੀ ਪੇਕੇ ਘਰ ਵਿਚੋਂ ਆਉਣ ਵੇਲੇ ਵੀ ਦੁਖੀ ਹੁੰਦੀ ਹੈ। ਜਨਮ ਦਾ ਦੁੱਖ ਵੀ ਅਕਹਿ ਹੈ। ਜਿਵੇਂ ਸੁਨਿਆਰਾ ਜਿੰਦਰੀ ਵਿਚੋਂ ਸੋਨੇ ਦੀ ਤਾਰ ਕੱਢਦਾ ਹੈ। ਇਸ ਤਰ੍ਹਾਂ ਜਨਮ ਵੇਲੇ ਦੁਖ ਹੁੰਦਾ ਹੈ। ਕਈ ਤਾਂ ਜੰਮਦੇ ਹੀ ਮਰ ਜਾਂਦੇ ਹਨ ਅਤੇ ਮਿਰਤੂ ਹੋ ਕਰਕੇ ਜਾਣ ਰੂਪ, ਸਹੁਰੇ ਘਰ ਪ੍ਰਲੋਕ ਨੂੰ ਜਾਣ ਦਾ ਦੁੱਖ ਵੀ ਸਹਾਰਦੀ ਹੈ। ਮਰਨ ਦਾ ਦੁੱਖ ਕਿੰਨਾ ਭਿਆਨਕ ਹੈ। ਕਿਸੇ ਦੇ ਪ੍ਰਾਣ ਟੱਟੀ ਰਸਤੇ, ਕਿਸੇ ਦੇ ਪਿਸ਼ਾਬ ਦੇ ਰਸਤੇ ਹੀ ਪ੍ਰਾਣ ਨਿਕਲਦੇ ਹਨ। ਇਸ ਤਰ੍ਹਾਂ ਮ੍ਰਿਤੂ ਦਾ ਦੁੱਖ ਪਰਲੋਕ ਰੂਪ ਸਹੁਰੇ ਘਰ ਜਾਣ ਲੱਗੀ ਵੀ (ਡਾਖੜੋ) ਕਠਨਤਾ ਨੂੰ ਸਹਾਰਦੇ ਹਨ। ਜਿਸਨੂੰ ਪਤੀ ਪਰਮੇਸ਼ਰ ਨੇ ਮਨ ਤੋਂ ਵਿਸਾਰ ਕਰਕੇ ਜੂਨਾਂ ਵਿਚ ਛੱਡ ਦਿੱਤਾ ਹੈ।

**ਪਿਰ ਕੀ ਨਾਰਿ ਸੁਹਾਵਣੀ; ਮੁਤੀ ਸੋ ਕਿਤੁ ਸਾਦਿ ॥**

ਜਿਵੇਂ ਗਿਆਨਵਾਨ ਪਰਮੇਸ਼ਰ ਦੀਆਂ ਇਸਤਰੀਆਂ ਸੋਹਣੀਆਂ ਹਨ। ਇਸੇ ਤਰ੍ਹਾਂ ਇਹ ਜੀਵ ਰੂਪ ਇਸਤਰੀ ਪਰਮੇਸ਼ਰ ਪਤੀ ਦੀ ਨਾਰੀ ਤਾਂ ਸੋਭਨੀਕ ਸੀ। (ਮੁਤੀ ਸੋ ਕਿਤੁ) ਫੇਰ ਛੁੱਟੜ ਕਿਵੇਂ ਹੋ ਗਈ ?

**ਉੱਤਰ :** ਇਹ ਨ੍ਹਾਨ੍ਹਾ ਉਪਾਸ਼ਨਾ ਦੇ (ਸਾਦਿ) ਸੁਆਦ ਵਿਚ ਲਗਣ ਕਰਕੇ ਛੁੱਟੜ ਹੋ ਗਈ ਹੈ। (ਮੁਤੀ) ਕਹੀਏ ਛੁੱਟੜ। **ਅਥਵਾ :** ਨ੍ਹਾਨ੍ਹਾ ਪਦਾਰਥਾਂ ਦੇ ਸੁਆਦਾਂ ਵਿਚ ਲੱਗਣ ਕਰਕੇ ਛੁੱਟੜ ਹੋ ਗਈ ਹੈ।

**ਪਿਰ ਕੈ ਕਾਮਿ, ਨ ਆਵਈ; ਬੋਲੇ, ਫਾਦਿਲੁ ਬਾਦਿ ॥**

ਜਿਵੇਂ ਛੁੱਟੜ ਇਸਤਰੀ ਪਤੀ ਦੇ ਕੰਮ ਨਹੀਂ ਆਉਂਦੀ ਹੈ। ਕਿਉਂਕਿ ਉਹ (ਫਾਦਿਲੁ) ਫਜ਼ੂਲ ਬੋਲਦੀ ਹੈ ਤੇ ਪਤੀ ਨਾਲ ਝਗੜਾ ਕਰਦੀ ਹੈ। (ਫਾਦਿਲੁ) ਵਧੀਕ ਬੋਲ ਕਰਕੇ ਝਗੜਾ ਕਰਦੀ ਹੈ। ਐਸੇ ਹੀ ਉਹ ਜੀਵ ਰੂਪੀ ਇਸਤਰੀ ਜੂਨਾਂ ਵਿਚ ਛੁੱਟੜ ਕੀਤੀ ਹੋਈ ਹੈ ਅਤੇ ਪਤੀ ਪਰਮੇਸ਼ਰ ਵਿਚ ਅਭੇਦਤਾ ਹੋਣ ਰੂਪੀ ਕੰਮ ਨਹੀਂ ਆਉਂਦੀ ਹੈ। ਕਿਉਂਕਿ (ਫਾਦਿਲੁ) ਫਜ਼ੂਲ ਗੱਲਾਂ ਮਾਰਦੀ ਹੈ ਕਿ ਮੈਨੂੰ ਰੱਬ ਦੇ ਦਰਸ਼ਨ ਹੋਇ ਅਤੇ ਉਸ ਨਾਲ ਮੈਂ ਬੜੀ ਚਰਚਾ ਕੀਤੀ। ਮੈਂ ਉਸ ਨਾਲ ਬੜਾ ਝਗੜਾ ਕੀਤਾ। ਐਸੇ (ਫਾਦਿਲੁ) ਵਧੀਕ ਬੋਲਦੇ ਹਨ ਵਿਅਰਥ ਊਟ ਪਟਾਂਗ ਮਾਰਦੇ ਹਨ।

**ਦਰਿ ਘਰਿ ਢੋਈ ਨਾ ਲਹੈ; ਛੂਟੀ ਦੂਜੈ ਸਾਦਿ ॥੫॥**

**ਪਹਿਲਾ ਅਰਥ:** ਪਰ ਪਤੀ ਹੈ ਤਾਂ ਸਾਰਿਆਂ ਦੇ ਹਿਰਦੇ ਰੂਪੀ ਘਰ ਦੇ (ਦਰਿ) ਅੰਦਰ ਹੀ। ਉਸ ਪਰਮੇਸ਼ਰ ਦਾ ਆਭਾਸ ਬਿਰਤੀ ਰੂਪੀ ਇਸਤਰੀ (ਢੋਈ) ਆਸਰਾ ਨਹੀਂ ਲੈਂਦੀ ਹੈ। ਹੋਰਨਾਂ ਦੀ ਉਪਾਸ਼ਨਾ ਦੇ (ਸਾਦਿ) ਸੁਆਦ ਵਿਚ ਲੱਗਣ ਕਰਕੇ ਪਰਮੇਸ਼ਰ ਸਾਖੀ ਚੇਤਨ ਨੇ ਛੁੱਟੜ ਕਰ ਦਿੱਤੀ ਹੈ।

**ਦੂਸਰਾ ਅਰਥ :** ਪਰਮੇਸ਼ਰ (ਦਰਿ) ਇੰਦ੍ਰੀਆਂ ਵਿਚ (ਘਰਿ) ਤੁਰੀਆ ਵਿਚ ਵਿਆਪਕ ਹੈ। ਪਰ ਜਗਿਆਸੂ ਰੂਪ ਇਸਤਰੀ (ਢੋਈ) ਇਸਥਿਤੀ ਰੂਪ ਆਸਰਾ ਲੈ ਕੇ। ਉਸਦਾ ਅਨੰਦ ਨਹੀਂ ਲੈਂਦੀ ਹੈ। ਹੋਰਾਂ ਦੀ ਉਪਾਸ਼ਨਾ ਵਿਚ ਲੱਗਣੇ ਕਰਕੇ ਜੂਨਾਂ ਵਿਚ ਛੁੱਟੜ ਕੀਤੀ ਹੋਈ ਹੈ।

ਪ੍ਰਸ਼ਨ : ਹੇ ਗੁਰੂ ਜੀ ਪੰਡਿਤ ਲੋਕ ਤਾਂ ਛੁੱਟ ਗਏ ਹੋਣਗੇ।

**ਪੰਡਿਤ ਵਾਚਹਿ ਪੋਥੀਆ; ਨਾ ਬੂਝਹਿ ਵੀਚਾਰੁ ॥**

ਉੱਤਰ : ਹੇ ਭਾਈ! ਪੰਡਿਤ ਲੋਕ ਗੀਤਾ ਆਦਿਕ ਪੋਥੀਆਂ ਤਾਂ ਵਾਚਦੇ ਹਨ, ਪੜ੍ਹਦੇ ਹਨ। ਪਰ ਆਪਣੇ ਆਤਮਾਂ ਸਰੂਪ ਨੂੰ ਵਿਚਾਰ ਦੁਆਰਾ ਨਹੀਂ ਬੁੱਝਦੇ। ਪੰਡਿਤ ਇਉਂ ਤਾਂ ਕਹਿੰਦੇ ਹਨ ਕਿ ਕ੍ਰਿਸ਼ਨ ਨੇ ਅਰਜਨ ਨੂੰ ਗੀਤਾ ਵਿਚ ਆਪਨਾ ਸਰੂਪ ਦੱਸਿਆ ਹੈ।

ਪ੍ਰਮਾਣ : [ ***ਨਈਨਮ ਛਿੰਦੰਤੀ ਸ਼ਸ਼ਤ੍ਰਾਣੀ, ਨਈਨਮ ਦਹਤੀ ਪਾਵਕਹ ॥**
**ਨ ਚਈਨਮ ਕਲੇ ਦਯੰਤਿ ਆਪੋ, ਨ ਸ਼ੋਛਿਅਤੀ ਮਾਰੁਤਹ ॥੨੩॥** ] (ਗੀਤਾ)
ਪਰ ਉਹ ਪੰਡਿਤ ਇਉਂ ਨਹੀਂ ਸਮਝਦੇ ਕਿ ਉਹੀ ਸਾਡਾ ਸਰੂਪ ਹੈ।

**ਅਨ ਕਉ, ਮਤੀ ਦੇ ਚਲਹਿ; ਮਾਇਆ ਕਾ ਵਾਪਾਰੁ ॥**

ਹੋਰ ਲੋਕਾਂ ਨੂੰ ਸਿੱਖਿਆ ਦਿੰਦੇ ਚਲੇ ਜਾਂਦੇ ਹਨ। **ਅਥਵਾ** : ਦਵੈਤ ਦੀ ਸਿੱਖਿਆ ਹੀ ਦਿੰਦੇ ਹਨ। ਮਾਇਆ ਦਾ ਹੀ ਵਪਾਰ ਕਰਦੇ ਹਨ। ਅਸੀਂ ਸਭਾ ਜਿੱਤ ਦਿੰਦੇ ਹਾਂ ਇਤਨੇ ਪੈਸੇ ਲਵਾਂਗੇ। ਇਸ ਤਰ੍ਹਾਂ ਮਾਇਆ ਦੇ ਹੀ ਵਪਾਰ ਵਿਚ ਲੱਗੇ ਹਨ। ਹੋਰਾਂ ਨੂੰ ਮਾਇਆ ਦੇ ਵਪਾਰ ਦੀ ਸਿੱਖਿਆ ਹੀ ਦਈ ਚਲੇ ਜਾਂਦੇ ਹਨ। ਐਸੇ ਪੰਡਿਤਾਂ ਦੀ ਐਸੀ ਹਾਲਤ ਹੈ।

## ਸਾਖੀ-ਪੰਡਿਤ ਦੀ

ਹਰਿ ਦੁਆਰਾ ਗੰਗਾ ਦੇ ਕੰਢੇ ਸੰਤ ਪਰੇਮ ਸਿੰਘ, ਸੰਤ ਹੀਰਾ ਲਾਲ, ਵਿਰੱਕਤ ਸੰਤ ਬਾਬਾ ਈਸ਼ਰ ਸਿੰਘ ਜੀ ਦਾਉਧਰ ਵਾਲੇ ਆਦਿ ਬੈਠੇ ਸਨ। ਇਕ ਪੰਡਿਤ ਨੇ ਕਿਹਾ ਹੇ ਸੰਤੋਂ! ਮੈਂ ਦਵੈਤ ਸਿੱਧ ਕਰ ਸਕਦਾ ਹਾਂ। ਤਾਂ ਸੰਤ ਈਸ਼ਰ ਸਿੰਘ ਜੀ ਵਿਰੱਕਤਾਂ ਨੇ ਪਾਣੀ ਭਰਨ ਵਾਲੇ ਝਿਊਰ ਨੂੰ ਸੱਦ ਕਰਕੇ ਕਿਹਾ ਕਿ ਹੇ ਭਾਈ ਤੂੰ ਤਾਂ ਪਰਮੇਸ਼ਰ ਬ੍ਰਹਮ ਹੀ ਹੈਂ। ਝੀਵਰ ਕਹਿੰਦਾ ਕਿ ਮਹਾਰਾਜ ਮੈਂ ਕਿਵੇਂ ਬ੍ਰਹਮ ਹੋ ਸਕਦਾ ਹਾਂ। ਨਹੀਂ ਮਹਾਰਾਜ ਮੈਂ ਨਹੀਂ ਮੈਂ ਤਾਂ ਜੀਵ ਹਾਂ। ਤਾਂ ਸੰਤ ਈਸ਼ਰ ਸਿੰਘ ਜੀ ਨੇ ਕਿਹਾ ਕਿ ਹੇ ਪੰਡਿਤ ਜੀ ਦਵੈਤ ਨੂੰ ਤਾਂ ਝੀਊਰ ਸਿੱਧ ਕਰੀ ਜਾਂਦਾ ਹੈ। ਪੰਡਤ ਜੀ ਤੁਸੀਂ ਇਤਨਾ ਪੜ੍ਹ ਕਰਕੇ ਜੇ ਦਵੈਤ ਨੂੰ ਸਿੱਧ ਕੀਤਾ ਤਾਂ ਕੀ ਹੋਇਆ। ਪੰਡਤ ਸ਼ਰਮਿੰਦਾ ਹੋ ਕੇ ਚਰਨੀ ਪਿਆ ਸੀ। ਐਸੇ ਜੋ ਨਾਸਤਿਕ ਹਨ। ਉਹ ਕਰੜੇ ਦ੍ਰਿਸਟਾਂਤ ਨਾਲ ਠੀਕ ਹੁੰਦੇ ਹਨ।

## ਸਾਖੀ-ਅੰਗਰੇਜ਼ ਗੋਰੇ ਦੀ

ਇਕ ਅੰਗਰੇਜ਼ ਸੰਤ ਬਾਬਾ ਈਸ਼ਰ ਸਿੰਘ ਜੀ ਵਿਰਕੱਤਾਂ ਨੂੰ ਕਹਿੰਦਾ ਕਿ ਤੁਸੀਂ ਗਾਂ ਦਾ ਦੁੱਧ ਪੀਂਦੇ ਹੋ। ਉਹ ਵੀ ਹੱਡਾਂ ਤੋਂ ਹੀ ਬਣਦਾ ਹੈ। ਫੇਰ ਤੁਸੀਂ ਮਾਸ ਕਿਉਂ ਨਹੀਂ ਖਾਂਦੇ ਹੋ। ਤਾਂ ਸੰਤਾਂ ਨੇ ਕਿਹਾ ਕਿ ਨਾਰਾਜ਼ ਨਾ ਹੋਵੀਂ, ਤੈਨੂੰ ਉੱਤਰ ਦਿੰਦੇ ਹਾਂ। ਮਹਾਂਪੁਰਸ਼ਾਂ ਨੇ ਕਿਹਾ ਕਿ ਜਿਸ ਮਾਤਾ ਦਾ ਤੂੰ ਦੁੱਧ ਚੁੰਘਿਆ ਹੈ। ਉਸ ਨਾਲ ਕਦੇ ਗ੍ਰਿਸਤ ਵੀ ਕੀਤਾ ਹੈ। ਤਾਂ ਅੰਗਰੇਜ਼ ਚੁੱਪ ਹੋ ਗਿਆ ਸੀ।

**ਕਥਨੀ ਝੂਠੀ ਜਗੁ ਭਵੈ; ਰਹਣੀ ਸਬਦੁ, ਸੁ ਸਾਰੁ ॥੬॥**

ਉਹ ਝੂਠੀਆਂ ਹੀ ਕਥਨੀਆਂ ਨੂੰ ਕਥਨ ਕਰਦੇ ਜਗਤ ਵਿਚ ਭਾਉਂਦੇ ਫਿਰਦੇ ਹਨ। ਅਥਵਾ : ਜਗਤ ਦੀਆਂ ਜੂਨਾਂ ਵਿਚ ਭਾਉਂਦੇ ਫਿਰਦੇ ਹਨ। (ਰਹਣੀ ਸਬਦੁ) ਜਿਹੜੀ ਸ਼ਬਦ ਗੁਰਾਂ ਦੁਆਰਾ ਰਹਿਤ ਰੱਖਣੀ ਹੈ। ਇਹੀ ਸਾਰ ਰੂਪ ਦੀ ਪ੍ਰਾਪਤੀ ਵਾਲੀ ਹੈ।

**ਕੇਤੇ ਪੰਡਿਤ ਜੋਤਕੀ; ਬੇਦਾ ਕਰਹਿ ਬੀਚਾਰੁ ॥**

ਕਿਤਨੇ ਹੀ ਪੰਡਿਤ, ਵਿਦਵਾਨ ਅਤੇ ਜੋਤਸ਼ੀ ਸਮੇਂ ਦੀ ਵਿਚਾਰ ਕਰਨ ਵਾਲੇ ਹਨ। ਸਾਰੇ ਬੇਦਾਂ ਦੇ ਕਰਮ ਕਾਂਡ ਦੀ ਹੀ ਵਿਚਾਰ = ਨਿਰਨਾ ਕਰੀ ਜਾਂਦੇ ਹਨ।

**ਵਾਦਿ ਵਿਰੋਧਿ ਸਲਾਹਣੇ; ਵਾਦੇ ਆਵਣੁ ਜਾਣੁ ॥**

(ਵਾਦਿ) ਝਗੜਾ ਪਾ ਕਰਕੇ ਆਪਸ ਵਿਚ ਵਿਰੋਧਤਾਈ = ਚਰਚਾ ਕਰਦੇ ਹਨ। ਕਿ ਬੇਦਾਂ ਦੀਆਂ ਸੁਰਤੀਆਂ ਐਸੇ ਐਸੇ ਕਥਨ ਕਰਦੀਆਂ ਹਨ ਅਤੇ ਆਪਣੇ ਆਪ ਨੂੰ ਸਲਾਹੀ ਜਾਂਦੇ ਹਨ। (ਵਾਦਿ) ਝਗੜਿਆਂ ਕਰਕੇ ਜੂਨਾਂ ਦੇ ਆਉਣ ਜਾਣ ਵਿਚ ਪਏ ਰਹਿੰਦੇ ਹਨ।

**ਬਿਨੁ ਗੁਰ ਕਰਮ, ਨ ਛੁਟਸੀ; ਕਹਿ ਸੁਣਿ ਆਖਿ ਵਖਾਣੁ ॥੭॥**

ਬਿਨਾਂ ਗੁਰੂ ਜੀ ਦੀ ਕਿਰਪਾ ਤੋਂ ਬਿਧ, ਨਿਸ਼ੇਧ ਕਰਮਾਂ ਤੋਂ ਨਹੀਂ ਛੁੱਟ ਸਕਦੇ ਹਨ।

ਪ੍ਰਮਾਣ : [**ਕਰਮ ਅਕਰਮ ਬਿਚਾਰੀਐ ਸੰਕਾ ਸੁਨਿ ਬੇਦ ਪੁਰਾਨ ॥**] (ਅੰਗ ੩੪੬)

ਆਪ ਕਹਿਣੇ ਕਰਕੇ ਕਿ ਮੈਂ ਬੰਧਨਾਂ ਤੋਂ ਰਹਿਤ ਹਾਂ। ਮੈਂ ਸ਼ੁਧ ਸਰੂਪ ਹਾਂ, ਬੰਧਨਾਂ ਤੋਂ ਛੁੱਟਿਆ ਹੋਇਆ ਹਾਂ। ਇਸ ਪ੍ਰਕਾਰ ਆਪ ਕਹਿਣੇ ਕਰਕੇ ਅਤੇ ਚੇਲਿਆਂ ਤੋਂ ਸੁਣ ਕਰਕੇ ਕਿ ਸਾਡਾ ਸੰਤ ਤਾਂ ਬੰਧਨਾਂ ਤੋਂ ਛੁੱਟਿਆ ਹੋਇਆ ਹੈ ਅਤੇ ਵਖਿਆਨਾਂ ਦੁਆਰਾ ਵੀ ਮੁਖੋਂ ਕਹੇ, ਕਿ ਅਸੀਂ ਤਾਂ ਛੁੱਟੇ ਹੋਏ ਹਾਂ। ਐਸੇ ਬੰਧਨਾਂ ਤੋਂ ਨਹੀਂ ਛੁਟ ਸਕਦਾ। (ਵਖਾਣੁ) ਪ੍ਰਚਾਰ ਕਰਕੇ ਜੋ ਆਖਦਾ ਹੈ ਉਹ ਐਥੇ ਵੀ ਨਹੀਂ ਛੁੱਟਦਾ।

ਪ੍ਰਮਾਣ : [**ਆਪਿ ਛੁਟੇ ਨਹ ਛੂਟੀਐ ਨਾਨਕ ਬਚਨਿ ਬਿਨਾਸੁ ॥੧॥**] (ਅੰਗ ੧੨੮੯)

ਪ੍ਰਸ਼ਨ : ਛੁਟਕਾਰਾ ਕਿਵੇਂ ਹੋਵੇ ਜੀ ?

**ਸਭਿ ਗੁਣਵੰਤੀ ਆਖੀਅਹਿ; ਮੈ ਗੁਣੁ ਨਾਹੀ ਕੋਇ ॥**

ਉੱਤਰ : ਬੇਨਤੀ ਕਰੇ। ਹੇ ਪਰਮੇਸ਼ਰ ! ਸਾਰੀਆਂ ਗਿਆਨ ਗੁਣ ਵਾਲੀਆਂ ਸਖੀਆਂ ਕਹੀ ਦੀਆਂ ਹਨ। ਪਰ ਮੇਰੇ ਵਿਚ ਸ਼ਰਧਾ, ਖਿਮਾ, ਸਤ, ਸੰਤੋਖ, ਗੁਣ ਕੋਈ ਵੀ ਨਹੀਂ ਹੈ। ਕਿਰਪਾ ਕਰਕੇ ਮੇਰੇ ਤੇ ਵੀ ਕਿਰਪਾ ਦ੍ਰਿਸ਼ਟੀ ਕਰੋ।

**ਹਰਿ ਵਰੁ ਨਾਰਿ ਸੁਹਾਵਣੀ; ਮੈ ਭਾਵੈ ਪ੍ਰਭੁ ਸੋਇ ॥**

ਹੇ ਹਰੀ ਜਿਵੇਂ ਗਿਆਨਵਾਨ (ਵਰੁ) ਪਤੀ ਪਰਮੇਸ਼ਰ ਦੀਆਂ ਨਾਰੀਆਂ ਸ਼ੋਭਨੀਕ ਹਨ। ਇਸ ਤਰ੍ਹਾਂ ਮੈਨੂੰ ਵੀ ਭਾਵਨਾ ਹੈ ਇੱਛਾ ਹੈ ਮੈਂ ਉਸ ਪ੍ਰਭੂ ਦੀ ਇਸਤਰੀ ਹੋਵਾਂ। **ਅਥਵਾ :** ਮੈਨੂੰ ਵੀ ਪਤੀ ਪਰਮੇਸ਼ਰ ਭਾ ਆਵੇ। ਜਿਵੇਂ ਉਹਨਾਂ ਨਾਰੀਆਂ ਨੂੰ ਭਾਉਂਦਾ ਹੈ। **ਅਰਥਾਤ :** ਮੈਂ ਵੀ ਉਸ ਪਤੀ ਪਰਮੇਸ਼ਰ ਨੂੰ (ਭਾਵੈ) ਭਾਇ ਆਵਾਂ ਭਾਵ ਚੰਗੀ ਲੱਗ ਆਵਾਂ।

**ਨਾਨਕ ਸਬਦਿ ਮਿਲਾਵੜਾ; ਨਾ ਵੇਛੋੜਾ ਹੋਇ ॥੮॥੫॥**

ਸਤਿਗੁਰੂ ਜੀ ਕਹਿੰਦੇ ਹਨ ਕਿ ਜਿਨ੍ਹਾਂ ਦਾ ਪਤੀ ਪਰਮੇਸ਼ਰ ਨਾਲ ਗੁਰ ਸ਼ਬਦ ਦੁਆਰਾ ਮਿਲਾਪ ਹੋਇਆ ਹੈ। ਫੇਰ ਉਹਨਾਂ ਗਿਆਨਵਾਨ ਇਸਤਰੀਆਂ ਨੂੰ ਵਿਛੋੜਾ ਨਹੀਂ ਹੁੰਦਾ ਹੈ। ਜਿਵੇਂ ਆਰੀਆ ਸਮਾਜੀ ਕਹਿੰਦੇ ਹਨ ਕਿ ਜੀਵ ਸਾਢੇ ਤਿੰਨ ਕਰੋੜ ਸਾਲ ਪਰਮੇਸ਼ਰ ਨਾਲ ਮਿਲ ਕਰਕੇ। ਫੇਰ ਵਿਛੁੜ ਜਾਂਦਾ ਹੈ। ਪਰ ਉਹਨਾਂ ਦਾ ਐਸੇ ਪਰਮੇਸ਼ਰ ਤੋਂ ਵਿਛੋੜਾ ਨਹੀਂ ਹੁੰਦਾ ਹੈ।

ਪ੍ਰਮਾਣ : [**ਜਿਉ ਜਲੁ ਜਲ ਮਹਿ ਪੈਸਿ ਨ ਨਿਕਸੈ ਤਿਉ ਢੁਰਿ ਮਿਲਿਓ ਜੁਲਾਹੋ ॥੧॥**] (ਅੰਗ ੬੯੨)

## ਸਿਰੀਰਾਗੁ ਮਹਲਾ ੧ ॥

ਜਪੁ ਤਪੁ ਸੰਜਮੁ ਸਾਧੀਐ ਤੀਰਥਿ ਕੀਚੈ ਵਾਸੁ ॥ ਪੁੰਨ ਦਾਨ ਚੰਗਿਆਈਆ ਬਿਨੁ ਸਾਚੇ ਕਿਆ ਤਾਸੁ ॥ ਜੇਹਾ ਰਾਧੇ ਤੇਹਾ ਲੁਣੈ ਬਿਨੁ ਗੁਣ ਜਨਮੁ ਵਿਣਾਸੁ ॥੧॥ ਮੁੰਧੇ ਗੁਣ ਦਾਸੀ ਸੁਖੁ ਹੋਇ ॥ ਅਵਗਣ ਤਿਆਗਿ ਸਮਾਈਐ ਗੁਰਮਤਿ ਪੂਰਾ ਸੋਇ ॥੧॥ ਰਹਾਉ ॥ ਵਿਣੁ ਰਾਸੀ ਵਾਪਾਰੀਆ ਤਕੇ ਕੁੰਡਾ ਚਾਰਿ ॥ ਮੂਲੁ ਨ ਬੁਝੈ ਆਪਣਾ ਵਸਤੁ ਰਹੀ ਘਰ ਬਾਰਿ ॥ ਵਿਣੁ ਵਖਰ ਦੁਖੁ ਅਗਲਾ ਕੂੜਿ ਮੁਠੀ ਕੂੜਿਆਰਿ ॥੨॥ ਲਾਹਾ ਅਹਿਨਿਸਿ ਨਉਤਨਾ ਪਰਖੇ ਰਤਨੁ ਵੀਚਾਰਿ ॥ ਵਸਤੁ ਲਹੈ ਘਰਿ ਆਪਣੈ ਚਲੈ ਕਾਰਜੁ ਸਾਰਿ ॥ ਵਣਜਾਰਿਆ ਸਿਉ ਵਣਜੁ ਕਰਿ ਗੁਰਮੁਖਿ ਬ੍ਰਹਮੁ ਬੀਚਾਰਿ ॥੩॥ ਸੰਤਾਂ ਸੰਗਤਿ ਪਾਈਐ ਜੇ ਮੇਲੇ ਮੇਲਣਹਾਰੁ ॥ ਮਿਲਿਆ ਹੋਇ ਨ ਵਿਛੁੜੈ ਜਿਸੁ ਅੰਤਰਿ ਜੋਤਿ ਅਪਾਰ ॥ ਸਚੈ ਆਸਣਿ ਸਚਿ ਰਹੈ ਸਚੈ ਪ੍ਰੇਮ ਪਿਆਰ ॥੪॥ ਜਿਨੀ ਆਪੁ ਪਛਾਣਿਆ ਘਰ ਮਹਿ ਮਹਲੁ ਸੁਥਾਇ ॥ ਸਚੇ ਸੇਤੀ ਰਤਿਆ ਸਚੋ ਪਲੈ ਪਾਇ ॥ ਤ੍ਰਿਭਵਣਿ ਸੋ ਪ੍ਰਭੁ ਜਾਣੀਐ ਸਾਚੋ ਸਾਚੈ ਨਾਇ ॥੫॥ ਸਾ ਧਨ ਖਰੀ ਸੁਹਾਵਣੀ ਜਿਨਿ ਪਿਰੁ ਜਾਤਾ ਸੰਗਿ ॥ ਮਹਲੀ ਮਹਲਿ ਬੁਲਾਈਐ ਸੋ ਪਿਰੁ ਰਾਵੇ ਰੰਗਿ ॥ ਸਚਿ ਸੁਹਾਗਣਿ ਸਾ ਭਲੀ ਪਿਰਿ ਮੋਹੀ ਗੁਣ ਸੰਗਿ ॥੬॥ ਭੂਲੀ ਭੂਲੀ ਥਲਿ ਚੜਾ ਥਲਿ ਚੜਿ ਡੂਗਰਿ ਜਾਉ ॥ ਬਨ ਮਹਿ ਭੂਲੀ ਜੇ ਫਿਰਾ ਬਿਨੁ ਗੁਰ ਬੂਝ ਨ ਪਾਉ ॥ ਨਾਵਹੁ ਭੂਲੀ ਜੇ ਫਿਰਾ ਫਿਰਿ ਫਿਰਿ ਆਵਉ ਜਾਉ ॥੭॥ ਪੁਛਹੁ ਜਾਇ ਪਧਾਊਆ ਚਲੇ ਚਾਕਰ ਹੋਇ ॥ ਰਾਜਨੁ ਜਾਣਹਿ ਆਪਣਾ ਦਰਿ ਘਰਿ ਠਾਕ ਨ ਹੋਇ ॥ ਨਾਨਕ ਏਕੋ ਰਵਿ ਰਹਿਆ ਦੂਜਾ ਅਵਰੁ ਨ ਕੋਇ ॥੮॥੬॥

*(ਅੰਗ ੫੬-੫੭)*

ਉਥਾਨਕਾ : ਧੰਨ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਰਾਵੀ ਦੇ ਕਿਨਾਰੇ ਸ੍ਰੀ ਕਰਤਾਰਪੁਰ ਸਾਹਿਬ ਵਿਚ ਨਿਵਾਸ ਕਰ ਰਹੇ ਸਨ। ਸਿੱਖਾਂ ਨੇ ਬੇਨਤੀ ਕੀਤੀ ਕਿ ਕਿਸ ਜਪ, ਤਪ, ਸਾਧਨ ਕਰਕੇ ਪ੍ਰਾਪਤੀ ਹੁੰਦੀ ਹੈ। ਕਿਸ ਤੀਰਥ ਤੇ ਇਸ਼ਨਾਨ ਕਰਨ ਤੋਂ ਅਤੇ ਤੀਰਥ ਤੇ ਵਸਣ ਤੋਂ ਪ੍ਰਾਪਤੀ ਹੁੰਦੀ ਹੈ। ਉੱਤਰ :

**ਜਪੁ ਤਪੁ ਸੰਜਮੁ ਸਾਧੀਐ; ਤੀਰਥਿ ਕੀਚੈ ਵਾਸੁ ॥**

ਦੇਵਤਿਆਂ ਦੇ ਜਪ ਨੂੰ ਕਰਨਾ ਕਰੀਏ, ਤਪ ਕਰੀਏ, ਇੰਦ੍ਰੀਆਂ ਦਾ (ਸੰਜਮੁ) ਦਮਨ ਵੀ ਭਾਵੇਂ ਕਰ ਲਵੇ। ਕਾਂਸੀ, ਹਰਿਦੁਆਰ, ਆਦਿਕ ਤੀਰਥਾਂ ਤੇ ਬਾਸ ਵੀ ਕਰ ਲਵੇ। (ਜਪੁ) ਰਾਸਸੀ ਜਾਪ : ਕਾਮਨਾ ਪੂਰੀਆਂ ਕਰਨ ਲਈ ਕਰਨਾ। ਤਾਂਮਸੀ : ਕਿਸੇ ਨੂੰ ਮਾਰਨ ਲਈ ਜਾਪ ਕਰਨਾ। ਸਾਂਤਕੀ ਜਾਪ : ਚਿੱਤ ਦੀ ਇਕਾਗਰਤਾ ਲਈ ਕਰਨਾ। ਪਰਾ, ਪਸੰਤੀ, ਮੱਧਮਾ, ਬੈਖਰੀ ਇਹਨਾਂ ਬਾਣੀਆਂ ਦੁਆਰਾ ਵੀ ਜਾਪ ਕਰੀਦਾ ਹੈ। ਬੈਖਰੀ ਤੋਂ ਪਰਾ ਬਾਣੀ ਤੱਕ ਸੌ ਗੁਣਾਂ ਬਹੁਤ ਫਲ ਹੈ ਜਾਪ ਦਾ। ਪਰਾ ਬਾਣੀ ਵਿਚ ਨਰਾਇਣ ਦਾ ਵਾਸਾ ਹੈ। ਪਸੰਤੀ ਵਿਚ ਬਾਸਦੇਵ ਦਾ ਵਾਸਾ ਹੈ। ਮੱਧਮਾਂ ਵਿਚ ਸੁਰੱਸਤੀ ਦਾ ਨਿਵਾਸ ਹੈ। ਵੈਖਰੀ ਵਿਚ ਬਿਆਸ ਦਾ ਵਾਸਾ ਹੈ। ਮੱਧਮਾ ਦੁਆਰਾ ਕੀਤੇ ਜਾਪ ਨੂੰ ਅੰਪਾਸੂ ਜਾਪ ਕਹਿੰਦੇ ਹਨ। ਇਤ ਆਦਿ ਜਾਪ ਐਸੇ ਕਹਿੰਦੇ ਹਨ। (ਤਪੁ) ਤਾਂਮਸੀ ਤਪ : ਯਮ, ਨੇਮ ਆਦਿਕ ਜੋਗ ਦੇ ਸਾਧਨ ਕਰਨੇ। ਧੂੰਣੀਆਂ, ਜਲਧਾਰਾ ਕਰਨਾ, ਵਾਕ ਸਿੱਧੀ ਦੇ ਲਈ। ਰਾਜਸੀ ਤਪ : ਉੱਤੋਂ ਇੰਦਰੇ ਦਮਨ

ਕਰਨੇ। ਪਰ ਅੰਦਰ ਵਿਸ਼ੇ ਵਾਸ਼ਨਾ ਰਹਿਣੀ। ਸਾਂਤਕੀ ਤਪ : ਸੰਗਤ ਵਿਚ ਮਨ ਇਕਾਗਰ ਕਰਕੇ ਕਥਾ ਕੀਰਤਨ ਸੁਣਨਾ। (ਸੰਜਮੁ) ਤਾਂਮਸੀ ਸੰਜਮੁ : ਬਾਣੀ ਦੀ ਮੋਨਤਾ ਰੱਖਣੀ। ਬੋਲਣ ਵਲੋਂ ਮੋਨ ਰੱਖਣਾ। ਯਮ ਨੇਮ ਸਾਧਨ ਜੋਗ ਦੇ ਕਰਨੇ। ਉਜਾੜਾਂ ਵਿਚ ਰਹਿਣਾ। ਇੰਦਰੇ ਦਮਨ ਕਰਨੇ। ਰਾਜਸੀ ਸੰਜਮ : ਅੰਦਰੋਂ ਵਡਿਆਈ ਦੀ ਇੱਛਾ ਰੱਖਣੀ ਪਰ ਮੂੰਹੋ ਕੁਝ ਨਾ ਕਹਿਣਾ। ਸਾਂਤਕੀ ਸੰਜਮ: ਹਰਿ ਦੁਖ ਸੁਖ ਵਿਚ ਆਪਣੀ ਅਵਸਥਾ ਸੰਜਮ ਵਿਚ ਰੱਖਣੀ ਇਸ ਪ੍ਰਕਾਰ ਜਪ, ਤਪ, ਸੰਜਮ ਕਰ ਲਵੇ। ਤੇ ਵਾਸ਼ਨਾ ਸਹਿਤ ਹੋ ਕਰਕੇ ਤੀਰਥਾਂ ਪਰ ਵਾਸਾ ਵੀ ਕਰੇ।

ਪ੍ਰਮਾਣ : **[ਤਰਿਥਿ ਤੇਜੁ ਨਿਵਾਰਿ ਨ ਨ੍ਹਾਤੇ ਹਰਿ ਕਾ ਨਾਮੁ ਨ ਭਾਇਆ ॥**
**ਰਤਨ ਪਦਾਰਥੁ ਪਰਹਰਿ ਤਿਆਗਿਆ ਜਤ ਕੋ ਤਤ ਹੀ ਆਇਆ ॥]** (ਅੰਗ ੧੨੫੫)

ਪ੍ਰਮਾਣ : **[ਕਬੀਰ ਗੰਗਾ ਤੀਰ ਜੁ ਘਰੁ ਕਰਹਿ ਪੀਵਹਿ ਨਿਰਮਲ ਨੀਰੁ ॥]** (ਅੰਗ ੧੩੬੭)

**ਪੁੰਨ ਦਾਨ ਚੰਗਿਆਈਆ; ਬਿਨੁ ਸਾਚੇ ਕਿਆ ਤਾਸੁ ॥**

ਕਿਸੇ ਪੁਰਬ ਦੇ ਸਮੇਂ ਪਰ ਪੁੰਨ ਕਰ ਲਵੇ ਅਤੇ ਦਾਨ ਹਮੇਸ਼ਾਂ ਹਰ ਰੋਜ਼ ਕਰੀ ਜਾਵੇ। ਉਪਕਾਰ ਦੇ ਚੰਗੇ ਕੰਮ ਕਰ ਲਵੇ ਵਾਸ਼ਨਾ ਸਹਿਤ ਹੋ ਕਰਕੇ। ਭਾਵੇਂ ਕਿਤਨੇ ਸਾਧਨਾਂ ਨੂੰ ਕਰ ਲਵੇ। ਪਰ ਸੱਚੇ ਨਾਮ ਤੋਂ ਬਿਨਾਂ ਕੀ ਤਿਸ ਨੂੰ ਪ੍ਰਾਪਤ ਹੋ ਸਕਦਾ ਹੈ। ਭਾਵ ਕੁਝ ਵੀ ਪ੍ਰਾਪਤ ਨਹੀਂ ਹੁੰਦਾ ਹੈ। ਮੁਕਤੀ ਦੀ ਕਦੇ ਵੀ ਪ੍ਰਾਪਤੀ ਨਹੀਂ ਹੋ ਸਕਦੀ ਹੈ। (ਤਾਸੁ) ਤ੍ਰਿਸ਼ਨਾ ਵਿਚ ਹੀ ਲੱਗਾ ਰਹੇਗਾ।

**ਜੇਹਾ ਰਾਧੇ ਤੇਹਾ ਲੁਣੈ; ਬਿਨੁ ਗੁਣ ਜਨਮੁ ਵਿਣਾਸੁ ॥੧॥**

ਜਿਵੇਂ ਜੈਸਾ ਕੋਈ (ਰਾਧੇ) ਬੀਜ ਬੀਜਦਾ ਹੈ। ਤੈਸਾ ਹੀ (ਲੁਣੈ) ਵੱਢਦਾ ਹੈ। ਐਸੇ ਹੀ ਜਿਸ ਵੀ ਦੇਵਤੇ ਦੀ ਉਪਾਸਨਾ ਕਰੇਗਾ। ਉਹਾ ਜਿਹਾ ਫਲ ਪਾਵੇਗਾ।

ਪ੍ਰਮਾਣ : **[ਸੰਪੈ ਕਉ ਈਸਰੁ ਧਿਆਈਐ ॥ ਸੰਪੈ ਪੁਰਬਿ ਲਿਖੇ ਕੀ ਪਾਈਐ ॥]** (ਅੰਗ ੬੩੭)

ਜੋ ਇੰਦਰੇ ਦਮਨ ਕਰਦਾ ਹੈ। ਪਰ ਅੰਦਰ ਵਿਸ਼ੇ ਵਾਸ਼ਨਾ ਰਹਿੰਦੀ ਹੈ। ਤਾਂ ਉਸਨੂੰ ਸਰੀਰ ਤਿਆਗਣ ਉਪਰੰਤ ਦੇਵ ਦੇਹੀ ਪ੍ਰਾਪਤ ਹੋ ਜਾਂਦੀ ਹੈ। ਇਕੋ ਸਮੇਂ ਹਜ਼ਾਰਾਂ ਸਰੀਰ ਧਾਰਨ ਦੀ ਸ਼ਕਤੀ ਭਾਵੇਂ ਜੋਗੀ ਨੂੰ ਹੋ ਜਾਂਦੀ ਹੈ। ਪਰ ਮੁਕਤੀ ਨਹੀਂ ਹੁੰਦੀ ਹੈ। ਜਿਸ ਤਰ੍ਹਾਂ ਸੌ ਜੱਗ ਕਰਕੇ ਇੰਦਰ ਪਦਵੀ ਦਾ ਫਲ ਮਿਲਦਾ ਹੈ। ਇਸ ਪ੍ਰਕਾਰ ਜੈਸਾ ਕੋਈ ਆਪਣੀ ਰਿਦੇ ਰੂਪੀ ਧਰਤੀ ਵਿਚ (ਰਾਧੇ) ਬੀਜ ਬੀਜੇਗਾ। ਤੈਸਾ ਹੀ (ਲੁਣੈ) ਫਲ ਪ੍ਰਾਪਤ ਕਰੇਗਾ। ਬਿਨਾਂ ਸ਼ਰਧਾ ਸਤ ਸੰਤੋਖ ਗੁਣਾਂ ਤੋਂ ਜਨਮ (ਵਿਣਾਸੁ) ਮਰਣ ਵਿਚ ਪੈ ਕਰਕੇ (ਵਿਣਾਸੁ) ਬਿਨਾਸ ਹੀ ਹੋਣਾ ਪਵੇਗਾ। ਆਤਮ ਸਰੂਪ ਦੀ ਪ੍ਰਾਪਤੀ ਨਹੀਂ ਹੋਣੀ।

**ਮੁੰਧੇ; ਗੁਣ ਦਾਸੀ ਸੁਖੁ ਹੋਇ ॥**

ਹੇ (ਮੁੰਧੇ) ਅਗਿਆਤ ਜੋਬਨ! ਤੇਰੇ ਵਿਚ ਗੁਣ, ਦਾਸੀ ਵਾਲੇ ਹੋਣੇ ਚਾਹੀਦੇ ਹਨ। ਤਾਂ ਸੁਖ ਦੀ ਪ੍ਰਾਪਤੀ ਹੋਵੇਗੀ।

**ਦੂਸਰਾ ਅਰਥ :** ਹੇ ਅਗਿਆਤ ਜੋਬਨ ਜਗਿਆਸੂ ਰੂਪ ਇਸਤਰੀ। ਜਿਨ੍ਹਾਂ ਸੰਤਾਂ ਵਿਚ ਗੁਣ ਸਤ, ਸੰਤੋਖ ਹਨ। ਉਹਨਾਂ ਦੀ ਦਾਸੀ ਬਨਣਾ ਕਰ। ਫੇਰ ਸੁਖ ਹੋਵੇਗਾ।

**ਤੀਸਰਾ ਅਰਥ :** ਹੇ (ਮੁੰਧੇ) ਜਗਿਆਸੂ ਰੂਪ ਇਸਤਰੀ (ਗੁਣ) ਗਿਆਨ ਦੇ ਸਹਿਤ ਹੋ ਕਰਕੇ ਹੀ ਹੰਕਾਰ ਨਾ ਕਰੀਂ। ਜੁਤੇ ਸਣੇ ਖ਼ੁਦਾ ਨਾ ਬਣੀਂ। ਦਾਸੀ ਵਾਲਾ ਸੁਭਾਵ ਰੱਖੀਂ ਤਾਂ ਹੀ ਸੁਖ ਸਰੂਪ ਦੀ ਪ੍ਰਾਪਤੀ ਹੋਵੇਗੀ।

**ਅਵਗਣ ਤਿਆਗਿ ਸਮਾਈਐ; ਗੁਰਮਤਿ ਪੂਰਾ ਸੋਇ ॥੧॥ ਰਹਾਉ ॥**

ਸੰਤਾਂ ਨਾਲ ਮਿਲ ਕਰਕੇ ਮਾਸ ਖਾਣਾ, ਸ਼ਰਾਬ ਪੀਣੀ ਅਤੇ ਕਾਮ, ਕਰੋਧ ਆਦਿਕ ਔਗਣਾਂ ਦਾ

ਤਿਆਗ ਕਰ। ਤਾਂ ਪਰਮੇਸ਼ਰ ਵਿਚ ਸਮਾ ਜਾਵੇਗਾ।

**ਦੂਸਰਾ ਅਰਥ :** ਗੁਰਾਂ ਦੀ ਮਤਿ ਧਾਰਨ ਕਰਕੇ। ਮਾਸ ਖਾਣਾ, ਸ਼ਰਾਬਾਂ ਪੀਣੀਆਂ, ਵਿਭਚਾਰ ਕਰਨਾ, ਇਨ੍ਹਾਂ ਔਗੁਣਾਂ ਨੂੰ ਤਿਆਗ। ਤਾਂ ਪਰਮੇਸ਼ਰ ਵਿਚ ਸਮਾ ਜਾਵੇਗਾ ਅਤੇ ਉਸਦਾ ਪੂਰਾ ਅਨੰਦ ਪ੍ਰਾਪਤ ਹੋਵੇਗਾ।

**ਪ੍ਰਮਾਣ :** [**ਅਸੰਖ ਮਲੇਛ ਮਲੁ ਭਖਿ ਖਾਹਿ ॥ ਅਸੰਖ ਨਿੰਦਕ ਸਿਰਿ ਕਰਹਿ ਭਾਰੁ ॥**] (ਅੰਗ ੪)

ਗੁਰਮਤਿ ਕਹਿੰਦੀ ਹੈ ਕਿ ਜੋ ਪਰਾਈ ਮੈਲ ਮਾਸ ਭੱਖਦੇ ਹਨ ਉਹ ਮਲੇਛ ਹਨ।

**ਵਿਣੁ ਰਾਸੀ ਵਾਪਾਰੀਆ; ਤਕੇ ਕੁੰਡਾ ਚਾਰਿ ॥**

ਜਿਵੇਂ ਕੋਈ ਵਪਾਰੀ ਧਨ ਦੀ (ਰਾਸੀ) ਪੂੰਜੀ ਤੋਂ ਬਿਨਾਂ ਚਾਰੇ ਦਿਸ਼ਾਵਾਂ ਵਿਚ ਤੁਰਿਆ ਫਿਰੇ। ਉਸਨੂੰ ਧਨ ਤੋਂ ਬਿਨਾਂ ਕੁਝ ਪ੍ਰਾਪਤ ਨਹੀਂ ਹੁੰਦਾ। ਉਹ ਕੀ ਖ਼ਰੀਦ ਸਕਦਾ ਹੈ। ਇਸ ਤਰ੍ਹਾਂ ਹੀ ਅਧਿਕਾਰੀ ਰੂਪ ਵਪਾਰੀ ਸ਼ਰਧਾ ਰੂਪੀ ਪੂੰਜੀ ਤੋਂ ਬਿਨਾਂ ਜੋ ਹੈ ਉਹ ਭਾਵੇਂ ਚਾਰੇ ਵਰਨਾਂ ਦੇ ਗੁਰੂ ਧਾਰ ਲਵੇ **ਵਾ :** ਚਾਰੇ ਖਾਣੀਆਂ ਰੂਪੀ ਦਿਸ਼ਾਵਾਂ ਵਿੱਚ ਘੁੰਮ ਆਵੇ ਪਰ ਸ਼ਬਦ ਰੂਪੀ ਕੂੰਜੀ ਤੋਂ ਬਿਨਾਂ ਉਹ ਕਿਤੇ ਵੀ ਗਿਆਨ ਦਾ ਲਾਭ ਨਹੀਂ ਪ੍ਰਾਪਤ ਕਰ ਸਕਦਾ ਹੈ।

**ਮੂਲੁ ਨ ਬੁਝੈ ਆਪਣਾ; ਵਸਤੁ ਰਹੀ ਘਰ ਬਾਰਿ ॥**

ਇਹ ਜੀਵ (ਮੂਲੁ) ਰਕਤਬਿੰਦ ਤੋਂ ਬਣਿਆ ਹੈ। ਇਸ ਮੂਲ ਨੂੰ ਸਮਝਦਾ ਹੀ ਨਹੀਂ ਹੈ।

**ਪ੍ਰਮਾਣ :** [**ਰਕਤੁ ਬਿੰਦੁ ਕਾ ਇਹੁ ਤਨੋ ਅਗਨੀ ਪਾਸਿ ਪਿਰਾਣੁ ॥**] (ਅੰਗ ੬੩)

[**ਇਸੁ ਪਾਨੀ ਤੇ ਜਿਨਿ ਤੂ ਘਰਿਆ ॥ ਮਾਟੀ ਕਾ ਲੇ ਦੇਹੁਰਾ ਕਰਿਆ ॥**] (ਅੰਗ ੯੧੩)

[**ਬਿਸਟਾ ਅਸਤ ਰਕਤੁ ਪਰੇਟੇ ਚਾਮ ॥ ਇਸੁ ਊਪਰਿ ਲੇ ਰਾਖਿਓ ਗੁਮਾਨ ॥੩॥**] (ਅੰਗ ੩੭੪)

**ਦੂਸਰਾ ਅਰਥ :** (ਮੂਲੁ) ਆਪਣਾ ਆਤਮਾ ਸਰੂਪ ਜੋ ਕਾਰਨ ਹੈ। ਉਸਨੂੰ ਸਮਝਦਾ ਹੀ ਨਹੀਂ ਹੈ। ਇਸ ਦੇ (ਘਰ) ਸਰੀਰ ਰੂਪ ਘਰ ਦੇ (ਬਾਰਿ) ਅੰਦਰ ਹੀ ਆਤਮਾ ਰੂਪ ਵਸਤੂ ਪਈ ਹੈ। **ਵਾ :** (ਘਰ) ਹਿਰਦੇ ਵਿਚ ਤੇ (ਬਾਰਿ) ਇੰਦ੍ਰੀਆਂ ਵਿਚ ਹੀ ਉਸ ਆਤਮ ਵਸਤੂ ਦੀ ਜੋਤ ਪ੍ਰਕਾਸ਼ ਰਹੀ ਹੈ। **ਵਾ :** ਇਸਦੇ ਅੰਤਸ਼ਕਰਣ ਤੁਰੀਆ ਵਿਚ ਆਤਮ ਵਸਤੂ ਪਈ ਹੈ। ਪਰ ਇਹ (ਬਾਰਿ) ਇੰਦ੍ਰੀਆਂ ਦੇ ਵਿਸ਼ਿਆਂ ਵਿਚ ਫਸਿਆ ਪਿਆ ਹੈ।

**ਵਿਣੁ ਵਖਰ ਦੁਖੁ ਅਗਲਾ ਕੂੜਿ ਮੁਠੀ ਕੂੜਿਆਰਿ ॥੨॥**

(ਵਖਰੁ) ਲਾਭਦਾਇਕ ਜੋ ਨਾਮ ਹੈ, ਉਸਤੋਂ ਬਿਨਾਂ (ਅਗਲਾ) ਬਹੁਤਾ ਦੁਖ ਪ੍ਰਲੋਕ ਵਿਚ ਹੋਵੇਗਾ। ਇਸ ਨਾਮ ਰੂਪੀ ਲਾਭਦਾਇਕ ਵਸਤੂ ਨੂੰ ਮਨ, ਤਨ, ਧਨ ਅਰਪਣ ਕਰਕੇ ਮੁੱਲ ਖ਼ਰੀਦਣਾ ਕਰੇ ਗੁਰਾਂ ਪਾਸੋਂ। ਮਨ ਤਨ ਉਸਦਾ ਹੀ ਹੈ ਵਾਸਤਵ ਵਿਚ।

ਪਰ ਨਾਮ ਰੂਪ ਵਸਤੂ ਕਰਮਾਂ ਕਰਕੇ ਪ੍ਰਾਪਤ ਹੁੰਦੀ ਹੈ।

**ਪ੍ਰਮਾਣ :** [**ਕਬੀਰਿ ਦੀਈ ਸੰਸਾਰ ਕਉ ਲੀਨੀ ਜਿਸੁ ਮਸਤਕਿ ਭਾਗੁ ॥**

**ਅੰਮ੍ਰਿਤ ਰਸੁ ਜਿਨਿ ਪਾਇਆ ਥਿਰੁ ਤਾ ਕਾ ਸੋਹਾਗੁ ॥੫॥੪॥**] (ਅੰਗ ੯੭੦)

## ਸਾਖੀ—ਸੰਤ ਮਸਤੂਆਣੇ ਵਾਲਿਆਂ ਦੀ

ਮਹਾਂਪੁਰਖੁ ਸੰਤ ਬਾਬਾ ਅਤਰ ਸਿੰਘ ਜੀ ਮਸਤੂਆਣੇ ਵਾਲਿਆਂ ਨੂੰ ਨਿਕਟ ਵਰਤੀ ਸਿੰਘ ਕਹਿਣ ਲੱਗੇ ਕਿ ਹੇ ਮਹਾਰਾਜ ਜੀ ਆਪ ਜੀ ਤੋਂ ਬਾਅਦ ਮਹੰਤੀ ਕੌਣ ਸੰਭਾਲੇਗਾ। ਸੰਤਾਂ ਨੇ ਕਿਹਾ ਭਾਈ ਇਹ ਤਾਂ ਮੈਦਾਨ ਦਾ ਖਿੱਦੋ ਹੈ। ਜਿਹੜਾ ਕਮਾਈ ਕਰੇਗਾ ਸਾਂਭ ਲਵੇਗਾ। ਅਸੀਂ ਕਿਸਨੂੰ ਦੇਣੀ ਹੈ।

**ਅਰਥ:** (ਕੂੜਿ ਮੁਠੀ) ਝੂਠ ਬੋਲਣ ਵਾਲੀ ਸ੍ਰਿਸ਼ਟੀ ਝੂਠ ਨੇ, ਝੂਠੇ ਪਦਾਰਥਾਂ ਨੇ ਲੁੱਟ ਲਈ ਹੈ। **ਵਾ** : ਅੰਤਸ਼ਕਰਣ ਦੀ ਬਿਰਤੀ ਝੂਠੇ ਪਦਾਰਥਾਂ ਨੇ ਲੁੱਟ ਲਈ ਹੈ। ਇਸ ਕਰਕੇ ਇਹ (ਕੂੜਿਆਰਿ) ਝੂਠੇ ਸਰੀਰ ਦੀ ਪ੍ਰਾਪਤੀ ਵਾਲੀ ਹੋ ਰਹੀ ਹੈ।

**ਲਾਹਾ ਅਹਿਨਿਸਿ ਨਉਤਨਾ; ਪਰਖੇ ਰਤਨੁ ਵੀਚਾਰਿ ॥**

ਉਹਨਾਂ ਨੂੰ ਨਵੀਨ ਪਰਮੇਸ਼ਰ ਦੀ ਪ੍ਰਾਪਤੀ ਦਾ ਤਾਂ ਹੀ ਲਾਭ ਰਾਤ ਦਿਨ ਹੋ ਸਕਦਾ ਹੈ। ਜੇਕਰ ਕਿ ਗੁਰਾਂ ਦੇ (ਰਤਨੁ) ਸ਼ਬਦ ਨੂੰ ਧਾਰਨ ਕਰੇ। ਅਸੱਤ ਜੜ ਦੁਖ ਰੂਪ ਮਾਇਆ ਅਤੇ ਸਤ ਚੇਤਨ ਅਨੰਦ ਸਰੂਪ ਪਰਮੇਸ਼ਰ ਦੇ ਵਿਚਾਰ ਨੂੰ ਪਰਖਣਾ ਕਰਨ। **ਅਥਵਾ** : ਗੁਰਾਂ ਦੇ ਸ਼ਬਦ ਦੀ ਵਿਚਾਰ ਦੁਆਰਾ ਆਪਣੇ ਸਰੂਪ ਨੂੰ ਪਰਖਣਾ ਕਰਨ।

**ਵਸਤੁ ਲਹੈ ਘਰਿ ਆਪਣੈ; ਚਲੈ ਕਾਰਜੁ ਸਾਰਿ ॥**

ਆਪਣੇ ਅੰਤਸ਼ਕਰਣ ਰੂਪੀ ਘਰ ਦੇ ਵਿਚੋਂ ਆਤਮਾਨੰਦ ਰੂਪ ਵਸਤੂ ਨੂੰ ਲੈਣਾ ਕਰੇ। ਫੇਰ ਆਪਣਾ ਪ੍ਰਾਪਤੀ ਦਾ ਕੰਮ ਸਾਰ ਕਰਕੇ, ਸੱਚਖੰਡ ਨੂੰ ਚਲਾ ਜਾਂਦਾ ਹੈ।

**ਵਣਜਾਰਿਆ ਸਿਉ ਵਣਜੁ ਕਰਿ; ਗੁਰਮੁਖਿ ਬ੍ਰਹਮੁ ਬੀਚਾਰਿ ॥੩॥**

ਜੋ ਮਹਾਤਮਾ ਗੁਰਸਿਖ ਵਣਜਾਰੇ ਨਾਮ ਦੇ ਵਪਾਰੀ ਹਨ। ਉਹਨਾਂ ਨਾਲ ਮਿਲ ਕਰਕੇ ਵਪਾਰ ਕਰਨਾ ਕਰ।

**ਪ੍ਰਸ਼ਨ :** ਕਿਸ ਦਾ ਵਪਾਰ ਕਰੀਏ ?

**ਉੱਤਰ :** ਮੁਖੀ ਗੁਰਾਂ ਦੇ ਉਪਦੇਸ਼ ਦੁਆਰਾ, ਬ੍ਰਹਮ ਦੀ ਵਿਚਾਰ ਰੂਪ ਵਪਾਰ ਕਰਨਾ ਕਰ।

**ਸੰਤਾਂ ਸੰਗਤਿ ਪਾਈਐ; ਜੇ ਮੇਲੇ ਮੇਲਣਹਾਰੁ ॥**

ਜੇ ਮੇਲਣਹਾਰ ਪਰਮੇਸ਼ਰ ਗੁਰੂ ਜੇਕਰ ਸੰਗਤ ਵਿਚ ਮੇਲੇ ਤਾਂ ਸੰਤਾਂ ਦੀ ਸੰਗਤ ਵਿਚੋਂ ਨਾਮ ਪਾਉਣਾ ਕਰੀਏ।

**ਦੂਸਰਾ ਅਰਥ :** ਜੇ ਸੰਤਾਂ ਦੀ ਸੰਗਤ ਵਿਚ ਨਾਮ ਪ੍ਰਾਪਤ ਕਰੀਏ ਤਾਂ ਪਰਮੇਸ਼ਰ ਮੇਲਣਹਾਰ ਆਪਣੇ ਵਿਚ ਮੇਲ ਲੈਂਦਾ ਹੈ।

**ਮਿਲਿਆ ਹੋਇ ਨ ਵਿਛੁੜੈ; ਜਿਸੁ ਅੰਤਰਿ ਜੋਤਿ ਅਪਾਰ ॥**

**ਪਹਿਲਾ ਅਰਥ :** ਜਿਸਦੇ ਅੰਦਰ ਅਪਾਰ ਪਰਮੇਸ਼ਰ ਦੀ (ਜੋਤਿ) ਗਿਆਤ ਹੈ। ਉਹ ਪਰਮੇਸ਼ਰ ਨਾਲ ਮਿਲ ਕਰਕੇ ਫੇਰ ਵਿਛੜਦਾ ਨਹੀਂ ਹੈ।

**ਦੂਸਰਾ ਅਰਥ :** ਜਿਸਦੇ ਅੰਦਰ ਅਪਾਰ ਪਰਮੇਸ਼ਰ ਦਾ (ਜੋਤਿ) ਪਰਕਾਸ਼ ਹੈ। ਉਹ ਅਭੇਦ ਹੋ ਕਰਕੇ ਫੇਰ ਵਿਛੜਦਾ ਨਹੀਂ ਹੈ।

**ਸਚੈ ਆਸਣਿ ਸਚਿ ਰਹੈ; ਸਚੈ ਪ੍ਰੇਮ ਪਿਆਰ ॥੪॥**

ਸੱਚੇ ਪਰਮੇਸ਼ਰ ਦਾ ਸੰਗਤ ਰੂਪ ਸੱਚਾ ਆਸਣ ਹੈ। ਸੱਚਾ ਪ੍ਰਭੂ ਉਸਦੇ ਉੱਤੇ ਇਸਥਿਤ ਹੋ ਕਰਕੇ ਰਹਿੰਦਾ ਹੈ। ਉਸ ਸੱਚੇ ਨਾਲ ਮਨ ਕਰਕੇ ਪਰੇਮ ਕਰੇ ਅਤੇ ਬਾਣੀ ਕਰਕੇ ਪਿਆਰ ਕਰੇ।

**ਦੂਸਰਾ ਅਰਥ :** ਜਿਨ੍ਹਾਂ ਨੂੰ ਸੱਚੇ ਪਰਮੇਸ਼ਰ ਨੇ ਪਰੇਮ ਪਿਆਲ ਦਿੱਤਾ ਹੈ। ਉਹ ਸੱਚੇ ਨਾਮ ਵਿਚ (ਆਸਣਿ) ਇਸਥਿਤ ਹੋ ਕਰਕੇ ਸੱਚੇ ਦਾ ਸਰੂਪ ਹੀ ਹੋ ਰਹਿੰਦੇ ਹਨ।

**ਤੀਸਰਾ ਅਰਥ :** ਸੱਚੇ ਨਾਲ ਹਿਰਦੇ ਕਰਕੇ ਪਰੇਮ ਤੇ ਪਿਆਰ ਕਰਨੇ ਕਰਕੇ (ਸਚੈ ਆਸਣਿ) ਸਰੂਪ ਰੂਪ ਅਵਸਥਾ ਵਿਚ (ਸਚਿ ਰਹੈ) ਸੱਚ ਸਰੂਪ ਹੋ ਕਰਕੇ ਤਿਸ ਵਿਚ ਇਸਥਿਤ ਰਹਿੰਦਾ ਹੈ।

**ਚੌਥਾ ਅਰਥ :** ਸੱਚਾ ਜੋ (ਆਸਣਿ) ਅਧਿਸਟਾਨ ਰੂਪ ਹੈ। ਜਿਹੜਾ ਉਸ ਵਿਚ ਇਸਥਿਤ ਹੋ ਕਰਕੇ ਬਿਰਤੀ ਜੋੜ ਕੇ ਰਹਿੰਦਾ ਹੈ। ਉਸਦੇ ਅੰਦਰ ਵੀ ਸੱਚੇ ਦਾ ਪਰੇਮ ਹੈ ਅਤੇ ਉਹ ਹੋਰਾਂ ਨੂੰ ਵੀ ਪਰੇਮ ਦਾ ਪਿਆਲਾ ਪਿਆਉਂਦਾ ਹੈ।

**ਜਿਨੀ ਆਪੁ ਪਛਾਣਿਆ; ਘਰ ਮਹਿ, ਮਹਲੁ 'ਸੁਥਾਇ' ॥**

ਜਿਨ੍ਹਾਂ ਨੇ ਆਪਣੇ ਆਤਮਾ ਸਰੂਪ ਦੇ ਗਿਆਨ ਨੂੰ ਪਛਾਣਿਆ ਹੈ। ਉਹਨਾਂ ਨੂੰ ਪਤਾ ਲੱਗਾ ਕਿ ਸਰੀਰ ਰੂਪੀ ਘਰ ਵਿਚ ਹੀ (ਮਹਲੁ) ਸਰੂਪ ਦਾ ਸ੍ਰੇਸ਼ਟ ਰਿਦਾ ਰੂਪ ਥਾਂ ਟਿਕਾਣਾ ਹੈ।

**ਦੂਸਰਾ ਅਰਥ :** ਸੰਗਤ ਰੂਪੀ ਘਰ ਵਿਚ ਹੀ (ਮਹਲੁ) ਸਰੂਪ ਦਾ ਥਾਂ ਹੈ। **ਅਥਵਾ** : ਜਿਨ੍ਹਾਂ ਨੇ ਆਪਣੇ ਸਰੂਪ ਦੇ ਗਿਆਨ ਨੂੰ ਪਛਾਣਿਆ ਹੈ। ਉਹ (ਘਰ) ਸਰੀਰ ਵਿਚੋਂ ਹੀ (ਮਹਲੁ) ਸੱਚ ਸਰੂਪ ਦੇ ਤੁਰੀਆ ਰੂਪ ਅਸਥਾਨ ਨੂੰ ਪਾਉਂਦੇ ਹਨ।

**ਸਚੇ ਸੇਤੀ ਰਤਿਆ; ਸਚੋ ਪਲੈ ਪਾਇ ॥**

ਸੱਚੇ ਪਰਮੇਸ਼ਰ ਨਾਲ ਰਤੇ ਤੋਂ ਹੀ, ਮਿਲਿਆਂ ਤੋਂ ਹੀ, (ਸਚੋ) ਸੱਚੇ ਗਿਆਨ ਨੂੰ, ਸੱਚੇ ਨਾਮ ਨੂੰ, ਸ਼ਰਧਾ ਰੂਪੀ ਪੱਲੇ ਵਿਚ, ਹਿਰਦੇ ਰੂਪੀ ਪੱਲੇ ਵਿਚ ਪਾਈਦਾ ਹੈ।

**ਤ੍ਰਿਭਵਣਿ ਸੋ ਪ੍ਰਭੁ ਜਾਣੀਐ; ਸਾਚੋ ਸਾਚੈ ਨਾਇ ॥੫॥**

ਸੱਚੇ ਪਰਮੇਸ਼ਰ ਦੇ ਸੱਚੇ ਨਾਮ ਨੂੰ ਜਪ ਕਰਕੇ ਤਿੰਨਾਂ ਭਵਣਾਂ ਦੇ ਪ੍ਰਕਾਸ਼ਕ ਪ੍ਰਭੂ ਨੂੰ ਜਾਣ ਲਈ ਦਾ ਹੈ।

**ਦੂਸਰਾ ਅਰਥ :** ਜਿਹੜਾ ਜਾਗ੍ਰਤ, ਸੁਪਨ, ਸਖੋਪਤ ਰੂਪ ਤਿੰਨਾਂ ਭਵਨਾਂ ਨੂੰ, ਸਾਖੀ ਰੂਪ ਹੋ ਕਰਕੇ ਪ੍ਰਕਾਸ਼ ਰਿਹਾ ਹੈ। ਉਸਨੂੰ ਜਿਹੜਾ ਪ੍ਰਭੂ ਰੂਪ ਕਰਕੇ ਜਾਣ ਲੈਂਦਾ ਹੈ। ਉਹ ਸੱਚੇ ਨਾਮ ਨੂੰ ਜਪ ਕਰਕੇ ਸਚ ਸਰੂਪ ਹੀ ਹੋ ਜਾਂਦਾ ਹੈ।

**ਸਾ ਧਨ ਖਰੀ ਸੁਹਾਵਣੀ; ਜਿਨਿ ਪਿਰੁ ਜਾਤਾ ਸੰਗਿ ॥**

ਉਹ ਜਗਿਆਸੂ ਰੂਪੀ ਇਸਤਰੀ ਚੰਗੀ ਗੁਣਾਂ ਕਰਕੇ ਸ਼ੋਭਨੀਕ ਹੁੰਦੀ ਹੈ। ਜਿਸ ਨੇ ਪਿਆਰੇ ਪਰਮੇਸ਼ਰ ਨੂੰ ਅੰਗ ਸੰਗ ਜਾਣਿਆ ਹੈ।

**ਮਹਲੀ ਮਹਲਿ ਬੁਲਾਈਐ; ਸੋ ਪਿਰੁ ਰਾਵੇ ਰੰਗਿ ॥**

(ਮਹਲੀ) ਮਹਿਲਾਂ ਦਾ ਮਾਲਕ ਪਰਮੇਸ਼ਰ ਉਸ ਸਿੱਖ ਰੂਪੀ ਇਸਤਰੀ ਨੂੰ ਸਰੂਪ ਰੂਪੀ ਮਹਿਲ ਵਿਚ ਬੁਲਾ ਲੈਂਦਾ ਹੈ। ਉਹ ਪਿਆਰੇ ਦੇ ਅਭੇਦਤਾ ਰੂਪੀ (ਰੰਗਿ) ਅਨੰਦ ਨੂੰ ਮਾਣਦੀ ਹੈ।

**ਦੂਸਰਾ ਅਰਥ :** (ਮਹਲੀ) ਜਿਸ ਜਗਿਆਸੂ ਰੂਪੀ ਇਸਤਰੀ ਨੂੰ ਪਰਮੇਸ਼ਰ (ਮਹਲਿ) ਸਰੂਪ ਵਿਚ ਬੁਲਾ ਲੈਂਦਾ ਹੈ। ਉਹ ਪਿਆਰੇ ਦੇ ਅਨੰਦ ਨੂੰ ਭੋਗਦੀ ਹੈ।

**ਤੀਸਰਾ ਅਰਥ :** ਸਾਖੀ ਚੇਤਨ ਤੁਰੀਆ ਪਦ ਰੂਪੀ ਮਹਿਲ ਵਿਚ, ਅਭਾਸ ਬਿਰਤੀ ਰੂਪ (ਮਹਲੀ) ਇਸਤਰੀ ਨੂੰ, ਬ੍ਰਹਮਾਕਾਰ ਕਰਨ ਰੂਪ ਬੁਲਾ ਲੈਂਦਾ ਹੈ। ਉਹ ਅਭਾਸ ਬਿਰਤੀ ਸਾਖੀ ਚੇਤਨ ਪਤੀ ਦੇ ਅਨੰਦ ਨੂੰ ਮਾਣਦੀ ਹੈ।

**ਸਚਿ ਸੁਹਾਗਣਿ ਸਾ ਭਲੀ; ਪਿਰਿ ਮੋਹੀ ਗੁਣ ਸੰਗਿ ॥੬॥**

ਜਿਹੜੀ ਸਚ ਸਰੂਪ ਦੇ ਸੁਹਾਗ ਵਾਲੀ ਹੈ, ਉਹ ਭਲੀ ਚੰਗੀ ਹੈ।

ਪ੍ਰਮਾਣ : **[ਓਹੁ ਸਭ ਤੇ ਊਚਾ ਸਭ ਤੇ ਸੂਚਾ ਜਾ ਕੈ ਹਿਰਦੈ ਵਸਿਆ ਭਗਵਾਨੁ ॥** (ਅੰਗ ੯੬੧)]

ਸਰਬ ਗੁਣ ਸੰਪੂਰਨ ਪਰਮੇਸ਼ਰ ਹੈ। ਉਹ ਪਿਆਰੇ ਨੇ ਸ਼ੁਭ ਗੁਣਾਂ ਨਾਲ ਮੋਹਤ ਕਰ ਲਈ ਹੈ। **ਅਥਵਾ** : ਜਿਸ ਇਸਤਰੀ ਨਾਲ ਸ਼ੁਭ ਗੁਣ ਹਨ। ਉਸਦੀ ਬਿਰਤੀ ਪਿਆਰੇ ਨੇ ਮੋਹੀ ਹੈ, ਭਾਵ ਮੋਹਤ ਕੀਤੀ ਹੈ।

**ਭੂਲੀ ਭੂਲੀ ਥਲਿ ਚੜਾ; ਥਲਿ ਚੜਿ ਡੂਗਰਿ ਜਾਉ ॥**

**ਪਹਿਲਾ ਅਰਥ** : ਭੁੱਲ ਦੀ ਭੁਲਾਈ ਹੋਈ ਅਰਬ ਦੇ ਮਾਰੂ ਥਲਾਂ ਵਿਚ ਜੇਕਰ ਚੜ੍ਹ ਜਾਵੇ ਫੇਰ ਮਾਰੂਥਲਾਂ ਤੋਂ ਪਹਾੜਾਂ ਪਰ ਜਾ ਬੈਠੀਏ।

**ਬਨ ਮਹਿ ਭੂਲੀ ਜੇ ਫਿਰਾ; ਬਿਨੁ ਗੁਰ ਬੂਝ ਨ ਪਾਉ ॥**

ਫੇਰ ਪਹਾੜਾਂ ਤੋਂ ਜੰਗਲਾਂ ਵਿਚ ਭਾਲਣ ਵਿਚ ਭੁੱਲਿਆ ਫਿਰੇ। ਪਰ ਗੁਰਾਂ ਤੋਂ ਬਿਨਾਂ ਸਮਝ ਨਹੀਂ ਪੈਂਦੀ ਹੈ। ਉਹ ਆਵਾ ਗਵਣ ਵਿਚ ਭੁੱਲੇ ਫਿਰਦੇ ਰਹਿੰਦੇ ਹਨ।

**ਦੂਸਰਾ ਅਰਥ** : ਭੁੱਲ ਦੀ ਭੁਲਾਈ ਹੋਈ ਰੇਤੇ ਦੇ ਮਾਰੂਥਲਾਂ ਵਿਚ ਸਮਾਧੀ ਜਾ ਕਰਕੇ ਲਾਵੇ। ਫੇਰ ਮਾਰੂਥਲਾਂ ਤੋਂ ਪਹਾੜਾਂ ਤੇ ਚੜ੍ਹ ਕੇ ਅਮਰਨਾਥ ਤੀਰਥਾਂ ਪਰ ਚਲਾ ਜਾਵੇ। ਫੇਰ ਪਹਾੜਾਂ ਤੋਂ ਬ੍ਰਿੰਦਾਬਨ ਦੇ ਜੰਗਲ ਵਿਚ ਭੁੱਲਿਆ ਫਿਰੇ। ਪਰ ਗੁਰਾਂ ਬਿਨਾਂ ਪਰਮੇਸ਼ਰ ਦੀ ਸਮਝ ਨਹੀਂ ਪੈਂਦੀ ਹੈ।

**ਤੀਸਰਾ ਅਰਥ** : ਭੁੱਲ ਦੀ ਭੁਲਾਈ ਹੋਈ ਜਗਿਆਸੂ ਰੂਪ ਇਸਤਰੀ ਪੁਰਾਣਾਂ ਨੂੰ ਪੜ੍ਹਨ ਰੂਪ ਮਾਰੂਥਲਾਂ ਪਰ ਜਾ ਚੜ੍ਹੇ। ਫੇਰ ਸ਼ਾਸਤਰ ਗਿਆਨ ਰੂਪੀ ਪਹਾੜ ਤੇ ਚੜ੍ਹ ਜਾਵੇ ਅਤੇ ਉਤਰ ਕੇ, ਬੇਦਾਂ ਰੂਪ ਜੰਗਲ ਵਿਚ, ਕਰਮਕਾਂਡ ਵਿਚ ਭੁੱਲ ਕਰਕੇ ਵਿਚਰਨਾ ਕਰੇ। ਪਰ ਗੁਰਾਂ ਬਿਨਾਂ ਸਰੂਪ ਦੀ ਸਮਝ ਨਹੀਂ ਪੈਂਦੀ ਹੈ।

**ਚੌਥਾ ਅਰਥ** : ਭੁੱਲ ਦੀ ਭੁਲਾਈ ਹੋਈ ਮਾਰੂਥਲਾਂ ਪਰ ਚੜ੍ਹਨ ਰੂਪੀ ਨੌਂ ਵਿਆਕਰਣ ਸਾਰਸੁਤ ਆਦਿ ਪੜ੍ਹ ਲਵੇ। ਫੇਰ ਪਹਾੜਾਂ ਪਰ ਚੜ੍ਹਨ ਰੂਪ ਵਿਆਕਰਣ ਦੀਆਂ ਸੰਧੀਆਂ ਵਿਭਗਤੀਆਂ ਨੂੰ ਜਾਣ ਲਵੇ। ਫੇਰ ਸੰਸਾਰ ਜੰਗਲ ਵਿਚ ਭੁੱਲੇ ਫਿਰੀਏ। ਪਰ ਗੁਰਾਂ ਬਿਨਾਂ ਪਰਮੇਸ਼ਰ ਦੀ ਸਮਝ ਨਹੀਂ ਪੈਂਦੀ ਹੈ।

**ਪੰਜਵਾਂ ਅਰਥ** : ਭੁੱਲ ਦੀ ਭੁਲਾਈ ਹੋਈ ਭੂਤ ਪਰੇਤਾਂ ਦੀ ਉਪਾਸ਼ਨਾ ਰੂਪੀ ਮਾਰੂਥਲਾਂ ਪਰ ਜਾ ਚੜ੍ਹੇ ਜਿਥੇ ਵਾਸ਼ਨਾ ਦੀ ਰੇਤ ਉੱਡਦੀ ਹੈ। ਫੇਰ ਦੇਵ ਉਪਾਸ਼ਨਾ ਰੂਪ ਪਹਾੜਾਂ ਪਰ ਜਾ ਚੜ੍ਹੇ। ਚੌਰਾਸੀ ਲੱਖ ਜੂਨਾਂ ਰੂਪ ਜੰਗਲ ਵਿਚ ਭੁੱਲਿਆ ਫਿਰੇ। ਪਰ ਗੁਰਾਂ ਬਿਨਾਂ ਸਮਝ ਨਹੀਂ ਪੈਂਦੀ ਹੈ।

**ਛੇਵਾਂ ਅਰਥ** : ਭੁੱਲ ਦੀ ਭੁਲਾਈ ਹੋਈ ਜੋਗੀ ਰੂਪ ਇਸਤਰੀ, ਮਾਰੂਥਲ ਤੇ ਚੜ੍ਹਨ ਰੂਪ ਚੌਰਾਸੀ ਆਸਣ ਲਾਉਣੇ ਸਿੱਖ ਲਵੇ। ਫੇਰ ਪਹਾੜਾਂ ਤੇ ਜਾਣ ਰੂਪ, ਦਸਮ ਦੁਆਰ ਪਰ ਬਿਰਤੀ ਟਿਕਾ ਲਈਏ। ਅਤੇ ਦਸਵੇਂ ਦੁਆਰ ਦੇ ਚਾਨਣੇ ਭਾਵ ਪਰਕਾਸ਼ ਦੇ ਰੰਗਾਂ ਰੂਪ ਜੰਗਲ ਵਿਚ ਜੇ ਭੁੱਲਿਆ ਫਿਰੇ ਤਾਂ ਗੁਰਾਂ ਬਿਨਾਂ ਸਰੂਪ ਦੀ ਸਮਝ ਨਹੀਂ।

## ਸਾਖੀ—ਸਾਖੀ ਮਛੰਦਰ ਨਾਥ ਦੀ

ਗੋਰਖ ਨਾਥ ਦਾ ਗੁਰੂ ਮਛੰਦਰ ਨਾਥ ਵਿਸ਼ੇ ਸੁਖ ਵਾਸਤੇ ਸੰਗਲਾਦੀਪ ਦੇ ਅਮਰੂ ਰਾਜੇ ਦੀ ਮੁਰਦਾ ਦੇਹ ਵਿਚ ਪ੍ਰਵੇਸ਼ ਹੋ ਕੇ ਵਿਸ਼ੇ ਭੋਗ ਰਿਹਾ ਸੀ। ਬਾਲ ਗੁੰਦਾਈ ਨੇ ਗੋਰਖ ਨੂੰ ਤਾਹਨਾ ਮਾਰਿਆ ਕਿ ਵੱਡਾ ਬਣਿਆ ਫਿਰਦਾ ਹੈਂ, ਤੇਰਾ ਗੁਰੂ ਕੀ ਕਰਦਾ ਹੈ ? ਤਾਂ ਗੋਰਖ ਨੇ ਸੰਗਲਾਦੀਪ ਵਿਚ ਜਾ ਕੇ ਰਾਜੇ ਦੀ ਸਭਾ ਵਿਚ ਜੋ ਤਬਲਾ ਵਜਾਉਂਦਾ ਹੁੰਦਾ ਸੀ, ਉਸਦੀ ਸੇਵਾ ਕਰਕੇ ਉਸ ਪਾਸੋਂ ਜੋੜੀ ਸਿਖੀ। ਇਕ ਦਿਨ ਆਪ ਜੋੜੀ ਵਾਲੇ ਉਸਤਾਦ ਨੂੰ ਬੇਨਤੀ ਕਰਕੇ ਗੋਰਖ ਨਾਥ ਆਪਣੇ ਮੁੰਦਰਾਂ ਵਾਲੇ ਕੰਨ ਕੱਪੜੇ ਨਾਲ ਢੱਕ ਕੇ ਰਾਜੇ ਦੀ ਸਭਾ ਵਿਚ ਚਲਾ ਗਿਆ ਅਤੇ ਜੋੜੀ ਵਜਾਉਂਦੇ ਨੇ ਛਾਪ ਲਾ ਕੇ ਕਿਹਾ : -

"ਜਾਗ ਮਛੰਦਰਾ ਗੋਰਖ ਆਏ ।"

ਤਾਂ ਮਛੰਦਰ ਨਾਥ ਨੂੰ ਸ਼ਰਮਿੰਦਾ ਹੋ ਕੇ ਆਪਣੀ ਅਸਲੀ ਦੇਹ ਵਿਚ ਆਉਣਾ ਪਿਆ। ਫਿਰ ਗੋਰਖ ਨਾਥ ਆਪਣੇ ਗੁਰੂ ਮਛੰਦਰ ਨਾਥ ਨੂੰ ਸਤਿਗੁਰੂ ਨਾਨਕ ਦੇਵ ਜੀ ਪਾਸ ਲਿਆਇਆ। ਤਾਂ ਸਤਿਗੁਰਾਂ ਦੇ ਦਰਸ਼ਨ ਕਰਵਾਏ ਜਿਸ ਤੋਂ ਮਛੰਦਰ ਨਾਥ ਦਾ ਮਨ ਸ਼ਾਂਤ ਹੋਇਆ।

ਸੱਤਵਾਂ ਅਰਥ : ਭੁੱਲ ਦੀ ਭੁਲਾਈ ਹੋਈ ਮਾਰੂਥਲਾਂ ਤੇ ਚੜ੍ਹਨ ਰੂਪੀ, ਅਗਿਆਨੀ, ਕਠੋਰ, ਸੁਭਾ ਵਾਲੀ ਬਣੀ ਰਹੇ। ਫੇਰ ਪੰਜਾਂ ਕੋਸਾਂ ਰੂਪ ਪਹਾੜਾਂ ਪਰ ਚੜ੍ਹ ਆਵੇ ਅਤੇ ਸੰਸਾਰ ਜੰਗਲ ਵਿਚ ਭੁੱਲੇ ਫਿਰੀਏ। ਪਰ ਗੁਰਾਂ ਤੋਂ ਬਿਨਾਂ ਪਰਮੇਸ਼ਰ ਦੀ ਗਿਆਤ ਪ੍ਰਾਪਤ ਨਹੀਂ ਹੁੰਦੀ ਹੈ।

**ਨਾਵਹੁ ਭੂਲੀ ਜੇ ਫਿਰਾ; ਫਿਰਿ ਫਿਰਿ ਆਵਉ ਜਾਉ ॥੭॥**

ਜੇਕਰ ਨਾਮ ਤੋਂ ਭੁੱਲੇ ਫਿਰੀਏ ਤਾਂ ਜੂਨਾਂ ਵਿਚ ਹੀ ਮੁੜ ਮੁੜ ਕੇ, ਆਉਣਾ ਜਾਣਾ ਹੁੰਦਾ ਹੈ।

ਪ੍ਰਸ਼ਨ : ਫੇਰ ਸਾਨੂੰ ਕਿਸ ਤਰ੍ਹਾਂ ਪਤਾ ਲੱਗੇ ਜੀ ?

**ਪੁਛਹੁ ਜਾਇ ਪਧਾਊਆ; ਚਲੇ ਚਾਕਰ ਹੋਇ ॥**

ਉੱਤਰ : ਜਿਹੜੇ ਜਗਿਆਸੂ ਰੂਪੀ (ਪਧਾਊਆ) ਰਾਹੀ ਭਗਤੀ ਸਹਿਤ ਗਿਆਨ ਦੇ ਰਸਤੇ ਵਿਚ ਚਾਉ ਨਾਲ ਭਗਤੀ ਕਰਨ ਰੂਪ ਚਾਕਰ ਬਣਕੇ ਚਲੇ ਹਨ। ਜਿਹੜੇ ਸਿਮਰਨ ਭਗਤੀ ਤੋਂ ਉੱਕਦੇ ਨਹੀਂ ਹਨ। ਉਹਨਾਂ ਨੂੰ ਜਾ ਕਰਕੇ ਪੁੱਛਣਾ ਕਰੋ।

**ਰਾਜਨੁ ਜਾਣਹਿ ਆਪਣਾ; ਦਰਿ ਘਰਿ, ਠਾਕ ਨ ਹੋਇ ॥**

ਜਿਹੜੇ (ਰਾਜਨੁ) ਪਰਕਾਸ਼ ਸਰੂਪ ਪ੍ਰਭੂ ਨੂੰ ਆਪਣਾ ਆਤਮਾ ਜਾਣ ਲੈਂਦੇ ਹਨ। ਉਹਨਾਂ ਨੂੰ (ਦਰਿ) ਸੰਸਾਰ ਵਿਚ ਤੇ (ਘਰਿ) ਪਰਲੋਕ ਵਿਚ ਜਮਾਂ ਆਦਿਕਾਂ ਦੀ ਰੋਕ ਨਹੀਂ ਹੁੰਦੀ ਹੈ। ਉਹਨਾਂ ਨੂੰ ਜਮ ਰੋਕ ਕਰਕੇ ਦੁੱਖ ਨਹੀਂ ਦੇ ਸਕਦੇ ਹਨ।

ਪ੍ਰਮਾਣ : **[ਤਿਰਸਕਾਰ ਨਹ ਭਵੰਤਿ ਨਹ ਭਵੰਤਿ ਮਾਨ ਭੰਗਨਹ ॥**
**ਸੋਭਾ ਹੀਨ ਨਹ ਭਵੰਤਿ ਨਹ ਪੋਹੰਤਿ ਸੰਸਾਰ ਦੂਖਨਹ ॥]** (ਅੰਗ ੧੩੫੬)

**ਵਾ** : ਉਹਨਾਂ ਨੂੰ (ਦਰਿ) ਗਿਆਨ ਵਿਚ ਅਤੇ (ਘਰਿ) ਤੁਰੀਆ ਪਦ ਵਿਚ ਜਾਣ ਵੇਲੇ ਕਲੇਸ਼ਾਂ ਦੀ, ਕਖਾਏ ਦੋਸ਼ਾਂ ਦੀ (ਠਾਕ) ਰੋਕ ਨਹੀਂ ਹੁੰਦੀ ਹੈ, ਇਹ ਰੋਕ ਨਹੀਂ ਪਾ ਸਕਦੇ ਹਨ।

**ਨਾਨਕ ਏਕੋ ਰਵਿ ਰਹਿਆ; ਦੂਜਾ ਅਵਰੁ ਨ ਕੋਇ ॥੮॥੬॥**

ਸਤਿਗੁਰੂ ਜੀ ਫ਼ੁਰਮਾਉਂਦੇ ਹਨ। ਉਹਨਾਂ ਗੁਰਮੁਖਾਂ ਨੂੰ ਇਕੋ ਪਰਮੇਸ਼ਰ ਹੀ ਵਿਆਪਕ ਦਿਸਦਾ ਹੈ। ਉਸਤੋਂ ਬਿਨਾਂ ਹੋਰ ਦੂਜਾ ਨਜ਼ਰ ਨਹੀਂ ਆਉਂਦਾ ਹੈ। ਐਸੇ ਅਭੇਦ ਹੋ ਗਏ ਹਨ।

## ਸਿਰੀਰਾਗੁ ਮਹਲਾ ੧ ॥

ਗੁਰ ਤੇ ਨਿਰਮਲੁ ਜਾਣੀਐ ਨਿਰਮਲ ਦੇਹ ਸਰੀਰੁ ॥ ਨਿਰਮਲੁ ਸਾਚੋ ਮਨਿ ਵਸੈ ਸੋ ਜਾਣੈ ਅਭ ਪੀਰ ॥ ਸਹਜੈ ਤੇ ਸੁਖੁ ਅਗਲੋ ਨਾ ਲਾਗੈ ਜਮ ਤੀਰੁ ॥੧॥ ਭਾਈ ਰੇ ਮੈਲੁ ਨਾਹੀ ਨਿਰਮਲ ਜਲਿ ਨਾਇ ॥ ਨਿਰਮਲੁ ਸਾਚਾ ਏਕੁ ਤੂ ਹੋਰੁ ਮੈਲੁ ਭਰੀ ਸਭ ਜਾਇ ॥੧॥ ਰਹਾਉ ॥ ਹਰਿ ਕਾ ਮੰਦਰੁ ਸੋਹਣਾ ਕੀਆ ਕਰਣੈਹਾਰਿ ॥ ਰਵਿ ਸਸਿ ਦੀਪ ਅਨੂਪ ਜੋਤਿ ਤ੍ਰਿਭਵਣਿ ਜੋਤਿ ਅਪਾਰ ॥ ਹਾਟ ਪਟਣ ਗੜ ਕੋਠੜੀ ਸਚੁ ਸਉਦਾ ਵਾਪਾਰ ॥੨॥ ਗਿਆਨ ਅੰਜਨੁ ਭੈ ਭੰਜਨਾ ਦੇਖੁ ਨਿਰੰਜਨ ਭਾਇ ॥ ਗੁਪਤੁ ਪ੍ਰਗਟੁ ਸਭ ਜਾਣੀਐ ਜੇ ਮਨੁ ਰਾਖੈ ਠਾਇ ॥ ਐਸਾ ਸਤਿਗੁਰੁ ਜੇ ਮਿਲੈ ਤਾ ਸਹਜੇ ਲਏ ਮਿਲਾਇ ॥੩॥ ਕਸਿ ਕਸਵਟੀ ਲਾਈਐ ਪਰਖੇ ਹਿਤੁ ਚਿਤੁ ਲਾਇ ॥ ਖੋਟੇ ਠਉਰ ਨ ਪਾਇਨੀ ਖਰੇ ਖਜਾਨੈ ਪਾਇ ॥ ਆਸ ਅੰਦੇਸਾ ਦੂਰਿ ਕਰਿ ਇਉ ਮਲੁ ਜਾਇ ਸਮਾਇ ॥੪॥ ਸੁਖ ਕਉ ਮਾਗੈ ਸਭੁ ਕੋ ਦੁਖੁ ਨ ਮਾਗੈ ਕੋਇ ॥ ਸੁਖੈ ਕਉ ਦੁਖੁ ਅਗਲਾ ਮਨਮੁਖਿ ਬੂਝ ਨ ਹੋਇ ॥ ਸੁਖ ਦੁਖ ਸਮ ਕਰਿ ਜਾਣੀਅਹਿ ਸਬਦਿ ਭੇਦਿ ਸੁਖੁ ਹੋਇ ॥੫॥ ਬੇਦੁ ਪੁਕਾਰੇ ਵਾਚੀਐ ਬਾਣੀ ਬ੍ਰਹਮ ਬਿਆਸੁ ॥ ਮੁਨਿ ਜਨ ਸੇਵਕ ਸਾਧਿਕਾ ਨਾਮਿ ਰਤੇ ਗੁਣਤਾਸੁ ॥ ਸਚਿ ਰਤੇ ਸੇ ਜਿਣਿ ਗਏ ਹਉ ਸਦ ਬਲਿਹਾਰੈ ਜਾਸੁ ॥੬॥ ਚਹੁ ਜੁਗਿ ਮੈਲੇ ਮਲੁ ਭਰੇ ਜਿਨ ਮੁਖਿ ਨਾਮੁ ਨ ਹੋਇ ॥ ਭਗਤੀ ਭਾਇ ਵਿਹੂਣਿਆ ਮੁਹੁ ਕਾਲਾ ਪਤਿ ਖੋਇ ॥ ਜਿਨੀ ਨਾਮੁ ਵਿਸਾਰਿਆ ਅਵਗਣ ਮੁਠੀ ਰੋਇ ॥੭॥ ਖੋਜਤ ਖੋਜਤ ਪਾਇਆ ਡਰੁ ਕਰਿ ਮਿਲੈ ਮਿਲਾਇ ॥ ਆਪੁ ਪਛਾਣੈ ਘਰਿ ਵਸੈ ਹਉਮੈ ਤ੍ਰਿਸਨਾ ਜਾਇ ॥ ਨਾਨਕ ਨਿਰਮਲ ਊਜਲੇ ਜੋ ਰਾਤੇ ਹਰਿ ਨਾਇ ॥੮॥੭॥

*(ਅੰਗ ੫੭)*

**ਪ੍ਰਸ਼ਨ :** ਸਿੱਖਾਂ ਨੇ ਬੇਨਤੀ ਕੀਤੀ ਹੇ ਗੁਰੂ ਜੀ ਨਿਰਮਲ ਗਿਆਨ ਕਿਥੋਂ ਪ੍ਰਾਪਤ ਹੁੰਦਾ ਹੈ ?

**ਗੁਰ ਤੇ ਨਿਰਮਲੁ ਜਾਣੀਐ; ਨਿਰਮਲ ਦੇਹ ਸਰੀਰੁ ॥**

**ਉੱਤਰ :** ਜੋ ਪਰਮੇਸ਼ਰ ਦਾ ਗਿਆਨ, ਅਸੱਤ ਜੜ੍ਹ ਦੁੱਖ ਰੂਪੀ ਮੈਲ ਤੋਂ। ਭਾਵ ਮਾਇਆ ਦੀ ਮੈਲ ਤੋਂ, ਅਵਿੱਦਿਆ ਮੈਲ ਤੋਂ ਨਿਰਮਲ ਉੱਜਲ ਹੈ। ਉਸ ਗਿਆਨ ਨੂੰ ਗੁਰਾਂ ਪਾਸੋਂ ਜਾਣੀਦਾ ਹੈ। ਉਸ ਗਿਆਨ ਨੂੰ ਪ੍ਰਾਪਤ ਕਰਨ ਵਾਲੇ ਦੇ (ਦੇਹ) ਸਥੂਲ ਸਰੀਰ ਅਤੇ (ਸਰੀਰੁ) ਸੂਖਮ ਸਰੀਰ ਦੋਨੋਂ ਉੱਜਲ ਹੋ ਜਾਂਦੇ ਹਨ।

**ਦੂਸਰਾ ਅਰਥ :** ਉਹ ਹੋਰ ਜਗਿਆਸੂਆਂ ਨੂੰ ਵੀ ਉੱਜਲ ਗਿਆਨ (ਦੇਹ) ਦੇ ਕਰਕੇ ਉਹਨਾਂ ਦੇ ਸਰੀਰ ਨੂੰ ਨਿਰਮਲ ਕਰ ਦਿੰਦੇ ਹਨ।

**ਨਿਰਮਲੁ ਸਾਚੋ ਮਨਿ ਵਸੈ; ਸੋ ਜਾਣੈ ਅਭ ਪੀਰ ॥**

ਜਿਨ੍ਹਾਂ ਦੇ ਮਨ ਵਿਚ ਸੱਚੇ ਪਰਮੇਸ਼ਰ ਦਾ ਉੱਜਲ ਗਿਆਨ ਵਸਦਾ ਹੈ। ਉਹ ਜਾਣਦੇ ਹਨ ਕਿ ਪਰਮੇਸ਼ਰ ਸਭ ਦੇ (ਅਭ) ਹਿਰਦਿਆਂ ਦੀ (ਪੀਰ) ਪੀੜਾ ਦੁੱਖ ਨੂੰ ਜਾਣਦਾ ਹੈ।

**ਪ੍ਰਮਾਣ :** **[ਘਟ ਘਟ ਕੇ ਅੰਤਰ ਕੀ ਜਾਨਤ ॥ ਭਲੇ ਬੁਰੇ ਕੀ ਪੀਰ ਪਛਾਨਤ ॥]** (ਸ੍ਰੀ ਚੌਪਈ ਸਾਹਿਬ)

**ਦੂਸਰਾ ਅਰਥ :** ਜਿਸਦੇ ਮਨ ਵਿਚ ਸੱਚੇ ਦਾ ਨਿਰਮਲ ਗਿਆਨ ਵਸਦਾ ਹੈ। ਉਹ ਪਰਮੇਸ਼ਰ ਨੂੰ ਹਿਰਦੇ ਵਿਚ ਜਾਣਦਾ

ਹੈ। ਅਤੇ ਉਸਦੀ ਜਨਮ ਮਰਨ ਦੀ (ਪੀਰ) ਪੀੜਾ ਨਾਸ ਹੋ ਜਾਂਦੀ ਹੈ। **ਅਥਵਾ** : ਉਹ ਹਿਰਦੇ ਵਿਚ ਪਰਮੇਸ਼ਰ ਨੂੰ ਹੀ ਸਭ ਦਾ (ਪੀਰ) ਗੁਰੂ ਜਾਣਦਾ ਹੈ।

**ਸਹਜੈ ਤੇ ਸੁਖੁ ਅਗਲੋ; ਨਾ ਲਾਗੈ ਜਮ ਤੀਰੁ ॥੧॥**

ਉਸ ਪਰਮੇਸ਼ਰ ਦੇ (ਸਹਜੈ) ਗਿਆਨ ਕਰਕੇ ਹੀ (ਅਗਲੋ) ਬਹੁਤ ਸੁਖ ਪ੍ਰਾਪਤ ਹੁੰਦਾ ਹੈ ਅਤੇ ਜਮ ਦਾ ਜੰਮਣ ਮਰਣ ਰੂਪੀ ਤੀਰ ਨਹੀਂ ਲੱਗਦਾ ਹੈ। **ਅਥਵਾ** : ਜਮ ਨਹੀਂ ਲੱਗਦਾ ਹੈ। ਉਹ ਮੁਕਤੀ ਰੂਪੀ (ਤੀਰੁ) ਕਿਨਾਰੇ ਪਰ ਹੋ ਜਾਂਦਾ ਹੈ।

**ਭਾਈ ਰੇ; ਮੈਲੁ ਨਾਹੀ ਨਿਰਮਲ ਜਲਿ ਨਾਇ ॥**

ਹੇ ਭਾਈ ਨਾਮ ਰੂਪ ਤੀਰਥ ਤੇ ਸਰਵਣ ਮੰਨਣ ਰੂਪ ਇਸ਼ਨਾਨ ਕਰਨ ਤੋਂ ਪਾਪਾਂ ਦੀ ਮੈਲ ਨਹੀਂ ਲੱਗਦੀ ਹੈ।

ਪ੍ਰਮਾਣ : [**ਸੁਣਿਆ ਮੰਨਿਆ ਮਨਿ ਕੀਤਾ ਭਾਉ ॥ ਅੰਤਰਗਤਿ ਤੀਰਥਿ ਮਲਿ ਨਾਉ ॥**] (ਅੰਗ ੪)
ਉਹਨਾਂ ਨੂੰ ਐਸੇ ਨਿਹਚਾ ਹੋ ਗਿਆ

**ਨਿਰਮਲੁ ਸਾਚਾ ਏਕੁ ਤੂ; ਹੋਰੁ ਮੈਲੁ ਭਰੀ ਸਭ ਜਾਇ ॥੧॥ ਰਹਾਉ ॥**

ਹੇ ਪਰਮੇਸ਼ਰ ਸੱਚਾ ਇਕੋ ਤੂੰ ਹੀ ਮਾਇਆ ਦੀ ਮੈਲ ਤੋਂ ਨਿਰਮਲ ਉੱਜਲ ਹੈ। ਹੋਰ ਸਭ ਦੂਸਰਿਆਂ ਦੀ (ਜਾਇ) ਥਾਵਾਂ, ਪੂਜਾ, ਪਤਿਸਟਾ, ਮਾਣ, ਵਡਿਆਈ ਦੀ ਮੈਲ ਨਾਲ ਭਰੀਆਂ ਹੋਈਆਂ ਹਨ। **ਅਥਵਾ** : ਹੋਰ ਸਭ ਸ੍ਰਿਸ਼ਟੀ ਅਵਿੱਦਿਆ ਰੂਪ ਮੈਲ ਦੀ ਭਰੀ ਹੋਈ ਜੂਨਾਂ ਵਿਚ ਜਾਂਦੀ ਹੈ।

**ਹਰਿ ਕਾ ਮੰਦਰੁ ਸੋਹਣਾ; ਕੀਆ ਕਰਣੈਹਾਰਿ ॥**

ਹਰੀ ਦਾ ਮੰਦਰ ਸੰਸਾਰ ਬੜਾ ਸੁੰਦਰ ਹੈ। ਕਰਨਹਾਰ ਪਰਮੇਸ਼ਰ ਨੇ ਰਚਨਾ ਕੀਤਾ ਹੈ।

**ਰਵਿ ਸਸਿ ਦੀਪ ਅਨੂਪ ਜੋਤਿ; ਤ੍ਰਿਭਵਣਿ ਜੋਤਿ ਅਪਾਰ ॥**

ਚੰਦ ਸੂਰਜ ਦੀਵਿਆਂ ਵਿਚ ਉਪਮਾ ਤੋਂ ਰਹਿਤ ਜੋਤ ਪਾਈ ਹੈ। ਉਸਦੀ ਜੋਤ ਤਿੰਨਾਂ ਭਵਨਾਂ ਵਿਚ ਅਪਾਰ ਪ੍ਰਕਾਸ਼ ਰਹੀ ਹੈ।

ਦੂਸਰਾ ਅਰਥ : ਜਿਸਦੀ ਤਿੰਨਾਂ ਭਵਨਾਂ ਵਿਚ ਪਾਰਾਵਾਰ ਤੋਂ ਰਹਿਤ ਜੋਤ ਹੈ। ਉਸਨੇ ਚੰਦ ਸੂਰਜ ਦੀਵਿਆਂ ਵਿਚ ਉਪਮਾ ਤੋਂ ਰਹਿਤ ਜੋਤ ਪਾਈ ਹੈ।

**ਹਾਟ ਪਟਣ ਗੜ ਕੋਠੜੀ; ਸਚੁ ਸਉਦਾ ਵਾਪਾਰ ॥੨॥**

ਸੰਸਾਰ ਵਿਚ ਹੱਟੀਆਂ ਹਨ, ਬਜ਼ਾਰ ਹਨ, ਸ਼ਹਿਰ ਹਨ, ਕਿਲੇ ਹਨ, ਕੋਠੀਆਂ ਹਨ, ਇਸ ਵਿਚ ਜੋ ਸੱਚੇ ਨਾਮ ਦਾ ਸੌਦਾ ਕਰਦੇ ਹਨ। ਉਹਨਾਂ ਦਾ ਨਾਮ ਜਪਣ ਜਪਾਉਣ ਦਾ ਵਪਾਰ ਸਫਲਾ ਹੈ।

ਦੂਸਰਾ ਅਰਥ :

**ਹਰਿ ਕਾ ਮੰਦਰੁ ਸੋਹਣਾ; ਕੀਆ ਕਰਣੈਹਾਰਿ ॥**
**ਰਵਿ ਸਸਿ ਦੀਪ ਅਨੂਪ ਜੋਤਿ; ਤ੍ਰਿਭਵਣਿ ਜੋਤਿ ਅਪਾਰ ॥**
**ਹਾਟ ਪਟਣ ਗੜ ਕੋਠੜੀ; ਸਚੁ ਸਉਦਾ ਵਾਪਾਰ ॥੨॥**

ਸ੍ਰੀ ਹਰਿਮੰਦਰ ਸਾਹਿਬ ਜੀ ਪਰਤੱਖ ਸ਼ੋਭਨੀਕ ਹਨ। ਕਰਣਹਾਰ ਪਰਮੇਸ਼ਰ ਨੇ ਆਪ ਹੀ ਗੁਰੂ ਸਰੂਪ ਵਿਚ ਕੀਤੇ ਹਨ।

**ਪ੍ਰਮਾਣ :** **[ਹਰਿ ਮੰਦਰ ਮਹਿ ਹਰਿ ਵਸੈ ਸਰਬ ਨਿਰੰਤਰਿ ਸੋਇ ॥]** (ਅੰਗ ੧੩੪੬)

ਜੋ ਉਥੇ ਸੰਗਤ ਵਿਚ ਵੈਰਾਗ, ਬਿਬੇਕ, ਚੰਦਰਮਾ ਤੇ ਸੂਰਜ ਹਨ। ਉਸ ਜੋਤਿ ਦੀ ਵਿਚਾਰ ਉਪਮਾ ਤੋਂ ਰਹਿਤ ਹੈ। ਜਿਸਦੀ ਤਿੰਨਾਂ ਭਵਨਾਂ ਤੋਂ ਵੀ ਅਪਾਰ ਜੋਤ ਹੈ। ਉਹ ਹਰਿਮੰਦਰ ਸਾਹਿਬ ਵਿਚ ਹੈ। ਅੰਮ੍ਰਿਤਸਰ ਸਾਹਿਬ ਵਿਚ ਪ੍ਰਤੱਖ ਹੱਟਾਂ = ਦੁਕਾਨਾਂ ਹਨ। ਗੁਰੂ ਕਾ (ਪਟਣ) ਬਜ਼ਾਰ ਵੀ ਹੈ। (ਗੜ) ਕਿਲ੍ਹਾ ਲੋਹਗੜ੍ਹ ਸਾਹਿਬ ਹੈ। (ਕੋਠੜੀ) ਸ੍ਰੀ ਅਕਾਲ ਤਖਤ ਸਾਹਿਬ ਅੰਦਰ ਕੋਠੜੀ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸੁਖ ਆਸਨ ਅਸਥਾਨ ਹੈ। ਕੋਠਾ ਸਾਹਿਬ ਬਣਿਆ ਹੋਇਆ ਹੈ। ਜਿਹੜੇ ਸ੍ਰੀ ਹਰਿਮੰਦਰ ਸਾਹਿਬ ਵਿਚ ਬੈਠ ਕਰਕੇ ਸੱਚੇ ਨਾਮ ਦਾ ਸੌਦਾ ਕਰਦੇ ਹਨ। ਉਹਨਾਂ ਦਾ ਗਿਆਨ ਸਫਲਾ ਹੈ।

**ਤੀਸਰਾ ਅਰਥ :** ਸਤਿਸੰਗਤ ਰੂਪੀ ਹਰਿਮੰਦਰ ਸੋਹਣਾ ਹੈ। ਕਰਣਹਾਰ ਪਰਮੇਸ਼ਰ ਨੇ ਆਪ ਰਚਨਾ ਕੀਤਾ ਹੈ। ਜਿਹੜੇ ਵੈਰਾਗ ਵਿਵੇਕ ਦੇ ਬਚਨ ਉਪਮਾ ਰਹਿਤ ਪ੍ਰਕਾਸ਼ਦੇ ਹਨ। ਇਹੀ ਚੰਦਰਮਾ ਤੇ ਸੂਰਜ ਹਨ। (ਤ੍ਰਿਭਵਣਿ) ਤਿੰਨ ਭਵਨ, ਮਾਤ ਲੋਕ, ਪਤਾਲ ਲੋਕ, ਸਵਰਗ ਲੋਕ, ਤਿੰਨਾਂ ਭਵਨਾਂ ਵਿਚ ਜੋਤੀ ਸਰੂਪ ਅਪਾਰ ਨੂੰ ਸੰਤ ਦੇਖਦੇ ਹਨ, ਸੰਗਤ ਵਿਚ ਬੈਠ ਕਰਕੇ। ਇੰਦਰੇ ਦਮਨ ਕਰਨੇ ਹੱਟਾਂ ਹਨ। ਸੂਖਮ, ਸਥੂਲ ਤੇ ਕਾਰਨ, ਤਿੰਨੇ ਸਰੀਰ ਸ਼ਹਿਰ ਹਨ। ਆਕੀ ਮਨ ਰੂਪੀ ਕਿਲਾ ਹੈ। ਜੋ ਗੁਰਮੁਖਾਂ ਨੇ ਜਿੱਤਿਆ ਹੈ। ਜੋ ਭਗਤੀ ਕਰਦੇ ਹਨ ਇਹ ਕੋਠੜੀ ਹੈ। ਆਪਸ ਵਿਚ ਮਿਲ ਕੇ ਸੱਚੇ ਨਾਮ ਦੇ ਜਪਣ ਜਪਾਉਣਾ ਇਹ ਵਪਾਰ ਦਾ ਸੌਦਾ ਕਰਦੇ ਹਨ।

**ਚੌਥਾ ਅਰਥ :** ਸਰੀਰ ਰੂਪੀ ਹਰਿਮੰਦਰ ਹੈ ਸੋਹਣਾ। ਕਰਣਹਾਰ ਪਰਮੇਸ਼ਰ ਨੇ ਰਚਨਾ ਕੀਤਾ ਹੈ। ਸੱਚਾ ਖੱਬਾ ਨੇਤਰ ਚੰਦ ਸੂਰਜ ਹਨ। ਇਹਨਾਂ ਵਿਚ ਉਪਮਾ ਤੋਂ ਰਹਿਤ ਪਰਕਾਸ਼ ਪਾਇਆ ਹੈ। ਸਾਖੀ ਚੇਤਨ ਤਿੰਨਾਂ ਅਵਸਥਾ ਦਾ ਪਰਕਾਸ਼ਤਾ ਹੈ। ਇੰਦਰੇ ਹੱਟਾਂ ਹਨ। ਸੂਖਮ ਸਰੀਰ ਬਜ਼ਾਰ ਹੈ। ਕਿਲ੍ਹਾ ਦਸਵਾਂ ਦੁਆਰ ਹੈ। ਬੁਧੀ ਰੂਪੀ ਕੋਠੜੀ ਹੈ।

**ਪੰਜਵਾਂ ਅਰਥ :** ਦਸਵਾਂ ਦੁਆਰ ਰੂਪੀ ਹਰੀ ਦੀ ਪ੍ਰਾਪਤੀ ਦਾ ਸੋਹਣਾ ਮੰਦਰ ਹੈ। ਕਰਣਹਾਰ ਪ੍ਰਭੂ ਨੇ ਕੀਤਾ ਹੈ। ਉਥੇ ਚੰਦ ਸੂਰਜਾਂ ਦੇ ਉਪਮਾ ਤੋਂ ਰਹਿਤ ਪ੍ਰਕਾਸ਼ ਹੁੰਦੇ ਹਨ।

**ਪ੍ਰਮਾਣ :** **[ਊਹਾਂ ਸੂਰਜ ਨਾਹੀ ਚੰਦ ॥ ਆਦਿ ਨਿਰੰਜਨੁ ਕਰੈ ਅਨੰਦ ॥੫॥]** (ਅੰਗ ੧੧੬੨)

ਭਾਵ ਉਥੇ ਸੂਰਜ ਚੰਦ ਨਹੀਂ ਹਨ। ਸਰੀਰ ਰੂਪ (ਪਟਣ) ਬਜ਼ਾਰ ਹੈ। ਦਸਵਾਂ ਦੁਆਰ ਕਿਲਾ ਹੈ। ਤ੍ਰਿਕੁਟੀ ਰੂਪ ਕੋਠੜੀ ਹੈ। ਇਸ ਵਿਚ ਜੋਗੀ, ਜੋਗਾ ਅਨੰਦ ਰੂਪੀ ਸੱਚੇ ਸੌਦੇ ਦਾ ਵਪਾਰ ਕਰਦੇ ਹਨ।

**ਛੇਵਾਂ ਅਰਥ :** ਪ੍ਰਭੂ ਅਧਿਸਟਾਨ ਰੂਪ ਹੀ ਮੰਦਰ ਹੈ ਸੋਹਣਾ। ਗੁਰਮੁਖਾਂ ਨੇ ਕਰਨੇ ਵਾਲੇ ਹੋ ਕਰਕੇ ਉਸਦੇ ਸਰੂਪ ਨੂੰ ਅਨੁਭਵ ਕੀਤਾ ਹੈ। ਪਰੋਖ ਅਪਰੋਖ ਗਿਆਨ ਦੀਵੇ ਚੰਦ ਸੂਰਜ ਹਨ। ਉਹ ਤਿੰਨਾਂ ਭਵਨਾਂ ਦਾ ਪ੍ਰਕਾਸ਼ਤਾ ਹੈ। ਉਸਦੀ ਪ੍ਰਾਪਤੀ ਲਈ ਵਿਸ਼ਿਆਂ ਤੋਂ ਬਿਰਤੀ (ਹਟ) ਹਟਾ ਕਰਕੇ ਅੰਤਰ ਮੁਖ ਕਰੇ। ਭਾਵ ਇੰਦਰੇ ਦਮਨ ਕਰਨੇ ਹੱਟਾਂ ਹਨ। ਸੰਗਤ ਰੂਪ ਸ਼ਹਿਰ ਵਿਚ ਵਸਣਾਂ ਕਰੇ। ਮਨ ਰੋਕਣ ਰੂਪ ਕਿਲ੍ਹੇ ਨੂੰ ਸਾਂਭਣਾ ਕਰੇ। ਬ੍ਰਹਮ ਵਿਦਿਆ ਰੂਪੀ ਕੋਠੜੀ ਪ੍ਰਾਪਤ ਕਰੇ। ਤਾਂ ਸੱਚੇ ਨਾਮ ਦੇ ਸੌਦੇ ਦਾ ਵਪਾਰ ਕਰਕੇ ਪ੍ਰਾਪਤੀ ਹੁੰਦੀ ਹੈ।

**ਸੱਤਵਾਂ ਅਰਥ :** ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸੋਹਣਾ ਮੰਦਰ ਹੈ। ਗੁਰੂ ਸਾਹਿਬ ਜੀ ਨੇ ਰਚਨਾ ਕੀਤਾ ਹੈ। ਸੂਰਜ ਚੰਦ ਦੀ ਤਰ੍ਹਾਂ ਸਤੋ ਮੈਇ ਪਰਕਾਸ਼ ਹੈ। ਉਤਮ, ਮੱਧਮ, ਕਨਿਸ਼ਟ ਅਧਿਕਾਰੀਆਂ ਨੂੰ ਜੋ ਉਪਦੇਸ਼ ਹੈ। ਇਹੀ ਤਿੰਨ ਭਵਨ ਹਨ। ਸਤ ਸੰਗਤ ਦੀ ਮਹਿਮਾ ਹੱਟੀ ਹੈ। ਚਾਰ ਪ੍ਰਕਾਰ ਦੀ ਮੁਕਤੀ ਰੂਪ ਸ਼ਹਿਰ ਹੈ। ਕੈਵਲ ਮੋਖਸ਼ ਸਚਖੰਡ ਦੀ ਪ੍ਰਾਪਤੀ ਜੋ ਹੈ ਇਹ ਕਿਲ੍ਹਾ ਹੈ। ਪਰੇਮਾ ਭਗਤੀ ਰੂਪ ਕੋਠੜੀ ਹੈ। ਸਚੇ ਨਾਮ ਨੂੰ ਜਪਣ ਦਾ ਵਪਾਰ ਕਰੇ।

**ਗਿਆਨ ਅੰਜਨੁ ਭੈ ਭੰਜਨਾ; ਦੇਖੁ ਨਿਰੰਜਨ ਭਾਇ ॥**

ਜਿਨ੍ਹਾਂ ਦੇ ਵੈਰਾਗ ਵਿਵੇਕ ਰੂਪ ਨੇਤਰਾਂ ਵਿਚ ਗੁਰੂ ਸਾਹਿਬ ਜੀ ਨੇ ਗਿਆਨ ਦਾ ਸੁਰਮਾ, ਜੁਗਤੀਆਂ ਰੂਪ ਸਲਾਈਆਂ = ਸੁਰਮਚੂ ਨਾਲ ਪਾਇਆ ਹੈ। ਸ਼ਰਧਾ ਰੂਪ ਸੁਰਮੇਦਾਨੀ ਦੇ ਵਿਚੋਂ।

ਪ੍ਰਮਾਣ : **[ਗਿਆਨ ਅੰਜਨੁ ਗੁਰਿ ਦੀਆ ਅਗਿਆਨ ਅੰਧੇਰ ਬਿਨਾਸੁ ॥ ਹਰਿ ਕਿਰਪਾ ਤੇ ਸੰਤ ਭੇਟਿਆ ਨਾਨਕ ਮਨਿ ਪਰਗਾਸੁ ॥੧॥]** (ਅੰਗ ੨੯੩)

ਉਹਨਾਂ ਨੇ ਜਨਮ ਮਰਨ ਦੇ ਭੈ ਨੂੰ ਭੰਨ ਦਿੱਤਾ ਹੈ। ਉਹ ਤਾਂ (ਨਿਰੰਜਨ) ਸ਼ੁੱਧ ਸਰੂਪ ਦੇ (ਭਾਇ) ਪਰਕਾਸ਼ ਨੂੰ ਹੀ ਸਾਰੇ ਦੇਖਦੇ ਹਨ।

**ਗੁਪਤੁ ਪ੍ਰਗਟੁ ਸਭ ਜਾਣੀਐ; ਜੇ ਮਨੁ ਰਾਖੈ ਠਾਇ ॥**

ਜਿਹੜੇ ਮਨ ਨੂੰ ਇਸਥਿਤ ਕਰਕੇ ਰੱਖਦੇ ਹਨ। ਉਹ ਸਭ ਗੁਪਤ ਗੱਲਾਂ ਨੂੰ ਪਰਗਟ ਕਰਕੇ ਜਾਣ ਲੈਂਦੇ ਹਨ। **ਅਥਵਾ** : ਉਹ ਸਭ ਗੁਪਤ ਪ੍ਰਗਟ ਗੱਲਾਂ ਨੂੰ ਜਾਣ ਲੈਂਦੇ ਹਨ।

**ਦੂਸਰਾ ਅਰਥ** : ਜੇਕਰ ਤੁਸੀਂ ਵੀ ਮਨ ਨੂੰ ਟਿਕਾ ਕੇ ਰੱਖੋਗੇ ਤਾਂ ਜੋ ਗੁਪਤ ਪ੍ਰਗਟ ਕਰਤੱਬਾਂ ਨੂੰ ਜਾਣ ਲਵੋਗੇ।

**ਤੀਸਰਾ ਅਰਥ** : ਜੇ ਮਨ ਨੂੰ ਤੁਰੀਆ ਪਦ ਵਿਚ ਟਿਕਾ ਕੇ ਰੱਖੇ ਤਾਂ (ਗੁਪਤੁ) ਪਰੋਖ ਗਿਆਨ ਅਤੇ (ਪ੍ਰਗਟ) ਅਪਰੋਖ ਗਿਆਨ ਨੂੰ ਜਾਣ ਲੈਂਦਾ ਹੈ। **ਅਥਵਾ** : (ਗੁਪਤੁ) ਨਿਰਗੁਣ ਸਰੂਪ (ਪ੍ਰਗਟੁ) ਸਰਗੁਣ ਸਰੂਪ ਨੂੰ ਜਾਣ ਲੈਂਦਾ ਹੈ। ਜੇ ਮਨ ਨੂੰ ਟਿਕਾ ਕਰਕੇ ਰੱਖੇ।

**ਐਸਾ ਸਤਿਗੁਰੁ ਜੇ ਮਿਲੈ; ਤਾ ਸਹਜੇ ਲਏ ਮਿਲਾਇ ॥੩॥**

ਜੇ ਐਸੇ ਬ੍ਰਹਮ ਨੇਸਟੀ, ਬ੍ਰਹਮ ਸਰੋਤਰੀ, ਗੁਰੂ ਮਿਲ ਜਾਣ ਤਾਂ (ਸਹਜੇ) ਸ਼ਾਂਤੀ ਪੂਰਬਕ (ਸਹਜੇ) ਗਿਆਨ ਦੁਆਰਾ ਸਰੂਪ ਵਿਚ ਮਿਲਾ ਲੈਂਦੇ ਹਨ। ਪਰ ਗੁਰੂ ਸਾਹਿਬ ਪਰਖਦੇ ਜ਼ਰੂਰ ਹਨ। ਪਰਖਣ ਤੋਂ ਮਤਲਬ ਫੇਲ ਕਰਨ ਦਾ ਨਹੀਂ ਹੁੰਦਾ ਹੈ। ਜਿਵੇਂ ਪੰਜ ਪਿਆਰੇ ਪਰਖੇ ਸਨ।

**ਕਸਿ ਕਸਵਟੀ ਲਾਈਐ; ਪਰਖੇ ਹਿਤੁ ਚਿਤੁ ਲਾਇ ॥**

*(ਕਸਵੱਟੀ ਬੋਲੋ)*

ਗੁਰੂ ਜੀ (ਕਸਿ) ਖਿੱਚ ਕੇ, ਕੱਸ ਕਰਕੇ, ਦੁਖ ਦੇ ਕਰਕੇ, ਕਸ਼ਟ ਦੇ ਕਰਕੇ, ਕਸਵੱਟੀ ਲਾਉਂਦੇ ਹਨ ਅਤੇ ਚਿਤ ਦਾ ਹਿਤ ਕਰਕੇ ਸਿੱਖ ਨਾਲ ਪਰੇਮ ਕਰਕੇ ਪਰਖਦੇ ਹਨ ਕਿ ਸਾਡਾ ਸਿੱਖ ਕੱਚਾ ਨਾ ਰਹਿ ਜਾਵੇ। ਕਿਤੇ ਨਰਕਾਂ ਵਿਚ ਨਾ ਪੈ ਜਾਵੇ। ਜਿਵੇਂ ਧੰਨ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਕੁਤਕੇ ਮਾਰ ਕੇ ਪਰਖ ਕੀਤੀ ਸੀ। ਆਖ਼ਰ ਸ੍ਰੀ ਗੁਰੂ ਅੰਗਦ ਦੇਵ ਜੀ ਪੂਰੇ ਉਤਰੇ ਸਨ। ਜਿਵੇਂ ਦਸਵੇਂ ਪਾਤਿਸ਼ਾਹ ਜੀ ਨੇ ਪੰਜਾਂ ਪਿਆਰਿਆਂ ਦੀ ਪਰਖ ਕੀਤੀ ਸੀ। ਪੰਜਵੇਂ ਪਾਤਿਸ਼ਾਹ ਜੀ ਨੇ ਭਾਈ ਮੰਝ ਦੀ ਪਰਖ ਕੀਤੀ ਸੀ।

ਪ੍ਰਮਾਣ : **[ਕਬੀਰ ਕਸਉਟੀ ਰਾਮ ਕੀ ਝੂਠਾ ਟਿਕੈ ਨ ਕੋਇ ॥**
**ਰਾਮ ਕਸਉਟੀ ਸੋ ਸਹੈ ਜੋ ਮਰਜੀਵਾ ਹੋਇ ॥੧॥]** (ਅੰਗ ੯੪੮)

ਕਸ = ਕਸੀਸ = ਤਾੜਨਾ ਰੂਪ ਕਸਵੱਟੀ ਤੇ ਲਗਾ ਕੇ, ਜਗਿਆਸੂ ਦੇ ਚਿਤ ਦੇ (ਹਿਤੁ) ਪਰੇਮ ਨੂੰ ਪਰਖ ਲੈਂਦੇ ਹਨ।

**ਖੋਟੇ ਠਉਰ ਨ ਪਾਇਨੀ; ਖਰੇ ਖਜਾਨੈ ਪਾਇ ॥**

ਖੋਟੇ ਪੁਰਸ਼ ਧਰਮ ਤੋਂ ਹੀਣੇ ਹਨ। ਉਹ ਸੰਗਤ ਵਿਚ, ਦਰਗਾਹ ਵਿਚ ਥਾਂ ਨਹੀਂ ਪਾਉਂਦੇ ਹਨ। ਜਿਸ ਤਰ੍ਹਾਂ ਖੋਟੇ ਰੁਪਏ ਖ਼ਜ਼ਾਨੇ ਵਿਚ ਥਾਂ ਨਹੀਂ ਪਾਉਂਦੇ ਹਨ। ਐਸੇ ਖੋਟੇ ਪੁਰਸ਼ ਵੀ ਪ੍ਰਵਾਣਗੀ ਰੂਪ ਖ਼ਜ਼ਾਨੇ

ਵਿਚ ਥਾਂ ਨਹੀਂ ਪਾਉਂਦੇ ਹਨ।

**ਪ੍ਰਮਾਣ :** **[ਪਹਿਲਾ ਮਰਣੁ ਕਬੂਲਿ ਜੀਵਣ ਕੀ ਛਡਿ ਆਸ ॥**
**ਹੋਹੁ ਸਭਨਾ ਕੀ ਰੇਣੁਕਾ ਤਉ ਆਉ ਹਮਾਰੈ ਪਾਸਿ ॥੧॥]** (ਅੰਗ ੧੧੦੨)
**[ਤਨ ਗੰਦਗੀ ਦੀ ਕੋਠੜੀ ਹਰਿ ਹੀਰਿਆਂ ਦੀ ਖਾਣ।**
**ਜੇ ਸਿਰ ਦਿੱਤਿਆਂ ਹਰਿ ਮਿਲੈ ਤਾਂ ਵੀ ਸਸਤਾ ਜਾਣ।]** (ਸਿੱਖ ਇਤਿਹਾਸ)

ਐਸੇ ਕੁਰਬਾਨੀ ਵਾਲੇ ਸਿੱਖ ਖਰੇ ਹਨ, ਚੰਗੇ ਹਨ। ਉਹਨਾਂ ਨੂੰ ਗੁਰੂ ਜੀ ਅਭੇਦਤਾ ਰੂਪ ਖ਼ਜ਼ਾਨੇ ਵਿਚ ਪਾ ਲੈਂਦੇ ਹਨ।

**ਆਸ ਅੰਦੇਸਾ ਦੂਰਿ ਕਰਿ; ਇਉ ਮਲੁ ਜਾਇ ਸਮਾਇ ॥੪॥**

ਹੇ ਸਿੱਖਾ ਆਸਾ ਪਦਾਰਥਾਂ ਦੀ ਤੇ ਸੰਸਾ ਦੂਰ ਕਰ ਦੇਇ। ਇਸ ਪ੍ਰਕਾਰ ਪਾਪਾਂ ਦੀ ਮੈਲ ਚਲੀ ਜਾਵੇਗੀ। ਅਤੇ ਅੰਤਸ਼ਕਰਣ ਸੁਧ ਹੋਇ ਤੋਂ ਸਮਾ ਜਾਵੇਗਾ।

**ਦੂਸਰਾ ਅਰਥ :** ਪਦਾਰਥਾਂ ਦੀ ਆਸਾ ਛਡ ਦੇ ਅਤੇ ਗੁਰਾਂ ਉਪਰ ਜੋ ਸ਼ੰਕਾ ਕਰਨੀ ਹੈ ਇਹ ਵੀ ਦੂਰ ਕਰ ਦੇ। ਤਾਂ ਪਾਪਾਂ ਦੀ ਮੈਲ ਨਵਿਰਤ ਹੋ ਜਾਵੇਗੀ, ਅਭੇਦ ਹੋ ਜਾਵੇਂਗਾ।

**ਸੁਖ ਕਉ ਮਾਗੈ ਸਭੁ ਕੋ; ਦੁਖੁ ਨ ਮਾਗੈ ਕੋਇ ॥**

ਸੁਖ ਪਦਾਰਥਾਂ ਦੇ ਨੂੰ ਸਭ ਕੋਈ ਮੰਗਦਾ ਹੈ। ਜੋ ਦੁੱਖ ਦਾਰੂ ਬਣਨਾ ਹੈ ਅੰਤ ਵੇਲੇ। ਉਸਨੂੰ ਕੋਈ ਨਹੀਂ ਮੰਗਦਾ ਹੈ।

**ਪ੍ਰਮਾਣ :** **[ਦੁਖੁ ਦਾਰੂ ਸੁਖੁ ਰੋਗੁ ਭਇਆ ਜਾ ਸੁਖੁ ਤਾਮਿ ਨ ਹੋਈ ॥]** (ਅੰਗ ੪੬੯)
**[ਦੁਖਿ ਸੁਖਿ ਪਿਆਰੇ ਤੁਧੁ ਧਿਆਈ ॥ ਏਹ ਸੁਮਤਿ ਗੁਰੂ ਤੇ ਪਾਈ ॥]** (ਅੰਗ ੯੯)

ਗੁਰਮੁਖ ਤਾਂ ਦੁਖ ਸੁਖ ਵਿਚ ਪਰਮੇਸ਼ਰ ਨੂੰ ਧਿਆਉਂਦੇ ਹਨ, ਭਾਣੇ ਵਿਚ ਚਲ ਕਰਕੇ। ਨਾ ਦੁਖ ਦੀ ਇੱਛਾ ਕਰਦੇ ਹਨ, ਨਾ ਸੁਖ ਦੀ ਇੱਛਾ ਕਰਦੇ ਹਨ।

**ਸੁਖੈ ਕਉ ਦੁਖੁ ਅਗਲਾ; ਮਨਮੁਖਿ ਬੂਝ ਨ ਹੋਇ ॥**

(ਸੁਖੈ) ਵਿਸ਼ਿਆਂ ਦਾ ਸੁਖ ਮਾਨਣ ਵਾਲੇ ਨੂੰ, ਜਨਮ ਮਰਨ ਦਾ (ਅਗਲਾ) ਬਹੁਤਾ ਦੁਖ ਪ੍ਰਾਪਤ ਹੁੰਦਾ ਹੈ। ਮਨਮੁਖਾਂ ਨੂੰ ਪਰਮਾਰਿਥ ਦੀ ਸਮਝ ਹੀ ਨਹੀਂ ਹੁੰਦੀ।

**ਸੁਖ ਦੁਖ ਸਮ ਕਰਿ ਜਾਣੀਅਹਿ; ਸਬਦਿ ਭੇਦਿ ਸੁਖੁ ਹੋਇ ॥੫॥**

ਪਰਾਰਬਧ ਅਨੁਸਾਰ ਸੁਖ ਦੁਖ ਨੂੰ ਸਮਾਨ ਕਰਕੇ ਜਾਣੀਏ। ਸ਼ਬਦ ਦੀ (ਭੇਦਿ) ਵਿਚਾਰ ਕਰਕੇ ਸੁਖ ਹੁੰਦਾ ਹੈ। **ਅਥਵਾ :** ਸ਼ਬਦ ਦੇ ਭੇਤੀ ਹੋਣੇ ਕਰਕੇ ਸੁਖ ਪ੍ਰਾਪਤ ਹੁੰਦਾ ਹੈ।

**ਬੇਦੁ ਪੁਕਾਰੇ ਵਾਚੀਐ; ਬਾਣੀ ਬ੍ਰਹਮ ਬਿਆਸੁ ॥**

ਬ੍ਰਹਮਾ ਦੀ ਬਾਣੀ ਵੇਦ ਅਤੇ ਬਿਆਸ ਦੇ (ਪੁਕਾਰੇ) ਉਚਾਰੇ ਹੋਏ ਪੁਰਾਣ (ਵਾਚੀਐ) ਉਚਾਰਦੇ ਹਨ।

**ਮੁਨਿ ਜਨ ਸੇਵਕ ਸਾਧਿਕਾ; ਨਾਮਿ ਰਤੇ ਗੁਣਤਾਸੁ ॥**

ਜਿਹੜੇ ਮੁਨੀ, ਭਗਤ, ਸੇਵਕ, ਸਾਧਕ ਪੁਰਸ਼, ਨਾਮ ਵਿਚ ਰੰਗੇ ਹੋਏ ਹਨ। ਉਹ ਗੁਣਾਂ ਦੇ (ਤਾਸੁ) ਖ਼ਜ਼ਾਨੇ ਹਨ। (ਬੇਦੁ ਪੁਕਾਰੇ ਵਾਚੀਐ)

**ਦੂਸਰਾ ਅਰਥ :** ਵੇਦਾਂ ਦੀ ਬਾਣੀ ਨੂੰ ਵਾਚੀਏ ਤਾਂ ਉਹ ਪੁਕਾਰਦੀ ਹੈ ਕਿ ਬ੍ਰਹਮ ਨੂੰ (ਬਿਆਸ) ਬਿਸਥਾਰ ਪੂਰਬਕ ਹੀ

ਉਚਾਰਦੇ ਹਨ ਅਤੇ ਜਿਹੜੇ ਮੁਨੀ ਭਗਤ, ਸੇਵਕ, ਸਾਧਕ, ਪੁਰਸ਼ ਨਾਮ ਵਿਚ ਰੱਤੇ ਹਨ। ਉਹ ਵੀ (ਗੁਣਤਾਸੁ) ਗੁਣਾਂ ਦੇ ਖ਼ਜ਼ਾਨੇ ਬ੍ਰਹਮ ਨੂੰ ਹੀ ਪੁਕਾਰਦੇ ਹਨ।

**ਤੀਸਰਾ ਅਰਥ :** ਜੋ ਗੁਰਾਂ ਦੀ ਬ੍ਰਹਮ ਸੰਬੰਧੀ ਬਾਣੀ ਹੈ। ਉਸ ਬਾਣੀ ਨੂੰ ਜੇਕਰ ਵਾਚੀਏ, ਤਾਂ ਪਤਾ ਲੱਗਦਾ ਹੈ ਕਿ ਬਾਣੀ (ਬੇਦੁ) ਇਸ ਗਿਆਨ ਨੂੰ ਹੀ (ਬਿਆਸ) ਵਿਸਥਾਰ ਪੂਰਬਕ ਪੁਕਾਰਦੀ ਹੈ ਕਿ ਜਿਹੜੇ ਮੁਨੀ ਜਨ ਆਦਿਕ ਹਨ। ਉਹ ਵੀ ਗੁਣਾਂ ਦੇ ਖ਼ਜ਼ਾਨੇ ਨਾਮ ਵਿਚ ਹੀ ਰੱਤੇ ਹੋਇ ਹਨ।

**ਪ੍ਰਮਾਣ :** [**ਬੋਲੇ ਸਾਹਿਬ ਕੈ ਭਾਣੈ ॥ ਦਾਸੁ ਬਾਣੀ ਬ੍ਰਹਮੁ ਵਖਾਣੈ ॥ ਨਾਨਕ ਪ੍ਰਭ ਸੁਖਦਾਈ ॥**
**ਜਿਨਿ ਪੂਰੀ ਬਣਤ ਬਣਾਈ ॥੨॥੨੦॥੮੪॥**] (ਅੰਗ ੬੨੯)

**ਸਚਿ ਰਤੇ ਸੇ ਜਿਣਿ ਗਏ; ਹਉ ਸਦ ਬਲਿਹਾਰੈ ਜਾਸੁ ॥੬॥**

ਜਿਹੜੇ ਸੱਚੇ ਨਾਮ ਵਿਚ ਰੰਗੇ ਹੋਇ ਹਨ। ਉਹ ਬਿਕਾਰਾਂ ਨੂੰ ਜਿੱਤ ਕਰਕੇ ਅਭੇਦ ਹੋ ਗਏ ਹਨ। ਅਸੀਂ ਉਹਨਾਂ ਤੋਂ ਸਦਾ ਹੀ ਬਲਿਹਾਰ ਜਾਂਦੇ ਹਾਂ।

**ਚਹੁ ਜੁਗਿ ਮੈਲੇ ਮਲੁ ਭਰੇ; ਜਿਨ ਮੁਖਿ ਨਾਮੁ ਨ ਹੋਇ ॥**

ਉਹ ਚੌਹਾਂ ਜੁਗਾਂ ਦੇ ਜੀਵ ਵਿਸ਼ੇ ਵਾਸ਼ਨਾ ਕਰਕੇ ਮੈਲੇ ਹਨ ਤੇ ਪਾਪਾਂ ਦੀ ਮੈਲ ਨਾਲ ਭਰੇ ਹੋਇ ਹਨ। ਜਿਨ੍ਹਾਂ ਦੇ ਮੁਖ ਵਿਚ ਪਰਮੇਸ਼ਰ ਦਾ ਨਾਮ ਨਹੀਂ ਹੈ।

**ਭਗਤੀ ਭਾਇ ਵਿਹੂਣਿਆ; ਮੁਹੁ ਕਾਲਾ ਪਤਿ ਖੋਇ ॥**

(ਭਾਇ) ਪ੍ਰੇਮਾ ਭਗਤੀ ਤੋਂ ਜਿਹੜੇ (ਵਿਹੂਣਿਆਂ) ਰਹਿਤ ਹਨ। ਉਹਨਾਂ ਦਾ ਮੂੰਹ ਵੀ ਕਲੰਕਾਂ ਕਰਕੇ ਕਾਲਾ ਹੈ ਅਤੇ ਉਹਨਾਂ ਨੇ ਲੋਕ ਪ੍ਰਲੋਕ ਵਿਚੋਂ ਇੱਜ਼ਤ ਗੁਆ ਲਈ ਹੈ।

## ਸਾਖੀ—ਨਾਰਦ ਨੇ ਬਾਂਦਰ ਦਾ ਮੂੰਹ ਲੁਆਇਆ ਸੀ।

ਇਕ ਸਮੇਂ ਨਾਰਦ ਮੁਨੀ ਜੀ ਤਪੱਸਿਆ ਵਿਚ ਲੀਨ ਹੋਏ ਹਰੀ ਸਿਮਰਨ ਕਰ ਰਹੇ ਸਨ ਤਾਂ ਉਸ ਸਮੇਂ ਕਾਮਦੇਵ ਬਾਲਕ ਰੂਪ ਧਾਰ ਕੇ ਆਪਣੇ ਹਾਵ ਭਾਵ ਦੁਆਰਾ ਮੁਨੀ ਜੀ ਨੂੰ ਭਰਮੌਣ ਲੱਗਾ। ਪਰ ਨਾਰਦ ਜੀ ਉਤੇ ਉਸ ਦਾ ਕੋਈ ਅਸਰ ਨਾ ਹੋਇਆ, ਅਖੀਰ ਹਾਰ ਕੇ ਚਲਾ ਗਿਆ। ਨਾਰਦ ਮੁਨੀ ਦੇ ਮਨ ਵਿਚ ਬੜਾ ਮਾਣ ਹੋ ਗਿਆ ਕਿ ਅੱਜ ਮੈਂ ਉਸ ਕਾਮਦੇਵ ਨੂੰ ਕਾਬੂ ਕਰ ਲਿਆ ਹੈ ਜਿਸ ਪਾਸੋਂ ਮੇਰਾ ਪਿਤਾ ਬ੍ਰਹਮਾ ਅਤੇ ਸ਼ਿਵ ਜੀ, ਵਿਸ਼ਨੂੰ ਆਦਿ ਵੀ ਨਹੀਂ ਬਚ ਸਕੇ। ਖੁਸ਼ੀ-ਖੁਸ਼ੀ ਬ੍ਰਹਮਾ ਜੀ ਪਾਸ ਪੁੱਜਾ ਤੇ ਆਪਣੇ ਮਨ ਦੀ ਗੱਲ ਸੁਣਾਈ ਕਿ ਮੈਂ ਅੱਜ ਕਾਮਦੇਵ ਨੂੰ ਜਿਤ ਲਿਆ ਹੈ। ਬ੍ਰਹਮਾ ਜੀ ਕਾਮ ਦੀ ਤਾਕਤ ਨੂੰ ਚੰਗੀ ਤਰ੍ਹਾਂ ਜਾਣਦੇ ਸਨ ਇਸ ਤੇ ਇਸ ਨੂੰ ਬੜਾ ਸਮਝਾਇਆ ਕਿ ਕਾਮਦੇਵ ਬੜਾ ਪ੍ਰਬਲ ਹੈ ਇਸ ਨੂੰ ਜਿੱਤਣਾ ਕੋਈ ਸੌਖਾ ਨਹੀਂ। ਪਰ ਨਾਰਦ ਮੁਨੀ ਨੇ ਬੜੀ ਜ਼ਿਦ ਕੀਤੀ ਤੇ ਪੁੱਤਰ ਹੋਣ ਦੇ ਨਾਤੇ ਵਿਚ ਬ੍ਰਹਮਾ ਦੀ ਕੋਈ ਗੱਲ ਨਾ ਮੰਨੀ। ਆਖਰ ਬ੍ਰਹਮਾ ਜੀ ਪਾਸੋਂ ਵਿਦਾ ਹੋ ਕੇ ਨਾਰਦ ਸ਼ਿਵ ਜੀ ਪਾਸ ਚਲਾ ਗਿਆ। ਉਹਨਾਂ ਨੇ ਵੀ ਮੁਨੀ ਦਾ ਸੁਆਗਤ ਕੀਤਾ ਪਰ ਇਸ ਨੇ ਮਾਣ ਨਾਲ ਕਹਿ ਦਿੱਤਾ, ਕਿ ਅੱਜ ਮੈਂ ਕਾਮਦੇਵ ਨੂੰ ਜਿੱਤ ਲਿਆ ਹੈ। ਭਾਵੇਂ ਸ਼ਿਵ ਜੀ ਨੂੰ ਵੀ ਮੋਹਨੀ ਅਵਤਾਰ ਦੇਖਣ ਸਮੇਂ ਕਾਮਦੇਵ ਦੀ ਤਾਕਤ ਦਾ ਚੰਗੀ ਤਰ੍ਹਾਂ ਪਤਾ ਸੀ, ਪਰ ਇਸ ਦਾ ਮਾਣ ਰੱਖਣ ਵਾਸਤੇ ਬੜੀ ਪ੍ਰਸੰਸਾ ਕੀਤੀ ਤੇ ਨਾਲ ਇਹ ਵੀ ਕਹਿ ਦਿੱਤਾ ਕਿ ਇਹ ਗੱਲ ਵਿਸ਼ਨੂੰ ਜੀ ਪਾਸ ਨਾ ਆਖੀਂ। ਪਰ ਨਾਰਦ ਮੁਨੀ ਇਸੇ ਮਾਣ ਵਿਚ ਵਿਸ਼ਨੂੰ ਜੀ ਪਾਸ ਚਲੇ ਗਏ। ਅੱਗੋਂ ਵਿਸ਼ਨੂੰ ਜੀ ਨੇ ਕਿਹਾ - ਆਈਏ ਮੁਨੀ ਜੀ ਮਹਾਰਾਜ ! ਕੀ ਸਮਾਚਾਰ ਹੈ ? ਅੱਜ ਕਿਵੇਂ ਦਰਸ਼ਨ ਹੋਏ ?

ਨਾਰਦ ਮੁਨੀ ਨੇ ਕਿਹਾ - ਮਹਾਰਾਜ ! ਜਿਸ ਕਾਮਦੇਵ ਨੇ ਬੜਿਆਂ ਬੜਿਆਂ ਨੂੰ ਆਪਣੇ ਵਸ ਵਿਚ ਕੀਤਾ ਹੋਇਆ ਹੈ ਉਸ ਕਾਮਦੇਵ ਨੂੰ ਅੱਜ ਮੈਂ ਜਿੱਤ ਆਇਆ ਹਾਂ। ਅੱਗੋਂ ਵਿਸ਼ਨੂੰ ਜੀ ਨੇ ਹੱਸ ਕੇ ਕਿਹਾ ਕਿ ਜੇ ਤੁਹਾਡੇ ਵਰਗੇ ਮੁਨੀ ਰਾਜ, ਕਾਮਦੇਵ ਨੂੰ ਨਾ ਜਿੱਤ ਸਕਣ ਤਾਂ ਹੋਰ ਕਿਸ ਨੇ ਜਿੱਤਣਾ ਹੈ ? ਕਾਫੀ ਪ੍ਰਸੰਸਾ ਕਰ ਕੇ ਇਸ ਨੂੰ ਹੋਰ ਵੀ ਫੁਲਾ ਦਿੱਤਾ। ਨਾਰਦ ਜੀ ਵਿਸ਼ਨੂੰ ਜੀ ਪਾਸੋਂ ਵਿਦਾ ਹੋ ਕੇ ਅੱਗੇ ਚਲੇ ਗਏ। ਭਗਵਾਨ ਵਿਸ਼ਨੂੰ ਜੀ ਨੇ ਆਪਣੀ ਮਾਇਆ ਨਾਲ ਇਕ ਇਹੋ ਜੇਹੀ ਸੁੰਦਰ ਨਗਰੀ ਰਚੀ ਜਿਸ ਅੱਗੇ ਦੇਵ ਪੁਰੀ ਵਿਸ਼ਨ ਪੁਰੀ ਤੇ ਬੈਕੁੰਠ ਲੋਕ ਵੀ ਤੁਛ ਲੱਗਦੇ ਸਨ। ਨਾਰਦ ਜੀ ਉਸ ਦੀ ਸੁੰਦਰਤਾ ਤੇ ਮੋਹਤ ਹੋ ਕੇ ਅੰਦਰ ਚਲੇ ਗਏ। ਚੌੜੇ ਬਾਜ਼ਾਰ, ਸੋਹਣੀਆਂ ਸੜਕਾਂ, ਸੁੰਦਰ ਬਗੀਚੇ ਦੇਖਦੇ ਦੇਖਦੇ ਰਾਜ ਭਵਨ ਪੁੱਜ ਗਏ। ਰਿਖੀ ਜਾਣ ਕੇ ਰਾਜੇ ਨੇ ਬੜਾ ਆਦਰ ਕੀਤਾ ਤੇ ਰਾਜ-ਮਹਿਲਾਂ ਵਿਚ ਲਿਜਾ ਕੇ ਰਾਜ ਕੰਨਿਆਂ ਦਾ ਹੱਥ ਅੱਗੇ ਕਰ ਕੇ ਕਿਹਾ, "ਮਹਾਰਾਜ ! ਇਸ ਦੀ ਰੇਖਾ ਦੇਖੋ ਕੇਹੋ ਜੇਹੀ ਹੈ ਕਿਉਂਕਿ ਪਰਸੋਂ ਇਸ ਦੇ ਸੁਅੰਬਰ ਦਾ ਦਿਨ ਨੀਅਤ ਕੀਤਾ ਗਿਆ ਹੈ। ਸੋ ਆਪ ਦੱਸੋ ਇਸ ਦਾ ਸੰਜੋਗ ਕਿਹੋ ਜਿਹੇ ਰਾਜ ਕੁਮਾਰ ਨਾਲ ਹੋਵੇਗਾ।"

ਜਦ ਨਾਰਦ ਮੁਨੀ ਜੀ ਨੇ ਰਾਜ ਕੁਮਾਰੀ ਦਾ ਹੱਥ ਆਪਣੇ ਹੱਥ ਵਿਚ ਫੜ ਕੇ ਦੇਖਿਆ ਤਾਂ ਰਿਖੀ ਜੀ ਆਪਣੇ ਮਨ ਨੂੰ ਕਾਬੂ ਵਿਚ ਨਾ ਰੱਖ ਸਕੇ, ਸੋਚਣ ਲੱਗੇ ਕਿ ਇਸ ਨਾਲ ਮੈਂ ਆਪ ਹੀ ਵਿਆਹ ਕਰ ਲਵਾਂ ਤਾਂ ਚੰਗਾ ਹੈ।

ਹੱਥ ਰੇਖਾ ਵੇਖ ਕੇ ਨਾਰਦ ਜੀ ਨੇ ਕਿਹਾ - ਇਸ ਦਾ ਪਤੀ ਵਿਸ਼ਨੂੰ ਹੋਵੇਗਾ। ਰਾਜੇ ਨੂੰ ਸੁਣ ਕੇ ਬੜੀ ਪ੍ਰਸੰਨਤਾ ਹੋਈ। ਫਿਰ ਨਾਰਦ ਜੀ ਉਥੋਂ ਚੱਲ ਕੇ ਆਪਣਾ ਵਿਸ਼ਨੂੰ ਸਰੂਪ ਬਨਾਣ ਲਈ ਸਿੱਧੇ ਵਿਸ਼ਨੂੰ ਜੀ ਪਾਸ ਪੁੱਜੇ, ਆ ਕੇ ਵਿਸ਼ਨੂੰ ਜੀ ਤੋਂ ਹਰਿ ਰੂਪ ਮੰਗਿਆ ਕਿ ਹੁਣ ਮੈਨੂੰ ਹਰਿ ਰੂਪ ਮਿਲਣਾ ਚਾਹੀਦਾ ਹੈ। ਉਸ ਵੇਲੇ ਵਿਸ਼ਨੂੰ ਜੀ ਨੇ ਆਪਣਾ ਵਿਸ਼ਨੂੰ ਸਰੂਪ ਤਾਂ ਨਾ ਦਿੱਤਾ, ਪਰ ਉਸ ਦਾ ਬਾਂਦਰਾਂ ਵਾਂਗੂ ਮੂੰਹ ਬਣਾ ਦਿੱਤਾ ਤੇ ਆਖਿਆ-'ਜਾਹ ਤੈਨੂੰ ਹਰਿ ਰੂਪ ਦੇ ਦਿੱਤਾ। ਅਸਲ ਗੱਲ ਦਾ ਨਾਰਦ ਨੂੰ ਕੋਈ ਪਤਾ ਨਾ ਲੱਗਾ ਤੇ ਬੜੀ ਖੁਸ਼ੀ-ਖੁਸ਼ੀ ਓਸੇ ਨਗਰ ਵਿਚ ਆ ਪਹੁੰਚਿਆ।

ਨੀਅਤ ਕੀਤੇ ਦਿਨ ਤੇ ਰਾਜ ਪੁੱਤਰੀ ਦੇ ਸੁਅੰਬਰ ਵਿਚ ਪੁੱਜ ਕੇ ਸਭ ਤੋਂ ਅੱਗੇ ਲੰਘ ਕੇ ਰਾਜ ਕੁਮਾਰਾਂ ਦੀ ਲਾਈਨ ਵਿਚ ਜਾ ਬੈਠਾ।

ਏਧਰੋਂ ਰਾਜ ਕੰਨਿਆ ਵੀ ਹੱਥ ਵਿਚ ਜੈ ਮਾਲਾ ਫੜ ਸਖੀਆਂ ਸਮੇਤ ਸੁਅੰਬਰ ਦੇ ਪੰਡਾਲ ਵਿਚ ਪੁੱਜੀ। ਉਹ ਜਿਧਰ ਵੀ ਜਾਂਦੀ ਨਾਰਦ ਮੁਨੀ ਅੱਗੇ ਹੋ ਕੇ ਆਪਣਾ ਸਿਰ ਅਗਾਂਹ ਨੂੰ ਕਰਦਾ ਹੈ ਕਿ ਇਹ ਰਾਜ ਲੜਕੀ ਜੈ ਮਾਲਾ ਮੇਰੇ ਗਲ ਵਿਚ ਪਾ ਦੇਵੇ ਪਰ ਉਹ ਨਫਰਤ ਨਾਲ ਅੱਗੇ ਲੰਘ ਜਾਂਦੀ ਹੈ। ਇਸ ਦੀ ਹਰਕਤ ਤੇ ਰਾਜ ਕੁਮਾਰ ਹੱਸਦੇ ਹਨ ਨਾਰਦ ਮੁਨੀ ਸ਼ਰਮਿੰਦਾ ਹੁੰਦਾ ਹੈ ਪਰ ਇਸ ਨੂੰ ਪੂਰਨ ਵਿਸ਼ਵਾਸ ਸੀ ਕਿ ਮੈਂ ਵਿਸ਼ਨੂੰ ਜੀ ਪਾਸੋਂ ਹਰਿ ਰੂਪ ਲੈ ਕੇ ਆਇਆ ਹਾਂ, ਰਾਜ ਕੰਨਿਆ ਜ਼ਰੂਰ ਹੀ ਮੈਨੂੰ ਵਰੇਗੀ ਪਰ ਇਸ ਦੀ ਇੱਛਾ ਪੂਰੀ ਨਾ ਹੋਈ। ਅਖੀਰ ਨੂੰ ਦੋ ਰਾਜ ਕੁਮਾਰ ਹੱਸ ਕੇ ਕਹਿਣ ਲੱਗੇ -"ਪਹਿਲੇ ਤੂੰ ਆਪਣੀ ਸ਼ਕਲ ਤਾਂ ਦੇਖ ਫਿਰ ਜੈ ਮਾਲਾ ਪਵਾਉਣ ਲਈ ਸਿਰ ਅੱਗੇ ਕਰੀ।" ਜਦ ਨਾਰਦ ਜੀ ਨੇ ਨਦੀ ਤੇ ਜਾ ਕੇ ਆਪਣਾ ਮੂੰਹ ਪਾਣੀ ਵਿਚ ਦੇਖਿਆ ਤਾਂ ਬਾਂਦਰ ਦੀ ਸ਼ਕਲ ਵੇਖ ਕੇ ਇਤਨਾ ਕ੍ਰੋਧਿਤ ਹੋ ਗਿਆ ਕਿ ਇਹ ਦੋਨੋਂ ਰਾਜ ਕੁਮਾਰ ਦੌੜ ਗਏ। ਉਸ ਵੇਲੇ ਨਾਰਦ ਨੇ ਕਿਹਾ - "ਜਾਓ ਤੁਸੀਂ ਦੋਵੇਂ ਬਾਂਦਰ ਤੇ ਲੰਗੂਰ ਬਣੋ।" ਨਾਰਦ ਦੇ ਸਰਾਪ ਕਰ ਕੇ ਉਹ ਦੋਨੋਂ ਨਲ ਤੇ ਨੀਲ ਬਣੇ ਫਿਰ ਵਿਸ਼ਨੂੰ ਜੀ ਪਾਸ ਜਾ ਕੇ ਨਾਰਦ ਨੇ ਬਹੁਤ ਗੁਸੇ ਨਾਲ ਸਰਾਪ ਦਿੱਤਾ ਕਿ ਮੈਂ ਤੇਰੇ ਪਾਸੋਂ ਵਿਸ਼ਨੂੰ ਦਾ ਰੂਪ ਮੰਗਿਆ ਸੀ ਪਰ ਤੂੰ ਬਾਂਦਰ ਦਾ ਮੂੰਹ ਦਿੱਤਾ ਹੈ ਜਾਹ ਤੂੰ ਵੀ ਬਾਂਦਰ ਬਣ ਕੇ ਸੇਵਨ ਜੋਗ ਹੋਵੇਗਾ ਅਤੇ ਜਿਵੇਂ ਤੂੰ ਮੈਨੂੰ ਰਾਜ ਕੁਮਾਰੀ ਦਾ ਵਿਜੋਗ ਦੇ ਕੇ ਤੜਫਾਇਆ ਹੈ, ਤੂੰ ਭੀ ਆਪਣੀ ਔਰਤ ਦੇ ਵਿਯੋਗ ਕਰ ਕੇ ਤੜਫੇਂਗਾ। ਅਤੇ ਤੇਰੀ

ਸਹਾਇਤਾ ਇਸੇ ਮੂੰਹ ਵਾਲੇ ਕਰਨਗੇ। ਤ੍ਰੇਤੇ ਜੁਗ ਵਿਚ ਭਗਵਾਨ ਰਾਮ ਚੰਦਰ ਜੀ ਦੀ ਸਹਾਇਤਾ ਕੀਤੀ ਸੀ।

**ਜਿਨੀ ਨਾਮੁ ਵਿਸਾਰਿਆ; ਅਵਗਣ ਮੁਠੀ ਰੋਇ ॥੭॥**

ਜਿਨ੍ਹਾਂ ਜੀਵ ਰੂਪੀ ਇਸਤਰੀਆਂ ਨੇ ਪਤੀ ਪਰਮੇਸ਼ਰ ਦਾ ਨਾਮ ਭੁਲਾ ਦਿੱਤਾ ਹੈ। ਉਹ ਔਗੁਣਾਂ ਕਰਕੇ ਲੁੱਟੀਆਂ ਗਈਆਂ ਹਨ ਅਤੇ ਰੋਂਦੀਆਂ ਹਨ ਜੂਨਾਂ ਵਿਚ ਪੈ ਕਰਕੇ।

**ਖੋਜਤ ਖੋਜਤ ਪਾਇਆ; ਡਰੁ ਕਰਿ ਮਿਲੈ ਮਿਲਾਇ ॥**

ਖੋਜਿਆ ਬੇਦਾਂ ਨੂੰ, ਖੋਜਿਆ ਸ਼ਾਸਤਰਾਂ ਨੂੰ, ਪਰ ਸਿਧਾਂਤ ਇਹ ਹੈ ਕਿ ਜਿਨ੍ਹਾਂ ਨੇ ਪਾਪਾਂ ਤੋਂ ਡਰ ਕਰਕੇ, ਸੰਗਤ ਵਿਚ ਮਿਲਣਾ ਕੀਤਾ ਹੈ। ਉਹਨਾਂ ਨੂੰ ਗੁਰੂ ਜੀ ਨੇ ਪਰਮੇਸ਼ਰ ਨਾਲ ਮਿਲਾਇ ਦਿੱਤਾ ਹੈ।

**ਦੂਸਰਾ ਅਰਥ :** (ਖੋਜਤ) ਖੋਜੀ ਸੰਤਾਂ ਦੀ ਸੰਗਤ ਵਿਚ ਮਿਲ ਕਰਕੇ, ਜਿਨ੍ਹਾਂ ਨੇ ਪਰਮੇਸ਼ਰ ਦਾ ਡਰ ਧਾਰਨ ਕੀਤਾ ਹੈ।

ਪ੍ਰਮਾਣ : [**ਸਦ ਸੁਣਦਾ ਸਦ ਵੇਖਦਾ ਸਬਦਿ ਰਹਿਆ ਭਰਪੂਰਿ ॥੧॥**] (ਅੰਗ ੪੨੯)

ਉਹਨਾਂ ਨੂੰ ਮਿਲਿਆ ਹੈ ਅਤੇ ਗੁਰੂ ਜੀ ਨੇ ਉਹ ਪਰਮੇਸ਼ਰ ਵਿਚ ਮਿਲਾ ਦਿੱਤੇ, ਅਭੇਦ ਕਰ ਦਿੱਤੇ ਹਨ।

**ਆਪੁ ਪਛਾਣੈ ਘਰਿ ਵਸੈ; ਹਉਮੈ ਤ੍ਰਿਸਨਾ ਜਾਇ ॥**

ਜੋ ਸੰਗਤ ਘਰ ਵਿਚ ਵਸ ਕਰਕੇ ਆਪਣੇ ਆਤਮ ਸਰੂਪ ਨੂੰ ਪਛਾਣਦੇ ਹਨ ਉਹਨਾਂ ਦੀ ਹਉਮੈਂ ਤੇ ਤ੍ਰਿਸ਼ਨਾ ਚਲੀ ਜਾਂਦੀ ਹੈ।

**ਨਾਨਕ ਨਿਰਮਲ ਊਜਲੇ ਜੋ ਰਾਤੇ ਹਰਿ ਨਾਇ ॥੮॥੭॥**

ਸਤਿਗੁਰੂ ਜੀ ਕਹਿੰਦੇ ਹਨ ਜੋ ਹਰੀ ਦੇ ਨਾਮ ਵਿਚ ਰੰਗੇ ਹੋਏ ਹਨ ਅੱਠੇ ਪਹਿਰ। ਉਹ ਏਥੇ ਵੀ ਵਿਸ਼ਿਆਂ ਦੀ ਮੈਲ ਤੋਂ ਨਿਰਮਲ ਹਨ ਅਤੇ ਪਰਲੋਕ ਵਿਚ ਵੀ ਉੱਜਲੇ ਹਨ।

## ਸਿਰੀਰਾਗੁ ਮਹਲਾ ੧ ॥

**ਸੁਣਿ ਮਨ ਭੂਲੇ ਬਾਵਰੇ ਗੁਰ ਕੀ ਚਰਣੀ ਲਾਗੁ ॥ ਹਰਿ ਜਪਿ ਨਾਮੁ ਧਿਆਇ ਤੂ ਜਮੁ ਡਰਪੈ ਦੁਖ ਭਾਗੁ ॥ ਦੂਖੁ ਘਣੋ ਦੋਹਾਗਣੀ ਕਿਉ ਥਿਰੁ ਰਹੈ ਸੁਹਾਗੁ ॥੧॥ ਭਾਈ ਰੇ ਅਵਰੁ ਨਾਹੀ ਮੈ ਥਾਉ ॥ ਮੈ ਧਨੁ ਨਾਮੁ ਨਿਧਾਨੁ ਹੈ ਗੁਰਿ ਦੀਆ ਬਲਿ ਜਾਉ ॥੧॥ ਰਹਾਉ ॥ ਗੁਰਮਤਿ ਪਤਿ ਸਾਬਾਸਿ ਤਿਸੁ ਤਿਸ ਕੈ ਸੰਗਿ ਮਿਲਾਉ ॥ ਤਿਸੁ ਬਿਨੁ ਘੜੀ ਨ ਜੀਵਊ ਬਿਨੁ ਨਾਵੈ ਮਰਿ ਜਾਉ ॥ ਮੈ ਅੰਧੁਲੇ ਨਾਮੁ ਨ ਵੀਸਰੈ ਟੇਕ ਟਿਕੀ ਘਰਿ ਜਾਉ ॥੨॥ ਗੁਰੂ ਜਿਨਾ ਕਾ ਅੰਧੁਲਾ ਚੇਲੇ ਨਾਹੀ ਠਾਉ ॥ ਬਿਨੁ ਸਤਿਗੁਰ ਨਾਉ ਨ ਪਾਈਐ ਬਿਨੁ ਨਾਵੈ ਕਿਆ ਸੁਆਉ ॥ ਆਇ ਗਇਆ ਪਛੁਤਾਵਣਾ ਜਿਉ ਸੁੰਞੈ ਘਰਿ ਕਾਉ ॥੩॥ ਬਿਨੁ ਨਾਵੈ ਦੁਖੁ ਦੇਹੁਰੀ ਜਿਉ ਕਲਰ ਕੀ ਭੀਤਿ ॥ ਤਬ ਲਗੁ ਮਹਲੁ ਨ ਪਾਈਐ ਜਬ ਲਗੁ ਸਾਚੁ ਨ ਚੀਤਿ ॥ ਸਬਦਿ ਰਪੈ ਘਰੁ ਪਾਈਐ ਨਿਰਬਾਣੀ ਪਦੁ ਨੀਤਿ ॥੪॥ ਹਉ ਗੁਰ ਪੂਛਉ ਆਪਣੇ ਗੁਰ ਪੁਛਿ ਕਾਰ ਕਮਾਉ ॥ ਸਬਦਿ ਸਲਾਹੀ ਮਨਿ ਵਸੈ ਹਉਮੈ ਦੁਖੁ ਜਲਿ ਜਾਉ ॥ ਸਹਜੇ ਹੋਇ ਮਿਲਾਵੜਾ ਸਾਚੇ ਸਾਚਿ ਮਿਲਾਉ ॥੫॥ ਸਬਦਿ ਰਤੇ ਸੇ ਨਿਰਮਲੇ ਤਜਿ ਕਾਮ ਕ੍ਰੋਧੁ ਅਹੰਕਾਰੁ ॥ ਨਾਮੁ ਸਲਾਹਨਿ ਸਦ ਸਦਾ ਹਰਿ ਰਾਖਹਿ ਉਰ ਧਾਰਿ ॥ ਸੋ ਕਿਉ ਮਨਹੁ ਵਿਸਾਰੀਐ ਸਭ ਜੀਆ ਕਾ ਆਧਾਰੁ ॥੬॥ ਸਬਦਿ ਮਰੈ ਸੋ ਮਰਿ ਰਹੈ ਫਿਰਿ ਮਰੈ ਨ ਦੂਜੀ ਵਾਰ ॥ ਸਬਦੈ ਹੀ ਤੇ ਪਾਈਐ ਹਰਿ ਨਾਮੇ ਲਗੈ ਪਿਆਰੁ ॥ ਬਿਨੁ ਸਬਦੈ ਜਗੁ ਭੂਲਾ ਫਿਰੈ ਮਰਿ ਜਨਮੈ ਵਾਰੋ ਵਾਰ ॥੭॥ ਸਭ ਸਾਲਾਹੈ ਆਪ ਕਉ ਵਡਹੁ ਵਡੇਰੀ ਹੋਇ ॥ ਗੁਰ ਬਿਨੁ ਆਪੁ ਨ ਚੀਨੀਐ ਕਹੇ ਸੁਣੇ ਕਿਆ ਹੋਇ ॥ ਨਾਨਕ ਸਬਦਿ ਪਛਾਣੀਐ ਹਉਮੈ ਕਰੈ ਨ ਕੋਇ ॥੮॥੮॥**

*(ਅੰਗ ੫੭-੫੮)*

ਧੰਨ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ, ਮਨ ਦੁਆਰਾ ਸਿੱਖਾਂ ਨੂੰ ਉਪਦੇਸ਼ ਦਿੰਦੇ ਹਨ।

**ਸੁਣਿ ਮਨ ਭੂਲੇ ਬਾਵਰੇ; ਗੁਰ ਕੀ ਚਰਣੀ ਲਾਗੁ ॥**

ਹੇ ਮਨ! ਅਗਿਆਨ ਕਰਕੇ ਭੁੱਲੇ ਹੋਏ, ਵਿਕਾਰਾਂ ਵਿਚ (ਬਾਵਰੇ) ਕਮਲੇ ਹੋਏ ਹੋਏ, ਤੂੰ ਸ਼ਰਧਾ, ਵਿਸ਼ਵਾਸ਼ ਰੂਪੀ ਕੰਨਾਂ ਨਾਲ ਸੁਣਨਾ ਕਰ। ਤੇ ਗੁਰਾਂ ਦੇ ਚਰਨੀ ਲੱਗਣਾ ਕਰ।

**ਹਰਿ ਜਪਿ ਨਾਮੁ ਧਿਆਇ ਤੂ; ਜਮੁ ਡਰਪੈ ਦੁਖ ਭਾਗੁ ॥**

ਹਰੀ ਪ੍ਰਮੇਸ਼ਰ ਦੇ ਨਾਮ ਨੂੰ ਜਪਣ ਤੇ ਚੇਤੇ ਕਰਨ ਕਰਕੇ ਫੇਰ ਜਮ ਡਰ ਜਾਵੇਗਾ ਅਤੇ ਜਨਮ ਮਰਨ ਦਾ ਦੁੱਖ ਵੀ ਭੱਜ ਜਾਵੇਗਾ, ਸਰੀਰ ਦੇ ਦੁੱਖ ਵੀ ਭੱਜ ਜਾਣਗੇ।

**ਦੂਖੁ ਘਣੋ ਦੋਹਾਗਣੀ; ਕਿਉ ਥਿਰੁ ਰਹੈ ਸੁਹਾਗੁ ॥੧॥**

ਜਿਵੇਂ ਛੁੱਟੜ ਇਸਤਰੀ ਨੂੰ ਘਣਾ ਦੁੱਖ ਵਿਛੋੜੇ ਦਾ ਹੁੰਦਾ ਹੈ। ਉਹ ਪਤੀ ਦੇ ਸੇਵਾ, ਸ਼ਰਧਾ, ਨਿਮਰਤਾ ਆਦਿਕ ਗੁਣਾਂ ਨੂੰ ਨਹੀਂ ਧਾਰਦੀ ਹੈ। ਇਸ ਕਰਕੇ ਉਸਨੂੰ ਕਿਵੇਂ ਪਤੀ ਦਾ (ਸੁਹਾਗ) ਅਨੰਦ ਇਸਥਿਤ

ਰਹਿ ਸਕਦਾ ਹੈ। ਇਸੇ ਤਰ੍ਹਾਂ ਜਿਸਨੇ ਗੁਰਾਂ ਤੋਂ ਉਪਦੇਸ਼ ਲੈ ਕੇ ਧਾਰਨ ਨਹੀਂ ਕੀਤਾ, ਕਮਾਇਆ ਨਹੀਂ ਹੈ। ਉਹ ਛੁੱਟੜਾਂ ਹਨ, ਉਹਨਾਂ ਨੂੰ ਪਤੀ ਦੀ ਪ੍ਰਾਪਤੀ ਨਹੀਂ ਹੈ। ਕਿਵੇਂ ਉਹਨਾਂ ਨੂੰ ਪਤੀ ਪਰਮੇਸ਼ਰ ਦਾ (ਸੁਹਾਗ) ਅਨੰਦ ਇਸਥਿਤ ਰਹਿ ਸਕਦਾ ਹੈ। ਜਦੋਂ ਉਹਨਾਂ ਨੇ ਸਾਧਨਾਂ ਨੂੰ ਕਰਕੇ ਉਪਦੇਸ਼ ਕਮਾਇਆ ਹੀ ਨਹੀਂ ਹੈ।

**ਭਾਈ ਰੇ; ਅਵਰੁ ਨਾਹੀ ਮੈ ਥਾਉ ॥**

ਹੇ ਭਾਈ! ਅਸੀਂ ਇਹ ਨਿਹਚੇ ਕੀਤਾ ਹੈ ਕਿ ਗੁਰਾਂ ਤੋਂ ਬਿਨਾਂ ਸਾਨੂੰ ਹੋਰ ਥਾਂ ਨਹੀਂ ਹੈ।

**ਮੈ ਧਨੁ ਨਾਮੁ ਨਿਧਾਨੁ ਹੈ; ਗੁਰਿ ਦੀਆ ਬਲਿ ਜਾਉ ॥੧॥ ਰਹਾਉ ॥**

ਮੇਰਾ ਤਾਂ ਨਾਮ ਰੂਪੀ ਧਨ ਦਾ ਹੀ ਖਜ਼ਾਨਾ ਹੈ। ਇਹ ਨਾਮ ਦਾ ਖ਼ਜ਼ਾਨਾ ਸਤਿਗੁਰਾਂ ਨੇ ਦਿੱਤਾ ਹੈ। ਅਸੀਂ ਉਹਨਾਂ ਗੁਰਾਂ ਤੋਂ ਬਲਿਹਾਰ ਜਾਂਦੇ ਹਾਂ।

**ਗੁਰਮਤਿ ਪਤਿ ਸਾਬਾਸਿ ਤਿਸੁ; ਤਿਸ ਕੈ ਸੰਗਿ ਮਿਲਾਉ ॥**

ਜਿਨ੍ਹਾਂ ਨੂੰ ਗੁਰਾਂ ਦੀ (ਮਤਿ) ਸਿੱਖਿਆ ਪ੍ਰਾਪਤ ਹੋਈ ਹੈ। ਉਸ ਦੀ ਏਥੇ ਵੀ ਪਤਿ ਹੈ ਅਤੇ ਪਰਲੋਕ ਵਿਚ ਵੀ ਉਹ (ਸਾਬਾਸਿ) ਧੰਨਤਾ ਜੋਗ ਹੈ। ਤਿਨਾਂ ਗੁਰਮੁਖਾਂ ਪਿਆਰਿਆਂ ਦੀ ਸੰਗਤ ਵਿਚ ਮਿਲਾਉਣਾ ਕਰੋ ਜੀ।

**ਦੂਸਰਾ ਅਰਥ :** ਜਿਨ੍ਹਾਂ ਦੀ ਵਿਸ਼ਿਆਂ ਤੋਂ ਬਚੇ ਹੋਣ ਕਰਕੇ ਇੱਜ਼ਤ ਹੈ। ਅਤੇ ਦੇਹ ਅਭਿਮਾਨ ਤੋਂ ਰਹਿਤ ਹੋਣ ਕਰਕੇ ਜਿਹੜੇ ਧੰਨਤਾ ਯੋਗ ਹਨ। ਉਹਨਾਂ ਗੁਰਮਤੀਆਂ ਦੀ ਸੰਗਤ ਵਿਚ ਹੇ ਪ੍ਰਭੂ ਮਿਲਾਉਣਾ ਕਰੋ।

**ਤਿਸੁ ਬਿਨੁ ਘੜੀ ਨ ਜੀਵਊ; ਬਿਨੁ ਨਾਵੈ ਮਰਿ ਜਾਉ ॥**

ਤਿਨ੍ਹਾਂ ਪਿਆਰਿਆਂ ਦੀ ਸੰਗਤ ਤੋਂ ਬਿਨਾਂ।

**ਅਥਵਾ :** ਤਿਸ ਪਰਮੇਸ਼ਰ ਦੀ ਪ੍ਰਾਪਤੀ ਬਿਨਾਂ ਇਕ ਘੜੀ ਵੀ ਜਿਊਣਾ ਨਹੀਂ ਹੁੰਦਾ। ਬਿਨਾਂ ਨਾਮ ਤੋਂ ਮਰ ਜਾਂਦੇ ਹਾਂ।

**ਪ੍ਰਮਾਣ :** **[ਆਖਾ ਜੀਵਾ ਵਿਸਰੈ ਮਰਿ ਜਾਉ ॥ ਆਖਣਿ ਅਉਖਾ ਸਾਚਾ ਨਾਉ ॥]** (ਅੰਗ ੩੪੯)

**ਮੈ ਅੰਧੁਲੇ ਨਾਮੁ ਨ ਵੀਸਰੈ; ਟੇਕ ਟਿਕੀ ਘਰਿ ਜਾਉ ॥੨॥**

ਮੈਂ ਵਿਰਾਗ ਵਿਵੇਕ ਰੂਪੀ ਨੇਤਰਾਂ ਤੋਂ ਅੰਧਾ ਹਾਂ। ਪਰੋਖ ਅਪਰੋਖ ਨੇਤਰਾਂ ਤੋਂ ਅੰਧਾ ਹਾਂ। ਮੈਨੂੰ ਆਪਦਾ ਨਾਮ ਨਾ ਭੁੱਲੇ। ਆਪ ਜੀ ਦਾ ਨਾਮ ਸੋਟੀ ਦੀ ਤਰ੍ਹਾਂ ਹੈ। ਆਪਦੇ ਨਾਮ ਰੂਪ ਸੋਟੀ ਦੀ ਟੇਕ ਨੂੰ ਭਾਵ ਟੋਹ ਕਰਕੇ ਸਰੂਪ ਰੂਪੀ ਘਰ ਵਿਚ ਪਹੁੰਚੀਦਾ ਹੈ।

**ਗੁਰੂ ਜਿਨਾ ਕਾ ਅੰਧੁਲਾ; ਚੇਲੇ ਨਾਹੀ ਠਾਉ ॥**

ਜਿਨ੍ਹਾਂ ਦਾ ਗੁਰੂ ਹੀ ਵੈਰਾਗ ਵਿਵੇਕ ਨੇਤਰਾਂ ਤੋਂ ਅੰਧਾ ਅਗਿਆਨੀ ਹੈ। ਉਸਦੇ ਚੇਲਿਆਂ ਨੂੰ ਕੀ ਥਾਂ ਪ੍ਰਾਪਤ ਹੋਣੀ ਹੈ। ਭਾਵ ਉਹਨਾਂ ਨੂੰ ਸੱਚਖੰਡ ਰੂਪੀ ਥਾਂ ਪ੍ਰਾਪਤ ਨਹੀਂ ਹੁੰਦਾ ਹੈ।

**ਪ੍ਰਮਾਣ :** **[ਅੰਧੇ ਏਹਿ ਨ ਆਖੀਅਨਿ ਜਿਨ ਮੁਖਿ ਲੋਇਣ ਨਾਹਿ ॥]** (ਅੰਗ ੯੫੪)

**ਬਿਨੁ ਸਤਿਗੁਰ ਨਾਉ ਨ ਪਾਈਐ; ਬਿਨੁ ਨਾਵੈ ਕਿਆ ਸੁਆਉ ॥**

ਸਤਿਗੁਰਾਂ ਤੋਂ ਬਿਨਾਂ ਪਰਮੇਸ਼ਰ ਦੇ ਨਾਮ ਦੀ ਪ੍ਰਾਪਤੀ ਨਹੀਂ ਹੁੰਦੀ ਹੈ। ਨਾਮ ਬਿਨਾਂ ਕਾਹਦਾ (ਸੁਆਉ) ਪ੍ਰਯੋਜਨ ਹੈ। ਨਾਮ ਬਿਨਾਂ ਮੁਕਤੀ ਰੂਪੀ (ਸੁਆਉ) ਪ੍ਰਯੋਜਨ ਸਿੱਧ ਨਹੀਂ ਹੁੰਦਾ ਹੈ। ਭਾਵ ਜੋ ਸਾਡਾ

ਪ੍ਰਯੋਜਨ ਹੈ ਕਿ ਸੰਸਾਰ ਦੁਖ ਦੀ ਨਵਿਰਤੀ ਅਤੇ ਪਰਮਾਨੰਦ ਦੀ ਪ੍ਰਾਪਤੀ। ਇਹ ਪ੍ਰਯੋਜਨ ਨਾਮ ਬਿਨਾਂ ਸਿੱਧ ਨਹੀਂ ਹੁੰਦਾ ਹੈ। **ਅਥਵਾ** : ਨਾਮ ਬਿਨਾਂ ਕਾਹਦਾ ਸੁਆਦ ਹੈ ਸਭ ਵਿਸ਼ੇ ਰਸ ਫਿਕੇ ਹਨ।

**ਆਇ ਗਇਆ ਪਛੁਤਾਵਣਾ; ਜਿਉ ਸੁੰਞੈ ਘਰਿ ਕਾਉ ॥੩॥**

ਜੀਵ ਸੰਸਾਰ ਵਿਚ ਆਉਂਦੇ ਹਨ। ਵਾਸ਼ਨਾ ਕਰਕੇ ਪਰਾਰਬਧ ਪੂਰੀ ਹੋਣ ਤੋਂ, ਪਸਚਾਤਾਪ ਕਰਕੇ ਚਲੇ ਜਾਂਦੇ ਹਨ। ਜਿਵੇਂ ਸੁੰਨੇ ਘਰਾਂ ਵਿਚੋਂ ਕਾਂ ਟੁੱਕ ਦੀ ਬੁਰਕੀ ਤੋਂ ਖ਼ਾਲੀ ਚਲਾ ਜਾਂਦਾ ਹੈ। ਐਸੇ ਹੀ ਕਾਂ ਰੂਪੀ ਜੀਵ ਸੰਸਾਰ ਰੂਪੀ ਸੁੰਨੇ ਘਰ ਵਿਚ ਆਇਆ ਹੈ। ਇਥੋਂ ਵੈਰਾਗ ਵਿਵੇਕ ਰੂਪੀ ਬੱਚਿਆਂ ਦੇ ਹੱਥ ਵਿਚੋਂ, ਕਿਹੜਾ ਇਸਨੇ ਸ਼ੁਭ ਗੁਣ ਗਿਆਨ ਆਦਿਕਾਂ ਰੂਪੀ ਟੁੱਕ ਨੂੰ ਖੋਹ ਕਰਕੇ ਲੈ ਜਾਣਾ ਹੈ। ਭਾਵ ਖ਼ਾਲੀ ਹੀ ਪ੍ਰਲੋਕ ਨੂੰ ਉੱਡ ਜਾਂਦਾ ਹੈ। ਗਿਆਨ ਰੂਪੀ ਟੁੱਕ ਤਾਂ ਸੰਗਤ ਰੂਪ ਘਰ ਵਿਚੋਂ ਹੀ ਪ੍ਰਾਪਤ ਹੁੰਦਾ ਹੈ।

**ਬਿਨੁ ਨਾਵੈ ਦੁਖੁ ਦੇਹੁਰੀ; ਜਿਉ ਕਲਰ ਕੀ ਭੀਤਿ ॥**

ਬਿਨਾਂ ਨਾਮ ਤੋਂ ਬੁੱਧੀ ਰੂਪ ਦੇਹ ਨੂੰ ਵੀ ਦੁੱਖ ਹੈ ਅਤੇ ਸਥੂਲ ਦੇਹ ਨੂੰ ਵੀ ਦੁੱਖ ਹੀ ਪ੍ਰਾਪਤ ਹੁੰਦਾ ਹੈ। ਜਿਵੇਂ ਕੱਲਰ ਦੀ ਕੰਧ ਰਾਤ ਦਿਨ ਕਿਰਦੀ ਰਹਿੰਦੀ ਹੈ। ਐਸੇ ਬੁੱਧੀ ਨਾਸਤਿਕ ਪੁਣੇ ਦੇ ਕੱਲਰ ਕਰਕੇ ਨਾਸ ਹੁੰਦੀ ਹੀ ਰਹਿੰਦੀ ਹੈ ਅਤੇ ਦੇਹ ਵੀ ਵਿਸ਼ੇ ਰੂਪ ਕੱਲਰ ਦੇ ਲਗਣੇ ਕਰਕੇ ਨਾਸ ਹੁੰਦੀ ਰਹਿੰਦੀ ਹੈ। ਵਿਸ਼ਿਆਂ ਕਰਕੇ ਅੰਤ ਨੂੰ ਦੇਹ ਰੂਪੀ ਕੰਧ ਢਹਿ ਹੀ ਪੈਂਦੀ ਹੈ।

**ਤਬ ਲਗੁ ਮਹਲੁ ਨ ਪਾਈਐ; ਜਬ ਲਗੁ ਸਾਚੁ ਨ ਚੀਤਿ ॥**

ਜਿੰਨਾ ਚਿਰ ਸੱਚਾ ਨਾਮ ਚਿਤ ਦੇ ਵਿਚ ਚੇਤੇ ਨਹੀਂ ਆਉਂਦਾ ਹੈ। ਤਦੋਂ ਤਕ (ਮਹਲੁ) ਸਰੂਪ ਦੀ ਪ੍ਰਾਪਤੀ ਨਹੀਂ ਹੁੰਦੀ ਹੈ।

**ਸਬਦਿ ਰਪੈ ਘਰੁ ਪਾਈਐ; ਨਿਰਬਾਣੀ ਪਦੁ ਨੀਤਿ ॥੪॥**

ਜੋ ਆਪਣੇ ਮਨ ਨੂੰ ਸ਼ਬਦ ਵਿਚ (ਰਪੈ) ਰੰਗਦਾ ਹੈ। ਪਰੇਮ ਚੜ੍ਹਾਉਂਦਾ ਹੈ, ਸੰਗਤ ਰੂਪ ਘਰ ਨੂੰ ਪ੍ਰਾਪਤ ਕਰਕੇ। ਉਹ (ਨਿਰਬਾਣੀ) ਬੰਧਨਾਂ ਤੋਂ ਰਹਿਤ ਹੋ ਜਾਂਦਾ ਹੈ ਅਤੇ ਨਿਤ ਸਰੂਪ ਹੋ ਜਾਂਦਾ ਹੈ।

**ਦੂਸਰਾ ਅਰਥ :** ਜੋ ਮਨ ਨੂੰ ਸ਼ਬਦ ਵਿਚ ਰੰਗਦਾ ਹੈ। ਉਹ ਸਰੂਪ ਰੂਪੀ ਘਰ ਨੂੰ ਪ੍ਰਾਪਤ ਕਰਦਾ ਹੈ। ਉਹ ਪਦਵੀ (ਨਿਰਬਾਣੀ) ਬੰਧਨਾਂ ਤੋਂ ਰਹਿਤ ਹੈ। ਕਿਉਂਕਿ ਨਿਤ ਸਰੂਪ ਨੂੰ ਪਾ ਕਰਕੇ ਉਸਦਾ ਸਰੂਪ ਹੀ ਹੋ ਜਾਂਦਾ ਹੈ।

**ਹਉ ਗੁਰ ਪੂਛਉ ਆਪਣੇ; ਗੁਰ ਪੁਛਿ ਕਾਰ ਕਮਾਉ ॥**

ਮੈਂ ਆਪਣੇ ਗੁਰਾਂ ਤੋਂ ਪੁੱਛਾਂਗਾ ਸਿੱਖਿਆ ਅਤੇ ਗੁਰਾਂ ਤੋਂ ਪੁੱਛ ਕਰਕੇ ਭਾਉ ਭਗਤੀ ਦੀ ਕਾਰ ਕਮਾਵਾਂਗਾ। ਗੁਰੂ ਆਗਿਆ ਕਰਦੇ ਹਨ ਕਾਰ ਕਰਨ ਦੀ :

**ਸਬਦਿ ਸਲਾਹੀ ਮਨਿ ਵਸੈ; ਹਉਮੈ ਦੁਖੁ ਜਲਿ ਜਾਉ ॥**

ਹੇ ਭਾਈ ਪਰਮੇਸ਼ਰ ਦੇ ਸ਼ਬਦ ਨੂੰ ਸਲਾਹੁਣਾ ਕਰੋ। ਜਦੋਂ ਪਰਮੇਸ਼ਰ ਸਾਖਿਆਤ ਹੋ ਕਰਕੇ ਮਨ ਵਿਚ ਵਸ ਜਾਵੇਗਾ। ਤਾਂ ਦੇਹ ਦੀ ਹਉਮੈਂ ਜਨਮ ਮਰਨ ਦਾ ਦੁੱਖ ਸੜ ਜਾਵੇਗਾ, ਬ੍ਰਹਮ ਅਭਿਆਸ ਦੀ ਅਗਨੀ ਸੇ।

**ਸਹਜੇ ਹੋਇ ਮਿਲਾਵੜਾ; ਸਾਚੇ ਸਾਚਿ ਮਿਲਾਉ ॥੫॥**

ਸਹਿਜੇ ਹੀ ਗਿਆਨ ਕਰਕੇ ਨਿਰਜਤਨ ਹੀ ਸਰੂਪ ਵਿਚ ਮਿਲਾਪ ਹੋ ਜਾਵੇਗਾ, ਸੱਚੇ ਨਾਮ ਕਰਕੇ ਸੱਚ

ਸਰੂਪ ਵਿਚ ਅਭੇਦਤਾ ਹੋ ਜਾਵੇਗੀ।

**ਦੂਸਰਾ ਅਰਥ :** (ਸਾਚੇ) ਸ਼ਰਧਾ ਵਾਲੇ ਦਾ ਸਰਵਣ ਨਾਲ ਮਿਲਾਪ ਹੋਣ ਤੋਂ, ਪ੍ਰਮਾਣ ਗਤ ਸੰਸਾ ਨਾਸ ਹੋ ਜਾਵੇਗਾ। ਸੱਚੇ ਨੂੰ ਮੰਨਣ ਕਰਨ ਵਾਲੇ ਦਾ ਨਿਧਿਆਸਣਿ ਨਾਲ ਮਿਲਾਪ ਹੋ ਕਰਕੇ, ਪ੍ਰਮੇਯਗਤ ਸੰਸਾ। ਅਤੇ ਬਿਪਰੀਤ ਭਾਵਨਾ, ਦੋਨੋਂ ਨਾਸ ਹੋ ਜਾਂਦੇ ਹਨ।

**ਸਬਦਿ ਰਤੇ ਸੇ ਨਿਰਮਲੇ; ਤਜਿ ਕਾਮ ਕ੍ਰੋਧੁ ਅਹੰਕਾਰੁ ॥**

ਜਿਹੜੇ ਸਿੱਖ ਸ਼ਬਦ ਵਿਚ ਰੱਤੇ ਹੋਏ ਮਿਲੇ ਹੋਏ ਹਨ, ਉਹ ਨਿਰਮਲ ਉੱਜਲ ਹਨ।

ਪ੍ਰਮਾਣ : **[ਮਾਰਿਆ ਸਿੱਕਾ ਜਗਤ ਵਿਚ ਨਾਨਕ ਨਿਰਮਲ ਪੰਥ ਚਲਾਯਾ ॥]** (ਵਾਰ ਭਾਈ ਗੁਰਦਾਸ ਜੀ ਕੀ) ਗੁਰੂ ਸਾਹਿਬ ਜੀ ਨੇ ਪੁੱਤਰਾਂ ਦੀ ਮੋਹ ਰੂਪ ਮੈਲ ਧਾਰਨ ਨਹੀਂ ਕੀਤੀ। ਉਹ ਪਾਪਾਂ ਦੀ ਮੈਲ, ਅਸੱਤ ਜੜ੍ਹ ਦੁੱਖ ਰੂਪ ਮਾਇਆ ਦੀ ਮੈਲ ਤੋਂ ਉੱਜਲ ਹਨ। ਉਹਨਾਂ ਨੇ ਕਾਮ ਨੂੰ ਵਸਤੂ ਵਿਚਾਰ ਨਾਲ, ਕਰੋਧ ਨੂੰ ਸ਼ਾਂਤੀ ਨਾਲ, ਹੰਕਾਰ ਨੂੰ ਖਿਮਾ ਨਾਲ ਤਿਆਗ ਦਿੱਤਾ ਹੈ। ਨਾਸ ਕਰ ਦਿੱਤਾ ਹੈ।

ਪ੍ਰਸ਼ਨ : ਉਹਨਾਂ ਪਾਸ ਬਿਕਾਰਾਂ ਨੂੰ ਮੇਟਣ ਵਾਲੀ ਕਿਹੜੀ ਚੀਜ਼ ਹੈ ?

**ਨਾਮੁ ਸਲਾਹਨਿ ਸਦ ਸਦਾ; ਹਰਿ ਰਾਖਹਿ ਉਰ ਧਾਰਿ ॥**

ਉੱਤਰ : ਉਹ ਸਦਾ ਅੱਠੇ ਪਹਿਰ ਨਾਮ ਨੂੰ ਜਪਦੇ ਹਨ ਅਤੇ ਹਿਰਦੇ ਵਿਚ ਵੀ ਹਰੀ ਦੇ ਨਾਮ ਨੂੰ ਧਾਰਨ ਕਰਕੇ ਰੱਖਦੇ ਹਨ।

**ਸੋ ਕਿਉ ਮਨਹੁ ਵਿਸਾਰੀਐ; ਸਭ ਜੀਆ ਕਾ ਆਧਾਰੁ ॥੬॥**

ਉਸ ਪਰਮੇਸ਼ਰ ਨੂੰ ਕਿਉਂ ਮਨ ਤੋਂ ਭੁਲਾਉਣਾ ਕਰੀਏ। ਜਿਹੜਾ ਸਾਰੇ ਜੀਵਾਂ ਦਾ ਅਧਿਸਟਾਨ ਰੂਪ ਹੈ।

**ਸਬਦਿ ਮਰੈ ਸੋ ਮਰਿ ਰਹੈ; ਫਿਰਿ ਮਰੈ ਨ ਦੂਜੀ ਵਾਰ ॥**

ਜੋ ਸ਼ਬਦ ਦੀ ਕਮਾਈ ਕਰਕੇ ਮਨ ਨੂੰ ਮਾਰਦਾ ਹੈ। ਉਹ ਜੀਵਤ ਭਾਵ ਤੋਂ ਮਰ ਰਹਿੰਦਾ ਹੈ। ਫੇਰ ਜੂਨਾਂ ਵਿਚ ਪੈ ਕਰਕੇ ਉਹ ਦੂਜੀ ਵਾਰ ਨਹੀਂ ਮਰਦਾ ਹੈ। ਕਿਉਂਕਿ ਉਸਨੇ (ਦੂਜੀ) ਦਵੈਤ ਨੂੰ (ਵਾਰ) ਵਰਜਿਆ ਹੁੰਦਾ ਹੈ।

**ਦੂਸਰਾ ਅਰਥ :** ਜੋ ਸ਼ਬਦ ਦੀ ਕਮਾਈ ਕਰਕੇ ਜੀਵਤ ਭਾਵ ਤੋਂ ਮਰਦਾ ਹੈ। ਉਸਦਾ ਮਰਨ ਰਹਿ ਜਾਂਦਾ ਹੈ। ਨਿਵਿਰਤ ਹੋ ਜਾਂਦਾ ਹੈ ਤਾਂ ਉਹ ਦੂਜੀ ਵਾਰ ਜੂਨਾਂ ਵਿਚ ਪੈ ਕਰਕੇ ਮਰਦਾ ਨਹੀਂ ਹੈ।

**ਸਬਦੈ ਹੀ ਤੇ ਪਾਈਐ; ਹਰਿ ਨਾਮੇ ਲਗੈ ਪਿਆਰੁ ॥**

ਸਤਿਗੁਰਾਂ ਦੇ ਸ਼ਬਦ ਕਰਕੇ ਹੀ ਅਨੰਦ ਨੂੰ ਪਾਈਦਾ ਹੈ ਅਤੇ ਸ਼ਬਦ ਦੁਆਰਾ ਹੀ ਹਰੀ ਦੇ ਨਾਮ ਵਿਚ ਪਿਆਰ ਲੱਗਦਾ ਹੈ।

**ਬਿਨੁ ਸਬਦੈ ਜਗੁ ਭੂਲਾ ਫਿਰੈ; ਮਰਿ ਜਨਮੈ ਵਾਰੋ ਵਾਰ ॥੭॥**

ਬਿਨਾਂ ਸਤਿਗੁਰਾਂ ਦੇ ਸ਼ਬਦ ਦੀ ਕਮਾਈ ਤੋਂ, ਸੰਸਾਰ ਵਿਸ਼ਿਆਂ ਵਿਚ ਭੁੱਲਾ ਫਿਰਦਾ ਹੈ। ਜੂਨਾਂ ਵਿਚ ਪੈ ਕਰਕੇ ਵਾਰ-ਵਾਰ ਜੰਮਦਾ ਮਰਦਾ ਹੈ।

ਅਥਵਾ : ਮੌਤ ਦਾ ਮਾਰਿਆ ਮਰਦਾ ਰਹਿੰਦਾ ਹੈ ਤੇ ਵਾਸ਼ਨਾ ਕਰਕੇ ਜੰਮਦਾ ਰਹਿੰਦਾ ਹੈ।

**ਸਭ ਸਾਲਾਹੈ ਆਪ ਕਉ; ਵਡਹੁ ਵਡੇਰੀ ਹੋਇ ॥**

ਸਭ ਕੋਈ ਆਪਣੇ ਆਪ ਨੂੰ ਸਲਾਹੁੰਦੇ ਹਨ ਕਿ ਮੈਂ ਸ਼ਾਂਤ ਸਰੂਪ ਹਾਂ।

ਜੁਤੇ ਸਣੇ ਖ਼ੁਦਾ। ਦੇਹ ਨੂੰ ਹੀ ਆਤਮਾ ਮੰਨਦੇ ਹਨ। ਜਿਉਂ ਕਾ ਤਿਉਂ ਕਹਾਉਂਦੇ ਹਨ। ਸਾਰੀ ਸ੍ਰਿਸ਼ਟੀ ਵੱਡੀ ਤੋਂ ਵੱਡੀ ਕਹਾਉਂਦੀ ਹੈ। (ਵਡਹੁ)

ਪ੍ਰਮਾਣ : **[ਬ੍ਰਹਮਾਂ ਵਡਾ ਅਖਾਇੰਦਾ ਨਾਭ ਕਵਲ ਦੀ ਨਾਲਿ ਸਮਾਣਾ ॥]** (ਵਾਰਾਂ ਭਾਈ ਗੁਰਦਾਸ ਜੀ)

ਬ੍ਰਹਮਾ ਵੱਡਾ ਕਹਾਉਂਦਾ ਸੀ। ਕਮਲ ਦੀ ਨਾਲੀ ਦਾ ਅੰਤ ਨਹੀਂ ਪਾ ਸਕਿਆ। (ਵਡੇਰੀ) ਇਸ ਤਰ੍ਹਾਂ ਕਹਿੰਦਾ ਹੈ ਕਿ ਵੱਡਿਆਂ ਤੋਂ ਵੀ ਮੇਰੀ ਵਡੇਰੀ ਮਹਿਮਾ ਹੈ। (ਵਡੇਰੀ) ਬ੍ਰਹਮਾ ਤੋਂ ਵਿਸ਼ਨੂੰ ਵੱਡਾ ਕਹਾਉਂਦਾ ਹੈ। ਬ੍ਰਿੰਦਾ ਰਾਖਸ਼ਣੀ ਤੋਂ ਸਰਾਪ ਲੈ ਕਰਕੇ ਗੰਡਕਾ ਨਦੀ ਦਾ ਪੱਥਰ ਬਨਿਆ ਸੀ।

**ਗੁਰ ਬਿਨੁ ਆਪੁ ਨ ਚੀਨੀਐ; ਕਹੇ ਸੁਣੇ ਕਿਆ ਹੋਇ ॥**

ਸਤਿਗੁਰਾਂ ਤੋਂ ਬਿਨਾਂ ਆਪਣੇ ਆਤਮ ਸਰੂਪ ਨੂੰ ਨਹੀਂ ਜਾਣਿਆ ਜਾਂਦਾ ਹੈ। ਆਪ ਕਹੇ ਤੋਂ ਕਿ ਮੈਂ ਬ੍ਰਹਮ ਹਾਂ ਅਤੇ ਚੇਲਿਆਂ ਪਾਸੋਂ ਸੁਣਨਾਂ ਕਰੇ ਕਿ ਸਾਡੇ ਸੰਤ ਤਾਂ ਅਵਤਾਰ ਹਨ। ਐਸੇ ਕਹਿਣ ਸੁਣਨ ਨਾਲ ਸ਼ੁੱਧ ਸਰੂਪ ਨਹੀਂ ਬਣ ਸਕਦਾ ਹੈ। ਕਹਿਣਾ ਸੁਣਨਾ ਵਿਅਰਥ ਹੈ। ਪ੍ਰਾਪਤੀ ਨਹੀਂ ਹੁੰਦੀ ਹੈ।

**ਨਾਨਕ ਸਬਦਿ ਪਛਾਣੀਐ; ਹਉਮੈ ਕਰੈ ਨ ਕੋਇ ॥੮॥੮॥**

ਸਤਿਗੁਰੂ ਜੀ ਫ਼ੁਰਮਾਉਂਦੇ ਹਨ। ਜਿਹੜਾ ਸ਼ਬਦ ਦੁਆਰਾ ਪ੍ਰਭੂ ਨੂੰ ਪਛਾਣ ਲੈਂਦਾ ਹੈ। ਉਹ ਫੇਰ ਦੇਹ ਦੀ ਹਉਮੈਂ ਨਹੀਂ ਕਿਸੇ ਵੀ ਤਰ੍ਹਾਂ ਦੀ ਕਰਦਾ।

## ਸਿਰੀਰਾਗੁ ਮਹਲਾ ੧ ॥

ਬਿਨੁ ਪਿਰ ਧਨ ਸੀਗਾਰੀਐ ਜੋਬਨੁ ਬਾਦਿ ਖੁਆਰੁ ॥ ਨਾ ਮਾਣੇ ਸੁਖਿ ਸੇਜੜੀ ਬਿਨੁ ਪਿਰ ਬਾਦਿ ਸੀਗਾਰੁ ॥ ਦੂਖੁ ਘਣੋ ਦੋਹਾਗਣੀ ਨਾ ਘਰਿ ਸੇਜ ਭਤਾਰੁ ॥੧॥ ਮਨ ਰੇ ਰਾਮ ਜਪਹੁ ਸੁਖੁ ਹੋਇ ॥ ਬਿਨੁ ਗੁਰ ਪ੍ਰੇਮੁ ਨ ਪਾਈਐ ਸਬਦਿ ਮਿਲੈ ਰੰਗੁ ਹੋਇ ॥੧॥ ਰਹਾਉ ॥ ਗੁਰ ਸੇਵਾ ਸੁਖੁ ਪਾਈਐ ਹਰਿ ਵਰੁ ਸਹਜਿ ਸੀਗਾਰੁ ॥ ਸਚਿ ਮਾਣੇ ਪਿਰ ਸੇਜੜੀ ਗੂੜਾ ਹੇਤੁ ਪਿਆਰੁ ॥ ਗੁਰਮੁਖਿ ਜਾਣਿ ਸਿਞਾਣੀਐ ਗੁਰਿ ਮੇਲੀ ਗੁਣ ਚਾਰੁ ॥੨॥ ਸਚਿ ਮਿਲਹੁ ਵਰ ਕਾਮਣੀ ਪਿਰਿ ਮੋਹੀ ਰੰਗੁ ਲਾਇ ॥ ਮਨੁ ਤਨੁ ਸਾਚਿ ਵਿਗਸਿਆ ਕੀਮਤਿ ਕਹਣੁ ਨ ਜਾਇ ॥ ਹਰਿ ਵਰੁ ਘਰਿ ਸੋਹਾਗਣੀ ਨਿਰਮਲ ਸਾਚੈ ਨਾਇ ॥੩॥ ਮਨ ਮਹਿ ਮਨੂਆ ਜੇ ਮਰੈ ਤਾ ਪਿਰੁ ਰਾਵੈ ਨਾਰਿ ॥ ਇਕਤੁ ਤਾਗੈ ਰਲਿ ਮਿਲੈ ਗਲਿ ਮੋਤੀਅਨ ਕਾ ਹਾਰੁ ॥ ਸੰਤ ਸਭਾ ਸੁਖੁ ਊਪਜੈ ਗੁਰਮੁਖਿ ਨਾਮ ਅਧਾਰੁ ॥੪॥ ਖਿਨ ਮਹਿ ਉਪਜੈ ਖਿਨਿ ਖਪੈ ਖਿਨੁ ਆਵੈ ਖਿਨੁ ਜਾਇ ॥ ਸਬਦੁ ਪਛਾਣੈ ਰਵਿ ਰਹੈ ਨਾ ਤਿਸੁ ਕਾਲੁ ਸੰਤਾਇ ॥ ਸਾਹਿਬੁ ਅਤੁਲੁ ਨ ਤੋਲੀਐ ਕਥਨਿ ਨ ਪਾਇਆ ਜਾਇ ॥੫॥ ਵਾਪਾਰੀ ਵਣਜਾਰਿਆ ਆਏ ਵਜਹੁ ਲਿਖਾਇ ॥ ਕਾਰ ਕਮਾਵਹਿ ਸਚ ਕੀ ਲਾਹਾ ਮਿਲੈ ਰਜਾਇ ॥ ਪੂੰਜੀ ਸਾਚੀ ਗੁਰੁ ਮਿਲੈ ਨਾ ਤਿਸੁ ਤਿਲੁ ਨ ਤਮਾਇ ॥੬॥ ਗੁਰਮੁਖਿ ਤੋਲਿ ਤੋੁਲਾਇਸੀ ਸਚੁ ਤਰਾਜੀ ਤੋਲੁ ॥ ਆਸਾ ਮਨਸਾ ਮੋਹਣੀ ਗੁਰਿ ਠਾਕੀ ਸਚੁ ਬੋਲੁ ॥ ਆਪਿ ਤੁਲਾਏ ਤੋਲਸੀ ਪੂਰੇ ਪੂਰਾ ਤੋਲੁ ॥੭॥ ਕਥਨੈ ਕਹਣਿ ਨ ਛੁਟੀਐ ਨਾ ਪੜਿ ਪੁਸਤਕ ਭਾਰ ॥ ਕਾਇਆ ਸੋਚ ਨ ਪਾਈਐ ਬਿਨੁ ਹਰਿ ਭਗਤਿ ਪਿਆਰ ॥ ਨਾਨਕ ਨਾਮੁ ਨ ਵੀਸਰੈ ਮੇਲੇ ਗੁਰੁ ਕਰਤਾਰ ॥੮॥੯॥

*(ਅੰਗ ੫੮-੫੯)*

ਪ੍ਰਸ਼ਨ : ਜਿਹੜੀ ਲੜਕੀ ਮਾਪਿਆਂ ਨੇ ਮੰਗੀ ਨਾ ਹੋਵੇ। ਪਤੀ ਉਸਨੂੰ ਕੋਈ ਦਿੱਤਾ ਹੀ ਨਾ ਹੋਵੇ। ਭਾਵ ਪਤੀ ਦੇ ਲੜ ਉਸਨੂੰ ਅਜੇ ਲਾਇਆ ਨਾ ਹੋਵੇ।

**ਬਿਨੁ ਪਿਰ ਧਨ ਸੀਗਾਰੀਐ; ਜੋਬਨੁ ਬਾਦਿ ਖੁਆਰੁ ॥**

ਉੱਤਰ : ਉਹ ਅੱਲੜ੍ਹ ਕੁਆਰ ਅਵਸਥਾ ਵਾਲੀ ਪਤੀ ਦੀ ਪ੍ਰਾਪਤੀ ਤੋਂ ਬਿਨਾਂ ਹੀ ਗਹਿਣਿਆਂ ਦੇ, ਮਹਿੰਦੀ ਦੇ, ਸੁਰਖੀ ਬਿੰਦੀ ਤੇ ਬਸਤਰਾਂ ਦੇ ਸ਼ਿੰਗਾਰ ਕਰੇ। ਉਸਦੀ ਜੁਆਨੀ ਦੇ ਸ਼ਿੰਗਾਰ ਲਾਏ (ਬਾਦਿ) ਬਿਅਰਥ ਹੀ ਹੁੰਦੇ ਹਨ। ਵਿਸ਼ਿਆਂ ਵਿਚ ਖੁਆਰ ਕਰਨ ਵਾਲੇ ਹੀ ਹੁੰਦੇ ਹਨ। ਐਸੇ ਸ਼ਿੰਗਾਰ ਬਿਭਚਾਰ ਦਾ ਹੀ ਕਾਰਨ ਬਣਦੇ ਹਨ। ਵੇਸਵਾ ਹੀ ਬਣਦੀ ਹੈ। ਇਸੇ ਪ੍ਰਕਾਰ ਜਿਹੜੀ ਜਗਿਆਸੂ ਰੂਪ ਇਸਤਰੀ ਨੂੰ ਗੁਰੂ ਰੂਪ ਪਿਤਾ ਦੇ ਪਰਮੇਸ਼ਰ ਦਾ ਉਪਦੇਸ਼ ਦੇਣ ਰੂਪ ਸ਼ਾਦੀ ਨਹੀਂ ਕੀਤੀ ਹੈ। ਉਸ ਜਗਿਆਸੂ ਦੇ ਤਿਲਕ, ਛਾਪੇ ਲਾਉਣੇ, ਤਰਾਟਿਕ ਸਾਧਣੇ, ਵੈਰਾਗ ਆਦਿਕ ਸਾਧਨ ਕਰਨੇ, ਤਪ ਆਦਿ ਕਰਨੇ, ਯਮ ਨੇਮ ਕਰਨੇ, ਇਹ ਸਾਰੇ ਸਾਧਨਾਂ ਰੂਪੀ ਸ਼ਿੰਗਾਰ ਜੋ ਕਰਨੇ ਬਿਅਰਥ ਹੀ ਹਨ। ਉਹਨਾਂ ਦੀ ਸ਼ੌਕ ਅਵਸਥਾ ਰੂਪੀ ਜੁਆਨੀ ਬੇਅਰਥ ਹੀ ਖੁਆਰ ਕਰਨ ਵਾਲੀ ਹੈ। ਜਿੰਨਾਂ ਚਿਰ ਲਿਵ ਲਾਉਣ ਰੂਪੀ ਪਤੀ ਪਰਮੇਸ਼ਰ ਦੀ ਪ੍ਰਾਪਤੀ ਗੁਰੂ ਪਿਤਾ ਨੇ ਨਹੀਂ ਕਰਾਈ ਹੈ।

**ਨਾ ਮਾਣੇ ਸੁਖਿ ਸੇਜੜੀ; ਬਿਨੁ ਪਿਰ ਬਾਦਿ ਸੀਗਾਰੁ ॥**

ਉਹ ਇਸਤਰੀ ਕੁਆਰੀ, ਪਤੀ ਦੀ ਸੇਜਾ ਦੇ ਸੁਖ ਨੂੰ ਨਹੀਂ ਮਾਣ ਸਕਦੀ। ਪਿਆਰੇ ਪਤੀ ਬਿਨਾਂ ਉਸਦੇ ਸ਼ਿੰਗਾਰ ਲਗਾਏ ਬਿਰਥੇ ਹਨ। ਇਸੇ ਤਰ੍ਹਾਂ ਜਗਿਆਸੂ ਰੂਪ ਇਸਤਰੀ ਪਰਮੇਸ਼ਰ ਪਤੀ ਦੀ ਅੰਤਸ਼ਕਰਣ ਸੇਜਾ ਦਾ ਸਾਖਿਆਤਤਾ ਰੂਪੀ ਸੁਖ ਨਹੀਂ ਮਾਣ ਸਕਦੀ ਹੈ। ਪਿਆਰੇ ਪਤੀ ਪਰਮੇਸ਼ਰ ਸਾਖੀ ਚੇਤਨ ਦੀ ਸਖਿਆਤਤਾ ਤੋਂ ਬਿਨਾਂ ਉਸਦੇ ਸਾਧਨਾਂ ਰੂਪ ਸ਼ਿੰਗਾਰ ਬਿਰਥੇ ਨਿਸਫਲ ਹੀ ਹਨ।

ਪ੍ਰਮਾਣ : **[ਤਪਿ ਤਪਿ ਲੁਹਿ ਲੁਹਿ ਹਾਥ ਮਰੋਰਉ ॥ ਬਾਵਲਿ ਹੋਈ ਸੋ ਸਹੁ ਲੋਰਉ ॥]** (ਅੰਗ ੨੯੪)

ਨੋਟ : ਅੰਤਸ਼ਕਰਣ ਸੇਜਾ ਹੈ, ਚਾਰੇ ਬਿਰਤੀਆਂ ਬਾਹੀਆਂ ਹਨ, ਮਨ, ਬੁੱਧ, ਚਿਤ, ਅਹੰਕਾਰ ਪਾਵੇ ਹਨ, ਪਰੇਮ ਵਾਣ ਹੈ, ਸਮਤਾ ਦੀ ਬਿਛਾਈ ਹੈ, ਤੁਲਤਾ ਦੀ ਤੁਲਾਈ ਹੈ, ਭਗਤੀ ਰੂਪ ਸਿਰਪੋਸ਼ ਹੈ, ਸੱਤ ਸੰਤੋਖ ਦੇ ਤੋਤੇ ਹਨ। ਵਿਸ਼ੇ ਤਿਆਗਣੇ ਫੁਲ ਅਰਪਣੇ ਕੀਤੇ ਹਨ। ਇਹ ਅੰਤਰੀਵ ਸੇਜਾ ਹੈ।

**ਦੂਖੁ ਘਣੋ ਦੋਹਾਗਣੀ; ਨਾ ਘਰਿ ਸੇਜ ਭਤਾਰੁ ॥੧॥**

(ਦੋਹਾਗਣੀ) ਉਸ ਛੁੱਟੜ ਨੂੰ ਬਹੁਤ ਦੁਖ ਹੁੰਦਾ ਹੈ। ਉਸਦੇ ਘਰ ਸੇਜਾ ਤੇ ਪਤੀ ਨਹੀਂ ਹੁੰਦਾ ਹੈ। ਇਸੇ ਤਰ੍ਹਾਂ ਜਿਸ ਨੇ ਗੁਰਾਂ ਤੋਂ ਉਪਦੇਸ਼ ਲੈ ਕੇ ਕਮਾਇਆ ਨਹੀਂ ਹੈ। ਉਹ ਜਗਿਆਸੂ ਛੁੱਟੜ ਇਸਤਰੀ ਦੀ ਤਰ੍ਹਾਂ ਹੈ। ਉਸਨੂੰ ਪਰਮੇਸ਼ਰ ਦੇ ਵਿਛੋੜੇ ਦਾ ਬਹੁਤਾ ਘਣਾ ਦੁਖ ਹੁੰਦਾ ਹੈ। ਹੈ ਤਾਂ ਉਸਦੇ ਸਰੀਰ ਰੂਪੀ ਘਰ ਵਿਚ ਅੰਤਸ਼ਕਰਣ ਰੂਪ ਸੇਜਾ ਤੇ ਪਤੀ ਪਰਮੇਸ਼ਰ। ਪਰ ਉਸਨੂੰ ਸਰੂਪ ਦੀ ਪ੍ਰਾਪਤੀ ਨਹੀਂ ਹੋਈ ਹੁੰਦੀ। ਇਸ ਕਰਕੇ ਬਹੁਤ ਘਣਾ ਦੁਖ ਹੈ।

**ਮਨ ਰੇ; ਰਾਮ ਜਪਹੁ ਸੁਖੁ ਹੋਇ ॥**

ਹੇ ਮਨਾ ! ਗੁਰਾਂ ਦੁਆਰਾ ਨਾਮ ਨੂੰ ਜਪਣਾ ਕਰੋ। ਫੇਰ ਸੁਖ ਸਰੂਪ ਦੀ ਪ੍ਰਾਪਤੀ ਹੋਵੇਗੀ।

**ਬਿਨੁ ਗੁਰ ਪ੍ਰੇਮੁ ਨ ਪਾਈਐ; ਸਬਦਿ ਮਿਲੈ ਰੰਗੁ ਹੋਇ ॥੧॥ ਰਹਾਉ ॥**

ਬਿਨਾਂ ਸਤਿਗੁਰਾਂ ਦੀ ਸ਼ਰਨ ਤੋਂ ਪਰੇਮ ਨਹੀਂ ਪਾਈਦਾ ਹੈ।

ਪ੍ਰਮਾਣ : **[ਸਾਧਸੰਗਤਿ ਬਿਨਾ ਭਾਉ ਨਹੀ ਊਪਜੈ ਭਾਵ ਬਿਨੁ ਭਗਤਿ ਨਹੀ ਹੋਇ ਤੇਰੀ ॥]** (ਅੰਗ ੬੯੪)

**[ਜਉ ਤਉ ਪ੍ਰੇਮ ਖੇਲਣ ਕਾ ਚਾਉ ॥ ਸਿਰੁ ਧਰਿ ਤਲੀ ਗਲੀ ਮੇਰੀ ਆਉ ॥]** (ਅੰਗ ੧੪੧੨)

ਅਮਰ ਸ਼ਹੀਦ ਮਹਾਂਪੁਰਖ ਧੰਨ ਬਾਬਾ ਦੀਪ ਸਿੰਘ ਜੀ, ਭਾਈ ਮਨੀ ਸਿੰਘ ਜੀ ਅੰਦਰ ਪਰੇਮ ਸੀ। ਜਿਸ ਤਰ੍ਹਾਂ ਪਾਣੀ ਲੱਕੜੀ ਨੂੰ ਆਪਣੀ ਪਾਲੀ ਹੋਈ ਜਾਣਕੇ ਡੁੱਬੋਂਦਾ ਨਹੀਂ ਹੈ। ਪਰ ਅਗਰ ਦੀ ਲਕੜੀ ਨੂੰ ਉਸਦੀ ਕੀਮਤ ਪੁਆਉਣ ਵਾਸਤੇ ਡੋਬ ਦਿੰਦਾ ਹੈ। (ਅਗਰ = ਚੰਦਨ ਦੀ ਲਕੜੀ) ਇਸ ਤਰ੍ਹਾਂ ਬਾਬਾ ਦੀਪ ਸਿੰਘ ਜੀ ਆਦਿਕ ਗੁਰੂ ਜੀ ਦੇ ਭਾਵੇਂ ਪਿਆਰੇ ਸਿੰਘ ਸਨ। ਇਸ ਪ੍ਰਕਾਰ ਕਸ਼ਟ ਮਿਲਣਾ ਯੋਗ ਨਹੀਂ ਸੀ। ਪਰ ਗੁਰੂ ਜੀ ਨੇ ਇਹਨਾਂ ਦੀ ਕੀਮਤ ਪੁਆਉਣ ਵਾਸਤੇ ਕੁਰਬਾਨੀ ਦੁਆਈ ਹੈ। ਹੋਰ ਅਨੇਕਾਂ ਸਿੰਘ ਬ੍ਰਹਮ ਗਿਆਨੀ ਸਨ। ਪਰ ਉਹਨਾਂ ਦੇ ਨਾਮ ਕੋਈ ਨਹੀਂ ਜਾਣਦਾ। ਪਰ ਇਹ ਸ਼ਹੀਦ ਬਾਬਾ ਦੀਪ ਸਿੰਘ ਜੀ, ਭਾਈ ਮਨੀ ਸਿੰਘ ਜੀ ਸਦਾ ਲਈ ਅਮਰ ਅਤੇ ਉੱਘੇ ਹਨ। ਐਸਾ ਪਰੇਮ ਗੁਰਾਂ ਨਾਲ ਪ੍ਰਾਪਤ ਹੁੰਦਾ ਹੈ। ਇਸ ਤਰ੍ਹਾਂ ਹੰਕਾਰ ਸਿਰ ਨੂੰ ਸ਼ਰਧਾ ਰੂਪੀ ਤਲੀ ਤੇ ਧਰ ਕਰਕੇ। ਭਗਤੀ ਰੂਪ ਗਲੀ ਵਿਚ ਆਉਣਾ ਕਰੇ ਪ੍ਰੇਮ ਸਹਿਤ। ਤਾਂ ਸ਼ਬਦ ਨਾਲ ਮਿਲਣੇ ਤੋਂ (ਰੰਗੁ) ਅਨੰਦ ਪ੍ਰਾਪਤ ਹੁੰਦਾ ਹੈ।

**ਗੁਰ ਸੇਵਾ ਸੁਖੁ ਪਾਈਐ; ਹਰਿ ਵਰੁ ਸਹਜਿ ਸੀਗਾਰੁ ॥**

ਗੁਰਾਂ ਦੀ ਸੇਵਾ ਕਰਕੇ ਸੁਖ ਪਾਈਦਾ ਹੈ। ਸੇਵਾ ਕਰਕੇ ਉਨ੍ਹਾਂ ਨੂੰ ਹਰੀ ਰੂਪੀ (ਵਰੁ) ਪਤੀ ਪ੍ਰਾਪਤ ਹੁੰਦਾ ਹੈ। ਤਿਨ੍ਹਾਂ ਦੇ (ਸਹਜਿ) ਸ਼ਾਂਤੀ, ਖਿਮਾ, ਕਰਣਾ, ਮੁਦਤਾ ਆਦਿ ਸ਼ਿੰਗਾਰ ਧਾਰੇ ਹੋਇ ਸਫਲੇ ਹਨ।

**ਦੂਸਰਾ ਅਰਥ :** ਗੁਰਾਂ ਦੀ ਸੇਵਾ ਕਰਕੇ (ਸਹਜਿ) ਸ਼ਾਂਤੀ ਆਦਿਕ ਸ਼ਿੰਗਾਰ ਧਾਰੀਦੇ ਹਨ। ਅਤੇ ਸ੍ਰੇਸ਼ਟ ਸ਼ੁਭ ਗੁਣਾਂ ਰੂਪੀ ਸ਼ਿੰਗਾਰ ਕਰਕੇ। ਹਰੀ ਜੋ (ਵਰੁ) ਪਤੀ ਹੈ। ਉਸਦੇ ਸੁਖ ਨੂੰ ਪਾਈਦਾ ਹੈ।

**ਸਚਿ ਮਾਣੇ ਪਿਰ ਸੇਜੜੀ; ਗੂੜਾ ਹੇਤੁ ਪਿਆਰੁ ॥**

ਉਹ ਸੱਚੇ ਨਾਮ ਨੂੰ ਜਪ ਕਰਕੇ ਪਿਆਰੇ ਪਰਮੇਸ਼ਰ ਦੀ ਸ਼ਰਧਾ ਰੂਪੀ ਸੇਜਾ ਤੇ। ਅਭੇਦਤਾ ਦੇ ਅਨੰਦ ਨੂੰ ਮਾਣਦੇ ਹਨ। ਸੋ = ਉਹ = ਹੰ = ਜੋ ਪਰਮੇਸ਼ਰ ਹੈ = ਹੰ-ਮੈਂ ਉਸਦਾ ਸਾ = ਸਰੂਪ ਭਾਵ ਰੂਪ ਹਾਂ, ਉਸ ਪ੍ਰਭੂ ਦੇ ਐਸੇ ਜਾਪ ਕਰਕੇ। ਉਹਨਾਂ ਦੇ ਅੰਦਰ ਪਿਆਰੇ ਦਾ (ਗੂੜਾ) ਗਾੜ੍ਹਾ (ਹੇਤੁ) ਪਰੇਮ ਚੜ੍ਹ ਗਿਆ ਹੈ। **ਅਥਵਾ :** ਉਹਨਾਂ ਦਾ ਮਨ ਕਰਕੇ ਗਾੜ੍ਹਾ ਹਿਤ ਹੈ, ਬਾਣੀ ਕਰਕੇ ਪਿਆਰ ਹੈ। **ਅਥਵਾ :** ਉਹਨਾਂ ਅੰਦਰ ਹੀ ਗਾੜ੍ਹਾ ਹਿਤ ਹੈ ਅਤੇ ਹੋਰਾਂ ਨੂੰ ਵੀ ਪਤੀ ਦਾ ਅਨੰਦ (ਪਿਆਰ) ਪਿਆਲਦੇ ਹਨ, ਭਾਵ ਵਾਹਿਗੁਰੂ ਦੇ ਪਿਆਰ ਦਾ ਰੰਗ ਹੋਰਨਾਂ ਨੂੰ ਚਾੜ੍ਹਦੇ ਹਨ।

**ਗੁਰਮੁਖਿ ਜਾਣਿ ਸਿਞਾਣੀਐ; ਗੁਰਿ ਮੇਲੀ ਗੁਣ ਚਾਰੁ ॥੨॥**

ਮੁਖੀ ਗੁਰਾਂ ਦੇ (ਜਾਣਿ) ਗਿਆਨ ਦੁਆਰਾ ਪ੍ਰਭੂ ਨੂੰ ਜਾਣੀਦਾ ਹੈ। ਗੁਰਾਂ ਨੇ ਉਹਨਾਂ ਨੂੰ ਪਰਮੇਸ਼ਰ ਨਾਲ ਮੇਲ ਦਿੱਤਾ ਹੈ। ਜਿਨ੍ਹਾਂ ਵਿਚ (ਚਾਰੁ) ਸੁੰਦਰ ਗੁਣ ਹਨ।

**ਦੂਸਰਾ ਅਰਥ :** ਜਿਨ੍ਹਾਂ ਵਿਚ ਵੈਰਾਗ, ਬਿਬੇਕ, ਖਟ ਸੰਪਤੀ, ਮੋਖ ਇੱਛਾ ਆਦਿ ਚਾਰੇ ਹਨ, ਜਿਨ੍ਹਾਂ ਵਿਚ ਸ੍ਰਵਣ, ਮੰਨਣ ਆਦਿ ਚਾਰੇ ਹਨ ਜਾਂ ਸੱਤਵਾਪਾਦ, ਅਸੰਸਕਤ, ਪਦਾਰਥਾਂ ਅਭਾਵਨੀ, ਤੁਰੀਆ ਚਾਰੇ ਗੁਣ ਹਨ। ਉਹਨਾਂ ਨੂੰ ਗੁਰੂ ਜੀ ਨੇ ਪਰਮੇਸ਼ਰ ਪਤੀ ਨਾਲ ਮੇਲ ਦਿੱਤਾ ਹੈ।

**ਸਚਿ ਮਿਲਹੁ ਵਰ ਕਾਮਣੀ; ਪਿਰਿ ਮੋਹੀ ਰੰਗੁ ਲਾਇ ॥**

ਹੇ ਪਤੀ ਪਰਮੇਸ਼ਰ ਦੀਓ (ਕਾਮਣੀ) ਚਾਹਵਾਨ ਸਖੀਓ ! ਸੱਚੇ ਨਾਲ ਮਿਲਣਾ ਜੁੜਨਾ ਕਰੋ। ਜਿਨ੍ਹਾਂ ਦੀ ਬਿਰਤੀ ਮੋਹਤ ਹੋ ਗਈ ਹੈ। ਪਤੀ ਪਰਮੇਸ਼ਰ ਨੇ ਉਹਨਾਂ ਨੂੰ ਨਾਮ ਦਾ (ਰੰਗੁ) ਪਰੇਮ ਲਾਇਆ ਹੈ।

**ਮਨੁ ਤਨੁ ਸਾਚਿ ਵਿਗਸਿਆ; ਕੀਮਤਿ ਕਹਣੁ ਨ ਜਾਇ ॥**

*(ਵਿਗਸਿਆ ਬੋਲੋ)*

ਉਹਨਾਂ ਦਾ ਮਨ ਤੇ ਤਨ ਵੀ ਸੱਚੇ ਨਾਮ ਨੂੰ ਜਪ ਕਰਕੇ ਖਿੜ ਗਿਆ ਹੈ। ਉਹਨਾਂ ਨੂੰ ਜਿਹੜਾ ਸਰੂਪ ਪ੍ਰਾਪਤ ਹੋਇਆ ਹੈ। ਉਸਦੀ ਕੀਮਤ ਨਹੀਂ ਕਹੀ ਜਾਂਦੀ ਹੈ।

**ਹਰਿ ਵਰੁ ਘਰਿ ਸੋਹਾਗਣੀ; ਨਿਰਮਲ ਸਾਚੈ ਨਾਇ ॥੩॥**

ਜਿਨ੍ਹਾਂ ਨੇ ਸੱਚੇ ਨਾਮ ਕਰਕੇ ਚਿਤ ਵਿਕਾਰਾਂ ਤੋਂ ਪਾਪਾਂ ਤੋਂ ਨਿਰਮਲ ਕਰ ਲਿਆ ਹੈ। ਉਹਨਾਂ ਜਗਿਆਸੂ ਰੂਪੀ ਸੁਹਾਗਣੀਆਂ ਦੇ ਹਿਰਦੇ ਰੂਪੀ ਘਰ ਵਿਚੋਂ ਹੀ ਹਰੀ ਰੂਪ (ਵਰੁ) ਪਤੀ ਪ੍ਰਾਪਤ ਹੋਇਆ ਹੈ।

**ਮਨ ਮਹਿ ਮਨੂਆ ਜੇ ਮਰੈ; ਤਾ ਪਿਰੁ ਰਾਵੈ ਨਾਰਿ ॥**

ਗੁਰਾਂ ਦੇ ਮਹਾਂਵਾਕਾਂ ਦੇ ਮੰਨਣ ਵਿਚ ਜੇ ਮਨ ਮਰ ਜਾਵੇ ਤਾਂ ਇਹ ਜਗਿਆਸੂ ਇਸਤਰੀ ਪਤੀ ਪਰਮੇਸ਼ਰ ਦੇ ਅਭੇਦਤਾ ਦੇ ਅਨੰਦ ਨੂੰ ਮਾਣ ਸਕਦੀ ਹੈ।

**ਇਕਤੁ ਤਾਗੈ ਰਲਿ ਮਿਲੈ; ਗਲਿ ਮੋਤੀਅਨ ਕਾ ਹਾਰੁ ॥**

ਜਿਹੜੇ ਏਕਤਾ ਰੂਪੀ ਧਾਗੇ ਵਿਚ ਮਨ ਕਰਕੇ ਰਲੇ ਹਨ, ਸਰੀਰ ਕਰਕੇ ਮਿਲੇ ਹਨ। ਐਸੇ ਬਾਬਾ ਬੁੱਢਾ

ਜੀ, ਭਾਈ ਬਾਲਾ ਜੀ, ਭਾਈ ਮਰਦਾਨਾ ਜੀ ਆਦਿਕ ਸਿੱਖ ਮੋਤੀ ਹਨ। ਇਹ ਸਾਰੇ ਮੋਤੀਆਂ ਦੇ ਹਾਰ ਵੱਤ ਗੁਰਾਂ ਦੇ, ਪਰਮੇਸ਼ਰ ਦੇ ਕੰਠ ਦੇ ਹਾਰ ਬਣ ਜਾਂਦੇ ਹਨ।

**ਦੂਸਰਾ ਅਰਥ :** ਤੱਤ ਸਰੂਪ ਜਿਹੜਾ ਧਾਗੇ ਵਾਂਗੂੰ ਸਾਰਿਆਂ ਵਿਚ ਰਲਿਆ ਹੋਇਆ ਹੈ। ਉਸਦੇ ਪਰੇਮ ਵਿਚ ਰਲ ਕਰਕੇ ਜੋ ਮਿਲਿਆ ਹੈ। ਉਸਦੇ ਹਿਰਦੇ ਰੂਪ ਕੰਠ ਵਿਚ ਪਰੋਖ ਅਪਰੋਖ ਗਿਆਨ ਰੂਪੀ ਮੋਤੀਆਂ ਦਾ ਹਾਰ ਸੋਭਦਾ ਹੈ।

**ਸੰਤ ਸਭਾ ਸੁਖੁ ਊਪਜੈ; ਗੁਰਮੁਖਿ ਨਾਮ ਅਧਾਰੁ ॥੪॥**

(ਸਭਾ) ਸਹਿਤ ਪ੍ਰੇਮ ਦੇ ਜੋ ਸੰਤਾਂ ਦੀ ਸਭਾ ਹੈ। ਉਸਦੇ ਵਿਚ ਸੁਖ ਪੈਦਾ ਹੁੰਦਾ ਹੈ।

**ਪ੍ਰਸ਼ਨ :** ਸੰਤਾਂ ਦੀ ਸੰਗਤ ਕਿਹੜੀ ਹੈ ?

**ਉੱਤਰ :** ਮੁਖੀ ਗੁਰਾਂ ਦੇ ਨਾਮ ਦਾ ਜਿਨ੍ਹਾਂ ਨੂੰ ਆਸਰਾ ਹੈ, ਉਹ ਸੰਤਾਂ ਦੀ ਸਭਾ ਹੈ।

**ਖਿਨ ਮਹਿ ਉਪਜੈ ਖਿਨਿ ਖਪੈ; ਖਿਨੁ ਆਵੈ ਖਿਨੁ ਜਾਇ ॥**

ਜਿਹੜੇ ਪਦਾਰਥ ਖਿਨ ਵਿਚ ਪੈਦਾ ਹੋ ਜਾਂਦੇ ਹਨ, ਦੂਜੇ ਖਿਨ ਵਿਚ ਨਾਸ ਹੋ ਜਾਂਦੇ ਹਨ। ਐਸੇ ਖਿਨ ਖਿਨ ਕਾਲ ਵਿਚ ਉਤਪਤ ਨਾਸ ਹੋਣ ਵਾਲੇ ਪਦਾਰਥਾਂ ਵਿਚ। ਮਨ ਖਿਨ ਵਿਚ ਆਉਂਦਾ ਹੈ ਅਤੇ ਖਿਨ ਵਿਚ ਚਲਾ ਜਾਂਦਾ ਹੈ।

**ਦੂਸਰਾ ਅਰਥ :** ਜਿਸ ਖਿਨ ਵਿਚ ਸੰਤੋਖ ਉਪਜਦਾ ਹੈ ਉਸੇ ਖਿਨ ਵਿਚ ਝੂਠ ਚਲਾ ਜਾਂਦਾ ਹੈ।

**ਤੀਸਰਾ ਅਰਥ :** ਜਿਸ ਖਿਨ ਵਿਚ ਸ਼ੁਭ ਗੁਣ ਉਪਜਦੇ ਹਨ ਉਸੇ ਖਿਨ ਵਿਚ ਅਸ਼ੁਭ ਗੁਣ ਖਪਤ ਹੋ ਜਾਂਦੇ ਹਨ। ਜਿਸ ਖਿਨ ਵਿਚ ਸ਼ਰਧਾ ਆਉਂਦੀ ਹੈ ਉਸੇ ਖਿਨ ਵਿਚ ਨਿਸ਼ਰਧਕ ਪੁਣਾਂ ਚਲਾ ਜਾਂਦਾ ਹੈ।

**ਚੌਥਾ ਅਰਥ :** ਜਿਸ ਖਿਨ ਵਿਚ ਸਰਵਣ ਉਪਜਿਆ ਉਸੀ ਖਿਨ ਵਿਚ ਪ੍ਰਮਾਣਗਤ ਸੰਸਾ ਨਾਸ ਹੋ ਜਾਂਦਾ ਹੈ। ਜਿਸ ਖਿਨ ਵਿਚ ਮੰਨਣ ਆਉਂਦਾ ਹੈ ਉਸੇ ਖਿਨ ਵਿਚ ਪ੍ਰਮੇਯਗਤ ਸੰਸਾ ਚਲਾ ਜਾਂਦਾ ਹੈ।

**ਪੰਜਵਾਂ ਅਰਥ :** ਜਿਸ ਖਿਨ ਵਿਚ ਨਿਧਿਆਸਣ ਉਪਜਦਾ ਹੈ ਉਸੇ ਖਿਨ ਵਿਚ ਬਿਪਰਜੇ ਬੁੱਧੀ ਨਾਸ ਹੋ ਜਾਂਦੀ ਹੈ। ਜਿਸ ਖਿਨ ਵਿਚ ਗਿਆਨ ਆਉਂਦਾ ਹੈ ਉਸੇ ਖਿਨ ਵਿਚ ਅਗਿਆਨ ਚਲਾ ਜਾਂਦਾ ਹੈ।

**ਛੇਵਾਂ ਅਰਥ :** ਜਿਸ ਖਿਨ ਵਿਚ ਵੈਰਾਗ ਪੈਦਾ ਹੁੰਦਾ ਹੈ ਉਸੇ ਖਿਨ ਵਿਚ ਬਿਕਾਰਾਂ ਦਾ ਮੋਹ ਖਪਤ ਹੋ ਜਾਂਦਾ ਹੈ। ਜਿਸ ਖਿਨ ਵਿਚ ਬ੍ਰਹਮ ਦਾ ਬਿਬੇਕ ਆਉਂਦਾ ਹੈ।

**ਪ੍ਰਮਾਣ :** **[ਸਾਧੋ ਇਹੁ ਤਨੁ ਮਿਥਿਆ ਜਾਨਉ ॥**
**ਯਾ ਭੀਤਰਿ ਜੋ ਰਾਮੁ ਬਸਤੁ ਹੈ ਸਾਚੋ ਤਾਹਿ ਪਛਾਨੋ ॥੧॥]** (ਅੰਗ ੧੧੮੬)
ਐਸਾ ਬਿਬੇਕ ਜਿਸ ਖਿਨ ਵਿਚ ਆਉਂਦਾ ਹੈ। ਉਸੇ ਖਿਨ ਵਿਚ ਦੇਹ ਅਧਿਆਸ ਚਲਾ ਜਾਂਦਾ ਹੈ।

**ਸਬਦੁ ਪਛਾਣੈ ਰਵਿ ਰਹੈ; ਨਾ ਤਿਸੁ ਕਾਲੁ ਸੰਤਾਇ ॥**

ਜੋ ਸਤਿਗੁਰਾਂ ਦੇ (ਸਬਦੁ) ਉਪਦੇਸ਼ ਦੀ ਪਛਾਣ ਕਰਦਾ ਹੈ ਅਤੇ ਨਾਮ ਨੂੰ (ਰਵਿ) ਉਚਾਰਦਾ ਰਹਿੰਦਾ ਹੈ। ਤਿਸ ਨੂੰ (ਕਾਲੁ) ਜਮਕਾਲ (ਸੰ) ਭਲੀ ਪ੍ਰਕਾਰ ਨਰਕਾ ਵਿਚ ਪਾ ਕਰਕੇ (ਤਾਇ) ਤਾਉਂਦਾ ਨਹੀਂ ਹੈ, ਭਾਵ ਸਾੜਦਾ ਨਹੀਂ ਹੈ। **ਅਥਵਾ :** ਤਿਸਨੂੰ ਜਮਕਾਲ (ਸੰਤਾਇ) ਦੁਖ ਨਹੀਂ ਦਿੰਦਾ ਹੈ।

**ਸਾਹਿਬੁ ਅਤੁਲੁ ਨ ਤੋਲੀਐ; ਕਥਨਿ ਨ ਪਾਇਆ ਜਾਇ ॥੫॥**

(ਸਾਹਿਬੁ) ਸੁਆਮੀ ਪਰਮੇਸ਼ਰ ਤੋਲਣ ਤੋਂ ਰਹਿਤ ਹੈ। ਸ਼ਾਸਤਰ ਪ੍ਰਮਾਣ ਰੂਪ ਵੱਟਿਆਂ ਨਾਲ ਅਤੇ ਬੁੱਧੀ ਰੂਪ ਤਰਾਜ਼ੂ ਨਾਲ ਤੋਲਿਆ ਨਹੀਂ ਜਾਂਦਾ ਹੈ। ਹੰਕਾਰ ਕਰਕੇ ਝੂਠੀਆਂ ਕਥਾ ਕਰਨੇ ਕਰਕੇ ਵੀ ਪਾਇਆ ਨਹੀਂ ਜਾਂਦਾ ਹੈ।

**ਵਾਪਾਰੀ ਵਣਜਾਰਿਆ; ਆਏ ਵਜਹੁ ਲਿਖਾਇ ॥**

ਜੋ ਸੰਤ ਵਪਾਰੀ ਹਨ। ਉਹਨਾਂ ਨਾਲ ਮਿਲ ਕਰਕੇ ਨਾਮ ਦਾ ਵਪਾਰ ਕਰਨ ਵਾਲੇ ਜੋ ਅਧਿਕਾਰੀ = ਜਗਿਆਸੂ ਰੂਪ ਵਣਜਾਰੇ ਹਨ। ਉਹ ਅਧਿਕਾਰੀ ਰੂਪ ਵਣਜਾਰੇ ਪਰਮੇਸ਼ਰ ਪਾਸੋਂ ਉਮਰ, ਸਾਲ, ਮਹੀਨੇ, ਸੁਆਸਾਂ ਰੂਪੀ (ਵਜਹੁ) ਰੋਜੀਨਾ, ਦਰਮਾਹਾ, ਤਿਮਾਹਾ, ਛਿਮਾਹਾ, ਤਨਖਾਹ ਲਿਖਾ ਕਰਕੇ ਸੰਸਾਰ ਵਿਚ ਆਏ ਹਨ ਕਿ ਇਤਨਾ ਚਿਰ ਰਹਿ ਕਰਕੇ ਨਾਮ ਦਾ ਵਪਾਰ ਕਰਨਾ ਹੈ ਸੰਗਤ ਵਿਚੋਂ।

**ਕਾਰ ਕਮਾਵਹਿ ਸਚ ਕੀ; ਲਾਹਾ ਮਿਲੈ ਰਜਾਇ ॥**

ਸਚੇ ਵਾਹਿਗੁਰੂ ਦੀ ਭਗਤੀ ਰੂਪ ਕਾਰ ਨੂੰ ਕਮਾਉਣ ਕਰਕੇ ਉਹਨਾਂ ਨੂੰ (ਰਜਾਇ) ਪਰਮੇਸ਼ਰ ਦੀ ਪ੍ਰਾਪਤੀ ਰੂਪ (ਲਾਹਾ) ਲਾਭ ਮਿਲਦਾ ਹੈ ਅਤੇ ਉਹ (ਰਜਾਇ) ਉਸਦੀ ਰਜਾ ਵਿੱਚ ਚਲਦੇ ਹਨ।

**ਪੂੰਜੀ ਸਾਚੀ ਗੁਰੁ ਮਿਲੈ; ਨਾ ਤਿਸੁ ਤਿਲੁ ਨ ਤਮਾਇ ॥੬॥**

ਜਿਨ੍ਹਾਂ ਪਾਸ ਸੱਚੀ ਸ਼ਰਧਾ ਰੂਪੀ ਪੂੰਜੀ ਹੈ। ਉਹਨਾਂ ਨੂੰ ਗੁਰੂ ਜੀ ਮਿਲਦੇ ਹਨ। ਉਹਨਾਂ ਗੁਰਾਂ ਨੂੰ ਤਿਲ ਜਿਤਨੀ ਵੀ ਪੂਜਾ ਪਤਿਸ਼ਟਾ ਦੀ ਤਮਾਂਹ ਭਾਵ ਤਮ੍ਹਾ ਨਹੀਂ ਹੈ।

**ਦੂਸਰਾ ਅਰਥ :** ਉਹਨਾਂ ਗੁਰਾਂ ਨੂੰ (ਤਿਸੁ) ਤ੍ਰਿਸ਼ਨਾ ਵੀ ਨਹੀਂ ਅਤੇ ਤਿਲ ਜਿਤਨਾ (ਤਮਾਇ) ਤਮੋਗੁਣ ਤੇ ਅਗਿਆਨ ਵੀ ਨਹੀਂ ਹੈ। ਸਤਿਗੁਰੂ ਜੀ ਤਾਂ ਸ਼ਰਧਾ ਪ੍ਰੇਮਾ ਭਗਤੀ ਦੇ ਭੁੱਖੇ ਹਨ।

**ਪ੍ਰਮਾਣ :** [**ਗੋਵਿੰਦ ਭਾਉ ਭਗਤ ਦਾ ਭੁਖਾ ॥੭॥ (੧੦-੭-੮)**] (ਵਾਰਾਂ ਭਾਈ ਗੁਰਦਾਸ ਜੀ)

ਅਥਵਾ : ਉਸ ਸਿੱਖ ਨੂੰ ਤਿਲ ਜਿਤਨੀ ਵੀ ਤਮ੍ਹਾ ਨਹੀਂ ਰਹਿੰਦੀ ਹੈ।

**ਗੁਰਮੁਖਿ ਤੋਲਿ ਤੁੋਲਾਇਸੀ; ਸਚੁ ਤਰਾਜੀ ਤੋਲੁ ॥**

ਜਿਨ੍ਹਾਂ ਗੁਰਮੁਖਾਂ ਪਾਸ ਸੱਚੇ ਦੀ ਭਗਤੀ ਰੂਪੀ ਤਰਾਜੂ ਹੈ ਅਤੇ ਸ੍ਵੈ ਅਨੁਭਵ ਪ੍ਰਮਾਣ ਰੂਪ ਵੱਟਾ ਹੈ। ਉਹ ਆਪਣੇ ਆਤਮ ਸਰੂਪ ਨੂੰ (ਤੋਲਿ) ਵਿਚਾਰ ਕਰਨ ਰੂਪ ਤੋਲ ਲੈਂਦੇ ਹਨ ਅਤੇ ਹੋਰ ਅਧਿਕਾਰੀਆਂ ਨੂੰ ਉਪਦੇਸ਼ ਦੇ ਕੇ। ਉਹਨਾਂ ਪਾਸੋਂ ਵੀ ਆਤਮ ਸਰੂਪ ਨੂੰ ਤੁਲਾ ਦਿੰਦੇ ਹਨ।

**ਦੂਸਰਾ ਅਰਥ :** ਜਿਨ੍ਹਾਂ ਸੱਚੇ ਗੁਰਾਂ ਨੇ ਆਪਣੇ ਸਰੂਪ ਨੂੰ (ਤੋਲਿ) ਵਿਚਾਰਿਆ ਹੋਇਆ ਹੈ। ਉਹ ਗੁਰੂ ਜੀ ਗੁਰਮੁਖ ਸਿੱਖਾਂ ਨੂੰ ਬ੍ਰਹਮ ਵਿੱਦਿਆ ਰੂਪ ਤੱਕੜੀ ਦੇ ਕਰਕੇ ਅਤੇ ਮਹਾਵਾਕਾਂ ਰੂਪੀ ਵੱਟਾ ਦੇ ਕਰਕੇ ਸੱਚ ਸਰੂਪ ਦੀ ਵਿਚਾਰ ਨੂੰ ਤੁਲਵਾ ਦਿੰਦੇ ਹਨ।

**ਆਸਾ ਮਨਸਾ ਮੋਹਣੀ; ਗੁਰਿ ਠਾਕੀ ਸਚੁ ਬੋਲੁ ॥**

ਆਸਾ ਤੇ ਮਨਸਾ ਦੋਨੋਂ, ਜਾਂ (ਮਨਸਾ) ਬੁੱਧੀ ਦੀ ਆਸਾ ਜੋ ਮੋਹਣੀ ਹੈ। ਗੁਰਾਂ ਨੇ ਸੱਚੇ (ਬੋਲੁ) ਹੁਕਮ ਦੁਆਰਾ (ਠਾਕੀ) ਰੋਕ ਦਿੱਤੀ ਹੈ।

**ਦੂਸਰਾ ਅਰਥ :** ਆਸਾ ਤੇ ਮਨਸਾ ਜੋ ਮੋਹਤ ਕਰਨ ਵਾਲੀਆਂ ਹਨ। ਗੁਰਾਂ ਨੇ ਉਹਨਾਂ ਸਿੱਖਾਂ ਦੇ ਅੰਦਰੋਂ ਰੋਕ ਦਿੱਤੀਆਂ ਹਨ। ਜੋ ਸੱਚੇ ਨਾਮ ਨੂੰ ਉਚਾਰਦੇ ਹਨ।

**ਆਪਿ ਤੁਲਾਏ ਤੋਲਸੀ; ਪੂਰੇ ਪੂਰਾ ਤੋਲੁ ॥੭॥**

ਜਿਨ੍ਹਾਂ ਸਿੱਖਾਂ ਤੋਂ ਆਪ ਗੁਰੂ ਜੀ ਤੁਲਾਉਂਦੇ ਹਨ। ਉਹ ਬੁੱਧੀ ਰੂਪੀ ਤੱਕੜੀ ਤੇ ਸ਼ਾਸਤਰ ਪ੍ਰਮਾਣ ਰੂਪੀ ਵੱਟੇ ਨਾਲ ਤੋਲਦੇ ਹਨ ਤੇ (ਪੂਰੇ) ਤੱਤ ਪਦ ਦਾ ਲਖ ਅਰਥ ਨੂੰ ਤੇ (ਪੂਰਾ) ਤ੍ਵੰ ਪਦ ਦੇ ਲਖ ਅਰਥ ਨੂੰ (ਤੋਲੁ) ਵਿਚਾਰਦੇ ਹਨ।

**ਪ੍ਰਮਾਣ :** [**ਹਰਿ ਕਾ ਸੇਵਕੁ ਸੋ ਹਰਿ ਜੇਹਾ ॥ ਭੇਦੁ ਨ ਜਾਣਹੁ ਮਾਣਸ ਦੇਹਾ ॥**] (ਅੰਗ ੧੦੭੬)

**ਕਥਨੈ ਕਹਣਿ ਨ ਛੁਟੀਐ; ਨਾ ਪੜਿ ਪੁਸਤਕ ਭਾਰ ॥**

ਕਥਨ ਕਰਨਾ। ਅਤੇ ਸਿੱਖਣ ਨਾਲ ਤੇ ਕਹਿਣ ਵਾਲੇ ਹੋਣ ਨਾਲ ਛੁਟਕਾਰਾ ਨਹੀਂ ਹੁੰਦਾ ਹੈ। **ਅਥਵਾ** : ਪੁਰਾਣਾਂ ਆਦਿਕਾਂ ਦੀਆਂ ਕਥਾ ਨੂੰ, ਕਥਨ ਕਰਨ ਵਾਲੇ ਹੋ ਕੇ ਕਹਿਣ ਨਾਲ ਛੁਟਕਾਰਾ ਨਹੀਂ ਹੁੰਦਾ ਹੈ।

**ਪ੍ਰਮਾਣ :** **[ਜਉ ਜਾਨੈ ਮੈ ਕਥਨੀ ਕਰਤਾ ॥ ਬਿਆਪਾਰੀ ਬਸੁਧਾ ਜਿਉ ਫਿਰਤਾ ॥]** (ਅੰਗ ੨੫੫)

ਅਤੇ ਨਾ ਹੀ ਪੁਸਤਕਾਂ ਦੇ (ਭਾਰ) ਪੰਡਾਂ ਨੂੰ ਪੜ੍ਹ-ਪੜ੍ਹ ਕੇ ਛੁਟਕਾਰਾ ਹੋ ਸਕਦਾ ਹੈ। ਉਲਟਾ ਵਿਦਿਆ ਦਾ (ਭਾਰ) ਹੰਕਾਰ ਹੀ ਹੋ ਜਾਂਦਾ ਹੈ। ਪ੍ਰਭੂ ਦੀ ਪ੍ਰਾਪਤੀ ਨਹੀਂ ਹੁੰਦੀ ਹੈ। ਭਾਰਦੁਆਜ ਮੁਨੀ ਨੇ ਦੁਰਬਾਸਾ ਪੁਸਤਕ ਚੁੱਕੀ ਜਾਂਦਾ ਸੀ। ਉਸਨੂੰ ਕਿਹਾ (ਗਰਧਭ ਗੱਛਤੀ) ਅਰਥਾਤ: ਗਧਾ ਭਾਰ ਚੁੱਕੀ ਜਾਂਦਾ ਹੈ ਤਾਂ ਦੁਰਬਾਸਾ ਗੁੱਸੇ ਹੋਇਆ ਸੀ। ਸਰਾਪ ਦੇਣ ਨੂੰ ਤਿਆਰ ਹੋਇਆ ਸੀ। ਐਸੇ ਪੜ੍ਹਨੇ ਕਰਕੇ ਹੰਕਾਰ ਹੀ ਪੈਦਾ ਹੁੰਦਾ ਹੈ। ਮੁਕਤੀ ਨਹੀਂ ਹੁੰਦੀ।

**ਪ੍ਰਮਾਣ :** **[ਬੇਦ ਪੁਰਾਨ ਪੜੇ ਕੋ ਇਹ ਗੁਨ ਸਿਮਰੇ ਹਰਿ ਕੋ ਨਾਮਾ ॥੧॥]** (ਅੰਗ ੨੨੦)

ਪਰ ਗਧੇ ਵਾਂਗੂੰ ਵਿਦਿਆ ਦਾ ਭਾਰ ਹੀ ਚੁੱਕੀ ਫਿਰਦਾ ਹੈ। ਪ੍ਰੀਤੀ ਰੂਪੀ ਨਾਸਕਾਂ ਤੋਂ ਬਿਨਾਂ ਸ਼ਰਧਾ ਰੂਪੀ ਸੁਗੰਧੀ ਨਹੀਂ ਲੈ ਸਕਦਾ ਹੈ। (ਭਾਰ) ਭਾੜਾ ਹੀ ਪੁਸਤਕਾਂ ਦਾ ਵਾਹੁੰਦਾ ਹੈ।

**ਪ੍ਰਮਾਣ :** **[ਖਾਤ ਪੀਤ ਅਨੇਕ ਬਿੰਜਨ ਜੈਸੇ ਭਾਰ ਬਾਹਕ ਖੋਤ ॥]** (ਅੰਗ ੧੧੨੧)

**ਪ੍ਰਸ਼ਨ :** ਹੇ ਗੁਰੂ ਜੀ ! ਫੇਰ ਸਰੀਰ ਦੀ ਪਵਿੱਤਰਤਾ ਨਾਲ ਕੀ ਪ੍ਰਾਪਤ ਹੋ ਜਾਂਦਾ ਹੈ ?

**ਕਾਇਆ ਸੋਚ ਨ ਪਾਈਐ; ਬਿਨੁ ਹਰਿ ਭਗਤਿ ਪਿਆਰ ॥**

**ਉੱਤਰ :** ਜੇ ਸਰੀਰ ਨੂੰ ਵੀ ਨਿਉਲੀ ਧੋਤੀ ਆਦਿਕ ਸਾਧਨਾਂ ਨਾਲ ਪਵਿੱਤਰ ਕਰ ਲਈਏ। ਫੇਰ ਵੀ ਪ੍ਰਾਪਤੀ ਨਹੀਂ ਹੁੰਦੀ ਹੈ।

**ਪ੍ਰਸ਼ਨ :** ਕਿਵੇਂ ਪਾਈਦਾ ਹੈ ?

**ਉੱਤਰ :** ਹਰੀ ਪਰਮੇਸ਼ਰ ਭਗਤੀ ਦੇ ਪਿਆਰ ਤੋਂ ਬਿਨਾਂ ਪ੍ਰਾਪਤ ਨਹੀਂ ਹੁੰਦਾ ਹੈ। ਭਾਉ ਭਗਤੀ ਦਾ ਪਿਆਰ ਹੀ ਮਿਲਾਪ ਦੀ ਵਿਧੀ ਹੈ। ਐਸੇ ਬੇਨਤੀ ਕਰੋ :

**ਨਾਨਕ ਨਾਮੁ ਨ ਵੀਸਰੈ; ਮੇਲੇ ਗੁਰੁ ਕਰਤਾਰ ॥੮॥੯॥**

ਹੇ ਗੁਰੂ ਜੀ ਸਾਨੂੰ ਆਪ ਜੀ ਦਾ ਬਖ਼ਸ਼ਿਆ ਨਾਮ ਨਾ ਭੁੱਲੇ। ਜਿਹੜੇ ਇਸ ਤਰ੍ਹਾਂ ਬੇਨਤੀ ਕਰਦੇ ਹਨ। (ਮੇਲੇ ਗੁਰੁ) ਉਹਨਾਂ ਨੂੰ ਗੁਰੂ ਦਾ ਸਰੂਪ ਜੋ ਕਰਤਾਰ ਹੈ ਮੇਲ ਲੈਂਦਾ ਹੈ।

**ਦੂਸਰਾ ਅਰਥ :** ਧੰਨ ਸ੍ਰੀ ਗੁਰੂ ਨਾਨਕ ਦੇਵ ਜੀ ਕਹਿੰਦੇ ਹਨ। ਜਿਨ੍ਹਾਂ ਨੂੰ ਨਾਮ ਭੁੱਲਦਾ ਨਹੀਂ ਹੈ। ਉਹਨਾਂ ਨੂੰ ਜੋ ਸਾਡਾ ਗੁਰੂ ਕਰਤਾ ਪੁਰਖ ਜੀ ਹਨ। ਉਹ ਮੇਲ ਲੈਂਦੇ ਹਨ। ਸਤਿਗੁਰੂ ਜੀ ਨੇ ਆਪਣੇ ਗੁਰੂ ਅਕਾਲ ਪੁਰਖ ਦੱਸੇ ਹਨ।

## ਸਿਰੀਰਾਗੁ ਮਹਲਾ ੧ ॥

ਸਤਿਗੁਰੁ ਪੂਰਾ ਜੇ ਮਿਲੈ ਪਾਈਐ ਰਤਨੁ ਬੀਚਾਰੁ ॥ ਮਨੁ ਦੀਜੈ ਗੁਰ ਆਪਣੇ ਪਾਈਐ ਸਰਬ ਪਿਆਰੁ ॥ ਮੁਕਤਿ ਪਦਾਰਥੁ ਪਾਈਐ ਅਵਗਣ ਮੇਟਣਹਾਰੁ ॥੧॥ ਭਾਈ ਰੇ ਗੁਰ ਬਿਨੁ ਗਿਆਨੁ ਨ ਹੋਇ ॥ ਪੂਛਹੁ ਬ੍ਰਹਮੇ ਨਾਰਦੈ ਬੇਦ ਬਿਆਸੈ ਕੋਇ ॥੧॥ ਰਹਾਉ ॥ ਗਿਆਨੁ ਧਿਆਨੁ ਧੁਨਿ ਜਾਣੀਐ ਅਕਥੁ ਕਹਾਵੈ ਸੋਇ ॥ ਸਫਲਿਓ ਬਿਰਖੁ ਹਰੀਆਵਲਾ ਛਾਵ ਘਣੇਰੀ ਹੋਇ ॥ ਲਾਲ ਜਵੇਹਰ ਮਾਣਕੀ ਗੁਰ ਭੰਡਾਰੈ ਸੋਇ ॥੨॥ ਗੁਰ ਭੰਡਾਰੈ ਪਾਈਐ ਨਿਰਮਲ ਨਾਮ ਪਿਆਰੁ ॥ ਸਾਚੋ ਵਖਰੁ ਸੰਚੀਐ ਪੂਰੈ ਕਰਮਿ ਅਪਾਰੁ ॥ ਸੁਖਦਾਤਾ ਦੁਖ ਮੇਟਣੋ ਸਤਿਗੁਰੁ ਅਸੁਰ ਸੰਘਾਰੁ ॥੩॥ ਭਵਜਲੁ ਬਿਖਮੁ ਡਰਾਵਣੋ ਨਾ ਕੰਧੀ ਨਾ ਪਾਰੁ ॥ ਨਾ ਬੇੜੀ ਨਾ ਤੁਲਹੜਾ ਨਾ ਤਿਸੁ ਵੰਝੁ ਮਲਾਰੁ ॥ ਸਤਿਗੁਰੁ ਭੈ ਕਾ ਬੋਹਿਥਾ ਨਦਰੀ ਪਾਰਿ ਉਤਾਰੁ ॥੪॥ ਇਕੁ ਤਿਲੁ ਪਿਆਰਾ ਵਿਸਰੈ ਦੁਖੁ ਲਾਗੈ ਸੁਖੁ ਜਾਇ ॥ ਜਿਹਵਾ ਜਲਉ ਜਲਾਵਣੀ ਨਾਮੁ ਨ ਜਪੈ ਰਸਾਇ ॥ ਘਟੁ ਬਿਨਸੈ ਦੁਖੁ ਅਗਲੋ ਜਮੁ ਪਕੜੈ ਪਛੁਤਾਇ ॥੫॥ ਮੇਰੀ ਮੇਰੀ ਕਰਿ ਗਏ ਤਨੁ ਧਨੁ ਕਲਤੁ ਨ ਸਾਥਿ ॥ ਬਿਨੁ ਨਾਵੈ ਧਨੁ ਬਾਦਿ ਹੈ ਭੂਲੋ ਮਾਰਗਿ ਆਥਿ ॥ ਸਾਚਉ ਸਾਹਿਬੁ ਸੇਵੀਐ ਗੁਰਮੁਖਿ ਅਕਥੋ ਕਾਥਿ ॥੬॥ ਆਵੈ ਜਾਇ ਭਵਾਈਐ ਪਇਐ ਕਿਰਤਿ ਕਮਾਇ ॥ ਪੂਰਬਿ ਲਿਖਿਆ ਕਿਉ ਮੇਟੀਐ ਲਿਖਿਆ ਲੇਖੁ ਰਜਾਇ ॥ ਬਿਨੁ ਹਰਿ ਨਾਮ ਨ ਛੁਟੀਐ ਗੁਰਮਤਿ ਮਿਲੈ ਮਿਲਾਇ ॥੭॥ ਤਿਸੁ ਬਿਨੁ ਮੇਰਾ ਕੋ ਨਹੀ ਜਿਸ ਕਾ ਜੀਉ ਪਰਾਨੁ ॥ ਹਉਮੈ ਮਮਤਾ ਜਲਿ ਬਲਉ ਲੋਭੁ ਜਲਉ ਅਭਿਮਾਨੁ ॥ ਨਾਨਕ ਸਬਦੁ ਵੀਚਾਰੀਐ ਪਾਈਐ ਗੁਣੀ ਨਿਧਾਨੁ ॥੮॥੧੦॥

*(ਅੰਗ ੫੯)*

**ਸਤਿਗੁਰੁ ਪੂਰਾ ਜੇ ਮਿਲੈ; ਪਾਈਐ ਰਤਨੁ ਬੀਚਾਰੁ ॥**

ਜੇ ਪੂਰਨ ਸਤਿਗੁਰੂ ਜੀ ਮਿਲ ਜਾਣ (ਰਤਨੁ) ਸ਼ਬਦ ਦੀ ਵਿਚਾਰ ਉਹਨਾਂ ਪਾਸੋਂ ਪਾਈਦੀ ਹੈ। **ਅਥਵਾ** : ਤਾਂ ਰਤਨ ਦੀ ਤਰ੍ਹਾਂ ਅਮੋਲਕ ਪਰਮੇਸ਼ਰ ਦਾ (ਬੀਚਾਰੁ) ਗਿਆਨ ਪਾਉਣਾ ਕਰੇ।

**ਮਨੁ ਦੀਜੈ ਗੁਰ ਆਪਣੇ; ਪਾਈਐ ਸਰਬ ਪਿਆਰੁ ॥**

ਆਪਣੇ ਸਤਿਗੁਰਾਂ ਨੂੰ ਮਨ ਅਰਪਣ ਕਰਕੇ। ਜਿਹੜਾ ਸਾਰੇ (ਪਿਆਰੁ) ਪਰੇਤਾ ਰੂਪ ਪਰਮੇਸ਼ਰ ਹੈ। ਉਸਨੂੰ ਪਾਈਦਾ ਹੈ।

ਪ੍ਰਮਾਣ : **[ਜਤਰ ਤਤਰ ਦਿਸਾ ਵਿਸਾ ਹੋਇ ਫੈਲਿਓ ਅਨੁਰਾਗ ॥]** (ਸ੍ਰੀ ਦਸਮ ਗ੍ਰੰਥ)

**ਮੁਕਤਿ ਪਦਾਰਥੁ ਪਾਈਐ; ਅਵਗਣ ਮੇਟਣਹਾਰੁ ॥੧॥**

ਅਧਿਕਾਰੀ ਔਗੁਣਾਂ ਨੂੰ ਮੇਟਣ ਵਾਲਾ ਹੋਵੇ, ਉਹ ਮੁਕਤੀ ਰੂਪੀ ਪਦਾਰਥ ਨੂੰ ਗੁਰਾਂ ਤੋਂ ਪਾ ਲੈਂਦਾ ਹੈ। ਅਥਵਾ : ਔਗੁਣਾਂ ਨੂੰ ਮੇਟਣ ਵਾਲੇ ਸਤਿਗੁਰਾਂ ਤੋਂ ਮੁਕਤੀ ਰੂਪੀ ਪਦਾਰਥ ਪਾਈ ਦਾ ਹੈ।

**ਭਾਈ ਰੇ; ਗੁਰ ਬਿਨੁ ਗਿਆਨੁ ਨ ਹੋਇ ॥**

ਹੇ ਭਾਈ ਗੁਰਸਿੱਖੋ! ਗੁਰਾਂ ਤੋਂ ਬਿਨਾਂ ਪਰਮੇਸ਼ਰ ਦਾ ਗਿਆਨ ਪ੍ਰਾਪਤ ਨਹੀਂ ਹੁੰਦਾ ਹੈ।

**ਪੂਛਹੁ ਬ੍ਰਹਮੇ ਨਾਰਦੈ; ਬੇਦ ਬਿਆਸੈ ਕੋਇ ॥੧॥ ਰਹਾਉ ॥**

ਬ੍ਰਹਮਾ, ਨਾਰਦ ਤੇ ਬੇਦ ਬਿਆਸ ਨੂੰ ਭਾਵੇਂ ਜਾ ਕਰਕੇ ਪੁੱਛ ਲਵੋ। ਗੁਰਾਂ ਬਿਨਾਂ ਗਿਆਨ ਨਹੀਂ ਹੁੰਦਾ ਹੈ। (ਬ੍ਰਹਮਾ) ਇਸਨੂੰ 'ਅਹੰਸੰਭੂ' ਅਰਥਾਤ: ਮੈਂ ਹੀ ਸਭ ਨੂੰ ਸਾਜਣ ਵਾਲਾ ਹਾਂ। ਹੰਕਾਰ ਹੋ ਗਿਆ ਸੀ। ਛੱਤੀ ਜੁਗ ਕਮਲ ਦੀ ਨਾਲ ਵਿਚ ਘੁੰਮਦਾ ਫਿਰਿਆ। ਫੇਰ ਭਗਵੰਤ ਪ੍ਰਭੂ ਨੇ ਆਕਾਸ਼ ਬਾਣੀ ਦੁਆਰਾ ਉਪਦੇਸ਼ ਦਿੱਤਾ = 'ਤਪ ਕਰ, ਤਪ ਕਰ, ਤਪ ਕਰ', ਤਾਂ ਫੇਰ ਬ੍ਰਹਮਾ ਨੂੰ ਸ਼ਕਤੀ ਹੋਈ ਸੀ।

ਪ੍ਰਮਾਣ : **[ਕਾਲ ਹੀ ਪਾਇ ਭਇਓ ਬ੍ਰਹਮਾ, ਗਹਿ ਦੰਡ ਕਮੰਡਲ ਭੂਮ ਭ੍ਰਮਾਨਯੋ ॥]**

(ਸ੍ਰੀ ਦਸਮ ਗ੍ਰੰਥ ਸਾਹਿਬ, ਤੇਤੀ ਸਵੈਯੇ, ਅੰਗ ੭੧੫)

## ਸਾਖੀ—ਨਾਰਦ ਮੁਨੀ ਦੇ ਗੁਰੂ ਧਾਰਨ ਦੀ

ਬ੍ਰਹਮਾ ਜੀ ਦੇ ਪੁੱਤਰ ਨਾਰਦ ਮੁਨੀ ਜੀ ਨਿਤਾਪ੍ਰਤੀ ਵਿਸ਼ਨੂੰ ਭਗਵਾਨ ਜੀ ਦੀ ਸਭਾ ਵਿਚ ਜਾਇਆ ਕਰਦੇ ਸਨ ਅਜੇ ਇਨ੍ਹਾਂ ਨੇ ਗੁਰੂ ਨਹੀਂ ਸੀ ਧਾਰਨ ਕੀਤਾ ਹੋਇਆ। ਜਿਸ ਕਰ ਕੇ ਇਸ ਦੇ ਚਲੇ ਜਾਣ ਮਗਰੋਂ ਵਿਸ਼ਨੂੰ ਭਗਵਾਨ ਜੀ ਦੀ ਆਗਿਆ ਅਨੁਸਾਰ ਨਾਰਦ ਮੁਨੀ ਦੇ ਬੈਠਣ ਵਾਲੀ ਜਗ੍ਹਾ (ਨਿਗੁਰਾ ਹੋਣ ਦੇ ਕਾਰਨ) ਅਪਵਿੱਤਰ ਜਾਣ ਕੇ ਸਵਾ ਹੱਥ ਜ਼ਮੀਨ ਪੁੱਟ ਕੇ ਉਸ ਦੀ ਮਿੱਟੀ ਬਾਹਰ ਸੁਟਾਈ ਜਾਂਦੀ ਸੀ ਅਤੇ ਉਸ ਦੇ ਥਾਂ ਹੋਰ ਮਿੱਟੀ ਪਵਾਈ ਜਾਂਦੀ ਸੀ। ਇਕ ਦਿਨ ਕਿਸੀ ਨੇ ਨਾਰਦ ਮੁਨੀ ਨੂੰ ਆਖਿਆ ਕਿ ਵਿਸ਼ਨੂੰ ਮਹਾਰਾਜ ਜੀ ਆਪ ਜੀ ਦੀ ਬਹੁਤ ਨਿਰਾਦਰੀ ਕਰਦੇ ਹਨ।

ਇਹ ਗੱਲ ਸੁਣ ਕੇ ਨਾਰਦ ਮੁਨੀ ਜੀ ਨੂੰ ਪਰਤੀਤ ਨਾ ਆਈ ਤਦ ਉਸ ਨੇ ਕਿਹਾ ਜੇਕਰ ਮੇਰੇ ਕਹਿਣ ਤੇ ਨਿਸਚਾ ਨਹੀਂ ਹੈ ਤਾਂ ਕੱਲ੍ਹ ਜਿਸ ਵੇਲੇ ਦਰਸ਼ਨ ਕਰ ਕੇ ਆਵੇਂ ਤਾਂ ਰਸਤਿਓਂ ਵਾਪਸ ਜਾ ਕੇ ਫੇਰ ਦੇਖ ਲਵੀਂ।

ਅਗਲੇ ਦਿਨ ਨਾਰਦ ਮੁਨੀ ਜੀ ਨੇ ਉਸੇ ਤਰ੍ਹਾਂ ਕੀਤਾ, ਵਿਸ਼ਨੂੰ ਮਹਾਰਾਜ ਜੀ ਦੇ ਦਰਸ਼ਨ ਕਰ ਕੇ ਚਲਾ ਆਇਆ। ਰਸਤਿਓਂ ਪਰਤ ਕੇ ਵਾਪਸ ਗਿਆ ਤਾਂ ਕੀ ਦੇਖਿਆ ਕਿ ਵਿਸ਼ਨੂੰ ਮਹਾਰਾਜ ਜੀ ਠੀਕ ਮਿੱਟੀ ਪੁਟਵਾ ਰਹੇ ਹਨ। ਤਾਂ ਹੈਰਾਨ ਹੋ ਕੇ ਆਖਿਆ ਕਿ ਮਹਾਰਾਜ ! ਆਪ ਮੇਰੀ ਇਤਨੀ ਨਿਰਾਦਰੀ ਕਰਦੇ ਹੋ ਕਿ ਮੇਰੀ ਬੈਠਣ ਵਾਲੀ ਜਗ੍ਹਾ ਦੀ ਮਿੱਟੀ ਪੁਟਵਾ ਰਹੇ ਹੋ ? ਇਹ ਗੱਲ ਸੁਣ ਕੇ ਵਿਸ਼ਨੂੰ ਮਹਾਰਾਜ ਜੀ ਨੇ ਕਿਹਾ ਕਿ ਤੂੰ ਨਿਗੁਰਾ ਜੁ ਹੋਇਆ। ਨਿਗੁਰਾ ਪੁਰਸ਼ ਜਿਥੇ ਭੀ ਬੈਠਦਾ ਹੈ, ਉਹ ਜਗ੍ਹਾਂ ਅਪਵਿੱਤਰ ਹੋ ਜਾਂਦੀ ਹੈ ਜੇਕਰ ਆਪਣਾ ਆਦਰ ਚਾਹੁੰਦਾ ਹੈਂ ਤਾਂ ਕੋਈ ਗੁਰੂ ਧਾਰਨ ਕਰ। ਤਾਂ ਨਾਰਦ ਮੁਨੀ ਜੀ ਨੇ ਕਿਹਾ - ਮਹਾਰਾਜ ਜੀ ! ਆਪ ਕਿਰਪਾ ਕਰ ਕੇ ਦੱਸੋ, ਮੈਂ ਕਿਸ ਨੂੰ ਗੁਰੂ ਧਾਰਨ ਕਰਾਂ ? ਵਿਸ਼ਨੂੰ ਜੀ ਨੇ ਕਿਹਾ - ਜੋ ਤੈਨੂੰ ਸਵੇਰੇ ਸਭ ਤੋਂ ਪਹਿਲਾਂ ਹੀ ਘਰੋਂ ਆਉਂਦੇ ਨੂੰ ਰਸਤੇ ਵਿਚ ਮਿਲ ਜਾਵੇ ਤੂੰ ਉਸ ਨੂੰ ਆਪਣਾ ਗੁਰੂ ਨਿਸਚਿਤ ਕਰ ਲਵੀਂ। ਜਦੋਂ ਨਾਰਦ ਜੀ ਵਿਸ਼ਨੂੰ ਮਹਾਰਾਜ ਦੀ ਸਭਾ ਵੱਲ ਆਏ ਤਾਂ ਰਸਤੇ ਵਿਚ ਇਕ ਫੰਧਕ ਮਿਲ ਗਿਆ। ਨਾਰਦ ਜੀ ਨੇ ਉਸੇ ਨੂੰ ਹੀ ਗੁਰੂ ਜਾਣ ਕੇ ਮੱਥਾ ਟੇਕਿਆ ਪਰ ਮਨ ਵਿਚ ਸ਼ੰਕਾ ਕੀਤੀ ਕਿ ਗੁਰੂ ਤਾਂ ਮਿਲਿਆ ਪਰ ਕੋਈ ਨਾਮ ਰਸੀਆ ਤਤਵੇਤਾ ਮਹਾਂ ਪੁਰਸ਼ ਨਹੀਂ ਮਿਲਿਆ, ਪਾਪੀ ਜੀਵ-ਹਿੰਸਕ ਹੀ ਮਿਲਿਆ ਹੈ। ਇਉਂ ਸ਼ੰਕਾ ਕਰਦਾ ਹੋਇਆ ਵਿਸ਼ਨੂੰ ਮਹਾਰਾਜ ਦੀ ਕਚਹਿਰੀ ਵਿਚ ਪੁੱਜਾ। ਵਿਸ਼ਨੂੰ ਜੀ ਨੇ ਪੁੱਛਿਆ ਕੀ ਗੁਰੂ ਧਾਰਨ ਕੀਤਾ ਹੈ ? ਤਾਂ ਕਿਹਾ ਗੁਰੂ ਤਾਂ ਮਿਲਿਆ ਹੈ ਪਰ ਪਾਪੀ ਹੀ ਮਿਲਿਆ ਹੈ। ਵਿਸ਼ਨੂੰ ਜੀ ਕਹਿਣ ਲੱਗੇ ਤੂੰ ਆਪਣੇ ਗੁਰੂ ਤੇ ਸ਼ੰਕਾ ਕੀਤੀ ਹੈ ਹੁਣ ਤੈਨੂੰ ਚੁਰਾਸੀ ਲੱਖ ਜੂਨ ਦਾ ਚੱਕਰ ਕੱਟਣਾ ਪਵੇਗਾ। ਨਾਰਦ ਜੀ ਸੁਣ ਕੇ ਬੜੇ ਭੈ ਭੀਤ ਹੋਏ, ਕੰਬਦੇ ਹੋਏ ਨੇ ਚੁਰਾਸੀ ਦੇ ਦੁੱਖ ਤੋਂ ਬਚਣ ਦਾ ਉਪਾਅ ਪੁੱਛਿਆ ਤਾਂ ਵਿਸ਼ਨੂੰ ਜੀ ਨੇ ਕਿਹਾ ਇਸ ਦਾ ਉਪਾਅ ਹੁਣ ਤੇਰਾ ਗੁਰੂ (ਫੰਧਕ) ਹੀ ਦੱਸੇਗਾ।

ਰਾਤ ਨੂੰ ਘਰ ਆ ਕੇ ਸੁੱਤੇ, ਦੂਜੇ ਦਿਨ ਫਿਰ ਸਵੇਰੇ ਉੱਠ ਕੇ ਘਰੋਂ ਬਾਹਰ ਨਿਕਲੇ ਤਾਂ ਓਹੀ ਫੰਧਕ ਮਿਲ ਪਿਆ ਤੇ ਸਤਿਕਾਰ ਨਾਲ ਗੁਰੂ ਜਾਣ ਕੇ ਮੱਥਾ ਟੇਕਿਆ ਤੇ ਹੱਥ ਜੋੜ ਕੇ ਕਿਹਾ - ਆਪ ਮੇਰੇ ਗੁਰੂ ਹੋ, ਕੱਲ੍ਹ ਮੈਂ ਆਪ ਜੀ ਉੱਤੇ ਸ਼ੰਕਾ ਕੀਤੀ ਸੀ, ਤਾਂ ਵਿਸ਼ਨੂੰ ਭਗਵਾਨ ਜੀ ਨੇ ਚੁਰਾਸੀ ਲੱਖ ਜੂਨ ਭੋਗਣ ਦਾ ਸਰਾਪ ਦੇ ਦਿੱਤਾ ਸੀ। ਹੁਣ ਉਸ ਦੀ ਨਵਿਰਤੀ ਦਾ ਉਪਾਅ ਮੈਂ ਆਪ ਜੀ ਪਾਸੋਂ ਪੁੱਛਦਾ ਹਾਂ ਆਪ ਕਿਰਪਾ ਕਰਕੇ ਦੱਸੋ ? ਨਾਰਦ ਦੇ ਇਹ ਬਚਨ ਸੁਣ ਕੇ ਦਿਆਲੂ ਸੁਭਾਅ ਵਾਲੇ ਫੰਧਕ ਦੇ ਰੂਪ ਵਿੱਚ ਵਸ਼ਿਸ਼ਟ ਜੀ ਕਹਿਣ ਲੱਗੇ। ਤੂੰ ਵਿਸ਼ਨੂੰ ਮਹਾਰਾਜ ਨੂੰ ਜਾ ਕੇ ਕਹੀਂ ਕਿ ਮਹਾਰਾਜ ! ਜੋ ਮੈਂ ਚੁਰਾਸੀ ਲੱਖ ਜੂਨਾਂ ਭੋਗਣੀਆਂ ਹਨ, ਉਹਨਾਂ ਦਾ ਨਕਸ਼ਾ ਪਹਿਲੇ ਬਣਾ ਕੇ ਵਿਖਾਓ।
ਜਦ ਉਹ ਬਣਾ ਕੇ ਦਿਖਾਉਣ ਤਾਂ ਤੂੰ ਝੱਟ ਉੱਪਰ ਲੇਟ ਜਾਵੀਂ ਤੇ ਆਖੀਂ ਮਹਾਰਾਜ ! ਮੇਰੇ ਅੰਗ ਸਾਰੀਆਂ ਜੂਨਾਂ ਨੂੰ ਲੱਗ ਗਏ ਹਨ, ਸਾਰੀਆਂ ਮੈਂ ਏਥੇ ਹੀ ਭੋਗ ਲਈਆਂ ਹਨ ਆਪ ਜੀ ਦਾ ਹੁਕਮ ਪੂਰਾ ਕਰ ਦਿੱਤਾ ਹੈ। ਇਉਂ ਤੇਰਾ ਚੁਰਾਸੀ ਲੱਖ ਜੂਨ ਦਾ ਚੱਕਰ ਕੱਟਿਆ ਜਾਵੇਗਾ। ਨਾਰਦ ਮੁਨੀ ਨੇ ਇਸੇ ਤਰ੍ਹਾਂ ਹੀ ਕੀਤਾ, ਭਗਵਾਨ ਤੋਂ ਸਾਰੀਆਂ ਜੂਨਾਂ ਦਾ ਨਕਸ਼ਾ ਲਿਖਵਾ ਕੇ ਉਪਰ ਲੇਟ ਗਿਆ। ਵਿਸ਼ਨੂੰ ਜੀ ਪ੍ਰਸੰਨ ਹੋ ਕੇ ਕਹਿਣ ਲੱਗੇ ਭਾਈ ! ਇਹ ਜੁਗਤੀ ਗੁਰੂ ਪਾਸੋਂ ਹੀ ਮਿਲਦੀ ਹੈ ਇਸ ਤੇ ਗੁਰੂ ਧਾਰਨ ਦੀ ਅਵੱਸ਼ ਲੋੜ ਹੈ।

ਪ੍ਰਮਾਣ : **[ਤ੍ਰਿਪਤਿ ਨ ਆਵੀ ਵੇਦ ਮਥਿ ਅਗਨੀ ਅੰਦਰਿ ਤਪਤ ਤਪਾਯਾ ॥]** (ਵਾਰਾਂ ਭਾਈ ਗੁਰਦਾਸ ਜੀ)
ਤਾਂ ਰਿਸ਼ੀ ਨਾਰਦ ਨੇ ਬਿਆਸ ਨੂੰ ਭਾਗਵਤ ਦੇ ਗੁਣ ਦੱਸੇ ਤਾਂ ਸ਼ਾਂਤੀ ਆਈ ਸੀ।

**ਦੂਸਰਾ ਅਰਥ :** ਬ੍ਰਹਮਾ ਦੇ ਬੇਦਾਂ ਨੂੰ ਨਾਰਦ ਦੇ ਪੰਚਰਾਤਰ ਗਿਰੰਥ ਨੂੰ, ਬਿਆਸ ਦੇ ਅਠਾਰਾਂ ਪੁਰਾਣਾਂ ਨੂੰ ਪੜ੍ਹ ਕਰਕੇ ਦੇਖ ਲਵੋ। ਸਾਰੇ ਕਹਿੰਦੇ ਕਿ ਗੁਰੂ ਬਿਨਾਂ ਗਿਆਨ ਨਹੀਂ ਹੁੰਦਾ ਹੈ।

**ਗਿਆਨੁ ਧਿਆਨੁ ਧੁਨਿ ਜਾਣੀਐ; ਅਕਥੁ ਕਹਾਵੈ ਸੋਇ ॥**

ਸ਼ਬਦ ਦੀ ਧੁਨੀ ਸੁਣਨ ਕਰਕੇ ਧਿਆਨ ਪ੍ਰਗਟ ਹੁੰਦਾ ਹੈ।

ਪ੍ਰਮਾਣ : **[ਸੁਣਿਐ ਲਾਗੈ ਸਹਜਿ ਧਿਆਨੁ ॥ ਨਾਨਕ ਭਗਤਾ ਸਦਾ ਵਿਗਾਸੁ ॥]** (ਅੰਗ ੩)
ਧਿਆਨ ਵਿਚ ਚਿਤ ਜੁੜਨੇ ਤੋਂ ਗਿਆਨ ਜਾਣਿਆ ਜਾਂਦਾ ਹੈ। ਐਸਾ ਜੋ ਅਕੱਥ ਸਰੂਪ ਕਿਹਾ ਜਾਂਦਾ ਹੈ।

**ਦੂਸਰਾ ਅਰਥ :** (ਧੁਨਿ) ਸੁੰਦਰ, ਸ਼ਬਦ, ਉਚਾਰਨ ਕਰਨੇ ਕਰਕੇ ਸਰਗੁਣ ਸਰੂਪ ਦਾ ਧਿਆਨ ਲੱਗ ਜਾਂਦਾ ਹੈ। ਧਿਆਨ ਪ੍ਰਪੱਕ ਹੋਣ ਤੋਂ ਨਿਰਗੁਣ ਸਰੂਪ ਦਾ ਗਿਆਨ ਜਾਣ ਲਈ ਦਾ ਹੈ। ਤਾਂ ਗੁਰੂ ਜੀ ਅਕੱਥ ਸਰੂਪ ਨੂੰ ਲਖਣਾਂ ਬਿਰਤੀ ਦੁਆਰਾ ਕਹਾ ਦਿੰਦੇ ਹਨ।

**ਤੀਸਰਾ ਅਰਥ :** ਜਿਨ੍ਹਾਂ ਤੋਂ ਗੁਰੂ ਜੀ ਅਕੱਥ ਸਰੂਪ ਨੂੰ ਕਹਾ ਦੇਣ। ਉਹ ਨਿਰਗੁਣ ਦੇ ਗਿਆਨ ਨੂੰ। ਸਰਗੁਣ ਦੇ ਧਿਆਨ ਨੂੰ, ਬਾਣੀ ਦੀ ਧੁਨੀ ਨਾਲ ਜਾਣ ਲੈਂਦਾ ਹੈ।

**ਸਫਲਿਓ ਬਿਰਖੁ ਹਰੀਆਵਲਾ; ਛਾਵ ਘਣੇਰੀ ਹੋਇ ॥**

ਸਤਿਗੁਰੂ ਜੀ ਸਹਿਤ ਗਿਆਨ ਫਲ ਦੇ ਕਲਪਤਰ ਬਿਰਛ ਰੂਪ ਹਨ। ਸ਼ੁਭ ਗੁਣਾਂ ਰੂਪੀ ਹਰਿਆਵਲਤਾ ਹੈ। ਸਤਿਗੁਰੂ ਬਿਰਛ ਦੀ ਘਣੀ ਸ਼ਾਂਤੀ ਰੂਪੀ ਛਾਂ ਹੈ।

**ਦੂਸਰਾ ਅਰਥ :** ਬ੍ਰਹਮ ਰੂਪ ਬਿਰਛ ਹੈ। *ਭੂਮਾਂ ਬ੍ਰਹਮ ਧਰਤੀ ਹੈ। ਈਸ਼ਰ ਬੀਜ ਹੈ। ਹਿਰਨ ਗਰਭ ਅੰਕੂਰ ਹੈ। ਵੈਰਾਟ ਮੁੱਢ ਹੈ। ਬ੍ਰਹਮਾ ਜੀ ਪੱਤਰੇ ਹਨ। ਵਿਸ਼ਨੂੰ ਜੀ ਟਹਿਣੀਆਂ ਹਨ। ਸ਼ਿਵ ਜੀ ਫੁੱਲ ਹੈ। ਬ੍ਰਹਮ ਗਿਆਨੀ

*ਭੂਮਾਂ ਬ੍ਰਹਮ = ਅਰਥਾਤ ਬ੍ਰਹਮ ਨੂੰ ਧਰਤੀ ਰੂਪ ਮੰਨ ਕੇ ਵਿਸਥਾਰ ਕਰਨਾ।

ਫਲ ਰੂਪ ਹੈ।

**ਤੀਸਰਾ ਅਰਥ :** ਬੇਦ ਬਿਰਛ ਹੈ। ਉਪਨਿਸ਼ਦਾਂ ਟਹਿਣੀਆਂ ਹਨ। ਕਰਮ ਕਾਂਡ ਪੱਤਰੇ ਹਨ। ਉਪਾਸ਼ਨਾ ਫਲ ਹਨ। ਗਿਆਨ ਫਲ ਹੈ।

**ਚੌਥਾ ਅਰਥ :** ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਬਿਰਛ ਹਨ। ਕਰਣਾ, ਮੁਦਤਾ, ਮੈਤ੍ਰੀ, ਉਪੇਖਿਆ ਆਦਿ ਗੁਣਾਂ ਨੂੰ ਧਾਰਨ ਦਾ ਉਪਦੇਸ਼ ਟਹਿਣੀਆਂ ਹਨ। ਪਰੇਮ ਦਾ ਕਥਨ ਹਰਿਆਵਲਤਾ ਹੈ। ਨਿਸ਼ਕਾਮ ਦਾ ਕਥਨ ਪੱਤਰੇ ਹਨ। ਕੀਰਤਨ ਦਾ ਕਥਨ ਫੁਲ ਹਨ।

**ਪ੍ਰਮਾਣ :** [**ਕੀਰਤਨੁ ਨਿਰਮੋਲਕੁ ਹੀਰਾ ॥ ਆਨੰਦ ਗੁਣੀ ਗਹੀਰਾ ॥**] (ਅੰਗ ੮੯੩)
ਗਿਆਨ ਦਾ ਕਥਨ ਫਲ ਹੈ। ਸ਼ਾਂਤੀ ਰੂਪੀ ਘਣੀ ਛਾਂ ਹੈ।

**ਲਾਲ ਜਵੇਹਰ ਮਾਣਕੀ; ਗੁਰ ਭੰਡਾਰੈ ਸੋਇ ॥੨॥**

(ਲਾਲ) ਪਰੇਮ (ਜਵੇਹਰ) ਗਿਆਨ (ਮਾਣਕੀ) ਸ੍ਵਣ ਗਿਆਨ ਆਦਿ ਮਾਣਕ ਹਨ। ਉਸ ਸਿੱਖ ਨੂੰ ਗੁਰਾਂ ਦੇ ਭਗਤੀ ਰੂਪੀ ਭੰਡਾਰੇ ਵਿਚੋਂ ਪ੍ਰਾਪਤ ਹੁੰਦੇ ਹਨ। ਜੋ ਗੁਰੂ ਸਾਹਿਬ ਦੀ ਸਿੱਖਿਆ ਨੂੰ (ਮਾਣਕੀ) ਮੰਨਦਾ ਹੈ। **ਅਥਵਾ :** ਇਹ ਸਾਰੇ ਪ੍ਰੇਮ ਗਿਆਨ ਸ੍ਵਣ ਆਦਿ ਗੁਰਾਂ ਦੇ ਹਿਰਦੇ ਰੂਪੀ ਭੰਡਾਰੇ ਵਿਚ ਹਨ।

**ਗੁਰ ਭੰਡਾਰੈ ਪਾਈਐ; ਨਿਰਮਲ ਨਾਮ ਪਿਆਰੁ ॥**

ਸ੍ਰੇਸ਼ਟ-ਪੂਰਬੋ ਉਕਤਿ ਗੁਣ ਗੁਰਾਂ ਦੇ ਭੰਡਾਰੇ ਵਿਚੋਂ ਪਾਈ ਦੇ ਹਨ। ਤਾਂ ਸਿੱਖ ਨਾਮ ਦੇ ਨਾਲ ਪਿਆਰ ਕਰਕੇ (ਨਿਰਮਲ) ਉੱਜਲ ਹੋ ਜਾਂਦਾ ਹੈ।

**ਸਾਚੋ ਵਖਰੁ ਸੰਚੀਐ; ਪੂਰੈ ਕਰਮਿ ਅਪਾਰੁ ॥**

ਸੱਚੇ (ਵਖਰੁ) ਲਾਭਦਾਇਕ ਨਾਮ ਨੂੰ ਇੱਕਤਰ ਕਰਨਾ ਕਰੀਏ। ਜਿਨ੍ਹਾਂ ਦੇ (ਪੂਰੈ) ਨਿਸ਼ਕਾਮ ਕਰਮ ਕੀਤੇ ਹੋਏ ਹਨ। ਉਹਨਾਂ ਨੂੰ ਅਪਾਰ ਪਰਮੇਸ਼ਰ ਦੀ ਪ੍ਰਾਪਤੀ ਹੁੰਦੀ ਹੈ।

**ਸੁਖਦਾਤਾ ਦੁਖ ਮੇਟਣੋ; ਸਤਿਗੁਰੁ ਅਸੁਰ ਸੰਘਾਰੁ ॥੩॥**

ਸਤਿਗੁਰੂ ਜੀ ਸੁਖਾਂ ਦੇ ਦਾਤੇ ਹਨ ਅਤੇ ਅਗਿਆਨ ਜਨ ਦੁਖਾਂ ਨੂੰ ਮੇਟਣ ਵਾਲੇ ਹਨ। (ਅਸੁਰ) ਆਸੁਰੀ ਸੰਪਤਾ ਦੇ ਕਾਮ ਕਰੋਧ ਦੈਂਤਾਂ ਨੂੰ ਮਾਰ ਕਰਕੇ। **ਅਥਵਾ :** ਸਤਿਗੁਰੂ ਜੀ ਕਾਮ ਕਰੋਧ ਦੈਂਤਾਂ ਨੂੰ ਮਾਰ ਕਰਕੇ, ਦੁਖਾਂ ਨੂੰ ਮੇਟ ਦਿੰਦੇ ਹਨ ਤੇ ਸੁਖੁ ਸਰੂਪ ਦੀ ਪ੍ਰਾਪਤੀ ਕਰਵਾ ਦਿੰਦੇ ਹਨ।

**ਭਵਜਲੁ ਬਿਖਮੁ ਡਰਾਵਣੋ; ਨਾ ਕੰਧੀ ਨਾ ਪਾਰੁ ॥**

(ਭਵਜਲੁ) ਸੰਸਾਰ ਸਮੁੰਦਰ ਬੜਾ ਕਠਨ ਹੈ ਤੇ ਭੈ ਦਾਇਕ ਡਰਾਵਣਾ ਹੈ। ਇਸਦਾ ਨਾ ਹੀ ਏਥੇ ਵੈਰਾਗ ਰੂਪੀ ਕਿਨਾਰਾ ਦਿਸਦਾ ਹੈ। ਤੇ ਨਾ ਹੀ ਪਾਰ ਦਾ ਮੁਕਤੀ ਰੂਪ ਕਿਨਾਰਾ ਦਿਸਦਾ ਹੈ। **ਅਥਵਾ :** ਇਥੇ ਨਾ ਹੀ ਜੀਵਾਂ ਪਾਸ ਸ਼ਰਧਾ ਰੂਪੀ ਉਰਲਾ (ਕੰਧੀ) ਕਿਨਾਰਾ ਹੈ ਅਤੇ ਨਾ ਹੀ ਗਿਆਨ ਰੂਪੀ ਪਾਰਲਾ ਕਿਨਾਰਾ ਪ੍ਰਾਪਤ ਹੈ।

**ਨਾ ਬੇੜੀ ਨਾ ਤੁਲਹੜਾ; ਨਾ ਤਿਸੁ ਵੰਝੁ ਮਲਾਰੁ ॥**

ਇਹਨਾਂ ਜੀਵਾਂ ਪਾਸ ਆਸਾ ਰੂਪ ਨਦੀ ਤਰਨ ਲਈ ਨਾ ਭਗਤੀ ਰੂਪੀ ਬੇੜੀ ਹੈ ਨਾ ਸੰਕਲਪਾਂ ਰੂਪੀ

ਨਾਲਾ। ਰਾਗ ਦਵੈਖ ਨਾਲਿਆਂ ਲਈ ਨਾ ਹੀ ਪਰੇਮ ਰੂਪ ਤੁਲਹਾ ਹੈ। ਨਾ ਹੀ ਤਿਨ੍ਹਾਂ ਜੀਵਾਂ ਪਾਸ ਵੈਰਾਗ ਰੂਪੀ ਵੰਝ ਹੈ। ਨਾ ਹੀ ਵਿਵੇਕ ਰੂਪੀ ਚੱਪੂ ਹੈ ਅਤੇ ਨਾ ਹੀ (ਮਲਾਰੁ) ਮਲਾਹ ਰੂਪੀ ਗੁਰੂ ਪ੍ਰਾਪਤ ਹੋਏ ਹਨ।

**ਸਤਿਗੁਰੁ ਭੈ ਕਾ ਬੋਹਿਥਾ; ਨਦਰੀ ਪਾਰਿ ਉਤਾਰੁ ॥੪॥**

ਸਤਿਗੁਰੂ ਜੀ ਪਰਮੇਸ਼ਰ ਦਾ ਭੈ ਧਾਰਨ ਵਾਲੇ ਨੂੰ ਨਾਮ ਰੂਪੀ ਜਹਾਜ਼ ਦਿੰਦੇ ਹਨ। ਅਤੇ ਆਪਣੀ ਕਿਰਪਾ ਦ੍ਰਿਸ਼ਟੀ ਕਰਕੇ ਮੁਕਤੀ ਰੂਪੀ ਕਿਨਾਰੇ ਤੇ ਪਾਰ ਕਰ ਦਿੰਦੇ ਹਨ।

**ਇਕੁ ਤਿਲੁ ਪਿਆਰਾ ਵਿਸਰੈ; ਦੁਖੁ ਲਾਗੈ ਸੁਖੁ ਜਾਇ ॥**

ਇਕ ਤਿਲ ਜਿਤਨਾ ਟਾਈਮ ਵੀ ਜੇ ਪਿਆਰਾ ਪਰਮੇਸ਼ਰ ਵਿਸਰ ਜਾਵੇ। ਤਾਂ ਜਨਮ ਮਰਨ ਦਾ ਦੁੱਖ ਲੱਗਦਾ ਹੈ ਤੇ ਸੁਖ ਸਰੂਪ ਦਾ ਅਨੰਦ ਚਲਾ ਜਾਂਦਾ ਹੈ।

**ਜਿਹਵਾ ਜਲਉ ਜਲਾਵਣੀ; ਨਾਮੁ ਨ ਜਪੈ ਰਸਾਇ ॥**

ਇਹ ਜਲਣ ਜੋਗੀ ਜੀਭ, ਜੋ ਨਿੰਦਾ ਦੇ ਬਚਨ ਕਰਦੀ ਹੈ। ਇਹ ਜਲ ਜਾਵੇ। ਜਿਹੜੀ ਰਸਾਂ ਕਸਾਂ ਦੇ ਪ੍ਰੇਮ ਨਾਲ ਲੱਗੀ ਹੋਈ, ਨਾਮ ਨਹੀਂ ਜਪਦੀ ਹੈ। ਜਿਹੜੀ ਜ਼ਬਾਨ ਹਉਮੈਂ ਹੰਕਾਰ ਈਰਖਾ ਦੇ ਬਚਨ ਬੋਲਦੀ ਹੈ। ਉਹ ਜਲਣ ਜੋਗੀ ਸੜ ਜਾਵੇ।

**ਘਟੁ ਬਿਨਸੈ ਦੁਖੁ ਅਗਲੋ; ਜਮੁ ਪਕੜੈ ਪਛੁਤਾਇ ॥੫॥**

ਜਦੋਂ (ਘਟੁ) ਸਰੀਰ ਨਾਸ ਹੋ ਜਾਂਦਾ ਹੈ। ਤਾਂ ਪਰਲੋਕ ਦਾ (ਅਗਲੋ) ਬਹੁਤਾ ਦੁਖ ਹੁੰਦਾ ਹੈ। **ਅਥਵਾ**: ਜਦੋਂ ਸਰੀਰ ਨਾਸ ਹੁੰਦਾ ਹੈ। ਉਸ ਵੇਲੇ (ਅਗਲੋ) ਬਹੁਤਾ ਦੁਖ ਪ੍ਰਾਪਤ ਹੁੰਦਾ ਹੈ। ਫੇਰ ਜਮ ਪਕੜ ਲੈਂਦਾ ਹੈ ਤੇ ਜੀਵ ਪਛੁਤਾਵਾ ਕਰਦਾ ਚਲਾ ਜਾਂਦਾ ਹੈ।

**ਮੇਰੀ ਮੇਰੀ ਕਰਿ ਗਏ; ਤਨੁ ਧਨੁ ਕਲਤੁ ਨ ਸਾਥਿ ॥**

*('ਕਲੱਤੁ' ਬੋਲੇ)*

ਮੇਰੀ ਜਰ = ਜ਼ਮੀਨ, ਮੇਰੀ ਜੋਰੂ = ਇਸਤ੍ਰੀ, ਐਸੇ ਕੈਰਵਾਂ ਜੈਸੇ ਰਾਜੇ ਮਮਤਾ ਕਰਦੇ ਚਲੇ ਗਏ। ਸਰੀਰ, (ਤਨੁ) ਪੁੱਤਰ, ਧਨ (ਕਲਤੁ) ਇਸਤਰੀਆਂ ਆਦਿਕ ਨਾਲ ਨਹੀਂ ਜਾਂਦੇ ਹਨ।

**ਬਿਨੁ ਨਾਵੈ ਧਨੁ ਬਾਦਿ ਹੈ; ਭੂਲੋ ਮਾਰਗਿ ਆਥਿ ॥**

ਬਿਨਾਂ ਪਰਮੇਸ਼ਰ ਦੇ ਨਾਮ ਤੋਂ ਸਭ ਧਨ ਆਦਿਕ ਬਿਭੂਤੀ (ਬਾਦਿ) ਵਿਅਰਥ ਹੀ ਹੈ। ਉਹ ਜੀਵ ਭਗਤੀ ਦਾ ਮਾਰਗ ਭੁੱਲ ਜਾਂਦਾ (ਆਥਿ) ਹੈ। **ਅਥਵਾ** : ਉਹ ਜੀਵ (ਆਥਿ) ਮਾਇਆ ਵਾਸਤੇ ਲਗ ਕੇ ਪਰਮੇਸ਼ਰ ਦਾ ਰਸਤਾ ਭੁੱਲ ਜਾਂਦਾ ਹੈ।

**ਸਾਚਉ ਸਾਹਿਬੁ ਸੇਵੀਐ; ਗੁਰਮੁਖਿ ਅਕਥੋ ਕਾਥਿ ॥੬॥**

ਸੱਚੇ ਸੁਆਮੀ ਪਰਮੇਸ਼ਰ ਦਾ ਸੇਵਨ ਭਜਨ ਕਰੇ। ਮੁਖੀ ਗੁਰੂ ਜੀ ਅਕੱਥ ਪਰਮੇਸ਼ਰ ਦਾ ਕਥਨ ਕਰਕੇ ਦਸਦੇ ਹਨ।

ਪ੍ਰਮਾਣ : **[ਸੋ ਪ੍ਰਭੁ ਦੂਰਿ ਨਾਹੀ ਪ੍ਰਭੁ ਤੂੰ ਹੈ ॥]** (ਅੰਗ ੩੫੪)

**ਆਵੈ ਜਾਇ ਭਵਾਈਐ; ਪਇਐ ਕਿਰਤਿ ਕਮਾਇ ॥**

ਜਿਨ੍ਹਾਂ ਦੇ ਮੱਥੇ ਪਰ ਪਿਛਲੇ ਕੁਕਰਮਾਂ ਕੀਤਿਆਂ ਦਾ, ਕਮਾਇਆਂ ਦਾ ਲੇਖ ਪਿਆ ਹੋਇਆ ਹੈ। ਉਹ ਜੂਨਾਂ ਵਿਚ ਆਉਣ ਜਾਣ ਵਿਚ ਹਲਟ ਦੀਆਂ ਟਿੰਡਾਂ ਵਾਗੂੰ ਭਵਾਏ ਜਾਂਦੇ ਹਨ।

**ਪੂਰਬਿ ਲਿਖਿਆ ਕਿਉ ਮੇਟੀਐ; ਲਿਖਿਆ ਲੇਖੁ ਰਜਾਇ ॥**

ਪੂਰਬਲੇ ਕੀਤੇ ਕਰਮਾਂ ਅਨੁਸਾਰ ਜੋ ਲੇਖ ਲਿਖਿਆ ਹੈ। ਉਹ ਕਿਵੇਂ ਮਿਟ ਸਕਦਾ ਹੈ। ਜਿਹੜਾ ਲੇਖ (ਰਜਾਇ) ਭਾਣੇ ਵਿਚ ਚਲਾਉਣ ਵਾਲੇ ਪਰਮੇਸ਼ਰ ਨੇ ਆਪ ਲਿਖਿਆ ਹੈ।

ਪ੍ਰਮਾਣ : [**ਅਵੱਸ਼ਮੇਵ ਭੁਗਿਤੱਬਿਅੰ ਕ੍ਰਿਤਾ ਕ੍ਰਿਤ ਸੁਭਾ ਸੁਭੰ। ਅਭੁੱਗਤਿਅੰ ਨਾ ਖੀਅਤੇ।**] (ਗੀਤਾ)
ਪਰ ਗੁਰੂ ਸਾਹਿਬ ਲੇਖ ਬਦਲ ਦਿੰਦੇ ਹਨ।

ਪ੍ਰਮਾਣ : [**ਤਵ ਗੁਨ ਕਹਾ ਜਗਤ ਗੁਰਾ ਜਉ ਕਰਮੁ ਨ ਨਾਸੈ ॥ ਸਿੰਘ ਸਰਨ ਕਤ ਜਾਈਐ ਜਉ ਜੰਬੁਕੁ ਗ੍ਰਾਸੈ ॥੧॥**] (ਅੰਗ ੮੫੮)

**ਬਿਨੁ ਹਰਿ ਨਾਮ ਨ ਛੁਟੀਐ; ਗੁਰਮਤਿ ਮਿਲੈ ਮਿਲਾਇ ॥੭॥**

ਬਿਨਾਂ ਹਰੀ ਦੇ ਜਾਪ ਸਿਮਰਨ ਤੋਂ ਨਹੀਂ ਛੁੱਟੀ ਦਾ ਹੈ। ਜਿਹੜਾ ਨਾਮ ਗੁਰਮਤਿ ਦੁਆਰਾ ਮਿਲਦਾ ਹੈ। ਉਹੀ ਨਾਮ ਪਰਮੇਸ਼ਰ ਨਾਲ (ਮਿਲਾਇ) ਅਭੇਦ ਕਰਦਾ ਹੈ।

ਪ੍ਰਮਾਣ : [**ਗੁਰਮਤਿ ਨਾਮੁ ਮੇਰਾ ਪ੍ਰਾਨ ਸਖਾਈ ਹਰਿ ਕੀਰਤਿ ਹਮਰੀ ਰਹਰਾਸਿ ॥੧॥**] (ਅੰਗ ੪੯੨)

**ਤਿਸੁ ਬਿਨੁ ਮੇਰਾ ਕੋ ਨਹੀ; ਜਿਸ ਕਾ ਜੀਉ ਪਰਾਨੁ ॥**

ਤਿਸ ਪਰਮੇਸ਼ਰ ਤੋਂ ਬਿਨਾਂ ਸਾਡਾ ਇਸ ਜਗਤ ਵਿਚ ਕੋਈ ਵੀ ਨਹੀਂ ਹੈ। ਜਿਸਦਾ ਜੀਵਨ ਤੇ ਪਰਾਣ ਦਿੱਤੇ ਹੋਏ ਹਨ। **ਅਥਵਾ** : ਜਿਸਨੇ ਜੀਵਾਂ ਨੂੰ ਪ੍ਰਾਣ ਕਲਾ ਬਖ਼ਸ਼ੀ ਹੈ। (ਪਰਾਨੁ) ਪਛਾਨਣਾ ਕਰੋ ਉਹੀ ਸਭ ਦਾ ਰਾਖਾ ਹੈ।

**ਹਉਮੈ ਮਮਤਾ ਜਲਿ ਬਲਉ; ਲੋਭੁ ਜਲਉ ਅਭਿਮਾਨੁ ॥**

ਇਹ ਸਾਰੀ ਸ੍ਰਿਸ਼ਟੀ ਹਉਮੈਂ ਸਰੀਰ ਦੀ ਅਤੇ ਪਦਾਰਥਾਂ ਦੀ ਮਮਤਾ ਕਰਕੇ ਸੜਦੀ ਬਲਦੀ ਜਾਂਦੀ ਹੈ। ਇਹ ਲੋਭ ਤੇ ਅਭਿਮਾਨ ਆਦਿ ਬ੍ਰਹਮ ਅਭਿਆਸ ਅਗਨੀ ਨਾਲ ਸੜ ਜਾਣ। ਬ੍ਰਹਮ ਅਭਿਆਸ ਦੀ ਅਗਨੀ ਨਾਲ ਲੋਭ ਵੀ, ਮਮਤਾ ਵੀ ਅਤੇ ਹਉਮੈਂ, ਮਮਤਾ ਆਦਿ ਸਭ ਜਲ ਕਰਕੇ ਸੜ ਜਾਂਦੇ ਹਨ।

**ਨਾਨਕ ਸਬਦੁ ਵੀਚਾਰੀਐ; ਪਾਈਐ ਗੁਣੀ ਨਿਧਾਨੁ ॥੮॥੧੦॥**

ਗੁਰੂ ਜੀ ਕਹਿੰਦੇ ਹਨ ਕਿ ਸਤਿਗੁਰਾਂ ਦੇ ਸ਼ਬਦ ਦੀ ਵਿਚਾਰ ਕਰੀਏ। ਫੇਰ ਗੁਣਾਂ ਦੇ ਖ਼ਜ਼ਾਨੇ ਪਰਮੇਸ਼ਰ ਨੂੰ ਪਾਈਦਾ ਹੈ।

## ਸਿਰੀਰਾਗੁ ਮਹਲਾ ੧ ॥

ਰੇ ਮਨ ਐਸੀ ਹਰਿ ਸਿਉ ਪ੍ਰੀਤਿ ਕਰਿ ਜੈਸੀ ਜਲ ਕਮਲੇਹਿ ॥ ਲਹਰੀ ਨਾਲਿ ਪਛਾੜੀਐ ਭੀ ਵਿਗਸੈ ਅਸਨੇਹਿ ॥ ਜਲ ਮਹਿ ਜੀਅ ਉਪਾਇ ਕੈ ਬਿਨੁ ਜਲ ਮਰਣੁ ਤਿਨੇਹਿ ॥੧॥ ਮਨ ਰੇ ਕਿਉ ਛੂਟਹਿ ਬਿਨੁ ਪਿਆਰ ॥ ਗੁਰਮੁਖਿ ਅੰਤਰਿ ਰਵਿ ਰਹਿਆ ਬਖਸੇ ਭਗਤਿ ਭੰਡਾਰ ॥੧॥ ਰਹਾਉ ॥ ਰੇ ਮਨ ਐਸੀ ਹਰਿ ਸਿਉ ਪ੍ਰੀਤਿ ਕਰਿ ਜੈਸੀ ਮਛੁਲੀ ਨੀਰ ॥ ਜਿਉ ਅਧਿਕਉ ਤਿਉ ਸੁਖੁ ਘਣੋ ਮਨਿ ਤਨਿ ਸਾਂਤਿ ਸਰੀਰ ॥ ਬਿਨੁ ਜਲ ਘੜੀ ਨ ਜੀਵਈ ਪ੍ਰਭੁ ਜਾਣੈ ਅਭ ਪੀਰ ॥੨॥ ਰੇ ਮਨ ਐਸੀ ਹਰਿ ਸਿਉ ਪ੍ਰੀਤਿ ਕਰਿ ਜੈਸੀ ਚਾਤ੍ਰਿਕ ਮੇਹ ॥ ਸਰ ਭਰਿ ਥਲ ਹਰੀਆਵਲੇ ਇਕ ਬੂੰਦ ਨ ਪਵਈ ਕੇਹ ॥ ਕਰਮਿ ਮਿਲੈ ਸੋ ਪਾਈਐ ਕਿਰਤੁ ਪਇਆ ਸਿਰਿ ਦੇਹ ॥੩॥ ਰੇ ਮਨ ਐਸੀ ਹਰਿ ਸਿਉ ਪ੍ਰੀਤਿ ਕਰਿ ਜੈਸੀ ਜਲ ਦੁਧ ਹੋਇ ॥ ਆਵਟਣੁ ਆਪੇ ਖਵੈ ਦੁਧ ਕਉ ਖਪਣਿ ਨ ਦੇਇ ॥ ਆਪੇ ਮੇਲਿ ਵਿਛੁੰਨਿਆ ਸਚਿ ਵਡਿਆਈ ਦੇਇ ॥੪॥ ਰੇ ਮਨ ਐਸੀ ਹਰਿ ਸਿਉ ਪ੍ਰੀਤਿ ਕਰਿ ਜੈਸੀ ਚਕਵੀ ਸੂਰ ॥ ਖਿਨੁ ਪਲੁ ਨੀਦ ਨ ਸੋਵਈ ਜਾਣੈ ਦੂਰਿ ਹਜੂਰਿ ॥ ਮਨਮੁਖਿ ਸੋਝੀ ਨਾ ਪਵੈ ਗੁਰਮੁਖਿ ਸਦਾ ਹਜੂਰਿ ॥੫॥ ਮਨਮੁਖਿ ਗਣਤ ਗਣਾਵਣੀ ਕਰਤਾ ਕਰੇ ਸੁ ਹੋਇ ॥ ਤਾ ਕੀ ਕੀਮਤਿ ਨਾ ਪਵੈ ਜੇ ਲੋਚੈ ਸਭੁ ਕੋਇ ॥ ਗੁਰਮਤਿ ਹੋਇ ਤ ਪਾਈਐ ਸਚਿ ਮਿਲੈ ਸੁਖੁ ਹੋਇ ॥੬॥ ਸਚਾ ਨੇਹੁ ਨ ਤੁਟਈ ਜੇ ਸਤਿਗੁਰੁ ਭੇਟੈ ਸੋਇ ॥ ਗਿਆਨ ਪਦਾਰਥੁ ਪਾਈਐ ਤ੍ਰਿਭਵਣ ਸੋਝੀ ਹੋਇ ॥ ਨਿਰਮਲੁ ਨਾਮੁ ਨ ਵੀਸਰੈ ਜੇ ਗੁਣ ਕਾ ਗਾਹਕੁ ਹੋਇ ॥੭॥ ਖੇਲਿ ਗਏ ਸੇ ਪੰਖਣੂੰ ਜੋ ਚੁਗਦੇ ਸਰ ਤਲਿ ॥ ਘੜੀ ਕਿ ਮੁਹਤਿ ਕਿ ਚਲਣਾ ਖੇਲਣੁ ਅਜੁ ਕਿ ਕਲਿ ॥ ਜਿਸੁ ਤੂੰ ਮੇਲਹਿ ਸੋ ਮਿਲੈ ਜਾਇ ਸਚਾ ਪਿੜੁ ਮਲਿ ॥੮॥ ਬਿਨੁ ਗੁਰ ਪ੍ਰੀਤਿ ਨ ਊਪਜੈ ਹਉਮੈ ਮੈਲੁ ਨ ਜਾਇ ॥ ਸੋਹੰ ਆਪੁ ਪਛਾਣੀਐ ਸਬਦਿ ਭੇਦਿ ਪਤੀਆਇ ॥ ਗੁਰਮੁਖਿ ਆਪੁ ਪਛਾਣੀਐ ਅਵਰ ਕਿ ਕਰੇ ਕਰਾਇ ॥੯॥ ਮਿਲਿਆ ਕਾ ਕਿਆ ਮੇਲੀਐ ਸਬਦਿ ਮਿਲੇ ਪਤੀਆਇ ॥ ਮਨਮੁਖਿ ਸੋਝੀ ਨਾ ਪਵੈ ਵੀਛੁੜਿ ਚੋਟਾ ਖਾਇ ॥ ਨਾਨਕ ਦਰੁ ਘਰੁ ਏਕੁ ਹੈ ਅਵਰੁ ਨ ਦੂਜੀ ਜਾਇ ॥੧੦॥੧੧॥

(ਅੰਗ ੫੯-੬੦)

ਉਥਾਨਕਾ : ਜਦੋਂ ਧੰਨ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਮਰਦਾਨੇ ਜੀ ਦੇ ਸੰਕਲਪ ਕਰਨ ਤੋਂ ਕਿ ਮੱਕੇ ਦੀ ਯਾਤਰਾ ਕਰਵਾਉ। ਤਾਂ ਹਜ਼ੂਰ ਭਾਈ ਮਰਦਾਨਾ ਜੀ ਨੂੰ ਨਾਲ ਲੈ ਤੁਰੇ। ਰਸਤੇ ਵਿਚ ਸੱਖਰ ਭੱਖਰ ਰੋੜੀ ਅਸਥਾਨ ਤੇ ਰੁਕੇ। ਤਾਂ ਉਥੇ ਮੁਸਲਮਾਨਾਂ ਦੇ ਦਸ ਪੰਥ ਆ ਕਰਕੇ ਧਰਮਸਾਲਾ ਵਿਚ ਟਿਕੇ ਸਨ। ਇਹਨਾਂ ਨਾਲ ਗੋਸਟਿ ਹੋਈ। ਇਹ ਈਰਖਾ ਕਰਕੇ ਸਤਿਗੁਰਾਂ ਨੂੰ ਉੱਥੇ ਛੱਡ ਗਏ। ਇਹ ਆਪ ਮੱਕੇ ਨੂੰ ਚਲੇ ਗਏ। ਤਾਂ ਸਤਿਗੁਰਾਂ ਨੇ ਏਸ ਸ਼ਬਦ ਦਾ ਕੀਰਤਨ ਭਾਈ ਮਰਦਾਨੇ ਤੋਂ ਗਾਇਨ ਕਰਵਾਇਆ। ਉਸਤੋਂ ਬਾਅਦ ਮੱਕੇ ਦੇ ਮੁਨਾਰੇ ਦਿਸਣ ਲੱਗ ਪਏ। ਸਤਿਗੁਰਾਂ ਕਿਹਾ ਮਰਦਾਨਿਆਂ ਮੱਕਾ ਆ ਗਿਆ ਯਾਤਰਾ ਕਰ ਲੈ। ਏਸ ਸ਼ਬਦ ਦਾ ਕੀਰਤਨ ਉਥੇ ਕੀਤਾ ਸੀ। ਦੂਸਰੇ ਵਾਰੀ ਹਜ਼ੂਰ ਉਜਾੜਾਂ ਵਿਚ ਕਰਤਾਰਪੁਰ ਸਾਹਿਬ ਬੈਠੇ ਸਨ। ਭਾਈ ਬਾਲਾ ਜੀ ਨਾਲ ਸਨ। ਇੱਕ ਬੱਚਾ ਬੱਕਰੀਆਂ ਚਾਰਦਾ

ਤੱਕਿਆ। ਤਾਂ ਹਜ਼ੂਰ ਨੇ ਕੋਲ ਬੁਲਾ ਕਰਕੇ ਕਿਹਾ, ਭਾਈ ਤੂੰ ਕੌਣ ਹੈ ? ਕਿਸ ਦੀਆਂ ਬੱਕਰੀਆਂ ਚਾਰਦਾ ਹੈ ? ਤਾਂ ਇਸ ਬਾਲਕ ਨੇ ਕਿਹਾ ਗ਼ਰੀਬ ਨਿਵਾਜ਼

ਪ੍ਰਮਾਣ : **[ਮਾਤ ਪਿਤਾ ਕੀ ਆਇਸ ਪਾਈ। ਅਜਾ ਚਰਾਵਤ ਅਪਨ ਪਰਾਈ]** (ਗੁਰ ਇਤਿਹਾਸ)

ਇਸ ਨੇ ਕਿਹਾ ਕਿ ਕੀ ਕੰਮ ਹੈ ਜੀ। ਤੁਸੀਂ ਮੈਨੂੰ ਕਿਉਂ ਸੱਦਿਆ ਹੈ। ਗੁਰੂ ਸਾਹਿਬ ਜੀ ਨੇ ਕਿਹਾ ਭਾਈ ਅਸੀਂ ਤੇਰਾ ਕੁਛ ਵਿਗਾੜਿਆ ਤਾਂ ਨਹੀਂ। ਬੁਲਾਉਣ ਨਾਲ ਆਪਣੇ ਤੇ ਪਰਾਏ ਦੀ ਸਮਝ ਪੈ ਜਾਂਦੀ ਹੈ। ਸਤਿਗੁਰਾਂ ਦੇ ਦਰਸ਼ਨ ਕਰਨ ਨਾਲ ਇਸ ਦੇ ਮਨ ਵਿਚ ਪਰੇਮ ਜਾਗ ਪਿਆ। ਉਸ ਵਕਤ ਭਾਈ ਬਾਲਾ ਜੀ ਨੇ ਕਿਹਾ। ਹੇ ਗੁਰੂ ਜੀ ਇਸ ਬੱਚੇ ਨੂੰ ਬੁਲਾਉਣ ਦਾ ਕੀ ਮਤਲਬ ਸੀ। ਤੁਸੀਂ ਸੱਦ ਕਰਕੇ ਫੇਰ ਵਾਪਸ ਮੋੜ ਦਿੱਤਾ ਹੈ। ਤਾਂ ਹਜ਼ੂਰ ਨੇ ਕਿਹਾ ਕਿ ਭਾਈ ਕੱਲ੍ਹ ਨੂੰ ਦੇਖੀਂ ਇਸਦੇ ਅੰਦਰ ਗਿਆਨ ਦਾ ਦੀਵਾ ਜਗ ਪਵੇਗਾ। ਦੂਸਰੇ ਦਿਨ ਇਸ ਬਾਲਕ ਨੇ, ਮੱਖਣ ਦਾ ਕੁੱਜਾ ਜੋ ਕਿ ਇਸਦੀ ਮਾਤਾ ਨੇ ਕੱਢ ਕਰਕੇ, ਕੁੱਜਾ ਭਰ ਕੇ ਰੱਖਿਆ ਸੀ। ਉਹ ਮੱਖਣ ਦਾ ਕੁੱਜਾ ਚੁੱਕ ਕਰਕੇ ਹਜ਼ੂਰ ਦੀ ਭੇਟਾ ਲੈ ਆਇਆ। ਸਤਿਗੁਰਾਂ ਨੇ ਕਿਹਾ ਕਿ ਭਾਈ ਇਹ ਮੱਖਣ ਕਿਥੋਂ ਲਿਆਇਆ ਹੈ ਤਾਂ ਉਸਨੇ ਕਿਹਾ ਮਾਤਾ ਪਿਤਾ ਦੇ ਘਰੋਂ ਲਿਆਇਆ ਹਾਂ ਜੀ। ਹਜ਼ੂਰ ਨੇ ਕਿਹਾ ਅਸੀਂ ਚੋਰੀ ਦਾ ਲਿਆਂਦਾ ਨਹੀਂ ਲੈਣਾ। ਤਾਂ ਉਸਨੇ ਕਿਹਾ ਜੋ ਮਾਤਾ ਪਿਤਾ ਦਾ ਘਰ ਹੈ ਮੇਰਾ ਹੀ ਹੈ। ਆਪ ਭੇਟਾ ਲੈ ਲਵੋ, ਨਾਲ ਇਹ ਰੋਣ ਲੱਗ ਪਿਆ। ਗੁਰੂ ਸਾਹਿਬ ਨੇ ਕਿਹਾ ਰੋਂਦਾ ਕਿਉਂ ਹੈ। ਤੈਨੂੰ ਕਿਸੇ ਨੇ ਮਾਰਿਆ ਹੈ। ਇਹ ਕਹਿਣ ਲੱਗਾ ਹੇ ਗੁਰੂ ਜੀ ਜਦੋਂ ਮਾਤਾ-ਪਿਤਾ ਮਾਰਨਗੇ ਉਦੋਂ ਹੀ ਮਾਰਨਗੇ। ਪਰ ਆਪ ਐਸੀ ਮਾਰ ਪਾ ਰਹੇ ਹੋ ਜੋ ਸਹਾਰੀ ਨਾ ਜਾਵੇ। ਅੰਦਰ ਗਿਆਨ ਦਾ ਦੀਵਾ ਜਗਾ ਕਰਕੇ ਬੁਝਾ ਰਹੇ ਹੋ। ਤੁਸਾਂ ਨੂੰ ਤਾਂ ਪਰੇਮ ਰੂਪੀ ਤੇਲ ਅਤੇ ਪ੍ਰੀਤੀ ਰੂਪੀ ਬੱਤੀ ਹੋਰ ਪਾ ਕਰਕੇ। ਅਧਿਕ = ਜ਼ਿਆਦਾ ਜਗਾਉਣਾ ਚਾਹੀਦਾ ਹੈ। ਸੁਣ ਕੇ ਹਜ਼ੂਰ ਕਹਿੰਦੇ ਤੂੰ ਤਾਂ ਬੁੱਢਿਆਂ ਜੈਸੀਆਂ ਗੱਲਾਂ ਕਰਦਾ ਹੈ। ਗੁਰੂ ਸਾਹਿਬ ਜੀ ਦੇ ਵਾਕਾਂ ਕਰਕੇ ਬੁੱਢਾ ਸਰੀਰ ਬਣ ਗਿਆ। ਇਹ ਕਹਿਣ ਲੱਗਾ ਜੀ ਤੁਸੀਂ ਤਾਂ ਮੈਨੂੰ ਹੁਣੇ ਬੁੱਢਾ ਕਰ ਦਿੱਤਾ। ਮੈਂ ਤਾਂ ਆਪਦੇ ਰੱਜ ਰੱਜ ਦਰਸ਼ਨ ਕਰਨੇ ਹਨ। ਹਜ਼ੂਰ ਨੇ ਪ੍ਰਸੰਨ ਹੋ ਕਰਕੇ ਵਰਦਾਨ ਦਿੱਤਾ ਕਿ ਤੂੰ ਤਾਂ ਸਾਡੇ ਛੇਵੇਂ ਸਰੂਪ ਤੱਕ ਦਰਸ਼ਨ ਕਰੇਂਗਾ। ਤੇਰੀ ਦੀਰਘ ਉਮਰ ਹੋਵੇਗੀ ਅਤੇ ਸਤਿਗੁਰਾਂ ਨੇ ਨਾਮ ਵੀ ਭਾਈ ਬੁੱਢਾ ਸਾਹਿਬ ਰੱਖਿਆ। ਬਾਬਾ ਬੁੱਢਾ ਜੀ ਦੇ ਮਾਤਾ ਪਿਤਾ ਇਸਨੂੰ ਬੁੱਢਾ ਜਾਣ ਕੇ ਹਜ਼ੂਰ ਪਾਸ ਹੀ ਛੱਡ ਗਏ ਸਨ। ੧੫੬੩ ਤੋਂ ੧੬੮੮ ਸੰਮਤ ਤੱਕ ਬਾਬਾ ਜੀ ਨੇ ਉਮਰ ਭੋਗੀ ਸੀ। ਹਜ਼ੂਰ ਸੱਚੇ ਪਾਤਿਸ਼ਾਹ ਧੰਨ ਸ੍ਰੀ ਗੁਰੂ ਨਾਨਕ ਦੇਵ ਜੀ ਨੇ। ਉਸ ਵੇਲੇ ਬਾਬਾ ਬੁੱਢਾ ਜੀ ਨੂੰ ਇਸ ਸ਼ਬਦ ਦੁਆਰਾ ਫੇਰ ਉਚਾਰ ਕਰਕੇ ਉਪਦੇਸ਼ ਦਿੱਤਾ ਸੀ। ਰਹਾਉ ਦੀ ਪੰਗਤੀ ਤੋਂ ਅਰਥ ਸ਼ੁਰੂ ਹੁੰਦਾ ਹੈ।

**ਮਨ ਰੇ; ਕਿਉ ਛੂਟਹਿ ਬਿਨੁ ਪਿਆਰ ॥**

ਹੇ ਮਨਾ ! ਪਰਮੇਸ਼ਰ ਦੇ ਨਾਲ ਪਿਆਰ ਕਰਨ ਤੋਂ ਬਿਨਾਂ ਕਿਵੇਂ ਛੁਟੇਂਗਾ। ਇਸ ਕਰਕੇ ਪਰਮੇਸ਼ਰ ਨਾਲ ਤੈਨੂੰ ਪਿਆਰ ਕਰਨਾ ਚਾਹੀਦਾ ਹੈ। ਆਰੰਭ ਦੀ ਪੰਗਤੀ :

**ਰੇ ਮਨ ਐਸੀ ਹਰਿ ਸਿਉ ਪ੍ਰੀਤਿ ਕਰਿ; ਜੈਸੀ ਜਲ ਕਮਲੇਹਿ ॥**

ਜੋ ਹਰੀ ਸਭ ਦੇ ਪਾਪਾਂ ਨੂੰ ਹਰਨ ਵਾਲਾ ਹੈ। (ਹਰ ਹਾਰੰਤੀ ਪਾਪਾਨੀ) (ਸਾਸਤ੍ਰ ਪ੍ਰਮਾਣ) ਜੋ ਹਰੇ ਭਰੇ ਕਰਨ ਵਾਲਾ ਹੈ। ਹੇ ਮਨ ! ਐਸੇ ਹਰੀ ਪਰਮੇਸ਼ਰ ਨਾਲ ਇਸ ਤਰ੍ਹਾਂ ਦੀ ਪ੍ਰੀਤੀ ਕਰਨਾ ਕਰ। ਜੈਸੀ ਕਮਲ ਦੀ ਜਲ ਨਾਲ ਪ੍ਰੀਤੀ ਹੈ।

**ਪ੍ਰਸ਼ਨ :** ਕਹਿੰਦੇ ਹਨ ਕਿ ਕਮਲ ਦੀ ਤਾਂ ਸੂਰਜ ਨਾਲ ਪ੍ਰੀਤੀ ਹੈ। ਆਪ ਕਿਵੇਂ ਕਹਿੰਦੇ ਹੋ ਕਿ ਕਮਲ ਦੀ ਜਲ ਨਾਲ ਪ੍ਰੀਤੀ ਹੈ। **ਉੱਤਰ :**

ਪ੍ਰਮਾਣ : [ਜਲਜ ਪਰੀਤ ਜਲ, ਰਵ ਨਹੀਂ, ਖਿੜੇ ਨਿਵਾਰਨ ਘਾਮ ॥
**ਨਿਸ ਕੋ ਅੰਮ੍ਰਿਤ ਪੀਵਈ, ਇਉ ਜਾਨ ਮੁੰਦੇ ਅਭਿਰਾਮ ॥**] (ਸ਼ਾਸਤਰ ਪ੍ਰਮਾਣ)
ਅਰਥਾਤ ਕਵਲ ਦੀ ਪ੍ਰੀਤੀ ਜਲ ਨਾਲ ਹੈ। ਸੂਰਜ ਨਾਲ ਨਹੀਂ ਹੈ। ਕਮਲ ਪਿਆਰੇ ਪਾਣੀ ਦੀ ਧੁੱਪ ਨਾਸ ਕਰਨ ਲਈ ਆਪ ਖਿੜ ਕਰਕੇ ਧੁੱਪ ਸਹਾਰਦਾ ਹੈ। ਅਤੇ ਪਾਣੀ ਨੂੰ ਧੁੱਪ ਨਹੀਂ ਲੱਗਣ ਦਿੰਦਾ ਹੈ। ਰਾਤ ਨੂੰ ਚੰਦ੍ਰਮਾ ਦੀਆਂ ਕਿਰਣਾਂ ਦਾ ਅੰਮ੍ਰਿਤ ਪਾਣੀ ਲੈਂਦਾ ਹੈ, ਪੀਂਦਾ ਹੈ। ਇਸ ਕਰਕੇ ਰਾਤ ਨੂੰ ਕਵਲ ਆਪਣੀਆਂ (ਅਭਿਰਾਮ) ਸੁੰਦਰ ਪੰਖੜੀਆਂ ਨੂੰ (ਮੁੰਦੇ) ਮੁੰਦ ਲੈਂਦਾ ਹੈ। ਭਾਵ : ਪਾਣੀ ਨੂੰ ਨੰਗਾ ਕਰ ਦਿੰਦਾ ਹੈ। ਚੰਦ੍ਰਮਾ ਦੀਆਂ ਕਿਰਨਾਂ ਦਾ ਅੰਮ੍ਰਿਤ ਪ੍ਰਾਪਤ ਕਰਵਾਉਣ ਲਈ। ਐਸੇ ਹੀ ਜਲ ਰੂਪ ਪਰਮੇਸ਼ਰ ਨਾਲ ਆਪ ਕਵਲ ਬਣ ਕਰਕੇ ਪਦਾਰਥਾਂ ਤੋਂ ਨਿਰਲੇਪ ਰਹਿ ਕਰਕੇ ਜੁੜਨਾ ਕਰ।

**ਲਹਰੀ ਨਾਲਿ ਪਛਾੜੀਐ; ਭੀ ਵਿਗਸੈ ਅਸਨੇਹਿ ॥**

ਜਿਵੇਂ ਪਾਣੀ ਆਪਣੀਆਂ ਲਹਿਰਾਂ ਨਾਲ ਕਮਲ ਨੂੰ (ਪਛਾੜੀਐ) ਪੱਟਕਾ ਪੱਟਕਾ ਕੇ ਮਾਰਦਾ ਹੈ। (ਪਛਾੜੀਐ) ਪਛਾੜਦਾ ਹੈ। ਭਾਵ ਬਾਰ-ਬਾਰ ਡੇਗਦਾ ਹੈ ਸਿੱਟਦਾ ਹੈ। ਪਰ ਫੇਰ ਵੀ ਪ੍ਰੇਮ ਨਾਲ ਖਿੜਿਆ ਹੀ ਰਹਿੰਦਾ ਹੈ। ਇਸ ਪ੍ਰਕਾਰ ਹੀ ਪਰਮੇਸ਼ਰ ਰੂਪ ਪਾਣੀ ਭਾਵੇਂ ਦੁਖ ਦੇਵੇ। ਸਬੰਧੀ ਨਾਸ ਕਰ ਦੇਵੇ, ਅਪਜਸ ਕਰਾ ਦੇਵੇ, ਰੋਗ ਪੈਦਾ ਹੋ ਜਾਵੇ, ਭਾਈ ਮੰਝ ਵਾਂਗੂੰ ਸਾਰਾ ਧਨ ਨਾਸ ਕਰ ਦੇਵੇ। ਨਿੰਦਿਆ ਕਰਵਾ ਦੇਵੇ,

ਪ੍ਰਮਾਣ : [**ਜੇ ਲੋਕੁ ਸਲਾਹੇ ਤਾ ਤੇਰੀ ਉਪਮਾ ਜੇ ਨਿੰਦੈ ਤ ਛੋਡਿ ਨ ਜਾਈ ॥੯॥**] (ਅੰਗ ੭੫੭)
ਇਸ ਪ੍ਰਕਾਰ ਪਰਮੇਸ਼ਰ ਆਪਣੀ (ਲਹਰੀ) ਮੌਜ ਵਿਚ ਭਾਵੇਂ ਕਿਤਨੇ ਕਸ਼ਟ ਦੇਣ ਰੂਪ ਲਹਿਰਾਂ ਨਾਲ ਅਧਿਕਾਰੀ ਰੂਪੀ ਕਵਲ ਨੂੰ ਪੱਟਕਾ ਕਰਕੇ ਮਾਰੇ। ਪਰ ਫੇਰ ਵੀ (ਅਸਨੇਹਿ) ਪਰੇਮ ਸਹਿਤ ਖਿੜਿਆ ਰਹੇ। ਭਾਣਾ ਮੰਨਣਾ ਕਰੇ।

ਪ੍ਰਮਾਣ : [**ਤੇਰਾ ਕੀਆ ਮੀਠਾ ਲਾਗੈ ॥ ਹਰਿ ਨਾਮੁ ਪਦਾਰਥੁ ਨਾਨਕੁ ਮਾਂਗੈ ॥੨॥੪੨॥੯੩॥**] (ਅੰਗ ੩੯੪)
ਪ੍ਰਸੰਨਤਾ ਵਿਚ ਰਹਿਣਾ ਕਰੇ।

ਪ੍ਰਮਾਣ : [**ਦੁਖਿ ਸੁਖਿ ਪਿਆਰੇ ਤੁਧੁ ਧਿਆਈ ॥**] (ਅੰਗ ੯੯)

**ਜਲ ਮਹਿ ਜੀਅ ਉਪਾਇ ਕੈ; ਬਿਨੁ ਜਲ ਮਰਣੁ ਤਿਨੇਹਿ ॥੧॥**

ਜੋ ਪ੍ਰਭੂ ਨੇ ਜਲ ਵਿਚ ਜੀਅ ਜੰਤੂ ਅਨੇਕਾਂ ਹੀ ਪੈਦਾ ਕੀਤੇ ਹਨ। ਤਿਨ੍ਹਾਂ ਦਾ ਜਲ ਤੋਂ ਬਿਨਾਂ ਮਰਨਾ ਹੀ ਹੁੰਦਾ ਹੈ। ਇਸੇ ਪ੍ਰਕਾਰ ਪਰਮੇਸ਼ਰ ਨੇ ਆਪਣੀ ਚੇਤਨ ਸੱਤਾ ਰੂਪੀ ਜਲ ਵਿਚ ਸਾਰੇ ਜੀਵ ਪੈਦਾ ਕੀਤੇ ਹਨ। ਜਦੋਂ ਚੇਤਨ ਸੱਤਾ ਰੂਪ ਪਾਣੀ ਤੋਂ ਵੱਖਰੇ ਹੁੰਦੇ ਹਨ। ਤਾਂ ਮਰਨਾ ਹੁੰਦਾ ਹੈ।

**ਦੂਸਰਾ ਅਰਥ :** ਪਰਮੇਸ਼ਰ ਦੇ ਨਾਮ ਰੂਪੀ ਜਲ ਦੁਆਰਾ ਭਗਤ ਪੈਦਾ ਹੋਏ ਹਨ। ਨਾਮ ਰੂਪੀ ਜਲ ਤੋਂ ਵਿਛੜ ਕਰਕੇ ਭਗਤਾਂ ਦਾ ਮਰਨਾ ਹੁੰਦਾ ਹੈ।

ਪ੍ਰਮਾਣ : [**ਆਖਾ ਜੀਵਾ ਵਿਸਰੈ ਮਰਿ ਜਾਉ ॥**] (ਅੰਗ ੩੪੯)

**ਮਨ ਰੇ; ਕਿਉ ਛੂਟਹਿ ਬਿਨੁ ਪਿਆਰ ॥**

ਹੇ ਮੇਰੇ ਪਿਆਰੇ ਮਨ ਪਰਮੇਸ਼ਰ ਨਾਲ ਪਰੇਮ ਪਿਆਰ ਕਰੇ ਤੋਂ ਬਿਨਾਂ ਕਿਵੇਂ ਛੁਟੇਗਾ। **ਭਾਵ** : ਮੁਕਤ ਨਹੀਂ ਹੋ ਸਕੇਗਾ।

**ਗੁਰਮੁਖਿ ਅੰਤਰਿ ਰਵਿ ਰਹਿਆ; ਬਖਸੇ ਭਗਤਿ ਭੰਡਾਰ ॥੧॥ ਰਹਾਉ ॥**

ਜਿਸਨੂੰ ਗੁਰੂ ਜੀ ਨੇ ਭਗਤੀ ਦੇ ਭੰਡਾਰੇ ਬਖ਼ਸ਼ੇ ਹਨ। ਉਹ ਗੁਰਮੁਖਿ ਅੰਦਰ ਹਿਰਦੇ ਵਿਚ ਹੀ (ਰਵਿ)

ਉਚਾਰਦਾ ਰਹਿੰਦਾ ਹੈ ਨਾਮ ਨੂੰ।

**ਦੂਸਰਾ ਅਰਥ :** ਉਹਨਾਂ ਗੁਰਮੁਖਾਂ ਨੇ ਗੁਰਾਂ ਦੁਆਰਾ ਪਰਮੇਸ਼ਰ ਨੂੰ ਸਾਰਿਆਂ ਦੇ ਰਿਦਿਆਂ ਅੰਦਰ (ਰਵਿ) ਵਿਆਪਕ ਜਾਣ ਲਿਆ ਹੈ। ਜਿਨ੍ਹਾਂ ਨੂੰ ਗੁਰਾਂ ਨੇ ਭਗਤੀ ਦੇ ਭੰਡਾਰੇ ਬਖਸ਼ੇ ਹਨ। ਉਹ ਸਿੱਖ ਫੇਰ (ਰਵਿ ਰਹਿਆ) ਚੇਤੇ ਹੀ, ਉਚਾਰਨ ਹੀ, ਨਾਮ ਨੂੰ ਕਰਦੇ ਹਨ।

**ਰੇ ਮਨ ਐਸੀ ਹਰਿ ਸਿਉ ਪ੍ਰੀਤਿ ਕਰਿ; ਜੈਸੀ ਮਛੁਲੀ ਨੀਰ ॥**

ਹੇ ਮਨਾ! ਐਸੀ ਹਰੀ ਪਰਮੇਸ਼ਰ ਨਾਲ ਪ੍ਰੀਤੀ ਕਰਨਾ ਕਰ। ਜੈਸੀ ਮਛੁਲੀ ਦੀ ਪਾਣੀ ਨਾਲ ਹੈ।

**ਪ੍ਰਮਾਣ :** [**ਮੀਨੁ ਪਕਰਿ ਫਾਂਕਿਓ ਅਰੁ ਕਾਟਿਓ ਰਾਂਧਿ ਕੀਓ ਬਹੁ ਬਾਨੀ ॥**
**ਖੰਡ ਖੰਡ ਕਰਿ ਭੋਜਨੁ ਕੀਨੋ ਤਊ ਨ ਬਿਸਰਿਓ ਪਾਨੀ ॥੨॥**] (ਅੰਗ ੬੫੮)

ਕਿਸੇ ਨੇ ਮੱਛੀ ਪਕੜ ਕੇ (ਫਾਂਕਿਓ) ਫਾੜੀਆਂ ਕੀਤੀਆਂ ਅਤੇ ਛੋਟੀ ਛੋਟੀ ਕਰਕੇ ਟੁਕੜੇ ਕਰਕੇ ਕੱਟਿਆ। ਫੇਰ (ਰਾਂਧਿ) ਰਿੰਨ੍ਹ ਕਰਕੇ ਬਹੁਤ ਤਰਾਂ ਦੀ, ਤਰੀ ਵਾਲੀ ਜਾਂ ਖ਼ੁਸ਼ਕ ਬਨਾਉਣਾ ਕੀਤੀ। (ਖੰਡ ਖੰਡ) ਚਿੱਥ ਚਿੱਥ ਕੇ ਦੰਦਾਂ ਨਾਲ ਉਸਦਾ (ਭੋਜਨ) ਅਹਾਰ ਕਰ ਲਿਆ। ਪਰ ਫੇਰ ਵੀ ਮੱਛੀ ਨੂੰ ਪਿਆਰਾ ਪਾਣੀ ਨਹੀਂ ਭੁੱਲਦਾ ਹੈ। ਘੜੀ-ਘੜੀ ਪਿਆਸ ਲੱਗਦੀ ਹੈ। ਪੇਟ ਵਿਚ ਵੀ ਪਾਣੀ ਹੀ ਮੰਗਦੀ ਹੈ। ਐਸੇ ਤਰ੍ਹਾਂ ਹੀ ਸੰਤਾਂ ਨੂੰ ਪਾਣੀ ਦੀ ਤਰ੍ਹਾਂ ਪਰਉਪਕਾਰ ਅਤੀ ਪਿਆਰਾ ਹੈ। ਭਾਵੇਂ ਟੁਕੜੇ-ਟੁਕੜੇ ਹੋ ਜਾਣ ਪਰ ਉਹ ਪਰਉਪਕਾਰ ਕਰਨਾ ਨਹੀਂ ਤਿਆਗਨਾ ਕਰਦੇ ਹਨ।

**ਪ੍ਰਮਾਣ :** [**ਸਸਤ੍ਰਿ ਤੀਖਣਿ ਕਾਟਿ ਡਾਰਿਓ ਮਨਿ ਨ ਕੀਨੋ ਰੋਸੁ ॥**] (ਅੰਗ ੧੦੧੭)

## ਸਾਖੀ—ਲਾਲਚੀ ਸ਼ਾਹੂਕਾਰ ਦੀ

ਇਕ ਕਮਾਈ ਵਾਲੇ ਵਿਦਵਾਨ ਸੰਤ ਸਨ। ਉਹਨਾਂ ਦੇ ਪਾਸ ਇਕ ਸ਼ਾਹੂਕਾਰ ਦਾ ਲੜਕਾ ਪੜ੍ਹਨ ਲੱਗ ਗਿਆ। ਉਹ ਸਾਰਾ ਦਿਨ ਸੰਤਾਂ ਪਾਸ ਹੀ ਰਿਹਾ ਕਰੇ। ਕਿਸੇ ਕੁਸੰਗੀ ਪੁਰਸ਼ ਨੇ ਸ਼ਾਹੂਕਾਰ ਨੂੰ ਕਿਹਾ ਕਿ ਆਪਣੇ ਲੜਕੇ ਨੂੰ ਪੜ੍ਹਨ ਤੋਂ ਹਟਾ ਲੈ ਨਹੀਂ ਤਾ ਸਾਧ ਹੀ ਬਣ ਜਾਵੇਗਾ। ਸ਼ਾਹੂਕਾਰ ਨੇ ਲੜਕੇ ਨੂੰ ਸੰਤਾਂ ਪਾਸ ਜਾਣ ਤੋਂ ਰੋਕ ਲਿਆ ਅਤੇ ਦੁਕਾਨ ਤੇ ਕੰਮ ਉੱਤੇ ਲਗਾ ਦਿੱਤਾ। ਕੁਝ ਦਿਨਾਂ ਬਾਅਦ ਲੜਕਾ ਸੰਤਾਂ ਦੇ ਦਰਸ਼ਨ ਕਰਨ ਗਿਆ। ਸੰਤਾਂ ਨੇ ਕਿਹਾ ਭਾਈ ਤੂੰ ਪੜ੍ਹਨ ਤੋਂ ਕਿਉਂ ਹਟ ਗਿਆ ਹੈ? ਉਸਨੇ ਕਿਹਾ ਜੀ ਮੇਰਾ ਪਿਤਾ ਨਹੀਂ ਆਉਣ ਦਿੰਦਾ ਹੈ। ਦੁਕਾਨ ਤੇ ਕੰਮ ਕਰਵਾਉਂਦਾ ਰਹਿੰਦਾ ਹੈ। ਤਾਂ ਸੰਤਾਂ ਨੇ ਸ਼ਾਹੂਕਾਰ ਨੂੰ ਸੱਦ ਕਰਕੇ ਪੁੱਛਿਆ ਕਿ ਤੁਸੀਂ ਬੱਚਾ ਪੜ੍ਹਨ ਤੋਂ ਕਿਉਂ ਹਟਾ ਲਿਆ ਹੈ? ਸ਼ਾਹੂਕਾਰ ਨੇ ਬਹਾਨਾ ਲਾ ਕਰਕੇ ਕਿਹਾ ਹੇ ਸੰਤ ਜੀ ਘਰ ਵਿਚ ਧਨ ਦੀ ਕਮੀ ਹੈ। ਸਾਡਾ ਗੁਜ਼ਾਰਾ ਨਹੀਂ ਚੱਲਦਾ ਹੈ। ਇਸ ਕਰਕੇ ਲੜਕੇ ਨੂੰ ਦੁਕਾਨ ਤੇ ਕੰਮ ਕਰਨ ਲਾਇਆ ਹੈ। ਸੰਤਾਂ ਨੇ ਸੋਚਿਆ ਕਿ ਪਰਉਪਕਾਰ ਹੀ ਹੈ। ਬੱਚਾ ਪੜ੍ਹ ਜਾਵੇਗਾ ਅਤੇ ਸਾਡੀ ਵਿੱਦਿਆ ਸਫਲੀ ਹੋ ਜਾਵੇਗੀ। ਸੰਤਾਂ ਨੇ ਸ਼ਾਹੂਕਾਰ ਨੂੰ ਦੋ ਕੀਮਤੀ ਲਾਲ ਦੇ ਦਿੱਤੇ ਅਤੇ ਕਿਹਾ ਕਿ ਇਹਨਾਂ ਨਾਲ ਜਿਤਨਾ ਮਰਜ਼ੀ ਧਨ ਪ੍ਰਾਪਤ ਕਰ ਲਈਂ। ਪਰ ਲੜਕੇ ਨੂੰ ਜ਼ਰੂਰ ਪੜ੍ਹਨੇ ਪਾ ਦੇ। ਸ਼ਾਹੂਕਾਰ ਨੇ ਲਾਲਚ ਕਰਕੇ ਲਾਲ ਲੈ ਲਏ ਅਤੇ ਲੜਕੇ ਨੂੰ ਫੇਰ ਦੁਬਾਰਾ ਪੜ੍ਹਨੇ ਪਾ ਦਿੱਤਾ। ਕੁਝ ਮਹੀਨੇ ਪਿਛੋਂ ਉਸ ਕੁਸੰਗੀ ਮਨਮੁਖ ਪੁਰਸ਼ ਨੂੰ ਪਤਾ ਲੱਗ ਗਿਆ ਕਿ ਸ਼ਾਹੂਕਾਰ ਨੇ ਲਾਲ ਲੈ ਕਰਕੇ ਲੜਕਾ ਫੇਰ ਪੜ੍ਹਨੇ ਪਾ ਦਿੱਤਾ ਹੈ। ਉਸਨੇ ਸ਼ਾਹੂਕਾਰ ਨੂੰ ਆ ਕਰਕੇ ਤਰਕ ਮਾਰੀ। ਕਹਿਣ ਲੱਗਾ ਬੱਸ ਲੜਕਾ ਦੋ ਲਾਲਾਂ ਬਦਲੇ ਵੇਚ ਦਿੱਤਾ ਹੈ। ਹੁਣ ਸੰਤਾਂ ਨੇ ਮੁੰਡਾ ਤੈਨੂੰ ਵਾਪਸ ਨਹੀਂ ਮੋੜਨਾ ਹੈ। ਸ਼ਾਹੂਕਾਰ ਨੇ ਡਰ ਕਰਕੇ ਕਿਹਾ ਕਿ ਫੇਰ ਕੀ ਯਤਨ ਕਰਾਂ। ਤਾਂ

ਮਨਮੁਖ ਪੁਰਸ਼ ਨੇ ਕਿਹਾ ਕਿ ਸੰਤਾਂ ਨੂੰ ਘਰ ਪ੍ਰਸ਼ਾਦਾ ਛਕਾਉਣ ਦੇ ਬਹਾਨੇ ਬੁਲਾ ਕਰਕੇ ਮਾਰ ਦੇ। ਤਾਂ ਤੇਰਾ ਲੜਕਾ ਸੰਤ ਦੇ ਹੱਥੋਂ ਛੁੱਟੇਗਾ। ਸ਼ਾਹੂਕਾਰ ਨੇ ਐਸੇ ਹੀ ਕੀਤਾ। ਜਲਾਦਾਂ ਨੂੰ ਹਜ਼ਾਰ ਰੁਪਏ ਦੇ ਕਰਕੇ। ਸੰਤਾਂ ਨੂੰ ਘਰ ਸੱਦ ਕੇ ਪ੍ਰਸ਼ਾਦਾ ਛਕਾਉਣ ਦੇ ਬਾਹਨੇ ਸੰਤਾਂ ਨੂੰ ਮਰਵਾ ਦਿੱਤਾ। ਲੋਥ ਨੂੰ ਖਪਾਉਣ ਵਾਸਤੇ ਇਕ ਮਾਸ ਵੇਚਣ ਵਾਲੇ ਦੁਕਾਨਦਾਰ ਨਾਲ ਪੰਜ ਸੌ ਰੁਪਏ ਦੀ ਵੱਢੀ ਦੇ ਕਰਕੇ ਇਕਰਾਰ ਕਰ ਲਿਆ ਕਿ ਇਹ ਲੋਥ ਦਾ ਸਾਰਾ ਮਾਸ ਵੱਢ-ਵੱਢ ਕੇ, ਟੁੱਕ-ਟੁੱਕ ਕੇ ਵੇਚ ਦਿਓ। ਦੁਕਾਨਦਾਰ ਨੇ ਸੰਤਾਂ ਦੀ ਲੋਥ ਨੂੰ ਚੰਗੀ ਤਰ੍ਹਾਂ ਟੁੱਕ-ਟੁੱਕ ਕੇ ਟੁਕੜੇ ਕਰਕੇ ਸਾਰਾ ਦਿਨ ਮਾਸ ਵੇਚਿਆ। ਸਿਰਫ ਤਿੰਨ ਪਾਉ ਮਾਸ ਰਹਿ ਗਿਆ। ਇਕ ਫ਼ੌਜ ਦਾ ਸਿਪਾਹੀ ਮਾਸ ਲੈਣ ਆ ਗਿਆ। ਉਸ ਸਿਪਾਹੀ ਨੇ ਕਿਹਾ ਕਿ ਇੱਕ ਸੇਰ ਮਾਸ ਤੋਲ ਦੇ। ਦੁਕਾਨਦਾਰ ਨੇ ਕਿਹਾ ਸਿਰਫ਼ ਤਿੰਨ ਪਾਉ ਮਾਸ ਹੈ। ਇਕ ਪਾਈਆ ਘੱਟ ਹੈ। ਉਹ ਕਹਿਣ ਲੱਗਾ ਪੂਰਾ ਸੇਰ ਮਾਸ ਲੈ ਕੇ ਜਾਣਾ ਹੈ। ਜਦੋਂ ਸਿਪਾਹੀ ਨੇ ਵਾਰ-ਵਾਰ ਕਿਹਾ ਤਾਂ ਮਾਸ ਵਿਚੋਂ ਸੰਤਾਂ ਨੇ ਆਵਾਜ਼ ਦਿੱਤੀ ਕਿ ਭਾਈ ਸੰਤ ਪੂਰੇ ਹੀ ਹੁੰਦੇ ਹਨ। ਸੰਤ ਕਦੇ ਘੱਟ ਨਹੀਂ ਹੋਇਆ ਕਰਦੇ। ਤੂੰ ਮਾਸ ਖਰੀਦ ਲੈਣਾ ਕਰ।

ਪ੍ਰਮਾਣ : **[ਕੋਇ ਨ ਆਖੈ ਘਟਿ ਹਉਮੈ ਜਾਈਐ ॥]** (ਅੰਗ ੧੪੬)

ਸਿਪਾਹੀ ਮਾਸ ਵਿਚੋਂ ਆਵਾਜ਼ ਸੁਣ ਕਰਕੇ ਹੈਰਾਨ ਹੋ ਗਿਆ। ਉਹ ਸਿਪਾਹੀ ਕਹਿਣ ਲੱਗਾ ਸੰਤ ਜੀ ਤੁਸੀਂ ਜਿਉਂਦੇ ਵੀ ਹੋ ਸਕਦੇ ਹੋ। ਤਾਂ ਸੰਤਾਂ ਆਵਾਜ਼ ਦੇ ਕਰਕੇ ਕਿਹਾ ਸਾਨੂੰ ਕੀ ਹੋਇਆ ਹੈ ? ਇਸ ਮਾਸ ਦਾ ਇਸ਼ਨਾਨ ਕਰਵਾ ਕਰਕੇ ਉੱਤੇ ਕਪੜਾ ਪਾ ਕਰਕੇ ਦਸ ਵਾਰ ਮੂਲ ਮੰਤਰ ਦਾ ਪਾਠ ਕਰ ਦੇਵੋ ਫਿਰ ਅਸੀਂ ਜਿਊਂਦੇ ਹੋ ਜਾਵਾਂਗੇ। ਇੱਧਰ ਸਿਪਾਹੀ ਨੇ ਦੁਕਾਨਦਾਰ ਤੇ ਸ਼ਾਹੂਕਾਰ ਅਤੇ ਜਲਾਦਾਂ ਨੂੰ ਗ੍ਰਿਫ਼ਤਾਰ ਕਰਵਾ ਦਿੱਤਾ ਅਤੇ ਆਪ ਮਾਸ ਦੇ ਉੱਤੇ ਉਸੇ ਤਰ੍ਹਾਂ ਕਰਕੇ ਮੂਲ ਮੰਤਰ ਪੜ੍ਹ ਕਰਕੇ ਸੰਤਾਂ ਨੂੰ ਸੁਰਜੀਤ ਕਰ ਦਿੱਤਾ। ਸੰਤਾਂ ਨੂੰ ਬੇਨਤੀ ਕੀਤੀ ਮਹਾਰਾਜ ਆਪ ਦੱਸੋ ਇਹਨਾਂ ਪਾਪੀਆਂ ਨੂੰ ਕੀ ਡੰਡ ਦੇਈਏ। ਤਾਂ ਸੰਤਾਂ ਨੇ ਕਿਹਾ ਸਾਡਾ ਕੰਮ ਪਰਉਪਕਾਰ ਹੀ ਕਰਨਾ ਹੈ। ਇਹਨਾਂ ਨੂੰ ਛੱਡ ਦਿਓ ਅਤੇ ਸ਼ਾਹੂਕਾਰ ਨੂੰ ਹੋਰ ਧਨ ਅਤੇ ਦਸ ਪਿੰਡਾਂ ਦੀ ਜਗੀਰ ਦੁਆ ਦਿੱਤੀ ਰਾਜੇ ਨੂੰ ਕਹਿ ਕਰਕੇ। ਕਿ ਇਹਨਾਂ ਨੇ ਮਾਇਆ ਦੇ ਲਾਲਚ ਕਰਕੇ ਸਾਨੂੰ ਮਰਵਾ ਦਿੱਤਾ ਸੀ। ਇਸ ਕਰਕੇ ਇਹਨਾਂ ਨੂੰ ਹੇ ਰਾਜਨ ਹੋਰ ਧਨ ਦੇ ਦਿਓ। ਐਸੇ ਦਿਆਲੂ ਪਰਉਪਕਾਰੀ ਸੰਤ ਸਨ। ਬੁਰਾ ਕਰਨ ਵਾਲਿਆਂ ਦਾ ਵੀ ਭਲਾ ਕੀਤਾ। ਐਸੇ ਮੱਛੀ ਦੀ ਤਰ੍ਹਾਂ ਕੋਈ ਸੰਤਾਂ ਨੂੰ ਟੁਕੜੇ-ਟੁਕੜੇ ਕਰ ਦੇਵੇ। ਪਰ ਫੇਰ ਵੀ ਪਰਉਪਕਾਰ ਰੂਪੀ ਪਾਣੀ ਨੂੰ ਕਦੇ ਭੁਲਾਉਂਦੇ ਨਹੀਂ ਹਨ।

**ਜਿਉ ਅਧਿਕਉ, ਤਿਉ ਸੁਖੁ ਘਣੋ; ਮਨਿ ਤਨਿ ਸਾਂਤਿ ਸਰੀਰ ॥**

ਜਿਵੇਂ ਜਿਤਨਾ (ਅਧਿਕਉ) ਪਾਣੀ ਅਧਿਕ ਹੁੰਦਾ ਹੈ। ਉਤਨਾ ਹੀ ਮੱਛੀ ਨੂੰ ਘਣਾ ਸੁੱਖ ਹੁੰਦਾ ਹੈ। ਅਤੇ ਮਨ ਤੇ ਸਰੀਰ ਦੇ ਨਾਲ ਸ਼ਾਂਤੀ ਹੁੰਦੀ ਹੈ। ਇਸੇ ਤਰ੍ਹਾਂ ਹੀ ਅਧਿਕਾਰੀ ਤੋਂ ਗੁਰੂ ਜੀ ਜਿਤਨਾ ਬਹੁਤਾ ਸਿਮਰਨ ਭਜਨ ਕਰਾਉਂਦੇ ਹਨ। ਉਤਨਾ ਹੀ ਉਹਨਾਂ ਨੂੰ ਸੁਖ ਤੇ ਅਨੰਦ ਪ੍ਰਾਪਤ ਹੁੰਦਾ ਹੈ। ਉਹ ਅਨੰਦ ਮੰਨਦੇ ਹਨ। ਬਹੁਤੇ ਸਿਮਰਨ ਰੂਪ ਪਾਣੀ ਨੂੰ ਪ੍ਰਾਪਤ ਕਰਕੇ। (ਮਨਿ) ਸੂਖਮ (ਤਨਿ) ਕਾਰਨ ਸਰੀਰ (ਸਰੀਰ) ਸਥੂਲ ਸਰੀਰ, ਇਹਨਾਂ ਤਿੰਨਾਂ ਵਿਚ ਸ਼ਾਂਤੀ ਪ੍ਰਾਪਤ ਹੋ ਜਾਂਦੀ ਹੈ। **ਵਾ** : (ਮਨਿ ਸਰੀਰ) ਸੂਖਮ, ਸਥੂਲ, ਸਰੀਰ (ਤਨਿ) ਸਾਥ ਸੁਖ ਪ੍ਰਾਪਤ ਹੁੰਦਾ ਹੈ। **ਅਥਵਾ** : (ਮਨਿ) ਸ਼੍ਰੋਮਣੀ ਪਰਮੇਸ਼ਰ ਦੇ

(ਤਨਿ) ਪਿਆਰ ਕਰਕੇ ਸਰੀਰ ਵਿਚ ਸ਼ਾਂਤੀ ਰਹਿੰਦੀ ਹੈ।

**ਬਿਨੁ ਜਲ ਘੜੀ ਨ ਜੀਵਈ; ਪ੍ਰਭੁ ਜਾਣੈ ਅਭ ਪੀਰ ॥੨॥**

ਜਿਵੇਂ ਮੱਛੀਆਂ ਦੀ ਕੁਲ ਪਾਣੀ ਤੋਂ ਬਿਨਾਂ ਇਕ ਘੜੀ ਵੀ ਜਿਊਂਦੀ ਨਹੀਂ ਰਹਿ ਸਕਦੀ। ਪਰ ਸਮੁੰਦਰ ਉਹਨਾਂ ਦੀ ਰੱਖਿਆ ਨਹੀਂ ਕਰਦਾ, ਜਾਲ ਪਾਉਣ ਵਾਲੇ ਝੀਵਰਾਂ ਤੋਂ ਮੱਛੀਆਂ ਦੇ ਪਿਆਰ ਦੀ ਕਦਰ ਨਹੀਂ ਕਰਦਾ ਹੈ। ਮੱਛੀ ਦੇ ਮਰਨ ਤੋਂ (ਜਲ) ਸਮੁੰਦਰ ਦੁਖ ਨਹੀਂ ਮੰਨਦਾ ਹੈ। ਇਸੇ ਤਰ੍ਹਾਂ ਜਿਹੜੇ ਸੰਤ ਭਗਤ ਨਾਮ ਰੂਪ ਜਲ ਤੋਂ ਬਿਨਾਂ ਇਕ ਘੜੀ ਵੀ ਨਹੀਂ ਜਿਊਂਦੇ ਹਨ। ਉਹਨਾਂ ਦੀ (ਅਭ) ਹਿਰਦੇ ਦੀ (ਪੀਰ) ਪੀੜਾ ਨੂੰ ਜਾਣਦਾ ਹੈ। ਭਾਵ ਉਹਨਾਂ ਦੀ ਦੁਖ ਵੇਲੇ ਰੱਖਿਆ ਕਰਦਾ ਹੈ।

ਪ੍ਰਮਾਣ : **[ਜਹ ਜਹ ਸੰਤ ਅਰਾਧਹਿ ਤਹ ਤਹ ਪ੍ਰਗਟਾਇਆ ॥]** (ਅੰਗ ੪੫੬)

ਜਿਵੇਂ ਭਗਤ ਪ੍ਰਹਿਲਾਦ ਦੀ ਨਰਸਿੰਘ ਰੂਪ ਹੋ ਕਰਕੇ ਰੱਖਿਆ ਕੀਤੀ। ਇਹ ਮੱਛੀਆਂ ਵੀ ਸਾਨੂੰ ਮੇਹਣਾ ਮਾਰਦੀਆਂ ਹਨ ਕਿ ਹੇ ਭਾਈ ਸਾਡੇ ਨਾਲ ਸਮੁੰਦਰ ਦਾ ਪਿਆਰ ਨਹੀਂ ਹੈ। ਅਸੀਂ ਫੇਰ ਵੀ ਉਸ ਨਾਲ ਪਰੀਤੀ ਕਰਦੀਆਂ ਹਾਂ। ਪਰ ਤੂੰ ਐਸਾ ਅਕਿਰਤਘਣ ਹੈਂ। ਪਰਮੇਸ਼ਰ ਤੇਰੀ ਰੱਖਿਆ ਕਰਦਾ ਹੈ। ਫੇਰ ਵੀ ਤੂੰ ਨਾਮ ਨਹੀਂ ਜਪਦਾ ਹੈ।

**ਰੇ ਮਨ ਐਸੀ ਹਰਿ ਸਿਉ ਪ੍ਰੀਤਿ ਕਰਿ; ਜੈਸੀ ਚਾਤ੍ਰਿਕ ਮੇਹ ॥**

ਹੇ ਮਨ! ਐਸੀ ਪ੍ਰੀਤੀ ਪਰਮੇਸ਼ਰ ਨਾਲ ਕਰਨਾ ਕਰ। ਜੈਸੀ ਬਬੀਹੇ ਦੀ (ਮੇਹ) ਬੱਦਲ ਨਾਲ ਹੁੰਦੀ ਹੈ। ਇਸੇ ਤਰ੍ਹਾਂ ਹੇ ਜੀਵ ਰੂਪ ਬਬੀਹੇ ਤੂੰ ਗੁਰੂ ਰੂਪ ਬੱਦਲ ਨਾਲ ਪਰੇਮ ਕਰ।

**ਸਰ ਭਰਿ ਥਲ ਹਰੀਆਵਲੇ; ਇਕ ਬੂੰਦ ਨ ਪਵਈ ਕੇਹ ॥**

ਭਾਵੇਂ (ਸਰ ਭਰਿ) ਸਰੋਵਰ ਵੀ ਲਬਾ ਲਬ ਪਾਣੀ ਨਾਲ ਭਰੇ ਹੋਣ। (ਥਲ) ਮਾਰੂਥਲ ਵੀ ਪਾਣੀ ਨਾਲ ਹਰਿਆਵਲਤਾ ਸਹਿਤ ਹੋਣ। ਪਰ ਜੇ ਇਕ ਸੁਆਂਤੀ ਬੂੰਦ ਨਾ ਪਵੇ ਬਬੀਹੇ ਦੇ ਮੁਖ ਵਿਚ ਤਾਂ (ਕੇਹ) ਕਿਸ ਲੇਖੇ ਹਨ ਸਰੋਵਰ ਆਦਿ। ਕਿਉਂਕਿ ਬਬੀਹੇ ਦੇ ਕੰਠ ਵਿਚ ਭਾਵ ਗਲ ਵਿਚ ਗਲੀ ਹੁੰਦੀ, ਛੇਕ ਹੁੰਦਾ ਹੈ। ਜੇਕਰ ਬਬੀਹਾ ਪਾਣੀ ਪੀਵੇ ਤਾਂ ਸਾਰਾ ਨਿਕਲ ਜਾਂਦਾ ਹੈ। ਉਸਦਾ ਮਰਨਾ ਹੀ ਹੁੰਦਾ ਹੈ। ਕੇਵਲ ਸੁਆਂਤੀ ਬੂੰਦ ਹੀ ਅੰਦਰ ਜਾ ਕਰਕੇ ਸਾਰੀ ਪਿਆਸ ਮੇਟਦੀ ਹੈ।

**ਦੂਸਰਾ ਅੰਤਰੀਵ ਅਰਥ :** ਇਸੇ ਪ੍ਰਕਾਰ ਗੁਰੂ ਜੀ ਬੱਦਲ ਰੂਪ ਹਨ। ਜਿਹੜੇ ਮੱਧਮ ਅਧਿਕਾਰੀ ਪਦਾਰਥਾਂ ਦੀ ਅਤੇ ਮੁਕਤੀ ਦੀ ਇੱਛਾ ਵਾਲੇ ਹਨ। ਐਸੇ ਮੱਧਮ ਅਧਿਕਾਰੀ ਰੂਪ ਸਰੋਵਰਾਂ ਨੂੰ ਵੀ ਨਾਮ ਦੀ ਵਰਖਾ ਕਰਕੇ ਹਰੇ ਭਰੇ ਕਰ ਦਿੰਦੇ ਹਨ। ਮੁਕਤੀ ਤੇ ਪਦਾਰਥਾਂ ਦੀ ਬਖ਼ਸ਼ਿਸ਼ ਕਰ ਦਿੰਦੇ ਹਨ। ਜਿਹੜੇ ਕਨਿਸ਼ਟ ਅਧਿਕਾਰੀ ਕੇਵਲ ਪਦਾਰਥਾਂ ਦੀ ਇੱਛਾ ਵਾਲੇ ਹਨ। ਐਸੇ ਕਨਿਸ਼ਟ ਅਧਿਕਾਰੀ ਰੂਪ ਖ਼ੁਸ਼ਕ ਥਲਾਂ ਨੂੰ ਵੀ ਉਪਦੇਸ਼ ਦੀ ਵਰਖਾ ਕਰਕੇ ਪੁੱਤਰ ਧੀਆਂ ਦੇ ਪ੍ਰਵਾਰ ਸਹਿਤ ਹਰਾ ਭਰਾ ਕਰ ਦਿੰਦੇ ਹਨ। ਜਿਹੜੇ ਉੱਤਮ ਅਧਿਕਾਰੀ ਬਬੀਹੇ ਦੀ ਤਰ੍ਹਾਂ ਹਨ। ਉਹਨਾਂ ਨੂੰ ਅਭੇਦ ਨਿਹਚੇ ਰੂਪੀ ਸੁਆਂਤੀ ਬੂੰਦ ਤੋਂ ਬਿਨਾਂ, ਪਦਾਰਥਾਂ ਰੂਪੀ ਪਾਣੀ ਤੋਂ ਤ੍ਰਿਪਤੀ ਨਹੀਂ ਆਉਂਦੀ ਹੈ। ਭਾਵੇਂ ਬੇਦਾਂ ਰੂਪੀ ਸਮੁੰਦਰ ਤੇ ਸ਼ਾਸਤਰਾਂ ਰੂਪੀ ਦਰਿਆ ਕਿਤਨੇ ਹੋਣ। ਪਰ ਉਸ ਉੱਤਮ ਅਧਿਕਾਰੀ ਦੇ (ਕੇਹ) ਕਿਸੇ ਕੰਮ ਨਹੀਂ ਹਨ। ਬਿਨਾਂ ਅਭੇਦ ਨਿਹਚੇ ਰੂਪੀ ਬੂੰਦ ਤੋਂ।

**ਕਰਮਿ ਮਿਲੈ ਸੋ ਪਾਈਐ; ਕਿਰਤੁ ਪਇਆ ਸਿਰਿ ਦੇਹ ॥੩॥**

ਜੇਕਰ ਕਰਮ ਹੋਣ ਜਾਂ ਬਬੀਹੇ ਨੂੰ ਬੱਦਲ ਦੀ ਕਰਮ ਬਖ਼ਸ਼ੀ ਪ੍ਰਾਪਤ ਹੋਵੇ। ਤਾਂ ਉਹ ਸੁਆਂਤੀ ਬੂੰਦ ਪ੍ਰਾਪਤ ਕਰਦਾ ਹੈ। ਨਹੀਂ ਤਾਂ ਪੂਰਬਲੇ (ਕਿਰਤੁ) ਕੀਤੇ ਹੋਏ ਕਰਮਾਂ ਅਨੁਸਾਰ ਜੋ ਲੇਖ ਪਿਆ ਹੈ। ਉਸ ਲੇਖ ਅਨੁਸਰ ਧੂੰਏਂ ਨੂੰ ਬੱਦਲ ਸਮਝ ਕੇ ਉਹਨਾਂ ਦੀ ਤਰਫ਼ ਜਾਂਦਾ ਹੈ। ਧੂੰਏਂ ਕਰਕੇ ਅੱਖਾਂ ਤੋਂ ਅੰਨ੍ਹਾ ਹੋ ਜਾਂਦਾ ਹੈ ਅਤੇ ਮਰ ਜਾਂਦਾ ਹੈ, ਧੂੰਏਂ ਵਿਚ ਸਿਰ (ਦੇਹ) ਧਸਾ ਕਰਕੇ।

**ਦੂਸਰਾ ਅਰਥ :** ਐਸੇ ਹੀ ਅਧਿਕਾਰੀ ਰੂਪ ਬਬੀਹਾ ਤਾਂ ਗੁਰੂ ਬੱਦਲ ਪਾਸੋਂ। ਅਭੇਦ ਨਿਹਚੇ ਰੂਪੀ ਬੂੰਦ ਪ੍ਰਾਪਤ ਕਰਦਾ ਹੈ। ਪਰ ਜੇ ਕਰਕੇ ਪੂਰਬਲੇ ਨਿਸ਼ਕਾਮ ਕਰਮ ਹੋਣ। ਨਹੀਂ ਤਾਂ (ਕਿਰਤੁ) ਪੂਰਬਲੇ ਮਾੜੇ ਕਰਮਾਂ ਨੂੰ ਕੀਤਿਆਂ ਕਰਕੇ ਮਾੜਾ ਲੇਖ ਪੈਣ ਕਰਕੇ, ਅਭੇਦ ਨਿਹਚੇ ਰੂਪੀ ਸ੍ਵਾਂਤੀ ਬੂੰਦ ਨਾ ਮਿਲਣ ਕਰਕੇ ਹਾਲਤ ਇਸ ਤਰ੍ਹਾਂ ਹੁੰਦੀ ਹੈ ਕਿ ਧੂੰਏਂ ਦੇ ਬੱਦਲ ਦੀ ਤਰ੍ਹਾਂ ਦੰਭੀ, ਪਖੰਡੀ, ਗੁਰੂਆਂ ਪਾਸ ਜਾਂਦਾ ਹੈ ਕਿ ਸ਼ਾਇਦ ਇਥੋਂ ਮੁਕਤੀ ਮਿਲੇਗੀ। ਉਹਨਾਂ ਦੰਭੀਆਂ ਦੀ ਸੰਗਤ ਕਰਕੇ ਵੈਰਾਗ, ਵਿਵੇਕ ਰੂਪ ਨੇਤਰਾਂ ਤੋਂ ਅੰਧਾ ਹੋ ਜਾਂਦਾ ਹੈ। ਉਹਨਾਂ ਅੱਗੇ ਸਿਰ ਦੇ ਕੇ ਤ੍ਰਿਸ਼ਨਾ, ਕਾਲ ਦੀ ਅਗਨੀ ਵਿਚ ਸੜ ਜਾਂਦਾ ਹੈ, ਮੁਕਤੀ ਹਾਸਲ ਨਹੀਂ ਹੁੰਦੀ ਹੈ।

**ਰੇ ਮਨ ਐਸੀ ਹਰਿ ਸਿਉ ਪ੍ਰੀਤਿ ਕਰਿ; ਜੈਸੀ ਜਲ ਦੁਧ ਹੋਇ ॥**

ਹੇ ਮਨਾਂ! ਐਸੀ ਹਰੀ ਪਰਮੇਸ਼ਰ ਨਾਲ ਪ੍ਰੀਤੀ ਕਰਨਾ ਕਰ। ਜਿਵੇਂ ਜਲ ਤੇ ਦੁੱਧ ਦੀ ਆਪਸ ਵਿਚ ਪ੍ਰੀਤੀ ਹੈ। ਇਸੇ ਤਰ੍ਹਾਂ ਭਗਤਾ ਰੂਪ ਪਾਣੀ ਦੀ ਪਰਮੇਸ਼ਰ ਰੂਪ ਦੁੱਧ ਨਾਲ ਪਰੀਤੀ ਹੈ। ਖੋਟਾ ਪੁਣਾ ਰੂਪੀ ਖਟਿਆਈ ਪਾ ਕਰਕੇ ਪਾਣੀ ਤੇ ਫੁੱਟਾਂ ਦੀ ਤਰ੍ਹਾਂ ਵੱਖ ਨਹੀਂ ਹੁੰਦੇ।

**ਆਵਟਣੁ ਆਪੇ ਖਵੈ; ਦੁਧ ਕਉ ਖਪਣਿ ਨ ਦੇਇ ॥**

*(ਆਵੱਟਣੁ ਬੋਲੋ)*

ਜਿਵੇਂ ਪਾਣੀ (ਆਵਟਣੁ) ਉਬਾਲਿਆਂ ਨੂੰ (ਖਵੈ) ਸਹਾਰਦਾ ਹੈ। ਪਰ ਦੁੱਧ ਨੂੰ (ਖਪਣਿ) ਸੜਨ ਨਹੀਂ ਦਿੰਦਾ ਹੈ।

**ਆਪੇ ਮੇਲਿ ਵਿਛੁੰਨਿਆ; ਸਚਿ ਵਡਿਆਈ ਦੇਇ ॥੪॥**

ਜਿਸ ਵਕਤ ਪਾਣੀ ਉੱਬਲ ਕਰਕੇ ਨਾਸ ਹੁੰਦਾ ਦੇਖਦਾ ਹੈ ਤਾਂ ਦੁੱਧ ਉੱਬਲ ਕਰਕੇ ਅਗਨੀ ਨੂੰ ਬੁਝਾਉਣ ਜਾਂਦਾ ਹੈ। ਫੇਰ ਜੋ ਪੁਰਸ਼ ਪਾਸ ਹੁੰਦਾ ਹੈ। ਉਹ ਪਾਣੀ ਦਾ ਛਿੱਟਾ ਦੇ ਕਰਕੇ ਦੁੱਧ ਨੂੰ ਉੱਬਲਣ ਤੋਂ ਹਟਾ ਦਿੰਦਾ ਹੈ। **ਭਾਵ :** (ਆਪੇ ਮੇਲਿ) ਦੁੱਧ ਆਪੇ ਹੀ ਉੱਬਲ ਕਰਕੇ (ਵਿਛੁੰਨਿਆ) ਵਿਛੜੇ ਹੋਏ ਪਾਣੀ ਨੂੰ ਛਿੱਟੇ ਦੁਆਰਾ ਮੇਲ ਲੈਂਦਾ ਹੈ। ਆਪਣੇ ਸਮਾਨ ਕੀਮਤ ਪਾਉਣ ਰੂਪੀ ਸੱਚੀ ਵਡਿਆਈ ਦੁੱਧ ਪਾਣੀ ਨੂੰ ਦਿੰਦਾ ਹੈ। ਦੁੱਧ ਨਾਲ ਮਿਲੇ ਹੋਇ ਪਾਣੀ ਨੂੰ ਦੁੱਧ ਹੀ ਕਿਹਾ ਜਾਂਦਾ ਹੈ। ਐਸੀ ਸੱਚੀ ਵਡਿਆਈ ਦਿੰਦਾ ਹੈ। ਐਸਾ ਦੁੱਧ ਦਾ ਪਾਣੀ ਨਾਲ ਪਿਆਰ ਹੈ।

**ਦੂਸਰਾ ਅਰਥ :** ਇਸੇ ਪ੍ਰਕਾਰ (ਆਵਟਣੁ ਆਪੇ ਖਵੈ) ਪਾਣੀ ਦੀ ਤਰ੍ਹਾਂ ਭਗਤ, ਸੰਤ, ਸਿੱਖ ਹਨ। ਉਹ ਸੰਸਾਰ ਦੇ ਦੁੱਖ, ਕਸ਼ਟ, ਰੋਗ ਰੂਪੀ ਉਬਾਲਾ ਤੁਰਕਾਂ, ਜ਼ਾਲਮਾਂ ਰੂਪ ਅਗਨ, ਜੇ ਕਰਕੇ ਦੇਵੇ। ਜਿਵੇਂ ਭਾਈ ਮਨੀ ਸਿੰਘ ਜੀ, ਭਾਈ ਮਤੀ ਦਾਸ ਜੀ, ਭਾਈ ਤਾਰੂ ਸਿੰਘ ਜੀ ਆਦਿ ਸਿੱਖਾਂ ਨੂੰ ਕਸ਼ਟ ਦਿੱਤੇ। ਭਗਤ ਪ੍ਰਹਿਲਾਦ ਜੀ ਨੂੰ ਕਸ਼ਟ ਦਿੱਤੇ।

ਪ੍ਰਮਾਣ : [ਜਲ ਅਗਨੀ ਵਿਚ ਘਤਿਆ ਜਲੈ ਨ ਡੁਬੈ ਗੁਰ ਪਰਸਾਦ ॥] (ਵਾਰ ਭਾਈ ਗੁਰਦਾਸ ਜੀ ਕੀ)

ਉਹਨਾਂ ਨੇ ਦੁੱਖ ਸਹਾਰੇ ਕੁਰਬਾਨੀ ਦੇ ਕਰਕੇ ਹੀ ਪਰਮੇਸ਼ਰ ਨੂੰ ਦੋਸ਼ ਨਹੀਂ ਦਿੱਤਾ ਹੈ।

ਪ੍ਰਮਾਣ : **[ਦਦੈ ਦੋਸੁ ਨ ਦੇਊ ਕਿਸੈ ਦੋਸੁ ਕਰੰਮਾ ਆਪਣਿਆ ॥**
**ਜੋ ਮੈ ਕੀਆ ਸੋ ਮੈ ਪਾਇਆ ਦੋਸੁ ਨ ਦੀਜੈ ਅਵਰ ਜਨਾ ॥੨੧॥]** (ਅੰਗ ੪੩੩)

ਭਾਣਾ ਮੰਨਦੇ ਹਨ।

**ਭਾਵ** : ਭਗਤ, ਸੰਤ, ਰੂਪ ਪਾਣੀ ਆਪ ਤਾਂ ਕਸ਼ਟ ਰੂਪੀ ਉਬਾਲੇ, ਜ਼ਾਲਮਾਂ ਰੂਪ ਅਗਨੀ ਤੋਂ ਸਹਾਰ ਲੈਂਦੇ ਹਨ। ਪਰ ਦੁੱਧ ਰੂਪੀ ਪਰਮੇਸ਼ਰ ਨੂੰ (ਖਪਣਿ) ਨਾਸ ਕਰਨ ਰੂਪ, ਦੋਸ਼ ਨਹੀਂ ਦਿੰਦੇ ਹਨ ਕਿ ਸਾਨੂੰ ਪਰਮੇਸ਼ਰ ਨੇ ਦੁੱਖ ਦਿੱਤਾ ਹੈ। (ਆਪੇ ਮੇਲਿ ਵਿਛੁੰਨਿਆ) ਫੇਰ ਪਰਮੇਸ਼ਰ ਰੂਪੀ ਦੁੱਧ ਉੱਬਲਣ ਰੂਪੀ ਸਰਗੁਣ ਅਵਤਾਰ ਧਾਰ ਕਰਕੇ। ਵਿਛੁੜੇ ਹੋਏ ਭਗਤ, ਸੰਤ, ਰੂਪੀ ਪਾਣੀ ਨੂੰ ਮੇਲ ਲੈਂਦਾ ਹੈ ਅਤੇ ਹਰਨਾਖਸ਼ ਰੂਪ ਅਗਨੀ ਨੂੰ ਨਾਸ ਕਰ ਦਿੰਦਾ ਹੈ। ਸੱਚ ਸਰੂਪ ਦੀ ਪ੍ਰਾਪਤੀ ਦੀ ਵਡਿਆਈ ਦੇ ਦਿੰਦਾ ਹੈ। ਜਿਵੇਂ ਧਰੂਅ ਭਗਤ ਨੂੰ ਅਚੱਲ ਪਦਵੀ ਦਿੱਤੀ। ਜਿਵੇਂ ਸ਼ਹੀਦ ਭਾਈ ਮਨੀ ਸਿੰਘ ਜੀ ਆਦਿ ਸ਼ਹੀਦ ਅਭੇਦ ਹੋਏ ਹਨ। ਅਕਾਲ ਪੁਰਖ ਨੇ ਆਪਣੇ ਵਿਚ ਅਭੇਦ ਕਰ ਲਏ ਹਨ।

**ਰੇ ਮਨ ਐਸੀ ਹਰਿ ਸਿਉ ਪ੍ਰੀਤਿ ਕਰਿ; ਜੈਸੀ ਚਕਵੀ ਸੂਰ ॥**

ਹੇ ਮਨ! ਇਸ ਪ੍ਰਕਾਰ ਹਰੀ ਪ੍ਰਭੂ ਨਾਲ ਪਿਆਰ ਕਰਨਾ ਕਰ। ਜਿਵੇਂ ਚੱਕਵੀ ਦੀ ਸੂਰਜ ਨਾਲ ਪ੍ਰੀਤੀ ਹੈ।

## ਸਾਖੀ—ਚਕਵਾ ਚਕਵੀ ਦੀ

ਜਦੋਂ ਦੇਵਨੇਤ ਨਾਲ ਭਗਵਾਨ ਰਾਮਚੰਦਰ ਜੀ ਦਾ ਸੀਤਾ ਮਾਤਾ ਤੋਂ ਵਿਛੋੜਾ ਪਿਆ ਤਾਂ ਇਕ ਦਿਨ ਸ੍ਰੀ ਰਾਮ ਚੰਦਰ ਜੀ ਬਨ ਵਿਚ ਜਾ ਰਹੇ ਸਨ। ਤਾਂ ਚਕਵਾ ਚਕਵੀ ਕਲੋਲਾਂ ਕਰਦੇ ਵੇਖੇ ਉਹਨਾਂ ਨੇ ਰਾਮਚੰਦਰ ਜੀ ਦੀ ਬਿਰ੍ਹੋਂ ਵਾਲੀ ਦਸ਼ਾ ਵੇਖ ਕੇ ਮਜਾਕ ਕੀਤਾ। ਤਾਂ ਸ੍ਰੀ ਰਾਮਚੰਦਰ ਜੀ ਨੇ ਸਰਾਪ ਦਿੱਤਾ ਕਿ ਤੁਹਾਡਾ ਰਾਤ ਨੂੰ ਕਦੇ ਮਿਲਾਪ ਨਹੀਂ ਹੋਵੇਗਾ ਵਿਛੋੜਾ ਹੀ ਪਿਆ ਕਰੇਗਾ। ਜਦੋਂ ਸੂਰਜ ਚੜ੍ਹਿਆ ਕਰੇਗਾ ਫੇਰ ਮਿਲਾਪ ਹੋਇਆ ਕਰੇਗਾ। ਇਉਂ ਸੂਰਜ ਨਾਲ ਚਕਵੀ ਦੀ ਪਰੀਤੀ ਹੈ ਜਿਸ ਕਰਕੇ ਇਨ੍ਹਾਂ ਦਾ ਮਿਲਾਪ ਹੁੰਦਾ ਹੈ।

**ਖਿਨੁ ਪਲੁ ਨੀਦ ਨ ਸੋਵਈ; ਜਾਣੈ ਦੂਰਿ ਹਜੂਰਿ ॥**

ਨਿਆਇਕ ਮੱਤ ਵਿਚ ਪਿੱਪਲ ਦੇ ਪੱਤੇ ਵਿਚੋਂ ਸੂਈ ਕੱਢਣ ਲੰਘਾਉਣ ਜਿਤਨੇ ਸਮੇਂ ਨੂੰ ਚਾਰ ਖਿਨ ਗੁਜ਼ਰੇ ਮੰਨਦੇ ਹਨ। ਵਿਆਕਰਣ ਮੱਤ ਵਿਚ (ਘਟ) ਸ਼ਬਦ ਕਹਿਣ ਜਿਤਨੇ ਸਮੇਂ ਨੂੰ ਦੋ ਖਿਨ ਗੁਜ਼ਰੇ ਮੰਨਦੇ ਹਨ। ਪਲ ਵਿਚੋਂ ਖਿਨ ਜਿਤਨਾ ਚਿਰ ਵੀ ਚਕਵੀ ਨੀਂਦ ਨੂੰ ਲੈ ਕੇ ਸੌਂਦੀ ਨਹੀਂ ਹੈ। ਚੱਕਵਾ ਹੁੰਦਾ ਤਾਂ ਦੂਰ ਹੈ। ਪਰ ਆਪਣੇ ਪ੍ਰਤੀਬਿੰਬ ਨੂੰ ਪਾਣੀ ਵਿਚ ਦੇਖ ਕੇ ਚਕਵੇ ਨੂੰ ਆਪਣੇ (ਹਜੂਰਿ) ਸਾਥ ਸਮਝਦੀ ਹੈ।

ਪ੍ਰਮਾਣ : **[ਚਕਵੀ ਨੈਨ ਨੀਂਦ ਨਹਿ ਚਾਹੈ ਬਿਨੁ ਪਿਰ ਨੀਂਦ ਨ ਪਾਈ ॥]** (ਅੰਗ ੧੨੭੩)
**[ਕਬੀਰ ਚਕਈ ਜਉ ਨਿਸਿ ਬੀਛੁਰੈ ਆਇ ਮਿਲੈ ਪਰਭਾਤਿ ॥]** (ਅੰਗ ੧੩੭੧)

**ਦੂਸਰਾ ਅਰਥ** : ਇਸੇ ਪ੍ਰਕਾਰ (ਜੈਸੀ ਚਕਵੀ ਸੂਰ) ਗੁਰੂ ਜੀ ਸੂਰਜ ਹਨ ਅਤੇ ਜੀਵ ਚਕਵੀ ਹੈ। ਪਰਮੇਸ਼ਰ ਚਕਵਾ ਹੈ। ਪਰਮੇਸ਼ਰ ਰੂਪੀ ਚਕਵੇ ਨਾਲ ਜੀਵ ਰੂਪੀ ਚਕਵੀ ਤਾਂ ਮਿਲ ਸਕਦੀ ਹੈ। ਜਦੋਂ ਗੁਰੂ ਰੂਪੀ ਸੂਰਜ ਪ੍ਰਾਪਤ ਹੋ ਕਰਕੇ ਗਿਆਨ ਰੂਪ ਦਿਨ ਚੜ੍ਹੇਗਾ। ਭਾਵ ਗੁਰੂ ਨਾਲ ਪਿਆਰ ਕਰਨ ਤੋਂ ਪ੍ਰਭੂ ਦੀ ਪ੍ਰਾਪਤੀ ਹੁੰਦੀ

ਹੈ। (ਖਿਨੁ ਪਲੁ) ਉਹਨਾਂ ਜਗਿਆਸੂਆਂ ਦੀ ਬਿਰਤੀ ਰੂਪੀ ਚਕਵੀ ਪਲ ਵਿਚੋਂ ਖਿਨ ਵੀ ਅਵਿੱਦਿਆ ਦੀ ਨੀਂਦ ਵਿਚ ਨਹੀਂ ਸੌਂਦੀ ਹੈ। ਭਾਵੇਂ ਪਰਮੇਸ਼ਰ ਰੂਪ ਚਕਵਾ ਦੇਸ ਕਾਲ ਵਸਤੂ ਰਹਿਤ ਹੋਣੇ ਰੂਪੀ ਦੂਰ ਹੈ। ਪਰ ਬਿਰਤੀ ਰੂਪੀ ਚਕਵੀ, ਪਰਮੇਸ਼ਰ ਰੂਪੀ ਚਕਵੇ ਨੂੰ ਸਾਖੀ ਚੇਤਨ ਜਾਣ ਕੇ (ਹਜੂਰਿ) ਨੇੜੇ ਸਮਝਦੀ ਹੈ।

ਨੋਟ : ਜਿਵੇਂ ਚਕਵੀ ਪਾਨੀ ਵਿਚ ਆਪਣੇ ਪ੍ਰਤਿਬਿੰਬ ਨੂੰ ਚਕਵਾ ਸਮਝਦੀ ਹੈ। ਐਸੇ ਹੀ ਅੰਤਸ਼ਕਰਣ ਦੀ ਉਪਾਧੀ ਕਰਕੇ ਜੋ ਸਾਖੀ ਚੇਤਨ ਹੈ। ਅੰਤਸ਼ਕਰਣ ਦੀ ਬਿਰਤੀ ਰੂਪੀ ਚਕਵੀ ਉਸਨੂੰ ਚਕਵਾ ਸਮਝਦੀ ਹੈ।

**ਮਨਮੁਖਿ ਸੋਝੀ ਨਾ ਪਵੈ; ਗੁਰਮੁਖਿ ਸਦਾ ਹਜੂਰਿ ॥੫॥**

ਮਨਮੁਖਾਂ ਨੂੰ ਉਸ ਪਰਮੇਸ਼ਰ ਦੀ ਗਿਆਤ ਹੀ ਨਹੀਂ ਪੈਂਦੀ ਹੈ। ਗੁਰਮੁਖ ਸਿੱਖ ਸਦਾ ਪਰਮੇਸ਼ਰ ਨੂੰ (ਹਜੂਰਿ) ਨੇੜੇ ਤੋਂ ਨੇੜੇ ਦੇਖਦੇ ਹਨ।

ਪ੍ਰਮਾਣ : [**ਸਦ ਹਜੂਰਿ ਹਾਜਰੁ ਹੈ ਨਾਜਰੁ ਕਤਹਿ ਨ ਭਇਓ ਦੂਰਾਈ ॥੨॥**] (ਅੰਗ ੧੦੦੦)
ਗੁਰਸਿਖ ਸਦਾ ਪਰਮੇਸ਼ਰ ਦੇ ਸਨਮੁਖਿ ਰਹਿੰਦੇ ਹਨ।

**ਮਨਮੁਖਿ ਗਣਤ ਗਣਾਵਣੀ; ਕਰਤਾ ਕਰੇ ਸੁ ਹੋਇ ॥**

ਮਨਮੁਖ ਪੁਰਸ਼ ਸਦਾ ਆਪਣੇ ਆਪ ਨੂੰ ਜਤਾਉਂਦੇ ਰਹਿੰਦੇ ਹਨ। ਸਾਧਨਾਂ ਦੀ ਗਿਣਤੀ, ਮੈਂ ਇਤਨੇ ਤਪ ਕੀਤੇ ਹਨ। ਮੈਂ ਇਤਨਾ ਦਾਨ ਕੀਤਾ ਹੈ, ਇਤਨਾ ਜਾਪ ਕੀਤਾ ਹੈ, ਮੈਂ ਜਤ ਬਾਰਾਂ ਸਾਲ ਰੱਖਿਆ ਹੈ। ਐਸੇ ਸਾਧਨਾਂ ਦੀ ਗਿਣਤੀ ਨੂੰ ਮਨਮੁਖ ਲੋਕ ਗਣਾਉਂਦੇ ਰਹਿੰਦੇ ਹਨ, ਹੰਕਾਰ ਕਰਦੇ ਹਨ। ਪਰ ਜੋ ਵਾਹਿਗੁਰੂ ਕਰਦਾ ਹੈ ਉਹੋ ਹੀ ਹੁੰਦਾ ਹੈ।

**ਤਾ ਕੀ ਕੀਮਤਿ ਨਾ ਪਵੈ; ਜੇ ਲੋਚੈ ਸਭੁ ਕੋਇ ॥**

ਤਿਸ ਪਰਮੇਸ਼ਰ ਦੀ ਕੀਮਤ ਨਹੀਂ ਪਾਈ ਜਾਂਦੀ ਹੈ। ਪਰ ਕੀਮਤ ਪਾਉਣ ਵਾਸਤੇ ਭਾਵੇਂ ਸਭ ਪੰਡਿਤ ਆਦਿ ਲੋਚਦੇ ਹਨ।

ਪ੍ਰਮਾਣ : [**ਕੋਟਿ ਕੋਟੀ ਮੇਰੀ ਆਰਜਾ ਪਵਣੁ ਪੀਅਣੁ ਅਪਿਆਉ ॥**] (ਅੰਗ ੧੪)

**ਗੁਰਮਤਿ ਹੋਇ ਤ ਪਾਈਐ; ਸਚਿ ਮਿਲੈ ਸੁਖੁ ਹੋਇ ॥੬॥**

ਗੁਰਾਂ ਦੀ ਸਿੱਖਿਆ ਗੁਰਮਤਿ ਧਾਰਨ ਕਰਕੇ ਪਰਮੇਸ਼ਰ ਨੂੰ ਪਾਈਦਾ ਹੈ।

ਪ੍ਰਮਾਣ : [**ਹਉਂ ਤਿਸ ਘੋਲ ਘੁਮਾਇਆ ਗੁਰਮਤਿ ਰਿਦੇ ਗਰੀਬੀ ਆਵੈ ॥**] (ਵਾਰਾਂ ਭਾਈ ਗੁਰਦਾਸ ਜੀ)
[ **ਹਉਂ ਤਿਸ ਘੋਲ ਘੁਮਾਇਆ ਸਤਿਗੁਰ ਦਾ ਉਪਦੇਸ਼ ਕਮਾਵੈ ॥**] (ਵਾਰਾਂ ਭਾਈ ਗੁਰਦਾਸ ਜੀ)
ਐਸੇ ਗੁਰਮਤਿ ਧਾਰ ਕਰਕੇ ਪਾਈਦਾ ਹੈ। ਸਚਾ ਨਾਮ ਗੁਰਾਂ ਪਾਸੋਂ ਮਿਲੇ। ਤਾਂ ਸੁਖ ਸਰੂਪ ਦੀ ਪ੍ਰਾਪਤੀ ਹੁੰਦੀ ਹੈ।

**ਸਚਾ ਨੇਹੁ ਨ ਤੁਟਈ; ਜੇ ਸਤਿਗੁਰੁ ਭੇਟੈ ਸੋਇ ॥**

ਜੇ ਸਤਿਗੁਰੂ ਜੀ ਨੂੰ ਜਾ ਕਰਕੇ (ਭੇਟੈ) ਮਿਲੇ ਤਾਂ ਸੱਚਾ ਪਰੇਮ ਟੁੱਟਦਾ ਨਹੀਂ ਹੈ। ਦੂਸਰਾ ਤਾਂ ਗੁਰਾਂ ਦੇ ਮਿਲੇ ਤੋਂ ਬਿਨਾਂ ਝੂਠਾ ਹੀ ਪਰੇਮ ਹੈ।

ਪ੍ਰਮਾਣ : [**ਜਨਮੁ ਪਦਾਰਥੁ ਸਫਲੁ ਹੋਇ ਮਨ ਮਹਿ ਲਾਇਹੁ ਭਾਉ ॥**] (ਅੰਗ ੬੩)

**ਗਿਆਨ ਪਦਾਰਥੁ ਪਾਈਐ; ਤ੍ਰਿਭਵਣ ਸੋਝੀ ਹੋਇ ॥**

ਸਤਿਗੁਰਾਂ ਪਾਸੋਂ ਗਿਆਨ ਰੂਪੀ ਪਦਾਰਥ ਪ੍ਰਾਪਤ ਕਰ ਲਈਦਾ ਹੈ। ਫੇਰ ਤਿੰਨਾਂ ਭਵਨਾਂ ਦੀ (ਸੋਝੀ) ਗਿਆਤ ਹੋ ਜਾਂਦੀ ਹੈ। **ਅਥਵਾ** : ਤਿੰਨਾਂ ਭਵਨਾਂ ਵਿਚ ਜੋ ਵਿਆਪਕ ਪਰਮੇਸ਼ਰ ਹੈ ਉਸਦੀ ਗਿਆਤ ਹੋ ਜਾਂਦੀ ਹੈ।

**ਦੂਸਰਾ ਅਰਥ :** ਜਿਹੜਾ ਚੇਤਨ ਅੰਤਸ਼ਕਰਣ ਦੀ ਸਥੂਲ ਬ੍ਰਿਤੀ ਨਾਲ ਮਿਲ ਕਰਕੇ ਜਾਗ੍ਰਤਿ ਨੂੰ ਪ੍ਰਕਾਸ਼ਦਾ ਹੈ। ਅੰਤਸ਼ਕਰਣ ਦੀ ਸੂਖਮ ਬਿਰਤੀ ਨਾਲ ਮਿਲ ਕਰਕੇ ਜੋ ਚੇਤਨ ਸੁਪਨ ਅਵਸਥਾ ਨੂੰ ਪ੍ਰਕਾਸ਼ਦਾ ਹੈ। ਅਵਿੱਦਿਆ ਬਿਰਤੀ ਨਾਲ ਮਿਲ ਕਰਕੇ ਜੋ ਚੇਤਨ ਸਾਖੀ, ਸਖੋਪਤ ਅਵਸਥਾ ਨੂੰ ਪ੍ਰਕਾਸ਼ਦਾ ਹੈ। ਉਸ ਸਾਖੀ ਚੇਤਨ ਦੀ ਗਿਆਤ ਹੋ ਜਾਂਦੀ ਹੈ।

**ਨਿਰਮਲੁ ਨਾਮੁ ਨ ਵੀਸਰੈ; ਜੇ ਗੁਣ ਕਾ ਗਾਹਕੁ ਹੋਇ ॥੭॥**

ਜੇ ਸ਼ੁਭ ਗੁਣਾਂ ਨੂੰ ਗ੍ਰਹਿਣ ਕਰਨ ਵਾਲਾ (ਗਾਹਕੁ) ਅਧਿਕਾਰੀ ਹੋਵੇ। ਉਸਨੂੰ ਨਿਰਮਲ ਉੱਜਲ ਨਾਮ ਪਰਮੇਸ਼ਰ ਦਾ ਭੁੱਲਦਾ ਨਹੀਂ ਹੈ। ਕਿਉਂਕਿ ਨਾਮ ਮਨ ਨੂੰ ਪਾਪਾਂ ਦੀ ਮੈਲ ਤੋਂ ਉੱਜਲ ਕਰਨ ਵਾਲਾ ਹੈ।

**ਖੇਲਿ ਗਏ ਸੇ ਪੰਖਣੂੰ; ਜੋ ਚੁਗਦੇ ਸਰ ਤਲਿ ॥**

ਕੋਈ ਵੀ ਸੰਸਾਰ ਵਿਚ ਅਚੱਲ ਨਹੀਂ ਹੈ। ਉਹ ਪੰਛੀਆਂ ਰੂਪੀ ਰਾਜੇ ਵੀ ਸੰਸਾਰ ਵਿਚ (ਖੇਲਿ) ਖੇਡਾਂ ਕਰਦੇ, ਮੌਜਾਂ ਮਾਣਦੇ ਚਲੇ ਗਏ ਹਨ। ਜਿਨ੍ਹਾਂ ਦੇ ਫ਼ੌਜਾਂ ਰੂਪੀ ਖੰਭ ਸਨ। (ਸਰ ਤਲਿ) ਸਮੁੰਦਰ ਦੇ ਤਲੇ ਤੱਕ ਜਿਨ੍ਹਾਂ ਦਾ ਰਾਜ ਸੀ। ਮਾਮਲਾ ਲੈਣ ਰੂਪ ਚੋਗਾ ਚੁਗਦੇ ਸਨ। **ਵਾ** : (ਸਰ ਤਲਿ) ਸਰੋਵਰਾਂ ਵਾਲੇ ਤੀਰਥ ਅਸਥਾਨਾਂ ਤੇ, ਜੋ ਟੈਕਸ ਲਾਉਣ ਰੂਪ ਚੋਗ ਚੁਗਦੇ ਸੀ। **ਵਾ** : ਜਿਹੜੇ (ਸਰ) ਸਮੁੰਦਰ ਅਤੇ (ਤਲਿ) ਖ਼ੁਸ਼ਕੀ ਤੇ ਰਾਜ ਕਰਦੇ ਸਨ।

**ਘੜੀ ਕਿ, ਮੁਹਤਿ ਕਿ, ਚਲਣਾ; ਖੇਲਣੁ, ਅਜੁ ਕਿ ਕਲਿ ॥**

ਕੀ ਪਤਾ ਘੜੀ ਨੂੰ ਚਲੇ ਜਾਣਾ ਹੈ। ਜਾਂ (ਮੁਹਤਿ) ਅੱਧੀ ਘੜੀ ਨੂੰ ਹੀ ਇਥੋਂ ਚਲੇ ਜਾਣਾ ਹੈ। ਇਹ ਅੱਜ ਜਾਂ ਕੱਲ੍ਹ ਦੀ ਹੀ ਖੇਡ ਹੈ ਸੰਸਾਰ ਵਿਚ।

**ਦੂਸਰਾ ਅਰਥ :** ਕੀ ਪਤਾ (ਘੜੀ) ਪੂਰੀ ਉਮਰ ਹੋਈ ਤੋਂ ਚੱਲਣਾ ਹੈ। ਜਾਂ ਕੀ ਪਤਾ (ਮੁਹਤਿ) ਅੱਧੀ ਘੜੀ ਰੂਪ ਜੁਆਨੀ ਵਿਚ ਹੀ ਕੂਚ ਕਰ ਜਾਣਾ ਹੈ। ਜਦੋਂ ਆਰਜ਼ੂ ਦਾ ਕਾਲ ਹੋ ਗਿਆ ਤਾਂ ਇਹ ਜ਼ਿੰਦਗੀ ਦੀ ਖੇਡ ਖ਼ਤਮ ਹੋ ਜਾਵੇਗੀ। ਜ਼ਰੂਰ ਬਰ ਜ਼ਰੂਰ ਜਾਣਾ ਹੀ ਪਵੇਗਾ। ਐਸੇ ਜੋ ਵੈਰਾਗ ਧਾਰ ਕਰਕੇ ਰੱਖਦੇ ਹਨ।

**ਜਿਸੁ ਤੂੰ ਮੇਲਹਿ ਸੋ ਮਿਲੈ; ਜਾਇ ਸਚਾ ਪਿੜੁ ਮਲਿ ॥੮॥**

ਹੇ ਪਰਮੇਸ਼ਰ! ਜਿਸਨੂੰ ਤੂੰ ਮੇਲਣਾ ਅਭੇਦ ਕਰਨਾ ਚਾਹੇ, ਉਹ ਵੈਰਾਗ ਧਾਰ ਕਰਕੇ ਰੱਖਦੇ ਹਨ ਅਤੇ ਸਿਮਰਨ ਵਿਚ ਜੁੜ ਕਰਕੇ ਸਰੂਪ ਵਿਚ ਮਿਲ ਜਾਂਦੇ ਹਨ। ਜਾ ਕਰਕੇ ਸਚੁ ਸਰੂਪ ਰੂਪੀ (ਪਿੜੁ) ਅਖਾੜਾ ਮੱਲ ਲੈਂਦੇ ਹਨ। **ਵਾ** : ਕਾਮ ਕਰੋਧ ਆਦਿਕਾਂ ਨੂੰ (ਪਿੜੁ) ਅਖਾੜੇ ਵਿਚ ਢਾਹ ਕਰਕੇ, ਸਚੁ ਸਰੂਪ ਦੇ ਦਰਵਾਜ਼ੇ ਦੇ ਪਹਿਲਵਾਨ ਬਣ ਜਾਂਦੇ ਹਨ।

**ਬਿਨੁ ਗੁਰ ਪ੍ਰੀਤਿ ਨ ਊਪਜੈ; ਹਉਮੈ ਮੈਲੁ ਨ ਜਾਇ ॥**

ਸਤਿਗੁਰਾਂ ਤੋਂ ਬਿਨਾਂ ਪਰਮੇਸ਼ਰ ਨਾਲ ਪ੍ਰੀਤੀ ਪਿਆਰ ਨਹੀਂ ਪੈਦਾ ਹੁੰਦਾ ਹੈ ਅਤੇ ਹਉਮੈਂ ਕਰਕੇ ਪਾਪਾਂ ਦੀ ਮੈਲ ਰਿਦੇ ਵਿਚੋਂ ਨਹੀਂ ਜਾਂਦੀ ਹੈ।

**ਸੋਹੰ ਆਪੁ ਪਛਾਣੀਐ; ਸਬਦਿ ਭੇਦਿ ਪਤੀਆਇ ॥**

(ਸੋ) ਜੋ ਤੱਤ ਪਦ ਦੇ ਲਖ ਅਰਥ ਨੂੰ ਤੇ (ਹੰ) ਤ੍ਵੰ ਪਦ ਦੇ ਲਖ ਅਰਥ ਨੂੰ ਆਪਣਾ ਸਰੂਪ ਪਛਾਨਣਾ ਕਰ ਐਵੇਂ ਸੋਹੰ ਦੀ ਸਮਝ ਨਹੀਂ ਪੈਂਦੀ ਹੈ। ਪਹਿਲਾਂ ਗੁਰਾਂ ਦੇ ਸ਼ਬਦ ਦੇ ਭੇਦ ਕਰਕੇ, ਸ਼ੁੱਧ ਸਰੂਪ ਤੇ ਮਨ (ਪਤੀਆਇ) ਪਤੀਜਦਾ ਹੈ ਕਿ ਮੈਂ ਸ਼ੁੱਧ ਸਰੂਪ ਹਾਂ।

**ਦੂਸਰਾ ਅਰਥ :** ਪਹਿਲਾਂ ਚਿਤ ਦੀ ਕਠੋਰਤਾ ਨੂੰ ਗੁਰਾਂ ਦੇ ਸ਼ਬਦ ਦੁਆਂਰਾ (ਭੇਦਿ) ਵਿੰਨ੍ਹਣਾ ਕਰ। ਤਾਂ ਮਨ (ਸੋਹੰ) ਸ਼ੁੱਧ ਸਰੂਪ ਤੇ ਪਤੀਜੇਗਾ। ਫੇਰ ਤਾਂ :

ਪ੍ਰਮਾਣ : [**ਬ੍ਰਹਮੁ ਦੀਸੈ ਬ੍ਰਹਮੁ ਸੁਣੀਐ ਏਕੁ ਏਕੁ ਵਖਾਣੀਐ ॥**] (ਅੰਗ ੮੪੬)

ਇਸ ਅਵਸਥਾ ਵਿਚ ਮਨ ਚਲਾ ਜਾਂਦਾ ਹੈ। ਤਾਂ ਹਉਮੈਂ ਦੀ ਨਵਿਰਤੀ ਹੁੰਦੀ ਹੈ।

## ਸਾਖੀ—ਰਾਜੇ ਦੇ ਗੁਰੂ ਧਾਰਨ ਦੀ

ਕਿਸੇ ਰਾਜੇ ਨੇ ਗੁਰੂ ਧਾਰਨਾ ਸੀ। ਉਸਨੇ ਸਾਰੇ ਦੇਸ਼ ਵਿਚ ਢੰਡੋਰਾ ਫਿਰਾਇਆ। ਤਾਂ ਇਕ ਬਾਜ਼ੀਗਰ ਸਾਧੂ ਦਾ ਭੇਖ ਧਾਰ ਕਰਕੇ ਰਾਜੇ ਦਾ ਗੁਰੂ ਬਣਨ ਆ ਗਿਆ। ਉਸਨੇ ਰਾਜੇ ਨੂੰ ਸੋਹੰ ਦਾ ਮੰਤਰ ਦਿੱਤਾ ਜਾਪ ਕਰਨ ਵਾਸਤੇ ਅਤੇ ਰਾਜੇ ਨੇ ਉਸਦੇ ਪਾਸੋਂ ਸੋਹੰ ਦੇ ਅਰਥ ਪੁੱਛੇ ਤਾਂ ਬਾਜ਼ੀਗਰ ਕਹਿੰਦਾ ਕਿ ਇਸ ਦਾ ਇਹ ਅਰਥ ਹੈ (ਡਿੰਬ ਡੈਂ ਡਿੰਬ ਡੈ) ਇਹ ਕਹਿ ਕਰਕੇ ਰਾਜੇ ਕੋਲੋਂ ਧਨ ਪਦਾਰਥ ਲੈ ਕਰਕੇ ਬਾਜੀਗਰ ਚਲਾ ਗਿਆ। ਉਸਤੋਂ ਕੁਝ ਸਮਾਂ ਬਾਅਦ ਇਕ ਪਖੰਡੀ ਸੰਤ ਆਇਆ। ਉਸਨੇ ਵੀ ਆਪਣੇ ਚਿੱਤ ਵਿਚ ਸੋਚਿਆ ਕਿ ਮੈਂ ਵੀ ਰਾਜੇ ਨੂੰ ਚੇਲਾ ਬਣਾ ਲਵਾਂ। ਉਹ ਵੀ ਰਾਜੇ ਪਾਸ ਗਿਆ ਅਤੇ ਜਾ ਕਰਕੇ ਰਾਜੇ ਨੂੰ ਸੋਹੰ ਮੰਤਰ ਦਾ ਉਪਦੇਸ਼ ਦਿੱਤਾ। ਰਾਜੇ ਨੇ ਜਦੋਂ ਅਰਥ ਪੁੱਛਿਆ ਤਾਂ ਉਹ ਕਹਿਣ ਲੱਗਾ ਕਿ ਇਸਦਾ ਇਹ ਅਰਥ ਹੈ ਕਿ ਲਾਲ ਲੀੜਿਆਂ ਵਾਲੀ ਮਾਈ ਪਹਾੜ ਤੇ ਬੈਠੀ ਛੋਲੇ ਚੱਬਦੀ ਹੈ। ਰਾਜੇ ਨੇ ਇਸ ਮੰਤਰ ਤੇ ਭਰੋਸਾ ਕਰ ਲਿਆ। ਰਾਜੇ ਦਾ ਪ੍ਰਤਾਪ ਸੁਣ ਕੇ ਵੱਡੇ ਵੱਡੇ ਵਿਦਵਾਨ ਪੰਡਿਤ ਉਸਦੇ ਰਾਜ ਵਿਚ ਆਇਆ ਕਰਨ। ਤਾਂ ਰਾਜਾ ਸਾਰਿਆਂ ਤੋਂ ਸੋਹੰ ਦੇ ਅਰਥ ਪੁੱਛਿਆ ਕਰੇ। ਜਦੋਂ ਉਹ ਤੱਤ ਤ੍ਵੰ ਦਾ ਲਖ ਅਰਥ ਦੱਸਿਆ ਕਰਨ ਤਾਂ ਰਾਜਾ ਉਹਨਾਂ ਨੂੰ ਗਲਤ ਸਮਝ ਕੇ ਕੈਦ ਕਰ ਲਿਆ ਕਰੇ। ਰਾਜੇ ਨੇ ਪੰਜ ਸੌ ਵਿਦਵਾਨ ਪੰਡਿਤਾਂ ਨੂੰ ਕੈਦ ਕਰ ਲਿਆ। ਇਕ ਵਾਰੀ ਪਰਉਪਕਾਰੀ ਮਹਾਂਪੁਰਖ ਸੰਤ ਆ ਗਏ। ਉਹਨਾਂ ਨੂੰ ਸਾਰੀ ਗੱਲ ਦਾ ਪਤਾ ਲੱਗ ਗਿਆ। ਜਿਸ ਵਕਤ ਰਾਜਾ ਮਿਲਿਆ ਤਾਂ ਰਾਜੇ ਨੇ ਸੰਤਾਂ ਤੋਂ ਅਰਥ ਪੁੱਛਿਆ ਤਾਂ ਸੰਤਾਂ ਨੇ ਕਿਹਾ, ਹੇ ਰਾਜਨ! ਅਸੀਂ ਤੈਨੂੰ ਪਹਿਲਾਂ ਕੁਝ ਵਿਦਿਆ ਪੜ੍ਹਾ ਦੇਈਏ, ਫੇਰ ਅਰਥ ਦੱਸਾਂਗੇ। ਸੰਤਾਂ ਨੇ ਰਾਜੇ ਨੂੰ ਲਘੂ ਕੌਮਦੀ ਦੀਆਂ ਪੰਜ (ਸੰਧੀਆਂ) ਪੌੜੀਆਂ ਪੜ੍ਹਾਈਆਂ।

ਨੋਟ : (ਲਘੂ ਕੌਮਦੀ) ਸੰਸਕ੍ਰਿਤ ਦੀ ਵਿਆਕਰਣ ਦਾ ਗਰੰਥ ਹੈ। ਪੜ੍ਹਾਉਣ ਤੋਂ ਬਾਅਦ ਸੰਤਾਂ ਨੇ ਕਿਹਾ ਹੇ ਰਾਜਨ! ਹੁਣ ਤੂੰ ਆਪ ਸੋਹੰ ਦੇ ਅਰਥ ਕਰ। ਜਦੋਂ ਰਾਜੇ ਨੇ, ਸੋਹੰ ਦੇ ਤੱਤ ਤ੍ਵੰ ਦਾ ਲਖ ਅਰਥ ਸੋ ਮੈਂ ਹਾਂ, ਇਸ ਤਰ੍ਹਾਂ ਅਰਥ ਕੀਤੇ ਤਾਂ ਸੰਤਾਂ ਨੇ ਕਿਹਾ, ਹੇ ਰਾਜਨ! ਫੇਰ ਪੰਡਿਤ ਕਿਉਂ ਕੈਦ ਕੀਤੇ ਹਨ। ਰਾਜੇ

ਨੇ ਖਿਮਾ ਮੰਗੀ ਤਾਂ ਸੰਤਾਂ ਨੇ ਸਾਰਿਆਂ ਦੀ ਰਿਹਾਈ ਕਰਵਾ ਦਿੱਤੀ। ਐਸੇ ਸੋਹੰ ਨੂੰ ਜਪਣ ਵਾਲੇ ਪਖੰਡੀ ਬੇਅੰਤ ਹਨ। ਇਸ ਪ੍ਰਕਾਰ ਕਈ ਦੇਹ ਨੂੰ ਹੀ (ਸੋਹੰ) ਆਤਮਾ ਮੰਨੀ ਬੈਠੇ ਹਨ।

## ਸਾਖੀ—ਦਾਦੂ ਦੀ

(ਦਾਦੂ ਦੁਨੀਆਂ ਬਾਵਰੀ, ਕਹੇ ਚਾਮ ਕੋ ਰਾਮ। ਪੂਛ ਮਰੋੜੈ ਬੈਲ ਕੀ ਕਾਢੈ ਅਪਨਾ ਕਾਮ।) ਦਾਦੂ ਜੀ ਕਹਿੰਦੇ ਹਨ ਕਿ ਇਕ ਜੱਟ ਬਾਰਾ (ਚਰਸ) ਵਾਹੁੰਦਾ ਸੀ। ਵਿਸ਼ੇਸ਼ ਨੋਟ : ਪੁਰਾਣੇ ਸਮਿਆਂ ਵਿਚ ਖੇਤਾਂ ਨੂੰ ਪਾਣੀ ਦੇਣ ਵਾਸਤੇ ਚਮੜੇ ਦਾ ਬੋਕਾ ਜੋ ਕਿ ਮਸ਼ਕ ਵਰਗਾ ਹੁੰਦਾ ਸੀ। ਉਸ ਨਾਲ ਖੂਹਾਂ ਤੋਂ ਪਾਣੀ ਦਿਆ ਕਰਦੇ ਸਨ। ਖੂਹ ਵਿਚੋਂ ਉਸ ਨਾਲ ਪਾਣੀ ਕੱਢਿਆ ਕਰਦੇ ਸਨ। ਉਸਨੂੰ ਚਰਸ ਵੀ, ਬਾਰਾ ਵੀ, ਬੋਕਾ ਵੀ ਕਹਿੰਦੇ ਸਨ। ਇਹ ਪਸ਼ੂਆਂ ਦੇ ਚੰਮ ਦਾ ਹੁੰਦਾ ਸੀ। ਜੱਟ ਬਾਰਾ ਬਾਹੁੰਦਾ। ਜਦੋਂ ਬਾਰਾ ਆਵੇ ਤਾਂ ਉਹ ਕਹੇ (ਆ ਗਿਆ ਬੇਲੀ ਰਾਮ) ਦਾਦੂ ਜੀ ਨੇ ਕਿਹਾ ਜਿਸ ਪਾਸ ਇਤਨੀ ਵਾਰੀ ਪਰਮੇਸ਼ਰ ਰਾਮ ਆਉਂਦਾ ਹੈ। ਉਸਦੇ ਚੱਲ ਕੇ ਦਰਸ਼ਨ ਕਰੀਏ। ਜਦੋਂ ਜਾ ਕਰਕੇ ਦੇਖਿਆ ਤਾਂ ਚੰਮ ਦੇ ਬੋਕੇ ਨੂੰ ਰਾਮ ਕਹਿੰਦਾ ਸੁਣਿਆ। ਉਸ ਵੇਲੇ ਦਾਦੂ ਜੀ ਨੇ ਇਹ ਸਲੋਕ ਉਚਾਰਿਆ ਸੀ। ਐਸੇ ਹੀ ਦਾਦੂ ਜੀ ਕਹਿੰਦੇ ਹਨ। ਕਿ ਦੁਨੀਆਂ ਕਮਲੀ ਹੈ ਕਿ ਇਸ ਸਰੀਰ ਰੂਪੀ ਚੰਮ ਦੇ ਬੋਕੇ ਨੂੰ (ਰਾਮ) ਸ਼ੁੱਧ ਸਰੂਪ ਮੰਨੀ ਬੈਠੇ ਹਨ। ਮੱਖਣੀ ਰਾਮ ਕਹਿ ਕਰਕੇ ਮੱਖਣ ਖਾਂਦੇ ਹਨ। ਸਾਧ ਦੇਹ ਨੂੰ ਹੀ ਆਤਮਾ ਮੰਨ ਕਰਕੇ ਆਪਣੀ ਪੂਜਾ ਕਰਵਾਉਂਦੇ ਹਨ ਕਿ ਅਸੀਂ ਹੀ ਰੱਬ ਹਾਂ। ਚੇਲਿਆਂ ਰੂਪੀ ਬੈਲਾਂ ਦੀ ਬਿਰਤੀ ਰੂਪ ਪੂਛ ਨੂੰ ਮਰੋੜ ਕਰਕੇ ਆਪਦੇ ਵੱਲ ਲਾ ਕੇ ਆਪਣੇ ਪੇਟ ਤੋਰਨ ਦਾ ਕੰਮ ਕੱਢਦੇ ਹਨ। ਇਹ ਹਉਮੈਂ ਸੋਹੰ ਦੇ ਅਰਥ ਨੂੰ ਪਛਾਣ ਕਰਕੇ ਨਵਿਰਤ ਹੁੰਦੀ ਹੈ। ਆਪਣੇ (ਸੋਹੰ) ਸ਼ੁੱਧ ਸਰੂਪ ਨੂੰ ਪਛਾਣੇ ਤੋਂ ਬਿਨਾਂ ਹਉਮੈਂ ਨਹੀਂ ਜਾਂਦੀ ਹੈ।

**ਗੁਰਮੁਖਿ ਆਪੁ ਪਛਾਣੀਐ; ਅਵਰ ਕਿ ਕਰੇ ਕਰਾਇ ॥੯॥**

ਗੁਰਮੁਖਾਂ ਨੇ ਆਪਣੇ ਸ਼ੁੱਧ ਸਰੂਪ ਨੂੰ ਪਛਾਣ ਲਿਆ ਹੈ।

**ਪ੍ਰਸ਼ਨ :** ਕੀ ਉਹ ਸਾਧਨ ਹੋਰ ਕਰਨ ਜਾਂ ਹੋਰਾਂ ਤੋਂ ਸਾਧਨ ਕਰਾਉਣ ?

**ਉੱਤਰ :** ਜਿਨ੍ਹਾਂ ਨੇ ਆਪਣੇ ਸਰੂਪ ਨੂੰ ਪਛਾਣਿਆ ਹੈ। ਉਹਨਾਂ ਨੇ ਕੀ ਸਾਧਨ ਕਰਨੇ ਹਨ ਅਤੇ ਹੋਰਾਂ ਨੂੰ ਕਹਿ ਕਰਕੇ ਕੀ ਸਾਧਨ ਕਰਾਉਣੇ ਹਨ। ਉਹਨਾਂ ਦਾ ਤਾਂ ਕਰਤਬਾ ਭਾਵ = ਅਭਾਵ ਹੋ ਜਾਂਦਾ ਹੈ।

**ਮਿਲਿਆ ਕਾ ਕਿਆ ਮੇਲੀਐ; ਸਬਦਿ ਮਿਲੇ ਪਤੀਆਇ ॥**

ਜੋ ਤੱਤ ਬੇਤੇ ਪਰਮੇਸ਼ਰ ਵਿਚ ਮਿਲੇ ਹਨ। ਉਹਨਾਂ ਦਾ ਹੋਰ ਕੀ ਮੇਲਣਾ ਹੈ। ਇਸ ਗੱਲ ਦੀ ਤਸੱਲੀ ਉਹਨਾਂ ਨੂੰ ਹੁੰਦੀ ਹੈ ਕਿ ਜਿਹੜੇ ਸ਼ਬਦ ਗੁਰਾਂ ਦੇ ਨਾਲ ਮਿਲੇ ਹਨ। ਉਹਨਾਂ ਦਾ ਹੀ ਮਨ ਪਤੀਜਦਾ ਹੈ, ਭਰੋਸਾ ਕਰਦਾ ਹੈ।

**ਮਨਮੁਖਿ ਸੋਝੀ ਨਾ ਪਵੈ; ਵੀਛੁੜਿ ਚੋਟਾ ਖਾਇ ॥**

ਮਨਮੁਖਾਂ ਨੂੰ ਸਰੂਪ ਦੀ ਸੋਝੀ ਗਿਆਤ ਨਹੀਂ ਪੈਂਦੀ ਹੈ। ਉਹ ਪਰਮੇਸ਼ਰ ਤੋਂ ਵਿਛੁੜ ਕਰਕੇ ਜੂਨਾਂ ਵਿਚ ਜਮਾਂ ਦੀਆਂ ਚੋਟਾਂ, ਕਾਮ ਕਰੋਧ ਦੀਆਂ ਚੋਟਾਂ, ਲੋਕਾਂ ਦੀਆਂ ਤਰਕਾਂ ਰੂਪੀ ਚੋਟਾਂ ਖਾਂਦੇ ਹਨ।

**ਨਾਨਕ ਦਰੁ ਘਰੁ ਏਕੁ ਹੈ; ਅਵਰੁ ਨ ਦੂਜੀ ਜਾਇ ॥੧੦॥੧੧॥**

ਸਤਿਗੁਰੂ ਜੀ ਕਹਿੰਦੇ ਹਨ ਕਿ ਸਾਰਿਆਂ ਦੇ ਦਰਾਂ ਤੇ ਘਰਾਂ ਵਿਚ ਇਕੋ ਪਰਮੇਸ਼ਰ ਹੈ। **ਅਥਵਾ** : ਸੰਗਤ ਰੂਪ ਦਰ ਵਿਚ, ਸੱਚਖੰਡ ਰੂਪ ਘਰ ਵਿਚ ਇੱਕੋ ਬ੍ਰਹਮ ਹੀ ਹੈ। **ਵਾ** : ਸਭ ਦੇ (ਦਰੁ) ਮੁਖ ਵਿਚ (ਘਰੁ) ਹਿਰਦਿਆਂ ਵਿਚ ਇਕੋ ਹੀ ਹੈ। **ਵਾ** : ਸਭ ਜੀਵਾਂ ਦੇ (ਦਰੁ) ਅੰਦਰ ਤੇ (ਘਰੁ) ਸਰੂਪ ਰੂਪੀ ਪਰਮੇਸ਼ਰ ਇੱਕੋ ਹੀ ਹੈ। **ਵਾ** : (ਦਰੁ) ਗਿਆਨ ਵਿਚ ਤੇ (ਘਰੁ) ਤੁਰੀਆ ਵਿਚ ਇਕੋ ਪਰਮੇਸ਼ਰ ਹੈ। **ਵਾ** : ਸੰਗਤ ਦਰ ਵਿਚੋਂ ਪਤਾ ਲੱਗਦਾ ਹੈ ਕਿ ਇਕੋ ਪਰਮੇਸ਼ਰ ਦੀ ਪ੍ਰਾਪਤੀ ਦਾ ਘਰ ਹਿਰਦਾ ਹੀ ਹੈ।

ਪ੍ਰਮਾਣ : [**ਮਨ ਮਾਹਿ ਜਾਪਿ ਭਗਵੰਤੁ ॥ ਗੁਰਿ ਪੂਰੈ ਇਹੁ ਦੀਨੋ ਮੰਤੁ ॥**] (ਅੰਗ ੮੯੬)

ਹੋਰ ਦੂਸਰਾ ਤਾਂ ਕੋਈ ਉਸ ਪ੍ਰਭੂ ਤੋਂ ਬਿਨਾਂ ਨਹੀਂ ਹੈ। ਹੋਰ ਦੂਸਰੀ (ਜਾਇ) ਜਗ੍ਹਾ ਨਹੀਂ ਹੈ ਤਿਸ ਪ੍ਰਭੂ ਤੋਂ ਬਿਨਾਂ।

## ਸਿਰੀਰਾਗੁ ਮਹਲਾ ੧ ॥

ਮਨਮੁਖਿ ਭੁਲੈ ਭੁਲਾਈਐ ਭੂਲੀ ਠਉਰ ਨ ਕਾਇ ॥ ਗੁਰ ਬਿਨੁ ਕੋ ਨ ਦਿਖਾਵਈ ਅੰਧੀ ਆਵੈ ਜਾਇ ॥ ਗਿਆਨ ਪਦਾਰਥੁ ਖੋਇਆ ਠਗਿਆ ਮੁਠਾ ਜਾਇ ॥੧॥ ਬਾਬਾ ਮਾਇਆ ਭਰਮਿ ਭੁਲਾਇ ॥ ਭਰਮਿ ਭੁਲੀ ਡੋਹਾਗਣੀ ਨਾ ਪਿਰ ਅੰਕਿ ਸਮਾਇ ॥੧॥ ਰਹਾਉ ॥ ਭੂਲੀ ਫਿਰੈ ਦਿਸੰਤਰੀ ਭੂਲੀ ਗ੍ਰਿਹੁ ਤਜਿ ਜਾਇ ॥ ਭੂਲੀ ਡੂੰਗਰਿ ਥਲਿ ਚੜੈ ਭਰਮੈ ਮਨੁ ਡੋਲਾਇ ॥ ਧੁਰਹੁ ਵਿਛੁੰਨੀ ਕਿਉ ਮਿਲੈ ਗਰਬਿ ਮੁਠੀ ਬਿਲਲਾਇ ॥੨॥ ਵਿਛੁੜਿਆ ਗੁਰੁ ਮੇਲਸੀ ਹਰਿ ਰਸਿ ਨਾਮ ਪਿਆਰਿ ॥ ਸਾਚਿ ਸਹਜਿ ਸੋਭਾ ਘਣੀ ਹਰਿ ਗੁਣ ਨਾਮ ਅਧਾਰਿ ॥ ਜਿਉ ਭਾਵੈ ਤਿਉ ਰਖੁ ਤੂੰ ਮੈ ਤੁਝ ਬਿਨੁ ਕਵਨੁ ਭਤਾਰੁ ॥੩॥ ਅਖਰ ਪੜਿ ਪੜਿ ਭੁਲੀਐ ਭੇਖੀ ਬਹੁਤੁ ਅਭਿਮਾਨੁ ॥ ਤੀਰਥ ਨਾਤਾ ਕਿਆ ਕਰੇ ਮਨ ਮਹਿ ਮੈਲੁ ਗੁਮਾਨੁ ॥ ਗੁਰ ਬਿਨੁ ਕਿਨਿ ਸਮਝਾਈਐ ਮਨੁ ਰਾਜਾ ਸੁਲਤਾਨੁ ॥੪॥ ਪ੍ਰੇਮ ਪਦਾਰਥੁ ਪਾਈਐ ਗੁਰਮੁਖਿ ਤਤੁ ਵੀਚਾਰੁ ॥ ਸਾ ਧਨ ਆਪੁ ਗਵਾਇਆ ਗੁਰ ਕੈ ਸਬਦਿ ਸੀਗਾਰੁ ॥ ਘਰ ਹੀ ਸੋ ਪਿਰੁ ਪਾਇਆ ਗੁਰ ਕੈ ਹੇਤਿ ਅਪਾਰੁ ॥੫॥ ਗੁਰ ਕੀ ਸੇਵਾ ਚਾਕਰੀ ਮਨੁ ਨਿਰਮਲੁ ਸੁਖੁ ਹੋਇ ॥ ਗੁਰ ਕਾ ਸਬਦੁ ਮਨਿ ਵਸਿਆ ਹਉਮੈ ਵਿਚਹੁ ਖੋਇ ॥ ਨਾਮੁ ਪਦਾਰਥੁ ਪਾਇਆ ਲਾਭੁ ਸਦਾ ਮਨਿ ਹੋਇ ॥੬॥ ਕਰਮਿ ਮਿਲੈ ਤਾ ਪਾਈਐ ਆਪਿ ਨ ਲਇਆ ਜਾਇ ॥ ਗੁਰ ਕੀ ਚਰਣੀ ਲਗਿ ਰਹੁ ਵਿਚਹੁ ਆਪੁ ਗਵਾਇ ॥ ਸਚੇ ਸੇਤੀ ਰਤਿਆ ਸਚੋ ਪਲੈ ਪਾਇ ॥੭॥ ਭੁਲਣ ਅੰਦਰਿ ਸਭੁ ਕੋ ਅਭੁਲੁ ਗੁਰੂ ਕਰਤਾਰੁ ॥ ਗੁਰਮਤਿ ਮਨੁ ਸਮਝਾਇਆ ਲਾਗਾ ਤਿਸੈ ਪਿਆਰੁ ॥ ਨਾਨਕ ਸਾਚੁ ਨ ਵੀਸਰੈ ਮੇਲੇ ਸਬਦੁ ਅਪਾਰੁ ॥੮॥੧੨॥

*(ਅੰਗ ੬੦-੬੧)*

**ਉਥਾਨਕਾ :** ਧੰਨ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਸੱਚੇ ਪਾਤਿਸਾਹ, ਸ੍ਰੀ ਕਰਤਾਰਪੁਰ ਸਾਹਿਬ ਬਿਰਾਜ ਰਹੇ ਹਨ। ਸਿੱਖਾਂ ਨੇ ਬੇਨਤੀ ਕੀਤੀ, ਹੇ ਸਤਿਗੁਰੂ ਜੀ! ਜਿਨ੍ਹਾਂ ਪੁਰਸ਼ਾਂ ਦੇ ਅੰਦਰ ਪਰਮੇਸ਼ਰ ਦੀ ਪਰੀਤੀ ਨਹੀਂ ਹੈ। ਉਹਨਾਂ ਦਾ ਕੈਸਾ ਜੀਵਨ ਹੈ ? ਤਾਂ ਹਜ਼ੂਰ ਉਪਦੇਸ਼ ਦਿੰਦੇ ਹਨ।

**ਮਨਮੁਖਿ ਭੁਲੈ ਭੁਲਾਈਐ; ਭੂਲੀ ਠਉਰ ਨ ਕਾਇ ॥**

ਜੋ ਕਿਸੇ ਨੂੰ ਹਠ ਕਰਕੇ ਮਨਾਵੇ ਉਹ ਮਨਮੁਖ ਹੁੰਦਾ ਹੈ। ਕਿਸੇ ਦੇ ਪਦਾਰਥਾਂ ਨੂੰ ਦੇਖ ਕਰਕੇ ਸੜੇ। ਕਿਸੇ ਤੇ ਦੁਖ ਪਿਆ ਦੇਖ ਕਰਕੇ ਖ਼ੁਸ਼ੀ ਹੋਵੇ। ਉਸਨੂੰ ਮਨਮੁਖ ਕਹਿੰਦੇ ਹਨ। ਮਨਮੁਖ ਪੁਰਸ਼ ਅਗਿਆਨ ਕਰਕੇ ਭੁਲੇ ਹੋਏ ਹਨ। **ਵਾ :** ਮਾਇਆ ਨੇ ਪਦਾਰਥਾਂ ਵਿਚ ਲਾ ਕਰਕੇ ਮਨਮੁਖਾਂ ਨੂੰ ਭੁਲਾਇਆ ਹੋਇਆ ਹੈ। (ਭੁਲਾਈਐ) ਜੋ ਉਹਨਾਂ ਮਨਮੁਖਾਂ ਦੀ ਸੰਗਤ ਕਰਦੇ ਹਨ। ਉਹਨਾਂ ਨੂੰ ਵਿਸ਼ਿਆਂ ਵਿਚ ਲਗਾ ਕਰਕੇ ਭੁਲਾ ਦਿੰਦੇ ਹਨ।

**ਦੂਸਰਾ ਅਰਥ :** ਮਨਮੁਖ ਆਪ ਵੀ ਪਰਮਾਰਥ ਵਲੋਂ ਭੁੱਲੇ ਹੋਏ ਹਨ ਅਤੇ ਹੋਰਾਂ ਨੂੰ ਵੀ ਉਪਦੇਸ਼ ਦੇ ਕਰਕੇ ਭੁਲਾ ਦਿੰਦੇ ਹਨ। (ਭੂਲੀ) ਮਾਇਆ ਵਿਚ ਭੁੱਲੀ ਹੋਈ ਸ੍ਰਿਸ਼ਟੀ ਨੂੰ ਇਸਥਿਤ ਹੋਣ ਲਈ ਕੋਈ ਵੀ ਥਾਂ ਨਹੀਂ ਹੈ। ਤੁਰੀਆ ਰੂਪੀ, ਸਰੂਪ ਰੂਪੀ (ਠਉਰ) ਥਾਂ ਨਹੀਂ ਹੈ।

**ਗੁਰ ਬਿਨੁ ਕੋ ਨ ਦਿਖਾਵਈ; ਅੰਧੀ ਆਵੈ ਜਾਇ ॥**

ਗੁਰੂ ਸਾਹਿਬ ਜੀ ਤੋਂ ਬਿਨਾਂ ਕੋਈ ਵੀ ਸਰੂਪ ਦੀ ਸ਼ਖਿਆਤਤਾ ਨਹੀਂ ਦਿਖਾ ਸਕਦਾ ਹੈ। ਤੁਰੀਆ ਨੂੰ ਨਹੀਂ ਦਿਖਾ ਸਕਦਾ ਹੈ। (ਅੰਧੀ) ਅਗਿਆਨ ਵਾਲੀ ਸ੍ਰਿਸ਼ਟੀ ਸੰਸਾਰ ਵਿਚ ਆਉਂਦੀ ਜਾਂਦੀ ਰਹਿੰਦੀ ਹੈ।

**ਗਿਆਨ ਪਦਾਰਥੁ ਖੋਇਆ; ਠਗਿਆ ਮੁਠਾ ਜਾਇ ॥੧॥**

ਉਹਨਾਂ ਜੀਵਾਂ ਨੇ ਸਰੂਪ ਦਾ ਗਿਆਨ ਰੂਪੀ ਪਦਾਰਥ ਗੁਆ ਲਿਆ ਹੈ। ਉਹ ਕਾਮ ਕਰੋਧ ਆਦਿਕ ਠੱਗਾਂ ਨੇ ਠੱਗ ਲਿਆ ਹੈ। (ਮੁਠਾ) ਲੁੱਟਿਆ ਹੋਇਆ ਖ਼ਾਲੀ ਪ੍ਰਲੋਕ ਨੂੰ ਜਾਂਦਾ ਹੈ।

**ਦੂਸਰਾ ਅਰਥ :** ਉਸਨੂੰ ਕਾਮ ਕਰੋਧ ਆਦਿ ਠੱਗਾਂ ਨੇ ਠੱਗਿਆ ਹੈ ਅਤੇ ਸ਼ਬਦ ਸਪਰਸ਼ ਵਿਸ਼ਿਆਂ ਨੇ (ਮੁਠਾ) ਲੁੱਟ ਲਿਆ ਹੈ। ਪ੍ਰਲੋਕ ਨੂੰ ਖ਼ਾਲੀ ਜਾਂਦਾ ਹੈ।

**ਬਾਬਾ; ਮਾਇਆ ਭਰਮਿ ਭੁਲਾਇ ॥**

ਹੇ ਜਗਿਆਸੂ ! ਸਿੱਖ ਇਸ ਮਾਇਆ ਨੇ ਜੀਵ ਨੂੰ ਆਪਣੇ ਸੁੰਦਰ ਮਿਥਿਅੱਤ ਸਰੂਪ ਵਿਚ ਲਾ ਕਰਕੇ, ਭਰਮਾ ਕਰਕੇ, ਵਾਸਤਵ ਸੱਚ ਸਰੂਪ ਤੋਂ ਭੁਲਾ ਦਿੱਤਾ ਹੈ।

**ਦੂਸਰਾ ਅਰਥ :** ਹੇ ਭਾਈ ! ਮਾਇਆ ਨੇ *ਪੰਜ ਪ੍ਰਕਾਰ ਦੇ ਭਰਮ ਵਿਚ ਜੀਵ ਨੂੰ ਲਾ ਕਰਕੇ, ਸਰੂਪ ਤੋਂ ਭੁਲਾ ਦਿੱਤਾ ਹੈ।

**ਪ੍ਰਮਾਣ :** **[ਭਰਮੇ ਸੁਰਿ ਨਰ ਦੇਵੀ ਦੇਵਾ ॥ ਭਰਮੇ ਸਿਧ ਸਾਧਿਕ ਬ੍ਰਹਮੇਵਾ ॥]** (ਅੰਗ ੨੫੮)

**ਭਰਮਿ ਭੁਲੀ ਡੋਹਾਗਣੀ; ਨਾ ਪਿਰ ਅੰਕਿ ਸਮਾਇ ॥੧॥ ਰਹਾਉ ॥**

ਜਿਹੜੀ (ਡੋਹਾਗਣੀ) ਛੁੱਟੜ ਇਸਤਰੀ ਹੁੰਦੀ ਹੈ। ਉਹ ਦੂਜੇ ਪੁਰਸ਼ਾਂ ਨਾਲ ਭਰਮ ਕਰਕੇ ਭੁੱਲੀ ਰਹਿੰਦੀ ਹੈ। ਉਹ ਪਿਆਰੇ ਪਤੀ ਪਰਮੇਸ਼ਰ ਵਾਹਿਗੁਰੂ ਦੇ (ਅੰਕਿ) ਪਿਆਰ ਵਿਚ ਨਹੀਂ ਸਮਾਉਂਦੀ ਹੈ। ਇਸ ਤਰ੍ਹਾਂ ਜੋ ਗੁਰਾਂ ਦੇ ਉਪਦੇਸ਼ ਨੂੰ ਨਾ ਕਮਾਉਣ ਵਾਲੀ ਛੁੱਟੜ ਇਸਤਰੀ ਜੀਵ ਹੈ। ਉਹ ਜੀਵ ਰੂਪੀ ਛੁੱਟੜਾਂ, ਹੋਰਾਂ ਦੀ ਉਪਾਸ਼ਨਾ ਕਰਨ ਦੇ ਭਰਮ ਵਿਚ ਭੁਲੀ ਹੋਈ ਹੈ। ਉਹ ਪਿਆਰੇ ਪਤੀ ਪਰਮੇਸ਼ਰ ਵਾਹਿਗੁਰੂ ਦੇ (ਅੰਕਿ) ਸਰੂਪ ਵਿਚ, (ਅੰਕਿ) ਪਿਆਰ ਵਿਚ ਨਹੀਂ ਸਮਾ ਸਕਦੀ ਹੈ।

**ਭੂਲੀ ਫਿਰੈ ਦਿਸੰਤਰੀ ਭੂਲੀ ਗ੍ਰਿਹੁ ਤਜਿ ਜਾਇ ॥**

ਇਹ ਸ੍ਰਿਸ਼ਟੀ ਦਸੋ ਦਿਸ਼ਾ ਵਿੱਚ ਭੁੱਲੀ ਫਿਰਦੀ ਹੈ।

**ਪ੍ਰਮਾਣ :** **[ਕਾਹੂ ਲਖਿਓ ਹਰਿ ਅਵਾਚੀ ਦਿਸਾ ਮਹਿ ਕਾਹੂ ਪਛਾਹੂ ਕੋ ਸੀਸ ਨਿਵਾਇਓ ॥]** (ਤ੍ਵ ਪ੍ਰਸਾਦਿ ਸੱਵੈਯੇ)

---

* *ਪੰਜ ਪ੍ਰਕਾਰ ਦਾ ਭਰਮ।*
*ਭੇਦ ਭਰਮ, ਕਰਤੱਤ ਭਰਮ, ਪੁਨਸੰਗ ਭਰਮ, ਵਿਕਾਰ ॥*
*ਬ੍ਰਹਮ ਇਤਰ ਬ੍ਰਹਮ ਇਤਰ ਜਗ ਸਤ ਹੈ ਪਾਂਚਉ ਭਰਮ ਸੰਸਾਰ ॥*

੧. *ਭੇਦ ਭਰਮ : ਭੇਦ ਰਹਿਤ ਆਤਮਾ ਵਿਚ ਭੇਦ ਦੀ ਪ੍ਰਤੀਤੀ। ਪੁਨਾ ਉਹ ਭੇਦ ਵੀ ਪੰਜ ਪ੍ਰਕਾਰ ਦਾ ਹੈ। ੧. ਜੀਵ ਈਸ਼ ਦਾ ਭੇਦ, ੨. ਜੀਵ ਜੀਵ ਦਾ ਭੇਦ, ੩. ਜੀਵ ਜੜ੍ਹ ਦਾ ਭੇਦ, ੪. ਜੜ੍ਹ ਜੜ੍ਹ ਦਾ ਭੇਦ, ੫. ਜੜ੍ਹ ਈਸ਼ ਦਾ ਭੇਦ।*

੨. *ਕਰਤੱਤ ਭਰਮ : ਕਰਤਾ = ਭੋਗਤਾ ਆਦਿਕ ਧਰਮਾਂ ਤੋਂ ਰਹਿਤ ਆਤਮਾ ਵਿਚ, ਕਰਤਾ ਭੋਗਤਾ ਆਦਿਕ ਧਰਮਾਂ ਦੀ ਪ੍ਰਤੀਤੀ ਹੋਣੀ।*

੩. *ਪੁਨ ਸੰਗ ਭਰਮ : ਪੁਨਾ = ਬਹੁੜੋ ਅਸੰਗ ਆਤਮਾ ਵਿਚ ਦੇਹ ਆਦਿਕਾਂ ਦੇ ਸੰਗ ਦੀ ਪ੍ਰਤੀਤੀ ਹੋਣੀ।*

੪. *ਵਿਕਾਰ ਭਰਮ : ਜਗਤ ਅਤੇ ਜੀਵ ਵਿਚ ਬ੍ਰਹਮ ਦੇ ਵਿਕਾਰ ਪ੍ਰਨਾਮ ਦੀ ਪ੍ਰਤੀਤੀ ਹੋਣੀ।*

੫. *ਬ੍ਰਹਮ ਇਤਰ ਜਗ ਸਤ ਹੈ। : ਬ੍ਰਹਮ ਤੋਂ ਬਿਨਾਂ ਸੱਤਾ ਰਹਿਤ ਜਗਤ ਵਿਚ ਸੱਤ ਪੁਣਾ ਪ੍ਰਤੀਤ ਹੋਣਾ।*

**ਅਥਵਾ :** ਚਾਰੇ ਖਾਣੀਆਂ ਰੂਪੀ ਦਿਸ਼ਾ ਦੀਆਂ ਜੂਨਾਂ ਵਿਚ ਸ੍ਰਿਸ਼ਟੀ ਭੁੱਲੀ ਫਿਰਦੀ ਹੈ।

**ਦੂਸਰਾ ਅਰਥ :** ਪ੍ਰਮਾਣ, ਸੰਕਲਪ, ਸਿੰਮ੍ਰਤੀ ਆਦਿ ਬਿਰਤੀਆਂ* ਰੂਪੀ ਦਿਸ਼ਾ ਵਿਚ ਭੁੱਲੀ ਫਿਰਦੀ ਹੈ। ਭੁੱਲੀ ਹੋਈ ਸ੍ਰਿਸ਼ਟੀ ਗ੍ਰਿਹਸਤ ਰੂਪ ਘਰ ਛੱਡ ਕੇ ਜੰਗਲਾਂ ਵਿਚ ਜਾਂਦੀ ਹੈ।

**ਪ੍ਰਮਾਣ :** [**ਗ੍ਰਿਹ ਧਰਮੁ ਗਵਾਏ ਸਤਿਗੁਰੁ ਨ ਭੇਟੈ ਦੁਰਮਤਿ ਘੂਮਨ ਘੇਰੈ ॥**] (ਅੰਗ ੧੦੧੨)

[**ਬਨਹਿ ਬਸੇ ਕਿਉ ਪਾਈਐ ਜਉ ਲਉ ਮਨਹੁ ਨ ਤਜਹਿ ਬਿਕਾਰ ॥**] (ਅੰਗ ੧੧੦੩)

**ਅਥਵਾ :** ਸੰਗਤ ਰੂਪ, ਤੁਰੀਆ ਰੂਪ ਘਰ ਨੂੰ ਛੱਡ ਕਰਕੇ ਪਦਾਰਥਾਂ ਵਿਚ ਭੁੱਲੀ ਫਿਰਦੀ ਹੈ।

**ਭੂਲੀ ਡੂੰਗਰਿ ਥਲਿ ਚੜੈ; ਭਰਮੈ ਮਨੁ ਡੋਲਾਇ ॥**

ਭੁੱਲੀ ਹੋਈ ਸਰੂਪ ਤੋਂ ਸ੍ਰਿਸ਼ਟੀ (ਡੂੰਗਰਿ) ਪਹਾੜਾਂ ਤੇ ਅਮਰਨਾਥ ਤੀਰਥਾਂ ਤੇ ਚੜ੍ਹਦੀ ਹੈ ਅਤੇ ਮਾਰੂਥਲਾਂ ਵਿਚ ਤਪੱਸਿਆ ਕਰਦੀ ਹੈ, ਪਰ ਭਰਮ ਕਰਕੇ ਮਨ ਪਦਾਰਥਾਂ ਵਿਚ ਡੋਲਦਾ ਰਹਿੰਦਾ ਹੈ।

**ਦੂਸਰਾ ਅਰਥ :** ਬਿਰਤੀ ਭੁੱਲੀ ਹੋਈ ਸ਼ਾਸਤਰ ਗਿਆਨ ਪਹਾੜਾਂ ਤੇ ਚੜ੍ਹਦੀ ਹੈ। ਫੇਰ ਪੁਰਾਣਾਂ ਨੂੰ ਪੜ੍ਹਨ ਰੂਪੀ ਖ਼ੁਸ਼ਕ ਥਲਾਂ ਵਿਚ ਬਿਰਤੀ ਫਿਰਦੀ ਹੈ, ਪਰ ਮਨ ਭਰਮ ਕਰਕੇ ਫੇਰ ਵੀ ਡੋਲਦਾ ਰਹਿੰਦਾ ਹੈ।

**ਤੀਸਰਾ ਅਰਥ :** ਭੁੱਲੀ ਹੋਈ ਸ੍ਰਿਸ਼ਟੀ ਪੰਜ ਕੋਸ਼ਾਂ ਰੂਪ ਪਹਾੜਾਂ ਪਰ ਚੜ੍ਹਦੀ ਹੈ। ਕੋਈ ਅੰਨਮੈਂ ਕੋਸ਼ ਨੂੰ ਹੀ ਆਤਮਾ ਮੰਨਦੇ ਹਨ ਅਤੇ ਨਿਸ਼ਰਧਕ ਪੁਣੇ ਰੂਪੀ ਥਲਾਂ ਤੇ ਤੁਰੀ ਫਿਰਦੀ ਹੈ ਸ੍ਰਿਸ਼ਟੀ। ਭਰਮਿਆ ਹੋਇਆਂ ਦਾ ਮਨ ਪਦਾਰਥਾਂ ਵਿਚ ਡੋਲਦਾ ਰਹਿੰਦਾ ਹੈ।

**ਚੌਥਾ ਅਰਥ :** ਭੁੱਲੀ ਹੋਈ ਸ੍ਰਿਸ਼ਟੀ ਵਿਆਕਰਨ ਪੜ੍ਹਨ ਰੂਪ (ਡੂੰਗਰਿ) ਪਹਾੜਾਂ ਤੇ ਚੜ੍ਹਦੀ ਹੈ। ਫੇਰ ਸੰਧੀਆਂ ਬਿਭਗਤੀਆਂ ਸਿੱਖਣ ਰੂਪ ਥਲਾਂ ਤੇ ਫਿਰਦੀ ਹੈ, ਆਪਣੇ ਆਤਮ ਸਰੂਪ ਦੀ ਖੋਜ ਵਿਚ। ਹੋਰਾਂ ਦੀ ਉਪਾਸ਼ਨਾ ਵਿਚ ਮਨ ਨੂੰ ਡੁਲਾਉਂਦੀ ਭਰਮ ਕਰਕੇ ਕਿ ਸ਼ਾਇਦ ਆਤਮ ਸਰੂਪ ਪ੍ਰਾਪਤ ਹੋ ਜਾਵੇਗਾ। ਮਾਇਆ ਰੂਪੀ ਚੰਡੋਲ ਪਰ ਝੂਟੇ ਲੈਂਦੀ ਹੈ।

**ਧੁਰਹੁ ਵਿਛੁੰਨੀ ਕਿਉ ਮਿਲੈ; ਗਰਬਿ ਮੁਠੀ ਬਿਲਲਾਇ ॥੨॥**

ਜੋ ਸ੍ਰਿਸ਼ਟੀ ਧੁਰੋਂ ਹੀ ਕਰਮਾਂ ਕਰਕੇ ਵਿਛੁੜੀ ਹੋਈ ਹੈ। ਉਹ ਕਿਸ ਪ੍ਰਕਾਰ ਪਰਮੇਸ਼ਰ ਵਿਚ ਮਿਲ ਸਕਦੀ ਹੈ। ਉਹ ਸ੍ਰਿਸ਼ਟੀ ਹੰਕਾਰ ਕਰਕੇ ਲੁੱਟੀ ਗਈ ਹੈ। ਦੁਖ ਸਹਿਤ (ਬਿਲਲਾਇ) ਵਿਰਲਾਪ ਕਰਦੀ ਹੈ।

**ਪ੍ਰਸ਼ਨ :** ਕਿਵੇਂ ਪ੍ਰਭੂ ਨੂੰ ਮਿਲੇ ?

**ਵਿਛੁੜਿਆ ਗੁਰੁ ਮੇਲਸੀ; ਹਰਿ ਰਸਿ ਨਾਮ ਪਿਆਰਿ ॥**

**ਉੱਤਰ :** ਗੁਰੂ ਸਾਹਿਬ ਜੀ ਪਰਮੇਸ਼ਰ ਤੋਂ ਵਿਛੁੜਿਆਂ ਹੋਇਆਂ ਨੂੰ ਪਿਛੇ ਮੇਲਦੇ ਸੀ, ਹੁਣ ਮੇਲਦੇ ਹਨ, ਅੱਗੇ ਨੂੰ ਮੇਲਣਗੇ।

**ਪ੍ਰਮਾਣ :** [**ਵਿਛੁੜਿਆ ਮੇਲੇ ਪ੍ਰਭੂ ਹਰਿ ਦਰਗਹ ਕਾ ਬਸੀਠੁ ॥**] (ਅੰਗ ੯੫੭)

---

* *ਪੰਜ ਬਿਰਤੀਆਂ*

*੧. ਪ੍ਰਮਾਣ, ੨. ਵਿਪਰਜੇ, ੩. ਨਿੰਦ੍ਰਾ, ੪. ਵਿਕਲਪ, ੫. ਸਿੰਮ੍ਰਤੀ*

੧. *ਪ੍ਰਮਾਣ = ਦਿਸਣ ਵਾਲੇ ਪਦਾਰਥਾਂ ਵਿਚ ਪਰਚੇ ਰਹਿਣਾ।*

੨. *ਵਿਪਰਜੇ = ਗੁਰੂ ਸਾਹਿਬਾਨ ਅਤੇ ਬੇਦ ਸ਼ਾਸਤ੍ਰ ਦੀ ਆਗਿਆ ਤੋਂ ਉਲਟ ਸਭ ਸੰਸਾਰ ਨੂੰ ਸੱਤ ਕਰਕੇ ਜਾਣਨਾ। ਬ੍ਰਹਮ ਨੂੰ ਅਸੱਤ ਕਰ ਮੰਨਣਾ।*

੩. *ਨਿੰਦ੍ਰਾ = ਜਾਗ੍ਰਤ ਸੁਪਨ ਦਾ ਅਭਾਵ ਤੇ ਮਨ ਬੁੱਧ ਨੇ ਅਵਿਦਿਆ ਵਿਚ ਲੀਨ ਹੋਣਾ।*

੪. *ਵਿਕਲਪ = ਬਿਰਤੀ ਇਕਾਗਰ ਨਾ ਹੋਣੀ, ਫਲ ਦੀ ਬਹੁਤੀ ਇੱਛਾ ਰੱਖਣੀ।*

੫. *ਸਿੰਮ੍ਰਤੀ = ਨਿਤਨੇਮ, ਭਜਨ ਸਿਮਰਨ ਵਿਚ ਪਿਛਲੇ ਕੰਮਾਂ ਨੂੰ ਚੇਤੇ ਕਰੀ ਜਾਣਾ।*

ਪ੍ਰਸ਼ਨ : ਹੇ ਮਹਾਰਾਜ ਜੀ! ਆਪ ਹੀ ਗੁਰੂ ਸਰੂਪ ਹੋ। ਆਪ ਕਿਰਪਾ ਕਰਕੇ ਮੇਲਣਾ ਕਰੋ ਤਾਂ ਉਪਦੇਸ਼ ਦਿੰਦੇ ਹਨ। ਹੇ ਭਾਈ ਹਰੀ ਪਰਮੇਸ਼ਰ ਰਸ ਰੂਪ ਹੈ। ਉਸਦੇ ਨਾਮ ਨਾਲ ਪਿਆਰ ਕਰਨਾ ਕਰ। **ਅਥਵਾ** : ਹਰੀ ਦੇ ਨਾਮ ਨੂੰ ਰਸਨਾ ਨਾਲ ਉਚਾਰ ਕੇ ਵੀ ਰਸ ਲੈਣਾ ਕਰ ਅਤੇ ਹਿਰਦੇ ਵਿਚ ਵੀ ਪਿਆਰ ਕਰ। **ਵਾ** : ਗੁਰੂ ਜੀ ਨਾਮ ਅੰਮ੍ਰਿਤ (ਪਿਆਰਿ) ਪਿਆਲ ਕਰਕੇ। ਹਰੀ ਦਾ (ਰਸਿ) ਅਨੰਦ ਬਖ਼ਸ਼ਦੇ ਹਨ।

**ਸਾਚਿ ਸਹਜਿ ਸੋਭਾ ਘਣੀ; ਹਰਿ ਗੁਣ ਨਾਮ ਅਧਾਰਿ ॥**

ਜਿਨ੍ਹਾਂ ਅੰਦਰ ਸੱਚ ਤੇ (ਸਹਜਿ) ਸ਼ਾਂਤੀ ਹੈ। ਉਹਨਾਂ ਦੀ ਘਣੀ ਸ਼ੋਭਾ ਹੁੰਦੀ ਹੈ। **ਅਥਵਾ** : ਜਿਨ੍ਹਾਂ ਅੰਦਰ ਸੱਚੇ ਦਾ (ਸਹਜਿ) ਗਿਆਨ ਹੈ ਉਹਨਾਂ ਦੀ ਘਣੀ ਸ਼ੋਭਾ ਲੋਕ ਪ੍ਰਲੋਕ ਵਿਚ ਹੁੰਦੀ ਹੈ। ਉਹ ਰਸਨਾ ਕਰਕੇ ਵੀ ਹਰੀ ਦੇ ਗੁਣ ਗਾਉਂਦੇ ਹਨ। ਤੇ ਮਨ ਵਿਚ ਵੀ ਉਹਨਾਂ ਦੇ ਨਾਮ ਦਾ ਆਸਰਾ ਹੈ। ਐਸੇ ਉਹ ਬੇਨਤੀ ਕਰਦੇ ਹਨ :

**ਜਿਉ ਭਾਵੈ ਤਿਉ ਰਖੁ ਤੂੰ; ਮੈ ਤੁਝ ਬਿਨੁ ਕਵਨੁ ਭਤਾਰੁ ॥੩॥**

ਹੇ ਪਰਮੇਸ਼ਰ! ਜਿਵੇਂ ਤੈਨੂੰ ਭਾਉਂਦਾ ਹੈ। ਉਸੀ ਤਰ੍ਹਾਂ ਤੂੰ ਸਾਨੂੰ ਤਿੰਨਾਂ ਕਾਲਾਂ ਵਿਚ ਰੱਖਣਾ ਕਰ। ਹੇ ਪ੍ਰਭੂ ਮੈਨੂੰ ਤੇਰੇ ਤੋਂ ਬਿਨਾਂ ਕਿਹੜਾ (ਭਤਾਰੁ) ਪਤੀ ਹੈ, ਪੂਰਤੀ ਕਰਨ ਵਾਲਾ ਹਰ ਤਰ੍ਹਾਂ ਕਰਕੇ। ਤੂੰ ਹੀ ਇਕ ਪਤੀ ਪਰਮੇਸ਼ਰ ਸਭ ਸੁਖਾਂ ਦੀ (ਭਤਾਰੁ) ਪੂਰਤੀ ਕਰਨ ਵਾਲਾ ਹੈ।

ਪ੍ਰਮਾਣ : [**ਰਮਈਆ ਕੇ ਗੁਨ ਚੇਤਿ ਪਰਾਨੀ ॥ ਕਵਨ ਮੂਲ ਤੇ ਕਵਨ ਦ੍ਰਿਸਟਾਨੀ ॥**
**ਜਿਨਿ ਤੂੰ ਸਾਜਿ ਸਵਾਰਿ ਸੀਗਾਰਿਆ ॥ ਗਰਭ ਅਗਨਿ ਮਹਿ ਜਿਨਹਿ ਉਬਾਰਿਆ ॥**] (ਅੰਗ ੨੬੬)

**ਅਖਰ ਪੜਿ ਪੜਿ ਭੁਲੀਐ; ਭੇਖੀ ਬਹੁਤੁ ਅਭਿਮਾਨੁ ॥**

ਵਿਦਵਾਨ ਲੋਕ ਵੇਦ ਦੇ ਅਖਰ ਪੜ੍ਹ ਕਰਕੇ ਤੇ ਸ਼ਾਸਤਰਾਂ ਦੇ ਅੱਖਰ ਪੜ੍ਹ ਕਰਕੇ ਭੁੱਲੇ ਫਿਰਦੇ ਹਨ ਮਾਇਆ ਵਿਚ। ਉਹਨਾਂ ਨੂੰ ਚਾਹੀਦਾ ਸੀ ਕਿ ਦਵੈਤ ਦੇ (ਪੜਿ) ਪੜਦੇ ਨੂੰ (ਪੜਿ) ਪਾੜ ਕਰਕੇ। ਮਾਇਆ ਲਾਲਚ ਵੱਲੋਂ ਭੁੱਲ ਕਰਕੇ। ਵੇਦਾਂ ਦੇ ਸਿਧਾਂਤ ਦੁਆਰਾ ਆਪਣੇ ਸਰੂਪ ਦੀ ਪਛਾਣ ਕਰਨੀ ਸੀ ਅਤੇ ਭੇਖੀ ਜੋ ਵਿਰੱਕਤ ਬਣੇ ਫਿਰਦੇ ਹਨ। ਉਹ ਆਪਣੇ ਭੇਖ ਦਾ ਵਿਰੱਕਤ ਪੁਣੇ ਦਾ ਅਭਿਮਾਨ ਚੁੱਕੀ ਫਿਰਦੇ ਹਨ ਕਿ ਗ੍ਰਿਹਸਤੀ ਸਾਨੂੰ ਮੱਥੇ ਟੇਕਣ। ਇਸ ਤਰ੍ਹਾਂ ਭੇਖੀ ਲੋਕ ਬਹੁਤੇ ਹੰਕਾਰ ਵਿਚ ਫਸੇ ਹੋਏ ਹਨ।

**ਤੀਰਥ ਨਾਤਾ ਕਿਆ ਕਰੇ; ਮਨ ਮਹਿ ਮੈਲੁ ਗੁਮਾਨੁ ॥**

ਕਈ ਤੀਰਥ ਯਾਤਰਾ ਕਰਦੇ ਹਨ ਕਿ ਇਸ਼ਨਾਨ ਨਾਲ ਮੁਕਤੀ ਹੋਵੇਗੀ। ਪਰ ਤੀਰਥਾਂ ਪਰ ਇਸ਼ਨਾਨ ਕਰਨ ਵਾਲਾ ਕੀ ਕਰੇਗਾ। ਉਹ ਮਨ ਦੇ ਵਿਚ ਤਾਂ ਹੰਕਾਰ ਦੀ ਮੈਲ ਚੁੱਕੀ ਫਿਰਦਾ ਹੈ ਕਿ ਮੈਂ ਇਤਨੇ ਤੀਰਥ ਪਰਸੇ ਹਨ, ਮੇਰੇ ਬਰਾਬਰ ਕੌਣ ਹੋ ਸਕਦਾ ਹੈ।

ਪ੍ਰਮਾਣ : [**ਅੰਤਰਿ ਮੈਲੁ ਜੇ ਤੀਰਥ ਨਾਵੈ ਤਿਸੁ ਬੈਕੁੰਠ ਨ ਜਾਨਾਂ ॥**
**ਲੋਕ ਪਤੀਣੇ ਕਛੂ ਨ ਹੋਵੈ ਨਾਹੀ ਰਾਮੁ ਅਯਾਨਾ ॥੧॥**] (ਅੰਗ ੪੮੪)

**ਗੁਰ ਬਿਨੁ ਕਿਨਿ ਸਮਝਾਈਐ; ਮਨੁ ਰਾਜਾ ਸੁਲਤਾਨੁ ॥੪॥**

ਇਹ ਮਨ ਰਾਜਿਆਂ ਦਾ ਵੀ ਚੱਕਰਵਰਤੀ ਰਾਜਾ ਹੈ। ਇਸਨੂੰ ਗੁਰਾਂ ਤੋਂ ਬਿਨਾਂ ਕਿਸਨੇ ਸਮਝਾਇਆ ਹੈ। ਭਾਵ ਕਿਸੇ ਨੇ ਨਹੀਂ ਸਮਝਾਇਆ। ਇਹ ਸੰਕਲਪਾਂ ਨਾਲ ਹੀ ਰਾਜਾ ਮਹਾਰਾਜਾ ਬਣ ਜਾਂਦਾ ਹੈ।

ਪ੍ਰਮਾਣ : [**ਜਿਉ ਸੁਪਨੈ ਹੋਇ ਬੈਸਤ ਰਾਜਾ ॥ ਨੇਤ੍ਰ ਪਸਾਰੈ ਤਾ ਨਿਰਾਰਥ ਕਾਜਾ ॥੨॥**] (ਅੰਗ ੧੭੯)

## ਸਾਖੀ—ਦਾਣੇ ਭੁੰਨਣ ਵਾਲੇ ਭੜਭੂੰਜੇ ਦੀ

ਇਕ ਸ਼ਹਿਰ ਵਿਚ ਇਕ ਝੀਵਰ ਦਾਣੇ ਭੁੰਨਣ ਵਾਲਾ ਰਹਿੰਦਾ ਸੀ ਉਹਨੇ ਕਦੇ ਵੀ ਰਾਜੇ ਦੇ ਦਰਸ਼ਨ ਨਹੀਂ ਕੀਤੇ ਸਨ। ਇਕ ਦਿਨ ਰਾਜਾ ਸਾਹਿਬ ਦੀ ਸਵਾਰੀ ਜਲੂਸ ਦੀ ਸ਼ਕਲ ਵਿਚ ਧੂਮ ਧਾਮ ਨਾਲ ਜਾ ਰਹੀ ਸੀ। ਜਿਸਨੇ ਜਾ ਕੇ ਇਕ ਬਾਗ ਵਿਚ ਠਹਿਰਣਾ ਸੀ ਉਥੇ ਰਾਜੇ ਰਾਣੀ ਦਾ ਇਕੱਠਾ ਸਿੰਘਾਸਨ ਬਣਾਇਆ ਸੀ। ਰਾਜਾ ਰਾਣੀ ਉਥੇ ਆ ਕਰ ਬੈਠ ਗਏ। ਰਾਜਾ ਸਾਹਿਬ ਦੇ ਆਸ ਪਾਸ ਕਈ ਰਾਜ ਕੁਮਾਰ, ਮੰਤਰੀ ਗਣ ਬੈਠੇ ਹੋਏ ਸਨ। ਸੁੰਦਰ ਰੂਪ ਵਾਲੀਆਂ ਲੜਕੀਆਂ ਬਸਤਰ ਗਹਿਣੇ ਪਹਿਣ ਕੇ ਰਾਜੇ ਦੇ ਉਪਰ ਚੌਰ ਕਰ ਰਹੀਆਂ ਸਨ ਤੇ ਕੋਈ ਮਿੱਠੀ ਆਵਾਜ਼ ਵਿਚ ਗਾ ਰਹੀ ਸੀ। ਇਤਿਆਦਿਕ ਸੁੰਦਰ ਸਮਾਜ ਨੂੰ ਇਹ ਦਾਣੇ ਭੁੰਨਣ ਵਾਲਾ ਭੜਭੂੰਜਾ ਇਕ ਦਰੱਖ਼ਤ ਉਪਰ ਚੜ ਕੇ ਦੇਖ ਰਿਹਾ ਸੀ। ਦੇਖ ਕਰਕੇ ਪ੍ਰਮੇਸ਼ਰ ਅੱਗੇ ਬੇਨਤੀਆਂ ਕਰਨ ਲੱਗਾ ਹੇ ਭਗਵਾਨ! ਕਦੇ ਮੈਨੂੰ ਵੀ ਰਾਜਾ ਬਣਾਵੇਗਾ। ਤੇ ਰਾਜੇ ਦੇ ਸਮਾਜ ਨੂੰ ਬੜੀ ਪ੍ਰੀਤੀ ਨਾਲ ਵੇਖ ਰਿਹਾ ਸੀ। ਅਤੇ ਉਸਦੇ ਮਿੱਠੇ ਮਿੱਠੇ ਬੋਲ ਕੰਨਾਂ ਵਿਚ ਸੁਣ ਰਿਹਾ ਸੀ। ਇਸ ਨੇ ਆਪਣਾ ਸਾਰਾ ਧਿਆਨ ਰਾਜੇ ਦੀ ਸਮੱਗਰੀ ਵਿਚ ਹੀ ਰੱਖਿਆ। ਰਾਜੇ ਦੇ ਚਲੇ ਜਾਣ ਤੋਂ ਬਾਅਦ ਇਹੀ ਸੋਚਦਾ ਰਿਹਾ ਕਿ ਮੈਂ ਰਾਜਾ ਹੋਵਾ! ਮੈਂ ਰਾਜਾ ਹੋਵਾ!! ਆਖਰਕਾਰ ਉਸ ਦੀਆਂ ਵਾਸ਼ਨਾਵਾਂ ਦ੍ਰਿੜ੍ਹ ਹੋ ਗਈਆਂ। ਇਕ ਦਿਨ ਗਰਮੀ ਦੇ ਦਿਨਾਂ ਵਿਚ ਦੁਕਾਨ ਤੇ ਬੈਠਾ ਹੋਇਆ ਸੀ। ਬੈਠਿਆਂ-ਬੈਠਿਆਂ ਉਸ ਨੂੰ ਨੀਂਦ ਆ ਗਈ। ਨੀਂਦ ਵਿਚ ਉਸ ਨੂੰ ਇਕ ਸੁਪਨਾ ਆਇਆ, ਸੁਪਨੇ ਦੇ ਵਿਚ ਆਪਣੇ ਆਪ ਨੂੰ ਰਾਜਾ ਦੇਖਿਆ ਅਤੇ ਪਾਸ ਬਹੁਤ ਸੁੰਦਰ ਰਾਣੀਆਂ ਦੇਖੀਆਂ ਜਿਹੜੀਆਂ ਮਿੱਠੀਆਂ-ਮਿੱਠੀਆਂ ਗੱਲਾਂ ਦੇ ਨਾਲ ਹਾਵ-ਭਾਵ ਦੇ ਨਾਲ ਪ੍ਰੇਮ ਕਰ ਰਹੀਆਂ ਸਨ। ਉਹਨਾਂ ਦੇ ਨਾਲ ਮਿਲ ਕਰਕੇ ਬੜਾ ਸੁਖ ਅਨੁਭਵ ਕੀਤਾ। ਇਨੇ ਚਿਰ ਵਿਚ ਇਕ ਗਾਹਕ ਨੇ ਆ ਕੇ ਅਵਾਜ਼ ਮਾਰੀ, ਹੇ ਭੜਭੂੰਜੇ! ਇਕ ਆਨੇ ਦੇ ਮੁਰਮਰੇ ਦਿਉ। ਪ੍ਰੰਤੂ ਸੁੱਖ ਵਿਚ ਮਗਨ ਹੋਏ ਇਸ ਭੜਭੂੰਜੇ ਨੇ ਗਾਹਕ ਦੀ ਅਵਾਜ਼ ਨਾਂ ਸੁਣੀ। ਗਾਹਕ ਨੇ ਦੁਬਾਰਾ ਫਿਰ ਬੁਲਾਇਆ ਤਾਂ ਵੀ ਨਾ ਉਠਿਆ। ਤੀਸਰੀ ਵਾਰ ਫਿਰ ਅਵਾਜ਼ ਮਾਰੀ ਤਾਂ ਅੰਦਰ ਘਰ ਵਿਚ ਜੋ ਇਸ ਦੀ ਇਸਤਰੀ ਝੀਵਰੀ ਦਾਣੇ ਭੁੰਨ ਰਹੀ ਸੀ। ਉਸ ਨੇ ਗਾਹਕ ਦੀ ਅਵਾਜ਼ ਨੂੰ ਸੁਣਿਆ। ਤੇ ਆ ਕਰਕੇ ਸੁੱਤੇ ਹੋਏ ਝੀਵਰ ਦੇ ਦਾਣੇ ਭੁੰਨਣ ਵਾਲੀ ਤੱਤੀ ਕੁੰਡੀ ਲਾ ਦਿੱਤੀ ਤੇ ਨਾਲ ਹੀ ਕਿਹਾ ਕਿ ਗਾਹਕ ਖੜ੍ਹਾ ਹੈ ਤੂੰ ਸੁੱਤਾ ਹੈ। ਜਦੋਂ ਝੀਵਰ ਨੂੰ ਜਾਗ ਆਈ ਤਾਂ ਪੁੱਛਣ ਲੱਗਾ ਮੇਰੀ ਰਾਣੀ ਕਿੱਥੇ ਹੈ, ਮੇਰਾ ਰਾਜ ਕੁਮਾਰ ਕਿੱਥੇ ਹੈ। ਇਹ ਸੁਣ ਕੇ ਝੀਵਰੀ ਹੈਰਾਨ ਹੋ ਕੇ ਪੁੱਛਣ ਲੱਗੀ ਕਿਸ ਨੂੰ ਬੁਲਾ ਰਿਹਾ ਹੈ। ਤਾਂ ਝੀਵਰ ਕਹਿਣ ਲੱਗਾ ਮੈਂ ਰਾਜਾ ਹਾਂ ਮੈਂ ਆਪਣੀ ਰਾਣੀ ਤੇ ਰਾਜ ਕੁਮਾਰ ਨੂੰ ਬੁਲਾ ਰਿਹਾ ਹਾਂ। ਤਦੋਂ ਝੀਵਰੀ ਨੇ ਜਾਣਿਆਂ ਇਸ ਨੇ ਕੋਈ ਸੁਪਨਾ ਦੇਖਿਆ ਹੈ ਤੇ ਆਪਣਾ ਝੀਵਰ ਪੁਣਾ ਭੁਲਾ ਬੈਠਾ ਹੈ। ਜਦੋਂ ਜ਼ੋਰ ਨਾਲ ਜਗਾਇਆ ਤੇ ਕਿਹਾ ਤੂੰ ਝੀਵਰ ਹੈ ਤਾਂ ਹੌਲੀ-ਹੌਲੀ ਇਸ ਨੂੰ ਸਮਝ ਆਈ ਕਿ ਮੈਂ ਝੀਵਰ ਹਾਂ। ਇਸੇ ਪ੍ਰਕਾਰ ਹੀ ਅਵਿਦਿਆ ਦੀ ਨੀਂਦ ਵਿਚ ਸੁੱਤਾ ਹੋਇਆ ਪੁਰਸ਼ ਕਹਿੰਦਾ ਹੈ ਕਿ ਮੈਂ ਜੀਵ ਹਾਂ! ਮੈਂ ਜੀਵ ਹਾਂ!! ਗੁਰੂ ਜੀ ਉਸਨੂੰ ਜਗਾਉਂਦੇ ਹਨ ਅਤੇ ਕਹਿੰਦੇ ਹਨ ਤੂੰ ਜੀਵ ਨਹੀਂ ਹੈ ਤੂੰ ਬ੍ਰਹਮ ਹੈ। ਇਸ ਪ੍ਰਕਾਰ ਆਪਣੇ ਸਰੂਪ ਦੀ ਪਹਿਚਾਣ ਕਰ।

**ਪ੍ਰਮਾਣ :** [ਮਨ ਤੂੰ ਜੋਤਿ ਸਰੂਪੁ ਹੈ ਆਪਣਾ ਮੂਲੁ ਪਛਾਣੁ ॥] (ਅੰਗ ੪੪੧)]

**ਪ੍ਰੇਮ ਪਦਾਰਥੁ ਪਾਈਐ; ਗੁਰਮੁਖਿ ਤਤੁ ਵੀਚਾਰੁ ॥**

ਗੁਰੂ ਸਾਹਿਬ ਜੀ ਪਾਸੋਂ ਪਰੇਮ ਪਦਾਰਥ ਪ੍ਰਾਪਤ ਕਰੀਦਾ ਹੈ। ਤਾਂ ਗੁਰਮੁਖਾਂ ਰੂਪੀ ਸਖੀਆਂ ਨੂੰ ਤੱਤ ਸਰੂਪ ਦੀ ਵਿਚਾਰ ਪ੍ਰਾਪਤ ਹੁੰਦੀ ਹੈ।

**ਸਾ ਧਨ ਆਪੁ ਗਵਾਇਆ; ਗੁਰ ਕੈ ਸਬਦਿ ਸੀਗਾਰੁ ॥**

ਫੇਰ ਉਹਨਾਂ (ਧਨ) ਜਗਿਆਸੂ ਰੂਪ ਸਖੀਆਂ ਨੇ ਆਪਾ ਭਾਵ ਨੂੰ (ਗਵਾਇਆ) ਨਵਿਰਤ ਕੀਤਾ ਹੈ। ਉਹਨਾਂ ਨੇ ਗੁਰਾਂ ਦੇ ਸ਼ਬਦ ਦਾ ਹੀ ਸ਼ਿੰਗਾਰ ਬਣਾਇਆ ਹੈ।

**ਘਰ ਹੀ ਸੋ ਪਿਰੁ ਪਾਇਆ; ਗੁਰ ਕੈ ਹੇਤਿ ਅਪਾਰੁ ॥੫॥**

ਉਹਨਾਂ ਨੇ (ਘਰ) ਸਰੀਰ ਵਿਚੋਂ ਹੀ, ਸੰਗਤ ਵਿਚੋਂ ਹੀ ਪਿਆਰੇ ਨੂੰ ਪਾਇਆ ਹੈ। **ਅਥਵਾ** : ਜਿਸ ਪਰਮੇਸ਼ਰ ਦਾ ਇਹ ਸੰਸਾਰ ਘਰ ਹੈ। ਉਸ ਪਿਆਰੇ ਨੂੰ ਉਹਨਾਂ ਨੇ ਪਾਇਆ ਹੈ। **ਵਾ** : ਉਹਨਾਂ ਦੇ ਮਨ ਰੂਪ ਘਰ ਵਿਚੋਂ ਪਾ ਲਿਆ ਹੈ ਪਿਆਰਾ।

ਪ੍ਰਮਾਣ : [**ਮਨ ਮਹਿ ਆਪਿ ਮਨ ਅਪੁਨੇ ਮਾਹਿ ॥ ਨਾਨਕ ਕੀਮਤਿ ਕਹਨੁ ਨ ਜਾਇ ॥੭॥**] (ਅੰਗ ੨੭੯)

[**ਮਨ ਮਾਹਿ ਜਾਪਿ ਭਗਵੰਤੁ ॥ ਗੁਰਿ ਪੂਰੈ ਇਹੁ ਦੀਨੋ ਮੰਤੁ ॥**] (ਅੰਗ ੮੯੬)

**ਵਾ** : ਤੁਰੀਆ ਰੂਪੀ ਘਰ ਵਿਚੋਂ ਹੀ ਪ੍ਰਾਪਤ ਕਰ ਲਿਆ ਹੈ। ਗੁਰਾਂ ਦੇ ਨਾਲ ਪਾਰਾਵਾਰ ਤੋਂ ਰਹਿਤ ਹਿਤ ਕਰਕੇ ਪਰੇਮ ਕਰਕੇ।

**ਗੁਰ ਕੀ ਸੇਵਾ ਚਾਕਰੀ; ਮਨੁ ਨਿਰਮਲੁ ਸੁਖੁ ਹੋਇ ॥**

ਜੋ ਗੁਰੂ ਜੀ ਦੀ ਸੇਵਾ (ਚਾਕਰੀ) ਚਾਉ ਨਾਲ ਕਰਦੇ ਹਨ। **ਅਥਵਾ** : ਜੋ ਗੁਰੂ ਜੀ ਦੀ ਸੇਵਾ ਅਤੇ (ਚਾਕਰੀ) ਭਗਤੀ ਕਰਦੇ ਹਨ। ਉਹਨਾਂ ਦਾ ਮਨ ਚਾਰ ਕਿਲਵਿਖਾਂ ਤੋਂ, ਅਵਿਦਿਆ ਦੀ ਮੈਲ ਤੋਂ ਉੱਜਲ ਹੋ ਜਾਂਦਾ ਹੈ ਅਤੇ ਸੁਖ ਸਰੂਪ ਦੀ ਪ੍ਰਾਪਤੀ ਹੋ ਜਾਂਦੀ ਹੈ।

**ਗੁਰ ਕਾ ਸਬਦੁ ਮਨਿ ਵਸਿਆ; ਹਉਮੈ ਵਿਚਹੁ ਖੋਇ ॥**

ਉਹਨਾਂ ਨੇ ਹਉਮੈਂ ਨੂੰ ਨਾਸ ਕਰਕੇ ਅੰਦਰੋਂ। ਗੁਰੂ ਸਾਹਿਬ ਦਾ ਉਪਦੇਸ਼ ਮਨ ਵਿਚ ਵਸਾਇਆ ਹੈ।

ਪ੍ਰਮਾਣ : [**ਗੁਰ ਸਿਖਹੁ ਗੁਰ ਸਿਖ ਹੈ ਪੀਰ ਪੀਰਹੁੰ ਕੋਈ ॥ ਸ਼ਬਦ ਸੁਰਤ ਚੇਲਾ ਗੁਰੂ ਪਰਮੇਸ਼ਰ ਸੋਈ ॥ ਦਰਸ਼ਨ ਦ੍ਰਿਸ਼ਟਿ ਧਿਆਨ ਧਰ ਗੁਰੁ ਮੂਰਤਿ ਹੋਈ ॥ ਸ਼ਬਦ ਸੁਰਤਿ ਕਰ ਕੀਰਤਨ ਸਤਸੰਗ ਵਿਲੋਈ ॥ ਵਾਹਿਗੁਰੂ ਗੁਰੂ ਮੰਤ੍ਰ ਹੈ ਜਪ ਹਉਮੈਂ ਖੋਈ ॥ ਆਪ ਗਵਾਏ ਆਪ ਹੈ ਗੁਣ ਗੁਣੀ ਪਰੋਈ ॥੨॥**]

(ਵਾਰ ਭਾਈ ਗੁਰਦਾਸ ਜੀ)

**ਨਾਮੁ ਪਦਾਰਥੁ ਪਾਇਆ; ਲਾਭੁ ਸਦਾ ਮਨਿ ਹੋਇ ॥੬॥**

ਉਹਨਾਂ ਨੇ ਨਾਮ ਪਦਾਰਥ ਨੂੰ ਪ੍ਰਾਪਤ ਕੀਤਾ ਹੈ। ਉਹਨਾਂ ਨੂੰ ਮਨ ਵਿਚ ਵੀ ਲਾਭ ਹੈ ਇਥੇ। ਅਤੇ ਪਰਲੋਕ ਵਿਚ ਵੀ ਨਾਮ ਕਰਕੇ ਸਦਾ ਲਾਭ ਹੋਵੇਗਾ। **ਅਥਵਾ** : ਉਹਨਾਂ (ਮਨਿ) ਮਨੁੱਖਾਂ ਨੂੰ ਸਦਾ ਹੀ ਲਾਭ ਹੁੰਦਾ ਹੈ।

**ਕਰਮਿ ਮਿਲੈ ਤਾ ਪਾਈਐ; ਆਪਿ ਨ ਲਇਆ ਜਾਇ ॥**

ਚੰਗੇ ਨਿਸ਼ਕਾਮ ਕਰਮ ਕੀਤੇ ਹੋਣ ਤਾਂ ਗੁਰੂ ਜੀ ਮਿਲਦੇ ਹਨ। ਫੇਰ ਉਹਨਾਂ ਤੋਂ ਨਾਮ ਪਾਇਆ ਜਾਂਦਾ ਹੈ। ਆਪਣੇ ਆਪ ਨਾਮ ਦੀ ਵਸਤੂ ਪ੍ਰਾਪਤ ਨਹੀਂ ਕੀਤੀ ਜਾਂਦੀ ਹੈ।

ਪ੍ਰਮਾਣ : [**ਚਉਰਾਸੀਹ ਸਿਧ ਬੁਧ ਤੇਤੀਸ ਕੋਟਿ ਮੁਨਿ ਜਨ ਸਭਿ ਚਾਹਹਿ ਹਰਿ ਜੀਉ ਤੇਰੋ ਨਾਉ ॥**] (ਅੰਗ ੬੬੯)

[**ਨਦਰਿ ਕਰੇ ਤਾ ਸਿਮਰਿਆ ਜਾਇ ॥ ਆਤਮਾ ਦ੍ਰਵੈ ਰਹੈ ਲਿਵ ਲਾਇ ॥**] (ਅੰਗ ੬੬੧)

**ਗੁਰ ਕੀ ਚਰਣੀ ਲਗਿ ਰਹੁ; ਵਿਚਹੁ ਆਪੁ ਗਵਾਇ ॥**

ਹੇ ਸਿਖ ! ਸਤਿਗੁਰਾਂ ਦੇ ਚਰਨਾਂ ਨਾਲ ਜੁੜਿਆ ਰਹੁ। ਆਪਾ ਭਾਵ ਨੂੰ ਵਿਚੋਂ ਮੇਟ ਕਰਕੇ

ਪ੍ਰਮਾਣ : [**ਤੂ ਚਉ ਸਜਣ ਮੈਡਿਆ ਡੇਈ ਸਿਸੁ ਉਤਾਰਿ ॥**
**ਨੈਣ ਮਹਿੰਜੇ ਤਰਸਦੇ ਕਦਿ ਪਸੀ ਦੀਦਾਰੁ ॥੧॥**] (ਅੰਗ ੧੦੯੪)

**ਸਚੇ ਸੇਤੀ ਰਤਿਆ; ਸਚੋ ਪਲੈ ਪਾਇ ॥੭॥**

ਸੱਚੇ ਨਾਮ ਵਿਚ ਰੰਗੇ ਜਾਣ ਕਰਕੇ। ਤਾਂ ਸਚੇ ਪਰਮੇਸ਼ਰ ਦੇ ਨਾਮ ਦਾ ਸ੍ਰਵਣ ਗਿਆਨ, ਨਿਧਿਆਸਣ ਗਿਆਨ, ਤੱਤ ਤ੍ਵੰ ਦਾ ਸੋਧਨ ਗਿਆਨ, ਹਿਰਦੇ ਰੂਪੀ ਪੱਲੇ ਵਿਚ ਪ੍ਰਗਟ ਹੋ ਜਾਂਦਾ ਹੈ।

**ਭੁਲਣ ਅੰਦਰਿ ਸਭੁ ਕੋ; ਅਭੁਲੁ ਗੁਰੂ ਕਰਤਾਰੁ ॥**

ਸਾਰੇ ਜੀਵ ਅਗਿਆਨ ਕਰਕੇ ਭੁੱਲਣ ਅੰਦਰ ਹਨ। ਇਕੋ ਕਰਤਾਰ ਪਰਮੇਸ਼ਰ ਦਾ ਸਰੂਪ ਗੁਰੂ ਜੀ ਭੁੱਲਣ ਤੋਂ ਰਹਿਤ ਹਨ।

ਪ੍ਰਮਾਣ : [**ਗਰੂਰ ਬ੍ਰਹਮ ਗਰੂਰ ਵਿਸਨੂੰ ਗਰੂਰ ਦੇ ਮਹੇਸਰਾਂ।**] (ਸੁਰਤੀ ਪ੍ਰਮਾਣ)
[**ਗੁਰੁ ਨਾਨਕੁ ਮਿਲਿਆ ਪਾਰਬ੍ਰਹਮੁ ਤੇਰਿਆ ਚਰਣਾ ਕਉ ਬਲਿਹਾਰਾ ॥੪॥੧॥੪੭॥**] (ਅੰਗ ੭੪੭)

**ਦੂਸਰਾ ਅਰਥ :** ਗੁਰੂ ਜੀ ਤੇ ਕਰਤਾਰ ਪਰਮੇਸ਼ਰ, ਭੁੱਲਣ ਤੋਂ ਰਹਿਤ ਹਨ। ਜਿਸਦੇ (ਕਰ) ਹੱਥ ਵਿਚ ਚੇਤਨ ਸੱਤਾ ਰੂਪੀ, ਰੋਜ਼ੀ ਰੂਪੀ (ਤਾਰੁ) ਤਾਰ ਪਕੜੀ ਹੋਈ ਹੈ।

**ਗੁਰਮਤਿ ਮਨੁ ਸਮਝਾਇਆ; ਲਾਗਾ ਤਿਸੈ ਪਿਆਰੁ ॥**

ਜਿਨ੍ਹਾਂ ਨੇ ਗੁਰਾਂ ਦੀ ਸਿੱਖਿਆ ਦੁਆਰਾ ਮਨ ਨੂੰ ਸਮਝਾਇਆ ਹੈ। ਉਹਨਾਂ ਦੇ ਮਨ ਦਾ ਪਿਆਰ ਪ੍ਰਭੂ ਨਾਲ ਲੱਗ ਗਿਆ ਹੈ। ਉਹਨਾਂ ਨੂੰ ਨਿਹਚਾ ਹੋ ਗਿਆ ਹੈ।

**ਨਾਨਕ ਸਾਚੁ ਨ ਵੀਸਰੈ; ਮੇਲੇ ਸਬਦੁ ਅਪਾਰੁ ॥੮॥੧੨॥**

ਕਿ ਸਤਿਗੁਰਾਂ ਦਾ ਸ਼ਬਦ ਹੀ ਅਪਾਰ ਪਰਮੇਸ਼ਰ ਨਾਲ ਮਿਲਾਉਂਦਾ ਹੈ। ਉਹ ਬੇਨਤੀ ਕਰਦੇ ਹਨ। ਹੇ ਗੁਰੂ ਜੀ ! ਸਾਨੂੰ ਆਪ ਜੀ ਦਾ ਨਾਮ ਕਦੇ ਵੀ ਭੁੱਲਣਾ ਨਾ ਕਰੇ।

**ਦੂਸਰਾ ਅਰਥ :** ਸਤਿਗੁਰੂ ਜੀ ਫ਼ੁਰਮਾਉਂਦੇ ਹਨ। ਜੋ ਸਤਿਗੁਰਾਂ ਨੇ ਸ਼ਬਦ ਨਾਲ ਮੇਲੇ ਹਨ। ਉਹਨਾਂ ਨੂੰ ਅਪਾਰ ਪਰਮੇਸ਼ਰ ਆਪਣੇ ਨਾਲ ਮੇਲ ਲੈਂਦਾ ਹੈ। ਇਹ ਨਿਹਚਾ ਹੋ ਗਿਆ ਹੈ ਉਹਨਾਂ ਨੂੰ।

## ਸਿਰੀਰਾਗੁ ਮਹਲਾ ੧ ॥

ਧਨਿ ਜੋਬਨਿ ਜਗੁ ਠਗਿਆ ਲਬਿ ਲੋਭਿ ਤ੍ਰਿਸਨਾ ਮਾਇਆ ਮੋਹਣੀ ਸੁਤ ਬੰਧਪ ਘਰ ਨਾਰਿ ॥ ਅਹੰਕਾਰਿ ॥ ਮੋਹ ਠਗਉਲੀ ਹਉ ਮੁਈ ਸਾ ਵਰਤੈ ਸੰਸਾਰਿ ॥੧॥ ਮੇਰੇ ਪ੍ਰੀਤਮਾ ਮੈ ਤੁਝ ਬਿਨੁ ਅਵਰੁ ਨ ਕੋਇ ॥ ਮੈ ਤੁਝ ਬਿਨੁ ਅਵਰੁ ਨ ਭਾਵਈ ਤੂੰ ਭਾਵਹਿ ਸੁਖੁ ਹੋਇ ॥੧॥ ਰਹਾਉ ॥ ਨਾਮੁ ਸਾਲਾਹੀ ਰੰਗ ਸਿਉ ਗੁਰ ਕੈ ਸਬਦਿ ਸੰਤੋਖੁ ॥ ਜੋ ਦੀਸੈ ਸੋ ਚਲਸੀ ਕੂੜਾ ਮੋਹੁ ਨ ਵੇਖੁ ॥ ਵਾਟ ਵਟਾਊ ਆਇਆ ਨਿਤ ਚਲਦਾ ਸਾਥੁ ਦੇਖੁ ॥੨॥ ਆਖਣਿ ਆਖਹਿ ਕੇਤੜੇ ਗੁਰ ਬਿਨੁ ਬੂਝ ਨ ਹੋਇ ॥ ਨਾਮੁ ਵਡਾਈ ਜੇ ਮਿਲੈ ਸਚਿ ਰਪੈ ਪਤਿ ਹੋਇ ॥ ਜੋ ਤੁਧੁ ਭਾਵਹਿ ਸੇ ਭਲੇ ਖੋਟਾ ਖਰਾ ਨ ਕੋਇ ॥੩॥ ਗੁਰ ਸਰਣਾਈ ਛੁਟੀਐ ਮਨਮੁਖ ਖੋਟੀ ਰਾਸਿ ॥ ਅਸਟ ਧਾਤੁ ਪਾਤਿਸਾਹ ਕੀ ਘੜੀਐ ਸਬਦਿ ਵਿਗਾਸਿ ॥ ਆਪੇ ਪਰਖੇ ਪਾਰਖੂ ਪਵੈ ਖਜਾਨੈ ਰਾਸਿ ॥੪॥ ਤੇਰੀ ਕੀਮਤਿ ਨਾ ਪਵੈ ਸਭ ਡਿਠੀ ਠੋਕਿ ਵਜਾਇ ॥ ਕਹਣੈ ਹਾਥ ਨ ਲਭਈ ਸਚਿ ਟਿਕੈ ਪਤਿ ਪਾਇ ॥ ਗੁਰਮਤਿ ਤੂੰ ਸਾਲਾਹਣਾ ਹੋਰੁ ਕੀਮਤਿ ਕਹਣੁ ਨ ਜਾਇ ॥੫॥ ਜਿਤੁ ਤਨਿ ਨਾਮੁ ਨ ਭਾਵਈ ਤਿਤੁ ਤਨਿ ਹਉਮੈ ਵਾਦੁ ॥ ਗੁਰ ਬਿਨੁ ਗਿਆਨੁ ਨ ਪਾਈਐ ਬਿਖਿਆ ਦੂਜਾ ਸਾਦੁ ॥ ਬਿਨੁ ਗੁਣ ਕਾਮਿ ਨ ਆਵਈ ਮਾਇਆ ਫੀਕਾ ਸਾਦੁ ॥੬॥ ਆਸਾ ਅੰਦਰਿ ਜੰਮਿਆ ਆਸਾ ਰਸ ਕਸ ਖਾਇ ॥ ਆਸਾ ਬੰਧਿ ਚਲਾਈਐ ਮੁਹੇ ਮੁਹਿ ਚੋਟਾ ਖਾਇ ॥ ਅਵਗਣਿ ਬਧਾ ਮਾਰੀਐ ਛੂਟੈ ਗੁਰਮਤਿ ਨਾਇ ॥੭॥ ਸਰਬੇ ਥਾਈ ਏਕੁ ਤੂੰ ਜਿਉ ਭਾਵੈ ਤਿਉ ਰਾਖੁ ॥ ਗੁਰਮਤਿ ਸਾਚਾ ਮਨਿ ਵਸੈ ਨਾਮੁ ਭਲੋ ਪਤਿ ਸਾਖੁ ॥ ਹਉਮੈ ਰੋਗੁ ਗਵਾਈਐ ਸਬਦਿ ਸਚੈ ਸਚੁ ਭਾਖੁ ॥੮॥ ਆਕਾਸੀ ਪਾਤਾਲਿ ਤੂੰ ਤ੍ਰਿਭਵਣਿ ਰਹਿਆ ਸਮਾਇ ॥ ਆਪੇ ਭਗਤੀ ਭਾਉ ਤੂੰ ਆਪੇ ਮਿਲਹਿ ਮਿਲਾਇ ॥ ਨਾਨਕ ਨਾਮੁ ਨ ਵੀਸਰੈ ਜਿਉ ਭਾਵੈ ਤਿਵੈ ਰਜਾਇ ॥੯॥੧੩॥

(ਅੰਗ ੬੧-੬੨)

ਉਥਾਨਿਕਾ : ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਸ੍ਰੀ ਕਰਤਾਰਪੁਰ ਸਾਹਿਬ ਰਹਿੰਦੇ ਸਨ।

ਪ੍ਰਮਾਣ : [**ਕਰਤਾਰ ਪੁਰਿ ਕਰਤਾ ਵਸੈ ਸੰਤਨ ਕੈ ਪਾਸਿ ॥੧॥**] (ਅੰਗ ੮੧੬)

ਇਸੇ ਅਸਥਾਨ ਤੇ ਸ੍ਰੀ ਗੁਰੂ ਅੰਗਦ ਦੇਵ ਜੀ ਨੂੰ ਗੁਰਤਾ ਗੱਦੀ ਦਾ ਪਾਵਨ ਤਖ਼ਤ ਬਖ਼ਸ਼ਿਆ। ਸਤਿਗੁਰੂ ਜੀ ਚੰਦ੍ਰਮਾ ਸਰੂਪ ਹਨ। ਗੁਰਸਿੱਖ ਚਕੋਰਾਂ ਵਾਂਗੂੰ ਸਤਿਗੁਰਾਂ ਦੇ ਸਰੂਪ ਤਰਫ਼ ਤੱਕ ਰਹੇ ਹਨ। ਗੁਰਸਿੱਖਾਂ ਦੀਆਂ ਬੁੱਧੀਆਂ ਰੂਪੀ ਕੰਮੀਆਂ ਪ੍ਰਕਾਸ਼ ਨੂੰ ਪ੍ਰਾਪਤ ਕਰਕੇ ਖਿੜ ਰਹੀਆਂ ਹਨ। ਸਤਿਗੁਰੂ ਜੀ ਭਗਤੀ ਰੂਪ੍ਹੀ ਚਾਂਦਨੀ ਬਖ਼ਸ਼ਦੇ ਹਨ। ਭਰਮ ਦੇ ਅੰਧੇਰੇ ਨੂੰ ਚੁੱਕਦੇ ਹਨ। ਆਪਣੀ ਪਾਵਨ ਦ੍ਰਿਸ਼ਟੀ ਨਾਲ ਹੀ ਹਿਰਦਿਆਂ ਨੂੰ ਸ਼ਾਂਤ ਕਰੀ ਜਾਂਦੇ ਹਨ। ਇਸ ਪ੍ਰਕਾਰ ਗੁਰੂ ਸਾਹਿਬ ਜੀ ਦੀ ਸਭਾ ਲੱਗੀ ਹੋਈ ਹੈ। ਸਿੱਖਾਂ ਨੇ ਬੇਨਤੀ ਕੀਤੀ ਕਿ ਹੇ ਸਤਿਗੁਰੂ ਜੀ ਇਹ ਸੰਸਾਰ ਵਿਚ ਸ੍ਰਿਸ਼ਟੀ ਕਿਵੇਂ ਮੋਹੀ ਗਈ ਹੈ ? ਤਾਂ ਉਪਦੇਸ਼ ਦਿੰਦੇ ਹਨ।

**ਤ੍ਰਿਸਨਾ ਮਾਇਆ ਮੋਹਣੀ; ਸੁਤ ਬੰਧਪ ਘਰ ਨਾਰਿ ॥**

ਇਹ ਮਾਇਆ ਸਾਰਿਆਂ ਨੂੰ ਮੋਹਤ ਕਰਨ ਵਾਲੀ ਹੈ। ਇਹ ਮਾਇਆ ਪਦਾਰਥਾਂ ਵਿਚ ਲਾ ਕਰਕੇ

ਮੋਹਤ ਕਰਦੀ ਹੈ। ਖਾਣ ਦੀ, ਪੀਣ ਦੀ, ਸੁੰਘਣ ਦੀ, ਸੁਣਨ ਦੀ, ਦੇਖਣ ਦੀ ਤ੍ਰਿਸ਼ਨਾ ਹਰ ਵੇਲੇ ਲੱਗੀ ਰਹਿੰਦੀ ਹੈ। ਇਸ ਮਾਇਆ ਨੇ ਮੋਹਣੀ ਮੰਤਰ ਵੱਤ ਜੀਵਾਂ ਨੂੰ ਮੋਹਤ ਕੀਤਾ ਹੋਇਆ ਹੈ। ਮੇਰਾ ਪੁੱਤਰ ਹੈ, ਮੇਰੇ ਸੰਬੰਧੀ ਹਨ, ਮੇਰਾ ਘਰ ਹੈ, ਮੇਰੀ ਇਸਤਰੀ ਹੈ, ਐਸੇ ਜੀਵਾਂ ਨੂੰ ਮਮਤਾ ਵਿਚ ਪਾ ਕਰਕੇ ਮੋਹਤ ਕੀਤਾ ਹੋਇਆ ਹੈ।

**ਧਨਿ ਜੋਬਨਿ ਜਗੁ ਠਗਿਆ; ਲਬਿ ਲੋਭਿ ਅਹੰਕਾਰਿ ॥**

ਧਨ ਦੇ ਹੰਕਾਰ ਵਿਚ, ਜੁਆਨੀ ਦੀ ਹਉਮੈਂ ਵਿਚ (ਜਗੁ) ਜੀਵਾਂ ਨੂੰ ਮਾਇਆ ਨੇ ਠੱਗਿਆ ਹੈ। ਲੋਭ ਖਾਣ ਦਾ, ਲੋਭ ਜੋੜਨ ਦਾ, ਗੁਣਾਂ ਦਾ ਹੰਕਾਰ, ਜੀਵ ਬੇਅਰਥ ਹੀ ਕਰੀ ਜਾਂਦੇ ਹਨ।

**ਮੋਹ ਠਗਉਲੀ ਹਉ ਮੁਈ; ਸਾ ਵਰਤੈ ਸੰਸਾਰਿ ॥੧॥**

ਇਸ ਪ੍ਰਕਾਰ ਮਾਇਆ ਠੱਗਣੀ ਨੇ ਮੋਹ ਰੂਪੀ ਠੱਗ ਬੂਟੀ ਪਾਈ ਹੈ। ਇਸ ਕਰਕੇ ਸਾਰੀ ਸ੍ਰਿਸ਼ਟੀ ਹਉਮੈਂ ਕਰਕੇ ਮਰ ਰਹੀ ਹੈ। ਇਹ ਮਾਇਆ (ਸਾ) ਸਹਿਤ ਬਲ ਦੇ, ਸਾਰੇ ਸੰਸਾਰ ਵਿਚ ਵਰਤ ਰਹੀ ਹੈ। **ਅਥਵਾ** : ਸਾਰਾ ਸੰਸਾਰ (ਸਾ) ਇਸ ਮਾਇਆ ਵਿਚ ਵਰਤ ਰਿਹਾ ਹੈ।

**ਦੂਸਰਾ ਅਰਥ** : ਇਹ ਮਾਇਆ ਨਾਗਣੀ ਨੇਂ ਅਪਣਾ ਬਰਤਲਾ ਕਾਰ ਕੁੰਡਲ ਮਾਰ ਕੇ। ਸੰਸਾਰ ਨੂੰ ਆਪਣੇ ਕੁੰਡਲ ਅੰਦਰ ਕੀਤਾ ਹੋਇਆ ਹੈ ਅਤੇ ਸਾਰੇ ਸੰਸਾਰ ਨੂੰ ਖਾਈ ਜਾਂਦੀ ਹੈ। ਇਸ ਵਿਚ ਵਿਸ਼ਿਆਂ ਰੂਪੀ ਜ਼ਹਿਰ ਹੈ। ਜਿਵੇਂ ਸੱਪਣੀ ਬੱਚੇ ਖਾ ਜਾਂਦੀ ਹੈ। ਐਸੇ ਖਾਈ ਜਾਂਦੀ ਹੈ।

**ਮੇਰੇ ਪ੍ਰੀਤਮਾ; ਮੈ ਤੁਝ ਬਿਨੁ ਅਵਰੁ ਨ ਕੋਇ ॥**

ਹੇ ਮੇਰੇ ਪਰਮ ਪਰੇਮ ਦੇ ਅਸਪਦ ਰੂਪ ਪਰਮੇਸ਼ਰ! ਮੈਨੂੰ ਤੇਰੇ ਬਿਨਾਂ ਹੋਰ ਕੋਈ ਆਸਰਾ ਨਹੀਂ ਹੈ। ਮੇਰਾ ਆਪ ਤੋਂ ਬਿਨਾਂ ਹੋਰ ਕੋਈ ਨਹੀਂ ਹੈ। ਆਪ ਜੀ ਦੇ ਹੀ ਸਿਮਰਨ ਵਿਚ ਅੱਠੇ ਪਹਿਰ ਜੁੜੇ ਰਹਿੰਦੇ ਹਾਂ।

**ਮੈ ਤੁਝ ਬਿਨੁ ਅਵਰੁ ਨ ਭਾਵਈ; ਤੂੰ ਭਾਵਹਿ ਸੁਖੁ ਹੋਇ ॥੧॥ ਰਹਾਉ ॥**

ਹੇ ਪਰਮੇਸ਼ਰ! ਮੈਨੂੰ ਤੇਰੇ ਬਿਨਾਂ ਹੋਰ ਕੋਈ ਵੀ ਭਾਉਂਦਾ ਨਹੀਂ, ਚੰਗਾ ਨਹੀਂ ਲੱਗਦਾ ਹੈ। ਇਹਨਾਂ ਜੀਵਾਂ ਨੂੰ ਜੇਕਰ ਤੂੰ ਭਾ ਜਾਵੇਂ ਤਾਂ ਹੀ ਇਹਨਾਂ ਨੂੰ ਸੁਖ ਹੋ ਸਕਦਾ ਹੈ। **ਅਥਵਾ** : ਜੇ ਤੈਨੂੰ ਇਹਨਾਂ ਦੀ ਭਾਵਨਾ ਸ਼ਰਧਾ ਭਾ ਜਾਵੇ ਤਾਂ ਸੁਖ ਹੁੰਦਾ ਹੈ।

**ਪ੍ਰਮਾਣ** : **[ਤੁਧੁ ਭਾਵੈ ਤਾ ਨਾਮੁ ਜਪਾਵਹਿ ਸੁਖੁ ਤੇਰਾ ਦਿਤਾ ਲਹੀਐ ॥੧॥]** (ਅੰਗ ੭੪੯)

**ਪ੍ਰਸ਼ਨ** : ਪ੍ਰਭੂ ਪ੍ਰਾਪਤੀ ਕਿਵੇਂ ਹੋਵੇ ਜੀ।

**ਨਾਮੁ ਸਾਲਾਹੀ ਰੰਗ ਸਿਉ; ਗੁਰ ਕੈ ਸਬਦਿ ਸੰਤੋਖੁ ॥**

**ਉੱਤਰ** : ਹੇ ਭਾਈ (ਰੰਗ) ਪਰੇਮ ਦੇ ਨਾਲ ਨਾਮ ਨੂੰ ਸਲਾਹੁੰਣਾ ਕਰੋ ਅਤੇ ਗੁਰਾਂ ਦੇ ਉਪਦੇਸ਼ ਦੁਆਰਾ ਸੰਤੋਖ ਧਾਰਨ ਕਰੋ। ਪਖੰਡ ਦਾ ਸੰਤੋਖ ਨਹੀਂ। ਅੰਦਰੋਂ ਸੰਤੋਖ ਧਾਰੋ। ਐਸਾ ਸੰਤੋਖ :

**ਪ੍ਰਮਾਣ** : **[ਜੋ ਤੂ ਦੇਹਿ ਤਹੀ ਇਹੁ ਤ੍ਰਿਪਤੈ ਆਨ ਨ ਕਤਹੂ ਧਾਵਉ ॥੨॥]** (ਅੰਗ ੭੧੩)
**[ਦੁਖਿ ਸੁਖਿ ਪਿਆਰੇ ਤੁਧੁ ਧਿਆਈ ॥ ਏਹ ਸੁਮਤਿ ਗੁਰੂ ਤੇ ਪਾਈ ॥]** (ਅੰਗ ੯੯)

**ਜੋ ਦੀਸੈ ਸੋ ਚਲਸੀ; ਕੂੜਾ ਮੋਹੁ ਨ ਵੇਖੁ ॥**

ਜੋ ਸੰਸਾਰ ਵਿਚ ਪਦਾਰਥ ਦਿਸਦੇ ਹਨ। ਇਹ ਸਾਰੇ ਚਲੇ ਜਾਣ ਵਾਲੇ ਹਨ। ਇਹਨਾਂ ਦਾ ਝੂਠਾ ਹੀ ਮੋਹ ਹੈ। ਇਹਨਾਂ ਪਦਾਰਥਾਂ ਨੂੰ ਮੋਹ ਕਰਕੇ ਨਾ ਦੇਖ। ਇਹ ਤੈਨੂੰ ਅੰਤ ਸਮੇਂ (ਮੋਹੁ) ਮੂਰਛਿਤ ਕਰ ਦੇਣਗੇ।

**ਵਾਟ ਵਟਾਊ ਆਇਆ; ਨਿਤ ਚਲਦਾ ਸਾਥੁ ਦੇਖੁ ॥੨॥**

ਜਿਵੇਂ (ਵਟਾਊ) ਰਾਹੀ (ਵਾਟ) ਰਸਤੇ ਵਿਚ ਆਉਂਦਾ ਹੈ। ਤੇ ਚਲਾ ਜਾਂਦਾ ਹੈ ਅੱਗੇ। ਐਸੇ ਹੀ ਸੰਸਾਰ ਦੀ ਵਾਟ ਵਿਚ, ਰਸਤੇ ਵਿਚ ਤੂੰ ਆਇਆ ਹੈਂ (ਵਟਾਊ) ਰਾਹੀ ਬਣ ਕਰਕੇ। ਅੱਠੇ ਪਹਿਰ ਚੌਵੀ ਹਜ਼ਾਰ ਸੁਆਸ ਖ਼ਤਮ ਹੋਣ ਰੂਪ ਰਸਤਾ ਮੁੱਕਦਾ ਜਾਂਦਾ ਹੈ। ਅੰਤ ਨੂੰ ਜ਼ਿੰਦਗੀ ਰੂਪ ਰਸਤਾ ਪੂਰਾ ਹੋ ਜਾਵੇਗਾ। ਤੂੰ ਦੇਖ ਲੈ ਤੇਰੇ (ਸਾਥੁ) ਸਾਥੀ ਇੰਦਰੇ ਵੀ ਚਲੇ ਗਏ ਮੱਧਮ ਪੈ ਗਏ।

ਪ੍ਰਮਾਣ : **[ਬਿਰਧਿ ਭਇਆ ਜੋਬਨੁ ਤਨੁ ਖਿਸਿਆ ਕਫੁ ਕੰਠੁ ਬਿਰੂਧੋ ਨੈਨਹੁ ਨੀਰੁ ਢਰੈ ॥]** (ਅੰਗ ੧੦੧੪)

**[ਦੰਦਾਂ ਕੰਨਾਂ ਲੋਇਣਾਂ ਇਨ੍ਹਾਂ ਦਿੱਤੀ ਹਾਰ ॥**
**ਦੇਖ ਫਰੀਦਾ ਚੱਲ ਗਏ ਤੇਰੇ ਬਾਲ ਸਖਾਈਆਂ ਦੇ ਯਾਰ ॥]** (ਇਹ ਬਾਹਰਲੀ ਰਚਨਾ ਹੈ ਭਗਤ ਫਰੀਦ ਜੀ ਦੀ)

**[ਫਰੀਦਾ ਅਖੀ ਦੇਖਿ ਪਤੀਣੀਆਂ ਸੁਣਿ ਸੁਣਿ ਰੀਣੇ ਕੰਨ ॥**
**ਸਾਖ ਪਕੰਦੀ ਆਈਆ ਹੋਰ ਕਰੇਂਦੀ ਵੰਨ ॥੧੧॥]** (ਅੰਗ ੧੩੭੮)

**[ਅਖੀ ਅੰਧੁ ਨ ਦੀਸਈ ਵਣਜਾਰਿਆ ਮਿਤ੍ਰਾ ਕੰਨੀ ਸੁਣੈ ਨ ਵੈਣ ॥]** (ਅੰਗ ੭੬)

ਪ੍ਰਮਾਣ : **[ਸਜਣ ਮੇਰੇ ਰੰਗੁਲੇ ਜਾਇ ਸੁਤੇ ਜੀਰਾਣਿ ॥ ਹੰ ਭੀ ਵੰਞਾ ਡੁਮਣੀ ਰੋਵਾ ਝੀਣੀ ਬਾਣਿ ॥੨॥]** (ਅੰਗ ੨੩)

**ਆਖਣਿ ਆਖਹਿ ਕੇਤੜੇ; ਗੁਰ ਬਿਨੁ ਬੂਝ ਨ ਹੋਇ ॥**

(ਆਖਣਿ) ਅਖਿਆਨਾਂ ਦੁਆਰਾ, ਆਖਣ ਵਾਲੇ ਹੋ ਕਰਕੇ ਕਿਤਨੇ ਹੀ ਲੋਕ ਆਖਦੇ ਹਨ। ਕਿ ਮਰ ਕਰਕੇ ਹਾੜ੍ਹੀ ਲਿਆਂਦੀ ਹੈ। ਮਰ ਕਰਕੇ ਸਾਉਣੀ ਲਿਆਂਦੀ ਹੈ। ਮਰ ਕਰਕੇ ਇਹ ਕੰਮ ਕੀਤਾ ਹੈ। ਅੰਤ ਨੂੰ ਮਰ ਹੀ ਜਾਣਾ ਹੈ। ਅੰਤ ਨੂੰ ਪਦਾਰਥ ਛੱਡ ਹੀ ਜਾਣੇ ਹਨ। ਇਹ ਕਹਿਣਾ ਹੀ ਹੈ ਉਹਨਾਂ ਦਾ ਧਾਰਨ ਨਹੀਂ ਕਰਦੇ ਹਨ। ਗੁਰਾਂ ਬਿਨਾਂ ਧਾਰਨ ਕਰਨ ਦੀ ਸਮਝ ਨਹੀਂ ਹੁੰਦੀ ਹੈ। ਭਾਵ ਗੁਰਾਂ ਬਿਨਾਂ ਜੀਵਤ ਭਾਵ ਤੋਂ ਮਰਨ ਦੀ ਸਮਝ ਨਹੀਂ ਪੈਂਦੀ ਹੈ।

ਦੂਸਰਾ ਅਰਥ : ਨਾਮ ਨੂੰ ਅਖਿਆਨਾ ਭਾਵ ਪ੍ਰਸੰਗਾਂ ਦੁਆਰਾ ਕਿਤਨੇ ਆਖਦੇ ਤਾਂ ਹਨ। ਪਰ ਗੁਰਾਂ ਬਿਨਾਂ ਸਮਝ ਨਹੀਂ ਪੈਂਦੀ ਹੈ।

ਪ੍ਰਮਾਣ : **[ਭਾਈ ਰੇ ਗੁਰ ਬਿਨੁ ਗਿਆਨੁ ਨ ਹੋਇ ॥ ਪੂਛਹੁ ਬ੍ਰਹਮੇ ਨਾਰਦੈ ਬੇਦ ਬਿਆਸੈ ਕੋਇ ॥੧॥]** (ਅੰਗ ੫੯)

**ਨਾਮੁ ਵਡਾਈ ਜੇ ਮਿਲੈ; ਸਚਿ ਰਪੈ ਪਤਿ ਹੋਇ ॥**

ਜੇ ਸਤਿਗੁਰਾਂ ਪਾਸੋਂ ਨਾਮ ਜਪਣੇ ਦੀ ਵਡਿਆਈ ਮਿਲ ਜਾਵੇ। ਤਾਂ ਸੱਚੇ ਦੇ ਪਰੇਮ ਰੰਗ ਵਿਚ (ਰਪੈ) ਰੰਗਣਾ ਕਰੇ ਮਨ ਨੂੰ। ਤਾਂ ਲੋਕ ਪਰਲੋਕ ਵਿਚ ਇੱਜ਼ਤ ਹੁੰਦੀ ਹੈ।

**ਜੋ ਤੁਧੁ ਭਾਵਹਿ ਸੇ ਭਲੇ; ਖੋਟਾ ਖਰਾ ਨ ਕੋਇ ॥੩॥**

ਹੇ ਪਰਮੇਸ਼ਰ! ਜੋ ਗੁਰਮੁਖ ਤੈਨੂੰ ਭਾਉਂਦੇ ਹਨ। ਉਹ (ਭਲੇ) ਚੰਗੇ ਹਨ। ਉਹਨਾਂ ਦੀ ਸਮ ਦ੍ਰਿਸ਼ਟੀ ਹੈ। ਉਹਨਾਂ ਦੀ ਦ੍ਰਿਸ਼ਟੀ ਵਿਚ (ਖੋਟਾ) ਨਾ ਕੋਈ ਧਰਮ ਤੋਂ ਹੀਣਾ ਅਤੇ ਨਾ ਕੋਈ (ਖਰਾ) ਧਰਮ ਵਾਲਾ ਪ੍ਰਤੀਤ ਹੁੰਦਾ ਹੈ। ਸਭ ਨੂੰ ਬ੍ਰਹਮ ਰੂਪ ਜਾਣ ਕੇ ਸਮਾਨ ਦੇਖਦੇ ਹਨ।

ਪ੍ਰਮਾਣ : **[ਏਕੁ ਬੁਰਾ ਭਲਾ ਸਚੁ ਏਕੈ ॥ ਬੂਝੁ ਗਿਆਨੀ ਸਤਗੁਰ ਕੀ ਟੇਕੈ ॥]** (ਅੰਗ ੯੦੫)

**ਗੁਰ ਸਰਣਾਈ ਛੁਟੀਐ; ਮਨਮੁਖ ਖੋਟੀ ਰਾਸਿ ॥**

ਸਤਿਗੁਰਾਂ ਦੀ ਸ਼ਰਨ ਪੈ ਕਰਕੇ ਹੀ ਛੁੱਟੀਦਾ ਹੈ। ਮਨਮੁਖਾਂ ਦੀ ਤਾਂ ਖੋਟੇ ਰਸਤੇ ਦੀ (ਰਾਸਿ) ਪੂੰਜੀ ਇਕੱਠੀ ਕੀਤੀ ਹੋਈ ਹੈ।

**ਪ੍ਰਮਾਣ :** [**ਵੇਮਾਰਗਿ ਮੂਸੈ ਮੰਤ੍ਰਿ ਮਸਾਣਿ ॥** (ਅੰਗ ੯੪੧)]

ਮਨਮੁਖ ਤਾਂ ਦੂਸਰੇ ਭੂਤਾਂ ਪਰੇਤਾਂ ਦੇ ਛਿਲੇ (ਚਾਲੀਸੇ) ਕੱਢਣ ਦੇ ਰਸਤਿਆਂ ਵਿਚ ਲੁੱਟੇ ਗਏ ਹਨ। ਉਹਨਾਂ ਦੇ ਜੀਵਨ ਲੁੱਟੇ ਗਏ ਹਨ। ਉਹਨਾਂ ਨੇ ਭੂਤਾਂ ਪਰੇਤਾਂ ਨੂੰ ਲੋਕਾਂ ਦੁਆਰਾ ਕੱਢ-ਕੱਢ ਕੇ, ਖੋਟੀ ਪੂੰਜੀ ਇਕੱਤਰ ਕੀਤੀ ਹੋਈ ਹੈ। ਇਸ ਕਰਕੇ ਨਰਕਾਂ ਵਿਚ ਪੈਣਗੇ।

**ਅਸਟ ਧਾਤੁ ਪਾਤਿਸਾਹ ਕੀ; ਘੜੀਐ ਸਬਦਿ ਵਿਗਾਸਿ ॥**

ਪਾਤਿਸ਼ਾਹ ਪਰਮੇਸ਼ਰ ਨੇ ਅੱਠੇ ਧਾਤਾਂ ਤੋਂ ਰਸ, ਰਕਤ, ਮਿੱਝ, ਓਜ, ਚਰਬੀ, ਨਾੜੀਆਂ, ਬੀਰਜ, ਅਸਤ, ਆਦਿ ਅੱਠਾਂ ਧਾਤਾਂ ਦੁਆਰਾ ਸ੍ਰਿਸ਼ਟੀ ਉਤਪਤ ਕੀਤੀ ਹੈ। ਇਸ ਵਿਚ ਗੁਰੂ ਜੀ ਦੇ ਸ਼ਬਦ ਨਾਲ ਪਰੇਮ ਕਰਨ ਰੂਪ ਘਾੜਤ ਘੜਨੀ ਚਾਹੀਦੀ ਹੈ।

**ਦੂਸਰਾ ਅਰਥ :** ਪੰਜ ਤੱਤ ਤੇ ਤਿੰਨ ਗੁਣ, ਇਨ੍ਹਾਂ ਅੱਠਾਂ ਧਾਤਾਂ ਤੋਂ ਪਰਮੇਸ਼ਰ ਨੇ ਸ੍ਰਿਸ਼ਟੀ ਪੈਦਾ ਕੀਤੀ ਹੈ। ਇਸ ਵਿਚ ਸਤਿਗੁਰਾਂ ਦੇ ਸ਼ਬਦ ਨਾਲ ਪਰੇਮ ਕਰਕੇ (ਵਿਗਾਸਿ) ਗਿਆਨ ਦੀ ਘਾੜਤ ਘੜਨੀ ਚਾਹੀਦੀ ਹੈ। ਧਾਤਾਂ ਤਾਂ ਅੱਠ ਹਨ, ਪਰ ਬਾਦਸ਼ਾਹ ਦੀ ਟਕਸਾਲ ਵਿਚ ਤਿੰਨ ਧਾਤਾਂ ਵਿਸ਼ੇਸ਼ ਰੂਪ ਵਿਚ ਕੰਮ ਆਉਂਦੀਆਂ ਹਨ। ਸੋਨੇ ਦੀਆਂ ਮੋਹਰਾਂ, ਚਾਂਦੀ ਦੇ ਰੁਪਏ, ਤਾਂਬੇ ਦੇ ਪੈਸੇ ਹੁੰਦੇ ਹਨ। ਦੂਸਰੀਆਂ ਧਾਤਾਂ ਸਿੱਕੇ ਦੇ ਕੰਮ ਨਹੀਂ ਹੁੰਦੀਆਂ ਹਨ। ਜਿਵੇਂ ਲੋਹਾ, ਪਿੱਤਲ, ਸਿੱਕਾ, ਕਲੀ, ਕਾਂਸੀ ਆਦਿ। ਇਸ ਪ੍ਰਕਾਰ ਪਰਮੇਸ਼ਰ ਬਾਦਸ਼ਾਹ ਨੇ ਸੋਨੇ ਰੂਪੀ ਸਤੋਗੁਣ, ਚਾਂਦੀ ਰੂਪ ਰਜੋਗੁਣ, ਤਾਂਬੇ ਰੂਪੀ ਤਮੋਗੁਣ ਸਹਿਤ ਇਹ ਜੀਵਾਂ ਦੀ ਘਾੜਤ ਘੜੀ ਹੈ, ਇਸ ਸੰਸਾਰ ਰੂਪੀ ਟਕਸਾਲ ਵਿਚ। ਜਿਵੇਂ ਮੋਹਰਾਂ, ਰੁਪਈਆਂ ਤੇ ਰਾਜੇ ਦੀ ਮੂਰਤ ਹੁੰਦੀ ਹੈ। ਇਸੇ ਪ੍ਰਕਾਰ ਇਹਨਾਂ ਜੀਵਾਂ ਅੰਦਰ ਪਰਮੇਸ਼ਰ ਬਾਦਸ਼ਾਹ ਨੇ, ਚੇਤਨ ਸੱਤਾ ਦਾ (ਵਿਗਾਸਿ) ਪ੍ਰਕਾਸ਼ ਪੈਦਾ ਕੀਤਾ ਹੈ।

**ਤੀਸਰਾ ਅਰਥ :** ਜਿਨ੍ਹਾਂ ਨੇ ਬਾਦਸ਼ਾਹ ਪਰਮੇਸ਼ਰ ਦੀ ਪ੍ਰਾਪਤੀ ਲਈ, (ਅਸਟ ਧਾਤੁ) ਅੱਠੇ ਸਾਧਨ ਵੈਰਾਗ, ਵਿਵੇਕ, ਖਟ ਸੰਪਤੀ ਆਦਿ। ਇਹਨਾਂ ਨੂੰ ਧਾਰਨ ਕੀਤਾ ਹੈ। ਫੇਰ ਸਤਿਗੁਰਾਂ ਦੇ ਸ਼ਬਦ ਦੀ ਕਮਾਈ ਕਰਕੇ (ਵਿਗਾਸਿ) ਗਿਆਨ ਹੋਣ ਰੂਪ ਘਾੜਤ ਘੜੀ ਹੈ। ਉਹ ਸ਼ੁੱਧ ਸਰੂਪ ਸੋਨੇ ਵੱਤ ਹੋ ਗਏ ਹਨ।

**ਆਪੇ ਪਰਖੇ ਪਾਰਖੂ; ਪਵੈ ਖਜਾਨੈ ਰਾਸਿ ॥੪॥**

ਉਹਨਾਂ ਨੂੰ ਆਪਹੀ ਗੁਰੂ ਰੂਪੀ ਪਾਰਖੂ ਪਰਖ ਕਰਕੇ, ਪਰਮੇਸ਼ਰ ਪ੍ਰਾਪਤੀ ਰੂਪੀ ਖ਼ਜ਼ਾਨੇ ਵਿਚ ਪਾ ਲੈਂਦਾ ਹੈ। ਜਿਨ੍ਹਾਂ ਪਾਸ (ਰਾਸਿ) ਸਚਿਆਈ ਹੈ। ਗੁਰੂ ਰੂਪ ਸਰਾਫ਼, ਗਰਭ ਵਿਚ, ਨਰਕਾਂ ਰੂਪੀ ਅਗਨੀ ਵਿਚ ਨਹੀਂ ਤਾਉਂਦੇ ਹਨ। ਉਹ ਅਭੇਦ ਹੀ ਹੋ ਜਾਂਦੇ ਹਨ।

**ਪ੍ਰਮਾਣ :** [**ਜਿਉ ਜਲ ਮਹਿ ਜਲੁ ਆਇ ਖਟਾਨਾ ॥ ਤਿਉ ਜੋਤੀ ਸੰਗਿ ਜੋਤਿ ਸਮਾਨਾ ॥**] (ਅੰਗ ੨੭੮)

**ਤੇਰੀ ਕੀਮਤਿ ਨਾ ਪਵੈ; ਸਭ ਡਿਠੀ ਠੋਕਿ ਵਜਾਇ ॥**

ਹੇ ਪਰਮੇਸ਼ਰ! ਤੇਰੀ ਕਿਸੇ ਤੋਂ ਵੀ ਕੀਮਤ ਨਹੀਂ ਪਾਈ ਜਾਂਦੀ ਹੈ। ਭੇਦ ਵਾਦੀਆਂ ਤੋਂ, ਨਿਆਇਕਾਂ ਤੋਂ, ਸਾਂਖੀਆਂ ਤੋਂ, ਕਾਲ ਵਾਦੀਆਂ ਤੋਂ ਵੀ ਤੇਰੀ ਕੀਮਤ ਨਹੀਂ ਪਾਈ ਜਾਂਦੀ ਹੈ। ਸਾਰੀ ਸ੍ਰਿਸ਼ਟੀ (ਠੋਕਿ) ਭਾਂਡੇ ਦੀ ਤਰ੍ਹਾਂ ਠੋਕ ਕਰਕੇ, ਠੰਣਿਕਾ ਕਰਕੇ ਅਤੇ ਢੋਲ ਦੀ ਤਰ੍ਹਾਂ ਵਜਾ ਕਰਕੇ ਪਰਖ ਕਰਕੇ ਦੇਖ ਲਈ ਹੈ। ਭਾਵ (ਠੋਕਿ ਵਜਾਇ) ਜਗਾ ਬ ਜਗਾ ਜਾ ਕਰਕੇ, ਅਜ਼ਮਾਇਸ਼ ਕਰਕੇ ਦੇਖ ਲਈ ਹੈ ਤੇਰੀ ਕੀਮਤ ਸ੍ਰਿਸ਼ਟੀ ਨਹੀਂ ਪਾ ਸਕਦੀ।

**ਦੂਸਰਾ ਅਰਥ :** (ਠੋਕਿ) ਗੁਣਾਂ ਤੇ ਔਗੁਣਾਂ ਦਾ ਨਿਰਨਾ ਕਰਕੇ ਤੇ ਵੇਦਾਂ ਰੂਪੀ ਢੋਲਾਂ ਨੂੰ ਵਜਾ ਕਰਕੇ = ਵਿਚਾਰ ਵਿਚਾਰ ਕੇ ਦੇਖਿਆ ਹੈ। ਪਰ ਤੇਰੀ ਕੀਮਤ ਨਹੀਂ ਪੈਂਦੀ ਹੈ। ਪਰ ਹੰਕਾਰ ਕਰਕੇ ਸਭ ਕਹਿੰਦੇ ਹਨ ਕਿ ਅਸੀਂ ਪਾ ਲਿਆ ਹੈ।

ਪ੍ਰਮਾਣ : [ਘਾਟਿ ਨ ਕਿਨ ਹੀ ਕਹਾਇਆ ॥ ਸਭ ਕਹਤੇ ਹੈ ਪਾਇਆ ॥] (ਅੰਗ ੭੧)

**ਕਹਣੈ ਹਾਥ ਨ ਲਭਈ; ਸਚਿ ਟਿਕੈ ਪਤਿ ਪਾਇ ॥**

ਪਰ ਕਹਿਣੇ ਕਰਕੇ ਕਿ ਅਸੀਂ ਪਰਮੇਸ਼ਰ ਪ੍ਰਾਪਤ ਕੀਤਾ ਹੈ। ਐਸੇ ਅੰਤਸ਼ਕਰਣ ਰੂਪੀ ਹੱਥ ਵਿਚ ਸਾਖਿਆਤ ਹੋਣ ਰੂਪ ਲੱਭਦਾ ਨਹੀਂ ਹੈ। ਸੱਚੇ ਨਾਮ ਵਿਚ ਮਨ ਨੂੰ ਟਿਕਾਉਣਾ ਕਰੇ ਤਾਂ ਹੀ ਇੱਜ਼ਤ ਪਾ ਸਕਦਾ ਹੈ।

**ਗੁਰਮਤਿ ਤੂੰ ਸਾਲਾਹਣਾ; ਹੋਰੁ ਕੀਮਤਿ ਕਹਣੁ ਨ ਜਾਇ ॥੫॥**

ਗੁਰੂ ਜੀ ਕਹਿੰਦੇ ਹਨ ਕਿ ਭਾਈ ਗੁਰਮਤਿ ਦੁਆਰਾ ਨਾਮ ਪ੍ਰਾਪਤ ਕਰਕੇ ਤੂੰ ਪਰਮੇਸ਼ਰ ਨੂੰ ਸਲਾਹੁਣਾ ਕਰ। ਹੋਰ ਉਸ ਪ੍ਰਭੂ ਦੀ ਕੀਮਤ ਨਹੀਂ ਕਹੀ ਜਾਂਦੀ ਹੈ। **ਅਥਵਾ** : ਗੁਰਮਤਿ ਦੁਆਰਾ ਤੂੰ ਆਪਾ ਭਾਵ ਮੇਟਣਾ ਕਰ। ਫੇਰ ਸਲਾਹੁਣਾ ਕਰ, ਪਰ ਉਸਦੀ ਕੀਮਤ ਨਹੀਂ ਪਾਈ ਜਾਂਦੀ ਹੈ।

**ਜਿਤੁ ਤਨਿ ਨਾਮੁ ਨ ਭਾਵਈ; ਤਿਤੁ ਤਨਿ ਹਉਮੈ ਵਾਦੁ ॥**

ਜਿਸਦੇ ਤਨ ਤੇ ਮਨ ਦੇ ਅੰਦਰ ਸੱਚਾ ਨਾਮ ਚੰਗਾ ਨਹੀਂ ਲੱਗਦਾ ਹੈ। ਤਿਸਦੇ ਸਰੀਰ ਵਿਚ ਹਉਮੈ ਪਈ ਰਹਿੰਦੀ ਹੈ। ਉਹ ਵਤੰਡਾਵਾਦ, ਜਾਲਪਾਵਾਦ ਦੇ ਝਗੜਿਆਂ ਵਿਚ ਫਸਿਆ ਰਹਿੰਦਾ ਹੈ। **ਅਥਵਾ** : ਹਉਮੈਂ ਦੇ ਹੀ (ਵਾਦੁ) ਝਗੜੇ ਪਏ ਰਹਿੰਦੇ ਹਨ।

ਪ੍ਰਮਾਣ : [**ਓਸੁ ਅੰਦਰਿ ਕੂੜੁ ਕੂੜੋ ਕਰਿ ਬੁਝੈ ਅਣਹੋਦੇ ਝਗੜੇ ਦਯਿ ਓਸ ਦੈ ਗਲਿ ਪਾਇਆ ॥**] (ਅੰਗ ੩੦੩)

**ਗੁਰ ਬਿਨੁ ਗਿਆਨੁ ਨ ਪਾਈਐ; ਬਿਖਿਆ ਦੂਜਾ ਸਾਦੁ ॥**

ਸਤਿਗੁਰਾਂ ਤੋਂ ਬਿਨਾਂ ਸਰੂਪ ਦਾ ਗਿਆਨ ਨਹੀਂ ਪ੍ਰਾਪਤ ਹੁੰਦਾ ਹੈ। ਜਿਹੜੇ ਲੋਕ (ਬਿਖਿਆ) ਮਾਇਆ ਵਿਚ, ਵਿਸ਼ਿਆਂ ਵਿਚ, ਜੋ ਲੱਗੇ ਹੋਏ ਹਨ। ਉਹਨਾਂ ਨੂੰ ਤਾਂ ਦੂਸਰਾ ਜਨਮ ਮਰਨ ਦਾ ਹੀ (ਸਾਦੁ) ਸੁਆਦ ਚੱਖਣਾ ਪੈਂਦਾ ਹੈ। ਬੇ-ਰਸੀ ਵਾਲਾ ਸੁਆਦ ਉਹਨਾਂ ਨੂੰ ਪ੍ਰਾਪਤ ਹੁੰਦਾ ਹੈ।

**ਬਿਨੁ ਗੁਣ ਕਾਮਿ ਨ ਆਵਈ; ਮਾਇਆ ਫੀਕਾ ਸਾਦੁ ॥੬॥**

ਇਹ ਜੀਵ ਸ਼ਰਧਾ, ਸ਼ਾਂਤੀ, ਖਿਮਾ ਆਦਿ ਗੁਣਾਂ ਤੋਂ ਬਿਨਾਂ ਪਰਮੇਸ਼ਰ ਦੇ ਅਭੇਦ ਹੋਣ ਰੂਪ ਕੰਮ ਵਿਚ ਨਹੀਂ ਆਉਂਦਾ ਹੈ। ਇਹ ਮਾਇਆ ਦਾ ਸੁਆਦ ਅੰਤ ਨੂੰ ਬੇ-ਰਸੀ ਕਰਨ ਵਾਲਾ ਹੀ ਹੈ। ਮਰਨ ਵੇਲੇ ਮਾਇਆ ਸਾਥ ਨਹੀਂ ਦਿੰਦੀ ਹੈ। ਫੇਰ ਦੁਖੀ ਹੀ ਹੁੰਦਾ ਹੈ।

**ਆਸਾ ਅੰਦਰਿ ਜੰਮਿਆ; ਆਸਾ ਰਸ ਕਸ ਖਾਇ ॥**

ਇਹ ਜੀਵ ਪੂਰਬਲੀ ਆਸਾ ਕਰਕੇ ਆਪਣੇ ਅੰਦਰ ਆਸਾ ਲੈ ਕਰਕੇ ਜੰਮਿਆ ਹੈ ਅਤੇ ਆਸਾ ਦਾ ਬੱਝਾ ਹੋਇਆ ਫਲਾਂ ਦੇ ਰਸਾਂ ਨੂੰ (ਕਸ) ਸ਼ਰਾਬ ਆਦਿਕ ਅਰਕਾਂ ਨੂੰ ਕੱਢ ਕਰਕੇ ਖਾਂਦਾ ਅਤੇ ਪੀਂਦਾ ਹੈ। ਜ਼ੁਬਾਨ ਦੇ ਸੁਆਦ ਵਾਸਤੇ।

**ਆਸਾ ਬੰਧਿ ਚਲਾਈਐ; ਮੁਹੇ ਮੁਹਿ ਚੋਟਾ ਖਾਇ ॥**

ਆਸਾ ਕਰਕੇ ਹੀ ਬੰਨ੍ਹਿਆ ਹੋਇਆ ਨਰਕਾਂ ਨੂੰ ਤੋਰਿਆ ਜਾਂਦਾ ਹੈ। ਮੋਹ ਦਾ ਮੋਹਤ ਕੀਤਾ ਹੋਇਆ ਮੂੰਹ ਤੇ ਲੋਕਾਂ ਦੀਆਂ ਤਰਕਾਂ ਰੂਪੀ ਚੋਟਾਂ ਖਾਂਦਾ ਹੈ, ਝੋਰਿਆਂ ਦੀ ਮਾਰ ਖਾਂਦਾ ਹੈ, ਪਰਲੋਕ ਵਿਚ ਜਮਾਂ ਦੀਆਂ ਚੋਟਾਂ ਖਾਂਦਾ ਹੈ।

## ਸਾਖੀ—ਸਾਖੀ ਮੋਹ ਵਿਚ ਫਸੇ ਬੁੱਢੇ ਦੀ

ਇਕ ਦਿਨ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਭਾਈ ਬਾਲੇ ਅਤੇ ਮਰਦਾਨੇ ਸਮੇਤ ਇਕ ਖੂਹ 'ਤੇ ਗਏ। ਉਥੇ ਇਕ ਬਜ਼ੁਰਗ ਆਪਣੇ ਪੁੱਤਰਾਂ ਨੂੰ ਕਹਿ ਰਿਹਾ ਸੀ, "ਤੁਸੀਂ ਕੰਮ ਬਹੁਤ ਥੋੜ੍ਹਾ ਕਰਦੇ ਹੋ, ਭੁੱਖੇ ਮਰੋਗੇ।" ਸਤਿਗੁਰਾਂ ਕਿਹਾ, "ਬਾਬਾ ! ਇਹ ਆਪੇ ਕੰਮ ਸਾਂਭ ਲੈਣਗੇ, ਤੂੰ ਹੁਣ ਸਿਮਰਨ-ਭਜਨ ਕਰਨਾ ਸ਼ੁਰੂ ਕਰ ਦੇ, ਤੈਨੂੰ ਮੁਕਤ ਕਰ ਦਿਆਂਗੇ।" ਕਹਿਣ ਲੱਗਾ, "ਜੀ ! ਮੈਨੂੰ ਮੁਕਤ ਨਾ ਕਰੋ, ਮੈਂ ਤਾਂ ਘਰ ਦਾ ਬੰਨ੍ਹ ਬੈਠਾ ਹਾਂ, ਮੇਰੇ ਪਿੱਛੋਂ ਘਰ ਉੱਜੜ ਜਾਵੇਗਾ।" ਤਾਂ ਹਜ਼ੂਰ ਅੱਗੇ ਚਲੇ ਗਏ।

ਜਦ ਇਹ ਬਜ਼ੁਰਗ ਮਰਿਆ ਤਾਂ ਘਰ ਦਾ ਮੋਹ ਹੋਣ ਕਰਕੇ, ਦੁਬਾਰਾ ਫਿਰ ਉਸੇ ਘਰ ਵਿਚ ਗਾਂ ਦਾ ਵੱਛਾ ਬਣ ਕੇ ਜਨਮਿਆ।

ਜਦ ਇਹ ਬਲਦ ਬਣ ਕੇ ਵਗ ਰਿਹਾ ਸੀ, ਤਾਂ ਹਜ਼ੂਰ ਫਿਰ ਆਏ। ਅੰਤਰਜਾਮੀ ਸਤਿਗੁਰੂ ਜੀ ਨੇ ਇਸਦੀ ਸੁਰਤ ਜਗ਼ਾ ਕੇ ਕਿਹਾ, "ਤੈਨੂੰ ਹੁਣ ਮੁਕਤ ਕਰ ਦੇਈਏ ?" ਇਸਨੇ ਕੰਨ ਹਿਲਾ ਕੇ ਕਿਹਾ, "ਨਹੀਂ ! ਇਕ ਤਾਂ ਮੈਂ ਸੌ, ਦੋ-ਸੌ ਦਾ ਮਰ ਜਾਵਾਂਗਾ, ਦੂਜਾ ਮੇਰੇ ਪੁੱਤਰਾਂ ਨੂੰ ਸੌ, ਦੋ ਸੌ ਹੋਰ ਖ਼ਰਚ ਕੇ ਇਕ ਨਵਾਂ ਬਲਦ ਲੈਣਾ ਪਵੇਗਾ।" ਸਤਿਗੁਰੂ ਜੀ ਫਿਰ ਚਲੇ ਗਏ। ਬਲਦ ਮਰ ਗਿਆ ਤੇ ਉਸੇ ਘਰ ਵਿਚ ਕੁੱਤਾ ਬਣ ਕੇ ਜਨਮਿਆ। ਸਤਿਗੁਰੂ ਜੀ ਫਿਰ ਆਏ, ਪੁਚਕਾਰ ਕੇ ਪਾਸ ਸੱਦਿਆ ਤੇ ਕਿਹਾ, "ਹੁਣ ਮੁਕਤ ਕਰ ਦੇਈਏ ? ਤੂੰ ਭੈੜੀ ਜੂਨੇ ਪਿਆ ਹੈਂ।" ਕੰਨ ਹਿਲਾ ਕੇ ਕਿਹਾ, "ਨਾਂ ਜੀ ! ਮੇਰੀਆਂ ਨੂੰਹਾਂ, ਪੁੱਤ ਸਾਰਾ ਦਿਨ ਕੰਮ ਕਰਕੇ ਥੱਕ ਕੇ ਸੌਂ ਜਾਂਦੇ ਹਨ, ਮੈਂ ਸਾਰੀ ਰਾਤ ਕੰਧ 'ਤੇ ਬੈਠ ਕੇ ਰਾਖੀ ਕਰਦਾ ਹਾਂ।"

ਇਸੇ ਮੋਹ ਦਾ ਬੱਝਾ ਹੋਇਆ ਮਰ ਕੇ ਫਿਰ ਸੱਪ ਬਣਿਆ। ਮਕਾਨ ਵਿਚ ਸ਼ਤੀਰ 'ਤੇ ਰਹਿਣ ਲੱਗ ਪਿਆ। ਇਕ ਦਿਨ ਛੋਟੇ ਬਾਲਕ ਨੂੰ ਪੰਘੂੜੇ ਵਿਚ ਸੁਆ ਕੇ ਇਸਦੀ ਨੂੰਹ ਕਿਤੇ ਕੰਮ ਕਰਨ ਲਈ ਬਾਹਰ ਚਲੀ ਗਈ। ਪਿੱਛੋਂ ਬਾਲਕ ਰੋਣ ਲੱਗ ਪਿਆ, ਇਸ ਸੱਪ ਬਣੇ ਹੋਏ ਨੂੰ ਆਪਣੇ ਪੋਤਰੇ ਦਾ ਮੋਹ ਆਇਆ। ਛੱਤ ਤੋਂ ਉੱਤਰ ਕੇ ਬਾਲਕ ਦੇ ਪੰਘੂੜੇ ਵੱਲ ਆ ਰਿਹਾ ਸੀ ਤਾਂ ਰੋਂਦੇ ਹੋਏ ਬਾਲਕ ਦੀ ਅਵਾਜ਼ ਸੁਣ ਕੇ ਬਾਹਰੋਂ ਬਾਲਕ ਦਾ ਪਿਤਾ ਆ ਗਿਆ, ਸੱਪ ਨੂੰ ਵੇਖ ਕੇ ਝੱਟ ਮਾਰ ਦਿੱਤਾ।

ਫਿਰ ਇਹ ਇਕ ਛੋਟਾ ਜਿਹਾ ਕੀੜਾ ਬਣ ਕੇ ਪਾਣੀ ਦੀ ਗੰਦੀ ਨਾਲੀ ਵਿਚ ਰਹਿਣ ਲੱਗ ਪਿਆ, ਜਿਧਰ ਘਰ ਦਾ ਸਾਰਾ ਧੋਣ ਆਦਿਕ ਡੁੱਲ੍ਹਦਾ ਸੀ। ਹਜ਼ੂਰ ਫਿਰ ਆਏ, ਕੀੜਾ ਬਣਿਆ ਵੇਖ ਕੇ ਕਿਹਾ, "ਮਰਦਾਨਿਆਂ, ਕੱਢ ਲਿਆ।" ਮਰਦਾਨੇ ਨੇ ਬਾਹਰ ਕੱਢਿਆ। ਸਤਿਗੁਰਾਂ ਕਿਹਾ, "ਹੁਣ ਮੁਕਤ ਕਰ ਦੇਈਏ ?" ਤਾਂ ਆਪਣੀ ਬੋਲੀ ਵਿਚ ਚਿਰੜ-ਚਿਰੜ ਕਰਕੇ ਬੋਲਿਆ। ਜਿਸਦਾ ਭਾਵ ਸੀ, "ਹਜ਼ੂਰ ! ਮੈਂ ਹੁਣ ਬਹੁਤ ਔਖਾ ਹਾਂ, ਕਿਰਪਾ ਕਰਕੇ ਹੁਣ ਮੈਨੂੰ ਮੁਕਤ ਕਰ ਦਿਉ।" ਤਾਂ ਹਜ਼ੂਰ ਨੇ ਕਿਰਪਾ-ਦ੍ਰਿਸ਼ਟੀ ਕਰਕੇ ਇਸਨੂੰ ਮੁਕਤ ਕੀਤਾ ਅਤੇ ਇਸਦੇ ਪਰਿਵਾਰ ਨੂੰ ਇਹ ਸਾਰੀ ਸਾਖੀ ਸੁਣਾਈ।

**ਅਵਗਣਿ ਬਧਾ ਮਾਰੀਐ; ਛੂਟੈ ਗੁਰਮਤਿ ਨਾਇ ॥੭॥**

ਔਗੁਣਾਂ ਦਾ ਬੰਨ੍ਹਿਆ ਹੋਇਆ ਜੀਵ ਮਰਦਾ ਜੰਮਦਾ ਰਹਿੰਦਾ ਹੈ। ਜਮਾਂ ਤੋਂ ਮਾਰ ਖਾਂਦਾ ਹੈ। ਗੁਰਾਂ ਦੁਆਰਾ ਗੁਰਮਤਿ ਵਿਚ ਚੱਲ ਕਰਕੇ ਨਾਮ ਨੂੰ ਜਪੇ ਤਾਂ ਛੁੱਟ ਸਕਦਾ ਹੈ। **ਭਾਵ** : ਗੁਰਮਤਿ ਦੁਆਰਾ ਨਾਮ ਜਪਕੇ ਛੁੱਟ ਸਕਦਾ ਹੈ। ਗੁਰਮੁਖ ਤਾਂ ਐਸੇ ਕਹਿੰਦੇ ਹਨ।

**ਸਰਬੇ ਥਾਈ ਏਕੁ ਤੂੰ; ਜਿਉ ਭਾਵੈ ਤਿਉ ਰਾਖੁ ॥**

ਹੇ ਪਰਮੇਸ਼ਰ ਸਾਰੇ ਅਸਥਾਨਾਂ ਵਿਚ ਇਕੋ ਹੀ ਤੂੰ ਵਿਆਪਿਕ ਹੈਂ। ਹੇ ਪ੍ਰਭੂ ! ਜਿਵੇਂ ਆਪ ਨੂੰ ਭਾਉਂਦਾ

ਹੈ। ਆਪ ਆਪਣੇ ਭਾਣੇ ਅਨੁਸਾਰ ਰੱਖਣਾ ਕਰੋ ਜੀ।

**ਗੁਰਮਤਿ ਸਾਚਾ ਮਨਿ ਵਸੈ ਨਾਮੁ ਭਲੋ ਪਤਿ ਸਾਖੁ ॥**

(ਪਾਠੰਤ੍ਰ ਸਾਥੁ)

ਜੇ ਗੁਰਾਂ ਦੀ ਸਿੱਖਿਆ ਦੁਆਰਾ ਨਾਮ ਮਨ ਵਿਚ ਵਸ ਜਾਵੇ। ਤਾਂ ਨਾਮ ਏਥੇ ਵੀ ਭਲਾ ਕਰਦਾ ਹੈ ਸੰਸਾਰ ਵਿਚ ਜੀਵ ਦਾ ਅਤੇ ਪਰਲੋਕ ਵਿਚ ਇੱਜ਼ਤ ਸਹਿਤ ਸਾਥ ਦਿੰਦਾ ਹੈ। **ਅਥਵਾ** : ਸਾਖੁ = ਪਾਠ ਮੰਨਕੇ, ਕਿ ਪਰਲੋਕ ਵਿਚ ਉਗਾਹੀ ਦਿੰਦਾ ਹੈ।

**ਹਉਮੈ ਰੋਗੁ ਗਵਾਈਐ; ਸਬਦਿ ਸਚੈ ਸਚੁ ਭਾਖੁ ॥੮॥**

ਹਉਮੈਂ ਦਾ ਰੋਗ ਗੁਵਾਇਆ ਜਾਂਦਾ ਹੈ। ਜੇ ਕਰਕੇ ਗੁਰਾਂ ਦੇ (ਸਬਦਿ) ਉਪਦੇਸ਼ ਨੂੰ ਧਾਰਨ ਕਰਕੇ। ਸੱਚੇ ਨਾਮ ਨੂੰ (ਭਾਖੁ) ਉਚਾਰਨ ਕਰੇ।

**ਦੂਸਰਾ ਅਰਥ** : ਸੱਚੇ ਗੁਰਾਂ ਦੇ ਉਪਦੇਸ਼ ਨੂੰ (ਸਚੁ) ਨਿਹਚੇ ਕਰਕੇ ਅਤੇ ਆਪਾ ਭਾਵ ਗੁਆ ਕਰਕੇ, ਹਉਮੈਂ ਨੂੰ (ਭਾਖੁ) ਭੱਖਣ ਕਰ, ਨਾਸ ਕਰ।

**ਆਕਾਸੀ ਪਾਤਾਲਿ ਤੂੰ; ਤ੍ਰਿਭਵਣਿ ਰਹਿਆ ਸਮਾਇ ॥**

ਸੱਤਾਂ ਆਕਾਸ਼ਾਂ, ਸੱਤਾਂ ਪਤਾਲਾਂ ਵਿਚ ਤੂੰ ਹੀ ਵਿਆਪਕ ਹੈ। ਤਿੰਨਾਂ ਲੋਕਾਂ ਵਿਚ ਸਾਰੇ ਸਮਾ ਰਿਹਾ ਹੈ।

ਪ੍ਰਮਾਣ : [**ਆਕਾਸਿ ਗਗਨੁ ਪਾਤਾਲਿ ਗਗਨੁ ਹੈ ਚਹੁ ਦਿਸਿ ਗਗਨੁ ਰਹਾਇਲੇ ॥** (ਅੰਗ ੮੭੦)]

**ਦੂਸਰਾ ਅਰਥ** : ਚਿਦਾਕਾਸ ਰੂਪੀ ਆਕਾਸ਼ ਵਿਚ ਰਹਿਣ ਵਾਲੇ ਸੂਰਜ ਰੂਪ ਗੁਰੂ ਵੀ ਤੂੰ ਹੀ ਅਕਾਲ ਪੁਰਖ ਹੈਂ ਅਤੇ ਪਤਾਲ ਦੀ ਨਿਆਈਂ ਨਿਮਰਤਾ ਵਾਲੇ ਗੁਰਸਿੱਖਾਂ ਵਿਚ ਵੀ ਨਿਮਰਤਾ ਰੂਪ ਤੂੰ ਹੀ ਵਿਆਪਕ ਹੈ। ਜਾਗ੍ਰਤ, ਸੁਪਨ, ਸਖੋਪਤ, ਭਵਨਾਂ ਵਿਚ ਵੀ ਤੂੰ ਮਿਲ ਰਿਹਾ ਹੈਂ।

**ਆਪੇ ਭਗਤੀ ਭਾਉ ਤੂੰ; ਆਪੇ ਮਿਲਹਿ ਮਿਲਾਇ ॥**

ਆਪ ਹੀ ਸਿੱਖਾਂ ਨੂੰ ਭਗਤੀ ਵਿਚ ਲਾਉਣ ਵਾਲੇ ਹੋ ਅਤੇ ਭਗਤੀ ਦਾ (ਭਾਉ) ਪਰੇਮ ਵੀ ਆਪ ਹੀ ਤੁਸੀਂ ਲਾਉਂਦੇ ਹੋ। ਜਿਨ੍ਹਾਂ ਸਿੱਖਾਂ ਨੂੰ ਆਪ ਗੁਰੂ ਸਰੂਪ ਹੋ ਕਰਕੇ ਮਿਲਦਾ ਹੈ। ਉਹਨਾਂ ਨੂੰ ਆਪਣੇ ਵਿਚ (ਮਿਲਾਇ) ਅਭੇਦ ਕਰ ਲੈਂਦੇ ਹੋ। ਗੁਰਮੁਖ ਇਸ ਤਰ੍ਹਾਂ ਬੇਨਤੀ ਕਰਦੇ ਹਨ :

**ਨਾਨਕ ਨਾਮੁ ਨ ਵੀਸਰੈ; ਜਿਉ ਭਾਵੈ ਤਿਵੈ ਰਜਾਇ ॥੯॥੧੩॥**

ਹੇ ਸਤਿਗੁਰੂ ਜੀ ਸਾਨੂੰ ਨਾਮ ਨਾ ਭੁੱਲੇ ਜੀ। ਭਾਵੇ ਭਾਣੇ ਅਨੁਸਾਰ ਜਿਵੇਂ ਮਰਜ਼ੀ ਰੱਖੋ ਜੀ। ਪਰ ਆਪਦਾ ਨਾਮ ਨਾ ਭੁੱਲੇ। **ਅਥਵਾ** : ਹੇ (ਰਜਾਇ) ਆਗਿਆ ਦੇ ਕਰਨ ਵਾਲੇ ਪ੍ਰਭੂ ਜਿਵੇਂ ਆਪ ਜੀ ਨੂੰ ਭਾਵੇ ਤਿਵੇਂ ਆਪ ਰੱਖ ਲਉ।

ਪ੍ਰਮਾਣ : [**ਜੇ ਲੋਕੁ ਸਲਾਹੇ ਤਾ ਤੇਰੀ ਉਪਮਾ ਜੇ ਨਿੰਦੈ ਤ ਛੋਡਿ ਨ ਜਾਈ ॥੯॥**] (ਅੰਗ ੭੫੭)

## ਸਿਰੀਰਾਗੁ ਮਹਲਾ ੧ ॥

**ਰਾਮ ਨਾਮਿ ਮਨੁ ਬੇਧਿਆ ਅਵਰੁ ਕਿ ਕਰੀ ਵੀਚਾਰੁ ॥ ਸਬਦ ਸੁਰਤਿ ਸੁਖੁ ਊਪਜੈ ਪ੍ਰਭ ਰਾਤਉ ਸੁਖ ਸਾਰੁ ॥ ਜਿਉ ਭਾਵੈ ਤਿਉ ਰਾਖੁ ਤੂੰ ਮੈ ਹਰਿ ਨਾਮੁ ਅਧਾਰੁ ॥੧॥ ਮਨ ਰੇ ਸਾਚੀ ਖਸਮ ਰਜਾਇ ॥ ਜਿਨਿ ਤਨੁ ਮਨੁ ਸਾਜਿ ਸੀਗਾਰਿਆ ਤਿਸੁ ਸੇਤੀ ਲਿਵ ਲਾਇ ॥੧॥ ਰਹਾਉ ॥ ਤਨੁ ਬੈਸੰਤਰਿ ਹੋਮੀਐ ਇਕ ਰਤੀ ਤੋਲਿ ਕਟਾਇ ॥ ਤਨੁ ਮਨੁ ਸਮਧਾ ਜੇ ਕਰੀ ਅਨਦਿਨੁ ਅਗਨਿ ਜਲਾਇ ॥ ਹਰਿ ਨਾਮੈ ਤੁਲਿ ਨ ਪੁਜਈ ਜੇ ਲਖ ਕੋਟੀ ਕਰਮ ਕਮਾਇ ॥੨॥ ਅਰਧ ਸਰੀਰੁ ਕਟਾਈਐ ਸਿਰਿ ਕਰਵਤੁ ਧਰਾਇ ॥ ਤਨੁ ਹੈਮੰਚਲਿ ਗਾਲੀਐ ਭੀ ਮਨ ਤੇ ਰੋਗੁ ਨ ਜਾਇ ॥ ਹਰਿ ਨਾਮੈ ਤੁਲਿ ਨ ਪੁਜਈ ਸਭ ਡਿਠੀ ਠੋਕਿ ਵਜਾਇ ॥੩॥ ਕੰਚਨ ਕੇ ਕੋਟ ਦਤੁ ਕਰੀ ਬਹੁ ਹੈਵਰ ਗੈਵਰ ਦਾਨੁ ॥ ਭੂਮਿ ਦਾਨੁ ਗਊਆ ਘਣੀ ਭੀ ਅੰਤਰਿ ਗਰਬੁ ਗੁਮਾਨੁ ॥ ਰਾਮ ਨਾਮਿ ਮਨੁ ਬੇਧਿਆ ਗੁਰਿ ਦੀਆ ਸਚੁ ਦਾਨੁ ॥੪॥ ਮਨਹਠ ਬੁਧੀ ਕੇਤੀਆ ਕੇਤੇ ਬੇਦ ਬੀਚਾਰ ॥ ਕੇਤੇ ਬੰਧਨ ਜੀਅ ਕੇ ਗੁਰਮੁਖਿ ਮੋਖ ਦੁਆਰ ॥ ਸਚਹੁ ਓਰੈ ਸਭੁ ਕੋ ਉਪਰਿ ਸਚੁ ਆਚਾਰੁ ॥੫॥ ਸਭੁ ਕੋ ਊਚਾ ਆਖੀਐ ਨੀਚੁ ਨ ਦੀਸੈ ਕੋਇ ॥ ਇਕਨੈ ਭਾਂਡੇ ਸਾਜਿਐ ਇਕੁ ਚਾਨਣੁ ਤਿਹੁ ਲੋਇ ॥ ਕਰਮਿ ਮਿਲੈ ਸਚੁ ਪਾਈਐ ਧੁਰਿ ਬਖਸ ਨ ਮੇਟੈ ਕੋਇ ॥੬॥ ਸਾਧੁ ਮਿਲੈ ਸਾਧੂ ਜਨੈ ਸੰਤੋਖੁ ਵਸੈ ਗੁਰ ਭਾਇ ॥ ਅਕਥ ਕਥਾ ਵੀਚਾਰੀਐ ਜੇ ਸਤਿਗੁਰ ਮਾਹਿ ਸਮਾਇ ॥ ਪੀ ਅੰਮ੍ਰਿਤੁ ਸੰਤੋਖਿਆ ਦਰਗਹਿ ਪੈਧਾ ਜਾਇ ॥੭॥ ਘਟਿ ਘਟਿ ਵਾਜੈ ਕਿੰਗੁਰੀ ਅਨਦਿਨੁ ਸਬਦਿ ਸੁਭਾਇ ॥ ਵਿਰਲੇ ਕਉ ਸੋਝੀ ਪਈ ਗੁਰਮੁਖਿ ਮਨੁ ਸਮਝਾਇ ॥ ਨਾਨਕ ਨਾਮੁ ਨ ਵੀਸਰੈ ਛੂਟੈ ਸਬਦੁ ਕਮਾਇ ॥੮॥੧੪॥**

*(ਅੰਗ ੬੨)*

ਪਰਮੇਸ਼ਰ ਦੀ ਐਸੀ ਆਗਿਆ ਹੈ ਕਿ ਜਿਸ ਨੇ ਤੈਨੂੰ ਸਭ ਕੁਝ ਦਿੱਤਾ ਹੈ ਉਸਨੂੰ ਸਿਮਰਨਾ ਕਰ।

**ਰਾਮ ਨਾਮਿ ਮਨੁ ਬੇਧਿਆ; ਅਵਰੁ ਕਿ ਕਰੀ ਵੀਚਾਰੁ ॥**

**ਪਹਿਲਾ ਅਰਥ:** ਰਮੇ ਪਰਮੇਸ਼ਰ ਦੇ ਨਾਮ ਵਿਚ ਜਿਹਨਾਂ ਦਾ ਮਾਨ ਵਿਨ੍ਹਿਆ ਗਿਆ ਹੈ। ਉਹਨਾਂ ਨੇ ਹੋਰ ਸਾਰੀਆਂ ਵੀਚਾਰਾਂ ਕੀ ਕਰਨੀਆਂ ਹਨ ਭਾਵ ਸਭ ਤਿਆਗ ਦਿੱਤੀਆ ਹਨ।

### ਸਾਖੀ—ਭਗਤ ਜਲ੍ਹਣ ਜੀ ਦੀ

ਜਲ੍ਹਣ ਭਗਤ ਦਾ ਜਨਮ ਪਿੰਡ ਭੜਾਣਾ ਜਿਲ੍ਹਾ ਅੰਮ੍ਰਿਤਸਰ, ਸਿਧੂ ਗੋਤ ਦੇ ਜੱਟ, ਜ਼ਿੰਮੀਦਾਰ ਘਰਾਣੇ ਵਿਚ ਹੋਇਆ ਦੱਸਿਆ ਹੈ। ਆਪ ਜੀ ਸਿੱਧੇ ਸਾਧੇ, ਖੁਲ੍ਹੇ ਖੁਲਾਸੇ ਸੁਭਾਅ ਦੇ ਧਾਰਣੀ ਤੇ ਸਾਧੂ ਸੰਗੀ ਅਤੇ ਭਗਤੀ ਭਾਵ ਦੇ ਧਾਰਣੀ ਤੇ ਸਾਧਨਾ ਸੰਪੰਨ ਸਨ। ਪਰ ਆਪ ਜੀ ਦੀ ਸਾਧਨਾ ਸਫਲੀ ਤਦੋਂ ਹੋਈ ਜਦ ਭਗਤ ਜਲ੍ਹਣ ਜੀ ਨੂੰ ਮੀਰੀ ਪੀਰੀ ਦੇ ਮਾਲਕ ਸਤਿਗੁਰੂ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਜੀ ਦਾ ਮਿਲਾਪ ਹੋਇਆ। ਗੁਰੂ ਸਾਹਿਬ ਜੀ ਦਾ ਜਲ੍ਹਣ ਭਗਤ ਜੀ ਨਾਲ ਮਿਲਾਪ ਹੋਣ ਦਾ ਜ਼ਿਕਰ

ਗੁਰਇਤਿਹਾਸ ਵਿਚ ਇਸ ਤਰ੍ਹਾਂ ਆਇਆ ਹੈ।
ਜਲ੍ਹਣ ਜੀ ਦੀ ਘਰਵਾਲੀ ਦਾ ਨਾਮ ਰਾਮਕੀ ਸੀ। ਇਹ ਪਤਿਬ੍ਰਤਾ ਧਰਮ ਵਿਚ ਪੱਕੀ ਸੀ। ਜਲ੍ਹਣ ਜੀ ਜਿਥੇ ਧਰਮ ਦੀ ਕਿਰਤ ਕਰਨ ਤੇ ਨਾਮ, ਦਾਨ ਦੇ ਸਾਧਨਾ ਸਹਿਤ ਹੋ ਕੇ ਹਮੇਸ਼ਾ ਬੰਦਗੀ ਵਿਚ ਤੱਤਪਰ ਰਹਿੰਦੇ ਸਨ, ਉਥੇ ਰਾਮਕੀ ਵੀ ਘਰ ਆਏ ਸਾਧੂ ਸੰਤਾਂ, ਗੁਰਸਿੱਖਾਂ ਦੀ ਸੇਵਾ ਤੇ ਸਿਮਰਨ ਵਿਚ ਤੱਤਪਰ ਰਹਿੰਦੀ ਸੀ। ਜਲ੍ਹਣ ਭਗਤ ਜੀ ਬੰਦਗੀ ਵਿਚ ਪੁੱਗੇ ਹੋਏ ਭਗਤ ਸਨ। ਆਪ ਜੀ ਦਾ ਜੀਵਨ ਇਸ ਪੰਗਤੀ ਅਨੁਸਾਰ ਪੂਰਨ ਰੂਪ ਵਿਚ ਢੁਕਦਾ ਸੀ। (ਰਾਮ ਨਾਮਿ ਮਨੁ ਬੇਧਿਆ) ਐਸੇ ਬੰਦਗੀ ਵਾਲੇ ਪੁਰਖਾਂ ਦਾ ਕਿਹਾ ਬਚਨ ਤਾਂ ਪ੍ਰਭੂ ਵਾਹਿਗੁਰੂ ਜੀ ਵੀ ਮੰਨਦੇ ਹਨ। ਹੋਰ ਦੇਵੀ ਦੇਵਤਿਆਂ ਨੇ ਤਾਂ ਮੰਨਣਾ ਹੀ ਹੈ। ਜਲ੍ਹਣ ਜੀ ਦੇ ਜੀਵਨ ਅੰਦਰ ਜ਼ਿਕਰ ਆਉਂਦਾ ਹੈ ਕਿ ਆਪ ਜੀ ਜ਼ਿਮੀਦਾਰਾ (ਖੇਤੀ) ਕਰਿਆ ਕਰਦੇ ਸਨ। ਇਕ ਸਰਕਾਰੀ ਕਰਮਚਾਰੀ ਲੋਕਾਂ ਦੇ ਪਾਸੋਂ ਮਾਮਲਾ ਉਗਰਾਹਿਆ ਕਰਦਾ ਸੀ। ਕਈ ਲੋਕ ਸਮੇਂ ਅਨੁਸਾਰ ਮਾਮਲਾ ਨਹੀਂ ਦਿੰਦੇ ਸਨ, ਪਰ ਜਲ੍ਹਣ ਜੀ ਠੀਕ ਸਮੇਂ ਅਨੁਸਾਰ ਮਾਮਲਾ ਦਿਆ ਕਰਦੇ ਸਨ। ਸਰਕਾਰੀ ਕਰਮਚਾਰੀ ਜਲ੍ਹਣ ਜੀ ਦੇ ਸੁਭਾਅ ਤੋਂ ਪ੍ਰਭਾਵਤ ਹੋ ਕੇ ਜਲ੍ਹਣ ਜੀ ਨੂੰ ਬੜੇ ਪਿਆਰ ਤੇ ਸਤਿਕਾਰ ਨਾਲ ਜੀ ਆਖ ਕੇ ਬੁਲਾਇਆ ਕਰਦਾ ਸੀ। ਹਜ਼ੂਰ ਦਾ ਫ਼ੁਰਮਾਣ ਹੈ ਕਿ ਰੱਬ ਦੇ ਪਿਆਰਿਆਂ ਨੂੰ ਜੋ ਜੀ ਆਖ ਕੇ ਬੁਲਾਵੇ, ਉਨ੍ਹਾਂ ਦੇ ਜਮ ਵੀ ਨੇੜੇ ਨਹੀ ਆਉਂਦੇ।
ਜਲ੍ਹਣ ਜੀ ਦੀ ਘਰਵਾਲੀ ਰਾਮਕੀ ਦੇ ਸੰਤ ਸੇਵਾ, ਭਗਤੀ ਭਾਵ ਤੇ ਪਤੀਬ੍ਰਤ ਧਰਮ ਦੀ ਪ੍ਰਪੱਕਤਾ ਹੋਣ ਕਰਕੇ ਇਹ ਵੀ ਪੂਰਨ ਭਗਤਨੀ ਸੀ। ਇਕ ਦਿਨ ਜਲ੍ਹਣ ਜੀ ਗਰਮੀਆਂ ਦੇ ਦਿਨ ਸਨ, ਕੋਠੇ ਉਪਰ ਅਰਾਮ ਕਰ ਰਹੇ ਸਨ। ਰਾਮਕੀ ਨੇ ਜਲ੍ਹਣ ਜੀ ਨੂੰ ਨਮਸਕਾਰ ਕਰਕੇ ਕਿਹਾ ਕਿ ਮੇਰਾ ਅੰਤਮ ਸਮਾਂ ਹੋ ਗਿਆ ਹੈ। ਜੀਵਨ ਦੌਰਾਨ ਹੋਈਆਂ ਭੁੱਲਾਂ ਦੀ ਖਿਮਾ ਕਰਨੀ ਤੇ ਆਪ ਜੀ ਨੇ ਮਿਹਰ ਕਰਨੀ। ਜਲ੍ਹਣ ਜੀ ਲੰਮੇ ਪਏ ਸਨ। ਅਚਨਚੇਤ ਉਪਰ ਅਕਾਸ਼ ਵੱਲ ਨਿਗਾਹ ਪਈ ਤਾਂ ਦੇਖਿਆ ਜੋ ਸਰਕਾਰੀ ਕਰਮਚਾਰੀ ਆਪ ਜੀ ਨੂੰ ਜੀ ਕਹਿ ਸਤਿਕਾਰ ਦਿਆ ਕਰਦਾ ਸੀ, ਉਸ ਸਰਕਾਰੀ ਕਰਮਚਾਰੀ ਨੂੰ ਜਮਦੂਤ ਪਕੜੀ ਲਿਜਾਂਦੇ ਜਲ੍ਹਣ ਜੀ ਨੂੰ ਨਜ਼ਰ ਪਏ ਤਾਂ ਭਗਤ ਜੀ ਨੂੰ ਤਰਸ ਹੋ ਆਇਆ ਤੇ ਰਾਮਕੀ ਨੂੰ ਕਿਹਾ ਭਗਤਨੀਏ! ਸਰੀਰਾਂ ਦਾ ਮੇਲ ਸਦੀਵੀ ਨਹੀਂ ਹੈ, ਅੰਤਰ ਆਤਮੇ ਮੇਲ ਸਦੀਵੀ ਹੈ। ਤੂੰ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਕਿਰਪਾ ਨਾਲ ਸਦੀਵੀ ਸੱਚਖੰਡ ਦੇ ਸੁਖ ਪਾਏਂਗੀ। ਪਰ ਇਕ ਕੰਮ ਕਰ, ਸੱਚਖੰਡ ਜਾਣ ਤੋਂ ਪਹਿਲਾਂ ਤੈਂ ਧਰਮ ਪੁਰੀ ਵਿਚ ਧਰਮ ਰਾਜੇ ਨੂੰ ਮੇਰਾ ਸੁਨੇਹਾ ਦੇਣਾ ਹੈ। ਸੁਨੇਹਾ ਇਹ ਹੈ ਕਿ ਧਰਮ ਰਾਜੇ ਨੂੰ ਆਖੀਂ ਇਹ ਸਰਕਾਰੀ ਕਰਮਚਾਰੀ ਜਲ੍ਹਣ ਜੀ ਨੂੰ ਜੀ ਆਖ ਕੇ ਸਤਿਕਾਰ ਦਿੰਦਾ ਸੀ। ਇਸ ਦਾ ਹਿਸਾਬ ਤੈਂ ਸੋਚ ਕੇ ਕਰਨਾ ਹੈ। (ਤੁਧੁ ਸਾਲਾਹਨਿ ਤਿਨ ਧਨੁ ਪਲੈ ਨਾਨਕ ਕਾ ਧਨੁ ਸੋਈ ॥ ਜੇ ਕੋ ਜੀਉ ਕਹੈ ਓਨਾ ਕਉ ਜਮ ਕੀ ਤਲਬ ਨ ਹੋਈ ॥੪॥੩॥)
ਰਾਮਕੀ ਸਰੀਰ ਤਿਆਗ ਕੇ ਧਰਮ ਰਾਜੇ ਪਾਸ ਪੁੱਜੀ ਤੇ ਸੁਨੇਹਾ ਦਿੱਤਾ। ਧਰਮ ਰਾਜੇ ਨੇ ਜਲ੍ਹਣ ਜੀ ਦਾ ਸੁਨੇਹਾ ਸੁਣਦਿਆਂ ਸਾਰ ਉਸ ਕਰਮਚਾਰੀ ਦੇ ਕਰਮਾਂ ਦਾ ਲੇਖਾ ਮੁਆਫ਼ ਕਰਕੇ ਉਸ ਨੂੰ ਬੈਕੁੰਠ ਧਾਮ ਵਿਚ ਭੇਜ ਦਿੱਤਾ। ਰਾਮਕੀ ਨੇ ਸੋਚਿਆ ਕਿ ਦੱਸ ਦੇਵਾਂ ਧਰਮ ਰਾਜੇ ਨੇ ਉਸ ਕਰਮਚਾਰੀ ਨੂੰ ਮਾਫ ਕਰ ਦਿੱਤਾ ਹੈ ਤਾਂ ਦੱਸਣ ਆਈ ਹਾਂ ਕਿ ਆਪ ਜੀ ਦਾ ਸੁਨੇਹਾ ਸੁਣਦਿਆਂ ਸਾਰ ਧਰਮਰਾਜੇ ਨੇ ਸਰਕਾਰੀ ਕਰਮਚਾਰੀ ਨੂੰ ਬੈਕੁੰਠ ਭੇਜ ਦਿੱਤਾ। ਸੋ ਪ੍ਰਕਰਣ ਅਨੁਸਾਰ ਜਲ੍ਹਣ ਭਗਤ ਨੂੰ 'ਜੀ' ਕਹਿਣ ਕਰਕੇ ਸਰਕਾਰੀ ਕਰਮਚਾਰੀ ਮੁਕਤ ਹੋ ਗਿਆ। ਜਲ੍ਹਣ ਜੀ ਨੂੰ ਦੱਸ ਕੇ ਰਾਮਕੀ ਨੇ ਵੀ ਸੱਚ ਖੰਡ ਨੂੰ ਜਾਣਾ ਕੀਤਾ।

**ਦੂਸਰਾ ਅਰਥ :** ਉਹਨਾਂ ਗੁਰਸਿੱਖਾਂ ਨੇ ਹੋਰ ਕਰਮਕਾਂਡ, ਉਪਾਸਨਾ, ਗਿਆਨ ਦੀ ਅਤੇ ਸੱਤਾਂ ਭੂਮਿਕਾ ਦੀ ਹੋਰ ਵਿਚਾਰ

ਕੀ ਕਰਨੀ ਹੈ। ਉਹਨਾਂ ਵਾਸਤੇ ਕੋਈ ਵੀ ਵਿਚਾਰ ਕਰਨ ਵਾਲੀ ਰਹੀ ਹੀ ਨਹੀਂ ਹੈ। ਉਹਨਾਂ ਦਾ ਤਾਂ ਮਨ ਰੂਪ ਮੋਤੀ ਹਰੀ ਨਾਮ ਰੂਪੀ ਹਾਰ ਵਿਚ ਬਿੰਨ੍ਹਿਆ ਗਿਆ ਹੈ।

**ਸਬਦ ਸੁਰਤਿ ਸੁਖੁ ਊਪਜੈ; ਪ੍ਰਭ ਰਾਤਉ ਸੁਖ ਸਾਰੁ ॥**

ਸਤਿਗੁਰਾਂ ਦੇ ਸ਼ਬਦ ਵਿਚ ਸੁਰਤੀ, ਭਾਵ ਬਿਰਤੀ ਜੋੜਨ ਕਰਕੇ ਸੁਖ ਪੈਦਾ ਹੁੰਦਾ ਹੈ। ਸੁਖ ਸਰੂਪ ਦੀ ਪ੍ਰਾਪਤੀ ਹੁੰਦੀ ਹੈ। ਜੋ ਪਰਮੇਸ਼ਰ ਵਿਚ ਰੰਗਿਆ ਹੈ। ਉਸਨੂੰ ਪੂਰਨ ਸਾਰ ਸੁਖ ਪ੍ਰਾਪਤ ਹੁੰਦਾ ਹੈ। ਬੇਨਤੀ ਕਰੋ :

**ਜਿਉ ਭਾਵੈ ਤਿਉ ਰਾਖੁ ਤੂੰ; ਮੈ ਹਰਿ ਨਾਮੁ ਅਧਾਰੁ ॥੧॥**

ਹੇ ਪਰਮੇਸ਼ਰ ਜਿਵੇਂ ਤੈਨੂੰ ਭਾਉਂਦਾ ਹੈ, ਰੱਖਣਾਂ ਕਰੋ। ਪਰ ਹਰੀ ਨਾਮ ਦਾ ਆਸਰਾ ਜ਼ਰੂਰ ਬਖ਼ਸ਼ਣਾ ਕਰੋ।

**ਮਨ ਰੇ; ਸਾਚੀ ਖਸਮ ਰਜਾਇ ॥**

ਹੇ ਮਨਾਂ ! ਸੁਆਮੀ ਪ੍ਰਭੂ ਦੀ ਇਹ ਸੱਚੀ (ਰਜਾਇ) ਆਗਿਆ ਹੈ, ਨਾਮ ਜਪਣਾ ਕਰ।

**ਜਿਨਿ ਤਨੁ ਮਨੁ ਸਾਜਿ ਸੀਗਾਰਿਆ; ਤਿਸੁ ਸੇਤੀ ਲਿਵ ਲਾਇ ॥੧॥ ਰਹਾਉ ॥**

ਜਿਸ ਪਰਮੇਸ਼ਰ ਨੇ (ਮਨੁ) ਸੂਖਮ ਸਰੀਰ ਅਤੇ (ਤਨੁ) ਸਥੂਲ ਸਰੀਰ ਸਾਜਕੇ ਫੇਰ ਅੰਗਾਂ ਪ੍ਰਤਿਅੰਗਾਂ ਦੇ ਸਹਿਤ ਸ਼ਿੰਗਾਰਨਾ ਕੀਤਾ ਹੈ। ਜੇ ਅੱਖਾਂ ਦੀਆਂ ਪਲਕਾਂ ਨਾ ਹੁੰਦੀਆਂ ਤਾਂ ਮੱਖੀਆਂ ਹੀ ਚਿੰਬੜੀਆਂ ਰਹਿਣੀਆਂ ਸਨ।

ਪ੍ਰਮਾਣ : **[ਇਸੁ ਪਾਨੀ ਤੇ ਜਿਨਿ ਤੂ ਘਰਿਆ ॥ ਮਾਟੀ ਕਾ ਲੇ ਦੇਹੁਰਾ ਕਰਿਆ ॥]** (ਅੰਗ ੯੧੩)

ਤਿਸ ਪਰਮੇਸ਼ਰ ਨਾਲ ਬਿਰਤੀ ਜੋੜਨਾ ਕਰ। ਇਹੀ ਆਗਿਆ ਮੰਨਣਾ ਕਰ। ਗੁਰੂ ਸਾਹਿਬ ਦੱਸਦੇ ਹਨ ਕਿ ਨਾਮ ਤੋਂ ਬਿਨਾਂ ਕੋਈ ਵਸਤੂ ਲਾਭਦਾਇਕ ਨਹੀਂ ਹੈ।

**ਤਨੁ ਬੈਸੰਤਰਿ ਹੋਮੀਐ; ਇਕ ਰਤੀ ਤੋਲਿ ਕਟਾਇ ॥**

*(ਰੱਤੀ ਬੋਲੋ)*

ਜੇ ਕਰਕੇ ਇਕ ਰੱਤੀ ਦੇ ਬਰਾਬਰ ਸਰੀਰ ਨੂੰ ਰੱਤੀ ਰੱਤੀ ਕੱਟ ਕਰਕੇ ਤੋਲ ਕਰਕੇ, ਅਗਨੀ ਵਿਚ ਹਵਨ ਕਰਕੇ ਸਾੜ ਦੇਵੇ। ਜਿਵੇਂ ਲੰਕਾ ਵਿਚ ਅਕੁੰਭਲਾ ਦੇਵੀ ਦੀ ਭੇਟਾ ਮੇਘਨਾਦ ਨੇ ਸਰੀਰ ਕੀਤਾ ਸੀ।

ਪ੍ਰਮਾਣ : **[ਨਿਮਖ ਨਿਮਖ ਕਰਿ ਸਰੀਰੁ ਕਟਾਵੈ ॥ ਤਉ ਭੀ ਹਉਮੈ ਮੈਲੁ ਨ ਜਾਵੈ ॥** (ਅੰਗ ੨੬੫)]

**ਤਨੁ ਮਨੁ ਸਮਧਾ ਜੇ ਕਰੀ; ਅਨਦਿਨੁ ਅਗਨਿ ਜਲਾਇ ॥**

*(ਸਮੱਧਾ ਪਾਠ ਨਹੀਂ ਕਰਨਾ)*

ਸਰੀਰ ਅਤੇ ਮਨ ਦੋਨਾਂ ਨੂੰ (ਸਮਧਾ) ਲੱਕੜੀਆਂ ਬਣਾ ਕਰਕੇ, ਜੇ ਰਾਤ ਦਿਨ ਤਪ ਕਰਨ ਰੂਪੀ, ਬਰਤ ਰੱਖਣ ਰੂਪੀ ਅਗਨੀ ਵਿਚ, ਜਲਾ ਦੇਵੇ, ਭਾਵ ਸਾੜ ਦੇਵੇ। ਪ੍ਰਤੱਖ ਪੰਜ ਧੂਣੀਆਂ ਤਾਪਣ ਰੂਪ ਜਲਾ ਦੇਵੇ। ਪਰ ਨਾਮ ਦੇ ਸੁਦਰਸ਼ ਨਹੀਂ ਹੈ।

**ਹਰਿ ਨਾਮੈ ਤੁਲਿ ਨ ਪੁਜਈ; ਜੇ ਲਖ ਕੋਟੀ ਕਰਮ ਕਮਾਇ ॥੨॥**

ਜੇ ਲੱਖਾਂ ਜਨਮ ਧਾਰ ਕਰਕੇ ਕਰੋੜਾਂ ਕਰਮ ਵੀ ਕਮਾਵੇ। ਸਾਰੇ ਸਾਧਨ ਕਰ ਲਵੇ ਤਾਂ ਵੀ ਹਰੀ ਦੇ ਨਾਮ ਬਰਾਬਰ ਨਹੀਂ ਪੁੱਜ ਸਕਦੇ ਹਨ।

ਪ੍ਰਮਾਣ : **[ਬਿਨੁ ਸਿਮਰਨ ਕੋਟਿ ਬਰਖ ਜੀਵੈ ਸਗਲੀ ਅਉਧ ਬ੍ਰਿਥਾਨਦ ॥]** (ਅੰਗ ੧੨੦੪)

**ਅਰਧ ਸਰੀਰੁ ਕਟਾਈਐ; ਸਿਰਿ ਕਰਵਤੁ ਧਰਾਇ ॥**

(ਕਰਵੱਤ ਬੋਲੋ)

ਜੇ ਕਰਕੇ ਕਾਂਸੀ ਵਿਚ ਜਾ ਕਰਕੇ ਸਿਰ ਤੇ (ਕਰਵਤੁ) ਆਰਾ ਧਰਾ ਕਰਕੇ, ਅੱਧਾ ਅੱਧਾ ਸਰੀਰ ਕਟਵਾ ਲਵੇ। ਭਾਵ ਕਾਂਸੀ ਕਰਵੱਤ ਲੈ ਲਵੇ।

**ਤਨੁ, ਹੈਮੰਚਲਿ ਗਾਲੀਐ; ਭੀ ਮਨ ਤੇ ਰੋਗੁ ਨ ਜਾਇ ॥**

ਜੇ ਕਰਕੇ ਸਰੀਰ ਨੂੰ ਹਿਮਾਲਿਆ ਪਰਬਤ ਦੀ ਬਰਫ਼ ਵਿਚ ਤਪੱਸਿਆ ਕਰਕੇ ਗਾਲ ਦੇਈਏ। ਜਿਵੇਂ ਪਾਂਡਵਾਂ ਨੇ ਗਾਲਿਆ ਸੀ। ਫੇਰ ਵੀ ਮਨ ਤੋਂ ਹਉਮੈਂ ਦਾ ਰੋਗ ਨਿਵਰਤ ਨਹੀਂ ਹੁੰਦਾ ਹੈ।

**ਹਰਿ ਨਾਮੈ ਤੁਲਿ ਨ ਪੁਜਈ; ਸਭ ਡਿਠੀ ਠੋਕਿ ਵਜਾਇ ॥੩॥**

ਕੇਵਲ ਹਰੀ ਦਾ ਨਾਮ ਹੀ ਬ੍ਰਹਮ ਗਿਆਨ ਦੇ ਦੇਣ ਵਾਲਾ ਹੈ। ਹੋਰ ਕੋਈ ਸਾਧਨ ਨਾਮ ਦੇ ਸੁਦਰਸ਼ ਨਹੀਂ ਪਹੁੰਚ ਸਕਦਾ ਹੈ। ਸਾਰੀ ਸ੍ਰਿਸ਼ਟੀ (ਠੋਕਿ ਵਜਾਇ) ਜਗਾ ਬ-ਜਗ੍ਹਾ ਜਾ ਕਰਕੇ ਦੇਖ ਲਈ ਹੈ। **ਅਥਵਾ** : (ਵਜਾਇ) ਪ੍ਰਗਟ ਹੀ (ਠੋਕਿ) ਨਿਰਨੇ ਕਰਕੇ, ਠੰਣਕਾ ਕਰਕੇ ਦੇਖ ਲਈ ਹੈ।

**ਕੰਚਨ ਕੇ ਕੋਟ, ਦਤੁ ਕਰੀ; ਬਹੁ ਹੈਵਰ ਗੈਵਰ ਦਾਨੁ ॥**

ਸੋਨੇ ਦੇ ਕਿਲ੍ਹੇ ਬਣਾ ਕਰਕੇ (ਦਤੁ) ਦਾਨ ਕਰ ਦੇਵੇ। ਜਿਵੇਂ ਭਗਵਾਨ ਸ਼ਿਵਜੀ ਨੇ, ਰਾਵਣ ਦੇ ਪਿਤਾ ਵਿਸਰਵਾ ਮੁਨੀ ਨੂੰ ਦਾਨ ਕੀਤੀ ਸੀ ਲੰਕਾ। ਅਥਵਾ : ਕਰੋੜਾਂ ਮਣ ਸੋਨਾ ਦਾਨ ਕਰ ਦੇਵੇ ਜਿਵੇਂ ਰਾਜਾ ਕਰਣ ਕਰਦਾ ਸੀ। **ਵਾ** : ਸੋਨੇ ਦੀਆਂ (ਕੋਟ) ਗੋਲ ਮੋਹਰਾਂ ਦਾਨ ਕਰ ਦੇਵੇ (ਹੈਵਰ)-(ਹੈ) ਘੋੜੇ (ਵਰ) ਸ੍ਰੇਸ਼ਟ ਦਰਿਆਈ ਘੋੜੇ। (ਗੈਵਰ) ਵਰ ਸ੍ਰੇਸ਼ਟ ਹਾਥੀ ਐਰਾਪਤ, ਦਾਨ ਕਰ ਦੇਵੇ।

**ਭੂਮਿ ਦਾਨੁ ਗਊਆ ਘਣੀ; ਭੀ ਅੰਤਰਿ ਗਰਬੁ ਗੁਮਾਨੁ ॥**

ਬਹੁਤ ਹੀ ਭੂਮੀ ਪ੍ਰਿਥਵੀ ਦਾ ਦਾਨ ਕਰ ਦੇਵੇ। ਜਿਵੇਂ ਵਿਨੋਬਾ ਭਾਵੇ ਲੋਕਾਂ ਤੋਂ ਧਰਤੀ ਦਾਨ ਕਰਵਾਉਂਦਾ ਸੀ। ਗੋਮਤੀ ਤੀਰਥ ਪਰ ਜਾ ਕਰਕੇ (ਘਣੀ) ਬਹੁਤੀਆਂ ਗਊਆਂ ਦਾਨ ਕਰ ਦੇਵੇ। ਜਿਵੇਂ ਸ਼ਿਵੀ ਰਾਜੇ ਨੇ ਗਊਆਂ ਦਾਨ ਕੀਤੀਆਂ ਸਨ। ਇਤਨਾ ਦਾਨ ਕਰਕੇ ਵੀ ਪੁਰਸ਼ ਦੇ ਅੰਦਰੋਂ ਗੁਣਾਂ ਦਾ ਹੰਕਾਰ ਅਤੇ ਪਦਾਰਥਾਂ ਦਾ ਗੁਮਾਨ = ਅਭਿਮਾਨ ਨਹੀਂ ਜਾਂਦਾ ਹੈ।

**ਰਾਮ ਨਾਮਿ ਮਨੁ ਬੇਧਿਆ; ਗੁਰਿ ਦੀਆ ਸਚੁ ਦਾਨੁ ॥੪॥**

ਜਿਨ੍ਹਾਂ ਨੇ ਰਾਮ ਦੇ ਨਾਮ ਵਿਚ ਮਨ ਨੂੰ ਬੰਨ੍ਹਿਆ ਹੈ। ਉਹਨਾਂ ਨੂੰ ਗੁਰਾਂ ਨੇ ਸੱਚੇ ਨਾਮ ਦਾ ਦਾਨ ਹੀ ਕਰ ਦਿੱਤਾ ਹੈ।

**ਮਨਹਠ ਬੁਧੀ ਕੇਤੀਆ ਕੇਤੇ ਬੇਦ ਬੀਚਾਰ ॥**

ਮਨ ਦੇ ਹਠ ਕਰਕੇ ਬਹੁਤ ਲੋਕਾਂ ਦੀਆਂ ਬੁੱਧੀਆਂ ਕਿਤਨੀਆਂ ਹੀ ਸਾਇੰਸ ਦੀ ਖੋਜ ਕਰਦੀਆਂ ਹਨ। ਕਿਤਨੇ ਲੋਕ ਬੇਦਾਂ ਸ਼ਾਸਤਰਾਂ ਦੀ ਵਿਚਾਰ ਨੂੰ ਹੀ ਕਰੀ ਜਾਂਦੇ ਹਨ।

ਦੂਸਰਾ ਅਰਥ : ਕਿਤਨੇ ਲੋਕ ਮਨ ਦੇ ਹਠ ਕਰਕੇ ਬੁੱਧੀਆਂ ਦੁਆਰਾ, ਅਕਲਾਂ ਦੁਆਰਾ, ਪਦਾਰਥਾਂ ਦੀ ਖੋਜ ਕਰਦੇ ਹਨ, ਕਿਤਨੇ ਹੀ ਵਿਦਵਾਨ ਪੰਡਿਤ ਲੋਕ ਬੇਦਾਂ ਸ਼ਾਸਤਰਾਂ ਦੇ ਸਿਧਾਂਤ ਦੀ ਵਿਚਾਰ ਕਰਦੇ ਹਨ ਕਿ ਸ਼ਾਮ ਵੇਦ ਵਿਚ ਵੇਦਾਂਤ ਭਾਗ ਹੈ। ਰਿਗਵੇਦ ਵਿਚ ਰਿਤਜ ਭਾਗ ਹੈ। ਜੁਜਰ ਬੇਦ ਵਿਚ ਜੱਗ ਭਾਗ ਹੈ। ਅਥਰਬਣ ਬੇਦ ਵਿਚ ਗੀਤ ਭਾਗ ਹੈ। ਐਸੇ ਵਿਚਾਰਾਂ ਕਰਦੇ ਹਨ।

**ਕੇਤੇ ਬੰਧਨ ਜੀਅ ਕੇ; ਗੁਰਮੁਖਿ ਮੋਖ ਦੁਆਰ ॥**

ਕਿਤਨੇ ਹੀ ਜੀਵਾਂ ਨੂੰ ਕਰਮਾਂ ਧਰਮਾਂ ਦੇ, ਕਰਤਾ, ਭੁਗਤਾ, ਪੁੰਨੇ ਦੇ ਬੰਧਨ ਪਏ ਹੋਏ ਹਨ। ਕੇਵਲ ਗੁਰਮੁਖਾਂ ਨੂੰ ਹੀ ਗੁਰਾਂ ਦੁਆਰਾ (ਦੁਆਰ) ਦਰਵਾਜ਼ਿਆਂ ਵਾਲੇ ਸੰਸਾਰ ਤੋਂ ਮੁਕਤੀ ਮਿਲੀ ਹੈ। **ਵਾ** : ਗੁਰਮੁਖਾਂ ਨੇ ਹੀ ਮੁਕਤੀ ਦਾ (ਦੁਆਰ) ਗਿਆਨ ਦੁਆਰ ਪ੍ਰਾਪਤ ਕੀਤਾ ਹੈ। **ਵਾ** : ਸਰੀਰ ਦਰਵਾਜ਼ਿਆਂ ਵਾਲੇ ਵਿਚੋਂ ਮੁਕਤੀ ਪਾਈ ਹੈ।

**ਸਚਹੁ ਓਰੈ ਸਭੁ ਕੋ; ਉਪਰਿ ਸਚੁ ਆਚਾਰੁ ॥੫॥**

ਸੱਚੇ ਨਾਮ ਤੋਂ ਸਾਰੇ ਸਾਧਨ ਉਰੇ ਹੀ ਹਨ। ਮੁਕਤੀ ਨਹੀਂ ਦਿੰਦੇ ਹਨ। ਸੱਚੇ ਨਾਮ ਦੀ (ਆਚਾਰੁ) ਕਮਾਈ ਹੀ ਸਾਰੇ ਸਾਧਨਾਂ ਤੋਂ ਉੱਪਰ ਹੈ। ਜੋ ਨਾਮ ਜਪਣ ਦਾ ਸ੍ਰੇਸ਼ਟ ਅਚਾਰ ਕਰਨਾ ਹੈ। ਇਹ ਸਾਰੇ ਸਾਧਨਾਂ ਤੋਂ ਸ਼੍ਰੋਮਣੀ ਹੈ। **ਵਾ** : ਸੱਚੇ ਨਾਮ ਤੋਂ ਉੱਤੇ ਸ੍ਰੇਸ਼ਟ ਅਚਾਰ, ਭਾਵ ਤਨ ਮਨ ਦੋਨਾਂ ਦੀ (ਆਚਾਰੁ) ਪਵਿੱਤਰਤਾ ਰੱਖਣੀ, ਇਹ ਨਾਮ ਦੀ (ਆਚਾਰੁ) ਕਮਾਈ ਦੇ ਸਾਧਨਾਂ ਵਿਚ ਉੱਤਮ ਸਾਧਨ ਹੈ।

**ਪ੍ਰਸ਼ਨ :** ਕੀ ਨਾਮ ਦੀ ਕਮਾਈ ਕਰਨ ਵਾਲੇ ਨੂੰ ਹਉਮੈਂ ਨਹੀਂ ਫੁਰਦੀ ?

**ਉੱਤਰ :** ਉਹ ਗੁਰਮੁਖ ਤਾਂ ਇਸ ਤਰ੍ਹਾਂ ਸਮਝਦੇ ਹਨ। ਉਹਨਾਂ ਦੀ ਦ੍ਰਿਸ਼ਟੀ ਐਸੀ ਹੈ।

**ਸਭੁ ਕੋ ਊਚਾ ਆਖੀਐ; ਨੀਚੁ ਨ ਦੀਸੈ ਕੋਇ ॥**

ਉਹ ਸੰਤ ਗੁਣਾਂ, ਵਡਿਆਈਆਂ, ਨਿਮਰਤਾ ਕਰਕੇ ਸਭ ਤੋਂ ਉੱਚੇ ਹਨ। ਉਹ ਗੁਰਮੁਖ ਸਭ ਵਿਚ ਪਰਮੇਸ਼ਰ ਦੀ ਜੋਤ ਦੇਖ ਕਰਕੇ ਸਭ ਨੂੰ ਉੱਚਾ ਹੀ ਆਖਦੇ ਹਨ। ਉਹਨਾਂ ਦੀ ਦ੍ਰਿਸ਼ਟੀ ਵਿਚ ਕੋਈ ਨੀਚ ਦਿਸਦਾ ਹੀ ਨਹੀਂ ਹੈ।

**ਪ੍ਰਮਾਣ :** [**ਸਭ ਊਤਮ ਕਿਸੁ ਆਖਉ ਹੀਨਾ ॥ ਹਰਿ ਭਗਤੀ ਸਚਿ ਨਾਮਿ ਪਤੀਨਾ ॥੧॥ ਰਹਾਉ ॥**] (ਅੰਗ ੧੧੬੯)

**ਇਕਨੈ ਭਾਂਡੇ ਸਾਜਿਐ; ਇਕੁ ਚਾਨਣੁ ਤਿਹੁ ਲੋਇ ॥**

ਇਕੋ ਪਰਮੇਸ਼ਰ ਨੇ ਹੀ ਸਰੀਰਾਂ ਰੂਪੀ ਭਾਂਡੇ ਸਾਜੇ ਹਨ, ਬਣਾਏ ਹਨ। ਇਕੋ ਪ੍ਰਭੂ ਦਾ ਹੀ ਤਿੰਨਾਂ ਲੋਕਾਂ ਵਿਚ ਪ੍ਰਕਾਸ਼ ਹੈ।

**ਦੂਸਰਾ ਅਰਥ :** ਜਿਨ੍ਹਾਂ ਸਿੱਖਾਂ ਨੇ ਸ੍ਰਵਣ, ਮੰਨਣ, ਨਿਧਿਆਸਣਿ ਆਦਿ ਭਾਂਡੇ ਸਾਜੇ ਹਨ। ਉਹਨਾਂ ਨੂੰ ਤਿੰਨਾਂ ਲੋਕਾਂ ਦਾ (ਚਾਨਣੁ) ਗਿਆਨ ਹੋਇਆ ਹੈ।

**ਤੀਸਰਾ ਅਰਥ :** ਜਿਨ੍ਹਾਂ ਨੇ ਨਿਸ਼ਕਾਮ ਕਰਮਾਂ ਰੂਪੀ ਭਾਂਡੇ ਸਾਜੇ ਹਨ। ਉਹਨਾਂ ਅੰਦਰ ਪ੍ਰਭੂ ਨੇ ਅਪਰੋਖ ਗਿਆਨ ਸਾਜ ਦਿੱਤਾ ਹੈ। ਫੇਰ ਉਹ ਤਿੰਨਾਂ ਲੋਕਾਂ ਵਿਚ ਬ੍ਰਹਮ ਨੂੰ ਦੇਖਦੇ ਹਨ।

**ਕਰਮਿ ਮਿਲੈ ਸਚੁ ਪਾਈਐ; ਧੁਰਿ ਬਖਸ ਨ ਮੇਟੈ ਕੋਇ ॥੬॥**

ਨਿਸ਼ਕਾਮ ਕਰਮਾਂ ਕਰਕੇ ਗੁਰੂ ਜੀ ਮਿਲਦੇ ਹਨ। ਤਾਂ ਸੱਚੇ ਗੁਰਾਂ ਦੁਆਰਾ ਸੱਚੇ ਨਾਮ ਨੂੰ ਪਾਈਦਾ ਹੈ। ਜਿਨ੍ਹਾਂ ਨੂੰ ਧੁਰੋਂ ਹੀ ਬਖ਼ਸ਼ਿਸ਼ ਅਭੇਦ ਹੋਣ ਦੀ ਅਤੇ ਨਾਮ ਦੀ ਹੋਈ ਹੈ। ਉਸ ਬਖ਼ਸ਼ਿਸ ਨੂੰ ਕੋਈ ਮੇਟ ਨਹੀਂ ਸਕਦਾ ਹੈ।

**ਪ੍ਰਮਾਣ :** [**ਏਕਾ ਬਖਸ ਫਿਰਿ ਬਹੁਰਿ ਨ ਬੁਲਾਵੈ ॥੩॥**] (ਅੰਗ ੧੩੩੭)

ਐਸੀ ਪ੍ਰਭੂ ਦੀ ਬਖ਼ਸ਼ਿਸ਼ ਹੈ।

**ਸਾਧੁ ਮਿਲੈ ਸਾਧੂ ਜਨੈ; ਸੰਤੋਖੁ ਵਸੈ ਗੁਰ ਭਾਇ ॥**

(ਸਾਧੁ) ਸਾਧਨਾਂ ਸਹਿਤ ਅਧਿਕਾਰੀ ਹੋ ਕਰਕੇ (ਸਾਧੂ) ਸ੍ਰੇਸ਼ਟ ਤੱਤ ਬੇਤੇ ਮਹਾਤਮਾ ਨਾਲ ਮਿਲੇ। ਫੇਰ ਗੁਰਾਂ ਦੀ ਭਾਵਨਾ ਤੇ ਸੰਤੋਖ ਮਨ ਵਿੱਚ ਵੱਸ ਜਾਂਦਾ ਹੈ।

**ਦੂਸਰਾ ਅਰਥ :** ਜਿਹੜੇ ਸਾਧੂ ਜਨ (ਸਾਧ) ਸ੍ਰੇਸ਼ਟ ਸਾਧਨਾਂ ਦੁਆਰਾ ਭਾਵਨਾ ਕਰਕੇ ਗੁਰਾਂ ਨੂੰ ਮਿਲਦੇ ਹਨ। ਉਹਨਾਂ ਅੰਦਰ ਸੰਤੋਖ ਵੱਸ ਜਾਂਦਾ ਹੈ।

**ਅਕਥ ਕਥਾ ਵੀਚਾਰੀਐ; ਜੇ ਸਤਿਗੁਰ ਮਾਹਿ ਸਮਾਇ ॥**

ਜੇ ਸਤਿਗੁਰਾਂ ਦੀ ਆਗਿਆ ਵਿਚ ਸਮਾਉਣਾ ਕਰੇ। ਤਾਂ ਅਕਥ ਸਰੂਪ ਦੀ ਕਥਾ ਲੱਛਣਾ ਬਿਰਤੀ ਦੁਆਰਾ ਬੀਚਾਰੀ ਦੀ ਹੈ। **ਅਥਵਾ :** ਅਕੱਥ ਕਥਾ ਦੀ ਵਿਚਾਰ ਪ੍ਰਾਪਤ ਹੁੰਦੀ ਹੈ।

ਪ੍ਰਮਾਣ : **[ਸਤਿਗੁਰ ਕੀ ਜਿਸ ਨੋ ਮਤਿ ਆਵੈ ਸੋ ਸਤਿਗੁਰ ਮਾਹਿ ਸਮਾਨਾ ॥]** (ਅੰਗ ੭੯੭)

**ਪੀ ਅੰਮ੍ਰਿਤੁ ਸੰਤੋਖਿਆ; ਦਰਗਹਿ ਪੈਧਾ ਜਾਇ ॥੭॥**

ਗੁਰਾਂ ਤੋਂ ਨਾਮ ਅੰਮ੍ਰਿਤ ਨੂੰ ਪੀਣਾ ਕਰੇ। ਤਾਂ ਮਨ ਵਾਸ਼ਨਾ ਤੋਂ ਰਹਿਤ, ਸੰਤੋਖ ਸਹਿਤ ਹੁੰਦਾ ਹੈ। ਫੇਰ ਦਰਗਾਹ ਵਿਚ ਭਗਤੀ ਰੂਪੀ, ਜਸ ਰੂਪੀ, ਸਿਰਪਾਉ ਪਹਿਨ ਕੇ ਜਾਂਦਾ ਹੈ। **ਵਾ :** (ਦਰ) ਅੰਦਰ ਹੀ ਗਿਆਨ ਰੂਪੀ ਪੁਸ਼ਾਕਾ ਪਹਿਨ ਕਰਕੇ ਤੁਰੀਆ ਵਿਚ ਜਾਂਦਾ ਹੈ।

**ਘਟਿ ਘਟਿ ਵਾਜੈ ਕਿੰਗੁਰੀ; ਅਨਦਿਨੁ ਸਬਦਿ ਸੁਭਾਇ ॥**

ਪਰਮੇਸ਼ਰ ਦੀ ਚੇਤਨ ਸੱਤਾ, ਜੋਤ ਰੂਪੀ (ਕਿੰਗੁਰੀ) ਕਿੰਗ = ਜਾਂ ਤੁਣਤੁਣੀ ਸਰੀਰਾਂ ਸਰੀਰਾਂ ਵਿਚ ਵੱਜਦੀ ਹੈ। ਰਾਤ ਦਿਨ ਸੁਤੇ ਸਿੱਧ ਹੀ ਸ਼ਬਦ ਪ੍ਰਗਟ ਹੋ ਰਿਹਾ ਹੈ।

**ਦੂਸਰਾ ਅਰਥ :** ਅੰਤਸ਼ਕਰਣ ਕਿੰਗੁ ਹੈ। ਹਿਰਦੇ ਵਿਚੋਂ ਤ੍ਰਿਸ਼ਨਾ ਦੀ ਨਵਿਰਤੀ ਤਾਰ ਹੈ। (ਘਟਿ) ਹਿਰਦੇ ਵਿਚ ਜੋ ਸ਼ਬਦ ਉਚਾਰਨ ਕਰਦਾ ਹੈ। ਇਹੋ ਕਿੰਗ ਵੱਜਦੀ ਹੈ।

**ਵਿਰਲੇ ਕਉ ਸੋਝੀ ਪਈ; ਗੁਰਮੁਖਿ ਮਨੁ ਸਮਝਾਇ ॥**

ਕਿਸੇ ਵਿਰਲੇ ਨੂੰ ਹੀ ਸਮਝ ਪਈ ਹੈ। ਉਹਨਾਂ ਗੁਰਮੁਖਾਂ ਨੇ ਮਨ ਨੂੰ ਸਮਝਾਇਆ ਹੈ।

**ਨਾਨਕ ਨਾਮੁ ਨ ਵੀਸਰੈ; ਛੂਟੈ ਸਬਦੁ ਕਮਾਇ ॥੮॥੧੪॥**

ਸਤਿਗੁਰੂ ਜੀ ਕਹਿੰਦੇ ਹਨ। ਉਹਨਾਂ ਨੂੰ ਨਾਮ ਨਹੀਂ ਭੁੱਲਦਾ ਹੈ। ਇਹੋ ਸਮਝ ਪਈ ਹੈ ਕਿ ਸ਼ਬਦ ਦੀ ਕਮਾਈ ਕਰਕੇ ਹੀ ਛੁੱਟੀਦਾ ਹੈ।

## ਸਿਰੀਰਾਗੁ ਮਹਲਾ ੧ ॥

ਚਿਤੇ ਦਿਸਹਿ ਧਉਲਹਰ ਬਗੇ ਬੰਕ ਦੁਆਰ ॥ ਕਰਿ ਮਨ ਖੁਸੀ ਉਸਾਰਿਆ ਦੂਜੈ ਹੇਤਿ ਪਿਆਰਿ ॥ ਅੰਦਰੁ ਖਾਲੀ ਪ੍ਰੇਮ ਬਿਨੁ ਢਹਿ ਢੇਰੀ ਤਨੁ ਛਾਰੁ ॥੧॥ ਭਾਈ ਰੇ ਤਨੁ ਧਨੁ ਸਾਥਿ ਨ ਹੋਇ ॥ ਰਾਮ ਨਾਮੁ ਧਨੁ ਨਿਰਮਲੋ ਗੁਰੁ ਦਾਤਿ ਕਰੇ ਪ੍ਰਭੁ ਸੋਇ ॥੧॥ ਰਹਾਉ ॥ ਰਾਮ ਨਾਮੁ ਧਨੁ ਨਿਰਮਲੋ ਜੇ ਦੇਵੈ ਦੇਵਣਹਾਰੁ ॥ ਆਗੈ ਪੂਛ ਨ ਹੋਵਈ ਜਿਸੁ ਬੇਲੀ ਗੁਰੁ ਕਰਤਾਰੁ ॥ ਆਪਿ ਛਡਾਏ ਛੁਟੀਐ ਆਪੇ ਬਖਸਣਹਾਰੁ ॥੨॥ ਮਨਮੁਖੁ ਜਾਣੈ ਆਪਣੇ ਧੀਆ ਪੂਤ ਸੰਜੋਗੁ ॥ ਨਾਰੀ ਦੇਖਿ ਵਿਗਾਸੀਅਹਿ ਨਾਲੇ ਹਰਖੁ ਸੁ ਸੋਗੁ ॥ ਗੁਰਮੁਖਿ ਸਬਦਿ ਰੰਗਾਵਲੇ ਅਹਿਨਿਸਿ ਹਰਿ ਰਸੁ ਭੋਗੁ ॥੩॥ ਚਿਤੁ ਚਲੈ ਵਿਤੁ ਜਾਵਣੋ ਸਾਕਤ ਡੋਲਿ ਡੋਲਾਇ ॥ ਬਾਹਰਿ ਢੂੰਢਿ ਵਿਗੁਚੀਐ ਘਰ ਮਹਿ ਵਸਤੁ ਸੁਥਾਇ ॥ ਮਨਮੁਖਿ ਹਉਮੈ ਕਰਿ ਮੁਸੀ ਗੁਰਮੁਖਿ ਪਲੈ ਪਾਇ ॥੪॥ ਸਾਕਤ ਨਿਰਗੁਣਿਆਰਿਆ ਆਪਣਾ ਮੂਲੁ ਪਛਾਣੁ ॥ ਰਕਤੁ ਬਿੰਦੁ ਕਾ ਇਹੁ ਤਨੋ ਅਗਨੀ ਪਾਸਿ ਪਿਰਾਣੁ ॥ ਪਵਣੈ ਕੈ ਵਸਿ ਦੇਹੁਰੀ ਮਸਤਕਿ ਸਚੁ ਨੀਸਾਣੁ ॥੫॥ ਬਹੁਤਾ ਜੀਵਣੁ ਮੰਗੀਐ ਮੁਆ ਨ ਲੋੜੈ ਕੋਇ ॥ ਸੁਖ ਜੀਵਣੁ ਤਿਸੁ ਆਖੀਐ ਜਿਸੁ ਗੁਰਮੁਖਿ ਵਸਿਆ ਸੋਇ ॥ ਨਾਮ ਵਿਹੂਣੇ ਕਿਆ ਗਣੀ ਜਿਸੁ ਹਰਿ ਗੁਰ ਦਰਸੁ ਨ ਹੋਇ ॥੬॥ ਜਿਉ ਸੁਪਨੈ ਨਿਸਿ ਭੁਲੀਐ ਜਬ ਲਗਿ ਨਿਦ੍ਰਾ ਹੋਇ ॥ ਇਉ ਸਰਪਨਿ ਕੈ ਵਸਿ ਜੀਅੜਾ ਅੰਤਰਿ ਹਉਮੈ ਦੋਇ ॥ ਗੁਰਮਤਿ ਹੋਇ ਵੀਚਾਰੀਐ ਸੁਪਨਾ ਇਹੁ ਜਗੁ ਲੋਇ ॥੭॥ ਅਗਨਿ ਮਰੈ ਜਲੁ ਪਾਈਐ ਜਿਉ ਬਾਰਿਕ ਦੂਧੈ ਮਾਇ ॥ ਬਿਨੁ ਜਲ ਕਮਲ ਸੁ ਨਾ ਥੀਐ ਬਿਨੁ ਜਲ ਮੀਨੁ ਮਰਾਇ ॥ ਨਾਨਕ ਗੁਰਮੁਖਿ ਹਰਿ ਰਸਿ ਮਿਲੈ ਜੀਵਾ ਹਰਿ ਗੁਣ ਗਾਇ ॥੮॥੧੫॥

*(ਅੰਗ ੬੨-੬੩)*

**ਉਥਾਨਕਾ :** ਧੰਨ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ

**ਪ੍ਰਮਾਣ :** **[ਖੰਡ ਬ੍ਰਹਮੰਡ ਬੇਅੰਤ ਉਧਾਰਣਹਾਰਿਆ ॥ ਤੇਰੀ ਸੋਭਾ ਤੁਧੁ ਸਚੇ ਮੇਰੇ ਪਿਆਰਿਆ ॥੧੨॥]** (ਅੰਗ ੯੬੩)

**[ਬਾਬੇ ਤਾਰੇ ਚਾਰ ਚਕ ਨੌ ਖੰਡ ਪ੍ਰਿਥਮੀ ਸਚਾ ਢੋਆ ॥]** (ਵਾਰ ਭਾਈ ਗੁਰਦਾਸ ਜੀ ਕੀ)

ਜਿਤਨੇ ਸਤਿਜੁਗ ਵਿਚ ਵੇਣੂ ਰਾਜੇ ਨੇ ਕੁਕਰਮ ਕੀਤੇ ਸੀ। ਸਤਿਜੁਗ ਦੇ ਲੱਖਾਂ ਉਮਰਾਂ ਵਾਲੇ ਵਿਛੁੜੇ ਹੋਏ। ਤਰੇਤੇ ਜੁਗ ਦੇ ਦਸ ਹਜ਼ਾਰ ਉਮਰ ਵਾਲੇ ਵਿਛੁੜੇ ਹੋਇ ਜੀਵ। ਦੁਆਪਰ ਦੇ ਹਜ਼ਾਰ ਸਾਲ ਵਾਲੀ ਉਮਰ ਦੇ ਜੀਵ ਵਿਛੁੜੇ ਹੋਏ ਜੋ ਸਨ। ਸਾਰਿਆਂ ਨੂੰ ਸਤਿਗੁਰੂ ਜੀ ਨੇ ਮੇਲ ਕਰਕੇ ਉਧਾਰ ਕੀਤਾ।

**ਪ੍ਰਮਾਣ :** **[ਚਹੁ ਜੁਗਾ ਕਾ ਹੁਣਿ ਨਿਬੇੜਾ ਨਰ ਮਨੁਖਾ ਨੋ ਏਕੁ ਨਿਧਾਨਾ ॥]** (ਅੰਗ ੭੯੭)

ਹਜ਼ੂਰ ਦੇ ਪਾਵਨ ਚਰਨਾਂ ਵਿਚ ਸਿੱਖਾਂ ਨੇ ਬੇਨਤੀ ਕੀਤੀ ਕਿ ਹੇ ਸਤਿਗੁਰੂ ਜੀ ਸਾਡਾ ਮਨ ਸੁੰਦਰ ਮਕਾਨਾਂ ਦੀਆਂ ਰਚਨਾ ਬਣਾਉਣ ਵਿਚ ਅਤੇ ਧਨ ਇਕੱਠਾ ਕਰਨ ਵਿਚ ਲੱਗਾ ਹੋਇਆ ਹੈ। ਇਸਦਾ ਕੀ ਇਲਾਜ ਹੋ ਸਕਦਾ ਹੈ। ਤਾਂ ਸੱਚੇ ਪਾਤਿਸ਼ਾਹ ਵੈਰਾਗ ਮਈ ਉਪਦੇਸ਼ ਦਿੰਦੇ ਹਨ।

**ਚਿਤੇ ਦਿਸਹਿ ਧਉਲਹਰ; ਬਗੇ ਬੰਕ ਦੁਆਰ ॥**

ਹੇ ਭਾਈ ! ਜਿਹੜੇ (ਚਿਤੇ) ਚਿੱਤਰਕਾਰੀਆਂ ਵਾਲੇ (ਧਉਲਹਰ) ਪੱਕੇ ਮੰਦਰ ਦਿਸਦੇ ਹਨ। ਜਿਨ੍ਹਾਂ ਵਿਚ ਵਿਕਾਰਾਂ ਨੂੰ ਪੈਦਾ ਕਰਨ ਵਾਲੀਆਂ ਤਸਵੀਰਾਂ ਚਿਤਰੀਆਂ ਹੋਈਆਂ ਹਨ ਅਤੇ (ਬਗੇ) ਚੂੰਨੇ ਗੱਚ ਕਲੀ ਸਹਿਤ, ਸੰਗੇ ਮਰਮਰ ਦੇ ਸੁੰਦਰ ਕਲਬੂਤੀ ਦਰਵਾਜ਼ੇ ਦਿਸ ਰਹੇ ਹਨ।

**ਕਰਿ ਮਨ ਖੁਸੀ ਉਸਾਰਿਆ; ਦੂਜੈ ਹੇਤਿ ਪਿਆਰਿ ॥**

ਮਨ ਦੀਆਂ ਖ਼ੁਸ਼ੀਆਂ ਕਰਕੇ ਜੋ ਮਹਿਲਾਂ ਤੇ ਮਮਟੀਆਂ ਰੱਖ ਰੱਖ ਕੇ ਉਸਾਰੇ ਹਨ। ਇਹ ਸਾਰੇ (ਦੂਜੈ) ਦਵੈਤ ਨਾਲ ਪਿਆਰ ਕਰਨ ਦਾ ਹੀ (ਹੇਤਿ) ਕਾਰਨ ਹਨ।

**ਅੰਦਰੁ ਖਾਲੀ ਪ੍ਰੇਮ ਬਿਨੁ; ਢਹਿ ਢੇਰੀ ਤਨੁ ਛਾਰੁ ॥੧॥**

ਵੱਡੇ-ਵੱਡੇ ਮਕਾਨਾਂ ਮਹਿਲਾਂ ਦੇ ਅੰਦਰ ਜੋ ਪ੍ਰੇਮਾ ਭਗਤੀ ਕੀਰਤਨ ਨਹੀਂ ਹੁੰਦਾ ਹੈ। ਉਹ ਮਕਾਨ ਢਹਿ ਕਰਕੇ ਢੇਰੀ ਹੋ ਜਾਣਗੇ ਅਤੇ ਉਹਨਾਂ ਵਿਚ ਜੋ (ਤਨੁ) ਸਰੀਰ ਵਸਣ ਵਾਲੇ ਹਨ। ਉਹ ਵੀ ਮਰ ਕੇ ਢਹਿ ਢੇਰੀ ਸੁਆਹ ਹੀ ਹੋ ਜਾਣਗੇ।

**ਪ੍ਰਮਾਣ :** [**ਅੱਗ ਲੱਗੇ ਉਹਨਾਂ ਮੰਦਰਾਂ ਨੂੰ, ਜਿਥੇ ਹੈ ਨੀ ਗਾ ਹਰੀ ਦਾ ਨਾਉ** (ਇਹ ਬਾਹਰਲੀ ਧਾਰਨਾ ਹੈ)]
[**ਭਲੀ ਸੁਹਾਵੀ ਛਾਪਰੀ ਜਾ ਮਹਿ ਗੁਨ ਗਾਏ ॥ ਕਿਤ ਹੀ ਕਾਮਿ ਨ ਧਉਲਹਰ ਜਿਤੁ ਹਰਿ ਬਿਸਰਾਏ ॥੧॥** (ਅੰਗ ੭੪੫)]

**ਦੂਸਰਾ ਅਰਥ :** (ਚਿਤੇ ਦਿਸਹਿ ਧਉਲਹਰ) ਇਹ ਸਰੀਰ ਰੂਪੀ ਮਹਿਲ ਉਪਰੋਂ ਤਿਲਕ ਛਾਪੇ, ਪਾਊਡਰ ਮਲਣਾ ਗੋਰੇ ਹੋਣ ਲਈ। ਆਦਿ ਚਿਤਰਕਾਰੀ ਦੇ ਸਹਿਤ ਦਿਸ ਰਹੇ ਹਨ। ਬੜੇ ਸੋਹਣੇ (ਬਗੇ) ਚਿੱਟੇ ਪੁਸ਼ਾਕੇ (ਬੰਕ) ਸੁੰਦਰ ਪਹਿਨਦੇ ਹਨ ਅਤੇ (ਦੁਆਰ) ਇੰਦ੍ਰੀਆਂ ਰੂਪੀ ਦਰਵਾਜ਼ੇ ਅਤਰ, ਫੁਲੇਲ, ਸੁਰਮੇਂ, ਆਦਿਕਾਂ ਦੇ ਸਹਿਤ ਖ਼ੁਸ਼ਬੂ ਵਾਲੇ ਸੋਹਣੇ ਬਣਾਏ ਹੋਏ ਦਿਸ ਰਹੇ ਹਨ।

**ਕਰਿ ਮਨ ਖੁਸੀ ਉਸਾਰਿਆ; ਦੂਜੈ ਹੇਤਿ ਪਿਆਰਿ ॥**

ਐਸੇ ਸ਼ਿੰਗਾਰ ਰਸ ਵਿਚ ਪੈ ਕਰਕੇ, ਸਰੀਰ ਰੂਪੀ ਮਹਿਲ ਨੂੰ ਮਨ ਦੀਆਂ ਖ਼ੁਸ਼ੀਆਂ ਕਰਕੇ ਸੁੰਦਰ ਉਸਾਰਿਆ ਬਣਾਇਆ ਹੈ। ਸਰੀਰ ਨੂੰ ਸੁੰਦਰ ਬਣਾ ਕਰਕੇ, ਐਵੇਂ ਹੀ ਮਨ ਵਿਚ ਖ਼ੁਸ਼ੀ ਸਹਿਤ ਹੰਕਾਰ ਨੂੰ ਉਸਾਰਿਆ ਹੈ ਕਿ ਮੇਰੇ ਜੈਸਾ ਕੋਈ ਸੁੰਦਰ ਨਹੀਂ ਹੈ। ਐਸੇ ਪੁਰਸ਼ ਸਾਰੇ (ਦੂਜੇ) ਦਵੈਤ ਵਿਚ ਪਿਆਰ ਕਰਨ ਵਾਲੇ ਹਨ। **ਵਾ :** ਜੋ ਦੂਸਰਾ ਪੁਰਸ਼ ਉਹਨਾਂ ਦੇ ਸਰੀਰ ਨਾਲ ਪਿਆਰ ਕਰਦਾ ਹੈ। ਉਸ ਨਾਲ ਉਹ ਹੀ ਹਿਤ ਕਰਦੇ ਹਨ। **ਭਾਵ :** ਉਹਨਾਂ ਦਾ ਆਪਣੀ ਦੇਹ ਨਾਲ ਪਿਆਰ ਹੈ। **ਅਥਵਾ :** ਉਹਨਾਂ ਨੂੰ ਮਾਇਆ ਨੇ ਦੇਹ ਦਾ (ਹੇਤਿ) ਮੋਹ (ਪਿਆਰਿ) ਪਿਆਲ ਦਿੱਤਾ ਹੈ।

**ਅੰਦਰੁ ਖਾਲੀ ਪ੍ਰੇਮ ਬਿਨੁ; ਢਹਿ ਢੇਰੀ ਤਨੁ ਛਾਰੁ ॥੧॥**

ਉਹਨਾਂ ਮਨਮੁਖਾਂ ਦੇਹ ਵਾਦੀਆਂ ਦੇ ਹਿਰਦੇ ਅੰਦਰੋਂ ਪਰੇਮ ਕਰਕੇ ਉਹ ਖ਼ਾਲੀ ਹਨ। ਜਦੋਂ ਕਾਲ ਰੂਪੀ ਮੀਂਹ ਪੈ ਗਿਆ ਤਾਂ ਢਹਿ ਕਰਕੇ ਢੇਰੀ ਹੋ ਜਾਣਗੇ। ਤਾਂ ਉਹਨਾਂ ਦਾ (ਤਨੁ) ਸਰੀਰ ਚਿਖਾ ਵਿਚ, ਕਬਰਾਂ ਵਿਚ ਪੈ ਕਰਕੇ (ਛਾਰੁ) ਸੁਆਹ ਹੋ ਜਾਵੇਗਾ।

**ਭਾਈ ਰੇ; ਤਨੁ ਧਨੁ ਸਾਥਿ ਨ ਹੋਇ ॥**

ਹੇ ਭਾਈ ਸਿੱਖੋ ਸਰੀਰ ਅਤੇ ਧਨ ਅੰਤ ਵੇਲੇ ਦਾ ਸਾਥੀ ਨਹੀਂ ਹੋਵੇਗਾ। ਉਲਟਾ ਸ਼ਿੰਗਾਰ ਵਾਲਾ ਸਰੀਰ ਵੀ ਦੁਖਦਾਇਕ ਹੋ ਜਾਵੇਗਾ।

ਪ੍ਰਮਾਣ : [ਜਿਨ ਸਿਰਿ ਸੋਹਨਿ ਪਟੀਆ ਮਾਂਗੀ ਪਾਇ ਸੰਧੂਰੁ ॥
**ਸੇ ਸਿਰ ਕਾਤੀ ਮੁੰਨੀਅਨ੍ਹਿ ਗਲ ਵਿਚਿ ਆਵੈ ਧੂੜਿ ॥**] (ਅੰਗ ੪੧੭)
ਧਨ ਵੀ ਦੁਖਦਾਇਕ ਹੋਵੇਗਾ।

ਪ੍ਰਮਾਣ : [**ਧਨੁ ਜੋਬਨੁ ਦੁਇ ਵੈਰੀ ਹੋਏ ਜਿਨ੍ਹੀ ਰਖੇ ਰੰਗੁ ਲਾਇ ॥**] (ਅੰਗ ੪੧੭)

**ਰਾਮ ਨਾਮੁ ਧਨੁ ਨਿਰਮਲੋ; ਗੁਰੁ ਦਾਤਿ ਕਰੇ ਪ੍ਰਭੁ ਸੋਇ ॥੧॥ ਰਹਾਉ ॥**

ਰਾਮ ਦਾ ਨਾਮ ਹੀ ਇਕ ਵਿਕਾਰਾਂ ਦੀ ਮੈਲ ਤੋਂ, ਕਿਸੇ ਦਾ ਹੱਕ ਖਾਣ ਰੂਪ ਖ਼ੂਨ ਨਿਚੋੜਨ ਰੂਪ ਮੈਲ ਤੋਂ, ਹੰਕਾਰ, ਹਉਮੈਂ, ਅਵਿਦਿਆ ਦੀ ਮੈਲ ਤੋਂ, ਉੱਜਲ ਹੈ। ਜਿਨ੍ਹਾਂ ਤੇ ਪਰਮੇਸ਼ਰ ਗੁਰੂ ਰੂਪ ਹੋ ਕੇ ਦਾਤ ਕਰਦਾ ਹੈ। ਸੋਈ ਨਾਮ ਨੂੰ ਪ੍ਰਾਪਤ ਕਰਦੇ ਹਨ। **ਅਥਵਾ** : ਜਿਨ੍ਹਾਂ ਨੂੰ ਗੁਰੂ ਜੀ ਨਾਮ ਧਨ ਦੀ ਦਾਤ ਬਖ਼ਸ਼ਦੇ ਹਨ। ਉਹ ਪ੍ਰਭੂ ਨੂੰ ਪ੍ਰਾਪਤ ਕਰ ਲੈਂਦੇ ਹਨ।

**ਰਾਮ ਨਾਮੁ ਧਨੁ ਨਿਰਮਲੋ; ਜੇ ਦੇਵੈ ਦੇਵਣਹਾਰੁ ॥**

ਸੰਸਾਰ ਵਿਚ ਸਭ ਪਦਾਰਥਾਂ ਤੋਂ ਪਰਮੇਸ਼ਰ ਦਾ ਨਾਮ ਧਨ ਹੀ ਉੱਜਲ ਹੈ। ਜੇ ਦੇਣ ਵਾਲਾ ਪ੍ਰਭੂ ਗੁਰਾਂ ਦੁਆਰਾ ਦੇਵੇ ਤਾਂ ਪ੍ਰਾਪਤ ਹੁੰਦਾ ਹੈ।

**ਆਗੈ ਪੂਛ ਨ ਹੋਵਈ; ਜਿਸੁ ਬੇਲੀ ਗੁਰੁ ਕਰਤਾਰੁ ॥**

ਜਿਨ੍ਹਾਂ ਸਿੱਖਾਂ ਪਾਸ ਨਾਮ ਧਨ ਹੈ। ਉਹਨਾਂ ਨੂੰ ਅੱਗੇ ਪਰਲੋਕ ਦੇ ਰਸਤੇ ਵਿਚ ਪੁੱਛਗਿੱਛ ਨਹੀਂ ਹੁੰਦੀ ਹੈ। ਕਿਉਂਕਿ ਜਿਸਦੇ (ਬੇਲੀ) ਸਹਾਇਕ ਪਰਮੇਸ਼ਰ ਦਾ ਰੂਪ ਗੁਰੂ ਜੀ ਹਨ। **ਅਥਵਾ** : ਗੁਰੂ ਜੀ ਕਹਿੰਦੇ ਹਨ ਕਿ ਜਿਨ੍ਹਾਂ ਦਾ ਬੇਲੀ ਕਰਤਾਰ ਹੈ।

ਪ੍ਰਮਾਣ : [**ਜਮਕਾਲੁ ਮਿਲੈ ਦੇ ਭੇਟ ਸੇਵਕੁ ਨਿਤ ਹੋਈ ॥**] (ਅੰਗ ੧੨੪੮)
ਜਿਸ ਤਰ੍ਹਾਂ ਸਰਕਾਰੀ ਮਾਲ ਨੂੰ ਮਹਿਸੂਲ = ਟੈਕਸ ਨਹੀਂ ਲੱਗਦਾ ਹੈ। ਇਸੇ ਤਰ੍ਹਾਂ ਨਾਮ ਧਨ ਵਾਲਿਆਂ ਨੂੰ ਰਸਤੇ ਵਿਚ ਟੈਕਸ ਨਹੀਂ ਲੱਗਦਾ ਹੈ। ਉਹ ਨਾਮ ਧਨ ਨੂੰ ਪਰਮੇਸ਼ਰ ਦਾ ਹੀ ਸਮਝਦੇ ਹਨ। ਜੋ ਪੁੰਨਾਂ ਦੀ ਹੰਗਤਾ ਮਮਤਾ ਕਰਦੇ ਹਨ। ਉਹਨਾਂ ਤੋਂ ਜਮ ਮਹਿਸੂਲ ਲੈਂਦਾ ਹੈ ਕਿ ਇਹ ਪੁੰਨ ਦੇਹ ਤਾਂ ਤੈਨੂੰ ਪਾਣੀ ਦੇਵਾਂਗੇ। ਐਸੇ ਟੈਕਸ ਲੈਂਦਾ ਹੈ। ਪਰ ਗੁਰਮੁਖਾਂ ਤੋਂ ਤਾਂ

ਪ੍ਰਮਾਣ : [**ਜਹ ਲਾਲਚ ਜਾਗਾਤੀ ਘਾਟ ॥ ਦੂਰਿ ਰਹੀ ਉਹ ਜਨ ਤੇ ਬਾਟ ॥੨॥**] (ਅੰਗ ੩੯੩)

**ਆਪਿ ਛਡਾਏ ਛੁਟੀਐ; ਆਪੇ ਬਖਸਣਹਾਰੁ ॥੨॥**

ਆਪ ਪਰਮੇਸ਼ਰ ਬੰਧਨਾਂ ਤੋਂ ਛੁਡਾਵੇ ਤਾਂ ਹੀ ਛੁੱਟੀਦਾ ਹੈ। ਆਪ ਹੀ ਗੁਰਾਂ ਦੀ ਸ਼ਰਨ ਵਿਚ ਪਾ ਕਰਕੇ ਬਖ਼ਸ਼ਣ ਵਾਲਾ ਹੈ ਪਰਮੇਸ਼ਰ

ਪ੍ਰਮਾਣ : [**ਪਿਛਲੇ ਅਉਗੁਣ ਬਖਸਿ ਲਏ ਪ੍ਰਭੁ ਆਗੈ ਮਾਰਗਿ ਪਾਵੈ ॥੨॥**] (ਅੰਗ ੬੨੪)

**ਮਨਮੁਖੁ ਜਾਣੈ ਆਪਣੇ; ਧੀਆ ਪੂਤ ਸੰਜੋਗੁ ॥**

ਮਨਮੁਖਾਂ ਦਾ ਸੁਭਾ ਐਸਾ ਹੈ। ਮਨਮੁਖ ਲੋਕ ਇਉਂ ਜਾਣਦੇ ਹਨ ਕਿ ਇਹ ਧੀਆਂ, ਪੁੱਤਰ, ਸੰਬੰਧੀ ਮੇਰੇ ਹੀ ਹਨ।

**ਨਾਰੀ ਦੇਖਿ ਵਿਗਾਸੀਅਹਿ; ਨਾਲੇ ਹਰਖੁ ਸੁ ਸੋਗੁ ॥**

ਇਸਤਰੀ ਨੂੰ ਦੇਖ ਕਰਕੇ ਵਿਸ਼ੇ ਸਹਿਤ ਖ਼ੁਸ਼ ਹੁੰਦਾ ਹੈ। ਜਦੋਂ ਪੁੱਤਰ ਆਦਿ ਦੀ ਸ਼ਾਦੀ ਹੋਵੇ ਤਾਂ (ਹਰਖੁ)

ਖ਼ੁਸ਼ ਹੋ ਕੇ ਬੱਕਰੇ ਖਾਂਦੇ ਤੇ ਸ਼ਰਾਬਾਂ ਪੀਂਦੇ ਹਨ। ਜਦੋਂ ਮਰ ਜਾਵੇ ਫੇਰ ਵਾਲ ਖਿਲਾਰ ਕਰਕੇ ਰੋਂਦੇ ਹਨ। (ਸੋਗੁ) ਸੋਗ ਕਰਦੇ ਹਨ।

**ਗੁਰਮੁਖਿ ਸਬਦਿ ਰੰਗਾਵਲੇ; ਅਹਿਨਿਸਿ ਹਰਿ ਰਸੁ ਭੋਗੁ ॥੩॥**

ਪਰ ਗੁਰਮੁਖ ਤਾਂ ਸ਼ਬਦ ਦੀ ਕਮਾਈ ਕਰਕੇ (ਰੰਗਾਵਲੇ) ਅਨੰਦੀ ਰਹਿੰਦੇ ਹਨ। ਰਾਤ ਦਿਨ ਹਰੀ ਦੇ (ਰਸੁ) ਅਨੰਦ ਨੂੰ ਭੋਗਦੇ ਹਨ, ਮਾਣਦੇ ਹਨ।

## ਸਾਖੀ—ਸਾਖੀ ਭਾਈ ਗੁਰਮੁਖ ਤੇ ਭੇਖਾਰੀ ਜੀ

ਗੁਰਮੁਖ ਨਾਮ ਦੇ ਸਿੱਖ ਨੇ ਅੰਮ੍ਰਿਤਸਰ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਚਰਨਾਂ ਵਿਚ ਦੋਵੇਂ ਹੱਥ ਜੋੜ ਕੇ ਬੇਨਤੀ ਕੀਤੀ ਕਿ ਹੇ ਪ੍ਰਭੂ ! ਜਿਹੜੇ ਸਿੱਖ ਸਤਿਗੁਰਾਂ ਦੇ ਸਨਮੁਖ ਹੋ ਕੇ ਅੱਠੇ ਪਹਿਰ ਭਾਣਾ ਮੰਨਦੇ ਹਨ, ਮੈਨੂੰ ਤਿਨ੍ਹਾਂ ਦਾ ਦਰਸ਼ਨ ਕਰਵਾਓ।

ਸ੍ਰੀ ਗੁਰੂ ਅਰਜਨ ਦੇਵ ਜੀ ਦਾ ਹੁਕਮ ਮੰਨ ਕੇ ਭਾਈ ਗੁਰਮੁਖ ਉਸੇ ਵੇਲੇ ਚੱਲ ਪਿਆ। ਰਸਤੇ ਵਿਚ ਵਿਚਾਰਦਾ ਚਲਾ ਜਾ ਰਿਹਾ ਹੈ ਕਿ ਸਤਿਗੁਰਾਂ ਨੇ ਆਪ ਦੱਸਿਆ ਹੈ, ਇਸ ਲਈ ਇਹ ਕੋਈ ਬੜਾ ਚੰਗਾ ਸਿੱਖ ਹੋਵੇਗਾ।

ਮਨ ਵਿਚ ਵਿਚਾਰਦਾ ਹੈ ਕਿ ਪ੍ਰਭੂ ਦਾ ਭਾਣਾ ਕਿਸ ਤਰ੍ਹਾਂ ਮੰਨਦਾ ਹੋਵੇਗਾ ਤੇ ਕਿਰਤ ਵਿਰਤ ਕਿਸ ਤਰ੍ਹਾਂ ਕਰਦਾ ਹੋਵੇਗਾ ?

ਸਾਰਾ ਰਸਤਾ ਲੰਘ ਕੇ *ਗੁਜਰਾਤ ਪਹੁੰਚ ਗਿਆ ਅਤੇ ਪੁੱਛਦਾ ਪੁੱਛਦਾ ਭਾਈ ਭਿਖਾਰੀ ਜੀ ਦੇ ਘਰ ਚਲਾ ਗਿਆ। ਜਾ ਕੇ ਕੀ ਦੇਖਦਾ ਹੈ ਕਿ ਬਹੁਤ ਹੀ ਖ਼ੁਸ਼ੀਆਂ ਹੋ ਰਹੀਆਂ ਹਨ। ਭਾਈ ਭਿਖਾਰੀ ਦੇ ਪੁੱਤਰ ਦਾ ਵਿਆਹ (ਅਨੰਦ ਕਾਰਜ) ਦਾ ਦਿਨ ਹੈ। ਇਸਤਰੀਆਂ ਗੀਤ ਗਾਂਵਦੀਆਂ ਪਈਆਂ ਹਨ ਅਤੇ ਭਾਈ ਭਿਖਾਰੀ ਜੀ ਇਕ ਪੁਰਾਣੀ ਜੇਹੀ ਦਰੀ ਸੀਂਵਦੇ ਪਏ ਹਨ। ਗੁਰਮੁਖ ਸਿੱਖ ਪੈਰੀਂ ਪੈਣਾ ਕਹਿ ਕੇ ਬੈਠ ਗਿਆ ਤੇ ਕਿਹਾ, ਮੈਨੂੰ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਤੁਹਾਡੇ ਪਾਸ ਭੇਜਿਆ ਹੈ।

ਇਹ ਬਚਨ ਸੁਣ ਕੇ ਭਾਈ ਭਿਖਾਰੀ ਨੇ ਉਠ ਕੇ ਬੜਾ ਸਨਮਾਨ ਕੀਤਾ ਅਤੇ ਆਪਣੇ ਪਾਸ ਬਿਠਾ ਲਿਆ। ਜਿਸ ਕੰਮ ਕਰਨ ਵਿਚ ਭਿਖਾਰੀ ਲੱਗਾ ਹੋਇਆ ਸੀ, ਤਿਸ ਨੂੰ ਦੇਖ ਦੇਖ ਕੇ ਗੁਰਮੁਖ ਬੜਾ ਹੈਰਾਨ ਹੋਣ ਲੱਗ ਪਿਆ। ਉਸ ਵੇਲੇ ਭਾਈ ਭਿਖਾਰੀ ਜੀ ਉਸ ਗੁਰਮੁਖ ਦੀ ਬਾਂਹ ਫੜ ਕੇ ਸਾਰੀ ਵਿਵਾਹ ਦੀ ਸਮੱਗਰੀ ਦਿਖਾਣ ਲੱਗ ਪਏ ਕਿ ਇਹ ਪੁੱਤਰ ਦੇ ਕੱਪੜੇ ਸਿਵਾਏ ਹਨ, ਇਹ ਸੁਨਿਆਰਾ ਗਹਿਣੇ ਘੜ ਰਿਹਾ ਹੈ। ਇਥੇ ਬਹੁਤ ਮਠਿਆਈਆਂ ਪਈਆ ਹਨ। ਅੱਗੇ ਇਕ ਪਾਸੇ ਮ੍ਰਿਤਕ ਦੇ ਵਾਸਤੇ ਫੱਟਾ ਤੇ ਖੱਫਣ ਤਿਆਰ ਹੋਇਆ ਪਿਆ ਹੈ।

ਭਾਈ ਗੁਰਮੁਖ ਇਹ ਦੇਖ ਕੇ ਬੜਾ ਹੈਰਾਨ ਹੋ ਕੇ ਪੁੱਛਣ ਲੱਗਾ ਕਿ ਇਹ ਮ੍ਰਿਤਕ ਦਾ ਸਾਮਾਨ ਕਿਸ ਵਾਸਤੇ ਇਥੇ ਰੱਖਿਆ ਹੋਇਆ ਹੈ ?

ਭਾਈ ਭਿਖਾਰੀ ਨੇ ਕਿਹਾ ਕਿ ਇਹ ਫਿਰ ਤੈਨੂੰ ਦੱਸਾਂਗਾ, ਜਿਸ ਵੇਲੇ ਇਹ ਸਮਾਨ ਕੰਮ ਆਵੇਗਾ।

ਇਸ ਪ੍ਰਕਾਰ ਸਾਰੀ ਸਮੱਗਰੀ ਦਿਖਾ ਕੇ ਪਹਿਲੇ ਅਸਥਾਨ 'ਤੇ ਆ ਗਏ, ਜਿਥੇ ਭਾਈ ਭਿਖਾਰੀ ਪਾਟੀ ਹੋਈ ਦਰੀ ਸਿਊਂ ਰਿਹਾ ਸੀ।

ਗੁਰਮੁਖ ਦਿਲ ਵਿਚ ਬੜਾ ਅਸਚਰਜ ਹੁੰਦਾ ਹੈ ਤੇ ਮਨ ਵਿਚ ਵਿਚਾਰਦਾ ਹੈ ਕਿ ਸਤਿਗੁਰਾਂ ਨੇ ਭਾਈ ਭਿਖਾਰੀ ਦੀ ਬੜੀ ਉਪਮਾ ਕੀਤੀ ਹੈ ਪਰ ਇਹ ਤਾਂ ਘਰ ਦੇ ਜੰਜਾਲਾਂ ਵਿਚ ਹੀ ਖਚਤ ਹੋਇਆ

** ਇਹ ਗੁਜਰਾਤ ਹੁਣ ਪਾਕਿਸਤਾਨ ਵਿਚ ਹੈ।*

ਹੋਇਆ ਹੈ। ਇਹ ਪ੍ਰਭੂ ਦੀ ਭਗਤੀ ਕਿਸ ਵੇਲੇ ਕਰਦਾ ਹੋਵੇਗਾ ਤੇ ਭਾਣਾ ਕਿਸ ਤਰ੍ਹਾਂ ਮੰਨਦਾ ਹੋਵੇਗਾ ?

ਜਦ ਰਾਤ ਹੋਈ ਤਾਂ ਭਾਈ ਭਿਖਾਰੀ ਨੇ 'ਗੁਰਮੁਖ' ਸਿੱਖ ਨੂੰ ਬੜੇ ਪ੍ਰੇਮ ਨਾਲ ਭੋਜਨ ਛਕਾ ਕੇ ਸੁੰਦਰ ਪਲੰਘ ਉੱਤੇ ਸੁਵਾਇਆ।

ਦੂਜੇ ਦਿਨ ਸਾਰੇ ਰਿਸ਼ਤੇਦਾਰ ਆਏ ਤੇ ਪੁੱਤਰ ਨੂੰ ਘੋੜੀ 'ਤੇ ਚੜ੍ਹਾ ਕੇ ਜਨੇਤ ਲੈ ਗਏ। ਅਗੋਂ ਕੁੜਮਾਂ ਨੇ ਬੜਾ ਸਵਾਗਤ ਕੀਤਾ। ਪੁੱਤਰ ਨੂੰ ਨੂੰਹ ਸਹਿਤ ਘਰ ਲਿਆਂਦਾ।

ਘਰ ਵਿਚ ਆਇਆਂ ਦੋ ਕੁ ਦਿਨ ਹੀ ਬੀਤੇ ਸਨ ਕਿ ਭਾਈ ਭਿਖਾਰੀ ਦੇ ਪੁੱਤਰ ਦੇ ਪੇਟ ਵਿਚ ਸੂਲ ਉਠਿਆ ਤੇ ਉਹ ਮ੍ਰਿਤੂ ਹੋ ਗਿਆ। ਉਸੀ ਵੇਲੇ ਜੋ ਇਸਤਰੀਆਂ ਖੁਸ਼ੀ ਦੇ ਗੀਤ ਗਾ ਰਹੀਆਂ ਸਨ, ਸੋ ਰੋਣ ਲੱਗ ਪਈਆਂ, ਪ੍ਰੰਤੂ ਭਾਈ ਭਿਖਾਰੀ ਦੇ ਮਨ ਵਿਚ ਪੁੱਤਰ ਦੇ ਮਰਨੇ ਦਾ ਲੇਸ ਮਾਤਰ ਵੀ ਸੋਗ (ਦੁੱਖ) ਨਾ ਹੋਇਆ, ਸਗੋਂ ਬੜੀ ਧੀਰਜਤਾ ਨਾਲ ਉਸੀ ਸੀੜੀ ਪਰ ਪੁੱਤਰ ਨੂੰ ਪਾ ਕੇ ਅਤੇ ਉੱਤੇ ਖੱਫਣ ਪਾ ਕੇ ਕੀਰਤਨ ਕਰਦਾ ਹੋਇਆ ਆਪਣੇ ਪੁੱਤਰ ਦਾ ਸੰਸਕਾਰ ਕੀਤਾ। ਯਥਾ ਜੋਗ ਪ੍ਰਸ਼ਾਦ ਕਰਕੇ ਤੇ ਵਰਤਾ ਕੇ ਘਰ ਵਾਪਸ ਆ ਗਿਆ। ਜੋ ਦਰੀ ਪੁਰਾਣੀ ਸੀਤੀ ਸੀ, ਉਹ ਵਿਛਾ ਕੇ ਬੈਠ ਗਿਆ ਅਤੇ ਸਾਰੇ ਹੋਰ ਲੋਕ ਵੀ ਪਰਚਾਵਣੀ ਵਾਸਤੇ ਆਏ।

ਭਾਈ ਗੁਰਮੁਖ ਇਸ ਕੌਤਕ ਨੂੰ ਦੇਖ ਕੇ ਬੜਾ ਅਸਚਰਜ ਹੋਇਆ ਤੇ ਰਾਤ ਨੂੰ ਭਾਈ ਭਿਖਾਰੀ ਨੂੰ ਏਕਾਂਤ ਦੇਖ ਕੇ ਕਿਹਾ ਕਿ ਜੇ ਤੂੰ ਜਾਣਦਾ ਸੀ ਕਿ ਤੇਰੇ ਪੁੱਤਰ ਨੇ ਮਰ ਜਾਣਾ ਹੈ ਤਾਂ ਤੂੰ ਨੂੰਹ ਨੂੰ ਵਿਵਾਹ ਕੇ ਘਰ ਵਿਖੇ ਕਿਉਂ ਲਿਆਂਦਾ ਹੈ ਅਤੇ ਸਤਿਗੁਰਾਂ ਪਾਸੋਂ ਬੇਨਤੀ ਕਰਕੇ ਉਮਰ ਮੰਗ ਲੈਣੀ ਸੀ। ਉਹ ਤੇਰੇ ਪੁੱਤਰ ਦੀ ਆਯੂ ਵਧਾ ਦਿੰਦੇ, ਜਿਸ 'ਤੇ ਤੇਰੇ ਘਰ ਇਸਤਰੀਆਂ ਦੇ ਰੋਣ ਦਾ ਇਤਨਾ ਕਸ਼ਟ ਨਾ ਹੁੰਦਾ। ਇਹ ਸੰਸਾ ਮੇਰੇ ਮਨ ਵਿਚ ਬੜਾ ਹੈ ਜੋ ਤੂੰ ਸ਼ਕਤੀ ਦੇ ਹੁੰਦਿਆਂ ਹੋਇਆਂ ਬੜਾ ਭਿਆਨਕ ਕਸ਼ਟ ਸਹਾਰਿਆ ਹੈ।

ਇਸ ਤਰ੍ਹਾਂ ਦੇ ਬਚਨ ਭਾਈ ਗੁਰਮੁਖ ਦੇ ਸੁਣ ਕੇ ਭਾਈ ਭਿਖਾਰੀ ਜੀ ਨੇ ਕਿਹਾ ਕਿ ਹੇ ਭਾਈ ! ਜੋ ਪ੍ਰਭੂ ਦੇ ਕੀਤੇ ਹੋਏ 'ਤੇ ਕਿੰਤੂ ਕਰਦੇ ਹਨ, ਉਹ ਮਨਮੁਖ ਹਨ ਅਤੇ ਜੋ ਮਨੁੱਖ ਭਾਵੀ ਦੇ ਮੇਟਣ ਦਾ ਯਤਨ ਕਰਦੇ ਹਨ ਤਿਨਾਂ ਮਨੁਮੁਖਾਂ ਦਾ ਪ੍ਰਭੂ ਦੇ ਸਾਥ ਕਦੇ ਵੀ ਮਿਲਾਪ ਨਹੀਂ ਹੁੰਦਾ। ਜਿਸ ਤਰ੍ਹਾਂ ਪ੍ਰਮਾਤਮਾਂ ਆਪਣੀ ਇੱਛਾ ਅਨੁਸਾਰ ਦੁੱਖ ਦੇਵੇ, ਚਾਹੇ ਸੁੱਖ ਦੇਵੇ, ਤਿਸ ਦੇ ਭਾਣੇ ਵਿਚ ਪ੍ਰਸੰਨ ਰਹੇ। ਉਹ ਪ੍ਰਮਾਤਮਾ ਕਿਸੇ ਨੂੰ ਵੈਰ ਕਰਕੇ ਦੁੱਖ ਨਹੀਂ ਦਿੰਦਾ ਅਤੇ ਪ੍ਰੀਤੀ ਕਰਕੇ ਸੁੱਖ ਨਹੀਂ ਦਿੰਦਾ। ਇਸ ਵਾਸਤੇ ਗੁਰੂ ਸਾਹਿਬ ਜੀ ਦਾ ਸਿੱਖ ਨੂੰ ਇਹ ਹੁਕਮ ਹੈ। ਇਹ ਭਾਣਾ ਮੰਨਣ ਵਾਲੇ ਪੂਰਨ ਗੁਰਸਿੱਖ ਭਾਈ ਭਿਖਾਰੀ ਜੀ ਦੇ ਦਰਸ਼ਨ ਪੰਚਮ ਗੁਰਦੇਵ ਨੇ ਗੁਰਮੁਖ ਨਾਮ ਦੇ ਸਿੱਖ ਨੂੰ ਕਰਾਏ।

**ਚਿਤੁ ਚਲੈ ਵਿਤੁ ਜਾਵਣੋ; ਸਾਕਤ ਡੋਲਿ ਡੋਲਾਇ ॥**

**ਪਹਿਲਾ ਅਰਥ:** (ਵਿਤੁ) ਧਨ ਜੋ ਚਲੇ ਜਾਣ ਵਾਲਾ ਹੈ। ਨਾਸ ਹੋਣ ਵਾਲਾ ਹੈ। ਇਸ ਵਿਚ ਚਿਤ ਚਲਾਇਮਾਨ ਹੋ ਰਿਹਾ ਹੈ। **ਭਾਵ** : ਚਿਤ ਸਾਰਾ ਦਿਨ ਧਨ ਵਿਚ ਹੀ (ਚਲੈ) ਤੁਰਿਆ ਰਹਿੰਦਾ ਹੈ।

**ਦੂਸਰਾ ਅਰਥ :** (ਚਿਤੁ) ਚੇਤਨ ਮਾਇਆ ਵੀ ਚਲੀ ਜਾਵੇਗੀ। (ਧਨ) ਜੜ੍ਹ ਮਾਇਆ ਵੀ ਚਲੀ ਜਾਵੇਗੀ। ਸਾਕਤਾਂ ਦਾ ਮਨ ਡੋਲ ਜਾਣ ਵਾਲੇ ਪਦਾਰਥਾਂ ਵਿਚ (ਡੋਲਾਇ) ਡੋਲ ਰਿਹਾ ਹੈ।

**ਤੀਸਰਾ ਅਰਥ :** ਚੰਡੋਲ ਰੂਪ ਮਾਇਆ ਪਦਾਰਥਾਂ ਦਾ ਸੁਖ ਦੇਣ ਰੂਪ, ਸੁਰਗ ਨੂੰ ਲੈ ਜਾਂਦੀ ਹੈ। ਫੇਰ ਨਰਕਾਂ ਨੂੰ ਲੈ ਜਾਂਦੀ ਹੈ। ਇਸ ਪ੍ਰਕਾਰ ਮਨ ਡੋਲਦਾ ਰਹਿੰਦਾ ਹੈ।

**ਬਾਹਰਿ ਢੂੰਢਿ ਵਿਗੁਚੀਐ; ਘਰ ਮਹਿ ਵਸਤੁ ਸੁਥਾਇ ॥**

ਜੋ ਬਾਹਰ ਉਜਾੜ ਵਿਚ ਪਰਮੇਸ਼ਰ ਨੂੰ ਭਾਲਦੇ ਹਨ। ਉਹਨਾਂ ਨੂੰ (ਵਿਗੁਚੀਐ) ਖ਼ਰਾਬ ਹੋਣਾ ਪੈਂਦਾ ਹੈ ਜੂਨਾਂ ਵਿਚ। (ਘਰ) ਸੰਗਤ ਵਿਚੋਂ ਜੋ (ਸੁਥਾਇ) ਸ੍ਰੇਸ਼ਟ ਥਾਂ ਹੈ। ਉਥੋਂ ਆਤਮਾਨੰਦ ਵਸਤੂ ਪ੍ਰਾਪਤ ਹੁੰਦੀ ਹੈ। **ਅਥਵਾ** : (ਘਰ) ਹਿਰਦੇ ਵਿਚ ਹੀ ਤੁਰੀਆ ਪਦ ਰੂਪ ਸ੍ਰੇਸ਼ਟ ਥਾਂ ਹੈ। ਉਥੋਂ ਆਤਮਾਨੰਦ ਰੂਪੀ ਵਸਤੂ ਪ੍ਰਾਪਤ ਹੁੰਦੀ ਹੈ।

**ਮਨਮੁਖਿ ਹਉਮੈ ਕਰਿ ਮੁਸੀ; ਗੁਰਮੁਖਿ ਪਲੈ ਪਾਇ ॥੪॥**

ਮਨਮੁਖਾਂ ਦੀ ਸ੍ਰਿਸ਼ਟੀ ਹਉਮੈਂ ਕਰਕੇ ਲੁੱਟੀ ਜਾ ਰਹੀ ਹੈ। ਗੁਰਮੁਖਾਂ ਦੇ ਹਿਰਦੇ ਰੂਪੀ ਪੱਲੇ ਵਿਚ ਗੁਰੂ ਸਾਹਿਬ ਜੀ ਨੇ ਨਾਮ ਧਨ ਪਾਇਆ ਹੈ।

**ਸਾਕਤ ਨਿਰਗੁਣਿਆਰਿਆ; ਆਪਣਾ ਮੂਲੁ ਪਛਾਣੁ ॥**

ਹੇ ਸ਼ਕਤੀ ਦੇ ਉਪਾਸ਼ਕ (ਨਿਰਗੁਣਿਆਰਿਆ) ਸ਼ੁਭ ਗੁਣਾਂ ਤੋਂ ਰਹਿਤ ਤੂੰ ਆਪਣਾ (ਮੂਲ) ਮੁੱਢ ਤਾਂ ਪਛਾਣ ਕਿ ਮੈਂ ਕਿਸ ਚੀਜ਼ ਤੋਂ ਉਤਪਤ ਹੋਇਆ ਹਾਂ।

ਪ੍ਰਮਾਣ : [**ਬਿਸਟਾ ਅਸਤ ਰਕਤੁ ਪਰੇਟੇ ਚਾਮ ॥ ਇਸੁ ਊਪਰਿ ਲੇ ਰਾਖਿਓ ਗੁਮਾਨ ॥੩॥**] (ਅੰਗ ੩੭੪)

**ਰਕਤੁ ਬਿੰਦੁ ਕਾ ਇਹੁ ਤਨੋ; ਅਗਨੀ ਪਾਸਿ ਪਿਰਾਣੁ ॥**

ਇਹ ਸਰੀਰ ਮਾਤਾ ਦੀ ਰਕਤ ਅਤੇ ਪਿਤਾ ਦੀ ਧਾਤੂ ਤੋਂ ਬਣਿਆ ਹੋਇਆ ਹੈ। ਮਾਤਾ ਦੇ ਗਰਭ ਵਿਚ ਜਠਰਾ ਅਗਨੀ ਪਾਸ ਰੱਖਕੇ (ਪਿਰਾਣੁ) ਪਕਾਇਆ ਹੈ, ਪਛਾਨਣਾ ਕਰ।

ਦੂਸਰਾ ਅਰਥ : (**ਆਪਣਾ ਮੂਲੁ ਪਛਾਣੁ**) ਹੇ ਸਾਕਤਾ! ਗੁਣਾਂ ਤੋਂ ਹੀਣੇ ਜੋ (ਮੂਲੁ) ਅਧਿਸਟਾਨ ਰੂਪ ਆਤਮਾ ਤੇਰਾ ਆਪਣਾ ਸਰੂਪ ਹੈ। ਉਸਨੂੰ ਪਛਾਨਣਾ ਕਰ। (ਰਕਤ ਬਿੰਦੁ) ਇਹ ਸਰੀਰ ਰਕਤਬਿੰਦ ਦਾ ਬਣਿਆ ਹੋਇਆ ਹੈ। ਇਹ ਤੇਰਾ ਸਰੂਪ ਨਹੀਂ ਹੈ। ਕਾਲ ਦੀ, ਤ੍ਰਿਸ਼ਨਾ ਦੀ, ਅਗਨੀ ਇਸ ਸਰੀਰ ਦੇ ਪਾਸ ਲੱਗੀ ਹੋਈ ਹੈ। (ਪਿਰਾਣੁ) ਪਛਾਨਣਾ ਕਰ, ਇਹ ਨਾਸ ਹੀ ਹੋ ਜਾਵੇਗਾ।

**ਪਵਣੈ ਕੈ ਵਸਿ ਦੇਹੁਰੀ; ਮਸਤਕਿ ਸਚੁ ਨੀਸਾਣੁ ॥੫॥**

ਇਹ ਦੇਹ ਤਾ ਪਉਣ ਦੇ ਅਧੀਨ ਹੈ। ਸੁਆਸਾਂ ਕਰਕੇ ਚਲਦੀ ਹੈ।

ਪ੍ਰਮਾਣ : [**ਪਵਨਿ ਪਰੋਇਓ ਸਗਲ ਅਕਾਰਾ ਪਾਵਕ ਕਾਸਟ ਸੰਗੇ ॥**] (ਅੰਗ ੧੨੩੫)

ਪ੍ਰਮਾਣ : [**ਨਵੰਤ ਦੁਆਰੰ ਭੀਤ ਰਹਿਤੰ ਬਾਇ ਰੂਪੰ ਅਸਥੰਭਨਹ ॥**] (ਅੰਗ ੧੩੫੪)

[**ਜਲ ਕੀ ਭੀਤਿ ਪਵਨ ਕਾ ਥੰਭਾ ਰਕਤ ਬੁੰਦ ਕਾ ਗਾਰਾ ॥**] (ਅੰਗ ੬੫੯)

[**ਖੂਲੀ ਗੰਠਿ ਉਠੋ ਲਿਖਿਆ ਆਇਆ ਰਾਮ ॥**] (ਅੰਗ ੧੧੧੦)

ਜੇ (ਮਸਤਕਿ) ਮੱਥੇ ਦੇ ਭਾਗ ਸ੍ਰੇਸ਼ਟ ਹਨ ਤਾਂ ਪਰਮੇਸ਼ਰ ਨੂੰ (ਨੀਸਾਣੁ) ਪਰਗਟ ਕਰ ਲੈ। **ਅਥਵਾ** : ਮਸਤਕ ਦੇ (ਨੀਸਾਣੁ) ਲੇਖ ਸੱਚੇ ਸਮਝ ਲੈ।

ਪ੍ਰਮਾਣ : [**ਸਾਹੇ ਲਿਖੇ ਨ ਚਲਨੀ ਜਿੰਦੂ ਕੂੰ ਸਮਝਾਇ ॥**] (ਅੰਗ ੧੩੭੭)

[**ਓੜਕੁ ਆਇਆ ਤਿਨ ਸਾਹਿਆ ਵਣਜਾਰਿਆ ਮਿਤ੍ਰਾ ਜਰੁ ਜਰਵਾਣਾ ਕੰਨਿ ॥**] (ਅੰਗ ੭੬)

**ਵਾ** : (ਮਸਤਕਿ) ਸ਼੍ਰੋਮਣੀ ਸੰਗਤ ਵਿਚ ਮਿਲ ਕੇ (ਮਸਤਕਿ) ਅੰਤਸ਼ਕਰਣ ਵਿਚੋਂ ਸੱਚੇ ਨੂੰ (ਨੀਸਾਣੁ) ਪਰਗਟ ਕਰ ਲੈ।

**ਬਹੁਤਾ ਜੀਵਣੁ ਮੰਗੀਐ; ਮੁਆ ਨ ਲੋੜੈ ਕੋਇ ॥**

ਇਹ ਸ੍ਰਿਸ਼ਟੀ ਬਹੁਤਾ ਜਿਊਣਾ, ਬਹੁਤਾ ਧਨ, ਜਸ, ਮੰਗਦੀ ਹੈ। ਕੋਈ ਵੀ ਮਰਨਾ ਨਹੀਂ ਲੋੜਦਾ ਹੈ।

ਪਰ ਲਿਖੇ ਅਨੁਸਾਰ

ਪ੍ਰਮਾਣ : **[ਛਨਿ ਘਾਲੇ ਸਭ ਦਿਵਸ ਸਾਸ ਨਹ ਬਢਨ ਘਟਨ ਤਿਲੁ ਸਾਰ ॥]** (ਅੰਗ ੨੫੪)

ਉਮਰ ਦੇ ਵਧਣ ਦੇ ਘਟਣ ਦੇ ਦੋ ਕਾਰਨ ਹਨ।

ਪ੍ਰਮਾਣ : **[ਸੰਤ ਕੈ ਦੂਖਨਿ ਆਰਜਾ ਘਟੈ ॥]** (ਅੰਗ ੨੭੯)

ਇਸ ਤਰ੍ਹਾਂ ਵੀ ਉਮਰ ਘੱਟ ਜਾਂਦੀ ਹੈ।

ਪ੍ਰਮਾਣ : **[ਵਡੀ ਆਰਜਾ ਫਿਰਿ ਫਿਰਿ ਜਨਮੈ ਹਰਿ ਸਿਉ ਸੰਗੁ ਨ ਗਹਿਆ ॥੬॥]** (ਅੰਗ ੬੪੨)

ਜੋਗ ਦੀਆਂ ਸਾਧਨਾਂ ਕਰਕੇ ਉਮਰ ਵੱਧ ਵੀ ਜਾਂਦੀ ਹੈ, ਪਰ ਮੁਕਤੀ ਨਹੀਂ ਹੁੰਦੀ ਹੈ।

**ਸੁਖ ਜੀਵਣੁ ਤਿਸੁ ਆਖੀਐ; ਜਿਸੁ ਗੁਰਮੁਖਿ ਵਸਿਆ ਸੋਇ ॥**

ਸੁਖਾਂ ਦਾ ਜੀਵਨ ਉਹਨਾਂ ਦਾ ਕਹੀਦਾ ਹੈ। ਜਿਸ ਗੁਰਮੁਖ ਦੇ ਹਿਰਦੇ ਵਿਚ (ਸੋਇ) ਤੱਤ ਪਦ ਦਾ ਲਖ

ਪ੍ਰਮਾਣ : **[ਬਿਨੁ ਸਿਮਰਨ ਜੋ ਜੀਵਨੁ ਬਲਨਾ ਸਰਪ ਜੈਸੇ ਅਰਜਾਰੀ ॥]** (ਅੰਗ ੭੧੨)

ਅਰਥ ਪਰਮੇਸ਼ਰ ਸਾਖਿਆਤ ਹੋ ਕੇ ਵਸਿਆ ਹੈ।

ਪ੍ਰਮਾਣ : **[ਬਿਨੁ ਸਿਮਰਨ ਕੋਟਿ ਬਰਖ ਜੀਵੈ ਸਗਲੀ ਅਉਧ ਬ੍ਰਿਥਾਨਦ ॥]** (ਅੰਗ ੧੨੦੪)

**ਨਾਮ ਵਿਹੂਣੇ ਕਿਆ ਗਣੀ; ਜਿਸੁ ਹਰਿ ਗੁਰ ਦਰਸੁ ਨ ਹੋਇ ॥੬॥**

**ਪਹਿਲਾ ਅਰਥ:** ਨਾਮ ਤੋਂ ਬਿਨਾਂ ਜਿਊਣ ਦੀ ਕੀ ਗਿਣਤੀ ਹੈ। ਭਾਵ ਨਾਮ ਤੋਂ ਬਿਨਾਂ ਜੀਵਨ ਕਿਸੇ ਗਿਣਤੀ ਲੇਖੇ ਵਿਚ ਨਹੀਂ ਹੈ। ਜਿਸਨੂੰ ਹਰੀ ਪਰਮੇਸ਼ਰ ਦੇ ਅਤੇ ਗੁਰਾਂ ਦੇ ਦਰਸ਼ਨ ਨਹੀਂ ਹੋਏ।

**ਦੂਸਰਾ ਅਰਥ :** ਜਿਸਨੂੰ ਪ੍ਰਭੂ ਰੂਪ ਗੁਰਾਂ ਦੇ ਦਰਸ਼ਨ ਨਹੀਂ ਹੋਏ। **ਵਾ** : (ਦਰਸੁ) ਮਾਰਗ ਪੰਥ, ਗੁਰਸਿੱਖੀ ਧਾਰਨ ਰੂਪ (ਦਰਸੁ) ਮਾਰਗ ਨਹੀਂ ਪ੍ਰਾਪਤ ਕੀਤਾ ਗੁਰਾਂ ਦਾ।

ਪ੍ਰਮਾਣ : **[ਪੰਥਾ ਪ੍ਰੇਮ ਨ ਜਾਣਈ ਭੂਲੀ ਫਿਰੈ ਗਵਾਰਿ ॥]** (ਅੰਗ ੧੪੨੬)

ਉਹਨਾਂ ਨਾਮ ਤੋਂ ਵਿਹੂਣਿਆਂ ਦੀ ਕੀ ਗਿਣਤੀ ਕਰਨੀ ਹੈ।

ਨੋਟ : (ਦਰਸੁ) ਨਾਮ ਪੰਥ ਦਾ ਵੀ ਹੈ। ਜਿਵੇਂ (ਖਟ ਦਰਸ਼ਨ) ਛੇ ਪੰਥ ਹਨ। ਐਸੇ ਪੁਰਸ਼ਾਂ ਦੀ ਇਹ ਹਾਲਤ ਹੈ।

**ਜਿਉ ਸੁਪਨੈ ਨਿਸਿ ਭੁਲੀਐ; ਜਬ ਲਗਿ ਨਿਦ੍ਰਾ ਹੋਇ ॥**

**ਪਹਿਲਾ ਅਰਥ:** ਜਿਵੇਂ ਸੁਪਨੇ ਵਿਚ ਭੁੱਲ ਜਾਈ ਦਾ ਹੈ। ਪਰ ਜਦੋਂ ਤਕ ਨੀਂਦ ਰਹਿੰਦੀ ਹੈ ਉਦੋਂ ਤੱਕ ਭੁੱਲਿਆ ਹੀ ਰਹਿੰਦਾ ਹੈ। ਜਾਗ ਕਰਕੇ ਭੁੱਲਣਾ ਨਵਿਰਤ ਹੁੰਦਾ ਹੈ।

**ਦੂਸਰਾ ਅਰਥ :** ਸੰਸਾਰ ਸੁਪਨਾ ਹੈ। ਇਹ ਜੀਵ ਅਵਿਦਿਆ ਨੀਂਦ ਵਿਚ ਸੁੱਤੇ ਪਏ ਹਨ। ਖਾਣ ਪੀਣ ਭੋਗਣ ਵਿਚ ਭੁੱਲੇ ਫਿਰਦੇ ਹਨ। **ਵਾ** : ਗ਼ਾਫ਼ਲਤਾ, ਪ੍ਰਮਾਦਤਾ ਦੀ ਨੀਂਦ ਹੈ। ਅਵਸਥਾ ਰੂਪੀ ਰਾਤ ਵਿਚ ਵਿਸ਼ਿਆਂ ਵਿਚ ਭੁੱਲੇ ਹੋਏ ਹਨ। ਜਦੋਂ ਗਿਆਨ ਰੂਪੀ ਜਾਗ੍ਰਤਾ ਹੋਵੇਗੀ। ਫੇਰ ਸੁਪਨ ਪਦਾਰਥ ਨਾਸ ਹੋ ਜਾਂਦੇ ਹਨ।

**ਇਉ ਸਰਪਨਿ ਕੈ ਵਸਿ ਜੀਅੜਾ; ਅੰਤਰਿ ਹਉਮੈ ਦੋਇ ॥**

ਇਹ ਜੀਵ ਮਾਇਆ ਰੂਪੀ ਸੱਪਣੀ ਦੇ ਹੱਥ ਵਿਚ ਭੁੱਲਿਆ ਹੈ। **ਵਾ** : ਕਾਮ ਕਰੋਧ ਆਦਿ ਸੱਪਾਂ ਦੇ ਵੱਸ ਵਿਚ ਹੈ।

ਪ੍ਰਮਾਣ : **[ਅਗਰਕ ਉਸ ਕੇ ਵਡੇ ਠਗਾਊ ॥ ਛੋਡਹਿ ਨਾਹੀ ਬਾਪ ਨ ਮਾਊ ॥]** (ਅੰਗ ੩੯੨)

ਇਹ ਜੀਵ ਮਾਇਆ ਦੇ ਪੁੱਤਰ ਹਨ। ਇਸ ਕਰਕੇ ਜੀਵਾਂ ਦੇ ਅੰਦਰ ਹਉਮੈਂ ਅਤੇ ਦਵੈਤ ਪਈ ਹੋਈ

ਹੈ। **ਵਾ** : (ਦੋਇ) ਜੀਵ ਈਸ਼ ਦਾ ਭੇਦ, ਪਾਪ ਪੁੰਨ, ਹਰਖ ਸੋਗ, ਜਨਮ ਮਰਨ, ਮਿੱਤਰ ਸੱਤਰ, ਇਹ ਬਣੇ ਹੀ ਰਹਿੰਦੇ ਹਨ।

**ਗੁਰਮਤਿ ਹੋਇ ਵੀਚਾਰੀਐ; ਸੁਪਨਾ ਇਹੁ ਜਗੁ ਲੋਇ ॥੭॥**

ਜੇ ਗੁਰਮਤ ਪ੍ਰਾਪਤ ਹੋਵੇ ਤਾਂ ਆਤਮ ਵੀਚਾਰ ਕਰੀਦੀ ਹੈ। ਇਸ ਸੰਸਾਰ ਦਾ ਪਰਕਾਸ਼ ਸੁਪਨੇ ਵੱਤ ਹੈ। ਨਾਸ ਹੋਣ ਵਾਲਾ ਹੀ ਹੈ। **ਅਥਵਾ** : **ਪ੍ਰਸ਼ਨ** : ਪਰਮੇਸ਼ਰ ਕਿਹੜਾ ਹੈ ? ਉੱਤਰ : ਜੋ ਸੁਪਨ, ਜਾਗ੍ਰਤ, ਸਖੋਪਤ ਦਾ (ਲੋਇ) ਪ੍ਰਕਾਸ਼ਕ ਹੈ, ਉਹ ਪ੍ਰਮੇਸ਼ਰ ਹੈ।

**ਅਗਨਿ ਮਰੈ ਜਲੁ ਪਾਈਐ; ਜਿਉ ਬਾਰਿਕ ਦੂਧੈ ਮਾਇ ॥**

ਜਲ ਪਾਉਣ ਤੋਂ ਅਗਨੀ ਬੁਝ ਜਾਂਦੀ ਹੈ ਅਤੇ ਜਿਵੇਂ ਬਾਲਕ ਦੀ ਮਾਤਾ ਦੇ ਦੁੱਧ ਨਾਲ ਪਾਲਣਾ ਹੁੰਦੀ ਹੈ।

**ਦੂਸਰਾ ਅਰਥ** : ਸੰਤੋਖ ਰੂਪ ਪਾਣੀ ਪਾਏ ਤੋਂ ਹਿਰਦੇ ਵਿਚੋਂ ਤ੍ਰਿਸ਼ਨਾ ਦੀ, ਕਾਲ ਦੀ, ਅਗਨੀ ਬੁਝ ਜਾਂਦੀ ਹੈ। ਅਤੇ ਮਨ ਰੂਪੀ ਬਾਲਕ ਦੀ, ਗੁਰੂ ਰੂਪੀ ਮਾਤਾ-ਪਿਤਾ ਦੇ ਉਪਦੇਸ਼ ਰੂਪੀ ਦੁੱਧ ਕਰਕੇ ਪਾਲਣਾ ਹੁੰਦੀ ਹੈ।

**ਬਿਨੁ ਜਲ, ਕਮਲ ਸੁ ਨਾ ਥੀਐ; ਬਿਨੁ ਜਲ, ਮੀਨੁ ਮਰਾਇ ॥**

ਬਿਨਾਂ ਜਲ ਤੋਂ ਕਮਲ ਨਹੀਂ ਹੁੰਦਾ ਹੈ। ਜਲ ਤੋਂ ਬਿਨਾਂ ਮੱਛੀ ਦਾ ਵੀ ਮਰਨਾ ਹੁੰਦਾ ਹੈ।

**ਦੂਸਰਾ ਅਰਥ** : ਨਾਮ ਰੂਪ ਜਲ ਤੋਂ ਬਿਨਾਂ, ਸ਼ੁਭ ਗੁਣਾਂ ਰੂਪੀ ਕਮਲ, ਕਰਣਾ, ਮੁਦਤਾ ਆਦਿ ਪੰਖੜੀਆਂ ਸਹਿਤ ਪੈਦਾ ਨਹੀਂ ਹੁੰਦੇ ਹਨ ਅਤੇ ਆਤਮਾ ਅਨੰਦ ਰੂਪੀ ਜਲ ਤੋਂ ਬਿਨਾਂ ਜੀਵ ਰੂਪ ਮੱਛੀ ਦਾ ਮਰਨਾ ਹੁੰਦਾ ਹੈ।

**ਨਾਨਕ ਗੁਰਮੁਖਿ ਹਰਿ ਰਸਿ ਮਿਲੈ; ਜੀਵਾ ਹਰਿ ਗੁਣ ਗਾਇ ॥੮॥੧੫॥**

ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਗੁਰਮੁਖਾਂ ਦੀ ਸੰਗਤ ਕਰਕੇ ਹਰੀ ਦਾ (ਰਸਿ) ਅਨੰਦ ਮਿਲਦਾ ਹੈ। ਇਸ ਕਰਕੇ ਹਰੀ ਪਰਮੇਸ਼ਰ ਦੇ ਗੁਣਾਂ ਨੂੰ ਗਾ ਕਰਕੇ ਜੀਵੀਏ।

## ਸਿਰੀਰਾਗੁ ਮਹਲਾ ੧ ॥

ਡੂੰਗਰੁ ਦੇਖਿ ਡਰਾਵਣੋ ਪੇਈਅੜੈ ਡਰੀਆਸੁ ॥ ਊਚਉ ਪਰਬਤੁ ਗਾਖੜੋ ਨਾ ਪਉੜੀ ਤਿਤੁ ਤਾਸੁ ॥ ਗੁਰਮੁਖਿ ਅੰਤਰਿ ਜਾਣਿਆ ਗੁਰਿ ਮੇਲੀ ਤਰੀਆਸੁ ॥੧॥ ਭਾਈ ਰੇ ਭਵਜਲੁ ਬਿਖਮੁ ਡਰਾਂਉ ॥ ਪੂਰਾ ਸਤਿਗੁਰੁ ਰਸਿ ਮਿਲੈ ਗੁਰੁ ਤਾਰੇ ਹਰਿ ਨਾਉ ॥੧॥ ਰਹਾਉ ॥ ਚਲਾ ਚਲਾ ਜੇ ਕਰੀ ਜਾਣਾ ਚਲਣਹਾਰੁ ॥ ਜੋ ਆਇਆ ਸੋ ਚਲਸੀ ਅਮਰੁ ਸੁ ਗੁਰੁ ਕਰਤਾਰੁ ॥ ਭੀ ਸਚਾ ਸਾਲਾਹਣਾ ਸਚੈ ਥਾਨਿ ਪਿਆਰੁ ॥੨॥ ਦਰ ਘਰ ਮਹਲਾ ਸੋਹਣੇ ਪਕੇ ਕੋਟ ਹਜਾਰ ॥ ਹਸਤੀ ਘੋੜੇ ਪਾਖਰੇ ਲਸਕਰ ਲਖ ਅਪਾਰ ॥ ਕਿਸ ਹੀ ਨਾਲਿ ਨ ਚਲਿਆ ਖਪਿ ਖਪਿ ਮੁਏ ਅਸਾਰ ॥੩॥ ਸੁਇਨਾ ਰੁਪਾ ਸੰਚੀਐ ਮਾਲੁ ਜਾਲੁ ਜੰਜਾਲੁ ॥ ਸਭ ਜਗ ਮਹਿ ਦੋਹੀ ਫੇਰੀਐ ਬਿਨੁ ਨਾਵੈ ਸਿਰਿ ਕਾਲੁ ॥ ਪਿੰਡੁ ਪੜੈ ਜੀਉ ਖੇਲਸੀ ਬਦਫੈਲੀ ਕਿਆ ਹਾਲੁ ॥੪॥ ਪੁਤਾ ਦੇਖਿ ਵਿਗਸੀਐ ਨਾਰੀ ਸੇਜ ਭਤਾਰ ॥ ਚੋਆ ਚੰਦਨੁ ਲਾਈਐ ਕਾਪੜੁ ਰੂਪੁ ਸੀਗਾਰੁ ॥ ਖੇਹੂ ਖੇਹ ਰਲਾਈਐ ਛੋਡਿ ਚਲੈ ਘਰ ਬਾਰੁ ॥੫॥ ਮਹਰ ਮਲੂਕ ਕਹਾਈਐ ਰਾਜਾ ਰਾਉ ਕਿ ਖਾਨੁ ॥ ਚਉਧਰੀ ਰਾਉ ਸਦਾਈਐ ਜਲਿ ਬਲੀਐ ਅਭਿਮਾਨ ॥ ਮਨਮੁਖਿ ਨਾਮੁ ਵਿਸਾਰਿਆ ਜਿਉ ਡਵਿ ਦਧਾ ਕਾਨੁ ॥੬॥ ਹਉਮੈ ਕਰਿ ਕਰਿ ਜਾਇਸੀ ਜੋ ਆਇਆ ਜਗ ਮਾਹਿ ॥ ਸਭੁ ਜਗੁ ਕਾਜਲ ਕੋਠੜੀ ਤਨੁ ਮਨੁ ਦੇਹ ਸੁਆਹਿ ॥ ਗੁਰਿ ਰਾਖੇ ਸੇ ਨਿਰਮਲੇ ਸਬਦਿ ਨਿਵਾਰੀ ਭਾਹਿ ॥੭॥ ਨਾਨਕ ਤਰੀਐ ਸਚਿ ਨਾਮਿ ਸਿਰਿ ਸਾਹਾ ਪਾਤਿਸਾਹੁ ॥ ਮੈ ਹਰਿ ਨਾਮੁ ਨ ਵੀਸਰੈ ਹਰਿ ਨਾਮੁ ਰਤਨੁ ਵੇਸਾਹੁ ॥ ਮਨਮੁਖ ਭਉਜਲਿ ਪਚਿ ਮੁਏ ਗੁਰਮੁਖਿ ਤਰੇ ਅਥਾਹੁ ॥੮॥੧੬॥

*(ਅੰਗ ੬੩-੬੪)*

ਸਤਿਗੁਰੂ ਜੀ ਇਸ ਪਾਵਨ ਸ਼ਬਦ ਦੁਆਰਾ ਪਰਲੋਕ ਦਾ ਪ੍ਰਕਰਣ ਦਰਸਾਉਂਦੇ ਹਨ।

**ਡੂੰਗਰੁ ਦੇਖਿ ਡਰਾਵਣੋ; ਪੇਈਅੜੈ ਡਰੀਆਸੁ ॥**

ਪਰਲੋਕ ਦੇ ਰਸਤੇ ਦਾ ਬੇਦਾਂ ਸ਼ਾਸਤਰਾਂ ਦੁਆਰਾ ਪਤਾ ਲੱਗਦਾ ਹੈ ਕਿ ਬੜਾ ਕਠਨ ਹੈ।

**ਪ੍ਰਮਾਣ :** **[ਭੜ ਭੜ ਅਗਨਿ ਸਾਗਰੁ ਦੇ ਲਹਰੀ ਪੜਿ ਦਝਹਿ ਮਨਮੁਖ ਤਾਈ ਹੇ ॥੯॥]** (ਅੰਗ ੧੦੨੬)
**[ਬਾਰਿ ਵਿਡਾਨੜੈ ਹੁੰਮਸ ਧੁੰਮਸ ਕੂਕਾ ਪਈਆ ਰਾਹੀ ॥]** (ਅੰਗ ੫੨੦)

ਬੈਤਰਨੀ ਨਦੀ ਤੇ ਪਹਾੜ ਹਨ। ਜਿਨ੍ਹਾਂ ਦਾ ਲੰਘਣਾ ਬੜਾ ਕਠਨ ਹੈ। (ਡੂੰਗਰੁ) ਪਹਾੜ ਪ੍ਰਲੋਕ ਦੇ ਰਸਤੇ ਦੇ ਦੇਖ ਕਰਕੇ ਡਰ ਆਉਂਦਾ ਹੈ, ਜੋ ਬੜੇ ਡਰਾਵਣੇ ਹਨ। ਇਹ ਜੀਵ ਰੂਪ ਇਸਤਰੀ ਸੰਸਾਰ ਰੂਪੀ ਪੇਕੇ ਘਰ ਵਿਚ ਹੀ ਉਹਨਾਂ ਪ੍ਰਲੋਕ ਦੇ ਪਹਾੜਾਂ ਤੋਂ ਡਰਦੀ ਹੈ।

**ਊਚਉ ਪਰਬਤੁ ਗਾਖੜੋ; ਨਾ ਪਉੜੀ ਤਿਤੁ ਤਾਸੁ ॥**

ਪਰਲੋਕ ਰੂਪੀ ਪਹਾੜ ਉੱਚਾ ਹੈ। ਉਸਦਾ ਰਸਤਾ ਵੀ (ਗਾਖੜੋ) ਕਠਨ ਹੈ। ਇਸ ਜੀਵ ਪਾਸ ਪੁੰਨਾਂ ਰੂਪੀ ਪੌੜੀ, ਤਿਸ ਪਰਲੋਕ ਸੁਰਗ ਰੂਪੀ ਪਹਾੜ ਤੇ ਚੜ੍ਹਨ ਲਈ ਨਹੀਂ ਹੈ।

**ਦੂਸਰਾ ਅਰਥ :** (ਡੂੰਗਰੁ) ਅਗਿਆਨ ਰੂਪ ਪਹਾੜ, ਭੈ ਦਾਇਕ ਦੇਖ ਕਰਕੇ, ਬਿਰਤੀ ਰੂਪ ਇਸਤਰੀ, ਸੰਸਾਰਾਕਾਰ ਹੋਣ

ਰੂਪ ਪੇਕੇ ਘਰ ਵਿਚ ਡਰ ਰਹੀ ਹੈ। (ਊਚਉ ਪਰਬਤੁ) ਅਗਿਆਨ ਰੂਪ ਪਹਾੜ ਬੜਾ ਉੱਚਾ ਹੈ। ਇਸ ਦਾ ਸਰ ਕਰਨਾ ਕਠਨ ਹੈ। ਤਿਸ ਬਿਰਤੀ ਰੂਪ ਇਸਤਰੀ ਪਾਸ (ਤਿਤੁ) ਤਿਸ ਅਗਿਆਨ ਰੂਪ ਪਹਾੜ ਨੂੰ ਸਰ ਕਰਨ ਲਈ ਚੜ੍ਹਨ ਲਈ ਭੂਮਿਕਾ ਰੂਪ ਪੌੜੀ ਨਹੀਂ ਹੈ।

**ਤੀਸਰਾ ਅਰਥ :** (ਡੂੰਗਰੁ) ਪੰਜਾਂ ਕੋਸਾਂ ਰੂਪ ਪਹਾੜ ਭੈਦਾਇਕਾਂ ਨੂੰ ਦੇਖ ਕਰਕੇ। ਭਾਵ ਵੇਦਾਂ ਦੁਆਰਾ ਸੁਣ ਕਰਕੇ ਜਗਿਆਸੂਆਂ ਦੀ ਬਿਰਤੀ ਡਰਦੀ ਹੈ। ਏਥੇ ਪੇਕੇ ਸੰਸਾਰ ਘਰ ਵਿਚ। ਕਿਉਂਕਿ ਇਹਨਾਂ ਤੇ ਚੜ੍ਹਿਆ ਨਹੀਂ ਜਾਣਾ ਹੈ। ਪੰਜ ਕੋਸ਼ਾਂ ਰੂਪ ਪਹਾੜ ਉੱਚੇ ਹਨ ਤੇ ਪੈਂਡਾ ਵੀ ਕਠਨ ਹੈ। ਤਿਸ ਬਿਰਤੀ ਪਾਸ ਬ੍ਰਹਮ ਵਿਦਿਆ ਰੂਪ ਪੌੜੀ ਨਹੀਂ ਹੈ। (ਤਿਤੁ) ਤਿਨ੍ਹਾਂ ਪਹਾੜਾਂ ਤੇ ਚੜ੍ਹਨ ਲਈ।

**ਚੌਥਾ ਅਰਥ :** (ਡੂੰਗਰੁ) ਕਾਮ ਕਰੋਧ ਆਦਿ ਪਹਾੜ ਬੜੇ (ਡਰਾਵਣੇ) ਭੈਦਾਇਕ ਹਨ। ਇਹਨਾਂ ਨੂੰ ਦੇਖ ਕਰਕੇ ਅਧਿਕਾਰੀਆਂ ਦੀ ਬਿਰਤੀ ਸੰਸਾਰਾਕਾਰ ਰੂਪੀ ਪੇਕੇ ਘਰ ਵਿਚ ਹੀ ਡਰ ਰਹੀ ਹੈ। ਕਿਉਂਕਿ :

**ਪ੍ਰਮਾਣ :** [**ਬਿਕਾਰ ਪਾਥਰ ਗਲਹਿ ਬਾਧੇ ਨਿੰਦ ਪੋਟ ਸਿਰਾਇ ॥**] (ਅੰਗ ੧੦੦੧)
[**ਗਲੀ ਸੈਲ ਉਠਾਵਤ ਚਾਹੈ ਓਇ ਊਹਾ ਹੀ ਹੈ ਧਰੇ ॥**] (ਅੰਗ ੭੧੪)
ਕਾਮ ਕਰੋਧ ਰੂਪ ਪਹਾੜ ਹਨ। (ਊਚਉ ਪਰਬਤੁ) ਪਰਮੇਸ਼ਰ ਵੀ ਉੱਚਾ ਪਹਾੜ ਹੈ।

**ਪ੍ਰਮਾਣ :** [**ਅਤਿ ਊਚਾ ਤਾ ਕਾ ਦਰਬਾਰਾ ॥ ਅੰਤੁ ਨਾਹੀ ਕਿਛੁ ਪਾਰਾਵਾਰਾ ॥**] (ਅੰਗ ੫੬੨)
ਉਸਦਾ ਸਰੂਪ ਪ੍ਰਾਪਤ ਕਰਨਾ ਕਠਨ ਹੈ। ਤਿਸ ਬਿਰਤੀ ਪਾਸ ਭਗਤੀ ਰੂਪ ਪੌੜੀ, ਸ਼ਰਧਾ ਰੂਪ ਪੌੜੀ ਨਹੀਂ ਹੈ। ਸੱਚਖੰਡ ਰੂਪ ਪਹਾੜ ਉੱਤੇ ਚੜ੍ਹਨ ਲਈ।

**ਪੰਜਵਾ ਅਰਥ :** (ਡੂੰਗਰੁ) ਦਸਵਾਂ ਦੁਆਰ ਰੂਪ ਪਹਾੜ ਬੜਾ ਭੈਦਾਇਕ ਹੈ। ਇਹ ਬਿਰਤੀ ਰੂਪ ਇਸਤਰੀ ਸੰਸਾਰਾਕਾਰ ਰੂਪੀ ਪੇਕੇ ਘਰ ਵਿਚ ਇਸ ਪਹਾੜ ਨੂੰ ਦੇਖਕੇ ਡਰ ਰਹੀ ਹੈ। (ਊਚਉ) ਦਸਵਾਂ ਦੁਆਰ ਰੂਪੀ ਉੱਚੇ ਪਹਾੜ ਤੇ ਚੜ੍ਹਨਾ ਕਠਿਨ ਹੈ। ਜਿਨ੍ਹਾਂ ਜੋਗੀਆਂ ਦੀ ਬਿਰਤੀ ਪਾਸ ਪ੍ਰਾਣਾਂਯਾਮ ਰੂਪ ਪੌੜੀ ਨਹੀਂ ਹੈ। ਉਹ ਤਿਸ ਪਹਾੜ ਪਰ ਨਹੀਂ ਚੜ੍ਹ ਸਕਦੀ ਹੈ।

**ਗੁਰਮੁਖਿ ਅੰਤਰਿ ਜਾਣਿਆ; ਗੁਰਿ ਮੇਲੀ ਤਰੀਆਸੁ ॥੧॥**

ਗੁਰਮੁਖਾਂ ਨੇ ਅੰਦਰ ਹੀ ਪਰਮੇਸ਼ਰ ਨੂੰ ਜਾਣਿਆ ਹੈ। ਗੁਰਾਂ ਨੇ ਜਿਨ੍ਹਾਂ ਨੂੰ ਮੇਲਿਆ ਹੈ। ਉਹਨਾਂ ਦੀ ਬਿਰਤੀ ਸਾਰੇ ਤਰ੍ਹਾਂ ਦੇ ਪਹਾੜਾਂ ਤੋਂ ਤਰੀ ਹੈ।

**ਭਾਈ ਰੇ; ਭਵਜਲੁ ਬਿਖਮੁ ਡਰਾਂਉ ॥**

ਹੇ ਭਾਈ ! ਸੰਸਾਰ ਬੜਾ ਕਠਨ ਭੈਦਾਇਕ ਡਰਾਵਣਾ ਹੈ। **ਵਾ** : ਹੇ ਭਾਈ ! ਸੰਸਾਰ ਨੂੰ ਦੇਖਕੇ ਡਰ ਆਉਂਦਾ ਹੈ। ਕਠਨ ਹੈ ਇਹ ਸੰਸਾਰ।

**ਪੂਰਾ ਸਤਿਗੁਰੁ ਰਸਿ ਮਿਲੈ; ਗੁਰੁ ਤਾਰੇ ਹਰਿ ਨਾਉ ॥੧॥ ਰਹਾਉ ॥**

**ਪਹਿਲਾ ਅਰਥ:** (ਰਸਿ) ਪਰੇਮ ਪੂਰਬਕ ਗੁਰੂ ਸਾਹਿਬ ਜੀ ਮਿਲ ਜਾਣ ਤਾਂ ਫੇਰ ਗੁਰੂ ਸਾਹਿਬ ਨਾਮ ਰੂਪ ਜਹਾਜ਼ ਤੇ ਚੜ੍ਹਾ ਕੇ ਤਾਰ ਦਿੰਦੇ ਹਨ।

**ਦੂਸਰਾ ਅਰਥ :** ਜੇ ਪਹਿਲਾਂ (ਰਸਿ) ਪਰੇਮ ਹੋਵੇ ਤਾਂ ਪੂਰਨ ਸਤਿਗੁਰੂ ਜੀ ਮਿਲਦੇ ਹਨ। ਫੇਰ ਗੁਰੂ ਸਾਹਿਬ (ਤਾਰੇ) ਜਹਾਜ਼ ਰੂਪ ਹਰੀ ਦਾ ਨਾਮ ਦੇ ਕਰਕੇ ਸੰਸਾਰ ਸਮੁੰਦਰ ਤੋਂ ਤਾਰ ਦਿੰਦੇ ਹਨ। ਪਿਛਲੇ ਤਾਰੇ ਹਨ, ਹੁਣ ਤਾਰਦੇ ਹਨ, ਅੱਗੇ ਨੂੰ ਤਾਰਨਗੇ।

**ਚਲਾ ਚਲਾ ਜੇ ਕਰੀ; ਜਾਣਾ ਚਲਣਹਾਰੁ ॥**

ਜੇ ਕਰਕੇ ਐਵੇਂ ਹੀ ਚਲੇ ਜਾਣਾ ਹੈ, ਚਲੇ ਜਾਣਾ ਹੈ, ਮਰ ਹੀ ਜਾਣਾ ਹੈ। ਇਸ ਤਰ੍ਹਾਂ ਕਰੀ ਜਾਵੇ।

ਦੂਸਰਾ ਅਰਥ : ਚਲੇ ਹੀ ਜਾਣਾ ਹੈ ਪਦਾਰਥਾਂ ਨੇ, ਚਲੇ ਹੀ ਜਾਣਾ ਹੈ ਸਰੀਰਾਂ ਨੇ। ਜੇ ਇਸ ਤਰ੍ਹਾਂ ਕਰੀ ਜਾਵੇ ਭਾਵ ਕਹੀ ਜਾਵੇ ਤਾਂ ਨਿਸ਼ਫਲ ਹੀ ਹੈ। ਪ੍ਰਭੂ ਦਾ ਸਿਮਰਨ ਕਰੇ ਸਾਰੀਆਂ ਤੁਛ ਵਿਚਾਰਾਂ ਨੂੰ ਛੱਡ ਕੇ।

**ਜੋ ਆਇਆ ਸੋ ਚਲਸੀ; ਅਮਰੁ ਸੁ ਗੁਰੁ ਕਰਤਾਰੁ ॥**

ਜੋ ਵੀ ਸੰਸਾਰ ਵਿਚ ਆਇਆ ਹੈ। ਪਿਛਲੇ ਚਲੇ ਗਏ, ਹੁਣ ਵਾਲੇ ਜਾ ਰਹੇ ਹਨ, ਅੱਗੇ ਨੂੰ ਜੀਵ ਚਲੇ ਜਾਣਗੇ। ਗੁਰੂ ਅਕਾਲ ਪੁਰਖ ਦਾ ਸਰੂਪ ਹੀ ਅਮਰ ਹਨ। ਭਾਵ ਮਿਰਤੂ ਤੋਂ ਰਹਿਤ ਹਨ। ਜਿਸ ਪਰਮੇਸ਼ਰ ਦੇ (ਕਰ) ਹੱਥ ਵਿਚ ਪ੍ਰਾਰਬਧ ਰੂਪੀ (ਤਾਰੁ) ਤਾਰ ਹੈ। ਉਸ ਪ੍ਰਭੂ ਨਾਲ ਜੁੜੇ ਹੋਏ ਗੁਰਮੁਖ ਸਿੱਖ ਵੀ ਅਮਰ ਹੋ ਜਾਂਦੇ ਹਨ।

**ਭੀ ਸਚਾ ਸਾਲਾਹਣਾ; ਸਚੈ ਥਾਨਿ ਪਿਆਰੁ ॥੨॥**

(ਭੀ) ਬਹੁੜੋ ਫੇਰ ਵੀ ਸੱਚੇ ਪਰਮੇਸ਼ਰ ਦੀ ਸਿਫ਼ਤ ਕਰੋ ਅਤੇ ਸੰਗਤ ਰੂਪੀ, ਸਰੂਪ ਰੂਪ ਸੱਚੇ ਥਾਨ ਨਾਲ ਪਿਆਰ ਕਰੋ ਤਾਂ ਪ੍ਰਾਪਤੀ ਹੋਵੇਗੀ।

**ਦਰ ਘਰ ਮਹਲਾ ਸੋਹਣੇ; ਪਕੇ ਕੋਟ ਹਜਾਰ ॥**

ਜੇ ਸੁੰਦਰ (ਦਰ) ਦਰਵਾਜ਼ੇ ਬਣਾਈਏ। (ਘਰ) ਕੱਚੇ ਘਰ (ਮਹਲਾ) ਪੱਕੇ ਮਹਿਲ ਅਟਾਰੀਆਂ ਸੁੰਦਰ ਬਣਾ ਲਈਏ। ਹਜ਼ਾਰਾਂ ਰੁਪਏ ਲਗਾ ਕਰਕੇ (ਕੋਟ) ਕਿਲੇ ਬਣਾਈਏ। ਜਿਵੇਂ ਮੁਰਦੈਂਤ ਨੇ ਸੱਤਾਂ ਧਾਤਾਂ ਦਾ ਕਿਲ੍ਹਾ ਬਣਾਇਆ ਸੀ। **ਅਥਵਾ** : ਹਜ਼ਾਰਾਂ ਲੋਕ ਮੱਥੇ ਟੇਕਣ ਪੱਕੇ ਹੋਣ।

**ਹਸਤੀ ਘੋੜੇ ਪਾਖਰੇ; ਲਸਕਰ ਲਖ ਅਪਾਰ ॥**

ਹਾਥੀ ਹੋਣ, ਕਾਠੀਆਂ ਵਾਲੇ ਘੋੜੇ ਹੋਣ, ਲੱਖਾਂ ਦੀ ਗਿਣਤੀ ਵਿਚ ਫ਼ੌਜਾਂ ਆਗਿਆ ਮੰਨਣ ਵਾਲੀਆਂ ਪਾਰਾਵਾਰ ਤੋਂ ਰਹਿਤ ਹੋਣ।

**ਕਿਸ ਹੀ ਨਾਲਿ ਨ ਚਲਿਆ; ਖਪਿ ਖਪਿ ਮੁਏ ਅਸਾਰ ॥੩॥**

ਇਹ ਸਾਰੀ ਬਿਭੂਤੀ ਪਦਾਰਥ ਕਿਸੇ ਨਾਲ ਅੰਤ ਨੂੰ ਸਾਥ ਨਹੀਂ ਜਾਂਦੇ ਹਨ। ਭਾਵ ਨਾਲ ਨਹੀਂ ਚਲੇ ਹਨ। ਇਹ ਸਾਰੇ ਲੋਕ (ਅਸਾਰ) ਬੇਸੰਭਾਲ ਹੋ ਕੇ, ਅਚੇਤ ਹੋ ਕੇ, ਪਰਮੇਸ਼ਰ ਵੱਲੋਂ ਬੇਸਮਝ ਹੋ ਕਰਕੇ, ਵਿਸ਼ਿਆਂ ਵਿਚ ਖਪ ਖਪ ਕਰਕੇ ਮਰ ਰਹੇ ਹਨ।

## ਸਾਖੀ—ਸਿਕੰਦਰ ਅਤੇ ਬਾਬਰ

ਜਦੋਂ ਸਿਕੰਦਰ ਦਾ ਤੇ ਬਾਬਰ ਦਾ ਅੰਤਲਾ ਸਮਾਂ ਆਇਆ ਤਾਂ ਉਹਨਾਂ ਨੇ ਵਜ਼ੀਰਾਂ ਨੂੰ ਕਿਹਾ ਕਿ ਸਾਡੇ ਮਰਨ ਤੋਂ ਬਾਅਦ ਸਾਡੇ ਸਰੀਰਾਂ ਦੇ ਖਾਲੀ ਹੱਥ ਨੰਗੇ ਕਰਕੇ ਅਰਥੀ ਤੋਂ ਬਾਹਰ ਰੱਖਣੇ ਜਿਸ ਕਰਕੇ ਲੋਕੀਂ ਸਿੱਖਿਆ ਲੈਣ ਕਿ ਅਸੀਂ ਖਾਲੀ ਹੱਥ ਆਏ ਸੀ ਅਤੇ ਖਾਲੀ ਹੱਥ ਹੀ ਸੰਸਾਰ ਤੋਂ ਜਾ ਰਹੇ ਹਾਂ।

**ਸੁਇਨਾ ਰੁਪਾ ਸੰਚੀਐ; ਮਾਲੁ ਜਾਲੁ ਜੰਜਾਲੁ ॥**

ਸੋਨਾ ਤੇ ਚਾਂਦੀ ਇਕੱਤਰ ਕਰ ਲਈਏ। (ਮਾਲੁ) ਹਾਥੀ ਘੋੜੇ ਆਦਿ ਇਕੱਠੇ ਕਰੀਏ (ਜਾਲੁ) ਸਮੂਹ **(ਜੰਜਾਲੁ)** ਪਰਵਾਰਾਂ ਦੇ ਸਹਿਤ ਹੋਈਏ। (ਮਾਲੁ) ਲੜਕੀ ਤੋਂ ਵੱਧੀ ਹੋਈ ਔਲਾਦ ਹੋਵੇ ਇਹ (ਜਾਲੁ) ਸਮੂਹ (ਜੰਜਾਲੁ) ਬੰਧਨ ਹੀ ਹਨ।

**ਸਭ ਜਗ ਮਹਿ ਦੋਹੀ ਫੇਰੀਐ; ਬਿਨੁ ਨਾਵੈ ਸਿਰਿ ਕਾਲੁ ॥**

ਸਾਰੇ ਸੰਸਾਰ ਵਿਚ ਦੋਹਾਈ ਫੇਰ ਦੇਈਏ ਕਿ ਸਾਡੇ ਸਮਾਨ ਕੋਈ ਨਹੀਂ ਹੈ। ਜਿਵੇਂ ਪਾਰਸਨਾਥ ਨੇ ਸਾਰੇ ਰਾਜੇ ਜਿੱਤੇ ਸਨ। ਫੇਰ ਮਛਿੰਦਰ ਨਾਥ ਨੇ ਦੱਸਿਆ ਸੀ ਕਿ ਤੂੰ ਅਜੇ ਤੱਕ ਮਨ ਵੈਰੀ ਨੂੰ ਨਹੀਂ ਜਿੱਤਿਆ ਹੈ। ਪਰ ਬਿਨਾਂ ਪਰਮੇਸ਼ਰ ਦੇ ਨਾਮ ਤੋਂ ਸਿਰ ਤੇ ਕਾਲ ਹੀ ਖੜਾ ਰਹਿੰਦਾ ਹੈ ਅਤੇ ਨਾਸ ਕਰਦਾ ਰਹਿੰਦਾ ਹੈ।

**ਪਿੰਡੁ ਪੜੈ, ਜੀਉ ਖੇਲਸੀ; ਬਦਫੈਲੀ ਕਿਆ ਹਾਲੁ ॥੪॥**

*(ਪੜੈ ਪਾਠ ਨਹੀਂ ਕਰਨਾ)*

ਇਹ (ਪਿੰਡੁ) ਸਥੂਲ ਸਰੀਰ ਢਹਿ ਪਵੇਗਾ ਅਤੇ (ਜੀਉ) ਜੀਵ ਸੂਖਮ ਸਰੀਰ ਸਹਿਤ (ਖੇਲਸੀ) ਚਲਾ ਜਾਵੇਗਾ ਪਰਲੋਕ ਨੂੰ। ਇਹਨਾਂ ਬਦਫੈਲੀਆਂ ਕਰਨ ਵਾਲਿਆਂ ਦਾ ਕੀ ਕੀ ਹਾਲ ਹੋਵੇਗਾ ਭਾਵ ਮੰਦਾ ਹੀ ਹਾਲ ਹੋਵੇਗਾ। ਨਰਕਾਂ ਵਿਚ ਸੁੱਟੇ ਜਾਣਗੇ। ਬਦਫੈਲੀ ਵਾਲੇ ਦੀ ਤਾਂ ਇਸ ਤਰ੍ਹਾਂ ਬੁਰੀ ਹਾਲਤ ਹੋਵੇਗੀ।

ਪ੍ਰਮਾਣ : **[ਫਰੀਦਾ ਵੇਖੁ ਕਪਾਹੈ ਜਿ ਥੀਆ ਜਿ ਸਿਰਿ ਥੀਆ ਤਿਲਾਹ ॥]** (ਅੰਗ ੧੩੮੦)

ਬਦਫੈਲੀ = (ਬਦ) ਬੁਰਾ (ਫੈਲੀ) = ਫਿਅਲ = ਕਰਮ, ਭਾਵ ਬੁਰਾ ਮਾੜਾ ਕਰਮ ਕਰਨ ਵਾਲੇ ਦਾ ਹਾਲ ਜਿਵੇਂ ਕਪਾਹ ਨੂੰ ਪਿੰਜਦੇ ਹਨ ਜਾਂ ਤਿਲਾਂ ਨੂੰ ਪੀੜਦੇ ਹਨ। ਐਸਾ ਹਾਲ ਹੁੰਦਾ ਹੈ।

**ਪੁਤਾ ਦੇਖਿ ਵਿਗਸੀਐ; ਨਾਰੀ ਸੇਜ ਭਤਾਰ ॥**

ਇਹ ਜੀਵ ਪੁੱਤਰਾਂ ਨੂੰ ਦੇਖ ਕਰਕੇ ਪ੍ਰਸੰਨ ਹੁੰਦਾ ਹੈ। ਨਾਰੀ ਦੀ ਸੇਜਾ ਦੇਖ ਕੇ ਪਤੀ ਖ਼ੁਸ਼ ਹੁੰਦਾ ਹੈ। ਨਾਰੀ ਪਤੀ ਦੀ ਸੇਜਾ ਦੇਖ ਕੇ ਖ਼ੁਸ਼ ਹੁੰਦੀ ਹੈ।

**ਚੋਆ ਚੰਦਨੁ ਲਾਈਐ; ਕਾਪੜੁ ਰੂਪੁ ਸੀਗਾਰੁ ॥**

ਚੰਦਨ ਨੂੰ ਚੁਆ ਕੇ ਉੱਪਰ ਲਾਉਂਦੇ ਹਨ, ਅਤਰ, ਫੁਲੇਲ, ਚੁਆ ਕਰਕੇ ਲਾਉਂਦੇ ਹਨ, ਕੇਸਰ ਲਾਉਂਦੇ ਹਨ, ਕੱਪੜੇ ਪਹਿਨਣੇ ਕਰਕੇ ਸੁੰਦਰ ਸ਼ਿੰਗਾਰ ਕਰਦੇ ਹਨ।

**ਖੇਹੂ ਖੇਹ ਰਲਾਈਐ; ਛੋਡਿ ਚਲੈ ਘਰ ਬਾਰੁ ॥੫॥**

(ਖੇਹੂ) ਪੰਜਾਂ ਤੱਤਾਂ ਦਾ ਜੋ ਸਰੀਰ ਬਣਿਆ ਹੈ। ਇਹ ਅੰਤ ਨੂੰ ਖੇਹ ਵਿਚ ਰਲਾਇਆ ਜਾਣਾ ਹੈ। ਕਿਤਨੇ ਵੀ ਸੋਹਣੇ ਘਰ ਅਤੇ (ਬਾਰੁ) ਦਰਵਾਜ਼ੇ ਹੋਣ। ਇਹਨਾਂ ਨੂੰ ਛੱਡ ਕਰਕੇ (ਬਾਰੁ) ਉਜਾੜ ਵਿਚ ਚਲੇ ਜਾਣਾ ਹੈ।

**ਮਹਰ ਮਲੂਕ ਕਹਾਈਐ; ਰਾਜਾ ਰਾਉ ਕਿ ਖਾਨੁ ॥**

(ਮਹਰ) ਗੁੱਜਰਾਂ ਦੇ ਸਰਦਾਰ ਮਹਰ ਕਹਾਉਂਦੇ ਹਨ। ਅਰਾਈਆਂ ਦੇ ਵੱਡੇ ਸਰਦਾਰ ਨੂੰ ਵੀ ਮਹਰ ਆਖਦੇ ਹਨ। (ਮਲੂਕ) ਬਲੋਚਾਂ 'ਚੋਂ ਜਿਹੜੇ ਵੱਡੇ ਹੁੰਦੇ ਹਨ ਉਹਨਾਂ ਨੂੰ ਮਲੂਕ ਕਹਿੰਦੇ ਹਨ। (ਮਲੂਕ) ਰਾਜੇ, ਕੋਮਲ ਅੰਗਾਂ ਵਾਲੇ, ਸ਼ੌਕੀਨ ਰਾਜੇ ਤੇ (ਰਾਉ) ਰਜਵਾੜੇ, ਤੇ (ਖਾਨੁ) ਪਠਾਣਾਂ ਦੇ ਸਰਦਾਰ ਜੋ ਕਹਾਉਂਦੇ ਹਨ।

**ਚਉਧਰੀ ਰਾਉ ਸਦਾਈਐ; ਜਲਿ ਬਲੀਐ ਅਭਿਮਾਨ ॥**

ਚੌਧਰੀ, ਸਰਪੰਚ (ਰਾਉ) ਰਜਵਾੜੇ, ਟਿੱਕੇ ਜੇ ਇਹ ਵੀ (ਸਦਾਈਐ) ਸਦਵਾ ਲਈਏ। ਫੇਰ ਵੀ ਹੰਕਾਰ

ਵਿਚ ਸੜਨਾ ਬਲਨਾ ਹੁੰਦਾ ਹੈ। **ਅਥਵਾ :** ਫੇਰ ਵੀ ਅਭਿਮਾਨ ਦੀ ਅਗਨੀ ਵਿਚ (ਜਲਿ) ਜਲਦੀ (ਬਲੀਐ) ਸੜ ਜਾਂਦਾ ਹੈ।

**ਮਨਮੁਖਿ ਨਾਮੁ ਵਿਸਾਰਿਆ; ਜਿਉ ਡਵਿ, ਦਧਾ ਕਾਨੁ ॥੬॥**

ਜਿਨ੍ਹਾਂ ਮਨਮੁਖਾਂ ਨੇ ਨਾਮ ਨੂੰ ਭੁਲਾ ਦਿੱਤਾ ਹੈ। ਉਹ ਤਾਂ ਇਸ ਤਰ੍ਹਾਂ ਹਨ। ਜਿਵੇਂ (ਡਵਿ) ਡੌਂ ਅਗਨੀ ਦਾ (ਦਧਾ) ਸਾੜਿਆ ਹੋਇਆ ਕਾਨਾ ਹੁੰਦਾ ਹੈ। ਕਾਨਾ ਸੜਨ ਤੋਂ ਬਾਅਦ ਲਿਸ਼ਕਾਂ ਮਾਰਦਾ ਹੈ। ਪਰ ਜਦੋਂ ਹੱਥ ਲਾਈਏ ਤਾਂ ਸੁਆਹ ਹੁੰਦਾ ਹੈ। ਉਹ ਸਰੀਰ ਵਿਸ਼ੇ ਰੂਪੀ ਡੌਂ ਅਗਨੀ ਦਾ ਸਾੜਿਆ ਹੋਇਆ ਹੈ। ਜਿਵੇਂ ਸੁਆਹ ਰੂਪ ਹੋਇਆ ਕਾਨਾ ਹੁੰਦਾ ਹੈ। ਇਸੇ ਤਰ੍ਹਾਂ ਉਹ ਲਾਅਨ੍ਹਤਾਂ ਰੂਪੀ ਸੁਆਹ ਦਾ ਰੂਪ ਬਣਿਆ ਹੁੰਦਾ ਹੈ।

**ਦੂਸਰਾ ਅਰਥ :** ਜਿਵੇਂ ਡੌਂ ਅਗਨੀ ਕਰਕੇ (ਕਾਨੁ) ਜੰਗਲ ਸੜਦਾ ਹੈ ਅਤੇ ਸਾਰੀਆਂ ਬੂਟੀਆਂ ਨਾਸ ਹੋ ਜਾਂਦੀਆਂ ਹਨ। ਇਸੇ ਤਰ੍ਹਾਂ ਸਰੀਰ ਰੂਪੀ ਜੰਗਲ ਵਿਸ਼ੇ ਰੂਪੀ ਡੌਂ ਅਗਨੀ ਕਰਕੇ ਸੜਿਆ ਹੋਇਆ ਹੈ। ਇਸ ਵਿਚੋਂ ਸ਼ੁਭ ਗੁਣਾਂ ਰੂਪ ਬੂਟੀਆਂ ਸਾਰੀਆਂ ਸੜ ਗਈਆਂ ਹਨ।

**ਤੀਸਰਾ ਅਰਥ :** ਇਹ ਸਰੀਰ ਰੂਪੀ ਕਾਨਾ ਤ੍ਰਿਸ਼ਨਾ ਅਗਨੀ ਕਰਕੇ ਸੜਿਆ ਹੋਇਆ ਹੈ। ਪਦਾਰਥਾਂ ਰੂਪੀ ਉੱਤੋਂ ਲਿਸ਼ਕ ਮਾਰਦੀ ਹੈ, ਪਰ ਅੰਦਰ ਪਰੇਮ ਰੂਪੀ ਰਸ ਨਹੀਂ ਹੈ।

**ਹਉਮੈ ਕਰਿ ਕਰਿ ਜਾਇਸੀ; ਜੋ ਆਇਆ ਜਗ ਮਾਹਿ ॥**

ਜੋ ਵੀ ਜੀਵ ਜਗਤ ਵਿਚ ਆਇਆ ਹੈ, ਉਹ ਦੇਹ ਦੀ ਹਉਮੈਂ ਕਰਕੇ ਪਿਛਲੇ ਚਲੇ ਗਏ। ਹੁਣ ਵਾਲੇ ਜਾ ਰਹੇ ਹਨ ਅਤੇ ਅੱਗੇ ਨੂੰ ਹਉਮੈਂ ਕਰਕੇ ਚਲੇ ਜਾਣਗੇ।

**ਸਭੁ ਜਗੁ, ਕਾਜਲ ਕੋਠੜੀ; ਤਨੁ ਮਨੁ ਦੇਹ, ਸੁਆਹਿ ॥**

ਸਾਰਾ ਸੰਸਾਰ ਵਿਸ਼ੇ, ਲਾਅਨ੍ਹਤਾਂ, ਗੁਨਾਹਾਂ ਰੂਪੀ (ਕਾਜਲ) ਸੁਰਮੇ ਕਾਲੇ ਦੀ, ਕਾਲਖ ਦੀ ਕੋਠੜੀ ਹੈ। ਇਸ ਵਿਚ ਦਾਖ਼ਲ ਹੋ ਕਰਕੇ (ਤਨੁ) ਕਾਰਨ ਸਰੀਰ, (ਮਨੁ) ਸੂਖਮ ਸਰੀਰ (ਦੇਹ) ਸਥੂਲ ਸਰੀਰ ਸੁਆਹ ਹੋ ਜਾਂਦੇ ਹਨ। ਇਹਨਾਂ ਵਿਸ਼ਿਆਂ ਵਿਚ ਲੱਗ ਕਰਕੇ।

**ਦੂਸਰਾ ਅਰਥ :** (ਮਨੁ ਦੇਹ) ਸੂਖਮ, ਸਥੂਲ, ਸਰੀਰ ਇਹਨਾਂ ਵਿਸ਼ਿਆਂ ਰੂਪੀ ਕਾਲਖ (ਤਨੁ) ਸਾਥ ਲੱਗ ਕਰਕੇ ਸੁਆਹ ਹੋ ਜਾਂਦੇ ਹਨ। ਨਾਸ ਹੋ ਜਾਂਦੇ ਹਨ। ਇਹਨਾਂ ਸਰੀਰਾਂ ਦੇ ਸਾਧਨਾਂ ਰੂਪੀ ਤੇ ਇੰਦਰੇ ਰੂਪੀ ਪੁਸ਼ਾਕੇ ਸਾਬਤ ਨਹੀਂ ਰਹਿੰਦੇ। ਵਿਸ਼ੇ ਕਾਲਖ ਨਾਲ ਨਾਸ ਭਾਵ ਸੁਆਹ ਹੋ ਜਾਂਦੇ ਹਨ।

**ਗੁਰਿ ਰਾਖੇ ਸੇ ਨਿਰਮਲੇ; ਸਬਦਿ ਨਿਵਾਰੀ ਭਾਹਿ ॥੭॥**

ਜਿਨ੍ਹਾਂ ਦੇ ਗੁਰੂ ਸਾਹਿਬ ਰਾਖੇ ਹੋਏ ਹਨ। ਉਹ ਉੱਜਲ ਹੋ ਰਹੇ ਹਨ। ਤਿਨ੍ਹਾਂ ਦੀ ਗੁਰੂੰ ਸਾਹਿਬ ਜੀ ਨੇ ਗੁਰ ਸ਼ਬਦ ਦੁਆਰਾ (ਭਾਹਿ) ਤ੍ਰਿਸ਼ਨਾ ਦੀ ਅਗਨੀ ਨਵਿਰਤ ਕਰ ਦਿੱਤੀ ਹੈ।

**ਪ੍ਰਮਾਣ :** **[ਕਬੀਰ ਮਨੁ ਨਿਰਮਲੁ ਭਇਆ ਜੈਸਾ ਗੰਗਾ ਨੀਰੁ ॥**
**ਪਾਛੈ ਲਾਗੋ ਹਰਿ ਫਿਰੈ ਕਹਤ ਕਬੀਰ ਕਬੀਰ ॥੫੫॥]** (ਅੰਗ ੧੩੬੭)

**ਪ੍ਰਮਾਣ :** **[ਕਬੀਰ ਮਨੁ ਸੀਤਲੁ ਭਇਆ ਪਾਇਆ ਬ੍ਰਹਮ ਗਿਆਨੁ ॥**
**ਜਿਨਿ ਜੁਆਲਾ ਜਗੁ ਜਾਰਿਆ ਸੁ ਜਨ ਕੇ ਉਦਕ ਸਮਾਨਿ ॥੧੭੫॥]** (ਅੰਗ ੧੩੭੩)

**ਨਾਨਕ ਤਰੀਐ ਸਚਿ ਨਾਮਿ; ਸਿਰਿ ਸਾਹਾ ਪਾਤਿਸਾਹੁ ॥**

ਗੁਰੂ ਸਾਹਿਬ ਜੀ ਕਹਿੰਦੇ ਹਨ। ਜਿਹੜੇ (ਸਾਹਾ) ਕੁਬੇਰ ਦੇਵ ਆਦਿਕ, (ਪਾਤਿਸਾਹੁ) ਬ੍ਰਹਮਾ ਆਦਿਕ

ਬਾਦਸ਼ਾਹ ਮੰਨੇ ਹਨ। ਇਹਨਾਂ ਦਾ ਵੀ ਸ਼੍ਰੋਮਣੀ ਪਾਤਸ਼ਾਹ ਹੈ। ਉਸਦੇ ਸੱਚੇ ਨਾਮ ਨੂੰ ਜਪ ਕਰਕੇ ਤਰਨਾ ਕਰੀਏ। ਫੇਰ ਉਹਨਾਂ ਗੁਰਮੁਖਾਂ ਦੀ ਕੁਬੇਰ ਦੇਵ ਜੀ, ਬ੍ਰਹਮਾ ਜੀ ਆਦਿ ਵੀ ਪੂਜਾ ਕਰਦੇ ਹਨ।

**ਮੈ ਹਰਿ ਨਾਮੁ ਨ ਵੀਸਰੈ; ਹਰਿ ਨਾਮੁ ਰਤਨੁ ਵੇਸਾਹੁ ॥**

ਹੇ ਪਰਮੇਸ਼ਰ ਮੈਨੂੰ ਨਾਮ ਨਾ ਭੁੱਲਣਾ ਕਰੇ। ਆਪ ਜੀ ਦੇ ਹਰੀ ਨਾਮ ਰਤਨ ਨੂੰ (ਵੇਸਾਹੁ) ਖ਼ਰੀਦਨਾ ਕਰੀਏ। ਗੁਰਾਂ ਪਾਸ ਤਨ ਮਨ ਧਨ ਅਰਪ ਕਰਕੇ। **ਅਥਵਾ** : ਹੇ ਹਰੀ ਜੀ ਮੈਨੂੰ ਆਪਦੇ ਨਾਮ ਰੂਪੀ ਰਤਨ ਤੇ ਹੀ (ਵੇਸਾਹੁ) ਭਰੋਸਾ ਹੈ ਕਿ ਪਾਰ ਕਰ ਦੇਵੇਗਾ।

**ਮਨਮੁਖ ਭਉਜਲਿ ਪਚਿ ਮੁਏ; ਗੁਰਮੁਖਿ ਤਰੇ ਅਥਾਹੁ ॥੮॥੧੬॥**

ਮਨਮੁਖ ਲੋਕ ਸੰਸਾਰ ਸਮੁੰਦਰ ਵਿਚ ਖੱਚਤ ਹੋ ਕੇ, ਪਚ ਪਚ ਕੇ, ਸੜ ਸੜ ਕੇ, ਵਿਸ਼ਿਆਂ ਵਿਚ ਮਰ ਗਏ ਹਨ।

ਪ੍ਰਮਾਣ : [**ਪਲਚਿ ਪਲਚਿ ਸਗਲੀ ਮੁਈ ਝੂਠੈ ਧੰਧੈ ਮੋਹੁ ॥**] (ਅੰਗ ੧੩੩)

ਇਸ (ਅਥਾਹੁ) ਡੂੰਘੇ ਸੰਸਾਰ ਨੂੰ ਗੁਰਮੁਖਾਂ ਨੇ ਤਰਨਾ ਕੀਤਾ ਹੈ। ਨਾਮ ਰੂਪ ਜਹਾਜ਼ ਤੇ ਚੜ੍ਹ ਕਰਕੇ। ਇਸ ਸੰਸਾਰ ਅਥਾਹ ਨੂੰ ਤਰਨਾ ਸੁਖਾਲਾ ਨਹੀਂ ਹੈ।

ਪ੍ਰਮਾਣ : [**ਬਿਕਾਰ ਪਾਥਰ ਗਲਹਿ ਬਾਧੇ ਨਿੰਦ ਪੋਟ ਸਿਰਾਇ ॥**
**ਮਹਾ ਸਾਗਰੁ ਸਮੁਦੁ ਲੰਘਨਾ ਪਾਰਿ ਨ ਪਰਨਾ ਜਾਇ ॥੨॥**] (ਅੰਗ ੧੦੦੧)

ਸਾਡੇ ਪਾਸ ਤਾਂ ਵੈਰਾਗ ਰੂਪੀ ਵੰਝ ਵੀ ਥਾਹ ਲੈਣ ਲਈ ਨਹੀਂ ਹੈ। ਇਸ ਕਰਕੇ ਆਪ ਹੀ ਬੰਨੇ ਲਾਉ। ਇਉਂ ਅਰਦਾਸ ਕਰੇ।

ਪ੍ਰਮਾਣ : [**ਜੇਤਾ ਸਮੁੰਦੁ ਸਾਗਰੁ ਨੀਰਿ ਭਰਿਆ ਤੇਤੇ ਅਉਗਣ ਹਮਾਰੇ ॥**
**ਦਇਆ ਕਰਹੁ ਕਿਛੁ ਮਿਹਰ ਉਪਾਵਹੁ ਡੁਬਦੇ ਪਥਰ ਤਾਰੇ ॥੫॥**] (ਅੰਗ ੧੫੬)

## ਸਿਰੀਰਾਗੁ ਮਹਲਾ ੧ ਘਰੁ ੨ ॥

**ਮੁਕਾਮੁ ਕਰਿ ਘਰਿ ਬੈਸਣਾ ਨਿਤ ਚਲਣੈ ਕੀ ਧੋਖ ॥ ਮੁਕਾਮੁ ਤਾ ਪਰੁ ਜਾਣੀਐ ਜਾ ਰਹੈ ਨਿਹਚਲੁ ਲੋਕ ॥੧॥ ਦੁਨੀਆ ਕੈਸਿ ਮੁਕਾਮੇ ॥ ਕਰਿ ਸਿਦਕੁ ਕਰਣੀ ਖਰਚੁ ਬਾਧਹੁ ਲਾਗਿ ਰਹੁ ਨਾਮੇ ॥੧॥ ਰਹਾਉ ॥ ਜੋਗੀ ਤ ਆਸਣੁ ਕਰਿ ਬਹੈ ਮੁਲਾ ਬਹੈ ਮੁਕਾਮਿ ॥ ਪੰਡਿਤ ਵਖਾਣਹਿ ਪੋਥੀਆ ਸਿਧ ਬਹਹਿ ਦੇਵ ਸਥਾਨਿ ॥੨॥ ਸੁਰ ਸਿਧ ਗਣ ਗੰਧਰਬ ਮੁਨਿ ਜਨ ਸੇਖ ਪੀਰ ਸਲਾਰ ॥ ਦਰਿ ਕੂਚ ਕੂਚਾ ਕਰਿ ਗਏ ਅਵਰੇ ਭਿ ਚਲਣਹਾਰ ॥੩॥ ਸੁਲਤਾਨ ਖਾਨ ਮਲੂਕ ਉਮਰੇ ਗਏ ਕਰਿ ਕਰਿ ਕੂਚੁ ॥ ਘੜੀ ਮੁਹਤਿ ਕਿ ਚਲਣਾ ਦਿਲ ਸਮਝੁ ਤੂੰ ਭਿ ਪਹੂਚੁ ॥੪॥ ਸਬਦਾਹ ਮਾਹਿ ਵਖਾਣੀਐ ਵਿਰਲਾ ਤ ਬੂਝੈ ਕੋਇ ॥ ਨਾਨਕੁ ਵਖਾਣੈ ਬੇਨਤੀ ਜਲਿ ਥਲਿ ਮਹੀਅਲਿ ਸੋਇ ॥੫॥ ਅਲਾਹੁ ਅਲਖੁ ਅਗੰਮੁ ਕਾਦਰੁ ਕਰਣਹਾਰੁ ਕਰੀਮੁ ॥ ਸਭ ਦੁਨੀ ਆਵਣ ਜਾਵਣੀ ਮੁਕਾਮੁ ਏਕੁ ਰਹੀਮੁ ॥੬॥ ਮੁਕਾਮੁ ਤਿਸ ਨੋ ਆਖੀਐ ਜਿਸੁ ਸਿਸਿ ਨ ਹੋਵੀ ਲੇਖੁ ॥ ਅਸਮਾਨੁ ਧਰਤੀ ਚਲਸੀ ਮੁਕਾਮੁ ਓਹੀ ਏਕੁ ॥੭॥ ਦਿਨ ਰਵਿ ਚਲੈ ਨਿਸਿ ਸਸਿ ਚਲੈ ਤਾਰਿਕਾ ਲਖ ਪਲੋਇ ॥ ਮੁਕਾਮੁ ਓਹੀ ਏਕੁ ਹੈ ਨਾਨਕਾ ਸਚੁ ਬੁਗੋਇ ॥੮॥੧੭॥ ਮਹਲੇ ਪਹਿਲੇ ਸਤਾਰਹ ਅਸਟਪਦੀਆ ॥**

*(ਅੰਗ ੬੪)*

**ਉਥਾਨਿਕਾ :** ਜਿਸ ਵੇਲੇ ਧੰਨ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਮੱਕੇ ਵਿਚ ਗਏ ਸਨ ਤਾਂ ਹਜ਼ੂਰ ਕਾਬੇ ਮੰਦਰ ਦੀ ਤਰਫ਼ ਬਿਰਾਜ ਗਏ। ਉਥੋਂ ਦਾ ਕਾਜ਼ੀ ਜੋ ਹਿੰਦੂਆਂ ਤੋਂ ਮੁਸਲਮਾਨ ਬਣਿਆ ਹੋਇਆ ਸੀ। ਉਸ ਜੀਵਣ ਕਾਜ਼ੀ ਨੇ ਬਹੁਤ ਗੁੱਸਾ ਕੀਤਾ।

**ਪ੍ਰਮਾਣ :** [**ਜੀਵਨ ਮਾਰੀ ਲਤ ਦੀ ਕੇਹੜਾ ਸੁਤਾ ਕੁਫ਼ਰ ਕੁਫ਼ਾਰੀ ॥** (ਵਾਰ ਭਾਈ ਗੁਰਦਾਸ ਜੀ ਕੀ)]
ਤਦ ਹਜ਼ੂਰ ਜੀ ਨੇ ਕਿਹਾ, ਅਸੀਂ ਥੱਕੇ ਹੋਏ ਹਾਂ ਜਿਸ ਤਰਫ਼ ਖ਼ੁਦਾ ਦਾ ਘਰ ਨਹੀਂ ਹੈ, ਉਸ ਤਰਫ਼ ਚਰਨ ਕਰ ਦੇਵੋ। ਜਦੋਂ

**ਪ੍ਰਮਾਣ :** [**ਟੰਗੋਂ ਪਕੜ ਘਸੀਟਿਆ ਫਿਰਿਆ ਮੱਕਾ ਕਲਾ ਦਿਖਾਰੀ॥** (ਵਾਰ ਭਾਈ ਗੁਰਦਾਸ ਜੀ ਕੀ)]
ਹੁਣ ਤੱਕ ਕਾਬੇ ਦੇ ਛੱਜੇ ਗੁਰੂ ਸਾਹਿਬ ਜੀ ਦੇ ਚਰਨਾਂ ਦੀ ਤਰਫ਼ ਝੁਕੇ ਹੋਏ ਹਨ। ਮੱਕੇ ਅੰਦਰ ਜੋ ਪਾਣੀ ਦਾ ਚਸ਼ਮਾ ਸੁੱਕ ਗਿਆ ਸੀ। ਉਹ ਵੀ ਹਜ਼ੂਰ ਦੀ ਪਾਵਨ ਚਰਨ ਛੋਹ ਦੁਆਰਾ, ਦੁਬਾਰਾ ਜਾਰੀ ਹੋਇਆ। ਜਿਥੇ ਹੁਣ ਸਾਰੇ ਉਜ਼ੂ = ਪੰਜ ਇਸ਼ਨਾਨਾ ਕਰਕੇ ਹੱਜ ਕਰਦੇ ਹਨ। ਜਿਨ੍ਹਾਂ ਥਾਵਾਂ ਤੇ ਵੱਡੇ ਵੱਡੇ ਆਕੀ ਲੋਕ ਸਨ। ਉਹ ਹਜ਼ੂਰ ਸੱਚੇ ਪਾਤਿਸਾਹ ਜੀ ਨੇ ਕਰਾਮਾਤ ਰੂਪੀ ਤੋਪ ਨਾਲ ਸਿੱਧੇ ਕੀਤੇ। ਮੱਕੇ ਸ਼ਹਿਰ ਵਿਚ ਕਾਬੇ ਦੇ ਸਾਰੇ ਮੁੱਲਾਂ ਕਾਜੀਆਂ ਨੂੰ ਉਪਦੇਸ਼ ਬਖਸ਼ਿਸ਼ ਕੀਤੇ। ਇਕ ਦਿਨ ਭਾਈ ਮਰਦਾਨਾ ਜੀ ਨੇ ਬੇਨਤੀ ਕੀਤੀ ਕਿ ਹੇ ਗੁਰੂ ਜੀ ਜਿੱਥੇ ਮਦੀਨੇ ਸ਼ਹਿਰ ਅੰਦਰ ਹਜ਼ਰਤ ਮੁਹੰਮਦ ਸਾਹਿਬ ਜੀ ਦੀ ਕਬਰ ਹੈ। ਉਥੋਂ ਦੀ ਯਾਤਰਾ ਕਰਵਾਉ। ਹਜ਼ੂਰ ਨੇ ਇਸਦਾ ਹੱਠ ਦੇਖ ਕੇ ਕਿਹਾ ਕਿ ਚੱਲੋ। ਮੱਕੇ ਤੋਂ ਮਦੀਨਾ ੨੮੦ ਮੀਲ ਹੈ। ਹਜ਼ੂਰ ੧੨ ਦਿਨਾਂ ਵਿਚ ਤੁਰ ਕਰਕੇ ਮਦੀਨੇ ਪੁੱਜੇ। ਜਿਸ ਵਕਤ ਗੁਰੂ ਸਾਹਿਬ ਜੀ ਸਮੇਤ ਖੜਾਵਾਂ ਦੇ ਮੁਹੰਮਦ ਸਾਹਿਬ ਦੇ ਕਬਰ ਵਾਲੇ ਸਥਾਨ ਵਿਚ ਅੰਦਰ ਜਾਣ ਲੱਗੇ ਤਾਂ ਕਾਜ਼ੀ ਮੁੱਲਾਂ ਬਹੁਤ ਨਰਾਜ਼ ਹੋਏ ਤਾਂ ਸਤਿਗੁਰੂ ਜੀ ਬਾਹਰ ਹੀ ਖਲੋ ਗਏ ਤਾਂ ਸਾਰਿਆਂ ਦੇ ਵੇਖਦਿਆਂ

ਵੇਖਦਿਆਂ ਮੁਹੰਮਦ ਸਾਹਿਬ ਦੀ ਕਬਰ ਨੇ ਬਾਹਰ ਆ ਕਰਕੇ ਸੱਚੇ ਪਾਤਿਸਾਹ ਜੀ ਦੇ ਪਾਵਨ ਚਰਨਾਂ ਤੇ ਮੱਥਾ ਟੇਕਿਆ। ਇਸ ਕੌਤਕ ਨੂੰ ਵੇਖ ਕੇ ਸਾਰੇ ਚਰਨੀਂ ਪੈ ਗਏ। ਸਾਰਿਆਂ ਨੇ ਬਹੁਤ ਅਧੀਨਗੀ ਨਾਲ ਬੇਨਤੀ ਕੀਤੀ। ਮਹਾਰਾਜ ਆਪ ਜੀ ਸਾਨੂੰ ਉਪਦੇਸ਼ ਦਿਓ। ਉਸ ਵੇਲੇ ਹਜ਼ੂਰ ਜੀ ਨੇ ਇਸ ਪਾਵਨ ਸ਼ਬਦ ਦੁਆਰਾ ਉਪਦੇਸ਼ ਦਿੱਤਾ ਹੈ ਕਿ ਹੇ ਕਾਜੀਓ ਤੁਸੀਂ ਇਸ ਮੁਹੰਮਦ ਜੀ ਦੀ ਕਬਰ ਨੂੰ ਇਸਥਿਤ ਮੰਨੀ ਬੈਠੇ ਹੋ। ਜਿਸ ਤਰ੍ਹਾਂ ਰਾਜਿਆਂ ਦੇ ਮਕਾਨ ਹੁੰਦੇ ਹਨ। ਪਰ ਇਹ ਸਾਰਾ ਕੁਝ ਅਚੱਲ ਨਹੀਂ ਰਹੇਗਾ।

**ਮੁਕਾਮੁ ਕਰਿ ਘਰਿ ਬੈਸਣਾ; ਨਿਤ ਚਲਣੈ ਕੀ ਧੋਖ ॥**

ਇਸ ਦੁਨੀਆਂ ਵਿਚ (ਮੁਕਾਮੁ) ਆਪ ਨੂੰ ਇਸਥਿਤ ਸਮਝ ਕਰਕੇ, ਜੋ ਘਰਾਂ ਵਿਚ ਬੈਠਣਾ ਹੈ। **ਅਥਵਾ** : ਮਕਾਨ ਪੱਕਿਆਂ ਵਿਚ ਮੁਹਲਿਤਾਂ ਬਣਾ ਕਰਕੇ ਜੋ ਵਿਚ ਬੈਠਣਾ ਹੈ ਕਿ ਅਸੀਂ ਸਦਾ (ਮੁਕਾਮੁ) ਇਸਥਿਤ ਹੀ ਰਹਾਂਗੇ। ਪਰ ਸਦਾ ਇਸਥਿਤ ਨਹੀਂ ਰਹਿ ਸਕਦੇ। ਹਰ ਰੋਜ਼ ਚਲੇ ਜਾਣ ਦਾ ਧੋਖਾ ਹੀ ਹੈ।

ਪ੍ਰਮਾਣ : [**ਨਹ ਬਾਰਿਕ ਨਹ ਜੋਬਨੈ ਨਹ ਬਿਰਧੀ ਕਛੁ ਬੰਧੁ ॥** (ਅੰਗ ੨੫੪)]

**ਮੁਕਾਮੁ ਤਾ ਪਰੁ ਜਾਣੀਐ; ਜਾ ਰਹੈ ਨਿਹਚਲੁ ਲੋਕ ॥੧॥**

ਹੇ ਭਾਈ ਇਥੇ ਤਾਂ (ਮੁਕਾਮੁ) ਇਸਥਿਤੀ ਜਾਨਣਾ ਕਰੀਏ, ਮੰਨਣਾ ਕਰੀਏ, ਜੇ ਇਸ ਸੰਸਾਰ ਲੋਕ ਨੇ ਅਚੱਲ ਰਹਿਣਾ ਹੋਵੇ। ਜਦੋਂ ਸੰਸਾਰ ਨੇ ਅਚੱਲ ਨਹੀਂ ਰਹਿਣਾ। ਫੇਰ ਅਸੀਂ ਇਸਥਿਤ ਕਿਵੇਂ ਰਹਿ ਸਕਦੇ ਹਾਂ।

ਪ੍ਰਮਾਣ : [**ਦੁਇ ਪੁੜ ਚਕੀ ਜੋੜਿ ਕੈ ਪੀਸਣ ਆਇ ਬਹਿਠੁ ॥ ਜੋ ਦਰਿ ਰਹੇ ਸੁ ਉਬਰੇ ਨਾਨਕ ਅਜਬੁ ਡਿਠੁ ॥੧॥** (ਅੰਗ ੧੪੨)]

ਆਕਾਸ਼ ਤੇ ਧਰਤੀ ਦੋ ਪੁੜ ਹਨ। ਜਾਂ ਕੁਦਰਤ ਤੇ ਕਾਲ ਦੋ ਪੁੜ ਹਨ। ਸਾਰੇ ਇਹਨਾਂ ਵਿਚ ਦਰੜੀ ਦੇ ਹਨ। ਸੰਗਤ ਰੂਪ ਕਿੱਲੀ ਪਾਸ ਹੀ ਬਚ ਸਕਦੇ ਹਾਂ।

**ਦੁਨੀਆ; ਕੈਸਿ ਮੁਕਾਮੇ ॥**

ਪ੍ਰਸ਼ਨ : ਭਾਈ ਮਰਦਾਨਾ ਜੀ ਨੇ ਕਿਹਾ, ਹੇ ਗੁਰੂ ਜੀ! ਇਸ ਦੁਨੀਆਂ ਵਿਚ ਕਿਸ ਤਰ੍ਹਾਂ (ਮੁਕਾਮੇ) ਇਸਥਿਤ ਰਹੀਏ।

ਉੱਤਰ : ਹੇ ਮਰਦਾਨੇ ਕਿਵੇਂ ਰਹਿਣਾ ਹੈ ਇਸਥਿਤ, ਕੋਈ ਵੀ ਨਹੀਂ ਰਹਿ ਸਕਦਾ ਹੈ। ਪਰ ਅੱਗੇ ਯਤਨ ਵੀ ਦੱਸਦੇ ਹਨ।

**ਕਰਿ ਸਿਦਕੁ ਕਰਣੀ ਖਰਚੁ ਬਾਧਹੁ; ਲਾਗਿ ਰਹੁ ਨਾਮੇ ॥੧॥ ਰਹਾਉ ॥**

ਹੇ ਭਾਈ ਪਰਮੇਸ਼ਰ ਤੇ (ਸਿਦਕੁ) ਭਰੋਸਾ ਕਰੋ। ਸਦਾ ਅੰਗ ਸੰਗ ਸਮਝੋ।

ਪ੍ਰਮਾਣ : [**ਸਦ ਸੁਣਦਾ ਸਦ ਵੇਖਦਾ ਸਬਦਿ ਰਹਿਆ ਭਰਪੂਰਿ ॥੧॥** (ਅੰਗ ੪੨੯)]

ਤੇ (ਕਰਣੀ) ਭਗਤੀ ਕਰੋ। ਇਹੋ ਹੀ ਹਿਰਦੇ ਰੂਪ ਪੱਲੇ ਵਿਚ ਪ੍ਰਲੋਕ ਦਾ ਖ਼ਰਚ ਬੰਨ੍ਹਣਾ ਕਰੋ ਅਤੇ ਅੱਠੇ ਪਹਿਰ ਨਾਮ ਵਿਚ ਬਿਰਤੀ ਜੋੜੀ ਰੱਖੋ। ਏਸ ਯਤਨ ਦੁਆਰਾ ਇਸਥਿਤੀ ਪ੍ਰਾਪਤ ਹੋ ਸਕਦੀ ਹੈ।

ਪ੍ਰਸ਼ਨ : ਜੋਗੀ ਤਾਂ ਅਚੱਲ ਹੋਣਗੇ। **ਉੱਤਰ :**

**ਜੋਗੀ ਤ ਆਸਣੁ ਕਰਿ ਬਹੈ; ਮੁਲਾ ਬਹੈ ਮੁਕਾਮਿ ॥**

ਹੇ ਭਾਈ! ਜੋਗੀ ਤਾਂ ਆਪਣੇ ਗੁਰੂ ਗੋਰਖ ਦੇ ਮੱਟਾਂ ਨੂੰ ਬਣਾ ਕਰਕੇ। ਆਸਣ ਲਗਾ ਲਗਾ ਕਰਕੇ ਬੈਠਦੇ ਹਨ। ਸਿਧ ਆਸਣ, ਪਦਮ ਆਸਣ ਲਗਾ ਕੇ ਬੈਠਦੇ ਹਨ ਅਤੇ ਮੁੱਲਾਂ ਮੁਹੰਮਦ ਦੀ ਕਬਰ ਨੂੰ (ਮੁਕਾਮਿ) ਇਸਥਿਤ ਮੰਨ ਕੇ ਬੈਠੇ ਹਨ।

**ਪੰਡਿਤ ਵਖਾਣਹਿ ਪੋਥੀਆ; ਸਿਧ ਬਹਹਿ ਦੇਵ ਸਥਾਨਿ ॥੨॥**

*(੨) ਦੇਵਸਥਾਨਿ*

ਵਿਦਵਾਨ ਲੋਕ ਪੰਡਾਂ ਬੁੱਧੀ ਭਾਵ ਚਤੁਰ ਬੁੱਧੀ ਵਾਲੇ ਪੰਡਿਤ, ਗੀਤਾ, ਉਪਨਿਸ਼ਦਾਂ ਧਾਰਮਿਕ ਪੋਥੀਆਂ ਦਾ ਵਖਿਆਨ ਕਰਦੇ ਫਿਰਦੇ ਹਨ। ਤੀਰਥਾਂ ਦੇ ਮਹਾਤਮ ਦੱਸਦੇ ਫਿਰਦੇ ਹਨ। ਸਿੱਧ ਕਾਲ ਤੋਂ ਡਰਦੇ ਸਮਾਧੀਆਂ ਲਗਾ ਕਰਕੇ (ਦੇਵ ਸਥਾਨਿ) ਸੁਮੇਰ ਪਰਬਤ ਤੇ ਬੈਠਦੇ ਹਨ। ਲੰਮੀ ਉਮਰ ਵਾਸਤੇ ਸਮਾਧੀਆਂ ਲਾਉਂਦੇ ਹਨ।

**ਸੁਰ ਸਿਧ ਗਣ ਗੰਧਰਬ, ਮੁਨਿ ਜਨ; ਸੇਖ ਪੀਰ ਸਲਾਰ ॥**

(ਸੁਰ) ਦੇਵਤੇ। ਅਣਮਾਂ, ਮਹਿਮਾਂ ਆਦਿਕ ਸਿੱਧੀਆਂ ਵਾਲੇ ਚੌਰਾਸੀ ਸਿੱਧ। ਸਿਵਾਂ ਦੇ ਗਣ, ਟੌਣਾਂ, ਛੌਣਾਂ ਆਦਿ ਗਣ। ਦੇਵਤਿਆਂ ਦੇ ਗੰਧਰਬ, ਹਾਹਾ, ਹੂਹ, ਦੋਨੋ ਰਾਗੀ ਆਦਿਕ। (ਮੁਨਿ) ਨਾਰਦ ਮੁਨੀ, ਵਸ਼ਿਸ਼ਟ ਮੁਨੀ ਆਦਿ (ਜਨ) ਭਗਤ, (ਸੇਖ) ਬਿਰਧ ਜਾਤੀ ਵਾਲੇ (ਸੇਖ) ਬ੍ਰਾਹਮਣਾਂ ਤੋਂ ਤੁਰਕ ਬਣੇ ਹੋਏ। (ਪੀਰ) ਮੁਸਲਮਾਨਾਂ ਦੇ ਗੁਰੂ। (ਸਲਾਰ) ਫ਼ਰਿਸ਼ਤੇ, ਜੋ ਪੈਗ਼ੰਬਰਾਂ ਨੂੰ ਅਕਾਸ਼ੀ ਪੈਗ਼ਾਮ ਲਿਆ ਕਰਕੇ ਦੇਂਦੇ ਹਨ।

ਪ੍ਰਮਾਣ : [**ਜੋਗਾ ਅਭਿਆਸ ਜਨ, ਸਿੱਧੀ ਮੁਖ ਗੌਣ** (ਸ਼ਾਸਤ੍ਰ ਪ੍ਰਮਾਣ)]

ਜੋ ਜੋਗਾ ਅਭਿਆਸ ਕਰਕੇ ਪੈਦਾ ਹੋਈਆਂ ਹਨ। ਉਹ ਸਿੱਧੀਆਂ ਹੁੰਦੀਆਂ ਹਨ। ਅੱਠ ਮੁਖ ਅਤੇ ਦਸ ਗੌਣ ਹਨ। ਇਉਂ ਅਠਾਰਾਂ ਸਿੱਧੀਆਂ ਮੰਨੀਆਂ ਹਨ। ਇਹ ਜੋ ਸਾਰੇ ਕਥਨ ਕੀਤੇ ਹਨ ਉੱਤੇ।

**ਦਰਿ ਕੂਚ ਕੂਚਾ ਕਰਿ ਗਏ; ਅਵਰੇ ਭਿ ਚਲਣਹਾਰ ॥੩॥**

ਇਹ ਸਾਰੇ (ਦਰਿ) ਸੰਸਾਰ ਵਿਚੋਂ (ਕੂਚ) ਚਲਾਣਾ ਕਰਕੇ (ਕੂਚਾ) ਚਲੇ ਗਏ ਹਨ।

ਪ੍ਰਮਾਣ : [**ਰਾਮੁ ਗਇਓ ਰਾਵਨੁ ਗਇਓ ਜਾ ਕਉ ਬਹੁ ਪਰਵਾਰੁ ॥ ਕਹੁ ਨਾਨਕ ਥਿਰੁ ਕਛੁ ਨਹੀ ਸੁਪਨੇ ਜਿਉ ਸੰਸਾਰੁ ॥੫੦॥** (ਅੰਗ ੧੪੨੯)]

ਪ੍ਰਮਾਣ : [**ਜਾਲ ਬਧੇ ਸਭ ਹੀ ਮ੍ਰਿਤ ਕੇ, ਕੋਊ ਰਾਮ ਰਸੂਲ ਨ ਬਾਚਨ ਪਾਏ ॥** (ਸ੍ਰੀ ਦਸਮ ਗ੍ਰੰਥ ਸਾਹਿਬ, ਤੇਤੀ ਸਵੈਯੇ ਅੰਗ ੭੧੫)]

ਹੇ ਭਾਈ ਹੋਰ ਵੀ ਜੋ ਸੰਸਾਰ ਵਿਚ ਜੀਵ ਦੇਖਦਾ ਹੈਂ। ਇਹ ਵੀ ਸਾਰੇ ਚਲੇ ਜਾਣ ਵਾਲੇ ਹਨ।

ਪ੍ਰਮਾਣ : [**ਆਪਣ ਵਾਰੀ ਸਭਸੈ ਆਵੈ ਪਕੀ ਖੇਤੀ ਲੁਣੀਐ ॥** (ਅੰਗ ੧੧੧੦)]

**ਸੁਲਤਾਨ ਖਾਨ ਮਲੂਕ ਉਮਰੇ; ਗਏ ਕਰਿ ਕਰਿ ਕੂਚੁ ॥**

(ਸੁਲਤਾਨ) ਚੱਕਰਵਰਤੀ ਰਾਜੇ, (ਖਾਨ) ਪਠਾਣਾਂ ਦੇ ਸਰਦਾਰ, (ਮਲੂਕ) ਬਲੋਚਾਂ ਦੇ ਨੰਬਰਦਾਰ (ਮਲੂਕ) ਰਾਜੇ, ਕੋਮਲ ਸੁਭਾ ਵਾਲੇ, ਸੁੰਦਰ, (ਉਮਰੇ) ਸੂਬੇ ਉਮਰਾਵ = ਵਜ਼ੀਰ, (ਕੂਚੁ) ਚਲਾਣੇ ਕਰ ਕਰ ਚਲੇ ਗਏ ਹਨ।

**ਘੜੀ ਮੁਹਤਿ ਕਿ, ਚਲਣਾ; ਦਿਲ ਸਮਝੁ, ਤੂੰ ਭਿ ਪਹੂਚੁ ॥੪॥**

ਹੇ ਪਿਆਰਿਆ ਘੜੀ ਨੂੰ, ਜਾਂ (ਮੁਹਤਿ) ਅੱਧੀ ਘੜੀ ਨੂੰ ਤੈਨੂੰ ਵੀ ਚੱਲਣਾ ਹੀ ਪੈਣਾ ਹੈ ਕਿ ਹੇ ਮਨਾ! ਘੜੀ ਅੱਧੀ ਨੂੰ ਚਲੇ ਹੀ ਜਾਣਾ ਹੈ। ਭਜਨ ਕਰ ਲੈ ਆਪਣੇ ਹਿਰਦੇ ਵਿਚ ਇਹ ਖ਼ਬਰ ਪਹੁੰਚਾ ਦੇ ਕਿ ਮੈਂ ਵੀ ਸਦਾ ਕਾਇਮ ਨਹੀਂ ਰਹਿਣਾ ਹੈ।

**ਸਬਦਾਹ ਮਾਹਿ, ਵਖਾਣੀਐ; ਵਿਰਲਾ ਤ ਬੁਝੈ ਕੋਇ ॥**

(ਸਬਦਾਹ) ਇਹਨਾਂ ਸਤਾਰਾਂ ਅਸ਼ਟਪਦੀਆਂ ਦੇ ਸ਼ਬਦਾਂ ਵਿਚ ਪਰਮੇਸ਼ਰ ਦਾ ਕਥਨ ਵਖਿਆਨ ਕੀਤਾ ਹੈ। ਇਸਨੂੰ ਕੋਈ ਵਿਰਲਾ ਹੀ ਗੁਰਮੁਖ ਸਮਝ ਕਰਕੇ ਧਾਰਨ ਕਰਦਾ ਹੈ।

## ਸਾਖੀ—ਲਛਮੀ ਦੀ ਬਤਾਊ ਨਾ ਦੇਣ ਦੀ

ਪੰਡਿਤ ਨੇ ਕਥਾ ਵਿਚ ਕਿਹਾ ਸੀ ਕਿ ਬਤਾਊਂ ਨਹੀਂ ਖਾਣੇ ਚਾਹੀਦੇ ਹਨ। ਪੰਡਿਤ ਦੀ ਘਰਵਾਲੀ ਨੇ ਬਤਾਊਂ ਬਾਹਰ ਸੁੱਟ ਦਿੱਤੇ। ਪੰਡਿਤ ਪੰਡਤਾਣੀ ਨੂੰ ਕਹਿਣ ਲੱਗਾ ਕਿ ਇਹ ਉਪਦੇਸ਼ ਲੋਕਾਂ ਲਈ ਹੈ। ਆਪਣੇ ਲਈ ਨਹੀਂ। ਬਤਾਊਂ ਨਾ ਖਾਣ ਦਾ ਕਾਰਨ ਇਹ ਹੈ ਕਿ ਲੱਛਮੀ ਨੇ ਬਤਾਊਂ ਧਰੇ। ਨਾਰਦ ਨੇ ਆ ਕਰਕੇ ਖਾਣ ਲਈ ਬਤਾਊਂ ਮੰਗ ਲਏ। ਤਾਂ ਲੱਛਮੀ ਨੇ ਕਿਹਾ ਇਹ ਤਾਂ ਸਬਜ਼ੀ ਮੇਰੇ ਪਤੀ ਭਗਵਾਨ ਵਿਸ਼ਨੂੰ ਨੇ ਅਜੇ ਖਾਧੀ ਨਹੀਂ। ਇਸ ਕਰਕੇ ਬਤਾਊਂਆਂ ਦੀ ਸਬਜ਼ੀ ਮੈਂ ਨਹੀਂ ਦੇ ਸਕਦੀ। ਤਾਂ ਨਾਰਦ ਨੇ ਸਰਾਪ ਦੇ ਦਿੱਤਾ ਕਿ ਰਾਖਸ਼ਣੀ ਬਣ। ਤਾਂ ਲੱਛਮੀ ਧੂੰਮਰ ਲੋਚਨ ਦੈਂਤ ਦੇ ਘਰ ਬ੍ਰਿੰਦਾ ਰਾਖਸ਼ਣੀ ਹੋ ਕਰਕੇ ਜੰਮੀ। ਜਲੰਧਰ ਦੈਂਤ ਨੂੰ ਵਿਆਹੀ ਸੀ।

**ਦੂਸਰਾ ਅਰਥ :** ਸਾਰੇ (ਸਬ) ਰਾਤਾਂ (ਦਾਹ) ਦਿਨਾਂ (ਮਾਹਿ) ਮਹੀਨਿਆਂ ਵਿਚ (ਵਖਾਣੀਐ) ਉਪਦੇਸ਼ ਦੇਈ ਜਾਈਏ। ਤਾਂ ਵੀ ਵਿਰਲਾ ਹੀ (ਬੁਝੈ) ਸਮਝਦਾ ਤੇ ਧਾਰਨ ਕਰਦਾ ਹੈ।

**ਪ੍ਰਮਾਣ :** **[ਕੋਟਨ ਮੈ ਨਾਨਕ ਕੋਊ ਨਾਰਾਇਨੁ ਜਿਹ ਚੀਤਿ ॥੨੪॥** (ਅੰਗ ੧੪੨੭)]

**ਤੀਸਰਾ ਅਰਥ :** ਇਹ ਸੰਸਾਰ (ਸਬ) ਕਾਲ ਰੂਪ ਅਗਨੀ ਵਿਚ (ਦਾਹ) ਸੜਦਾ (ਵਖਾਣੀਐ) ਵੇਖੀਦਾ ਹੈ। ਕਥਨ ਕਰੀਦਾ ਹੈ। ਪਰ ਕੋਈ ਵਿਰਲਾ ਹੀ ਸਮਝਦਾ ਹੈ।

**ਚੌਥਾ ਅਰਥ :** (ਸਬਦਾਹ) ਬੇਦਾਂ, ਸ਼ਾਸਤਰਾਂ, ਉਪਨਿਸ਼ਦਾਂ ਵਿਚ ਉਪਦੇਸ਼ ਕਥਨ ਕੀਤਾ ਹੈ। ਪਰ ਕੋਈ ਵਿਰਲਾ ਹੀ ਸਮਝ ਕੇ ਧਾਰਨ ਕਰਦਾ ਹੈ।

**ਨਾਨਕੁ ਵਖਾਣੈ ਬੇਨਤੀ; ਜਲਿ ਥਲਿ ਮਹੀਅਲਿ ਸੋਇ ॥੫॥**

ਗੁਰੂ ਸਾਹਿਬ ਬੇਨਤੀ ਪੂਰਬਕ ਕਹਿੰਦੇ ਹਨ ਕਿ ਉਹ ਪਰਮੇਸ਼ਰ ਜਲ ਵਿਚ, ਥਲ ਵਿਚ (ਮਹੀ) ਪ੍ਰਿਥਵੀ ਵਿਚ (ਅਲਿ) ਅਕਾਸ਼ ਵਿਚ ਵਿਆਪਕ ਹੈ।

**ਦੂਸਰਾ ਅਰਥ :** (ਜਲਿ) ਉੱਤਮ ਜਗਿਆਸੂਆਂ ਵਿਚ (ਥਲਿ) ਪਦਾਰਥਾਂ ਦੀ ਇੱਛਾ ਵਾਲੇ ਕਾਮਨਾ ਵਾਲੇ ਵਿਚ। (ਮਹੀ) ਉੱਜਲ ਬੁੱਧੀ ਵਾਲਿਆਂ ਵਿਚ। (ਅਲਿ) ਨਿਰਖੋਭ ਅਕਾਸ਼ ਵੱਤ, ਖੁਲ੍ਹੇ ਦਿਲ ਵਾਲੇ ਪੁਰਸ਼ਾਂ ਵਿਚ ਵਿਆਪਕ ਹੈ। ਭਾਵ ਦਿਲ ਦੇ ਵੱਡੇ ਦਾਇਰੇ ਵਾਲੇ, ਨਾਮ ਦੁਆਰਾ ਜਿਨ੍ਹਾਂ ਦੇ ਦਿਲ ਖੁਲ੍ਹੇ ਹਨ, ਉਹਨਾਂ ਉੱਤਮ ਪੁਰਸ਼ਾਂ ਵਿਚ ਵਿਆਪਕ ਹੈ।

**ਤੀਸਰਾ ਅਰਥ :** (ਜਲਿ) ਤਰੀ ਵਾਲੇ = ਭਾਵ ਤਰੌਤ ਵਾਲੇ ਅਸਥਾਨਾਂ ਵਿਚ, (ਥਲਿ) ਖ਼ੁਸ਼ਕ ਅਸਥਾਨਾਂ ਵਿਚ। (ਮਹੀ) ਸਫਾ ਮੈਦਾਨਾਂ ਵਿਚ। (ਅਲਿ) ਅਕਾਸ਼ ਵਿਚ ਸਾਰੇ ਵਿਆਪਕ ਹੈ।

**ਪ੍ਰਸ਼ਨ :** ਕਾਜ਼ੀ ਨੇ ਕਿਹਾ, ਹੇ ਹਜ਼ੂਰ! ਖ਼ੁਦਾ ਕੈਸਾ ਹੈ? **ਉੱਤਰ :**

**ਅਲਾਹੁ ਅਲਖੁ ਅਗੰਮੁ ਕਾਦਰੁ; ਕਰਣਹਾਰੁ ਕਰੀਮੁ ॥**

(ਅਲਾਹੁ) ਪਵਿੱਤਰ ਸਰੂਪ ਹੈ। (ਅਲਖੁ) ਲਖਸ਼ਣਾਂ ਤੋਂ ਰਹਿਤ ਹੈ ਸ਼ਕਤੀ ਵਿਰਤੀ ਕਰਕੇ। (ਅਗੰਮੁ) ਮਨ ਦੇ ਸੰਕਲਪਾਂ ਵਿਕਲਪਾਂ ਕਰਕੇ ਅਗੰਮ ਹੈ। (ਕਾਦਰੁ) ਕੁਦਰਤ, ਸ਼ਕਤੀ ਦਾ ਮਾਲਕ ਹੈ। ਸਾਰੇ ਸੰਸਾਰ ਦੀ ਉਤਪਤੀ, ਪਾਲਣਾ, ਲੈਤਾ ਕਰਨ ਵਾਲਾ ਹੈ। (ਕਰੀਮੁ) ਕਿਰਪਾਲੂ ਹੈ।

**ਸਭ ਦੁਨੀ ਆਵਣ ਜਾਵਣੀ; ਮੁਕਾਮੁ ਏਕੁ ਰਹੀਮੁ ॥੬॥**

ਸਾਰੀ (ਦੁਨੀ) ਸ੍ਰਿਸ਼ਟੀ ਜਿਵੇਂ ਆਈ ਹੈ ਜਨਮ ਧਾਰ ਕਰਕੇ। ਤਿਵੇਂ ਹੀ ਚਲੀ ਜਾਣੀ ਹੈ ਮਰ ਕਰਕੇ। ਤਾਂ (ਮੁਕਾਮੁ) ਇਸਥਤ ਕੌਣ ਰਹੇਗਾ ?

**ਪ੍ਰਸ਼ਨ :**

**ਉੱਤਰ :** ਇੱਕ (ਰਹੀਮੁ) ਰਹਿਮ ਦਿਲ ਖ਼ੁਦਾ ਪਰਮੇਸ਼ਰ ਹੀ (ਮੁਕਾਮੁ) ਇਸਥਿਤ ਰਹੇਗਾ।

**ਮੁਕਾਮੁ ਤਿਸ ਨੋ ਆਖੀਐ; ਜਿਸੁ ਸਿਸਿ ਨ ਹੋਵੀ ਲੇਖੁ ॥**

ਮੁਕਾਮ ਦੇ ਲੱਖਣ ਕਰਦੇ ਹਨ। ਤਿਸਨੂੰ (ਮੁਕਾਮੁ) ਇਸਥਿਤ ਰੂਪ ਕਹੀਦਾ ਹੈ। ਜਿਸ ਦੇ ਸਿਰ ਤੇ ਲੇਖ ਨਾ ਹੋਵੇ। ਉਸ ਪਰਮੇਸ਼ਰ ਦੇ ਸਿਰ ਤੇ ਕੋਈ ਜਨਮ, ਮਰਨ ਜਾਂ ਕਰਮਾਂ ਦਾ ਲੇਖ ਨਹੀਂ ਹੈ।

**ਪ੍ਰਮਾਣ :** [**ਜਿਨਿ ਏਹਿ ਲਿਖੇ ਤਿਸੁ ਸਿਰਿ ਨਾਹਿ ॥** (ਅੰਗ ੪)]

[**ਸਰਬ ਜੀਆ ਸਿਰਿ ਲੇਖੁ ਧੁਰਾਹੂ ਬਿਨੁ ਲੇਖੈ ਨਹੀ ਕੋਈ ਜੀਉ ॥** (ਅੰਗ ੫੯੮)]

[**ਕਰੀ ਲੋਹ ਕਲਮੰ ਲਿਖਯੋ ਲੇਖ ਮਾਥੰ ॥ ਸਬੈ ਜੇਰ ਕੀਨੇ ਬਲੀ ਕਾਲ ਹਾਥੰ ॥** (ਬਚਿਤ੍ਰ ਨਾਟਕ ਅਧਿਆਇ- ੧, ੨੫-੩ ਸ੍ਰੀ ਦਸਮ ਗ੍ਰੰਥ)]

**ਪ੍ਰਸ਼ਨ :** ਇਹ ਧਰਤੀ ਤੇ ਅਸਮਾਨ ਤੇ ਤਾਂ ਲੇਖ ਨਹੀਂ ਹੋਣਾ ਜੀ ?

**ਉੱਤਰ :** ਆਕਾਸ਼ ਤੇ ਧਰਤੀ ਪਰ ਵੀ ਲੇਖ ਹੈ। ਜੋ ਨਿਆਇਕ, ਆਕਾਸ਼ ਨੂੰ ਸੱਤ ਮੰਨਦੇ ਹਨ। ਪਰ ਇਹ ਅਕਾਸ਼ ਵੀ ਸੱਤ ਨਹੀਂ ਹੈ। ਕਿਉਂਕਿ ਜੀਵ ਸੌਂਦਾ ਹੈ ਤਾਂ ਪਰ ਸੁਪਨੇ ਅੰਦਰ ਕੰਨ ਦੀ ਪਰੀਤੱਤ ਨਾੜੀ ਵਿਚ, ਇਹ ਜੀਵ ਸਾਰੇ, ਅਕਾਸ਼, ਫ਼ੌਜਾਂ, ਪਹਾੜ ਆਦਿ ਰਾਚ ਲੈਂਦਾ ਹੈ। ਜਿਹੜੀ ਕਿ ਵਾਲ ਤੋਂ ਸੌਵਾਂ ਹਿੱਸਾ ਬਰੀਕੀ ਹੈ। ਜਦੋਂ ਇਹ ਜੀਵ ਜਾਗ ਕਰਕੇ ਉਹਨਾਂ ਅਕਾਸ਼, ਪਹਾੜ, ਆਦਿਕਾਂ ਨੂੰ ਅਭਾਵ ਕਰ ਸਕਦਾ ਹੈ। ਤਾਂ ਫੇਰ ਜੋ ਈਸ਼ਰ ਦੇ ਫੁਰਨੇ ਅਨੁਸਾਰ ਆਕਾਸ਼, ਧਰਤੀ ਬਣੇ ਹਨ। ਇਹ ਕਿਵੇਂ ਸੱਤ, ਅਚੱਲ ਰਹਿ ਸਕਦੇ ਹਨ। ਤਮੋ ਗੁਣ ਭਾਵ ਤੋਂ ਆਕਾਸ਼ ਪੈਦਾ ਹੋਇਆ ਹੈ ਤੇ ਇਸ ਵਿਚ ਹੀ ਲੈ ਹੋ ਜਾਵੇਗਾ।

**ਅਸਮਾਨੁ ਧਰਤੀ ਚਲਸੀ; ਮੁਕਾਮੁ ਓਹੀ ਏਕੁ ॥੭॥**

ਹੇ ਭਾਈ ! ਇਹ ਅਸਮਾਨ ਧਰਤੀ ਆਦਿਕ ਸਾਰੇ ਚਲੇ ਜਾਣਗੇ। (ਮੁਕਾਮੁ) ਇਸਥਿਤ ਰੂਪ ਇਕ ਉਹੀ ਅਕਾਲ ਪੁਰਖ ਹੀ ਹੈ।

**ਦੂਸਰਾ ਅਰਥ :** (ਅਸਮਾਨੁ) ਸੰਸਾਰ ਦੇ ਰਹਿਬਰ ਤੇ (ਧਰਤੀ) ਪੈਰੀਂ ਲੱਗਣ ਵਾਲੇ ਚੇਲੇ ਸਭ ਚਲੇ ਜਾਣਗੇ। ਇਕ ਪਰਮੇਸ਼ਰ ਹੀ ਇਸਥਿਤ ਰਹੇਗਾ। ਉਹ ਸਦਾ ਇਸਥਤ ਰਹਿਣ ਵਾਲਾ ਹੈ।

**ਦਿਨ ਰਵਿ ਚਲੈ, ਨਿਸਿ ਸਸਿ ਚਲੈ; ਤਾਰਿਕਾ ਲਖ, ਪਲੋਇ ॥**

ਦਿਨ ਅਤੇ ਸੂਰਜ, ਰਾਤ ਤੇ ਚੰਦ੍ਰਮਾ ਇਹ ਸਾਰੇ ਚਲੇ ਜਾਣੇ ਹਨ, ਨਾਸ ਹੋ ਜਾਣੇ ਹਨ। ਸੂਰਜ ਵੀ ਕਾਲੇ ਤਾਂਬੇ ਵਰਗਾ ਹੋ ਜਾਣਾ ਹੈ। ਸਾਇੰਸਦਾਨ ਵੀ ਹੁਣ ਮੰਨਣ ਲੱਗ ਪਏ ਹਨ ਕਿ ਸੂਰਜ ਵੀ ਚੱਲਦਾ ਹੈ। ਲੱਖਾਂ ਤਾਰੇ ਵੀ (ਪਲੋਇ) ਪਲਾ ਜਾਣੇ, ਚਲੇ ਜਾਣੇ ਹਨ।

**ਮੁਕਾਮੁ, ਓਹੀ ਏਕੁ ਹੈ; ਨਾਨਕਾ, ਸਚੁ ਬੁਗੋਇ ॥੮॥੧੭॥**

ਉਹ ਇਕ ਅਕਾਲ ਪੁਰਖ ਹੀ (ਮੁਕਾਮੁ) ਇਸਥਿਤ ਰੂਪ ਹੈ। ਧੰਨ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਫ਼ੁਰਮਾਉਂਦੇ ਹਨ ਕਿ ਅਸੀਂ ਸੱਚ (ਬੁਗੋਇ) ਕਥਨ ਕੀਤਾ ਹੈ। ਹੋਰ ਮੁਹੰਮਦ ਸਾਹਿਬ ਦੇ ਅਸਥਾਨ ਆਦਿਕ ਅਚੱਲ ਇਸਥਿਤ ਨਹੀਂ ਰਹਿਣਗੇ। ਇਸ ਕਰਕੇ ਸਤਿਗੁਰਾਂ ਨੇ ਅੱਗੋਂ ਲਈ ਕਾਜ਼ੀਆਂ, ਮੁੱਲਾਂ ਨੂੰ ਉਪਦੇਸ਼ ਦਿੱਤਾ ਕਿ ਜ਼ਬਰਦਸਤੀ ਕਿਸੇ ਨੂੰ ਮੁਸਲਮਾਨ ਨਾ ਬਣਾਉ। ਕਿਸੇ ਦਾ ਧਰਮ ਨਾਸ ਨਾ ਕਰੋ। ਬਾਹਰੋਂ ਆਏ ਪੁਰਸ਼ਾਂ ਦੀ ਸੇਵਾ ਕਰਿਆ ਕਰੋ। ਮਰਨ ਚੇਤੇ ਰੱਖਿਆ ਕਰੋ। ਸਿਮਰਨ ਵਿਚ ਜੁੜੇ ਰਿਹਾ ਕਰੋ ਯਾਦੇ ਇਲਾਹੀ। ਇਸ ਤਰ੍ਹਾਂ ਸੱਚੇ ਪਾਤਿਸ਼ਾਹ ਜੀ ਨੇ ਮਦੀਨੇ ਵਿਚ ਇਹਨਾਂ ਨੂੰ ਉਪਦੇਸ਼ ਦਿੱਤਾ ਸੀ।

**ਮਹਲੇ ਪਹਿਲੇ; ਸਤਾਰਹ ਅਸਟਪਦੀਆ ॥**

ਨੋਟ : ਇਸ ਸ਼ਬਦ ਦੇ ਨਾਲ ਅਖ਼ੀਰ ਵਿਚ ਜ਼ਰੂਰ-ਬਰ-ਜ਼ਰੂਰ ਉਚਾਰਨ ਕਰਨਾ ਹੈ। ਏਥੇ ਪਹਿਲੇ ਪਾਤਿਸ਼ਾਹ ਜੀ ਦੀਆਂ ਉਚਾਰੀਆਂ ਹੋਈਆਂ, ਸਤਾਰਾਂ ਅਸ਼ਟਪਦੀਆਂ ਪੂਰੀਆਂ ਹੋਈਆਂ। ਅੱਗੇ ਹੁਣ ਤੀਸਰੇ ਸਤਿਗੁਰਾਂ ਸ੍ਰੀ ਗੁਰੂ ਅਮਰਦਾਸ ਜੀ ਮਹਾਰਾਜ ਜੀ ਦੀਆਂ ਅਸ਼ਟਪਦੀਆਂ ਪ੍ਰਾਰੰਭ ਕਰਦੇ ਹਨ।

## ਸਿਰੀਰਾਗੁ ਮਹਲਾ ੩ ਘਰੁ ੧ ਅਸਟਪਦੀਆ ੴ ਸਤਿਗੁਰ ਪ੍ਰਸਾਦਿ ॥

ਗੁਰਮੁਖਿ ਕ੍ਰਿਪਾ ਕਰੇ ਭਗਤਿ ਕੀਜੈ ਬਿਨੁ ਗੁਰ ਭਗਤਿ ਨ ਹੋਇ ॥ ਆਪੈ ਆਪੁ ਮਿਲਾਏ ਬੂਝੈ ਤਾ ਨਿਰਮਲੁ ਹੋਵੈ ਕੋਇ ॥ ਹਰਿ ਜੀਉ ਸਚਾ ਸਚੀ ਬਾਣੀ ਸਬਦਿ ਮਿਲਾਵਾ ਹੋਇ ॥੧॥ ਭਾਈ ਰੇ ਭਗਤਿ ਹੀਣੁ ਕਾਹੇ ਜਗਿ ਆਇਆ ॥ ਪੂਰੇ ਗੁਰ ਕੀ ਸੇਵ ਨ ਕੀਨੀ ਬਿਰਥਾ ਜਨਮੁ ਗਵਾਇਆ ॥੧॥ ਰਹਾਉ ॥ ਆਪੇ ਹਰਿ ਜਗਜੀਵਨੁ ਦਾਤਾ ਆਪੇ ਬਖਸਿ ਮਿਲਾਏ ॥ ਜੀਅ ਜੰਤ ਏ ਕਿਆ ਵੇਚਾਰੇ ਕਿਆ ਕੋ ਆਖਿ ਸੁਣਾਏ ॥ ਗੁਰਮੁਖਿ ਆਪੇ ਦੇ ਵਡਿਆਈ ਆਪੇ ਸੇਵ ਕਰਾਏ ॥੨॥ ਦੇਖਿ ਕੁਟੰਬੁ ਮੋਹਿ ਲੋਭਾਣਾ ਚਲਦਿਆ ਨਾਲਿ ਨ ਜਾਈ ॥ ਸਤਿਗੁਰੁ ਸੇਵਿ ਗੁਣ ਨਿਧਾਨੁ ਪਾਇਆ ਤਿਸ ਕੀ ਕੀਮ ਨ ਪਾਈ ॥ ਪ੍ਰਭੁ ਸਖਾ ਹਰਿ ਜੀਉ ਮੇਰਾ ਅੰਤੇ ਹੋਇ ਸਖਾਈ ॥੩॥ ਪੇਈਅੜੈ ਜਗਜੀਵਨੁ ਦਾਤਾ ਮਨਮੁਖਿ ਪਤਿ ਗਵਾਈ ॥ ਬਿਨੁ ਸਤਿਗੁਰ ਕੋ ਮਗੁ ਨ ਜਾਣੈ ਅੰਧੇ ਠਉਰ ਨ ਕਾਈ ॥ ਹਰਿ ਸੁਖਦਾਤਾ ਮਨਿ ਨਹੀ ਵਸਿਆ ਅੰਤਿ ਗਇਆ ਪਛੁਤਾਈ ॥੪॥ ਪੇਈਅੜੈ ਜਗਜੀਵਨੁ ਦਾਤਾ ਗੁਰਮਤਿ ਮੰਨਿ ਵਸਾਇਆ ॥ ਅਨਦਿਨੁ ਭਗਤਿ ਕਰਹਿ ਦਿਨੁ ਰਾਤੀ ਹਉਮੈ ਮੋਹੁ ਚੁਕਾਇਆ ॥ ਜਿਸੁ ਸਿਉ ਰਾਤਾ ਤੈਸੋ ਹੋਵੈ ਸਚੇ ਸਚਿ ਸਮਾਇਆ ॥੫॥ ਆਪੇ ਨਦਰਿ ਕਰੇ ਭਾਉ ਲਾਏ ਗੁਰ ਸਬਦੀ ਬੀਚਾਰਿ ॥ ਸਤਿਗੁਰੁ ਸੇਵਿਐ ਸਹਜੁ ਊਪਜੈ ਹਉਮੈ ਤ੍ਰਿਸਨਾ ਮਾਰਿ ॥ ਹਰਿ ਗੁਣਦਾਤਾ ਸਦ ਮਨਿ ਵਸੈ ਸਚੁ ਰਖਿਆ ਉਰ ਧਾਰਿ ॥੬॥ ਪ੍ਰਭੁ ਮੇਰਾ ਸਦਾ ਨਿਰਮਲਾ ਮਨਿ ਨਿਰਮਲਿ ਪਾਇਆ ਜਾਇ ॥ ਨਾਮੁ ਨਿਧਾਨੁ ਹਰਿ ਮਨਿ ਵਸੈ ਹਉਮੈ ਦੁਖੁ ਸਭੁ ਜਾਇ ॥ ਸਤਿਗੁਰਿ ਸਬਦੁ ਸੁਣਾਇਆ ਹਉ ਸਦ ਬਲਿਹਾਰੈ ਜਾਉ ॥੭॥ ਆਪਣੈ ਮਨਿ ਚਿਤਿ ਕਹੈ ਕਹਾਏ ਬਿਨੁ ਗੁਰ ਆਪੁ ਨ ਜਾਈ ॥ ਹਰਿ ਜੀਉ ਭਗਤਿ ਵਛਲੁ ਸੁਖਦਾਤਾ ਕਰਿ ਕਿਰਪਾ ਮੰਨਿ ਵਸਾਈ ॥ ਨਾਨਕ ਸੋਭਾ ਸੁਰਤਿ ਦੇਇ ਪ੍ਰਭੁ ਆਪੇ ਗੁਰਮੁਖਿ ਦੇ ਵਡਿਆਈ ॥੮॥੧॥੧੮॥

*(ਅੰਗ ੬੪-੬੫)*

### ਗੁਰਮੁਖਿ ਕ੍ਰਿਪਾ ਕਰੇ ਭਗਤਿ ਕੀਜੈ; ਬਿਨੁ ਗੁਰ ਭਗਤਿ ਨ ਹੋਇ ॥

**ਉਥਾਨਕਾ :** ਸਤਿਗੁਰੂ, ਪਰਮ ਪਾਵਨ, ਕਿਰਪਾ ਨਿਧਾਨ, ਪਤਿਤ ਪਾਵਨ, ਭਗਤ ਵੱਛਲ, ਨਿਮਾਣਿਆਂ ਦੇ ਮਾਣ, ਬਖ਼ਸ਼ਿਸ਼ਾਂ ਦੇ ਦਾਤੇ, ਸ੍ਰੀ ਗੁਰੂ ਅਮਰਦਾਸ ਜੀ ਮਹਾਰਾਜ ਸ੍ਰੀ ਗੋਇੰਦਵਾਲ ਸਾਹਿਬ ਵਿਚ ਸੁਭਾਇਮਾਨ ਹੋ ਰਹੇ ਹਨ।

**ਪ੍ਰਮਾਣ :** **[ਬਾਰਿਜੁ ਕਰਿ ਦਾਹਿਣੈ ਸਿਧਿ ਸਨਮੁਖ ਮੁਖੁ ਜੋਵੈ ॥**
**ਰਿਧਿ ਬਸੈ ਬਾਂਵਾਂਗਿ ਜੁ ਤੀਨਿ ਲੋਕਾਂਤਰ ਮੋਹੈ ॥]** (ਅੰਗ ੧੩੯੪)

ਐਸੇ ਬਖ਼ਸ਼ਿਸ਼ਾਂ ਦੇ ਮਾਲਕ ਸੱਚੇ ਪਾਤਿਸ਼ਾਹ ਸ੍ਰੀ ਗੁਰੂ ਅਮਰਦਾਸ ਜੀ ਦੇ ਪਾਵਨ ਚਰਨਾਂ ਵਿਚ ਸਿੱਖਾਂ ਨੇ ਬੇਨਤੀ ਕੀਤੀ ਕਿ ਹੇ ਗੁਰੂ ਸਾਹਿਬ ਜੀ! ਪਰਮੇਸ਼ਰ ਦੀ ਭਗਤੀ ਕਿਵੇਂ ਹੋ ਸਕਦੀ ਹੈ ? ਤਾਂ ਹਜ਼ੂਰ ਉਪਦੇਸ਼ ਬਖ਼ਸ਼ਿਸ਼ ਕਰ ਰਹੇ ਹਨ। ਸਿਰੀਰਾਗ ਦੇ ਵਿਚ ਹਜ਼ੂਰ ਪਹਿਲੇ ਸੁਰਤਾਲ ਵਿਚ ਉਚਾਰਦੇ ਹਨ।

ਇਕ ਅਦਵੈਤ ਰੂਪ ਪਰਮੇਸ਼ਰ ਹੈ। ਸਤਿਗੁਰਾਂ ਦੀ ਕਿਰਪਾ ਕਰਕੇ ਪ੍ਰਾਪਤ ਹੁੰਦਾ ਹੈ।

**ਗੁਰਮੁਖਿ ਕ੍ਰਿਪਾ ਕਰੇ ਭਗਤਿ ਕੀਜੈ; ਬਿਨੁ ਗੁਰ ਭਗਤਿ ਨ ਹੋਇ ॥**

(ਗੁਰਮੁਖਿ) ਮੁਖੀ ਗੁਰੂ ਜੀ ਜਿਨ੍ਹਾਂ ਗੁਰਮੁਖ ਸਿੱਖਾਂ ਤੇ ਕਿਰਪਾ ਦ੍ਰਿਸ਼ਟੀ ਕਰਨ। ਤਾਂ ਉਹ ਪਰਮੇਸ਼ਰ ਦੀ ਭਗਤੀ ਕਰ ਸਕਦੇ ਹਨ, ਕਰਦੇ ਹਨ।

ਪ੍ਰਸ਼ਨ : ਜੇ ਆਪ ਹੀ ਭਗਤੀ ਕਰੇ ?

ਉੱਤਰ : ਗੁਰਾਂ ਦੀ ਸੰਗਤਿ ਤੋਂ ਬਿਨਾਂ ਭਗਤੀ ਨਹੀਂ ਹੋ ਸਕਦੀ ਹੈ। ਨਾਰਦ ਜੀ ਨੇ ਪੰਚਰਾਤਰ ਗ੍ਰੰਥ ਵਿਚ ਗਿਆਰਾਂ ਪ੍ਰਕਾਰ ਦੀ ਭਗਤੀ ਦੱਸੀ ਹੈ। ਸ੍ਰੀ ਗੁਰੂ ਨਾਨਕ ਪ੍ਰਕਾਸ਼ ਵਿਚ ਵੀ ਭਗਤੀ ਦਾ ਵੇਰਵਾ ਆਉਂਦਾ ਹੈ।

ਪ੍ਰਮਾਣ : **[ਸਰਵਣ ਸਿਮਰਨ ਕੀਰਤਨੰ ਪਾਦਸੇਵ ਅਰਚਾਨ।**
**ਦਾਸਾ ਸਖਪਨ ਬੰਦਨਾਂ ਸਰਬ ਨਿਵੇਦਨ ਜਾਨ।]** (ਸ੍ਰੀ ਗੁਰੂ ਨਾਨਕ ਪ੍ਰਕਾਸ਼)

ਇਹ ਇਕ ਪ੍ਰਕਾਰ ਦੀ ਨਵਧਾ ਭਗਤੀ ਹੈ। ਪ੍ਰੇਮਾ ਭਗਤੀ, ਪਰਾ ਭਗਤੀ ਆਦਿ ਗਿਆਰਾਂ ਪ੍ਰਕਾਰ ਦੀ ਭਗਤੀ ਹੈ।

**ਆਪੈ ਆਪੁ ਮਿਲਾਏ ਬੂਝੈ; ਤਾ ਨਿਰਮਲੁ ਹੋਵੈ ਕੋਇ ॥**

(ਆਪੈ) ਦੇਹ ਅਧਿਆਸ ਨੂੰ (ਆਪੁ) ਆਪਣੇ ਸਰੂਪ ਦੇ ਗਿਆਨ ਦੁਆਰਾ (ਮਿਲਾਏ) ਮੇਟਣਾ ਕਰੇ। ਤਾਂ ਆਤਮ ਸਰੂਪ ਦੀ ਸਮਝ ਪੈਂਦੀ ਹੈ।

ਦੂਸਰਾ ਅਰਥ : ਸਤਿਗੁਰਾਂ ਨਾਲ ਮਿਲ ਕਰਕੇ (ਆਪੈ) ਆਪਣੇ ਅੰਤਸ਼ਕਰਣ ਵਿਚ ਜੋ ਆਪਣਾ ਆਤਮ ਸਰੂਪ ਹੈ। ਉਸਦੇ ਗਿਆਨ ਨੂੰ ਬੁੱਝੇ ਤਾਂ ਕੋਈ ਉੱਜਲ ਹੋ ਸਕਦਾ ਹੈ।

**ਹਰਿ ਜੀਉ ਸਚਾ ਸਚੀ ਬਾਣੀ; ਸਬਦਿ ਮਿਲਾਵਾ ਹੋਇ ॥੧॥**

ਹਰੀ ਪਰਮੇਸ਼ਰ ਵੀ ਸੱਚਾ ਹੈ, ਉਸਦੀ ਬਾਣੀ ਵੀ ਸੱਚੀ ਹੈ, ਸਤਿਗੁਰਾਂ ਦੀ ਬਾਣੀ ਲਾਲਚ ਲਿਪਸਾ ਤੋਂ ਰਹਿਤ ਹੈ।

ਪ੍ਰਮਾਣ : **[ਆਵਹੁ ਸਿਖ ਸਤਿਗੁਰੂ ਕੇ ਪਿਆਰਿਹੋ ਗਾਵਹੁ ਸਚੀ ਬਾਣੀ ॥**
**ਬਾਣੀ ਤ ਗਾਵਹੁ ਗੁਰੂ ਕੇਰੀ ਬਾਣੀਆ ਸਿਰਿ ਬਾਣੀ ॥]** (ਅੰਗ ੯੨੦)

ਸਤਿਗੁਰਾਂ ਦੀ ਗੁਰਬਾਣੀ ਤੋਂ ਬਿਨਾਂ ਹੋਰ ਸਭ ਬਾਣੀਆਂ ਕੱਚੀਆਂ ਝੂਠੀਆਂ ਹਨ।

ਪ੍ਰਮਾਣ : **[ਸਤਿਗੁਰੂ ਬਿਨਾ ਹੋਰ ਕਚੀ ਹੈ ਬਾਣੀ ॥ ਬਾਣੀ ਤ ਕਚੀ ਸਤਿਗੁਰੂ ਬਾਝਹੁ ਹੋਰ ਕਚੀ ਬਾਣੀ ॥**
**ਕਹਦੇ ਕਚੇ ਸੁਣਦੇ ਕਚੇ ਕਚੀਂ ਆਖਿ ਵਖਾਣੀ ॥**
**ਹਰਿ ਹਰਿ ਨਿਤ ਕਰਹਿ ਰਸਨਾ ਕਹਿਆ ਕਛੂ ਨ ਜਾਣੀ ॥]** (ਅੰਗ ੯੨੦)

ਪ੍ਰਮਾਣ : **[ਬੇਦ ਕਤੇਬ ਇਫਤਰਾ ਭਾਈ ਦਿਲ ਕਾ ਫਿਕਰੁ ਨ ਜਾਇ ॥]** (ਅੰਗ ੭੨੭)

ਬੇਦ ਕਤੇਬਾਂ ਆਦਿ ਦੀ ਵਿਚਾਰ ਨਾਲ ਚਿੰਤਾ ਤੋਂ ਮੁਕਤ ਨਹੀਂ ਹੋਈਦਾ ਹੈ। ਸਤਿਗੁਰਾਂ ਦਾ ਤਾਂ ਇਹ ਮਿਸ਼ਨ ਹੈ।

ਪ੍ਰਮਾਣ : **[ਜਉ ਤਉ ਪ੍ਰੇਮ ਖੇਲਣ ਕਾ ਚਾਉ ॥ ਸਿਰੁ ਧਰਿ ਤਲੀ ਗਲੀ ਮੇਰੀ ਆਉ ॥]** (ਅੰਗ ੧੪੧੨)
**[ਪਹਿਲਾ ਮਰਣੁ ਕਬੂਲਿ ਜੀਵਣ ਕੀ ਛਡਿ ਆਸ ॥**
**ਹੋਹੁ ਸਭਨਾ ਕੀ ਰੇਣੁਕਾ ਤਉ ਆਉ ਹਮਾਰੈ ਪਾਸਿ ॥੧॥]** (ਅੰਗ ੧੧੦੨)

ਸਤਿਗੁਰੂ ਜੀ ਦੇ ਸ਼ਬਦ ਕਰਕੇ ਪਰਮੇਸ਼ਰ ਨਾਲ ਅਭੇਦ ਹੋਈਦਾ ਹੈ।

ਪ੍ਰਸ਼ਨ : ਜੋ ਭਗਤੀ ਨਹੀਂ ਕਰਦਾ ਉਸਨੂੰ ਕੀ ਘਾਟਾ ਹੈ ?

**ਭਾਈ ਰੇ; ਭਗਤਿ ਹੀਣੁ, ਕਾਹੇ ਜਗਿ ਆਇਆ ॥**

ਉੱਤਰ : ਹੇ ਭਾਈ ਜੋ ਭਗਤੀ ਤੋਂ ਹੀਣਾ ਹੈ। ਉਹ ਕਿਸ ਵਾਸਤੇ ਜਨਮ ਧਾਰ ਕਰਕੇ ਜਗਤ ਵਿਚ ਆਇਆ ਹੈ। ਉਸਦੇ ਆਉਣ ਬਿਨਾਂ ਕੀ ਕੰਮ ਖੜਾ ਸੀ।

ਪ੍ਰਮਾਣ : **[ਜਿਨੀ ਐਸਾ ਹਰਿ ਨਾਮੁ ਨ ਚੇਤਿਓ ਸੇ ਕਾਹੇ ਜਗਿ ਆਏ ਰਾਮ ਰਾਜੇ ॥]** (ਅੰਗ ੪੫੦)

**ਪੂਰੇ ਗੁਰ ਕੀ ਸੇਵ ਨ ਕੀਨੀ; ਬਿਰਥਾ ਜਨਮੁ ਗਵਾਇਆ ॥੧॥ ਰਹਾਉ ॥**

ਜਿਨ੍ਹਾਂ ਨੇ ਪੂਰਨ ਸਤਿਗੁਰਾਂ ਦੀ ਸੇਵਾ ਨਹੀਂ ਕੀਤੀ। ਉਹਨਾਂ ਨੇ ਆਪਣਾ ਜਨਮ ਨਿਸ਼ਫਲ ਹੀ ਗੁਆ ਲਿਆ ਹੈ।

**ਆਪੇ ਹਰਿ ਜਗਜੀਵਨੁ ਦਾਤਾ; ਆਪੇ ਬਖਸਿ ਮਿਲਾਏ ॥**

ਆਪ ਹੀ ਹਰੀ ਪਰਮੇਸ਼ਰ ਸੰਸਾਰ ਵਿਚ (ਜ਼ੀਵਨੁ) ਚੇਤਨ ਸਰੂਪ ਹੈ। ਆਪੇ ਹੀ ਮਾਇਆ ਉਪਾਧੀ ਕਰਕੇ ਰੋਜ਼ੀ ਦੇਣ ਦਾ ਦਾਤਾ ਹੈ। ਆਪ ਹੀ ਗੁਰੂ ਰੂਪ ਹੋ ਕਰਕੇ ਜੀਵਾਂ ਦੇ ਗੁਨਾਹਾਂ ਨੂੰ ਬਖ਼ਸ਼ ਕੇ ਅਭੇਦ ਕਰਨ ਵਾਲਾ ਹੈ।

ਪ੍ਰਮਾਣ : **[ਸੁਤੁ ਅਪਰਾਧ ਕਰਤ ਹੈ ਜੇਤੇ ॥ ਜਨਨੀ ਚੀਤਿ ਨ ਰਾਖਸਿ ਤੇਤੇ ॥੧॥** (ਅੰਗ ੪੭੮)]

**ਜੀਅ ਜੰਤ ਏ ਕਿਆ ਵੇਚਾਰੇ; ਕਿਆ ਕੋ ਆਖਿ ਸੁਣਾਏ ॥**

(ਜੀਅ ਜੰਤ) ਸੂਖਮ ਸਥੂਲ ਜੀਵ, ਜੀਆਂ ਮਾਤਰ, ਜੀਆਂ ਰੂਪ ਬਾਜੇ, ਭਾਵ ਛੋਟੇ ਵੱਡੇ ਜੀਵ ਹਨ। ਇਹ ਕੀ ਹਨ ਵਿਚਾਰੇ ਤੁੱਛ ਹਨ। ਅਲਪੱਗ ਹਨ ਕੀ ਇਹ ਕਿਸੇ ਨੂੰ ਅਖਿਆਣਾ ਦੁਆਰਾ ਕਹਿ ਕੇ ਸੁਣਾ ਸਕਦੇ ਹਨ।

**ਗੁਰਮੁਖਿ ਆਪੇ ਦੇ ਵਡਿਆਈ; ਆਪੇ ਸੇਵ ਕਰਾਏ ॥੨॥**

ਆਪ ਹੀ ਪਰਮੇਸ਼ਰ ਗੁਰਾਂ ਦੁਆਰਾ ਗੁਰਮੁਖਾਂ ਨੂੰ ਵਡਿਆਈ ਦਿੰਦਾ ਹੈ।

ਪ੍ਰਮਾਣ : **[ਗੁਰਮੁਖਿ ਰੋਮਿ ਰੋਮਿ ਹਰਿ ਧਿਆਵੈ ॥ ਨਾਨਕ ਗੁਰਮੁਖਿ ਸਾਚਿ ਸਮਾਵੈ ॥੨੭॥** (ਅੰਗ ੯੪੧)]

ਐਸੀ ਵਡਿਆਈ ਬਖ਼ਸ਼ਦਾ ਹੈ। ਉਹ ਗੁਰਮੁਖ ਨਿਮਰਤਾ ਰੱਖਕੇ ਕਹਿੰਦੇ ਹਨ ਕਿ ਪਰਮੇਸ਼ਰ ਆਪ ਹੀ ਸੇਵਾ ਕਰ ਰਿਹਾ ਹੈ।

ਪ੍ਰਮਾਣ : **[ਜਿਚਰੁ ਤੇਰੀ ਜੋਤਿ ਤਿਚਰੁ ਜੋਤੀ ਵਿਚਿ ਤੂੰ ਬੋਲਹਿ ਵਿਣੁ ਜੋਤੀ ਕੋਈ ਕਿਛੁ ਕਰਿਹੁ ਦਿਖਾ ਸਿਆਣੀਐ ॥** (ਅੰਗ ੧੩੮)]

ਗੁਰਮੁਖਾਂ ਦੀ ਇਹ ਦ੍ਰਿਸ਼ਟੀ ਹੈ ਅਤੇ ਮਨਮੁਖਾਂ ਦੀ ਕੂਕਰ ਦ੍ਰਿਸ਼ਟੀ ਹੁੰਦੀ ਹੈ।

**ਦੇਖਿ ਕੁਟੰਬੁ ਮੋਹਿ ਲੋਭਾਣਾ; ਚਲਦਿਆ ਨਾਲਿ ਨ ਜਾਈ ॥**

ਮਨਮੁਖ ਕੂਕਰ ਦ੍ਰਿਸ਼ਟੀ ਵਿਚ ਪੈ ਕਰਕੇ ਇਸਤਰੀ ਤੋਂ ਵਧੇ ਪ੍ਰਵਾਰ ਨੂੰ ਦੇਖ ਕੇ, ਮੋਹ ਵਿਚ ਲੁਭਾਇਮਾਨ ਹੋ ਰਿਹਾ ਹੈ। ਪਰ ਇਹ ਅੰਤ ਸਮੇਂ ਚੱਲਣ ਵੇਲੇ ਨਾਲ ਨਹੀਂ ਜਾਣੇ ਹਨ।

**ਸਤਿਗੁਰੁ ਸੇਵਿ ਗੁਣ ਨਿਧਾਨੁ ਪਾਇਆ; ਤਿਸ ਕੀ ਕੀਮ ਨ ਪਾਈ ॥**

ਗੁਰਮੁਖ ਤਾਂ ਸਤਿਗੁਰਾਂ ਦੀ ਸੇਵਾ ਕਰਦੇ ਹਨ। ਜਿਸ ਤਰ੍ਹਾਂ ਬੈਂਕ ਦਾ ਪਹਿਰੇਦਾਰ ਮੋਹ ਤੋਂ ਰਹਿਤ ਹੋ ਕਰਕੇ ਡਿਊਟੀ ਕਰਦਾ ਹੈ। ਇਸ ਤਰ੍ਹਾਂ ਪ੍ਰਵਾਰ ਦੀ ਪਾਲਣਾ ਵੀ ਕਰਦੇ ਹਨ। ਤੇ ਮੋਹ ਮਮਤਾ ਵੀ

ਨਹੀਂ ਕਰਦੇ ਹਨ। ਉਹ ਤਾਂ ਇਸ ਤਰ੍ਹਾਂ ਸਮਝਦੇ ਹਨ।

ਪ੍ਰਮਾਣ : **[ਮਾਈ ਬਾਪ ਪੁਤ੍ਰ ਸਭਿ ਹਰਿ ਕੇ ਕੀਏ ॥ ਸਭਨਾ ਕਉ ਸਨਬੰਧੁ ਹਰਿ ਕਰਿ ਦੀਏ ॥੧॥]** (ਅੰਗ ੪੯੪)

**[ਸਿੱਖ ਸਿੱਖਣੀ ਮਿਲ ਬਹੈ ਚਰਚਾ ਕਰੈ ਅਪਾਰ ॥**
**ਭਜਨ ਸਿਖਾਵੈ ਪੁੱਤਰ ਕੋ ਹਰਿ ਭਜ ਬਾਰੰ ਬਾਰ ॥]** (ਰਹਿਤਨਾਮੇ)

ਉਹਨਾਂ ਗੁਰਮੁਖਾਂ ਨੇ ਗੁਣਾਂ ਦੇ ਖ਼ਜ਼ਾਨੇ ਪਰਮੇਸ਼ਰ ਨੂੰ ਪਾਇਆ ਹੈ। ਤਿਸ ਪਰਮੇਸ਼ਰ ਦੀ ਕੀਮਤ ਨਹੀਂ ਪਾਈ ਜਾਂਦੀ ਹੈ।

ਪ੍ਰਮਾਣ : **[ਤੂ ਦਰੀਆਉ ਦਾਨਾ ਬੀਨਾ ਮੈ ਮਛੁਲੀ ਕੈਸੇ ਅੰਤੁ ਲਹਾ ॥**
**ਜਹ ਜਹ ਦੇਖਾ ਤਹ ਤਹ ਤੂ ਹੈ ਤੁਝ ਤੇ ਨਿਕਸੀ ਫੂਟਿ ਮਰਾ ॥੧॥]** (ਅੰਗ ੨੫)

ਅਥਵਾ : ਜੋ ਗੁਰਮੁਖਾਂ ਦੇ ਹਿਰਦੇ ਵਿਚ ਸਾਖਿਆਤ ਹੋਇਆ ਹੈ। ਤਿਸਦੀ ਵੀ ਕੀਮਤ ਨਹੀ ਪਾਈ ਜਾਂਦੀ ਹੈ।

**ਪ੍ਰਭੁ ਸਖਾ ਹਰਿ ਜੀਉ ਮੇਰਾ; ਅੰਤੇ ਹੋਇ ਸਖਾਈ ॥੩॥**

ਪ੍ਰਭੂ ਸਮਰੱਥ ਇਥੇ ਸੰਸਾਰ ਵਿਚ ਵੀ (ਸਖਾ) ਮਿੱਤਰ ਹੈ। ਹਰੀ ਪਰਮੇਸ਼ਰ ਜੀ ਮੇਰਾ ਅੰਤ ਸਮੇਂ ਪਰਲੋਕ ਵਿਚ ਵੀ ਸਹਾਈ ਹੋਵੇਗਾ।

**ਪੇਈਅੜੈ ਜਗਜੀਵਨੁ ਦਾਤਾ; ਮਨਮੁਖਿ ਪਤਿ ਗਵਾਈ ॥**

ਮਨਮੁਖਾਂ ਨੇ ਸੰਸਾਰ ਰੂਪੀ ਪੇਕੇ ਘਰ ਵਿਚ ਆ ਕਰਕੇ। ਜਗਤ ਦਾ ਜੀਵਨ ਰੂਪ ਦਾਤਾ ਚੇਤੇ ਹੀ ਨਹੀਂ ਕੀਤਾ ਹੈ। ਇਸ ਕਰਕੇ ਮਨਮੁਖਾਂ ਨੇ ਲੋਕ ਪ੍ਰਲੋਕ ਵਿਚ ਆਪਣੀ ਇੱਜ਼ਤ ਗੁਆ ਲਈ ਹੈ।

**ਬਿਨੁ ਸਤਿਗੁਰ ਕੋ ਮਗੁ ਨ ਜਾਣੈ; ਅੰਧੇ ਠਉਰ ਨ ਕਾਈ ॥**

ਬਿਨਾਂ ਸਤਿਗੁਰਾਂ ਦੀ ਪ੍ਰਾਪਤੀ ਤੋਂ ਕੋਈ ਵੀ ਪਰਮਾਰਥ ਦਾ, ਭਾਉ ਭਗਤੀ ਦਾ ਰਸਤਾ ਨਹੀਂ ਜਾਣਦਾ ਹੈ। (ਅੰਧੇ) ਅਗਿਆਨੀ ਜੀਵ ਨੂੰ (ਠਉਰ) ਮਨੁੱਖਾ ਜਨਮ ਦੀ ਥਾਂ, ਪਰਲੋਕ ਰੂਪੀ ਥਾਂ ਕੋਈ ਨਹੀਂ ਮਿਲਦੀ ਹੈ।

**ਹਰਿ ਸੁਖਦਾਤਾ ਮਨਿ ਨਹੀ ਵਸਿਆ; ਅੰਤਿ ਗਇਆ ਪਛੁਤਾਈ ॥੪॥**

ਮਨਮੁਖਾਂ ਦੇ ਅੰਦਰ ਹਰੀ ਜੋ ਸੁਖਾਂ ਦਾ ਦਾਤਾ ਹੈ। ਉਹ ਸਾਖਿਆਤ ਹੋ ਕਰਕੇ ਮਨ ਵਿਚ ਨਹੀਂ ਵਸਿਆ ਹੈ। ਅੰਤ ਨੂੰ ਪਸਚਾਤਾਪ ਕਰਕੇ ਪਰਲੋਕ ਨੂੰ ਜਾਂਦੇ ਹਨ।

**ਪੇਈਅੜੈ ਜਗਜੀਵਨੁ ਦਾਤਾ; ਗੁਰਮਤਿ ਮੰਨਿ ਵਸਾਇਆ ॥**

ਜਿਨ੍ਹਾਂ ਜਗਿਆਸੂ ਰੂਪੀ ਸਖੀਆਂ ਨੇ ਸੰਸਾਰ ਰੂਪੀ ਪੇਕੇ ਘਰ ਵਿਚ ਰਹਿੰਦਿਆਂ ਹੋਇਆਂ। ਗੁਰਾਂ ਦੀ ਸਿੱਖਿਆ ਦੁਆਰਾ ਪਤੀ ਜਗਜੀਵਨ ਦਾਤੇ ਨੂੰ ਮਨ ਵਿਚ ਵਸਾਇਆ ਹੈ। ਉਸਦੀ ਪ੍ਰਾਪਤੀ ਦੇ ਮੰਨਣ, ਨਿਧਿਆਸਣ ਆਦਿਕ ਗੁਣ ਧਾਰੇ ਹਨ।

**ਅਨਦਿਨੁ ਭਗਤਿ ਕਰਹਿ ਦਿਨੁ ਰਾਤੀ; ਹਉਮੈ ਮੋਹੁ ਚੁਕਾਇਆ ॥**

ਉਹ ਜਗਿਆਸੂ ਸਖੀਆਂ (ਅਨਦਿਨੁ) ਇਕ ਰਸ ਨਿਰੰਤਰ, ਪਰਮੇਸ਼ਰ ਪਤੀ ਦੀ, ਰਾਤ ਦਿਨ ਭਗਤੀ ਕਰਦੀਆਂ ਹਨ। ਉਹਨਾਂ ਨੂੰ (ਰਾਤੀ) ਅਵਿੱਦਿਆ ਰਾਤਰੀ ਤੋਂ ਗਿਆਨ ਰੂਪ ਦਿਨ ਚੜ੍ਹ ਗਿਆ ਹੈ। ਸਰੀਰ ਦੀ ਹਉਮੈਂ ਤੇ ਸਬੰਧੀਆਂ ਦਾ ਮੋਹ, ਉਹਨਾਂ ਨੇ ਨਵਿਰਤ ਕਰ ਦਿੱਤਾ ਹੈ।

**ਜਿਸੁ ਸਿਉ ਰਾਤਾ ਤੈਸੋ ਹੋਵੈ; ਸਚੇ ਸਚਿ ਸਮਾਇਆ ॥੫॥**

ਜਿਸ ਪਰਮੇਸ਼ਰ ਨਾਲ ਜਗਿਆਸੂ (ਰਾਤਾ) ਰੰਗਿਆ, ਮਿਲਿਆ ਭਾਵ ਜੁੜਿਆ ਰਹਿੰਦਾ ਹੈ। ਤਿਸ ਦਾ ਸਰੂਪ ਹੀ ਹੋ ਜਾਂਦਾ ਹੈ। ਜਿਵੇਂ ਭਿਰੰਗੀ, ਸੁੰਡੀ ਨੂੰ ਲੈ ਕੇ ਆਪਣੀ ਆਵਾਜ਼ ਨਾਲ ਉਸਨੂੰ ਆਪਣਾ ਸਰੂਪ ਬਣਾ ਲੈਂਦੀ ਹੈ। ਐਸੇ ਹੀ ਨਾਮ ਨੂੰ ਗੁਰਾਂ ਪਾਸੋਂ ਸੁਣ ਕਰਕੇ, ਜੀਵਤ ਭਾਵ ਤੋਂ ਮਰ ਕਰਕੇ ਜੀਵ ਉਸਦਾ ਸਰੂਪ ਹੀ ਹੋ ਜਾਂਦਾ ਹੈ। ਸੱਚੇ ਨਾਮ ਨੂੰ ਜਪ ਕਰਕੇ ਸੱਚ ਸਰੂਪ ਵਿਚ ਹੀ ਸਮਾ ਜਾਂਦਾ ਹੈ।

**ਆਪੇ ਨਦਰਿ ਕਰੇ ਭਾਉ ਲਾਏ; ਗੁਰ ਸਬਦੀ ਬੀਚਾਰਿ ॥**

ਇਹ ਦਾਤ ਉਹਨਾਂ ਨੂੰ ਪ੍ਰਾਪਤ ਹੁੰਦੀ ਹੈ। ਜਿਨ੍ਹਾਂ ਤੇ ਆਪ ਪਰਮੇਸ਼ਰ ਕਿਰਪਾ ਦ੍ਰਿਸ਼ਟੀ ਕਰਕੇ ਸੰਗਤ ਨਾਲ ਪਰੇਮ ਲਗਾ ਦੇਵੇ। ਤਾਂ ਉਹ ਗੁਰਾਂ ਦੇ ਸ਼ਬਦ ਦੀ ਵਿਚਾਰ ਕਰਦੇ ਹਨ।

**ਸਤਿਗੁਰੁ ਸੇਵਿਐ ਸਹਜੁ ਊਪਜੈ; ਹਉਮੈ ਤ੍ਰਿਸਨਾ ਮਾਰਿ ॥**

ਸਤਿਗੁਰਾਂ ਦੀ ਸੇਵਾ ਕਰਨ ਕਰਕੇ (ਸਹਜੁ) ਗਿਆਨ ਪੈਦਾ ਹੁੰਦਾ ਹੈ। ਤਾਂ ਦੇਹ ਦੀ ਹਉਮੈਂ ਤੇ ਰਸਾਂ ਕਸਾਂ ਦੀ ਤ੍ਰਿਸ਼ਨਾ ਮਾਰ ਲਈ ਦੀ ਹੈ (ਮਾਰਿ) ਮੌਤ ਨੂੰ, ਕਾਮ ਆਦਿਕਾਂ ਨੂੰ ਮਾਰ ਲੈਂਦੇ ਹਨ।

**ਹਰਿ ਗੁਣਦਾਤਾ ਸਦ ਮਨਿ ਵਸੈ; ਸਚੁ ਰਖਿਆ ਉਰ ਧਾਰਿ ॥੬॥**

ਉਹਨਾਂ ਨੇ ਸੱਚੇ ਨਾਮ ਨੂੰ ਜਪ ਕਰਕੇ ਪ੍ਰਭੂ ਨੂੰ ਹਿਰਦੇ ਵਿਚ ਧਾਰਨ ਕਰਕੇ ਰੱਖਿਆ ਹੈ। **ਅਥਵਾ** : ਜਿਨ੍ਹਾਂ ਨੇ ਗੁਰਾਂ ਤੋਂ ਸੱਚੇ ਨਾਮ ਨੂੰ ਲੈ ਕਰਕੇ, ਹਿਰਦੇ ਵਿਚ ਧਾਰਨ ਕੀਤਾ ਹੈ। ਉਹਨਾਂ ਦੇ ਗੁਣਾਂ ਦਾ ਦਾਤਾ ਹਰੀ ਪ੍ਰਭੂ ਸਦਾ ਮਨ ਵਿਚ ਸਾਖਿਆਤ ਹੋ ਕੇ ਵਸਦਾ ਹੈ।

**ਪ੍ਰਭੁ ਮੇਰਾ ਸਦਾ ਨਿਰਮਲਾ; ਮਨਿ ਨਿਰਮਲਿ ਪਾਇਆ ਜਾਇ ॥**

ਸਮਰੱਥ ਪਰਮੇਸ਼ਰ ਮੇਰਾ ਸਦਾ ਹੀ ਮਾਇਆ ਦੀ ਮੈਲ ਤੋਂ ਨਿਰਮਲ ਉੱਜਲਾ ਹੈ। ਪਰ ਉਹ ਪ੍ਰਭੂ ਉੱਜਲ ਮਨ ਕਰਕੇ ਪਾਇਆ ਜਾਂਦਾ ਹੈ।

**ਪ੍ਰਮਾਣ :** [**ਭਰੀਐ ਮਤਿ ਪਾਪਾ ਕੈ ਸੰਗਿ ॥ ਓਹੁ ਧੋਪੈ ਨਾਵੈ ਕੈ ਰੰਗਿ ॥** (ਅੰਗ ੪)]

ਜਿਵੇਂ ਕੋਰੇ ਬਸਤਰ ਤੇ ਰੰਗ ਚੜ੍ਹਦਾ ਹੈ। ਇਸੇ ਤਰ੍ਹਾਂ ਉੱਜਲ ਮਨ ਨਾਮ ਵਿਚ ਰੰਗਿਆ ਜਾਂਦਾ ਹੈ। ਮਨ ਰੂਪੀ ਬਸਤਰ ਨੂੰ ਸੰਗਤ ਘਾਟ ਤੇ ਲੈ ਜਾ ਕਰਕੇ, ਨਾਮ ਰੂਪ ਸਾਬਣ ਲਾ ਕਰਕੇ, ਪਰੇਮ ਰੂਪ ਪਾਣੀ ਪਾ ਕਰਕੇ। ਜੁਗਤੀਆਂ ਰੂਪੀ ਮੁੱਕੀਆਂ ਮਾਰ ਕਰਕੇ, ਨਿਹਚੇ ਰੂਪੀ ਪਟੜੇ ਤੇ ਰੱਖ ਕਰਕੇ ਧੋਣਾ ਕਰੇ। ਫੇਰ ਭਗਤੀ ਰੂਪ ਧੁੱਪ ਵਿਚ ਸੁਕਾਵੇ, ਤਾਂ ਨਿਰਮਲ ਹੁੰਦਾ ਹੈ।

**ਪ੍ਰਮਾਣ :** [**ਛਲੰ ਛਿਦ੍ਰੰ ਕੋਟਿ ਬਿਘਨੰ ਅਪਰਾਧੰ ਕਿਲਬਿਖ ਮਲੰ ॥** (ਅੰਗ ੧੩੫੭)]

ਮਲ, ਵਿਖਸ਼ੇਪ, ਅਵਰਣ, ਆਦਿਕ ਮੈਲਾਂ ਨਹੀਂ ਰਹਿੰਦੀਆਂ ਤਾਂ ਮਨ ਵਿਚ ਹੀ ਪਾਇਆ ਜਾਂਦਾ ਹੈ।

**ਨਾਮੁ ਨਿਧਾਨੁ ਹਰਿ ਮਨਿ ਵਸੈ; ਹਉਮੈ ਦੁਖੁ ਸਭੁ ਜਾਇ ॥**

ਹਰੀ ਪਰਮੇਸ਼ਰ ਦਾ ਨਾਮ ਰੂਪ ਖ਼ਜ਼ਾਨਾ ਮਨ ਵਿਚ ਵੱਸ ਜਾਂਦਾ ਹੈ ਤਾਂ ਹਉਮੈਂ ਦਾ ਦੁੱਖ ਅਤੇ ਬਾਲਕ, ਜੁਵਾ, ਬਿਰਧ ਅਵਸਥਾ ਦੇ ਜੂਨਾਂ ਦੇ ਸਾਰੇ ਦੁੱਖ ਨਾਸ ਹੋ ਕਰਕੇ ਚਲੇ ਜਾਂਦੇ ਹਨ।

**ਸਤਿਗੁਰਿ ਸਬਦੁ ਸੁਣਾਇਆ; ਹਉ ਸਦ ਬਲਿਹਾਰੈ ਜਾਉ ॥੭॥**

ਜਿਨ੍ਹਾਂ ਸਤਿਗੁਰਾਂ ਨੇ ਨਾਮ ਦਾ ਉਪਦੇਸ਼ ਸੁਣਾਇਆ ਹੈ, ਅਸੀਂ ਉਹਨਾਂ ਤੋਂ ਸਦਾ ਬਲਿਹਾਰ ਜਾਂਦੇ ਹਾਂ।

**ਆਪਣੈ ਮਨਿ ਚਿਤਿ ਕਹੈ ਕਹਾਏ; ਬਿਨੁ ਗੁਰ ਆਪੁ ਨ ਜਾਈ ॥**

ਜੋ ਗੁਰਾਂ ਦੇ ਉਪਦੇਸ਼ ਨੂੰ ਨਹੀਂ ਕਮਾਉਂਦੇ ਹਨ। ਆਪਣੇ ਆਪ ਨੂੰ ਮਨ ਦੀ ਚਿਤਵਨੀ ਅਨੁਸਾਰ ਚੇਤਨ ਰੂਪ ਕਹਿੰਦੇ ਤੇ ਕਹਾਉਂਦੇ ਹਨ।

**ਦੂਸਰਾ ਅਰਥ :** ਜੋ ਆਪਣੇ ਆਪ ਨੂੰ ਮਨ ਵਿਚ (ਚਿਤਿ) ਚੇਤਨ ਸਰੂਪ ਕਹਿੰਦੇ ਹਨ। ਚੇਲਿਆਂ ਤੋਂ ਕਹਾਉਂਦੇ ਹਨ ਕਿ ਸਾਡਾ ਸੰਤ ਤਾਂ ਚਿਦਾਕਾਸ਼ੀ ਹੈ। ਆਪ ਵੀ ਕਹਿੰਦੇ ਹਨ ਕਿ ਸਾਨੂੰ ਕੁਛ ਪੁੰਨ ਪਾਪ ਨਹੀਂ ਲੱਗਦਾ ਹੈ।

**ਪ੍ਰਮਾਣ :** [**ਅਹੰ ਬ੍ਰਹਮ ਅੱਸਮੀ ਨਿਸੰਗ ਭੋਗ ਲੱਛਮੀ, ਅਹੰ ਬ੍ਰਹਮ ਅੱਕਰੇ, ਨਿਸੰਗ ਖਾਹ ਬੱਕਰੇ** (ਲੌਕਿਕ ਪ੍ਰਮਾਣ)]

ਉਹ ਮਨਮੁਖ ਲੋਕ ਹਨ। ਬਿਨਾਂ ਗੁਰਾਂ ਤੋਂ (ਆਪੁ) ਆਪਾ ਭਾਵ, ਹਉਮੈਂ ਨਹੀਂ ਜਾਂਦੀ ਹੈ।

**ਹਰਿ ਜੀਉ ਭਗਤਿ ਵਛਲੁ ਸੁਖਦਾਤਾ; ਕਰਿ ਕਿਰਪਾ ਮੰਨਿ ਵਸਾਈ ॥**

ਹਰੀ ਸਭ ਨੂੰ ਹਰੇ ਭਰੇ ਕਰਨ ਵਾਲਾ ਹੈ, ਭਗਤਾਂ ਦਾ (ਵਛਲੁ) ਪਿਆਰਾ, ਰੱਖਿਅਕ, ਸੁਖਾਂ ਦਾ ਦਾਤਾ ਹੈ। ਜਿਨ੍ਹਾਂ ਤੇ ਉਹ ਕਿਰਪਾ ਦ੍ਰਿਸ਼ਟੀ ਕਰੇ। ਉਹਨਾਂ ਸਿੱਖਾਂ ਦੇ ਮਨ ਅੰਦਰ ਗੁਰੂ ਜੀ ਨਾਮ ਵਸਾ ਦਿੰਦੇ ਹਨ। **ਅਥਵਾ :** ਉਹ ਗੁਰਮੁਖ ਨਾਮ ਦਾ ਮੰਨਣ ਕਰਕੇ ਮਨ ਵਿਚ ਵਸਾ ਲੈਂਦੇ ਹਨ।

**ਨਾਨਕ ਸੋਭਾ ਸੁਰਤਿ, ਦੇਇ ਪ੍ਰਭੁ; ਆਪੇ, ਗੁਰਮੁਖਿ ਦੇ ਵਡਿਆਈ ॥੮॥੧॥੧੮॥**

ਸ੍ਰੀ ਗੁਰੂ ਅਮਰਦਾਸ ਜੀ ਕਹਿੰਦੇ ਹਨ, ਕਿ ਜਿਨ੍ਹਾਂ ਨੂੰ ਪ੍ਰਭੂ ਸਮਰੱਥ ਨੇ (ਸੁਰਤਿ) ਗਿਆਤ ਨਾਮ ਦੀ, ਸੋਭਾ ਕਰਨ ਦੀ ਦਿੱਤੀ ਹੈ। **ਭਾਵ :** ਨਾਮ ਦੀ ਸੋਭਾ ਵਡਿਆਈ ਕਰਨ ਦੀ ਗਿਆਤ ਬਖ਼ਸ਼ੀ ਹੈ। ਉਹਨਾਂ ਗੁਰਮੁਖਾਂ ਨੂੰ ਅਭੇਦ ਕਰਨ ਦੀ ਵਡਿਆਈ ਦਿੰਦਾ ਹੈ।

**ਦੂਸਰਾ ਅਰਥ :** ਜਿਨ੍ਹਾਂ ਨੂੰ ਪਰਮੇਸ਼ਰ ਨਾਮ ਦੇ ਨਾਲ (ਸੁਰਤਿ) ਸ੍ਰੇਸ਼ਟ ਪਰੀਤੀ ਬਖ਼ਸ਼ਦਾ ਹੈ। ਉਹਨਾਂ ਦੀ ਸੰਸਾਰ ਵਿਚ ਸੋਭਾ ਹੁੰਦੀ ਹੈ। ਅਤੇ ਆਪ ਹੀ ਪਰਲੋਕ ਵਿਚ ਗੁਰਮੁਖਾਂ ਨੂੰ ਅਭੇਦ ਹੋਣ ਦੀ ਵਡਿਆਈ ਬਖ਼ਸ਼ਦਾ ਹੈ।

**ਪ੍ਰਮਾਣ :** [**ਬ੍ਰਹਮ ਗਿਆਨੀ ਕਉ ਖੋਜਹਿ ਮਹੇਸੁਰ ॥ ਨਾਨਕ ਬ੍ਰਹਮ ਗਿਆਨੀ ਆਪਿ ਪਰਮੇਸੁਰ ॥੬॥**] (ਅੰਗ ੨੭੩)

## ਸਿਰੀਰਾਗੁ ਮਹਲਾ ੩ ॥

**ਹਉਮੈ ਕਰਮ ਕਮਾਵਦੇ ਜਮਡੰਡੁ ਲਗੈ ਤਿਨ ਆਇ ॥ ਜਿ ਸਤਿਗੁਰੁ ਸੇਵਨਿ ਸੇ ਉਬਰੇ ਹਰਿ ਸੇਤੀ ਲਿਵ ਲਾਇ ॥੧॥ ਮਨ ਰੇ ਗੁਰਮੁਖਿ ਨਾਮੁ ਧਿਆਇ ॥ ਧੁਰਿ ਪੂਰਬਿ ਕਰਤੈ ਲਿਖਿਆ ਤਿਨਾ ਗੁਰਮਤਿ ਨਾਮਿ ਸਮਾਇ ॥੧॥ ਰਹਾਉ ॥ ਵਿਣੁ ਸਤਿਗੁਰ ਪਰਤੀਤਿ ਨ ਆਵਈ ਨਾਮਿ ਨ ਲਾਗੋ ਭਾਉ ॥ ਸੁਪਨੈ ਸੁਖੁ ਨ ਪਾਵਈ ਦੁਖ ਮਹਿ ਸਵੈ ਸਮਾਇ ॥੨॥ ਜੇ ਹਰਿ ਹਰਿ ਕੀਚੈ ਬਹੁਤੁ ਲੋਚੀਐ ਕਿਰਤੁ ਨ ਮੇਟਿਆ ਜਾਇ ॥ ਹਰਿ ਕਾ ਭਾਣਾ ਭਗਤੀ ਮੰਨਿਆ ਸੇ ਭਗਤ ਪਏ ਦਰਿ ਥਾਇ ॥੩॥ ਗੁਰੁ ਸਬਦੁ ਦਿੜਾਵੈ ਰੰਗ ਸਿਉ ਬਿਨੁ ਕਿਰਪਾ ਲਇਆ ਨ ਜਾਇ ॥ ਜੇ ਸਉ ਅੰਮ੍ਰਿਤੁ ਨੀਰੀਐ ਭੀ ਬਿਖੁ ਫਲੁ ਲਾਗੈ ਧਾਇ ॥੪॥ ਸੇ ਜਨ ਸਚੇ ਨਿਰਮਲੇ ਜਿਨ ਸਤਿਗੁਰ ਨਾਲਿ ਪਿਆਰੁ ॥ ਸਤਿਗੁਰ ਕਾ ਭਾਣਾ ਕਮਾਵਦੇ ਬਿਖੁ ਹਉਮੈ ਤਜਿ ਵਿਕਾਰੁ ॥੫॥ ਮਨਹਠਿ ਕਿਤੈ ਉਪਾਇ ਨ ਛੂਟੀਐ ਸਿਮ੍ਰਿਤਿ ਸਾਸਤ੍ਰ ਸੋਧਹੁ ਜਾਇ ॥ ਮਿਲਿ ਸੰਗਤਿ ਸਾਧੂ ਉਬਰੇ ਗੁਰ ਕਾ ਸਬਦੁ ਕਮਾਇ ॥੬॥ ਹਰਿ ਕਾ ਨਾਮੁ ਨਿਧਾਨੁ ਹੈ ਜਿਸੁ ਅੰਤੁ ਨ ਪਾਰਾਵਾਰੁ ॥ ਗੁਰਮੁਖਿ ਸੇਈ ਸੋਹਦੇ ਜਿਨ ਕਿਰਪਾ ਕਰੇ ਕਰਤਾਰੁ ॥੭॥ ਨਾਨਕ ਦਾਤਾ ਏਕੁ ਹੈ ਦੂਜਾ ਅਉਰੁ ਨ ਕੋਇ ॥ ਗੁਰ ਪਰਸਾਦੀ ਪਾਈਐ ਕਰਮਿ ਪਰਾਪਤਿ ਹੋਇ ॥੮॥੨॥੧੯॥**

*(ਅੰਗ ੬੫-੬੬)*

**ਉਥਾਨਿਕਾ :** ਧੰਨ ਸੱਚੇ ਪਾਤਿਸ਼ਾਹ, ਬਖ਼ਸ਼ਿਸ਼ਾਂ ਦੇ ਦਾਤੇ, ਗ਼ਰੀਬਾਂ ਦੀਆਂ ਝੋਲੀਆਂ ਭਰਨ ਵਾਲੇ, ਗਈ ਹੋਈ ਉਮਰ ਨੂੰ ਮੋੜਨ ਵਾਲੇ। ਸਤਿਗੁਰੂ ਸ੍ਰੀ ਗੁਰੂ ਅਮਰਦਾਸ ਜੀ ਮਹਾਰਾਜ, ਸ੍ਰੀ ਗੋਇੰਦਵਾਲ ਸਾਹਿਬ ਵਿਖੇ ਵਿਰਾਜ ਰਹੇ ਹਨ। ਸਿੱਖਾਂ ਨੇ ਹਜ਼ੂਰ ਦੇ ਪਾਵਨ ਚਰਨਾਂ ਵਿਚ ਬੇਨਤੀ ਕੀਤੀ ਕਿ ਹਉਮੈਂ ਦਾ ਕੀ ਫਲ ਮਿਲਦਾ ਹੈ ? ਤਾਂ ਗੁਰੂ ਸਾਹਿਬ ਜੀ ਉਪਦੇਸ਼ ਦੇਂਦੇ ਹਨ।

**ਹਉਮੈ ਕਰਮ ਕਮਾਵਦੇ; ਜਮਡੰਡੁ ਲਗੈ ਤਿਨ ਆਇ ॥**

ਹੇ ਗੁਰਸਿੱਖੋ ! ਜੋ ਪੁਰਸ਼ ਹਉਮੈਂ ਦੇ ਸਹਿਤ ਕਰਮ ਕਰਦੇ ਹਨ। ਨਿੱਤ ਨਮਿੱਤ ਕਰਮ ਆਦਿ। ਤਪੱਸਿਆ ਆਦਿ, ਵਰਨ ਆਸ਼੍ਰਮਾਂ ਦੇ ਕਰਮ ਆਦਿ, ਜੋ ਹਉਮੈਂ ਸਹਿਤ ਕਮਾਉਂਦੇ ਹਨ। ਉਹਨਾਂ ਨੂੰ ਐਥੇ ਵੀ ਲੋਕ ਡੰਡ, ਪਿਤਰ ਡੰਡ, ਰਾਜ ਡੰਡ, ਆਦਿ ਲਗਦੇ ਹਨ ਅਤੇ ਜਮਾਂ ਦਾ ਡੰਡ ਵੀ ਆ ਕਰਕੇ ਲਗਦਾ ਹੈ।

**ਜਿ ਸਤਿਗੁਰੁ ਸੇਵਨਿ ਸੇ ਉਬਰੇ; ਹਰਿ ਸੇਤੀ ਲਿਵ ਲਾਇ ॥੧॥**

ਜੋ ਸੱਚੇ ਗੁਰਾਂ ਦਾ ਸੇਵਨ ਭਜਨ ਕਰਦੇ ਹਨ, ਉਹ ਸੰਮੂਹ ਡੰਡਾਂ ਤੋਂ ਬਚੇ ਹਨ। ਹਰੀ ਨਾਲ ਜੋ (ਲਿਵ) ਸੁਰਤ ਜੋੜ ਕੇ ਰੱਖਦੇ ਹਨ।

### ਸਾਖੀ—ਬੀਰਬਲ ਦੀ

ਬੀਰਬਲ ਅਕਬਰ ਬਾਦਸ਼ਾਹ ਦਾ ਵਜ਼ੀਰ ਸੀ, ਬੁੱਧੀ ਦਾ ਬੜਾ ਚਤੁਰ, ਅਤੇ ਅਭਿਮਾਨੀ ਸੀ। ਇਕ ਵਾਰ ਅਕਬਰ ਨੇ ਇਸਨੂੰ ਫੌਜਾਂ ਦੇ ਕਰਕੇ ਅਫ਼ਗਾਨਿਸਤਾਨ, ਕਾਬਲ, ਕੰਧਾਰ ਆਦਿ ਇਲਾਕਿਆਂ ਦੀ ਬਗਾਵਤ ਦਬਾਉਣ ਭੇਜਿਆ ਅਤੇ ਨਾਲ ਪਰਵਾਨਾ ਲਿਖ ਕੇ ਦਿੱਤਾ ਕਿ ਸਾਰੇ ਲੋਕ ਬੀਰਬਲ ਨੂੰ ਮੁਆਮਲਾ ਉਗਰਾਹ ਕੇ ਦਿਓ।

ਬੀਰਬਲ ਤੁਰਦਾ ਤੁਰਦਾ ਗੋਇੰਦਵਾਲ ਸਾਹਿਬ ਪੁੱਜਿਆ ਜਦੋਂ ਇਸਨੇ ਡੇਰਾ ਲਾਇਆ ਤਾਂ ਸ੍ਰੀ ਗੁਰੂ ਅਮਰਦਾਸ ਜੀ ਨਾਲ ਈਰਖਾ ਕਰਨ ਵਾਲੇ ਮਰਵਾਹਿਆਂ ਖੱਤ੍ਰੀਆਂ ਨੇ ਬੀਰਬਲ ਕੋਲ ਚੁਗਲੀਆਂ ਕਰਕੇ ਮੁਆਮਲਾ ਲੈਣ ਲਈ ਪ੍ਰੇਰਿਆ। ਤਾਂ ਬੀਰਬਲ ਨੇ ਸਰਕਾਰੀ ਅਹਿਲਕਾਰ ਭੇਜ ਕੇ ਸਤਿਗੁਰਾਂ ਤੋਂ ਮੁਆਮਲਾ ਮੰਗਿਆ। ਤਾਂ ਸਤਿਗੁਰਾਂ ਬਚਨ ਕੀਤਾ ਭਾਈ ਜੇ ਲੰਗਰ ਦੀ ਲੋੜ ਹੈ ਤਾਂ ਪ੍ਰਸ਼ਾਦ ਛੱਕ ਲਉ ਗੁਰੂ ਕੇ ਲੰਗਰ ਵਿਚੋਂ। ਪਰ ਮੁਆਮਲਾ ਅਸੀਂ ਨਹੀਂ ਦੇ ਸਕਦੇ। ਤਾਂ ਅਹਿਲਕਾਰਾਂ ਨੇ ਜਾ ਕਰਕੇ ਸਾਰੀ ਗੱਲ ਦੱਸੀ ਉਸ ਵਕਤ ਬੀਰਬਲ ਨੇ ਕਿਹਾ ਹੁਣ ਰਾਤ ਪੈ ਗਈ ਹੈ ਦਿਨੇ ਇਹਨਾਂ ਨੂੰ ਠੀਕ ਕਰਾਂਗਾ। ਇਧਰ ਸਿੱਖਾਂ ਨੇ ਸਤਿਗੁਰਾਂ ਨੂੰ ਸਾਰੀ ਵਾਰਤਾ ਦੱਸੀ ਤਾਂ ਹਜ਼ੂਰ ਨੇ ਬਚਨ ਕੀਤਾ ਫਿਕਰ ਨਾ ਕਰੋ। ਦਿਨ ਚੜ੍ਹਦੇ ਇਹ ਐਥੇ ਨਹੀਂ ਟਿਕ ਸਕੇਗਾ। ਉਧਰ ਰਾਤੋਂ ਰਾਤ ਅਕਬਰ ਦਾ ਪ੍ਰਵਾਨ ਮਗਰੇ ਆ ਗਿਆ ਕਿ ਜਿਥੇ ਵੀ ਜਿਸ ਵੀ ਹਾਲਤ ਵਿਚ ਬੀਰਬਲ ਹੈ ਹੁਣੇਂ ਕੂਚ ਕਰੋ ਅਤੇ ਬਗਾਵਤ ਦਬਾਓ। ਦਿਨ ਚੜ੍ਹਨ ਤੋਂ ਪਹਿਲਾਂ ਹੀ ਕੂਚ ਦਾ ਹੁਕਮ ਦਿੱਤਾ ਜਦੋਂ ਤੁਰਨ ਲੱਗਾ ਤਾਂ ਇਸਨੇ ਕਿਹਾ ਕਿ ਵਾਪਸ ਮੁੜ ਕੇ ਇਹਨਾਂ ਨੂੰ ਸਜਾ ਦੇਵਾਂਗਾ। ਬੀਰਬਲ ਦੇ ਤੁਰ ਜਾਣ ਤੋਂ ਮਗਰੋਂ ਸਿੱਖਾਂ ਨੇ ਸਤਿਗੁਰਾਂ ਨੂੰ ਬੀਰਬਲ ਵਾਲੀ ਵਾਰਤਾ ਦੱਸੀ। ਤਾਂ ਆਪ ਜੀ ਨੇ ਸੁੱਤੇ ਬਚਨ ਕੀਤਾ ਕਿ ਇਸਦੇ ਸਿਰ ਜਮਡੰਡ ਲੱਗੇਗਾ ਵਾਪਸ ਆਉਣਾ ਹੀ ਨਹੀਂ ਪਾਵੇਗਾ। ਇਸ ਬਚਨ ਕਰਕੇ ਬੀਰਬਲ ਉਧਰ ਹੀ ਮਾਰਿਆ ਗਿਆ ਅਤੇ ਮੁਆਮਲੇ ਦਾ ਡੰਡ ਨਹੀਂ ਲੈ ਸਕਿਆ ਸੀ ਗੁਰੂ ਘਰ ਦਾ ਦੋਖੀ।

**ਮਨ ਰੇ; ਗੁਰਮੁਖਿ ਨਾਮੁ ਧਿਆਇ ॥**

ਹੇ ਮੇਰੇ ਮਨਾਂ ! ਗੁਰਮੁਖ ਬਣ ਕੇ ਮੁਖੀ ਗੁਰਾਂ ਦੁਆਰਾ ਨਾਮ ਨੂੰ ਧਿਆਉਣਾ ਕਰ।

**ਧੁਰਿ ਪੂਰਬਿ ਕਰਤੈ ਲਿਖਿਆ; ਤਿਨਾ ਗੁਰਮਤਿ ਨਾਮਿ ਸਮਾਇ ॥੧॥ ਰਹਾਉ ॥**

ਜਿਨ੍ਹਾਂ ਦੇ ਪੂਰਬਲੇ ਨਿਸ਼ਕਾਮ ਕਰਮਾਂ ਕਰਕੇ, ਧੁਰੋਂ ਹੀ ਪਰਮੇਸ਼ਰ ਕਰਤਾ ਪੁਰਖ ਨੇ ਅੰਤਸ਼ਕਰਣ ਤੇ ਲੇਖ ਲਿਖਿਆ ਹੈ। ਤਿਨ੍ਹਾਂ ਨੇ ਗੁਰਾਂ ਦੀ ਸਿੱਖਿਆ ਦੁਆਰਾ ਨਾਮੀ ਪਰਮੇਸ਼ਰ ਵਿਚ ਸਮਾਉਣਾ ਤੇ ਮਿਲਣਾ ਕੀਤਾ ਹੈ। **ਅਥਵਾ** : ਗੁਰਾਂ ਦੀ ਸਿਖਿਆ ਦੁਆਰਾ ਮਨ (ਸਮਾਇ) ਮਸਤ ਹੋ ਕਰਕੇ, ਪ੍ਰਭੂ ਵਿਚ ਅਭੇਦ ਹੁੰਦਾ ਹੈ।

ਪ੍ਰਮਾਣ : **[ਗੁਰ ਨਾਨਕ ਹਰਿ ਨਾਮੁ ਦ੍ਰਿੜਾਇਆ ਭੰਨਣ ਘੜਣ ਸਮਰਥੁ ॥**
**ਪ੍ਰਭੁ ਸਦਾ ਸਮਾਲਹਿ ਮਿਤ੍ਰ ਤੂ ਦੁਖੁ ਸਬਾਇਆ ਲਥੁ ॥੧॥]** (ਅੰਗ ੩੧੭)

**ਵਿਣੁ ਸਤਿਗੁਰ ਪਰਤੀਤਿ ਨ ਆਵਈ; ਨਾਮਿ ਨ ਲਾਗੋ ਭਾਉ ॥**

ਸਤਿਗੁਰਾਂ ਤੋਂ ਬਿਨਾਂ ਭਰੋਸਾ ਨਹੀਂ ਆਉਂਦਾ ਹੈ। ਭਰੋਸੇ ਤੋਂ ਬਿਨਾਂ ਨਾਮ ਵਿਚ ਪਰੇਮ ਨਹੀਂ ਲੱਗਦਾ ਹੈ। ਨਾਮ ਤੋਂ ਬਿਨਾਂ (ਭਾਉ) ਪ੍ਰਕਾਸ਼ ਨਹੀਂ ਹੁੰਦਾ ਹੈ।

ਪ੍ਰਮਾਣ : **[ਪੂਰਨ ਪ੍ਰੇਮ ਪ੍ਰਤੀਤ ਸਜੈ ਬ੍ਰਤ ਗੋਰ ਮੜੀ ਮਠ ਭੂਲ ਨਾ ਮਾਨੈ।** (ਤੇਤੀ ਸਵੈਯੇ, ਸ੍ਰੀ ਦਸਮ ਗ੍ਰੰਥ ਸਾਹਿਬ)]

**ਸੁਪਨੈ ਸੁਖੁ ਨ ਪਾਵਈ; ਦੁਖ ਮਹਿ ਸਵੈ ਸਮਾਇ ॥੨॥**

ਉਹ ਪੁਰਸ਼ ਸੁਪਨੇ ਵਿਚ ਵੀ ਸੁਖ ਨਹੀਂ ਪਾਉਂਦੇ ਹਨ। **ਅਥਵਾ** : ਸੁਪਨ ਰੂਪ ਸੰਸਾਰ ਵਿਚ ਵੀ ਸੁਖ ਨਹੀਂ ਪ੍ਰਾਪਤ ਕਰ ਸਕਦੇ ਹਨ। ਦੁਖ ਵਿਚ ਹੀ ਸੁੱਤੇ ਰਹਿੰਦੇ ਹਨ। ਅੰਤ ਨੂੰ (ਸਮਾਇ) ਮਰ ਜਾਂਦੇ ਹਨ। **ਵਾ** : ਅਵਿੱਦਿਆ ਨੀਂਦ ਵਿਚ ਸੁੱਤੇ ਹੋਏ ਜਨਮ ਮਰਨ ਦੁੱਖਾਂ ਵਿਚ ਹੀ ਸਮਾਏ ਰਹਿੰਦੇ ਹਨ, ਮਿਲੇ ਰਹਿੰਦੇ ਹਨ।

**ਜੇ ਹਰਿ ਹਰਿ ਕੀਚੈ ਬਹੁਤੁ ਲੋਚੀਐ; ਕਿਰਤੁ ਨ ਮੇਟਿਆ ਜਾਇ ॥**

ਜੇ ਕਰਕੇ ਹਰਿ ਹਰਿਨਾਮ ਦੇ ਜਾਪ ਨੂੰ (ਕੀਚੈ) ਕਰਨਾ ਲੋਚੀਏ ਚਾਹੀਏ ਬਹੁਤ ਹੀ ਪਰ ਫੇਰ ਵੀ ਜਪਿਆ ਨਹੀਂ ਜਾਂਦਾ ਹੈ। ਕਿਉਂਕਿ ਜੋ ਕੀਤੇ ਹੋਏ ਮਾੜੇ ਕਰਮਾਂ ਦਾ ਲੇਖ ਪਿਆ ਹੋਇਆ ਹੈ। ਉਹ ਮੇਟਿਆ ਨਹੀਂ ਜਾਂਦਾ ਹੈ ਗੁਰਾਂ ਤੋਂ ਬਿਨਾਂ। ਭਾਵੇਂ ਸਭ ਕੋਈ ਜਪਣਾ ਚਾਹੁੰਦਾ ਹੈ, ਪਰ ਮਾੜੇ ਕਰਮ ਪ੍ਰਵਿਰਤੀ ਵਿਚ। ਭਾਵ ਸੰਸਾਰ ਦੀ ਤਰਫ਼ ਲਾ ਛੱਡਦੇ ਹਨ।

ਪ੍ਰਮਾਣ : **[ਬਿਨੁ ਸਿਮਰਨ ਕੋਟਿ ਬਰਖ ਜੀਵੈ ਸਗਲੀ ਅਉਧ ਬ੍ਰਿਥਾਨਦ ॥** (ਅੰਗ ੧੨੦੪)]

ਪ੍ਰਸ਼ਨ : ਭਗਤਾਂ ਨੇ ਨਾਮ ਨੂੰ ਕਿਵੇਂ ਜਪਿਆ ਹੈ ?

**ਹਰਿ ਕਾ ਭਾਣਾ ਭਗਤੀ ਮੰਨਿਆ; ਸੇ ਭਗਤ ਪਏ ਦਰਿ ਥਾਇ ॥੩॥**

ਉੱਤਰ : ਭਗਤਾਂ ਨੇ ਹਰੀ ਪਰਮੇਸ਼ਰ ਦਾ ਭਾਣਾ ਮੰਨਿਆ ਹੈ। ਇਸ ਕਰਕੇ ਉਹ ਜਪ ਸਕਦੇ ਹਨ। ਜੋ ਭਾਣਾ ਮੰਨਦੇ ਹਨ।

ਉਹ ਸੰਤ ਭਗਤ ਭਾਣਾ ਮੰਨਣ ਵਾਲੇ ਦਰਗਾਹ ਵਿਚ ਪ੍ਰਵਾਨਗੀ ਰੂਪੀ ਥਾਂ ਵਿਚ ਪਏ ਹਨ। ਭਾਵ ਪਰਮੇਸ਼ਰ ਦੀ ਦਰਗਾਹ ਵਿਚ ਪ੍ਰਵਾਨਗੀ ਦਾ ਥਾਂ ਉਹਨਾਂ ਨੂੰ ਮਿਲ ਗਿਆ ਹੈ। **ਅਥਵਾ** : ਉਹ (ਦਰ) ਗਿਆਨ ਵਿਚ ਇਸਥਿਤ ਹੋ ਕਰਕੇ ਤੁਰੀਆ ਸਰੂਪ ਰੂਪੀ ਥਾਂ ਵਿਚ ਪ੍ਰਵਾਣ ਹੋ ਜਾਂਦੇ ਹਨ।

ਪ੍ਰਮਾਣ : **[ਭਾਣਾ ਮੰਨੇ ਸੋ ਸੁਖੁ ਪਾਏ ਭਾਣੇ ਵਿਚਿ ਸੁਖੁ ਪਾਇਦਾ ॥੧॥** (ਅੰਗ ੧੦੬੩)]

**ਗੁਰੁ ਸਬਦੁ ਦਿੜਾਵੈ ਰੰਗ ਸਿਉ; ਬਿਨੁ ਕਿਰਪਾ ਲਇਆ ਨ ਜਾਇ ॥**

ਜਦੋਂ ਗੁਰੂ ਜੀ (ਰੰਗ ਸਿਉ) ਪਰੇਮ ਦੀ ਨਜ਼ਰ ਨਾਲ ਤੱਕਦੇ ਹਨ। ਤਾਂ ਉਪਦੇਸ਼ ਦ੍ਰਿੜ੍ਹ ਕਰਾਉਂਦੇ ਹਨ। ਸਿਖ (ਰੰਗ) ਅਨੰਦ ਦੇ ਸਮੇਤ ਹੁੰਦਾ ਹੈ।

ਪ੍ਰਮਾਣ : **[ਬਿਨੁ ਸਬਦੈ ਅੰਤਰਿ ਆਨੇਰਾ ॥ ਨ ਵਸਤੁ ਲਹੈ ਨ ਚੂਕੈ ਫੇਰਾ ॥** (ਅੰਗ ੧੨੪)]

**ਦੂਸਰਾ ਅਰਥ** : ਜੋ ਸਿੱਖ (ਰੰਗ) ਪਰੇਮ ਸਹਿਤ ਹਨ, ਉਹਨਾਂ ਨੂੰ ਗੁਰੂ ਜੀ ਉਪਦੇਸ਼ ਦ੍ਰਿੜ੍ਹ ਕਰਾਉਂਦੇ ਹਨ। ਗੁਰਾਂ ਦੀ ਕਿਰਪਾ ਤੋਂ ਬਿਨਾਂ ਉਪਦੇਸ਼ ਨਹੀ ਲਿਆ ਜਾਂਦਾ ਹੈ ਅਤੇ ਪ੍ਰੇਮ ਤੋਂ ਬਿਨਾਂ ਸਿਮਰਨ ਨਹੀਂ ਹੁੰਦਾ ਹੈ।

ਪ੍ਰਸ਼ਨ : ਕੁਸੰਗੀ ਪੁਰਸ਼ਾਂ ਦਾ ਸੁਭਾ ਦੱਸਦੇ ਹਨ।

**ਜੇ ਸਉ ਅੰਮ੍ਰਿਤੁ ਨੀਰੀਐ; ਭੀ ਬਿਖੁ ਫਲੁ ਲਾਗੈ ਧਾਇ ॥੪॥**

ਉੱਤਰ : ਜੇਕਰ ਕੌੜ ਤੁੰਮੇ ਦੀ ਬੇਲ ਨੂੰ ਗੰਨੇ ਦਾ ਰਸ, ਦੇਵਤਿਆਂ ਦੇ ਅੰਮ੍ਰਿਤ ਨਾਲ (ਨੀਰੀਐ) ਸਿੰਜੀਏ, ਪਲੋਸੀਏ। ਫੇਰ ਵੀ ਜ਼ਹਿਰ ਵਰਗਾ ਫਲ ਧਾਹ = ਦੌੜ ਕਰਕੇ ਲੱਗਦਾ ਹੈ।

**ਦੂਸਰਾ ਅਰਥ** : ਇਸੇ ਤਰ੍ਹਾਂ ਕੁਸੰਗੀ ਪੁਰਸ਼ਾਂ ਨੂੰ ਸ੍ਰਵਣ ਮੰਨਣ ਗਿਆਨ, ਨਿਧਿਆਸਣ ਗਿਆਨ ਆਦਿ ਦੇ ਬਚਨ ਸੁਨਾਉਣ ਰੂਪੀ ਪਲੋਸੀਏ, ਸਿੰਜੀਏ। ਫੇਰ ਵੀ ਉਹਨਾਂ ਨੂੰ ਵਿਸ਼ੇ ਰਸ ਫਲ ਧਾ ਕਰਕੇ ਲੱਗਦਾ ਹੈ। ਵਿਸ਼ਿਆਂ ਬਿਕਾਰਾਂ ਜ਼ਹਿਰ ਜੈਸੇ ਫਲ ਲੱਗਦੇ ਹਨ।

**ਸੇ ਜਨ ਸਚੇ ਨਿਰਮਲੇ; ਜਿਨ ਸਤਿਗੁਰ ਨਾਲਿ ਪਿਆਰੁ ॥**

ਉਹ ਭਗਤ ਜਨ ਸੱਚੇ ਹਨ, ਉੱਜਲੇ ਹਨ, ਜਿਨ੍ਹਾਂ ਦਾ ਸਤਿਗੁਰਾਂ ਨਾਲ ਪਿਆਰ ਹੈ।

ਪ੍ਰਮਾਣ : **[ਛਲੰ ਛਿਦ੍ਰੰ ਕੋਟਿ ਬਿਘਨੰ ਅਪਰਾਧੰ ਕਿਲਬਿਖ ਮਲੰ ॥** (ਅੰਗ ੧੩੫੭)]
ਇਹਨਾਂ ਤੋਂ ਉੱਜਲ ਹਨ।

**ਸਤਿਗੁਰ ਕਾ ਭਾਣਾ ਕਮਾਵਦੇ; ਬਿਖੁ ਹਉਮੈ ਤਜਿ ਵਿਕਾਰੁ ॥੫॥**

ਉਹ ਗੁਰਮੁਖ ਸਤਿਗੁਰਾਂ ਦੇ ਭਾਣੇ ਨੂੰ ਕਮਾਉਂਦੇ ਹਨ, ਭਾਣੇ ਅਨੁਸਾਰ ਕਮਾਈ ਕਰਦੇ ਹਨ। ਉਹਨਾਂ ਨੇ ਵਿਸ਼ੇ, ਹਉਮੈਂ, ਕਾਮ ਆਦਿ ਬਿਕਾਰ ਤਿਆਗ ਦਿੱਤੇ ਹਨ। **ਵਾ** : ਜ਼ਹਿਰ ਰੂਪੀ ਹਉਮੈਂ ਤਿਆਗ ਦਿੱਤੀ ਹੈ।

**ਮਨਹਠਿ ਕਿਤੈ ਉਪਾਇ ਨ ਛੂਟੀਐ; ਸਿਮ੍ਰਿਤਿ ਸਾਸਤ੍ਰ ਸੋਧਹੁ ਜਾਇ ॥**

ਜੋ ਮਨਮੁਖ ਗੁਰਾਂ ਦੀ ਆਗਿਆ ਨਹੀਂ ਮੰਨਦੇ ਹਨ। ਉਹ ਬੁੱਧੀ ਦੀ ਸਿਆਣਪ ਤੇ ਸਰੀਰ ਦੇ ਯਤਨ ਦੁਆਰਾ ਹੱਠ ਕਰਕੇ, ਛੁੱਟ ਨਹੀਂ ਸਕਦੇ ਹਨ। ਭਾਵੇਂ ਤੁਸੀਂ ਵਸ਼ਿਸ਼ਟ ਸਿੰਮ੍ਰਤੀ ਅਤੇ ਸ਼ਾਸਤਰਾਂ ਨੂੰ ਸੋਧ ਵਿਚਾਰ ਕਰਕੇ ਦੇਖ ਲਵੋ। ਮਹਾਂ ਰਿਸ਼ੀ ਬਿਆਸ ਜੀ ਨੂੰ ਕਾਰਕ ਪੁਣੇ ਦਾ ਹੰਕਾਰ ਹੋ ਗਿਆ। ਤਾਂ ਛੇ ਟੁਕੜੇ ਹੋਣਾ ਪਿਆ ਸੀ।

ਪ੍ਰਮਾਣ : [**ਸਾਂਤ ਨ ਆਈ ਵੇਦਾਂਤ ਮਥਿ ਹਉਮੈ ਅੰਦਰ ਤਪੈ ਤਪਾਇਆ।** (ਭਾਈ ਗੁਰਦਾਸ ਜੀ)]
ਆਖ਼ੀਰ ਨਾਰਦ ਰਿਸ਼ੀ ਜੀ ਨੇ ਭਾਗਵਤ ਵਿਚੋਂ ਭਾਉ ਭਗਤੀ ਦੇ ਬਚਨ ਸੁਣਾਏ ਤਾਂ ਸ਼ਾਂਤੀ ਆਈ ਸੀ। ਸਾਰਿਆਂ ਦੀ ਰਾਇ ਇਸ ਪ੍ਰਕਾਰ ਹੈ :

**ਮਿਲਿ ਸੰਗਤਿ ਸਾਧੂ ਉਬਰੇ; ਗੁਰ ਕਾ ਸਬਦੁ ਕਮਾਇ ॥੬॥**

ਜੋ ਵੀ ਬਚੇ ਹਨ, ਉਹ ਸਾਧੂਆਂ ਦੀ ਸੰਗਤ ਵਿਚ ਮਿਲ ਕਰਕੇ (ਉਬਰੇ) ਬਚੇ ਹਨ। ਗੁਰ ਸ਼ਬਦ ਦੀ ਕਮਾਈ ਦੁਆਰਾ।

ਪ੍ਰਸ਼ਨ : ਸੰਗਤ ਕੈਸੀ ਹੈ ?
ਉੱਤਰ : ਜੋ ਗੁਰੂ ਕੇ ਸ਼ਬਦ ਦੀ ਕਮਾਈ ਕਰਦੀ ਹੈ।

**ਹਰਿ ਕਾ ਨਾਮੁ ਨਿਧਾਨੁ ਹੈ; ਜਿਸੁ ਅੰਤੁ ਨ ਪਾਰਾਵਾਰੁ ॥**

ਹਰੀ ਪਰਮੇਸ਼ਰ ਦਾ ਨਾਮ ਬੜਾ ਭਾਰੀ ਖ਼ਜ਼ਾਨਾ ਹੈ। ਜਿਸਦਾ ਉਰਾਰ, ਪਾਰ, ਉਰਲਾ ਕਿਨਾਰਾ ਉਰਾਰ, ਪਾਰਲਾ ਕਿਨਾਰਾ ਪਾਰ ਕਰਕੇ ਅੰਤ ਨਹੀਂ ਪਾਇਆ ਜਾਂਦਾ ਹੈ। **ਅਥਵਾ** : ਉਰਲਾ ਕਿਨਾਰਾ ਜਗਿਆਸੂ, ਪਾਰਲਾ ਕਿਨਾਰਾ ਬ੍ਰਹਮ ਬੇਤਾ, ਇਹਨਾਂ ਕਰਕੇ ਨਾਮ ਦਾ ਅੰਤ ਨਹੀਂ ਪਾਇਆ ਜਾਂਦਾ।

**ਗੁਰਮੁਖਿ ਸੇਈ ਸੋਹਦੇ; ਜਿਨ ਕਿਰਪਾ ਕਰੇ ਕਰਤਾਰੁ ॥੭॥**

ਉਹੀ ਗੁਰਮੁਖ ਲੋਕ ਪਰਲੋਕ ਵਿਚ ਸ਼ੋਭਦੇ ਹਨ ਜਿਨ੍ਹਾਂ ਤੇ ਕਰਤਾਰ ਪ੍ਰਭੂ ਕਿਰਪਾ ਦ੍ਰਿਸ਼ਟੀ ਕਰਦਾ ਹੈ। (ਕਰ) ਜਿਸਦੇ ਹੱਥ ਵਿਚ ਰੋਜ਼ੀ ਰੂਪ, ਹੁਕਮ ਰੂਪ, ਪ੍ਰਾਰਬਧ ਰੂਪ (ਤਾਰੁ) ਤਾਰ ਪਕੜੀ ਹੋਈ ਹੈ।

**ਨਾਨਕ ਦਾਤਾ ਏਕੁ ਹੈ; ਦੂਜਾ ਅਉਰੁ ਨ ਕੋਇ ॥**

ਧੰਨ ਸ੍ਰੀ ਗੁਰੂ ਅਮਰਦਾਸ ਜੀ ਮਹਾਰਾਜ ਸੱਚੇ ਪਾਤਸ਼ਾਹ ਫ਼ੁਰਮਾਉਂਦੇ ਹਨ ਕਿ ਸਭ ਨੂੰ ਦਾਤਾਂ ਦੇਣ ਵਾਲਾ ਇਕੋ ਪਰਮੇਸ਼ਰ ਹੀ ਹੈ। ਉਸ ਤੋਂ ਬਿਨਾਂ ਹੋਰ ਦੂਸਰਾ ਕੋਈ ਨਹੀਂ ਹੈ।

ਪ੍ਰਮਾਣ : [**ਸਭਨਾ ਜੀਆ ਕਾ ਇਕੁ ਦਾਤਾ ਸੋ ਮੈ ਵਿਸਰਿ ਨ ਜਾਈ ॥੫॥** (ਅੰਗ ੨)]
ਜੇ ਕੋਈ ਆਪਣੇ ਆਪ ਨੂੰ ਦਾਤਾ ਮੰਨੇ ਤਾਂ ਉਸਨੂੰ ਤਾਂ ਐਸੇ ਕਹਿੰਦੇ ਹਨ।
ਪ੍ਰਮਾਣ : [**ਜੇ ਕੋ ਹੋਇ ਬਹੈ ਦਾਤਾਰੁ ॥ ਤਿਸੁ ਦੇਨਹਾਰੁ ਜਾਨੈ ਗਾਵਾਰੁ ॥** (ਅੰਗ ੨੮੨)]

**ਗੁਰ ਪਰਸਾਦੀ ਪਾਈਐ; ਕਰਮਿ ਪਰਾਪਤਿ ਹੋਇ ॥੮॥੨॥੧੯॥**

ਗੁਰਾਂ ਦੀ ਕਿਰਪਾ ਕਰਕੇ ਨਾਮ ਦੀ ਦਾਤ ਪਾਈਦੀ ਹੈ। ਪੂਰਬਲੇ ਸ਼ੁਭ ਕਰਮਾਂ ਕਰਕੇ ਪਰਮੇਸ਼ਰ ਪ੍ਰਾਪਤ ਹੁੰਦਾ ਹੈ।

ਦੂਸਰਾ ਅਰਥ : ਗੁਰਾਂ ਦੀ ਕਰਮ ਬਖ਼ਸ਼ੀ ਕਰਕੇ (ਪਰਾ) ਉਤ ਕਰਿਸ਼ਟ (ਪਤਿ) ਪਤ ਇੱਜ਼ਤ ਪ੍ਰਾਪਤ ਹੁੰਦੀ ਹੈ।
ਪ੍ਰਮਾਣ : [**ਬ੍ਰਹਮ ਗਿਆਨੀ ਆਪਿ ਨਿਰੰਕਾਰੁ ॥** (ਅੰਗ ੨੭੪)]
ਪਰਾਉਤ ਕਰਿਸ਼ਟ = ਉੱਤਮ, ਸ੍ਰੇਸ਼ਟ, ਸਭ ਤੋਂ ਅੱਛਾ, ਬਿਹਤਰ। ਸਭ ਤੋਂ ਸ੍ਰੇਸ਼ਟ ਇੱਜ਼ਤ ਪ੍ਰਾਪਤ ਹੁੰਦੀ ਹੈ।

## ਸਿਰੀਰਾਗੁ ਮਹਲਾ ੩ ॥

ਪੰਖੀ ਬਿਰਖਿ ਸੁਹਾਵੜਾ ਸਚੁ ਚੁਗੈ ਗੁਰ ਭਾਇ ॥ ਹਰਿ ਰਸੁ ਪੀਵੈ ਸਹਜਿ ਰਹੈ ਉਡੈ ਨ ਆਵੈ ਜਾਇ ॥ ਨਿਜ ਘਰਿ ਵਾਸਾ ਪਾਇਆ ਹਰਿ ਹਰਿ ਨਾਮਿ ਸਮਾਇ ॥੧॥ ਮਨ ਰੇ ਗੁਰ ਕੀ ਕਾਰ ਕਮਾਇ ॥ ਗੁਰ ਕੈ ਭਾਣੈ ਜੇ ਚਲਹਿ ਤਾ ਅਨਦਿਨੁ ਰਾਚਹਿ ਹਰਿ ਨਾਇ ॥੧॥ ਰਹਾਉ ॥ ਪੰਖੀ ਬਿਰਖ ਸੁਹਾਵੜੇ ਊਡਹਿ ਚਹੁ ਦਿਸਿ ਜਾਹਿ ॥ ਜੇਤਾ ਊਡਹਿ ਦੁਖ ਘਣੇ ਨਿਤ ਦਾਝਹਿ ਤੈ ਬਿਲਲਾਹਿ ॥ ਬਿਨੁ ਗੁਰ ਮਹਲੁ ਨ ਜਾਪਈ ਨਾ ਅੰਮ੍ਰਿਤ ਫਲ ਪਾਹਿ ॥੨॥ ਗੁਰਮੁਖਿ ਬ੍ਰਹਮੁ ਹਰੀਆਵਲਾ ਸਾਚੈ ਸਹਜਿ ਸੁਭਾਇ ॥ ਸਾਖਾ ਤੀਨਿ ਨਿਵਾਰੀਆ ਏਕ ਸਬਦਿ ਲਿਵ ਲਾਇ ॥ ਅੰਮ੍ਰਿਤ ਫਲੁ ਹਰਿ ਏਕੁ ਹੈ ਆਪੇ ਦੇਇ ਖਵਾਇ ॥੩॥ ਮਨਮੁਖ ਊਭੇ ਸੁਕਿ ਗਏ ਨਾ ਫਲੁ ਤਿੰਨਾ ਛਾਉ ॥ ਤਿੰਨਾ ਪਾਸਿ ਨ ਬੈਸੀਐ ਓਨਾ ਘਰੁ ਨ ਗਿਰਾਉ ॥ ਕਟੀਅਹਿ ਤੈ ਨਿਤ ਜਾਲੀਅਹਿ ਓਨਾ ਸਬਦੁ ਨ ਨਾਉ ॥੪॥ ਹੁਕਮੇ ਕਰਮ ਕਮਾਵਣੇ ਪਇਐ ਕਿਰਤਿ ਫਿਰਾਉ ॥ ਹੁਕਮੇ ਦਰਸਨੁ ਦੇਖਣਾ ਜਹ ਭੇਜਹਿ ਤਹ ਜਾਉ ॥ ਹੁਕਮੇ ਹਰਿ ਹਰਿ ਮਨਿ ਵਸੈ ਹੁਕਮੇ ਸਚਿ ਸਮਾਉ ॥੫॥ ਹੁਕਮੁ ਨ ਜਾਣਹਿ ਬਪੁੜੇ ਭੂਲੇ ਫਿਰਹਿ ਗਵਾਰ ॥ ਮਨਹਠਿ ਕਰਮ ਕਮਾਵਦੇ ਨਿਤ ਨਿਤ ਹੋਹਿ ਖੁਆਰੁ ॥ ਅੰਤਰਿ ਸਾਂਤਿ ਨ ਆਵਈ ਨਾ ਸਚਿ ਲਗੈ ਪਿਆਰੁ ॥੬॥ ਗੁਰਮੁਖੀਆ ਮੁਹ ਸੋਹਣੇ ਗੁਰ ਕੈ ਹੇਤਿ ਪਿਆਰਿ ॥ ਸਚੀ ਭਗਤੀ ਸਚਿ ਰਤੇ ਦਰਿ ਸਚੈ ਸਚਿਆਰ ॥ ਆਏ ਸੇ ਪਰਵਾਣੁ ਹੈ ਸਭ ਕੁਲ ਕਾ ਕਰਹਿ ਉਧਾਰੁ ॥੭॥ ਸਭ ਨਦਰੀ ਕਰਮ ਕਮਾਵਦੇ ਨਦਰੀ ਬਾਹਰਿ ਨ ਕੋਇ ॥ ਜੈਸੀ ਨਦਰਿ ਕਰਿ ਦੇਖੈ ਸਚਾ ਤੈਸਾ ਹੀ ਕੋ ਹੋਇ ॥ ਨਾਨਕ ਨਾਮਿ ਵਡਾਈਆ ਕਰਮਿ ਪਰਾਪਤਿ ਹੋਇ ॥੮॥੩॥੨੦॥

*(ਅੰਗ ੬੬)*

**ਪੰਖੀ ਬਿਰਖਿ ਸੁਹਾਵੜਾ; ਸਚੁ ਚੁਗੈ ਗੁਰ ਭਾਇ ॥**

ਸਰੀਰ ਬਿਰਛ ਤੇ ਚਿਦਾਭਾਸ ਪੰਛੀ ਤਾਂ ਸੋਭਨੀਕ ਹੈ। ਵਾ : ਬੁੱਧੀ ਰੂਪੀ ਬਿਰਛ ਤੇ ਚਿਦਾਭਾਸ ਰੂਪੀ ਪੰਖੀ ਤਾਂ ਸੋਭਨੀਕ ਹੈ। ਜੇ ਗੁਰਾਂ ਦੀ (ਭਾਇ) ਆਗਿਆ ਅਨੁਸਾਰ ਚੱਲ ਕਰਕੇ ਸੱਚੇ ਨਾਮ ਦੇ ਚੋਗੇ ਨੂੰ ਚੁਗਣਾ ਕਰੇ।

**ਪ੍ਰਮਾਣ :** **[ਬੁੱਧਿ ਬਿਰਛ ਪਰ ਦੋ ਹੈ ਪੰਛੀ, ਇਕ ਭੋਗੇ ਇਕ ਰਹੇ ਅਨਿੱਛੀ (ਸਾਸਤ੍ਰ ਪ੍ਰਮਾਣ)]**

**ਦੂਸਰਾ ਅਰਥ :** ਸਤਿਸੰਗੀ ਰੂਪੀ ਪੰਛੀ, ਸੰਗਤ ਰੂਪ ਬਿਰਛ ਤੇ ਬੈਠਾ ਤਾਂ ਸੋਭਨੀਕ ਹੈ। ਜੋ (ਭਾਇ) ਪਰੇਮ ਨਾਲ ਨਾਮ ਦੇ ਚੋਗੇ ਨੂੰ ਚੁਗੇ।

**ਤੀਸਰਾ ਅਰਥ :** ਅਧਿਕਾਰੀ=ਜਗਿਆਸੂ ਰੂਪ ਪੰਛੀ ਤਾਂ ਹੀ ਸੋਭਨੀਕ ਹਨ। ਜੇ ਗੁਰੂ ਰੂਪ ਬਿਰਛ ਤੇ, ਭਾਵ ਗੁਰੂ ਸਾਹਿਬ ਦੀ ਸ਼ਰਣ ਵਿਚ ਆ ਕਰਕੇ ਗੁਰੂ ਸਾਹਿਬ ਜੀ ਤੋਂ ਸੱਚੇ ਨਾਮ ਦਾ ਚੋਗਾ ਚੁਗਦੇ ਹਨ। ਐਸੇ ਗੁਰੂ ਸਾਹਿਬ ਜੀ ਸਦਾ ਸੋਭਨੀਕ ਹਨ।

**ਚੌਥਾ ਅਰਥ :** ਜੀਵਨ ਮੁਕਤ ਰੂਪੀ ਪੰਛੀ, ਅਧਿਸਟਾਨ ਬ੍ਰਹਮਰੂਪੀ ਬਿਰਛ, ਤਾਂ ਸੋਭਨੀਕ ਹਨ। ਜੋ ਗੁਰਾਂ ਵਿਚ ਭਾਵਨਾ ਕਰਕੇ ਸੱਚੇ ਦੇ ਅਨੰਦ ਰੂਪ ਚੋਗੇ ਨੂੰ ਚੁਗਦੇ ਹਨ।

**ਹਰਿ ਰਸੁ ਪੀਵੈ ਸਹਜਿ ਰਹੈ; ਉਡੈ ਨ ਆਵੈ ਜਾਇ ॥**

ਜਿਹੜੇ ਹਰੀ ਦੇ ਪਰੇਮ ਰਸ ਨੂੰ, ਨਾਮ ਰਸ ਨੂੰ ਪੀਂਦੇ ਹਨ ਅਤੇ (ਸਹਿਜ) ਸ਼ਾਂਤੀ, ਸੰਤੋਖ, ਗਿਆਨ ਵਿਚ ਜੁੜੇ ਰਹਿੰਦੇ ਹਨ। ਉਹ ਵਾਸ਼ਨਾ ਦੀ ਉਡਾਰੀ ਨਾਲ ਉੱਡ ਕਰਕੇ, ਜੂਨਾਂ ਵਿਚ ਨਹੀਂ ਜਾਂਦੇ ਹਨ। ਉਹਨਾਂ ਦੇ ਸਾਰੇ ਸੰਚਤ ਕਰਮ ਨਾਸ਼ ਹੋ ਜਾਂਦੇ ਹਨ। ਫੇਰ ਪ੍ਰਾਣ ਕਿਸੇ ਲੋਕ ਨੂੰ ਗਮਨ ਨਹੀਂ ਕਰਦੇ। ਸਾਖੀ : ਨੌਖ ਰਾਜੇ ਦੀ।

**ਨਿਜ ਘਰਿ ਵਾਸਾ ਪਾਇਆ; ਹਰਿ ਹਰਿ ਨਾਮਿ ਸਮਾਇ ॥੧॥**

ਉਹਨਾਂ ਨੇ ਸਰੂਪ ਰੂਪ, ਤੁਰੀਆ ਰੂਪੀ ਆਪਣੇ ਘਰ ਵਿਚ (ਵਾਸਾ) ਇਸਥਿਤੀ ਪਾਈ ਹੈ ਅਤੇ ਹਰਿ ਪਰਮੇਸ਼ਰ ਦੇ ਹਰੀ ਨਾਮ ਵਿਚ ਹਮੇਸ਼ਾ ਸਮਾਏ ਰਹਿੰਦੇ ਹਨ। ਭਾਵ ਜੁੜੇ ਰਹਿੰਦੇ ਹਨ।

**ਮਨ ਰੇ; ਗੁਰ ਕੀ ਕਾਰ ਕਮਾਇ ॥**

ਹੇ ਮੇਰੇ ਮਨਾ ! ਗੁਰਾਂ ਦੀ ਕਾਰ ਸੇਵਾ, ਭਗਤੀ ਕਮਾਉਣਾ ਕਰੋ।

ਪ੍ਰਮਾਣ : **[ਦੇਉ ਸੂਹਨੀ ਸਾਧ ਕੈ ਬੀਜਨੁ ਢੋਲਾਵਉ ॥੧॥ ਰਹਾਉ ॥**
**ਅੰਮ੍ਰਿਤ ਗੁਣ ਸੰਤ ਬੋਲਤੇ ਸੁਣਿ ਮਨਹਿ ਪੀਲਾਵਉ ॥**
**ਉਆ ਰਸ ਮਹਿ ਸਾਂਤਿ ਤ੍ਰਿਪਤਿ ਹੋਇ ਬਿਖੈ ਜਲਨਿ ਬੁਝਾਵਉ ॥੨॥**
**ਜਬ ਭਗਤਿ ਕਰਹਿ ਸੰਤ ਮੰਡਲੀ ਤਿਨ੍ ਮਿਲਿ ਹਰਿ ਗਾਵਉ ॥**
**ਕਰਉ ਨਮਸਕਾਰ ਭਗਤ ਜਨ ਧੂਰਿ ਮੁਖਿ ਲਾਵਉ ॥੩॥**
**ਊਠਤ ਬੈਠਤ ਜਪਉ ਨਾਮੁ ਇਹੁ ਕਰਮੁ ਕਮਾਵਉ ॥**
**ਨਾਨਕ ਕੀ ਪ੍ਰਭ ਬੇਨਤੀ ਹਰਿ ਸਰਨਿ ਸਮਾਵਉ ॥੪॥੨੧॥੫੧॥]** (ਅੰਗ ੮੧੩)
**[ਵੇਗਾਰਿ ਫਿਰੈ ਵੇਗਾਰੀਆ ਸਿਰਿ ਭਾਰੁ ਉਠਾਇਆ ॥**
**ਜੋ ਗੁਰ ਕੀ ਜਨੁ ਸੇਵਾ ਕਰੇ ਸੋ ਘਰ ਕੈ ਕੰਮਿ ਹਰਿ ਲਾਇਆ ॥੧॥]** (ਅੰਗ ੧੬੬)
ਹੋਰ ਕੰਮਾਂ ਵਿਚ ਨਾਂ ਫਸਣਾ ਕਰ।

**ਗੁਰ ਕੈ ਭਾਣੈ ਜੇ ਚਲਹਿ; ਤਾ ਅਨਦਿਨੁ ਰਾਚਹਿ ਹਰਿ ਨਾਇ ॥੧॥ ਰਹਾਉ ॥**

ਜੇ ਕਰਕੇ ਤੂੰ ਗੁਰੂ ਜੀ ਦੇ ਭਾਣੇ ਅਨੁਸਾਰ ਚਲੇਂਗਾ ਤਾਂ ਤੇਰਾ ਚਿਤ ਅੱਠੇ ਪਹਿਰ ਰਾਤ ਦਿਨ ਹਰੀ ਦੇ ਨਾਮ ਵਿਚ ਰਚ ਜਾਵੇਗਾ।

**ਪੰਖੀ ਬਿਰਖ ਸੁਹਾਵੜੇ; ਊਡਹਿ ਚਹੁ ਦਿਸਿ ਜਾਹਿ ॥**

ਉਹ ਜੀਵ ਰੂਪੀ ਪੰਛੀ ਤੇ ਸਰੀਰ ਰੂਪ ਬਿਰਛ। ਵਾ : ਚਿਦਾਭਾਸ ਰੂਪ ਪੰਛੀ, ਬੁੱਧੀ ਰੂਪੀ ਬਿਰਛ ਤਾਂ ਸੋਭਨੀਕ ਹਨ ਪਰ ਵਾਸ਼ਨਾ ਕਰਕੇ ਜੂਨਾਂ ਰੂਪ ਚਾਰੇ ਦਿਸ਼ਾਂ ਵਿਚ ਉਡਾਰੀਆਂ ਮਾਰਦੇ ਹਨ।

ਦੂਸਰਾ ਅਰਥ : ਇਹ ਮਨ ਪੰਖੀ ਪਰਮੇਸ਼ਰ ਰੂਪ ਬਿਰਛ ਨੂੰ ਛੱਡ ਕਰਕੇ ਪਦਾਰਥਾਂ ਵਿਚ, ਰਿੱਧੀਆਂ, ਸਿੱਧੀਆਂ ਦੇ ਬਲ ਨਾਲ ਉਡਾਰੀਆਂ ਮਾਰਦੇ ਹਨ। ਵਾਸ਼ਨਾਂ ਰੂਪ ਉਡਾਰੀ ਮਾਰ ਕੇ, ਲੋਕ-ਜਨਮ, ਪਰਲੋਕ-ਮਰਨ ਨੂੰ ਜਾਂਦੇ ਹਨ। ਭਾਵ ਜਨਮ ਮਰਨ ਵਿਚ ਪੈਂਦੇ ਹਨ।

## ਸਾਖੀ—ਜੁਜਾਤੀ ਰਾਜੇ ਦੀ

ਜੁਜਾਤੀ ਰਾਜੇ ਨੇ ਇੰਦ੍ਰ ਪਦਵੀ ਦੀ ਇੱਛਾ ਰੱਖਕੇ ਤੀਰ ਤੀਰ ਦੇ ਫਾਸਲੇ ਪਰ ਜੱਗ ਕੀਤੇ ਭਾਵ

ਧਨੁੱਖ ਵਿਚੋਂ ਤੀਰ ਛੱਡਣਾ ਉਸ ਤੀਰ ਨੇ ਜਿਥੇ ਜਾ ਕੇ ਡਿੱਗਣਾ ਉਥੇ ਹੀ ਯੱਗ ਦਾ ਥੰਮ੍ਹਾ ਗੱਡ ਕੇ ਯੱਗ ਕਰਨਾ। ਇਸ ਤਰੀਕੇ ਨਾਲ ਇਸ ਨੇ ਬਹੁਤ ਸਾਰੇ ਯੱਗ ਕੀਤੇ ਜਿਨ੍ਹਾਂ ਦੇ ਪੁੰਨਾਂ ਦੇ ਪ੍ਰਭਾਵ ਕਰਕੇ ਅੰਤ ਨੂੰ ਇੰਦ੍ਰ ਪਦਵੀ ਤੇ ਜਾ ਇਸਥਿਤ ਹੋਇਆ। ਤਾਂ ਇੰਦਰ ਭੈ-ਭੀਤ ਹੋ ਗਿਆ। ਆਪਣੇ ਗੁਰੂ ਬ੍ਰਿਹਸਪਤਿ ਜੀ ਕੋਲ ਜਾ ਕੇ ਬੇਨਤੀ ਕਰਨ ਲੱਗਾ ਕਿ ਰਾਜਾ ਜੁਜਾਤੀ ਨੇ ਮੇਰਾ ਸਿੰਘਾਸਨ ਮੱਲ ਲਿਆ ਹੈ, ਆਪ ਮੇਰੇ ਤੇ ਕ੍ਰਿਪਾ ਕਰੋ ਮੇਰਾ ਰਾਜ ਕਾਇਮ ਰਹੇ। ਇਹ ਸੁਣਿ ਕੇ ਬ੍ਰਹਸਪਤਿ ਜੀ ਨੇ ਕਿਹਾ ਕਿ ਤੂੰ ਉਸ ਦੇ ਪਾਸ ਜਾ ਕੇ ਉਸਦੀ ਮਹਿਮਾ ਕਰ, ਕਿ ਆਪ ਬੜੇ ਧਰਮਾਤਮਾਂ ਰਾਜੇ ਹੋ। ਤੁਸਾਂ ਨੇ ਬੜੇ ਪੁੰਨ ਕਰਮ ਕੀਤੇ ਹਨ, ਜਿਸ ਕਰਕੇ ਆਪ ਇਸ ਤਖ਼ਤ ਦੇ ਮਾਲਕ ਬਣੇ ਹੋ। ਰਾਜਾ ਜੁਜਾਤੀ ਸੁਣ ਕੇ ਹੰਕਾਰ ਦੇ ਸਹਿਤ ਆਪਣੇ ਮੁਖੋਂ ਕੀਤੇ ਹੋਏ ਪੁੰਨ ਵਰਨਣ ਕਰੇਗਾ ਤਾਂ ਉਸ ਦੇ ਸਾਰੇ ਪੁੰਨ ਨਾਸ ਹੋ ਜਾਣਗੇ। ਤੂੰ ਕੋਈ ਫ਼ਿਕਰ ਨਾ ਕਰ।

ਯਥਾ ਸ੍ਰੀ ਮੁਖਵਾਕ : *"ਤੀਰਥ ਬਰਤ ਅਰੁ ਦਾਨ ਕਰਿ ਮਨ ਮੈ ਧਰੈ ਗੁਮਾਨੁ ॥*
*ਨਾਨਕ ਨਿਹਫਲ ਜਾਤ ਤਿਹਿ ਜਿਉ ਕੁੰਚਰ ਇਸਨਾਨੁ ॥"* (ਅੰਗ ੧੪੨੮)

ਇੰਦਰ ਨੇ ਰਾਜੇ ਕੋਲ ਜਾ ਕੇ ਇਸੇ ਤਰ੍ਹਾਂ ਹੀ ਕੀਤਾ। ਜੁਜਾਤੀ ਆਪਣੀ ਉਸਤਤਿ ਸੁਣ ਕੇ ਹੰਕਾਰ ਸਹਿਤ ਆਪਣੇ ਕੀਤੇ ਹੋਏ ਪੁੰਨਾਂ ਦਾ ਵਰਨਣ ਆਪ ਹੀ ਕਰਨ ਲੱਗ ਪਿਆ, ਜਿਸ ਕਰਕੇ ਪੁੰਨ ਨਾਸ ਹੋ ਗਏ ਤੇ ਇਸ ਨੂੰ ਸਵਰਗ ਵਿਚੋਂ ਹੇਠਾਂ ਮਾਤਲੋਕ ਦੀ ਧਰਤੀ ਤੇ ਸੁੱਟ ਦਿੱਤਾ ਗਿਆ। ਨੀਮਖਾਰ ਤੀਰਥ ਤੇ ਡਿੱਗਾ। ਉਥੇ ਇਸ ਦੇ ਦੋਹਤਰੇ ਤੱਪ ਕਰ ਰਹੇ ਸਨ, ਉਨ੍ਹਾਂ ਨੇ ਕਿਹਾ ਨਾਨਾ ਜੀ! ਆਪ ਸਾਥੋਂ ਪੁੰਨ ਲੈ ਕੇ ਫਿਰ ਸਵਰਗ ਵਿਚ ਚਲੇ ਜਾਓ। ਜੁਜਾਤੀ ਨੇ ਕਿਹਾ, ਦੋਹਤਰਿਆਂ ਪਾਸੋਂ ਲੈਣ ਦਾ ਹੱਕ ਨਹੀਂ ਬਣਦਾ, ਇਸ ਕਰਕੇ ਹੁਣ ਏਥੇ ਹੀ ਠੀਕ ਹੈ। ਸੋ ਇਸ ਪ੍ਰਕਾਰ ਕੀਤੇ ਹੋਏ ਪੁੰਨਾਂ ਦਾ ਫਲ ਕੋਈ ਭਾਵੇਂ ਮਣ ਭਰ ਵੀ ਪਾ ਲਵੇ ਪਰ ਅੰਤ ਨੂੰ ਪੁੰਨ ਨਾਸ ਹੋਣ ਤੋਂ ਖਾਲੀ ਹੀ ਰਹਿ ਜਾਂਦਾ ਹੈ। ਸਦਾ ਥਿਰ ਰਹਿਣ ਵਾਲਾ ਸੁਖ ਪ੍ਰਾਪਤ ਨਹੀਂ ਹੁੰਦਾ।

**ਜੇਤਾ ਊਡਹਿ ਦੁਖ ਘਣੇ; ਨਿਤ ਦਾਝਹਿ ਤੈ ਬਿਲਲਾਹਿ ॥**

ਜਿਤਨਾ ਵੀ ਵਾਸ਼ਨਾ ਕਰਕੇ ਜੂਨਾਂ ਵਿਚ ਉੱਡਦੇ ਹਨ। ਉਤਨਾ ਹੀ ਘਣਾ ਬਹੁਤਾ ਦੁੱਖ ਪ੍ਰਾਪਤ ਹੁੰਦਾ ਹੈ। ਨਿਤਾਪ੍ਰਤੀ ਤ੍ਰਿਸ਼ਨਾ ਦੀ, ਕਾਲ ਦੀ, ਗਰਭ ਦੀ ਅਗਨੀ ਵਿਚ ਸੜਦੇ ਤੇ (ਬਿਲਲਾਹਿ) ਰੋਂਦੇ ਫਿਰਦੇ ਹਨ।

**ਬਿਨੁ ਗੁਰ ਮਹਲੁ ਨ ਜਾਪਈ; ਨਾ ਅੰਮ੍ਰਿਤ ਫਲ ਪਾਹਿ ॥੨॥**

ਗੁਰਾਂ ਤੋਂ ਬਿਨਾਂ ਸਰੂਪ ਰੂਪੀ, ਤੁਰੀਆ ਰੂਪ, ਮਹਿਲ ਨਹੀਂ ਜਾਣਿਆ ਜਾਂਦਾ ਹੈ ਅਤੇ ਨਾ ਹੀ ਮਿਰਤੂ ਤੋਂ ਰਹਿਤ ਕਰਨ ਵਾਲਾ ਗਿਆਨ ਰੂਪੀ ਫਲ, ਮੁਕਤ ਰੂਪੀ ਫਲ ਹੀ ਪਾਇਆ ਜਾਂਦਾ ਹੈ। ਨਾਮ ਅੰਮ੍ਰਿਤ ਵੀ ਨਹੀਂ ਪਾਈਦਾ ਹੈ।

ਪ੍ਰਮਾਣ : **[ਅੰਮ੍ਰਿਤੁ ਨਾਮੁ ਨਿਧਾਨੁ ਹੈ ਮਿਲਿ ਪੀਵਹੁ ਭਾਈ ॥ ਜਿਸੁ ਸਿਮਰਤ ਸੁਖੁ ਪਾਈਐ ਸਭ ਤਿਖਾ ਬੁਝਾਈ ॥ ਕਰਿ ਸੇਵਾ ਪਾਰਬ੍ਰਹਮ ਗੁਰ ਭੁਖ ਰਹੈ ਨ ਕਾਈ ॥ ਸਗਲ ਮਨੋਰਥ ਪੁੰਨਿਆ ਅਮਰਾ ਪਦੁ ਪਾਈ ॥ ਤੁਧੁ ਜੇਵਡੁ ਤੂਹੈ ਪਾਰਬ੍ਰਹਮ ਨਾਨਕ ਸਰਣਾਈ ॥੩॥]** (ਅੰਗ ੩੧੮)

**ਗੁਰਮੁਖਿ ਬ੍ਰਹਮੁ ਹਰੀਆਵਲਾ; ਸਾਚੈ ਸਹਜਿ ਸੁਭਾਇ ॥**

ਗੁਰਮੁਖਾਂ ਨੇ ਬ੍ਰਹਮ ਨੂੰ ਬਿਰਛ ਰੂਪ ਕਰਕੇ ਜਾਣਿਆ ਹੈ। ਜਿਸ ਬ੍ਰਹਮ ਵਿਚ ਚੇਤਨ ਸੱਤਾ ਰੂਪ ਹਰਿਆਵਲਤਾ ਹੈ।

ਪ੍ਰਮਾਣ : **[ਆਪਿ ਕਰਾਏ ਕਰੇ ਆਪਿ ਭਾਈ ਜਿਨਿ ਹਰਿਆ ਕੀਆ ਸਭੁ ਕੋਇ ॥ ਨਾਨਕ ਮਨਿ ਤਨਿ ਸੁਖੁ ਸਦ ਵਸੈ ਭਾਈ ਸਬਦਿ ਮਿਲਾਵਾ ਹੋਇ ॥** (ਅੰਗ ੧੧੭੭)]

ਗੁਰਮੁਖ (ਸਹਜਿ) ਸ਼ਾਂਤੀ ਸੁਭਾ ਧਾਰ ਕਰਕੇ ਸੱਚੇ ਵਿਚ ਸਮਾਉਂਦੇ ਹਨ।

**ਦੂਸਰਾ ਅਰਥ :** ਬ੍ਰਹਮ ਦਾ ਸਰੂਪ ਮੁਖੀ ਗੁਰੂ ਸਾਹਿਬ ਜੀ ਬਿਰਛ ਰੂਪ ਹਨ। ਸ਼ੁਭ ਗੁਣਾਂ ਦੀ ਹਰਿਆਵਲਤਾ ਹੈ। ਜੋ ਜੀਵ, ਸਿਖ, ਸਤਿਗੁਰਾਂ ਨਾਲ ਮਿਲੇ ਹਨ। ਉਹਨਾਂ ਨੂੰ ਸੱਚੇ ਨਾਮ ਦੁਆਰਾ (ਸਹਜਿ) ਗਿਆਨ ਦਾ (ਸੁ) ਭਲੀ ਪ੍ਰਕਾਰ (ਭਾਇ) ਪ੍ਰਕਾਸ਼ ਹੋ ਆਇਆ ਹੈ।

**ਸਾਖਾ ਤੀਨਿ ਨਿਵਾਰੀਆ; ਏਕ ਸਬਦਿ ਲਿਵ ਲਾਇ ॥**

ਗੁਰਮੁਖਾਂ ਨੇ ਤਿੰਨ ਗੁਣਾਂ ਦੀਆਂ ਸਾਖਾਂ, ਤਮੋਗੁਣ ਕਰਕੇ ਕਰਮ ਕਾਂਡ, ਰਜੋਗੁਣ ਕਰਕੇ ਉਪਾਸ਼ਨਾ, ਸਤੋਗੁਣ ਕਰਕੇ ਗਿਆਨ ਦੇ ਜੋ ਬਚਨ ਕਰਨੇ ਸਨ। ਇਹ ਨਵਿਰਤ ਕਰ ਦਿੱਤੇ ਹਨ।

**ਦੂਸਰਾ ਅਰਥ :** ਜਾਗ੍ਰਤ, ਸੁਪਨ, ਸਖੋਪਤ, ਅਵਸਥਾ ਰੂਪ ਤਿੰਨੇ ਸਾਖਾਂ ਨਾਸ ਕਰ ਦਿੱਤੀਆਂ ਹਨ। **ਅਥਵਾ** : ਤਿੰਨ ਦੇਵਾਂ ਦੀਆਂ ਉਪਾਸ਼ਨਾਂ ਕਰਨ ਰੂਪ। ਤਿੰਨੇ ਸਾਖਾਂ ਨਾਸ ਕਰ ਦਿੱਤੀਆਂ ਹਨ। ਸਿਰਫ਼ ਅਕਾਲ ਪੁਰਖ ਉੱਤੇ ਨਿਹਚਾ ਹੈ। ਇਕ ਨਾਲ ਲਿਵ ਲਾਉਂਦੇ ਹਨ। **ਵਾ** : ਸੁਤ, ਬਿਤ, ਲੋਕ ਈਖਣਾਂ ਤੀਨੀ, ਇਹ ਇੱਛਾ ਰੂਪ, ਤਿੰਨੇ ਸਾਖਾਂ ਨਾਸ ਕਰ ਦਿੱਤੀਆਂ ਹਨ।

**ਤੀਸਰਾ ਅਰਥ :** ਤਿੰਨਾਂ ਦੇਹਾਂ ਦੇ ਦੇਹ ਅਧਿਆਸ ਨੂੰ ਨਵਿਰਤ ਕਰ ਦਿੱਤਾ ਹੈ। (੧) ਕਾਰਕ ਦੇਹ ਦੀ ਹੰਗਤਾ, (੨) ਸੂਖਮ ਦੇਵਤਿਆਂ ਦੀ ਦੇਹ ਦੀ ਹੰਗਤਾ, (੩) ਮਨੁੱਖਾ ਦੇਹ ਦੀ ਹੰਗਤਾ। ਤਿੰਨੇ ਸਾਖਾਂ ਨਾਸ ਕਰ ਦਿੱਤੀਆਂ ਹਨ। ਇਕ ਵਾਹਿਗੁਰੂ ਸ਼ਬਦ ਵਿਚ ਲਿਵ ਲਾਈ ਹੈ।

**ਅੰਮ੍ਰਿਤ ਫਲੁ ਹਰਿ ਏਕੁ ਹੈ; ਆਪੇ ਦੇਇ ਖਵਾਇ ॥੩॥**

ਹਰੀ ਦਾ ਨਾਮ ਅੰਮ੍ਰਿਤ ਰੂਪੀ ਫਲ ਇੱਕੋ ਹੀ ਹੈ। ਗੁਰੂ ਜੀ ਜਿਨ੍ਹਾਂ ਨੂੰ ਧਾਰਨ ਕਰਨ ਰੂਪ ਛਕਾ ਦੇਣ। ਉਹ ਗੁਰਸਿੱਖ ਤ੍ਰਿਪਤ ਹੁੰਦੇ ਹਨ।

**ਮਨਮੁਖ ਊਭੇ ਸੁਕਿ ਗਏ; ਨਾ ਫਲੁ ਤਿੰਨਾ ਛਾਉ ॥**

ਜਿਸ ਤਰ੍ਹਾਂ ਭਾਵੇਂ ਧਰਤੀ ਚੰਗੀ ਹੋਵੇ। ਫੇਰ ਵੀ ਕੜਸੋਕੜ ਬਿਰਛ (ਊਭੇ) ਖੜੇ ਹੀ ਸੁੱਕ ਜਾਂਦੇ ਹਨ। ਤਿਨ੍ਹਾਂ ਨੂੰ ਨਾ ਫਲ ਤੇ ਨਾ ਹੀ ਉਹਨਾਂ ਦੀ ਛਾਂ ਹੁੰਦੀ ਹੈ। ਐਸੇ ਹੀ ਮਨਮੁੱਖ ਰੂਪੀ ਕੜਸੋਕੜ ਬਿਰਛ ਭਾਵੇਂ ਵੱਡੇ ਘਰ ਰੂਪੀ ਧਰਤੀ ਵਿਚ ਜਨਮ ਧਾਰਨ, ਸ੍ਰੇਸ਼ਟ ਕੁਲ ਵੀ ਹੋਵੇ। ਫੇਰ ਵੀ ਨਿਸ਼ਰਧਕ ਹੋਣ ਰੂਪੀ ਸੋਕੜਾ ਲੱਗ ਕਰਕੇ ਖੜੇ ਹੀ ਸੁੱਕ ਜਾਂਦੇ ਹਨ। ਉਹਨਾਂ ਦੇ ਥੱਲੇ ਰੋਸ ਰੂਪੀ ਰੋੜਾਂ ਦਾ ਤਲਾ ਆ ਜਾਂਦਾ ਹੈ। ਭਾਵ ਪ੍ਰਭੂ ਜਾਂ ਗੁਰਾਂ ਤੇ ਰੋਸ ਕਰਨਾ। ਉਹਨਾਂ ਮਨਮੁਖਾਂ ਵਿਚ ਸ਼ਰਧਾ ਰੂਪੀ ਹਰਿਆਵਲਤਾ ਨਹੀਂ ਰਹਿੰਦੀ। ਪ੍ਰੇਮ ਰੂਪੀ, ਗਿਆਨ ਰੂਪੀ, ਮੁਕਤੀ ਰੂਪੀ, ਫਲ ਹੀ ਨਹੀਂ ਲਗਦਾ ਹੈ। ਨਾ ਹੀ ਸ਼ਾਂਤੀ ਰੂਪ ਛਾਂ ਰਹਿੰਦੀ ਹੈ।

## ਸਾਖੀ - ਅਕ੍ਰਿਤਘਣ ਦੀ

ਕੋਈ ਕ੍ਰਿਤਘਣ ਕਿਸੇ ਜੰਗਲ ਵਿਚ ਮਰ ਗਿਆ। ਉਸ ਦਾ ਸਰੀਰ ਇੱਲ੍ਹਾਂ ਆਦਿਕ ਜਾਨਵਰ ਖਾ ਗਏ। ਇਕ ਇੱਲ ਨੇ ਉਸ ਦਾ ਮਾਸ ਆਪਣੇ ਬੱਚਿਆਂ ਵਾਸਤੇ ਲਿਆ ਕੇ ਆਪਣੇ ਆਲ੍ਹਣੇ ਵਿਚ ਰੱਖ

ਲਿਆ। ਮਾਸ ਤਾਂ ਬੱਚੇ ਖਾ ਗਏ ਪਰ ਹੱਡੀ ਆਲ੍ਹਣੇ ਵਿੱਚ ਪਈ ਰਹੀ। ਉਸ ਹੱਡੀ ਦੇ ਕਾਰਨ ਪਿੱਪਲ ਸੁੱਕਣ ਲਗ ਪਿਆ। ਜਦ ਪਿੱਪਲ ਦਾ ਇੱਕ ਡਾਲ੍ਹਾ ਸੁਕ ਗਿਆ ਜਿਸ ਦੇ ਹੇਠ ਕਿਸੇ ਸੰਤ ਦੀ ਕੁਟੀਆ ਸੀ ਤੇ ਉਹ ਪਿੱਪਲ ਰਾਜੇ ਦੇ ਬਾਗ ਵਿੱਚ ਸੀ। ਸੰਤ ਨੇ ਵਿਚਾਰ ਕੀਤੀ ਕਿ ਇਹ ਪਿੱਪਲ ਨਵਾਂ ਹੈ। ਪਾਣੀ ਖਾਦ ਦੀ ਕੋਈ ਕਮੀ ਨਹੀਂ ਇਹ ਕਿਉਂ ਸੁੱਕਦਾ ਜਾ ਰਿਹਾ ਹੈ। ਇਸ ਤਰ੍ਹਾਂ ਵਿਚਾਰ ਕਰਦਿਆਂ ਇਕ ਦਿਨ ਪਿੱਪਲ ਦੇ ਉਪਰ ਚੜ੍ਹ ਕੇ ਵੇਖਿਆ ਤਾਂ ਇੱਲ ਦੇ ਆਲ੍ਹਣੇ ਵਿੱਚ ਅਕ੍ਰਿਤਘਣ ਦੀ ਹੱਡੀ ਵੇਖ ਕੇ ਸਮਝਿਆ ਕਿ ਇਸ ਹੱਡੀ ਦਾ ਕਸੂਰ ਹੈ। ਤਦ ਉਹ ਹੱਡੀ ਹੇਠ ਲਿਆ ਕੇ ਪੀਹ ਕੇ ਰਖ ਲਈ ਤਾਂ ਕਿ ਇਸ਼ਨਾਨ ਕਰਨ ਗਿਆ ਨਦੀ ਵਿੱਚ ਰੋੜ੍ਹ ਆਵਾਂਗਾ। ਜੇ ਹੱਡੀ ਇਸੇ ਤਰ੍ਹਾਂ ਰਹੀ ਤਾਂ ਹੋਰ ਨੁਕਸਾਨ ਕਰੇਗੀ। ਉਸ ਸੰਤ ਉਪਰ ਰਾਜੇ ਦੀ ਬਹੁਤ ਸ਼ਰਧਾ ਸੀ। ਰਾਜਾ ਹਰ ਰੋਜ਼ ਮੱਥਾ ਟੇਕਣ ਜਾਂਦਾ ਸੀ। ਰਾਜੇ ਨਾਲ ਉਸ ਦੀ ਪੁੱਤਰੀ ਵੀ ਮੱਥਾ ਟੇਕਣ ਜਾਂਦੀ। ਸੰਤਾਂ ਪਾਸ ਕੋਈ ਵਸਤੂ ਹੁੰਦੀ ਤਾਂ ਉਸ ਲੜਕੀ ਨੂੰ ਸੰਤਾਂ ਨੇ ਪ੍ਰਸ਼ਾਦ ਦੇ ਦੇਣਾ, ਉਸ ਦਿਨ ਸੰਤ ਸੈਰ ਕਰਨ ਗਏ ਹੋਏ ਸਨ। ਲੜਕੀ ਨੇ ਸੰਤਾਂ ਦੇ ਆਸਨ ਹੇਠੋਂ ਉਸ ਹੱਡੀ ਦੀ ਪੀਸ ਕੇ ਬੰਨ੍ਹੀ ਹੋਈ ਪੁੜੀ ਕੱਢੀ ਤੇ ਪ੍ਰਸ਼ਾਦ ਸਮਝ ਕੇ ਇਕ ਚੁਟਕੀ ਆਪਣੇ ਮੂੰਹ 'ਚ ਪਾ ਲਈ। ਉਹ ਜਦ ਲੜਕੀ ਦੇ ਅੰਦਰ ਗਈ ਜਵਾਨ ਲੜਕੀ ਸੀ ਉਸ ਨੂੰ ਗਰਭ ਠਹਿਰ ਗਿਆ। ਜਦੋਂ ਮਾਂ ਨੂੰ ਪਤਾ ਲੱਗਾ ਉਸ ਨੇ ਰਾਜੇ ਨੂੰ ਕਿਹਾ। ਜਦ ਮਾਂ ਨੇ ਲੜਕੀ ਨੂੰ ਪੁਛਿਆ ਤਾਂ ਉਸ ਨੇ ਕਿਹਾ ਮੈਨੂੰ ਕੋਈ ਖਬਰ ਨਹੀਂ ਤਾਂ ਮਾਤਾ ਪਿਤਾ ਨੇ ਵਿਚਾਰਿਆ ਜੋ ਇਹ ਲੜਕੀ ਸੰਤਾਂ ਪਾਸ ਜਾਂਦੀ ਸੀ ਉਥੋਂ ਹੀ ਇਸ ਨੂੰ ਇਹ ਕਲੰਕ ਲੱਗਾ ਹੈ। ਤਦ ਰਾਜੇ ਨੇ ਕਿਹਾ ਹੇ ਸਾਧੂ 'ਤੂੰ ਏਥੋਂ ਚਲਾ ਜਾਹ ਤੂੰ ਅਤਿਅੰਤ ਨਿੰਦਤ ਕਰਮ ਕੀਤਾ ਹੈ'। ਉਹ ਸਾਧੂ ਖੋਟੇ ਵਾਕ ਸੁਣ ਕੇ ਚਲਾ ਗਿਆ। ਉਸ ਲੜਕੀ ਨੂੰ ਬੱਚਾ ਜੰਮਿਆ, ਰਾਜੇ ਦੇ ਘਰ ਪੁੱਤਰ ਨਹੀਂ ਸੀ। ਲੜਕੀ ਦਾ ਪੁੱਤਰ ਪਾਲ ਲਿਆ, ਸੋਚਿਆ ਕਿ ਇਸ ਨੂੰ ਹੀ ਆਪਣਾ ਪੁੱਤਰ ਸਮਝ ਕੇ ਰਾਜ ਗੱਦੀ ਦੇ ਦੇਵਾਂਗਾ। ਜਦ ਉਹ ਜਵਾਨ ਹੋਇਆ ਤਾਂ ਉਸ ਦੇ ਮਨ 'ਚ ਆਇਆ ਕਿ ਰਾਜੇ ਨੂੰ ਮਾਰ ਕੇ ਮੈਂ ਰਾਜ ਕਰਾਂ। ਉਸ ਨੇ ਰਾਜੇ ਨੂੰ ਮਾਰ ਦਿੱਤਾ। ਰਾਜੇ ਦੇ ਆਦਮੀਆਂ ਨੇ ਉਸ ਲੜਕੇ ਨੂੰ ਮਾਰ ਦਿੱਤਾ। ਹੋਰ ਰਾਜੇ ਨੇ ਆ ਕੇ ਰਾਜ ਸਾਂਭ ਲਿਆ। ਐਉਂ ਕੁਲ 'ਚੋਂ ਰਾਜ ਜਾਂਦਾ ਰਿਹਾ। ਇਸ ਪ੍ਰਸੰਗ ਵਿਚ ਕਿਸੇ ਕਵੀ ਨੇ ਲਿਖਿਆ ਹੈ:-

**ਪ੍ਰਮਾਣ:** [ਅਕਿਰਤਘਣ ਕੀ ਅਸਤੀਓਂ ਸੂੱਕਿਓ ਪੀਪਰ ਐਨ।
ਰਾਜ ਨਸਟ ਕੰਨਿਆ ਕਲੰਕ ਜਤੀ ਕੁਲੱਖਨ ਬੈਨ।]
ਇਸ ਅਕ੍ਰਿਤਘਣ ਦੀ ਹੱਡੀ ਕਾਰਨ ਕਿਤਨਾ ਨੁਕਸਾਨ ਹੋਇਆ।

**ਤਿੰਨਾ ਪਾਸਿ ਨ ਬੈਸੀਐ; ਓਨਾ ਘਰੁ ਨ ਗਿਰਾਉ ॥**

ਜਿਵੇਂ ਕੜਸੋਕੜ ਬਿਰਛਾਂ ਪਾਸ ਕੋਈ ਨਹੀਂ ਬੈਠਦਾ ਹੈ। ਉਹਨਾਂ ਦੀ ਲੱਕੜੀ ਨੂੰ ਨਿਕੰਮੀ ਜਾਣ ਕਰਕੇ ਘਰ ਵਿਚ ਸ਼ਤੀਰ ਆਦਿਕ ਨਹੀਂ ਚੜ੍ਹਾਉਂਦੇ। ਪਿੰਡ ਦੇ ਸਾਂਝੇ ਕੰਮ ਵਿਚ ਵੀ ਨਹੀਂ ਵਰਤਦੇ। ਕੜਸੋਕੜ ਬਿਰਛ ਨੂੰ ਇਤਨਾ ਮਾੜਾ ਸਮਝਦੇ ਸਨ। ਇਸੇ ਤਰ੍ਹਾਂ ਮਨਮੁਖਾਂ ਪਾਸ ਕੋਈ ਨਹੀਂ ਬੈਠਦਾ ਹੈ। ਉਹਨਾਂ ਨੂੰ ਨਾ ਹੀ ਸਰੂਪ ਰੂਪੀ ਘਰ ਦੀ ਪ੍ਰਾਪਤੀ ਹੁੰਦੀ ਹੈ ਅਤੇ ਨਾ ਹੀ ਸੰਗਤ ਰੂਪੀ (ਗਿਰਾਉ) ਪਿੰਡ ਦੀ ਪ੍ਰਾਪਤੀ ਹੁੰਦੀ ਹੈ। **ਅਥਵਾ** : ਉਹਨਾਂ ਨੂੰ ਸਰੀਰ ਰੂਪੀ ਪਿੰਡ ਵਿੱਚੋਂ ਤੁਰੀਆ ਰੂਪੀ ਘਰ ਦੀ ਪ੍ਰਾਪਤੀ ਨਹੀਂ ਹੁੰਦੀ ਹੈ।

**ਕਟੀਅਹਿ ਤੈ ਨਿਤ ਜਾਲੀਅਹਿ; ਓਨਾ ਸਬਦੁ ਨ ਨਾਉ ॥੪॥**

ਜਿਵੇਂ ਕੜਸੋਕੜ ਬਿਰਛ ਕੱਟ-ਕੱਟ ਕਰਕੇ ਰੋਜ਼ ਹੀ ਜਾਲੇ ਜਾਂਦੇ ਹਨ। ਐਸੇ ਹੀ ਸੰਗਤ ਤੋਂ ਬੇਮੁਖ ਹੋਣ ਰੂਪ ਕੱਟੇ ਜਾਂਦੇ ਹਨ। **ਵਾ** : ਉਹਨਾਂ ਨੂੰ ਕਾਮ ਕਰੋਧ ਕੱਟਦੇ ਹੀ ਰਹਿੰਦੇ ਹਨ। ਨਰਕਾਂ ਵਿਚ ਸਾੜੇ ਜਾਂਦੇ

ਹਨ। ਉਹ ਨਾ ਹੀ ਸ਼ਬਦ ਕੀਰਤਨ ਸੁਣਦੇ ਹਨ ਤੇ ਨਾ ਹੀ ਨਾਮ ਜਪਦੇ ਹਨ। **ਵਾ** : ਨਾ ਹੀ ਉਹ ਗੁਰਾਂ ਦਾ ਉਪਦੇਸ਼ ਧਾਰਦੇ ਹਨ ਨਾ ਹੀ ਨਾਮ ਜਪਦੇ ਹਨ। ਭਾਵੇਂ ਗੁਰਾਂ ਦੀ ਆਗਿਆ ਹੈ :

ਪ੍ਰਮਾਣ : **[ਸਾਕਤ ਸਿਉ ਮਨ ਮੇਲੁ ਨ ਕਰੀਅਹੁ ਜਿਨਿ ਹਰਿ ਹਰਿ ਨਾਮੁ ਬਿਸਾਰੇ ॥**
**ਸਾਕਤ ਬਚਨ ਬਿਛੂਆ ਜਿਉ ਡਸੀਐ ਤਜਿ ਸਾਕਤ ਪਰੈ ਪਰਾਰੇ ॥]** (ਅੰਗ ੯੮੧)

ਪਰ ਗੁਰਮੁਖ ਉਹਨਾਂ ਮਨਮੁਖਾਂ ਤੋਂ ਨਫ਼ਰਤ ਨਹੀਂ ਕਰਦੇ ਹਨ। ਉਹ ਐਸੇ ਸਮਝਦੇ ਹਨ :

**ਹੁਕਮੇ ਕਰਮ ਕਮਾਵਣੇ; ਪਇਐ ਕਿਰਤਿ ਫਿਰਾਉ ॥**

ਕਿ ਸਾਰੇ ਜੀਵ ਪਰਮੇਸ਼ਰ ਦੇ ਹੁਕਮ ਅਨੁਸਾਰ ਹੀ ਕਰਮਾਂ ਨੂੰ ਕਮਾਉਂਦੇ ਹਨ। ਜੋ (ਕੀਰਤਿ) ਕੀਤੇ ਹੋਇ ਕਰਮਾਂ ਦਾ ਲੇਖ ਮੱਥੇ ਤੇ ਪਿਆ ਹੋਇਆ ਹੈ। ਉਸ ਦੇ ਅਨੁਸਾਰ ਜੂਨਾਂ ਵਿਚ ਫਿਰਦੇ ਹਨ।

**ਹੁਕਮੇ ਦਰਸਨੁ ਦੇਖਣਾ; ਜਹ ਭੇਜਹਿ ਤਹ ਜਾਉ ॥**

ਪਰਮੇਸ਼ਰ ਦੇ ਹੁਕਮ ਮੰਨਣ ਕਰਕੇ ਹੀ ਸਰੂਪ ਦੇ ਦਰਸ਼ਨ ਦੇਖੀ ਦੇ ਹਨ। ਪਰਮੇਸ਼ਰ ਜਿਥੇ ਵੀ ਭੇਜਦਾ ਹੈ (ਤਹ) ਤਿਥੇ ਹੀ ਉਹਨਾਂ ਦਾ ਜਾਣਾ ਹੁੰਦਾ ਹੈ।

**ਹੁਕਮੇ ਹਰਿ ਹਰਿ ਮਨਿ ਵਸੈ; ਹੁਕਮੇ ਸਚਿ ਸਮਾਉ ॥੫॥**

ਪ੍ਰਭੂ ਦਾ ਹੁਕਮ ਮੰਨਣ ਕਰਕੇ ਹੀ ਹਰਿ ਹਰਿ ਦਾ ਨਾਮ ਮਨ ਵਿਚ ਵਸਦਾ ਹੈ। ਪ੍ਰਭੂ ਦਾ ਹੁਕਮ ਮੰਨਣ ਕਰਕੇ ਸੱਚੇ ਵਿਚ ਮਿਲਾਪ (ਸਮਾਉ) ਸਮਾਈ ਹੁੰਦੀ ਹੈ।

**ਹੁਕਮੁ ਨ ਜਾਣਹਿ ਬਪੁੜੇ; ਭੂਲੇ ਫਿਰਹਿ ਗਵਾਰ ॥**

ਇਹ ਵਿਚਾਰੇ ਤੁੱਛ ਜੀਵ ਪਰਮੇਸ਼ਰ ਦਾ ਹੁਕਮ ਹੀ ਨਹੀਂ ਜਾਣਦੇ ਹਨ। (ਗਵਾਰ) ਬੇਸਮਝ, ਇੰਦ੍ਰੀਆਂ ਨੂੰ ਵਿਸ਼ੇ ਰੂਪੀ ਘਾਸ ਚਰਾਉਂਦੇ ਹੋਇ ਭੁੱਲੇ ਫਿਰਦੇ ਹਨ। ਕਿਹੜਾ ਹੁਕਮ ਹੈ :

ਪ੍ਰਮਾਣ : **[ਏਕੋ ਨਾਮੁ ਹੁਕਮੁ ਹੈ ਨਾਨਕ ਸਤਿਗੁਰਿ ਦੀਆ ਬੁਝਾਇ ਜੀਉ ॥** (ਅੰਗ ੭੨)]

**ਮਨਹਠਿ ਕਰਮ ਕਮਾਵਦੇ; ਨਿਤ ਨਿਤ ਹੋਹਿ ਖੁਆਰੁ ॥**

ਮਨ ਦੇ ਹਠ ਕਰਕੇ ਕਰਮ ਕਾਂਡ ਦੇ ਕੰਮਾਂ ਨੂੰ ਕਮਾਉਂਦੇ ਹਨ। ਨਿਤਾਪ੍ਰਤੀ ਹੰਕਾਰ ਵਿਚ, ਜੂਨਾਂ ਵਿਚ ਪੈ ਕਰਕੇ ਖ਼ਰਾਬ ਹੁੰਦੇ ਹਨ।

ਪ੍ਰਮਾਣ : [**ਹਰਿ ਬਿਸਰਤ ਸਦਾ ਖੁਆਰੀ ॥ ਤਾ ਕਉ ਧੋਖਾ ਕਹਾ ਬਿਆਪੈ ਜਾ ਕਉ ਓਟ ਤੁਹਾਰੀ ॥** (ਅੰਗ ੭੧੧)]

**ਅੰਤਰਿ ਸਾਂਤਿ ਨ ਆਵਈ; ਨਾ ਸਚਿ ਲਗੈ ਪਿਆਰੁ ॥੬॥**

ਉਹਨਾਂ ਦੇ ਅੰਦਰ ਐਸੀ ਸ਼ਾਂਤੀ ਵੀ ਨਹੀਂ ਆਉਂਦੀ ਹੈ।

ਪ੍ਰਮਾਣ : **[ਛਾਤੀ ਸੀਤਲ ਮਨੁ ਸੁਖੀ ਛੰਤ ਗੋਬਿੰਦ ਗੁਨ ਗਾਇ ॥**
**ਐਸੀ ਕਿਰਪਾ ਕਰਹੁ ਪ੍ਰਭ ਨਾਨਕ ਦਾਸ ਦਸਾਇ ॥]** (ਅੰਗ ੨੫੪)

ਅਤੇ ਨਾ ਹੀ ਸੱਚ ਬੋਲਣ ਵਿਚ ਉਹਨਾਂ ਦਾ ਪਿਆਰ ਲੱਗਾ ਹੈ।

**ਗੁਰਮੁਖੀਆ ਮੁਹ ਸੋਹਣੇ; ਗੁਰ ਕੈ ਹੇਤਿ ਪਿਆਰਿ ॥**

ਪ੍ਰਮਾਣ : **[ਗੁਰਮੁਖਿ ਸਨਮੁਖੁ ਮਨਮੁਖਿ ਵੇਮੁਖੀਆ ॥**
**ਗੁਰਮੁਖਿ ਮਿਲੀਐ ਮਨਮੁਖਿ ਵਿਛੁਰੈ ਗੁਰਮੁਖਿ ਬਿਧਿ ਪ੍ਰਗਟਾਏ ਜੀਉ ॥]** (ਅੰਗ ੧੩੧)

ਜਿਨ੍ਹਾਂ ਗੁਰਮੁਖਾਂ ਨੇ ਆਪਣੀਆਂ ਬ੍ਰਿਤੀਆਂ ਗੁਰੂ ਸਾਹਿਬ ਅੱਗੇ ਸਨਮੁਖ ਕੀਤੀਆਂ ਹਨ, ਗੁਰੂ ਜੀ

ਤਰਫ ਮੁਖ ਕੀਤੇ ਹਨ। ਉਹਨਾਂ ਗੁਰਮੁਖਾਂ ਦੇ ਅੰਤਸ਼ਕਰਣ ਰੂਪੀ ਮੁਖ ਸੋਭਨੀਕ ਹਨ। ਗੁਰੂ ਜੀ ਨਾਲ ਉਹਨਾਂ ਦਾ ਮਨ ਕਰਕੇ ਵੀ ਹਿੱਤ ਹੈ ਅਤੇ ਸਰੀਰ ਕਰਕੇ ਵੀ ਪਿਆਰ ਹੈ।

**ਦੂਸਰਾ ਅਰਥ :** ਗੁਰੂ ਜੀ ਨਾਲ ਜੋ ਪਿਆਰ ਕਰਨਾ ਹੈ। ਇਹੀ ਹੇਤੂ=ਕਾਰਨ ਹੈ, ਸੋਹਣੇ ਉੱਜਲ ਮੁਖ ਹੋਣ ਦਾ।

**ਸਚੀ ਭਗਤੀ ਸਚਿ ਰਤੇ; ਦਰਿ ਸਚੈ ਸਚਿਆਰ ॥**

ਉਹ ਸੱਚੀ ਪ੍ਰੇਮਾ ਭਗਤੀ ਕਰਦੇ ਹਨ ਅਤੇ ਸੱਚੇ ਨਾਮ ਵਿਚ ਰੱਤੇ ਮਿਲੇ ਰਹਿੰਦੇ ਹਨ। ਤੇ ਸੱਚੇ ਦੇ (ਦਰਿ) ਗਿਆਨ ਵਿਚ ਇਸਥਿਤ ਹੋਇ ਹੋਏ ਹਨ। ਆਪ ਸੱਚ ਦੀ (ਆਰ) ਪ੍ਰਾਪਤੀ ਵਾਲੇ ਹਨ। ਹੋਰਨਾਂ ਨੂੰ ਉਪਦੇਸ਼ ਦੇ ਕਰਕੇ ਸੱਚ ਸਰੂਪ ਦੀ ਪ੍ਰਾਪਤੀ ਕਰਾਉਂਦੇ ਹਨ।

**ਆਏ ਸੇ ਪਰਵਾਣੁ ਹੈ; ਸਭ ਕੁਲ ਕਾ ਕਰਹਿ ਉਧਾਰੁ ॥੭॥**

ਉਹ ਗੁਰਮੁਖ ਸੰਸਾਰ ਵਿਚ ਆਏ ਹੋਇ ਪ੍ਰਵਾਣਨੀਕ ਹਨ, ਜੋ ਆਪ ਵੀ ਉਧਰੇ ਹਨ। ਉਹਨਾਂ ਨੇ ਸਭ ਕੁਲਾਂ ਦਾ ਵੀ ਉਧਾਰ ਕੀਤਾ ਹੈ। **ਅਥਵਾ ;** ਉਹ ਕੁਲ ਜੀਵਾਂ ਦਾ ਉਧਾਰ ਕਰਦੇ ਹਨ। ਉਹ ਗੁਰਮੁਖ ਐਸੇ ਸਮਝਦੇ ਹਨ।

**ਸਭ ਨਦਰੀ ਕਰਮ ਕਮਾਵਦੇ; ਨਦਰੀ ਬਾਹਰਿ ਨ ਕੋਇ ॥**

ਕਿ ਸਾਰੇ ਜੀਵ ਪਰਮੇਸ਼ਰ ਦੀ ਨਜ਼ਰ ਥੱਲੇ ਹੀ ਚੰਗੇ ਮੰਦੇ ਕਰਮਾਂ ਨੂੰ ਕਮਾਉਂਦੇ ਹਨ।

**ਪ੍ਰਮਾਣ :** [**ਸਭੁ ਕਿਛੁ ਸੁਣਦਾ ਵੇਖਦਾ ਕਿਉ ਮੁਕਰਿ ਪਇਆ ਜਾਇ ॥**
**ਪਾਪੋ ਪਾਪੁ ਕਮਾਵਦੇ ਪਾਪੇ ਪਚਹਿ ਪਚਾਇ ॥**
**ਸੋ ਪ੍ਰਭੁ ਨਦਰਿ ਨ ਆਵਈ ਮਨਮੁਖਿ ਬੂਝ ਨ ਪਾਇ ॥**
**ਜਿਸੁ ਵੇਖਾਲੇ ਸੋਈ ਵੇਖੈ ਨਾਨਕ ਗੁਰਮੁਖਿ ਪਾਇ ॥**] (ਅੰਗ ੩੯)

ਉਸ ਪਰਮੇਸ਼ਰ ਦੀ ਨਜ਼ਰ ਤੋਂ ਬਾਹਰ ਕੋਈ ਵੀ ਨਹੀਂ ਹੈ।

**ਪ੍ਰਮਾਣ :** [**ਅਨਿਕ ਪੜਦੇ ਮਹਿ ਕਮਾਵੈ ਵਿਕਾਰ ॥ ਖਿਨ ਮਹਿ ਪ੍ਰਗਟ ਹੋਹਿ ਸੰਸਾਰ ॥**] (ਅੰਗ ੧੯੪)

**ਜੈਸੀ ਨਦਰਿ ਕਰਿ ਦੇਖੈ; ਸਚਾ ਤੈਸਾ ਹੀ ਕੋ ਹੋਇ ॥**

ਜੈਸੀ ਜੈਸੀ ਨਜ਼ਰ ਨਾਲ ਕੋਈ ਸੱਚੇ ਗੁਰ ਪਰਮੇਸ਼ਰ ਨੂੰ ਦੇਖਦਾ ਹੈ, ਉਹ ਤੈਸੇ ਹੀ ਪਾਂਬਰ, ਬਿਖੱਈ, ਜਗਿਆਸੂ, ਗਿਆਨਵਾਨ ਹੋ ਜਾਂਦਾ ਹੈ।

**ਦੂਸਰਾ ਅਰਥ :** ਕਰਮਾਂ ਅਨੁਸਾਰ ਜੈਸੀ ਦ੍ਰਿਸ਼ਟੀ ਨਾਲ ਗੁਰੂ ਜੀ ਤੱਕਦੇ ਹਨ, ਤਿਸ ਤਰ੍ਹਾਂ ਦੇ ਸੁਭਾ ਵਾਲੇ ਜੀਵ ਹੋ ਜਾਂਦੇ ਹਨ।

**ਨਾਨਕ ਨਾਮਿ ਵਡਾਈਆ; ਕਰਮਿ ਪਰਾਪਤਿ ਹੋਇ ॥੮॥੩॥੨੦॥**

ਗੁਰੂ ਜੀ ਕਹਿੰਦੇ ਹਨ ਕਿ ਨਾਮ ਕਰਕੇ ਹੀ ਸਭ ਵਡਿਆਈਆਂ ਪ੍ਰਾਪਤ ਹੁੰਦੀਆਂ ਹਨ। ਨਾਮ ਗੁਰਾਂ ਦੀ ਕਰਮ ਬਖ਼ਸ਼ੀ ਕਰਕੇ ਪ੍ਰਾਪਤ ਹੁੰਦਾ ਹੈ। **ਅਥਵਾ :** ਗੁਰਾਂ ਦੀ ਕਿਰਪਾ ਕਰਕੇ ਹੀ (ਪਰਾ) *ਉਤ ਕਰਿਸ਼ਟ (ਪਤਿ) ਪ੍ਰਾਪਤੀ ਹੁੰਦੀ ਹੈ। **ਵਾ :** ਪਰਮੇਸ਼ਰ ਦੀ ਪ੍ਰਾਪਤੀ ਹੁੰਦੀ ਹੈ।

---

** ਪਰਾ ਉਤ ਕਰਿਸ਼ਟ ਅੰਗ ੪੫੪ ਤੇ ਵੇਖੋ।*

## ਸਿਰੀਰਾਗੁ ਮਹਲਾ ੩ ॥

ਗੁਰਮੁਖਿ ਨਾਮੁ ਧਿਆਈਐ ਮਨਮੁਖਿ ਬੂਝ ਨ ਪਾਇ ॥ ਗੁਰਮੁਖਿ ਸਦਾ ਮੁਖ ਊਜਲੇ ਹਰਿ ਵਸਿਆ ਮਨਿ ਆਇ ॥ ਸਹਜੇ ਹੀ ਸੁਖੁ ਪਾਈਐ ਸਹਜੇ ਰਹੈ ਸਮਾਇ ॥੧॥ ਭਾਈ ਰੇ ਦਾਸਨਿ ਦਾਸਾ ਹੋਇ ॥ ਗੁਰ ਕੀ ਸੇਵਾ ਗੁਰ ਭਗਤਿ ਹੈ ਵਿਰਲਾ ਪਾਏ ਕੋਇ ॥੧॥ ਰਹਾਉ ॥ ਸਦਾ ਸੁਹਾਗੁ ਸੁਹਾਗਣੀ ਜੇ ਚਲਹਿ ਸਤਿਗੁਰ ਭਾਇ ॥ ਸਦਾ ਪਿਰੁ ਨਿਹਚਲੁ ਪਾਈਐ ਨਾ ਓਹੁ ਮਰੈ ਨ ਜਾਇ ॥ ਸਬਦਿ ਮਿਲੀ ਨਾ ਵੀਛੁੜੈ ਪਿਰ ਕੈ ਅੰਕਿ ਸਮਾਇ ॥੨॥ ਹਰਿ ਨਿਰਮਲੁ ਅਤਿ ਊਜਲਾ ਬਿਨੁ ਗੁਰ ਪਾਇਆ ਨ ਜਾਇ ॥ ਪਾਠੁ ਪੜੈ ਨਾ ਬੂਝਈ ਭੇਖੀ ਭਰਮਿ ਭੁਲਾਇ ॥ ਗੁਰਮਤੀ ਹਰਿ ਸਦਾ ਪਾਇਆ ਰਸਨਾ ਹਰਿ ਰਸੁ ਸਮਾਇ ॥੩॥ ਮਾਇਆ ਮੋਹੁ ਚੁਕਾਇਆ ਗੁਰਮਤੀ ਸਹਜਿ ਸੁਭਾਇ ॥ ਬਿਨੁ ਸਬਦੈ ਜਗੁ ਦੁਖੀਆ ਫਿਰੈ ਮਨਮੁਖਾ ਨੋ ਗਈ ਖਾਇ ॥ ਸਬਦੇ ਨਾਮੁ ਧਿਆਈਐ ਸਬਦੇ ਸਚਿ ਸਮਾਇ ॥੪॥ ਮਾਇਆ ਭੂਲੇ ਸਿਧ ਫਿਰਹਿ ਸਮਾਧਿ ਨ ਲਗੈ ਸੁਭਾਇ ॥ ਤੀਨੇ ਲੋਅ ਵਿਆਪਤ ਹੈ ਅਧਿਕ ਰਹੀ ਲਪਟਾਇ ॥ ਬਿਨੁ ਗੁਰ ਮੁਕਤਿ ਨ ਪਾਈਐ ਨਾ ਦੁਬਿਧਾ ਮਾਇਆ ਜਾਇ ॥੫॥ ਮਾਇਆ ਕਿਸ ਨੋ ਆਖੀਐ ਕਿਆ ਮਾਇਆ ਕਰਮ ਕਮਾਇ ॥ ਦੁਖਿ ਸੁਖਿ ਏਹੁ ਜੀਉ ਬਧੁ ਹੈ ਹਉਮੈ ਕਰਮ ਕਮਾਇ ॥ ਬਿਨੁ ਸਬਦੈ ਭਰਮੁ ਨ ਚੂਕਈ ਨਾ ਵਿਚਹੁ ਹਉਮੈ ਜਾਇ ॥੬॥ ਬਿਨੁ ਪ੍ਰੀਤੀ ਭਗਤਿ ਨ ਹੋਵਈ ਬਿਨੁ ਸਬਦੈ ਥਾਇ ਨ ਪਾਇ ॥ ਸਬਦੇ ਹਉਮੈ ਮਾਰੀਐ ਮਾਇਆ ਕਾ ਭ੍ਰਮੁ ਜਾਇ ॥ ਨਾਮੁ ਪਦਾਰਥੁ ਪਾਈਐ ਗੁਰਮੁਖਿ ਸਹਜਿ ਸੁਭਾਇ ॥ ੭॥ ਬਿਨੁ ਗੁਰ ਗੁਣ ਨ ਜਾਪਨੀ ਬਿਨੁ ਗੁਣ ਭਗਤਿ ਨ ਹੋਇ ॥ ਭਗਤਿ ਵਛਲੁ ਹਰਿ ਮਨਿ ਵਸਿਆ ਸਹਜਿ ਮਿਲਿਆ ਪ੍ਰਭੁ ਸੋਇ ॥ ਨਾਨਕ ਸਬਦੇ ਹਰਿ ਸਾਲਾਹੀਐ ਕਰਮਿ ਪਰਾਪਤਿ ਹੋਇ ॥੮॥੪॥੨੧॥

*(ਅੰਗ ੬੬-੬੭)*

### ਗੁਰਮੁਖਿ ਨਾਮੁ ਧਿਆਈਐ; ਮਨਮੁਖਿ ਬੂਝ ਨ ਪਾਇ ॥

ਇਸ ਸ਼ਬਦ ਵਿਚ ਗੁਰੂ ਜੀ ਆਗਿਆ ਕਰਦੇ ਹਨ ਕਿ ਗੁਰਮੁਖ ਬਣ ਕਰਕੇ ਨਾਮ ਨੂੰ ਧਿਆਉਣਾ ਚਾਹੀਦਾ ਹੈ। ਧਿਆਤਾ ਧਿਆਨ ਧੇਯ ਦੀ ਤ੍ਰਿਕੁਟੀ ਨੂੰ ਮੇਟ ਕਰਕੇ ਧਿਆਵੇ।

ਪ੍ਰਮਾਣ : **[ਕਬੀਰ ਤੂੰ ਤੂੰ ਕਰਤਾ ਤੂ ਹੂਆ ਮੁਝ ਮਹਿ ਰਹਾ ਨ ਹੂੰ ॥**
**ਜ਼ਬ ਆਪਾ ਪਰ ਕਾ ਮਿਟਿ ਗਇਆ ਜਤ ਦੇਖਉ ਤਤ ਤੂ ॥]** (ਅੰਗ ੧੩੭੫)
**[ਧਿਆਨ ਰੂਪਿ ਹੋਇ ਆਸਣੁ ਪਾਵੈ ॥ ਸਚਿ ਨਾਮਿ ਤਾੜੀ ਚਿਤੁ ਲਾਵੈ ॥]** (ਅੰਗ ੮੭੭)
ਬਿਰਤੀ ਨੂੰ ਧੇਯਕਾਰ ਕਰਕੇ ਧਿਆਵੇ।

ਪ੍ਰਮਾਣ : **[ਗੁਰਮੁਖਿ ਰੋਮਿ ਰੋਮਿ ਹਰਿ ਧਿਆਵੈ ॥ ਨਾਨਕ ਗੁਰਮੁਖਿ ਸਾਚਿ ਸਮਾਵੈ ॥]** (ਅੰਗ ੯੪੧)
**[ਗੁਰਮੁਖਿ ਵੈਰ ਵਿਰੋਧ ਗਵਾਵੈ ॥ ਗੁਰਮੁਖਿ ਸਗਲੀ ਗਣਤ ਮਿਟਾਵੈ ॥]** (ਅੰਗ ੯੪੨)
ਭਾਵ : ਮਨਮੁਖ ਵੀ ਨਾਮ ਜਪਦੇ ਹਨ।

ਪ੍ਰਮਾਣ : [ਮਨਮੁਖ ਹਰਿ ਹਰਿ ਕਰਿ ਥਕੇ ਮੈਲੁ ਨ ਸਕੀ ਧੋਇ ॥੧॥ (ਅੰਗ ੩੯)]
ਪਰ ਉਹ ਪ੍ਰਮਾਰਥ ਦੀ ਸਮਝ ਨਹੀਂ ਪਾ ਸਕਦੇ ਹਨ।

**ਗੁਰਮੁਖਿ ਸਦਾ ਮੁਖ ਊਜਲੇ; ਹਰਿ ਵਸਿਆ ਮਨਿ ਆਇ ॥**

ਗੁਰਮੁਖਾਂ ਦੇ ਸਦਾ ਹੀ ਲੋਕ ਪ੍ਰਲੋਕ ਵਿਚ ਮੁੱਖ ਉੱਜਲੇ ਹਨ। ਕਿਉਂਕਿ ਉਹਨਾਂ ਦੇ ਮਨ ਵਿਚ ਹਰੀ ਸਾਖਿਆਤ ਹੋ ਕਰਕੇ ਵਸਿਆ ਹੈ।

**ਸਹਜੇ ਹੀ ਸੁਖੁ ਪਾਈਐ; ਸਹਜੇ ਰਹੈ ਸਮਾਇ ॥੧॥**

ਉਹ ਸਹਿਜੇ ਹੀ (ਸਹਜੇ) ਗਿਆਨ ਵਿਚ ਇਸਥਿਤ ਹੋ ਕਰਕੇ ਸੁਖ ਪਾਉਂਦੇ ਹਨ ਅਤੇ ਸਹਿਜ ਸਰੂਪ ਵਿਚ ਸਮਾਏ ਰਹਿੰਦੇ ਹਨ।

ਪ੍ਰਮਾਣ : [ਤੈਸਾ ਹਰਖੁ ਤੈਸਾ ਉਸੁ ਸੋਗੁ ॥ ਸਦਾ ਅਨੰਦੁ ਤਹ ਨਹੀ ਬਿਓਗੁ ॥ (ਅੰਗ ੨੭੫)]

**ਭਾਈ ਰੇ; ਦਾਸਨਿ ਦਾਸਾ ਹੋਇ ॥**

ਹੇ ਭਾਈ ! ਜੇ ਤੂੰ ਸਦਾ ਸੁਖ ਨੂੰ ਚਾਹੁੰਦਾ ਹੈ ਤਾਂ ਜੋ ਗੁਰੂ ਕੇ ਦਾਸ ਬਾਬਾ ਬੁੱਢਾ ਜੀ, ਭਾਈ ਗੁਰਦਾਸ ਜੀ ਆਦਿਕ ਹਨ। ਤਿਨ੍ਹਾਂ ਦਾ ਦਾਸ ਹੋਣਾ ਕਰ।

ਪ੍ਰਮਾਣ : [ਸੰਤ ਜਨਾ ਕਾ ਛੋਹਰਾ ਤਿਸੁ ਚਰਣੀ ਲਾਗਿ ॥
ਮਾਇਆਧਾਰੀ ਛਤ੍ਰਪਤਿ ਤਿਨ੍ ਛੋਡਉ ਤਿਆਗਿ ॥੧॥] (ਅੰਗ ੮੧੧)

**ਗੁਰ ਕੀ ਸੇਵਾ ਗੁਰ ਭਗਤਿ ਹੈ; ਵਿਰਲਾ ਪਾਏ ਕੋਇ ॥੧॥ ਰਹਾਉ ॥**

ਜੋ ਗੁਰੂ ਜੀ ਦੀ ਪ੍ਰੇਮਾ ਭਗਤੀ ਕਰਨੀ ਹੈ, ਇਹੋ ਹੀ ਗੁਰੂ ਕੀ ਸੇਵਾ ਹੈ। ਇਸ ਭਗਤੀ ਨੂੰ ਕੋਈ ਵਿਰਲਾ ਗੁਰਮੁਖਿ ਹੀ ਪ੍ਰਾਪਤ ਕਰਦਾ ਹੈ। ਸਦਾ ਮਾਣ ਤਿਆਗ ਕੇ ਭਾਣੇ ਅਨੁਸਾਰ ਚੱਲ ਕੇ ਭਗਤੀ ਕਰੇ।

ਪ੍ਰਮਾਣ : [ਜੇ ਤਖਤਿ ਬੈਸਾਲਹਿ ਤਉ ਦਾਸ ਤੁਮ੍ਰਾਰੇ ਘਾਸੁ ਬਢਾਵਹਿ ਕੇਤਕ ਬੋਲਾ ॥
ਜਨ ਨਾਨਕ ਕੇ ਪ੍ਰਭ ਪੁਰਖ ਬਿਧਾਤੇ ਮੇਰੇ ਠਾਕੁਰ ਅਗਹ ਅਤੋਲਾ ॥੨॥੧੩॥੩੯॥] (ਅੰਗ ੧੨੧੧)
[ਜੌ ਰਾਜੁ ਦੇਹਿ ਤ ਕਵਨ ਬਡਾਈ ॥ ਜੌ ਭੀਖ ਮੰਗਾਵਹਿ ਤ ਕਿਆ ਘਟਿ ਜਾਈ ॥੧॥] (ਅੰਗ ੫੨੫)
ਐਸੇ ਇਕ ਰਸ ਹੋ ਕੇ ਵਿਰਲਾ ਹੀ ਭਗਤੀ ਕਰਦਾ ਹੈ। (ਸੇਵਾ) ਨੀਵਾਂ ਹੋਣ ਦਾ ਨਾਮ ਵੀ ਹੈ। ਜਿਵੇਂ ਕਹਿੰਦੇ ਹਨ ਕਿ ਮੇਰੇ ਹਲ਼ ਦੀ ਸੇਵਾ ਕਰ ਦਿਓ। ਐਸ ਤਰ੍ਹਾਂ ਨਿੰਮ੍ਰਤਾ ਨਾਲ ਭਗਤੀ ਕਰੇ।

ਪ੍ਰਮਾਣ : [ਆਪੁ ਗਵਾਇ ਸੇਵਾ ਕਰੇ ਤਾ ਕਿਛੁ ਪਾਏ ਮਾਨੁ ॥ ਨਾਨਕ ਜਿਸ ਨੋ ਲਗਾ ਤਿਸੁ ਮਿਲੈ ਲਗਾ ਸੋ ਪਰਵਾਨੁ ॥੧॥ (ਅੰਗ ੪੭੪)]

**ਸਦਾ ਸੁਹਾਗੁ ਸੁਹਾਗਣੀ; ਜੇ ਚਲਹਿ ਸਤਿਗੁਰ ਭਾਇ ॥**

ਉਹਨਾਂ ਸੁਹਾਗਵੰਤੀਆਂ ਬੀਬੀਆਂ ਨੂੰ ਸਦਾ ਹੀ ਪਤੀ ਦੇ ਸੁਹਾਗ ਦਾ ਆਨੰਦ ਬਣਿਆ ਰਹਿੰਦਾ ਹੈ। ਜੋ ਸਤਿਗੁਰੂ ਜੀ ਦੀ ਦਿੱਤੀ ਹੋਈ ਆਗਿਆ ਅਨੁਸਾਰ ਪਤੀ ਦੀ ਸੇਵਾ ਕਰਦੀਆਂ ਹਨ, ਪਤੀ ਦੇ ਅਨੁਸਾਰ ਹੋ ਕੇ ਚਲਦੀਆਂ ਹਨ।

ਦੂਸਰਾ ਅਰਥ : ਇਸੇ ਪ੍ਰਕਾਰ ਉਹ ਤੱਤ ਬੇਤੇ ਸੁਹਾਗਣਾਂ ਸਖੀਆਂ ਨੂੰ ਸਦਾ ਹੀ ਪਰਮੇਸ਼ਰ ਪਤੀ ਦਾ (ਸੁਹਾਗ) ਬ੍ਰਹਮਾ ਨੰਦ ਬਣਿਆ ਰਹਿੰਦਾ ਹੈ। ਜੋ ਸਤਿਗੁਰਾਂ ਦੇ ਭਾਣੇ ਅਨੁਸਾਰ ਚਲਦੇ ਹਨ।

**ਸਦਾ ਪਿਰੁ ਨਿਹਚਲੁ ਪਾਈਐ; ਨਾ ਓਹੁ ਮਰੈ ਨ ਜਾਇ ॥**

ਉਹਨਾਂ ਨੇ ਸਦਾ ਜੋ ਅਚੱਲ ਸਰੂਪ ਹੈ, ਉਸ ਪਿਆਰੇ ਨੂੰ ਪਾਇਆ ਹੈ।

ਪ੍ਰਮਾਣ : **[ਅਚਲ ਮੂਰਤਿ ਅਨਭਉ ਪ੍ਰਕਾਸ ਅਮਿਤੋਜੁ ਕਹਿੱਜੈ ॥** (ਸ੍ਰੀ ਦਸਮ ਗ੍ਰੰਥ ਸਾਹਿਬ ਜੀ)]

ਉਹਨਾਂ ਦਾ ਬ੍ਰਹਮਾਨੰਦ ਰੂਪੀ ਸੁਹਾਗ ਨਿਸ਼ਰਧਕ ਹੋਣ ਰੂਪ ਮਰਦਾ ਨਹੀਂ, ਤੇ ਨਾ ਹੀ ਅਨੰਦ ਜਾਂਦਾ ਹੈ। **ਅਥਵਾ** : ਉਹ ਪਰਮੇਸ਼ਰ ਵੀ ਕਿਤੇ ਮਰ ਕਰਕੇ ਜਾਂਦਾ ਨਹੀਂ ਹੈ। **ਵਾ** : ਉਹ ਤੱਤ ਬੇਤੇ ਵੀ ਮਰ ਕਰਕੇ ਕਿਤੇ ਜਾਂਦੇ ਨਹੀਂ, ਅਭੇਦ ਹੋ ਜਾਂਦੇ ਹਨ।

**ਸਬਦਿ ਮਿਲੀ ਨਾ ਵੀਛੁੜੈ; ਪਿਰ ਕੈ ਅੰਕਿ ਸਮਾਇ ॥੨॥**

ਜਿਨ੍ਹਾਂ ਤੱਤ ਬੇਤੇ ਰੂਪੀ ਸਖੀਆਂ ਦੀ ਸੁਰਤੀ ਬਿਰਤੀ ਸ਼ਬਦ ਨਾਲ ਮਿਲੀ ਹੈ। ਉਹ ਫੇਰ ਪਰਮੇਸ਼ਰ ਤੋਂ ਵਿਛੁੜਦੇ ਨਹੀਂ ਹਨ। ਪਿਆਰੇ ਪਰਮੇਸ਼ਰ ਦੇ (ਅੰਕਿ) ਸਰੂਪ ਵਿਚ, ਪਿਆਰ ਵਿਚ ਸਮਾ ਜਾਂਦੇ ਹਨ। ਅਭੇਦ ਹੋ ਜਾਂਦੇ ਹਨ।

**ਹਰਿ ਨਿਰਮਲੁ ਅਤਿ ਊਜਲਾ; ਬਿਨੁ ਗੁਰ ਪਾਇਆ ਨ ਜਾਇ ॥**

ਹਰੀ ਪਰਮੇਸ਼ਰ ਅਸੱਤ ਜੜ ਦੁੱਖ ਰੂਪ ਦੀ ਮੈਲ ਤੋਂ ਨਿਰਮਲ ਹੈ ਤੇ ਮਲ, ਵਿਖਸ਼ੇਪ, ਅਵਰਣ ਤੋਂ ਵੀ ਉੱਜਲ ਹੈ ਤੇ ਗੁਰਾਂ ਦੀ ਕਿਰਪਾ ਤੋਂ ਬਿਨਾਂ ਪ੍ਰਾਪਤ ਨਹੀਂ ਕੀਤਾ ਜਾਂਦਾ ਹੈ।

**ਪਾਠੁ ਪੜੈ ਨਾ ਬੂਝਈ; ਭੇਖੀ ਭਰਮਿ ਭੁਲਾਇ ॥**

(ਪਾਠੁ) ਵਿਆਕਰਣਾਂ ਦੇ ਪੜ੍ਹਨੇ ਕਰਕੇ ਪਰਮੇਸ਼ਰ ਦੀ ਸਮਝ ਨਹੀਂ ਪੈਂਦੀ ਹੈ।

ਪ੍ਰਮਾਣ : **[ਪਾਠੁ ਪੜਿਓ ਅਰੁ ਬੇਦੁ ਬੀਚਾਰਿਓ ਨਿਵਲਿ ਭੁਅੰਗਮ ਸਾਧੇ ॥**
**ਪੰਚ ਜਨਾ ਸਿਉ ਸੰਗੁ ਨ ਛੁਟਕਿਓ ਅਧਿਕ ਅਹੰਬੁਧਿ ਬਾਧੇ ॥੧॥]** (ਅੰਗ ੬੪੧)

ਭੇਖੀ ਲੋਕ ਭੇਖਾਂ ਦੇ, ਭਰਮ ਦੇ, ਭੁੱਲਣ ਵਿਚ ਆ ਰਹੇ ਹਨ।

ਪ੍ਰਮਾਣ : **[ਅਪਦਾ ਕਾ ਮਾਰਿਆ ਗ੍ਰਿਹ ਤੇ ਨਸਤਾ ॥ ਦੇਸੁ ਛੋਡਿ ਪਰਦੇਸਹਿ ਧਾਇਆ ॥**
**ਪੰਚ ਚੰਡਾਲ ਨਾਲੇ ਲੈ ਆਇਆ ॥੪॥]** (ਅੰਗ ੧੩੪੮)

ਭੇਖੀ ਲੋਕ ਭਰਮ ਵਿਚ ਭੁੱਲ ਰਹੇ ਹਨ।

**ਗੁਰਮਤੀ ਹਰਿ ਸਦਾ ਪਾਇਆ; ਰਸਨਾ ਹਰਿ ਰਸੁ ਸਮਾਇ ॥੩॥**

ਗੁਰਾਂ ਦੀ ਮੱਤ ਦੁਆਰਾ ਹਰੀ ਸਦਾ ਪ੍ਰਾਪਤ ਕੀਤਾ ਜਾਂਦਾ ਹੈ।

ਪ੍ਰਮਾਣ : **[ਇਕਿ ਗਿਰਹੀ ਸੇਵਕ ਸਾਧਿਕਾ ਗੁਰਮਤੀ ਲਾਗੇ ॥**
**ਨਾਮੁ ਦਾਨੁ ਇਸਨਾਨੁ ਦ੍ਰਿੜੁ ਹਰਿ ਭਗਤਿ ਸੁ ਜਾਗੇ ॥]** (ਅੰਗ ੪੧੯)

ਉਹਨਾਂ ਦੀ ਰਸਨਾ ਹਰੀ ਦੇ ਨਾਮ ਰਸ ਵਿਚ (ਸਮਾਇ) ਮਸਤ ਹੋ ਕਰਕੇ ਮਿਲੀ ਰਹਿੰਦੀ ਹੈ।

**ਮਾਇਆ ਮੋਹੁ ਚੁਕਾਇਆ; ਗੁਰਮਤੀ ਸਹਜਿ ਸੁਭਾਇ ॥**

ਜਿਨ੍ਹਾਂ ਦਾ ਗੁਰਾਂ ਨੇ ਮਾਇਆ ਦਾ ਮੋਹ ਚੁੱਕ ਦਿੱਤਾ ਹੈ, ਉਹ ਗੁਰਾਂ ਦੀ ਸਿੱਖਿਆ ਦੁਆਰਾ (ਸਹਜਿ) ਸਾਂਤੀ ਸੁਭਾ ਧਾਰਦੇ ਹਨ।

**ਬਿਨੁ ਸਬਦੈ ਜਗੁ ਦੁਖੀਆ ਫਿਰੈ; ਮਨਮੁਖਾ ਨੋ ਗਈ ਖਾਇ ॥**

ਸਤਿਗੁਰਾਂ ਦੇ ਸ਼ਬਦ ਦੀ ਕਮਾਈ ਤੋਂ ਬਿਨਾਂ ਸਾਰਾ ਸੰਸਾਰ ਦੁਖੀ ਹੋ ਕਰਕੇ ਫਿਰ ਰਿਹਾ ਹੈ।

ਪ੍ਰਮਾਣ : **[ਰੋਵੈ ਰਾਮੁ ਨਿਕਾਲਾ ਭਇਆ ॥ ਸੀਤਾ ਲਖਮਣੁ ਵਿਛੁੜਿ ਗਇਆ ॥** (ਅੰਗ ੯੫੩-੫੪)]

ਇਹ ਮਾਇਆ ਮਨਮੁਖਾਂ ਨੂੰ ਤਾਂ ਖਾ ਹੀ ਗਈ, ਹੜੱਪ ਹੀ ਕਰ ਗਈ ਹੈ।

**ਸਬਦੇ ਨਾਮੁ ਧਿਆਈਐ; ਸਬਦੇ ਸਚਿ ਸਮਾਇ ॥੪॥**

ਸਤਿਗੁਰਾਂ ਦੇ (ਸਬਦੇ) ਉਪਦੇਸ਼ ਕਰਕੇ ਨਾਮ ਧਿਆਈ ਦਾ ਹੈ, ਸਬਦ ਦੀ ਕਮਾਈ ਕਰਕੇ ਸੱਚ ਸਰੂਪ ਵਿਚ ਅਭੇਦ ਹੋਈਦਾ ਹੈ।

**ਮਾਇਆ ਭੂਲੇ, ਸਿਧ ਫਿਰਹਿ; ਸਮਾਧਿ ਨ ਲਗੈ, ਸੁਭਾਇ ॥**

ਮਾਇਆ ਦੀ ਪੂਜਾ ਵਿਚ, ਰਿੱਧੀਆਂ ਸਿੱਧੀਆਂ ਰੂਪੀ ਮਾਇਆ ਵਿਚ ਸਿੱਧ ਭੁੱਲੇ ਫਿਰਦੇ ਹਨ। ਅੱਚਲ ਵਟਾਲੇ ਵਿਚ ਗੁਰੂ ਜੀ ਨਾਲ ਈਰਖਾ ਕਰਦੇ ਸਨ। ਉਹਨਾਂ ਦੀ (ਸੁ) ਭਲੀ ਪ੍ਰਕਾਰ (ਭਾਇ) ਪ੍ਰਕਾਸ਼ ਸਰੂਪ ਵਿਚ ਸਮਾਧੀ ਨਹੀਂ ਲੱਗਦੀ ਹੈ। **ਅਥਵਾ** : ਸੁਭਾਵਿਕ ਹੀ ਸਮਾਧੀ ਨਹੀਂ ਲੱਗਦੀ ਜਤਨ ਬਹੁਤ ਕਰਦੇ ਹਨ।

**ਤੀਨੇ ਲੋਅ ਵਿਆਪਤ ਹੈ; ਅਧਿਕ ਰਹੀ ਲਪਟਾਇ ॥**

ਇਹ ਮਾਇਆ, ਬ੍ਰਹਮ ਲੋਕ, ਸੁਰਗ ਲੋਕ, ਮਾਤ ਲੋਕ ਵਿਚ ਸਭ ਨੂੰ ਵਿਆਪ ਰਹੀ ਹੈ। ਭਾਵ ਲੱਗ ਰਹੀ ਹੈ।

**ਪ੍ਰਮਾਣ** : **[ਬ੍ਰਹਮ ਲੋਕ ਅਰੁ ਰੁਦ੍ਰ ਲੋਕ ਆਈ ਇੰਦ੍ਰ ਲੋਕ ਤੇ ਧਾਇ ॥**
**ਸਾਧਸੰਗਤਿ ਕਉ ਜੋਹਿ ਨ ਸਾਕੈ ਮਲਿ ਮਲਿ ਧੋਵੈ ਪਾਇ ॥]** (ਅੰਗ ੫੦੦)
ਅਧਿਕ ਤੋਂ ਅਧਿਕ ਜੀਵਾਂ ਦੇ ਚਿੱਤਾਂ ਨੂੰ ਲਪਟੀ ਰਹਿੰਦੀ ਹੈ।

**ਬਿਨੁ ਗੁਰ, ਮੁਕਤਿ ਨ ਪਾਈਐ; ਨਾ ਦੁਬਿਧਾ ਮਾਇਆ ਜਾਇ ॥੫॥**

ਬਿਨਾਂ ਸਤਿਗੁਰਾਂ ਤੋਂ ਮੁਕਤੀ ਪ੍ਰਾਪਤ ਨਹੀਂ ਹੁੰਦੀ ਹੈ ਅਤੇ (ਦੁਬਿਧਾ) ਦੁਚਿੱਤਾਪੁਣਾ ਜੋ ਮਾਇਆ ਕਰਕੇ ਹੈ। ਇਹ ਵੀ ਨਹੀਂ ਜਾਂਦਾ ਹੈ। ਚੰਗਾ ਮੰਦਾ ਸੁਭਾ, ਜੀਵ ਈਸ਼ ਦੇ ਭੇਦ ਦਾ, ਇਹ ਦੁਚਿੱਤਾ ਪੁਣਾ ਨਹੀਂ ਜਾਂਦਾ ਹੈ।

**ਮਾਇਆ ਕਿਸ ਨੋ ਆਖੀਐ; ਕਿਆ ਮਾਇਆ ਕਰਮ ਕਮਾਇ ॥**

**ਪ੍ਰਸ਼ਨ** : ਸਿੱਖਾਂ ਨੇ ਬੇਨਤੀ ਕੀਤੀ ਹਜ਼ੂਰ ਮਾਇਆ ਕਿਸ ਨੂੰ ਕਹਿੰਦੇ ਹਨ ਅਤੇ ਮਾਇਆ ਕਰਮ, ਕੰਮ ਤੇ ਕਰਤੱਬ ਕੀ ਕਮਾਉਂਦੀ ਹੈ। ਅੱਗੇ ਉੱਤਰ ਦੇਣਗੇ। ਸਤਿਗੁਰੂ ਜੀ ਨੇ ਮਾਇਆ ਦੇ ਲੱਖਣ ਹੋਰ ਵੀ ਕੀਤੇ ਹਨ।

**ਪ੍ਰਮਾਣ** : **[ਰਜ ਗੁਣ ਤਮ ਗੁਣ ਸਤ ਗੁਣ ਕਹੀਐ ਇਹ ਤੇਰੀ ਸਭ ਮਾਇਆ ॥**
**ਚਉਥੇ ਪਦ ਕਉ ਜੋ ਨਰੁ ਚੀਨੈ੍ ਤਿਨ੍ ਹੀ ਪਰਮ ਪਦੁ ਪਾਇਆ ॥੨॥]** (ਅੰਗ ੧੧੨੩)
**[ਏਹ ਮਾਇਆ ਜਿਤੁ ਹਰਿ ਵਿਸਰੈ ਮੋਹੁ ਉਪਜੈ ਭਾਉ ਦੂਜਾ ਲਾਇਆ ॥**
**ਕਹੈ ਨਾਨਕੁ ਗੁਰ ਪਰਸਾਦੀ ਜਿਨਾ ਲਿਵ ਲਾਗੀ ਤਿਨੀ ਵਿਚੇ ਮਾਇਆ ਪਾਇਆ ॥]** (ਅੰਗ ੯੨੧)
ਪਰ ਇਥੇ ਮਾਇਆ ਦਾ ਸਰੂਪ ਦੱਸਦੇ ਹਨ।

**ਦੁਖਿ ਸੁਖਿ ਏਹੁ ਜੀਉ ਬਧੁ ਹੈ; ਹਉਮੈ ਕਰਮ ਕਮਾਇ ॥**

**ਉੱਤਰ** : ਦੁਖ ਸੁਖ ਤੇ ਜੀਵ ਪੁਣਾ ਇਹ ਸਭ ਮਾਇਆ ਹੈ, ਬੰਧਨ ਵੀ ਮਾਇਆ ਕਰਕੇ ਹਨ। ਦੁੱਖ ਸੁਖ ਅੰਤਹਿ ਕਰਨ ਦੇ ਧਰਮ ਹਨ। ਪਰ ਇਹ ਜੀਵ ਭ੍ਰਾਂਤੀ ਕਰਕੇ ਆਖਦਾ ਹੈ ਕਿ ਮੈਂ ਦੁਖ ਸੁਖ ਵਿਖੇ ਬੱਧਾ ਹੋਇਆ

ਹਾਂ। ਮੈਂ ਦੁਖੀ ਹਾਂ, ਮੈਂ ਸੁਖੀ ਹਾਂ, ਮੈਂ ਜੀਵ ਹਾਂ, ਇਸੇ ਭ੍ਰਾਂਤੀ ਦਾ ਨਾਮ ਮਾਇਆ ਹੈ। ਮਾਇਆ ਹਉਮੈ ਦੇ ਕਰਮਾਂ ਨੂੰ ਕਮਾਉਂਦੀ ਹੈ।

ਪ੍ਰਮਾਣ : **[ਹਉ ਵਿਚਿ ਆਇਆ ਹਉ ਵਿਚਿ ਗਇਆ ॥]** (ਅੰਗ ੪੬੬)

ਇਹ ਕੰਮ ਸਭ ਮਾਇਆ ਕਰਦੀ ਹੈ। *ਵੇਦਾਂਤੀਆਂ ਨੇ ਅਨਰ ਬਚਨੀ ਮਾਇਆ ਮੰਨੀ ਹੈ। ਜੋ ਨੌਂ ਜੁਗਤੀਆਂ ਨਾ ਸਹਾਰੇ (ਨਾ ਸੱਤ ਹੈ, ਨਾ ਅਸੱਤ ਹੈ, ਨਾ ਸੱਤ ਅਸੱਤ ਉਭੇ ਹੈ। ਨਾ ਭਿੰਨ ਹੈ, ਨਾ ਅਭਿੰਨ ਹੈ, ਨਾ ਭਿੰਨ ਅਭਿੰਨ ਉਭੇ ਹੈ। ਨਾ ਸਵੈਵ ਹੈ, ਨਾ ਨਿਰਵੈਵ ਹੈ, ਨਾ ਸਵੈਵ ਨਿਰਵੈਵ ਉਭੇ ਹੈ।) ਇਤਿਆਦਿ ਨੌਂ ਜੁਗਤੀਆਂ ਹਨ। ਕਬੀਰ ਜੀ ਨੇ ਬਿਸਮਾਦ ਰੂਪ ਕਰਕੇ ਕਹੀ ਹੈ।

ਪ੍ਰਮਾਣ : **[ਅਚਰਜ ਏਕੁ ਸੁਨਹੁ ਰੇ ਪੰਡੀਆ ਅਬ ਕਿਛੁ ਕਹਨੁ ਨ ਜਾਈ ॥**
**ਸੁਰਿ ਨਰ ਗਣ ਗੰਧ੍ਰਬ ਜਿਨਿ ਮੋਹੇ ਤ੍ਰਿਭਵਣ ਮੇਖੁਲੀ ਲਾਈ ॥]** (ਅੰਗ ੯੨)
**[ਘਟਨ ਅਘਟਨ ਪਟੀਸੀ ਮਾਇਆ]**

**ਬਿਨੁ ਸਬਦੈ ਭਰਮੁ ਨ ਚੂਕਈ; ਨਾ ਵਿਚਹੁ ਹਉਮੈ ਜਾਇ ॥੬॥**

ਸਤਿਗੁਰਾਂ ਦੇ ਸ਼ਬਦ ਦੀ ਕਮਾਈ ਤੋਂ ਬਿਨਾਂ, ਉਪਦੇਸ਼ ਤੋਂ ਬਿਨਾਂ, ਮਾਇਆ ਦੇ ਸੱਤ ਅਸੱਤ ਪੁਣੇ ਦਾ ਭਰਮ ਨਹੀਂ ਚੁੱਕਿਆ ਜਾਂਦਾ ਹੈ। ਦੇਹ ਅਧਿਆਸ ਕਰਕੇ ਸਰੀਰ ਦੀ ਹਉਮੈਂ ਵੀ ਵਿੱਚੋਂ ਨਹੀਂ ਜਾਂਦੀ ਹੈ। ਕਰਤਬਾ ਭਾਵ, ਅਭਾਵ ਨਹੀਂ ਹੁੰਦਾ ਹੈ।

**ਬਿਨੁ ਪ੍ਰੀਤੀ ਭਗਤਿ ਨ ਹੋਵਈ; ਬਿਨੁ ਸਬਦੈ ਥਾਇ ਨ ਪਾਇ ॥**

ਗੁਰੂ ਜੀ ਨਾਲ ਪਰੇਮ ਕਰਨ ਤੋਂ ਬਿਨਾਂ ਭਗਤੀ ਨਹੀਂ ਹੁੰਦੀ ਹੈ। ਗੁਰ ਸ਼ਬਦ ਦੀ ਕਮਾਈ ਤੋਂ ਬਿਨਾਂ ਸਰੂਪ ਰੂਪੀ, ਸੱਚਖੰਡ ਰੂਪੀ ਥਾਂ ਪ੍ਰਾਪਤ ਨਹੀਂ ਹੁੰਦੀ ਹੈ। **ਪ੍ਰਸ਼ਨ :** ਕਿਵੇਂ ਮਾਇਆ ਤੇ ਹਉਮੈ ਨੂੰ ਨਵਿਰਤ ਕਰੀਏ।

**ਸਬਦੇ ਹਉਮੈ ਮਾਰੀਐ; ਮਾਇਆ ਕਾ ਭ੍ਰਮੁ ਜਾਇ ॥**

ਹੇ ਗੁਰਸਿੱਖੋ ਗੁਰਾਂ ਦੇ ਸ਼ਬਦ ਦੀ ਕਮਾਈ ਕਰਕੇ ਦੇਹ ਦੀ ਹਉਮੈ ਨੂੰ ਮਾਰਨਾ ਕਰੋ। ਫੇਰ ਮਾਇਆ ਵੀ ਮਰ ਜਾਵੇਗੀ ਅਤੇ ਮਾਇਆ ਕਰਕੇ ਜੋ ਪੰਜ ਪ੍ਰਕਾਰ ਦਾ ਭਰਮ ਹੈ। ਉਹ ਵੀ ਚਲਾ ਜਾਵੇਗਾ।

**ਨਾਮੁ ਪਦਾਰਥੁ ਪਾਈਐ; ਗੁਰਮੁਖਿ ਸਹਜਿ ਸੁਭਾਇ ॥੭॥**

ਪਹਿਲਾਂ ਸਤਿਗੁਰਾਂ ਪਾਸੋਂ ਨਾਮ ਪਦਾਰਥ, ਪਰੇਮ ਪਦਾਰਥ, ਗਿਆਨ ਪਦਾਰਥ, ਆਦਿਕ ਨੂੰ ਪ੍ਰਾਪਤ ਕਰੀਏ। ਤਾਂ ਗੁਰਮਖੋ ਸਹਜੇ ਹੀ, ਸੁਤੇ ਸਿਧ ਹੀ (ਭਾਇ) ਪ੍ਰਕਾਸ਼ ਹੋ ਆਉਂਦਾ ਹੈ।

**ਬਿਨੁ ਗੁਰ ਗੁਣ ਨ ਜਾਪਨੀ; ਬਿਨੁ ਗੁਣ ਭਗਤਿ ਨ ਹੋਇ ॥**

ਜਿਵੇਂ ਕਸੁੰਭੇ ਦੇ ਫੁੱਲ ਵਿਚ ਪਹਿਲਾਂ ਕੱਚੇ ਰੰਗ ਦੀਆਂ ਕਲੀਆਂ ਨਿਕਲਦੀਆਂ ਹਨ। ਜੇ ਉਹਨਾਂ ਨੂੰ ਕੱਢ ਦੇਈਏ ਤਾਂ ਫੇਰ ਰੰਗਦਾਰ ਸੁੰਦਰ ਕਲੀਆਂ ਨਿਕਲਦੀਆਂ ਹਨ। ਇਸੇ ਤਰ੍ਹਾਂ ਜੀਵ ਦੇ ਅੰਦਰ ਔਗੁਣ ਤਾਂ ਪਹਿਲਾਂ ਹੀ ਹਨ। ਜਦੋਂ ਗੁਰੂ ਜੀ ਔਗੁਣ ਕੱਢ ਦਿੰਦੇ ਹਨ। ਫੇਰ ਗੁਣ ਪ੍ਰਗਟ ਹੋ ਜਾਂਦੇ ਹਨ। ਇਸ ਲਈ ਗੁਰਾਂ ਤੋਂ ਬਿਨਾਂ ਸ਼ੁਭ ਗੁਣ ਨਹੀਂ (ਜਾਪਨੀ) ਜਾਣੇ ਜਾਂਦੇ ਹਨ ਤੇ ਸੱਤ ਸੰਤੋਖ ਆਦਿ ਗੁਣਾਂ ਤੋਂ ਬਿਨਾਂ ਪਰਮੇਸ਼ਰ ਦੀ ਪਰੇਮਾ ਭਗਤੀ ਨਹੀਂ ਹੁੰਦੀ ਹੈ।

---

**ਵਿਸਥਾਰ ਸਹਿਤ ਅੰਗ ੬੯੫ ਤੇ ਦੇਖੋ।*

**ਭਗਤਿ ਵਛਲੁ ਹਰਿ ਮਨਿ ਵਸਿਆ; ਸਹਜਿ ਮਿਲਿਆ ਪ੍ਰਭੁ ਸੋਇ ॥**

ਭਗਤਾਂ ਨਾਲ (ਵਛਲੁ) ਪਿਆਰ ਕਰਨ ਵਾਲੇ ਹਰੀ ਦਾ ਨਾਮ ਜਿਨ੍ਹਾਂ ਦੇ ਮਨ ਵਿਚ ਵਸ ਗਿਆ ਹੈ। ਉਹ ਸਹਿਜੇ ਹੀ, ਨਿਰਜਤਨ ਹੀ, ਗਿਆਨ ਦੁਆਰਾ ਉਸ ਪ੍ਰਭੂ ਨਾਲ ਮਿਲ ਗਏ ਹਨ। ਕਿਉਂਕਿ ਬ੍ਰਹਮ ਸੂਰਜ ਵਾਂਗੂੰ ਪ੍ਰਕਾਸ਼ ਰੂਪ ਹੈ। ਜਦੋਂ ਨਾਮ ਅਭਿਆਸ ਰੂਪੀ ਪੌਣ ਕਰਕੇ ਦੇਹ ਅਧਿਆਸ ਰੂਪ ਬੱਦਲ ਚੁੱਕਿਆ ਜਾਵੇ ਤਾਂ ਬ੍ਰਹਮ ਸੂਰਜ ਆਪੇ ਸਾਖਿਆਤ ਹੋ ਜਾਂਦਾ ਹੈ।

**ਨਾਨਕ ਸਬਦੇ ਹਰਿ ਸਾਲਾਹੀਐ; ਕਰਮਿ ਪਰਾਪਤਿ ਹੋਇ ॥੮॥੪॥੨੧॥**

ਗੁਰੂ ਜੀ ਕਥਨ ਕਰਦੇ ਹਨ ਕਿ ਸਤਿਗੁਰਾਂ ਦੇ ਸ਼ਬਦ ਕਰਕੇ ਹਰੀ ਨੂੰ ਸਲਾਹੁਣਾ ਕਰੇ। ਗੁਰੂ ਜੀ ਕਰਮਾਂ ਕਰਕੇ ਪ੍ਰਾਪਤ ਹੁੰਦੇ ਹਨ। **ਅਥਵਾ** : ਜਿਨ੍ਹਾਂ ਪਰ (ਕਰਮਿ) ਕਿਰਪਾ ਹੁੰਦੀ ਹੈ। ਉਹਨਾਂ ਨੂੰ ਉਤਕਰਿਸ਼ਟ ਪਤ ਪ੍ਰਾਪਤ ਹੁੰਦੀ ਹੈ। ਭਾਵ ਜੋ ਨਾਮ ਨੂੰ ਸਲਾਹੁੰਦੇ ਹਨ। ਉਹਨਾਂ ਨੂੰ ਕਰਮ ਬਖ਼ਸ਼ੀ ਦੁਆਰਾ ਪ੍ਰਭੂ ਦੀ ਪ੍ਰਾਪਤੀ ਹੁੰਦੀ ਹੈ।

## ਸਿਰੀਰਾਗੁ ਮਹਲਾ ੩ ॥

ਮਾਇਆ ਮੋਹੁ ਮੇਰੈ ਪ੍ਰਭਿ ਕੀਨਾ ਆਪੇ ਭਰਮਿ ਭੁਲਾਏ ॥ ਮਨਮੁਖਿ ਕਰਮ ਕਰਹਿ ਨਹੀ ਬੂਝਹਿ ਬਿਰਥਾ ਜਨਮੁ ਗਵਾਏ ॥ ਗੁਰਬਾਣੀ ਇਸੁ ਜਗ ਮਹਿ ਚਾਨਣੁ ਕਰਮਿ ਵਸੈ ਮਨਿ ਆਏ ॥੧॥ ਮਨ ਰੇ ਨਾਮੁ ਜਪਹੁ ਸੁਖੁ ਹੋਇ ॥ ਗੁਰੁ ਪੂਰਾ ਸਾਲਾਹੀਐ ਸਹਜਿ ਮਿਲੈ ਪ੍ਰਭੁ ਸੋਇ ॥੧॥ ਰਹਾਉ ॥ ਭਰਮੁ ਗਇਆ ਭਉ ਭਾਗਿਆ ਹਰਿ ਚਰਣੀ ਚਿਤੁ ਲਾਇ ॥ ਗੁਰਮੁਖਿ ਸਬਦੁ ਕਮਾਈਐ ਹਰਿ ਵਸੈ ਮਨਿ ਆਇ ॥ ਘਰਿ ਮਹਲਿ ਸਚਿ ਸਮਾਈਐ ਜਮਕਾਲੁ ਨ ਸਕੈ ਖਾਇ ॥੨॥ ਨਾਮਾ ਛੀਬਾ ਕਬੀਰੁ ਜੋੁਲਾਹਾ ਪੂਰੇ ਗੁਰ ਤੇ ਗਤਿ ਪਾਈ ॥ ਬ੍ਰਹਮ ਕੇ ਬੇਤੇ ਸਬਦੁ ਪਛਾਣਹਿ ਹਉਮੈ ਜਾਤਿ ਗਵਾਈ ॥ ਸੁਰਿ ਨਰ ਤਿਨ ਕੀ ਬਾਣੀ ਗਾਵਹਿ ਕੋਇ ਨ ਮੇਟੈ ਭਾਈ ॥੩॥ ਦੈਤ ਪੁਤੁ ਕਰਮ ਧਰਮ ਕਿਛੁ ਸੰਜਮ ਨ ਪੜੈ ਦੂਜਾ ਭਾਉ ਨ ਜਾਣੈ ॥ ਸਤਿਗੁਰੁ ਭੇਟਿਐ ਨਿਰਮਲੁ ਹੋਆ ਅਨਦਿਨੁ ਨਾਮੁ ਵਖਾਣੈ ॥ ਏਕੋ ਪੜੈ ਏਕੋ ਨਾਉ ਬੂਝੈ ਦੂਜਾ ਅਵਰੁ ਨ ਜਾਣੈ ॥੪॥ ਖਟੁ ਦਰਸਨ ਜੋਗੀ ਸੰਨਿਆਸੀ ਬਿਨੁ ਗੁਰ ਭਰਮਿ ਭੁਲਾਏ ॥ ਸਤਿਗੁਰੁ ਸੇਵਹਿ ਤਾ ਗਤਿ ਮਿਤਿ ਪਾਵਹਿ ਹਰਿ ਜੀਉ ਮੰਨਿ ਵਸਾਏ ॥ ਸਚੀ ਬਾਣੀ ਸਿਉ ਚਿਤੁ ਲਾਗੈ ਆਵਣੁ ਜਾਣੁ ਰਹਾਏ ॥੫॥ ਪੰਡਿਤ ਪੜਿ ਪੜਿ ਵਾਦੁ ਵਖਾਣਹਿ ਬਿਨੁ ਗੁਰ ਭਰਮਿ ਭੁਲਾਏ ॥ ਲਖ ਚਉਰਾਸੀਹ ਫੇਰੁ ਪਇਆ ਬਿਨੁ ਸਬਦੈ ਮੁਕਤਿ ਨ ਪਾਏ ॥ ਜਾ ਨਾਉ ਚੇਤੈ ਤਾ ਗਤਿ ਪਾਏ ਜਾ ਸਤਿਗੁਰੁ ਮੇਲਿ ਮਿਲਾਏ ॥੬॥ ਸਤਸੰਗਤਿ ਮਹਿ ਨਾਮੁ ਹਰਿ ਉਪਜੈ ਜਾ ਸਤਿਗੁਰੁ ਮਿਲੈ ਸੁਭਾਏ ॥ ਮਨੁ ਤਨੁ ਅਰਪੀ ਆਪੁ ਗਵਾਈ ਚਲਾ ਸਤਿਗੁਰ ਭਾਏ ॥ ਸਦ ਬਲਿਹਾਰੀ ਗੁਰ ਅਪੁਨੇ ਵਿਟਹੁ ਜਿ ਹਰਿ ਸੇਤੀ ਚਿਤੁ ਲਾਏ ॥੭॥ ਸੋ ਬ੍ਰਾਹਮਣੁ ਬ੍ਰਹਮੁ ਜੋ ਬਿੰਦੇ ਹਰਿ ਸੇਤੀ ਰੰਗਿ ਰਾਤਾ ॥ ਪ੍ਰਭੁ ਨਿਕਟਿ ਵਸੈ ਸਭਨਾ ਘਟ ਅੰਤਰਿ ਗੁਰਮੁਖਿ ਵਿਰਲੈ ਜਾਤਾ ॥ ਨਾਨਕ ਨਾਮੁ ਮਿਲੈ ਵਡਿਆਈ ਗੁਰ ਕੈ ਸਬਦਿ ਪਛਾਤਾ ॥੮॥੫॥੨੨॥

*(ਅੰਗ ੬੭-੬੮)*

ਪ੍ਰਸ਼ਨ : ਹੇ ਗੁਰੂ ਸਾਹਿਬ ਜੀ ਮਾਇਆ ਦਾ ਮੋਹ ਕਿਸ ਨੇ ਕੀਤਾ ਹੈ ?

**ਮਾਇਆ ਮੋਹੁ ਮੇਰੈ ਪ੍ਰਭਿ ਕੀਨਾ; ਆਪੇ ਭਰਮਿ ਭੁਲਾਏ ॥**

ਉੱਤਰ : ਹੇ ਭਾਈ ਸਾਡੇ ਪ੍ਰਭੂ ਪਰਮੇਸ਼ਰ ਨੇ ਹੀ ਇਹ ਮਾਇਆ ਦਾ ਮੋਹ ਉਤਪਤ ਕੀਤਾ ਹੈ। ਆਪ ਹੀ ਪਰਮੇਸ਼ਰ ਨੇ ਜੀਵਾਂ ਦੇ ਕਰਮਾਂ ਅਨੁਸਾਰ ਇਹਨਾਂ ਨੂੰ ਭਰਮ ਵਿਚ ਭੁਲਾਇਆ ਹੈ।

**ਮਨਮੁਖਿ ਕਰਮ ਕਰਹਿ; ਨਹੀ ਬੂਝਹਿ; ਬਿਰਥਾ ਜਨਮੁ ਗਵਾਏ ॥**

ਮਨਮੁਖ ਲੋਕ ਹਉਮੈ ਸਹਿਤ ਕਰਮਾਂ ਨੂੰ ਕਰਦੇ ਹਨ। ਪ੍ਰਮਾਰਥ ਦੇ ਰਸਤੇ ਨੂੰ ਸਮਝਦੇ ਹੀ ਨਹੀਂ ਹਨ। ਆਪਣਾ ਜਨਮ ਨਿਸਫਲ ਹੀ ਗੁਆ ਰਹੇ ਹਨ।

**ਗੁਰਬਾਣੀ ਇਸੁ ਜਗ ਮਹਿ ਚਾਨਣੁ; ਕਰਮਿ ਵਸੈ ਮਨਿ ਆਏ ॥੧॥**

ਸਤਿਗੁਰਾਂ ਦੀ ਬਾਣੀ ਇਸ ਜਗਤ ਵਿਚ ਗਿਆਨ ਦਾ ਪ੍ਰਕਾਸ਼ ਕਰਨ ਵਾਲੀ ਹੈ। ਪਰ ਕਰਮਾਂ ਕਰਕੇ ਜਾਂ ਸਤਿਗੁਰਾਂ ਦੀ ਕਰਮ ਬਖ਼ਸ਼ੀ ਕਰਕੇ ਮਨ ਵਿਚ ਵਸਦੀ ਹੈ।

ਪ੍ਰਮਾਣ : **[ਜੈ ਤਨਿ ਬਾਣੀ ਵਿਸਰਿ ਜਾਇ ॥ ਜਿਉ ਪਕਾ ਰੋਗੀ ਵਿਲਲਾਇ ॥** (ਅੰਗ ੬੬੧)]

**ਮਨ ਰੇ; ਨਾਮੁ ਜਪਹੁ ਸੁਖੁ ਹੋਇ ॥**

ਹੇ ਮਨਾ ! ਨਾਮ ਨੂੰ ਜਪਣਾ ਕਰ ਤਾਂ ਸੁਖ ਸਰੂਪ ਦੀ ਪ੍ਰਾਪਤੀ ਹੋਵੇਗੀ।

**ਗੁਰੁ ਪੂਰਾ ਸਾਲਾਹੀਐ; ਸਹਜਿ ਮਿਲੈ ਪ੍ਰਭੁ ਸੋਇ ॥੧॥ ਰਹਾਉ ॥**

ਪੂਰਨ ਸਤਿਗੁਰਾਂ ਦੀ ਸਿਫ਼ਤ ਜਸ ਸਦਾ ਕਰਦੇ ਰਹੀਏ। ਤਾਂ ਸੁਤੇ ਸਿਧ ਸਹਿਜੇ ਹੀ ਅਪਰੋਖ ਹੋ ਕੇ ਤੱਤ ਪਦ ਦਾ ਲਖ ਅਰਥ ਰੂਪ ਪਰਮੇਸ਼ਰ ਮਿਲ ਜਾਵੇਗਾ।

**ਭਰਮੁ ਗਇਆ ਭਉ ਭਾਗਿਆ; ਹਰਿ ਚਰਣੀ ਚਿਤੁ ਲਾਇ ॥**

ਜਿਵੇਂ ਰੱਸੀ ਤੋਂ ਅਨ੍ਹੇਰੇ ਦੇ ਕਾਰਨ ਬਣੇ ਸੱਪ ਦਾ ਭਰਮ, ਪ੍ਰਕਾਸ਼ ਹੋਣ ਤੋਂ ਨਵਿਰਤ ਹੋ ਜਾਂਦਾ ਹੈ। ਇਸੇ ਤਰ੍ਹਾਂ ਹਰੀ ਪਰਮੇਸ਼ਰ ਦੇ ਸਰੂਪ ਸਤਿਗੁਰਾਂ ਦੇ ਸ਼ਬਦ ਰੂਪ ਚਰਨਾਂ ਵਿਚ ਚਿੱਤ ਨੂੰ ਜੋੜਨ ਕਰਕੇ ਭਰਮ ਦਾ ਅੰਧੇਰਾ ਚਲਾ ਜਾਂਦਾ ਹੈ। ਕਿਉਂਕਿ

ਪ੍ਰਮਾਣ : **[ਸਤਿਗੁਰ ਸਬਦਿ ਉਜਾਰੋ ਦੀਪਾ ॥**
**ਬਿਨਸਿਓ ਅੰਧਕਾਰ ਤਿਹ ਮੰਦਰਿ ਰਤਨ ਕੋਠੜੀ ਖੁਲ੍ਹੀ ਅਨੂਪਾ ॥]** (ਅੰਗ ੮੨੧)

ਫੇਰ ਜਨਮ ਮਰਨ ਦਾ ਭੈ, ਸੱਤ ਪ੍ਰਕਾਰ ਦਾ ਡਰ ਵੀ ਭੱਜ ਜਾਂਦਾ ਹੈ। ਇਸ ਕਰਕੇ ਹਰੀ ਦੇ ਚਰਨਾਂ ਨਾਲ ਚਿਤ ਨੂੰ ਜੋੜਨਾ ਕਰ।

**ਗੁਰਮੁਖਿ ਸਬਦੁ ਕਮਾਈਐ; ਹਰਿ ਵਸੈ ਮਨਿ ਆਇ ॥**

ਮੁਖੀ ਗੁਰਾਂ ਦੇ ਸ਼ਬਦ ਦੀ ਗੁਰਮੁਖ ਬਣ ਕਰਕੇ ਕਮਾਈ ਕਰੋ ਤਾਂ ਹਰੀ ਪਰਮੇਸ਼ਰ ਮਨ ਵਿਚ ਸਾਖਿਆਤ ਹੋ ਕੇ ਵਸਦਾ ਹੈ।

ਪ੍ਰਮਾਣ : **[ਨਾਵੈ ਅੰਦਰਿ ਹਉ ਵਸਾਂ ਨਾਉ ਵਸੈ ਮਨਿ ਆਇ ॥** (ਅੰਗ ੫੫)]

**ਘਰਿ ਮਹਲਿ ਸਚਿ ਸਮਾਈਐ; ਜਮਕਾਲੁ ਨ ਸਕੈ ਖਾਇ ॥੨॥**

ਸੰਸਾਰ ਘਰ ਵਿਚ ਹੀ ਸੱਚੇ ਦੀ ਸੰਗਤ ਰੂਪੀ ਸ਼ੀਸ਼ ਮਹਿਲ ਹੈ। ਉਸ ਵਿਚ ਮਿਲਣਾ ਕਰੇ।

**ਦੂਸਰਾ ਅਰਥ :** ਸੰਗਤ ਰੂਪੀ ਘਰ ਦੁਆਰਾ ਸਰੂਪ ਰੂਪੀ ਮਹਿਲ ਵਿਚ ਸਮਾਈਏ। ਤਾਂ ਜਮਕਾਲ ਨਾਸ ਨਹੀਂ ਕਰ ਸਕਦਾ ਹੈ।

**ਨਾਮਾ ਛੀਬਾ ਕਬੀਰੁ ਜੋੁਲਾਹਾ; ਪੂਰੇ ਗੁਰ ਤੇ ਗਤਿ ਪਾਈ ॥**

ਭਗਤ ਨਾਮਦੇਵ ਜੀ ਕੱਪੜੇ ਧੋਣ ਵਾਲੇ, ਕੱਪੜੇ ਸਿਊਣ ਵਾਲੇ ਅਤੇ ਚੰਦੇ ਛਾਪਣ ਵਾਲੇ, ਛੀਂਬਾ ਜਾਤੀ ਵਿੱਚੋਂ ਸਨ।

ਪ੍ਰਮਾਣ : **[ਨਾਮਦੇਅ ਪ੍ਰੀਤਿ ਲਗੀ ਹਰਿ ਸੇਤੀ ਲੋਕੁ ਛੀਪਾ ਕਹੈ ਬੁਲਾਇ ॥**
**ਖਤ੍ਰੀ ਬ੍ਰਾਹਮਣ ਪਿਠਿ ਦੇ ਛੋਡੇ ਹਰਿ ਨਾਮਦੇਉ ਲੀਆ ਮੁਖਿ ਲਾਇ ॥]** (ਅੰਗ ੭੩੩)

ਭਗਤ ਨਾਮਦੇਵ ਜੀ ਜਿਸ ਵਕਤ ਦੱਖਨ ਦੀ ਧਰਤੀ ਤੇ ਔਂਡੇ ਸ਼ਹਿਰ ਵਿਚ ਆਏ ਸਨ ਤਾਂ ਪਾਂਡਿਆਂ ਨੂੰ ਮੰਦਰ ਵਿਚ ਆਰਤੀ ਕਰਦੇ ਦੇਖ ਕੇ ਭਗਤ ਜੀ ਵੀ ਬਾਹਰ ਖੜੇ ਨਾਲ ਹੀ ਗਾਉਣ ਲੱਗ ਗਏ ਸੀ।

ਤਾਂ ਬ੍ਰਾਹਮਣਾਂ ਨੇ ਬਹੁਤ ਅਪਮਾਨ ਕੀਤਾ ਸੀ।

ਪ੍ਰਮਾਣ : **[ਹਸਤ ਖੇਲਤ ਤੇਰੇ ਦੇਹੁਰੇ ਆਇਆ ॥ ਭਗਤਿ ਕਰਤ ਨਾਮਾ ਪਕਰਿ ਉਠਾਇਆ ॥੧॥**
**ਹੀਨੜੀ ਜਾਤਿ ਮੇਰੀ ਜਾਦਿਮ ਰਾਇਆ ॥ ਛੀਪੇ ਕੇ ਜਨਮਿ ਕਾਹੇ ਕਉ ਆਇਆ ॥੧॥ ਰਹਾਉ ॥**
**ਲੈ ਕਮਲੀ ਚਲਿਓ ਪਲਟਾਇ ॥ ਦੇਹੁਰੈ ਪਾਛੈ ਬੈਠਾ ਜਾਇ ॥੨॥ ਜਿਉ ਜਿਉ ਨਾਮਾ ਹਰਿ ਗੁਣ ਉਚਰੈ ॥**
**ਭਗਤ ਜਨਾਂ ਕਉ ਦੇਹੁਰਾ ਫਿਰੈ ॥]** (ਅੰਗ ੧੧੬੪)
**[ਮੋ ਕਉ ਤੂੰ ਨ ਬਿਸਾਰਿ ਤੂ ਨ ਬਿਸਾਰਿ ॥**
**ਤੂ ਨ ਬਿਸਾਰੇ ਰਾਮਈਆ ॥੧॥ ਰਹਾਉ ॥**
**ਆਲਾਵੰਤੀ ਇਹੁ ਭ੍ਰਮੁ ਜੋ ਹੈ ਮੁਝ ਊਪਰਿ ਸਭ ਕੋਪਿਲਾ ॥**
**ਸੂਦੁ ਸੂਦੁ ਕਰਿ ਮਾਰਿ ਉਠਾਇਓ ਕਹਾ ਕਰਉ ਬਾਪ ਬੀਠੁਲਾ ॥੧॥**
**ਮੂਏ ਹੂਏ ਜਉ ਮੁਕਤਿ ਦੇਹੁਗੇ ਮੁਕਤਿ ਨ ਜਾਨੈ ਕੋਇਲਾ ॥**
**ਏ ਪੰਡੀਆ ਮੋ ਕਉ ਢੇਢ ਕਹਤ ਤੇਰੀ ਪੈਜ ਪਿਛੰਉਡੀ ਹੋਇਲਾ ॥੨॥**
**ਤੂ ਜੁ ਦਇਆਲੁ ਕ੍ਰਿਪਾਲੁ ਕਹੀਅਤੁ ਹੈਂ ਅਤਿਭੁਜ ਭਇਓ ਅਪਾਰਲਾ ॥**
**ਫੇਰਿ ਦੀਆ ਦੇਹੁਰਾ ਨਾਮੇ ਕਉ ਪੰਡੀਅਨ ਕਉ ਪਿਛਵਾਰਲਾ ॥੩॥੨॥]** (ਅੰਗ ੧੨੯੨-੯੩)

ਇਸ ਤਰ੍ਹਾਂ ਭਗਤ ਨਾਮਦੇਵ ਜੀ ਦੀ ਇੱਜ਼ਤ ਰੱਖੀ ਸੀ। ਭਗਤ ਕਬੀਰ ਜੀ ਦਾ ਜੱਗ ਪੂਰਾ ਕੀਤਾ ਸੀ। ਭਗਤ ਨਾਮਦੇਵ ਜੀ ਤੇ ਭਗਤ ਕਬੀਰ ਜੀ ਦੋਨੋਂ ਸਰਗੁਣ ਸਰੂਪ ਦੇ ਭਗਤ ਸਨ। ਭਗਤ ਰਾਮਾਨੰਦ ਜੀ ਤੋਂ ਸਿੱਖਿਆ ਲਈ ਸੀ। ਜਦੋਂ ਸ੍ਰੀ ਗੁਰੂ ਨਾਨਕ ਦੇਵ ਜੀ ਕਾਂਸੀ ਵਿਚ ਗਏ ਸਨ। ਉਸ ਵੇਲੇ ਸਾਰੇ ਭਗਤ ਰਾਮਾਨੰਦ, ਰਵਿਦਾਸ ਜੀ, ਜੈ ਦੇਵ ਜੀ, ਧੰਨਾ ਜੀ, ਆਦਿਕ ਗੁਰੂ ਜੀ ਦੀ ਸਾਰੇ ਸ਼ਰਨ ਪਏ ਸਨ। ਧੰਨ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਜੀ ਨੇ ਇਹਨਾਂ ਭਗਤਾਂ ਨੂੰ ਨਿਰਗੁਣ ਸਰਗੁਣ ਦਾ ਸਾਂਝਾ ਉਪਦੇਸ਼ ਦਿੱਤਾ ਸੀ। ਉਸ ਵਕਤ ਭਗਤ ਰਾਮਾਨੰਦ ਜੀ ਨੇ ਕਿਹਾ ਸੀ :

ਪ੍ਰਮਾਣ : **[ਸਤਿਗੁਰ ਮੈ ਬਲਿਹਾਰੀ ਤੋਰ ॥ ਜਿਨਿ ਸਕਲ ਬਿਕਲ ਭ੍ਰਮ ਕਾਟੇ ਮੋਰ ॥**
**ਰਾਮਾਨੰਦ ਸੁਆਮੀ ਰਮਤ ਬ੍ਰਹਮ ॥ ਗੁਰ ਕਾ ਸਬਦੁ ਕਾਟੈ ਕੋਟਿ ਕਰਮ ॥]** (ਅੰਗ ੧੧੯੫)

ਉਸ ਵਕਤ ਕਬੀਰ ਜੀ ਦੀ ਉਮਰ ੧੦੬ ਸਾਲ ਦੀ ਸੀ। ਅਤੇ ਭਗਤ ਕਬੀਰ ਜੀ ਉਸ ਵੇਲੇ ਪੰਚ ਕੋਸੀ ਦੀ ਯਾਤਰਾ ਤੋਂ ਵਾਪਸ ਆ ਕਰਕੇ, ਸਤਿਗੁਰਾਂ ਨੂੰ ਮਿਲੇ ਹਨ ਅਤੇ ਉਪਦੇਸ਼ ਲੈਣਾ ਕੀਤਾ। ਇਸ ਪ੍ਰਕਾਰ ਪੂਰਨ ਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਇਹਨਾਂ ਨੇ ਮੁਕਤੀ ਪ੍ਰਾਪਤ ਕੀਤੀ ਹੈ। ਇਉਂ ਇਹਨਾਂ ਭਗਤਾਂ ਨੇ (ਪੂਰੇ) ਪੂਰਨ ਸਤਿਗੁਰਾਂ ਤੋਂ ਮੁਕਤੀ ਪਾਈ ਹੈ।

### ਬ੍ਰਹਮ ਕੇ ਬੇਤੇ ਸਬਦੁ ਪਛਾਣਹਿ; ਹਉਮੈ ਜਾਤਿ ਗਵਾਈ ॥

ਭਗਤ ਨਾਮਦੇਵ ਜੀ ਭਗਤ ਕਬੀਰ ਜੀ ਬ੍ਰਹਮ ਦੇ (ਬੇਤੇ) ਜਾਣੂੰ ਸਨ। ਬ੍ਰਹਮ ਬੇਤੇ ਸਨ। ਗੁਰਾਂ ਦੇ (ਸਬਦੁ) ਉਪਦੇਸ਼ ਦੀ ਪਛਾਣ ਕਰਕੇ ਜਾਤੀ ਦੀ ਹਉਮੈ ਨਾਸ ਕਰ ਲਈ ਸੀ। ਨਾਮਦੇਵ ਜੀ ਨੇ ਕਿਹਾ ਹੈ :

ਪ੍ਰਮਾਣ : **[ਕਹਾ ਕਰਉ ਜਾਤੀ ਕਹ ਕਰਉ ਪਾਤੀ ॥ ਰਾਮ ਕੋ ਨਾਮੁ ਜਪਉ ਦਿਨ ਰਾਤੀ ॥]** (ਅੰਗ ੪੮੫)

ਇਸੇ ਤਰ੍ਹਾਂ ਕਬੀਰ ਜੀ ਨੇ ਕਿਹਾ ਹੈ :

ਪ੍ਰਮਾਣ : **[ਜਾਤਿ ਜੁਲਾਹਾ ਮਤਿ ਕਾ ਧੀਰੁ ॥ ਸਹਜਿ ਸਹਜਿ ਗੁਣ ਰਮੈ ਕਬੀਰੁ ॥]** (ਅੰਗ ੩੨੮)

### ਸੁਰਿ ਨਰ ਤਿਨ ਕੀ ਬਾਣੀ ਗਾਵਹਿ; ਕੋਇ ਨ ਮੇਟੈ ਭਾਈ ॥੩॥

ਹੇ ਭਾਈ! ਤਿਨ੍ਹਾਂ ਭਗਤਾਂ ਦੀ ਬਾਣੀ (ਸੁਰਿ) ਦੇਵਤੇ (ਨਰ) ਪੁਰਸ਼ ਸਾਰੇ ਹੀ ਗਾਇਨ ਕਰਦੇ ਹਨ।

ਉਹਨਾਂ ਦੀ ਬਾਣੀ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਹੈ। ਉਸ ਨੂੰ ਕੋਈ ਵੀ ਮੇਟਣ ਵਾਸਤੇ ਸਮਰੱਥ ਨਹੀਂ ਹੈ। ਪੰਚ ਖੰਡੀਏ ਭਸੌੜੀਏ ਗੁਰਬਾਣੀ ਬਾਰੇ ਐਵੇਂ ਬਕਵਾਸ ਕਰਦੇ ਹਨ। ਅਤੇ ਹੋਰ ਵੀ ਜਿੰਨੇ ਗੁਰਬਾਣੀ ਦੇ ਨਿੰਦਕ ਅੱਜ ਕਲ੍ਹ ਸਪੋਕਸਮੈਨੀਏ ਆਦਿ ਹਨ। ਇਹ ਸਾਰੇ ਗੁਰਬਾਣੀ ਨਿੰਦਕ ਹਨ ਇਹਨਾਂ ਦਾ ਕੀਤਾ ਬਕਵਾਸ ਨਿਸਫਲ ਹੈ।

**ਦੈਤ ਪੁਤੁ, ਕਰਮ ਧਰਮ ਕਿਛੁ ਸੰਜਮ ਨ ਪੜੈ; ਦੂਜਾ ਭਾਉ ਨ ਜਾਣੈ ॥**

(ਪੜ੍ਹੈ ਬੋਲੋ)

ਦੇਖੋ ਹਰਨਾਖਸ਼ ਦੈਂਤ ਦਾ ਪੁੱਤਰ ਭਗਤ ਪ੍ਰਹਿਲਾਦ। ਦੈਂਤਾਂ ਦੇ, ਜੀਵ ਹਿੰਸਾ ਕਰਨ ਦੇ ਕਰਮ ਤੇ ਉਹਨਾਂ ਦੀ ਰਾਜਨੀਤੀ ਦਾ ਧਰਮ ਆਦਿ (ਸੰਜਮ) ਸਾਧਨ ਕੋਈ ਵੀ ਪੜ੍ਹਦਾ ਨਹੀਂ ਸੀ ਅਤੇ ਦਵੈਤ ਭਾਵ ਨੂੰ ਰੱਖਣਾ ਜਾਣਦਾ ਹੀ ਨਹੀਂ ਸੀ। ਸਾਖੀ : ਹਰਨਾਖਸ਼ ਦੇ ਤਪ ਕਰਨ ਦੀ ਪਿੱਛੋਂ ਇੰਦਰ ਨੇ ਮੁਲਤਾਨ ਲੁੱਟਣਾ ਅਤੇ ਧਾਇ ਨਾਮ ਵਾਲੀ ਮਾਈ ਨੂੰ ਲੈ ਚਲਿਆ।

**ਸਤਿਗੁਰੁ ਭੇਟਿਐ ਨਿਰਮਲੁ ਹੋਆ; ਅਨਦਿਨੁ ਨਾਮੁ ਵਖਾਣੈ ॥**

ਸਤਿਗੁਰੂ ਅਕਾਲ ਪੁਰਖ ਨਾਲ ਮਿਲ ਕਰਕੇ ਪ੍ਰਹਿਲਾਦ ਉੱਜਲ ਸਰੂਪ ਹੋ ਗਿਆ ਸੀ। ਰਾਤ ਦਿਨ ਨਾਮ ਹੀ ਜਪਦਾ ਸੀ। ਅਤੇ ਬੱਚਿਆਂ ਨੂੰ ਜਪਾਉਂਦਾ ਸੀ।

ਪ੍ਰਮਾਣ : **[ਮਾਤਾ ਉਪਦੇਸੈ ਪ੍ਰਹਿਲਾਦ ਪਿਆਰੇ ॥ ਪੁਤ੍ਰ ਰਾਮ ਨਾਮੁ ਛੋਡਹੁ ਜੀਉ ਲੇਹੁ ਉਬਾਰੇ ॥
ਪ੍ਰਹਿਲਾਦੁ ਕਹੈ ਸੁਨਹੁ ਮੇਰੀ ਮਾਇ ॥ ਰਾਮ ਨਾਮੁ ਨ ਛੋਡਉ ਗੁਰਿ ਦੀਆ ਬੁਝਾਇ ॥੨॥
ਸੰਡਾ ਮਰਕਾ ਸਭਿ ਜਾਇ ਪੁਕਾਰੇ ॥ ਪ੍ਰਹਿਲਾਦੁ ਆਪਿ ਵਿਗੜਿਆ ਸਭਿ ਚਾਟੜੇ ਵਿਗਾੜੇ ॥
ਦੁਸਟ ਸਭਾ ਮਹਿ ਮੰਤ੍ਰੁ ਪਕਾਇਆ ॥ ਪ੍ਰਹਲਾਦ ਕਾ ਰਾਖਾ ਹੋਇ ਰਘੁਰਾਇਆ ॥]** (ਅੰਗ ੧੧੩੩)

**ਏਕੋ ਪੜੈ ਏਕੋ ਨਾਉ ਬੂਝੈ ਦੂਜਾ ਅਵਰੁ ਨ ਜਾਣੈ ॥੪॥**

ਏਕੋ ਪਰਮੇਸ਼ਰ ਦੀ ਪੜਾਈ ਪੜ੍ਹਦਾ ਸੀ। ਇਕੋ ਪਰਮੇਸ਼ਰ ਦੇ ਨਾਮ ਨੂੰ ਸਮਝਦਾ ਸੀ। ਹੋਰ ਦੂਜੇ ਨੂੰ ਪਰਮੇਸ਼ਰ ਬਿਨਾਂ ਜਾਣਦਾ ਹੀ ਨਹੀਂ ਸੀ। ਪਰਮੇਸ਼ਰ ਨੂੰ ਹੀ ਸਾਰੇ ਵਿਆਪਕ ਸਮਝਦਾ ਸੀ।

ਪ੍ਰਮਾਣ : **[ਘਰ ਹਰਨਾਖਸ ਦੈਂਤ ਦੇ ਕੱਲਰ ਕਵਲ ਭਗਤ ਪ੍ਰਹਿਲਾਦ ॥ ਪੜ੍ਹਨ ਪਠਾਯਾ ਚਾਟਸਾਲ ਪਾਂਧੇ ਚਿਤ ਹੋਆ ਅਹਿਲਾਦ ॥ ਸਿਮਰੈ ਮਨ ਵਿਚ ਰਾਮ ਨਾਮ ਗਾਵੈ ਸ਼ਬਦ ਅਨਾਹਦ ਨਾਦ ॥ ਭਗਤਿ ਕਰਨ ਸਭ ਚਾਟੜੇ ਪਾਂਧੇ ਹੋਇ ਰਹੇ ਵਿਸਮਾਦ ॥** (ਵਾਰਾਂ ਭਾਈ ਗੁਰਦਾਸ ਜੀ)]

**ਖਟੁ ਦਰਸਨ ਜੋਗੀ ਸੰਨਿਆਸੀ; ਬਿਨੁ ਗੁਰ ਭਰਮਿ ਭੁਲਾਏ ॥**

ਪ੍ਰਮਾਣ : **[ਜੋਗੀ ਜੰਗਮ ਸਰੇਵੜੇ ਸੰਨਿਆਸੀ ਅਉ ਦਰਵੇਸ। ਛੇਵਾਂ ਜਾਂਮਾਂ ਬਿਪਰ ਕਾ ਜਾ ਮਹਿ ਮੀਨ ਨਾ ਮੇਖ*]**
ਇਹ ਛੇ ਦਰਸ਼ਨ ਅਤੇ ਜੋਗੀਆਂ ਦੇ ਬਾਰਾਂ ਪੰਥ ਤੇ ਸੰਨਿਆਸੀਆਂ ਦੇ ਦਸ ਪੰਥ, ਆਪਣੇ ਆਪ ਨਾਮਾਂ ਦੇ ਭਰਮ ਦੇ ਭੁੱਲਣ ਵਿਚ ਹੀ ਆ ਰਹੇ ਹਨ। ਸਤਿਗੁਰਾਂ ਤੋਂ ਬਿਨਾਂ ਮੁਕਤੀ ਨਹੀਂ ਹੈ। ਭਾਵ ਗੁਰਾਂ ਦੇ ਉਪਦੇਸ਼ ਤੋਂ ਬਿਨਾਂ ਸਾਰੇ ਭੇਖ ਭਰਮ ਕਰਕੇ ਭੁੱਲ ਰਹੇ ਹਨ।

**ਸਤਿਗੁਰੁ ਸੇਵਹਿ ਤਾ ਗਤਿ ਮਿਤਿ ਪਾਵਹਿ; ਹਰਿ ਜੀਉ ਮੰਨਿ ਵਸਾਏ ॥**

ਜੇ ਸਤਿਗੁਰਾਂ ਦਾ ਸੇਵਨ ਭਜਨ ਕਰਨ ਤਾਂ ਹੀ ਪ੍ਰਾਪਤੀ ਦੀ ਮਰਿਆਦਾ ਨੂੰ ਪਾ ਸਕਦੇ ਹਨ ਤੇ ਹਰੀ

---

*ਲੌਕਿਕ ਪ੍ਰਮਾਣ

ਪਰਮੇਸ਼ਰ ਦੇ ਨਾਮ ਨੂੰ ਮਨ ਵਿਚ ਧਾਰਨ ਕਰ ਸਕਦੇ ਹਨ।

**ਸਚੀ ਬਾਨੀ ਸਿਉ ਚਿਤੁ ਲਾਗੈ; ਆਵਣੁ ਜਾਣੁ ਰਹਾਏ ॥੫॥**

ਜਿਨ੍ਹਾਂ ਦਾ ਚਿੱਤ ਸੱਚੀ ਗੁਰਬਾਣੀ ਵਿਚ ਲੱਗ ਗਿਆ ਹੈ, ਜੁੜ ਗਿਆ ਹੈ, ਉਹਨਾਂ ਦਾ ਆਉਣਾ ਜਾਣਾ ਰਹਿ ਗਿਆ ਹੈ, ਉਹ ਜੰਮਦੇ ਮਰਦੇ ਨਹੀਂ ਹਨ।

**ਪੰਡਿਤ ਪੜਿ ਪੜਿ ਵਾਦੁ ਵਖਾਣਹਿ; ਬਿਨੁ ਗੁਰ ਭਰਮਿ ਭੁਲਾਏ ॥**

ਪੰਡਿਤ ਲੋਕ ਵੇਦਾਂ ਨੂੰ ਪੜ੍ਹ ਕਰਕੇ, ਸ਼ਾਸਤਰਾਂ ਨੂੰ ਪੜ੍ਹ ਕਰਕੇ (ਵਾਦੁ) ਝਗੜਿਆਂ ਦਾ ਕਥਨ ਕਰਦੇ ਹਨ। ਬਿਨਾਂ ਸਤਿਗੁਰਾਂ ਦੇ ਉਪਦੇਸ਼ ਤੋਂ ਹੰਕਾਰ ਦੇ ਸਹਿਤ ਭਰਮ ਦੇ ਭੁੱਲਣ ਵਿਚ ਆ ਰਹੇ ਹਨ। ਭਾਵ ਭਰਮ ਨੇ ਪਰਮੇਸ਼ਰ ਵਲੋਂ ਭੁਲਾ ਛੱਡੇ ਹਨ।

**ਲਖ ਚਉਰਾਸੀਹ ਫੇਰੁ ਪਇਆ; ਬਿਨੁ ਸਬਦੈ ਮੁਕਤਿ ਨ ਪਾਏ ॥**

ਉਹਨਾਂ ਨੂੰ ਚੌਰਾਸੀ ਲੱਖ ਜੂਨਾਂ ਦੇ ਵਿਚ ਗੇੜਾ ਫਿਰ ਫਿਰ ਪਿਆ ਰਹਿੰਦਾ ਹੈ। ਸਤਿਗੁਰਾਂ ਦੇ ਸ਼ਬਦ ਦੀ ਕਮਾਈ ਬਿਨਾਂ ਮੁਕਤੀ ਨਹੀਂ ਪਾ ਸਕਦੇ ਹਨ।

**ਜਾ ਨਾਉ ਚੇਤੈ ਤਾ ਗਤਿ ਪਾਏ; ਜਾ ਸਤਿਗੁਰੁ ਮੇਲਿ ਮਿਲਾਏ ॥੬॥**

ਗੁਰਮਤਿ ਦੁਆਰਾ ਜਦੋਂ ਪਰਮੇਸ਼ਰ ਗੁਰਾਂ ਦੇ ਮੇਲ ਵਿਚ ਮੇਲੇਗਾ। ਅਤੇ ਨਾਮ ਦਾ ਜਦੋਂ ਚਿੰਤਨ ਕਰਨਗੇ ਤਾਂ ਮੁਕਤੀ ਪਾਉਣਗੇ।

ਪ੍ਰਮਾਣ : **[ਬਾਣੀ ਗੁਰਬਾਣੀ ਲਾਗੇ ਤਿਨ੍ ਹਥਿ ਚੜਿਆ ਰਾਮ ॥**
**ਗੁਰਬਾਣੀ ਲਾਗੇ ਤਿਨ੍ ਹਥਿ ਚੜਿਆ ਨਿਰਮੋਲਕੁ ਰਤਨੁ ਅਪਾਰਾ ॥]** (ਅੰਗ ੪੪੨)

**ਸਤਸੰਗਤਿ ਮਹਿ ਨਾਮੁ ਹਰਿ ਉਪਜੈ; ਜਾ ਸਤਿਗੁਰੁ ਮਿਲੈ ਸੁਭਾਏ ॥**

ਜਦੋਂ ਜੀਵ ਸਤਿਗੁਰਾਂ ਦੇ ਸੁਭਾਅ ਅਨੁਸਾਰ ਸਹਿਜੇ ਮਿਲਦਾ ਹੈ। ਤਾਂ ਸੰਗਤ ਵਿਚੋਂ ਹਰੀ ਦਾ ਨਾਮ ਪ੍ਰਗਟ ਹੋ ਆਉਂਦਾ ਹੈ।

**ਦੂਸਰਾ ਅਰਥ :** ਸੰਗਤ ਵਿੱਚੋਂ ਹੀ ਨਾਮ ਪੈਦਾ ਹੁੰਦਾ ਹੈ। ਸਤਿਗੁਰ ਦੇ ਸੁਭਾਅ ਅਨੁਸਾਰ ਸਹਿਜੇ ਹੀ ਮਿਲਣਾ ਕਰੇ।

**ਮਨੁ ਤਨੁ ਅਰਪੀ ਆਪੁ ਗਵਾਈ; ਚਲਾ ਸਤਿਗੁਰ ਭਾਏ ॥**

ਮਨ ਦੀ ਮੱਤ ਤਿਆਗਣ ਰੂਪ ਮਨ ਅਰਪਣਾ ਕਰੇ।

ਪ੍ਰਮਾਣ : **[ਮਨ ਕੀ ਮਤਿ ਮੋਹਿ ਸਗਲ ਤਿਆਗੀ ॥**
**ਜੋ ਪ੍ਰਭ ਕੀ ਹਰਿ ਕਥਾ ਸੁਨਾਵੈ ਅਨਦਿਨੁ ਫਿਰਉ ਤਿਸੁ ਪਿਛੈ ਵਿਰਾਗੀ ॥]** (ਅੰਗ ੨੦੪)
ਮਨ ਦੀ ਅਪਣੱਤ ਛੱਡੇ

ਪ੍ਰਮਾਣ : **[ਜਉ ਤਨੁ ਚੀਰਹਿ ਅੰਗੁ ਨ ਮੋਰਉ ॥ ਪਿੰਡੁ ਪਰੈ ਤਉ ਪ੍ਰੀਤਿ ਨ ਤੋਰਉ ॥]** (ਅੰਗ ੪੮੪)
ਐਸ ਤਰ੍ਹਾਂ ਤਨ ਸੇਵਾ ਵਿਚ ਅਰਪਣਾ ਕਰੇ। ਸਤਿਗੁਰਾਂ ਦੇ ਭਾਣੇ ਅਨੁਸਾਰ ਚੱਲਣਾ ਕਰੇ।

**ਸਦ ਬਲਿਹਾਰੀ ਗੁਰ ਅਪੁਨੇ ਵਿਟਹੁ; ਜਿ ਹਰਿ ਸੇਤੀ ਚਿਤੁ ਲਾਏ ॥੭॥**

ਅਸੀਂ ਆਪਣੇ ਸਤਿਗੁਰਾਂ ਦੇ ਉਪਰੋਂ ਸਦਾ ਬਲਿਹਾਰ ਜਾਣਾ ਕਰਦੇ ਹਾਂ। ਜਿਹੜੇ ਸਤਿਗੁਰੂ ਜੀ ਹਰੀ ਪਰਮੇਸ਼ਰ ਦੇ ਨਾਮ ਨਾਲ ਚਿੱਤ ਨੂੰ ਜੋੜ ਦਿੰਦੇ ਹਨ।
ਪ੍ਰਸ਼ਨ : ਹੇ ਗੁਰੂ ਜੀ ! ਬ੍ਰਾਹਮਣ ਦੇ ਲਖਸ਼ਣ ਦੱਸੋ ਜੀ ?

**ਸੋ ਬ੍ਰਾਹਮਣੁ ਬ੍ਰਹਮੁ ਜੋ ਬਿੰਦੇ; ਹਰਿ ਸੇਤੀ ਰੰਗਿ ਰਾਤਾ ॥**

**ਉੱਤਰ :** ਜੋ ਬ੍ਰਹਮ ਨੂੰ (ਬਿੰਦੇ) ਜਾਨਣਾ ਕਰੇ ਸੋਈ ਬ੍ਰਾਹਮਣ ਹੈ ਤੇ ਹਰੀ ਪਰਮੇਸ਼ਰ ਦੇ ਪ੍ਰੇਮ ਰੰਗ ਵਿਚ ਰੱਤਾ ਮਿਲਿਆ ਰਹਿੰਦਾ ਹੈ।

**ਪ੍ਰਮਾਣ :** [**ਜਨਮ ਜਾਇ ਤੇ ਸੂਦਰਾ, ਸੰਸਕਾਰੇ ਦਿਜੋਤਮਾ। ਬੇਦ ਪਾਠੀ ਬਿਭੇਦ ਬਿਪਰਾ, ਬ੍ਰਹਮ ਜਨੰਤੀ ਬ੍ਰਾਹਮਣਾਂ** (ਸੁਰਤੀ ਪ੍ਰਮਾਣ)]

ਫੇਰ ਪਰਮੇਸ਼ਰ ਨੂੰ ਪ੍ਰਾਪਤ ਕਰਕੇ ਐਸੇ ਹੰਕਾਰ ਨਾ ਕਰੇ।

**ਪ੍ਰਮਾਣ :** [**ਸੁਣਿ ਬਾਵਰੇ ਮਤੁ ਜਾਣਹਿ ਪ੍ਰਭੁ ਮੈ ਪਾਇਆ ॥** (ਅੰਗ ੭੭੭)]

ਐਸੇ ਨਿੰਮ੍ਰਤਾ ਰੱਖਣਾ ਕਰੇ।

**ਪ੍ਰਮਾਣ :** [**ਸੁਣਿ ਬਾਵਰੇ ਥੀਉ ਰੇਣੁ ਜਿਨੀ ਪ੍ਰਭੁ ਧਿਆਇਆ ॥** (ਅੰਗ ੭੭੭)]

**ਪ੍ਰਭੁ ਨਿਕਟਿ ਵਸੈ ਸਭਨਾ ਘਟ ਅੰਤਰਿ; ਗੁਰਮੁਖਿ ਵਿਰਲੈ ਜਾਤਾ ॥**

ਪਰਮੇਸ਼ਰ ਨੇੜੇ ਤੋਂ ਨੇੜੇ ਵਸਦਾ ਹੈ, ਸਾਰਿਆਂ ਦੇ ਹਿਰਦਿਆਂ ਦੇ ਅੰਦਰ ਹੈ, ਪਰ ਕਿਸੇ ਵਿਰਲੇ ਗੁਰਮੁਖ ਨੇ ਜਾਣਿਆ ਹੈ।

**ਨਾਨਕ ਨਾਮੁ ਮਿਲੈ ਵਡਿਆਈ; ਗੁਰ ਕੈ ਸਬਦਿ ਪਛਾਤਾ ॥੮॥੫॥੨੨॥**

ਗੁਰੂ ਜੀ ਕਹਿੰਦੇ ਹਨ ਕਿ ਨਾਮ ਕਰਕੇ ਹੀ ਪ੍ਰਾਪਤੀ ਦੀ ਵਡਿਆਈ ਮਿਲਦੀ ਹੈ।

**ਪ੍ਰਮਾਣ :** [**ਨਾਨਕ ਬ੍ਰਹਮ ਗਿਆਨੀ ਆਪਿ ਪਰਮੇਸੁਰ ॥** (ਅੰਗ ੨੭੩)]

ਗੁਰਾਂ ਦੇ ਉਪਦੇਸ਼ ਦੁਆਰਾ ਹੀ ਪਰਮੇਸ਼ਰ ਨੂੰ ਪਛਾਣਿਆ ਜਾਂਦਾ ਹੈ।

## ਸਿਰੀਰਾਗੁ ਮਹਲਾ ੩ ॥

ਸਹਜੈ ਨੋ ਸਭ ਲੋਚਦੀ ਬਿਨੁ ਗੁਰ ਪਾਇਆ ਨ ਜਾਇ ॥ ਪੜਿ ਪੜਿ ਪੰਡਿਤ ਜੋਤਕੀ ਥਕੇ ਭੇਖੀ ਭਰਮਿ ਭੁਲਾਇ ॥ ਗੁਰ ਭੇਟੇ ਸਹਜੁ ਪਾਇਆ ਆਪਣੀ ਕਿਰਪਾ ਕਰੇ ਰਜਾਇ ॥੧॥ ਭਾਈ ਰੇ ਗੁਰ ਬਿਨੁ ਸਹਜੁ ਨ ਹੋਇ ॥ ਸਬਦੈ ਹੀ ਤੇ ਸਹਜੁ ਊਪਜੈ ਹਰਿ ਪਾਇਆ ਸਚੁ ਸੋਇ ॥੧॥ ਰਹਾਉ ॥ ਸਹਜੇ ਗਾਵਿਆ ਥਾਇ ਪਵੈ ਬਿਨੁ ਸਹਜੈ ਕਥਨੀ ਬਾਦਿ ॥ ਸਹਜੇ ਹੀ ਭਗਤਿ ਊਪਜੈ ਸਹਜਿ ਪਿਆਰਿ ਬੈਰਾਗਿ ॥ ਸਹਜੈ ਹੀ ਤੇ ਸੁਖ ਸਾਤਿ ਹੋਇ ਬਿਨੁ ਸਹਜੈ ਜੀਵਣੁ ਬਾਦਿ ॥੨॥ ਸਹਜਿ ਸਾਲਾਹੀ ਸਦਾ ਸਦਾ ਸਹਜਿ ਸਮਾਧਿ ਲਗਾਇ ॥ ਸਹਜੇ ਹੀ ਗੁਣ ਊਚਰੈ ਭਗਤਿ ਕਰੇ ਲਿਵ ਲਾਇ ॥ ਸਬਦੇ ਹੀ ਹਰਿ ਮਨਿ ਵਸੈ ਰਸਨਾ ਹਰਿ ਰਸੁ ਖਾਇ ॥੩॥ ਸਹਜੇ ਕਾਲੁ ਵਿਡਾਰਿਆ ਸਚ ਸਰਣਾਈ ਪਾਇ ॥ ਸਹਜੇ ਹਰਿ ਨਾਮੁ ਮਨਿ ਵਸਿਆ ਸਚੀ ਕਾਰ ਕਮਾਇ ॥ ਸੇ ਵਡਭਾਗੀ ਜਿਨੀ ਪਾਇਆ ਸਹਜੇ ਰਹੇ ਸਮਾਇ ॥੪॥ ਮਾਇਆ ਵਿਚਿ ਸਹਜੁ ਨ ਊਪਜੈ ਮਾਇਆ ਦੂਜੈ ਭਾਇ ॥ ਮਨਮੁਖ ਕਰਮ ਕਮਾਵਣੇ ਹਉਮੈ ਜਲੈ ਜਲਾਇ ॥ ਜੰਮਣੁ ਮਰਣੁ ਨ ਚੂਕਈ ਫਿਰਿ ਫਿਰਿ ਆਵੈ ਜਾਇ ॥੫॥ ਤ੍ਰਿਹੁ ਗੁਣਾ ਵਿਚਿ ਸਹਜੁ ਨ ਪਾਈਐ ਤ੍ਰੈ ਗੁਣ ਭਰਮਿ ਭੁਲਾਇ ॥ ਪੜੀਐ ਗੁਣੀਐ ਕਿਆ ਕਥੀਐ ਜਾ ਮੁੰਢਹੁ ਘੁਥਾ ਜਾਇ ॥ ਚਉਥੇ ਪਦ ਮਹਿ ਸਹਜੁ ਹੈ ਗੁਰਮੁਖਿ ਪਲੈ ਪਾਇ ॥੬॥ ਨਿਰਗੁਣ ਨਾਮੁ ਨਿਧਾਨੁ ਹੈ ਸਹਜੇ ਸੋਝੀ ਹੋਇ ॥ ਗੁਣਵੰਤੀ ਸਾਲਾਹਿਆ ਸਚੇ ਸਚੀ ਸੋਇ ॥ ਭੁਲਿਆ ਸਹਜਿ ਮਿਲਾਇਸੀ ਸਬਦਿ ਮਿਲਾਵਾ ਹੋਇ ॥੭॥ ਬਿਨੁ ਸਹਜੈ ਸਭੁ ਅੰਧੁ ਹੈ ਮਾਇਆ ਮੋਹੁ ਗੁਬਾਰੁ ॥ ਸਹਜੇ ਹੀ ਸੋਝੀ ਪਈ ਸਚੈ ਸਬਦਿ ਅਪਾਰਿ ॥ ਆਪੇ ਬਖਸਿ ਮਿਲਾਇਅਨੁ ਪੂਰੇ ਗੁਰ ਕਰਤਾਰਿ ॥੮॥ ਸਹਜੇ ਅਦਿਸਟੁ ਪਛਾਣੀਐ ਨਿਰਭਉ ਜੋਤਿ ਨਿਰੰਕਾਰੁ ॥ ਸਭਨਾ ਜੀਆ ਕਾ ਇਕੁ ਦਾਤਾ ਜੋਤੀ ਜੋਤਿ ਮਿਲਾਵਣਹਾਰੁ ॥ ਪੂਰੈ ਸਬਦਿ ਸਲਾਹੀਐ ਜਿਸ ਦਾ ਅੰਤੁ ਨ ਪਾਰਾਵਾਰੁ ॥੯॥ ਗਿਆਨੀਆ ਕਾ ਧਨੁ ਨਾਮੁ ਹੈ ਸਹਜਿ ਕਰਹਿ ਵਾਪਾਰੁ ॥ ਅਨਦਿਨੁ ਲਾਹਾ ਹਰਿ ਨਾਮੁ ਲੈਨਿ ਅਖੁਟ ਭਰੇ ਭੰਡਾਰ ॥ ਨਾਨਕ ਤੋਟਿ ਨ ਆਵਈ ਦੀਏ ਦੇਵਣਹਾਰਿ ॥੧੦॥੬॥੨੩॥

*(ਅੰਗ ੬੮-੬੯)*

ਧੰਨ ਸ੍ਰੀ ਗੁਰੂ ਅਮਰਦਾਸ ਜੀ ਮਹਾਰਾਜ ਇਸ ਸ਼ਬਦ ਵਿਚ (ਸਹਿਜ) ਸ਼ਬਦ ਦਾ ਨਿਰਣਾ ਕਰਦੇ ਹਨ।

ਪ੍ਰਮਾਣ : **[ਤਿਸੁ ਘਰਿ ਸਹਜਾ ਸੋਈ ਸੁਹੇਲਾ ॥ ਅਨਦ ਬਿਨੋਦ ਕਰੇ ਸਦ ਕੇਲਾ ॥**
**ਸੋ ਧਨਵੰਤਾ ਸੋ ਵਡ ਸਾਹਾ ਜੋ ਗੁਰ ਚਰਣੀ ਮਨੁ ਲਾਵਣਿਆ ॥]** (ਅੰਗ ੧੩੦)

(ਸਹਿਜ) ਸ਼ਾਂਤੀ, ਸੰਤੋਖ, ਸੁਭਾਅ, ਇਹ ਸਹਿਜ ਦੇ ਅਰਥ ਹਨ। ਹਰਖ, ਸੋਗ, ਰਾਗ ਦਵੈਸ਼ ਰਹਿਤ ਸਹਿਜ ਅਵਸਥਾ ਵੀ ਹੁੰਦੀ ਹੈ।

ਪ੍ਰਮਾਣ : **[ਸਹਜੇ ਹੋਤਾ ਜਾਇ ਸੁ ਹੋਇ ॥ ਸਹਜਿ ਬੈਰਾਗੁ ਸਹਜੇ ਹੀ ਹਸਨਾ ॥ ਸਹਜੇ ਚੂਪ ਸਹਜੇ ਹੀ ਜਪਨਾ ॥]** (ਅੰਗ ੨੩੬)

ਪਰ ਇਸ ਸ਼ਬਦ ਵਿਚ ਸਹਿਜ ਪਦ ਦੇ ਅਰਥ ਗਿਆਨ ਹੈ।

**ਸਹਜੈ ਨੋ ਸਭ ਲੋਚਦੀ; ਬਿਨੁ ਗੁਰ ਪਾਇਆ ਨ ਜਾਇ ॥**

ਗਿਆਨ ਨੂੰ ਸਾਰੀ ਸ੍ਰਿਸ਼ਟੀ ਚਾਹੁੰਦੀ ਹੈ, ਪਰ ਬਿਨਾਂ ਗੁਰਾਂ ਤੋਂ ਬ੍ਰਹਮ ਗਿਆਨ ਪਾਇਆ ਨਹੀਂ ਜਾਂਦਾ ਹੈ। ਹੋਰ ਪਦਾਰਥਾਂ ਦਾ ਗਿਆਨ ਤਾਂ ਭਾਵੇਂ ਲੋਕਾਂ ਤੋਂ ਸਿੱਖ ਹੀ ਲਈਦਾ ਹੈ।

**ਪੜਿ ਪੜਿ ਪੰਡਿਤ ਜੋਤਕੀ ਥਕੇ; ਭੇਖੀ, ਭਰਮਿ ਭੁਲਾਏ ॥**

(ਪੜਿ ਬੋਲੋ)

ਬੇਦਾਂ ਸ਼ਾਸਤਰਾਂ ਨੂੰ ਪੜ੍ਹ ਪੜ੍ਹ ਕੇ ਤੀਖਨ-ਪੰਡਾ-ਬੁੱਧੀ ਵਾਲੇ ਪੰਡਿਤ ਵਿਦਵਾਨ ਲੋਕ ਥੱਕੇ ਗਏ ਅਤੇ ਜੋਤਸ਼ੀ ਸਮੇਂ ਦਾ ਗਿਆਨ ਕਰ ਕਰਕੇ ਕਿ ਮੀਂਹ ਪਵੇਗਾ, ਅੰਧੇਰੀ ਆਵੇਗੀ, ਐਸੇ ਜੋਤਸ਼ ਦਾ ਗਿਆਨ ਕਰਦੇ ਥੱਕ ਗਏ। ਭੇਖੀ ਭੇਖ ਧਾਰ ਕਰਕੇ ਦੇਸਾਂ ਦਿਸੰਤਰਾਂ ਵਿਚ ਭਰਮ ਕਰਕੇ ਭੁੱਲੇ ਫਿਰਦੇ ਹਨ। ਪਰ ਗਿਆਨ ਪ੍ਰਾਪਤ ਨਹੀਂ ਹੁੰਦਾ ਹੈ। ਪ੍ਰਸ਼ਨ : ਫੇਰ ਗਿਆਨ ਕੈਸੇ ਹੁੰਦਾ ਹੈ ?

**ਗੁਰ ਭੇਟੇ ਸਹਜੁ ਪਾਇਆ; ਆਪਣੀ ਕਿਰਪਾ ਕਰੇ ਰਜਾਇ ॥੧॥**

ਉੱਤਰ : ਜੇ ਕਰਕੇ (ਰਜਾਇ) ਆਪਣੇ ਭਾਣੇ ਵਿਚ ਚਲਾਉਣ ਵਾਲਾ, ਰਜਾਈ ਪਰਮੇਸ਼ਰ ਆਪਣੀ ਕਿਰਪਾ ਜੀਵਾਂ ਉੱਤੇ ਕਰ ਦੇਵੇ ਤਾਂ ਗੁਰੂ ਜੀ ਨੂੰ ਮਿਲੀਦਾ ਹੈ। ਅਤੇ ਸਤਿਗੁਰਾਂ ਪਾਸੋਂ ਗਿਆਨ ਪਾਇਆ ਜਾਂਦਾ ਹੈ। ਸਤਿਗੁਰਾਂ ਨਾਲ ਮਿਲਣ ਵਿਚ ਵੀ ਭੇਦ ਹੈ।

ਪ੍ਰਮਾਣ : **[ਮਿਲਿਐ ਮਿਲਿਆ ਨਾ ਮਿਲੈ ਮਿਲੈ ਮਿਲਿਆ ਜੇ ਹੋਇ ॥**
**ਅੰਤਰ ਆਤਮੈ ਜੋ ਮਿਲੈ ਮਿਲਿਆ ਕਹੀਐ ਸੋਇ ॥]** (ਅੰਗ ੭੯੧)

ਜੋ ਪਰਮੇਸ਼ਰ ਵਲੋਂ ਪਦਾਰਥ ਤੇ ਇੰਦਰੇ ਮਿਲੇ ਹੋਇ ਹਨ। ਜੋ ਉਹਨਾਂ ਨਾਲ ਮਿਲਿਆ ਰਹਿੰਦਾ ਹੈ। ਉਹ ਗੁਰਾਂ ਨਾਲ ਨਹੀਂ ਮਿਲ ਸਕਦਾ ਹੈ। ਜਿਹੜੇ ਸੰਤ ਭਗਤ ਪਰਮੇਸ਼ਰ ਨਾਲ ਮਿਲੇ ਹਨ। ਜੇ ਉਹਨਾਂ ਨਾਲ ਮਿਲੇ ਤਾਂ ਗੁਰਾਂ ਨਾਲ ਮਿਲਿਆ ਜਾਂਦਾ ਹੈ। ਅੰਦਰੋਂ ਮਨ ਕਰਕੇ ਵੀ ਮਿਲਿਆ ਹੋਵੇ। ਉਸ ਨੂੰ ਮਿਲਿਆ ਹੋਇਆ ਕਹਿੰਦੇ ਹਨ। ਜੋ ਮਨ ਬਾਣੀ ਕਰਕੇ ਜਸ ਕਰਨ ਵਿਚ ਮਿਲੇ ਹੋਇ ਹਨ। ਉਹ ਗੁਰਾਂ ਨਾਲ ਮਿਲੇ ਹੋਇ ਹਨ।

ਪ੍ਰਮਾਣ : **[ਕਬੀਰ ਗੁਰੁ ਲਾਗਾ ਤਬ ਜਾਨੀਐ ਮਿਟੈ ਮੋਹੁ ਤਨ ਤਾਪ ॥**
**ਹਰਖ ਸੋਗ ਦਾਝੈ ਨਹੀ ਤਬ ਹਰਿ ਆਪਹਿ ਆਪਿ ॥]** (ਅੰਗ ੧੩੭੪)

**ਭਾਈ ਰੇ; ਗੁਰ ਬਿਨੁ ਸਹਜੁ ਨ ਹੋਇ ॥**

ਹੇ ਭਾਈ ਗੁਰਸਿਖੋ, ਸਤਿਗੁਰਾਂ ਦੀ ਕਿਰਪਾ ਤੋਂ ਬਿਨਾਂ ਗਿਆਨ ਨਹੀਂ ਹੁੰਦਾ ਹੈ।

**ਸਬਦੈ ਹੀ ਤੇ ਸਹਜੁ ਊਪਜੈ; ਹਰਿ ਪਾਇਆ ਸਚੁ ਸੋਇ ॥੧॥ ਰਹਾਉ ॥**

ਸਤਿਗੁਰਾਂ ਦੇ ਉਪਦੇਸ਼ ਕਰਕੇ ਹੀ ਗਿਆਨ ਪੈਦਾ ਹੁੰਦਾ ਹੈ। **ਪ੍ਰਸ਼ਨ** : ਗਿਆਨ ਦਾ ਫਲ ਕੀ ਹੁੰਦਾ ਹੈ ? **ਉੱਤਰ** : ਉਹ ਤੱਤ ਪਦ ਦਾ ਲਖ ਸਰੂਪ ਸਚਾ ਹਰੀ ਗਿਆਨ ਕਰਕੇ ਪ੍ਰਾਪਤ ਹੁੰਦਾ ਹੈ। ਉਹਨਾਂ ਗਿਆਨਵਾਨਾਂ ਨੇ ਸੱਚੇ ਹਰੀ ਨੂੰ ਪਾਇਆ ਹੈ।

**ਸਹਜੇ ਗਾਵਿਆ ਥਾਇ ਪਵੈ; ਬਿਨੁ ਸਹਜੈ ਕਥਨੀ ਬਾਦਿ ॥**

ਗਿਆਨ ਅਵਸਥਾ ਵਿਚ ਗਾਇਨ ਕੀਤਾ ਹੋਇਆ (ਥਾਇ) ਲੇਖੇ ਵਿਚ ਪੈਂਦਾ ਹੈ।

ਪ੍ਰਮਾਣ : **[ਗਿਆਨ ਵਿਹੂਣਾ ਗਾਵੈ ਗੀਤ ॥ ਭੁਖੇ ਮੁਲਾਂ ਘਰੇ ਮਸੀਤਿ ॥]** (ਅੰਗ ੧੨੪੫)

ਬਿਨਾਂ ਗਿਆਨ ਤੋਂ ਜੋ ਕਥਨੀ ਕਰਨੀ ਹੈ, ਇਹ ਵੀ ਵਿਅਰਥ ਹੀ ਹੈ।

**ਸਹਜੇ ਹੀ ਭਗਤਿ ਊਪਜੈ; ਸਹਜਿ ਪਿਆਰਿ ਬੈਰਾਗਿ ॥**

ਗਿਆਨ ਕਰਕੇ ਹੀ ਭਗਤੀ, ਅਹੰਗਰੇ ਉਪਸਾਨਾ ਪੈਦਾ ਹੁੰਦੀ ਹੈ। ਅਹੰਗਰੇ ਉਪਾਸਨਾ ਦੇ ਲੱਖਸ਼ਣ:

ਪ੍ਰਮਾਣ : [**ਇਸੁ ਭਗਤੀ ਕਾ ਕੋਈ ਜਾਣੈ ਭੇਉ ॥ ਸਭੁ ਮੇਰਾ ਪ੍ਰਭੁ ਆਤਮ ਦੇਉ ॥** (ਅੰਗ ੧੧੭੩)]

ਗਿਆਨ ਕਰਕੇ ਹੀ ਪਰਮੇਸ਼ਰ ਨਾਲ ਹੁੰਦਾ ਹੈ ਅੱਠੇ ਪਹਿਰ ਅਤੇ ਪਦਾਰਥਾਂ ਵਲੋਂ ਵੈਰਾਗ ਹੁੰਦਾ ਹੈ।

**ਸਹਜੈ ਹੀ ਤੇ ਸੁਖ ਸਾਤਿ ਹੋਇ; ਬਿਨੁ ਸਹਜੈ ਜੀਵਣੁ ਬਾਦਿ ॥੨॥**

ਗਿਆਨ ਤੋਂ ਹੀ ਸ਼ਾਂਤੀ ਤੇ ਸਰੂਪ ਦਾ ਸੁੱਖ ਪੈਦਾ ਹੁੰਦਾ ਹੈ। ਵਾਸ਼ਨਾ ਖੈ=ਭਾਵ ਨਾਸ ਹੋ ਜਾਂਦੀਆਂ ਹਨ। ਬਿਨਾਂ ਗਿਆਨ ਤੋਂ ਮਨੁੱਖਾ ਜਨਮ ਧਾਰ ਕਰਕੇ ਜਿਊਣਾ ਬਿਅਰਥ ਹੀ ਹੈ। ਸਾਰਾ ਜੀਵਨ ਨਿਸਫਲ ਹੀ ਹੈ।

**ਸਹਜਿ ਸਾਲਾਹੀ ਸਦਾ ਸਦਾ; ਸਹਜਿ ਸਮਾਧਿ ਲਗਾਇ ॥**

ਗੁਰਾਂ ਨਾਲ ਮਿਲ ਕਰਕੇ ਗਿਆਨ ਦੁਆਰਾ ਸਦਾ ਰਹਿਣੇ ਵਾਲੇ ਪਰਮੇਸ਼ਰ ਦੀ ਸਦਾ ਸਿਫ਼ਤ ਕਰੀਏ। ਗਿਆਨ ਦੁਆਰਾ ਨਿਰਵਿਕਲਪ ਸਮਾਧੀ ਲਗਾਈ ਦੀ ਹੈ।

**ਸਹਜੇ ਹੀ ਗੁਣ ਊਚਰੈ; ਭਗਤਿ ਕਰੇ ਲਿਵ ਲਾਇ ॥**

ਗਿਆਨ ਕਰਕੇ ਹੀ ਪਰਮੇਸ਼ਰ ਦੇ ਗੁਣਾਂ ਨੂੰ ਉਚਾਰਨਾ ਕਰੇ।

ਪ੍ਰਮਾਣ : [**ਜਨੁ ਨਾਨਕੁ ਗਾਵੈ ਦੇਖਿ ਹਦੂਰਿ ॥** (ਅੰਗ ੭੩੭)]

ਬਿਰਤੀ ਜੋੜ ਕਰਕੇ ਪਰਮੇਸ਼ਰ ਦੀ ਭਗਤੀ ਕਰੇ।

**ਸਬਦੇ ਹੀ ਹਰਿ ਮਨਿ ਵਸੈ; ਰਸਨਾ ਹਰਿ ਰਸੁ ਖਾਇ ॥੩॥**

ਗੁਰਾਂ ਦੇ ਉਪਦੇਸ਼ ਕਰਕੇ ਸ਼ਬਦ ਦੀ ਕਮਾਈ ਕਰਕੇ ਹੀ ਹਰੀ ਮਨ ਵਿਚ ਸਾਖਿਆਤ=ਭਾਵ ਪ੍ਰਗਟ ਹੋ ਕੇ ਵਸਦਾ ਹੈ ਅਤੇ ਰਸਨਾ ਹਰੀ ਦੇ ਨਾਮ ਰਸ ਨੂੰ (ਖਾਇ) ਧਾਰਨ ਕਰਦੀ ਹੈ।

ਪ੍ਰਮਾਣ : [**ਪ੍ਰਭ ਜੀ ਬਸਹਿ ਸਾਧ ਕੀ ਰਸਨਾ ॥** (ਅੰਗ ੨੬੩)]

**ਸਹਜੇ ਕਾਲੁ ਵਿਡਾਰਿਆ; ਸਚ ਸਰਣਾਈ ਪਾਇ ॥**

ਗੁਰਮੁਖਾਂ ਨੇ ਗਿਆਨ ਕਰਕੇ ਹੀ ਕਾਲ ਨੂੰ ਟੁਕੜੇ ਟੁਕੜੇ ਕਰਕੇ ਖਿੰਡਾ ਦਿੱਤਾ ਹੈ, ਆਪਣੇ ਆਪ ਨੂੰ ਸੱਚੇ ਪਰਮੇਸ਼ਰ ਦੀ ਸ਼ਰਨ ਵਿਚ ਪਾ ਕਰਕੇ।

**ਸਹਜੇ ਹਰਿ ਨਾਮੁ ਮਨਿ ਵਸਿਆ ਸਚੀ ਕਾਰ ਕਮਾਇ ॥**

ਗਿਆਨ ਕਰਕੇ ਹੀ ਹਰੀ ਦਾ ਨਾਮ ਮਨ ਵਿਚ ਵੱਸਦਾ ਹੈ ਫੇਰ ਗੁਰਮੁਖ ਸੱਚੀ ਭਗਤੀ ਦੀ ਕਾਰ ਕਮਾਉਂਦੇ ਹਨ।

**ਸੇ ਵਡਭਾਗੀ ਜਿਨੀ ਪਾਇਆ; ਸਹਜੇ ਰਹੇ ਸਮਾਇ ॥੪॥**

ਉਹ ਵੱਡੇ ਭਾਗਾਂ ਵਾਲੇ ਹਨ ਜਿਨ੍ਹਾਂ ਨੇ ਗਿਆਨ=ਬ੍ਰਹਮ ਗਿਆਨ ਨੂੰ ਪ੍ਰਾਪਤ ਕੀਤਾ ਹੈ। ਉਹ ਸੁਤੇ ਸਿਧ ਹੀ ਪ੍ਰਭੂ ਨਾਲ ਅਭੇਦ ਹੋਇ ਰਹਿੰਦੇ ਹਨ।

**ਮਾਇਆ ਵਿਚਿ ਸਹਜੁ ਨ ਊਪਜੈ; ਮਾਇਆ ਦੂਜੈ ਭਾਇ ॥**

ਜਿਨ੍ਹਾਂ ਦਾ ਚਿੱਤ ਮਾਇਆ ਵਿਚ ਲੱਗਾ ਹੈ। ਉਹਨਾਂ ਅੰਦਰ ਗਿਆਨ ਪੈਦਾ ਨਹੀਂ ਹੁੰਦਾ ਹੈ। ਕਿਉਂਕਿ ਮਾਇਆ ਦਵੈਤ ਵਿਚ ਲਾਉਣ ਵਾਲੀ ਹੈ, ਦਵੈਤ ਭਾਵ ਵਿਚ ਲਾਉਂਦੀ ਹੈ।

**ਮਨਮੁਖ ਕਰਮ ਕਮਾਵਣੇ; ਹਉਮੈ ਜਲੈ ਜਲਾਇ ॥**

ਮਨਮੁਖ ਲੋਕ ਕਰਮਾਂ ਨੂੰ ਕਮਾਉਂਦੇ ਹਨ। ਪਰ ਹਉਮੈ ਦੇ ਸਹਿਤ ਕਰਮ ਕਰਦੇ ਹਨ। ਇਸ ਕਰਕੇ ਤ੍ਰਿਸ਼ਨਾ ਦੀ, ਕਾਲ ਦੀ, ਅਗਨੀ ਵਿਚ ਆਪ ਸੜਦੇ ਹਨ। ਹੋਰ ਸੰਗੀਆਂ ਨੂੰ ਵੀ ਨਰਕਾਂ ਵਿਚ ਪਾ ਕਰਕੇ ਸਾੜਦੇ ਸਨ।

**ਜੰਮਣੁ ਮਰਣੁ ਨ ਚੂਕਈ; ਫਿਰਿ ਫਿਰਿ ਆਵੈ ਜਾਇ ॥੫॥**

ਉਹਨਾਂ ਮਨਮੁਖਾਂ ਦਾ ਵਾਸ਼ਨਾ ਕਰਕੇ ਜੰਮਣਾ ਅਤੇ ਪ੍ਰਾਰਬਧ ਖ਼ਤਮ ਹੋਣ ਤੋਂ ਮਰਨਾ ਚੁੱਕਿਆ ਨਹੀਂ ਜਾਂਦਾ ਹੈ। ਵਾਰ ਵਾਰ ਮੁੜ ਮੁੜ ਕੇ ਜੂਨਾਂ ਵਿਚ ਆਉਂਦੇ ਜਾਂਦੇ ਰਹਿੰਦੇ ਹਨ।

**ਤ੍ਰਿਹੁ ਗੁਣਾ ਵਿਚਿ ਸਹਜੁ ਨ ਪਾਈਐ; ਤ੍ਰੈ ਗੁਣ ਭਰਮਿ ਭੁਲਾਇ ॥**

ਤਿੰਨਾਂ ਗੁਣਾਂ ਵਿਚ ਰਹਿਣੇ ਕਰਕੇ ਗਿਆਨ ਪ੍ਰਾਪਤ ਨਹੀਂ ਹੁੰਦਾ ਹੈ। ਤਮੋਗੁਣ : ਆਲਸੀ ਹੋਣਾ, ਭੁੱਖੇ ਰਹਿਣਾ, ਖਾਈ ਜਾਣਾ, ਕਰੋਧੀ ਹੋਣਾ, ਹਠੀਏ ਹੋਣਾ, ਮਿਰਚਾਂ ਵਾਲਾ ਭੋਜਨ ਖਾਣਾ, ਇਹ ਲਖਸ਼ਣ ਤਮੋਗੁਣ ਦੇ ਹਨ। ਰਜੋਗੁਣ : ਖੱਟੇ ਮਿੱਠੇ ਭੋਜਨ ਸੁੰਦਰ ਬਣਾ ਕਰਕੇ ਛਕਣੇ, ਉੱਦਮੀ ਹੋਣਾ, ਲੋਭ ਮਾਇਆ ਦਾ ਰਹਿਣਾ, ਇਹ ਲਖਸ਼ਣ ਰਜੋਗੁਣ ਦੇ ਹਨ। ਸਤੋਗੁਣ : ਰਿੱਧੀਆਂ ਸਿੱਧੀਆਂ ਦੀ ਇੱਛਾ ਹੋਣੀ, ਆਪਣੀ ਵਡਿਆਈ, ਜਸ ਵਾਸਤੇ ਨਿੰਮ੍ਰਤਾ ਰੱਖਣੀ, ਇੱਛਾ ਰੱਖ ਕੇ ਦਾਨ ਕਰਨਾ, ਇਹ ਸਤੋਗੁਣ ਦੇ ਲਖਸ਼ਣ ਹਨ। ਇਹਨਾਂ ਤਿੰਨਾਂ ਗੁਣਾਂ ਵਿਚ ਵਰਤਣੇ ਕਰਕੇ ਗਿਆਨ ਪੈਦਾ ਨਹੀਂ ਹੁੰਦਾ ਹੈ। (ਤ੍ਰੈ ਗੁਣ) ਬ੍ਰਹਮਾ ਬਿਸ਼ਨੂੰ ਸ਼ਿਵਜੀ ਤਿੰਨਾਂ ਦੇਵਤਿਆਂ ਦੀ ਉਪਾਸ਼ਨਾ ਵਿਚ ਲਗਣ ਕਰਕੇ ਜੀਵ ਭਰਮ ਕਰਕੇ ਭੁੱਲਣ ਵਾਲੇ ਹਨ। ਜੂਨਾਂ ਵਿਚ ਭਰਮਦੇ ਰਹਿੰਦੇ ਹਨ। ਮੁਕਤੀ ਨਹੀਂ ਹੁੰਦੀ ਹੈ।

**ਪੜੀਐ ਗੁਣੀਐ ਕਿਆ ਕਥੀਐ; ਜਾ ਮੁੰਢਹੁ ਘੁਥਾ ਜਾਇ ॥**

ਕੀ ਪੜ੍ਹ ਕਰਕੇ ਕਰੋਗੇ, ਕੀ (ਗੁਣੀਐ) ਨਿਰਨਾ ਕਰਕੇ ਕਰੋਗੇ। ਕੀ ਕਿਸੇ ਨੂੰ ਕਥਨ ਕਰਕੇ ਸੁਣਾਵੋਗੇ। ਜਦੋਂ (ਮੁੰਢਹੁ) ਆਦਿ ਤੋਂ ਹੀ ਜੀਵ ਭੁੱਲੇ ਹੋਇ ਪ੍ਰਮਾਰਥ ਵਲੋਂ ਹਨ। ਜਦੋਂ ਕਰਮਾਂ ਕਰਕੇ ਮੁੱਢੋਂ ਹੀ ਭੁੱਲੇ ਹੋਏ ਹਨ।

**ਚਉਥੇ ਪਦ ਮਹਿ ਸਹਜੁ ਹੈ; ਗੁਰਮੁਖਿ ਪਲੈ ਪਾਇ ॥੬॥**

ਚਉਥਾ ਪਦ ਜੋ ਤੁਰੀਆ ਅਵਸਥਾ ਹੈ। ਸਾਖੀ ਚੇਤਨ ਉਸ ਵਿਚ ਗਿਆਨ ਹੈ। ਗੁਰਮੁਖਾਂ ਨੇ ਗਿਆਨ ਨੂੰ ਅੰਤਹਕਰਣ ਰੂਪ ਪੱਲੇ ਵਿਚ ਪਾਇਆ ਹੈ।

**ਨਿਰਗੁਣ ਨਾਮੁ ਨਿਧਾਨੁ ਹੈ; ਸਹਜੇ ਸੋਝੀ ਹੋਇ ॥**

ਨਿਰਗੁਣ ਸਰੂਪ ਪਰਮੇਸ਼ਰ ਦਾ ਨਾਮ ਹੀ ਖ਼ਜ਼ਾਨਾ ਹੈ। ਗਿਆਨ ਕਰਕੇ ਉਸ ਦੀ ਸੋਝੀ ਹੁੰਦੀ ਹੈ।

**ਗੁਣਵੰਤੀ ਸਾਲਾਹਿਆ; ਸਚੇ ਸਚੀ ਸੋਇ ॥**

ਜਿਵੇਂ ਗੁਣ ਵਾਲੀਆਂ ਬੀਬੀਆਂ ਨੇ ਆਪਣੇ ਪਤੀ ਦੀ ਸਿਫ਼ਤ ਕੀਤੀ ਹੈ। ਉਹ ਪੇਕੇ ਘਰ ਵਿਚ ਵੀ ਸੱਚੀਆਂ ਹਨ ਤੇ ਸਹੁਰੇ ਘਰ ਵੀ ਉਹਨਾਂ ਦੀ ਸੱਚੀ ਸੋਭਾ ਹੁੰਦੀ ਹੈ। ਇਸੇ ਪ੍ਰਕਾਰ ਹੀ ਤੱਤ ਬੇਤੇ ਰੂਪ

ਸਖੀਆਂ ਨੇ ਪਤੀ ਪਰਮੇਸ਼ਰ ਨੂੰ ਏਥੇ ਸੰਸਾਰ ਰੂਪੀ ਪੇਕੇ ਘਰ ਵਿਚ ਸਲਾਹਿਆ ਹੈ। ਉਹ ਇਥੇ ਵੀ ਸੱਚੇ ਨਾਮ ਜਪਣ ਵਾਲੇ, ਸੱਚੇ ਕਰਤਬਾਂ ਵਾਲੇ, ਸੱਚੇ ਜੀਵਨ ਵਾਲੇ, ਪੁਰਸ਼ਾਂ ਦੀ ਸੋਭਤ-ਸੰਗਤ ਕਰਨ ਵਾਲੇ ਹਨ। ਪ੍ਰਲੋਕ ਵਿਚ ਵੀ ਉਹਨਾਂ ਦੀ ਸੱਚੀ (ਸੋਇ) ਸੋਭਾ ਹੈ। **ਅਥਵਾ** : ਜਿਨ੍ਹਾਂ ਨੇ ਪ੍ਰਭੂ ਨੂੰ ਸਾਲਾਹਿਆ ਹੈ, ਉਹਨਾਂ ਨੂੰ ਸਚੇ ਪਰਮੇਸ਼ਰ ਦੀ ਸੱਚੀ ਸੋਭਾ ਪ੍ਰਾਪਤ ਹੁੰਦੀ ਹੈ।

**ਭੁਲਿਆ ਸਹਜਿ ਮਿਲਾਇਸੀ; ਸਬਦਿ ਮਿਲਾਵਾ ਹੋਇ ॥੭॥**

ਸਤਿਗੁਰੂ ਜੀ ਗਿਆਨ ਦੁਆਰਾ ਭੁੱਲੇ ਹੋਇ ਜੀਵਾਂ ਨੂੰ ਤਿੰਨੇ ਕਾਲ ਮੇਲਦੇ ਹਨ। ਸਤਿਗੁਰਾਂ ਦੇ ਉਪਦੇਸ਼ ਕਰਕੇ ਹੀ ਮਿਲਾਪ ਹੁੰਦਾ ਹੈ।

**ਬਿਨੁ ਸਹਜੈ ਸਭੁ ਅੰਧੁ ਹੈ; ਮਾਇਆ ਮੋਹੁ ਗੁਬਾਰੁ ॥**

ਬਿਨਾਂ ਬ੍ਰਹਮ ਦੇ ਗਿਆਨ ਤੋਂ ਸਾਰੇ ਅਗਿਆਨ ਦਾ ਅੰਧੇਰਾ ਹੈ। ਸਾਰੇ ਲੋਕ ਅਗਿਆਨ ਕਰਕੇ ਅੰਧੇ ਹਨ। ਕਿਉਂਕਿ ਮਾਇਆ ਨੇ ਮੋਹ ਦਾ ਗਾੜ੍ਹਾ ਅੰਧੇਰਾ ਪਾਇਆ ਹੈ।

**ਸਹਜੇ ਹੀ ਸੋਝੀ ਪਈ; ਸਚੈ ਸਬਦਿ ਅਪਾਰਿ ॥**

ਗਿਆਨ ਕਰਕੇ ਹੀ ਸੋਝੀ ਗਿਆਤ ਪੈਂਦੀ ਹੈ ਸਰੂਪ ਦੀ ਪਰਮੇਸ਼ਰ ਦੀ। ਉਹਨਾਂ ਨੂੰ ਸੱਚੇ ਗੁਰਾਂ ਦੇ ਸ਼ਬਦ ਕਰਕੇ ਹੀ ਅਪਾਰ ਪ੍ਰਭੂ ਦੀ ਪ੍ਰਾਪਤੀ ਹੁੰਦੀ ਹੈ।

**ਆਪੇ ਬਖਸਿ ਮਿਲਾਇਅਨੁ; ਪੂਰੇ ਗੁਰ ਕਰਤਾਰਿ ॥੮॥**

ਪੂਰਨ ਸਤਿਗੁਰਾਂ ਦੁਆਰਾ ਕਰਤਾਰ ਪਰਮੇਸ਼ਰ ਨੇ ਆਪੇ ਹੀ ਗੁਰਮੁਖਾਂ ਨੂੰ ਬਖ਼ਸ਼ ਕਰਕੇ ਅਭੇਦ ਕਰ ਲਿਆ ਹੈ। ਜਿਸ ਦੇ ਹੱਥ ਵਿਚ ਰੋਜ਼ੀ ਦੀ, ਚੇਤਨ ਸੱਤਾ ਦੀ, ਹੁਕਮ ਦੀ, ਤਾਰ ਪਕੜੀ ਹੋਈ ਹੈ।

ਦੂਸਰਾ ਅਰਥ : ਜਿਨ੍ਹਾਂ ਨੂੰ ਪੂਰੇ ਸਤਿਗੁਰਾਂ ਨੇ ਸ਼ਬਦ ਬਖ਼ਸ਼ਿਆ ਹੈ। ਉਹਨਾਂ ਨੂੰ ਪਰਮੇਸ਼ਰ ਨੇ ਆਪ ਹੀ ਆਪਣੇ ਸਰੂਪ ਵਿਚ ਮੇਲ ਲਿਆ ਹੈ।

**ਸਹਜੇ ਅਦਿਸਟੁ ਪਛਾਣੀਐ; ਨਿਰਭਉ ਜੋਤਿ ਨਿਰੰਕਾਰੁ ॥**

ਗਿਆਨ ਕਰਕੇ ਹੀ ਜੋ ਦਿੱਸਣ ਤੋਂ ਰਹਿਤ ਪਰਮੇਸ਼ਰ ਹੈ। ਉਸ ਨੂੰ ਪਛਾਣੀ ਦਾ ਹੈ। ਉਹ ਅਦ੍ਰਿਸ਼ਟ ਬ੍ਰਹਮ ਅੱਖਾਂ ਕੰਨਾਂ ਦਾ ਵਿਸ਼ਾ ਨਹੀਂ ਹੈ। ਦ੍ਰਿਸ਼ਟਾ, ਦ੍ਰਿਸ਼, ਦਰਸ, ਇਹਨਾਂ ਤਿੰਨਾਂ ਦੀ ਤ੍ਰਿਕੁਟੀ ਤੋਂ ਭਿੰਨ ਹੈ। ਸਾਰੇ ਇੰਦਰਿਆਂ ਨੂੰ ਸੱਤਾ ਦੇ ਰਿਹਾ ਹੈ।

ਪ੍ਰਮਾਣ : **[ਅਖੀ ਬਾਝਹੁ ਵੇਖਣਾ ਵਿਣੁ ਕੰਨਾ ਸੁਨਣਾ ॥ ਪੈਰਾ ਬਾਝਹੁ ਚਲਣਾ ਵਿਣੁ ਹਥਾ ਕਰਣਾ ॥
ਜੀਭੈ ਬਾਝਹੁ ਬੋਲਣਾ ਇਉ ਜੀਵਤ ਮਰਣਾ ॥ ਨਾਨਕ ਹੁਕਮੁ ਪਛਾਣਿ ਕੈ ਤਉ ਖਸਮੈ ਮਿਲਣਾ ॥]**

**(ਅੰਗ ੧੩੮)**

ਨਿਰਭਉ ਸਰੂਪ ਹੈ। ਸ੍ਵੈ ਸੁਯੰ ਪ੍ਰਕਾਸ਼ ਜੋਤੀ ਸਰੂਪ ਹੈ। ਖਟ ਜੋਤੀਆਂ ਦਾ ਪ੍ਰਕਾਸ਼ਕ ਹੈ। ਪਰਤੇ ਪਰਕਾਸ਼ ਨਹੀਂ ਹੈ। ਮਾਇਕੀ ਅਕਾਰਾਂ ਤੋਂ, ਚਾਰੇ ਖਾਣੀਆਂ ਦੇ ਅਕਾਰਾਂ ਤੋਂ, ਦਿਬਿਓਪਾਤ ਖਾਣੀ ਦੇ, ਅਕਾਰਾਂ ਤੋਂ ਰਹਿਤ ਨਿਰਾਕਾਰ ਸਰੂਪ ਹੈ।

ਪ੍ਰਮਾਣ : **[ਨਾ ਇਸਤਰੀ ਹੈ ਨਾ ਨਰ ਹੈ, ਨਾ ਸਿੰਘ ਹੈ ਨਾ ਸਿਆਰ ਹੈ ਨਾ ਸਾਹ ਕੋ ਕੁਮਾਰ ਹੈ] (ਸ੍ਰੀ ਦਸਮ ਗ੍ਰੰਥ ਸਾਹਿਬ ਜੀ)**

**ਸਭਨਾ ਜੀਆ ਕਾ ਇਕੁ ਦਾਤਾ; ਜੋਤੀ ਜੋਤਿ ਮਿਲਾਵਣਹਾਰੁ ॥**

ਸਾਰਿਆਂ ਜੀਵਾਂ ਨੂੰ ਰੋਜ਼ੀ ਪਾਲਣ ਪੋਸ਼ਣ ਵਾਲਾ ਇਕੋ ਹੀ ਦਾਤਾ ਹੈ। ਆਪਣੀ ਜੋਤ ਵਿਚ ਜੀਵਾਂ ਦੀ ਪ੍ਰਤਿੱਕ ਜੋਤ ਨੂੰ ਗੁਰਾਂ ਦੇ ਉਪਦੇਸ਼ ਦੁਆਰਾ ਮਿਲਾਵਣ ਵਾਲਾ ਹੈ।

**ਪੂਰੈ ਸਬਦਿ ਸਲਾਹੀਐ; ਜਿਸ ਦਾ ਅੰਤੁ ਨ ਪਾਰਾਵਾਰੁ ॥੯॥**

ਪੂਰਨ ਸਤਿਗੁਰਾਂ ਦੇ ਉਪਦੇਸ਼ ਕਰਕੇ ਪਰਮੇਸ਼ਰ ਦੀ ਸਿਫ਼ਤ ਕਰੀਏ। ਜਿਸ ਦਾ ਉਰਾਰ ਪਾਰ ਕਰਕੇ ਅੰਤ ਨਹੀਂ। ਅਥਵਾ : ਗੁਣਾਂ ਕਰਕੇ ਅੰਤ ਨਹੀਂ ਤੇ ਪ੍ਰਕਿਰਤੀ ਕਰਕੇ ਪਾਰਾਵਾਰ ਨਹੀਂ ਪਾਇਆ ਜਾਂਦਾ ਹੈ।

**ਗਿਆਨੀਆ ਕਾ ਧਨੁ ਨਾਮੁ ਹੈ; ਸਹਜਿ ਕਰਹਿ ਵਾਪਾਰੁ ॥**

ਬ੍ਰਹਮ ਗਿਆਨੀਆਂ ਦਾ ਧਨ ਤਾਂ ਨਾਮ ਹੈ। ਉਹ ਗਿਆਨ ਕਰਕੇ ਹੀ ਜਪਣ ਜਪਾਉਣ ਦਾ ਵਪਾਰ ਕਰਦੇ ਹਨ।

**ਅਨਦਿਨੁ ਲਾਹਾ ਹਰਿ ਨਾਮੁ ਲੈਨਿ; ਅਖੁਟ ਭਰੇ ਭੰਡਾਰ ॥**

ਉਹ ਰਾਤ ਦਿਨ ਹਰੀ ਪਰਮੇਸ਼ਰ ਦੇ ਨਾਮ ਨੂੰ ਜਪਣ ਜਪਾਉਣ ਦਾ ਲਾਹਾ ਲੈਂਦੇ ਹਨ। ਉਹਨਾਂ ਬ੍ਰਹਮ ਗਿਆਨੀਆਂ ਦੇ ਹਿਰਦੇ ਰੂਪ ਭੰਡਾਰੇ, ਨਾਮ ਧਨ ਨਾਲ ਮੁੱਕਣ ਤੋਂ ਰਹਿਤ ਗੁਰੂ ਜੀ ਨੇ ਭਰ ਦਿੱਤੇ ਹਨ।

ਪ੍ਰਮਾਣ : **[ਇਹੁ ਧਨੁ ਅਖੁਟੁ ਨ ਨਿਖੁਟੈ ਨ ਜਾਇ ॥ ਪੂਰੈ ਸਤਿਗੁਰਿ ਦੀਆ ਦਿਖਾਇ ॥
ਅਪੁਨੇ ਸਤਿਗੁਰ ਕਉ ਸਦ ਬਲਿ ਜਾਈ ॥ ਗੁਰ ਕਿਰਪਾ ਤੇ ਹਰਿ ਮੰਨਿ ਵਸਾਈ ॥]** (ਅੰਗ ੬੬੩)

**ਨਾਨਕ ਤੋਟਿ ਨ ਆਵਈ; ਦੀਏ ਦੇਵਣਹਾਰਿ ॥੧੦॥੬॥੨੩॥**

ਸਤਿਗੁਰੂ ਜੀ ਫ਼ੁਰਮਾਉਂਦੇ ਹਨ ਕਿ ਉਹਨਾਂ ਨੂੰ ਦਾਤਾਂ ਵਰਤਾਉਂਦਿਆਂ ਘਾਟਾ ਤੇ ਤੋਟਾ ਨਹੀਂ ਆਉਂਦਾ ਹੈ।

ਪ੍ਰਮਾਣ : **[ਤੋਟਿ ਨ ਆਵੈ ਮੂਲਿ ਸੰਚਿਆ ਨਾਮੁ ਧਨ ॥ ਸੰਤ ਜਨਾ ਸਿਉ ਸੰਗੁ ਪਾਈਐ ਵਡੈ ਪੁਨ ॥]** (ਅੰਗ ੭੦੯)
ਦੇਵਣਹਾਰ ਪਰਮੇਸ਼ਰ ਨੇ ਗੁਰਾਂ ਦੁਆਰਾ ਅਖੁੱਟ ਖ਼ਜ਼ਾਨੇ ਬਖ਼ਸ਼ੇ ਹਨ। ਵਰਤਾਉਣ ਵਾਲੇ ਭੰਡਾਰੀ ਗੁਰਮੁਖਾਂ ਨੂੰ ਹੀ ਬਣਾ ਦਿੱਤਾ ਹੈ।

## ਸਿਰੀਰਾਗੁ ਮਹਲਾ ੩ ॥

**ਸਤਿਗੁਰਿ ਮਿਲਿਐ ਫੇਰੁ ਨ ਪਵੈ ਜਨਮ ਮਰਣ ਦੁਖੁ ਜਾਇ ॥ ਪੂਰੈ ਸਬਦਿ ਸਭ ਸੋਝੀ ਹੋਈ ਹਰਿ ਨਾਮੈ ਰਹੈ ਸਮਾਇ ॥੧॥ ਮਨ ਮੇਰੇ ਸਤਿਗੁਰ ਸਿਉ ਚਿਤੁ ਲਾਇ ॥ ਨਿਰਮਲੁ ਨਾਮੁ ਸਦ ਨਵਤਨੋ ਆਪਿ ਵਸੈ ਮਨਿ ਆਇ ॥੧॥ ਰਹਾਉ ॥ ਹਰਿ ਜੀਉ ਰਾਖਹੁ ਅਪੁਨੀ ਸਰਣਾਈ ਜਿਉ ਰਾਖਹਿ ਤਿਉ ਰਹਣਾ ॥ ਗੁਰ ਕੈ ਸਬਦਿ ਜੀਵਤੁ ਮਰੈ ਗੁਰਮੁਖਿ ਭਵਜਲੁ ਤਰਣਾ ॥੨॥ ਵਡੈ ਭਾਗਿ ਨਾਉ ਪਾਈਐ ਗੁਰਮਤਿ ਸਬਦਿ ਸੁਹਾਈ ॥ ਆਪੇ ਮਨਿ ਵਸਿਆ ਪ੍ਰਭੁ ਕਰਤਾ ਸਹਜੇ ਰਹਿਆ ਸਮਾਈ ॥੩॥ ਇਕਨਾ ਮਨਮੁਖਿ ਸਬਦੁ ਨ ਭਾਵੈ ਬੰਧਨਿ ਬੰਧਿ ਭਵਾਇਆ ॥ ਲਖ ਚਉਰਾਸੀਹ ਫਿਰਿ ਫਿਰਿ ਆਵੈ ਬਿਰਥਾ ਜਨਮੁ ਗਵਾਇਆ ॥੪॥ ਭਗਤਾ ਮਨਿ ਆਨੰਦੁ ਹੈ ਸਚੈ ਸਬਦਿ ਰੰਗਿ ਰਾਤੇ ॥ ਅਨਦਿਨੁ ਗੁਣ ਗਾਵਹਿ ਸਦ ਨਿਰਮਲ ਸਹਜੇ ਨਾਮਿ ਸਮਾਤੇ ॥੫॥ ਗੁਰਮੁਖਿ ਅੰਮ੍ਰਿਤ ਬਾਣੀ ਬੋਲਹਿ ਸਭ ਆਤਮ ਰਾਮੁ ਪਛਾਣੀ ॥ ਏਕੋ ਸੇਵਨਿ ਏਕੁ ਅਰਾਧਹਿ ਗੁਰਮੁਖਿ ਅਕਥ ਕਹਾਣੀ ॥੬॥ ਸਚਾ ਸਾਹਿਬੁ ਸੇਵੀਐ ਗੁਰਮੁਖਿ ਵਸੈ ਮਨਿ ਆਇ ॥ ਸਦਾ ਰੰਗਿ ਰਾਤੇ ਸਚ ਸਿਉ ਅਪੁਨੀ ਕਿਰਪਾ ਕਰੇ ਮਿਲਾਇ ॥੭॥ ਆਪੇ ਕਰੇ ਕਰਾਏ ਆਪੇ ਇਕਨਾ ਸੁਤਿਆ ਦੇਇ ਜਗਾਇ ॥ ਆਪੇ ਮੇਲਿ ਮਿਲਾਇਦਾ ਨਾਨਕ ਸਬਦਿ ਸਮਾਇ ॥੮॥੭॥੨੪॥** *(ਅੰਗ ੬੯)*

ਪ੍ਰਸ਼ਨ : ਸਿੱਖਾਂ ਨੇ ਬੇਨਤੀ ਕੀਤੀ, ਹੇ ਸਤਿਗੁਰੂ ਜੀ ! ਆਪ ਨੂੰ ਗੁਰੂ ਸ੍ਰੀ ਗੁਰੂ ਅੰਗਦ ਦੇਵ ਜੀ ਨਾਲ ਮਿਲਣੇ ਤੋਂ ਕੀ ਲਾਭ ਪ੍ਰਾਪਤ ਹੋਇਆ ਹੈ, ਜੋ ਹੋਰ ਸਤਿਗੁਰਾਂ ਨੂੰ ਮਿਲਦੇ ਹਨ, ਉਹਨਾਂ ਨੂੰ ਕੀ ਲਾਭ ਪ੍ਰਾਪਤ ਹੁੰਦਾ ਹੈ ?

**ਸਤਿਗੁਰਿ ਮਿਲਿਐ ਫੇਰੁ ਨ ਪਵੈ; ਜਨਮ ਮਰਣ ਦੁਖੁ ਜਾਇ ॥**

ਉੱਤਰ : ਹੇ ਭਾਈ ਸਿੱਖੋ ਸਤਿਗੁਰੂ ਸ੍ਰੀ ਗੁਰੂ ਅੰਗਦ ਦੇਵ ਜੀ ਨਾਲ ਮਿਲਣੇ ਕਰਕੇ ਚੌਰਾਸੀ ਲੱਖ ਜੂਨਾਂ ਦਾ ਫੇਰਾ ਨਹੀਂ ਪੈਂਦਾ ਹੈ।

ਪ੍ਰਮਾਣ : **[ਜੈਸੇ ਹਰਹਟ ਕੀ ਮਾਲਾ ਟਿੰਡ ਲਗਤ ਹੈ ਇਕ ਸਖਨੀ ਹੋਰ ਫੇਰ ਭਰੀਅਤ ਹੈ ॥
ਤੈਸੋ ਹੀ ਇਹੁ ਖੇਲੁ ਖਸਮ ਕਾ ਜਿਉ ਉਸ ਕੀ ਵਡਿਆਈ ॥] (ਅੰਗ ੧੩੨੯)**

**ਪ੍ਰਸ਼ਨ :** ਜਨਮ ਮਰਨ ਦਾ ਦੁੱਖ ਤਾਂ ਰਹਿੰਦਾ ਹੋਵੇਗਾ ? **ਉੱਤਰ :** ਜਨਮ ਮਰਨ ਦਾ ਦੁੱਖ ਵੀ ਸਤਿਗੁਰਾਂ ਦੇ ਮਿਲਾਪ ਤੋਂ ਨਾਸ ਹੋ ਜਾਂਦਾ ਹੈ।

**ਪੂਰੈ ਸਬਦਿ ਸਭ ਸੋਝੀ ਹੋਈ; ਹਰਿ ਨਾਮੈ ਰਹੈ ਸਮਾਇ ॥੧॥**

ਪੂਰਨ ਸਤਿਗੁਰਾਂ ਦੇ ਉਪਦੇਸ਼ ਕਰਕੇ ਸਾਰੀ ਆਪਣੇ ਸਰੂਪ ਦੀ ਗਿਆਤ ਹੋ ਜਾਂਦੀ ਹੈ। ਫੇਰ ਗੁਰਮੁਖ ਹਰੀ ਦੇ ਨਾਮ ਵਿਚ ਮਸਤ ਹੋਇ ਰਹਿੰਦੇ ਹਨ, ਅਭੇਦ ਹੋਇ ਰਹਿੰਦੇ ਹਨ।

**ਮਨ ਮੇਰੇ; ਸਤਿਗੁਰ ਸਿਉ ਚਿਤੁ ਲਾਇ ॥**

ਹੇ ਮੇਰੇ ਮਨਾ ! ਸਤਿਗੁਰਾਂ ਦੇ ਨਾਲ ਚਿੱਤ ਨੂੰ ਜੋੜਨਾ ਕਰ। ਸਤਿਗੁਰੂ ਜੀ ਦਾ ਧਿਆਨ ਚਿਤ ਵਿਚ ਲਾਉਣਾ ਕਰ। ਅਥਵਾ : ਸਤਿਗੁਰਾਂ ਨਾਲ ਮਿਲ ਕਰਕੇ ਨਾਮ ਵਿਚ ਚਿਤ ਲਾਉਣਾ ਕਰ।

**ਨਿਰਮਲੁ ਨਾਮੁ ਸਦ ਨਵਤਨੋ; ਆਪਿ ਵਸੈ ਮਨਿ ਆਇ ॥੧॥ ਰਹਾਉ ॥**

ਪਰਮੇਸ਼ਰ ਦਾ ਨਾਮ ਉੱਜਲ ਹੈ ਤੇ ਸਦਾ ਨਵੀਨ ਹੈ। ਜਿਨ੍ਹਾਂ ਦੇ ਮਨ ਵਿਚ ਨਾਮ ਹੈ। ਉਹਨਾਂ ਦੇ ਅੰਦਰ ਆਪ ਪ੍ਰਭੂ ਆ ਕਰਕੇ ਸਾਖਿਆਤ ਹੋ ਕਰਕੇ ਵਸਦਾ ਹੈ।

**ਹਰਿ ਜੀਉ ਰਾਖਹੁ ਅਪੁਨੀ ਸਰਣਾਈ; ਜਿਉ ਰਾਖਹਿ ਤਿਉ ਰਹਣਾ ॥**

ਬੇਨਤੀ ਕਰੋ : ਹੇ ਹਰੀ ਪਰਮੇਸ਼ਰ ਜੀ ਗੁਰਾਂ ਦੁਆਰਾ ਆਪਣੀ ਸ਼ਰਨ ਵਿਚ ਰੱਖੋ ਜੀ। ਜਿਵੇਂ ਆਪ ਕਰਮਾਂ ਅਨੁਸਾਰ ਰੱਖਦੇ ਹੋ। ਉਸ ਤਰ੍ਹਾਂ ਹੀ ਸਾਡਾ ਰਹਿਣਾਂ ਹੁੰਦਾ ਹੈ।

**ਗੁਰ ਕੈ ਸਬਦਿ ਜੀਵਤੁ ਮਰੈ; ਗੁਰਮੁਖਿ ਭਵਜਲੁ ਤਰਣਾ ॥੨॥**

ਗੁਰਾਂ ਦੇ ਸ਼ਬਦ ਦੁਆਰਾ ਜੀਵਤ ਭਾਵ ਤੋਂ ਮਰਨਾ ਕਰੇ। ਇਸ ਪ੍ਰਕਾਰ ਜੀਵਤ ਭਾਵ ਤੋਂ ਮਰ ਕਰਕੇ ਹੀ ਗੁਰਮੁਖਾਂ ਨੇ ਭੈ ਦਾਇਕ ਸੰਸਾਰ ਨੂੰ ਤਰਨਾ ਕੀਤਾ ਹੈ।

**ਵਡੈ ਭਾਗਿ ਨਾਉ ਪਾਈਐ; ਗੁਰਮਤਿ ਸਬਦਿ ਸੁਹਾਈ ॥**

ਵੱਡੇ ਭਾਗਾਂ ਕਰਕੇ ਨਾਮ ਨੂੰ ਪਾਈਦਾ ਹੈ ਅਤੇ ਗੁਰਾਂ ਦੀ ਮਤਿ ਦੁਆਰਾ ਹੀ ਸ਼ਬਦ ਕਰਕੇ ਸੋਭਨੀਕ ਹੋਈ ਦਾ ਹੈ।

**ਆਪੇ ਮਨਿ ਵਸਿਆ ਪ੍ਰਭੁ ਕਰਤਾ; ਸਹਜੇ ਰਹਿਆ ਸਮਾਈ ॥੩॥**

ਜਿਸ ਦੇ ਮਨ ਵਿਚ ਆਪ ਪਰਮੇਸ਼ਰ ਪਰਗਟ ਹੋ ਕਰਕੇ ਵਸਿਆ ਹੈ। ਉਹ ਸੁਤੇ ਸਿਧ ਹੀ ਪਰਮੇਸ਼ਰ ਵਿਚ ਸਮਾਇਆ, ਅਭੇਦ ਹੋਇਆ ਰਹਿੰਦਾ ਹੈ।

**ਇਕਨਾ ਮਨਮੁਖਿ ਸਬਦੁ ਨ ਭਾਵੈ; ਬੰਧਨਿ ਬੰਧਿ ਭਵਾਇਆ ॥**

ਜਿਹੜੇ ਸੁਖੀ ਨੂੰ ਦੇਖ ਕਰਕੇ ਸੜਦੇ ਹਨ। ਦੁਖੀ ਦੇਖ ਕੇ ਖ਼ੁਸ਼ ਹੋਣ।

**ਪ੍ਰਮਾਣ :** **[ਜਿਸੁ ਅੰਦਰਿ ਤਾਤਿ ਪਰਾਈ ਹੋਵੈ ਤਿਸ ਦਾ ਕਦੇ ਨ ਹੋਵੀ ਭਲਾ ॥
ਓਸ ਦੈ ਆਖਿਐ ਕੋਈ ਨ ਲਗੈ ਨਿਤ ਓਜਾੜੀ ਪੂਕਾਰੇ ਖਲਾ ॥]** (ਅੰਗ ੩੦੮)

ਐਸੇ ਇਕਨਾ = ਮਨਮੁਖਾਂ ਨੂੰ ਸਤਿਗੁਰਾਂ ਦਾ ਸ਼ਬਦ ਚੰਗਾ ਹੀ ਨਹੀਂ ਲੱਗਦਾ ਹੈ।

**ਪ੍ਰਮਾਣ :** **[ਨਾਮੁ ਸੁਨਤ ਜਨੁ ਬਿਛੂਅ ਡਸਾਨਾ ॥** (ਅੰਗ ੯੯੩)] ਉਹ ਤਾਂ **[ਬ੍ਰਹਮਾ ਹੂ ਕੋ ਕਹਿਓ ਨ ਮਾਨਹਿ ॥** (ਅੰਗ ੩੩੨)]

ਐਸੇ ਮਨਮੁਖ ਹੁੰਦੇ ਹਨ। ਉਹਨਾਂ ਨੂੰ ਕਾਮ ਕਰੋਧ ਦੇ ਬੰਧਨਾਂ ਵਿਚ, ਹਉਮੈ ਦੇ, ਨਖਿੱਧ ਕਰਮਾਂ ਦੇ ਬੰਧਨਾਂ ਵਿਚ ਬੰਨ੍ਹ ਕਰਕੇ ਜੂਨਾਂ ਵਿਚ ਭਵਾਇਆ=ਫੇਰਿਆ ਜਾਂਦਾ ਹੈ। ਗੁਰਮੁਖ ਹਮੇਸ਼ਾਂ ਪ੍ਰਸੰਨ ਰਹਿੰਦੇ ਹਨ।

**ਪ੍ਰਮਾਣ :** **[ਮਿਤੁ ਪੈਝੈ ਮਿਤੁ ਬਿਗਸੈ ਜਿਸੁ ਮਿਤ ਕੀ ਪੈਜ ਭਾਵਏ ॥** (ਅੰਗ ੯੨੩)]

**ਲਖ ਚਉਰਾਸੀਹ ਫਿਰਿ ਫਿਰਿ ਆਵੈ; ਬਿਰਥਾ ਜਨਮੁ ਗਵਾਇਆ ॥੪॥**

ਮਨਮੁਖ ਚੌਰਾਸੀ ਲਖ ਜੂਨਾਂ ਦੇ ਗੇੜੇ ਵਿਚ ਮੁੜ ਮੁੜ ਆਉਂਦਾ ਹੈ। ਇਹ ਮਨੁੱਖਾ ਜਨਮ ਬਿਰਥਾ ਹੀ ਗੁਆ ਲਿਆ ਹੈ ਵਿਸ਼ਿਆਂ ਦੇ ਵਿਚ।

**ਭਗਤਾ ਮਨਿ ਆਨੰਦੁ ਹੈ; ਸਚੈ ਸਬਦਿ ਰੰਗਿ ਰਾਤੇ ॥**

ਭਗਤਾਂ ਦੇ ਮਨ ਵਿਚ ਤਾਂ ਨਾਮ ਕਰਕੇ ਸਦਾ ਪਰਮੇਸ਼ਰ ਦਾ ਅਨੰਦ ਖਿੜਿਆ ਰਹਿੰਦਾ ਹੈ। ਕਿਉਂਕਿ ਉਹ ਸੱਚੇ ਸ਼ਬਦ ਦੇ ਪਰੇਮ ਰੰਗ ਵਿਚ ਰਾਤੇ ਮਿਲੇ ਹੀ ਰਹਿੰਦੇ ਹਨ।

**ਅਨਦਿਨੁ ਗੁਣ ਗਾਵਹਿ ਸਦ ਨਿਰਮਲ; ਸਹਜੇ ਨਾਮਿ ਸਮਾਤੇ ॥੫॥**

ਉਹ ਭਗਤ ਜਨ ਪਰਮੇਸ਼ਰ ਦੇ ਉੱਜਲ ਗੁਣਾਂ ਨੂੰ ਰਾਤ ਦਿਨ ਸਦਾ ਗਾਉਂਦੇ ਹਨ। ਸਹਜੇ ਹੀ ਪਰਮੇਸ਼ਰ ਦੇ ਨਾਮ ਵਿਚ ਸਮਾਏ ਰਹਿੰਦੇ ਹਨ। ਗਿਆਨ ਕਰਕੇ ਨਾਮੀਂ ਪਰਮੇਸ਼ਰ ਵਿਚ ਸਮਾਏ ਰਹਿੰਦੇ ਹਨ।

**ਗੁਰਮੁਖਿ ਅੰਮ੍ਰਿਤ ਬਾਣੀ ਬੋਲਹਿ; ਸਭ ਆਤਮ ਰਾਮੁ ਪਛਾਣੀ ॥**

ਗੁਰਮੁਖ ਤਾਂ ਅਮਰ ਕਰਨ ਵਾਲੀ ਗੁਰਾਂ ਦੀ ਬਾਣੀ ਹੀ ਮੁਖੋਂ ਬੋਲਦੇ ਹਨ। ਪਰਮੇਸ਼ਰ ਆਤਮ ਰੂਪ ਨੂੰ ਸਾਰੇ ਰਵਿਆ ਹੋਇਆ ਪਛਾਣਦੇ ਹਨ।

**ਏਕੋ ਸੇਵਨਿ ਏਕੁ ਅਰਾਧਹਿ; ਗੁਰਮੁਖਿ ਅਕਥ ਕਹਾਣੀ ॥੬॥**

ਉਹ ਇਕ ਪਰਮੇਸ਼ਰ ਦਾ ਸਰੀਰ ਕਰਕੇ ਸੇਵਨ ਕਰਦੇ ਹਨ। ਇਕੋ ਪ੍ਰਭੂ ਦਾ ਹੀ ਮਨ ਕਰਕੇ ਅਰਾਧਨ ਕਰਦੇ ਹਨ। ਗੁਰਮੁਖ ਉਸ ਅਕੱਥ ਪ੍ਰਭੂ ਦਾ ਹੀ ਬਾਣੀ ਦੁਆਰਾ ਕਥਨ ਕਰਦੇ ਹਨ। ਦ੍ਰਿਸ਼ਟਾਂਤ : ਜਦੋਂ ਅਗਸਤ ਮੁਨੀ ਜੀ ਦੇ ਆਸ਼ਰਮ ਤੇ ਭਗਵਾਨ ਰਾਮ ਚੰਦਰ ਜੀ ਗਏ ਸਨ। ਤਾਂ ਸੀਤਾਂ ਜੀ ਨੂੰ ਸਹੇਲੀਆਂ ਨੇ ਪੁੱਛਿਆ ਤੇਰਾ ਪਤੀ ਕਿਹੜਾ ਹੈ ਤਾਂ ਸੀਤਾ ਨੇ ਕਿਹਾ ਸੀ ਕਿ ਗੋਰੇ ਰੰਗ ਵਾਲਾ, ਧਨੁਖਬਾਣ ਸਹਿਤ, ਬੀਰਆਸਣ ਵਾਲਾ, ਖੱਬੇ ਪਾਸੇ ਵਾਲਾ ਮੇਰਾ ਦਿਉਰ ਹੈ। ਤਾਂ ਆਪੇ ਸਮਝ ਗਈਆਂ ਸਨ ਕਿ ਸੱਜੇ ਪਾਸੇ ਵਾਲਾ ਰਾਮਚੰਦਰ ਇਸ ਦਾ ਪਤੀ ਹੈ। ਐਸੇ ਹੀ ਗੁਰਮੁਖ ਸਖੀਆਂ ਨਾਮ ਰੂਪ ਦਾ ਕਥਨ ਕਰਦੀਆਂ ਹਨ। ਆਪੇ ਹੀ ਸਮਝ ਪੈ ਜਾਂਦੀ ਹੈ ਕਿ ਨਾਮ ਰੂਪ ਤੋਂ ਰਹਿਤ ਪਰਮੇਸ਼ਰ ਹੈ।

ਪ੍ਰਮਾਣ : [**ਯੇਹ ਨਹਿ, ਯੇਹ ਨਹਿ, ਯੇਹ ਨਹਿ, ਹੋਈ, ਇਸ ਦੇ ਪਰੇ ਸੱਤ ਹੈ ਸੋਈ।** (ਸੁਰਤੀ ਪ੍ਰਮਾਣ)]

**ਸਚਾ ਸਾਹਿਬੁ ਸੇਵੀਐ; ਗੁਰਮੁਖਿ ਵਸੈ ਮਨਿ ਆਇ ॥**

ਸੱਚੇ ਮਾਲਕ ਪ੍ਰਭੂ ਦਾ ਸੇਵਨ ਭਜਨ ਕਰੀਏ ਤਾਂ ਗੁਰਮੁਖਾਂ ਦੀ ਸੰਗਤ ਕਰਕੇ ਪ੍ਰਭੂ ਮਨ ਵਿਚ ਆ ਕੇ ਵੱਸਦਾ ਹੈ।

**ਸਦਾ ਰੰਗਿ ਰਾਤੇ ਸਚ ਸਿਉ; ਅਪੁਨੀ ਕਿਰਪਾ ਕਰੇ ਮਿਲਾਇ ॥੭॥**

ਜੋ ਸੱਚੇ ਪ੍ਰਭੂ ਦੇ (ਰੰਗਿ) ਪਰੇਮ ਵਿਚ ਸਦਾ ਰੱਤੇ ਮਿਲੇ ਹੋਇ ਹਨ। ਉਹਨਾਂ ਤੇ ਪ੍ਰਭੂ ਆਪਣੀ ਕਿਰਪਾ ਕਰਕੇ ਅਭੇਦ ਕਰ ਲੈਂਦਾ ਹੈ।

**ਆਪੇ ਕਰੇ ਕਰਾਏ ਆਪੇ; ਇਕਨਾ ਸੁਤਿਆ ਦੇਇ ਜਗਾਇ ॥**

ਪਰਮੇਸ਼ਰ ਨੇ ਆਪ ਹੀ ਭਗਵਾਨ ਵਿਸ਼ਨੂੰ, ਬ੍ਰਹਮਾ, ਸ਼ਿਵ, ਆਦਿਕ ਕੀਤੇ ਹਨ। ਆਪ ਹੀ ਇਹਨਾਂ ਤੋਂ ਸੰਸਾਰ ਦੀ ਉਤਪਤ, ਪਾਲਨਾ, ਲੈਤਾ, ਕਰਾਉਂਦਾ ਹੈ। ਆਪੇ ਹੀ ਗੁਰੂ ਜੀ ਉਪਦੇਸ਼ ਕਰਦੇ ਹਨ। ਆਪ ਹੀ ਸਿੱਖ ਤੋਂ ਸ੍ਰਵਣ, ਮੰਨਣ, ਨਿਧਿਆਸਣ, ਕਰਾਉਂਦੇ ਹਨ। ਇਕਨਾਂ ਨੂੰ ਅਵਿਦਿਆ ਦੀ ਨੀਂਦ ਵਿਚ ਸੁੱਤਿਆਂ ਨੂੰ ਗਿਆਨ ਅਵਸਥਾ ਵਿਚ ਜਗਾ ਦਿੰਦੇ ਹਨ।

**ਆਪੇ ਮੇਲਿ ਮਿਲਾਇਦਾ; ਨਾਨਕ ਸਬਦਿ ਸਮਾਇ ॥੮॥੭॥੨੪॥**

ਸਤਿਗੁਰੂ ਜੀ ਕਹਿੰਦੇ ਹਨ ਕਿ ਆਪ ਹੀ ਜਿਨ੍ਹਾਂ ਨੂੰ ਗੁਰਾਂ ਦੇ ਮੇਲ ਵਿਚ ਮੇਲਦਾ ਹੈ। ਉਹ ਸ਼ਬਦ ਦੀ ਕਮਾਈ ਕਰਕੇ (ਸਮਾਇ) ਅਭੇਦ ਹੋ ਜਾਂਦੇ ਹਨ।

## ਸਿਰੀਰਾਗੁ ਮਹਲਾ ੩ ॥

ਸਤਿਗੁਰਿ ਸੇਵਿਐ ਮਨੁ ਨਿਰਮਲਾ ਭਏ ਪਵਿਤੁ ਸਰੀਰ ॥ ਮਨਿ ਆਨੰਦੁ ਸਦਾ ਸੁਖੁ ਪਾਇਆ ਭੇਟਿਆ ਗਹਿਰ ਗੰਭੀਰੁ ॥ ਸਚੀ ਸੰਗਤਿ ਬੈਸਣਾ ਸਚਿ ਨਾਮਿ ਮਨੁ ਧੀਰ ॥੧॥ ਮਨ ਰੇ ਸਤਿਗੁਰੁ ਸੇਵਿ ਨਿਸੰਗੁ ॥ ਸਤਿਗੁਰੁ ਸੇਵਿਐ ਹਰਿ ਮਨਿ ਵਸੈ ਲਗੈ ਨ ਮੈਲੁ ਪਤੰਗੁ ॥੧॥ ਰਹਾਉ ॥ ਸਚੈ ਸਬਦਿ ਪਤਿ ਊਪਜੈ ਸਚੇ ਸਚਾ ਨਾਉ ॥ ਜਿਨੀ ਹਉਮੈ ਮਾਰਿ ਪਛਾਣਿਆ ਹਉ ਤਿਨ ਬਲਿਹਾਰੈ ਜਾਉ ॥ ਮਨਮੁਖ ਸਚੁ ਨ ਜਾਣਨੀ ਤਿਨ ਠਉਰ ਨ ਕਤਹੂ ਥਾਉ ॥੨॥ ਸਚੁ ਖਾਣਾ ਸਚੁ ਪੈਨਣਾ ਸਚੇ ਹੀ ਵਿਚਿ ਵਾਸੁ ॥ ਸਦਾ ਸਚਾ ਸਾਲਾਹਣਾ ਸਚੈ ਸਬਦਿ ਨਿਵਾਸੁ ॥ ਸਭੁ ਆਤਮ ਰਾਮੁ ਪਛਾਣਿਆ ਗੁਰਮਤੀ ਨਿਜ ਘਰਿ ਵਾਸੁ ॥੩॥ ਸਚੁ ਵੇਖਣੁ ਸਚੁ ਬੋਲਣਾ ਤਨੁ ਮਨੁ ਸਚਾ ਹੋਇ ॥ ਸਚੀ ਸਾਖੀ ਉਪਦੇਸੁ ਸਚੁ ਸਚੇ ਸਚੀ ਸੋਇ ॥ ਜਿੰਨੀ ਸਚੁ ਵਿਸਾਰਿਆ ਸੇ ਦੁਖੀਏ ਚਲੇ ਰੋਇ ॥੪॥ ਸਤਿਗੁਰੁ ਜਿਨੀ ਨ ਸੇਵਿਓ ਸੇ ਕਿਤੁ ਆਏ ਸੰਸਾਰਿ ॥ ਜਮ ਦਰਿ ਬਧੇ ਮਾਰੀਅਹਿ ਕੂਕ ਨ ਸੁਣੈ ਪੂਕਾਰ ॥ ਬਿਰਥਾ ਜਨਮੁ ਗਵਾਇਆ ਮਰਿ ਜੰਮਹਿ ਵਾਰੋ ਵਾਰ ॥੫॥ ਏਹੁ ਜਗੁ ਜਲਤਾ ਦੇਖਿ ਕੈ ਭਜਿ ਪਏ ਸਤਿਗੁਰ ਸਰਣਾ ॥ ਸਤਿਗੁਰਿ ਸਚੁ ਦਿੜਾਇਆ ਸਦਾ ਸਚਿ ਸੰਜਮਿ ਰਹਣਾ ॥ ਸਤਿਗੁਰ ਸਚਾ ਹੈ ਬੋਹਿਥਾ ਸਬਦੇ ਭਵਜਲੁ ਤਰਣਾ ॥੬॥ ਲਖ ਚਉਰਾਸੀਹ ਫਿਰਦੇ ਰਹੇ ਬਿਨੁ ਸਤਿਗੁਰ ਮੁਕਤਿ ਨ ਹੋਈ ॥ ਪੜਿ ਪੜਿ ਪੰਡਿਤ ਮੋਨੀ ਥਕੇ ਦੂਜੈ ਭਾਇ ਪਤਿ ਖੋਈ ॥ ਸਤਿਗੁਰਿ ਸਬਦੁ ਸੁਣਾਇਆ ਬਿਨੁ ਸਚੇ ਅਵਰੁ ਨ ਕੋਈ ॥੭॥ ਜੋ ਸਚੈ ਲਾਏ ਸੇ ਸਚਿ ਲਗੇ ਨਿਤ ਸਚੀ ਕਾਰ ਕਰੰਨਿ ॥ ਤਿਨਾ ਨਿਜ ਘਰਿ ਵਾਸਾ ਪਾਇਆ ਸਚੈ ਮਹਲਿ ਰਹੰਨਿ ॥ ਨਾਨਕ ਭਗਤ ਸੁਖੀਏ ਸਦਾ ਸਚੈ ਨਾਮਿ ਰਚੰਨਿ ॥੮॥੧੭॥੮॥੨੫॥ *(ਅੰਗ ੬੯-੭੦)*

**ਪ੍ਰਸ਼ਨ :** ਸਿੱਖਾਂ ਨੇ ਬੇਨਤੀ ਕੀਤੀ, ਹੇ ਗੁਰੂ ਜੀ ! ਮੈਲਾ ਮਨ ਕਿਵੇਂ ਉੱਜਲ ਹੋ ਸਕਦਾ ਹੈ ?

**ਪ੍ਰਮਾਣ :** [ਮੈਲਾ ਹਰਿ ਕੇ ਨਾਮ ਬਿਨੁ ਜੀਉ ॥ ਤਿਨਿ ਪ੍ਰਭਿ ਸਾਚੈ ਆਪਿ ਭੁਲਾਇਆ ਬਿਖੈ ਠਗਉਰੀ ਪੀਉ ॥] (ਅੰਗ ੧੨੨੪)

**ਸਤਿਗੁਰਿ ਸੇਵਿਐ ਮਨੁ ਨਿਰਮਲਾ; ਭਏ ਪਵਿਤੁ ਸਰੀਰ ॥**

**ਉੱਤਰ :** ਸਤਿਗੁਰਾਂ ਦਾ ਸੇਵਨ ਭਜਨ ਕਰਕੇ ਮਨ ਨਿਰਮਲ ਹੁੰਦਾ ਹੈ। ਮਲ, ਵਿਖਸ਼ੇਪ, ਅਵਰਣ ਦੀ ਮੈਲ ਤੋਂ ਅਤੇ ਸਰੀਰ ਵੀ ਸੇਵਾ ਕਰਕੇ ਪਵਿੱਤਰ ਹੋ ਜਾਂਦਾ ਹੈ।

**ਪ੍ਰਮਾਣ :** [ਸੋ ਤਨੁ ਨਿਰਮਲੁ ਜਿਤੁ ਉਪਜੈ ਨ ਪਾਪੁ ॥ ਰਾਮ ਰੰਗਿ ਨਿਰਮਲ ਪਰਤਾਪੁ ॥] (ਅੰਗ ੧੯੮)
ਬ੍ਰਹਮ ਗਿਆਨੀ ਸੰਤ ਬਾਬਾ ਗੁਰਮੁਖ ਸਿੰਘ ਜੀ ਕਾਰ ਸੇਵਾ (ਪਟਿਆਲੇ) ਵਾਲੇ ਬਚਨ ਕਰਿਆ ਕਰਦੇ ਸਨ। ਕਿ ਗੁਰੂ ਘਰ ਦੀ ਸੇਵਾ ਕਰਨ ਨਾਲ ਤਨ ਗੰਗਾ ਦੇ ਪਾਣੀ ਵਰਗਾ ਪਵਿੱਤਰ ਹੋ ਜਾਂਦਾ ਹੈ।

**ਮਨਿ ਆਨੰਦੁ ਸਦਾ ਸੁਖੁ ਪਾਇਆ; ਭੇਟਿਆ ਗਹਿਰ ਗੰਭੀਰੁ ॥**

ਉਹਨਾਂ ਗੁਰਮੁਖਾਂ ਦੇ ਮਨ ਵਿਚ ਵੀ ਆਤਮ ਸਰੂਪ ਦਾ ਸਦਾ ਅਨੰਦ ਹੈ ਤੇ ਸਰੀਰ ਕਰਕੇ ਵੀ ਉਹਨਾਂ ਨੇ ਸਦਾ ਸੁਖ ਨੂੰ ਪਾਇਆ ਹੈ। ਉਹਨਾਂ ਨੂੰ (ਗਹਿਰ) ਨਿਰਹੱਲ ਤੇ (ਗੰਭੀਰੁ) ਡੂੰਘਾ ਪਰਮੇਸ਼ਰ ਮਿਲਿਆ ਹੈ। (ਗਹਿਰ ਗੰਭੀਰੁ) ਅਤੁੱਲ ਅਸਪਰਸ਼ ਪ੍ਰਭੂ ਭੇਟਿਆ ਹੈ।

**ਸਚੀ ਸੰਗਤਿ ਬੈਸਣਾ; ਸਚਿ ਨਾਮਿ ਮਨੁ ਧੀਰ ॥੧॥**

ਜਿਸ ਵਿਚ ਮਿਲ ਕੇ ਸੱਚਾ ਨਾਮ ਚੇਤਿਆ ਜਾਵੇ। ਐਸੀ ਸੱਚੀ ਸੰਗਤ ਵਿਚ ਬੈਠਣਾ ਕਰੇ ਤਾਂ ਸੱਚਾ ਨਾਮ ਮਨ ਵਿਚ ਵਸਦਾ ਹੈ ਤੇ ਮਨ ਧੀਰਜ ਵਿਚ ਆਉਂਦਾ ਹੈ।

**ਮਨ ਰੇ; ਸਤਿਗੁਰੁ ਸੇਵਿ ਨਿਸੰਗੁ ॥**

ਹੇ ਮਨਾ ! (ਨਿਸੰਗੁ) ਸੰਗਣ ਤੋਂ ਰਹਿਤ ਹੋ ਕਰਕੇ। ਸਭ ਸੰਕਾ ਛੱਡ ਕੇ ਸਤਿਗੁਰਾਂ ਦੀ ਸੇਵਾ ਕਰ ਤਾਂ ਕਾਮ ਕਰੋਧ ਦੀ (ਨਿਸੰਗੁ) ਸੰਗਤ ਤੋਂ (ਨਿ) ਰਹਿਤ ਹੋ ਜਾਵੇਂਗਾ।

**ਸਤਿਗੁਰੁ ਸੇਵਿਐ ਹਰਿ ਮਨਿ ਵਸੈ; ਲਗੈ ਨ ਮੈਲੁ ਪਤੰਗੁ ॥੧॥ ਰਹਾਉ ॥**

ਸਤਿਗੁਰਾਂ ਦਾ ਸੇਵਨ ਭਜਨ ਕਰਕੇ ਹਰੀ ਮਨ ਵਿਚ ਵਸ ਜਾਂਦਾ ਹੈ। ਫੇਰ (ਪਤੰਗੁ) ਸਰੀਰ ਨੂੰ ਪਾਪਾਂ ਦੀ ਮੈਲ ਨਹੀਂ ਲਗਦੀ ਹੈ। ਅਥਵਾ : (ਪਤੰਗੁ) ਕਤਰੇ ਮਾਤਰ ਵੀ ਮੈਲ ਨਹੀਂ ਲੱਗਦੀ ਹੈ। ਵਾ: (ਪਤੰਗੁ) ਸੂਰਜ ਵਤ ਚਮਕੀਲਾ ਸਰੂਪ ਹੋ ਜਾਂਦਾ ਹੈ।

**ਸਚੈ ਸਬਦਿ ਪਤਿ ਊਪਜੈ; ਸਚੇ ਸਚਾ ਨਾਉ ॥**

ਪਹਿਲਾ ਅਰਥ: ਸੱਚੇ ਸ਼ਬਦ ਦੀ ਕਮਾਈ ਕਰਕੇ ਹੀ ਲੋਕ ਪ੍ਲੋਕ ਵਿਚ ਇੱਜ਼ਤ ਪੈਦਾ ਹੁੰਦੀ ਹੈ। ਉਹ ਸੱਚੇ ਨਾਮ ਦਾ ਹੀ ਸ੍ਵਣ, ਮੰਨਣ, ਨਿਧਿਆਸਣ, ਕਰਦੇ ਹਨ।

ਦੂਸਰਾ ਅਰਥ : ਜੋ ਸੱਚੇ ਗੁਰਾਂ ਤੋਂ ਉਪਦੇਸ਼ ਲੈ ਕੇ ਸੱਚੇ ਨਾਮ ਦਾ ਸ੍ਵਣ ਮੰਨਣ ਨਿਧਿਆਸਣ, ਕਰਦੇ ਹਨ। ਉਹਨਾਂ ਦੀ ਲੋਕ-ਪ੍ਲੋਕ ਵਿਚ ਇੱਜ਼ਤ ਹੁੰਦੀ ਹੈ।

ਪ੍ਮਾਣ : [**ਨਾਨਕ ਸਾਚੇ ਕਉ ਸਚੁ ਜਾਣੁ ॥ ਜਿਤੁ ਸੇਵਿਐ ਸੁਖੁ ਪਾਈਐ ਤੇਰੀ ਦਰਗਹ ਚਲੈ ਮਾਣੁ ॥** (ਅੰਗ ੧੫)]

**ਜਿਨੀ ਹਉਮੈ ਮਾਰਿ ਪਛਾਣਿਆ; ਹਉ ਤਿਨ ਬਲਿਹਾਰੈ ਜਾਉ ॥**

ਜਿਨ੍ਹਾਂ ਨੇ ਦੇਹ ਦੀ ਹਉਮੈ ਨੂੰ ਮਾਰ ਕਰਕੇ ਪਰਮੇਸ਼ਰ ਨੂੰ ਪਛਾਣਿਆ ਹੈ। ਅਸੀਂ ਤਿਨ੍ਹਾਂ ਤੋਂ ਸਦਾ ਬਲਿਹਾਰ ਜਾਂਦੇ ਹਾਂ।

**ਮਨਮੁਖ ਸਚੁ ਨ ਜਾਣਨੀ; ਤਿਨ ਠਉਰ ਨ ਕਤਹੂ ਥਾਉ ॥੨॥**

ਮਨਮੁਖ ਲੋਕ ਸੱਚ ਸਰੂਪ ਨੂੰ ਜਾਣਦੇ ਹੀ ਨਹੀਂ ਹਨ। ਤਿੰਨ੍ਹਾਂ ਨੂੰ ਏਥੇ ਵੀ ਸੰਗਤ ਵਿਚ ਠਉਰ ਨਹੀਂ ਤੇ ਪਰਲੋਕ ਵਿਚ ਵੀ ਕਿਤੇ ਥਾਂ ਨਹੀਂ ਹੈ। ਵਾ : ਪਰਲੋਕ ਵਿਚ ਵੀ ਉਹਨਾਂ ਨੂੰ (ਠਉਰ) ਠਹਿਰਨ ਲਈ ਕਿਤੇ ਵੀ ਥਾਂ ਨਹੀਂ ਹੈ।

**ਸਚੁ ਖਾਣਾ ਸਚੁ ਪੈਨਣਾ; ਸਚੇ ਹੀ ਵਿਚਿ ਵਾਸੁ ॥**

ਪਹਿਲਾ ਅਰਥ: ਜਿਨ੍ਹਾਂ ਗੁਰਮੁਖਾਂ ਨੇ ਸੱਚੇ ਨਾਮ ਦਾ ਸ੍ਵਣ ਕਰਨ ਰੂਪ ਖਾਣਾ ਕੀਤਾ ਹੈ। ਮੰਨਣ ਕਰਨ ਰੂਪ ਪੈਨ੍ਹਣਾ ਕੀਤਾ ਹੈ। ਉਹਨਾਂ ਨੇ ਸੱਚੇ ਨਾਮ ਵਿਚ ਹੀ ਬਿਰਤੀ ਨੂੰ ਟਿਕਾ ਕਰਕੇ ਵਸਣਾ ਕੀਤਾ ਹੈ।

ਦੂਸਰਾ ਅਰਥ : ਉਹਨਾਂ ਦੀ ਬਿਰਤੀ ਦਾ ਸਚੇ ਵਿਚ ਟਿਕਾ ਹੋ ਜਾਂਦਾ ਹੈ। ਸੱਚ ਸਰੂਪ ਵਿਚ ਵਸ ਜਾਂਦਾ ਹੈ। ਜਿਵੇਂ ਘੜਾ ਪਾਣੀ ਵਿਚ ਸਮਾ ਜਾਂਦਾ ਹੈ। ਐਸੇ ਸਰੂਪ ਵਿਚ ਸਮਾਏ ਰਹਿੰਦੇ ਹਨ।

**ਸਦਾ ਸਚਾ ਸਾਲਾਹਣਾ; ਸਚੈ ਸਬਦਿ ਨਿਵਾਸੁ ॥**

ਸਦਾ ਸਚੇ ਨਾਮ ਨੂੰ ਸਲਾਹੁਣਾ ਕਰੀਏ। ਸੱਚੇ ਸ਼ਬਦ ਦੀ ਕਮਾਈ ਕਰਕੇ ਸਰੂਪ ਵਿਚ ਨਿਵਾਸ ਹੁੰਦਾ ਹੈ।

**ਸਭੁ ਆਤਮ ਰਾਮੁ ਪਛਾਣਿਆ; ਗੁਰਮਤੀ ਨਿਜ ਘਰਿ ਵਾਸੁ ॥੩॥**

ਜਿਨ੍ਹਾਂ ਨੇ ਆਪਣੇ ਆਤਮ ਸਰੂਪ ਨੂੰ ਰਮਿਆ ਹੋਇਆ ਪਛਾਣਿਆ ਹੈ। ਉਹਨਾਂ ਗੁਰਮਤੀਆਂ ਦਾ ਆਪਣੇ ਸਰੂਪ ਰੂਪੀ ਘਰ ਵਿਚ ਵਾਸਾ ਹੋਇਆ ਹੈ।

**ਸਚੁ ਵੇਖਣੁ ਸਚੁ ਬੋਲਣਾ; ਤਨੁ ਮਨੁ ਸਚਾ ਹੋਇ ॥**

ਸਚ ਸਰੂਪ ਨੂੰ ਹੀ ਉਹ ਸਾਰੇ ਵੇਖਦੇ ਹਨ, ਸੱਚੇ ਦੇ ਨਾਮ ਨੂੰ ਬੋਲਦੇ ਹਨ। ਉਹ ਸਰੀਰ ਵਿਚ ਸੱਚੇ ਨੂੰ ਦੇਖਦੇ ਹਨ। ਉਹਨਾਂ ਦਾ ਮਨ ਵੀ ਕੁਟਲਤਾਈ ਛੱਡ ਕੇ ਸੱਚਾਈ ਵਾਲਾ ਹੋ ਜਾਂਦਾ ਹੈ। ਕਿਉਂਕਿ ਉਹਨਾਂ ਨੂੰ ਸਚਾ ਸਾਖਿਆਤ ਹੋ ਜਾਂਦਾ ਹੈ। **ਵਾ** : ਸੱਚ ਹੀ ਬੋਲਦੇ ਹਨ ਸਤ ਵਕਤੇ ਹੋ ਜਾਂਦੇ ਹਨ।

**ਸਚੀ ਸਾਖੀ ਉਪਦੇਸੁ ਸਚੁ; ਸਚੇ ਸਚੀ ਸੋਇ ॥**

ਉਹਨਾਂ ਗੁਰਮੁਖਾਂ ਦੀ ਪ੍ਰਮਾਰਥ ਦੀ (ਸਾਖੀ) ਸਿੱਖਿਆ ਵੀ ਦਿੱਤੀ ਹੋਈ ਸੱਚੀ ਹੈ ਅਤੇ ਉਹਨਾਂ ਦਾ ਵਿਵਹਾਰਾਂ ਦਾ ਉਪਦੇਸ਼ ਵੀ ਲੋਕਾਂ ਨੂੰ ਦਿੱਤਾ ਹੋਇਆ ਸੱਚਾ ਹੈ। ਉਹਨਾਂ ਸੱਚਿਆਂ ਦੀ ਲੋਕ ਪ੍ਰਲੋਕ ਵਿਚ ਸੱਚੀ (ਸੋਇ) ਸੋਭਾ ਹੈ। **ਵਾ** : ਏਥੇ ਵੀ ਸਚੇ ਨਾਮ ਨੂੰ ਜਪਦੇ ਹਨ ਤੇ ਪ੍ਰਲੋਕ ਵਿਚ ਵੀ ਸੱਚੀ ਸੋਭਾ ਹੈ।

**ਜਿੰਨੀ ਸਚੁ ਵਿਸਾਰਿਆ; ਸੇ ਦੁਖੀਏ ਚਲੇ ਰੋਇ ॥੪॥**

ਜਿਨ੍ਹਾਂ ਨੇ ਸੱਚੇ ਨਾਮ ਨੂੰ ਭੁਲਾਇਆ ਹੈ, ਉਹ ਏਥੇ ਵੀ ਦੁਖੀ ਹਨ ਤੇ ਪ੍ਰਲੋਕ ਨੂੰ ਵੀ ਰੋਂਦੇ ਹੀ ਜਾਂਦੇ ਹਨ।

**ਸਤਿਗੁਰੁ ਜਿਨੀ ਨ ਸੇਵਿਓ; ਸੇ ਕਿਤੁ ਆਏ ਸੰਸਾਰਿ ॥**

ਜਿਨ੍ਹਾਂ ਨੇ ਸਤਿਗੁਰਾਂ ਦੀ ਸੇਵਾ ਭਗਤੀ ਨਹੀਂ ਕੀਤੀ ਹੈ, ਉਹ ਕਿਸ ਵਾਸਤੇ ਜਗਤ ਵਿਚ ਆਏ ਹਨ।

**ਪ੍ਰਮਾਣ :** **[ਆਵਨ ਆਏ ਸ੍ਰਿਸਟਿ ਮਹਿ ਬਿਨੁ ਬੂਝੇ ਪਸੁ ਢੋਰ ॥ ਨਾਨਕ ਗੁਰਮੁਖਿ ਸੋ ਬੁਝੈ ਜਾ ਕੈ ਭਾਗ ਮਥੋਰ ॥]** (ਅੰਗ ੨੫੧)

**ਜਮ ਦਰਿ ਬਧੇ ਮਾਰੀਅਹਿ; ਕੂਕ ਨ ਸੁਣੈ ਪੂਕਾਰ ॥**

ਉਹ ਪੁਰਸ਼ (ਜਮ) ਧਰਮ ਰਾਜੇ ਦੇ ਦਰ ਤੇ ਬੰਨ੍ਹੇ ਹੋਇ ਮਾਰੇ ਜਾਂਦੇ ਹਨ। ਉਹਨਾਂ ਦੀਆਂ (ਕੂਕ) ਚਾਂਗਾਂ ਤੇ (ਪੁਕਾਰ) ਫ਼ਰਿਆਦਾਂ ਨੂੰ ਕੋਈ ਨਹੀਂ ਸੁਣਦਾ। ਵਾ : ਜੋ ਚਾਂਗਾਂ ਮਾਰ ਕਰਕੇ ਪੁਕਾਰ ਕਰਦੇ ਹਨ, ਉਹ ਕੋਈ ਨਹੀਂ ਸੁਣਦਾ ਹੈ।

**ਬਿਰਥਾ ਜਨਮੁ ਗਵਾਇਆ; ਮਰਿ ਜੰਮਹਿ ਵਾਰੋ ਵਾਰ ॥੫॥**

ਉਹਨਾਂ ਨੇ ਮਨੁੱਖਾ ਜਨਮ ਨਿਸਫਲ ਹੀ ਗੁਆ ਲਿਆ ਹੈ। ਉਹ ਬਾਰ ਬਾਰ ਜੂਨਾਂ ਵਿਚ ਪੈ ਕਰਕੇ ਮਰਦੇ ਜੰਮਦੇ ਰਹਿੰਦੇ ਹਨ।

**ਏਹੁ ਜਗੁ ਜਲਤਾ ਦੇਖਿ ਕੈ; ਭਜਿ ਪਏ ਸਤਿਗੁਰ ਸਰਣਾ ॥**

ਹੇ ਸਿੱਖੋ ਅਸੀਂ ਤਾਂ ਇਸ ਸਰੀਰ ਨੂੰ ਤ੍ਰਿਸ਼ਨਾ ਦੀ, ਕਾਲ ਦੀ, ਅਗਨੀ ਵਿਚ ਸੜਦਾ ਦੇਖ ਕਰਕੇ ਸ੍ਰੀ ਗੁਰੂ ਅੰਗਦ ਦੇਵ ਜੀ ਦੀ ਸ਼ਰਨ ਵਿਚ ਭੱਜ ਕਰਕੇ ਪੈ ਗਏ ਹਾਂ। ਵਾ : ਗੁਰਮੁਖ ਤਾਂ ਸੰਸਾਰ ਨੂੰ ਤ੍ਰਿਸ਼ਨਾ ਵਿਚ ਸੜਦਾ ਦੇਖ ਕਰਕੇ। ਸਤਿਗੁਰਾਂ ਦੀ ਭੱਜ ਕੇ ਸ਼ਰਨ ਪੈ ਗਏ ਹਨ।

**ਸਤਿਗੁਰਿ ਸਚੁ ਦਿੜਾਇਆ; ਸਦਾ ਸਚਿ ਸੰਜਮਿ ਰਹਣਾ ॥**

ਸਤਿਗੁਰੂ ਸ੍ਰੀ ਗੁਰੂ ਅੰਗਦ ਦੇਵ ਜੀ ਨੇ, ਸੱਚੇ ਨਾਮ ਦਾ ਸੱਚਾ ਉਪਦੇਸ਼ ਦ੍ਰਿੜ ਕਰਾਇਆ ਹੈ ਤੇ ਕਿਹਾ

ਹੈ, ਹੇ ਸਿੱਖੋ ਸਦਾ ਸੱਚ ਬੋਲਣ ਦੇ ਸੰਜਮੀ ਹੋਣਾ ਹੈ। ਸਦਾ ਸੱਚ ਬੋਲਣ ਦੇ ਸੰਜਮ ਵਿਚ ਰਹਿਣਾ ਹੈ।

ਪ੍ਰਮਾਣ : **[ਬੋਲੀਐ ਸਚੁ ਧਰਮੁ ਝੂਠੁ ਨ ਬੋਲੀਐ ॥ ਜੋ ਗੁਰੁ ਦਸੈ ਵਾਟ ਮੁਰੀਦਾ ਜੋਲੀਐ ॥]** (ਅੰਗ ੪੮੮)

ਸਾਖੀ : ਯੁਧਿਸ਼ਟਰ ਹਮੇਸ਼ਾਂ ਸੱਚ ਬੋਲਦਾ ਸੀ।

**ਸਤਿਗੁਰ ਸਚਾ ਹੈ ਬੋਹਿਥਾ; ਸਬਦੇ ਭਵਜਲੁ ਤਰਣਾ ॥੬॥**

ਸਤਿਗੁਰਾਂ ਦੇ ਪਾਸ ਨਾਮ ਦਾ ਸੱਚਾ ਜਹਾਜ਼ ਹੈ। ਸਤਿਗੁਰੂ ਜੀ ਸੱਚੇ ਨਾਮ ਦੇ ਜਹਾਜ਼ ਹਨ। ਗੁਰ ਸ਼ਬਦ ਰੂਪੀ ਟਿਕਟ ਲੈ ਕਰਕੇ ਸੰਸਾਰ ਸਮੁੰਦਰ ਤੋਂ ਤਰਣਾ ਕਰੀਦਾ ਹੈ।

**ਲਖ ਚਉਰਾਸੀਹ ਫਿਰਦੇ ਰਹੇ; ਬਿਨੁ ਸਤਿਗੁਰ ਮੁਕਤਿ ਨ ਹੋਈ ॥**

ਚੌਹਾਂ ਜੁਗਾਂ ਦੇ ਜੀਵ ਚੌਰਾਸੀ ਲਖ ਜੂਨਾਂ ਵਿਚ ਫਿਰਦੇ ਰਹੇ ਹਨ। ਸਤਿਜੁਗ ਵਿਚ ਬੇਣੂੰ ਰਾਜੇ ਦੇ ਕੁਕਰਮ ਕਰਨੇ ਕਰਕੇ ਜੋ ਦੁਖੀ ਹੋਏ ਹੋਏ ਜੀਵ ਸਨ। ਤਰੇਤੇ ਵਿਚ ਜਨਕ ਰਾਜੇ ਦੇ ਸਰਾਪੇ ਹੋਇ ਮੱਛ ਦੈਂਤ ਬਣੇ ਹੋਇ ਸਨ। ਦੁਆਪਰ ਜੁਗ ਵਿਚ ਦੁਰਬਾਸ਼ਾ ਰਿਖੀ ਦੇ ਸਰਾਪੇ ਹੋਇ ਜੋ ਜੀਵ ਜੂਨਾਂ ਵਿਚ ਪਏ ਸਨ। ਉਹਨਾਂ ਦੀ ਬਿਨਾਂ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਕਿਸੇ ਨੇ ਮੁਕਤੀ ਨਹੀਂ ਕੀਤੀ।

## ਸਾਖੀ—ਸੰਤੋਖਸਰ ਵਿਚ ਜੋਗੀ ਦੀ ਮੁਕਤੀ ਪੰਚਮ ਪਾਤਿਸ਼ਾਹ ਜੀ ਨੇ ਕੀਤੀ।

ਗੁਰ ਇਤਿਹਾਸ ਵਿਚ ਜ਼ਿਕਰ ਆਉਂਦਾ ਹੈ ਕਿ ਸੰਤੋਖਸਰ ਸਰੋਵਰ ਦੀ ਸੇਵਾ ਪਹਿਲਾਂ ਗੁਰੂ ਰਾਮਦਾਸ ਜੀ ਨੇ ਕਰਵਾਈ ਸੀ। ਦੁਬਾਰਾ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸੰਨ ੧੬੪੫ ਨੂੰ ਆਰੰਭ ਕੀਤੀ। ਇਸ ਸਮੇਂ ਇਕ ਸੰਤੋਖੇ ਜੋਗੀ ਦਾ ਇਤਿਹਾਸ ਵਿਚ ਜ਼ਿਕਰ ਆਇਆ ਹੈ। ਤਵਾਰੀਖ਼ ਗੁਰੂ ਖ਼ਾਲਸਾ ਦੇ ਕਥਨ ਅਨੁਸਾਰ "ਦੁਆਪਰ ਯੁੱਗ ਦਾ ਇਹ ਯੋਗੀ ਸੀ।" ਇਸ ਨੇ ਯੋਗ ਅਭਿਆਸ ਕਰਕੇ ਬੜੀ ਯੋਗ ਸਾਧਨਾ ਸਾਧੀ ਸੀ। ਨੇਤੀ, ਧੋਤੀ, ਆਦਿ ਕਿਰਿਆ ਬੜੇ ਕਰਮ ਕੀਤੇ ਸਨ। ਇਸ ਤੋਂ ਇਲਾਵਾ ਹੋਰ ਸਾਰੇ ਯੋਗ ਸਾਧਨ ਉਸਨੇ ਅਪਨਾਏ ਸਨ। ਜਦੋਂ ਸਤਿਗੁਰੂ ਜੀ ਸੰਤੋਖਸਰ ਸਰੋਵਰ ਦੀ ਮਿੱਟੀ ਖੁਨਵਾ ਰਹੇ ਸਨ ਤਾਂ ਅਨੇਕਾਂ ਸਿੱਖ ਹੱਥਾਂ ਨਾਲ ਸੇਵਾ ਤੇ ਚਿਤ ਨਾਲ ਸਿਮਰਨ ਕਰਕੇ ਆਪਣਾ ਜਨਮ ਸਫਲਾ ਕਰ ਰਹੇ ਸਨ। ਇਥੇ ਇਕ ਟਾਹਲੀ ਦਾ ਬ੍ਰਿਛ ਸੀ, ਜਿਸ ਹੇਠ ਬੈਠ ਕੇ ਸ੍ਰੀ ਗੁਰੂ ਅਰਜਨ ਦੇਵ ਜੀ ਸਿੱਖਾਂ ਕੋਲੋਂ ਸੇਵਾ ਕਰਵਾਉਂਦੇ ਸਨ। ਪਿਸ਼ਾਵਰ ਦੇ ਰਹਿਣ ਵਾਲਾ ਸੰਤੋਖਾ ਸਿੱਖ ਸਤਿਗੁਰੂ ਜੀ ਦੇ ਚਰਨਾਂ ਵਿਚ ਹਾਜ਼ਰ ਹੋਇਆ ਜੋ ਸੰਸਾਰ ਵਿਚ ਨਿਸ਼ਾਨੀ ਬਣੀ ਰਹਿਣ ਦਾ ਇੱਛਕ ਸੀ। ਇਸ ਨੇ ਅਣਗਿਣਤ ਧਨ ਭੇਟਾ ਕੀਤਾ। ਗੁਰੂ ਜੀ ਨੇ ਇਸ ਨਾਲ ਸਰੋਵਰ ਦੀ ਤਿਆਰੀ ਕਰਵਾਈ ਤੇ ਜਦੋਂ ਸਿੱਖ ਖੋਦਦਿਆਂ-ਖੋਦਦਿਆਂ ਕੁਝ ਡੂੰਘਾਈ 'ਤੇ ਗਏ ਤਾਂ ਹੇਠਾਂ ਗੋਲਾਕਾਰ ਮੱਠ ਨਿਕਲਿਆ। ਸਿੱਖਾਂ ਨੇ ਗੁਰੂ ਜੀ ਅੱਗੇ ਬੇਨਤੀ ਕੀਤੀ ਕਿ ਹੇਠਾਂ ਤੋਂ ਇਕ ਮੱਠ ਹੀ ਨਹੀਂ ਮਿਲਿਆ, ਸਗੋਂ ਇਸ ਵਿਚ ਇਕ ਯੋਗੀ ਵੀ ਚਿਰੰਕਾਲ ਦਾ ਬੈਠਾ ਹੋਇਆ ਹੈ। ਮੱਠ ਨੰਗਾ ਕਰਵਾਇਆ ਗਿਆ। ਉਸ ਨੂੰ ਪੱਥਰ ਦੀ ਖਿੜਕੀ ਨਾਲ ਬੰਦ ਕੀਤਾ ਹੋਇਆ ਸੀ। ਉਸ ਖਿੜਕੀ ਨੂੰ ਖੋਲ੍ਹ ਕੇ ਵੇਖਿਆ ਤਾਂ ਅੰਦਰ ਇਕ ਬਹੁਤ ਲਿੱਸਾ, ਕਮਜ਼ੋਰ, ਹੱਡੀਆਂ ਦਾ ਢਾਂਚਾ, ਨਜ਼ਰੀ ਆਇਆ। ਸਤਿਗੁਰੂ ਜੀ ਨੇ ਸਿੱਖਾਂ ਨੂੰ ਕਹਿ ਕੇ ਰੂੰ ਵਿਚ ਸੰਭਾਲਿਆ ਤੇ ਕਸਤੂਰੀ ਮੱਖਣ ਵਿਚ ਮਿਲਾ ਕੇ ਹੱਥਾਂ ਪੈਰਾਂ ਦੀ ਮਾਲਿਸ਼, ਤੇ ਦਸਮ ਦੁਆਰ ਵਾਲੀ ਜਗ੍ਹਾ ਸਿਰ ਦੀ ਮਾਲਿਸ਼ ਕਰਵਾਈ। ਯੋਗੀ ਦੇ ਪ੍ਰਾਣ ਪਰਤੇ। ਬੜੀ ਧੀਮੀ ਜਿਹੀ ਆਵਾਜ਼ ਵਿਚ ਬੋਲਿਆ, ਕਿ ਤੁਸੀਂ ਕੌਣ ਹੋ ? ਸਿੱਖਾਂ ਨੇ ਕਿਹਾ ਕਿ ਅਸੀਂ ਗੁਰੂ ਕੇ ਸਿੱਖ ਹਾਂ। ਪੁੱਛਿਆ ਯੁੱਗ ਕਿਹੜਾ ਹੈ ? ਸਿੱਖ ਨੇ ਕਿਹਾ, ਕਲਯੁੱਗ ! ਹੇ ਯੋਗੀ ! ਸਿੱਖਾਂ ਨੇ ਕਿਹਾ ਕਿ ਆਪ ਕਦੋਂ ਤੋਂ ਬੈਠੇ ਹੋ ? ਯੋਗੀ ਨੇ ਕਿਹਾ ਕਿ ਮੈਂ ਤ੍ਰੇਤੇ ਯੁੱਗ ਦਾ ਬੈਠਾ ਹਾਂ। ਮੇਰੇ ਗੁਰੂ ਨੇ ਮੈਨੂੰ ਪ੍ਰਾਣਾਯਾਮ ਭਾਵ ਦਸਮ ਦੁਆਰ ਸਵਾਸ ਚੜ੍ਹਾਉਣੇ ਸਿਖਾਲ ਦਿੱਤੇ ਸਨ। ਜਦੋਂ ਮੈਂ ਆਪਣੀ ਕਲਿਆਣ ਪੁੱਛੀ ਤਾਂ ਮੇਰੇ ਗੁਰੂ ਨੇ ਉੱਤਰ ਦਿੱਤਾ

ਕਿ ਤੇਰੀ ਮੁਕਤੀ ਵਿਚ ਬਹੁਤੀ ਦੇਰੀ ਹੈ। ਕਲਯੁੱਗ ਵਿਚ ਪ੍ਰਮੇਸ਼ਰ ਦੇ ਅਵਤਾਰ ਗੁਰੂ ਨਾਨਕ ਦੇਵ ਜੀ ਹੋਣਗੇ। ਪੰਜਵੇਂ ਜਾਮੇ ਵਿਚ ਉਹਨਾਂ ਦਾ ਨਾਮ ਗੁਰੂ ਅਰਜਨ ਦੇਵ ਜੀ ਹੋਵੇਗਾ। ਉਹ ਤੇਰੀ ਕਲਿਆਣ ਕਰਨਗੇ।

ਬਾਬਾ ਬੁੱਢਾ ਜੀ ਕਹਿਣ ਲੱਗੇ ਹੇ ਯੋਗੀ ਰਾਜ, ਉਹ ਸਮਾਂ ਆ ਪਹੁੰਚਿਆਂ ਹੈ। ਪਰ ਇਹ ਦੱਸੋ, ਪੰਜਾਂ ਉਂਗਲਾਂ ਦਾ ਇਸ਼ਾਰਾ ਕਰਕੇ ਬਾਬਾ ਬੁੱਢਾ ਜੀ ਨੇ ਪੁੱਛਿਆ, ਕਿ ਪੰਜੇ ਵਿਕਾਰ ਖ਼ਤਮ ਹੋ ਗਏ ਹਨ ? ਤਾਂ ਸਿਰ ਹਿਲਾ ਕੇ ਯੋਗੀ ਨੇ ਕਿਹਾ ਕਿ ਸੂਖਮ ਮਾਤਰ ਅਜੇ ਅੰਦਰ ਹੀ ਬੈਠੇ ਹਨ। ਬਾਬਾ ਬੁੱਢਾ ਜੀ ਕਹਿਣ ਲੱਗੇ ਕਿ ਜੇ ਦੁਆਪਰ ਯੁੱਗ ਤੋਂ ਲੈ ਕੇ ਹੁਣ ਤੱਕ ਯੋਗ ਅਭਿਆਸ ਦੇ ਸਾਧਨ ਦੁਆਰਾ ਪੰਜੇ ਵਿਕਾਰ ਖ਼ਤਮ ਨਹੀਂ ਹੋਏ ਤਾਂ ਇਹਨਾਂ ਪੰਜਾਂ ਨੂੰ ਖ਼ਤਮ ਕਰਨ ਵਾਲੇ ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਸਾਹਮਣੇ ਬੈਠੇ ਹਨ ਤੇ ਸੰਗਤਾਂ ਨੂੰ ਨਿਹਾਲ ਕਰ ਰਹੇ ਹਨ। ਤਾਂ ਯੋਗੀ ਨੇ ਗੁਰੂ ਜੀ ਦੇ ਚਰਨ ਫੜੇ ਤੇ ਕਲਿਆਣ ਦੀ ਜਾਚਨਾ ਕੀਤੀ।

## ਸਾਖੀ : ਨੌਂ ਨੰਦਾਂ ਦੀ

ਜਦੋਂ ਹਜ਼ੂਰ ਕਲਗੀਧਰ ਤਖ਼ਤ ਸ੍ਰੀ ਹਜ਼ੂਰ ਸਾਹਿਬ ਗਏ ਤਾਂ ਨੌਂ ਨੰਦਾਂ ਨੇ ਹਜ਼ੂਰ ਦੇ ਚਰਨਾਂ ਵਿਚ ਬੇਨਤੀ ਕੀਤੀ ਤੇ ਜਿਨ੍ਹਾਂ ਨੇ ਮੁਕਤੀ ਵਾਸਤੇ ਆਪਣੇ ਗੁਰੂ ਬ੍ਰਹਮਾਨੰਦ ਪਾਸ ਇਹ ਜੋਦੜੀ ਕੀਤੀ ਕਿ ਸਾਨੂੰ ਜੰਮਣ-ਮਰਨ ਤੋਂ ਰਹਿਤ ਕਰੋ ਜੀ, ਦੁੱਖ ਰੂਪ ਸੰਸਾਰ ਤੋਂ ਛੁਟਕਾਰਾ ਕਰਾਵੋ। ਨੌਂ ਨੰਦਾਂ ਦੀ ਇਹ ਬੇਨਤੀ ਸੁਣ ਕੇ ਉਹਨਾਂ ਦੇ ਗੁਰੂ ਬ੍ਰਹਮਾਨੰਦ ਨੇ ਉੱਤਰ ਦਿੱਤਾ ਕਿ ਹੇ ਸ਼ਿਸ਼ੋ! ਮੈਂ ਤੁਹਾਨੂੰ ਮੁਕਤੀ ਦੇ ਸਾਧਨ ਦੱਸ ਸਕਦਾ ਹਾ। ਗਿਆਨ ਦੇ ਸਾਧਨ ਦੱਸ ਸਕਦਾ ਹਾਂ, ਪਰ ਮੁਕਤੀ ਦੇਣ ਦੀ ਮੇਰੀ ਸਮਰੱਥਾ ਨਹੀਂ ਹੈ। ਮੁਕਤੀ ਦੇਣ ਵਾਲਾ ਦਾਤਾ ਸਤਿਗੁਰੂ ਰੂਪ ਹੋ ਕੇ ਕਲਯੁੱਗ ਦੇ ਸਮੇਂ ਵਿਚ ਪ੍ਰਗਟ ਹੋਵੇਗਾ। ਉਸ ਨੇ ੧੦ ਜਾਮੇ ਧਾਰਨੇ ਹਨ। ਦਸਵੇਂ ਜਾਮੇ ਵਿਚ ਇਸ ਧਰਤੀ ਨੂੰ ਭਾਗ ਲਾਉਣ ਲਈ ਪਹੁੰਚੇਗਾ। ਸਤਿਯੁੱਗ ਦੇ ਵੇਲੇ ਦਾ ਪਿਛਲਾ ਤਪ ਅਸਥਾਨ ਇਥੇ ਲੱਭ ਕੇ ਸੁਸ਼ੋਭਿਤ ਹੋਵੇਗਾ। ਤੁਸੀਂ ਉਹਨਾਂ ਦੇ ਚਰਨਾਂ ਵਿਚ ਜਾ ਕੇ ਮੁਕਤੀ ਦੀ ਜਾਚਨਾ ਕਰਨੀ। ਉਹਨਾਂ ਦੇ ਦਰਸ਼ਨ ਕਰਨ ਤੋਂ ਸ਼ਾਂਤੀ ਪ੍ਰਾਪਤ ਹੋਵੇਗੀ ਅਤੇ ਉਹਨਾਂ ਦੀ ਰਸਨਾ ਤੋਂ ਗਿਆਨ ਸੁਣ ਕੇ ਪਰਮ ਪਦਵੀਂ 'ਤੇ ਪਹੁੰਚੋਗੇ।

**ਜਿਸੁ ਮਿਲਿਐ ਮਨਿ ਹੋਇ ਅਨੰਦੁ ਸੋ ਸਤਿਗੁਰੁ ਕਹੀਐ ॥**
**ਮਨ ਕੀ ਦੁਬਿਧਾ ਬਿਨਸਿ ਜਾਇ ਹਰਿ ਪਰਮ ਪਦੁ ਲਹੀਐ ॥੧॥** (ਅੰਗ ੧੬੮)

ਉਨੀ ਦੇਰ ਤੁਸੀਂ ਇੰਤਜ਼ਾਰ ਕਰੋ। ਨੌਂ ਨੰਦਾਂ ਨੇ ਬੇਨਤੀ ਕੀਤੀ ਕਿ ਗੁਰੂ ਜੀ! ਉਨੀ ਦੇਰ ਅਸੀਂ ਸਰੀਰ ਧਾਰਦੇ ਰਹਾਂਗੇ ਕਿ ਸਾਨੂੰ ਜਨਮ 'ਚ ਇਹ ਸੋਝੀ ਬਣੀ ਰਹੇਗੀ ਤਾਂ ਬ੍ਰਹਮਾਨੰਦ ਨੇ ਕਿਹਾ ਕਿ ਤੁਹਾਡੇ ਇਹੀ ਸਰੀਰ ਬਣੇ ਰਹਿਣਗੇ। ਪਰਮੇਸ਼ਰ ਦੀ ਕ੍ਰਿਪਾ ਨਾਲ ਤੁਹਾਡੇ ਵਿਚ ਇਹ ਸ਼ਕਤੀ ਹੋਵੇਗੀ ਪ੍ਰਗਟ ਜਾਂ ਗੁਪਤ ਹੋਣ ਦੀ। ਜਦੋਂ ਚਾਹੋ ਉਦੋਂ ਪ੍ਰਗਟ ਹੋ ਜਾਇਆ ਕਰੋਗੇ, ਜਦੋਂ ਚਾਹੋ ਆਲੋਪ ਹੋ ਜਾਇਆ ਕਰੋਗੇ। ਫਿਰ ਨੌਂ ਨੰਦਾਂ ਨੇ ਆਪਣੇ ਗੁਰੂ ਬ੍ਰਹਮਾਨੰਦ ਨੂੰ ਕਿਹਾ ਸਾਨੂੰ ਕਿਵੇਂ ਪਤਾ ਚੱਲੇਗਾ ਕਿ ਇਹ ਉਹੀ ਹਨ ਜਿਨ੍ਹਾਂ ਨੇ ਸਾਨੂੰ ਮੁਕਤੀ ਦੇਣੀ ਹੈ ਤਾਂ ਬ੍ਰਹਮਾਨੰਦ ਜੀ ਨੇ ਇਕ ਗੁਟਕਾ ਨਿਸ਼ਾਨੀ ਦਿੱਤੀ ਤੇ ਕਿਹਾ ਤੁਹਾਨੂੰ ਮੁਕਤੀ ਦੇਣ ਵਾਲੇ ਸਤਿਗੁਰੂ ਇਹ ਗੁਟਕਾ ਤੁਹਾਡੇ ਕੋਲੋਂ ਮੰਗਣਗੇ ਤਾਂ ਤੁਸਾਂ ਸਮਝ ਲੈਣਾ ਕਿ ਸਾਡਾ ਮੁਕਤੀ ਦਾਤਾ ਆ ਗਿਆ ਹੈ। ਉਸ ਵੇਲੇ ਤੋਂ ਇਹ ਹਜ਼ੂਰ ਸਾਹਿਬ ਦੀ ਧਰਤੀ 'ਚ ਗੁਪਤ ਰੂਪ 'ਚ ਤਪ ਕਰਦੇ ਰਹੇ ਸਨ। ਇਹ ਨੌਂ ਨੰਦਾਂ ਦੇ ਨਾਂ ਤੇ ਹੀ ਇਸ ਪਵਿੱਤਰ ਸ਼ਹਿਰ ਦਾ ਨਾਮ ਨਾਂਦੇੜ ਪਿਆ। ਜਦੋਂ ਗੁਰੂ ਜੀ ਨੇ ਇਥੇ ਆਸਣ ਲਾ ਲਿਆ। ਸਤਿਗੁਰੂ ਜੀ ਦੇ ਆਉਣ ਨਾਲ ਜਿਸਮਾਨੀ ਲੋਕਾਂ 'ਤੇ ਤਾਂ

ਅਸਰ ਪਿਆ ਹੀ, ਗੁਪਤ ਹੋ ਕੇ ਰਹਿਣ ਵਾਲੇ ਰੂਹਾਨੀ ਤਪੱਸਵੀਆਂ 'ਤੇ ਅਜਿਹਾ ਪ੍ਰਭਾਵ ਪਿਆ ਕਿ ਉਹ ਅਸਥੂਲ ਦੇਹ ਵਿਚ ਪ੍ਰਗਟ ਹੋ ਕੇ ਗੁਰੂ ਜੀ ਦੇ ਸਨਮੁਖ ਆਏ। ਆਪਣੇ ਗੁਰੂ ਦੀ ਦਿੱਤੀ ਹੋਈ ਪਰਖਣਾ ਕਸਵੱਟੀ ਉਹ ਗੁਟਕਾ ਜੋ ਗੁਪਤ ਕਰਕੇ ਰੱਖਿਆ ਹੋਇਆ ਸੀ, ਨਾਲ ਲਿਆਏ। ਜਦੋਂ ਗੁਰੂ ਜੀ ਦੇ ਸਨਮੁੱਖ ਹੋਏ ਤਾਂ ਸਤਿਗੁਰੂ ਜੀ ਨੇ ਬੜਾ ਸਤਿਕਾਰ ਦਿੱਤਾ ਅਤੇ ਕਿਹਾ ਆਉ ਮਹਾਂਪੁਰਸ਼ੋ ਨੌਂ ਨੰਦੋ, ਮੇਰੀ ਇਕ ਅਮਾਨਤ ਤੁਹਾਡੇ ਕੋਲ ਤੁਹਾਡੇ ਗੁਰੂ ਦੀ ਦਿੱਤੀ ਹੋਈ ਹੈ, ਉਹ ਮੈਨੂੰ ਦੇ ਦੇਵੋ। ਇਹ ਸੁਣਦਿਆਂ ਹੀ ਨੌਂ ਨੰਦ ਗਦਗਦ ਹੋ ਗਏ। ਗੁਟਕਾ ਗੁਰੂ ਜੀ ਦੀ ਭੇਟ ਕੀਤਾ, ਚਰਨਾਂ 'ਤੇ ਨਮਸ਼ਕਾਰ ਕੀਤੀ। ਆਪਣੇ ਗੁਰੂ ਦੇ ਕਹੇ ਹੋਏ ਬਚਨਾਂ ਅਨੁਸਾਰ ਮੁਕਤ ਹੋਣ ਲਈ ਬੇਨਤੀ ਕੀਤੀ ਤਾਂ ਸਤਿਗੁਰੂ ਜੀ ਨੇ ਉਹਨਾਂ ਨੂੰ ਅੰਮ੍ਰਿਤ ਛਕਾ ਕੇ ਸਿੰਘ ਸਜਾਇਆ, ਫਿਰ ਉਹਨਾਂ ਨੂੰ ਮੁਕਤੀ ਬਖ਼ਸ਼ੀ।

**ਕਾਮ ਕ੍ਰੋਧ ਅਤਿ ਤ੍ਰਿਸਨ ਜਰੰਗਾ ॥ ਸੋ ਮੁਕਤੁ ਨਾਨਕ ਜਿਸੁ ਸਤਿਗੁਰੁ ਚੰਗਾ ॥੨॥੩॥੩੯॥**

*(ਅੰਗ ੧੩੦੫)*

ਉਹਨਾਂ ਦੇ ਕੋਲੋਂ ਜੋ ਗੁਟਕਾ ਲਿਆ ਸੀ ਉਹ ਗੁਟਕੇ ਦਾ ਉਲੱਥਾ, ਸ੍ਰੀ ਸਰਬਲੋਹ ਪ੍ਰਕਾਸ਼ ਗ੍ਰੰਥ ਹੈ, ਜੋ ਪੰਥ ਖਾਲਸੇ ਵਿਚ ਪ੍ਰਸਿੱਧ ਹੈ। ਜਿਸਦਾ ਉਲੱਥਾ ਉਥੇ ਕਰਵਾਇਆ ਗਿਆ। ਸ੍ਰੀ ਸਰਬਲੋਹ ਬੁੰਗਾ ਜਿਸਨੂੰ ਛਾਉਣੀ ਬੁੱਢਾ ਦਲ ਨਿਹੰਗ ਸਿੰਘਾਂ ਆਖਦੇ ਹਨ ਉਸ ਅਸਥਾਨ ਤੇ ਸ੍ਰੀ ਸਰਬਲੋਹ ਗ੍ਰੰਥ ਦੀ ਰਚਨਾ ਕੀਤੀ ਹਜ਼ੂਰ ਨੇ।

ਪ੍ਰਮਾਣ : [**ਚਹੁ ਜੁਗਾ ਕਾ ਹੁਣਿ ਨਿਬੇੜਾ ਨਰ ਮਨੁਖਾ ਨੋ ਏਕੁ ਨਿਧਾਨਾ ॥
ਜਤੁ ਸੰਜਮ ਤੀਰਥ ਓਨਾ ਜੁਗਾ ਕਾ ਧਰਮੁ ਹੈ ਕਲਿ ਮਹਿ ਕੀਰਤਿ ਹਰਿ ਨਾਮਾ ॥**] (ਅੰਗ ੭੯੭)

ਚੌਰਾਸੀ ਲੱਖ ਜੂਨਾਂ ਵਿਚ ਪਿਆ ਹੋਇਆਂ ਦੀ ਮੁਕਤੀ ਸਤਿਗੁਰਾਂ ਤੋਂ ਬਿਨਾਂ ਨਹੀਂ ਹੋ ਸਕਦੀ ਹੈ।

**ਪੜਿ ਪੜਿ ਪੰਡਿਤ ਮੋਨੀ ਥਕੇ; ਦੂਜੈ ਭਾਇ ਪਤਿ ਖੋਈ ॥**

ਪੰਡਿਤ ਲੋਕ ਬੇਦਾਂ ਸ਼ਾਸਤਰਾਂ ਨੂੰ ਪੜ੍ਹ ਪੜ੍ਹ ਕਰਕੇ ਥੱਕ ਗਏ ਹਨ। ਮੋਨੀ ਮੋਨ ਧਾਰ ਧਾਰ ਕੇ ਥੱਕ ਗਏ ਹਨ। ਸਾਰਿਆਂ ਨੇ ਦਵੈਤ ਭਾਵ ਵਿਚ ਲੱਗ ਕਰਕੇ ਆਪਣੀ ਇੱਜ਼ਤ ਗੁਆ ਲਈ ਹੈ।

**ਸਤਿਗੁਰਿ ਸਬਦੁ ਸੁਣਾਇਆ; ਬਿਨੁ ਸਚੇ ਅਵਰੁ ਨ ਕੋਈ ॥੭॥**

ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਸਰੂਪ, ਸ੍ਰੀ ਗੁਰੂ ਅੰਗਦ ਦੇਵ ਜੀ ਨੇ ਪਾਵਨ ਉਪਦੇਸ਼ ਸੁਣਾਇਆ ਹੈ, ਕਿ ਬਿਨਾਂ ਸੱਚੇ ਪਰਮੇਸ਼ਰ ਤੋਂ ਹੋਰ ਕੋਈ ਨਹੀਂ ਹੈ।

**ਜੋ ਸਚੈ ਲਾਏ ਸੇ ਸਚਿ ਲਗੇ; ਨਿਤ ਸਚੀ ਕਾਰ ਕਰੰਨਿ ॥**

ਜਿਹੜੇ ਸੱਚੇ ਪਰਮੇਸ਼ਰ ਨੇ ਲਾਏ ਹਨ, ਉਹੀ ਸੱਚੇ ਨਾਮ ਵਿਚ ਲੱਗੇ ਹਨ। ਉਹ ਨਿਤ ਸੱਚੀ ਭਾਉ ਭਗਤੀ ਦੀ ਕਾਰ ਨੂੰ ਕਰਦੇ ਹਨ।

**ਤਿਨਾ ਨਿਜ ਘਰਿ ਵਾਸਾ ਪਾਇਆ; ਸਚੈ ਮਹਲਿ ਰਹੰਨਿ ॥**

ਤਿਨ੍ਹਾਂ ਨੇ ਆਪਣੇ ਸਰੂਪ ਰੂਪੀ ਘਰ ਵਿਚ ਵੱਸਣਾ ਪਾਇਆ ਹੈ। ਉਹ ਸੱਚੇ ਤੁਰੀਆ ਪਦ ਰੂਪੀ ਮਹਿਲ ਵਿਚ ਰਹਿੰਦੇ ਹਨ।

**ਨਾਨਕ ਭਗਤ ਸੁਖੀਏ ਸਦਾ; ਸਚੈ ਨਾਮਿ ਰਚੰਨਿ ॥੮॥੧੭॥੮॥੨੫॥**

ਧੰਨ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਸੱਚੇ ਪਾਤਿਸ਼ਾਹ ਮਹਾਰਾਜ ਫ਼ੁਰਮਾਉਂਦੇ ਹਨ ਕਿ ਇਸ ਪ੍ਰਕਾਰ ਭਗਤ ਸਦਾ ਸੁਖੀ ਰਹਿੰਦੇ ਹਨ ਤੇ ਸੱਚੇ ਨਾਮ ਵਿਚ ਉਹ ਹਮੇਸ਼ਾਂ ਰਚੇ ਰਹਿੰਦੇ ਹਨ।

## ਸਿਰੀਰਾਗੁ ਮਹਲਾ ੫ ॥

ਜਾ ਕਉ ਮੁਸਕਲੁ ਅਤਿ ਬਣੈ ਢੋਈ ਕੋਇ ਨ ਦੇਇ ॥ ਲਾਗੂ ਹੋਏ ਦੁਸਮਨਾ ਸਾਕ ਭਿ ਭਜਿ ਖਲੇ ॥ ਸਭੋ ਭਜੈ ਆਸਰਾ ਚੁਕੈ ਸਭੁ ਅਸਰਾਉ ॥ ਚਿਤਿ ਆਵੈ ਓਸੁ ਪਾਰਬ੍ਰਹਮੁ ਲਗੈ ਨ ਤਤੀ ਵਾਉ ॥੧॥ ਸਾਹਿਬੁ ਨਿਤਾਣਿਆ ਕਾ ਤਾਣੁ ॥ ਆਇ ਨ ਜਾਈ ਥਿਰੁ ਸਦਾ ਗੁਰ ਸਬਦੀ ਸਚੁ ਜਾਣੁ ॥੧॥ ਰਹਾਉ ॥ ਜੇ ਕੋ ਹੋਵੈ ਦੁਬਲਾ ਨੰਗ ਭੁਖ ਕੀ ਪੀਰ ॥ ਦਮੜਾ ਪਲੈ ਨਾ ਪਵੈ ਨਾ ਕੋ ਦੇਵੈ ਧੀਰ ॥ ਸੁਆਰਥੁ ਸੁਆਉ ਨ ਕੋ ਕਰੇ ਨਾ ਕਿਛੁ ਹੋਵੈ ਕਾਜੁ ॥ ਚਿਤਿ ਆਵੈ ਓਸੁ ਪਾਰਬ੍ਰਹਮੁ ਤਾ ਨਿਹਚਲੁ ਹੋਵੈ ਰਾਜੁ ॥੨॥ ਜਾ ਕਉ ਚਿੰਤਾ ਬਹੁਤੁ ਬਹੁਤੁ ਦੇਹੀ ਵਿਆਪੈ ਰੋਗੁ ॥ ਗ੍ਰਿਸਤਿ ਕੁਟੰਬਿ ਪਲੇਟਿਆ ਕਦੇ ਹਰਖੁ ਕਦੇ ਸੋਗੁ ॥ ਗਉਣੁ ਕਰੇ ਚਹੁ ਕੁੰਟ ਕਾ ਘੜੀ ਨ ਬੈਸਣੁ ਸੋਇ ॥ ਚਿਤਿ ਆਵੈ ਓਸੁ ਪਾਰਬ੍ਰਹਮੁ ਤਨੁ ਮਨੁ ਸੀਤਲੁ ਹੋਇ ॥੩॥ ਕਾਮਿ ਕਰੋਧਿ ਮੋਹਿ ਵਸਿ ਕੀਆ ਕਿਰਪਨ ਲੋਭਿ ਪਿਆਰੁ ॥ ਚਾਰੇ ਕਿਲਵਿਖ ਉਨਿ ਅਘ ਕੀਏ ਹੋਆ ਅਸੁਰ ਸੰਘਾਰੁ ॥ ਪੋਥੀ ਗੀਤ ਕਵਿਤ ਕਿਛੁ ਕਦੇ ਨ ਕਰਨਿ ਧਰਿਆ ॥ ਚਿਤਿ ਆਵੈ ਓਸੁ ਪਾਰਬ੍ਰਹਮੁ ਤਾ ਨਿਮਖ ਸਿਮਰਤ ਤਰਿਆ ॥੪॥ ਸਾਸਤ ਸਿੰਮ੍ਰਿਤਿ ਬੇਦ ਚਾਰਿ ਮੁਖਾਗਰ ਬਿਚਰੇ ॥ ਤਪੇ ਤਪੀਸਰ ਜੋਗੀਆ ਤੀਰਥਿ ਗਵਨੁ ਕਰੇ ॥ ਖਟੁ ਕਰਮਾ ਤੇ ਦੁਗੁਣੇ ਪੂਜਾ ਕਰਤਾ ਨਾਇ ॥ ਰੰਗੁ ਨ ਲਗੀ ਪਾਰਬ੍ਰਹਮ ਤਾ ਸਰਪਰ ਨਰਕੇ ਜਾਇ ॥੫॥ ਰਾਜ ਮਿਲਕ ਸਿਕਦਾਰੀਆ ਰਸ ਭੋਗਣ ਬਿਸਥਾਰ ॥ ਬਾਗ ਸੁਹਾਵੇ ਸੋਹਣੇ ਚਲੈ ਹੁਕਮੁ ਅਫਾਰ ॥ ਰੰਗ ਤਮਾਸੇ ਬਹੁ ਬਿਧੀ ਚਾਇ ਲਗਿ ਰਹਿਆ ॥ ਚਿਤਿ ਨ ਆਇਓ ਪਾਰਬ੍ਰਹਮੁ ਤਾ ਸਰਪ ਕੀ ਜੂਨਿ ਗਇਆ ॥੬॥ ਬਹੁਤੁ ਧਨਾਢਿ ਅਚਾਰਵੰਤੁ ਸੋਭਾ ਨਿਰਮਲ ਰੀਤਿ ॥ ਮਾਤ ਪਿਤਾ ਸੁਤ ਭਾਈਆ ਸਾਜਨ ਸੰਗਿ ਪਰੀਤਿ ॥ ਲਸਕਰ ਤਰਕਸਬੰਦ ਬੰਦ ਜੀਉ ਜੀਉ ਸਗਲੀ ਕੀਤ ॥ ਚਿਤਿ ਨ ਆਇਓ ਪਾਰਬ੍ਰਹਮੁ ਤਾ ਖੜਿ ਰਸਾਤਲਿ ਦੀਤ ॥੭॥ ਕਾਇਆ ਰੋਗੁ ਨ ਛਿਦ੍ਰੁ ਕਿਛੁ ਨਾ ਕਿਛੁ ਕਾੜਾ ਸੋਗੁ ॥ ਮਿਰਤੁ ਨ ਆਵੀ ਚਿਤਿ ਤਿਸੁ ਅਹਿਨਿਸਿ ਭੋਗੈ ਭੋਗੁ ॥ ਸਭ ਕਿਛੁ ਕੀਤੋਨੁ ਆਪਣਾ ਜੀਇ ਨ ਸੰਕ ਧਰਿਆ ॥ ਚਿਤਿ ਨ ਆਇਓ ਪਾਰਬ੍ਰਹਮੁ ਜਮਕੰਕਰ ਵਸਿ ਪਰਿਆ ॥੮॥ ਕਿਰਪਾ ਕਰੇ ਜਿਸੁ ਪਾਰਬ੍ਰਹਮੁ ਹੋਵੈ ਸਾਧੂ ਸੰਗੁ ॥ ਜਿਉ ਜਿਉ ਓਹੁ ਵਧਾਈਐ ਤਿਉ ਤਿਉ ਹਰਿ ਸਿਉ ਰੰਗੁ ॥ ਦੁਹਾ ਸਿਰਿਆ ਕਾ ਖਸਮੁ ਆਪਿ ਅਵਰੁ ਨ ਦੂਜਾ ਥਾਉ ॥ ਸਤਿਗੁਰ ਤੁਠੈ ਪਾਇਆ ਨਾਨਕ ਸਚਾ ਨਾਉ ॥੯॥੧॥੨੬॥

(ਅੰਗ ੭੦-੭੧)

ਤੀਸਰੇ ਸਤਿਗੁਰਾਂ ਦੀਆਂ ਅਸਟਪਦੀਆਂ ਸੰਪੂਰਨ ਹੋਈਆਂ ਹਨ। ਚੌਥੇ ਪਾਤਿਸ਼ਾਹ ਧੰਨ ਸ੍ਰੀ ਗੁਰੂ ਰਾਮਦਾਸ ਜੀ ਮਹਾਰਾਜ ਸਮਾਧੀ ਸਥਿਤ ਰਹੇ ਹਨ। ਅੱਗੇ ਪੰਚਮ ਪਾਤਿਸ਼ਾਹ ਜੀ ਅਸਟਪਦੀਆਂ ਉਚਾਰਦੇ ਹਨ।

**ਉਥਾਨਕਾ :** ਸਿੱਖਾਂ ਨੇ ਹਜ਼ੂਰ ਦੇ ਚਰਨਾਂ ਵਿਚ ਬੇਨਤੀ ਕੀਤੀ, ਹੇ ਸਤਿਗੁਰੂ ਜੀ ਜਿਸ ਮਨੁੱਖ ਨੂੰ ਔਕੜ ਪੈ ਜਾਵੇ, ਉਸ ਵਿਚ ਕੋਈ ਗੁਣ ਵੀ ਨਾ ਹੋਵੇ, ਸੰਬੰਧੀ ਵੀ ਨਾਸ ਹੋ ਜਾਣ, ਧਨ ਕਰਕੇ ਕਮਜ਼ੋਰ ਹੋਵੇ, ਉਸ ਦੀ

ਐਸੀ ਗਿਰੀ ਹੋਈ ਭਾਵ ਡਿੱਗੀ ਹਾਲਤ ਨੂੰ ਸੁਧਾਰਿਆ ਵੀ ਜਾ ਸਕਦਾ ਹੈ। ਦੂਸਰੇ ਪਾਸੇ ਜਿਸ ਪੁਰਸ਼ ਦੀ ਹਰ ਤਰ੍ਹਾਂ ਕਰਕੇ ਚੰਗੀ ਹਾਲਤ ਹੋਵੇ, ਖਾਂਦਾ ਪਹਿਨਦਾ ਚੰਗਾ ਹੋਵੇ। ਬਿਭੂਤੀ=ਪਦਾਰਥਾਂ ਵਾਲਾ ਹੋਵੇ। ਹਰ ਤਰ੍ਹਾਂ ਖ਼ੁਸ਼ੀਆਂ ਮਾਣਦਾ ਹੋਵੇ, ਉਸ ਦਾ ਹਰ ਇਕ ਹੁਕਮ ਸੰਸਾਰ ਵਿਚ ਚਲਦਾ ਹੋਵੇ। ਉਹ ਸੰਸਾਰ ਵਿਚ ਘਾਟੇ ਵਿਚ ਰਹਿ ਸਕਦਾ ਹੈ ਕਿ ਨਹੀਂ ਜੀ। ਤਾਂ ਗੁਰੂ ਸਾਹਿਬ ਜੀ ਦੋਨਾਂ ਪ੍ਰਸ਼ਨਾਂ ਦਾ ਉੱਤਰ ਵਾਰੀ ਵਾਰੀ ਬਖ਼ਸ਼ਦੇ ਹਨ।

**ਜਾ ਕਉ ਮੁਸਕਲੁ ਅਤਿ ਬਣੈ; ਢੋਈ ਕੋਇ ਨ ਦੇਇ ॥**

ਹੇ ਭਾਈ, ਜਿਸ ਆਦਮੀ ਨੂੰ ਅਤਿਅੰਤ (ਮੁਸਕਲੁ) ਬਿਪਤਾ ਔਕੜ ਆ ਕੇ ਪੈ ਜਾਵੇ ਤਾਂ ਉਸ ਨੂੰ ਕੋਈ ਵੀ (ਢੋਈ) ਆਸਰਾ ਨਾ ਦੇਵੇ।

**ਲਾਗੂ ਹੋਏ ਦੁਸਮਨਾ; ਸਾਕ ਭਿ ਭਜਿ ਖਲੇ ॥**

ਦੁਸ਼ਮਣ ਵੈਰੀ ਪਿਛਲੱਗੂ ਹੋ ਜਾਣ। ਭਾਵ ਮਾਰਨ ਲਈ ਪਿੱਛੇ ਲੱਗੇ ਫਿਰਨ ਅਤੇ ਸਾਕ-ਸੰਬੰਧੀ ਵੀ ਆਸਰਾ ਦੇਣ ਵੱਲੋਂ ਭੱਜ ਕਰਕੇ ਪਰੇ ਹੋ ਕੇ ਖੜ੍ਹ ਜਾਣ।

ਪ੍ਰਮਾਣ : [**ਜਬ ਹੀ ਨਿਰਧਨ ਦੇਖਿਓ ਨਰ ਕਉ ਸੰਗੁ ਛਾਡਿ ਸਭ ਭਾਗੇ ॥** (ਅੰਗ ੬੩੩)]
ਕਹਿਣ ਲੱਗ ਜਾਣ ਕਿ ਅਸੀਂ ਇਸ ਕੰਗਾਲ ਤੋਂ ਕੀ ਲੈਣਾ ਹੈ।

**ਸਭੋ ਭਜੈ ਆਸਰਾ; ਚੁਕੈ ਸਭੁ ਅਸਰਾਉ ॥**

ਸਾਰਾ ਧਨ ਦਾ, ਗੁਣਾਂ ਦਾ, ਵਿਦਿਆ ਦਾ, ਆਸਰਾ ਭੱਜ ਜਾਵੇ ਭਾਵ ਟੁੱਟ ਜਾਵੇ ਅਤੇ (ਅਸਰਾਉ) ਆਸਰਾ ਦੇਣ ਵਾਲੇ ਰਾਜਾ, ਸੰਬੰਧੀ ਆਦਿ ਸਭ ਚੁੱਕੇ ਜਾਣ, ਮੁੱਕ ਜਾਣ।

**ਚਿਤਿ ਆਵੈ ਓਸੁ ਪਾਰਬ੍ਰਹਮੁ; ਲਗੈ ਨ ਤਤੀ ਵਾਉ ॥੧॥**

ਜੇ ਕਰਕੇ ਐਸੇ ਉਸ ਪਰਸ਼ ਨੂੰ ਪਾਪਾਂ ਪੁੰਨਾਂ ਤੋਂ ਪਰੇ ਪਰਮੇਸ਼ਰ ਜੋ ਹੈ ਉਹ ਚੇਤੇ ਆ ਜਾਵੇ ਤਾਂ ਉਸ ਨੂੰ ਤੱਤੀ (ਵਾਉ) ਹਵਾ ਨਹੀਂ ਲੱਗਦੀ ਹੈ। ਗਰਭ ਦੀ, ਨਰਕਾਂ ਦੀ, ਈਰਖਾ ਦੀ ਤੱਤੀ ਹਵਾ ਨਹੀਂ ਲੱਗਦੀ ਹੈ। **ਵਾ** : ਥੋੜ ਮਾਤਰ ਵੀ ਦੁੱਖ ਨਹੀਂ ਲੱਗਦਾ ਹੈ।

## ਸਾਖੀ—ਸਾਖੀ ਹਰਨੀ ਦੀ

ਇਕ ਗਰਭਵਤੀ ਹਰਨੀ ਜੰਗਲ ਵਿਚ ਆਪਣੀ ਸੁਖ ਦੀ ਨੀਂਦ ਸੁੱਤੀ ਹੋਈ ਸੀ। ਜਦ ਸ਼ਿਕਾਰੀ ਨੇ ਆ ਕੇ ਉਸ ਨੂੰ ਦੂਰੋਂ ਦੇਖਿਆ ਕਿ ਹਰਨੀ ਸੁੱਤੀ ਹੋਈ ਹੈ, ਤਾਂ ਉਸ ਨੇ ਹਰਨੀ ਦੇ ਚਾਰੇ ਰਸਤੇ ਬੰਦ ਕਰ ਦਿੱਤੇ। ਇਸ ਪਾਸੇ ਜਾਲ ਤਾਣ ਦਿੱਤਾ। ਦੂਜੇ ਪਾਸੇ ਅੱਗ ਬਾਲ ਦਿੱਤੀ। ਤੀਜੇ ਪਾਸੇ ਸ਼ਿਕਾਰੀ ਕੁੱਤਾ ਖੜਾ ਕਰ ਦਿੱਤਾ। ਚੌਥੇ ਪਾਸੇ ਆਪ ਬਾਣ ਲੈ ਕੇ ਖਲੋ ਗਿਆ। ਅੱਗ ਦੇ ਭਾਂਬੜ ਮਚਣ ਦੀ ਅਵਾਜ਼ ਸੁਣ ਕੇ ਜਾਂ ਅੱਗ ਦਾ ਸੇਕ ਆਉਣ ਕਰਕੇ ਹਰਨੀ ਉੱਠ ਕੇ ਦੌੜੀ ਤਾਂ ਅੱਗੇ ਜਾਲ ਤਣਿਆਂ ਹੋਇਆ ਹੈ, ਦੂਜੇ ਪਾਸੇ ਗਈ ਤਾਂ ਕੁੱਤਾ ਖਲੋਤਾ ਹੈ। ਤੀਜੇ ਪਾਸੇ ਗਈ ਤਾਂ ਸ਼ਿਕਾਰੀ ਖਲੋਤਾ ਹੈ, ਸਭ ਰਸਤੇ ਬੰਦ ਵੇਖ ਕੇ ਉਸ ਵੇਲੇ ਨਿਰਾਸ ਹੋ ਕੇ ਪ੍ਰਭੂ ਨੂੰ ਯਾਦ ਕਰਦੀ ਹੋਈ ਇਸ ਤਰ੍ਹਾਂ ਬੇਨਤੀ ਕਰਨ ਲੱਗੀ - ਹੇ ਦੀਨਾ ਬੰਧੂ ! ਤੇਰੇ ਬਿਨਾਂ ਮੇਰਾ ਕੋਈ ਵੀ ਸਹਾਇਕ ਨਹੀਂ ਹੈ, ਜਲਦੀ ਆ ਕੇ ਮੇਰੀ ਰੱਖਿਆ ਕਰ। ਉਸ ਵੇਲੇ ਭਗਵਾਨ ਨੇ ਆਪਣੇ ਸੰਕਲਪ ਮਾਤਰ ਨਾਲ ਹੀ ਉਸ ਦੇ ਚਾਰੇ ਰਸਤੇ ਖੋਹਲ ਦਿੱਤੇ।
ਪਹਿਲੇ ਬੜੀ ਹਨ੍ਹੇਰੀ ਚੱਲੀ, ਉਸ ਨੇ ਜਾਲ ਤੋੜ ਕੇ ਅੱਗ ਵਿਚ ਪਾ ਦਿੱਤਾ, ਇਸ ਵਜ੍ਹਾਂ ਨਾਲ ਹਰਨੀ ਦਾ ਇਕ ਰਸਤਾ ਖੁਲ੍ਹ ਗਿਆ। ਫੇਰ ਬੱਦਲਾਂ ਨੇ ਆ ਕੇ ਬਰਖਾ ਕੀਤੀ ਤਾਂ ਅੱਗ ਬੁਝ ਗਈ, ਇਉਂ

ਹਰਨੀ ਦਾ ਦੂਜਾ ਰਾਹ ਸਾਫ ਹੋ ਗਿਆ। ਜਦ ਸ਼ਿਕਾਰੀ ਨੇ ਬਾਣ ਮਾਰਿਆ ਤਾਂ ਹੱਥ ਕੰਬਣ ਕਰਕੇ ਉਹ ਬਾਣ ਸ਼ਿਕਾਰੀ ਕੁੱਤੇ ਨੂੰ ਜਾ ਵੱਜਾ, ਇਸ ਵਜ੍ਹਾ ਨਾਲ ਹਰਨੀ ਦਾ ਤੀਜਾ ਰਸਤਾ ਵੀ ਖੁਲ੍ਹ ਗਿਆ। ਜਿਸ ਜਗ੍ਹਾਂ 'ਤੇ ਸ਼ਿਕਾਰੀ ਆਪ ਖਲੋਤਾ ਸੀ, ਓਥੋਂ ਸੱਪ ਨੇ ਨਿਕਲ ਕੇ ਸ਼ਿਕਾਰੀ ਨੂੰ ਡੰਗ ਮਾਰਿਆ ਤਾਂ ਸ਼ਿਕਾਰੀ ਓਥੇ ਹੀ ਢੇਰੀ ਹੋ ਗਿਆ। ਇੰਜ ਹਰਨੀ ਦਾ ਚੌਥਾ ਰਾਹ ਵੀ ਖੁਲ੍ਹ ਗਿਆ। ਹਰਨੀ ਆਪਣੇ ਸੁਖ ਅਨੰਦ ਨਾਲ ਬਨ ਵਿਖੇ ਵਿਚਰਨ ਲੱਗ ਪਈ।

**ਸਾਹਿਬੁ; ਨਿਤਾਣਿਆ ਕਾ ਤਾਣੁ ॥**

ਮਾਇਆ ਬਿਰਤੀ ਦੁਆਰਾ ਮਾਲਕ ਪਰਮੇਸ਼ਰ ਨਿਰਬਲਾਂ ਨੂੰ ਬਲ ਬਿਬੇਕ ਦਾ ਅਤੇ ਜਿਸਮਾਨੀ ਬਲ ਦੇਣ ਵਾਲਾ ਹੈ। ਨਿਰਬਲਾਂ ਦਾ ਬਲ ਰੂਪ ਪ੍ਰਮੇਸ਼ਰ ਹੈ।

**ਆਇ ਨ ਜਾਈ ਥਿਰੁ ਸਦਾ; ਗੁਰ ਸਬਦੀ ਸਚੁ ਜਾਣੁ ॥੧॥ ਰਹਾਉ ॥**

ਉਹ ਪ੍ਰਭੂ ਜਨਮ ਧਾਰ ਕੇ ਆਉਂਦਾ ਨਹੀਂ, ਮਰ ਕਰਕੇ ਕਿਤੇ ਜਾਂਦਾ ਨਹੀਂ, ਸਦਾ ਹੀ ਅਟੱਲ ਇਸਥਿਤ ਰੂਪ ਹੈ। ਗੁਰਾਂ ਦੇ ਸ਼ਬਦ ਦੁਆਰਾ ਸੱਚੇ ਪਰਮੇਸ਼ਰ ਨੂੰ ਜਾਨਣਾ ਕਰੋ।

**ਜੇ ਕੋ ਹੋਵੈ ਦੁਬਲਾ; ਨੰਗ ਭੁਖ ਕੀ ਪੀਰ ॥**

ਜੇਕਰ ਕੋਈ ਪੁਰਸ਼ (ਦੁਬਲਾ) ਕਮਜ਼ੋਰ ਹੋਵੇ, ਨੰਗਾ ਰਹਿੰਦਾ ਹੋਵੇ, ਜੁੱਤੀ ਨਾ ਹੋਵੇ, ਪੱਗ ਨਾ ਹੋਵੇ, ਪੱਗ ਹੋਵੇ ਝੱਗਾ ਨਾ ਹੋਵੇ, ਭੁੱਖਾ ਰਹੇ। ਇਕ ਡੰਗ ਰੋਟੀ ਮਿਲੇ, ਦੂਸਰੇ ਡੰਗ ਨਾ ਮਿਲੇ, ਐਸੇ ਕੋਈ ਕਮਜ਼ੋਰ ਪੁਰਸ਼ ਨੰਗ ਭੁੱਖ ਦੀ ਪੀੜਾ ਸਹਿਤ ਹੋਵੇ।

**ਸਾਖੀ : ਏਮਨਾਬਾਦ ਵਿਖੇ ਬਾਬਰ ਦੀ ਕੈਦ 'ਚੋਂ ਕੈਦੀ ਛੁਡਾਏ।***

**ਦਮੜਾ ਪਲੈ ਨਾ ਪਵੈ; ਨਾ ਕੋ ਦੇਵੈ ਧੀਰ ॥**

(ਦਮੜਾ) ਇਕ ਰੁਪਇਆ ਵੀ, ਇਕ ਪੈਸਾ ਵੀ, ਮੰਗਿਆ ਹੋਇਆ ਪੱਲੇ ਵਿਚ ਨਾ ਪਵੇ। ਅਤੇ ਨਾ ਹੀ ਕੋਈ ਧੀਰਜ ਦੇਵੇ ਕਿ ਮੈਂ ਤੇਰਾ ਕੰਮ ਕਰ ਦੇਵਾਂਗਾ।

**ਸੁਆਰਥੁ ਸੁਆਉ ਨ ਕੋ ਕਰੇ; ਨਾ ਕਿਛੁ ਹੋਵੈ ਕਾਜੁ ॥**

(ਸੁਆਰਥੁ) ਆਪਣਾ ਪ੍ਰਯੋਜਨ ਸਿੱਧ ਕਰਨ ਰੂਪ ਕੰਮ ਆਪ ਤੋਂ ਵੀ ਨਾ ਹੋਵੇ। (ਸੁਆਉ) ਹੋਰ ਵੀ ਕੋਈ ਕੰਮ ਕਰਕੇ ਨਾ ਦੇਵੇ ਅਤੇ ਕੰਮ ਕਾਰ ਨਾ ਚਲਦਾ ਹੋਵੇ।

**ਦੂਸਰਾ ਅਰਥ : [ਸੁਐ ਪਰਜੋਜਨ ਸਿਧ ਕਤ੍ਰੰ, ਕਾਰਜ ਅਤ੍ਰੰ]** (ਸੁਰਤੀ ਪ੍ਰਮਾਣ) (ਸੁਆਰਥੁ) ਆਪਣੇ ਭਲੇ ਦਾ ਜੋ (ਸੁਆਉ)

---

• *ਬਿਪਤਾ ਸਮੇਂ ਹਰਨੀ ਦੀ ਪੁਕਾਰ*

*ਸੰਕਟ ਕਟੋ ਮੁਰਾਰੀ ਹਮਰਾ ਸੰਕਟ ਕਟੋ ਮੁਰਾਰੀ।*
*ਸੰਕਟ ਮਹਿ ਇਕ ਸੰਕਟ ਬਨਿਓ ਅਰਜ਼ ਕਰੇ ਮ੍ਰਿਗ ਨਾਰੀ।*
*ਏਕ ਓਰ ਲੇ ਵਾਵਰ ਗਾਡੀ, ਏਕ ਓਰ ਅੱਗ ਜਾਰੀ।*
*ਏਕ ਓਰ ਸੁਆਨ ਕੀਓ ਠਾਂਢੋ, ਏਕ ਓਰ ਫੰਧਕਾਰੀ।*
*ਉਲਟਤ ਪਵਨ ਲੈ ਵਾਵਰ ਜਾਰੀ, ਸੁਆਨ ਗਹਿਓ ਸਸਕਾਰੀ।*
*ਭੂਮਿ ਹੀ ਤੇ ਸਰਪ ਜੋ ਨਿਕਸਿਓ, ਜਾਇ ਡਸਿਓ ਫੰਧਕਾਰੀ।*
*ਕੂਦਤ ਫਾਂਧਤ ਮ੍ਰਿਗਨੀ ਨਿਕਸੀ, ਉਬਰੀ ਸਰਨ ਤਿਹਾਰੀ।*

* *ਸਾਖੀ ਮਾਝ ਰਾਗੁ ਵਿਚ ਸਫ਼ਾ ਨੰ: ੯੮੨ ਤੇ ਦੇਖੋ।*

ਪਰਜੋਜਨ ਕੰਮ ਹੈ। ਉਸ ਨੂੰ ਕੋਈ ਕਰਕੇ ਨਾ ਦੇਵੇ। ਅਤੇ ਆਪ ਵੀ ਉਸ ਕੰਮ ਨੂੰ ਨਾ ਕਰ ਸਕਦਾ ਹੋਵੇ।

**ਚਿਤਿ ਆਵੈ ਓਸੁ ਪਾਰਬ੍ਰਹਮੁ; ਤਾ ਨਿਹਚਲੁ ਹੋਵੈ ਰਾਜੁ ॥੨॥**

ਜੇਕਰ ਉਸ ਪੁਰਸ਼ ਨੂੰ ਪਰਮੇਸ਼ਰ ਚੇਤੇ ਆ ਜਾਵੇ। ਤਾਂ ਉਸ ਨੂੰ ਅਚੱਲ ਰਾਜ ਦੀ ਪ੍ਰਾਪਤੀ ਹੋ ਜਾਂਦੀ ਹੈ।

**ਸਾਖੀ**

ਇਕ ਬ੍ਰਾਹਮਣ ਦੇ ਚਾਰ ਲੜਕੇ ਸਨ। ਛੋਟਾ ਲੜਕਾ ਸਤਿਸੰਗੀ ਸੀ, ਪਰ ਬ੍ਰਾਹਮਣ ਉਸ ਤੇ ਬਹੁਤ ਨਾਰਾਜ਼ ਰਹਿੰਦਾ ਸੀ। ਉਥੋਂ ਦੇ ਰਾਜੇ ਦੇ ਉਲਾਦ ਨਹੀਂ ਸੀ। ਕਿਸੇ ਜੋਤਸ਼ੀ ਨੇ ਦੱਸਿਆ ਕਿ ਹੇ ਰਾਜਨ ਜੇਕਰ ਤੂੰ ਇਕ ਲੜਕੇ ਦੀ ਭੇਟਾ ਦੇਵੀ ਨੂੰ ਕਰ ਦਵੇਂ ਤਾਂ ਤੇਰੇ ਲੜਕਾ ਹੋਵੇਗਾ। ਰਾਜੇ ਨੇ ਢੰਡੋਰਾ ਫਿਰਾਇਆ ਕਿ ਕੋਈ ਜਿਤਨਾ ਮਰਜ਼ੀ ਧਨ ਲੈ ਲਵੇ। ਪਰ ਇਕ ਲੜਕੇ ਦੀ ਲੋੜ ਹੈ ਕੁਰਬਾਨੀ ਦੇਣ ਲਈ। ਬ੍ਰਾਹਮਣ ਨੇ ਧਨ ਦੇ ਲਾਲਚ ਵਿਚ ਆ ਕਰਕੇ ਤੇ ਆਪਣੀ ਵਡਿਆਈ ਕਰਾਉਣ ਵਾਸਤੇ, ਉਸ ਛੋਟੇ ਲੜਕੇ ਨੂੰ ਦੇ ਦਿੱਤਾ। ਲੜਕਾ ਲੈ ਕਰਕੇ ਨਜ਼ਰ ਬੰਦ ਕਰ ਦਿੱਤਾ ਗਿਆ। ਬ੍ਰਾਹਮਣ ਧਨ ਲੈ ਕਰਕੇ ਬੜਾ ਪ੍ਰਸੰਨ ਹੋਇਆ। ਜਿਸ ਦਿਨ ਲੜਕੇ ਦੀ ਦੇਵੀ ਅੱਗੇ ਬਲੀ ਦੇਣੀ ਸੀ, ਉਸ ਦਿਨ ਵਜ਼ੀਰ ਤੇ ਰਾਜਾ ਆਪ ਲੈਣ ਵਾਸਤੇ ਬੰਦੀ ਖਾਨੇ ਵਿੱਚੋਂ ਗਏ। ਉਧਰ ਲੜਕੇ ਨੇ ਚਾਰ ਮਿੱਟੀ ਦੀਆਂ ਢੇਰੀਆਂ ਬਣਾਈਆਂ। ਰਾਜੇ ਤੇ ਵਜ਼ੀਰ ਵੀ ਦੇਖ ਰਹੇ ਹਨ। ਲੜਕਾ ਪਹਿਲੀ ਢੇਰੀ ਤੇ ਹੱਥ ਰੱਖ ਕੇ ਰੋਇਆ ਅਤੇ ਫੇਰ ਉਹ ਢਾਹ ਦਿੱਤੀ। ਫੇਰ ਦੂਸਰੀ ਤੇ ਹੱਥ ਰੱਖ ਕੇ ਰੋਇਆ ਤੇ ਢਾਹ ਦਿੱਤੀ। ਫੇਰ ਤੀਸਰੀ ਵੀ ਢਾਹ ਦਿੱਤੀ। ਅਖ਼ੀਰ ਚੌਥੀ ਤੇ ਹੱਥ ਰੱਖ ਕੇ ਖਿੜ ਖਿੜ ਕਰਕੇ ਹੱਸਿਆ। ਇਹ ਕੌਤਕ ਦੇਖ ਕਰਕੇ ਰਾਜੇ ਨੇ ਪੁੱਛਿਆ ਕਿ ਇਹ ਕੀ ਕਾਰਨ ਹੈ ? ਤਾਂ ਲੜਕੇ ਨੇ ਉਸ ਨੂੰ ਦੱਸਿਆ ਕਿ ਸੰਸਾਰ ਵਿਚ ਪਹਿਲਾ ਆਸਰਾ ਮਾਤਾ ਪਿਤਾ ਹੁੰਦੇ ਹਨ, ਉਹਨਾਂ ਨੇ ਮੈਨੂੰ ਵੇਚ ਦਿੱਤਾ ਹੈ। ਇਸ ਕਰਕੇ ਮੈਂ ਉਹਨਾਂ ਦੀ ਢੇਰੀ ਢਾਹ ਕਰਕੇ ਰੋਇਆ ਹਾਂ। ਦੂਸਰਾ ਆਸਰਾ ਬਾਦਸ਼ਾਹ ਹੁੰਦਾ ਹੈ, ਪਰ ਤੁਸੀਂ ਮੇਰੀ ਕੀ ਰੱਖਿਆ ਕਰਨੀ ਸੀ। ਸਗੋਂ ਬਲੀ ਦੇਣ ਵਾਸਤੇ ਆਪ ਲੈ ਕੇ ਆਏ ਹੋ, ਇਸ ਕਰਕੇ ਤੇਰੀ ਵੀ ਢੇਰੀ ਢਾਹ ਕਰਕੇ ਰੋਇਆ ਹਾਂ। ਤੀਸਰਾ ਆਸਰਾ ਦੇਵੀ ਦੇਵਤੇ ਹੁੰਦੇ ਹਨ ਪਰ ਦੇਵੀ ਨੇ ਤਾਂ ਆਪ ਮੇਰੀ ਕੁਰਬਾਨੀ = ਬਲੀ ਲੈਣੀ ਹੈ। ਇਸ ਕਰਕੇ ਉਹਨਾਂ ਦੀ ਵੀ ਢੇਰੀ ਢਾਹ ਦਿੱਤੀ ਹੈ। ਚੌਥਾ ਆਸਰਾ ਪਰਮੇਸ਼ਰ ਦਾ ਹੁੰਦਾ ਹੈ। ਮੈਂ ਇਸ ਕਰਕੇ ਹੱਸਿਆ ਹਾਂ ਕਿ ਪਰਮੇਸ਼ਰ ਮੇਰੀ ਜ਼ਰੂਰ ਰੱਖਿਆ ਕਰੇਗਾ। ਸੁਣ ਕਰਕੇ ਰਾਜਾ ਬੜਾ ਹੈਰਾਨ ਹੋਇਆ। ਰਾਜਾ ਵਜ਼ੀਰ ਨੂੰ ਕਹਿਣ ਲੱਗਾ ਕਿ ਖ਼ਬਰੇ ਮੇਰੇ ਪੁੱਤਰ ਹੋਵੇਗਾ ਜਾਂ ਨਹੀਂ। ਇਹ ਬਾਲਕ ਬੜਾ ਸਿਆਣਾ ਹੈ, ਇਸੇ ਨੂੰ ਆਪਾਂ ਆਪਣਾ ਵਾਰਸ ਬਣਾ ਕੇ ਬਾਦਸ਼ਾਹ ਬਣਾ ਦੇਈਏ। ਉਸੇ ਵਕਤ ਬਾਦਸ਼ਾਹ ਬਣਾ ਦਿੱਤਾ। **ਅਥਵਾ :** ਪ੍ਰਕਾਸ਼ ਸਰੂਪ ਦਾ ਅਚੱਲ ਰਾਜ ਪ੍ਰਾਪਤ ਹੋ ਜਾਂਦਾ ਹੈ।

ਪ੍ਰਮਾਣ : **[ਅਬ ਤਉ ਜਾਇ ਚਢੇ ਸਿੰਘਾਸਨਿ ਮਿਲੇ ਹੈ ਸਾਰਿੰਗਪਾਨੀ ॥**
**ਰਾਮ ਕਬੀਰਾ ਏਕ ਭਏ ਹੈ ਕੋਇ ਨ ਸਕੈ ਪਛਾਨੀ ॥]** (ਅੰਗ ੯੬੯)

**ਜਾ ਕਉ ਚਿੰਤਾ ਬਹੁਤੁ ਬਹੁਤੁ; ਦੇਹੀ ਵਿਆਪੈ ਰੋਗੁ ॥**

ਜਿਸ ਨੂੰ ਸੰਬੰਧੀਆਂ ਦੀ, ਪਰਿਵਾਰ ਦੀ, ਸਰੀਰ ਦੀ, ਬਹੁਤੀ ਤੋਂ ਬਹੁਤੀ ਚਿੰਤਾ ਲੱਗੀ ਹੋਵੇ, ਦੇਹ ਨੂੰ ਰੋਗ ਬੜੇ ਲੱਗੇ ਹੋਣ।

**ਗ੍ਰਿਸਤਿ ਕੁਟੰਬਿ ਪਲੇਟਿਆ; ਕਦੇ ਹਰਖੁ ਕਦੇ ਸੋਗੁ ॥**

(ਗ੍ਰਿਸਤਿ) ਮਾਤਾ ਪਿਤਾ ਤੋਂ ਵਧਿਆ ਪਰਿਵਾਰ ਭੈਣ-ਭਰਾ ਆਦਿ। (ਕੁਟੰਬਿ) ਇਸਤਰੀ ਤੋਂ ਵਧਿਆ ਪਰਿਵਾਰ ਪੁੱਤਰ ਧੀਆਂ ਆਦਿ। ਇਨ੍ਹਾਂ ਕਰਕੇ ਮੋਹ ਵਿਚ ਪਲੇਟਿਆ ਹੋਇਆ ਹੋਵੇ।

ਦੂਸਰਾ ਅਰਥ : ਗ੍ਰਿਸਤਿ ਵਿਚ ਆਪਣੇ ਪਰਿਵਾਰ ਦੇ ਮੋਹ ਵਿਚ (ਪਲੇਟਿਆ) ਲਪੇਟਿਆ ਹੋਇਆ ਹੋਵੇ। ਕਦੇ ਪੁੱਤਰ ਦੇ ਜਨਮ ਦੀ, ਸ਼ਾਦੀ ਦੀ ਖ਼ੁਸ਼ੀ ਹੋਵੇ, ਕਦੇ ਮਰਨ ਤੋਂ ਸੋਗ ਸਹਿਤ ਰਹਿੰਦਾ ਹੋਵੇ। ਭਾਵ ਸੋਗ ਤੇ ਖ਼ੁਸ਼ੀ

ਬਣੀ ਰਹੇ।

**ਗਉਣੁ ਕਰੇ ਚਹੁ ਕੁੰਟ ਕਾ; ਘੜੀ ਨ ਬੈਸਣੁ ਸੋਇ ॥**

ਆਪਣੇ ਪਰਿਵਾਰ ਦੇ ਗੁਜ਼ਾਰੇ ਵਾਸਤੇ ਚੌਹਾਂ ਕੁੰਟਾਂ ਵਿਚ ਤੁਰਿਆ ਫਿਰੇ। ਲੋਕ ਨਿਰਾਦਰ ਕਰਨ, ਕਿਤੇ ਇਕ ਘੜੀ ਵੀ ਨਾ ਬੈਠਣ ਦੇਣ। ਤ੍ਰਿਸ਼ਨਾ ਕਰਕੇ ਘੜੀ ਵੀ ਬੈਠ ਨਾ ਪਾਵੇ। (ਸੋਇ) ਸੌਣ ਨੂੰ ਤਾਂ ਕੀ ਥਾਂ ਪ੍ਰਾਪਤ ਹੋਣੀ ਹੈ।

**ਚਿਤਿ ਆਵੈ ਓਸੁ ਪਾਰਬ੍ਰਹਮੁ; ਤਨੁ ਮਨੁ ਸੀਤਲੁ ਹੋਇ ॥੩॥**

ਜੇ ਉਸ ਦੁਖੀ ਪੁਰਸ਼ ਨੂੰ ਪਰਮੇਸ਼ਰ ਚੇਤੇ ਆ ਜਾਵੇ ਤਾਂ ਉਸ ਦਾ ਸਰੀਰ ਵੀ ਸ਼ਾਂਤ ਹੋ ਜਾਂਦਾ ਹੈ ਅਤੇ ਮਨ ਵੀ ਵਿਸ਼ਿਆਂ ਵਲੋਂ ਸ਼ਾਂਤ ਹੋ ਜਾਂਦਾ ਹੈ।

**ਕਾਮਿ ਕਰੋਧਿ ਮੋਹਿ ਵਸਿ ਕੀਆ; ਕਿਰਪਨ ਲੋਭਿ ਪਿਆਰੁ ॥**

ਜੇ ਕਰਕੇ ਕਾਮ ਦੇ, ਕਰੋਧ ਦੇ, ਮੋਹ ਦੇ, ਫੁਰਨਿਆਂ ਦਾ (ਵਸਿ) ਅਧੀਨ ਕੀਤਾ ਹੋਵੇ। ਅਤੇ (ਕਿਰਪਨ) ਸੂਮ ਹੋਵੇ ਦਾਨ ਪੁੰਨ ਵੀ ਨਾ ਕਰੇ। (ਲੋਭਿ) ਧਨ ਜੋਬਨ ਦੇ ਲੋਭ ਵਿਚ ਪਿਆਰ ਲੱਗਾ ਹੋਵੇ।

**ਚਾਰੇ ਕਿਲਵਿਖ ਉਨਿ ਅਘ ਕੀਏ; ਹੋਆ ਅਸੁਰ ਸੰਘਾਰੁ ॥**

ਹਿੰਦੂ ਮੱਤ ਵਿਚ ਚਾਰ ਕਿਲਵਿਖ : ਗੁਰੂ ਪਤਨੀ ਗਮਣ, ਸੋਨੇ ਦੀ ਚੋਰੀ, ਸ਼ਰਾਬ ਪੀਣੀ, ਬ੍ਰਾਹਮਣ ਦਾ ਮਾਰਨਾ। ਗਊਘਾਤ ਕਰਨਾ ਵੀ ਨਾਲ ਹੈ। ਗੁਰਮਤਿ ਵਿਚ ਕਿਲਵਿਖ :

ਪ੍ਰਮਾਣ : **[ਬ੍ਰਹਮਣ ਕੈਲੀ ਘਾਤੁ ਕੰਞਕਾ ਅਣਚਾਰੀ ਕਾ ਧਾਨੁ ॥]** (ਅੰਗ ੧੪੧੩)

੧. ਬ੍ਰਹਮ ਗਿਆਨੀ ਦਾ ਮਾਰਨਾ।

ਪ੍ਰਮਾਣ : **[ਕਹੁ ਕਬੀਰ ਜੋ ਬ੍ਰਹਮੁ ਬੀਚਾਰੈ ॥ ਸੋ ਬ੍ਰਾਹਮਣੁ ਕਹੀਅਤੁ ਹੈ ਹਮਾਰੈ ॥]** (ਅੰਗ ੩੨੪)

੨. ਗਊਘਾਤ ਕਰਨੀ। ੩. ਲੜਕੀ ਮਾਰਨੀ ਜਾਂ ਲੜਕੀ ਦੇ ਪੈਸੇ ਲੈਣੇ। ੪. ਜਿਸ ਦੀ ਸੁੱਚਮ ਨਾ ਹੋਵੇ ਉਸ ਦਾ ਅੰਨ ਪਾਣੀ ਖਾਣਾ।

ਪ੍ਰਮਾਣ : **[ਜਾਕੀ ਰਹਿਤ ਨਾ ਜਾਣੀਐ ਗੁਰਮੰਤਰ ਨਹੀ ਚੀਤੁ ॥**
**ਤਾ ਕਾ ਭੋਜਨ ਖਾਇ ਕੈ ਬਿਸਰੈ ਹਰਿ ਸਿਉ ਪਰੀਤ ॥]** (ਰਹਿਤਨਾਮਾ)

ਉਸ ਪੁਰਸ਼ ਨੇ ਇਹ ਚਾਰੇ ਕਿਲਵਿਖ ਕੀਤੇ ਹੋਇ ਹੋਣ ਅਤੇ ਹੋਰ ਵੀ (ਅਘ) ਪਾਪ ਬੇਅੰਤ ਕੀਤੇ ਹੋਣ। (ਹੋਆ ਅਸੁਰ) ਦੈਂਤ ਹੀ ਬਣ ਗਿਆ ਹੋਵੇ। ਹਰ ਕੋਈ (ਸੰਘਾਰੁ) ਮਾਰਿਆ ਹੀ ਉਸ ਨੂੰ ਲੋੜਦਾ ਹੋਵੇ। ਕਿ ਮਰ ਜਾਵੇ ਤਾਂ ਚੰਗਾ ਹੈ, ਐਵੇਂ ਦੁਖ ਦੇਵੇਗਾ। ਜਿਵੇਂ ਸੱਪ ਨੂੰ ਮਾਰਿਆ ਹੀ ਲੋਕ ਚਾਹੁੰਦੇ ਹਨ। ਵਾ : ਆਸੁਰੀ ਸੰਪਦਾ ਦਾ ਸੰਘਾਰਿਆ ਹੋਵੇ। ਭਾਵ ਕਾਮੀ ਕਰੋਧੀ ਲੋਭੀ ਹੋਵੇ।

**ਪੋਥੀ ਗੀਤ ਕਵਿਤ ਕਿਛੁ; ਕਦੇ ਨ ਕਰਨਿ ਧਰਿਆ ॥**

*(ਕਵਿੱਤ ਨਹੀਂ ਬੋਲਣਾ)*

ਗੀਤਾ ਅਦਿਕ ਪੋਥੀ ਤੇ (ਗੀਤ) ਬਿਸ਼ਨ ਪਦੇ ਕਦੇ ਪੜ੍ਹੇ ਹੀ ਨਾ ਹੋਣ। ਆਦਿ ਕਵੀ ਬਾਲਮੀਕ ਦੀ ਉਚਾਰੀ ਹੋਈ ਕਵਿਤਾ ਰਮਾਇਣ ਕਦੇ ਪੜ੍ਹੀ ਸੁਣੀ ਨਾ ਹੋਵੇ। ਕਦੇ ਇਹਨਾਂ ਦੇ ਸੁਣਨ ਵਿਚ ਕੰਨ ਹੀ ਨਾ ਲਾਇਆ ਹੋਵੇ। ਵਾ : ਇਨ੍ਹਾਂ ਦੇ ਉਪਦੇਸ਼ ਨੂੰ ਕੰਨਾਂ ਵਿਚ ਧਾਰਨ ਹੀ ਨਾ ਕੀਤਾ ਹੋਵੇ।

**ਚਿਤਿ ਆਵੈ ਓਸੁ ਪਾਰਬ੍ਰਹਮੁ; ਤਾ ਨਿਮਖ ਸਿਮਰਤ ਤਰਿਆ ॥੪॥**

ਜੇ ਉਸ ਪੁਰਸ਼ ਨੂੰ ਪਰਮੇਸ਼ਰ ਚੇਤੇ ਆ ਜਾਵੇ ਤਾਂ ਇਕ ਨਿਮਖ ਦੇ ਸਮੇਂ ਵਿਚ ਸਿਮਰਨ ਕਰਕੇ ਤਰ ਜਾਂਦਾ ਹੈ। ਨੋਟ : ਅੱਗੇ ਦੱਸਦੇ ਹਨ ਕਿ ਜਿਹੜੇ ਸਿਮਰਨ ਨਹੀਂ ਕਰਦੇ ਹਨ। ਉਹ ਭਾਵੇਂ ਕਿਤਨੇ ਸਿਆਣੇ ਪੰਡਿਤ ਤੇ ਅਮੀਰ ਹੋਣ, ਉਹਨਾਂ ਨੂੰ ਕੀ ਘਾਟਾ ਹੈ।

**ਸਾਸਤ ਸਿੰਮ੍ਰਿਤਿ ਬੇਦ ਚਾਰਿ; ਮੁਖਾਗਰ ਬਿਚਰੇ ॥**

ਛੇ ਸ਼ਾਸਤਰ ਸਾਂਖ, ਵੇਦਾਂਤ, ਨਿਆਇ ਆਦਿਕ। ਸਤਾਈ ਸਿੰਮ੍ਰਤੀਆਂ, ਯਾਗਵੱਲਕ ਸਿੰਮ੍ਰਤੀਂ, ਉਪਾਸ਼ਨਾ ਦਾ ਕਥਨ ਕਰਦੀ ਹੈ। ਵਿਸ਼ਿਸ਼ਟ ਸਿੰਮ੍ਰਤੀ ਉਪਾਸ਼ਨਾ ਤੇ ਗਿਆਨ ਦੋਨਾਂ ਦਾ ਕਥਨ ਕਰਦੀ ਹੈ। ਅਸਟਾ ਬੱਕਰ ਸਿੰਮ੍ਰਤੀ ਗਿਆਨ ਦਾ ਕਥਨ ਕਰਦੀ ਹੈ। ਮੰਨੂ ਸਿੰਮ੍ਰਤੀ ਭਾਰਤੀ ਦੰਡ ਦੱਸਦੀ ਹੈ। ਚਾਰੇ ਬੇਦ : ਸ਼ਾਮ ਵੇਦ ਵਿਚ ਵੇਦਾਂਤ ਭਾਗ ਹੈ। ਰਿਗ ਵੇਦ ਵਿਚ ਮੰਤਰ ਭਾਗ ਹੈ। ਜੁਜਰ ਵੇਦ ਵਿਚ ਯੱਗ ਭਾਗ ਹੈ। ਅਥਰਬਣ ਵੇਦ ਵਿਚ ਗੀਤ ਭਾਗ ਹੈ ਭਾਵ ਸੰਗੀਤ ਦਾ ਕਥਨ ਹੈ। ਇਹ ਛੇ ਸ਼ਾਸਤਰ, ਸਤਾਈ ਸਿੰਮ੍ਰਤੀਆਂ, ਚਾਰੇ ਵੇਦ ਜੇ ਕਰਕੇ ਮੁੱਖੋਂ ਅੱਗਰ ਭਾਵ ਕਰਕੇ ਵਿਚਾਰੀ ਜਾਵੇ। ਭਾਵ ਕੰਠ ਹੋਣ, ਕੰਠੋਂ ਹੀ ਉਚਾਰੀ ਜਾਵੇ। ਇਤਨਾ ਵੱਡਾ ਪੰਡਿਤ ਹੋਵੇ।

**ਤਪੇ ਤਪੀਸਰ ਜੋਗੀਆ; ਤੀਰਥਿ ਗਵਨੁ ਕਰੇ ॥**

ਧੂਣੀਆਂ ਨੂੰ ਤਪਾ ਕਰਕੇ, ਜਲਧਾਰਾ ਆਦਿ ਤਪ ਨੂੰ ਬਣਾ ਕੇ ਤਾਪਣਾ ਕਰੇ। ਏਸ ਤਰ੍ਹਾਂ ਕਰਕੇ ਤਪੀਆਂ ਦਾ ਈਸ਼ਰ ਬਣ ਜਾਵੇ। ਭਾਵ ਮਾਲਕ ਬਣ ਜਾਵੇ। ਜੋਗਾ ਅਭਿਆਸ ਕਰਕੇ ਜੇ ਕਰ ਜੋਗੀ ਵੀ ਹੋ ਜਾਵੇ। ਤੀਰਥਾਂ 'ਤੇ ਜਾ ਕਰਕੇ ਇਸ਼ਨਾਨ ਕਰਨ ਲਈ ਵਿਚਰਦਾ ਰਹੇ।

**ਖਟੁ ਕਰਮਾ ਤੇ ਦੁਗੁਣੇ; ਪੂਜਾ ਕਰਤਾ ਨਾਇ ॥**

(ਨ੍ਹਾਇ ਬੋਲੋ)

ਖਟ ਕਰਮ ਕਰੇ। ਖਟ ਕਰਮ : ਸੰਧਿਆ, ਤਰਪਣ, ਅਥਿਤੀ ਪੂਜਾ, ਦੇਵ ਅਰਚਨ, ਗਾਇਤਰੀ ਜਾਪ, ਇਸ਼ਨਾਨ, ਫੇਰ ਇਹਨਾਂ ਤੋਂ ਦੁੱਗਣੇ ਕਰਮ ਹੋਰ : ਪੜ੍ਹਨਾ, ਪੜ੍ਹਾਉਣਾ, ਜਗ ਕਰਨਾ, ਜਗ ਕਰਾਉਣਾ, ਦਾਨ ਦੇਣਾ, ਦਾਨ ਦੁਆਉਣਾ। ਛੇ ਹੋਰ : ਨਿਤ ਕਰਮ, ਨਮਿੱਤ ਕਰਮ, ਕਾਮੁਕ ਕਰਮ, ਪ੍ਰਾਸਚਿਤ ਕਰਮ, ਸਾਧਾਰਨ ਕਰਮ, ਅਸਾਧਾਰਣ ਕਰਮ। ਹੋਰ : ਸਤੀ, ਸੰਤੋਖੀ, ਇੰਦਰੇ ਜਿੱਤ, (ਨਾਇ) ਗੰਗਾ ਇਸ਼ਨਾਨ ਕਰਕੇ, ਪੂਜਾ ਕਰਨ ਵਾਲਾ ਹੋਵੇ। ਸਾਖੀ : ਹਰਿਦੁਆਰ ਵਿਚ ਬ੍ਰਾਹਮਣ ਨੇ ਸੋਚਿਆ ਕਿ ਠੰਢ ਹੈ। ਕਿਵੇਂ ਇਸ਼ਨਾਨ ਕਰੀਏ ਤਾਂ ਬ੍ਰਾਹਮਣ ਠਾਕੁਰਾਂ ਨੂੰ ਗੰਗਾ ਵਿਚ ਇਸ਼ਨਾਨ ਕਰਾਉਣ ਲੱਗਾ। ਹੱਥ ਕੰਬਣ ਕਰਕੇ ਠਾਕੁਰ ਗੰਗਾ ਦੇ ਜਲ ਵਿਚ ਡਿੱਗ ਪਏ। ਬ੍ਰਾਹਮਣ ਨੇ ਬਾਂਹ ਲੰਮੀ ਕਰਕੇ ਠਾਕੁਰ ਚੁੱਕ ਲਏ। ਪਰ ਆਪ ਇਸ਼ਨਾਨ ਨਾ ਕੀਤਾ। ਕਹਿਣ ਲੱਗਾ ਹੇ ਠਾਕੁਰ ਜੀ (ਤੋਹਿ ਇਸ਼ਨਾਨੰ ਮੋਹਿ ਇਸ਼ਨਾਨੰ) ਭਾਵ ਤੁਹਾਡੇ ਇਸ਼ਨਾਨ ਨਾਲ ਹੀ ਮੇਰਾ ਇਸ਼ਨਾਨ ਹੋ ਗਿਆ ਹੈ। ਐਸਾ ਪਖੰਡੀ ਨਾ ਹੋਵੇ।

**ਰੰਗੁ ਨ ਲਗੀ ਪਾਰਬ੍ਰਹਮ; ਤਾ ਸਰਪਰ ਨਰਕੇ ਜਾਇ ॥੫॥**

ਜੇਕਰ ਪਰਮੇਸ਼ਰ ਨਾਲ (ਰੰਗੁ) ਪਰੇਮ ਨਹੀਂ ਲੱਗਿਆ ਹੈ ਤਾਂ ਉਹ ਪੰਡਿਤ ਬ੍ਰਾਹਮਣ ਜ਼ਰੂਰ ਬਰ ਜ਼ਰੂਰ ਨਰਕਾਂ ਨੂੰ ਜਾਵੇਗਾ।

**ਰਾਜ ਮਿਲਕ ਸਿਕਦਾਰੀਆ; ਰਸ ਭੋਗਣ ਬਿਸਥਾਰ ॥**

ਜੇ ਕਰਕੇ ਪੁਰਸ਼ ਰਾਜ ਦਾ ਵੀ ਮਾਲਕ ਹੋ ਜਾਵੇ। (ਮਿਲਕ) ਜਗੀਰਦਾਰੀਆਂ ਪ੍ਰਾਪਤ ਹੋਣ। (ਸਿਕਦਾਰੀਆ) ਸਰਦਾਰੀਆਂ, ਤਹਿਤ ਬੈਠਾ ਹੋਵੇ ਸਾਰੇ। ਠਾਣੇਦਾਰੀਆਂ, ਨੰਬਰਦਾਰੀਆਂ ਪ੍ਰਾਪਤ ਹੋਣ। ਖਟ ਰਸਾਂ ਦੇ ਛੱਤੀ ਪ੍ਰਕਾਰ ਦੇ ਭੋਜਨ ਵੀ ਖਾਣ ਲਈ ਵਿਸਥਾਰ ਪੂਰਬਕ ਪ੍ਰਾਪਤ ਹੋਣ। ਖਾਂਦਾ ਹੋਵੇ।

**ਬਾਗ ਸੁਹਾਵੇ ਸੋਹਣੇ; ਚਲੈ ਹੁਕਮੁ ਅਫਾਰ ॥**

ਸੁੰਦਰ ਬਾਗ ਬਗੀਚੇ ਲੱਗੇ ਹੋਇ ਹੋਣ। ਬਾਗ਼ਾਂ ਵਿੱਚੋਂ ਮਾਲੀ ਫਲਾਂ ਦੀਆਂ ਡਾਲੀਆਂ ਲੈ ਕੇ ਮਿਲਣ। ਸੋਹਣੇ ਮੰਦਰ = ਮਕਾਨ ਬਣੇ ਹੋਣ ਰਹਿਣ ਵਾਸਤੇ। ਉਸ ਪੁਰਸ਼ ਦਾ ਹੁਕਮ ਵੀ (ਅਫਾਰ) ਪਕੜਨ ਤੋਂ ਮੋੜਨ ਤੋਂ ਰਹਿਤ ਚਲਦਾ ਹੋਵੇ। **ਵਾ :** (ਅਫਾਰ) ਆਫਰਿਆ ਫਿਰਦਾ ਹੋਵੇ ਹੰਕਾਰ ਵਿਚ ਕਿ ਮੇਰਾ

ਹੁਕਮ ਚਲਦਾ ਹੈ।

**ਰੰਗ ਤਮਾਸੇ ਬਹੁ ਬਿਧੀ; ਚਾਇ ਲਗਿ ਰਹਿਆ ॥**

ਪਾਊਡਰ ਰੰਗ ਲਾ ਕਰਕੇ ਰੰਗ ਕਰ ਲਵੇ। (ਤਮਾਸ਼ੇ) ਸਿਨਮੇਂ ਨ੍ਹਾਨ੍ਹਾ ਤਰ੍ਹਾਂ ਦੇ ਦੇਖਦਾ ਹੋਵੇ। ਹੋਰ ਸੰਬੰਧੀਆਂ ਨੂੰ ਵੀ ਸਿਨਮਿਆਂ ਆਦਿਕ ਨੂੰ ਦਿਖਾਉਣ ਦੇ ਚਾਉ ਵਿਚ ਲੱਗਿਆ ਰਹੇ। ਹੋਰਾਂ ਦਾ ਜੀਵਨ ਵਿਗਾੜੇ। ਵਾ : (ਰੰਗ) ਅਨੰਦਦਾਇਕ ਤਮਾਸ਼ਿਆਂ ਸਿਨਮਿਆਂ ਤੇ ਨ੍ਹਾਨ੍ਹਾ ਪ੍ਰਕਾਰ ਦਿਆਂ ਨੂੰ ਦੇਖਣ ਦੇ ਚਾਅ ਵਿਚ ਲੱਗਿਆ ਰਹੇ।

**ਚਿਤਿ ਨ ਆਇਓ ਪਾਰਬ੍ਰਹਮੁ; ਤਾ ਸਰਪ ਕੀ ਜੂਨਿ ਗਇਆ ॥੬॥**

ਜੇ ਕਰਕੇ ਉਸ ਐਸੇ ਪੁਰਸ਼ ਨੂੰ ਪਰਮੇਸ਼ਰ ਚੇਤੇ ਨਹੀਂ ਆਉਂਦਾ ਹੈ ਤਾਂ ਉਹ ਸੱਪ ਦੀ ਜੂਨ ਵਿਚ ਚਲਾ ਜਾਂਦਾ ਹੈ।

**ਬਹੁਤੁ ਧਨਾਢਿ ਅਚਾਰਵੰਤੁ; ਸੋਭਾ ਨਿਰਮਲ ਰੀਤਿ ॥**

ਜੇ ਕਰਕੇ ਬਹੁਤ ਬੜਾ ਧਨੀ ਹੋਵੇ। ਧਨੀਆਂ ਦਾ ਵੀ ਆਸਰਾ ਹੋਵੇ। ਸ੍ਰੇਸ਼ਟਾਚਾਰ ਆਦਿ ਪੁੰਨ ਦਾਨ ਕਰਨ ਵਾਲਾ ਹੋਵੇ। ਲੋਕਾਂ ਵਿਚ ਸੋਭਾ ਵਡਿਆਈ ਵੀ ਹੋਵੇ। ਇਸ਼ਨਾਨ, ਨਿਉਲੀ, ਧੋਤੀ, ਕਰਮ ਕਾਂਡ ਦੀ (ਰੀਤਿ) ਮਰਯਾਦਾ ਵੀ ਉੱਜਲ ਹੋਵੇ।

**ਮਾਤ ਪਿਤਾ ਸੁਤ ਭਾਈਆ; ਸਾਜਨ ਸੰਗਿ ਪਰੀਤਿ ॥**

ਮਾਤਾ ਪਿਤਾ ਦਾ ਵੀ ਆਗਿਆਕਾਰ ਸੇਵਾ ਕਰਨ ਵਾਲਾ ਹੋਵੇ। ਭਰਾਵਾਂ ਤੇ ਪੁੱਤਰਾਂ ਦੀ ਵੀ ਰੱਖਿਆ ਤੇ ਪਾਲਣਾ ਕਰਨ ਵਾਲਾ ਹੋਵੇ। ਸੱਜਣਾਂ ਪਿਆਰੇ ਮਿੱਤਰਾਂ ਨਾਲ ਪ੍ਰੀਤੀ ਨਿਭਾਉਣ ਵਾਲਾ ਹੋਵੇ।

**ਲਸਕਰ ਤਰਕਸ ਬੰਦ ਬੰਦ; ਜੀਉ ਜੀਉ, ਸਗਲੀ ਕੀਤ ॥**

(ਲਸ਼ਕਰ) ਚਾਰ ਪ੍ਰਕਾਰ ਦੀਆਂ ਫ਼ੌਜਾਂ ਦਾ ਮਾਲਕ ਹੋਵੇ। (ਤਰਕਸ ਬੰਦ) ਭੱਥਿਆਂ ਨੂੰ ਲੱਕ ਨਾਲ ਬੰਨ੍ਹਣ ਵਾਲੀਆਂ ਫ਼ੌਜਾਂ, ਹੱਥ ਜੋੜ ਕਰਕੇ, ਹੱਥ ਬੰਨ੍ਹ ਕਰਕੇ ਬੰਦਨਾਂ ਕਰਦੀਆਂ ਹੋਣ। ਸਾਰੀ ਸ੍ਰਿਸ਼ਟੀ ਦਾ ਰਾਜਾ ਜੀ, ਸਰਦਾਰ ਜੀ, ਗਿਆਨੀ ਜੀ, ਸੰਤ ਜੀ, ਇਉਂ ਜੀ ਜੀ ਕਰਦੀ ਦਾ ਮੂੰਹ ਸੁੱਕਦਾ ਹੋਵੇ। ਇਤਨਾ ਜੇ ਕਰਕੇ ਉਸ ਪੁਰਸ਼ ਦਾ ਸਤਿਕਾਰ ਹੁੰਦਾ ਹੋਵੇ।

**ਚਿਤਿ ਨ ਆਇਓ ਪਾਰਬ੍ਰਹਮੁ; ਤਾ ਖੜਿ ਰਸਾਤਲਿ ਦੀਤ ॥੭॥**

ਜੇ ਇਤਨੇ ਪ੍ਰਤਾਪ ਵਾਲੇ ਨੂੰ ਪਰਮੇਸ਼ਰ ਚੇਤੇ ਨਹੀਂ ਆਉਂਦਾ ਹੈ ਤਾਂ ਉਸ ਨੂੰ (ਖੜਿ) ਲੈ ਜਾ ਕਰਕੇ (ਰਸਾਤਲਿ) ਛੇਵੇਂ ਪਤਾਲ ਵਿਚ, ਨਰਕਾਂ ਵਿਚ, ਭੇਜ ਦਿੱਤਾ ਜਾਂਦਾ ਹੈ। ਭਾਵ : ਨਰਕਾਂ ਵਿਚ ਖੜਿਆ = ਲੈ ਜਾਇਆ ਜਾਂਦਾ ਹੈ।

**ਕਾਇਆ ਰੋਗੁ ਨ ਛਿਦ੍ਰੁ ਕਿਛੁ; ਨਾ ਕਿਛੁ ਕਾੜਾ ਸੋਗੁ ॥**

ਜਿਸ ਪੁਰਸ਼ ਨੂੰ ਸਰੀਰ ਕਰਕੇ ਕੋਈ ਰੋਗ ਨਹੀਂ ਹੈ। (ਛਿਦ੍ਰ) ਦੋਸ਼ ਕਲੰਕ ਆਦਿਕ ਦਾ ਦੋਸ਼ ਨਹੀਂ। ਭਾਵ ਕਾਣਾ, ਬੋਲਾ, ਲੰਗੜਾ, ਟੁੰਡਾ, ਨਕਟਾ, ਬੁੱਚਾ ਆਦਿਕ ਦੋਸ਼ ਵੀ ਨਹੀਂ ਹੈ ਅਤੇ ਨਾ ਹੀ ਕੋਈ ਪਦਾਰਥ ਦੇ ਵਿਛੁੜਨੇ ਕਰਕੇ (ਕਾੜਾ) ਝੋਰਾ ਹੈ। ਜਿਸ ਨੂੰ ਸੰਬੰਧੀਆਂ ਦੇ ਵਿਜੋਗ ਦਾ ਸੋਗ ਵੀ ਨਹੀਂ ਹੈ।

**ਮਿਰਤੁ ਨ ਆਵੀ ਚਿਤਿ ਤਿਸੁ; ਅਹਿਨਿਸਿ ਭੋਗੈ ਭੋਗੁ ॥**

ਇਤਨੀ ਖ਼ੁਸ਼ੀ ਹੋਵੇ ਕਿ ਕਦੇ ਤਿਸ ਨੂੰ ਮੌਤ ਚੇਤੇ ਨਾ ਆਉਂਦੀ ਹੋਵੇ। ਰਾਤ ਦਿਨ ਪਦਾਰਥਾਂ ਦੇ ਭੋਗਾਂ ਨੂੰ ਭੋਗਦਾ ਰਹੇ।

**ਸਭ ਕਿਛੁ, ਕੀਤੋਨੁ ਆਪਣਾ; ਜੀਇ, ਨ ਸੰਕ ਧਰਿਆ ॥**

ਸਾਰੇ ਸੰਸਾਰ ਦੇ ਪਦਾਰਥ, ਮਾਲ, ਧਨ, ਆਪਣਾ ਹੀ ਕਰ ਲਿਆ ਹੋਵੇ (ਜੀਇ) ਹਿਰਦੇ ਵਿਚ ਸ਼ੰਕਾ ਹੀ ਨਾ ਧਾਰੇ ਕਿ ਇਹ ਵਸਤੂ ਕਿਸੇ ਦੀ ਹੈ। ਸਾਰੀਆਂ ਵਸਤੂਆਂ ਸੰਸਾਰ ਵਿਚ ਆਪਣੀਆਂ ਹੀ ਹੋਣ। ਐਸੇ ਪ੍ਰਤਾਪ ਵਾਲੇ ਪੁਰਸ਼ ਦੇ ਜੇ ਕਰਕੇ :

**ਚਿਤਿ ਨ ਆਇਓ ਪਾਰਬ੍ਰਹਮੁ; ਜਮਕੰਕਰ ਵਸਿ ਪਰਿਆ ॥੮॥**

ਪਰਮੇਸ਼ਰ ਚੇਤੇ ਨਹੀਂ ਆਉਂਦਾ ਤਾਂ ਭਾਵੇਂ ਉਹ ਕਿਤਨਾ ਬਲੀ ਪ੍ਰਤਾਪ ਸਹਿਤ ਹੋਵੇ। ਫੇਰ ਵੀ (ਜਮ) ਧਰਮ ਰਾਜੇ ਦੇ (ਕੰਕਰ) ਨੌਕਰ ਜਮਦੂਤਾਂ ਦੇ ਵਸ ਪੈਂਦਾ ਹੈ।

**ਕਿਰਪਾ ਕਰੇ ਜਿਸੁ ਪਾਰਬ੍ਰਹਮੁ; ਹੋਵੈ ਸਾਧੂ ਸੰਗੁ ॥**

ਪਰ ਜਿਨ੍ਹਾਂ ਪੁਰਸ਼ਾਂ ਤੇ ਪਰਮੇਸ਼ਰ ਗੁਰੂ ਸਰੂਪ ਧਾਰ ਕਰਕੇ, ਕਿਰਪਾ ਕਰ ਦੇਵੇ। ਉਹਨਾਂ ਨੂੰ ਸ੍ਰੇਸ਼ਟ ਮਹਾਤਮਾ ਦੀ ਸੰਗਤਿ ਪ੍ਰਾਪਤ ਹੁੰਦੀ ਹੈ। ਜਿਹੜੇ

ਪ੍ਰਮਾਣ : **[ਸ੍ਵੈ ਕ੍ਰਾਰਜ ਸਿੱਧਤੀ ਪਰ ਕਾਰਜ ਧਾਇਤੀ ਸਾ ਸਾਧਾ।]** (ਸੁਰਤੀ ਪ੍ਰਮਾਣ)

**[ਆਪਿ ਮੁਕਤੁ ਮੁਕਤੁ ਕਰੈ ਸੰਸਾਰੁ ॥ ਨਾਨਕ ਤਿਸੁ ਜਨ ਕਉ ਸਦਾ ਨਮਸਕਾਰੁ ॥]** (ਅੰਗ ੨੯੫)

ਐਸੇ ਸਾਧੂਆਂ ਦੀ ਸੰਗਤ ਉਹਨਾਂ ਨੂੰ ਪ੍ਰਾਪਤ ਹੁੰਦੀ ਹੈ।

**ਜਿਉ ਜਿਉ ਓਹੁ ਵਧਾਈਐ; ਤਿਉ ਤਿਉ ਹਰਿ ਸਿਉ ਰੰਗੁ ॥**

ਜਿਵੇਂ ਜਿਵੇਂ ਉਹ ਪੁਰਸ਼ ਸੰਗਤ ਨਾਲ ਪ੍ਰੀਤੀ ਵਧਾਉਣਗੇ। ਤਿਵੇਂ ਤਿਵੇਂ ਉਹਨਾਂ ਨੂੰ ਪਰਮੇਸ਼ਰ ਦਾ ਅਨੰਦ ਪ੍ਰਾਪਤ ਹੋਵੇਗਾ। ਪਰਮੇਸ਼ਰ ਨਾਲ (ਰੰਗੁ) ਪਰੇਮ ਲੱਗੇਗਾ।

ਦੂਸਰਾ ਅਰਥ : ਪਰ ਜੇ ਕਰਕੇ ਉਹ ਪੁਰਸ਼ ਜਿਵੇਂ ਜਿਵੇਂ ਪਦਾਰਥਾਂ ਨਾਲ ਪ੍ਰੀਤੀ ਵਧਾਉਣਗੇ। ਤਾਂ ਉਹ ਆਪਣੀ ਜੂਨਾਂ ਨੂੰ ਵਧਾ ਲੈਣਗੇ ਤੇ ਵਾਰ ਵਾਰ ਜਨਮ ਧਾਰਨਗੇ।

**ਦੁਹਾ ਸਿਰਿਆ ਕਾ ਖਸਮੁ ਆਪਿ; ਅਵਰੁ ਨ ਦੂਜਾ ਥਾਉ ॥**

ਦੋਨੋਂ ਸਿਰੇ ਅਮੀਰੀ ਤੇ ਗ਼ਰੀਬੀ ਦਾ ਪਰਮੇਸ਼ਰ ਮਾਲਕ ਹੈ। ਸ਼ਬਦ ਦੇ ਅੱਧ ਤਕ ਗ਼ਰੀਬਾਂ ਦਾ ਕਥਨ ਕੀਤਾ ਹੈ। ਫੇਰ ਅਮੀਰਾਂ ਦਾ ਕਥਨ ਕੀਤਾ ਹੈ। ਇਹਨਾਂ ਅਮੀਰਾਂ ਗ਼ਰੀਬਾਂ ਦੋਨੋਂ ਸਿਰਿਆਂ ਦਾ ਖਸਮ ਮਾਲਕ ਪਰਮੇਸ਼ਰ ਆਪ ਹੀ ਹੈ। ਉਸ ਤੋਂ ਬਿਨਾਂ ਹੋਰ ਕੋਈ ਰਹਿਣ ਲਈ ਥਾਂ ਨਹੀਂ ਹੈ।

**ਸਤਿਗੁਰ ਤੁਠੈ ਪਾਇਆ; ਨਾਨਕ ਸਚਾ ਨਾਉ ॥੯॥੧॥੨੬॥**

ਧੰਨ ਸਤਿਗੁਰੂ ਸ੍ਰੀ ਗੁਰੂ ਅਰਜਨ ਦੇਵ ਜੀ ਫ਼ੁਰਮਾਉਂਦੇ ਹਨ। ਜਿਨ੍ਹਾਂ ਪਰ ਧੰਨ ਸ੍ਰੀ ਗੁਰੂ ਰਾਮਦਾਸ ਜੀ ਪ੍ਰਸੰਨ ਹੋਇ ਹਨ, ਉਹਨਾਂ ਨੇ ਸੱਚਾ ਨਾਮ ਪਾਇਆ ਹੈ।

ਦੂਸਰਾ ਅਰਥ : ਜਦੋਂ ਗੁਰੂ ਜੀ ਪ੍ਰਸੰਨ ਹੋਇ ਤਾਂ ਅਸੀਂ ਸੱਚਾ ਨਾਮ ਪ੍ਰਾਪਤ ਕੀਤਾ ਹੈ।

ਪ੍ਰਮਾਣ : **[ਹਰਿ ਬਿਸਰਤ ਸਦਾ ਖੁਆਰੀ ॥**

**ਤਾ ਕਉ ਧੋਖਾ ਕਹਾ ਬਿਆਪੈ ਜਾ ਕਉ ਓਟ ਤੁਹਾਰੀ ॥]** (ਅੰਗ ੭੧੧-੭੧੨)

**[ਨਵ ਖੰਡਨ ਕੋ ਰਾਜੁ ਕਮਾਵੈ ਅੰਤਿ ਚਲੈਗੋ ਹਾਰੀ ॥]** (ਅੰਗ ੭੧੨)

ਸੱਚਾ ਨਾਮ ਜਪਣ ਵਾਲਾ ਭਾਵੇਂ ਗ਼ਰੀਬ ਹੋਵੇ ਫੇਰ ਵੀ ਸੋਭਾ ਪਾਉਂਦਾ ਹੈ।

ਪ੍ਰਮਾਣ : **[ਬਸਤਾ ਤੂਟੀ ਝੁੰਪੜੀ ਚੀਰ ਸਭਿ ਛਿੰਨਾ ॥ ਜਾਤਿ ਨ ਪਤਿ ਨ ਆਦਰੋ ਉਦਿਆਨ ਭ੍ਰਮਿੰਨਾ ॥ ਮਿਤ੍ਰ ਨ ਇਠ ਧਨ ਰੂਪਹੀਣ ਕਿਛੁ ਸਾਕੁ ਨ ਸਿੰਨਾ ॥ ਰਾਜਾ ਸਗਲੀ ਸ੍ਰਿਸਟਿ ਕਾ ਹਰਿ ਨਾਮਿ ਮਨੁ ਭਿੰਨਾ ॥ ਤਿਸ ਕੀ ਧੂੜਿ ਮਨੁ ਉਧਰੈ ਪ੍ਰਭੁ ਹੋਇ ਸੁਪ੍ਰਸੰਨਾ ॥]** (ਅੰਗ ੭੦੭)

## ਸਿਰੀਰਾਗੁ ਮਹਲਾ ੫ ਘਰੁ ੫ ॥

ਜਾਨਉ ਨਹੀ ਭਾਵੈ ਕਵਨ ਬਾਤਾ ॥ ਮਨ ਖੋਜਿ ਮਾਰਗੁ ॥੧॥ ਰਹਾਉ ॥ ਧਿਆਨੀ ਧਿਆਨੁ ਲਾਵਹਿ ॥ ਗਿਆਨੀ ਗਿਆਨੁ ਕਮਾਵਹਿ ॥ ਪ੍ਰਭੁ ਕਿਨ ਹੀ ਜਾਤਾ ॥੧॥ ਭਗਉਤੀ ਰਹਤ ਜੁਗਤਾ ॥ ਜੋਗੀ ਕਹਤ ਮੁਕਤਾ ॥ ਤਪਸੀ ਤਪਹਿ ਰਾਤਾ ॥੨॥ ਮੋਨੀ ਮੋਨਿਧਾਰੀ ॥ ਸਨਿਆਸੀ ਬ੍ਰਹਮਚਾਰੀ ॥ ਉਦਾਸੀ ਉਦਾਸਿ ਰਾਤਾ ॥੩॥ ਭਗਤਿ ਨਵੈ ਪਰਕਾਰਾ ॥ ਪੰਡਿਤੁ ਵੇਦੁ ਪੁਕਾਰਾ ॥ ਗਿਰਸਤੀ ਗਿਰਸਤਿ ਧਰਮਾਤਾ ॥੪॥ ਇਕ ਸਬਦੀ ਬਹੁ ਰੂਪਿ ਅਵਧੂਤਾ ॥ ਕਾਪੜੀ ਕਉਤੇ ਜਾਗੂਤਾ ॥ ਇਕਿ ਤੀਰਥਿ ਨਾਤਾ ॥੫॥ ਨਿਰਹਾਰ ਵਰਤੀ ਆਪਰਸਾ ॥ ਇਕਿ ਲੂਕਿ ਨ ਦੇਵਹਿ ਦਰਸਾ ॥ ਇਕਿ ਮਨ ਹੀ ਗਿਆਤਾ ॥੬॥ ਘਾਟਿ ਨ ਕਿਨ ਹੀ ਕਹਾਇਆ ॥ ਸਭ ਕਹਤੇ ਹੈ ਪਾਇਆ ॥ ਜਿਸੁ ਮੇਲੇ ਸੋ ਭਗਤਾ ॥੭॥ ਸਗਲ ਉਕਤਿ ਉਪਾਵਾ ॥ ਤਿਆਗੀ ਸਰਨਿ ਪਾਵਾ ॥ ਨਾਨਕੁ ਗੁਰ ਚਰਣਿ ਪਰਾਤਾ ॥੮॥੨॥੨੭॥ *(ਅੰਗ ੭੧)*

**ਜਾਨਉ ਨਹੀ ਭਾਵੈ ਕਵਨ ਬਾਤਾ ॥**

**ਪ੍ਰਸ਼ਨ :** ਸਿੱਖ ਨੇ ਬੇਨਤੀ ਕੀਤੀ ਕਿ ਹੇ ਗੁਰੂ ਸਾਹਿਬ ਜੀ ! ਲੋਕ ਪਰਮੇਸ਼ਰ ਦੀ ਪ੍ਰਾਪਤੀ ਦੇ ਮਾਰਗ ਬਹੁਤ ਹੀ ਵੱਖਰੇ ਵੱਖਰੇ ਦੱਸਦੇ ਹਨ। ਪਰ ਮੈਂ ਨਹੀਂ ਜਾਣਿਆ ਕਿ ਪਰਮੇਸ਼ਰ ਨੂੰ ਕੀ ਗੱਲ ਭਾਉਂਦੀ ਹੈ। ਅਥਵਾ : ਮੈਨੂੰ ਪਤਾ ਨਹੀਂ ਲੱਗਾ ਕਿ ਪਰਮੇਸ਼ਰ ਨੂੰ ਕਿਹੜੀ ਗੱਲ ਕਰਕੇ, ਕਿਹੜੇ ਸਾਧਨ ਕਰਕੇ ਭਾਈਦਾ ਹੈ।

**ਉੱਤਰ :**

**ਮਨ; ਖੋਜਿ ਮਾਰਗੁ ॥੧॥ ਰਹਾਉ ॥**

ਹੇ ਸਿਖ ! ਉਸ ਪਰਮੇਸ਼ਰ ਦੀ ਭਗਤੀ ਦਾ, ਪ੍ਰਾਪਤੀ ਦਾ ਰਸਤਾ ਮਨ ਦੇ ਵਿਚ ਹੀ ਖੋਜਣਾ ਕਰ। ਕਿਉਂਕਿ ਉਹ ਪ੍ਰਭੂ ਤੇਰੇ ਮਨ ਵਿਚ ਹੀ ਵਸਦਾ ਹੈ। ਪ੍ਰਸ਼ਨ : ਪਰ ਹੇ ਸਿੱਖ ! ਤੂੰ ਸਾਨੂੰ ਇਹ ਦੱਸਣਾ ਕਰ। ਕਿ ਤੂੰ ਕਿਹੜੀ ਕਿਹੜੀ ਗੱਲ ਦੇਖੀ ਹੈ। ਕਿਸ ਕਿਸ ਦਾ ਉਪਦੇਸ਼ ਸੁਣਿਆ ਹੈ ? **ਉੱਤਰ :** ਹੇ ਗੁਰੂ ਜੀ :

**ਧਿਆਨੀ; ਧਿਆਨੁ ਲਾਵਹਿ ॥**

ਧਿਆਨ ਲਾਉਣ ਵਾਲੇ ਜੋ ਧਿਆਨੀ ਪਤੰਜਲੀ ਹਨ। ਉਹ ਕਹਿੰਦੇ ਹਨ ਕਿ ਧਿਆਨ ਲਾਉਣ ਨਾਲ ਪ੍ਰਮੇਸ਼ਰ ਦੀ ਪ੍ਰਾਪਤੀ ਹੁੰਦੀ ਹੈ। ਧਿਆਨ ਹੀ ਲਗਾਉਣਾ ਚਾਹੀਦਾ ਹੈ। ਜਿਵੇਂ ਬਿੱਲੀ ਚੂਹੇ ਦਾ ਧਿਆਨ ਧਾਰ ਕਰਕੇ ਬੈਠੀ ਰਹਿੰਦੀ ਹੈ। ਉਸ ਦੇ ਧਿਆਨ ਵਿਚ ਇਤਨੀ ਸ਼ਕਤੀ ਹੈ ਕਿ ਚੂਹਾ ਹਿੱਲ ਨਹੀਂ ਸਕਦਾ। ਕਬੂਤਰ ਵੀ ਨਹੀਂ ਹਿੱਲ ਸਕਦਾ। ਬਿੱਲੀ ਇਹਨਾਂ ਨੂੰ ਪਕੜ ਲੈਂਦੀ ਹੈ। ਐਸੇ ਹੀ ਧਿਆਨੀ ਲੋਕ ਤਰਾਟਿਕ ਸਾਧ ਕਰਕੇ, ਲੋਕਾਂ ਤੇ ਨਜ਼ਰ ਪਾ ਕੇ ਆਪਣੇ ਅਧੀਨ ਕਰ ਲੈਂਦੇ ਹਨ। ਉਹਨਾਂ ਤੋਂ ਪਦਾਰਥਾਂ ਨੂੰ ਲੈ ਕੇ ਖਾਈ ਜਾਂਦੇ ਹਨ। ਐਸੇ ਧਿਆਨੀਆਂ ਦੀ ਹਾਲਤ ਹੈ।

**ਪ੍ਰਮਾਣ :** **[ਜੋਗਾਸ ਚਿੱਤ ਬ੍ਰਿਤੀ ਨਿਰੋਧਾ (ਸੁਰਤੀ ਪ੍ਰਮਾਣ)]**

ਚਿੱਤ ਦੀਆਂ ਬਿਰਤੀਆਂ ਨੂੰ ਰੋਕਣਾ ਹੀ ਪ੍ਰਾਪਤੀ ਮੰਨਦੇ ਹਨ। ਪੰਜਾਂ ਕਲੇਸ਼ਾਂ ਤੋਂ ਛੁੱਟਣ ਰੂਪ ਮੁਕਤੀ ਮੰਨਦੇ ਹਨ।

**ਗਿਆਨੀ; ਗਿਆਨੁ ਕਮਾਵਹਿ ॥**

ਸਾਂਖ ਮਤ ਵਾਲੇ ਜੋ ਗਿਆਨੀ ਹਨ। ਉਹ ਪੰਜਾਂ ਤੱਤਾਂ ਦੀ ੨੫ = ਪੱਚੀ ਪ੍ਰਕਿਰਤੀਆਂ ਦੀ, ਵਿਚਾਰ ਕਰਕੇ, ਇਹਨਾਂ ਦੇ ਗਿਆਨ ਦੀ ਕਮਾਈ ਨੂੰ ਕਰਨ ਵਿਚ ਲੱਗੇ ਹੋਇ ਹਨ ਕਿ ਮਾਇਆ ਵਿਚਾਰ ਰੂਪ ਕਰਕੇ ਮੁਕਤੀ ਦਾ ਕਾਰਨ ਹੈ ਅਤੇ ਭੋਗ ਰੂਪ ਕਰਕੇ ਮਾਇਆ ਬੰਧਨਾਂ ਦਾ ਕਾਰਨ ਹੈ। ਗਿਆਨੀ ਗਿਆਨ ਦੀਆਂ ਗੱਲਾਂ ਹੀ ਕਮਾਉਂਦੇ ਹਨ।

**ਪ੍ਰਭੁ; ਕਿਨ ਹੀ ਜਾਤਾ ॥੧॥**

ਪ੍ਰਸ਼ਨ : ਪਰ ਹੇ ਗੁਰੂ ਜੀ ਮੈਨੂੰ ਪਤਾ ਨਹੀਂ ਲੱਗਾ ਕਿ ਇਹਨਾਂ ਗਿਆਨੀਆਂ ਧਿਆਨੀਆਂ ਵਿੱਚੋਂ ਕਿਸੇ ਨੇ ਪਰਮੇਸ਼ਰ ਨੂੰ ਜਾਣਿਆ ਵੀ ਹੈ ?

**ਉੱਤਰ** : (ਪ੍ਰਭੁ ਕਿਨ ਹੀ) ਹੇ ਸਿੱਖ ਉਨ੍ਹਾਂ ਵਿੱਚੋਂ ਕਿਸੇ ਵਿਰਲੇ ਨੇ ਹੀ (ਜਾਤਾ) ਜਾਣਿਆ ਹੈ ਉਸ ਪ੍ਰਭੂ ਨੂੰ। **ਪ੍ਰਸ਼ਨ** : ਹੇ ਸਿੱਖ ! ਹੋਰ ਕੀ ਕੀ ਦੇਖਿਆ ਹੈ। ਤੂੰ ਦੱਸਣਾ ਕਰ ?

**ਭਗਉਤੀ; ਰਹਤ ਜੁਗਤਾ ॥**

(ਭਗਉਤੀ) ਰਾਸਧਾਰੀਏ ਕ੍ਰਿਸ਼ਨ ਦੀਆਂ ਰਾਸਾਂ ਪਾਉਣ ਵਿਚ ਹੀ (ਜੁਗਤਾ) ਜੁੜੇ ਰਹਿੰਦੇ ਹਨ ਕਿ

ਪ੍ਰਮਾਣ : [**ਗਾਵਨਿ ਗੋਪੀਆ ਗਾਵਨਿ ਕਾਨੁ ॥ ਗਾਵਨਿ ਸੀਤਾ ਰਾਜੇ ਰਾਮ ॥**] (**ਅੰਗ ੪੬੫**)

ਉਹ ਭਗਉਤੀਏ ਰਾਸਧਾਰੀਏ ਕਹਿੰਦੇ ਹਨ ਕਿ ਰਾਸਾਂ ਦੇ ਪਾਉਣ ਵਿਚ ਹੀ ਜੁੜੇ ਰਹਿਣਾ ਚਾਹੀਦਾ ਹੈ ਤਾਂ ਮੁਕਤੀ ਹੋਵੇਗੀ।

ਵਿਸ਼ੇਸ਼ ਨੋਟ : ਮਾਰਵਾੜੀ ਵਿਦਵਾਨ ਅਮਰ ਸਿੰਘ ਹੋਇਆ ਹੈ। ਉਸ ਨੇ ਅਮਰ ਕੋਸ਼ ਰਚਿਆ ਹੈ। ਉਸ ਦਾ ਉਲੱਥਾ ਮਹਾਨ ਕਵੀ ਭਾਈ ਸੰਤੋਖ ਸਿੰਘ ਜੀ ਨੇ ਕੀਤਾ ਹੈ। ਉਸ ਵਿਚ ਭਗਉਤੀ ਦੇ ਅਰਥ : ਤਲਵਾਰ, ਭਗਤਿ, ਦੇਵੀ ਤੇ ਭਗਵੰਤ ਕੀਤੇ ਹਨ। ੧. ਜਿਵੇਂ : ਸ੍ਰੀ ਭਗੌਤੀ ਜੀ ਸਹਾਇ। ਕਿਰਪਾਨ ਵਾਚਕ ਹੈ।

ਪ੍ਰਮਾਣ : [**ਲਈ ਭਗਉਤੀ ਦੁਰਗਸ਼ਾਹ ਬਰ ਜਾਗਨ ਭਾਰੀ**] (**ਚੰਡੀ ਦੀ ਵਾਰ ਪਾ: ੧੦**)

ਏਥੇ ਕਿਰਪਾਨ ਦਾ ਵਾਚਕ ਹੈ।

੨. [**ਭਗਉਤੀ ਮੁਦ੍ਰਾ ਮਨੁ ਮੋਹਿਆ ਮਾਇਆ ॥**] (**ਅੰਗ ੧੩੪੮**)]

[**ਸੋ ਭਗਉਤੀ ਜੁ ਭਗਵੰਤੈ ਜਾਣੈ ॥**] (**ਅੰਗ ੮੮**)

[**ਭਗਤੀਆ ਨ ਆਈ ਭਗਤਿ ਪਾਨ ਲੋਟੇ ਅੰਦਰ ਸੁਰਤਿ ਗੁਵਾਈ**] (**ਭਾਈ ਗੁਰਦਾਸ ਜੀ**)

[**ਭਗਉਤੀ ਭਗਵੰਤ ਭਗਤਿ ਕਾ ਰੰਗੁ ॥**] (**ਅੰਗ ੨੭੪**)

ਇਹਨਾਂ ਤੁਕਾਂ ਵਿਚ ਭਗਤ ਦਾ ਵਾਚਕ ਹੈ। ੩. ਫੇਰ : ਵਾਰ ਸ੍ਰੀ ਭਗਉਤੀ ਜੀ ਕੀ। ਏਥੇ ਦੇਵੀ ਦਾ ਵਾਚਕ ਹੈ। ੪. ਫੇਰ : ਪ੍ਰਿਥਮ ਭਗਉਤੀ ਸਿਮਰਿ ਕੈ। ਏਥੇ ਅਕਾਲ ਪੁਰਖ ਦਾ ਵਾਚਕ ਹੈ। ਪੰਚ ਖੰਡੀਏ, ਭਸੌੜੀਏ, ਪ੍ਰਿਥਮ ਭਗਉਤੀ ਨੂੰ ਦੇਵੀ ਦਾ ਅਰਥ ਸਮਝ ਕਰਕੇ। ਇਸ ਜਗ੍ਹਾ ਪ੍ਰਿਥਮ ਸਤਿਨਾਮ ਸਿਮਰਿ ਕੈ, ਪੜ੍ਹਨ ਲੱਗ ਪਏ ਸਨ। ਫੇਰ ਖ਼ਾਲਸੇ ਦੇ ਬਾਈਕਾਟ ਕਰਨ ਤੋਂ ਹਟੇ ਸਨ ਪਰ ਹੁਣ ਉਹ ਪੌੜੀ ਪੜ੍ਹਦੇ ਹੀ ਨਹੀਂ ਹਨ। ਸ੍ਰੀ ਗੁਰੂ ਨਾਨਕ ਸਾਹਿਬ ਜੀ ਤੋਂ ਅਰਦਾਸ ਸ਼ੁਰੂ ਕਰਦੇ ਰਹੇ। ਪਰ ਸ੍ਰੀ ਅਕਾਲ ਤਖ਼ਤ ਸਾਹਿਬ ਜੀ ਤੋਂ। ਇਹਨਾਂ ਦੀ ਮਨਮੱਤ ਕਰਕੇ ਸਖ਼ਤ ਹੁਕਮਨਾਮਾ ਜਾਰੀ ਹੋਇਆ। ਇਹਨਾਂ ਦੀਆਂ

ਕਾਰਵਾਈਆਂ ਰੋਕੀਆਂ ਸਨ। ਸਮੂਹ ਖ਼ਾਲਸਾ ਪੰਥ ਨੇ, ਤਾਂ ਇਹ ਹਟੇ ਸਨ। ਇਹਨਾਂ ਖ਼ਾਲਸਾ ਪੰਥ ਵਿੱਚੋਂ ਛੇਕੇ ਹੋਇਆਂ ਦੀਆਂ ਰੂਹਾਂ ਦੁਬਾਰਾ ਸਪੋਕਸਮੈਨੀਆਂ ਅਤੇ ਇਹਨਾਂ ਦੇ ਸਾਥੀਆਂ ਦੇ ਰੂਪ ਵਿਚ। ਦੁਬਾਰਾ ਇਹ ਉਹੋ ਮਨਮਤਾਂ ਕਰਨ ਵਿਚ ਲੱਗੇ ਹੋਇ ਹਨ। ਇਹਨਾਂ ਪੰਥ ਵਿਰੋਧੀਆਂ, ਗੁਰਬਾਣੀ ਨਿੰਦਕਾਂ, ਰਹਿਤ ਮਰਿਆਦਾ ਦੇ ਦੋਖੀਆਂ ਤੋਂ ਸਮੂਹ ਖ਼ਾਲਸਾ ਪੰਥ ਸੁਚੇਤ ਰਹੇ।

**ਜੋਗੀ, ਕਹਤ; ਮੁਕਤਾ ॥**

ਜੋਗੀ ਕਹਿੰਦੇ ਹਨ ਕਿ ਦਸਮੇਂ ਦੁਆਰ ਪ੍ਰਾਣਾਂ ਨੂੰ ਚੜ੍ਹਾਉਣ ਕਰਕੇ। ਬ੍ਰਹਮ ਰੰਧਰ ਨਾੜੀ ਤਾਂਈ ਪ੍ਰਾਣ ਤਿਆਗਣ ਨੂੰ ਮੁਕਤੀ ਕਹਿੰਦੇ ਹਨ। ਬ੍ਰਹਮ ਲੋਕ ਦੀ ਪ੍ਰਾਪਤੀ ਨੂੰ ਮੁਕਤੀ ਮੰਨਦੇ ਹਨ।

**ਤਪਸੀ, ਤਪਹਿ ਰਾਤਾ ॥੨॥**

ਤਪੱਸੀ ਲੋਕ ਧੂਣੀਆਂ, ਜਲਧਾਰਾ ਆਦਿ ਕਰਕੇ। ਰੱਬ ਨੂੰ ਮਿਲਣਾ ਚਾਹੁੰਦੇ ਹਨ। ਉਹ ਤਪ ਕਰਨ ਵਿਚ ਰੱਤੇ = ਭਾਵ ਲੱਗੇ ਹੋਇ ਹਨ।

**ਮੋਨੀ, ਮੋਨਿਧਾਰੀ ॥**

ਮੋਨੀ ਮੋਨ ਨੂੰ ਧਾਰ ਕਰਕੇ ਰੱਖਦੇ ਹਨ ਕਿ ਸਾਡੀ ਮੁਕਤੀ ਹੋ ਜਾਵੇਗੀ।

ਪ੍ਰਮਾਣ : **[ਬੋਲੈ ਨਾਹੀ ਹੋਇ ਬੈਠਾ ਮੋਨੀ ॥ ਅੰਤਰਿ ਕਲਪ ਭਵਾਈਐ ਜੋਨੀ ॥]** (ਅੰਗ ੧੩੪੮)

**[ਤਰਵਰ ਸਦੀਵ ਮੋਨ ਸਾਧੇਈ ਮਰਤ ਹੈ]** (ਅਕਾਲ ਉਸਤਤਿ)

ਗੁਰੂ ਸਾਹਿਬ ਜੀ ਨੇ ਐਸੇ ਮੋਨ ਦਾ ਖੰਡਨ ਕੀਤਾ ਹੈ।

ਪ੍ਰਮਾਣ : *****[ਯਹ ਮੈਂ, ਯਹ ਮਮ, ਨਾਹਿ ਮਮ, ਸਭ ਬਿਕਲਪ ਭਇਓ ਛੀਨ ॥**
**ਅਪ੍ਰਮਾਤਮ ਪੂਰਨ ਸਕਲ ਜਾਨ ਮੋਨਤਾ ਲੀਨ]** (ਸ਼ਾਸਤਰ ਪ੍ਰਮਾਣ)

ਪਰ ਗਿਆਨ ਮੋਨ ਸ੍ਰੇਸ਼ਟ ਹੈ।

**ਸਨਿਆਸੀ; ਬ੍ਰਹਮਚਾਰੀ ॥**

ਦੱਤਾ ਤ੍ਰੇ ਜੀ ਦੇ ਮੱਤ ਵਾਲੇ ਸੰਨਿਆਸੀ ਆਪਣੇ ਦਸਾਂ ਪੰਥਾਂ ਵਿਚ। ਗਿਰੀ, ਪੁਰੀ, ਪਰਬਤੀ, ਭਾਰਥੀ ਆਦਿਕਾਂ ਵਿਚ ਫਸੇ ਹੋਇ ਹਨ। ਉਹ ਸੰਨਿਆਸ ਵਿਚ ਮੁਕਤੀ ਮੰਨਦੇ ਹਨ। ਬ੍ਰਹਮਚਾਰੀ ਬ੍ਰਹਮ ਚਰਜ ਰੱਖਣ ਨਾਲ ਮੁਕਤੀ ਮੰਨਦੇ ਹਨ।

**ਉਦਾਸੀ; ਉਦਾਸਿ ਰਾਤਾ ॥੩॥**

ਉਦਾਸੀ ਕਹਿੰਦੇ ਹਨ ਕਿ ਉਦਾਸ ਧਾਰਨਾ ਚਾਹੀਦਾ ਹੈ। ਉਹ ਉਦਾਸ ਵਿਚ ਹੀ ਰੱਤੇ ਹੋਇ ਹਨ।

ਪ੍ਰਮਾਣ : **[ਸੋ ਉਦਾਸੀ ਜਿ ਪਾਲੇ ਉਦਾਸੁ ॥ ਅਰਧ ਉਰਧ ਕਰੇ ਨਿਰੰਜਨ ਵਾਸੁ ॥**
**ਚੰਦ ਸੂਰਜ ਕੀ ਪਾਏ ਗੰਢਿ ॥ ਤਿਸੁ ਉਦਾਸੀ ਕਾ ਪੜੈ ਨ ਕੰਧੁ ॥**
**ਬੋਲੈ ਗੋਪੀ ਚੰਦੁ ਸਤਿ ਸਰੂਪੁ ॥ ਪਰਮ ਤੰਤ ਮਹਿ ਰੇਖ ਨ ਰੂਪੁ ॥]** (ਅੰਗ ੯੫੨)

**ਭਗਤਿ; ਨਵੈ ਪਰਕਾਰਾ ॥**

(੨) ਨ ਵੈ ਪ੍ਰਕਾਰਾ ॥

---

* *ਇਹ ਮੈਂ ਹਾਂ, ਇਹ ਮੇਰੇ ਹਨ, ਇਹ ਮੇਰੇ ਨਹੀਂ ਹਨ। ਇਹ ਫੁਰਨੇ ਸਾਰੇ ਛੀਨ = ਨਾਸ ਹੋ ਗਏ ਹਨ। ਪ੍ਰਮਾਤਮਾ ਨੂੰ ਸਾਰੇ ਵਿਆਪਕ ਜਾਣ ਕਰਕੇ, ਗਿਆਨ ਮੋਨ ਧਾਰਨ ਕੀਤਾ ਹੈ। ਸਾਰੇ ਮੋਨਾਂ ਵਿੱਚੋਂ ਗਿਆਨ ਮੋਨ ਸ੍ਰੇਸ਼ਟ ਹੈ।*

ਇਹ ਨੌਂ ਪ੍ਰਕਾਰ ਦੇ ਭਗਤ ਹਨ ਜੀ। ਧਿਆਨੀ, ਗਿਆਨੀ, ਭਗੌਤੀਏ, ਮੋਨੀ, ਜੋਗੀ, ਤਪੱਸੀ, ਸੰਨਿਆਸੀ, ਬ੍ਰਹਮਚਾਰੀ, ਉਦਾਸੀ।

**ਦੂਸਰਾ ਅਰਥ :** ਨੌਂ ਪ੍ਰਕਾਰ ਦੀ ਭਗਤੀ ਹੁੰਦੀ ਹੈ। ਸ੍ਰਵਨ ਭਗਤੀ, ਕੀਰਤਨ ਭਗਤੀ, ਸਿਮਰਨ ਭਗਤੀ, ਪਾਦ ਸੇਵਨ ਭਗਤੀ, ਅਰਚਨ ਭਗਤੀ, ਬੰਦਨ ਭਗਤੀ, ਸਖਾ ਭਗਤੀ, ਦਾਸਾ ਭਗਤੀ, ਆਤਮ ਨਿਵੇਦਨ ਭਗਤੀ। ਵਾ : (ਨਵੈ ਪਰਕਾਰਾ) (ਵੈ) ਪੂਰਬੋ ਉਕਤਿ ਜੋ ਭਗਤੀ ਕਰਨ ਵਾਲੇ ਹਨ। ਉਹਨਾਂ ਤੋਂ ਇਹ (ਪਰਕਾਰਾ) ਭਗਤੀ ਨਹੀਂ ਹੁੰਦੀ ਹੈ।

**ਪੰਡਿਤੁ; ਵੇਦੁ ਪੁਕਾਰਾ ॥**

ਪੰਡਤ ਵਿਦਵਾਨ ਲੋਕ ਵੇਦਾਂ ਨੂੰ ਹੀ ਪੁਕਾਰ ਪੁਕਾਰ ਕੇ ਪੜ੍ਹਦੇ ਹਨ।

**ਗਿਰਸਤੀ; ਗਿਰਸਤਿ ਧਰਮਾਤਾ ॥੪॥**

ਗਿਰਸਤੀ ਆਦਮੀ ਗ੍ਰਿਸਤ ਆਸ਼੍ਰਮ ਨੂੰ ਧਾਰਨ ਕਰਕੇ ਮਸਤ ਹੋਇ ਰਹਿੰਦੇ ਹਨ ਕਿ ਸਭ ਨਾਲੋਂ ਗ੍ਰਿਸਤੀ ਵੱਡਾ ਹੈ। ਜਿਤਨੇ ਸੰਨਿਆਸੀਆਂ, ਜੋਗੀਆਂ, ਸਾਧੂਆਂ ਦੇ ਭੇਖ ਹਨ। ਸਾਡੇ ਘਰਾਂ ਤੋਂ ਰੋਟੀਆਂ ਖਾ ਕਰਕੇ ਪਲਦੇ ਹਨ। ਐਸਾ ਗ੍ਰਿਸਤੀ ਨਹੀਂ ਚਾਹੀਦਾ।

ਪ੍ਰਮਾਣ : **[ਕਬੀਰ ਜਾ ਘਰ ਸਾਧ ਨ ਸੇਵੀਅਹਿ ਹਰਿ ਕੀ ਸੇਵਾ ਨਾਹਿ ॥**
**ਤੇ ਘਰ ਮਰਹਟ ਸਾਰਖੇ ਭੂਤ ਬਸਹਿ ਤਿਨ ਮਾਹਿ ॥]** (ਅੰਗ ੧੩੭੪)

ਐਸੇ ਗ੍ਰਿਸਤੀ ਨੂੰ ਹੋਣਾ ਚਾਹੀਦਾ ਹੈ :

ਪ੍ਰਮਾਣ : **[ਇਕਿ ਗਿਰਹੀ ਸੇਵਕ ਸਾਧਿਕਾ ਗੁਰਮਤੀ ਲਾਗੇ ॥**
**ਨਾਮੁ ਦਾਨੁ ਇਸਨਾਨੁ ਦ੍ਰਿੜੁ ਹਰਿ ਭਗਤਿ ਸੁ ਜਾਗੇ ॥]** (ਅੰਗ ੪੧੯)

**ਇਕ ਸਬਦੀ; ਬਹੁ ਰੂਪਿ ਅਵਧੂਤਾ ॥**

ਇਕ ਸਬਦੀਏ ਵੀ ਭੇਖ ਹੈ। ਉਹ ਅਲੱਖੋ ਹੰ, ਅਲੱਖੋ ਹੰ, ਕਰਦੇ ਰਹਿੰਦੇ ਹਨ। ਵਾ : ਵਿਆਕਰਨ ਮੱਤ ਵਾਲੇ ਵੀ ਇਕ ਸ਼ਬਦੀਏ ਹਨ। ਉਹ ਕਹਿੰਦੇ ਹਨ ਕਿ ਸ਼ਬਦ ਦਾ ਸ਼ੁੱਧ ਉਚਾਰਨ ਮਾਤਰ ਸੇ ਕਲਿਆਣ ਹੈ। ਵਾ : ਵੇਦਾਂਤੀ ਵੀ ਇਕ ਸ਼ਬਦੀਏ ਹਨ। ਇਕ ਵੇਦਾਂਤੀ ਕਹਿੰਦੇ ਹਨ। ਕਿ ਕੇਵਲ ਮਹਾਂਵਾਕਾਂ ਦਾ ਕੰਨਾਂ ਨਾਲ ਸ੍ਰਵਣ ਕਰਨੇ ਤੋਂ ਗਿਆਨ ਹੁੰਦਾ ਹੈ। ਹੋਰ ਕਮਾਈ ਦੀ ਲੋੜ ਨਹੀਂ ਹੈ। ਕਈ (ਬਹੁ ਰੂਪਿ) ਬਹੁਰੂਪੀਏ ਬਣੇ ਰਹਿੰਦੇ ਹਨ। ਲਾਲਚ ਵਾਸਤੇ ਕਦੇ ਪ੍ਰਾਗਰਾਜ (ਅਲਾਹਾਬਾਦ) ਪਰ ਜਾ ਕਰਕੇ ਭਗਵੇਂ ਕੱਪੜੇ ਪਾ ਕਰਕੇ ਸਾਧ ਬਣ ਗਏ। ਕਦੇ ਕਿਰਪਾਨਾਂ ਪਾ ਕੇ ਅਕਾਲੀ ਬਣ ਗਏ।

ਪ੍ਰਮਾਣ : **[ਲੋਭ ਕੀ ਖੁਮਾਰੀ ਸੋਂ ਅਨੇਕ ਗੁਣ ਗਾਵਹੀ]**

ਕਿਤਨੇ ਹੀ ਅਵਧੂਤ ਬਿਰਕਤ ਹਨ। ਬਸਤਰ ਨਹੀਂ ਪਹਿਨਦੇ ਬਿਰਕੱਤ ਕਹਾਉਂਦੇ ਹਨ।

**ਕਾਪੜੀ; ਕਉਤੇ ਜਾਗੂਤਾ ॥**

ਇਕ ਸ਼ਿਵਜੀ ਦਾ ਕਾਪੜੀਏ ਭੇਖ ਹੈ। ਸਿਰ ਤੋਂ ਲੈ ਕੇ ਪੈਰਾਂ ਤਕ ਭਗਵੇਂ ਕੱਪੜੇ ਪਹਿਨਦੇ ਹਨ। ਹੱਥਾਂ ਪੈਰਾਂ ਵਿਚ ਵੀ ਦਸਤਾਨੇ ਜੁਰਾਬਾਂ ਪਾਉਂਦੇ ਹਨ। ਇਹ ਕੇਦਾਰ ਨਾਥ ਦੀ ਯਾਤਰਾ ਨੂੰ ਜਾਂਦੇ ਹਨ। ਕਾਪੜੀਏ ਉਸ ਤੀਰਥ ਦੀ ਪੂਜਾ ਕਰਦੇ ਹਨ। (ਕਉਤੇ) ਕਿਤਨੇ ਹੀ ਕਲੋਤਾਂ = ਕਵਿਤਾਵਾਂ ਗਾਉਣ ਵਾਲੇ ਗਵੱਈਏ ਕਹਾਉਂਦੇ ਹਨ। (ਕਉਤੇ) ਕਵਿਤਾ ਗਾਉਣ ਵਾਲੇ ਵਾ : ਗਵੱਈਆਂ ਦੇ (ਕਲੋਤਾ) ਮੁੰਡੇ ਕਹਾਉਂਦੇ ਹਨ। (ਜਾਗੂਤਾ) ਕਿਤਨੇ ਰਾਤ ਨੂੰ ਜਗਰਾਤਾ ਕਰਨ ਵਾਲੇ। ਕਿ ਰਾਤ ਨੂੰ ਜਾਗਣ ਕਰਕੇ ਮੁਕਤੀ ਹੁੰਦੀ ਹੈ। ਰੈਣ ਸਬਾਈਆਂ ਕਰਦੇ ਹਨ। ਚੋਰ ਜਾਰ ਥੋੜੇ ਜਾਗਦੇ ਹਨ। ਉਹ ਮੁਕਤ ਨਾ

ਹੋ ਜਾਣ ਜਾਗਣ ਨਾਲ। ਇਕ ਸਬਦੀਏ, ਬਡਰੂਪੀਏ, ਅਵਧੂਤੀਏ, ਕਾਪੜੀਏ, ਗਵੱਈਏ, ਜਗਰਾਤੀਏ, ਇਹ ਕਿਹੜਾ ਮੁਕਤ ਹੋਣੇ ਹਨ।

**ਇਕਿ ਤੀਰਥਿ ਨਾਤਾ ॥੫॥**

ਇਕ ਤੀਰਥਾਂ 'ਤੇ ਜਾ ਕਰਕੇ ਇਸ਼ਨਾਨ ਕਰਨਾ ਹੀ ਮੁੱਖ ਸਮਝਦੇ ਹਨ। ਐਸ ਤਰ੍ਹਾਂ ਮੁਕਤੀ ਨਹੀਂ ਹੁੰਦੀ ਹੈ।

ਪ੍ਰਮਾਣ : [**ਜਲ ਕੈ ਮਜਨਿ ਜੇ ਗਤਿ ਹੋਵੈ ਨਿਤ ਨਿਤ ਮੇਂਡੁਕ ਨਾਵਹਿ ॥** (ਅੰਗ ੪੮੪)]

**ਨਿਰਹਾਰ ਵਰਤੀ ਆਪਰਸਾ ॥**

ਇਕ ਅਹਾਰ = ਭੋਜਨ ਛਕਣ ਤੋਂ ਰਹਿਤ ਹੀ ਰਹਿੰਦੇ ਹਨ। ਕਹਿੰਦੇ ਹਨ ਕਿ ਆਲਸ ਨਹੀਂ ਆਉਂਦੀ ਹੈ ਅਤੇ ਇਹ ਧਾਰਨਾ ਬਣਾਈ ਹੈ ਕਿ ਬਾਰਾਂ ਸਾਲ ਭੋਜਨ ਨਾ ਛਕੇ ਤਾਂ ਵਾਕ ਸਿੱਧੀ ਹੋ ਜਾਂਦੀ ਹੈ। ਐਸੇ ਨਿਰਾਹਾਰੀ ਹਨ। (ਵਰਤੀ) ਕਈ ਬਰਤ ਪੁੰਨਿਆਂ ਇਕਾਦਸ਼ੀ ਦਾ ਰੱਖਦੇ ਹਨ। ਜਿਵੇਂ ਮੁਸਲਮਾਨਾਂ ਦੇ ਤੀਹ ਰੋਜ਼ੇ ਹੁੰਦੇ ਹਨ। ਇਸੇ ਤਰ੍ਹਾਂ ਹਿੰਦੂਆਂ ਦੇ ਵੀ ਤੀਹ ਦਿਨ ਹਨ। ਚੌਵੀ ਇਕਾਦਸ਼ੀਆਂ ਦੇ ਬਰਤ। ਰਾਮਨੌਮੀ, ਕ੍ਰਿਸ਼ਨ ਅਸ਼ਟਮੀ, ਦੁਰਗਾ ਅਸ਼ਟਮੀ, ਬਾਵਨ ਦੁਆਦਸ਼ੀ, ਗਨੇਸ਼ ਚੌਥ, ਨਰ ਸਿੰਘ ਚੌਦੇ। ਇਹ ਤੀਹ ਦਿਨ ਹਨ। (ਆਪਰਸਾ) ਇਕ ਆਪਣੇ ਆਪ ਨੂੰ ਛੂਹਣ ਨਹੀਂ ਦਿੰਦੇ ਕਿਸੇ ਨਾਲ। ਪਰਸਣ ਰਹਿਤ ਰਹਿੰਦੇ ਹਨ ਕਿ ਅਸੀਂ ਭਿੱਟੇ ਨਾ ਜਾਈਏ। ਐਸੇ ਆਪਰਸ ਕਹਾਉਂਦੇ ਹਨ।

**ਇਕਿ ਲੂਕਿ ਨ ਦੇਵਹਿ ਦਰਸਾ ॥**

ਇਕ ਸ਼ਹੁ ਸੁਹਾਗਣ ਤਰ੍ਹਾਂ ਲੁਕ ਕਰਕੇ ਹੀ ਰਹਿੰਦੇ ਹਨ ਕਿਸੇ ਨੂੰ ਬਾਹਰ ਨਿਕਲ ਕੇ ਦਰਸ਼ਨ ਨਹੀਂ ਦਿੰਦੇ ਹਨ ਕਿ ਸਾਨੂੰ ਸ਼ਹੁ ਦੇ ਦਰਸ਼ਨ ਹੁੰਦੇ ਹਨ।

**ਇਕਿ ਮਨ ਹੀ ਗਿਆਤਾ ॥੬॥**

ਇਕ ਆਪਣੇ ਆਪ ਮਨ ਦੇ ਗਿਆਨੀ ਕਹਾਉਂਦੇ ਹਨ ਕਿ ਅਸੀਂ ਜੋ ਕੁਝ ਪਾਉਣਾ ਸੀ, ਉਹ ਜਾਣ ਲਿਆ ਹੈ। ਸਾਨੂੰ ਕਿਸੇ ਦੀ ਸਿੱਖਿਆ ਦੀ ਲੋੜ ਨਹੀਂ ਹੈ। ਮਹਾਂਭਾਰਤ ਵਿਚ ਭਾਗਵਤ ਦੀ ਕਥਾ ਆਉਂਦੀ ਹੈ। ਉਸ ਵਿਚ ਲਿਖਿਆ ਹੈ ਕਿ ਭਗਵਾਨ ਕ੍ਰਿਸ਼ਨ ਜੀ ਨੇ ਰੁਕਮਣੀਂ ਨੂੰ ਪ੍ਰਸੰਨ ਕਰਨ ਵਾਸਤੇ ਇੰਦਰ ਨਾਲ ਜੰਗ ਕਰਕੇ (ਪਾਰਜਾਤ) ਕਲਪਤਰ ਬਿਰਛ ਲਿਆਂਦਾ ਸੀ। ਉਸ ਬਿਰਛ ਨੂੰ ਰੁਕਮਣੀ ਦੇ ਵਿਹੜੇ ਵਿਚ ਲਾਇਆ ਸੀ ਤਾਂ ਰੁੱਸੀ ਹੋਈ ਰੁਕਮਣੀ ਖ਼ੁਸ਼ ਕੀਤੀ ਸੀ। ਫੇਰ ਸੱਤਭਾਮਾਂ ਨੂੰ ਕਿਸੇ ਜਤਨ ਨਾਲ ਖ਼ੁਸ਼ ਕਰਕੇ ਖ਼ੁਸ਼ੀਆਂ ਲਈਆਂ। ਇਹ ਕਥਾ ਇਕ ਆਦਮੀ ਨੇ ਇਕ ਦਿਨ ਸੁਣ ਲਈ। ਫੇਰ ਉਹ ਕਥਾ ਸੁਣਨ ਨਾ ਗਿਆ। ਤਾਂ ਕਥਾ ਕਰਨ ਵਾਲੇ ਪੰਡਿਤ ਨੇ ਪੁੱਛਿਆ ਭਾਈ ਤੂੰ ਕਥਾ ਸੁਣਨ ਨਹੀਂ ਆਉਂਦਾ ਹੈ ਤਾਂ ਉਸ ਨੇ ਕਿਹਾ ਬੱਸ ਮੈਂ ਗਿਆਨ ਪ੍ਰਾਪਤ ਕਰ ਲਿਆ ਹੈ ਕਿ ਭਾਵੇਂ ਕੋਈ ਜਤਨ ਕਰਨਾ ਪਵੇ। ਘਰ ਵਾਲੀ ਇਸਤਰੀ ਨੂੰ ਖ਼ੁਸ਼ ਰੱਖਣਾ ਚਾਹੀਦਾ ਹੈ। ਐਸੇ ਮਨ ਦੇ ਹੀ ਕਿਤਨੇ ਗਿਆਨੀ ਹਨ।

**ਘਾਟਿ ਨ ਕਿਨ ਹੀ ਕਹਾਇਆ ॥**

ਹੇ ਗੁਰੂ ਜੀ ਸੰਸਾਰ ਵਿਚ ਕਿਸੇ ਨੇ ਵੀ ਆਪਣੇ ਆਪ ਨੂੰ ਘੱਟ ਨਹੀਂ ਕਹਾਇਆ ਹੈ।

**ਸਭ ਕਹਤੇ ਹੈ; ਪਾਇਆ ॥**

ਸਾਰੇ ਭੇਖਾਂ ਵਾਲੇ ਕਹਿੰਦੇ ਹਨ ਕਿ ਅਸੀਂ ਪ੍ਰਮੇਸ਼ਰ ਨੂੰ ਪਾਇਆ ਹੈ

**ਜਿਸੁ ਮੇਲੇ; ਸੋ ਭਗਤਾ ॥੭॥**

ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਜਿਸ ਨੂੰ ਪਰਮੇਸ਼ਰ ਗੁਰਾਂ ਨਾਲ ਮੇਲ ਦੇਵੇ। ਸੋਈ ਭਗਤ ਹੈ। ਹੋਰ ਸਭ ਪਖੰਡੀ ਹਨ। ਪ੍ਰਸ਼ਨ : ਕੈਸੇ ਮਿਲਦਾ ਹੈ। **ਉੱਤਰ :**

**ਸਗਲ ਉਕਤਿ ਉਪਾਵਾ ॥**

ਸਾਰੇ ਕਥਨਾਂ ਨੂੰ ਅਤੇ ਮਨ ਦੇ ਸਾਧਨਾਂ ਨੂੰ ਸਰੀਰ ਦੇ ਉਪਾਵਾਂ ਨੂੰ।

**ਤਿਆਗੀ; ਸਰਨਿ ਪਾਵਾ ॥**

ਤਿਆਗ ਕਰਕੇ। ਫੇਰ ਆਪਣੇ ਆਪ ਨੂੰ ਸਤਿਗੁਰਾਂ ਦੀ ਸ਼ਰਨ ਵਿਚ ਪਾਉਣਾ ਕਰੇ। **ਵਾ :** ਤਿਆਗੀ ਸਤਿਗੁਰਾਂ ਦੀ ਸ਼ਰਨ ਵਿਚ ਪੈਣਾ ਕਰੇ।

**ਨਾਨਕੁ; ਗੁਰ ਚਰਣਿ ਪਰਾਤਾ ॥੮॥੨॥੨੭॥**

ਧੰਨ ਸੱਚੇ ਪਾਤਿਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਫ਼ੁਰਮਾਉਂਦੇ ਹਨ ਕਿ ਜੋ ਸਤਿਗੁਰਾਂ ਦੀ ਸ਼ਰਨ ਵਿਚ (ਪਰਾਤਾ) ਪਿਆ ਹੈ। ਉਹ ਪਰਮੇਸ਼ਰ ਦਾ ਭਗਤ ਹੁੰਦਾ ਹੈ। ਇਥੇ ਸਿਰੀਰਾਗੁ ਦੀਆਂ ਅਸਟਪਦੀਆਂ ਸਮਾਪਤ ਹੋਈਆਂ ਹਨ ਜੀ।

## ੧ੴ ਸਤਿਗੁਰ ਪ੍ਰਸਾਦਿ ॥ ਸਿਰੀਰਾਗੁ ਮਹਲਾ ੧ ਘਰੁ ੩ ॥

ਜੋਗੀ ਅੰਦਰਿ ਜੋਗੀਆ ॥ ਤੂੰ ਭੋਗੀ ਅੰਦਰਿ ਭੋਗੀਆ ॥ ਤੇਰਾ ਅੰਤੁ ਨ ਪਾਇਆ ਸੁਰਗਿ ਮਛਿ ਪਇਆਲਿ ਜੀਉ ॥੧॥ ਹਉ ਵਾਰੀ ਹਉ ਵਾਰਣੈ ਕੁਰਬਾਣੁ ਤੇਰੇ ਨਾਵ ਨੋ ॥੧॥ ਰਹਾਉ ॥ ਤੁਧੁ ਸੰਸਾਰੁ ਉਪਾਇਆ ॥ ਸਿਰੇ ਸਿਰਿ ਧੰਧੇ ਲਾਇਆ ॥ ਵੇਖਹਿ ਕੀਤਾ ਆਪਣਾ ਕਰਿ ਕੁਦਰਤਿ ਪਾਸਾ ਢਾਲਿ ਜੀਉ ॥੨॥ ਪਰਗਟਿ ਪਾਹਾਰੈ ਜਾਪਦਾ ॥ ਸਭੁ ਨਾਵੈ ਨੋ ਪਰਤਾਪਦਾ ॥ ਸਤਿਗੁਰ ਬਾਝੁ ਨ ਪਾਇਓ ਸਭ ਮੋਹੀ ਮਾਇਆ ਜਾਲਿ ਜੀਉ ॥੩॥ ਸਤਿਗੁਰ ਕਉ ਬਲਿ ਜਾਈਐ ॥ ਜਿਤੁ ਮਿਲਿਐ ਪਰਮ ਗਤਿ ਪਾਈਐ ॥ ਸੁਰਿ ਨਰ ਮੁਨਿ ਜਨ ਲੋਚਦੇ ਸੋ ਸਤਿਗੁਰਿ ਦੀਆ ਬੁਝਾਇ ਜੀਉ ॥੪॥ ਸਤਸੰਗਤਿ ਕੈਸੀ ਜਾਣੀਐ ॥ ਜਿਥੈ ਏਕੋ ਨਾਮੁ ਵਖਾਣੀਐ ॥ ਏਕੋ ਨਾਮੁ ਹੁਕਮੁ ਹੈ ਨਾਨਕ ਸਤਿਗੁਰਿ ਦੀਆ ਬੁਝਾਇ ਜੀਉ ॥੫॥ ਇਹੁ ਜਗਤੁ ਭਰਮਿ ਭੁਲਾਇਆ ॥ ਆਪਹੁ ਤੁਧੁ ਖੁਆਇਆ ॥ ਪਰਤਾਪੁ ਲਗਾ ਦੋਹਾਗਣੀ ਭਾਗ ਜਿਨਾ ਕੇ ਨਾਹਿ ਜੀਉ ॥੬॥ ਦੋਹਾਗਣੀ ਕਿਆ ਨੀਸਾਣੀਆ ॥ ਖਸਮਹੁ ਘੁਥੀਆ ਫਿਰਹਿ ਨਿਮਾਣੀਆ ॥ ਮੈਲੇ ਵੇਸ ਤਿਨਾ ਕਾਮਣੀ ਦੁਖੀ ਰੈਣਿ ਵਿਹਾਇ ਜੀਉ ॥੭॥ ਸੋਹਾਗਣੀ ਕਿਆ ਕਰਮੁ ਕਮਾਇਆ ॥ ਪੂਰਬਿ ਲਿਖਿਆ ਫਲੁ ਪਾਇਆ ॥ ਨਦਰਿ ਕਰੇ ਕੈ ਆਪਣੀ ਆਪੇ ਲਏ ਮਿਲਾਇ ਜੀਉ ॥੮॥ ਹੁਕਮੁ ਜਿਨਾ ਨੋ ਮਨਾਇਆ ॥ ਤਿਨ ਅੰਤਰਿ ਸਬਦੁ ਵਸਾਇਆ ॥ ਸਹੀਆ ਸੇ ਸੋਹਾਗਣੀ ਜਿਨ ਸਹ ਨਾਲਿ ਪਿਆਰੁ ਜੀਉ ॥੯॥ ਜਿਨਾ ਭਾਣੇ ਕਾ ਰਸੁ ਆਇਆ ॥ ਤਿਨ ਵਿਚਹੁ ਭਰਮੁ ਚੁਕਾਇਆ ॥ ਨਾਨਕ ਸਤਿਗੁਰੁ ਐਸਾ ਜਾਣੀਐ ਜੋ ਸਭਸੈ ਲਏ ਮਿਲਾਇ ਜੀਉ ॥੧੦॥ ਸਤਿਗੁਰਿ ਮਿਲਿਐ ਫਲੁ ਪਾਇਆ ॥ ਜਿਨਿ ਵਿਚਹੁ ਅਹਕਰਣੁ ਚੁਕਾਇਆ ॥ ਦੁਰਮਤਿ ਕਾ ਦੁਖੁ ਕਟਿਆ ਭਾਗੁ ਬੈਠਾ ਮਸਤਕਿ ਆਇ ਜੀਉ ॥੧੧॥ ਅੰਮ੍ਰਿਤੁ ਤੇਰੀ ਬਾਣੀਆ ॥ ਤੇਰਿਆ ਭਗਤਾ ਰਿਦੈ ਸਮਾਣੀਆ ॥ ਸੁਖ ਸੇਵਾ ਅੰਦਰਿ ਰਖਿਐ ਆਪਣੀ ਨਦਰਿ ਕਰਹਿ ਨਿਸਤਾਰਿ ਜੀਉ ॥੧੨॥ ਸਤਿਗੁਰੁ ਮਿਲਿਆ ਜਾਣੀਐ ॥ ਜਿਤੁ ਮਿਲਿਐ ਨਾਮੁ ਵਖਾਣੀਐ ॥ ਸਤਿਗੁਰ ਬਾਝੁ ਨ ਪਾਇਓ ਸਭ ਥਕੀ ਕਰਮ ਕਮਾਇ ਜੀਉ ॥੧੩॥ ਹਉ ਸਤਿਗੁਰ ਵਿਟਹੁ ਘੁਮਾਇਆ ॥ ਜਿਨਿ ਭ੍ਰਮਿ ਭੁਲਾ ਮਾਰਗਿ ਪਾਇਆ ॥ ਨਦਰਿ ਕਰੇ ਜੇ ਆਪਣੀ ਆਪੇ ਲਏ ਰਲਾਇ ਜੀਉ ॥੧੪॥ ਤੂੰ ਸਭਨਾ ਮਾਹਿ ਸਮਾਇਆ ॥ ਤਿਨਿ ਕਰਤੈ ਆਪੁ ਲੁਕਾਇਆ ॥ ਨਾਨਕ ਗੁਰਮੁਖਿ ਪਰਗਟੁ ਹੋਇਆ ਜਾ ਕਉ ਜੋਤਿ ਧਰੀ ਕਰਤਾਰਿ ਜੀਉ ॥੧੫॥ ਆਪੇ ਖਸਮਿ ਨਿਵਾਜਿਆ ॥ ਜੀਉ ਪਿੰਡੁ ਦੇ ਸਾਜਿਆ ॥ ਆਪਣੇ ਸੇਵਕ ਕੀ ਪੈਜ ਰਖੀਆ ਦੁਇ ਕਰ ਮਸਤਕਿ ਧਾਰਿ ਜੀਉ ॥੧੬॥ ਸਭਿ ਸੰਜਮ ਰਹੇ ਸਿਆਣਪਾ ॥ ਮੇਰਾ ਪ੍ਰਭੁ ਸਭੁ ਕਿਛੁ ਜਾਣਦਾ ॥ ਪ੍ਰਗਟ ਪ੍ਰਤਾਪੁ ਵਰਤਾਇਓ ਸਭੁ ਲੋਕੁ ਕਰੈ ਜੈਕਾਰੁ ਜੀਉ ॥੧੭॥ ਮੇਰੇ ਗੁਣ ਅਵਗਨ ਨ ਬੀਚਾਰਿਆ ॥ ਪ੍ਰਭਿ ਅਪਣਾ ਬਿਰਦੁ ਸਮਾਰਿਆ ॥

ਕੰਠਿ ਲਾਇ ਕੈ ਰਖਿਓਨੁ ਲਗੈ ਨ ਤਤੀ ਵਾਉ ਜੀਉ ॥੧੮॥ ਮੈ ਮਨਿ ਤਨਿ ਪ੍ਰਭੂ ਧਿਆਇਆ ॥ ਜੀਇ ਇਛਿਅੜਾ ਫਲੁ ਪਾਇਆ ॥ ਸਾਹ ਪਾਤਿਸਾਹ ਸਿਰਿ ਖਸਮੁ ਤੂੰ ਜਪਿ ਨਾਨਕ ਜੀਵੈ ਨਾਉ ਜੀਉ ॥੧੯॥ ਤੁਧੁ ਆਪੇ ਆਪੁ ਉਪਾਇਆ ॥ ਦੂਜਾ ਖੇਲੁ ਕਰਿ ਦਿਖਲਾਇਆ ॥ ਸਭੁ ਸਚੋ ਸਚੁ ਵਰਤਦਾ ਜਿਸੁ ਭਾਵੈ ਤਿਸੈ ਬੁਝਾਇ ਜੀਉ ॥੨੦॥ ਗੁਰ ਪਰਸਾਦੀ ਪਾਇਆ ॥ ਤਿਥੈ ਮਾਇਆ ਮੋਹੁ ਚੁਕਾਇਆ ॥ ਕਿਰਪਾ ਕਰਿ ਕੈ ਆਪਣੀ ਆਪੇ ਲਏ ਸਮਾਇ ਜੀਉ ॥੨੧॥ ਗੋਪੀ ਨੈ ਗੋਆਲੀਆ ॥ ਤੁਧੁ ਆਪੇ ਗੋਇ ਉਠਾਲੀਆ ॥ ਹੁਕਮੀ ਭਾਂਡੇ ਸਾਜਿਆ ਤੂੰ ਆਪੇ ਭੰਨਿ ਸਵਾਰਿ ਜੀਉ ॥੨੨॥ ਜਿਨ ਸਤਿਗੁਰ ਸਿਉ ਚਿਤੁ ਲਾਇਆ ॥ ਤਿਨੀ ਦੂਜਾ ਭਾਉ ਚੁਕਾਇਆ ॥ ਨਿਰਮਲ ਜੋਤਿ ਤਿਨ ਪ੍ਰਾਣੀਆ ਓਇ ਚਲੇ ਜਨਮੁ ਸਵਾਰਿ ਜੀਉ ॥੨੩॥ ਤੇਰੀਆ ਸਦਾ ਸਦਾ ਚੰਗਿਆਈਆ ॥ ਮੈ ਰਾਤਿ ਦਿਹੈ ਵਡਿਆਈਆਂ ॥ ਅਣਮੰਗਿਆ ਦਾਨੁ ਦੇਵਣਾ ਕਹੁ ਨਾਨਕ ਸਚੁ ਸਮਾਲਿ ਜੀਉ ॥੨੪॥੧॥

*(ਅੰਗ ੭੧-੭੩)*

**ਉਥਾਨਕਾ :** ਜਿਸ ਵਕਤ ਹਜ਼ੂਰ ਧੰਨ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ। ਭਾਈ ਬਾਲਾ ਜੀ, ਭਾਈ ਮਰਦਾਨਾ ਜੀ ਸਮੇਤ ਬਾਰ ਦੇਸ ਵਿਚ (ਬਾਰ ਦਾ ਇਲਾਕਾ ਲਾਇਲਪੁਰ ਆਦਿ) ਵਿਚਰ ਰਹੇ ਸਨ। ਤਾਂ ਇਕ ਜਗ੍ਹਾ ਲੁੱਡੀ ਪੈ ਰਹੀ ਸੀ (ਲੁੱਡੀ = ਘੁੰਮ ਕੇ ਜ਼ੋਰ ਨਾਲ ਸਰੀਰ ਨੂੰ ਹਿਲਾਉਣਾ ਤੇ ਗੇੜਾ ਦੇ ਕੇ ਖੇਡਣਾ) ਭਾਈ ਮਰਦਾਨਾ ਜੀ ਨੇ ਬਹੁਤੇ ਲੋਕ ਲੁੱਡੀ ਦੇਖਣ ਜਾ ਰਹੇ ਤੱਕਣਾ ਕੀਤੇ। ਸਤਿਗੁਰਾਂ ਨੂੰ ਬੇਨਤੀ ਕੀਤੀ ਮਹਾਰਾਜ ਮੈਨੂੰ ਵੀ ਆਗਿਆ ਦਿਓ। ਮੈਂ ਵੀ ਲੁੱਡੀ ਦੇਖ ਆਵਾਂ। (ਪਚਾਦੇ ਲੁੱਡੀ ਪਾਉਂਦੇ ਹੁੰਦੇ ਸਨ) ਸਤਿਗੁਰਾਂ ਨੇ ਕਿਹਾ ਹੇ ਮਰਦਾਨੇ! ਆਉ ਤੈਨੂੰ, ਪਰਮੇਸ਼ਰ ਜੋ ਲੁੱਡੀ ਪਾ ਰਿਹਾ ਹੈ। ਉਹ ਸੁਣਾਉਣਾ ਕਰੀਏ। ਪਰਮੇਸ਼ਰ ਕਿਵੇਂ ਸੰਸਾਰ ਦੀ ਲੁੱਡੀ ਪਾ ਰਿਹਾ ਹੈ। ਉਸ ਵੇਲੇ ਹਜ਼ੂਰ ਨੇ ਇਹ ਸ਼ਬਦ ਉਚਾਰਨ ਕੀਤਾ। (੧ਓ) ਇਕ ਅਦਵੈਤ ਸਰੂਪ ਪਰਮੇਸ਼ਰ। ਉਹ ਸਤਿਗੁਰਾਂ ਦੀ ਕਿਰਪਾ ਕਰਕੇ ਪ੍ਰਾਪਤ ਹੁੰਦਾ ਹੈ। ਸਿਰੀਰਾਗ ਵਿਚ ਪਹਿਲੇ ਪਾਤਿਸ਼ਾਹ, ਤੀਸਰੇ (ਘਰੁ) ਸੁਰਤਾਲ ਵਿਚ ਫ਼ੁਰਮਾਉਂਦੇ ਹਨ।

**ਜੋਗੀ ਅੰਦਰਿ, ਜੋਗੀਆ ॥ ਤੂੰ ਭੋਗੀ ਅੰਦਰਿ, ਭੋਗੀਆ ॥**

ਪਰਮੇਸ਼ਰ ਦੇ ਸਨਮੁਖ ਬਿਰਤੀ ਜੋੜ ਕੇ ਇਉਂ ਗਾਈਏ। ਹੇ ਪਰਮੇਸ਼ਰ! ਤੂੰ ਜੋਗੀਆਂ ਦੇ ਅੰਦਰ ਜੋਗ ਰੂਪ ਹੋ ਰਿਹਾ ਹੈਂ। ਪਤੰਜਲੀ ਮੱਤ ਜੋਗੀਆਂ ਦਾ ਹੈ।

**ਪ੍ਰਮਾਣ :** [ਜੋਗਾਸ ਚਿਤ ਬ੍ਰਿਤੀ ਨਿਰੋਧਾ (ਸ਼ਾਸਤਰ ਪ੍ਰਮਾਣ)]

ਜੋਗੀਆਂ ਦੇ ਅੰਦਰ ਜੋਗ ਦਾ ਸਿਧਾਂਤ ਰੂਪ ਹੋ ਕੇ ਜੁੜ ਰਿਹਾ ਹੈ। ਗੀਤਾ ਵਿਚ ਜੋ ਸਾਂਖ ਮੱਤ ਕਥਨ ਕੀਤਾ ਹੈ ਕਿ ਉਹ ਕਹਿੰਦੇ ਹਨ (ਆਤਮਨੀ ਪ੍ਰਮਾਤਮਨੀ ਜੁੰਜਤੇ ਸਾ ਜੋਗਾ) ਅਰਥਾਤ : ਆਤਮਾ ਪ੍ਰਮਾਤਮਾ ਦਾ ਜੁੜਨਾ ਹੀ ਜੋਗ ਹੈ। (ਭੋਗੀ) ਰਾਜਿਆਂ ਦੇ ਅੰਦਰ ਆਪ ਹੀ ਪਦਾਰਥਾਂ ਨੂੰ ਭੋਗਣ ਵਾਲਾ ਹੋ ਕਰਕੇ ਭੋਗ ਰਿਹਾ ਹੈ। (ਭੋਗੀ) ਰਾਜਿਆਂ ਦਾ ਵੀ ਭੋਗ ਪਾਉਣ ਵਾਲਾ ਹੈ। ਜੋ ਕਹਿੰਦੇ ਸਨ ਕਿ ਅਸੀਂ ਕਾਲ ਜਿੱਤ ਲਿਆ ਹੈ।

**ਪ੍ਰਮਾਣ :** [ਤੂੰ ਆਪੇ ਦਾਤਾ ਆਪੇ ਭੁਗਤਾ ਜੀ ਹਉ ਤੁਧੁ ਬਿਨੁ ਅਵਰੁ ਨ ਜਾਣਾ ॥ (ਅੰਗ ੩੪੮)]

**ਤੇਰਾ ਅੰਤੁ ਨ ਪਾਇਆ; ਸੁਰਗਿ ਮਛਿ ਪਇਆਲਿ ਜੀਉ ॥੧॥**

ਦੇਵਤੇ ਸੁਰਗ ਲੋਕ ਵਾਲਿਆਂ ਨੇ (ਮਛਿ) ਮਾਤਲੋਕ ਵਾਲਿਆਂ ਮਨੁੱਖਾਂ ਨੇ, (ਪਇਆਲਿ) ਪਤਾਲ ਲੋਕ ਵਿਚ ਰਹਿਣ ਵਾਲੇ ਦੈਂਤਾਂ ਨੇ ਤੇਰਾ ਅੰਤ ਨਹੀਂ ਪਾਇਆ ਹੈ ਜੀ।

**ਦੂਸਰਾ ਅਰਥ :** ਹੇ ਪ੍ਰਮੇਸ਼ਰ ਜੀ ! ਸੁਰਗ ਲੋਕ, ਮਾਤ ਲੋਕ, ਪਤਾਲ ਲੋਕ, ਕਰਕੇ ਵੀ ਤੇਰਾ ਅੰਤ ਨਹੀਂ ਪਾਇਆ ਜਾਂਦਾ ਹੈ।

**ਤੀਸਰਾ ਅਰਥ :** (ਸੁਰਗਿ) ਜੋਗ ਸਾਧਨਾਂ ਦੁਆਰਾ ਬ੍ਰਹਮਲੋਕ ਦੀ ਪ੍ਰਾਪਤੀ ਵਾਲਿਆਂ ਨੇ, ਮਾਤ ਲੋਕ ਵਿਚ ਦੇਵਤੇ ਬਣ ਕੇ ਸੁਰਗ ਦੀ ਇੱਛਾ ਵਾਲਿਆਂ ਨੇ। ਅਧਮ = ਨੀਚ ਕਰਮ ਕਰਨ ਕਰਕੇ ਨਰਕਾਂ ਨੂੰ ਜਾਣ ਵਾਲਿਆਂ ਨੇ ਇਹਨਾਂ ਸਾਰਿਆਂ ਨੇ ਤੇਰਾ ਅੰਤ ਨਹੀਂ ਪਾਇਆ ਹੈ ਜੀ।

**ਚੌਥਾ ਅਰਥ :** ਦਸਵੇਂ ਦੁਆਰ ਵਿਚ ਪ੍ਰਾਣ ਚੜ੍ਹਾਉਣ ਵਾਲਿਆਂ ਨੇ। (ਮਛਿ) ਮਧਮਾ ਬਾਣੀ ਦੁਆਰਾ ਜਾਪ ਕਰਨ ਵਾਲਿਆਂ ਨੇ। (ਪਇਆਲਿ) ਪਰਾ ਬਾਣੀ ਦੁਆਰਾ ਜਾਪ ਕਰਨ ਵਾਲਿਆਂ ਨੇ ਤੇਰਾ ਅੰਤ ਨਹੀਂ ਪਾਇਆ ਹੈ।

**ਹਉ ਵਾਰੀ ਹਉ ਵਾਰਣੈ; ਕੁਰਬਾਣੁ ਤੇਰੇ ਨਾਵ ਨੋ ॥੧॥ ਰਹਾਉ ॥**

ਅਸੀਂ ਮਨ ਕਰਕੇ ਵਾਰਨੇ ਜਾਂਦੇ ਹਾਂ। ਸਰੀਰ ਕਰਕੇ ਵਾਰਨੇ ਫੇਰਨੇ ਜਾਂਦੇ ਹਾਂ। ਹੇ ਪ੍ਰਮੇਸ਼ਰ ਬਾਣੀ ਕਰਕੇ ਵੀ ਆਪ ਜੀ ਦੇ ਨਾਮ ਤੋਂ ਕੁਰਬਾਨ ਜਾਂਦੇ ਹਾਂ।

**ਦੂਸਰਾ ਅਰਥ :** ਜਿਨ੍ਹਾਂ ਗੁਰਮੁਖਾਂ ਨੇ (ਹਉ ਵਾਰੀ) ਹਉਮੈ ਵਰਜ ਦਿੱਤੀ ਹੈ, ਨਵਿਰਤ ਕਰ ਦਿੱਤੀ ਹੈ, ਉਹਨਾਂ ਤੋਂ ਬਲਿਹਾਰ ਜਾਂਦੇ ਹਾਂ ਅਤੇ ਜਿਸ ਨਾਮ ਨੂੰ ਜਪ ਕੇ ਉਹਨਾਂ ਨੇ ਹਉਮੈ ਨਿਵਿਰਤ ਕੀਤੀ ਹੈ। ਉਸ ਆਪ ਜੀ ਦੇ ਨਾਮ ਤੋਂ ਵੀ ਕੁਰਬਾਨ ਜਾਂਦੇ ਹਾਂ।

**ਤੁਧੁ; ਸੰਸਾਰੁ ਉਪਾਇਆ ॥ ਸਿਰੇ ਸਿਰਿ ਧੰਧੇ ਲਾਇਆ ॥**

ਹੇ ਪਰਮੇਸ਼ਰ ਜੀ ! ਤੂੰ ਹੀ ਇਹ ਸੰਸਾਰ (ਉਪਾਇਆ) ਪੈਦਾ ਕੀਤਾ ਹੈ। ਸਾਰੇ ਜੀਵਾਂ ਨੂੰ (ਸਿਰੇ ਸਿਰਿ) ਭਿੰਨ ਭਿੰਨ, ਭਾਵ ਵੱਖਰੇ ਵੱਖਰੇ (ਧੰਧੇ) ਧੰਧਿਆਂ = ਕੰਮਾਂ ਵਿਚ ਵਾਸ਼ਨਾ ਅਨੁਸਾਰ ਲਾਇਆ ਹੈ। ਰਾਜਸੀ ਵਾਸ਼ਨਾ ਵਾਲਿਆਂ ਨੂੰ ਪਦਾਰਥਾਂ ਵਲ ਲਾਇਆ ਹੈ, ਤਾਮਸ਼ੀ ਵਾਸ਼ਨਾ ਵਾਲਿਆਂ ਦੇ ਸੁਭਾ ਕਰਕੇ ਉਹਨਾਂ ਨੂੰ ਜੀਵ ਘਾਤ, ਚੋਰੀ ਆਦਿ ਵਲ ਲਾਇਆ ਹੈ। ਸ਼ਾਂਤਕੀ ਵਾਸ਼ਨਾ ਵਾਲਿਆਂ ਨੂੰ ਰਿੱਧੀਆਂ ਸਿੱਧੀਆਂ ਵਿਚ ਲਾਇਆ ਹੈ।

**ਪ੍ਰਮਾਣ :** **[ਜਿਤੁ ਲਾਗੋ ਮਨੁ ਬਾਸਨਾ ਅੰਤਿ ਸਾਈ ਪ੍ਰਗਟਾਨੀ ॥੬॥** (ਅੰਗ ੨੪੨)]

**ਦੂਸਰਾ ਅਰਥ :** ਬ੍ਰਹਮਾ, ਵਿਸ਼ਨੂੰ, ਸ਼ਿਵ ਜੀ ਨੂੰ ਉਤਪਤ, ਲੈਤਾ, ਪਾਲਣਾ ਦੇ ਭਿੰਨ ਭਿੰਨ ਧੰਧਿਆਂ ਵਿਚ ਲਾਇਆ ਹੈ।

**ਵੇਖਹਿ ਕੀਤਾ ਆਪਣਾ; ਕਰਿ ਕੁਦਰਤਿ ਪਾਸਾ ਢਾਲਿ, ਜੀਉ ॥੨॥**

ਹੇ ਪਰਮੇਸ਼ਰ ! ਜੀ ਜੋ ਸੰਸਾਰ ਤੁਸੀਂ ਆਪਣਾ ਪੈਦਾ ਕੀਤਾ ਹੋਇਆ ਹੈ। ਉਸ ਨੂੰ ਤੁਸੀਂ ਆਪ ਹੀ ਦੇਖਦੇ ਹੋ। ਸਾਰੇ ਜੀਵਾਂ ਦੇ ਕਰਤਬਾਂ ਨੂੰ ਦੇਖਦੇ ਹੋ।

**ਪ੍ਰਮਾਣ :** **[ਸਭੁ ਕਿਛੁ ਸੁਣਦਾ ਵੇਖਦਾ ਕਿਉ ਮੁਕਰਿ ਪਇਆ ਜਾਇ ॥** (ਅੰਗ ੩੬)]

ਆਪ ਹੀ (ਕੁਦਰਤਿ) ਸ਼ਕਤੀ ਕਰਕੇ, (ਕੁਦਰਤਿ) ਮਾਇਆ ਕਰਕੇ ਤਿੰਨਾਂ ਗੁਣਾਂ ਦਾ ਪਾਸਾ ਢਾਲਣਾ ਕੀਤਾ ਹੈ। ਭਾਵ ਤਿੰਨਾਂ ਗੁਣਾਂ ਨੂੰ ਸੰਸਾਰ ਵਿਚ (ਢਾਲਿ) ਪਾ ਕਰਕੇ ਰਾਜਸੀ, ਤਾਮਸੀ, ਸਾਂਤਕੀ, ਸੁਭਾਵਾਂ ਦਾ ਪਾਸਾ ਢਾਲਣਾ ਕੀਤਾ ਹੈ। ਰਜੋਗੁਣੀ ਲੋਕ, ਉੱਦਮੀ ਤੇ ਲੋਭੀ ਲੋਕ ਹਨ। ਸਤੋਗੁਣੀ ਲੋਕ, ਰਿੱਧੀਆਂ ਸਿੱਧੀਆਂ ਦੀ ਇੱਛਾ ਵਿਚ ਲੱਗੇ ਹੋਇ ਹਨ। ਤਮੋਗੁਣੀ ਲੋਕ, ਤਪੱਸਿਆ, ਵਰਤ

ਰੱਖਣੇ, ਧੂਣੀਆਂ ਤਾਪਣੀਆਂ ਆਦਿ ਵਿਚ ਲੱਗੇ ਹੋਇ ਹਨ। ਇਸ ਪ੍ਰਕਾਰ ਇਹ ਪਾਸਾ ਢਾਲਿਆ ਹੋਇਆ ਹੈ।

**ਦੂਸਰਾ ਅਰਥ :** ਜਿਨ੍ਹਾਂ ਨੇ ਸ਼ਕਤੀ ਦੁਆਰਾ ਤਿੰਨਾਂ ਗੁਣਾਂ ਵਲੋਂ ਪਾਸਾ ਫੇਰ ਲਿਆ। ਭਾਵ ਸ਼ਕਤੀ = ਮਾਇਆ ਵਲੋਂ ਤੇ ਤਿੰਨਾਂ ਗੁਣਾਂ ਵਲੋਂ (ਪਾਸਾ) ਮੁਖ (ਢਾਲਿ) ਫੇਰ ਲਿਆ ਹੈ। ਉਹਨਾਂ ਨੇ ਤੇਰੇ ਸਰੂਪ ਵਿਚ ਬਿਰਤੀ ਜੋੜੀ ਹੈ। ਉਹਨਾਂ ਨੇ ਸਾਖਿਆਤ = ਪਰਗਟ ਕਰਕੇ ਆਪਣਾ ਸਰੂਪ ਦੇਖਣਾ ਕੀਤਾ ਹੈ। ਆਪਣਾ ਸਰੂਪ =ਆਪਣੇ ਸਰੂਪ = ਪਰਮੇਸ਼ਰ ਨੂੰ ਤੱਕ ਲਿਆ ਹੈ।

**ਪਰਗਟਿ; ਪਾਹਾਰੈ ਜਾਪਦਾ ॥**

ਆਪ ਜੀ ਦਾ (ਪਾਹਾਰੈ) ਪ੍ਰਤਾਪ, ਪ੍ਰਗਟ ਹੀ (ਜਾਪਦਾ) ਜਾਣੀ ਦਾ ਹੈ।

**ਦੂਸਰਾ ਅਰਥ :** (ਪਾਹਾਰੈ) ਸਾਰੇ ਪਸਾਰੇ ਰੂਪ ਸੰਸਾਰ ਵਿਚ ਤੂੰ ਪ੍ਰਗਟ ਹੀ ਜਾਣੀ ਦਾ ਹੈ।

**ਤੀਸਰਾ ਅਰਥ :** (ਪਾਹਾਰੈ) ਦੁਕਾਨ ਰੂਪ ਸੰਸਾਰ ਵਿਚ ਪ੍ਰਗਟ ਹੀ ਜਾਣੀ ਦਾ ਹੈ। (ਪਾਹਾਰੈ) ਪ੍ਰਤਾਪ, ਪਸਾਰਾ, ਦੁਕਾਨ ਇਹ ਤਿੰਨ ਅਰਥ ਹਨ।

**ਸਭੁ ਨਾਵੈ ਨੋ; ਪਰਤਾਪਦਾ ॥**

(੨) ਪਰ ਤਾਪਦਾ

ਹੇ ਪਰਮੇਸ਼ਰ ਸਾਰੇ ਹੀ ਤੇਰੇ ਨਾਮ ਨੂੰ (ਪਰਤਾਪਦਾ) ਚਾਹੁੰਦੇ ਹਨ, ਲੋਚਦੇ ਹਨ।

**ਦੂਸਰਾ ਅਰਥ :** ਸਾਰੇ ਲੋਕ ਨਾਮ ਤੋਂ ਬਿਨਾਂ (ਪਰਤਾਪਦਾ) ਪਸਚਾਤਾਪ ਕਰਦੇ ਹਨ।

**ਤੀਸਰਾ ਅਰਥ :** ਸਾਰੇ ਲੋਕ ਆਪਣੇ ਪਰਤਾਪ, ਜਸ ਦੀ, ਇੱਛਾ ਕਰਦੇ ਹਨ ਕਿ ਸਾਡਾ ਨਾਮ ਉੱਘਾ ਹੋਵੇ।

**ਸਤਿਗੁਰ ਬਾਝੁ ਨ ਪਾਇਓ; ਸਭ ਮੋਹੀ ਮਾਇਆ ਜਾਲਿ ਜੀਉ ॥੩॥**

ਪਰ ਅਕਾਲ ਪੁਰਖ ਦਾ ਨਾਮ ਸਤਿਗੁਰਾਂ ਤੋਂ ਬਿਨਾਂ ਨਹੀਂ ਪਾਇਆ ਜਾਂਦਾ ਹੈ। ਸਾਰੀ ਸ੍ਰਿਸ਼ਟੀ ਮਾਇਆ ਨੇ ਮੋਹ ਦਾ ਜਾਲ ਪਾ ਕਰਕੇ ਪਦਾਰਥਾਂ ਵਿਚ ਮੋਹਤ ਕੀਤੀ ਹੋਈ ਹੈ।

**ਦੂਸਰਾ ਅਰਥ :** ਹੇ ਪਰਮੇਸ਼ਰ ਜੀ ਮਾਇਆ ਦੇ ਜਾਲ ਵਿਚ ਫਸ ਕਰਕੇ ਸ੍ਰਿਸ਼ਟੀ ਮੋਹੀ ਗਈ ਹੈ। ਰਿੱਧੀਆਂ ਸਿੱਧੀਆਂ ਵਿਚ ਮੋਹੀ ਗਈ ਹੈ।

**ਪ੍ਰਮਾਣ :** **[ਆਪਿ ਨਾਥੁ ਨਾਥੀ ਸਭ ਜਾ ਕੀ ਰਿਧਿ ਸਿਧਿ ਅਵਰਾ ਸਾਦ ॥ (ਅੰਗ ੬)]**

**ਸਤਿਗੁਰ ਕਉ; ਬਲਿ ਜਾਈਐ ॥**

ਸੱਚੇ ਸਤਿਗੁਰਾਂ ਤੋਂ ਬਲਿਹਾਰ ਜਾਣਾ ਕਰੀਏ।

**ਜਿਤੁ ਮਿਲਿਐ; ਪਰਮ ਗਤਿ ਪਾਈਐ ॥**

ਜਿਨ੍ਹਾਂ ਸਤਿਗੁਰਾਂ ਨਾਲ ਮਿਲ ਕਰਕੇ ਕੈਵਲ ਮੋਖ ਦੀ ਪ੍ਰਾਪਤੀ ਕਰੀਦੀ ਹੈ।

**ਪ੍ਰਮਾਣ:** **[ਜਿਉ ਜਲ ਮਹਿ ਜਲੁ ਆਇ ਖਟਾਨਾ ॥ ਤਿਉ ਜੋਤੀ ਸੰਗਿ ਜੋਤਿ ਸਮਾਨਾ ॥ (ਅੰਗ ੨੭੮)]**

**ਸੁਰਿ ਨਰ ਮੁਨਿ ਜਨ ਲੋਚਦੇ ਸੋ ਸਤਿਗੁਰਿ ਦੀਆ ਬੁਝਾਇ ਜੀਉ ॥੪॥**

ਜਿਸ ਸਤਿਗੁਰੂ ਜੀ ਦੇ ਪ੍ਰਤਾਪ ਨੂੰ (ਸੁਰਿ) ਦੇਵਤੇ (ਸੁਰਿ) ਸੂਰਮੇ ਬਹਾਦਰ ਪੁਰਸ਼, (ਮੁਨਿ) ਮੰਨਨਿ ਸ਼ੀਲ ਮੁਨੀ, (ਜਨ) ਭਗਤ ਜਨ, ਸਾਰੇ ਚਾਹੁੰਦੇ ਹਨ। ਉਹਨਾਂ ਸਤਿਗੁਰਾਂ ਨੇ ਪਰਮੇਸ਼ਰ ਦਾ ਸਰੂਪ (ਬੁਝਾਇ) ਸਮਝਾ = ਸਾਖਿਆਤ ਕਰਵਾ ਦਿੱਤਾ ਹੈ।

**ਸਤਸੰਗਤਿ ਕੈਸੀ; ਜਾਣੀਐ ॥**

**ਪ੍ਰਸ਼ਨ :** ਸਤਿ ਸੰਗਤ ਕੈਸੀ ਹੈ ਜੀ ?

**ਉੱਤਰ :** ਜਾਨਣਾ ਕਰੋ ਭਾਈ :

**ਜਿਥੈ; ਏਕੋ ਨਾਮੁ ਵਖਾਣੀਐ ॥**

ਜਿਥੇ ਇਕੋ ਪ੍ਰਮੇਸ਼ਰ ਦੇ ਨਾਮ ਦਾ ਹੀ ਕਥਨ ਕੀਤਾ ਜਾਂਦਾ ਹੈ, ਉਹ ਸੰਗਤ ਹੈ।

**ਦੂਸਰਾ ਅਰਥ :** ਜਿਥੇ ਇਕੋ ਪਰਮੇਸ਼ਰ ਦੇ ਨਾਮ ਦਾ ਹੀ ਕਥਨ ਹੋਵੇ ਤੇ ਇੱਕੋ ਪਰਮੇਸ਼ਰ ਦਾ ਹੀ ਗਿਆਨ (ਜਾਣੀਐ) ਜਾਣਿਆ ਜਾਵੇ। ਹੋਰ ਦੇਸ ਵਾਰਤਾ, ਕੌਮ ਵਾਰਤਾ ਜਿਥੇ ਨਾ ਹੋਵੇ ਉਹ ਸਤ ਸੰਗਤ ਹੈ। ਇਕੱਠ ਦਾ ਨਾਮ ਸੰਗਤ ਨਹੀਂ।

**ਪ੍ਰਸ਼ਨ :** ਨਾਮ ਕਿਹੜਾ ਹੈ ?

**ਏਕੋ ਨਾਮੁ ਹੁਕਮੁ ਹੈ; ਨਾਨਕ, ਸਤਿਗੁਰਿ ਦੀਆ ਬੁਝਾਇ ਜੀਉ ॥੫॥**

**ਉੱਤਰ :** ਇਕ ਵਾਹਿਗੁਰੂ ਨਾਮ ਜਪਣ ਦਾ ਹੀ ਹੁਕਮ ਹੈ। ਹੋਰ ਕੌਮ ਵਾਰਤਾ ਦੇਸ ਵਾਰਤਾ, ਛੱਡ ਕਰਕੇ। ਵਾਹਿਗੁਰੂ ਨਾਮ, ਮੂਲ ਮੰਤਰ ੧ੴ ਤੋਂ ਲੈ ਕਰਕੇ ਨਾਨਕ ਹੋਸੀ ਭੀ ਸਚੁ ॥ ਤਕ ਨਾਮ ਜਪੋ ਇਹ ਹੁਕਮ ਹੈ ਸਤਿਗੁਰਾਂ ਦਾ। ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਕਹਿੰਦੇ ਹਨ ਕਿ ਸਾਨੂੰ ਸਾਡੇ ਅਕਾਲ ਪੁਰਖ ਜੀ ਨੇ (ਬੁਝਾਇ) ਸਮਝਾ ਦਿੱਤਾ ਹੈ।

**ਇਹੁ ਜਗਤੁ ਭਰਮਿ ਭੁਲਾਇਆ ॥**

ਇਹ ਪੈਦਾ ਤੇ ਨਾਸ ਹੋਣ ਵਾਲਾ ਜਗਤ। ਵਾਸ਼ਨਾ ਅਨੁਸਾਰ ਮਾਇਆ ਵਿਚ ਲਗ ਕਰਕੇ ਭਰਮ ਦੇ ਭੁੱਲਣ ਵਿਚ ਆਇਆ ਹੋਇਆ ਹੈ। ਵਾ : ਇਹ ਜਗਤ ਮਾਇਆ ਨੇ ਭਰਮ ਵਿਚ ਭੁਲਾ ਦਿੱਤਾ ਹੈ।

**ਪ੍ਰਮਾਣ :** **[ਭੂਲਿਓ ਮਨੁ ਮਾਇਆ ਉਰਝਾਇਓ ॥ ਜੋ ਜੋ ਕਰਮ ਕੀਓ ਲਾਲਚ ਲਗਿ ਤਿਹ ਤਿਹ ਆਪੁ ਬੰਧਾਇਓ ॥]** **(ਅੰਗ ੭੦੨)**

**ਆਪਹੁ ਤੁਧੁ; ਖੁਆਇਆ ॥**

ਹੇ ਪਰਮੇਸ਼ਰ! ਤੇਰੇ ਸਰੂਪ ਵਲੋਂ ਇਹ ਜੀਵ ਮਾਇਆ ਵਿਚ ਲੱਗ ਕਰਕੇ (ਆਪਹੁ) ਆਪ ਹੀ (ਤੁਧੁ) ਤੇਰੇ ਵਲੋਂ (ਖੁਆਇਆ) ਭੁੱਲੇ ਹੋਇ ਹਨ। ਵਾ : ਤੂੰ ਹੀ ਇਹਨਾਂ ਜੀਵਾਂ ਨੂੰ ਮਾਇਆ ਵਿਚ ਲਗਾ ਕੇ ਸਰੂਪ ਵਲੋਂ (ਖੁਆਇਆ) ਭੁਲਾ ਛੱਡਿਆ ਹੈ।

**ਪਰਤਾਪੁ ਲਗਾ, ਦੋਹਾਗਣੀ; ਭਾਗ ਜਿਨਾ ਕੇ ਨਾਹਿ ਜੀਉ ॥੬॥**

*(੨) ਪਰ ਤਾਪੁ*

ਜਿਵੇਂ ਜਿਨ੍ਹਾਂ ਛੁੱਟੜ ਇਸਤਰੀਆਂ ਦੇ ਚੰਗੇ ਭਾਗ ਨਹੀਂ ਹੁੰਦੇ ਹਨ। ਉਹਨਾਂ ਦੋਹਾਗਣਾਂ ਛੁੱਟੜਾਂ ਨੂੰ (ਪਰਤਾਪ) ਪਸਚਾਤਾਪ ਲਗਾ ਰਹਿੰਦਾ ਹੈ ਪਤੀ ਦੀ ਪ੍ਰਾਪਤੀ ਦਾ। ਇਸ ਪ੍ਰਕਾਰ ਜਿਨ੍ਹਾਂ ਨੇ ਗੁਰਾਂ ਤੋਂ ਉਪਦੇਸ਼ ਲੈ ਕਰਕੇ ਕਮਾਈ ਨਹੀਂ ਕੀਤੀ ਹੈ, ਧਾਰਨ ਨਹੀਂ ਕੀਤਾ ਹੈ, ਉਹ ਪੁਰਸ਼ ਛੁੱਟੜਾਂ ਵੱਤ ਹਨ। ਜਿਨ੍ਹਾਂ ਪੁਰਸ਼ਾਂ ਦੇ ਪੂਰਬਲੇ ਨਿਸ਼ਕਾਮ ਸ੍ਰੇਸ਼ਟ ਕਰਮ ਨਹੀਂ ਹਨ। ਉਹਨਾਂ ਨੂੰ ਪਤੀ ਪਰਮੇਸ਼ਰ ਤੋਂ ਵਿਛੁੜਨੇ ਕਰਕੇ ਪਸਚਾਤਾਪ ਹੀ ਲੱਗਾ ਰਹਿੰਦਾ ਹੈ ਜੀ।

**ਦੂਸਰਾ ਅਰਥ :** (ਪਰਤਾਪੁ) ਉਹਨਾਂ ਨੂੰ (ਪਰ) ਵਿਸ਼ੇਸ਼ ਕਰਕੇ ਆਧੀ, ਵਿਆਧੀ, ਉਪਾਧੀ (ਤਾਪੁ) ਤਾਪ ਹੀ ਲੱਗਾ ਰਹਿੰਦਾ ਹੈ, ਜਿਨ੍ਹਾਂ ਦੇ ਭਾਗਾਂ ਵਿਚ ਪ੍ਰਮੇਸ਼ਰ ਦੀ ਪ੍ਰਾਪਤੀ ਨਹੀਂ ਹੈ।

**ਦੋਹਾਗਣੀ ਕਿਆ ਨੀਸਾਣੀਆ ॥**

ਪ੍ਰਸ਼ਨ : ਹੋਰ ਵੀ (ਦੋਹਾਗਣੀ) ਛੁੱਟੜਾਂ ਦੀਆਂ ਕੀ ਨਿਸ਼ਾਨੀਆਂ ਹਨ ? ਆਪ ਦੱਸਣਾ ਕਰੋ। ਉੱਤਰ :

**ਖਸਮਹੁ ਘੁਥੀਆ ਫਿਰਹਿ ਨਿਮਾਣੀਆ ॥**

ਜਿਹੜੀਆਂ ਇਸਤਰੀਆਂ ਪਤੀ ਨਾਲ ਪਿਆਰ ਨਹੀਂ ਕਰਦੀਆਂ। ਉਹ ਪਤੀ ਵਲੋਂ (ਘੁਥੀਆ) ਭੁੱਲੀਆਂ ਫਿਰਦੀਆਂ ਹਨ। ਪਤੀ ਦੀ ਸੇਵਾ ਦੇ ਗੁਣਾਂ ਤੋਂ ਰਹਿਤ (ਨਿਮਾਣੀਆਂ) ਮਾਣ ਸਤਿਕਾਰ ਤੋਂ ਰਹਿਤ ਫਿਰਦੀਆਂ ਹਨ। ਉਹ ਛੁੱਟੜਾਂ ਹਨ ਇਸੇ ਪ੍ਰਕਾਰ ਜਿਹੜੀਆਂ ਜਿੰਦਾਂ ਸਤ ਸੰਤੋਖ ਗੁਣਾਂ ਤੋਂ ਰਹਿਤ ਹਨ। ਪਤੀ ਪ੍ਰਮੇਸ਼ਰ ਤੋਂ ਭੁੱਲੀਆਂ ਹੋਈਆਂ ਹਨ। ਸ਼ੁਭ ਗੁਣਾਂ ਤੋਂ ਰਹਿਤ ਨਿਮਾਣੀਆਂ ਹਨ। ਉਹ ਜੀਵ ਰੂਪੀ ਛੁੱਟੜਾਂ ਲੋਕ ਪ੍ਰਲੋਕ ਵਿਚ ਤ੍ਰਿਸ਼ਨਾ ਕਰਕੇ (ਨਿਮਾਣੀਆਂ) ਕੋਹੜੀ ਹੋਈਆਂ ਫਿਰਦੀਆਂ ਹਨ।

ਪ੍ਰਮਾਣ : **[ਲੋਕੁ ਅਵਗਣਾ ਕੀ ਬੰਨੈ ਗੰਠੜੀ ਗੁਣ ਨ ਵਿਹਾਝੈ ਕੋਇ ॥** (ਅੰਗ ੧੦੯੨)]

**ਮੈਲੇ ਵੇਸ ਤਿਨਾ ਕਾਮਣੀ ਦੁਖੀ ਰੈਣਿ ਵਿਹਾਇ ਜੀਉ ॥੭॥**

ਉਹਨਾਂ ਛੁੱਟੜ ਕਾਮਣੀਆਂ = ਇਸਤਰੀਆਂ ਦੇ ਮੈਲੇ ਲਿਬਾਸ ਦੇ ਕੱਪੜੇ ਪਹਿਨੇ ਹੁੰਦੇ ਹਨ। ਪਤੀ ਤੋਂ ਬਿਨਾਂ ਉਹਨਾਂ ਦੀ ਦੁੱਖ ਦੇ ਸਹਿਤ ਰਾਤ ਬਤੀਤ ਹੁੰਦੀ ਹੈ। ਇਸੇ ਪ੍ਰਕਾਰ ਤਿਨ੍ਹਾਂ ਜੀਵ ਛੁੱਟੜਾਂ ਦੇ ਇੰਦਰੀਆਂ ਵਿਸ਼ੇ ਸਹਿਤ ਹੋਣ ਰੂਪੀ ਮੈਲੇ ਵੇਸ ਹਨ। ਸਾਧਨ ਵੀ ਉਹ ਕੁਕਰਮਾਂ ਦੇ ਕਰਦੇ ਹਨ। ਇਸ ਲਈ ਅੰਤਸ਼ਕਰਣ ਰੂਪੀ ਮੈਲੇ ਵੇਸ ਧਾਰੇ ਹੋਇ ਹਨ। (ਜੀਉ) ਹੇ ਪਿਆਰੇ ਜੀ ਉਹਨਾਂ ਦੀ ਉਮਰ ਰੂਪੀ ਰਾਤ ਦੁੱਖ ਦੇ ਸਹਿਤ ਗੁਜ਼ਰਦੀ ਹੈ।

**ਸੋਹਾਗਣੀ; ਕਿਆ ਕਰਮੁ ਕਮਾਇਆ ॥**

ਪ੍ਰਸ਼ਨ : ਜੋ ਸੁਹਾਗਵੰਤੀਆਂ ਹਨ, ਉਹ ਪਤੀ ਦੇ ਅਨੰਦ ਨੂੰ ਮਾਣਦੀਆਂ ਹਨ, ਉਹਨਾਂ ਨੇ ਕਿਹੜਾ ਸ੍ਰੇਸ਼ਟ ਕਰਮ ਕਮਾਇਆ ਹੈ। ਅਥਵਾ : ਇਸ ਤਰ੍ਹਾਂ ਹੀ ਤੱਤਬੇਤੇ ਰੂਪੀ ਸੁਹਾਗਣਾਂ ਜੋ ਪਰਮੇਸ਼ਰ ਦੇ ਅਨੰਦ ਨੂੰ ਮਾਣਦੀਆਂ ਹਨ। ਉਹਨਾਂ ਨੇ ਕੀ ਚੰਗਾ ਕਰਮ ਕੀਤਾ ਹੈ।

**ਪੂਰਬਿ ਲਿਖਿਆ ਫਲੁ ਪਾਇਆ ॥**

ਉੱਤਰ : ਉਹਨਾਂ ਨੇ ਪੂਰਬਲੇ ਸ੍ਰੇਸ਼ਟ ਕਰਮਾਂ ਦੇ ਲਿਖੇ ਅਨੁਸਾਰ ਪਤੀ ਦੀ ਪ੍ਰਾਪਤੀ ਰੂਪੀ ਫਲ ਪਾਇਆ ਹੈ।

ਦੂਸਰਾ ਅਰਥ : ਇਸੇ ਪ੍ਰਕਾਰ ਉਹਨਾਂ ਤੱਤਬੇਤੇ ਰੂਪੀ ਸੋਹਾਗਣਾਂ ਨੇ ਪੂਰਬਲੇ ਨਿਸ਼ਕਾਮ ਕਰਮਾਂ ਦੇ ਮੱਥੇ 'ਤੇ ਲੇਖ ਲਿਖੇ ਅਨੁਸਾਰ। ਗੁਰਾਂ ਦੇ ਪਾਸੋਂ ਗਿਆਨ ਰੂਪ ਫਲ ਪਾਇਆ ਹੈ।

**ਨਦਰਿ 'ਕਰੇ ਕੈ', ਆਪਣੀ; ਆਪੇ, ਲਏ ਮਿਲਾਇ ਜੀਉ ॥੮॥**

ਉਹਨਾਂ ਗੁਰਮੁਖਾਂ ਤੇ ਗੁਰਾਂ ਦੁਆਰਾ ਪਰਮੇਸ਼ਰ ਕਿਰਪਾ ਦ੍ਰਿਸ਼ਟੀ (ਕਰੇ ਕੈ) ਕਰਕੇ ਆਪਣੇ ਆਪ ਹੀ ਮੇਲ ਲੈਂਦਾ ਹੈ ਜੀ। (ਮਿਲਾਇ) ਅਭੇਦ ਕਰ ਲੈਂਦਾ ਹੈ ਜੀ।

**ਹੁਕਮੁ; ਜਿਨਾ ਨੋ ਮਨਾਇਆ ॥**

ਹੇ ਪਰਮੇਸ਼ਰ ! ਜਿਨ੍ਹਾਂ ਗੁਰਮੁਖਾਂ ਨੂੰ ਤੂੰ ਆਪਣਾ (ਹੁਕਮੁ) ਭਾਣਾ ਮਨਾਇਆ ਹੈ।

**ਤਿਨ ਅੰਤਰਿ ਸਬਦੁ ਵਸਾਇਆ ॥**

ਤਿਨ੍ਹਾਂ ਨੇ ਸਤਿਗੁਰਾਂ ਦੇ ਸ਼ਬਦ ਨੂੰ ਅੰਦਰ ਧਾਰਨ ਕੀਤਾ ਹੈ।

**ਸਹੀਆ ਸੇ ਸੋਹਾਗਣੀ; ਜਿਨ ਸਹ ਨਾਲਿ ਪਿਆਰੁ ਜੀਉ ॥੯॥**

ਉਹ ਜਗਿਆਸੂ ਰੂਪੀ ਸਖੀਆਂ (ਸਹੀਆ) ਸਹੇਲੀਆਂ ਸੋਹਾਗਣੀਆਂ ਪਰਮੇਸ਼ਰ ਦੇ ਅਨੰਦ ਵਾਲੀਆਂ ਹਨ। ਜਿਨ੍ਹਾਂ ਦਾ (ਸਹ) ਪਿਆਰੇ ਪਰਮੇਸ਼ਰ ਨਾਲ ਪਿਆਰ ਹੈ ਜੀ।

**ਜਿਨਾ; ਭਾਣੇ ਕਾ, ਰਸੁ ਆਇਆ ॥**

ਜਿਨ੍ਹਾਂ ਨੂੰ ਭਾਣਾ ਮੰਨਣ ਦਾ (ਰਸੁ) ਪ੍ਰੇਮ ਆਇਆ ਹੈ।

ਪ੍ਰਮਾਣ : **[ਦੁਖਿ ਸੁਖਿ ਪਿਆਰੇ ਤੁਧੁ ਧਿਆਈ ॥]** (ਅੰਗ ੯੯)
**[(ਤੇਰਾ ਕੀਆ ਮੀਠਾ ਲਾਗੈ ॥ ਹਰਿ ਨਾਮੁ ਪਦਾਰਥੁ ਨਾਨਕੁ ਮਾਂਗੈ ॥]** (ਅੰਗ ੩੯੪)
**[ਸੁਖੁ ਦੂਖੁ ਤੇਰੀ ਆਗਿਆ ਪਿਆਰੇ ਦੂਜੀ ਨਾਹੀ ਜਾਇ ॥]** (ਅੰਗ ੪੩੨)
**[ਬਿਸਰਿ ਗਈ ਸਭ ਤਾਤਿ ਪਰਾਈ ॥ ਜਬ ਤੇ ਸਾਧਸੰਗਤਿ ਮੋਹਿ ਪਾਈ ॥]** (ਅੰਗ ੧੨੯੯)
**[ਸਭੁ ਕੋ ਮੀਤੁ ਹਮ ਆਪਨ ਕੀਨਾ ਹਮ ਸਭਨਾ ਕੇ ਸਾਜਨ ॥]** (ਅੰਗ ੬੭੧)

ਇਹ ਭਾਣਾ ਮੰਨਣ ਦੀ ਆਗਿਆ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਦਿੱਤੀ ਹੈ। ਜਿਨ੍ਹਾਂ ਨੂੰ ਭਾਣਾ ਮੰਨਣ ਦਾ ਅਨੰਦ ਆਇਆ ਹੈ।

**ਤਿਨ ਵਿਚਹੁ; ਭਰਮੁ ਚੁਕਾਇਆ ॥**

ਤਿਨ੍ਹਾਂ ਨੇ ਆਪਣੇ ਵਿਚੋਂ ਭਰਮ ਚੁੱਕਾ ਦਿੱਤਾ ਹੈ। ਪਰਮੇਸ਼ਰ ਨੂੰ ਐਸ ਤਰ੍ਹਾਂ ਕਰਨਾ ਚਾਹੀਦਾ ਸੀ। ਪਰਮੇਸ਼ਰ ਠੀਕ ਨਹੀਂ ਕਰਦਾ ਹੈ। ਐਸਾ ਭਰਮ ਨਵਿਰਤ ਕਰ ਦਿੱਤਾ ਹੈ।

**ਸਾਖੀ**

ਇਕ ਆਦਮੀ ਖਜੂਰ ਦੇ ਬਿਰਛ ਥੱਲੇ ਪਿਆ ਸੀ। ਨਾਲ ਖੇਤ ਵਿਚ ਹੀ ਹਦਵਾਣਿਆਂ, ਪੇਠਿਆਂ, ਕੱਦੂਆਂ ਦੀਆਂ ਵੇਲਾਂ ਲੱਗੀਆਂ ਹੋਈਆਂ ਸਨ। ਇਹ ਵੇਖ ਕੇ ਕਹਿਣ ਲੱਗਾ ਕਿ ਪਰਮੇਸ਼ਰ ਨੇ ਠੀਕ ਨਹੀਂ ਕੀਤਾ ਹੈ ਕਿ ਕੋਮਲ ਵੇਲਾਂ ਨੂੰ ਕਿਤਨੇ ਵੱਡੇ ਵੱਡੇ ਫਲ ਲਾਏ ਹਨ ਤੇ ਖਜੂਰ ਨੂੰ ਛੋਟੇ ਫਲ ਲਾ ਦਿੱਤੇ ਹਨ। ਇਹ ਵੱਡੇ ਫਲ ਖਜੂਰ ਨੂੰ ਲੱਗਣੇ ਚਾਹੀਦੇ ਸਨ। ਜਦ ਨੂੰ ਜਾਨਵਰ ਨੇ ਇਕ ਖਜੂਰ ਟੁੱਕ ਦਿੱਤੀ ਅਤੇ ਉਹ ਟੁੱਕੀ ਹੋਈ ਖਜੂਰ ਇਸ ਦੇ ਅੱਖ ਦੇ ਡੇਲੇ 'ਤੇ ਆ ਵੱਜੀ। ਉਸੇ ਵੇਲੇ ਕਹਿੰਦਾ ਕਿ ਪਰਮੇਸ਼ਰ ਨੇ ਠੀਕ ਕੀਤਾ ਹੈ। ਜੇ ਕੱਦੂ ਜਿਤਨਾ ਵੱਡਾ ਫਲ ਮੇਰੇ ਆ ਕਰਕੇ ਵੱਜਦਾ ਤਾਂ ਸਿਰ ਭੰਨ ਦੇਣਾ ਸੀ।

ਪ੍ਰਮਾਣ : **[ਕਹੁ ਕਬੀਰ ਤਬ ਹੀ ਨਰੁ ਜਾਗੈ ॥ ਜਮ ਕਾ ਡੰਡੁ ਮੂੰਡ ਮਹਿ ਲਾਗੈ ॥]** (ਅੰਗ ੮੭੦)

**ਨਾਨਕ ਸਤਿਗੁਰੁ ਐਸਾ ਜਾਣੀਐ; ਜੋ ਸਭਸੈ ਲਏ ਮਿਲਾਇ ਜੀਉ ॥੧੦॥**

ਸਤਿਗੁਰੂ ਜੀ ਅਕਾਲ ਪੁਰਖ ਦੇ ਸਰੂਪ ਐਸੇ ਹਨ। ਜੋ ਸਾਰਿਆਂ ਨੂੰ ਆਪਣੇ ਨਾਲ ਮਿਲਾ ਲੈਂਦੇ ਹਨ, ਅਭੇਦ ਕਰ ਲੈਂਦੇ ਹਨ।

**ਦੂਸਰਾ ਅਰਥ :** ਸ੍ਰੀ ਗੁਰੂ ਨਾਨਕ ਦੇਵ ਜੀ ਕਹਿੰਦੇ ਹਨ ਕਿ ਸਾਡੇ ਅਕਾਲ ਪੁਰਖ ਸਤਿਗੁਰੂ ਐਸੇ ਜਾਣੀਦੇ ਹਨ ਜਾਂ ਐਸੇ ਅਕਾਲ ਪੁਰਖ ਨੂੰ ਜਾਨਣਾ ਕਰੋ। ਜੋ ਸਭ ਜੀਵਾਂ ਨੂੰ ਅਭੇਦ ਕਰ ਲੈਂਦੇ ਹਨ ਜੀ।

**ਸਤਿਗੁਰਿ ਮਿਲਿਐ ਫਲੁ ਪਾਇਆ ॥**

ਸਤਿਗੁਰਾਂ ਨਾਲ ਮਿਲ ਕਰਕੇ ਉਹਨਾਂ ਨੇ ਗਿਆਨ ਰੂਪ ਫਲ ਨੂੰ ਪ੍ਰਾਪਤ ਕੀਤਾ ਹੈ।

**ਜਿਨਿ ਵਿਚਹੁ ਅਹਕਰਣੁ ਚੁਕਾਇਆ ॥**

ਜਿਨ੍ਹਾਂ ਨੇ ਆਪਣੇ ਵਿੱਚੋਂ ਹੰਕਾਰ ਨੂੰ (ਚੁਕਾਇਆ) ਦੂਰ ਕੀਤਾ ਹੈ।

**ਦੁਰਮਤਿ ਕਾ ਦੁਖੁ ਕਟਿਆ; ਭਾਗੁ ਬੈਠਾ ਮਸਤਕਿ ਆਇ ਜੀਉ ॥੧੧॥**

ਉਹਨਾਂ ਦਾ (ਦੁਰਮਤਿ) ਖੋਟੀ ਮੱਤ ਰੂਪ ਸ਼ਰਾਬ ਦਾ ਦੁੱਖ ਕਟਿਆ ਗਿਆ ਹੈ।

ਪ੍ਰਮਾਣ : **[ਦੁਰਮਤਿ ਮਦੁ ਜੋ ਪੀਵਤੇ ਬਿਖਲੀ ਪਤਿ ਕਮਲੀ ॥ ਰਾਮ ਰਸਾਇਣਿ ਜੋ ਰਤੇ ਨਾਨਕ ਸਚ ਅਮਲੀ ॥]** (ਅੰਗ ੩੯੯)

ਉਹਨਾਂ ਦਾ ਸ੍ਰੇਸ਼ਟ ਭਾਗ ਮੱਥੇ ਦਾ ਜਾਗ ਪਿਆ ਹੈ, ਪਰਗਟ ਹੋਇਆ ਹੈ ਜੀ।

**ਅੰਮ੍ਰਿਤੁ; ਤੇਰੀ ਬਾਣੀਆ ॥**

ਹੇ ਸਤਿਗੁਰੂ ! ਆਪ ਜੀ ਦੀ ਨਾਮ ਗੁਰਬਾਣੀ ਅੰਮ੍ਰਿਤ ਰੂਪ ਹੈ। ਵਾ : ਅੰਮ੍ਰਿਤ ਵਾਂਗੂੰ ਮਿੱਠੀ ਹੈ। ਵਾ : ਹੇ ਸਤਿਗੁਰੂ ਜੀ ! ਜਪੁਜੀ ਸਾਹਿਬ, ਜਾਪੁ ਸਾਹਿਬ, ਸਵੱਈਏ, ਚੌਪਈ ਸਾਹਿਬ, ਅਨੰਦ ਸਾਹਿਬ, ਰਹਿਰਾਸ, ਕੀਰਤਨ ਸੋਹਿਲਾ, ਆਦਿਕ ਤੇਰੀਆਂ (ਅੰਮ੍ਰਿਤੁ) ਅਮਰ ਕਰਨ ਵਾਲੀਆਂ, ਅੰਮ੍ਰਿਤ ਰੂਪ ਬਾਣੀਆਂ ਹਨ।

**ਤੇਰਿਆ ਭਗਤਾ ਰਿਦੈ; ਸਮਾਣੀਆ ॥**

ਪਰ ਤੇਰੇ ਭਗਤਾਂ ਦੇ ਹਿਰਦਿਆਂ ਵਿਚ ਇਹ ਬਾਣੀਆਂ ਜਾਂ ਨਾਮ ਬਾਣੀ, ਸਮਾਈਆਂ ਹੋਈਆਂ ਹਨ।

**ਸੁਖ ਸੇਵਾ ਅੰਦਰਿ ਰਖਿਐ; ਆਪਣੀ ਨਦਰਿ ਕਰਹਿ ਨਿਸਤਾਰਿ ਜੀਉ ॥੧੨॥**

ਹੇ ਪ੍ਰਭੂ ਤੁਸੀਂ ਸਾਰੇ ਸੁਖ ਸਤਿਗੁਰਾਂ ਦੀ ਸੇਵਾ ਵਿਚ ਹੀ ਰੱਖੇ ਹੋਇ ਹਨ। ਵਾ : ਜਿਨ੍ਹਾਂ ਨੂੰ ਸੇਵਾ (ਅੰਦਰਿ) ਵਿਚ ਰੱਖਿਆ ਹੈ। ਉਹਨਾਂ ਨੂੰ ਸੁਖ ਪ੍ਰਾਪਤ ਹੋਇ ਹਨ। ਬ੍ਰਹਮ ਲੋਕ, ਸੁਰਗ ਬੈਕੁੰਠ ਦੇ ਸੁਖ ਸੇਵਾ ਵਿਚ ਹੀ ਹਨ।

ਪ੍ਰਮਾਣ : **[ਟਹਲ ਮਹਲ ਤਾ ਕਉ ਮਿਲੈ ਜਾ ਕਉ ਸਾਧ ਕ੍ਰਿਪਾਲ ॥]** (ਅੰਗ ੨੫੫)

ਅਤੇ ਉਹਨਾਂ ਤੇ ਤੁਸੀਂ ਆਪਣੀ ਕਿਰਪਾ ਦ੍ਰਿਸ਼ਟੀ ਵਿਸ਼ੇਸ਼ ਰੂਪ ਵਿਚ ਕਰਕੇ (ਨਿਸਤਾਰਿ) ਤਾਰਦੇ ਹੋ ਜੀ।

**ਸਤਿਗੁਰੁ ਮਿਲਿਆ ਜਾਣੀਐ ॥**

ਉਹ ਪੁਰਸ਼ ਸਤਿਗੁਰਾਂ ਨਾਲ ਮਿਲਿਆ ਹੋਇਆ ਜਾਣੀ ਦਾ ਹੈ।

**ਜਿਤੁ ਮਿਲਿਐ ਨਾਮੁ ਵਖਾਣੀਐ ॥**

ਜਿਸ ਦੇ ਨਾਲ ਮਿਲ ਕਰਕੇ ਪ੍ਰਭੂ ਦਾ ਨਾਮ ਚੇਤੇ ਆਵੇ। ਪਰਮੇਸ਼ਰ ਦਾ ਨਾਮ ਜਿਸ ਨਾਲ ਮਿਲ ਕੇ (ਵਖਾਣੀਐ) ਕਥਨ ਕਰੀਏ।

**ਸਤਿਗੁਰ ਬਾਝੁ ਨ ਪਾਇਓ; ਸਭ ਥਕੀ ਕਰਮ ਕਮਾਇ ਜੀਉ ॥੧੩॥**

ਹੇ ਪਿਆਰੇ ਜੀ ! ਸਤਿਗੁਰਾਂ ਤੋਂ ਬਿਨਾਂ ਨਾਮ ਦੀ ਦਾਤ ਨੂੰ ਨਹੀਂ ਪਾਇਆ ਜਾਂਦਾ ਹੈ। ਸਾਰੀ ਸ੍ਰਿਸ਼ਟੀ ਕਰਮ ਕਾਂਡ ਦੇ ਸਾਧਨਾਂ ਨੂੰ ਕਰਕੇ ਥੱਕ ਗਈ ਹੈ।

**ਹਉ ਸਤਿਗੁਰ ਵਿਟਹੁ ਘੁਮਾਇਆ ॥**

ਅਸੀਂ ਸਤਿਗੁਰਾਂ ਦੇ (ਵਿਟਹੁ) ਉਪਰੋਂ, (ਵਿਟਹੁ) ਵਾਰਨੇ, (ਘੁਮਾਇਆ) ਫੇਰਨੇ, ਬਲਿਹਾਰ ਜਾਂਦੇ ਹਾਂ।

**ਜਿਨਿ; ਭ੍ਰਮਿ ਭੁਲਾ ਮਾਰਗਿ ਪਾਇਆ ॥**

ਜਿਨ੍ਹਾਂ ਨੇ ਭਰਮ ਵਿਚ ਭੁੱਲੇ ਹੋਇ ਜੀਵਾਂ ਨੂੰ ਭਾਉ ਭਗਤੀ ਦੇ, ਗਿਆਨ ਦੇ (ਮਾਰਗਿ) ਰਸਤੇ ਪਾਇਆ ਹੈ।

**ਨਦਰਿ ਕਰੇ ਜੇ ਆਪਣੀ; ਆਪੇ ਲਏ ਰਲਾਇ ਜੀਉ ॥੧੪॥**

ਗੁਰਾਂ ਦੁਆਰਾ ਜਿਸ ਤੇ ਆਪਣੀ ਕਿਰਪਾ ਦ੍ਰਿਸ਼ਟੀ ਕਰਦੇ ਹੋ। (ਆਪੇ ਲਏ) ਆਪ ਹੀ ਉਹਨਾਂ ਨੂੰ ਸੰਗਤ ਵਿਚ ਅਤੇ ਆਪਣੇ ਸਰੂਪ ਵਿਚ (ਰਲਾਇ) ਰਲਾ ਲੈਂਦੇ, ਅਭੇਦ ਕਰ ਲੈਂਦੇ ਹੋ ਜੀ। ਜੋ ਸੰਗਤ ਵਿਚ ਆਉਂਦੇ ਹਨ। ਉਹ ਨਾਮ ਨਾਲ (ਰਲਾਇ) ਲਗ ਜਾਂਦੇ ਹਨ। ਜਿਨ੍ਹਾਂ ਨੂੰ ਨਾਮ ਨਾਲ ਲਾਇਆ ਹੈ। ਉਹ ਪ੍ਰਮੇਸਰ ਵਿਚ (ਰਲਾਇ) ਮਿਲ ਜਾਂਦੇ ਹਨ।

**ਤੂੰ ਸਭਨਾ ਮਾਹਿ ਸਮਾਇਆ ॥**

ਹੇ ਪਰਮੇਸ਼ਰ ! ਤੂੰ ਸਾਰਿਆਂ ਜੀਵਾਂ ਵਿਚ (ਸਮਾਇਆ) ਮਿਲਿਆ ਹੋਇਆ ਹੈਂ।

**ਤਿਨਿ ਕਰਤੈ ਆਪੁ ਲੁਕਾਇਆ ॥**

ਪਰ ਤਿਸ ਕਰਤਾ ਪ੍ਰਮੇਸ਼ਰ ਨੇ ਆਪਣਾ ਸਰੂਪ ਸਾਰੇ ਜੀਵਾਂ ਅੰਦਰ (ਲੁਕਾਇਆ) ਲੁਕੋ ਕਰਕੇ, ਗੁਪਤ ਕਰਕੇ ਰੱਖਿਆ ਹੋਇਆ ਹੈ। ਆਪ ਹੀ ਸਾਰਿਆਂ ਦੇ ਇੰਦਰੀਆਂ, ਪਰਾਣਾਂ ਦੀ ਕਿਰਿਆ ਨੂੰ ਚਲਾ ਰਿਹਾ ਹੈ। ਪਰ ਅੰਦਰੋਂ (ਲੁਕਾਇਆ) ਗੁਪਤ ਹੋ ਰਿਹਾ ਹੈ।

ਪ੍ਰਮਾਣ : **[ਤੂ ਹਿਰਦੈ ਗੁਪਤੁ ਵਸਹਿ ਦਿਨੁ ਰਾਤੀ ਤੇਰਾ ਭਾਉ ਨ ਬੁਝਹਿ ਗਵਾਰੀ ॥]** (ਅੰਗ ੬੦੭)

**[ਯਾ ਏ ਸਾ ਰਿਦੰਤਰਿ ਜੋਤੀ ਰੁ ਪੁਰਸਾ]** (ਸੁਰਤੀ ਪ੍ਰਮਾਣ)

ਹੇ ਪਰਮੇਸ਼ਰ ! ਤੂੰ ਆਪਣਾ ਆਪ ਲੁਕੋ ਕੇ ਰੱਖਿਆ। ਚੇਤਨ ਸੱਤਾ ਬਿਨਾਂ ਸਾਰੇ ਇੰਦਰੇ ਜੜ ਹੀ ਹਨ।

**ਨਾਨਕ ਗੁਰਮੁਖਿ ਪਰਗਟੁ ਹੋਇਆ; ਜਾ ਕਉ ਜੋਤਿ ਧਰੀ ਕਰਤਾਰਿ ਜੀਉ ॥੧੫॥**

ਸਤਿਗੁਰੂ ਜੀ ਕਹਿੰਦੇ ਹਨ ਕਿ (ਜਾ ਕਉ) ਜਿਨ੍ਹਾਂ ਦੇ ਅੰਦਰ (ਜੋਤਿ) ਗਿਆਤ, ਬੁੱਧੀ, ਕਰਤਾ ਪੁਰਖ ਨੇ (ਧਰੀ) ਟਿਕਾਉਣਾ ਕੀਤੀ ਹੈ ਭਾਵ ਧਰੀ ਹੈ। ਵਾ : ਜਿਨ੍ਹਾਂ ਨੂੰ ਕਰਤਾਰ ਪ੍ਰਮੇਸ਼ਰ ਨੇ ਆਪਣੀ ਚੇਤਨ ਸੱਤਾ ਦੁਆਰਾ ਗਿਆਨ ਦਿੱਤਾ ਹੈ। ਉਹਨਾਂ ਗੁਰਮੁਖਾਂ ਦੇ ਹੀ (ਪਰਗਟੁ) ਪਰਤੱਖ, ਸਾਖਿਆਤ ਹੋਇਆ ਹੈ ਜੀ। ਵਾਹਿਗੁਰੂ ਕਰਤਾ ਪਰਮੇਸ਼ਰ।

**ਆਪੇ ਖਸਮਿ ਨਿਵਾਜਿਆ ॥**

ਉਹਨਾਂ ਪੁਰਸ਼ਾਂ ਨੂੰ ਪਰਮੇਸ਼ਰ ਮਾਲਕ ਨੇ ਆਪ ਹੀ (ਨਿਵਾਜਿਆ) ਵਡਿਆਇਆ ਹੈ ਭਾਵ ਵਡਿਆਈ ਦਿੱਤੀ ਹੈ। ਕਿ ਹੋਰਨਾਂ ਜੂਨੀਆਂ ਨਾਲੋਂ ਵਿਸ਼ੇਸ਼ ਗਿਆਨ ਬਖ਼ਸ਼ਿਆ ਹੈ।

**ਜੀਉ ਪਿੰਡੁ ਦੇ ਸਾਜਿਆ ॥**

(ਜੀਉ) ਸੂਖਮ (ਪਿੰਡੁ) ਸਥੂਲ ਸਰੀਰ ਦੇ ਕਰਕੇ ਸਾਜਣਾ ਕੀਤਾ ਹੈ।

**ਆਪਣੇ ਸੇਵਕ ਕੀ ਪੈਜ ਰਖੀਆ; ਦੁਇ ਕਰ ਮਸਤਕਿ ਧਾਰਿ ਜੀਉ ॥੧੬॥**

ਹੇ ਪ੍ਰਮੇਸ਼ਰ ਜੀ ! ਤੁਸੀਂ (ਦੁਇ ਕਰ) ਇਕ ਕਿਰਪਾ ਦਾ ਹੱਥ ਤੇ ਦੂਸਰਾ ਰੋਜ਼ੀ ਦਾ ਹੱਥ, ਇਹ ਦੋਨੋਂ ਹੱਥ ਅੰਤਸ਼ਕਰਣ ਮੱਥੇ 'ਤੇ ਰੱਖ ਕਰਕੇ ਆਪਣੇ ਸੇਵਕ ਦੀ (ਪੈਜ) ਪ੍ਰਤੱਗਿਆ = ਇੱਜ਼ਤ ਰੱਖਣਾ ਕੀਤੀ ਹੈ।

ਪ੍ਰਮਾਣ : **[ਹਰ ਦੋ ਆਲਮ ਦਸਤ ਗੁਰੂ ਗੋਬਿੰਦ ਸਿੰਘ]** (ਭਾ. ਨੰਦ ਲਾਲ ਸਿੰਘ ਜੀ)

**ਸਭਿ ਸੰਜਮ; ਰਹੇ ਸਿਆਣਪਾ ॥**

ਉਹਨਾਂ ਦੇ ਸਾਰੇ ਸਰੀਰ ਕਰਕੇ (ਸੰਜਮ) ਸਾਧਨ ਤੇ ਬੁੱਧੀ ਦੀਆਂ ਸਿਆਣਪਾਂ ਰਹਿ ਗਈਆਂ ਹਨ। ਉਹ ਤਾਂ ਇਉਂ ਜਾਣਦੇ ਹਨ :

**ਮੇਰਾ ਪ੍ਰਭੁ ਸਭੁ ਕਿਛੁ ਜਾਣਦਾ ॥**

ਕਿ ਮੇਰੇ ਹੇ ਪ੍ਰਭੂ ! ਤੂੰ ਸਭ ਕੁਝ ਜਾਣਦਾ ਹੈਂ। ਅਸੀਂ ਕੀ ਸਿਆਣਪਾਂ, ਸਾਧਨ ਆਦਿ ਦਿਖਾਵੇ ਦੇ ਕਰੀਏ। ਵਾ : ਕਿ ਹੇ ਪ੍ਰਭੂ ਅਸੀਂ ਜਾਣ ਲਿਆ ਹੈ ਤੇਰੀ ਕਿਰਪਾ ਦੁਆਰਾ ਕਿ ਤੂੰ ਸਭ ਕੁਝ ਜਾਣਦਾ ਹੈ।

ਪ੍ਰਮਾਣ : **[ਘਟ ਘਟ ਕੇ ਅੰਤਰ ਕੀ ਜਾਨਤ ॥]** (ਚੌਪਈ ਸਾਹਿਬ))

**ਪ੍ਰਗਟ ਪ੍ਰਤਾਪੁ ਵਰਤਾਇਓ; ਸਭੁ ਲੋਕੁ ਕਰੈ ਜੈਕਾਰੁ ਜੀਉ ॥੧੭॥**

ਪਰਮੇਸ਼ਰ ਦਾ ਪ੍ਰਤਾਪ ਸਾਰੇ (ਪ੍ਰਗਟ) ਪ੍ਰਤੱਖ ਹੀ ਵਰਤ ਰਿਹਾ ਹੈ। ਸਾਰੇ ਲੋਕ ਉਸ ਪ੍ਰਭੂ ਦੀ ਜੈ ਜੈ ਕਾਰ ਕਰਦੇ ਹਨ ਜੀ।

ਦੂਸਰਾ ਅਰਥ : ਹੇ ਪਰਮੇਸ਼ਰ ਪਿਆਰੇ ਜੀ ! ਤੂੰ ਭਗਤਾਂ ਦਾ (ਪ੍ਰਤਾਪੁ) ਜਸ ਪ੍ਰਗਟ ਹੀ (ਵਰਤਾਇਓ) ਫੈਲਾਇਆ ਹੈ ਕਿ ਸਾਰੇ ਲੋਕ ਭਗਤਾਂ ਦੀ ਜੈ ਜੈ ਕਾਰ ਕਰਦੇ ਹਨ।

**ਮੇਰੇ ਗੁਣ ਅਵਗਨ ਨ ਬੀਚਾਰਿਆ ॥**

ਬੇਨਤੀ : ਹੇ ਪਰਮੇਸ਼ਰ ਮੇਰੇ ਵਿਚ ਗੁਣ ਤਾਂ ਕੋਈ ਹੈ ਨਹੀਂ ਸੀ।

ਪ੍ਰਮਾਣ : **[ਸਭਿ ਅਵਗਣ ਮੈ ਗੁਣੁ ਨਹੀ ਕੋਈ ॥ ਕਿਉ ਕਰਿ ਕੰਤ ਮਿਲਾਵਾ ਹੋਈ ॥]** (ਅੰਗ ੭੫੦)
**[ਜੇਤਾ ਸਮੁੰਦੁ ਸਾਗਰੁ ਨੀਰਿ ਭਰਿਆ ਤੇਤੇ ਅਉਗਣ ਹਮਾਰੇ ॥]** (ਅੰਗ ੧੫੬)

ਪਰ ਆਪ ਜੀ ਨੇ ਮੇਰੇ ਔਗੁਣਾਂ ਦੀ ਵਿਚਾਰ ਹੀ ਨਹੀਂ ਕੀਤੀ ਹੈ। (ਬੀਚਾਰਿਆ) ਸੋਚਿਆ ਹੀ ਨਹੀਂ ਮੇਰੇ ਔਗੁਣਾਂ ਬਾਰੇ।

**ਪ੍ਰਭਿ ਅਪਣਾ ਬਿਰਦੁ ਸਮਾਰਿਆ ॥**

ਹੇ (ਪ੍ਰਭਿ) ਪਰਮੇਸ਼ਰ ਜੀ ! ਆਪ ਨੇ ਪਤਿਤ ਪਾਵਨ, ਦੀਨ ਦਿਆਲਤਾ ਦਾ ਬਿਰਦ ਸਮਾਲ੍ਹਿਆ ਹੈ। (ਬਿਰਦੁ) ਧਰਮ, (ਸਮਾਰਿਆ) ਸੰਭਾਲਣਾ ਕੀਤਾ, ਭਾਵ ਆਪਣਾ ਧਰਮ = ਫ਼ਰਜ਼ ਜਾਣ ਕੇ ਪਤਿਤ ਪਾਵਨ ਦਾ, ਉਸ ਨੂੰ ਹਮੇਸ਼ਾਂ (ਸਮਾਰਿਆ) ਯਾਦ ਰੱਖ ਕੇ ਭਲਾ ਹੀ ਕੀਤਾ ਹੈ।

**ਕੰਠਿ ਲਾਇ ਕੈ ਰਖਿਓਨੁ; ਲਗੈ ਨ ਤਤੀ ਵਾਉ ਜੀਉ ॥੧੮॥**

ਭਗਤਾਂ ਨੂੰ ਅਭੇਦ ਨਿਹਚੇ ਰੂਪੀ ਕੰਠ ਨਾਲ ਲਾ ਕਰਕੇ ਰੱਖਿਆ ਹੈ। ਹੇ (ਜੀਉ) ਪਿਆਰੇ ਜੀ ਤੁਸੀਂ ਉਹਨਾਂ ਨੂੰ ਈਰਖਾ ਦੀ, ਹੰਕਾਰ ਦੀ, ਨਰਕਾਂ ਦੀ, ਗਰਭ ਦੀ, ਤੱਤੀ ਹਵਾ ਨਹੀਂ ਲੱਗਣ ਦਿੱਤੀ ਹੈ (ਤਤੀ ਵਾਉ) ਉਹਨਾਂ ਨੂੰ ਥੋੜੇ ਮਾਤਰ ਵੀ ਦੁੱਖ ਨਹੀਂ ਲੱਗਦਾ ਹੈ।

**ਮੈ ਮਨਿ ਤਨਿ ਪ੍ਰਭੂ ਧਿਆਇਆ ॥**

ਮੈਂ ਤਾਂ ਮਨ ਕਰਕੇ ਵੀ (ਤਨਿ) ਰੋਮ ਰੋਮ ਕਰਕੇ ਪ੍ਰਮੇਸ਼ਰ ਨੂੰ ਧਿਆਇਆ ਹੈ।

**ਜੀਇ ਇਛਿਅੜਾ ਫਲੁ ਪਾਇਆ ॥**

ਜੋ (ਜੀਇ) ਹਿਰਦੇ ਵਿਚ ਗਿਆਨ, ਧਰਮ, ਅਰਥ, ਕਾਮ, ਮੋਖ, ਦੀ ਇੱਛਾ ਸੀ। ਉਹੀ (ਫਲੁ) ਇਛਾਵਾਂ ਪੂਰੀਆਂ ਹੋਣ ਦਾ ਫਲ ਪਾਇਆ ਹੈ।

**ਸਾਹ ਪਾਤਿਸਾਹ ਸਿਰਿ, ਖਸਮੁ ਤੂੰ; ਜਪਿ ਨਾਨਕ ਜੀਵੈ ਨਾਉ ਜੀਉ ॥੧੯॥**

ਹੇ ਪਰਮੇਸ਼ਰ ! ਤੂੰ (ਸਾਹ) ਸ਼ਾਹੂਕਾਰਾਂ ਦਾ ਤੇ (ਪਾਤਿਸ਼ਾਹ) ਬਾਦਸ਼ਾਹਾਂ ਦਾ ਵੀ (ਖਸਮੁ) ਮਾਲਕ ਹੈਂ। (ਸਾਹ) ਕੁਬੇਰ ਦੇਵ, (ਪਾਤਿਸ਼ਾਹ) ਬ੍ਰਹਮਾ ਆਦਿਕਾਂ ਦਾ ਵੀ ਮਾਲਕ ਹੈ ਅਤੇ (ਸਿਰਿ) ਸਭ ਤੋਂ ਸ਼ਰੋਮਣੀ ਹੈ। ਗੁਰੂ ਸਾਹਿਬ ਕਹਿੰਦੇ ਹਨ ਕਿ ਪਰਮੇਸ਼ਰ ਅਸੀਂ ਆਪ ਜੀ ਦੇ ਨਾਮ ਨੂੰ ਜਪ ਕਰਕੇ ਹੀ ਜਿਊਂਦੇ ਹਾਂ।

ਪ੍ਰਮਾਣ : [**ਆਖਾ ਜੀਵਾ ਵਿਸਰੈ ਮਰਿ ਜਾਉ ॥ ਆਖਣਿ ਅਉਖਾ ਸਾਚਾ ਨਾਉ ॥**] (ਅੰਗ ੩੪੯)

**ਤੁਧੁ; ਆਪੇ ਆਪੁ ਉਪਾਇਆ ॥**

ਹੇ ਪਰਮੇਸ਼ਰ ! ਤੂੰ ਆਪ ਹੀ ਆਪਣੇ ਸਰੂਪ ਤੋਂ ਪਾਣੀ ਦੀ ਲਹਿਰ ਵਾਂਗੂੰ ਸੰਸਾਰ (ਉਪਾਇਆ) ਪੈਦਾ ਕੀਤਾ ਹੈ।

**ਦੂਜਾ ਖੇਲੁ ਕਰਿ ਦਿਖਲਾਇਆ ॥**

(ਦੂਜਾ) ਦੂਸਰਾ ਸੰਸਾਰ ਦੇ ਪਸਾਰੇ ਰੂਪ ਖੇਲ ਨੂੰ ਕਰਕੇ ਦਿਖਾਇਆ ਹੈ। ਵਾ : (ਦੂਜਾ) ਦਵੈਤ ਦਾ ਖੇਲ ਕਰਕੇ ਦਿਖਾਇਆ ਹੈ।

ਪ੍ਰਮਾਣ : [**ਦੁਯੀ ਕੁਦਰਤਿ ਸਾਜੀਐ ਕਰਿ ਆਸਣੁ ਡਿਠੋ ਚਾਉ ॥** (ਅੰਗ ੪੬੩)]

**ਸਭੁ ਸਚੋ ਸਚੁ ਵਰਤਦਾ; ਜਿਸੁ ਭਾਵੈ ਤਿਸੈ ਬੁਝਾਇ ਜੀਉ ॥੨੦॥**

ਗੁਰਮੁਖਾਂ ਦੀ ਨਜ਼ਰ ਵਿਚ ਤਿੰਨੇ ਕਾਲ ਸੱਚਾ ਪਰਮੇਸ਼ਰ ਵਰਤਦਾ ਦਿਸ ਰਿਹਾ ਹੈ।

**ਦੂਸਰਾ ਅਰਥ :** ਸਾਰੇ ਹੀ ਸਮੁੰਦਰ ਰੂਪ ਪਰਮੇਸ਼ਰ ਸੱਚਾ ਹੈ। ਲਹਿਰ ਦੀ ਤਰ੍ਹਾਂ ਉਹੀ ਸੱਚਾ ਈਸ਼ਰ ਰੂਪ ਹੋ ਰਿਹਾ ਹੈ। ਝੱਗ ਦੀ ਤਰ੍ਹਾਂ ਉਹੀ ਸੱਚਾ ਸਰੀਰਾਂ ਰੂਪ ਹੋ ਰਿਹਾ ਹੈ। ਬੁਦਬੁਦੇ = ਪਾਣੀ ਦੇ ਬੁਲਬੁਲੇ ਦੀ ਨਿਆਈਂ ਉਹੀ ਸੱਚਾ ਜੀਵ ਰੂਪ ਹੋ ਰਿਹਾ ਹੈ। (ਜਿਸੁ ਭਾਵੈ) ਜਿਸ ਨੂੰ ਭਾਉਂਦਾ ਹੈ ਉਸ ਨੂੰ ਸਰੂਪ (ਬੁਝਾਇ) ਸਮਝਾ ਦਿੰਦਾ ਹੈ। ਹੇ (ਜੀਉ) ਪਿਆਰੇ ਜੀ। ਭਾਵ : ਆਪਣੇ ਸਰੂਪ ਦੀ ਸਮਝ ਕਰਵਾ ਦਿੰਦਾ ਹੈ।

**ਗੁਰ ਪਰਸਾਦੀ ਪਾਇਆ ॥**

ਜਿਨ੍ਹਾਂ ਨੇ ਪ੍ਰਾਪਤ ਕੀਤਾ ਹੈ, ਗੁਰਾਂ ਦੀ (ਪਰਸਾਦੀ) ਕਿਰਪਾ ਕਰਕੇ ਹੀ ਪ੍ਰਾਪਤ ਕੀਤਾ ਹੈ।

**ਤਿਥੈ ਮਾਇਆ ਮੋਹੁ ਚੁਕਾਇਆ ॥**

ਜਿਨ੍ਹਾਂ ਨੇ ਪਾਇਆ ਹੈ। ਉਹਨਾਂ ਦੇ (ਤਿਥੈ) ਹਿਰਦੇ ਰੂਪ ਥਾਂ ਵਿੱਚੋਂ ਮਾਇਆ ਦਾ ਮੋਹ ਚੁੱਕ ਦਿੱਤਾ ਹੈ।

**ਕਿਰਪਾ ਕਰਿ ਕੈ ਆਪਣੀ; ਆਪੇ ਲਏ ਸਮਾਇ ਜੀਉ ॥੨੧॥**

ਪਰਮੇਸ਼ਰ ਜੀ ਗੁਰਾਂ ਦੁਆਰਾ ਆਪਣੀ ਕਿਰਪਾ ਕਰਕੇ ਆਪ ਹੀ (ਸਮਾਇ) ਅਭੇਦ ਕਰ ਲੈਂਦਾ ਹੈ। ਹੇ ਪਿਆਰੇ ਜੀ !

**ਗੋਪੀ ਨੈ; ਗੋਆਲੀਆ ॥**

(ਗੋਪੀ) ਗੋਪੀਆਂ ਨੇ (ਨੈ) ਜਮਨਾਂ ਨਦੀ ਤੇ (ਗੋਆਲੀਆ) ਗੁਆਲਿਆਂ ਸਹਿਤ ਮਿਲ ਕਰਕੇ ਖੇਡ = ਬਾਜੀ ਪਾਈ ਹੈ।

**ਤੁਧੁ ਆਪੇ; ਗੋਇ ਉਠਾਲੀਆ ॥**

ਹੇ ਪਰਮੇਸ਼ਰ ਤੁਸੀਂ ਕ੍ਰਿਸ਼ਨ ਰੂਪ ਵਿਚ ਜਮਨਾ ਨਦੀ ਤੇ ਗੋਪੀਆਂ ਤੇ ਗੁਆਲਿਆਂ ਦੀ (ਗੋਇ) ਖਿੱਦੋ ਖੇਡਣ ਰੂਪ ਬਾਜ਼ੀ ਪਾਈ ਸੀ। ਉਸ ਨੂੰ ਆਪੇ ਹੀ (ਉਠਾਲੀਆ) ਚੁੱਕ ਲਿਆ ਹੈ। ਅਭਾਵ ਕਰ ਦਿੱਤਾ ਹੈ।

**ਪ੍ਰਮਾਣ :** **[ਹਰਿ ਗੋਪੀ ਕਾਨ੍ ਉਪਾਇ ਜੀਉ ॥** (ਅੰਗ ੪੪੫)]

**ਦੂਸਰਾ ਅਰਥ :** ਗੋਪੀਆਂ ਰੂਪ ਇਸਤਰੀਆਂ ਤੇ ਗੁਆਲਿਆਂ ਰੂਪ ਪੁਰਸ਼ ਤੇ ਆਸਾ ਰੂਪ ਨਦੀ ਹੈ। ਇਹ ਸੰਸਾਰ ਦੀ ਬਾਜੀ = ਖੇਡ ਪਾਈ ਹੈ। ਇਹ ਬਾਜ਼ੀ ਰੂਪ ਖਿੱਦੋ ਨੂੰ ਆਪ ਹੀ ਲੈਂਤਾ = ਨਾਸ ਕਰਨ ਰੂਪ ਚੁੱਕ ਲੈਂਦਾ ਹੈ।

**ਤੀਸਰਾ ਅਰਥ :** ਇੰਦਰੀਆਂ ਰੂਪ ਗੋਪੀਆਂ, ਅੰਤਸ਼ਕਰਣ ਰੂਪ ਗੁਆਲੇ, ਤ੍ਰਿਸਨਾ ਰੂਪ ਨਦੀ ਹੈ। ਇਹਨਾਂ ਕਰਕੇ ਸਰੀਰ ਰੂਪ ਬਾਜ਼ੀ ਪਾਈ ਸੀ। ਹੇ ਪਰਮੇਸ਼ਰ ! ਤੂੰ ਆਪ ਹੀ ਇਹ ਸਰੀਰ ਰੂਪ ਖਿੱਦੋ ਨੂੰ ਉਠਾ ਲੈਂਦਾ ਹੈ, ਪ੍ਰਾਰਬਧ ਸਮਾਪਤ ਹੋਣ ਤੋਂ।

**ਚੌਥਾ ਅਰਥ :** ਇੰਦਰੀਆਂ ਜੋ ਵਿਸ਼ਿਆਂ ਪਰਾਇਣ ਹਨ, ਇਹ ਨਦੀ ਹੈ, ਬਿਰਤੀਆਂ ਗੋਪੀਆਂ ਹਨ, ਅੰਤਸ਼ਕਰਣ ਗੁਆਲੇ ਹਨ, ਗੁਰਮੁਖਾਂ ਦੇ ਹਿਰਦਿਆਂ ਵਿੱਚੋਂ ਇਹਨਾਂ ਦੀ ਬਾਜ਼ੀ ਰੂਪ ਖਿੱਦੋ ਅਭਾਵ = ਨਾਸ ਕਰ ਦਿੱਤੀ ਹੈ। ਆਪਣੇ ਸਰੂਪ ਵਿਚ ਬਿਰਤੀ ਨੂੰ ਜੋੜ ਕਰਕੇ। ਭਾਵ : ਇਹ ਜੋ ਮਨ ਵਿਚ, ਵਿਸ਼ੇ, ਬਿਰਤੀਆਂ ਦੀ ਬਾਜ਼ੀ ਪੈ ਰਹੀ ਸੀ। ਉਹ ਗੁਰਮੁਖਾਂ ਦੇ ਹਿਰਦੇ ਵਿੱਚੋਂ ਚੁੱਕ ਦਿੱਤੀ ਹੈ।

**ਹੁਕਮੀ ਭਾਂਡੇ ਸਾਜਿਆ; ਤੂੰ ਆਪੇ ਭੰਨਿ ਸਵਾਰਿ ਜੀਉ ॥੨੨॥**

ਹੇ ਹੁਕਮੀ ਪਰਮੇਸ਼ਰ ! ਤੁਸੀਂ ਆਪਣੇ ਹੁਕਮ ਅਨੁਸਾਰ ਹੀ ਸਰੀਰਾਂ ਰੂਪ ਭਾਂਡਿਆਂ ਨੂੰ ਸਾਜਿਆ ਹੈ। ਫੇਰ ਤੁਸੀਂ ਆਪੇ ਹੀ ਸਰੀਰਾਂ ਨੂੰ ਭੰਨ ਕਰਕੇ, ਮਾਰ ਕਰਕੇ। ਦੁਬਾਰਾ ਫੇਰ (ਸਵਾਰਿ) ਬਣਾ ਦਿੰਦਾ ਹੈ ਜੀ।

ਦੂਸਰਾ ਅਰਥ : ਜਿਨ੍ਹਾਂ ਦੇ ਅੰਦਰ ਸ੍ਰਵਣ, ਮੰਨਣ, ਆਦਿ ਦੇ ਭਾਂਡੇ ਸਾਜੇ ਹਨ। ਉਹਨਾਂ ਦੇ ਅੰਦਰੋਂ ਤੂੰ ਕਾਮ ਕਰੋਧ ਆਦਿਕ ਭਾਂਡੇ ਭੰਨ ਕਰਕੇ, ਬ੍ਰਹਮ ਗਿਆਨ ਸਵਾਰ ਦਿੱਤਾ ਹੈ।

**ਜਿਨ ਸਤਿਗੁਰ ਸਿਉ; ਚਿਤੁ ਲਾਇਆ ॥**

ਜਿਨ੍ਹਾਂ ਨੇ ਸੱਚੇ ਸਤਿਗੁਰਾਂ ਨਾਲ ਚਿੱਤ ਨੂੰ (ਲਾਇਆ) ਜੋੜਿਆ ਹੈ।

**ਤਿਨੀ ਦੂਜਾ ਭਾਉ ਚੁਕਾਇਆ ॥**

ਤਿਨ੍ਹਾਂ ਪਿਆਰਿਆਂ ਨੇ ਦਵੈਤ ਭਾਵ ਨੂੰ ਅੰਦਰੋਂ ਚੁੱਕ ਦਿੱਤਾ ਹੈ। ਭਾਵ ਜੋ ਦੂਸਰੇ ਪਦਾਰਥਾਂ ਦਾ ਪਰੇਮ ਸੀ, ਉਹ ਨਵਿਰਤ ਕਰ ਦਿੱਤਾ ਹੈ।

**ਨਿਰਮਲ ਜੋਤਿ ਤਿਨ ਪ੍ਰਾਣੀਆ; ਓਇ ਚਲੇ ਜਨਮੁ ਸਵਾਰਿ ਜੀਉ ॥੨੩॥**

ਤਿਨ੍ਹਾਂ ਪ੍ਰਾਣੀਆਂ ਨੂੰ (ਨਿਰਮਲ) ਉੱਜਲ ਜੋਤੀ ਸਰੂਪ ਦਾ (ਜੋਤਿ) ਪਰਕਾਸ਼ ਹੋ ਗਿਆ ਹੈ। ਵਾ : ਤਿਨ੍ਹਾਂ ਪੁਰਸ਼ਾਂ ਦੀ (ਜੋਤਿ) ਬੁੱਧੀ ਉੱਜਲ ਹੋ ਜਾਂਦੀ ਹੈ। ਉਹ ਗੁਰਮੁਖ ਆਪਣਾ ਜਨਮ ਤੇ ਜੀਵਨ ਸਫਲਾ ਕਰਕੇ, ਸਵਾਰ ਕਰਕੇ, ਸ੍ਰੇਸ਼ਟ ਬਣਾ ਕਰਕੇ (ਚਲੇ) ਤੁਰ ਜਾਂਦੇ ਹਨ।

ਪ੍ਰਮਾਣ : **[ਗੁਰਮੁਖ ਜਨਮ ਸਵਾਰ ਦਰਗਹ ਚਲਿਆ ॥**
**ਸਚੀ ਦਰਗਹ ਜਾਇ ਸਚਾ ਪਿੜ ਮਲਿਆ ॥]** **(ਵਾਰਾਂ ਭਾਈ ਗੁਰਦਾਸ ਜੀ)**

ਬ੍ਰਹਮ ਗਿਆਨੀ ਸੰਤ ਬਾਬਾ ਬਿਸ਼ਨ ਸਿੰਘ ਜੀ, ਮੁਰਾਲੇ ਵਾਲੇ, ਬ੍ਰਹਮ ਗਿਆਨੀ ਮਹਾਂਪੁਰਖ ਸੰਤ ਬਾਬਾ ਸੁੰਦਰ ਸਿੰਘ ਜੀ ਭਿੰਡਰਾਂ ਵਾਲਿਆਂ ਵਰਗੇ ਗੁਰਮੁਖ।

**ਤੇਰੀਆ; ਸਦਾ ਸਦਾ ਚੰਗਿਆਈਆ ॥**

ਹੇ ਪਰਮੇਸ਼ਰ (ਤੇਰੀਆ) ਆਪ ਜੀ ਦੀਆਂ ਸਦਾ ਸਦਾ ਤਿੰਨੇ ਕਾਲ ਚੰਗਿਆਈਆਂ ਹੀ ਹਨ। (ਚੰਗਿਆਈਆਂ) ਭਲਿਆਈਆਂ ਹਨ, ਕੋਈ ਵੀ ਤੇਰੇ ਵਿਚ ਬੁਰਿਆਈ ਨਹੀਂ ਹੈ, ਤੇਰੀਆਂ ਚੰਗਿਆਈਆਂ ਕੈਸੀਆਂ ਹਨ :

ਪ੍ਰਮਾਣ : **[ਅਕਿਰਤਘਣਾ ਨੋ ਪਾਲਦਾ ਪ੍ਰਭ ਨਾਨਕ ਸਦ ਬਖਸਿੰਦੁ ॥]** (ਅੰਗ ੪੭)

**ਮੈ ਰਾਤਿ ਦਿਹੈ ਵਡਿਆਈਆਂ ॥**

ਆਪ ਬਖ਼ਸ਼ਿਸ਼ ਕਰੋ ਕਿ ਮੈਂ ਰਾਤ ਦਿਨ ਆਪ ਜੀ ਦੀਆਂ ਚੰਗਿਆਈਆਂ ਦੀਆਂ (ਵਡਿਆਈਆਂ) ਉਸਤਤਿ ਕਰੀ ਜਾਵਾਂ। ਭਾਵ ਆਪ ਜੀ ਦੇ ਚੰਗੇ ਗੁਣਾਂ ਦੀਆਂ ਵਡਿਆਈਆਂ ਕਰੀਏ।

**ਅਣ-ਮੰਗਿਆ ਦਾਨੁ ਦੇਵਣਾ; ਕਹੁ ਨਾਨਕ ਸਚੁ ਸਮਾਲਿ ਜੀਉ ॥੨੪॥੧॥**

ਹੇ ਪਿਆਰੇ ਪਰਮੇਸ਼ਰ ਜੀ ! ਤੁਸੀਂ ਧਾਮ = ਘਰ, ਬਾਮ = ਸਰੀਰ, ਬਾਮ = ਸੁੰਦਰ ਰੂਪ ਅਤੇ ਦੁੱਖ ਇਹਨਾਂ ਦਾ ਦਾਨ ਬਿਨਾਂ ਮੰਗਣ ਤੋਂ ਹੀ ਦਿੰਦੇ ਹੋ। ਵਾ : ਹੇ ਪਰਮੇਸ਼ਰ ਤੁਸੀਂ ਆਪ ਅਣਮੰਗ ਹੋ ਪਰ ਹੋਰ ਸਭ ਨੂੰ ਦਾਨ ਦਿੰਦੇ ਹੋ। ਅਥਵਾ : ਜਿਨ੍ਹਾਂ ਨੂੰ ਦਾਨ ਦੀ ਦਾਤ ਦਿੰਦਾ ਹੈ। ਉਹਨਾਂ ਨੂੰ ਅਣਮੰਗ ਕਰ ਦਿੰਦਾ ਹੈ। ਫੇਰ ਉਹ ਕਿਸੇ ਤੋਂ ਮੰਗਦੇ ਨਹੀਂ ਹਨ। ਧੰਨ ਧੰਨ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਫ਼ੁਰਮਾਉਂਦੇ ਹਨ। ਹੇ (ਜੀਉ) ਪਿਆਰੇ ਪਰਮੇਸ਼ਰ ਜੀ ! ਸਾਨੂੰ ਵੀ ਇਹ ਦਾਤ ਦੇਣਾ ਕਰੋ। ਜਿਸ ਕਰਕੇ ਸਚੇ ਨਾਮ ਨੂੰ (ਸਮਾਲਿ) ਸਦਾ ਚੇਤੇ ਕਰਦੇ ਰਹੀਏ।

## ਸਿਰੀਰਾਗੁ ਮਹਲਾ ੫ ॥

ਪੈ ਪਾਇ ਮਨਾਈ ਸੋਇ ਜੀਉ ॥ ਸਤਿਗੁਰ ਪੁਰਖਿ ਮਿਲਾਇਆ ਤਿਸੁ ਜੇਵਡੁ ਅਵਰੁ ਨ ਕੋਇ ਜੀਉ ॥੧॥ ਰਹਾਉ ॥ ਗੋਸਾਈ ਮਿਹੰਡਾ ਇਠੜਾ ॥ ਅੰਮ ਅਬੇ ਥਾਵਹੁ ਮਿਠੜਾ ॥ ਭੈਣ ਭਾਈ ਸਭਿ ਸਜਣਾ ਤੁਧੁ ਜੇਹਾ ਨਾਹੀ ਕੋਇ ਜੀਉ ॥੧॥ ਤੇਰੈ ਹੁਕਮੇ ਸਾਵਣੁ ਆਇਆ ॥ ਮੈ ਸਤ ਕਾ ਹਲੁ ਜੋਆਇਆ ॥ ਨਾਉ ਬੀਜਣ ਲਗਾ ਆਸ ਕਰਿ ਹਰਿ ਬੋਹਲ ਬਖਸ ਜਮਾਇ ਜੀਉ ॥੨॥ ਹਉ ਗੁਰ ਮਿਲਿ ਇਕੁ ਪਛਾਣਦਾ ॥ ਦੁਯਾ ਕਾਗਲੁ ਚਿਤਿ ਨ ਜਾਣਦਾ ॥ ਹਰਿ ਇਕਤੈ ਕਾਰੈ ਲਾਇਓਨੁ ਜਿਉ ਭਾਵੈ ਤਿਂਵੈ ਨਿਬਾਹਿ ਜੀਉ ॥੩॥ ਤੁਸੀ ਭੋਗਿਹੁ ਭੁੰਚਹੁ ਭਾਈਹੋ ॥ ਗੁਰਿ ਦੀਬਾਨਿ ਕਵਾਇ ਪੈਨਾਈਓ ॥ ਹਉ ਹੋਆ ਮਾਹਰੁ ਪਿੰਡ ਦਾ ਬੰਨਿ ਆਦੇ ਪੰਜਿ ਸਰੀਕ ਜੀਉ ॥੪॥ ਹਉ ਆਇਆ ਸਾਮੑੈ ਤਿਹੰਡੀਆ ॥ ਪੰਜਿ ਕਿਰਸਾਣ ਮੁਜੇਰੇ ਮਿਹਡਿਆ ॥ ਕੰਨੁ ਕੋਈ ਕਢਿ ਨ ਹੰਘਈ ਨਾਨਕ ਵੁਠਾ ਘੁਘਿ ਗਿਰਾਉ ਜੀਉ ॥੫॥ ਹਉ ਵਾਰੀ ਘੁੰਮਾ ਜਾਵਦਾ ॥ ਇਕ ਸਾਹਾ ਤੁਧੁ ਧਿਆਇਦਾ ॥ ਉਜੜੁ ਥੇਹੁ ਵਸਾਇਓ ਹਉ ਤੁਧ ਵਿਟਹੁ ਕੁਰਬਾਣੁ ਜੀਉ ॥੬॥ ਹਰਿ ਇਠੈ ਨਿਤ ਧਿਆਇਦਾ ॥ ਮਨਿ ਚਿੰਦੀ ਸੋ ਫਲੁ ਪਾਇਦਾ ॥ ਸਭੇ ਕਾਜ ਸਵਾਰਿਅਨੁ ਲਾਹੀਅਨੁ ਮਨ ਕੀ ਭੁਖ ਜੀਉ ॥੭॥ ਮੈ ਛਡਿਆ ਸਭੋ ਧੰਧੜਾ ॥ ਗੋਸਾਈ ਸੇਵੀ ਸਚੜਾ ॥ ਨਉ ਨਿਧਿ ਨਾਮੁ ਨਿਧਾਨੁ ਹਰਿ ਮੈ ਪਲੈ ਬਧਾ ਛਿਕਿ ਜੀਉ ॥੮॥ ਮੈ ਸੁਖੀ ਹੂੰ ਸੁਖੁ ਪਾਇਆ ॥ ਗੁਰਿ ਅੰਤਰਿ ਸਬਦੁ ਵਸਾਇਆ ॥ ਸਤਿਗੁਰਿ ਪੁਰਖਿ ਵਿਖਾਲਿਆ ਮਸਤਕਿ ਧਰਿ ਕੈ ਹਥੁ ਜੀਉ ॥੯॥ ਮੈ ਬਧੀ ਸਚੁ ਧਰਮ ਸਾਲ ਹੈ ॥ ਗੁਰਸਿਖਾ ਲਹਦਾ ਭਾਲਿ ਕੈ ॥ ਪੈਰ ਧੋਵਾ ਪਖਾ ਫੇਰਦਾ ਤਿਸੁ ਨਿਵਿ ਨਿਵਿ ਲਗਾ ਪਾਇ ਜੀਉ ॥੧੦॥ ਸੁਣਿ ਗਲਾ ਗੁਰ ਪਹਿ ਆਇਆ ॥ ਨਾਮੁ ਦਾਨੁ ਇਸਨਾਨੁ ਦਿੜਾਇਆ ॥ ਸਭੁ ਮੁਕਤੁ ਹੋਆ ਸੈਸਾਰੜਾ ਨਾਨਕ ਸਚੀ ਬੇੜੀ ਚਾੜਿ ਜੀਉ ॥੧੧॥ ਸਭ ਸ੍ਰਿਸਟਿ ਸੇਵੇ ਦਿਨੁ ਰਾਤਿ ਜੀਉ ॥ ਦੇ ਕੰਨੁ ਸੁਣਹੁ ਅਰਦਾਸਿ ਜੀਉ ॥ ਠੋਕਿ ਵਜਾਇ ਸਭ ਡਿਠੀਆ ਤੁਸਿ ਆਪੇ ਲਇਅਨੁ ਛਡਾਇ ਜੀਉ ॥੧੨॥ ਹੁਣਿ ਹੁਕਮੁ ਹੋਆ ਮਿਹਰਵਾਣ ਦਾ ॥ ਪੈ ਕੋਇ ਨ ਕਿਸੈ ਰਞਾਣਦਾ ॥ ਸਭ ਸੁਖਾਲੀ ਵੁਠੀਆ ਇਹੁ ਹੋਆ ਹਲੇਮੀ ਰਾਜੁ ਜੀਉ ॥੧੩॥ ਝਿੰਮਿ ਝਿੰਮਿ ਅੰਮ੍ਰਿਤੁ ਵਰਸਦਾ ॥ ਬੋਲਾਇਆ ਬੋਲੀ ਖਸਮ ਦਾ ॥ ਬਹੁ ਮਾਣੁ ਕੀਆ ਤੁਧੁ ਉਪਰੇ ਤੂੰ ਆਪੇ ਪਾਇਹਿ ਥਾਇ ਜੀਉ ॥੧੪॥ ਤੇਰਿਆ ਭਗਤਾ ਭੁਖ ਸਦ ਤੇਰੀਆ ॥ ਹਰਿ ਲੋਚਾ ਪੂਰਨ ਮੇਰੀਆ ॥ ਦੇਹੁ ਦਰਸੁ ਸੁਖਦਾਤਿਆ ਮੈ ਗਲ ਵਿਚਿ ਲੈਹੁ ਮਿਲਾਇ ਜੀਉ ॥੧੫॥ ਤੁਧੁ ਜੇਵਡੁ ਅਵਰੁ ਨ ਭਾਲਿਆ ॥ ਤੂੰ ਦੀਪ ਲੋਅ ਪਇਆਲਿਆ ॥ ਤੂੰ ਥਾਨਿ ਥਨੰਤਰਿ ਰਵਿ ਰਹਿਆ ਨਾਨਕ ਭਗਤਾ ਸਚੁ ਅਧਾਰੁ ਜੀਉ ॥੧੬॥ ਹਉ ਗੋਸਾਈ ਦਾ ਪਹਿਲਵਾਨੜਾ ॥ ਮੈ ਗੁਰ ਮਿਲਿ ਉਚ ਦੁਮਾਲੜਾ ॥ ਸਭ ਹੋਈ ਛਿੰਝ ਇਕਠੀਆ ਦਯੁ ਬੈਠਾ ਵੇਖੈ ਆਪਿ ਜੀਉ ॥੧੭॥ ਵਾਤ ਵਜਨਿ ਟੰਮਕ ਭੇਰੀਆ ॥ ਮਲ ਲਥੇ ਲੈਦੇ ਫੇਰੀਆ ॥ ਨਿਹਤੇ ਪੰਜਿ ਜੁਆਨ ਮੈ ਗੁਰ ਥਾਪੀ ਦਿਤੀ ਕੰਡਿ

ਜੀਉ ॥੧੮॥ ਸਭ ਇਕਠੇ ਹੋਇ ਆਇਆ ॥ ਘਰਿ ਜਾਸਨਿ ਵਾਟ ਵਟਾਇਆ ॥ ਗੁਰਮੁਖਿ ਲਾਹਾ ਲੈ ਗਏ ਮਨਮੁਖ ਚਲੇ ਮੂਲੁ ਗਵਾਇ ਜੀਉ ॥੧੯॥ ਤੂੰ ਵਰਨਾ ਚਿਹਨਾ ਬਾਹਰਾ ॥ ਹਰਿ ਦਿਸਹਿ ਹਾਜਰੁ ਜਾਹਰਾ ॥ ਸੁਣਿ ਸੁਣਿ ਤੁਝੈ ਧਿਆਇਦੇ ਤੇਰੇ ਭਗਤ ਰਤੇ ਗੁਣਤਾਸੁ ਜੀਉ ॥੨੦॥ ਮੈ ਜੁਗਿ ਜੁਗਿ ਦਯੈ ਸੇਵੜੀ ॥ ਗੁਰਿ ਕਟੀ ਮਿਹਡੀ ਜੇਵੜੀ ॥ ਹਉ ਬਾਹੁੜਿ ਛਿੰਝ ਨ ਨਚਊ ਨਾਨਕ ਅਉਸਰੁ ਲਧਾ ਭਾਲਿ ਜੀਉ ॥੨੧॥੨॥੨੯॥

*(ਅੰਗ ੭੩-੭੪)*

**ਉਥਾਨਕਾ :** ਧੰਨ ਸਤਿਗੁਰੂ ਸ੍ਰੀ ਗੁਰੂ ਅਰਜਨ ਦੇਵ ਮਹਾਰਾਜ ਸਾਹਿਬ ਜੀ ਦੇ ਨਜ਼ਦੀਕ ਛਿੰਝ ਪੈ ਰਹੀ ਸੀ। ਮਾਝੇ ਅੰਦਰ ਸਾਵਣ ਦੇ ਮਹੀਨੇ ਆਮ ਛਿੰਝਾਂ ਪੈਂਦੀਆਂ ਹਨ। ਸਿੱਖਾਂ ਨੇ ਹਜ਼ੂਰ ਦੇ ਪਾਵਨ ਚਰਨਾਂ ਵਿਚ ਬੇਨਤੀ ਕੀਤੀ ਕਿ ਮਹਾਰਾਜ ਆਪ ਜੀ ਆਗਿਆ ਦਿਉ। ਤਾਂ ਅਸੀਂ ਛਿੰਝ ਪੈਂਦੀ, ਘੋਲ ਹੁੰਦੇ ਦੇਖ ਆਈਏ। ਤਾਂ ਗੁਰੂ ਸਾਹਿਬ ਜੀ ਨੇ ਕਿਹਾ ਆਉ ਤੁਹਾਨੂੰ ਅਸੀਂ ਕੁਸ਼ਤੀ ਕਰਨੀ, ਘੋਲ ਕਰਨੇ ਸਿਖਾਈਏ। ਛਿੰਝ ਦੱਸੀਏ ਕਿ ਐਸੀ ਛਿੰਝ ਪੈ ਰਹੀ ਹੈ।

**ਪੈ ਪਾਇ; ਮਨਾਈ ਸੋਇ ਜੀਉ ॥**

ਧੰਨ ਸ੍ਰੀ ਗੁਰੂ ਰਾਮਦਾਸ ਜੀ ਦੇ (ਪਾਇ) ਪੈਰਾਂ = ਚਰਨਾਂ ਵਿਚ ਪੈ ਕਰਕੇ (ਸੋਇ) ਸ਼ੁੱਧ ਸਰੂਪ ਨੂੰ (ਜੀਉ) ਹੇ ਪਿਆਰੇ ਜੀ ਮਨਾਈਏ = ਮੰਨੀਏ = ਪੂਜੀਏ। ਜਿਵੇਂ ਪਹਿਲਵਾਨ ਇਕ ਦੂਸਰੇ ਦੇ ਪੈਰਾਂ ਨੂੰ ਪੈਂਦੇ ਹਨ ਢਾਉਣ ਲਈ। ਵਾ : ਹੇ ਪਿਆਰੇ ਜੀ ਅਸੀਂ (ਮਨਾਈ) ਮਨਾਉਂਦੇ ਹਾਂ ਪ੍ਰਭੂ ਨੂੰ।

**ਦੂਸਰਾ ਅਰਥ :** ਜਿਸ ਪਰਮੇਸ਼ਰ ਦੇ ਸਭ (ਪਾਇ) ਚਰਨਾਂ ਵਿਚ ਪੈਂਦੇ ਹਨ। ਜੋ ਚਰਨ ਸਭਨਾਂ ਦੇ ਨਮਸ਼ਕਾਰ ਕਰਨ ਜੋਗ ਹਨ। ਹੇ ਪਿਆਰੇ ਜੀ ਉਸ ਦੇ ਚਰਨੀਂ ਪੈ ਕਰਕੇ ਉਸ ਨੂੰ (ਮਨਾਈ) ਮਨਾਉਂਦੇ ਹਾਂ। ਪਰਮੇਸ਼ਰ ਦੇ ਚਰਨਾਂ ਵਿਚ ਪੈਣ ਕਰਕੇ ਕਾਮ, ਕਰੋਧ, ਲੋਭ, ਮੋਹ, ਹੰਕਾਰ ਆਦਿ ਪਹਿਲਵਾਨਾਂ ਨੂੰ ਢਾਹ ਲਈਦਾ ਹੈ।

**ਸਤਿਗੁਰ ਪੁਰਖਿ ਮਿਲਾਇਆ; ਤਿਸੁ ਜੇਵਡੁ ਅਵਰੁ ਨ ਕੋਇ ਜੀਉ ॥੧॥ ਰਹਾਉ ॥**

ਹੇ (ਜੀਉ) ਪਿਆਰੇ ਜੀ ! ਸਾਨੂੰ ਪੂਰਨ ਸਤਿਗੁਰੂ ਸ੍ਰੀ ਗੁਰੂ ਰਾਮਦਾਸ ਜੀ ਨੇ ਉਸ (ਪੁਰਖਿ) ਪਰਮੇਸ਼ਰ ਪ੍ਰਭੂ ਨਾਲ ਮਿਲਾ ਦਿੱਤਾ ਹੈ। ਤਿਸ ਪ੍ਰਮੇਸ਼ਰ ਦੇ (ਜੇਵਡੁ) ਸਮਾਨ ਤਿੰਨੇ ਕਾਲ ਕੋਈ ਵੀ ਨਹੀਂ ਹੈ।

**ਗੋਸਾਈ; ਮਿਹੰਡਾ ਇਠੜਾ ॥**

ਜੋ ਪ੍ਰਿਥਵੀ ਦਾ ਮਾਲਕ ਪਰਮੇਸ਼ਰ (ਮਿਹੰਡਾ) ਮੇਰਾ (ਇਠੜਾ) ਪਿਆਰਾ ਹੈ। **ਪ੍ਰਸ਼ਨ :** ਪਰਮੇਸ਼ਰ ਕਿਤਨਾ ਕੁ ਪਿਆਰਾ ਹੈ ਤੁਸਾਂ ਨੂੰ ? **ਉੱਤਰ :**

**ਅੰਮ ਅਬੇ ਥਾਵਹੁ; ਮਿਠੜਾ ॥**

(ਅੰਮ) ਮਾਤਾ ਤੇ (ਅਬੇ) ਪਿਤਾ ਤੋਂ ਵੀ ਪਰਮੇਸ਼ਰ ਸਾਨੂੰ (ਮਿਠੜਾ) ਪਿਆਰਾ ਹੈ।

**ਦੂਸਰਾ ਅਰਥ :** ਜੋ (ਅੰਮ ਅਬੇ) ਅੰਮ੍ਰਿਤ ਰੂਪ ਅਬਿਨਾਸ਼ੀ ਪਰਮੇਸ਼ਰ ਹੈ। ਉਹ ਸਾਨੂੰ (ਥਾਵਹੁ) ਸੁਰਗ, ਬੈਕੁੰਠ, ਬ੍ਰਹਮਲੋਕ ਦੇ ਸੁੱਖਾਂ ਤੋਂ ਵੀ ਪਿਆਰਾ ਹੈ। (ਥਾਵਹੁ) ਉਹ ਅਚੱਲ ਹੈ।

**ਤੀਸਰਾ ਅਰਥ :** (ਅੰਮ) ਅੰਮ੍ਰਿਤ ਸਰੂਪ ਹੈ, (ਅਬੇ) ਅਬਿਨਾਸ਼ੀ ਜੋ ਪਰਮੇਸ਼ਰ ਹੈ। ਉਹ ਸਾਨੂੰ ਮਿੱਠਾ ਪਿਆਰਾ ਹੈ।

**ਭੈਣ ਭਾਈ ਸਭਿ ਸਜਣਾ; ਤੁਧੁ ਜੇਹਾ ਨਾਹੀ ਕੋਇ ਜੀਉ ॥੧॥**

ਭੈਣਾਂ, ਭਰਾਵਾਂ ਤੇ ਸਾਰੇ ਮਿੱਤਰਾਂ ਤੋਂ ਵੀ (ਸਜਣਾ) ਪਿਆਰਾ ਹੈ। ਹੇ ਪ੍ਰਭੂ ਤੇਰੇ ਵਰਗਾ ਲੋਕ ਪਰਲੋਕ ਵਿਚ ਪਿਆਰ ਨਿਭਾਉਣ ਵਾਲਾ ਕੋਈ ਨਹੀਂ ਹੈ ਜੀ।

**ਤੇਰੈ ਹੁਕਮੇ ਸਾਵਣੁ ਆਇਆ ॥**

ਹੇ ਪਰਮੇਸ਼ਰ ! ਤੇਰੇ ਹੁਕਮ ਕਰਕੇ ਹੀ ਸਾਡਾ ਸ਼ੌਕ ਅਵਸਥਾ ਰੂਪ ਸਾਉਣ ਦਾ ਮਹੀਨਾ ਆਇਆ ਹੈ। ਹੇ ਪ੍ਰਭੂ ਤੇਰੀ ਪ੍ਰਾਪਤੀ ਦਾ ਸ਼ੌਕ ਹੈ।

**ਮੈ; ਸਤ ਕਾ ਹਲੁ ਜੋਆਇਆ ॥**

ਹੇ ਪਰਮੇਸ਼ਰ ! ਮੈਂ ਸੱਤ ਸੰਤੋਖ ਰੂਪ ਬਲਦ ਲੈ ਕਰਕੇ, ਬੁੱਧੀ ਰੂਪੀ ਧਰਤੀ ਵਿਚ ਸਤ ਸਰੂਪ = ਪਰਮੇਸ਼ਰ ਦੇ ਗਿਆਨ ਦਾ ਵਿਚਾਰ ਦਾ ਹਲ (ਜੋਆਇਆ) ਜੋੜਿਆ ਹੈ। ਜਿਸ ਵਕਤ ਜੱਟ ਬੀਜਣ ਲਗਦਾ ਹੈ ਤਾਂ ਉਸ ਵੇਲੇ ਕਹਿੰਦਾ ਹੈ ਕਿ ਹੇ ਪਰਮੇਸ਼ਰ ! ਮੈਂ ਤੇਰੇ ਆਸਰੇ ਬੀਜਦਾ ਹਾਂ। ਖੇਤੀ ਚੰਗੀ ਹੋਵੇ। ਐਸੇ ਤਰ੍ਹਾਂ ਹੀ :

**ਨਾਉ ਬੀਜਣ ਲਗਾ ਆਸ ਕਰਿ; ਹਰਿ ਬੋਹਲ ਬਖਸ ਜਮਾਇ ਜੀਉ ॥੨॥**

ਹੇ ਪ੍ਰਭੂ ! ਅਸੀਂ ਨਾਮ ਰੂਪ ਬੀਜ ਨੂੰ ਗੁਰਾਂ ਤੋਂ ਸਰਵਣ ਕਰਨ ਰੂਪ (ਬੀਜਣ) ਬੀਜਦੇ ਹਾਂ। ਤੇਰੀ ਪ੍ਰਾਪਤੀ ਦੀ (ਆਸ ਕਰਿ) ਆਸਾ ਕਰਕੇ ਹੇ (ਜੀਉ) ਪਿਆਰੇ ਜੀ। ਮੰਨਣ ਕਰਨ ਰੂਪ (ਜਮਾਇ) ਜੰਮਾਉਂਦੇ ਹਾਂ। ਨਿਧਿਆਸਣਿ = ਇਕਾਗਰ ਚਿੱਤ ਹੋ ਕਰਕੇ ਅਭਿਆਸ ਕਰਨਾ। ਨਿਧਿਆਸਣਿ ਕਰਨ ਰੂਪ ਪੱਕਣਾ ਹੈ। (ਹਰਿ) ਹੇ ਹਰੀ ਪਿਆਰੇ ਜੀ ! ਸਾਖਿਆਤ = ਪਰਗਟ ਹੋਣ ਰੂਪ (ਬੋਹਲ) ਬੋਹਲ ਲਗਵਾਉਣਾ ਕਰੋ (ਬਖਸ਼) ਬਖ਼ਸ਼ਿਸ਼ ਕਰਕੇ। ਬ੍ਰਹਮਾਨੰਦ ਰੂਪ ਬੋਹਲ ਲਾਉ ਜੀ। ਬ੍ਰਹਮਾ ਨੰਦ = ਬ੍ਰਹਮ= ਪ੍ਰਮੇਸਰ ਦੇ ਮਿਲਾਪ ਦਾ ਅਨੰਦ।

**ਹਉ ਗੁਰ ਮਿਲਿ; ਇਕੁ ਪਛਾਣਦਾ ॥**

ਮੈਂ ਤਾਂ, ਭਾਵ ਸ੍ਰੀ ਗੁਰੂ ਅਰਜਨ ਦੇਵ ਜੀ ਕਹਿ ਰਹੇ ਹਨ ਕਿ ਅਸੀਂ ਸ੍ਰੀ ਗੁਰੂ ਰਾਮਦਾਸ ਜੀ ਨਾਲ ਮਿਲ ਕਰਕੇ ਇਕੋ ਪ੍ਰਭੂ ਨੂੰ ਪਛਾਣਦੇ ਹਾਂ।

**ਦੁਯਾ ਕਾਗਲੁ; ਚਿਤਿ ਨ ਜਾਣਦਾ ॥**

(੨) ਕਾ ਗਲੁ

ਮੈਂ = ਅਸੀਂ (ਦੁਯਾ) ਦਵੈਤ ਦੀਆਂ ਗੱਲਾਂ (ਚਿਤਿ) ਚਿੱਤ ਵਿਚ ਜਾਣਦੇ ਹੀ ਨਹੀਂ ਹਾਂ।

**ਦੂਸਰਾ ਅਰਥ :** (ਕਾਗਲੁ) ਰਿਦੇ ਰੂਪ ਕਾਗ਼ਜ਼ ਤੇ ਦਵੈਤ ਦੀਆਂ ਗੱਲਾਂ (ਚਿਤਿ) ਚਿਤ੍ਰਨੀਆਂ ਨਹੀਂ ਜਾਣਦੇ ਹਾਂ। ਲਿਖਣੀਆਂ ਨਹੀਂ ਜਾਣਦੇ ਹਾਂ।

**ਹਰਿ ਇਕਤੈ ਕਾਰੈ ਲਾਇਓਨੁ; ਜਿਉ ਭਾਵੈ ਤਿੰਵੈ ਨਿਬਾਹਿ ਜੀਉ ॥੩॥**

ਹਰੀ ਨੇ (ਇਕਤੈ) ਇਕੋ ਹੀ ਭਗਤੀ ਦੀ (ਕਾਰੈ) ਕਾਰ = ਕੰਮ ਭਾਵ ਸੇਵਾ ਵਿਚ ਲਾ ਦਿੱਤਾ ਹੈ। ਹੇ ਹਰੀ ਪਰਮੇਸ਼ਰ ਜੀ ! ਹੁਣ ਜਿਵੇਂ ਆਪ ਨੂੰ (ਭਾਵੈ) ਭਾਉਂਦੀ ਹੈ। ਉਸੇ ਤਰ੍ਹਾਂ ਹੀ ਸਿਰੇ ਤਕ (ਨਿਬਾਹਿ) ਨਿਭਾ ਦੇਵੋ ਜੀ। ਆਪਣੇ ਚਰਨਾਂ ਵਿਚ ਜੋੜ ਲਉ। ਜਦੋਂ ਜ਼ਿਮੀਦਾਰ ਬੋਹਲ ਘਰ ਲਿਆਉਂਦਾ ਹੈ। ਉਹ ਭਰਾਵਾਂ ਭੈਣਾਂ ਨੂੰ ਕਹਿੰਦਾ ਹੈ ਕਿ ਤੁਸੀਂ ਰਲ ਮਿਲ ਕੇ ਖਾਣਾ ਕਰੋ। ਆਪ ਵੀ ਛਕਦਾ ਹੈ ਹੋਰਾਂ ਨੂੰ

ਵੀ ਛਕਾਉਂਦਾ ਹੈ। ਐਸੇ ਹੀ ਤਰ੍ਹਾਂ :

**ਤੁਸੀ ਭੋਗਿਹੁ ਭੁੰਚਹੁ ਭਾਈਹੋ ॥**

ਭਰਾ ਹੇ ਮਹਾਂਦੇਵ ਜੀ ਪਰਮੇਸ਼ਰ ਚੇਤਨ ਦੀ ਸਾਰੇ ਅੰਸ ਹੋਣ ਕਰਕੇ ਹੇ ਬਾਬਾ ਬੁੱਢਾ ਜੀ, ਭਾਈ ਗੁਰਦਾਸ ਜੀ, ਭਾਈ ਸਾਲ੍ਹੋ ਜੀ ਭਰਾਵੋ। ਤੁਸੀਂ ਬ੍ਰਹਮਾਨੰਦ ਰੂਪੀ ਬੋਹਲ ਨੂੰ ਆਪ ਵੀ (ਭੋਗਿਹੁ) ਛਕਣਾ ਕਰੋ, ਭਾਵ ਆਪ ਵੀ ਬ੍ਰਹਮ ਗਿਆਨ ਦੇ ਅਨੰਦ ਦਾ ਰਸ (ਭੋਗਿਹੁ) ਮਾਨਣਾ ਕਰੋ ਤੇ ਹੋਰਨਾਂ ਨੂੰ ਵੀ (ਭੁੰਚਹੁ) ਭੁੰਚਾਵਨਾ ਖੁਲਾਉਣਾ ਕਰੋ। ਅਥਵਾ : ਸ੍ਰਵਣ ਕਰਨ ਰੂਪ ਭੋਗਣਾ ਕਰੋ, ਮੰਨਣ ਕਰਨ ਰੂਪ ਭੁੰਚਣਾ ਕਰੋ।

**ਗੁਰਿ ਦੀਬਾਣਿ ਕਵਾਇ ਪੈਨਾਈਓ ॥**

ਸ੍ਰੀ ਗੁਰੂ ਰਾਮਦਾਸ ਜੀ ਨੇ ਸਾਨੂੰ (ਦੀਬਾਣਿ) ਸਭਾ, ਭਾਵ ਸੰਗਤ ਦੇ ਦੀਵਾਨ ਵਿਚ ਗੁਰਤਾ ਗੱਦੀ ਦੀ (ਕਵਾਇ) ਪੁਸ਼ਾਕ (ਪੈਨਾਇਓ) ਪਹਿਨਾ ਦਿੱਤੀ ਹੈ।

**ਦੂਸਰਾ ਅਰਥ :** ਗੁਰਾਂ ਨੇ ਸਾਨੂੰ (ਦੀਬਾਣਿ) ਸੰਗਤ ਦੇ ਵਿੱਚੋਂ ਭਗਤੀ ਰੂਪ (ਕਵਾਇ) ਪੁਸ਼ਾਕ ਪਹਿਨਾ ਦਿੱਤੀ ਹੈ।

**ਹਉ ਹੋਆ ਮਾਹਰੁ ਪਿੰਡ ਦਾ; ਬੰਨਿ ਆਦੇ ਪੰਜਿ ਸਰੀਕ ਜੀਉ ॥੪॥**

ਅਸੀਂ ਸਰੀਰ ਰੂਪ ਪਿੰਡ ਦੇ (ਮਾਹਰੁ) ਭੇਤੀ ਹੋ ਗਈ ਹਾਂ। ਪੰਜ ਸ਼ਰੀਕ, ਕਾਮ ਕਰੋਧ ਆਦਿਕਾਂ ਨੂੰ ਕਾਮ ਕਰੋਧ (ਸਰੀਕ) ਦੁਸ਼ਮਣਾਂ ਨੂੰ। ਸਮ ਦਮ ਸਾਧਨਾਂ ਰੂਪੀ ਰੱਸਿਆਂ ਨਾਲ ਇਕੱਠੇ ਹੀ ਬੰਨ੍ਹ ਕਰਕੇ ਗੁਰਾਂ ਦੀ ਸ਼ਰਨ ਵਿਚ, ਸੰਗਤ ਵਿਚ ਹੇ ਪਿਆਰੇ ਜੀ ਲਿਆਂਦੇ ਹਨ।

**ਹਉ ਆਇਆ; ਸਾਮ੍ਹੈ ਤਿਹੰਡੀਆ ॥**

ਅਸੀਂ ਕਾਮ ਕ੍ਰੋਧ ਆਦਿ ਸ਼ਰੀਕਾਂ ਨੂੰ ਵੱਸ ਕਰਨ ਦਾ ਮਾਣ ਨਹੀਂ ਕਰਦੇ ਹਾਂ। ਬੇਨਤੀ ਕਰਦੇ ਹਾਂ ਹੇ ਪਰਮੇਸ਼ਰ ! ਅਸੀਂ ਤੇਰੀ (ਸਾਮ੍ਹੈ) ਸ਼ਰਨ ਆਏ ਹਾਂ। (ਤਿਹੰਡੀਆ) ਤੇਰੀ ਸ਼ਰਨ ਆਏ ਹਾਂ।

**ਪੰਜਿ ਕਿਰਸਾਣ; ਮੁਜੇਰੇ ਮਿਹਡਿਆ ॥**

(ਮਿਹਡਿਆ) ਮੇਰੇ ਕਾਮ ਕਰੋਧ ਰੂਪੀ ਪੰਜੇ ਕਿਰਸਾਨ (ਮੁਜੇਰੇ) ਮੁਜਾਰੇ = ਕਾਮੇ, ਭਾਵ ਨੌਕਰ ਬਣ ਗਏ ਹਨ ਆਪ ਦੀ ਕਿਰਪਾ ਕਰਕੇ।

**ਦੂਸਰਾ ਅਰਥ :** ਗਿਆਨ ਇੰਦਰੇ ਪੰਜੇ, (ਕਿਰਸਾਨ) ਜਿਮੀਂਦਾਰ, ਇਹ ਮੁਜਾਰੇ = ਨੌਕਰ ਬਣ ਕਰਕੇ ਅਧੀਨ ਹੋ ਗਏ ਹਨ।

**ਪ੍ਰਮਾਣ :** [**ਨੈਨੂ ਨਕਟੂ ਸ੍ਰਵਨੂ ਰਸਪਤਿ ਇੰਦ੍ਰੀ ਕਹਿਆ ਨ ਮਾਨਾ ॥** (ਅੰਗ ੧੧੦੪)]
ਜਿਹੜੇ ਅੱਗੇ ਕਹੇ ਨਹੀਂ ਲਗਦੇ ਸਨ। ਦੇਹ ਰੂਪ ਧਰਤੀ ਵਿਚ ਵਿਸ਼ੇ ਵਿਕਾਰਾਂ ਨੂੰ ਪੈਦਾ ਕਰਕੇ ਭੋਗਣ ਰੂਪ ਮਾਮਲਾ ਮੰਗਦੇ ਸਨ। ਹੇ ਪਰਮੇਸ਼ਰ ! ਤੁਸੀਂ ਉਹ ਗਿਆਨ ਇੰਦ੍ਰੇ ਰੂਪ ਕਿਰਸਾਨ ਮੁਜਾਰੇ ਬਣਾ ਕੇ ਅਧੀਨ ਕਰ ਦਿੱਤੇ ਹਨ।

**ਕੰਨੁ ਕੋਈ ਕਢਿ ਨ ਹੰਘਈ; ਨਾਨਕ ਵੁਠਾ ਘੁਘਿ ਗਿਰਾਉ ਜੀਉ ॥੫॥**

ਇਹ ਪੰਜੇ (ਕੰਨੁ) ਕੰਨ ਮੋਢਾ ਅੱਗੇ ਨਹੀਂ ਕੱਢ ਸਕਦੇ। ਸੰਕਲਪ = ਫੁਰਨੇ ਉਠਾਉਣ ਰੂਪ ਕੰਨ ਮੋਢਾ ਅੱਗੇ ਨਹੀਂ ਕੱਢ ਸਕਦੇ। ਨਾ ਹੀ (ਹੰਘਈ) ਖੰਘੂਰਾ ਮਾਰਦੇ ਹਨ। ਖੰਘੂਰਾ = ਖੰਘਦੇ ਵੀ ਨਹੀਂ ਹਨ। ਭਾਵ ਜ਼ੋਰ ਪਾ ਕਰਕੇ ਅੰਦਰੋਂ ਕਦੇ ਕਦੇ ਆਪਣੀ ਤਾਕਤ ਦਿਖਾਉਣ ਰੂਪ ਖੰਘੂਰਾ ਨਹੀਂ ਮਾਰ ਸਕਦੇ

ਹਨ। ਆਪਣੀ ਵਿਸ਼ਿਆਂ ਦੀ ਤਾਕਤ ਦਾ ਡਰਾਵਾ ਦਿਖਾਉਣ ਰੂਪ ਖੰਘ ਨਹੀਂ ਸਕਦੇ। (ਨਾਨਕ ਵੁਠਾ) ਗੁਰੂ ਜੀ ਕਹਿੰਦੇ ਹਨ। ਸਰੀਰ ਰੂਪ (ਗਿਰਾਉ) ਨਗਰ, ਸੰਗਤ ਰੂਪੀ ਨਗਰ, ਹੁਣ ਸ਼ੁਭ ਗੁਣਾਂ ਦੇ ਸਹਿਤ (ਵੁਠਾ) ਪ੍ਰਸੰਨਤਾ ਦੁਆਰਾ, ਹੇ ਪਿਆਰੇ ਜੀ (ਘੁਘਿ) ਫੱਬ ਕਰਕੇ ਵਸ ਗਿਆ ਹੈ।

**ਹਉ ਵਾਰੀ ਘੁੰਮਾ ਜਾਵਦਾ ॥**

(ਹਉ) ਅਸੀਂ ਮਨ ਕਰਕੇ ਬਲਿਹਾਰ ਜਾਂਦੇ ਹਾਂ। ਸਰੀਰ ਕਰਕੇ (ਘੁੰਮਾ) ਵਾਰਨੇ ਜਾਂਦੇ ਹਾਂ। ਅਥਵਾ : ਅਸੀਂ ਆਪ ਜੀ ਤੋਂ (ਵਾਰੀ ਘੁੰਮਾ) ਵਾਰਨੇ ਫੇਰਨੇ ਜਾਂਦੇ ਹਾਂ।

ਪ੍ਰਸ਼ਨ : ਚਿੰਤਨ = ਯਾਦ-ਸਿਮਰਨ ਕਿਵੇਂ ਕਰੀਏ ? ਉੱਤਰ :

**ਇਕ ਸਾਹਾ ਤੁਧੁ ਧਿਆਇਦਾ ॥**

ਇਕ ਸਾਹ ਲਗਾਤਾਰ ਭਜਨ ਸਿਮਰਨ ਕਰੋ ਕਦੇ ਵੀ ਨਾ ਭੁੱਲੇ ਪ੍ਰਮੇਸ਼ਰ। ਇਕ ਸਾਹ (ਤੁਧੁ) ਤੈਨੂੰ ਧਿਆਉਂਦੇ ਹਾਂ।

ਪ੍ਰਮਾਣ : **[ਆਠ ਪਹਰ ਗੋਵਿੰਦ ਗੁਣ ਗਾਈਐ ਬਿਸਰੁ ਨ ਕੋਈ ਸਾਸਾ ਜੀਉ ॥]** (ਅੰਗ ੧੦੮)
**[ਏਕ ਚਿਤ ਜਿਹ ਇਕ ਛਿਨ ਧਿਆਇਓ ਕਾਲ ਫਾਸ ਕੇ ਬੀਚ ਨ ਆਇਓ ॥]** (ਸ੍ਰੀ ਦਸਮ ਗ੍ਰੰਥ ਸਾਹਿਬ ਜੀ)
ਵਾ : ਹੇ (ਸਾਹਾ) ਬਾਦਸ਼ਾਹ ਰੂਪ ਪਰਮੇਸ਼ਰ ਆਪ ਜੀ ਨੂੰ ਇਕ ਸਾਹ ਧਿਆਉਂਦੇ ਹਾਂ। ਵਿਸ਼ੇਸ਼ ਨੋਟ : ਕਈ ਵਾਹਿਗੁਰੂ ਸ਼ਬਦ ਦਾ ਜਾਪ ਜੋਗ ਮੱਤ ਦੀ ਨਕਲ ਕਰਕੇ, ਚਾਰ ਹਿੱਸਿਆਂ ਵਿਚ, ਸਰੀਰ ਦੇ ਚਾਰ ਕੇਂਦਰ ਬਣਾ ਕਰਕੇ ਕਰਦੇ ਹਨ। ਕਈ (ਵਾਹਿ) ਸ਼ਬਦ ਨੂੰ ਉੱਤੇ (ਗੁਰੂ) ਨੂੰ ਹੇਠਾਂ ਕਰਕੇ ਜਾਪ ਕਰਦੇ ਹਨ। ਕਈਆਂ ਦਾ ਤਰੀਕਾ (ਗੁਰੂ) ਸ਼ਬਦ ਨੂੰ ਜ਼ੋਰ ਨਾਲ ਕਰਕੇ ਬਾਹਰ ਲੈ ਕੇ ਆਉਂਦੇ ਹਨ। (ਵਾਹਿ) ਸ਼ਬਦ ਨੂੰ ਧੀਮੀ ਗਤੀ ਨਾਲ ਨਾਭੀ ਵਲ ਹੇਠਾਂ ਲੈ ਕਰਕੇ ਜਾਂਦੇ ਹਨ। ਪਰ ਗੁਰੂ ਸਾਹਿਬ ਜੀ ਦਾ ਨਿਰਣਾ ਸਪੱਸ਼ਟ ਆਇਆ ਹੈ ਕਿ ਇਕ ਸਾਹ ਵਿਚ ਇਕਾਗਰ ਚਿੱਤ ਹੋ ਕਰਕੇ ਸਹਿਜ ਦੁਆਰਾ ਸਿਮਰਨ ਕਰਨਾ ਇਕ ਸਾਹ ਵਿਚ ਅਭਿਆਸੀ ਗੁਰਮੁਖਿ ਕਈ ਵਾਰ ਵਾਹਿਗੁਰੂ ਸ਼ਬਦ ਦਾ ਅਭਿਆਸ ਕਰ ਲੈਂਦੇ ਹਨ। ਵਾਹਿਗੁਰੂ ਸ਼ਬਦ ਨੂੰ ਵੱਖ ਵੱਖ ਹਿੱਸਿਆਂ ਵਿਚ ਨਹੀਂ ਵੰਡਣਾ। ਲਗਾਤਾਰ ਸਾਰਾ ਵਾਹਿਗੁਰੂ ਨਾਮ ਦਾ ਜਾਪ ਜਾਂ ਸਿਮਰਨ ਕਰਨ ਦੀ ਆਗਿਆ ਹੈ। ਮੂਲ ਮੰਤਰ, ਹੋਸੀ ਭੀ ਸਚੁ॥ ਤਕ ਤੇ ਵਾਹਿਗੁਰੂ, ਜੋ ਪੰਜ ਪਿਆਰਿਆਂ ਵਲੋਂ ਦ੍ਰਿੜ੍ਹ ਕਰਾਇਆ ਜਾਂਦਾ ਹੈ। ਉਹ ਸਾਰਾ ਜਾਪ, ਮੂਲ ਮੰਤ੍ਰ ਤੇ ਵਾਹਿਗੁਰੂ ਮੰਤਰ ਮੇਲ ਕਰਕੇ ਜਾਪ ਕਰਨਾ। ਅਭਿਆਸ ਕਰਨ ਦੀ ਆਗਿਆ ਹੈ।

**ਉਜੜੁ ਥੇਹੁ ਵਸਾਇਓ; ਹਉ ਤੁਧ ਵਿਟਹੁ ਕੁਰਬਾਣੁ ਜੀਉ ॥੬॥**

ਧੰਨ ਸ੍ਰੀ ਗੁਰੂ ਅਮਰਦਾਸ ਮਹਾਰਾਜ ਜੀ ਨੇ ਉੱਜੜਿਆ ਥੇਹ ਗੋਇੰਦਵਾਲ ਵਾਲਾ, ਜਿਸ ਨੂੰ ਭੂਤਾਂ ਪਰੇਤਾਂ ਕਰਕੇ ਉਜਾੜਿਆ ਹੋਇਆ ਸੀ। ਗੋਂਦੇ ਖੱਤਰੀ ਦੇ ਬੇਨਤੀ ਕਰਨ ਤੋਂ ਸਤਿਗੁਰਾਂ ਨੇ ਵਸਾਉਣਾ ਕੀਤਾ। ਗੋਇੰਦਵਾਲ ਸਾਹਿਬ ਨਾਮ ਪ੍ਰਗਟ ਕੀਤਾ।

ਦੂਸਰਾ ਅਰਥ : ਸਤਿਜੁਗ ਤੋਂ ਜੋ ਸ਼ੁਪ ਰਾਜੇ ਦਾ ਵਸਾਇਆ ਹੋਇਆ ਸ਼ਹਿਰ ਸੀ। ਉਹ ਉੱਜੜਿਆ ਥੇਹ ਪਿਆ ਸੀ। ਉਸ ਨੂੰ ਆਪ ਜੀ ਨੇ ਸ੍ਰੀ ਗੁਰੂ ਰਾਮਦਾਸ ਜੀ ਸਰੂਪ ਹੋ ਕਰਕੇ ਅੰਮ੍ਰਿਤਸਰ ਸਾਹਿਬ ਦੇ ਨਾਮ ਉੱਤੇ ਵਸਾਉਣਾ ਕੀਤਾ।* ਹੇ ਪਿਆਰੇ ਜੀ ! ਅਸੀਂ ਆਪ ਜੀ ਦੇ ਉੱਤੋਂ ਕੁਰਬਾਨ ਜਾਂਦੇ ਹਾਂ।

ਤੀਸਰਾ ਅਰਥ : ਹੇ ਸ੍ਰੀ ਗੁਰੂ ਰਾਮਦਾਸ ਜੀ ! ਤੁਸੀਂ ਜੋ ਸ਼ੁਭ ਗੁਣਾਂ ਤੋਂ ਰਹਿਤ ਸਾਡਾ ਹਿਰਦਾ ਰੂਪ ਥੇਹ ਹੋਇਆ

---

** ਉਸੇ ਥਾਂ ਉੱਤੇ ਅੰਮ੍ਰਿਤ ਦਾ ਘੜਾ ਟਿਕਾਇਆ ਹੋਇਆ ਸੀ।*

ਉੱਜੜਿਆ ਪਿਆ ਸੀ। ਉਹ ਫੇਰ ਸ਼ੁਭ ਗੁਣਾਂ ਦੇ ਸਹਿਤ ਵਸਾਉਣਾ ਕੀਤਾ ਹੈ। ਇਸੇ ਤਰ੍ਹਾਂ ਅੰਤਸ਼ਕਰਣ ਰੂਪ ਥੇਹ ਉੱਜੜਿਆ ਹੋਇਆ ਸੀ, ਮੁੜ ਕੇ ਫੇਰ ਸ਼ੁਭ ਗੁਣਾਂ ਸਹਿਤ ਵਸਾਉਣਾ ਕੀਤਾ ਹੈ। ਜੋ ਕਾਮ ਕਰੋਧ ਕਰਕੇ ਉਜਾੜ ਦਿੱਤਾ ਸੀ, ਸਤ ਸੰਤੋਖ ਦਇਆ ਧਰਮ ਧੀਰਜ ਕਰਕੇ ਵਸਾਉਣਾ ਕੀਤਾ ਹੈ। ਇਸ ਕਰਕੇ ਅਸੀਂ ਆਪ ਜੀ ਤੋਂ ਕੁਰਬਾਨ ਜਾਂਦੇ ਹਾਂ। (ਵਿਟਹੁ) ਉਪਰੋਂ ਕੁਰਬਾਨ ਜਾਂਦੇ ਹਾਂ ਜੀ। ਹੇ ਪਿਆਰੇ ਜੀ!

**ਹਰਿ ਇਠੈ ਨਿਤ ਧਿਆਇਦਾ॥**

ਹੇ ਹਰੀ ਤੂੰ (ਇਠੈ) ਪਿਆਰਾ ਹੈਂ। ਅਸੀਂ ਤੈਨੂੰ (ਨਿਤ) ਨਿਤਾਪ੍ਰਤੀ ਧਿਆਉਂਦੇ ਹਾਂ।

**ਮਨਿ ਚਿੰਦੀ ਸੋ ਫਲੁ ਪਾਇਦਾ॥**

ਮਨ ਇੱਛਤ ਫਲ ਧਰਮ, ਅਰਥ, ਕਾਮ, ਮੋਖ, ਇਹ ਪਦਾਰਥ ਪ੍ਰਾਪਤ ਹੁੰਦੇ ਹਨ।

**ਸਭੇ ਕਾਜ ਸਵਾਰਿਅਨੁ; ਲਾਹੀਅਨੁ ਮਨ ਕੀ ਭੁਖ ਜੀਉ ॥੭॥**

ਆਪ ਨੇ ਸਾਡੇ ਸਾਰੇ ਲੋਕ ਪ੍ਰਲੋਕ ਦੇ, ਵਿਵਹਾਰਿਕ ਪ੍ਰਮਾਰਥਿਕ (ਕਾਜ) ਕੰਮ ਸਵਾਰ ਦਿੱਤੇ ਹਨ। ਹੇ ਪਿਆਰੇ ਜੀ ਤੁਸੀਂ ਮਨ ਵਿੱਚੋਂ ਆਸਾ ਆਦਿ ਦੀਆਂ ਸਾਰੀਆਂ ਭੁੱਖਾਂ ਲਾਹ ਦਿੱਤੀਆਂ ਹਨ।

**ਮੈ ਛਡਿਆ ਸਭੋ ਧੰਧੜਾ॥**

ਅਸੀਂ ਜੂਨਾਂ ਵਿਚ ਧਾਉਣ ਵਾਲਾ ਧੰਧਾ ਸਭ ਛੱਡ ਦਿੱਤਾ ਹੈ।

**ਗੋਸਾਈ ਸੇਵੀ ਸਚੜਾ॥**

ਤੂੰ ਸੱਚਾ ਹੈ (ਗੋਸਾਈ) ਪ੍ਰਿਥਵੀ ਦਾ ਮਾਲਕ ਹੈਂ। ਸਦਾ ਆਪ ਨੂੰ (ਸੇਵੀ) ਸਿਮਰਦੇ ਹਾਂ।

**ਨਉ ਨਿਧਿ ਨਾਮੁ ਨਿਧਾਨੁ ਹਰਿ; ਮੈ ਪਲੈ ਬਧਾ ਛਿਕਿ ਜੀਉ ॥੮॥**

ਹੇ ਪਰਮੇਸ਼ਰ! ਤੇਰਾ ਨਾਮ ਨਉ ਨਿੱਧੀਆਂ ਦਾ ਖ਼ਜ਼ਾਨਾ ਹੈ।

ਪ੍ਰਮਾਣ : **[ਅਸਨ, ਬਸਨ, ਭੂਅ, ਕਨਕ ਪੁਨ, ਦਾਸੀ, ਚੌਂਪ, ਗੁਲਾਮ॥ ਰਥਵਾਹੇ, ਹੰਢਵਾਹੇ, ਜਾਨੀਐ, ਯਹ ਨਵ ਨਿਧ ਕੇ ਨਾਮ]**

ਇਹ ਨੌਂ ਨਿੱਧੀਆਂ ਦੇ ਨਾਮ ਹਨ।

ਦੂਸਰਾ ਅਰਥ : ਜੋ ਖ਼ਜ਼ਾਨਾ ਰੂਪ ਨਾਮ, ਨੌਂ ਗੋਲਕਾਂ ਦਾ (ਨਿਧਿ) ਆਸਰਾ ਹੈ। ਨੌਂ ਗੋਲਕਾਂ ਗਿਆਨ ਇੰਦਰੇ ਤੇ ਕਰਮ ਇੰਦਰੇ ਹਨ। ਉਸ ਨਾਮ ਨੂੰ ਮੈਂ ਹਿਰਦੇ ਰੂਪ ਪੱਲੈ ਵਿਚ (ਛਿਕਿ) ਕੱਸ ਕਰਕੇ ਬੰਨ੍ਹ ਲਿਆ ਹੈ, ਹੇ ਪਿਆਰੇ ਜੀ।

**ਮੈ ਸੁਖੀ ਹੂੰ; ਸੁਖੁ ਪਾਇਆ॥**

ਅਸੀਂ ਸੁਖ ਸਰੂਪ ਪ੍ਰਭੂ ਨੂੰ ਪਾ ਕਰਕੇ ਸੁਖੀ ਹੋਇ ਹਾਂ। ਜੋ ਸੁਖੀ ਹੋਇ ਹਨ, ਉਹ ਹੋਰਨਾਂ ਨੂੰ ਵੀ ਸੁਖ ਦਿੰਦੇ ਹਨ।

**ਗੁਰਿ ਅੰਤਰਿ ਸਬਦੁ ਵਸਾਇਆ॥**

ਗੁਰੂ ਸਾਹਿਬ ਜੀ ਨੇ ਸਾਡੇ ਅੰਦਰ (ਸਬਦੁ) ਨਾਮ ਵਸਾਇਆ ਹੈ।

**ਸਤਿਗੁਰਿ ਪੁਰਖਿ ਵਿਖਾਲਿਆ; ਮਸਤਕਿ ਧਰਿ ਕੈ ਹਥੁ ਜੀਉ ॥੯॥**

ਪੂਰਨ ਸਤਿਗੁਰਾਂ ਨੇ ਸਰੂਪ ਨੂੰ, ਭਾਵ ਵਾਹਿਗੁਰੂ ਜੀ ਦੇ ਦਰਸ਼ਨ (ਵਿਖਾਲਿਆ) ਦਿਖਾਲ ਦਿੱਤੇ ਹਨ।

ਸਾਡੇ ਅੰਤਸ਼ਕਰਣ ਤੇ ਕਿਰਪਾ ਦਾ ਹੱਥ ਰੱਖ ਕਰਕੇ ਹੇ ਪਿਆਰੇ ਜੀ!

**ਮੈ ਬਧੀ ਸਚੁ ਧਰਮ ਸਾਲ ਹੈ ॥**

**ਪਹਿਲਾ ਅਰਥ :** ਅਸੀਂ ਸ੍ਰੀ ਹਰਿਮੰਦਰ ਸਾਹਿਬ ਜੀ ਸੱਚ ਦੀ ਧਰਮਸਾਲਾ ਬਣਾਈ ਹੈ।

**ਗੁਰਸਿਖਾ; ਲਹਦਾ ਭਾਲਿ ਕੈ ॥**

ਗੁਰਸਿੱਖਾਂ ਵਿੱਚੋਂ ਬਾਬਾ ਬੁੱਢਾ ਜੀ ਨੂੰ (ਭਾਲਿਕੈ) ਲੱਭ ਕਰਕੇ ਗ੍ਰੰਥੀ ਸਾਹਿਬ ਥਾਪਿਆ ਹੈ। ਜੇ ਕਰਕੇ ਬੇਦੀਆਂ, ਤ੍ਰੇਹਣਾਂ, ਭੱਲਿਆਂ, ਸੋਢੀਆਂ, ਵਿੱਚੋਂ ਗ੍ਰੰਥੀ ਥਾਪ ਦਿੰਦੇ ਤਾਂ ਉਹਨਾਂ ਨੂੰ ਮਾਣ ਹੋ ਜਾਣਾ ਸੀ। ਇਸ ਕਰਕੇ ਬਾਬਾ ਬੁੱਢਾ ਜੀ ਥਾਪੇ ਸਨ।

**ਦੂਸਰਾ ਅਰਥ :** ਅਸੀਂ ਸੰਗਤ ਰੂਪੀ ਸੱਚਾ ਧਰਮ ਦਾ ਅਸਥਾਨ ਧਰਮਸਾਲਾ ਬੰਨ੍ਹਣਾਂ ਕੀਤੀ ਹੈ। ਅਸੀਂ ਸੰਗਤ ਵਿੱਚੋਂ ਭਾਈ ਮੰਝ, ਭਾਈ ਪਰਾਣਾ, ਭਾਈ ਸਾਲ੍ਹੋ ਜੈਸੇ ਗੁਰਸਿੱਖਾਂ ਨੂੰ ਖੋਜਦੇ ਭਾਲਦੇ ਹਾਂ।

**ਤੀਸਰਾ ਅਰਥ :** ਅਸੀਂ (ਧਰਮ) ਧਰਮ ਦਾ (ਸਾਲ) ਘਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸੱਚੀ ਧਰਮਸਾਲਾ ਬੰਨ੍ਹੀ ਹੈ। ਪਹਿਲੇ ਸਤਿਗੁਰਾਂ ਤੋਂ ਲੈ ਕਰਕੇ ਚੌਥੇ ਸਤਿਗੁਰਾਂ ਤੱਕ ਦੀ ਜੋ ਸਿੱਖਿਆ ਦਿੱਤੀ ਹੋਈ ਸੀ ਗੁਰਬਾਣੀ ਦੁਆਰਾ, ਉਹ ਗੁਰਾਂ ਦੀਆਂ ਸਿੱਖਿਆਵਾਂ, ਪੋਥੀਆਂ ਸਾਹਿਬ ਜੀ ਨੂੰ, ਸ੍ਰੀ ਗੋਇੰਦਵਾਲ ਸਾਹਿਬ ਤੋਂ ਭਾਲ ਕੇ ਲਿਆਂਦੀਆਂ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਆਪਣਾ ਸਰੂਪ ਬਣਾ ਕੇ ਗੁਰਸਿੱਖਾਂ ਨੂੰ ਹਜ਼ੂਰ ਦੇ (ਲਹਦਾ) ਲੜ ਲਾਇਆ।

**ਚੌਥਾ ਅਰਥ :** ਅਸੀਂ ਭਗਤੀ ਰੂਪ ਧਰਮਸਾਲਾ ਬਣਾਈ ਹੈ। (ਗੁਰ) ਗੁਰੂ ਸ੍ਰੀ ਗੁਰੂ ਰਾਮਦਾਸ ਜੀ ਦੀ (ਸਿਖਾ) ਸਿੱਖਿਆ ਦੁਆਰਾ ਪ੍ਰਭੂ ਨੂੰ ਭਾਲਦੇ ਭਾਵ ਲੱਭਦੇ ਹਾਂ।

**ਪੰਜਵਾਂ ਅਰਥ :** ਬੁੱਧੀ ਨੂੰ ਧਰਮਸਾਲਾ ਬਣਾਇਆ ਹੈ। ਇਸ ਬੁੱਧੀ ਵਿਚ (ਗੁਰਸਿਖਾ) ਗੁਰਾਂ ਦੀ ਸਿੱਖਿਆ ਲੱਭ ਕੇ ਲਿਆਉਣਾ ਕੀਤੀ, ਭਾਵ ਗੁਰ ਸਿੱਖਿਆ ਬੁੱਧੀ ਵਿਚ ਟਿਕਾਉਣਾ ਕੀਤੀ।

**ਪੈਰ ਧੋਵਾ ਪਖਾ ਫੇਰਦਾ; ਤਿਸੁ ਨਿਵਿ ਨਿਵਿ ਲਗਾ ਪਾਇ ਜੀਉ ॥੧੦॥**

ਅਸੀਂ ਸੰਗਤ ਦੇ (ਪੈਰ) ਚਰਨਾਂ ਨੂੰ ਧੋਂਦੇ ਹਾਂ ਅਤੇ ਪੱਖਾ ਫੇਰਦੇ ਭਾਵ ਝੱਲਦੇ ਹਾਂ। (ਨਿਵਿ ਨਿਵਿ) ਝੁਕ ਝੁਕ ਕੇ (ਪਾਇ) ਚਰਨੀਂ (ਪਾਇ) ਪੈਂਦੇ ਹਾਂ ਜੀ, ਚਰਨੀਂ (ਲਗਾ) ਲਗਦੇ ਹਾਂ। ਸਾਖੀ : ਧੰਨ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਦਰਸ਼ਨ ਕਰਨ ਵਾਸਤੇ, ਸੰਗਤਾਂ ਪਿਸ਼ਾਵਰ ਤੋਂ ਆਈਆਂ। ਸੰਗਤਾਂ ਨੇ ਆ ਕੇ ਪਿਪਲੀ ਸਾਹਿਬ ਡੇਰਾ ਕੀਤਾ। ਸੰਗਤ ਨੂੰ ਥੱਕੀ ਹੋਈ ਜਾਣ ਕੇ ਧੰਨ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਆਪ ਸੰਗਤਾਂ ਦੇ ਚਰਨ ਧੋਤੇ ਅਤੇ ਪੱਖਾ ਕੀਤਾ। ਜਦੋਂ ਸੰਗਤਾਂ ਨੂੰ ਪਤਾ ਲੱਗਾ ਕਿ ਸਤਿਗੁਰੂ ਜੀ ਨੇ ਆਪ ਸਾਡੀ ਸੇਵਾ ਕੀਤੀ ਹੈ ਤਾਂ ਸੰਗਤਾਂ ਨੇ ਪਸ਼ਚਾਤਾਪ ਕੀਤਾ ਅਤੇ ਝੁਕ ਝੁਕ ਕੇ ਸਾਰੇ ਚਰਨੀਂ ਲਗਦੇ ਹਨ ਅਤੇ ਬੇਨਤੀਆਂ ਕਰਕੇ ਖਿਮਾਂ ਮੰਗਦੇ ਹਨ।

**ਦੂਸਰਾ ਅਰਥ :** ਜਿਨ੍ਹਾਂ ਸਤਿਗੁਰਾਂ ਦੀ ਕਿਰਪਾ ਕਰਕੇ ਪਰਮੇਸ਼ਰ ਦੇ (ਪਖਾ) ਪੱਖ ਵਾਲੇ ਹੋਇ ਹਾਂ ਅਤੇ ਸੰਸਾਰ ਵਲੋਂ (ਪਖਾ) ਪੱਖ (ਫੇਰਦਾ) ਫੇਰ ਲਿਆ ਹੈ। ਭਾਵ ਸੰਸਾਰ ਤੋਂ ਮੁਖ (ਫੇਰਦਾ) ਬਦਲ ਕਰਕੇ ਪਰੇਮ ਦਾ ਜਲ ਨੇਤਰਾਂ 'ਚੋਂ ਛੱਡਣ ਰੂਪ (ਪਾਇ) ਚਰਨ ਧੋਂਦੇ ਹਾਂ। ਸਤਿਗੁਰਾਂ ਦੀ ਤਰਫ਼ ਮੁਖ ਕਰਨ ਰੂਪ ਸਨਮੁਖ ਹੁੰਦੇ ਹਾਂ। ਮਨ ਦਾ ਮਾਣ ਛੱਡ ਕੇ ਤਨ ਦਾ ਤਾਣ ਛੱਡ ਕਰਕੇ (ਪਾਇ) ਆਪ ਜੀ ਦੇ ਚਰਨੀਂ ਝੁਕ ਝੁਕ ਕੇ ਲਗਦੇ ਹਾਂ ਹੇ ਪਿਆਰੇ ਜੀ।

**ਸੁਣਿ ਗਲਾ ਗੁਰ ਪਹਿ ਆਇਆ ॥**

(ਗੁਰ ਪਹਿ) ਸ੍ਰੀ ਗੁਰੂ ਰਾਮਦਾਸ ਜੀ ਪਾਸ ਆਏ ਹਾਂ ਅਤੇ ਆ ਕਰਕੇ ਉਪਦੇਸ਼ ਰੂਪ (ਗਲਾ) ਗੱਲਾਂ ਨੂੰ

(ਸੁਣਿ) ਸਰਵਣ = ਸੁਣਨਾ ਕੀਤਾ ਹੈ।

ਪ੍ਰਸ਼ਨ : ਸਤਿਗੁਰੂ ਜੀ ਨੇ ਕਿਹੜੀਆਂ ਗੱਲਾਂ ਦਾ ਉਪਦੇਸ਼ ਦਿੱਤਾ ਹੈ ? **ਉੱਤਰ :**

**ਨਾਮੁ ਦਾਨੁ ਇਸਨਾਨੁ ਦਿੜਾਇਆ ॥**

ਗੁਰੂ ਸਾਹਿਬ ਜੀ ਨੇ ਨਾਮ ਜਪਣਾ, (ਦਾਨੁ) ਵੰਡ ਕੇ ਛਕਣਾ ਤੇ ਇਸ਼ਨਾਨ ਕਰਨਾ। ਇਹਨਾਂ ਗੱਲਾਂ ਦਾ ਉਪਦੇਸ਼ ਦ੍ਰਿੜ੍ਹ ਕਰਾਇਆ ਹੈ। (ਦਿੜਾਇਆ) ਪ੍ਰਪੱਕ ਕਰਾਇਆ ਹੈ।

**ਸਭੁ ਮੁਕਤੁ ਹੋਆ ਸੈਸਾਰੜਾ ਨਾਨਕ ਸਚੀ ਬੇੜੀ ਚਾੜਿ ਜੀਉ ॥੧੧॥**

ਗੁਰਾਂ ਦੇ ਉਪਦੇਸ਼ ਕਰਕੇ (ਸਭੁ) ਸਾਰਾ (ਸੈਸਾਰੜਾ) ਸੰਸਾਰ ਮੁਕਤ ਹੋ ਗਿਆ ਹੈ। ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਗੁਰਮਤਿ ਦੀ, ਭਗਤੀ ਦੀ, ਸੱਚੀ ਬੇੜੀ ਤੇ ਪਾਰ ਹੋਣ ਲਈ (ਚਾੜਿ) ਚੜ੍ਹਾ ਦਿੱਤੇ ਹਾਂ ਜੀ।

**ਸਭ ਸ੍ਰਿਸਟਿ; ਸੇਵੇ ਦਿਨੁ ਰਾਤਿ ਜੀਉ ॥**

ਸਾਰੀ ਸ੍ਰਿਸ਼ਟੀ ਆਪ ਜੀ ਦਾ (ਸੇਵੇ) ਸਿਮਰਨ ਭਜਨ ਦਿਨ ਰਾਤ ਕਰਦੀ ਹੈ ਹੇ ਪਿਆਰੇ ਜੀ!

**ਦੇ ਕੰਨੁ; ਸੁਣਹੁ ਅਰਦਾਸਿ ਜੀਉ ॥**

ਆਪ ਕਿਰਪਾ ਕਰਕੇ ਸਾਰੀ ਸ੍ਰਿਸ਼ਟੀ ਦੀ (ਅਰਦਾਸਿ) ਬੇਨਤੀ ਪੁਕਾਰ ਕੰਨ ਦੇ ਕਰਕੇ (ਕੰਨੁ) ਖ਼ਿਆਲ ਨਾਲ ਸੁਣਨਾ ਕਰੋ ਜੀ।

ਪ੍ਰਮਾਣ : **[ਯਕ ਅਰਜ ਗੁਫਤਮ ਪੇਸਿ ਤੋ ਦਰ ਗੋਸ ਕੁਨ ਕਰਤਾਰ ॥]** (ਅੰਗ ੭੨੧)

**ਠੋਕਿ ਵਜਾਇ ਸਭ ਡਿਠੀਆ; ਤੁਸਿ ਆਪੇ ਲਇਅਨੁ ਛਡਾਇ ਜੀਉ ॥੧੨॥**

(ਠੋਕਿ) ਜਿਸ ਤਰ੍ਹਾਂ ਘੜੇ ਨੂੰ ਠੋਲਾ ਮਾਰ ਕਰਕੇ ਪਰਖੀ ਦਾ ਹੈ। ਢੋਲ ਨੂੰ (ਵਜਾਇ) ਵਜਾ ਕਰਕੇ ਦੇਖੀਦਾ ਹੈ। ਇਸੇ ਤਰ੍ਹਾਂ ਸਾਰੀ ਸ੍ਰਿਸ਼ਟੀ ਨੂੰ ਠੋਕ ਵਜਾ ਕਰਕੇ, ਚੰਗੀ ਤਰ੍ਹਾਂ ਪਰਖ ਕਰਕੇ (ਸਭ ਡਿਠੀਆ) ਸਾਰੀ ਜਗ੍ਹਾ-ਬ-ਜਗ੍ਹਾ ਜਾ ਕਰਕੇ ਦੇਖ ਲਈ ਹੈ। ਤੁਸੀਂ ਆਪ ਹੀ ਜੀਵ ਨਰਕ ਅਤੇ ਜੂਨਾਂ ਤੋਂ ਹੇ ਪਿਆਰੇ ਜੀ! ਛੁਡਾ ਲਏ ਹਨ। ਅਥਵਾ : ਸਾਰੇ ਜਗ੍ਹਾ-ਬ-ਜਗ੍ਹਾ ਜਾ ਕਰਕੇ ਚੰਗੀ ਤਰ੍ਹਾਂ ਪਰਖ ਕਰਕੇ ਵੇਖਿਆ ਹੈ। ਤੁਸੀਂ ਆਪ ਹੀ ਛੁਡਾ ਲੈਣ ਵਾਲੇ ਹੋ ਜੀ।

**ਹੁਣਿ ਹੁਕਮੁ ਹੋਆ; ਮਿਹਰਵਾਣ ਦਾ ॥**

ਹੁਣ ਮਿਹਰਵਾਨ ਪ੍ਰਮੇਸ਼ਰ ਦਾ ਹੁਕਮ ਹੋਇਆ ਹੈ।

**ਪੈ; ਕੋਇ ਨ ਕਿਸੈ ਰਞਾਣਦਾ ॥**

ਜ਼ਬਰਦਸਤੀ (ਪੈ) ਪੈ ਕਰਕੇ ਕੋਈ ਦੁਸ਼ਮਣ ਕਿਸੇ ਨੂੰ (ਰਞਾਣਦਾ) ਦਬਾ ਨਹੀਂ ਸਕਦਾ, ਅਧੀਨ ਨਹੀਂ ਕਰ ਸਕਦਾ ਹੈ।

**ਸਭ ਸੁਖਾਲੀ ਵੁਠੀਆ; ਇਹੁ ਹੋਆ ਹਲੇਮੀ ਰਾਜੁ ਜੀਉ ॥੧੩॥**

ਸਾਰੀ ਸ੍ਰਿਸ਼ਟੀ (ਸੁਖਾਲੀ) ਸੁਖ ਦੇ ਸਹਿਤ ਵਸ ਗਈ ਹੈ। ਇਹ (ਹਲੇਮੀ) ਨਿੰਮਰਤਾ ਵਾਲਾ (ਹਲੇਮੀ) ਗ਼ਰੀਬੀ ਵਾਲਾ ਰਾਜ ਹੋਇਆ ਹੈ ਜੀ।

**ਦੂਸਰਾ ਅਰਥ :** (ਹੁਣਿ ਹੁਕਮੁ) ਜਿਨ੍ਹਾਂ ਨੂੰ ਮਿਹਰਵਾਨ ਕਿਰਪਾਲੂ ਪਰਮੇਸ਼ਰ ਦਾ ਨਾਮ ਜਪਣ ਦਾ ਹੁਕਮ ਹੋਇਆ ਹੈ।

(ਪੈ ਕੋਇ ਨ ਕਿਸੈ) ਉਹਨਾਂ ਨੂੰ ਕਾਮ ਕਰੋਧ ਆਦਿਕ ਵੈਰੀ ਦੁਸ਼ਮਣ ਪੈ ਕਰਕੇ, ਮਗਰ ਪੈ ਕਰਕੇ (ਰਞਾਣਦਾ) ਦਬਾ ਨਹੀਂ ਸਕਦੇ, ਅਧੀਨ ਨਹੀਂ ਕਰ ਸਕਦੇ ਕਿਸੇ ਨੂੰ ਵੀ। (ਸਭ ਸੁਖਾਲੀ) ਉਹਨਾਂ ਦੇ ਅੰਦਰ ਸਭ ਦੈਵੀ ਸੰਪਦਾ, ਸਤ ਸੰਤੋਖ ਆਦਿ (ਸੁਖਾਲੀ) ਸੁਖ ਦੇਣ ਵਾਲੀ, ਸੁਖ ਸਹਿਤ (ਵੁਠੀਆ) ਵੱਸ ਗਈ ਹੈ। ਉਹਨਾਂ ਨੂੰ (ਹਲੇਮੀ) ਗ਼ਰੀਬੀ, ਨਿੰਮ੍ਰਤਾ, ਗਿਆਨ ਦਾ ਰਾਜ ਪ੍ਰਾਪਤ ਹੋ ਗਿਆ ਹੈ ਪਿਆਰੇ ਜੀ। ਪ੍ਰਕਾਸ਼ ਸਰੂਪ ਦਾ ਅੰਦਰ ਰਾਜ ਹੋ ਗਿਆ ਹੈ।

**ਝਿੰਮਿ ਝਿੰਮਿ; ਅੰਮ੍ਰਿਤੁ ਵਰਸਦਾ॥**

*(੨) ਝਿੰਮਿ ਝਿੰਮਿ*

ਜਿਵੇਂ ਸਾਵਣ ਦੇ ਮਹੀਨੇ ਵਿਚ (ਝਿੰਮਿ ਝਿੰਮਿ) ਥਿੰਮ ਥਿੰਮ ਕੇ = ਛਮਾਂ ਛੰਮ, ਭਾਵ ਇਕ ਰਸ ਬੱਦਲ ਅੰਮ੍ਰਿਤ ਰੂਪ ਜਲ ਨੂੰ ਵਰਸਾਉਂਦਾ ਹੈ। ਇਸੇ ਤਰ੍ਹਾਂ ਜੋਗੀ ਦਸਵੇਂ ਦੁਆਰ ਵਿਚ, ਪ੍ਰਾਣਾਂ ਨੂੰ ਚੜ੍ਹਾਉਂਦੇ ਹਨ। ਤੇ ਜ਼ੁਬਾਨ ਨੂੰ ਲੰਮੀ ਕਰਕੇ ਪਿੱਛੇ ਨੂੰ ਮੋੜ ਲੈਂਦੇ ਹਨ। ਜਿਹੜੀ ਜੋਗਾਨੰਦ ਦੀ ਕਫ ਦਸਵੇਂ ਦੁਆਰ ਵਿੱਚੋਂ, (ਥਿੰਮ ਥਿੰਮ = ਬੂੰਦਾਂ ਦਾ ਡਿੱਗਣਾ ਲਗਾਤਾਰ ਇਕਰਸ) ਜੋ ਬੂੰਦ ਲਗਾਤਾਰ ਵਰਸਦੀ ਹੈ। ਉਸ ਨੂੰ ਹਿਰਦੇ ਕਮਲ ਨੂੰ ਸਿੱਧਾ ਕਰਕੇ ਉਸ ਦੇ ਉੱਤੇ ਸਿੱਧੀ ਲੈਂਦੇ ਹਨ। ਭਾਵ ਉਸ ਨੂੰ ਹਿਰਦੇ ਕਮਲ ਤੇ ਡਿਗਾਉਂਦੇ ਹਨ। ਜਦੋਂ ਉਹ ਬੂੰਦ ਸਿੱਧੀ ਹਿਰਦੇ ਕਮਲ 'ਤੇ ਡਿੱਗਦੀ ਹੈ ਤਾਂ ਉਸ ਦੇ ਰਸ ਨਾਲ ਜੋਗੀਆਂ ਦੀ ਲੰਮੀ ਉਮਰ ਹੋ ਜਾਂਦੀ ਅਤੇ ਬਾਇ, ਕਫ, ਰੁਧਰ, ਵਿਗਾੜ ਆਦਿਕ ਰੋਗ ਨਹੀਂ ਲਗਦੇ ਹਨ। ਹੋਰ ਲੋਕਾਂ ਦੇ ਉਹ ਦਸਵੇਂ ਦੁਆਰ ਵਿੱਚੋਂ। ਰਸ ਧਾਤੂ ਹੌਲੀ ਹੌਲੀ ਵਰਸ ਕੇ, ਜਠਰਾ ਅਗਨੀ ਤੇ ਡਿੱਗ ਕਰਕੇ ਨਾਸ ਹੁੰਦੀ ਰਹਿੰਦੀ ਹੈ। ਜਿਸ ਕਾਰਨ, ਬਾਈ ਵਾਦੀ, ਕਫ, ਰੁਧਰ, ਵਿਗਾੜ ਰੋਗ ਲੱਗਦੇ ਹਨ। ਬਾਇ = ਵੈ ਵਾਦੀ, ਕਫ = ਰੇਸ਼ਾ, ਪਿਤ = ਗਰਮੀ, ਰੁਧਰ = ਖ਼ੂਨ ਦਾ ਵਿਗਾੜ, ਇਹਨਾਂ ਤੋਂ ਸਾਰੇ ਰੋਗ ਲੱਗਦੇ ਹਨ। ਬਾਇ = ਠੰਢ = ਪਿਤ = ਗਰਮੀ = ਕਫ = ਰੇਸ਼ਾ = ਰੁਧਰ = ਖ਼ੂਨ ਵਿਗਾੜ। ਇਸੇ ਤਰ੍ਹਾਂ ਹੀ ਜਿਨ੍ਹਾਂ ਨੇ ਸੰਗਤ ਵਿੱਚੋਂ ਨਾਮ ਦਾ ਉਪਦੇਸ਼ ਸੁਣਿਆ ਹੈ। ਮੰਨਣ ਤੇ ਨਿਧਿਆਸਣ ਕੀਤਾ ਹੈ। ਉਹਨਾਂ ਦੇ ਅੰਦਰ ਬ੍ਰਹਮਾ ਨੰਦ ਅੰਮ੍ਰਿਤ ਦੀ (ਝਿੰਮਿ ਝਿੰਮਿ) ਹੌਲੀ ਹੌਲੀ ਅਤੇ ਕੀਰਤਨ ਭਗਤੀ ਦੀ ਬਰਖਾ ਹੁੰਦੀ ਹੈ। ਉਹ ਗੁਰਮੁਖ ਅਨੰਦ ਨੂੰ ਮਾਣਦੇ ਹਨ। ਫੇਰ ਉਹਨਾਂ ਨੂੰ ਕਾਮਨਾ ਰੂਪ ਕਫ ਨਹੀਂ ਲੱਗਦੀ। ਵਾਸ਼ਨਾ ਰੂਪ ਵਾਦੀ ਨਹੀਂ ਰਹਿੰਦੀ। ਪਾਪਾਂ ਰੂਪ ਪਿਤ, ਰੋਸ ਰੂਪ ਰੁਧਰ ਵਿਗਾੜ ਨਹੀਂ ਰਹਿੰਦਾ ਹੈ। ਉਹ ਸਦਾ ਜਨਮ ਮਰਨ ਤੋਂ ਰਹਿਤ ਹੋ ਜਾਂਦੇ ਹਨ। ਵਾ : ਸੰਗਤ ਵਿਚ ਵੀ ਅੱਠੇ ਪਹਿਰ ਕੀਰਤਨ ਭਗਤੀ ਦਾ ਥਿੰਮ ਥਿੰਮ = ਹੌਲੀ ਹੌਲੀ (ਝਿੰਮਿ ਝਿੰਮਿ) = ਇਕ ਰਸ ਕਰਕੇ ਨਾਮ ਅੰਮ੍ਰਿਤ ਵਰਸਦਾ ਹੈ।

**ਬੋਲਾਇਆ ਬੋਲੀ ਖਸਮ ਦਾ॥**

ਹੇ (ਖਸਮ) ਮਾਲਕ ਪ੍ਰਭੂ ! ਅਸੀਂ ਆਪ ਜੀ ਦੇ ਬੁਲਾਏ ਹੋਇ (ਬੋਲੀ) ਬਚਨਾਂ ਨੂੰ ਬੋਲਦੇ ਹਾਂ।

ਪ੍ਰਮਾਣ : **[ਹਉ ਆਪਹੁ ਬੋਲਿ ਨ ਜਾਣਦਾ ਮੈ ਕਹਿਆ ਸਭੁ ਹੁਕਮਾਉ ਜੀਉ॥ (ਅੰਗ ੭੬੩)]**

**ਬਹੁ ਮਾਣੁ ਕੀਆ ਤੁਧੁ ਉਪਰੇ; ਤੂੰ ਆਪੇ ਪਾਇਹਿ ਥਾਇ ਜੀਉ॥੧੪॥**

ਹੇ ਪਰਮੇਸ਼ਰ ! ਤੇਰੇ ਉੱਤੇ ਹੀ ਅਸੀਂ ਮਾਣ ਕੀਤਾ ਹੈ। ਤੂੰ ਹੀ ਸਾਡਾ ਮਾਣ ਹੈ।

ਪ੍ਰਮਾਣ : **[ਤੁਝੁ ਊਪਰਿ ਮੇਰਾ ਹੈ ਮਾਣਾ ਤੂਹੈ ਮੇਰਾ ਤਾਣਾ ਰਾਮ॥] (ਅੰਗ ੭੭੯)**

ਹੇ ਪ੍ਰਭੂ ! ਤੂੰ ਆਪ ਹੀ ਸਾਨੂੰ (ਥਾਇ) ਪਰਵਾਨਗੀ ਰੂਪ ਥਾਂ ਵਿਚ, ਲੇਖੇ ਵਿਚ ਪਾਉਣ ਵਾਲਾ ਹੈਂ ਹੇ ਪਿਆਰੇ ਜੀ।

**ਤੇਰਿਆ ਭਗਤਾ; ਭੁਖ ਸਦ ਤੇਰੀਆ ॥**

ਹੇ ਪ੍ਰਭੂ ਤੇਰਿਆਂ ਭਗਤਾਂ ਸੰਤਾਂ ਨੂੰ ਸਦਾ ਹੀ ਤੇਰੇ ਮਿਲਣ ਦੀਆਂ ਆਸਾਂ ਰੂਪੀ ਭੁੱਖਾਂ ਹਨ।

**ਹਰਿ; ਲੋਚਾ ਪੂਰਨ ਮੇਰੀਆ ॥**

ਹੇ ਹਰੀ ਜੀ ਮੈਨੂੰ ਵੀ ਪ੍ਰਾਪਤੀ ਦੀ ਭੁੱਖ ਲੱਗੀ ਹੋਈ ਹੈ। ਆਪ ਮੇਰੀਆਂ ਵੀ (ਲੋਚਾ) ਇੱਛਾਂ ਪੂਰੀਆਂ ਕਰੋ। ਜਿਸ ਕਰਕੇ ਆਪ ਜੀ ਦੀ ਪ੍ਰਾਪਤੀ ਦੀ ਆਸਾ ਰੂਪੀ ਭੁੱਖ ਨਵਿਰਤ ਹੋ ਜਾਵੇ।

**ਦੇਹੁ ਦਰਸੁ ਸੁਖਦਾਤਿਆ; ਮੈ ਗਲ ਵਿਚਿ ਲੈਹੁ ਮਿਲਾਇ ਜੀਉ ॥੧੫॥**

ਹੇ ਸੁੱਖਾਂ ਦੇ ਦਾਤੇ ਜੀ ਆਪ ਕਿਰਪਾ ਕਰਕੇ ਦਰਸ਼ਨ ਦੇਣਾ ਕਰੋ। ਮੈਨੂੰ ਆਪ ਨੇ ਸਰਗੁਣ ਰੂਪ ਵਿਚ ਸ੍ਰੀ ਗੁਰੂ ਰਾਮਦਾਸ ਜੀ ਹੋ ਕਰਕੇ, ਜਿਵੇਂ ਗਲ ਨਾਲ ਲਾਇਆ ਹੈ, ਇਵੇਂ ਹੀ ਨਿਰਗੁਣ ਸਰੂਪ ਵਿਚ ਵੀ ਆਪ ਅਭੇਦ ਨਿਹਚੇ ਰੂਪ ਕੰਠ ਨਾਲ ਲਗਾਉਣਾ ਕਰੋ ਜੀ।

**ਤੁਧੁ ਜੇਵਡੁ ਅਵਰੁ ਨ ਭਾਲਿਆ ॥**

ਅਸੀਂ ਸਾਰੇ ਸੰਸਾਰ ਨੂੰ (ਭਾਲਿਆ) ਖੋਜਿਆ ਹੈ। ਪਰ ਆਪ ਜੀ ਜਿਤਨਾ ਵੱਡਾ ਸਮਰੱਥ ਹੋਰ ਦੂਸਰਾ ਕੋਈ ਨਹੀਂ ਹੈ। ਵਾ : ਤੁਹਾਡੇ ਜੈਸਾ ਹੋਰ ਸੰਸਾਰ ਵਿਚ ਭਾਲਿਆ, ਨਹੀਂ ਲੱਭਦਾ ਹੈ।

**ਤੂੰ; ਦੀਪ ਲੋਅ ਪਇਆਲਿਆ ॥**

**ਪਹਿਲਾ ਅਰਥ :** ਹੇ ਪਰਮੇਸ਼ਰ ! ਤੂੰ ਸੱਤਾਂ ਦੀਪਾਂ ਵਿਚ, ਸੱਤਾਂ ਲੋਕਾਂ ਵਿਚ, ਭੂਰ, ਭਵਰ, ਗੋ, ਜਨ, ਤਪ, ਆਦਿ ਸੱਤਾਂ ਵਿਚ ਅਤੇ ਅਤਲ, ਬਿਤਲ, ਪਤਾਲ, ਆਦਿ ਸੱਤਾਂ ਪਤਾਲਾਂ ਵਿਚ ਵਿਆਪਕ ਹੈਂ।

**ਦੂਸਰਾ ਅਰਥ :** ਜਿਨ੍ਹਾਂ ਦੇ ਹਿਰਦੇ ਪਤਾਲ ਵੱਤ ਨਿੰਮ੍ਰਤਾ ਵਾਲੇ ਹਨ ਤੇ ਕਿਰਪਾ ਕਰਨ ਦੇ (ਪਇਆਲਿਆ) ਪਿਆਲੇ ਬਣੇ ਹਨ, ਜਿਨ੍ਹਾਂ ਦੇ ਹਿਰਦੇ। ਉਹਨਾਂ ਦੇ ਹਿਰਦਿਆਂ ਵਿਚ ਤੂੰ ਗਿਆਨ ਰੂਪੀ ਦੀਪਕ ਦਾ (ਲੋਅ) ਪ੍ਰਕਾਸ਼ ਕਰਨ ਵਾਲਾ ਹੈਂ।

**ਤੂੰ ਥਾਨਿ ਥਨੰਤਰਿ ਰਵਿ ਰਹਿਆ; ਨਾਨਕ ਭਗਤਾ ਸਚੁ ਅਧਾਰੁ ਜੀਉ ॥੧੬॥**

**ਪਹਿਲਾ ਅਰਥ :** ਹੇ ਪ੍ਰਭੂ ! ਤੂੰ (ਥਾਨਿ) ਮਕਾਨਾਂ ਵਿਚ ਅਤੇ (ਥਨੰਤਰਿ) ਮਕਾਨੀਆਂ ਵਿਚ ਸਾਰੇ ਵਿਆਪਕ ਹੋ ਰਿਹਾ ਹੈ।

**ਦੂਸਰਾ ਅਰਥ :** (ਥਾਨਿ) ਸਰੀਰਾਂ ਵਿਚ ਤੇ (ਥਨੰਤਰਿ) ਸਰੀਰ ਧਾਰੀ ਜੀਵਾਂ ਵਿਚ ਸਾਰੇ ਵਿਆਪਕ ਹੋ ਰਿਹਾ ਹੈ। ਗੁਰੂ ਜੀ ਕਹਿੰਦੇ ਹਨ ਕਿ ਹੇ ਪਰਮੇਸ਼ਰ ਜੀ, ਭਗਤਾਂ ਨੂੰ ਆਪ ਜੀ ਦੇ ਸੱਚੇ ਨਾਮ ਦਾ ਹੀ ਆਸਰਾ ਹੈ ਜੀ। **ਵਾ :** ਹੇ ਸੱਚ ਸਰੂਪ ਆਪ ਦਾ ਹੀ ਭਗਤਾਂ ਨੂੰ ਆਸਰਾ ਹੈ ਲੋਕ ਪ੍ਰਲੋਕ ਵਿਚ।

**ਪ੍ਰਸ਼ਨ :** ਸਿੱਖਾਂ ਨੇ ਬੇਨਤੀ ਕੀਤੀ ਹੇ ਮਹਾਰਾਜ ਜੀ ਆਪ ਜੀ ਦੱਸੋ ਕਿ ਕੈਸੀ ਛਿੰਝ ਤੁਸਾਂ ਨੇ ਪਾਉਣਾ ਕੀਤੀ ਹੈ ? **ਉੱਤਰ :**

**ਹਉ ਗੋਸਾਈ ਦਾ; ਪਹਿਲਵਾਨੜਾ ॥**

ਹੇ ਭਾਈ ! ਅਸੀਂ (ਗੋਸਾਈ) ਮਾਲਕ ਪਰਮੇਸ਼ਰ ਦੇ ਪਹਿਲਵਾਨ ਮੱਲ ਹਾਂ।

**ਮੈ ਗੁਰ ਮਿਲਿ; ਉਚ ਦੁਮਾਲੜਾ ॥**

ਅਸੀਂ ਸ੍ਰੀ ਗੁਰੂ ਰਾਮਦਾਸ ਜੀ ਨਾਲ ਮਿਲ ਕਰਕੇ ਗੁਰਤਾ ਰੂਪ ਉੱਚਾ ਦੁਮਾਲਾ ਪ੍ਰਾਪਤ ਕੀਤਾ ਹੈ। ਨਿਹੰਗ ਸਿੰਘਾਂ ਨੇ ਇਥੋਂ ਹੀ ਦਸਤਾਰ ਦਾ ਨਾਮ ਦੁਮਾਲਾ ਰੱਖਿਆ ਹੈ। ਦੁਮਾਲੜਾ ਉਸ ਨੂੰ ਵੀ ਕਹਿੰਦੇ ਹਨ ਕਿ ਜਿਸ ਵਕਤ ਪਹਿਲਵਾਨ ਕੁਸ਼ਤੀ ਕਰਦਾ ਜਿੱਤ ਜਾਂਦਾ ਹੈ ਤਾਂ ਉਸ ਨੂੰ ਇਨਾਮੀ ਤੌਰ ਤੇ ਪੱਗ ਦਾ ਪੁਰਾਣੇ ਸਮਿਆਂ ਵਿਚ ਸਿਰੋਪਾ ਦਿੱਤਾ ਜਾਂਦਾ ਸੀ। ਉਸ ਪੱਗ ਨੂੰ ਜਿੱਤਿਆ ਪਹਿਲਵਾਨ। ਵਾਂਸ ਦੀ ਸੋਟੀ 'ਤੇ ਟੰਗ ਕਰਕੇ ਅਖਾੜੇ ਵਿਚ ਘੁੰਮ ਕਰਕੇ ਸਭ ਨੂੰ ਦਿਖਾਉਂਦਾ ਸੀ। ਉਸ ਨੂੰ ਦੁਮਾਲੜਾ ਕਹਿੰਦੇ ਸਨ। ਪੁਰਾਣੇ ਸਮਿਆਂ ਵਿਚ ਲੋਕ ਛਿੰਝ ਦੇਖਣ ਵਾਸਤੇ ਜਦੋਂ ਜਾਂਦੇ ਸਨ ਤਾਂ ਪੱਗਾਂ ਦੇ ਵੱਡੇ ਵੱਡੇ ਟੌਰੇ ਛੱਡ ਕਰਕੇ ਜਾਂਦੇ ਸਨ। ਉਸ ਨੂੰ ਵੀ ਦੁਮਾਲੜਾ ਕਹਿੰਦੇ ਸਨ। ਇਧਰ ਇਸੇ ਤਰ੍ਹਾਂ ਸਾਡਾ ਗੁਰਤਾ ਰੂਪੀ ਉੱਚਾ ਦੁਮਾਲਾ ਹੈ। ਵਾ: ਗੁਰਾਂ ਦੀ ਕਿਰਪਾ ਦਾ ਜਸ ਰੂਪ ਉੱਚਾ ਸਿਰੋਪਾ ਭਾਵ ਦੁਮਾਲੜਾ ਪ੍ਰਾਪਤ ਹੋਇਆ ਹੈ।

**ਦੂਸਰਾ ਅਰਥ :** ਅਸੀਂ ਗੁਰਾਂ ਨਾਲ ਮਿਲ ਕਰਕੇ ਉੱਚੇ ਪਰਮੇਸ਼ਰ ਨੂੰ ਪ੍ਰਾਪਤ ਕਰ ਲਿਆ ਹੈ ਅਤੇ (ਦੁਮਾਲੜਾ) ਦਵੈਤ ਨੂੰ ਅੰਦਰੋਂ ਮਲ ਦਿੱਤਾ ਹੈ। ਨਾਸ ਕਰ ਦਿੱਤਾ ਹੈ।

**ਪ੍ਰਸ਼ਨ :** ਹੇ ਸਤਿਗੁਰੂ ਜੀ ਛਿੰਝ ਪੈਣ ਦੀ ਥਾਂ ਕਿਹੜੀ ਹੈ ? **ਉੱਤਰ :**

**ਸਭ ਹੋਈ ਛਿੰਝ ਇਕਠੀਆ; ਦਯੁ ਬੈਠਾ ਵੇਖੈ ਆਪਿ ਜੀਉ ॥੧੭॥**

*(ਇਕੱਠੀਆਂ ਬੋਲੋ)*

ਸਾਰੀ ਧਰਤੀ ਛਿੰਝ ਪੈਣ ਦੀ ਥਾਂ ਹੈ ਅਤੇ ਸਾਰੀ ਸ੍ਰਿਸ਼ਟੀ ਛਿੰਝ ਦੇਖਣ ਲਈ ਇਕੱਠੀ ਹੋਈ ਹੈ। (ਦਯੁ) ਪ੍ਰੇਰਕ ਪਰਮੇਸ਼ਰ ਆਪ ਇਸ ਸ੍ਰਿਸ਼ਟੀ ਰੂਪੀ ਛਿੰਝ ਨੂੰ ਨਿਰਲੇਪ (ਬੈਠਾ) ਇਸਥਿਤ ਹੋ ਕਰਕੇ, ਵੇਖ ਰਿਹਾ ਹੈ। ਹੇ ਪਿਆਰੇ ਜੀ।

**ਪ੍ਰਮਾਣ :** [**ਬੈਠਾ ਵੇਖੈ ਵਖਿ ਇਕੇਲਾ ॥**] (**ਅੰਗ ੧੨੩**)

**ਪ੍ਰਸ਼ਨ :** ਛਿੰਝ ਵਿਚ ਤਾਂ ਟੰਮਕਾਂ, ਭੇਰੀਆਂ, ਛੋਟੇ ਵੱਡੇ ਵਾਜੇ ਢੋਲ ਵੱਜਦੇ ਰਹਿੰਦੇ ਹਨ। ਇਥੇ ਕਿਹੜੇ ਵਾਜੇ ਵੱਜ ਰਹੇ ਹਨ ? **ਉੱਤਰ :**

**ਵਾਤ ਵਜਨਿ; ਟੰਮਕ ਭੇਰੀਆ ॥**

ਜੋ ਸਹਿਜੇ ਵਚਨ ਵਿਚਾਰ ਵਾਲੇ ਕਰਨੇ ਹਨ। ਇਹ (ਟੰਮਕ) ਛੋਟੇ ਵਾਜੇ ਵੱਜ ਰਹੇ ਹਨ। ਜੋ ਉੱਚੀ ਕੀਰਤਨ ਕਰਨਾ ਹੈ, ਇਹ ਭੇਰੀਆਂ ਵੱਜ ਰਹੀਆਂ ਹਨ। ਸਤਿ ਸ੍ਰੀ ਅਕਾਲ ਦੇ ਜੈਕਾਰੇ ਨਾਹਰੇ ਜੋ ਹਨ, ਇਹ ਭੇਰੀਆਂ ਵੱਜ ਰਹੀਆਂ ਹਨ। (ਭੇਰੀਆਂ) ਤੂਤੀਆਂ।

**ਦੂਸਰਾ ਅਰਥ :** (ਵਾਤ) ਪੌਣ = ਵਾਸ਼ਨਾਂ ਨੂੰ ਵਰਜਣ ਵਾਲੇ ਵਚਨ ਟੰਮਕਾਂ ਵੱਜਦੀਆਂ ਹਨ।

**ਪ੍ਰਮਾਣ :** **[ਬਾਸਨ ਮੇਟਿ ਨਿਬਾਸਨ ਹੋਈਐ ਕਲਮਲ ਸਗਲੇ ਜਾਲਕਾ ॥ (ਅੰਗ ੧੦੮੫)]**

ਅਤੇ ਜੋ ਪਰਮੇਸ਼ਰ ਦੇ ਭੈ ਵਿਚ ਰਹਿਣਾ ਹੈ ਇਹ ਭੇਰੀਆਂ ਵੱਜਦੀਆਂ ਹਨ।

**ਤੀਸਰਾ ਅਰਥ :** ਸਰਗੁਣ ਉਪਾਸ਼ਨਾ ਦੇ ਵਚਨ ਟੰਮਕਾਂ ਹਨ। ਨਿਰਗੁਣ ਸਰੂਪ ਦੀ ਏਕਤਾ ਦੇ ਵਚਨ ਭੇਰੀਆਂ ਵੱਜ ਰਹੀਆਂ ਹਨ।

**ਚੌਥਾ ਅਰਥ :** ਜੀਵ ਤੇ ਈਸ਼ ਦੇ ਸਰੂਪ ਨੂੰ ਦੱਸਣ ਵਾਲੇ ਬਚਨ* ਅਵਾਂਤਰ ਵਾਕ ਟੰਮਕਾਂ ਹਨ ਅਤੇ ਜੀਵ ਈਸ਼ ਦੀ

---

* *ਅਵਾਂਤਰ ਵਾਕ = ਜੀਵ ਈਸ਼ ਦਾ ਨਿਰਨਾ ਕਰਾਉਂਦੇ ਹਨ।*

ਏਕਤਾ ਨੂੰ ਜਨਾਉਣ ਵਾਲੇ** ਮਹਾਂਵਾਕ ਭੇਰੀਆਂ ਵੱਜ ਰਹੀਆਂ ਹਨ।

**ਮਲ ਲਥੇ; ਲੈਦੇ ਫੇਰੀਆ ॥**

ਜਿਵੇਂ ਮੱਲ ਅਖਾੜੇ ਵਿਚ (ਲਥੇ) ਉਤਰ ਕਰਕੇ ਇਧਰ ਉਧਰ ਫੇਰੀਆਂ ਲੈਂਦੇ ਹਨ, ਦਾਉ ਖੇਡਦੇ ਹਨ। ਇਸ ਪ੍ਰਕਾਰ ਹੀ ਮਨਮੁਖ ਤੇ ਗੁਰਮੁਖ ਘੁਲਣ ਲਈ, ਸੰਸਾਰ ਅਖਾੜੇ ਵਿਚ ਉਤਰੇ ਹਨ। (ਫੇਰੀਆਂ) ਮਨਮੁਖ ਜੂਨਾਂ ਵਿਚ ਫੇਰੀਆਂ ਲੈਂਦੇ ਹਨ ਭਾਵ ਚੱਕਰ ਕੱਢਦੇ ਹਨ।

ਪ੍ਰਮਾਣ : [**ਚਉਰਾਸੀਹ ਨਰਕ ਸਾਕਤੁ ਭੋਗਾਈਐ ॥**] (ਅੰਗ ੧੦੨੮)

ਗੁਰਮੁਖ ਜੂਨਾਂ ਵਲੋਂ ਆਪਣੇ ਆਪ ਨੂੰ ਫੇਰਨ ਰੂਪ ਫੇਰੀਆਂ ਲੈਂਦੇ ਹਨ।

ਪ੍ਰਮਾਣ : [**ਜਨਮ ਮਰਣ ਤਿਹ ਮੂਲੇ ਨਾਹੀ ॥** (ਅੰਗ ੨੦੩)]

ਗੁਰਮੁਖ ਜੂਨਾਂ ਦੀ ਫੇਰੀ ਤੋਂ ਭਾਵ ਚੱਕਰ ਤੋਂ ਮੁੜ ਪੈਂਦੇ ਹਨ।

**ਨਿਹਤੇ ਪੰਜਿ ਜੁਆਨ ਮੈ; ਗੁਰ ਥਾਪੀ ਦਿਤੀ ਕੰਡਿ ਜੀਉ ॥੧੮॥**

('ਨਿਹੱਤੇ' ਨਹੀਂ ਕਰਨਾ, 'ਨਿਹ-ਤੇ' ਕਰੋ, ਇਕੱਠਾ ਹੈ)

ਅਸੀਂ ਕਾਮ ਕਰੋਧ ਆਦਿਕ ਪੰਜੇ ਜੁਆਨ (ਨਿਹਤੇ) ਨਰੜ ਭਾਵ ਬੰਨ੍ਹ ਲਏ ਹਨ ਸਮ, ਦਮ, ਰੂਪੀ ਰੱਸਿਆਂ ਦੇ ਨਾਲ। ਸ੍ਰੀ ਗੁਰੂ ਰਾਮਦਾਸ ਜੀ ਨੇ ਸਾਡੀ ਬੁੱਧੀ ਰੂਪ ਕੰਡ ਤੇ, ਭਗਤੀ ਰੂਪੀ ਥਾਪੀ, ਕਿਰਪਾ ਰੂਪੀ ਹੱਥ ਦੁਆਰਾ ਦੇਣਾ ਕੀਤੀ ਹੈ।

**ਸਭ ਇਕਠੇ ਹੋਇ; ਆਇਆ ॥**

(ਇਕੱਠੇ ਨੂੰ ਅੱਧਕ ਸਹਿਤ ਬੋਲੋ)

ਜਿਵੇਂ ਛਿੰਝ ਉੱਤੇ ਸਾਰੇ ਮੱਲ ਤੇ ਲੋਕ ਇਕੱਠੇ ਹੋ ਕਰਕੇ ਆਉਂਦੇ ਹਨ। ਇਸੇ ਤਰ੍ਹਾਂ ਹੀ ਸ੍ਰਿਸਟੀ ਰੂਪੀ ਛਿੰਝ ਉੱਤੇ। ਸੰਸਾਰ ਰੂਪੀ ਅਖਾੜੇ ਵਿਚ ਲੋਕ ਇਕੱਠੇ ਹੋ ਕਰਕੇ ਆਏ ਹੋਇ ਹਨ।

**ਘਰਿ ਜਾਸਨਿ ਵਾਟ ਵਟਾਇਆ ॥**

ਜਿਹੜੇ ਪਹਿਲਵਾਨ ਢਹਿ ਜਾਣ, ਹਾਰ ਜਾਣ। ਉਹ ਮੱਲ ਸ਼ਰਮ ਕਰਕੇ (ਵਾਟ) ਰਸਤੇ ਨੂੰ ਬਦਲ ਕਰਕੇ ਘਰ ਨੂੰ ਵਾਪਸ ਜਾਂਦੇ ਹਨ। ਜਿਸ ਰਸਤੇ ਲੋਕ ਆਏ ਹੁੰਦੇ ਹਨ। ਉਸ ਰਸਤੇ ਨਹੀਂ ਜਾਂਦੇ ਹਨ। ਇਵੇਂ ਹੀ :

ਪ੍ਰਮਾਣ : [**ਪਿਛਹੁ ਰਾਜੇ ਸਦਿਆ ਅਬਚਲ ਰਾਜ ਕਰਹੁ ਨਿਤ ਨੀਤਾ ॥ ਹਾਰ ਚਲੇ ਗੁਰਮੁਖ ਜਗ ਜੀਤਾ ॥**]

**(ਵਾਰਾਂ ਭਾਈ ਗੁਰਦਾਸ ਜੀ)**

ਗੁਰਮੁਖ ਜਨਮ ਮਰਨ ਦੇ ਰਸਤੇ ਜਿਸ ਦੁਆਰਾ ਆਏ ਸੀ। ਉਸ ਨੂੰ ਬਦਲ ਕਰਕੇ ਸੱਚਖੰਡ ਦੇ ਸਿੱਧੇ ਰਸਤੇ ਸਰੂਪ ਰੂਪੀ ਘਰ ਨੂੰ ਜਾਂਦੇ ਹਨ। ਮਨਮੁਖ ਇਸ ਸੰਸਾਰ ਵਿੱਚੋਂ ਆਪਣੇ ਜੀਵਨ ਨੂੰ ਵਿਸ਼ਿਆਂ ਵਿਚ ਹਾਰ ਕਰਕੇ। ਸੱਚਖੰਡ ਦੇ ਰਸਤੇ (ਵਟਾਇਆ) ਬਦਲ ਕੇ ਪਰਲੋਕ ਦੇ ਜੂਨਾਂ ਰੂਪੀ (ਵਾਟ) ਰਸਤੇ ਨੂੰ ਜਾਂਦੇ ਹਨ। ਚਾਹੀਦਾ ਸੀ ਕਿ ਮਨੁੱਖਾ ਜਨਮ ਪਾ ਕਰਕੇ (ਘਰਿ) ਸੱਚਖੰਡ ਨੂੰ (ਜਾਸਨਿ) ਜਾਂਦੇ। ਪਰ ਨਰਕਾਂ ਨੂੰ ਜਾਂਦੇ ਹਨ।

**ਗੁਰਮੁਖਿ ਲਾਹਾ ਲੈ ਗਏ; ਮਨਮੁਖ ਚਲੇ ਮੂਲੁ ਗਵਾਇ ਜੀਉ ॥੧੯॥**

---

*****ਮਹਾਂਵਾਕ = ਜੀਵ ਈਸ਼ ਦੀ ਏਕਤਾ ਕਰਾਉਣ ਵਾਲੇ।***

***ਵਾਕ = ਸ਼ਬਦਾਂ ਨੂੰ ਕਹਿੰਦੇ ਹਨ।***

ਗੁਰਮੁਖ ਤਾਂ ਇਸ ਛਿੰਝ ਵਿੱਚੋਂ ਨਾਮ ਬਾਣੀ ਦਾ, ਸਿਮਰਨ ਦਾ, ਗਿਆਨ ਮੁਕਤੀ ਦਾ, ਲਾਭ ਲੈ ਕੇ ਸੱਚਖੰਡ ਨੂੰ ਗਏ ਹਨ। ਮਨਮੁਖ (ਮੂਲੁ) ਪੁੰਨਾਂ ਨੂੰ ਵੀ ਗੁਆ ਕਰਕੇ ਚਲੇ ਗਏ ਹਨ। ਇਹ ਮਨੁੱਖਾ ਜਨਮ (ਮੂਲੁ) ਕਾਰਣ ਸੀ, ਪ੍ਰਮੇਸ਼ਰ ਦੀ ਪ੍ਰਾਪਤੀ ਦਾ, ਪਰ ਇਸ ਮਨੁੱਖਾ ਜਨਮ ਨੂੰ ਨਿਸਫਲ ਗੁਆ ਕੇ ਚਲੇ ਗਏ ਹਨ ਜੀ।

**ਤੂੰ ਵਰਨਾ ਚਿਹਨਾ ਬਾਹਰਾ ॥**

ਹੇ ਪ੍ਰਭੂ ਤੂੰ ਰੰਗਾਂ ਤੋਂ, ਕਥਨ ਤੋਂ (ਵਰਨਾਂ) ਚਾਰ ਵਰਨਾਂ ਤੋਂ (ਬਾਹਰਾ) ਰਹਿਤ ਹੈਂ ਅਤੇ ਮਾਲਾ, ਭਿਰਗੂਪਾਦ, ਸੁਦਰਸ਼ਨ ਚੱਕਰ, ਆਦਿ (ਚਿਹਨਾ) ਚਿੰਨ੍ਹਾਂ ਤੋਂ ਵੀ ਰਹਿਤ ਹੈ।

**ਹਰਿ ਦਿਸਹਿ ਹਾਜਰੁ ਜਾਹਰਾ ॥**

ਹੇ ਹਰੀ ਜੀ ! ਤੂੰ ਹਾਜ਼ਰ ਹਜ਼ੂਰ, ਨੇੜੇ ਤੋਂ ਨੇੜੇ (ਜਾਹਰਾ) ਪ੍ਰਗਟ ਹੀ ਦਿੱਸ ਰਿਹਾ ਹੈ।

**ਸੁਣਿ ਸੁਣਿ ਤੁਝੈ ਧਿਆਇਦੇ; ਤੇਰੇ ਭਗਤ ਰਤੇ ਗੁਣਤਾਸੁ ਜੀਉ ॥੨੦॥**

ਹੇ ਪਰਮੇਸ਼ਰ ਜੀ ! ਜਿਹੜੇ ਤੈਨੂੰ (ਸੁਣਿ) ਸੁਣ ਕਰਕੇ ਸ਼ਰਧਾ ਵਿਸ਼ਵਾਸ ਰੂਪੀ ਕੰਨਾਂ ਨਾਲ (ਸੁਣਿ) ਸੁਣ ਕੇ ਸੱਤ ਸ਼ਾਸਤਰਾਂ ਦੁਆਰਾ (ਧਿਆਇਦੇ) ਧਿਆਉਂਦੇ ਹਨ। ਉਹ ਤੇਰੇ ਭਗਤ (ਗੁਣਤਾਸੁ) ਗੁਣਾਂ ਦੇ ਪਾਤਰ ਹਨ ਅਤੇ ਤੇਰੇ ਵਿਚ (ਰਤੇ) ਮਿਲੇ ਰਹਿੰਦੇ ਹਨ। (ਗੁਣਤਾਸੁ) ਹੇ ਗੁਣਾਂ ਦੇ ਖ਼ਜ਼ਾਨੇ ਪਰਮੇਸ਼ਰ ਜੀ ਉਹ ਭਗਤ ਤੇਰੇ ਵਿਚ ਜੁੜੇ ਰਹਿੰਦੇ ਹਨ ਜੀ।

**ਮੈ; ਜੁਗਿ ਜੁਗਿ ਦਯੈ ਸੇਵੜੀ ॥**

(ਦਈਐ ਬੋਲੋ)

ਹੇ ਪ੍ਰਭੂ ! (ਦਯੈ) ਪਰੇਰਕ ਪਰਮੇਸ਼ਰ (ਮੈ) ਅਸੀਂ ਜੁਗੋ ਜੁਗ ਤੇਰੀ (ਸੇਵੜੀ) ਭਗਤੀ ਸੇਵਾ ਕਰਦੇ ਰਹੀਏ।

ਪ੍ਰਸ਼ਨ : ਹੇ ਗੁਰੂ ਜੀ ! ਜੇ ਤੁਸੀਂ ਸੇਵਾ ਭਗਤੀ ਨਾ ਕੀਤੀ ਤਾਂ ਤੁਸੀਂ ਫੇਰ ਜਨਮ ਧਾਰੋਗੇ।

ਉੱਤਰ : ਤਾਂ ਗੁਰੂ ਜੀ ਕਹਿੰਦੇ ਹਨ। ਨਹੀਂ ਭਾਈ ਸਾਡੇ ਅੰਦਰ ਸੇਵਾ ਭਗਤੀ ਦਾ ਚਾਉ ਇਤਨਾ ਹੈ ਸਾਡੇ ਸਰੂਪ ਵਿਚ ਜਨਮ ਮਰਨ ਨਹੀਂ ਹੈ।

**ਗੁਰਿ ਕਟੀ ਮਿਹਡੀ ਜੇਵੜੀ ॥**

ਸਾਡੀ ਤਾਂ ਸ੍ਰੀ ਗੁਰੂ ਰਾਮਦਾਸ ਜੀ ਨੇ ਪਹਿਲਾਂ ਹੀ ਹਉਮੈ ਮਮਤਾ ਦੀ ਬੇੜੀ, ਜੂਨਾਂ ਦੀ ਬੇੜੀ, ਪੈਰਾਂ ਵਿੱਚੋਂ ਕੱਢ ਦਿੱਤੀ ਹੈ। ਇਹ ਤਾਂ ਅਸੀਂ ਪਿਆਰ ਜਣਾਇਆ ਹੈ ਕਿ ਤੇਰੀ ਹੇ ਪ੍ਰਭੂ ! ਸਦਾ ਭਗਤੀ ਕਰਦੇ ਰਹੀਏ।

ਪ੍ਰਮਾਣ : **[ਤੁਮਰੇ ਭਜਨ ਕਟਹਿ ਜਮ ਫਾਂਸਾ ॥ ਭਗਤਿ ਹੇਤ ਗਾਵੈ ਰਵਿਦਾਸਾ ॥] (ਅੰਗ ੬੫੯)**

**ਹਉ ਬਾਹੁੜਿ ਛਿੰਝ ਨ ਨਚਊ; ਨਾਨਕ ਅਉਸਰੁ ਲਧਾ ਭਾਲਿ ਜੀਉ ॥੨੧॥੨॥੨੯॥**

ਹੁਣ ਅਸੀਂ ਸੰਸਾਰ ਰੂਪੀ ਛਿੰਝ ਵਿਚ ਨਿਰਨਾ ਕਰਨ ਰੂਪ (ਨਚਊ) ਨਿਰਤਕਾਰੀ ਨਹੀਂ ਕਰਾਂਗੇ। ਜੂਨਾਂ ਵਿਚ ਆਉਣ ਰੂਪ ਨਿਰਤਕਾਰੀ ਨਹੀਂ ਕਰਾਂਗੇ। ਜਿਵੇਂ ਬਾਂਦਰ ਦਰ ਦਰ (ਨਚਊ) ਨੱਚਦੇ ਫਿਰਦੇ ਹਨ। ਇਸ ਤਰ੍ਹਾਂ ਚੌਰਾਸੀ ਲੱਖ ਜੂਨਾਂ ਵਿਚ ਨਹੀਂ (ਨਚਊ) ਨੱਚਾਂਗੇ। ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਫ਼ੁਰਮਾਉਂਦੇ ਹਨ ਕਿ ਅਸੀਂ ਮਨੁੱਖਾ ਜਨਮ ਰੂਪ (ਅਉਸਰੁ) ਸਮੇਂ ਦੇ ਵਿਚ ਗੁਰਾਂ ਨੂੰ (ਲਧਾ) ਲੱਭ ਕਰਕੇ, ਫੇਰ ਨਾਮ ਦੁਆਰਾ ਪਰਮੇਸ਼ਰ ਨੂੰ (ਭਾਲਿ) ਲੱਭਿਆ ਹੈ ਭਾਵ ਭਾਲਿਆ ਹੈ। ਅਥਵਾ : ਗੁਰੂ ਜੀ ਕਹਿੰਦੇ ਹਨ ਕਿ ਸ੍ਰੀ ਗੁਰੂ ਰਾਮਦਾਸ ਜੀ ਨੂੰ ਭਾਲ ਕਰਕੇ। ਪਰਮੇਸ਼ਰ ਦੇ ਮਿਲਣ ਦਾ ਸਮਾਂ, ਹੇ ਪਿਆਰੇ ਜੀ, ਸਤਿਸੰਗਤ ਕਰਨ ਰੂਪੀ ਲੱਭਿਆ ਹੈ।

## ੧ੳ ਸਤਿਗੁਰ ਪ੍ਰਸਾਦਿ ॥ ਸਿਰੀਰਾਗੁ ਮਹਲਾ ੧ ਪਹਰੇ ਘਰੁ ੧ ॥

ਪਹਿਲੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਹੁਕਮਿ ਪਇਆ ਗਰਭਾਸਿ ॥ ਉਰਧ ਤਪੁ ਅੰਤਰਿ ਕਰੇ ਵਣਜਾਰਿਆ ਮਿਤ੍ਰਾ ਖਸਮ ਸੇਤੀ ਅਰਦਾਸਿ ॥ ਖਸਮ ਸੇਤੀ ਅਰਦਾਸਿ ਵਖਾਣੈ ਉਰਧ ਧਿਆਨਿ ਲਿਵ ਲਾਗਾ ॥ ਨਾ ਮਰਜਾਦੁ ਆਇਆ ਕਲਿ ਭੀਤਰਿ ਬਾਹੁੜਿ ਜਾਸੀ ਨਾਗਾ ॥ ਜੈਸੀ ਕਲਮ ਵੁੜੀ ਹੈ ਮਸਤਕਿ ਤੈਸੀ ਜੀਅੜੇ ਪਾਸਿ ॥ ਕਹੁ ਨਾਨਕ ਪ੍ਰਾਣੀ ਪਹਿਲੈ ਪਹਰੈ ਹੁਕਮਿ ਪਇਆ ਗਰਭਾਸਿ ॥੧॥ ਦੂਜੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਵਿਸਰਿ ਗਇਆ ਧਿਆਨੁ ॥ ਹਥੋ ਹਥਿ ਨਚਾਈਐ ਵਣਜਾਰਿਆ ਮਿਤ੍ਰਾ ਜਿਉ ਜਸੁਦਾ ਘਰਿ ਕਾਨੁ ॥ ਹਥੋ ਹਥਿ ਨਚਾਈਐ ਪ੍ਰਾਣੀ ਮਾਤ ਕਹੈ ਸੁਤੁ ਮੇਰਾ ॥ ਚੇਤਿ ਅਚੇਤ ਮੂੜ ਮਨ ਮੇਰੇ ਅੰਤਿ ਨਹੀ ਕਛੁ ਤੇਰਾ ॥ ਜਿਨਿ ਰਚਿ ਰਚਿਆ ਤਿਸਹਿ ਨ ਜਾਣੈ ਮਨ ਭੀਤਰਿ ਧਰਿ ਗਿਆਨੁ ॥ ਕਹੁ ਨਾਨਕ ਪ੍ਰਾਣੀ ਦੂਜੈ ਪਹਰੈ ਵਿਸਰਿ ਗਇਆ ਧਿਆਨੁ ॥੨॥ ਤੀਜੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਧਨ ਜੋਬਨ ਸਿਉ ਚਿਤੁ ॥ ਹਰਿ ਕਾ ਨਾਮੁ ਨ ਚੇਤਹੀ ਵਣਜਾਰਿਆ ਮਿਤ੍ਰਾ ਬਧਾ ਛੁਟਹਿ ਜਿਤੁ ॥ ਹਰਿ ਕਾ ਨਾਮੁ ਨ ਚੇਤੈ ਪ੍ਰਾਣੀ ਬਿਕਲੁ ਭਇਆ ਸੰਗਿ ਮਾਇਆ ॥ ਧਨ ਸਿਉ ਰਤਾ ਜੋਬਨਿ ਮਤਾ ਅਹਿਲਾ ਜਨਮੁ ਗਵਾਇਆ ॥ ਧਰਮ ਸੇਤੀ ਵਾਪਾਰੁ ਨ ਕੀਤੋ ਕਰਮੁ ਨ ਕੀਤੋ ਮਿਤੁ ॥ ਕਹੁ ਨਾਨਕ ਤੀਜੈ ਪਹਰੈ ਪ੍ਰਾਣੀ ਧਨ ਜੋਬਨ ਸਿਉ ਚਿਤੁ ॥੩॥ ਚਉਥੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਲਾਵੀ ਆਇਆ ਖੇਤੁ ॥ ਜਾ ਜਮਿ ਪਕੜਿ ਚਲਾਇਆ ਵਣਜਾਰਿਆ ਮਿਤ੍ਰਾ ਕਿਸੈ ਨ ਮਿਲਿਆ ਭੇਤੁ ॥ ਭੇਤੁ ਚੇਤੁ ਹਰਿ ਕਿਸੈ ਨ ਮਿਲਿਓ ਜਾ ਜਮਿ ਪਕੜਿ ਚਲਾਇਆ ॥ ਝੂਠਾ ਰੁਦਨੁ ਹੋਆ ਦੁੋਆਲੈ ਖਿਨ ਮਹਿ ਭਇਆ ਪਰਾਇਆ ॥ ਸਾਈ ਵਸਤੁ ਪਰਾਪਤਿ ਹੋਈ ਜਿਸੁ ਸਿਉ ਲਾਇਆ ਹੇਤੁ ॥ ਕਹੁ ਨਾਨਕ ਪ੍ਰਾਣੀ ਚਉਥੈ ਪਹਰੈ ਲਾਵੀ ਲੁਣਿਆ ਖੇਤੁ ॥੪॥੧॥

*(ਅੰਗ ੭੪-੭੫)*

**ਉਥਾਨਕਾ :** ਜਿਸ ਵੇਲੇ ਧੰਨ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਜੰਮੂ ਦੇ ਇਲਾਕੇ ਵਿਚ ਗਏ ਹਨ। ਨਾਲ ਭਾਈ ਬਾਲਾ ਜੀ, ਭਾਈ ਮਰਦਾਨਾ ਜੀ ਸਨ। ਜੰਮੂ ਦੇ ਇਲਾਕੇ ਵਿਚ ਅਨੇਕਾਂ ਜੀਵਾਂ ਦਾ ਉਧਾਰ ਕੀਤਾ। ਉਥੋਂ ਹਜ਼ੂਰ ਗੁਜਰਾਤ ਜ਼ਿਲ੍ਹੇ ਵਿਚ ਥੱਲੇ ਉਤਰ ਆਏ। ਇਹ ਗੁਜਰਾਂਤ ਅੱਜ ਕੱਲ੍ਹ ਪਾਕਿਸਤਾਨ ਅੰਦਰ ਹੈ। ਗੁਜਰਾਤ ਜ਼ਿਲ੍ਹੇ ਵਿਚ ਟਾਂਡਾ ਪਿੰਡ ਹੈ। ਇਸ ਨਗਰ ਵਿਚ ਇਕ ਬਾਗ਼ ਅੰਦਰ ਹਜ਼ੂਰ ਨੇ ਡੇਰਾ ਕੀਤਾ। ਇਸ ਨਗਰ ਅੰਦਰ ਇਕ ਸਰਦਾਰ ਦੇ ਘਰ ਬੜੀਆਂ ਖ਼ੁਸ਼ੀਆਂ ਮਨਾਈਆਂ ਜਾ ਰਹੀਆਂ ਸਨ। ਕਿਉਂਕਿ ਇਸ ਸਰਦਾਰ ਦੇ ਉਲਾਦ ਨਹੀਂ ਸੀ। ਬੜੇ ਲੰਮੇ ਸਮੇਂ ਬਾਅਦ ਇੱਕੋ ਲੜਕਾ ਪੈਦਾ ਹੋਇਆ ਸੀ। ਉਸ ਦੀ ਖ਼ੁਸ਼ੀ ਵਿਚ ਲੋਕ ਵਧਾਈਆਂ ਦੇ ਰਹੇ ਸਨ। ਸ਼ਰਾਬਾਂ ਪੀ ਕਰਕੇ, ਮਾਸ ਖਾ ਕਰਕੇ, ਲੋਕਾਂ ਨੇ ਖ਼ੁਸ਼ੀ ਵਿਚ ਸਾਰਾ ਦਿਨ ਗੁਜ਼ਾਰਿਆ। ਭਾਈ ਮਰਦਾਨੇ ਨੇ ਗੁਰੂ ਸਾਹਿਬ ਨੂੰ ਕਿਹਾ ਹੇ ਮਹਾਰਾਜ! ਇਸ ਨਗਰ ਵਿਚ ਸਰਦਾਰ ਦੇ ਘਰ ਖ਼ੁਸ਼ੀਆਂ ਹੋ ਰਹੀਆਂ ਹਨ ਤੇ ਲੋਕ

ਵਧਾਈਆਂ ਦੇ ਰਹੇ ਹਨ। ਇਹ ਕੀ ਕਾਰਨ ਹੈ। ਇਹਨਾਂ ਲੋਕਾਂ ਵਿੱਚੋਂ ਕਿਸੇ ਨੇ ਵੀ ਆ ਕਰਕੇ ਆਪ ਜੀ ਦੇ ਦਰਸ਼ਨ ਵੀ ਨਹੀਂ ਕੀਤੇ। ਤਾਂ ਗੁਰੂ ਸਾਹਿਬ ਜੀ ਨੇ ਕਿਹਾ ਹੇ ਭਾਈ ਮਰਦਾਨੇ! ਇਹ ਵਣਜਾਰਿਆਂ ਦਾ ਸਰਦਾਰ ਹੈ। ਇਸ ਦੇ ਘਰ ਇੱਕੋ ਇਕ ਲੜਕਾ ਪੈਦਾ ਹੋਇਆ ਹੈ। ਉਸ ਦੀਆਂ ਖ਼ੁਸ਼ੀਆਂ ਮਨਾ ਰਹੇ ਹਨ। ਜੋ ਬੱਚਾ ਪੈਦਾ ਹੋਇਆ ਹੈ, ਇਸ ਨੇ ਸਰਦਾਰ ਤੋਂ ਕਰਜ਼ਾ ਲੈਣਾ ਹੈ ਪਿਛਲੇ ਜਨਮ ਦਾ। ਸਵੇਰੇ ਦਿਨ ਚੜ੍ਹਦੇ ਤਕ ਕਰਜ਼ੇ ਦਾ ਪੂਰਾ ਖ਼ਰਚ ਕਰਵਾ ਕੇ ਮਰ ਜਾਵੇਗਾ। ਪਿਛਲੇ ਜਨਮ ਦਾ ਬੱਚੇ ਨੇ ਕਰਜ਼ਾ ਲੈਣਾ ਹੈ। ਤਾਂ ਇਸ ਦੇ ਘਰ ਇਹ ਬਾਲਕ ਪੈਦਾ ਹੋਇਆ ਹੈ। ਮਰਦਾਨੇ ਨੇ ਹੈਰਾਨ ਹੋ ਕੇ ਕਿਹਾ। ਮਹਾਰਾਜ ਇਸ ਤਰ੍ਹਾਂ ਹੋਵੇਗਾ ਤਾਂ ਸਤਿਗੁਰਾਂ ਨੇ ਕਿਹਾ ਪਰਮੇਸ਼ਰ ਦਾ ਭਾਣਾ ਹੀ ਐਸਾ ਹੈ। ਇਧਰ ਜਦੋਂ ਦਿਨ ਚੜ੍ਹਿਆ ਤਾਂ ਸਰਦਾਰ ਦਾ ਬੱਚਾ ਮਰ ਗਿਆ ਤਾਂ ਸਾਰੇ ਲੋਕ ਰੋਣ ਲੱਗ ਪਏ। ਜਦੋਂ ਨਗਰ ਤੋਂ ਬਾਹਰ ਬੱਚੇ ਦੇ ਸਰੀਰ ਨੂੰ ਦਬਾਉਣ ਲਈ ਲੋਕ ਲੈ ਕਰਕੇ ਤੁਰ ਪਏ। ਸਤਿਗੁਰੂ ਜੀ ਬਾਗ਼ ਅੰਦਰ ਸੱਜ ਕੇ ਭਾਈ ਮਰਦਾਨੇ ਤੋਂ ਗੁਰਬਾਣੀ ਦਾ ਕੀਰਤਨ ਸੁਣ ਰਹੇ ਹਨ। ਕੀਰਤਨ ਦੀ ਆਵਾਜ਼ ਸੁਣ ਕਰਕੇ ਸਾਰੇ ਲੋਕਾਂ ਦੇ ਮਨ ਖਿੱਚੇ ਗਏ। ਇਹ ਸਾਰੇ ਬੱਚੇ ਦੇ ਸਰੀਰ ਸਮੇਤ ਗੁਰੂ ਸਾਹਿਬ ਜੀ ਦੇ ਚਰਨੀਂ ਆ ਪਏ। ਬੱਚੇ ਦਾ ਸਰੀਰ ਵੀ ਚਰਨਾਂ ਵਿਚ ਰੱਖ ਦਿੱਤਾ। ਸਾਰਿਆਂ ਨੇ ਮਿਲ ਕੇ ਬਹੁਤ ਅਧੀਨਗੀ ਨਾਲ ਬੱਚੇ ਨੂੰ ਜਿਊਂਦਾ ਕਰਨ ਲਈ ਬੇਨਤੀ ਕੀਤੀ। ਇਹਨਾਂ ਦੀ ਬੇਨਤੀ ਸੁਣ ਕਰਕੇ ਹਜ਼ੂਰ ਨੇ ਇਸ ਸ਼ਬਦ ਦੁਆਰਾ ਇਹਨਾਂ ਲੋਕਾਂ ਨੂੰ ਸ਼ੁੱਭ ਸਿੱਖਿਆ ਦਿੱਤੀ। ਅੱਗੇ ਦੂਸਰਾ ਸ਼ਬਦ ਉਚਾਰ ਕਰਕੇ ਬੱਚੇ ਨੂੰ ਜਿਊਂਦਾ ਕਰਨਗੇ ਅਤੇ ਵਰ ਬਖ਼ਸ਼ਿਸ਼ ਕਰਨਗੇ। ਉਸ ਬੱਚੇ ਦੀ ਕੁਲ ਵਿੱਚੋਂ ਹੀ ਭਾਈ ਮੱਖਣਸ਼ਾਹ ਵਣਜਾਰਾ ਤੇ ਲੱਖੀ ਸ਼ਾਹ ਵਣਜਾਰਾ ਹੋਵੇਗਾ। ਇਥੇ ਟਾਂਡੇ ਦੇ ਇਲਾਕੇ ਵਿਚ ਵਣਜਾਰਿਆਂ ਦੀ ਬੜੀ ਭਾਰੀ ਆਬਾਦੀ ਸੀ। ਇਹਨਾਂ ਦਾ ਟੱਪਰੀ ਵਾਸਾਂ ਵਰਗਾ ਲਿਬਾਸ ਸੀ। ਮਹਾਂਪੁਰਸ਼ ਬ੍ਰਹਮ ਗਿਆਨੀ ਸੰਤ ਬਾਬਾ ਸੁੰਦਰ ਸਿੰਘ ਜੀ ਭਿੰਡਰਾਂ ਵਾਲਿਆਂ ਨੇ ਇਸ ਇਲਾਕੇ ਵਿਚ ਬਹੁਤ ਭਾਰੀ ਗੁਰਮਤ ਦਾ ਪ੍ਰਚਾਰ ਕੀਤਾ। ਇੱਕੋ ਵਾਰੀ ਦਸ ਹਜ਼ਾਰ ਲੁਬਾਣਿਆਂ ਨੂੰ ੨੩ ਘੰਟਿਆਂ ਵਿਚ ਅੰਮ੍ਰਿਤ ਛਕਾਇਆ ਸੀ। ਆਪ ਮਹਾਂਪੁਰਸ਼ਾਂ ਨੇ ਅੰਮ੍ਰਿਤ ਛਕਾਉਣ ਦੀ ਸੇਵਾ ਨਿਭਾਈ। ਪੰਜਾਂ ਪਿਆਰਿਆਂ ਵਿਚ ਲੱਗ ਕਰਕੇ ਸਾਰਿਆਂ ਨੂੰ ਸਿੱਖੀ ਲਿਬਾਸ ਧਾਰਨ ਕਰਵਾਇਆ ਸੀ। ਮਹਾਂਪੁਰਸ਼ਾਂ ਨਾਲ ਸੰਤ ਬਾਬਾ ਪਰੇਮ ਸਿੰਘ ਜੀ ਮੁਰਾਲੇ ਵਾਲੇ ਅਤੇ ਸੰਤ ਬਾਬਾ ਭਾਗ ਸਿੰਘ ਜੀ ਨਾਲ ਸਨ। ਇਸ ਇਲਾਕੇ ਵਿਚ ਇਹਨਾਂ ਮਹਾਂਪੁਰਸ਼ਾਂ ਨੇ ਸੰਤ ਭਿੰਡਰਾਂ ਵਾਲਿਆਂ ਦਾ ਪੂਰਨ ਸਹਿਯੋਗ ਦਿੱਤਾ ਸੀ। ਸੰਤ ਬਾਬਾ ਪਰੇਮ ਸਿੰਘ ਜੀ ਮੁਰਾਲੇ ਵਾਲਿਆਂ ਨੇ ਇਥੇ ਦਸ ਜਮਾਤਾਂ ਦਾ ਸਕੂਲ ਬਣਾ ਕਰਕੇ ਬੜਾ ਭਾਰੀ ਪਰਉਪਕਾਰ ਕੀਤਾ। ਜਲਾਲਪੁਰ ਜੱਟਾਂ ਪਿੰਡ ਦੇ ਪਾਸ ਟਾਂਡਾ ਨਗਰ ਹੈ। ਜ਼ਿਲ੍ਹਾ ਗੁਜਰਾਤ ਹੈ। ਇਕ ਅਦਵੈਤ ਰੂਪ ਪਰਮੇਸ਼ਰ, ਸਭ ਦਾ ਪ੍ਰਕਾਸ਼ਕ ਹੈ। ਸਤਿਗੁਰਾਂ ਦੀ ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ। ਸਿਰੀਰਾਗੁ ਵਿਚ ਏਥੇ ਪਹਿਰਾਂ ਦੁਆਰਾ ਉਪਦੇਸ਼ ਦੇਣ ਵਾਸਤੇ ਬਾਣੀ ਉਚਾਰਦੇ ਹਨ। ਪਹਿਲੇ ਸੁਰਤਾਲ ਦੁਆਰਾ। ਧੰਨ ਸ੍ਰੀ ਗੁਰੂ ਨਾਨਕ ਦੇਵ ਜੀ ਇਸ ਪਾਵਨ ਸ਼ਬਦ ਦੁਆਰਾ ਉਮਰ ਰੂਪ ਰਾਤ ਦੇ ਚਾਰ ਪਹਿਰ ਵੰਡ ਕੇ ਉਪਦੇਸ਼ ਦਿੰਦੇ ਹਨ। ਪਹਿਲਾ ਪਹਿਰ ਗਰਭ ਵਿਚ। ਦੂਸਰਾ ਪਹਿਰ ਬਾਲਕ ਅਵਸਥਾ ਅਤੇ ਕਿਸ਼ੋਰ ਅਵਸਥਾ। ਜੁਆਨੀ ਅਤੇ ਢਲਦੀ ਜੁਆਨੀ ਤੀਸਰਾ ਪਹਿਰ। ਬੁਢੇਪਾ ਤੇ ਅੰਤ ਸਮਾਂ ਚੌਥਾ ਪਹਿਰ। ਨੋਟ : ਇਸ ਸ਼ਬਦ ਵਿਚ ਜੀਵ ਨੂੰ ਵਣਜਾਰਾ ਮਿੱਤਰ ਕਿਹਾ ਹੈ। ਚੰਗੇ ਤੇ ਮਾੜੇ ਕਰਮਾਂ ਦਾ ਵਣਜ ਕਰਨ ਵਾਲਾ ਹੋਣ ਕਰਕੇ ਵਣਜਾਰਾ ਕਿਹਾ ਹੈ ਅਤੇ ਚੇਤਨ ਦੀ ਅੰਸ ਹੋਣ ਕਰਕੇ ਮਿੱਤਰ ਕਿਹਾ ਹੈ।

**ਪਹਿਲੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ; ਹੁਕਮਿ ਪਇਆ ਗਰਭਾਸਿ ॥**

ਹੇ ਜੀਵ ! ਚੰਗੇ ਮੰਦੇ ਕਰਮ ਕਮਾਉਣ ਕਰਕੇ ਵਣਜਾਰਾ, ਚੇਤਨ ਦੀ ਅੰਸ ਹੋਣ ਕਰਕੇ ਮਿੱਤਰਾ। ਤੇਰੇ ਉਮਰ ਰੂਪੀ ਰਾਤ ਤੇ ਪਹਿਲੇ ਪਹਿਰ ਵਿਚ। ਜੋ ਪਰਮੇਸ਼ਰ ਦੇ ਹੁਕਮ ਦੁਆਰਾ ਮੱਥੇ ਉੱਤੇ ਲੇਖ ਪਿਆ ਹੋਇਆ ਹੈ। ਉਸ ਕਰਕੇ ਗਰਭ ਦੇ (ਗਰਭਾਸਿ) ਅੰਦਰ ਆਇਆ ਹੈ। ਵਾ : ਗਰਭ ਦੇ (ਗਰਭਾਸਿ) ਅੰਦਰ ਆਇਆ ਹੈਂ। ਅਥਵਾ : ਪਰਮੇਸ਼ਰ ਦੇ ਹੁਕਮ ਕਰਕੇ, ਹੇ ਵਣਜਾਰੇ ਜੀਵ ਤੂੰ (ਗਰਭਾਸਿ) ਗਰਭ ਦੇ ਅੰਦਰ ਆਇਆ ਹੈ। ਆਸ = ਦੇ ਤਿੰਨ ਅਰਥ ਹਨ, ਮੁੱਖ, ਅੰਦਰ, ਹੈ। ਇਹ ਅਰਥ ਆਸ ਪਦ ਦੇ ਹਨ।

**ਉਰਧ ਤਪੁ ਅੰਤਰਿ ਕਰੇ ਵਣਜਾਰਿਆ ਮਿਤ੍ਰਾ; ਖਸਮ ਸੇਤੀ ਅਰਦਾਸਿ ॥**

ਹੇ ਵਣਜਾਰੇ ਮਿੱਤਰ ਜੀਵ ਤੂੰ ਗਰਭ ਰੂਪ ਪਹਿਲੇ ਪਹਿਰ ਵਿਚ (ਉਰਧ) ਪੁੱਠਾ ਲਟਕ ਕਰਕੇ ਅੰਦਰ ਹੀ ਤਪ ਕਰਦਾ ਸੀ।

ਪ੍ਰਮਾਣ : **[ਮੁਖੁ ਤਲੈ ਪੈਰ ਉਪਰੇ ਵਸੰਦੋ ਕੁਹਥੜੈ ਥਾਇ ॥**
**ਨਾਨਕ ਸੋ ਧਣੀ ਕਿਉ ਵਿਸਾਰਿਓ ਉਧਰਹਿ ਜਿਸ ਦੈ ਨਾਇ ॥]** (ਅੰਗ ੭੦੬)

ਜਦੋਂ ਜੀਵ ਗਰਭ ਵਿਚ ਸੀ। ਉਸ ਵੇਲੇ ਮਾਤਾ ਦਾ ਮਲ ਮੂਤਰ ਤੇਰੇ ਮੂੰਹ ਦੇ ਉੱਤੋਂ ਦੀ ਲੰਘਦਾ ਸੀ। ਜਠਰਾ ਅਗਨੀ ਤੇਰੇ ਸਰੀਰ ਦੀ ਚਮੜੀ ਨੂੰ ਪਕਾਉਂਦੀ ਸੀ। ਪਰ ਭਜਨ ਕਰਨ ਕਰਕੇ ਤੂੰ ਸੜਿਆ ਨਹੀਂ ਹੈ। ਭਜਨ ਕਰਕੇ ਤੈਨੂੰ ਪਿਛਲੇ ਸੌ ਜਨਮ ਦਾ ਗਿਆਨ ਸੀ। ਛੇ ਮਹੀਨੇ ਤੋਂ ਬਾਅਦ ਜੀਵ ਆਤਮਾ ਗਰਭ ਵਿਚ ਪ੍ਰਵੇਸ਼ ਹੁੰਦੀ ਹੈ। ਭਾਵ ਛੇਵੇਂ ਮਹੀਨੇ ਵਿਚ ਬੱਚੇ ਦੇ ਸਰੀਰ ਵਿਚ ਰੂਹ ਪ੍ਰਵੇਸ਼ ਹੁੰਦੀ ਹੈ। ਫੇਰ ਪ੍ਰਮੇਸ਼ਰ ਮਾਲਕ ਅੱਗੇ ਬੇਨਤੀਆਂ ਕਰਦਾ ਸੀ। ਪਰਾ ਬਾਣੀ ਦੁਆਰਾ ਬੇਨਤੀ ਕਰਦਾ ਸੀ। ਜਿਵੇਂ ਹਰੀਹਰ ਛੇਤਰ ਤੇ ਹਾਥੀ ਨੇ ਪਰਾ ਬਾਣੀ ਦੁਆਰਾ ਬੇਨਤੀ ਕੀਤੀ ਸੀ। ਵੈਖਰੀ, ਮੱਧਮਾ, ਪਸੰਤੀ, ਪਰਾ ਇਹ ਚਾਰ ਬਾਣੀਆਂ ਹਨ। ਪਰਾ ਬਾਣੀ ਨਾਭੀ ਦੇ ਨੇੜੇ ਮੂਲਾਧਾਰ ਚੱਕਰ ਵਿਚ ਨਿਵਾਸ ਰੱਖਦੀ ਹੈ। ਧਿਆਨ ਦੁਆਰਾ ਉਥੇ ਸਿਮਰਨ ਜਾਂ ਅਰਦਾਸ ਕੀਤੀ ਜਾਂਦੀ ਹੈ।

**ਖਸਮ ਸੇਤੀ ਅਰਦਾਸਿ ਵਖਾਣੈ; ਉਰਧ ਧਿਆਨਿ ਲਿਵ ਲਾਗਾ ॥**

(ਖਸਮ) ਮਾਲਕ ਪ੍ਰਭੂ ਅੱਗੇ ਅਰਦਾਸਾਂ ਬੇਨਤੀਆਂ ਕਰਦਾ ਸੀ ਕਿ ਮੈਨੂੰ ਮਾਤਾ ਦੇ ਗਰਭ ਵਿੱਚੋਂ ਕੱਢ ਲੈ। ਮੈਂ ਦਸਵੰਧ ਦੇਵਾਂਗਾ ਭਜਨ ਸਿਮਰਨ ਕਰਾਂਗਾ। ਮਾਤਾ ਦੇ ਗਰਭ ਵਿਚ (ਉਰਧ) ਉਲਟਾ ਹੋ ਕਰਕੇ ਭਾਵ ਪੁੱਠਾ ਲਟਕ ਕੇ, ਉਰਧ = ਰੂਪ ਪਰਮੇਸ਼ਰ, ਉੱਚਾ ਪਰਮੇਸ਼ਰ, ਉਸ ਵਿਚ (ਧਿਆਨਿ) ਤੇਰਾ ਧਿਆਨ ਲੱਗਾ ਹੋਇਆ ਸੀ। (ਲਿਵ) ਬਿਰਤੀ ਲੱਗੀ ਹੋਈ ਸੀ। ਚਿੱਤ ਲੱਗਾ ਹੋਇਆ ਸੀ।

**ਨਾ ਮਰਜਾਦੁ ਆਇਆ ਕਲਿ ਭੀਤਰਿ; ਬਾਹੁੜਿ ਜਾਸੀ ਨਾਗਾ ॥**

*(ਨਾਂਗਾ ਬੋਲੋ)*

ਸਤਿਜੁਗ, ਕਲਜੁਗ, ਆਦਿਕ ਜੁਗਾਂ ਅੰਦਰ ਤੂੰ (ਮਰਜਾਦੁ) ਮਰਯਾਦਾ ਤੋਂ ਬਿਨਾਂ ਹੀ ਆਇਆ ਹੈਂ। ਤੇਰਾ ਨਗਨ ਢਕਣ ਲਈ ਕੋਈ ਲੰਗੋਟੀ, ਤੈਹਮਤ = ਤਿੰਨਾਂ ਤੈਹਾਂ ਵਾਲੀ ਧੋਤੀ ਤੇ ਕਛਹਿਰਾ ਆਦਿਕ ਤੇਰੇ ਤੇੜ ਨਹੀਂ ਸੀ। (ਬਾਹੁੜਿ) ਫੇਰ ਦੁਬਾਰਾ ਪਰਲੋਕ ਨੂੰ ਵੀ ਨੰਗਾ ਹੀ ਜਾਵੇਂਗਾ। ਨੰਗਾ ਹੀ ਆਇਆ ਜਨਮ ਵੇਲੇ ਤੇ ਨੰਗਾ ਹੀ ਮਰਨ ਵਕਤ ਜਾਵੇਂਗਾ।

**ਜੈਸੀ ਕਲਮ ਵੁੜੀ ਹੈ ਮਸਤਕਿ; ਤੈਸੀ ਜੀਅੜੇ ਪਾਸਿ ॥**

(ਜੈਸੀ) ਜਿਹੋ ਜਿਹੀ ਪਰਮੇਸ਼ਰ ਦੇ ਹੁਕਮ ਰੂਪੀ ਕਲਮ, ਅੰਤਸ਼ਕਰਣ ਰੂਪ ਮੱਥੇ 'ਤੇ (ਵੁੜੀ) ਵਗੀ ਭਾਵ ਚੱਲੀ ਹੋਈ ਹੈ, ਲਿਖਿਆ ਹੋਇਆ ਹੈ। ਜਾਂ ਮੱਥੇ ਉੱਤੇ (ਤੈਸੀ) ਤਿਹੋ ਜਿਹੀ (ਜੀਅੜੇ) ਜੀਵ ਦੇ ਕੋਲ ਅਮੀਰੀ, ਗ਼ਰੀਬੀ, ਵਡਿਆਈ = ਜੱਸ ਤੇ ਨਿੰਦਾ ਹੈ।

**ਕਹੁ ਨਾਨਕ ਪ੍ਰਾਣੀ ਪਹਿਲੈ ਪਹਰੈ; ਹੁਕਮਿ ਪਇਆ ਗਰਭਾਸਿ ॥੧॥**

ਗੁਰੂ ਸਾਹਿਬ ਕਹਿੰਦੇ ਹਨ। ਹੇ ਪ੍ਰਾਣੀ ਜੀਵ ! ਉਮਰ ਰੂਪ ਰਾਤ ਦੇ ਪਹਿਲੇ ਪਹਿਰ ਵਿਚ ਤੂੰ ਪਰਮੇਸ਼ਰ ਦੇ ਹੁਕਮ ਕਰਕੇ ਪਰਾਰਬਧ ਦੁਆਰਾ ਗਰਭਆਸ = ਮਾਤਾ ਦੇ ਗਰਭ ਵਿਚ, ਆਸ = ਮੁਖ ਜੂਨ, ਭਾਵ ਮਨੁੱਖਾ ਜਨਮ ਦੁਆਰਾ ਆ ਕਰਕੇ ਪਿਆ ਆਸ = ਹੈਂ।

**ਦੂਜੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ; ਵਿਸਰਿ ਗਇਆ ਧਿਆਨੁ ॥**

ਉਮਰ ਰੂਪ ਰਾਤ ਦੇ ਦੂਸਰੇ ਪਹਿਰ ਵਿਚ ਹੇ ਵਣਜਾਰਿਆ ਮਿੱਤਰਾ ਜੀਵ ! ਤੂੰ ਜਨਮ ਧਾਰ ਕਰਕੇ। ਤੂੰ ਉਸ ਪ੍ਰਭੂ ਦਾ ਧਿਆਨ ਹੀ (ਵਿਸਰਿ) ਭੁੱਲ ਗਿਆ ਹੈ।

ਪ੍ਰਮਾਣ : **[ਵਿਚਹੁ ਗਰਭੈ ਨਿਕਲਿ ਆਇਆ ॥ ਖਸਮੁ ਵਿਸਾਰਿ ਦੁਨੀ ਚਿਤੁ ਲਾਇਆ ॥]** (ਅੰਗ ੧੦੦੭)

**[ਜਾ ਤਿਸੁ ਭਾਣਾ ਤਾ ਜੰਮਿਆ ਪਰਵਾਰਿ ਭਲਾ ਭਾਇਆ ॥**
**ਲਿਵ ਛੁੜਕੀ ਲਗੀ ਤ੍ਰਿਸਨਾ ਮਾਇਆ ਅਮਰੁ ਵਰਤਾਇਆ ॥]** (ਅੰਗ ੯੨੧)

**ਹਥੋ ਹਥਿ ਨਚਾਈਐ, ਵਣਜਾਰਿਆ ਮਿਤ੍ਰਾ; ਜਿਉ ਜਸੁਦਾ ਘਰਿ, ਕਾਨੁ ॥**

(ਜਸੁੱਦਾ ਨਹੀਂ ਬੋਲਣਾ; ਕਾਨ੍ਹ ਬੋਲੋ)

ਹੇ ਵਣਜਾਰੇ ਮਿੱਤਰ ਜੀਵ ! ਤੈਨੂੰ ਹੱਥੋਂ ਹੱਥੀਂ ਮਾਂ ਭੈਣਾਂ, ਭਰਾ ਆਦਿ ਨਚਾਉਂਦੇ ਟਪਾਉਂਦੇ ਸਨ। ਜਿਵੇਂ ਜਸੋਧਾਂ ਦੇ ਘਰ ਵਿਚ ਕ੍ਰਿਸ਼ਨ ਜੀ ਨੂੰ ਖਿਡਾਉਂਦੀਆਂ ਸਨ ਤੇ ਕਹਿੰਦੀਆਂ ਸਨ, ਸਾਡਾ ਕਾਨ੍ਹ ਹੈ, ਸਾਡਾ ਸ਼ੇਰ, ਤਿੱਤਰ, ਮੋਰ ਆਦਿ ਕਹਿ ਕਰਕੇ ਹੱਥਾਂ ਉੱਤੇ ਲੁਡਾਉਂਦੀਆਂ ਸਨ।

**ਹਥੋ ਹਥਿ ਨਚਾਈਐ ਪ੍ਰਾਣੀ; ਮਾਤ ਕਹੈ ਸੁਤੁ ਮੇਰਾ ॥**

ਹੇ ਪ੍ਰਾਣੀ ! ਤੈਨੂੰ ਹੱਥੋ ਹੱਥ ਮਾਸੀਆਂ, ਚਾਚੀਆਂ ਟਪਾਉਂਦੀਆਂ ਸਨ। (ਮਾਤ ਕਹੈ) ਮਾਤਾ ਕਹਿੰਦੀ ਸੀ ਮੇਰਾ ਹੀ ਪੁੱਤਰ ਹੈ। ਮੈਂ ਇਤਨਾ ਚਿਰ ਗਰਭ ਵਿਚ ਰੱਖਿਆ ਹੈ। ਭੈਣਾਂ ਕਹਿੰਦੀਆਂ ਸਨ ਕਿ ਸਾਡਾ ਵੀਰ ਹੈ। ਸਭ ਆਪੋ ਆਪਣਾ ਬਣਾਉਂਦੇ ਸਨ। ਮੇਰਾ ਹੈ ਮੇਰਾ ਹੈ।

**ਚੇਤਿ ਅਚੇਤ ਮੂੜ ਮਨ ਮੇਰੇ; ਅੰਤਿ ਨਹੀ ਕਛੁ ਤੇਰਾ ॥**

ਹੇ ਮੇਰੇ ਮੂਰਖ ਮਨਾ ! (ਅਚੇਤ) ਭੁੱਲੇ ਹੋਇਆ। ਤੂੰ (ਚੇਤਿ) ਚੇਤਨ ਸਰੂਪ ਪਰਮੇਸ਼ਰ ਨੂੰ ਚੇਤੇ ਕਰ ਯਾਦ ਕਰ। ਐਥੇ ਸੰਸਾਰ ਵਿਚ ਅੰਤ ਨੂੰ ਤੇਰਾ ਕੁਝ ਵੀ ਨਹੀਂ ਹੈ। ਪਹਿਲਾਂ ਵੀ ਨਹੀਂ ਸੀ, ਹੁਣ ਵੀ ਨਹੀਂ ਅਤੇ ਅੱਗੇ ਨੂੰ ਵੀ ਨਹੀਂ ਹੋਵੇਗਾ।

**ਜਿਨਿ ਰਚਿ ਰਚਿਆ ਤਿਸਹਿ ਨ ਜਾਣੈ; ਮਨ ਭੀਤਰਿ ਧਰਿ ਗਿਆਨੁ ॥**

ਜਿਸ ਪ੍ਰਭੂ ਨੇ ਸੂਖਮ ਤੇ ਅਸਥੂਲ ਤੱਤਾਂ ਨੂੰ ਰਚ ਕਰਕੇ, ਸੂਖਮ ਅਸਥੂਲ ਸਰੀਰਾਂ ਨੂੰ ਰਚਿਆ ਹੈ। ਤਿਸ ਨੂੰ ਜਾਣਦਾ ਹੀ ਨਹੀਂ ਹੈ। ਜਿਵੇਂ ਬੱਚੇ ਅਕਾਸ਼ ਵੱਲ ਉਂਗਲ ਕਰਕੇ ਕਹਿੰਦੇ ਹਨ ਉਹ ਦੇਖ ਰੱਬ ਹੈ। ਐਸ ਤਰ੍ਹਾਂ ਤਾਂ ਜਾਣਦਾ ਹੈਂ। ਪਰ ਗਿਆਨ ਸਹਿਤ ਪ੍ਰਭੂ ਨੂੰ ਨਹੀਂ ਜਾਣਦਾ ਹੈਂ। ਇਸ ਕਰਕੇ ਮਨ ਦੇ (ਭੀਤਰਿ) ਅੰਦਰ ਪਰਮੇਸ਼ਰ ਦਾ ਗਿਆਨ (ਧਰਿ) ਧਾਰਨਾ ਕਰ।

**ਕਹੁ ਨਾਨਕ ਪ੍ਰਾਣੀ ਦੂਜੈ ਪਹਰੈ; ਵਿਸਰਿ ਗਇਆ ਧਿਆਨੁ ॥੨॥**

ਗੁਰੂ ਸਾਹਿਬ ਕਹਿੰਦੇ ਹਨ। ਹੇ (ਪ੍ਰਾਣੀ) ਪ੍ਰਾਣਾਂ ਧਾਰੀ ਜੀਵ ! ਉਮਰ ਰੂਪ ਰਾਤਰੀ ਦੇ ਬਾਲਕ ਅਵਸਥਾ ਰੂਪ ਦੂਜੇ ਪਹਿਰ ਵਿਚ ਮਾਤਾ ਦੇ ਗਰਭ ਦਾ ਕਸ਼ਟ, ਸਰੀਰ ਤੇ ਲੰਘਾ = ਭਾਵ ਸਹਾਰ ਕੇ, ਪ੍ਰਭੂ ਦਾ ਧਿਆਨ ਹੀ ਭੁਲਾ ਦਿੱਤਾ ਹੈ।

**ਤੀਜੈ ਪਹਰੈ; ਰੈਣਿ ਕੈ ਵਣਜਾਰਿਆ ਮਿਤ੍ਰਾ; ਧਨ ਜੋਬਨ ਸਿਉ ਚਿਤੁ ॥**

ਹੇ ਜੀਵ ਰੂਪ ਵਣਜਾਰੇ ਮਿੱਤਰ, ਉਮਰ ਰੂਪੀ ਰਾਤ ਦੇ ਜੁਵਾ ਅਵਸਥਾ ਰੂਪੀ ਤੀਜੇ ਪਹਿਰ ਵਿਚ (ਧਨ) ਇਸਤਰੀ ਤੇ ਧਨ, (ਜੋਬਨ) ਜੁਆਨੀ ਵਿਚ ਤੇਰਾ ਚਿੱਤ ਇਹਨਾਂ ਵਿਚ ਲੱਗ ਗਿਆ ਹੈ। ਭਾਵ ਤੂੰ ਚਿੱਤ ਨੂੰ ਲਾਇਆ ਹੈ।

**ਹਰਿ ਕਾ ਨਾਮੁ ਨ ਚੇਤਹੀ ਵਣਜਾਰਿਆ ਮਿਤ੍ਰਾ; ਬਧਾ ਛੁਟਹਿ ਜਿਤੁ ॥**

ਹੇ ਜੀਵ ਰੂਪ ਵਣਜਾਰੇ ਮਿੱਤਰ! ਤੂੰ ਹਰੀ ਪਰਮੇਸ਼ਰ ਦਾ ਨਾਮ ਚੇਤੇ ਹੀ ਨਹੀਂ ਕੀਤਾ। ਜਿਸ ਨਾਮ ਦੇ ਪ੍ਰਤਾਪ ਕਰਕੇ ਮੋਹ ਦੇ ਜਾਲ ਵਿਚ (ਬਧਾ) ਬੰਨ੍ਹਿਆ ਹੋਇਆ ਜੀਵ ਛੁੱਟ ਜਾਂਦਾ ਹੈ।

**ਹਰਿ ਕਾ ਨਾਮੁ ਨ ਚੇਤੈ ਪ੍ਰਾਣੀ; ਬਿਕਲੁ ਭਇਆ ਸੰਗਿ ਮਾਇਆ ॥**

ਹੇ ਪ੍ਰਾਣੀ! ਤੂੰ ਹਰੀ ਪ੍ਰਮੇਸ਼ਰ ਦੇ ਨਾਮ ਨੂੰ ਚੇਤੇ ਹੀ ਨਹੀਂ ਕਰਦਾ ਹੈਂ। ਮਾਇਆ ਵਿਚ ਲਗ ਕਰਕੇ (ਬਿਕਲੁ) ਕਮਲਾ ਹੋ ਰਿਹਾ ਹੈਂ। (ਬਿਕਲੁ)=(ਬਿ) ਦਵੈਤ ਕਰਕੇ (ਕਲੁ) ਕਾਲਾ ਹੋ ਰਿਹਾ ਹੈ। (ਬਿਕਲੁ) = (ਕਲੁ) ਸ਼ਾਂਤੀ ਤੋਂ (ਬਿ) ਬਿਨਾਂ ਹੋ ਰਿਹਾ ਹੈ। (ਬਿਕਲੁ) ਵਿਆਕਲ ਹੋਇਆ ਫਿਰਦਾ ਹੈ।

**ਧਨ ਸਿਉ ਰਤਾ ਜੋਬਨਿ ਮਤਾ; ਅਹਿਲਾ ਜਨਮੁ ਗਵਾਇਆ ॥**

ਧਨ ਦੇ ਨਾਲ (ਰਤਾ) ਪਰੇਮ ਕਰਦਾ ਹੈ।

ਪ੍ਰਮਾਣ : [**ਆਥ ਨਿਤ ਹਾਥ ਚਾਹੈ ਜਨਮ ਅਕਾਜ ਖੋਤਿ** (ਸ਼ਾਸਤਰ ਪ੍ਰਮਾਣ)]

ਨਿਤ (ਆਥ) ਧਨ ਹੱਥ ਵਿਚ ਚਾਹੁੰਦਾ ਹੈ, ਇਹ ਮਨੁੱਖਾ ਜਨਮ ਨੂੰ ਨਿਸਫਲ ਹੀ (ਖੋਤਿ) ਖੁਆ ਰਿਹਾ ਹੈ, ਭਾਵ ਗੁਆ ਰਿਹਾ ਹੈ। (ਜੋਬਨਿ ਮਤਾ) ਜੁਆਨੀ ਵਿਚ ਮਸਤ ਹੋਇਆ ਹੈ, ਸ਼ਰਾਬ ਮਾਸ ਬਿਨਾਂ ਗੱਲ ਹੀ ਨਹੀਂ ਕਰਦਾ ਹੈ। (ਅਹਿਲਾ) ਬੇਅਰਥ ਹੀ ਜਨਮ ਸੁੰਦਰ ਜਨਮ, ਲਾਹੇ ਤੋਂ ਬਿਨਾਂ ਹੀ ਜਨਮ ਗੁਆ ਰਿਹਾ ਹੈ। ਗੁਆ ਲਿਆ ਹੈ। ਜਦੋਂ ਅੰਤ ਆ ਗਿਆ ਤਾਂ ਕਹੇਗਾ (ਅਹਿਲਾ) ਆਹ ਲੈ ਕੀ ਸੀ ਤੇ ਕੀ ਹੋ ਗਿਆ ਹੈ।

**ਧਰਮ ਸੇਤੀ ਵਾਪਾਰੁ ਨ ਕੀਤੋ; ਕਰਮੁ ਨ ਕੀਤੋ ਮਿਤੁ ॥**

ਧਰਮ ਦਾ ਵਾਪਾਰ ਹੀ ਨਹੀਂ ਕੀਤਾ ਹੈ। ਸੱਚ ਬੋਲਣਾ, ਲੰਗਰ ਚਲਾਉਣਾ, ਧਾਰਮਿਕ ਅਸਥਾਨ ਬਣਾਉਣੇ, ਜਿਥੇ ਬੱਚੇ ਗੁਰਮਤਿ ਪ੍ਰਾਪਤ ਕਰਨ। ਗੁਰਦੁਆਰੇ ਬਣਾਉਣੇ, ਸੰਗਤ ਦੇ ਭਜਨ ਕਰਨ ਵਾਲੇ ਅਸਥਾਨ ਕਾਇਮ ਕਰਨੇ, ਇਹ ਧਰਮ ਦਾ ਵਾਪਾਰ ਕਰਨਾ ਸੀ। ਇਸ ਧਰਮ ਦੇ ਵਪਾਰ ਨੂੰ ਛੱਡ ਕੇ ਝੂਠੇ ਹੀ ਵਾਪਾਰ ਕਰਦਾ ਰਿਹਾ। ਆਪਣੇ ਹੀ ਮਹਿਲ ਉਸਾਰਦਾ ਰਿਹਾ।

ਪ੍ਰਮਾਣ : [**ਫਰੀਦਾ ਕੋਠੇ ਮੰਡਪ ਮਾੜੀਆ ਉਸਾਰੇਦੇ ਭੀ ਗਏ ॥**
**ਕੂੜਾ ਸਉਦਾ ਕਰਿ ਗਏ ਗੋਰੀ ਆਇ ਪਏ ॥**] (ਅੰਗ ੧੩੮੦)
[**ਊਚੇ ਮੰਦਰ ਸਾਲ ਰਸੋਈ ॥ ਏਕ ਘਰੀ ਫੁਨਿ ਰਹਨੁ ਨ ਹੋਈ ॥**] (ਅੰਗ ੭੯੪)

(ਕਰਮੁ ਨ ਕੀਤੋ) ਕੋਈ ਚੰਗਾ ਕਰਮ ਆਪਣਾ ਮਿੱਤਰ ਨਹੀਂ ਬਣਾ ਸਕਿਆ। ਸੇਵਾ ਭਗਤੀ ਆਦਿ ਕਰਮ ਕਰਨੇ ਸਨ। ਜਿਨ੍ਹਾਂ ਕਰਮਾਂ ਕਰਕੇ ਲੋਕ ਪ੍ਰਲੋਕ ਵਿਚ ਜੱਸ ਹੋਣਾ ਸੀ। ਉਹ ਚੰਗੇ ਕਰਮ ਮਿੱਤਰ ਨਾ ਬਣਾਏ।

ਪ੍ਰਮਾਣ : [**ਜਿਥੈ ਲੇਖਾ ਮੰਗੀਐ ਤਿਥੈ ਖੜੇ ਦਿਸੰਨਿ ॥** (ਅੰਗ ੭੨੯)]

ਐਸੇ ਚੰਗੇ ਮਿੱਤਰ ਕਰਮ ਨਾ ਕੀਤੇ। ਜੋ ਵੈਰੀ ਕਰਮ ਸਨ ਉਹ ਕਰਦਾ ਰਿਹਾ।

ਪ੍ਰਮਾਣ : [**ਨਾਨਕ ਅਉਗੁਣ ਜੇਤੜੇ ਤੇਤੇ ਗਲੀ ਜੰਜੀਰ ॥**] (ਅੰਗ ੫੯੫)

ਜੋ ਵੈਰ ਕਰਨ ਵਾਲੇ ਕਰਮ ਸੀ, ਉਹ ਕਰਦਾ ਰਿਹਾ।

**ਕਹੁ ਨਾਨਕ ਤੀਜੈ ਪਹਰੈ ਪ੍ਰਾਣੀ; ਧਨ ਜੋਬਨ ਸਿਉ ਚਿਤੁ ॥੩॥**

ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਪ੍ਰਾਣਾਂ ਧਾਰੀ ਜੀਵ ! ਤੂੰ ਉਮਰ ਰੂਪ ਰਾਤ ਦੇ ਜੁਵਾ ਅਵਸਥਾ ਰੂਪੀ ਤੀਜੇ ਪਹਿਰ ਵਿਚ ਧਨ ਨਾਲ ਜੁਆਨੀ ਭੋਗਣ ਨਾਲ ਹੀ ਚਿਤ ਲਗਾ ਛੱਡਿਆ ਹੈ।

**ਚਉਥੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ; ਲਾਵੀ ਆਇਆ ਖੇਤੁ ॥**

ਹੇ ਚੰਗੇ ਮੰਦੇ ਕਰਮਾਂ ਦੇ ਵਣਜ ਕਰਨ ਵਾਲੇ ਵਣਜਾਰਿਆ ਮਿੱਤਰਾ ਜੀਵ। ਉਮਰ ਰੂਪੀ ਰਾਤ ਦੇ ਚੌਥੇ ਪਹਿਰ ਰੂਪ ਬਿਰਧ ਅਵਸਥਾ ਵਿਚ ਜਮਾਂ ਰੂਪ (ਲਾਵੀ) ਲਾਵਿਆਂ = ਕਾਮਿਆਂ ਦੇ ਵੱਢਣ ਦੇ ਜੋਗ, ਸਰੀਰ ਰੂਪ ਖੇਤ ਆ ਗਿਆ ਹੋਇਆ ਹੈ। ਜਿਵੇਂ ਖੇਤ ਦੇ ਪੱਕਣ ਤੋਂ ਜਿਮੀਂਦਾਰ ਲਾਵੇ = ਕਾਮੇ ਲੈ ਕਰਕੇ ਫਸਲ ਨੂੰ ਵੱਢਣ ਆਉਂਦਾ ਹੈ ਅਤੇ ਵੱਢ ਕਰਕੇ ਲੈ ਜਾਂਦਾ ਹੈ। ਇਸੇ ਤਰ੍ਹਾਂ ਸਰੀਰ ਖੇਤ ਹੈ। ਬੁਢੇਪਾ ਰੂਪ ਪੱਕਣਾ ਹੈ ਜਾਂ ਜੋ ਕੇਸ ਰੋਮ ਚਿੱਟੇ ਆਏ ਹਨ। ਇਹੋ ਹੀ ਖੇਤ ਦਾ ਪੱਕਣਾ ਹੈ। ਜਮਾਂ ਰੂਪ ਲਾਵਿਆਂ ਨੇ ਸੂਖਮ ਦੇਹ ਰੂਪ ਖੇਤੀ, ਭਾਵ ਫਸਲ ਵੱਢ ਕਰਕੇ ਲੈ ਜਾਣੀ ਹੈ। ਇਹ ਸਥੂਲ ਦੇਹ ਰੂਪ ਵਾੜ ਰਹਿ ਜਾਵੇਗੀ। ਭਾਵੇਂ ਕਿਤਨੀ ਕਲਫ ਲਾ ਲੈ। ਧੌਲੇ ਮੋਚਨਿਆਂ ਨਾਲ ਚੁਗ ਲੈ।

ਪ੍ਰਮਾਣ : [**ਜੇ ਜਰਵਾਣਾ ਪਰਹਰੈ ਜਰੁ ਵੇਸ ਕਰੇਦੀ ਆਈਐ ॥ ਕੋ ਰਹੈ ਨ ਭਰੀਐ ਪਾਈਐ ॥**] (ਅੰਗ ੪੬੫)

**ਜਾ ਜਮਿ ਪਕੜਿ ਚਲਾਇਆ ਵਣਜਾਰਿਆ ਮਿਤ੍ਰਾ; ਕਿਸੈ ਨ ਮਿਲਿਆ ਭੇਤੁ ॥**

ਜਦੋਂ ਜਮਾਂ ਰੂਪ ਲਾਵਿਆਂ ਨੇ ਸੂਖਮ ਦੇਹ ਨੂੰ ਕੱਢ ਕੇ, ਪਕੜ ਕਰਕੇ, ਪ੍ਰਲੋਕ ਨੂੰ (ਚਲਾਇਆ) ਤੋਰ ਲਿਆ ਹੇ ਵਣਜਾਰਿਆ ਮਿੱਤਰਾ। ਉਸ ਵੇਲੇ ਭੈਣਾਂ ਭਰਾਵਾਂ ਨੂੰ (ਭੇਤੁ) ਖ਼ਬਰ ਨਹੀਂ ਮਿਲਣੀ, ਭੇਤ ਨਹੀਂ ਮਿਲਣਾ, ਨਬਜ਼ਾਂ ਹੱਥਾਂ ਵਿਚ ਹੀ ਪਕੜੀਆਂ ਰਹਿ ਜਾਣਗੀਆਂ।

**ਭੇਤੁ ਚੇਤੁ ਹਰਿ ਕਿਸੈ ਨ ਮਿਲਿਓ; ਜਾ ਜਮਿ ਪਕੜਿ ਚਲਾਇਆ ॥**

(ਚੇਤੁ ਹਰਿ) ਹੇ ਜੀਵ ! ਤੂੰ ਹਰੀ ਪ੍ਰਭੂ ਨੂੰ ਚੇਤੇ ਕਰ। ਜਿਸ ਦੇ ਹੁਕਮ ਨਾਲ ਬਿਨਾਂ ਭੇਤ ਤੋਂ ਜਮ ਪਕੜ ਕਰਕੇ ਲੈ ਜਾਣਗੇ।

ਦੂਸਰਾ ਅਰਥ : ਜਦੋਂ ਜਮਾਂ ਨੇ ਪਕੜ ਕਰਕੇ ਪ੍ਰਲੋਕ ਨੂੰ ਤੋਰ ਲਿਆ ਤਾਂ ਉਸ ਵੇਲੇ ਕਿਸੇ ਨੂੰ ਵੀ ਭੇਤ ਨਹੀਂ ਮਿਲੇਗਾ। ਭੈਣ ਭਰਾ ਖੜੇ ਹੀ ਰਹਿ ਜਾਣਗੇ। ਇਸ ਕਰਕੇ ਹਰੀ ਨੂੰ ਚੇਤੇ ਕਰ।

**ਝੂਠਾ ਰੁਦਨੁ ਹੋਆ ਦੁੋਆਲੈ; ਖਿਨ ਮਹਿ ਭਇਆ ਪਰਾਇਆ ॥**

ਇਸਤਰੀਆਂ ਝੂਠਾ ਹੀ (ਰੁਦਨੁ) ਰੋਣਾ ਕਰਨਗੀਆਂ (ਦੋਆਲੈ) ਉਦਾਲੇ, ਚਾਰ ਚੁਫੇਰੇ। ਜੀਵ ਦੇ ਉਦਾਲੇ ਝੂਠਾ ਹੀ ਰੋਣ ਹੋਵੇਗਾ ਇਸਤਰੀਆਂ ਦਾ। ਕਹਿਣਗੀਆਂ ਕਿ ਇਸ ਦਾ ਕੋਈ ਰੋਣ ਵਾਲਾ ਨਹੀਂ ਹੈ। ਚਲੋ ਰੋ ਆਈਏ। (ਦੁਆਲੈ) ਦਵੈਤ ਦਾ ਘਰ ਜੀਵ ਹੈ। ਇਸ ਨੂੰ ਝੂਠਾ ਰੋਣਗੀਆਂ। ਅਥਵਾ : ਦੋ ਦਿਨ (ਆਲੈ) ਘਰ ਵਿਚ ਝੂਠਾ ਹੀ ਰੋਣਗੀਆਂ। ਜੀਵ ਤਾਂ ਇਕ ਛਿਨ ਵਿਚ ਹੀ ਬੇਗਾਨਾ ਹੋ ਜਾਵੇਗਾ।

ਪ੍ਰਮਾਣ : [**ਸੁਰਤਿ ਗਈ ਕਾਲੀ ਹੂ ਧਉਲੇ ਕਿਸੈ ਨ ਭਾਵੈ ਰਖਿਓ ਘਰੇ ॥**] (ਅੰਗ ੧੦੧੪)

[**ਘਟ ਫੂਟੇ ਕੋਊ ਬਾਤ ਨ ਪੂਛੈ ਕਾਢਹੁ ਕਾਢਹੁ ਹੋਈ ॥**] (ਅੰਗ ੪੭੮)

ਬੰਗਾਲ ਵਿਚ ਮ੍ਰਿਤਕ ਸਰੀਰ ਨੂੰ ਰਾਤ ਘਰ ਵਿਚ ਨਹੀਂ ਰੱਖਦੇ। ਉਸੇ ਵਕਤ ਮਸਾਣਾਂ ਦੀ ਜਗ੍ਹਾ ਲੈ ਜਾਂਦੇ ਹਨ।

**ਸਾਈ ਵਸਤੁ ਪਰਾਪਤਿ ਹੋਈ; ਜਿਸੁ ਸਿਉ ਲਾਇਆ ਹੇਤੁ ॥**

ਹੇ ਜੀਵ (ਸਾਈ) ਉਹੀ ਵਸਤੂ ਪ੍ਰਾਪਤ ਹੋਵੇਗੀ। ਜਿਸ ਦੇ ਨਾਲ ਮਰਨ ਸਮੇਂ (ਹੇਤੁ) ਹਿਤ = ਪ੍ਰੇਮ ਲਾਇਆ ਹੋਇਆ ਹੈ।

ਪ੍ਰਮਾਣ : **[ਅੰਤਿ ਕਾਲਿ ਜੋ ਲਛਮੀ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ ॥ ਸਰਪ ਜੋਨਿ ਵਲਿ ਵਲਿ ਅਉਤਰੈ ॥ ਅੰਤਿ ਕਾਲਿ ਜੋ ਲੜਿਕੇ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ ॥ ਸੂਕਰ ਜੋਨਿ ਵਲਿ ਵਲਿ ਅਉਤਰੈ ॥]**
(ਅੰਗ ੫੨੬)

**ਕਹੁ ਨਾਨਕ ਪ੍ਰਾਣੀ ਚਉਥੈ ਪਹਰੈ; ਲਾਵੀ ਲੁਣਿਆ ਖੇਤੁ ॥੪॥੧॥**

ਧੰਨ ਸ੍ਰੀ ਗੁਰੂ ਨਾਨਕ ਦੇਵ ਜੀ ਫ਼ੁਰਮਾਉਂਦੇ ਹਨ। ਹੇ (ਪ੍ਰਾਣੀ)! ਪ੍ਰਾਣਾਂ ਧਾਰੀ ਜੀਵ ਉਮਰ ਰੂਪ ਰਾਤ ਦੇ ਚੌਥੇ (ਪਹਰੈ) ਹਿੱਸੇ ਵਿਚ। ਬੁਢੇਪੇ ਵਿਚ ਲਾਵਿਆਂ ਰੂਪ ਜਮਾਂ ਨੇ ਸੂਖਮ ਦੇਹ = ਸਰੀਰ, ਰੂਪੀ ਖੇਤੀ (ਲੁਣਿਆ) ਵੱਢ ਲਈ। ਸਥੂਲ ਦੇਹ ਰੂਪ ਖੇਤ ਖ਼ਾਲੀ ਕਰ ਦਿੱਤਾ ਹੈ। ਭਾਵ ਸੂਖਮ ਸਰੀਰ ਰੂਪ ਖੇਤ ਨੂੰ ਵੱਢ ਲਿਆ, ਕੱਟ ਲਿਆ ਹੈ।

## ਸਿਰੀਰਾਗੁ ਮਹਲਾ ੧ ॥

ਪਹਿਲੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਬਾਲਕ ਬੁਧਿ ਅਚੇਤੁ ॥ ਖੀਰੁ ਪੀਐ ਖੇਲਾਈਐ ਵਣਜਾਰਿਆ ਮਿਤ੍ਰਾ ਮਾਤ ਪਿਤਾ ਸੁਤ ਹੇਤੁ ॥ ਮਾਤ ਪਿਤਾ ਸੁਤ ਨੇਹੁ ਘਨੇਰਾ ਮਾਇਆ ਮੋਹੁ ਸਬਾਈ ॥ ਸੰਜੋਗੀ ਆਇਆ ਕਿਰਤੁ ਕਮਾਇਆ ਕਰਣੀ ਕਾਰ ਕਰਾਈ ॥ ਰਾਮ ਨਾਮ ਬਿਨੁ ਮੁਕਤਿ ਨ ਹੋਈ ਬੂਡੀ ਦੂਜੈ ਹੇਤਿ ॥ ਕਹੁ ਨਾਨਕ ਪ੍ਰਾਣੀ ਪਹਿਲੈ ਪਹਰੈ ਛੂਟਹਿਗਾ ਹਰਿ ਚੇਤਿ ॥੧॥ ਦੂਜੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਭਰਿ ਜੋਬਨਿ ਮੈ ਮਤਿ ॥ ਅਹਿਨਿਸਿ ਕਾਮਿ ਵਿਆਪਿਆ ਵਣਜਾਰਿਆ ਮਿਤ੍ਰਾ ਅੰਧੁਲੇ ਨਾਮੁ ਨ ਚਿਤਿ ॥ ਰਾਮ ਨਾਮੁ ਘਟ ਅੰਤਰਿ ਨਾਹੀ ਹੋਰਿ ਜਾਣੈ ਰਸ ਕਸ ਮੀਠੇ ॥ ਗਿਆਨੁ ਧਿਆਨੁ ਗੁਣ ਸੰਜਮੁ ਨਾਹੀ ਜਨਮਿ ਮਰਹੁਗੇ ਝੂਠੇ ॥ ਤੀਰਥ ਵਰਤ ਸੁਚਿ ਸੰਜਮੁ ਨਾਹੀ ਕਰਮੁ ਧਰਮੁ ਨਹੀ ਪੂਜਾ ॥ ਨਾਨਕ ਭਾਇ ਭਗਤਿ ਨਿਸਤਾਰਾ ਦੁਬਿਧਾ ਵਿਆਪੈ ਦੂਜਾ ॥੨॥ ਤੀਜੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਸਰਿ ਹੰਸ ਉਲਥੜੇ ਆਇ ॥ ਜੋਬਨੁ ਘਟੈ ਜਰੂਆ ਜਿਣੈ ਵਣਜਾਰਿਆ ਮਿਤ੍ਰਾ ਆਵ ਘਟੈ ਦਿਨੁ ਜਾਇ ॥ ਅੰਤਿ ਕਾਲਿ ਪਛੁਤਾਸੀ ਅੰਧੁਲੇ ਜਾ ਜਮਿ ਪਕੜਿ ਚਲਾਇਆ ॥ ਸਭੁ ਕਿਛੁ ਅਪੁਨਾ ਕਰਿ ਕਰਿ ਰਾਖਿਆ ਖਿਨ ਮਹਿ ਭਇਆ ਪਰਾਇਆ ॥ ਬੁਧਿ ਵਿਸਰਜੀ ਗਈ ਸਿਆਣਪ ਕਰਿ ਅਵਗਣ ਪਛੁਤਾਇ ॥ ਕਹੁ ਨਾਨਕ ਪ੍ਰਾਣੀ ਤੀਜੈ ਪਹਰੈ ਪ੍ਰਭੁ ਚੇਤਹੁ ਲਿਵ ਲਾਇ ॥੩॥ ਚਉਥੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਬਿਰਧਿ ਭਇਆ ਤਨੁ ਖੀਣੁ ॥ ਅਖੀ ਅੰਧੁ ਨ ਦੀਸਈ ਵਣਜਾਰਿਆ ਮਿਤ੍ਰਾ ਕੰਨੀ ਸੁਣੈ ਨ ਵੈਣ ॥ ਅਖੀ ਅੰਧੁ ਜੀਭ ਰਸੁ ਨਾਹੀ ਰਹੇ ਪਰਾਕਉ ਤਾਣਾ ॥ ਗੁਣ ਅੰਤਰਿ ਨਾਹੀ ਕਿਉ ਸੁਖੁ ਪਾਵੈ ਮਨਮੁਖ ਆਵਣ ਜਾਣਾ ॥ ਖੜੁ ਪਕੀ ਕੁੜਿ ਭਜੈ ਬਿਨਸੈ ਆਇ ਚਲੈ ਕਿਆ ਮਾਣੁ ॥ ਕਹੁ ਨਾਨਕ ਪ੍ਰਾਣੀ ਚਉਥੈ ਪਹਰੈ ਗੁਰਮੁਖਿ ਸਬਦੁ ਪਛਾਣੁ ॥੪॥ ਓੜਕੁ ਆਇਆ ਤਿਨ ਸਾਹਿਆ ਵਣਜਾਰਿਆ ਮਿਤ੍ਰਾ ਜਰੁ ਜਰਵਾਣਾ ਕੰਨਿ ॥ ਇਕ ਰਤੀ ਗੁਣ ਨ ਸਮਾਣਿਆ ਵਣਜਾਰਿਆ ਮਿਤ੍ਰਾ ਅਵਗਣ ਖੜਸਨਿ ਬੰਨਿ ॥ ਗੁਣ ਸੰਜਮਿ ਜਾਵੈ ਚੋਟ ਨ ਖਾਵੈ ਨਾ ਤਿਸੁ ਜੰਮਣੁ ਮਰਣਾ ॥ ਕਾਲੁ ਜਾਲੁ ਜਮੁ ਜੋਹਿ ਨ ਸਾਕੈ ਭਾਇ ਭਗਤਿ ਭੈ ਤਰਣਾ ॥ ਪਤਿ ਸੇਤੀ ਜਾਵੈ ਸਹਜਿ ਸਮਾਵੈ ਸਗਲੇ ਦੂਖ ਮਿਟਾਵੈ ॥ ਕਹੁ ਨਾਨਕ ਪ੍ਰਾਣੀ ਗੁਰਮੁਖਿ ਛੂਟੈ ਸਾਚੇ ਤੇ ਪਤਿ ਪਾਵੈ ॥੫॥੨॥

*(ਅੰਗ ੭੫-੭੬)*

ਉਥਾਨਕਾ : ਟਾਂਡੇ ਨਗਰ ਵਿਚ ਵਣਜਾਰਿਆਂ ਦੇ ਸਰਦਾਰ ਦੇ ਪੁੱਤਰ ਦੇ ਮਰਨ ਤੋਂ, ਸਾਰੇ ਵਣਜਾਰੇ ਅਤੇ ਸਰਦਾਰ ਨੇ ਸਤਿਗੁਰੂ ਧੰਨ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਪਵਿੱਤਰ ਚਰਨਾਂ ਵਿਚ ਬਾਲਕ ਦੇ ਮਿਰਤਕ ਸਰੀਰ ਨੂੰ ਰੱਖ ਕੇ ਅਰਦਾਸਾਂ ਬੇਨਤੀਆਂ ਕੀਤੀਆਂ। ਮਹਾਰਾਜ ਏਸ ਨੂੰ ਆਪ ਜਿਊਂਦਾ ਕਰ ਦਿਉ ਤਾਂ ਦਇਆਲੂ ਸਤਿਗੁਰੂ ਜੀ ਨੇ ਏਸ ਪਾਵਨ ਸ਼ਬਦ ਨੂੰ ਉਚਾਰ ਕਰਕੇ ਬਾਲਕ ਜਿਊਂਦਾ ਕਰ ਦਿੱਤਾ, ਆਪਣੀ

ਅੰਮ੍ਰਿਤ ਰੂਪੀ ਦ੍ਰਿਸ਼ਟੀ ਪਾ ਕਰਕੇ।

ਪ੍ਰਮਾਣ : **[ਮਿਰਤਕ ਕਉ ਪਾਇਓ ਤਨਿ ਸਾਸਾ ਬਿਛੁਰਤ ਆਨਿ ਮਿਲਾਇਆ ॥** (ਅੰਗ ੬੧੪)]

ਹਜ਼ੂਰ ਜੀ ਨੇ ਉਸ ਬਾਲਕ ਨੂੰ ਵਰਦਾਨ ਦਿੱਤੇ ਕਿ ਤੇਰੀ ਕੁਲ ਵਿਚ ਲੱਖੀਸ਼ਾਹ, ਮੱਖਣਸ਼ਾਹ ਆਦਿਕ ਗੁਰਮੁਖ ਵਣਜਾਰੇ ਹੋਣਗੇ ਅਤੇ ਗੁਰੂ ਘਰ ਦੀ ਸੇਵਾ ਕਰਨਗੇ।

ਨੋਟ : ਇਸ ਪਾਵਨ ਸ਼ਬਦ ਵਿਚ ਪਹਿਲਾ ਪਹਿਰ ਬਾਲਕ ਅਵਸਥਾ, ਦੂਸਰਾ ਪਹਿਰ ਜੁਵਾ ਅਵਸਥਾ, ਤੀਸਰਾ ਪਹਿਰ ਪ੍ਰੌਢਿਆ ਅਵਸਥਾ ਢਲਦੀ ਜੁਆਨੀ, ਚੌਥਾ ਪਹਿਰ ਬੁਢੇਪਾ ਅੰਤ ਸਮਾਂ।

**ਪਹਿਲੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ; ਬਾਲਕ ਬੁਧਿ ਅਚੇਤੁ ॥**

ਹੇ ਚੰਗੇ ਮੰਦੇ ਕਰਮਾਂ ਨੂੰ ਕਮਾਉਣ ਵਾਲੇ ਵਣਜਾਰਿਆ, ਮਿੱਤਰ ਜੀਵ! ਤੇਰੀ ਉਪਮਾ ਰੂਪੀ ਰਾਤ ਦੇ ਪਹਿਲੇ ਪਹਿਰ ਰੂਪ, ਬਾਲਕ ਅਵਸਥਾ ਵਿਚ ਤੂੰ (ਬਾਲਕ) ਬੱਚਾ ਸੀ ਤੇ ਬੁੱਧੀ (ਅਚੇਤੁ) ਬੇਸਮਝ ਸੀ। (ਅਚੇਤੁ) ਬੇ-ਸੰਭਾਲ ਤੂੰ ਹੋ ਰਿਹਾ ਹੈਂ।

ਪ੍ਰਮਾਣ : **[ਅੰਧ ਗੁੰਗ ਪਿੰਗੁਲ ਮਤਿ ਹੀਨਾ ਪ੍ਰਭ ਰਾਖਹੁ ਰਾਖਨਹਾਰਾ ॥** (ਅੰਗ ੫੩੦)]

ਅੱਖਾਂ ਦੇ ਹੁੰਦਿਆਂ ਬੇਪਛਾਣ ਸੀ, ਕਿਸੇ ਨੂੰ ਪਛਾਣ ਨਹੀਂ ਸਕਦਾ ਸੀ। ਕੰਨਾਂ ਦੇ ਹੁੰਦਿਆਂ ਕਿਸੇ ਦੀ ਗੱਲ ਨਹੀਂ ਸੁਣ ਸਕਦਾ ਸੀ। ਪੈਰਾਂ ਦੇ ਹੁੰਦਿਆਂ ਪਿੰਗਲਾ ਸੀ। ਆਪ ਤੁਰ ਕੇ ਕਿਤੇ ਜਾ ਨਹੀਂ ਸਕਦਾ ਸੀ। ਬੁੱਧੀ ਦੇ ਹੁੰਦਿਆਂ ਬੇਸਮਝ ਸੀ। ਚੇਤੇ ਰਹਿਤ ਹੋ ਰਿਹਾ ਹੈ। ਐਸੀ ਤੇਰੀ ਹਾਲਤ ਸੀ। ਬਾਲਕਪੁਣੇ ਵਿਚ ਐਸੀ ਅਵਸਥਾ ਹੁੰਦੀ ਹੈ।

**ਖੀਰੁ ਪੀਐ ਖੇਲਾਈਐ ਵਣਜਾਰਿਆ ਮਿਤ੍ਰਾ; ਮਾਤ ਪਿਤਾ ਸੁਤ ਹੇਤੁ ॥**

(ਖੀਰੁ) ਦੁੱਧ ਪੀਂਦਾ ਰਿਹਾ ਹੈਂ। ਹੇ ਵਣਜਾਰਿਆ ਮਿੱਤਰਾ ਜੀਵ! ਤੂੰ ਬਾਲਕ ਅਵਸਥਾ ਵਿਚ ਦੁੱਧ ਪੀਂਦਾ ਰਿਹਾ ਹੈਂ। ਭਾਈ ਭੈਣਾਂ ਨੇ ਤੈਨੂੰ ਖਿਡਾਇਆ ਅਤੇ ਮਾਤਾ ਪਿਤਾ ਪੁੱਤਰ ਦੇ ਨਾਲ (ਹੇਤੁ) ਪਰੇਮ ਕਰਦੇ ਸੀ।

ਪ੍ਰਮਾਣ : **[ਪਹਿਲੈ ਪਿਆਰਿ ਲਗਾ ਥਣ ਦੁਧਿ ॥ ਦੂਜੈ ਮਾਇ ਬਾਪ ਕੀ ਸੁਧਿ ॥**
**ਤੀਜੈ ਭਯਾ ਭਾਭੀ ਬੇਬ ॥ ਚਉਥੈ ਪਿਆਰਿ ਉਪੰਨੀ ਖੇਡ ॥]** (ਅੰਗ ੧੩੭)

ਅਥਵਾ : ਮਾਤਾ ਪਿਤਾ ਦਾ ਪੁੱਤਰ ਨਾਲ ਮੋਹ ਹੀ ਲੱਗਾ ਰਿਹਾ।

**ਮਾਤ ਪਿਤਾ ਸੁਤ ਨੇਹੁ ਘਨੇਰਾ; ਮਾਇਆ ਮੋਹੁ ਸਬਾਈ ॥**

ਮਾਤਾ ਪਿਤਾ ਦਾ ਪੁੱਤਰ ਨਾਲ ਬਹੁਤਾ ਹੀ ਪ੍ਰੇਮ ਮੋਹ ਲੱਗਾ ਰਹਿੰਦਾ ਹੈ ਕਿਉਂਕਿ ਸ੍ਰਿਸ਼ਟੀ ਮਾਇਆ ਦੇ ਮੋਹ ਕਰਕੇ, (ਸਬਾਈ) ਸਾਰੀ ਆਈ ਹੋਈ ਹੈ।

**ਸੰਜੋਗੀ ਆਇਆ ਕਿਰਤੁ ਕਮਾਇਆ; ਕਰਣੀ ਕਾਰ ਕਰਾਈ ॥**

ਤੂੰ ਜਿਹੜੀ ਪੂਰਬਲੇ ਕਰਮਾਂ ਦੀ ਕਿਰਤ ਨੂੰ ਕਮਾਇਆ ਸੀ। ਉਸ ਦੇ (ਸੰਜੋਗੀ) ਸੰਬੰਧ ਹੋਣ ਕਰਕੇ ਆਇਆ ਹੈਂ। ਉਹੀ ਸੰਚਤ ਕਰਮ, ਤੇਰੀ ਪ੍ਰਾਰਬਧ ਹੋ ਕਰਕੇ ਤੇਰੇ ਜਨਮ ਦਾ ਕਾਰਨ ਬਣੇ ਹਨ ਅਤੇ ਜੋ ਅੱਗੇ ਭਾਵ ਪਹਿਲਾ (ਕਰਣੀ) ਕਮਾਈ ਕੀਤੀ ਸੀ। ਉਸ ਦੇ ਅਨੁਸਾਰ ਹੀ ਏਥੇ ਸੰਸਾਰ ਵਿਚ ਜੀਵ ਤੋਂ ਚੰਗੇ ਤੇ ਮਾੜੇ (ਕਾਰ) ਕਰਮਾਂ ਦੀ ਕਾਰ ਕਰਾਈ ਦੀ ਹੈ। ਭਾਵ ਉਹਨਾਂ ਕਰਮਾਂ ਦਾ ਅਸਰ ਹੋਣ ਕਰਕੇ ਉਹਨਾਂ ਅਨੁਸਾਰ ਉਸ ਪਾਸੇ ਨੂੰ ਜੀਵ ਤੁਰੀ ਜਾਂਦਾ ਹੈ। ਜਿਵੇਂ ਘੜੀ ਦੇ ਇਕ ਪਾਸਿਓਂ ਚਾਬੀ ਉੱਧੜ ਭਾਵ ਖੁੱਲ੍ਹਦੀ ਹੈ, ਦੂਸਰੇ ਪਾਸਿਉਂ ਚੜ੍ਹ ਜਾਂਦੀ ਹੈ। ਫੇਰ ਉਸ ਪਾਸੇ ਤੋਂ ਖੁੱਲ੍ਹਦੀ ਹੈ, ਦੂਸਰੇ ਪਾਸੇ ਚੜ੍ਹਦੀ ਹੈ। ਘੜੀ ਨੂੰ ਤਾਂ ਚਾਬੀ ਦੇਣੀ ਪੈਂਦੀ ਹੈ ਪਰ ਉਸ ਨੂੰ ਚਾਬੀ ਦੇਣ ਦੀ ਲੋੜ ਨਹੀਂ ਹੈ। ਇਸੇ ਪ੍ਰਕਾਰ ਹੀ

ਪੂਰਬਲੀ ਕਿਰਤ ਅਨੁਸਾਰ ਜੋ ਕਮਾਇਆ ਹੈ। ਉਸ ਅਨੁਸਾਰ (ਕਰਣੀ) ਕਮਾਈ ਦੀ ਕਾਰ ਕਰਨੀ ਪੈਂਦੀ ਹੈ। ਜਿਹੋ ਜਿਹੀ ਹੁਣ ਕਾਰ ਕਰੇਗਾ। ਉਸ ਤਰ੍ਹਾਂ ਦੀ ਅੱਗੇ ਕੀਤੀ ਜਾਵੇਗੀ। ਭਾਵ ਜੋ ਹੁਣ ਕੀਤੀ ਹੈ। ਉਹ ਅੱਗੇ ਮਿਲੇਗੀ। ਜੋ ਪਿੱਛੇ ਕੀਤੀ ਸੀ ਉਹ ਹੁਣ ਮਿਲ ਰਹੀ ਹੈ।

**ਰਾਮ ਨਾਮ ਬਿਨੁ ਮੁਕਤਿ ਨ ਹੋਈ; ਬੂਡੀ ਦੂਜੈ ਹੇਤਿ ॥**

ਰਾਮ ਪਰਮੇਸ਼ਰ ਦੇ ਨਾਮ ਤੋਂ ਬਿਨਾਂ ਤਿੰਨੇ ਕਾਲ ਮੁਕਤੀ ਹੀ ਨਹੀਂ ਹੁੰਦੀ ਹੈ। ਸਾਰੀ ਸ੍ਰਿਸ਼ਟੀ (ਦੂਜੈ) ਦਵੈਤ ਵਿਚ (ਹੇਤਿ) ਹਿਤ ਕਰਕੇ (ਬੂਡੀ) ਡੁੱਬ ਰਹੀ ਹੈ।

**ਕਹੁ ਨਾਨਕ ਪ੍ਰਾਣੀ ਪਹਿਲੈ ਪਹਰੈ; ਛੂਟਹਿਗਾ ਹਰਿ ਚੇਤਿ ॥੧॥**

ਗੁਰੂ ਸਾਹਿਬ ਜੀ ਕਹਿੰਦੇ ਹਨ, ਹੇ ਪ੍ਰਾਣਾਂ ਧਾਰੀ ਜੀਵ ਉਮਰ ਰੂਪ ਰਾਤ ਦੇ ਪਹਿਲੇ (ਪਹਰੈ) ਹਿੱਸੇ ਰੂਪੀ ਬਾਲਕ ਅਵਸਥਾ ਵਿਚ ਹਰੀ ਨੂੰ ਚਿੰਤਨ ਕਰ, ਭਾਵ ਭਜਨ ਸਿਮਰਨ ਕਰ ਲੈ। (ਚੇਤਿ) ਚੇਤੇ, ਯਾਦ ਕਰ ਤਾਂ ਤੂੰ ਜੂਨਾਂ ਤੋਂ ਛੁਟੇਂਗਾ।

**ਦੂਜੈ ਪਹਰੈ ਰੈਣਿ ਕੈ, ਵਣਜਾਰਿਆ ਮਿਤ੍ਰਾ; ਭਰਿ ਜੋਬਨਿ ਮੈ ਮਤਿ ॥**

(ਮੈਂ ਨਹੀਂ ਬੋਲੋ)

ਹੇ ਜੀਵ ਰੂਪ ਵਣਜਾਰੇ ਮਿੱਤਰ! ਤੂੰ ਉਮਰ ਰੂਪ ਰਾਤ ਦੇ ਦੂਸਰੇ ਪਹਿਰ = ਭਾਵ ਹਿੱਸੇ ਰੂਪ ਜੁਆਨੀ ਅਵਸਥਾ ਵਿਚ। ਜੁਆਨੀ = ਜੁਵਾ ਅਵਸਥਾ ਦੇ (ਭਰਿ) ਭਰਨ ਤੋਂ (ਮੈ) ਸ਼ਰਾਬ ਪੀ ਕੇ (ਮਤਿ) ਮਸਤ ਰਹਿੰਦਾ ਹੈ। ਜਿਵੇਂ ਕਹਿੰਦੇ ਹਨ ਕਿ ਹੁਣ ਜੁਆਨੀ ਭਰ ਗਈ ਹੈ, ਭਾਵ ਪੂਰਾ ਜੁਆਨ ਹੋ ਗਿਆ ਹੈ। ਅਥਵਾ : ਜੁਆਨੀ ਰੂਪੀ ਸ਼ਰਾਬ ਦੇ ਕਰਕੇ (ਮੈ) ਮਮਤਾ ਰੂਪ ਸ਼ਰਾਬ ਪੀ ਕਰਕੇ ਮਸਤ ਰਹਿੰਦਾ ਹੈ।

**ਅਹਿਨਿਸਿ ਕਾਮਿ ਵਿਆਪਿਆ ਵਣਜਾਰਿਆ ਮਿਤ੍ਰਾ; ਅੰਧੁਲੇ ਨਾਮੁ ਨ ਚਿਤਿ ॥**

ਹੇ ਵਣਜਾਰੇ ਮਿਤਰ ਜੀਵ। (ਅਹਿਨਿਸਿ) ਰਾਤ ਦਿਨ (ਕਾਮਿ) ਕਾਮਨਾ ਵਿਚ (ਕਾਮਿ) ਕਾਮ ਆਦਿ ਵਿਸ਼ੇ ਵਾਸ਼ਨਾ ਵਿਚ (ਕਾਮਿ) ਕਮਲਾ ਸੁਦਾਈ ਹੋਇਆ ਰਹਿੰਦਾ ਹੈ। ਤੈਨੂੰ ਕਾਮ (ਵਿਆਪਿਆ) ਲੱਗਾ ਹੋਇਆ ਹੈ। ਹੇ ਵੈਰਾਗ ਬਿਬੇਕ ਰੂਪ ਨੇਤਰਾਂ ਤੋਂ (ਅੰਧੁਲੇ) ਅੰਧੇ ਅਗਿਆਨੀ! ਤੂੰ ਨਾਮ ਨੂੰ ਚੇਤੇ ਹੀ ਨਹੀਂ ਕਰਦਾ ਹੈਂ।

**ਰਾਮ ਨਾਮੁ ਘਟ ਅੰਤਰਿ ਨਾਹੀ; ਹੋਰਿ ਜਾਣੈ ਰਸ ਕਸ ਮੀਠੇ ॥**

ਰਾਮ ਪ੍ਰਮੇਸ਼ਰ ਦਾ ਨਾਮ ਤੇਰੇ ਹਿਰਦੇ ਵਿਚ ਅੰਦਰ ਵਸਿਆ ਹੀ ਨਹੀਂ ਹੈ। ਹੋਰ ਫਲਾਂ ਦੇ (ਰਸ) ਰਸਾਂ ਨੂੰ, ਤੇ ਭੋਜਨ ਦੇ ਖਟ ਰਸਾਂ ਨੂੰ ਤੇ ਸ਼ਰਾਬ, ਅਰਕ ਆਦਿ (ਕਸਾਂ) ਕਸਾਂ ਨੂੰ ਮਿੱਠੇ ਮੰਨਦਾ ਹੈ (ਜਾਣੈ) ਜਾਣਦਾ ਹੈ। (ਕਸਾ) ਕਸੀਸ ਦੇ ਕੇ ਨਿਚੋੜੇ ਰਸ।

**ਗਿਆਨੁ ਧਿਆਨੁ ਗੁਣ ਸੰਜਮੁ ਨਾਹੀ; ਜਨਮਿ ਮਰਹੁਗੇ ਝੂਠੇ ॥**

ਨਿਰਗੁਣ ਪ੍ਰਭੂ ਦਾ ਗਿਆਨ ਤੇ ਸਰਗੁਣ ਦਾ ਧਿਆਨ ਵੀ ਨਹੀਂ ਕਮਾਇਆ ਹੈ। ਵਾ : ਸ੍ਵੈ ਸਰੂਪ ਦਾ ਗਿਆਨ, ਮਾਇਆ ਸਬਲ ਦਾ ਧਿਆਨ। ਮਾਇਆ ਸਬਲ = ਮਾਇਆ ਉਪਾਧੀ ਕਰਕੇ ਸ੍ਰਿਸ਼ਟੀ ਦੀ ਰਚਨਾ ਕਰਦਾ ਹੈ। ਐਸਾ ਸਾਕਾਰ ਪ੍ਰਭੂ ਦਾ ਧਿਆਨ ਵੀ ਨਹੀਂ ਹੈ। (ਗੁਣ) ਸਤ ਸੰਤੋਖ ਆਦਿਕ ਗੁਣ ਵੀ ਨਹੀਂ ਹਨ ਤੇਰੇ ਵਿਚ। (ਸੰਜਮੁ) ਇੰਦਰੇ ਦਮਨ, ਭਾਵ ਇੰਦ੍ਰੀਆਂ ਦੀਆਂ ਵਾਸ਼ਨਾਵਾਂ ਨੂੰ ਰੋਕ ਕੇ ਦਮਨ = ਮਾਰਿਆ ਨਹੀਂ। ਇੰਦਰੇ ਦਮਨ ਦੀ ਸਾਧਨਾਂ ਨਹੀਂ ਕੀਤੀ ਤੂੰ।

ਪ੍ਰਮਾਣ : **[ਦੇਖ ਪਰਾਈਆਂ ਚੰਗੀਆਂ ਮਾਵਾਂ ਭੈਣਾਂ ਧੀਆਂ ਜਾਣੈ]** **(ਭਾਈ ਗੁਰਦਾਸ ਜੀ)**

**[ਵਡਾ ਕੁਕਰਮੀ ਜਾਣੀਐ ਧੀ ਭੈਣੋਂ ਸੰਗੈ]** (ਭਾਈ ਗੁਰਦਾਸ ਜੀ)
ਵੱਡੇ ਤੋਂ ਵੱਡਾ ਕੁਕਰਮੀ ਵੀ ਧੀ ਭੈਣ ਤੋਂ ਦੂਰ ਰਹਿੰਦਾ ਹੈ।

ਪ੍ਰਮਾਣ : **[ਪਰ ਤ੍ਰਿਅ ਰੂਪੁ ਨ ਪੇਖੈ ਨੇਤ੍ਰ ॥]** (ਅੰਗ ੨੭੪)
ਜਦੋਂ ਕਲਗੀਧਰ ਸੱਚੇ ਪਾਤਿਸ਼ਾਹ ਜੀ ਨੂੰ ਸ੍ਰੀ ਅਨੰਦਪੁਰ ਸਾਹਿਬ ਵਿਖੇ ਪਰਖਣ ਲਈ ਬਚਨ ਕਹੇ ਸਨ। ਤਾਂ ਹਜ਼ੂਰ ਨੇ ਉੱਤਰ ਦਿੱਤਾ ਸੀ।

ਪ੍ਰਮਾਣ : **[ਪਰ ਧਨ ਪਾਹਨ ਤੁਲ ਤ੍ਰਿਆ ਪਰ ਮਾਤ ਹਮਾਰੇ ॥** (ਸ੍ਰੀ ਦਸਮ ਗ੍ਰੰਥ ਸਾਹਿਬ)**]**
**[ਸੁਧ ਜਬ ਤੇ ਹਮ ਧਰੀ ਬਚਨ ਗੁਰ ਦਏ ਹਮਾਰੇ ॥ ਪੂਤ ਇਹੈ ਪ੍ਰਣ ਤੋਹਿ ਪ੍ਰਾਨ ਜਬ ਲਗ ਘਟ ਥਾਰੇ ॥ ਨਿਜ ਨਾਰੀ ਕੇ ਸਾਥ ਨੇਹੁ ਤੁਮ ਨਿਤ ਬਢਈਅਹੁ ॥ ਪਰਨਾਰੀ ਕੀ ਸੇਜ ਭੂਲ ਸੁਪਨੇ ਹੂੰ ਨਾ ਜਈਅਹੁ ॥]**
(ਸ੍ਰੀ ਮੁਖਵਾਕ ਪਾ: ੧੦, ਸ੍ਰੀ ਦਸਮ ਗ੍ਰੰਥ ਸਾਹਿਬ)
**[ਕਰਨ ਨ ਸੁਨੈ ਕਾਹੂ ਕੀ ਨਿੰਦਾ ॥ ਸਭ ਤੇ ਜਾਨੈ ਆਪਸ ਕਉ ਮੰਦਾ ॥]** (ਅੰਗ ੨੭੪)
ਐਸੇ ਸੰਜਮ ਵੀ ਧਾਰਨ ਨਹੀਂ ਕੀਤੇ। ਹੇ (ਝੂਠੇ) ਝੂਠੇ ਪੁਰਸ਼ਾ ਜਨਮ ਮਰਨ ਵਿਚ ਪਿਆ ਰਹੇਗਾ। ਵਾ : ਹੇ ਝੂਠੇ ਜੀਵ ਜਨਮ ਕਰਕੇ ਮਰਦੇ ਹੀ ਰਹੋਗੇ।

**ਤੀਰਥ ਵਰਤ ਸੁਚਿ ਸੰਜਮੁ ਨਾਹੀ; ਕਰਮੁ ਧਰਮੁ ਨਹੀ ਪੂਜਾ ॥**

ਭਾਵੇਂ ਤੀਰਥ ਆਦਿ ਸਕਾਮ ਕਰਮ ਹਨ। ਪਰ ਤੂੰ ਤੀਰਥ ਯਾਤਰਾ ਇਸ਼ਨਾਨ ਵੀ ਨਹੀਂ ਕੀਤਾ। (ਵਰਤ) ਇਕਾਦਸ਼ੀ, ਪੁੰਨਿਆਂ ਦੇ ਵਰਤ ਵੀ ਨਹੀਂ ਰਖੇ। (ਸੁਚਿ) ਸੁੱਚਮ ਤਿੰਨ ਵਾਰੀ ਘੱਟ ਤੋਂ ਘੱਟ ਹੱਥ ਮਾਂਜਣੇ ਵੇਦ ਵਿਚ ਲਿਖਿਆ ਹੈ ਕਿਰਿਆ ਕਰਕੇ। ਪਾਣੀ ਲੈ ਕਰਕੇ ਦਾਤਣ ਕਰਨੀ। ਇਤਿਆਦਿਕ ਸੁੱਚ ਪਵਿੱਤਰਤਾ ਨਹੀਂ ਰੱਖੀ ਹੈ। (ਸੰਜਮੁ) ਇੰਦਰੇ ਦਮਨ (ਸੰ) ਭਲੀ ਪ੍ਰਕਾਰ (ਜਮੁ) ਯਮ, ਨੇਮ, ਸਾਧਨ ਵੀ ਨਹੀਂ ਕੀਤੇ। (ਕਰਮੁ) ਸ੍ਰੇਸ਼ਟਾਚਾਰ ਵਾਲੇ ਕਰਮ ਵੀ ਨਹੀਂ ਕੀਤੇ। ਨਿੱਤ, ਨਮਿੱਤ, ਪ੍ਰਾਸਚਿਤ, ਕਰਮ ਵੀ ਨਹੀਂ ਕੀਤੇ। (ਧਰਮੁ) ਪੁੰਨ ਦਾਨ, ਪਰਉਪਕਾਰ ਆਦਿ ਧਰਮ ਵੀ ਨਹੀਂ ਕੀਤਾ। (ਪੂਜਾ) ਖੋੜਸ = ਸੋਲਾਂ ਪ੍ਰਕਾਰ ਦੀ, ਪ੍ਰਮੇਸ਼ਰ ਦੀ ਪੂਜਾ ਵੀ ਨਹੀਂ ਕੀਤੀ ਹੈ।

**ਦੂਸਰਾ ਅਰਥ :** (ਤੀਰਥ)

**ਪ੍ਰਮਾਣ :** **[ਸਤਿਗੁਰਿ ਪਾਇਐ ਪੂਰਾ ਨਾਵਣੁ ਪਸੂ ਪਰੇਤਹੁ ਦੇਵ ਕਰੈ ॥]** (ਅੰਗ ੧੩੨੯)
**[ਨਾਨਕ ਗੁਰ ਸਮਾਨਿ ਤੀਰਥੁ ਨਹੀ ਕੋਈ ਸਾਚੇ ਗੁਰ ਗੋਪਾਲਾ ॥]** (ਅੰਗ ੪੩੭)
**[ਤੀਰਥੁ ਪੂਰਾ ਸਤਿਗੁਰੂ ਜੋ ਅਨਦਿਨੁ ਹਰਿ ਹਰਿ ਨਾਮੁ ਧਿਆਏ ॥]** (ਅੰਗ ੧੪੦)
**[ਤੀਰਥਿ ਨਾਵਣ ਜਾਉ ਤੀਰਥੁ ਨਾਮੁ ਹੈ ॥]** (ਅੰਗ ੬੮੭)
ਐਸੇ ਅਸਲੀ ਗੁਰੂ ਸਾਹਿਬ ਰੂਪ ਤੀਰਥ ਤੇ ਇਸ਼ਨਾਨ ਵੀ ਨਹੀਂ ਕੀਤਾ। ਸ੍ਰੀ ਹਰਿਮੰਦਰ ਸਾਹਿਬ, ਗੁਰ ਤੀਰਥ ਤੇ ਜਾ ਕਰਕੇ ਅੰਮ੍ਰਿਤ ਸਰੋਵਰ ਵਿਚ ਇਸ਼ਨਾਨ ਨਹੀਂ ਕੀਤਾ। (ਵਰਤ)

**ਪ੍ਰਮਾਣ :** **[ਏਕਾ ਨਾਰੀ ਜਤੀ ਹੋਇ ਪਰ ਨਾਰੀ ਧੀ ਭੈਣ ਵਖਾਣੈ]** (ਭਾਈ ਗੁਰਦਾਸ ਜੀ)
ਇਹ ਵਰਤ ਨਹੀਂ ਰੱਖਿਆ ਹੈ। ਸੰਤੋਖ ਦਾ ਵਰਤ ਨਹੀਂ ਰੱਖਿਆ। ਜਥਾ ਲਾਭ ਤਥਾ ਸੰਤੁਸ਼ਟ। (ਸੁਚਿ) ਵਿਸ਼ੇ ਵਾਸ਼ਨਾ ਰਹਿਤ ਹੋਣ ਰੂਪੀ ਸੁੱਚਮ ਪਵਿੱਤਰਤਾ ਨਹੀਂ ਰੱਖੀ ਹੈ। (ਸੰਜਮੁ) ਸੱਚ ਬੋਲਣਾ, (ਸੰਜਮੁ) ਪਰਹੇਜ਼ ਰੱਖਣਾ ਔਗੁਣਾਂ ਦਾ। ਝੂਠੀ ਗਵਾਹੀ ਨਾ ਦੇਣੀ ਇਹ ਸੰਜਮ ਨਹੀਂ ਕੀਤਾ। (ਕਰਮੁ) ਸੇਵਾ ਕਰਨੀ, ਪਰਉਪਕਾਰ ਦੇ ਕੰਮ ਕਰਨੇ। ਇਹ ਕਰਮ ਨਹੀਂ ਕੀਤੇ। (ਧਰਮ)

**ਪ੍ਰਮਾਣ :** **[ਸਾਬਤ ਸੂਰਤਿ ਦਸਤਾਰ ਸਿਰਾ ॥** (ਅੰਗ ੧੦੮੪)**]**
**[ਗੁਰਮੁਖਿ ਨਾਮੁ ਦਾਨੁ ਇਸਨਾਨੁ ॥]** (ਅੰਗ ੯੪੨)

[ਤਜਿ ਸਭਿ ਭਰਮ ਭਜਿਓ ਪਾਰਬ੍ਰਹਮੁ ॥ ਕਹੁ ਨਾਨਕ ਅਟਲ ਇਹੁ ਧਰਮੁ ॥] (ਅੰਗ ੧੯੬)
ਇਹ ਧਰਮ ਵੀ ਧਾਰਨ ਨਹੀਂ ਕੀਤਾ। (ਪੂਜਾ)

ਪ੍ਰਮਾਣ : [ਤਨੁ ਮਨੁ ਅਰਪਉ ਪੂਜ ਚਰਾਵਉ ॥] (ਅੰਗ ੫੨੫)
ਇਹ ਪੂਜਨ ਵੀ ਨਹੀਂ ਕੀਤਾ ਹੈ।

**ਨਾਨਕ ਭਾਇ ਭਗਤਿ ਨਿਸਤਾਰਾ; ਦੁਬਿਧਾ ਵਿਆਪੈ ਦੂਜਾ ॥੨॥**

ਗੁਰੂ ਜੀ ਕਹਿੰਦੇ ਹਨ ਕਿ (ਭਾਇ) ਪਰੇਮਾ ਭਗਤੀ ਕਰਕੇ ਹੀ, ਨਿਸ ਪ੍ਰਪੰਚ ਤੋਂ ਤਰਨਾ ਹੁੰਦਾ ਹੈ। ਇਹ ਜੀਵ (ਦੂਜਾ) ਦਵੈਤ ਕਰਕੇ, ਦੁਬਿਧਾ ਵਿਚ (ਦੁਬਿਧਾ) ਦੁਚਿਤੇ ਪੁਣੇਂ, ਵਿਚ ਲਗ ਰਿਹਾ ਹੈ। ਵਾ: ਦੁਬਿਧਾ ਕਰਕੇ ਇਸ ਨੂੰ (ਦੂਜਾ) ਜਨਮ ਮਰਨ ਵਿਆਪ ਰਿਹਾ ਹੈ।

**ਤੀਜੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ; ਸਰਿ ਹੰਸ ਉਲਥੜੇ ਆਇ ॥**

(ਉਲਥੱੜੇ ਬੋਲੋ)

ਹੇ ਵਣਜਾਰੇ ਮਿੱਤਰ ਜੀਵ! ਉਮਰ ਰੂਪ ਰਾਤ ਦੇ ਪੌਂਢਿਆ ਅਵਸਥਾ, ਢਲਦੀ ਜੁਆਨੀ ਰੂਪੀ ਤੀਸਰੇ ਪਹਿਰ ਭਾਵ ਹਿੱਸੇ ਵਿਚ (ਸਰਿ) ਸਿਰ ਰੂਪੀ ਮਾਨ ਸਰੋਵਰ ਤੇ, ਚਿੱਟੇ ਕੇਸਾਂ ਰੂਪ ਹੰਸ (ਉ) ਵਿਸ਼ੇਸ਼ ਕਰਕੇ (ਲਥੜੇ) ਆ ਕਰਕੇ ਉਤਰ ਪਏ ਹਨ। ਫ਼ਾਰਸੀ ਵਿਚ ਸਰ ਨਾਮ ਸਿਰ ਦਾ ਹੈ। ਸਿਰ ਤੇ ਚਿੱਟੇ ਕੇਸ (ਹੰਸ) ਉੱਜਲ ਆ ਗਏ ਹਨ। ਭਾਵ ਧੌਲੇ ਆਉਣੇ ਸ਼ੁਰੂ ਹੋ ਗਏ ਹਨ।

**ਜੋਬਨੁ ਘਟੈ ਜਰੂਆ ਜਿਣੈ ਵਣਜਾਰਿਆ ਮਿਤ੍ਰਾ; ਆਵ ਘਟੈ ਦਿਨੁ ਜਾਇ ॥**

ਜਿਵੇਂ ਜਿਵੇਂ ਜੁਆਨੀ ਘਟਦੀ ਜਾਂਦੀ ਹੈ। ਉਸੇ ਤਰ੍ਹਾਂ ਬੁਢੇਪਾ ਜਿੱਤੀ ਜਾਂਦਾ ਹੈ। ਹੇ ਵਣਜਾਰਿਆ ਮਿੱਤਰ ਜੀਵ! ਜਿਵੇਂ ਦਿਨ (ਜਾਇ) ਜਾਂਦੇ ਹਨ। ਉਵੇਂ (ਆਵ) ਉਮਰ ਘਟਦੀ ਜਾਂਦੀ ਹੈ।

ਪ੍ਰਮਾਣ : [ਜੋ ਦਿਨ ਆਵਹਿ ਸੋ ਦਿਨ ਜਾਹੀ ॥ ਕਰਨਾ ਕੂਚੁ ਰਹਨੁ ਥਿਰੁ ਨਾਹੀ ॥ (ਅੰਗ ੭੯੩)] [ਜਨਨੀ ਜਾਨਤ ਸੁਤੁ ਬਡਾ ਹੋਤੁ ਹੈ ਇਤਨਾ ਕੁ ਨ ਜਾਨੈ ਜਿ ਦਿਨ ਦਿਨ ਅਵਧ ਘਟਤੁ ਹੈ ॥ (ਅੰਗ ੯੧)]

**ਅੰਤਿ ਕਾਲਿ ਪਛੁਤਾਸੀ ਅੰਧੁਲੇ; ਜਾ ਜਮਿ ਪਕੜਿ ਚਲਾਇਆ ॥**

(ਅੰਧੁਲੇ) ਹੇ ਅਗਿਆਨੀ ਜੀਵ! ਤੂੰ ਅੰਤ ਦੇ ਸਮੇਂ (ਪਛੁਤਾਸੀ) ਪਸਚਾਤਾਪ ਕਰੇਂਗਾ। ਜਦੋਂ ਜਮਾਂ ਨੇ ਪਕੜ ਕਰਕੇ ਤੈਨੂੰ ਪ੍ਰਲੋਕ ਨੂੰ (ਚਲਾਇਆ) ਤੋਰ ਲਿਆ।

**ਸਭੁ ਕਿਛੁ ਅਪੁਨਾ ਕਰਿ ਕਰਿ ਰਾਖਿਆ; ਖਿਨ ਮਹਿ ਭਇਆ ਪਰਾਇਆ ॥**

ਸਾਰੇ ਪਦਾਰਥ, ਸੰਬੰਧੀ, ਸਰੀਰ ਤੂੰ ਆਪਣੇ ਕਰ ਕਰ ਰੱਖੇ ਹਨ। ਜਦੋਂ ਮੌਤ ਆ ਗਈ। ਉਸ ਵੇਲੇ ਇਕ ਖਿਨ ਵਿਚ ਸਭ ਕੁਝ (ਪਰਾਇਆ) ਬਿਗਾਨਾ ਹੋ ਜਾਵੇਗਾ।

**ਬੁਧਿ ਵਿਸਰਜੀ, ਗਈ ਸਿਆਣਪ; ਕਰਿ ਅਵਗਣ ਪਛੁਤਾਇ ॥**

(ਵਿਸੱਰਜੀ ਬੋਲੋ)

ਬੁੱਧੀ (ਵਿਸਰਜੀ) ਬਿੱਧਿ* ਹੋ ਜਾਵੇਗੀ, ਬੇਹੋਸ਼ ਹੋ ਜਾਵੇਗੀ। ਸ਼ਾਸਤਰਾਂ ਦੀ, ਵਕਾਲਤਾਂ ਦੀ, ਡਾਕਟਰੀ ਦੀ, ਸਿਆਣਪ ਵੀ ਚਲੀ ਜਾਵੇਗੀ। ਔਗੁਣਾਂ ਨੂੰ ਕਰਕੇ ਫੇਰ (ਪਛੁਤਾਇ) ਪਛਤਾਏਂਗਾ। ਤੇਰੇ ਪਛੁਤਾਵਾ ਹੀ ਪੱਲੇ ਰਹਿ ਜਾਵੇਗਾ।

---

* *ਵਿਦਾ ਹੋ ਜਾਵੇਗੀ, ਭਾਵ ਚਲੀ ਜਾਵੇਗੀ।*

**ਕਹੁ ਨਾਨਕ ਪ੍ਰਾਣੀ ਤੀਜੈ ਪਹਰੈ; ਪ੍ਰਭੁ ਚੇਤਹੁ ਲਿਵ ਲਾਇ ॥੩॥**

ਗੁਰੂ ਜੀ ਕਹਿੰਦੇ ਹਨ। ਹੇ ਪ੍ਰਾਣਾਂ ਧਾਰੀ ਜੀਵ! ਉਮਰ ਰੂਪੀ ਰਾਤ ਦੇ ਤੀਸਰੇ ਪਹਿਰ ਰੂਪੀ ਢਲਦੀ ਜਵਾਨੀ ਵਿਚ। ਪ੍ਰਭੂ ਨੂੰ (ਲਿਵ) ਬਿਰਤੀ ਜੋੜ ਕਰਕੇ (ਚੇਤਹੁ) ਚੇਤੇ ਕਰ।

**ਚਉਥੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ; ਬਿਰਧਿ ਭਇਆ ਤਨੁ ਖੀਣੁ ॥**

ਹੇ ਵਣਜਾਰੇ ਮਿੱਤਰ ਜੀਵ। ਉਮਰ ਰੂਪ ਰਾਤ ਦੇ ਬੁਢੇਪੇ ਰੂਪ ਚੌਥੇ (ਪਹਰੈ) ਹਿੱਸੇ ਵਿਚ। ਸਰੀਰ ਬਿਰਧ = ਭਾਵ ਬਜ਼ੁਰਗ ਹੋ ਗਿਆ ਤੇ ਸਰੀਰ ਦਾ ਬਲ ਵੀ (ਖੀਣੁ) ਨਾਸ ਹੋ ਗਿਆ (ਖੀਣੁ) ਕਮਜ਼ੋਰ ਹੋ ਗਿਆ ਹੈ।

**ਅਖੀ ਅੰਧੁ ਨ ਦੀਸਈ ਵਣਜਾਰਿਆ ਮਿਤ੍ਰਾ; ਕੰਨੀ ਸੁਣੈ ਨ ਵੈਣ ॥**

ਅੱਖਾਂ ਨਿਗ੍ਹਾ ਤੋਂ (ਅੰਧੁ) ਅੰਧੀਆਂ ਹੋ ਗਈਆਂ ਹਨ। ਦਿੱਸਦਾ ਹੀ ਨਹੀਂ ਹੈ। ਹੇ ਵਣਜਾਰੇ ਮਿੱਤਰ ਜੀਵ! ਬੁਢੇਪੇ ਵਿਚ ਕੰਨ ਬਚਨ ਵੀ ਨਹੀਂ ਸੁਣਦੇ, ਬੋਲ਼ੇ ਹੋ ਜਾਂਦੇ ਹਨ।

**ਅਖੀ ਅੰਧੁ, ਜੀਭ ਰਸੁ ਨਾਹੀ; ਰਹੇ ਪਰਾਕਉ ਤਾਣਾ ॥**

(੨) ਪਰਾ ਕਉ

**ਪਹਿਲਾ ਅਰਥ :** ਅੱਖਾਂ ਅੰਧੀਆਂ ਹੋ ਜਾਣਗੀਆਂ। ਰਸਨਾ ਵਿਚ ਰਸ ਲੈਣ ਦੀ ਸ਼ਕਤੀ ਨਹੀਂ ਰਹੇਗੀ। ਰਸ ਵਾਲੇ ਮਿੱਠੇ ਬਚਨ ਬੋਲਣ ਦੀ ਸ਼ਕਤੀ ਨਹੀਂ ਰਹੇਗੀ। (ਪਰਾਕਉ) ਪਰਾਇਆ ਤੇ (ਤਾਣਾ) ਬਲ ਕਰਕੇ, ਤਾਣ ਕਰਕੇ ਰਹਿਣ ਲੱਗ ਪੈਂਦਾ ਹੈ। ਪਰਾਏ ਦਾ ਮੋਢਾ ਫੜ ਕੇ ਤੁਰਦਾ ਹੈ।

**ਦੂਸਰਾ ਅਰਥ :** (ਪਰਾਕਉ) ਇੰਦਰੀਆਂ ਦਾ (ਤਾਣਾ) ਬਲ, ਤਾਕਤ ਰਹਿ ਜਾਂਦਾ, ਨਾਸ ਹੋ ਜਾਂਦਾ ਹੈ।

**ਪ੍ਰਮਾਣ :** [**ਫਰੀਦਾ ਇਨੀ ਨਿਕੀ ਜੰਘੀਐ ਥਲ ਡੂੰਗਰ ਭਵਿਓਮ੍ਹਿ ॥**
**ਅਜੁ ਫਰੀਦੈ ਕੂਜੜਾ ਸੈ ਕੋਹਾਂ ਥੀਓਮਿ ॥**] (ਅੰਗ ੧੩੭੮)

**ਤੀਸਰਾ ਅਰਥ :** (ਪਰਾਕਉ) ਪੂਰਬਲਾ = ਪਹਿਲਾ ਜੁਆਨੀ ਵਾਲਾ (ਤਾਣਾ) ਬਲ ਰਹਿ ਜਾਂਦਾ ਹੈ ਬੁਢੇਪੇ ਵਿਚ। ਭਾਵ ਉਹ ਤਾਕਤ ਸ਼ਕਤੀ ਇੰਦਰੀਆਂ ਵਿਚ ਨਹੀਂ ਰਹਿੰਦੀ ਹੈ। ਅੱਖਾਂ ਤੇ ਜ਼ਬਾਨ ਵਿਚ ਰਸ ਲੈਣ ਵਲੋਂ ਰਹਿ ਜਾਂਦਾ ਹੈ।

**ਗੁਣ ਅੰਤਰਿ ਨਾਹੀ ਕਿਉ ਸੁਖੁ ਪਾਵੈ; ਮਨਮੁਖ ਆਵਣ ਜਾਣਾ ॥**

ਤੇਰੇ (ਅੰਤਰਿ) ਵਿਚ ਕੋਈ ਵੀ ਗੁਣ ਨਹੀਂ ਹੈ। (ਕਿਉ ਸੁਖੁ) ਕਿਵੇਂ ਸੁਖ ਪਾਵੇਂਗਾ। ਭਾਵ ਸੁਖ ਨਹੀਂ ਮਿਲੇਗਾ। ਮਨਮੁਖਾਂ ਵਾਲੇ ਕਰਮ ਕਰਨ ਕਰਕੇ ਤੇਰਾ ਸਦਾ ਆਉਣ ਜਾਣ ਬਣਿਆ ਰਹੇਗਾ।

**ਖੜੁ ਪਕੀ ਕੁੜਿ ਭਜੈ ਬਿਨਸੈ; ਆਇ ਚਲੈ ਕਿਆ ਮਾਣੁ ॥**

ਜਿਵੇਂ (ਖੜੁ) ਖੇਤੀ ਪੱਕ ਜਾਂਦੀ ਹੈ। (ਕੁੜਿ) ਕੁੜ ਕਰਕੇ, ਕੜਕ ਕੇ ਐਨ ਪੱਕ ਜਾਂਦੀ ਹੈ। (ਕੁੜਿ) ਮੁੜ ਜਾਂਦੀ ਹੈ। ਜਦੋਂ ਖੇਤੀ ਪੂਰੀ ਪੱਕ ਜਾਂਦੀ ਹੈ ਤਾਂ ਫੇਰ ਸਿੱਟੇ = ਬੱਲੀਆਂ ਮੁੜ ਜਾਂਦੀਆਂ ਹਨ ਥੱਲੇ ਨੂੰ। (ਭਜੈ) ਨਾਸ ਹੋ ਜਾਂਦੀ ਹੈ। ਇਸੇ ਤਰ੍ਹਾਂ ਸਰੀਰ ਰੂਪ ਖੇਤੀ ਬ੍ਰਿਧ ਅਵਸਥਾ ਰੂਪ ਪੱਕੀ ਹੈ। ਕੁੱਬਾ ਹੋਣ ਰੂਪ ਕੁੜਨੀਂ ਮੁੜਨੀ ਹੈ। ਮੰਜੀ ਤੇ ਪੈ ਜਾਣਾ ਭੱਜ ਜਾਣਾ ਹੈ। ਸਰੀਰ ਅੰਤ ਨੂੰ ਬਿਨਸ ਜਾਵੇਗਾ। (ਆਇ ਚਲੈ) ਆਇਆ ਸੀ ਜਨਮ ਧਾਰ ਕਰਕੇ। ਜਦੋਂ ਸਮਾਂ ਆਇਆ ਤਾਂ ਚਲਾ ਜਾਵੇਗਾ, ਐਥੇ ਕਿਸ ਚੀਜ਼ ਦਾ ਮਾਣ ਹੈ। ਵਾ : ਪੱਕਣ ਤੋਂ ਬਾਅਦ ਮੁੜ ਜਾਂਦੀ ਹੈ ਖੇਤੀ, ਉਸ ਤੋਂ ਬਾਅਦ (ਭਜੈ) ਟੁੱਟ ਜਾਂਦੀ ਹੈ। ਜਨਮ ਲੈ ਕੇ ਆਉਂਦਾ ਹੈ ਤੇ ਸਰੀਰ (ਭਜੈ) ਟੁੱਟ ਜਾਂਦਾ ਹੈ। ਅੱਗੇ ਤੁਰ ਜਾਂਦਾ ਹੈ। ਮਾਣ ਕਿਹੜੀ ਗੱਲ ਦਾ ਹੈ।

ਪ੍ਰਮਾਣ : [ਜਿਉ ਆਇਆ ਤਿਉ ਜਾਵਹਿ ਬਉਰੇ ਜਿਉ ਜਨਮੇ ਤਿਉ ਮਰਣੁ ਭਇਆ ॥] (ਅੰਗ ੯੦੬)

**ਕਹੁ ਨਾਨਕ ਪ੍ਰਾਣੀ ਚਉਥੈ ਪਹਰੈ; ਗੁਰਮੁਖਿ ਸਬਦੁ ਪਛਾਣੁ ॥੪॥**

ਗੁਰੂ ਸਾਹਿਬ ਕਹਿੰਦੇ ਹਨ ਕਿ ਹੇ ਪ੍ਰਾਣਾਂ ਧਾਰੀ ਜੀਵ। ਚੌਥੇ ਪਹਿਰ ਰੂਪ ਬਿਰਧ ਅਵਸਥਾ ਵਿਚ ਗੁਰਮੁਖ ਹੀ ਸ਼ਬਦ ਨੂੰ ਪਛਾਣਦੇ ਹਨ। ਹੇ ਜੀਵ ਤੂੰ ਵੀ ਸ਼ਬਦ ਨੂੰ ਪਛਾਨਣਾ ਕਰ। ਅੱਗੇ ਪੰਜਵੀਂ ਪੌੜੀ ਵਿਚ ਗੁਰੂ ਸਾਹਿਬ ਜੀ ਬਿਰਧ ਅਵਸਥਾ ਤੇ ਅੰਤ ਕਾਲ ਦੀ ਹਾਲਤ ਕਥਨ ਕਰਦੇ ਹਨ।

**ਓੜਕੁ ਆਇਆ ਤਿਨ ਸਾਹਿਆ ਵਣਜਾਰਿਆ ਮਿਤ੍ਰਾ; ਜਰੁ ਜਰਵਾਣਾ ਕੰਨਿ ॥**

ਹੇ ਜੀਵ ਵਣਜਾਰੇ ਮਿੱਤਰ ਜੋ ਪਰਮੇਸ਼ਰ ਨੇ ਸਾਹ ਦਿੱਤੇ ਹਨ। ਜਦੋਂ ਇਹਨਾਂ ਦਾ (ਓੜਕੁ) ਅੰਤ ਆ ਗਿਆ ਤਾਂ ਫੇਰ (ਜਰਵਾਣਾ) ਬਲ ਵਾਲਾ (ਜਰੁ) ਬੁਢੇਪਾ (ਕੰਨਿ) ਮੋਢੇ 'ਤੇ ਆ ਕਰਕੇ ਹਾਕ ਮਾਰੇਗਾ। ਆਵਾਜ਼ ਮਾਰੇਗਾ।

ਪ੍ਰਮਾਣ : **[ਜਰਾ ਹਾਕ ਦੀ ਸਭ ਮਤਿ ਥਾਕੀ ਏਕ ਨ ਥਾਕਸਿ ਮਾਇਆ ॥ (ਅੰਗ ੭੯੩)]**

ਵਾ : ਬੁਢੇਪੇ ਦਾ ਬਾਣਾ ਤੇਰੇ (ਕੰਨਿ) ਮੋਢੇ ਤੇ ਪਹਿਨਿਆ ਜਾਵੇਗਾ। ਚਿੱਟੇ ਕੇਸਾਂ ਰੂਪ ਬਾਣਾ ਪੁਸ਼ਾਕਾ।

ਵਾ : (ਜਰਵਾਣਾ) ਧਰਮਰਾਜਾ ਝੋਟੇ ਦੇ ਉੱਪਰ ਸਵਾਰੀ ਕਰਨ ਵਾਲਾ ਤੇਰੇ (ਕੰਨਿ) ਕੰਨੀਂ ਤਰਫ਼ ਮੋਢੇ ਤਰਫ਼ ਆਵੇਗਾ।

**ਇਕ ਰਤੀ ਗੁਣ ਨ ਸਮਾਣਿਆ, ਵਣਜਾਰਿਆ ਮਿਤ੍ਰਾ; ਅਵਗਣ ਖੜਿ ਸਨਿ ਬੰਨਿ ॥**

(੨) ਖੜਿ ਸਨਿ

ਹੇ ਵਣਜਾਰੇ ਮਿੱਤਰ ਜੀਵ! ਤੇਰੇ ਅੰਦਰ ਇਕ ਰੱਤੀ ਜਿਤਨੇ ਵੀ, ਥੋੜੇ ਜਿਹੇ ਵੀ, ਗੁਣ ਨਹੀਂ (ਸਮਾਣਿਆ) ਸਮਾਏ, ਭਾਵ ਨਹੀਂ ਆਏ। ਔਗੁਣ ਹੀ ਕਰਦਾ ਰਿਹਾ। ਉਹੋ ਹੀ ਔਗੁਣ ਤੈਨੂੰ ਬੰਨ੍ਹ ਕਰਕੇ (ਖੜਸਨਿ) ਲੈ ਜਾਣਗੇ ਪ੍ਰਲੋਕ ਨੂੰ। **ਵਾ :** ਔਗੁਣਾਂ ਕਰਕੇ ਜਮ ਬੰਨ੍ਹ ਕਰਕੇ ਲੈ ਜਾਣਗੇ।

**ਗੁਣ ਸੰਜਮਿ ਜਾਵੈ ਚੋਟ ਨ ਖਾਵੈ; ਨਾ ਤਿਸੁ ਜੰਮਣੁ ਮਰਣਾ ॥**

ਜੇਕਰ ਸੱਤ ਸੰਤੋਖ ਆਦਿ ਗੁਣ ਹੋਣ ਤੇ (ਸੰਜਮਿ) ਪਰਹੇਜ਼ ਹੋਵੇ ਵਿਸ਼ਿਆਂ ਵਲੋਂ (ਸੰਜਮਿ) ਇੰਦਰੇ ਦਮਨ ਆਦਿਕ ਸਹਿਤ ਪ੍ਰਲੋਕ ਨੂੰ ਜਾਵੇ ਤਾਂ ਫੇਰ ਜਮਾਂ ਦੀਆਂ (ਚੋਟ) ਚੋਟਾਂ = ਸੱਟਾਂ ਨਹੀਂ ਖਾਂਦਾ ਹੈ। ਤਿਸ ਪੁਰਸ਼ ਦੇ ਤਾਈਂ ਜੰਮਣ ਮਰਨ ਨਹੀਂ ਹੁੰਦਾ ਹੈ।

**ਕਾਲੁ ਜਾਲੁ ਜਮੁ ਜੋਹਿ ਨ ਸਾਕੈ; ਭਾਇ ਭਗਤਿ ਭੈ ਤਰਣਾ ॥**

ਗੁਰਮੁਖਾਂ ਨੂੰ (ਕਾਲੁ) ਜਮਕਾਲੁ ਆਪਣਾ ਜਾਲ ਪਾ ਕਰਕੇ (ਜੋਹਿ) ਤਾੜ ਨਹੀਂ ਸਕਦਾ ਹੈ। ਵਾ : ਜਮ ਆਪਣਾ ਕਾਲ ਦਾ ਜਾਲ ਪਾ ਕਰਕੇ ਤਾੜ ਨਹੀਂ ਸਕਦਾ ਹੈ। ਪਰਮੇਸ਼ਰ ਦਾ ਭੈ ਧਾਰ ਕਰਕੇ। (ਭਾਇ) ਪ੍ਰੇਮਾ ਭਗਤੀ ਦੁਆਰਾ ਹੀ ਤਰਣਾ ਹੋਵੇਗਾ।

**ਪਤਿ ਸੇਤੀ ਜਾਵੈ ਸਹਜਿ ਸਮਾਵੈ; ਸਗਲੇ ਦੂਖ ਮਿਟਾਵੈ ॥**

ਫੇਰ (ਪਤਿ) ਇੱਜ਼ਤ ਸਹਿਤ ਪ੍ਰਲੋਕ ਨੂੰ ਜਾਵੇਂਗਾ। ਸਹਿਜੇ ਹੀ (ਸਹਜਿ) ਸ਼ਾਂਤੀ ਪੂਰਬਕ ਸਮਾ ਜਾਵੇਂਗਾ। ਜਿਵੇਂ ਸੱਪ ਕੁੰਜ ਨੂੰ ਤੇ ਹਾਥੀ ਮਾਲਾ ਨੂੰ ਲਾਹ ਦੇਂਦਾ ਹੈ। ਇਸੇ ਤਰ੍ਹਾਂ ਸਮਾ ਜਾਵੇਂਗਾ। ਕੋਈ ਦੁੱਖ ਨਹੀਂ ਹੋਵੇਗਾ। (ਸਗਲੇ) ਸਾਰੇ ਦੁਖ ਜਨਮ ਮਰਨ ਦੇ ਮਿਟਾ ਲਵੇਂਗਾ। ਹੋਰਾਂ ਦੇ ਵੀ ਦੁੱਖ ਮਿਟਾ ਦੇਵੇਗਾ।

**ਕਹੁ ਨਾਨਕ ਪ੍ਰਾਣੀ ਗੁਰਮੁਖਿ ਛੂਟੈ; ਸਾਚੇ ਤੇ ਪਤਿ ਪਾਵੈ ॥੫॥੨॥**

ਧੰਨ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਫ਼ੁਰਮਾਉਂਦੇ ਹਨ। ਹੇ ਜੀਵ! ਤੂੰ ਗੁਰਮੁਖ ਬਣ ਕਰਕੇ ਬੰਧਨਾਂ ਤੋਂ ਛੁੱਟ ਸਕਦਾ ਹੈ। (ਸਾਚੇ) ਸੱਚੇ ਪ੍ਰਮੇਸ਼ਰ ਤੋਂ (ਪਤਿ) ਇੱਜ਼ਤ ਪਾ ਸਕਦਾ ਹੈਂ।

ਪ੍ਰਮਾਣ : **[ਨਾਨਕ ਬ੍ਰਹਮ ਗਿਆਨੀ ਆਪਿ ਪਰਮੇਸੁਰ ॥ (ਅੰਗ ੨੭੩)]**

## ਸਿਰੀਰਾਗੁ ਮਹਲਾ ੪ ॥

ਪਹਿਲੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਹਰਿ ਪਾਇਆ ਉਦਰ ਮੰਝਾਰਿ ॥ ਹਰਿ ਧਿਆਵੈ ਹਰਿ ਉਚਰੈ ਵਣਜਾਰਿਆ ਮਿਤ੍ਰਾ ਹਰਿ ਹਰਿ ਨਾਮੁ ਸਮਾਰਿ ॥ ਹਰਿ ਹਰਿ ਨਾਮੁ ਜਪੇ ਆਰਾਧੇ ਵਿਚਿ ਅਗਨੀ ਹਰਿ ਜਪਿ ਜੀਵਿਆ ॥ ਬਾਹਰਿ ਜਨਮੁ ਭਇਆ ਮੁਖਿ ਲਾਗਾ ਸਰਸੇ ਪਿਤਾ ਮਾਤ ਥੀਵਿਆ ॥ ਜਿਸ ਕੀ ਵਸਤੁ ਤਿਸੁ ਚੇਤਹੁ ਪ੍ਰਾਣੀ ਕਰਿ ਹਿਰਦੈ ਗੁਰਮੁਖਿ ਬੀਚਾਰਿ ॥ ਕਹੁ ਨਾਨਕ ਪ੍ਰਾਣੀ ਪਹਿਲੈ ਪਹਰੈ ਹਰਿ ਜਪੀਐ ਕਿਰਪਾ ਧਾਰਿ ॥੧॥ ਦੂਜੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਮਨੁ ਲਾਗਾ ਦੂਜੈ ਭਾਇ ॥ ਮੇਰਾ ਮੇਰਾ ਕਰਿ ਪਾਲੀਐ ਵਣਜਾਰਿਆ ਮਿਤ੍ਰਾ ਲੇ ਮਾਤ ਪਿਤਾ ਗਲਿ ਲਾਇ ॥ ਲਾਵੈ ਮਾਤ ਪਿਤਾ ਸਦਾ ਗਲ ਸੇਤੀ ਮਨਿ ਜਾਣੈ ਖਟਿ ਖਵਾਏ ॥ ਜੋ ਦੇਵੈ ਤਿਸੈ ਨ ਜਾਣੈ ਮੂੜਾ ਦਿਤੇ ਨੋ ਲਪਟਾਏ ॥ ਕੋਈ ਗੁਰਮੁਖਿ ਹੋਵੈ ਸੁ ਕਰੈ ਵੀਚਾਰੁ ਹਰਿ ਧਿਆਵੈ ਮਨਿ ਲਿਵ ਲਾਇ ॥ ਕਹੁ ਨਾਨਕ ਦੂਜੈ ਪਹਰੈ ਪ੍ਰਾਣੀ ਤਿਸੁ ਕਾਲੁ ਨ ਕਬਹੂੰ ਖਾਇ ॥੨॥ ਤੀਜੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਮਨੁ ਲਗਾ ਆਲਿ ਜੰਜਾਲਿ ॥ ਧਨੁ ਚਿਤਵੈ ਧਨੁ ਸੰਚਵੈ ਵਣਜਾਰਿਆ ਮਿਤ੍ਰਾ ਹਰਿ ਨਾਮਾ ਹਰਿ ਨ ਸਮਾਲਿ ॥ ਹਰਿ ਨਾਮਾ ਹਰਿ ਹਰਿ ਕਦੇ ਨ ਸਮਾਲੈ ਜਿ ਹੋਵੈ ਅੰਤਿ ਸਖਾਈ ॥ ਇਹੁ ਧਨੁ ਸੰਪੈ ਮਾਇਆ ਝੂਠੀ ਅੰਤਿ ਛੋਡਿ ਚਲਿਆ ਪਛੁਤਾਈ ॥ ਜਿਸ ਨੋ ਕਿਰਪਾ ਕਰੇ ਗੁਰੁ ਮੇਲੇ ਸੋ ਹਰਿ ਹਰਿ ਨਾਮੁ ਸਮਾਲਿ ॥ ਕਹੁ ਨਾਨਕ ਤੀਜੈ ਪਹਰੈ ਪ੍ਰਾਣੀ ਸੇ ਜਾਇ ਮਿਲੇ ਹਰਿ ਨਾਲਿ ॥੩॥ ਚਉਥੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਹਰਿ ਚਲਣ ਵੇਲਾ ਆਦੀ ॥ ਕਰਿ ਸੇਵਹੁ ਪੂਰਾ ਸਤਿਗੁਰੂ ਵਣਜਾਰਿਆ ਮਿਤ੍ਰਾ ਸਭ ਚਲੀ ਰੈਣਿ ਵਿਹਾਦੀ ॥ ਹਰਿ ਸੇਵਹੁ ਖਿਨੁ ਖਿਨੁ ਢਿਲ ਮੂਲਿ ਨ ਕਰਿਹੁ ਜਿਤੁ ਅਸਥਿਰੁ ਜੁਗੁ ਜੁਗੁ ਹੋਵਹੁ ॥ ਹਰਿ ਸੇਤੀ ਸਦ ਮਾਣਹੁ ਰਲੀਆ ਜਨਮ ਮਰਣ ਦੁਖ ਖੋਵਹੁ ॥ ਗੁਰ ਸਤਿਗੁਰ ਸੁਆਮੀ ਭੇਦੁ ਨ ਜਾਣਹੁ ਜਿਤੁ ਮਿਲਿ ਹਰਿ ਭਗਤਿ ਸੁਖਾਂਦੀ ॥ ਕਹੁ ਨਾਨਕ ਪ੍ਰਾਣੀ ਚਉਥੈ ਪਹਰੈ ਸਫਲਿਓੁ ਰੈਣਿ ਭਗਤਾ ਦੀ ॥੪॥੧॥੩॥

*(ਅੰਗ ੭੬-੭੭)*

**ਉਥਾਨਕਾ :** ਧੰਨ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਵਣਜਾਰਿਆਂ ਦੇ ਮੁਖੀ ਸਰਦਾਰ ਦੇ ਜਿਸ ਬਾਲਕ ਨੂੰ ਜਿਊਂਦਾ ਕੀਤਾ ਸੀ। ਉਸ ਦੀ ਕੁਲ ਵਿੱਚੋਂ ਇਕ ਨੌਜਵਾਨ ਪੁਰਸ਼, ਧੰਨ ਸ੍ਰੀ ਗੁਰੂ ਰਾਮਦਾਸ ਜੀ ਮਹਾਰਾਜ ਪਾਸ, ਸ੍ਰੀ ਅੰਮ੍ਰਿਤਸਰ ਸਾਹਿਬ ਵਿਖੇ ਆਇਆ। ਨਾਲ ਪਹਿਲੇ ਪਾਤਿਸ਼ਾਹ ਜੀ ਦੇ ਉਚਾਰੇ ਹੋਇ ਸ਼ਬਦ ਲੈ ਕਰਕੇ ਹਜ਼ੂਰ ਦੀ ਪਾਵਨ ਸ਼ਰਨ ਵਿਚ ਹਾਜ਼ਰ ਹੋਇਆ। ਦੋਨੋਂ ਸ਼ਬਦ ਚੌਥੇ ਪਾਤਿਸ਼ਾਹ ਜੀ ਦੀ ਭੇਟਾ ਕੀਤੇ। ਨਮਸ਼ਕਾਰ ਕਰਕੇ ਹੱਥ ਜੋੜ ਕੇ ਬੇਨਤੀ ਕੀਤੀ। ਹੇ ਸਤਿਗੁਰੂ ਜੀ ਮੈਨੂੰ ਵੀ ਇਹਨਾਂ ਸ਼ਬਦਾਂ ਦੀ ਚਾਲ ਵਰਗਾ ਉਪਦੇਸ਼ ਦਿਓ। ਸਤਿਗੁਰੂ ਜੀ ਬਹੁਤ ਪ੍ਰਸੰਨ ਹੋਇ ਇਸ ਦੀ ਬੇਨਤੀ ਸੁਣ ਕਰਕੇ। ਧੰਨ ਸ੍ਰੀ ਗੁਰੂ ਰਾਮਦਾਸ ਜੀ ਮਹਾਰਾਜ ਦੁੱਖ ਭੰਜਨੀ ਬੇਰ ਸਾਹਿਬ ਕੋਲ ਦੀਵਾਨ ਵਿਚ ਸੁਭਾਇਮਾਨ ਹਨ।

ਪ੍ਰਮਾਣ : [ਪੂਨਿਉ ਪੂਰਾ ਚੰਦ ਅਕਾਸ ॥ ਪਸਰਹਿ ਕਲਾ ਸਹਜ ਪਰਗਾਸ ॥] (ਅੰਗ ੩੪੪)

ਸਤਿਗੁਰੂ ਜੀ ਦੇ ਪੁੰਨਿਆਂ ਦੇ ਚੰਦਰਮਾ ਦੀ ਤਰ੍ਹਾਂ ਚੇਹਰੇ ਤੇ ਸਾਂਤੀ ਦਾ ਪ੍ਰਕਾਸ਼ ਹੈ। ਭਗਤੀ ਚਾਂਦਨੀ ਹੈ। ਸਿੱਖਾਂ ਦੀਆਂ ਬੁੱਧੀਆਂ ਰੂਪੀ ਕੰਮੀਆਂ ਗਿਆਨ ਸਹਿਤ ਖਿੜ ਰਹੀਆਂ ਹਨ। ਸ਼ਾਂਤੀ, ਖਿਮਾਂ, ਸ਼ਰਧਾ, ਧੀਰਜ, ਕਰਣਾ, ਮੁੱਦਤਾ, ਅਪੇਖਿਆ, ਮੈਤ੍ਰੀ, ਸੱਤ, ਸੰਤੋਖ, ਦਇਆ, ਧਰਮ ਵੀਚਾਰ, ਪੰਜਾਂ ਤੱਤਾਂ ਦੀ ਧਾਰਨਾ, ਚਾਰੇ ਭੂਮਿਕਾ, ਇਹ ਸੋਲਾਂ ਕਲਾਂ ਹਨ। ਜਿਵੇਂ ਚੰਦਰਮਾ ਦੀਆਂ ਸੋਲਾਂ ਕਿਰਣਾਂ ਹੁੰਦੀਆਂ ਹਨ। ਸਿੱਖਾਂ ਦੇ ਨੇਤਰ ਚਕੋਰਾਂ ਦੀ ਤਰ੍ਹਾਂ ਤੱਕ ਰਹੇ ਹਨ, ਸਤਿਗੁਰੂ ਰੂਪ ਚੰਦਰਮਾ ਦੇ ਮੁੱਖ ਵਲ। ਚੰਦਰਮਾ ਤਾਂ ਗੌਤਮ ਰਿਸ਼ੀ ਦੇ ਸਰਾਪ ਕਰਕੇ ਕਲੰਕੀ ਹੈ। ਪਰ ਸਤਿਗੁਰੂ ਜੀ ਨਿਹਕਲੰਕ ਸਰੂਪ ਹਨ। ਲੋਕਾਂ ਦੇ ਕਲੰਕਾਂ ਨੂੰ ਮੇਟਣ ਵਾਲੇ।

ਪ੍ਰਮਾਣ : [ਨਮੋ ਸੂਰਜ ਸੂਰਜੇ ॥ ਨਮੋ ਚੰਦ੍ਰ ਚੰਦ੍ਰੇ ॥] (ਸ੍ਰੀ ਦਸਮ ਗ੍ਰੰਥ ਸਾਹਿਬ)

ਕੈਸੇ ਹਨ ਧੰਨ ਸ੍ਰੀ ਗੁਰੂ ਰਾਮਦਾਸ ਜੀ।

ਪ੍ਰਮਾਣ : [ਮੋਹੁ ਮਲਿ ਬਿਵਸਿ ਕੀਅਉ ਕਾਮੁ ਗਹਿ ਕੇਸ ਪਛਾੜ੍ਯਉ ॥
**ਕ੍ਰੋਧੁ ਖੰਡਿ ਪਰਚੰਡਿ ਲੋਭੁ ਅਪਮਾਨ ਸਿਉ ਝਾੜ੍ਯਉ ॥**
**ਜਨਮੁ ਕਾਲੁ ਕਰ ਜੋੜਿ ਹੁਕਮੁ ਜੋ ਹੋਇ ਸੁ ਮੰਨੈ ॥**
**ਭਵ ਸਾਗਰੁ ਬੰਧਿਅਉ ਸਿਖ ਤਾਰੇ ਸੁਪ੍ਰਸੰਨੈ ॥**
**ਸਿਰਿ ਆਤਪਤੁ ਸਚੌ ਤਖਤੁ ਜੋਗ ਭੋਗ ਸੰਜੁਤੁ ਬਲਿ ॥**
**ਗੁਰ ਰਾਮਦਾਸ ਸਚੁ ਸਲ੍ ਭਣਿ ਤੂ ਅਟਲੁ ਰਾਜਿ ਅਭਗੁ ਦਲਿ ॥]** (ਅੰਗ ੧੪੦੬)
**[ਲਬੁ ਲੋਭੁ ਕਾਮੁ ਕ੍ਰੋਧੁ ਮੋਹੁ ਮਾਰਿ ਕਢੇ ਤੁਧੁ ਸਪਰਵਾਰਿਆ ॥]** (ਅੰਗ ੯੬੮)

ਉਪਦੇਸ਼ :

**ਪਹਿਲੈ ਪਹਰੈ ਰੈਣਿ ਕੈ; ਵਣਜਾਰਿਆ ਮਿਤ੍ਰਾ; ਹਰਿ ਪਾਇਆ ਉਦਰ ਮੰਝਾਰਿ ॥**

ਨੋਟ : ਪਹਿਲਾ ਪਹਿਰ ਗਰਭ ਵਿਚ। ਦੂਸਰਾ ਪਹਿਰ ਕਸ਼ੋਰ ਅਵਸਥਾ ਬਾਲਕ ਅਵਸਥਾ। ਤੀਸਰਾ ਪਹਿਰ ਜੁਵਾ ਦੇ ਪੌਂਢਿਆ। ਚੌਥਾ ਪਹਿਰ ਬੁਢਾਪਾ ਤੇ ਅੰਤ ਕਾਲ। ਹੇ ਵਣਜਾਰੇ ਮਿੱਤਰ ਜੀਵ। ਹੇ ਚੰਗੇ ਮੰਦੇ ਕਰਮਾਂ ਦੇ (ਵਣਜਾਰਿਆ) ਵਣਜ ਨੂੰ ਕਰਨ ਵਾਲੇ ਵਣਜਾਰੇ ਜੀਵ। ਤੂੰ ਉਮਰ ਰੂਪੀ ਰਾਤ ਦੇ ਪਹਿਲੇ ਪਹਿਰ ਰੂਪ ਗਰਭ ਵਿਚ ਤੈਨੂੰ ਇਸਥਿਤ ਹੋਣ ਰੂਪ (ਪਹਿਰ) ਹਿੱਸਾ ਪ੍ਰਾਪਤ ਹੋਇਆ ਹੈ। (ਹਰਿ) ਹਰੀ ਪ੍ਰਮੇਸ਼ਰ ਨੇ ਤੈਨੂੰ ਮਾਤਾ ਦੇ (ਉਦਰ) ਪੇਟ (ਮੰਝਾਰਿ) ਵਿਚ ਪਾਉਣਾ ਕੀਤਾ ਹੈ।

**ਹਰਿ ਧਿਆਵੈ ਹਰਿ ਉਚਰੈ ਵਣਜਾਰਿਆ ਮਿਤ੍ਰਾ; ਹਰਿ ਹਰਿ ਨਾਮੁ ਸਮਾਰਿ ॥**

ਉਥੇ ਮਾਤਾ ਦੇ ਗਰਭ ਵਿਚ ਮਨ ਕਰਕੇ ਵੀ (ਹਰਿ) ਅਕਾਲ ਪੁਰਖ ਨੂੰ (ਧਿਆਵੈ) ਧਿਆਉਂਦਾ ਸੀ। ਬਾਣੀ ਕਰਕੇ ਵੀ ਹਰੀ ਅਕਾਲ ਪੁਰਖ ਦੇ ਨਾਮ ਨੂੰ (ਉਚਰੈ) ਉਚਾਰਦਾ ਸੀ। ਹੇ ਵਣਜਾਰੇ ਮਿੱਤਰ ਜੀਵ। ਅਤੇ ਪ੍ਰਾਣਾਂ ਨਾਲ ਵੀ ਸੁਆਸ ਸੁਆਸ ਨਾਮ ਨੂੰ (ਸਮਾਰਿ) ਸੰਮ੍ਹਾਲਦਾ = ਭਾਵ ਯਾਦ ਕਰਦਾ ਸੀ। ਜਿਸ ਸਿਮਰਨ ਕਰਕੇ ਤੈਨੂੰ ਸੌ ਜਨਮ ਦਾ ਗਿਆਨ ਸੀ। ਉਹਨਾਂ ਜਨਮਾਂ ਦੀ ਵਿਚਾਰ ਕਰਕੇ ਬੇਨਤੀਆਂ ਕਰਦਾ ਸੀ ਕਿ ਮੈਂ ਦਸਵੰਧ ਦੇਵਾਂਗਾ, ਧਰਮ ਦੀ ਕਿਰਤ ਕਰਕੇ ਵੰਡ ਕੇ ਛਕਾਂਗਾ, ਭਜਨ ਸਿਮਰਨ ਕਰਾਂਗਾ।

**ਹਰਿ ਹਰਿ ਨਾਮੁ ਜਪੇ ਆਰਾਧੇ; ਵਿਚਿ ਅਗਨੀ ਹਰਿ ਜਪਿ ਜੀਵਿਆ ॥**

ਮਾਤਾ ਦੇ ਗਰਭ ਵਿਚ ਹਰੀ ਦੇ ਨਾਮ ਨੂੰ ਹੀ ਮੁਖ ਦੁਆਰਾ (ਜਪੇ) ਜਪਦਾ ਸੀ ਤੇ ਮਨ ਕਰਕੇ ਹਰੀ ਦੇ

ਨਾਮ ਨੂੰ (ਆਰਾਧੇ) ਅਰਾਧਦਾ ਸੀ। ਹੇ ਪ੍ਰੇਮੀਆ ਇਹ ਪ੍ਰਭੂ ਦਾ ਉਪਕਾਰ ਹੈ। ਜਿਸ ਜਠਰਾ ਅਗਨੀ ਵਿਚ ਮਾਤਾ ਦੇ ਖਾਧੇ ਰੋੜ ਹਜ਼ਮ ਹੁੰਦੇ ਹਨ। ਉਥੇ ਤੂੰ ਪਰਾ ਬਾਣੀ ਦੁਆਰਾ (ਹਰਿ ਜਪਿ) ਹਰੀ ਦੇ ਨਾਮ ਦਾ ਜਾਪ ਕਰਕੇ (ਜੀਵਿਆ) ਜਿਊਂਦਾ ਰਿਹਾ ਹੈ। (ਅਗਨੀ) ਅੱਗ ਤੈਨੂੰ ਸਾੜ ਨਹੀਂ ਸਕੀ ਹੈ।

**ਬਾਹਰਿ ਜਨਮੁ ਭਇਆ ਮੁਖਿ ਲਾਗਾ; ਸਰਸੇ ਪਿਤਾ ਮਾਤ ਥੀਵਿਆ ॥**

ਮਾਤਾ ਦੇ ਸਰੀਰ ਦੀ ਜੂਨ ਦੁਆਰਾ ਗਰਭ ਵਿੱਚੋਂ ਬਾਹਰ ਆ ਕਰਕੇ ਤੇਰਾ ਜਨਮ ਹੋਇਆ। ਤੂੰ ਸਾਰਿਆਂ ਦੇ (ਮੁਖਿ) ਮੁਖ ਲੱਗਾ, ਭਾਵ ਸਾਰੇ ਤੈਨੂੰ ਦੇਖਣ ਆਏ। ਮਾਤਾ ਪਿਤਾ ਦੋਨੋਂ ਪੁੱਤਰ ਦੀ ਖ਼ੁਸ਼ੀ ਵਿਚ (ਸਰਸੇ) ਸਹਿਤ ਪ੍ਰੇਮ ਰਸ ਦੇ ਹੋਇ (ਸਰਸੇ) ਅਨੰਦ ਦੇ ਸਹਿਤ (ਥੀਵਿਆ) ਹੋਇ ਕਿ ਸਾਡੇ ਪੁੱਤਰ ਪੈਦਾ ਹੋਇਆ ਹੈ।

**ਜਿਸ ਕੀ ਵਸਤੁ ਤਿਸੁ ਚੇਤਹੁ ਪ੍ਰਾਨੀ; ਕਰਿ ਹਿਰਦੈ ਗੁਰਮੁਖਿ ਬੀਚਾਰਿ ॥**

ਹੇ ਪ੍ਰਾਣਾਂ ਧਾਰੀ ਜੀਵ ਤੂੰ ਮੋਹ ਵਿਚ ਨਾ ਫਸ। ਜਿਸ ਪਰਮੇਸ਼ਰ ਨੇ ਇਹ ਪੁੱਤਰ, ਪਦਾਰਥ, ਧਨ, ਬਿਭੂਤੀ, ਆਦਿ ਵਸਤੂ ਦਿੱਤੀ ਹੈ। (ਤਿਸੁ) ਉਸ ਨੂੰ ਚੇਤੇ ਕਰ।

ਪ੍ਰਮਾਣ : [**ਦਾਤਿ ਪਿਆਰੀ ਵਿਸਰਿਆ ਦਾਤਾਰਾ ॥** (ਅੰਗ ੬੭੬)]

ਪ੍ਰਸ਼ਨ : ਪਰਮੇਸ਼ਰ ਕਿਥੇ ਰਹਿੰਦਾ ਹੈ। **ਉੱਤਰ :** (ਹਿਰਦੈ) ਹਿਰਦੇ ਵਿਚ ਹੀ ਪਰਮੇਸ਼ਰ ਹੈ। ਪਰ ਗੁਰਮੁਖਾਂ ਦੀ ਸੰਗਤ ਵਿਚ (ਬੀਚਾਰਿ) ਵਿਚਾਰ ਕਰਨ ਤੋਂ ਹਿਰਦੇ ਵਿਚ ਪ੍ਰਗਟ ਹੁੰਦਾ ਹੈ। ਇਸ ਕਰਕੇ ਗੁਰਮੁਖਾਂ ਦੀ ਸੰਗਤ ਵਿਚ ਵਿਚਾਰ ਕਰੋ।

ਪ੍ਰਮਾਣ : [**ਪਰਗਟੁ ਹੋਆ ਸਾਧਸੰਗਿ ਹਰਿ ਦਰਸਨੁ ਪਾਇਆ ॥**] (ਅੰਗ ੪੮੭)

**ਕਹੁ ਨਾਨਕ ਪ੍ਰਾਣੀ ਪਹਿਲੈ ਪਹਰੈ; ਹਰਿ ਜਪੀਐ ਕਿਰਪਾ ਧਾਰਿ ॥੧॥**

ਗੁਰੂ ਜੀ ਕਹਿੰਦੇ ਹਨ। ਹੇ ਪ੍ਰਾਣਾਂ ਧਾਰੀ ਜੀਵ, ਉਮਰ ਰੂਪੀ ਰਾਤ ਦਾ ਪਹਿਲਾ ਹਿੱਸਾ ਪ੍ਰਾਪਤ ਹੋਇਆ ਹੈ। ਬੇਨਤੀ ਕਰ ਕਿ ਹੇ ਪਰਮੇਸ਼ਰ ! ਮੇਰੇ ਤੇ ਕਿਰਪਾ (ਧਾਰਿ) ਧਾਰਨੀ ਕਰੋ। ਜਿਸ ਕਰਕੇ (ਹਰਿ ਜਪੀਐ) ਹਰੀ ਦੇ ਨਾਮ ਨੂੰ ਜਪਣਾ ਕਰੀਏ ਜੀ।

**ਦੂਜੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ; ਮਨੁ ਲਾਗਾ ਦੂਜੈ ਭਾਇ ॥**

ਹੇ ਵਣਜਾਰੇ ਮਿੱਤਰ ਜੀਵ ! ਉਮਰ ਰੂਪ ਰਾਤ ਦੇ, ਬਾਲਕ ਅਵਸਥਾ ਰੂਪੀ ਦੂਸਰੇ ਪਹਿਰ ਵਿਚ ਮਨ (ਦੂਜੈ) ਦਵੈਤ ਭਾਵ ਵਿਚ ਲੱਗ ਗਿਆ ਹੈ। ਦੂਜਿਆਂ ਨਾਲ (ਭਾਇ) ਪ੍ਰੇਮ ਕਰਨ ਲੱਗ ਪਿਆ ਹੈ।

**ਮੇਰਾ ਮੇਰਾ ਕਰਿ ਪਾਲੀਐ ਵਣਜਾਰਿਆ ਮਿਤ੍ਰਾ; ਲੇ ਮਾਤ ਪਿਤਾ ਗਲਿ ਲਾਇ ॥**

ਮੇਰਾ ਵੀਰ ਹੈ, ਮੇਰਾ ਪੁੱਤਰ ਹੈ। ਇਸ ਤਰ੍ਹਾਂ ਮੇਰਾ ਮੇਰਾ ਕਰਕੇ ਭੈਣ ਭਰਾ ਮਾਤਾ ਪਿਤਾ ਆਦਿ ਪਾਲਦੇ ਹਨ। ਹੇ ਵਣਜਾਰੇ ਮਿੱਤਰ ਜੀਵ। ਪਕੜ ਕਰਕੇ ਮਾਤਾ ਪਿਤਾ ਗਲ ਨਾਲ ਲਾਉਂਦੇ ਹਨ। ਕਦੇ ਵੀ ਭੁਲਾਉਂਦੇ ਨਹੀਂ ਹਨ।

**ਲਾਵੈ ਮਾਤ ਪਿਤਾ ਸਦਾ ਗਲ ਸੇਤੀ; ਮਨਿ ਜਾਣੈ ਖਟਿ ਖਵਾਏ ॥**

ਮਾਤਾ ਪਿਤਾ ਸਦਾ ਪਿਆਰ ਕਰਕੇ ਗਲ ਨਾਲ ਲਾਈ ਰੱਖਦੇ ਹਨ।

ਪ੍ਰਸ਼ਨ : ਕਿਉਂ ਲਾਈ ਰੱਖਦੇ ਹਨ ? **ਉੱਤਰ :** ਉਹ (ਮਨਿ ਜਾਣੈ) ਮਨ ਵਿਚ ਜਾਣਦੇ ਹਨ ਕਿ ਵੱਡਾ ਹੋ ਕਰਕੇ ਸਾਨੂੰ (ਖਟਿ) ਖੱਟ = ਕਮਾ ਕਰਕੇ (ਖਵਾਏ) ਖੁਆਏਗਾ। ਪਰ ਸਰਵਣ ਭਗਤ ਜੈਸਾ ਕੋਈ ਵਿਰਲਾ ਹੀ

ਹੁੰਦਾ ਹੈ।

**ਜੋ ਦੇਵੈ ਤਿਸੈ ਨ ਜਾਣੈ ਮੂੜਾ, ਦਿਤੇ ਨੋ ਲਪਟਾਏ ॥**

ਪਰ ਇਹ (ਮੂੜਾ) ਮੂਰਖ ਪੁਰਸ਼ ਜਾਣਦਾ ਨਹੀਂ ਹੈ ਕਿ

ਪ੍ਰਮਾਣ : **[ਜਾਨ ਕੋ ਦੇਤ ਅਜਾਨ ਕੋ ਦੇਤ ਜਮੀਨ ਕੋ ਦੇਤ ਜਮਾਨ ਕੋ ਦੈ ਹੈ]**
**[ਸੈਲ ਪਥਰ ਮਹਿ ਜੰਤ ਉਪਾਏ ਤਾ ਕਾ ਰਿਜਕੁ ਆਗੈ ਕਰਿ ਧਰਿਆ ॥]** (ਅੰਗ ੪੯੫)
ਉਹ ਪ੍ਰਭੂ ਸਭ ਨੂੰ ਰੋਜ਼ੀ ਦਿੰਦਾ ਹੈ। ਇਹ ਮੂਰਖ ਦਿੱਤੇ ਹੋਇ ਪਦਾਰਥਾਂ, ਪੁੱਤਰਾਂ ਧੀਆਂ ਦੇ ਮੋਹ ਵਿਚ (ਲਪਟਾਏ) ਲੰਪਟ, ਭਾਵ ਲਪਟ ਰਿਹਾ ਹੈ, ਲਗ ਰਿਹਾ ਹੈ।

ਪ੍ਰਮਾਣ : **[ਦਾਤਿ ਪਿਆਰੀ ਵਿਸਰਿਆ ਦਾਤਾਰਾ ॥]** (ਅੰਗ ੬੭੬)

**ਕੋਈ ਗੁਰਮੁਖਿ ਹੋਵੈ ਸੁ ਕਰੈ ਵੀਚਾਰੁ; ਹਰਿ ਧਿਆਵੈ ਮਨਿ ਲਿਵ ਲਾਇ ॥**

ਜੇ ਕਰ ਕੋਈ ਗੁਰਮੁਖ ਹੋਵੇ ਉਹ ਗੁਰਾਂ ਦੁਆਰਾ ਸੱਤ ਅਸੱਤ ਦੀ ਵਿਚਾਰ ਕਰੇ। ਫੇਰ ਮਨ ਦੀ ਬਿਰਤੀ ਨੂੰ ਜੋੜ ਕਰਕੇ ਹਰੀ ਪਰਮੇਸ਼ਰ ਨੂੰ ਧਿਆਉਣਾ ਕਰੇ। ਉਸ ਨੂੰ ਪ੍ਰਭੂ ਦੇ ਸਰੂਪ ਦੀ ਸਮਝ ਪੈਂਦੀ ਹੈ। ਇਸ ਲਈ ਕੋਈ ਗੁਰਮੁਖ ਹੀ ਵਿਚਾਰ ਕਰ ਸਕਦਾ ਹੈ।

**ਕਹੁ ਨਾਨਕ ਦੂਜੈ ਪਹਰੈ ਪ੍ਰਾਣੀ; ਤਿਸੁ ਕਾਲੁ ਨ ਕਬਹੂੰ ਖਾਇ ॥੨॥**

ਗੁਰੂ ਜੀ ਕਹਿੰਦੇ ਹਨ। ਜਦੋਂ ਦੂਜਾ ਬਾਲਕ ਅਵਸਥਾ ਦਾ ਪਹਿਰ ਆਇਆ। ਤਾਂ ਹੇ ਜੀਵ ! ਜੋ ਨਾਮ ਜਪਦੇ ਹਨ। ਇਸ ਦੂਜੇ ਪਹਿਰ ਵਿਚ ਤਿਸਨੂੰ ਕਾਲ ਭੱਖਣ ਨਹੀਂ ਕਰਦਾ ਹੈ। ਕਾਲ (ਖਾਇ) ਖਾਵੇਗਾ ਨਹੀਂ। ਜਿਸ ਪ੍ਰਕਾਰ

ਪ੍ਰਮਾਣ : **[ਮਾਨਸੁ ਬਪੁਰਾ ਮੂਸਾ ਕੀਨੋ ਮੀਚੁ ਬਿਲਈਆ ਖਈਹੈ ਰੇ ॥** (ਅੰਗ ੮੫੫)**]**
ਜੋ ਮਨਮੁਖ ਹਨ ਉਹਨਾਂ ਨੂੰ ਜਿਵੇਂ ਬਿੱਲੀ ਚੂਹੇ ਨੂੰ ਖਾਂਦੀ ਹੈ। ਇਸੇ ਤਰ੍ਹਾਂ ਕਾਲ ਮੌਤ ਰੂਪ ਬਿੱਲੀ, ਜੀਵ ਰੂਪ ਚੂਹੇ ਨੂੰ ਖਾ ਜਾਵੇਗੀ। ਪਰ ਬਿੱਲੀ ਉਹਨਾਂ ਦੰਦਾਂ ਨਾਲ ਹੀ ਬਲੂੰਗੜੇ ਨੂੰ ਸੁਰੱਖਿਅਤ ਚੁੱਕ ਕਰਕੇ ਲੈ ਜਾਂਦੀ ਹੈ। ਇਸ ਪ੍ਰਕਾਰ ਜੋ ਗੁਰਮੁਖ ਪਰਮੇਸ਼ਰ ਦੇ ਬਲੂੰਗੜੇ ਹਨ। ਉਹਨਾਂ ਨੂੰ ਮੌਤ = ਕਾਲ ਸੰਭਾਲ ਕਰਕੇ ਸੱਚਖੰਡ ਰੂਪ ਘਰ ਵਿਚ ਸਤਿਕਾਰ ਸਹਿਤ ਪਹੁੰਚਾ ਦਿੰਦਾ ਹੈ।

**ਤੀਜੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ; ਮਨੁ ਲਗਾ ਆਲਿ ਜੰਜਾਲਿ ॥**

ਹੇ ਵਣਜਾਰੇ ਮਿੱਤਰ ਜੀਵ। ਉਮਰ ਰੂਪ ਰਾਤ ਦੇ ਜਵਾਨੀ ਅਵਸਥਾ ਰੂਪ ਤੀਸਰੇ ਪਹਿਰ ਵਿਚ, ਹਿੱਸੇ ਵਿਚ। ਮਨ (ਆਲਿ) ਘਰ ਦੇ (ਜੰਜਾਲਿ) ਜੰਜਾਲਾਂ ਵਿਚ ਲੱਗ ਗਿਆ ਹੈ। **ਅਥਵਾ** : (ਆਲਿ) ਲੜਕੀ ਦੀ ਉਲਾਦ ਤੇ (ਜੰਜਾਲਿ) ਪੁੱਤਰ ਦੀ ਉਲਾਦ ਵਿਚ ਮਨ ਲੱਗ ਗਿਆ ਹੈ। **ਵਾ** : ਸਰੀਰ ਦੇ, ਘਰ ਦੇ, ਬੰਧਨਾਂ ਵਿਚ ਲੱਗਾ ਰਹਿੰਦਾ ਹੈ। **ਵਾ** : ਅਲ ਪਲਾਲੀਆਂ ਗੱਲਾਂ ਮਾਰਨ ਵਿਚ ਮਨ ਲੱਗਾ ਰਹਿੰਦਾ ਹੈ।

**ਧਨੁ ਚਿਤਵੈ ਧਨੁ ਸੰਚਵੈ ਵਣਜਾਰਿਆ ਮਿਤ੍ਰਾ; ਹਰਿ ਨਾਮਾ ਹਰਿ ਨ ਸਮਾਲਿ ॥**

ਹਰ ਵੇਲੇ ਪ੍ਰਭੂ ਨੂੰ ਛੱਡ ਕੇ ਧਨ ਨੂੰ ਮਨ ਕਰਕੇ (ਚਿਤਵੈ) ਚਿਤਵਨੀ ਦੁਆਰਾ ਚਿਤਵਦਾ ਰਹਿੰਦਾ ਹੈ ਅਤੇ ਸਰੀਰ ਕਰਕੇ ਧਨ ਨੂੰ ਹੀ (ਸੰਚਵੈ) ਇਕੱਤਰ ਕਰਨ ਵਿਚ ਲੱਗਾ ਰਹਿੰਦਾ ਹੈ। ਹੇ ਵਣਜਾਰੇ ਮਿੱਤਰ ਜੀਵ ! ਹਰੇਕ ਨਾਮਾਂ ਵਿੱਚੋਂ ਹਰੇ ਭਰੇ ਕਰਨ ਵਾਲਾ ਪਰਮੇਸ਼ਰ ਦਾ ਨਾਮ (ਸਮਾਲਿ) ਯਾਦ ਹੀ ਨਹੀਂ

ਕਰਦਾ ਹੈ।

**ਹਰਿ ਨਾਮਾ ਹਰਿ ਹਰਿ ਕਦੇ ਨ ਸਮਾਲੈ; ਜਿ ਹੋਵੈ ਅੰਤਿ ਸਖਾਈ ॥**

ਜਿਸ ਹਰੀ ਦੇ ਨਾਮ ਨੇ ਚੌਹਾਂ ਜੁਗਾਂ ਵਿਚ ਭਗਤਾਂ ਦੀ ਰੱਖਿਆ ਕੀਤੀ ਹੈ। ਉਸ ਹਰੀ ਦੇ ਨਾਮ ਨੂੰ ਕਦੇ ਯਾਦ ਨਹੀਂ ਕਰਦਾ ਹੈ। ਜਿਹੜਾ ਅੰਤ ਸਮੇਂ ਸਹਾਈ ਹੋਵੇਗਾ। ਜੇ ਜਪਿਆ ਹੋਵੇਗਾ ਤਾਂ ਨਾਮ ਅੰਤ ਨੂੰ ਸਹਾਇਕ ਹੋਵੇਗਾ। ਇਸ ਵਾਸਤੇ ਹੁਣੇ ਨਾਮ ਜਪ ਲੈ।

ਪ੍ਰਮਾਣ : **[ਜਬ ਲਗੁ ਬਿਕਲ ਭਈ ਨਹੀ ਬਾਨੀ ॥ ਭਜਿ ਲੇਹਿ ਰੇ ਮਨ ਸਾਰਿਗਪਾਨੀ ॥**
**ਅਬ ਨ ਭਜਸਿ ਭਜਸਿ ਕਬ ਭਾਈ ॥ ਆਵੈ ਅੰਤੁ ਨ ਭਜਿਆ ਜਾਈ ॥]** (ਅੰਗ ੧੧੫੯)

**ਇਹੁ ਧਨੁ ਸੰਪੈ ਮਾਇਆ ਝੂਠੀ; ਅੰਤਿ ਛੋਡਿ ਚਲਿਆ ਪਛੁਤਾਈ ॥**

ਇਹ (ਧਨੁ) ਜੜ੍ਹ ਮਾਇਆ ਤੇ (ਮਾਇਆ) ਚੇਤਨ ਮਾਇਆ ਅਤੇ (ਸੰਪੈ) ਬਿਭੂਤੀ, ਇਹ ਸਭ (ਝੂਠੀ) ਨਾਸਵੰਤ ਹੈ। ਅੰਤ ਨੂੰ ਛੱਡ ਕਰਕੇ ਚਲਿਆ ਜਾਵੇਗਾ। ਫੇਰ ਪਛੁਤਾਵਾ ਹੀ ਪੱਲੇ ਰਹਿ ਜਾਵੇਗਾ।

**ਜਿਸ ਨੋ ਕਿਰਪਾ ਕਰੇ ਗੁਰੁ ਮੇਲੇ; ਸੋ ਹਰਿ ਹਰਿ ਨਾਮੁ ਸਮਾਲਿ ॥**

ਪ੍ਰਮੇਸ਼ਰ ਜਿਸ ਨੂੰ ਕਿਰਪਾ ਕਰਕੇ ਗੁਰੂ ਨਾਲ ਮੇਲ ਦੇਵੇ। ਉਹੀ ਹਰੀ ਦੇ ਨਾਮ ਨੂੰ ਚੇਤੇ ਕਰਦੇ ਹਨ।

**ਕਹੁ ਨਾਨਕ ਤੀਜੈ ਪਹਰੈ ਪ੍ਰਾਣੀ; ਸੇ ਜਾਇ ਮਿਲੇ; ਹਰਿ ਨਾਲਿ ॥੩॥**

ਗੁਰੂ ਸਾਹਿਬ ਕਹਿੰਦੇ ਹਨ ਕਿ ਤੀਸਰੇ ਜਵਾਨੀ ਅਵਸਥਾ ਰੂਪ ਪਹਿਰ ਵਿਚ ਨਾਮ ਜਪ ਕਰਕੇ ਹੀ। (ਸੇ) ਉਹ ਪ੍ਰਾਣੀ ਹਰੀ ਪ੍ਰਭੂ ਨਾਲ ਜਾ ਕਰਕੇ (ਮਿਲੇ) ਅਭੇਦ ਹੋ ਗਏ ਹਨ। ਜਿਵੇਂ ਗੰਗਾ ਸਮੁੰਦਰ ਨਾਲ ਮਿਲ ਜਾਂਦੀ ਹੈ।

**ਚਉਥੈ ਪਹਰੈ ਰੈਣਿ ਕੈ, ਵਣਜਾਰਿਆ ਮਿਤ੍ਰਾ; ਹਰਿ ਚਲਣ ਵੇਲਾ ਆਦੀ ॥**

(ਆਂਦੀ ਤੇ ਵਿਹਾਂਦੀ ਬੋਲੋ)

ਹੇ ਜੀਵ ਵਣਜਾਰੇ ਮਿੱਤਰ, ਉਮਰ ਰੂਪੀ ਰਾਤ ਦੇ ਬਿਰਧ ਅਵਸਥਾ ਰੂਪ ਚੌਥੇ ਪਹਿਰ ਵਿਚ ਤੇਰਾ ਚੱਲਣ ਦਾ ਵੇਲਾ (ਆਦੀ) ਆ ਗਿਆ ਹੈ। ਹਰੀ ਪ੍ਰਮੇਸ਼ਰ ਦੇ ਨਾਮ ਨੂੰ ਚੇਤੇ ਕਰ। ਵੈਸੇ ਤਾਂ ਮੌਤ ਜਦੋਂ ਮਰਜ਼ੀ ਆ ਜਾਵੇ।

ਪ੍ਰਮਾਣ : **[ਨਹ ਬਾਰਿਕ ਨਹ ਜੋਬਨੈ ਨਹ ਬਿਰਧੀ ਕਛੁ ਬੰਧੁ ॥**
**ਓਹ ਬੇਰਾ ਨਹ ਬੂਝੀਐ ਜਉ ਆਇ ਪਰੈ ਜਮ ਫੰਧੁ ॥]** (ਅੰਗ ੨੫੪)
ਪਰ ਫੇਰ ਵੀ ਬਿਰਧ ਅਵਸਥਾ ਵਿਚ ਤਾਂ ਜ਼ਰੂਰ ਹੀ ਮਰਣਾ ਹੈ।

ਪ੍ਰਮਾਣ : **[ਜੋ ਜਨਮੈ ਸੋ ਜਾਨਹੁ ਮੂਆ ॥ ਗੋਵਿੰਦ ਭਗਤੁ ਅਸਥਿਰੁ ਹੈ ਥੀਆ ॥]** (ਅੰਗ ੩੨੫)
**[ਅੰਤ ਮਰੇ ਪਛੁਤਾਇ ਪ੍ਰਿਥੀ ਪਰ ਜੇ ਜਗਿ ਮਹਿ ਅਵਤਾਰ ਕਹਾਏ ॥]** (ਸ੍ਰੀ ਦਸਮ ਗ੍ਰੰਥ ਸਾਹਿਬ)
ਇਹ ਮਰ ਜਾਣ ਦੀ (ਆਦੀ) ਮਰਿਆਦਾ ਹੈ।

**ਕਰਿ ਸੇਵਹੁ ਪੂਰਾ ਸਤਿਗੁਰੂ ਵਣਜਾਰਿਆ ਮਿਤ੍ਰਾ; ਸਭ ਚਲੀ ਰੈਣਿ ਵਿਹਾਦੀ ॥**

ਹੇ ਵਣਜਾਰੇ ਮਿੱਤਰ ਜੀਵ ਪੂਰਨ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਦੀ (ਸੇਵਹੁ) ਸੇਵਾ ਕਰੋ, ਭਜਨ ਕਰੋ। ਕਿਉਂਕਿ ਤੇਰੀ ਉਮਰ ਰੂਪ ਰਾਤ ਸਾਰੀ (ਵਿਹਾਦੀ) ਵਿਤੀਤ ਹੁੰਦੀ ਜਾਂਦੀ ਹੈ।

**ਹਰਿ ਸੇਵਹੁ ਖਿਨੁ ਖਿਨੁ ਢਿਲ ਮੂਲਿ ਨ ਕਰਿਹੁ; ਜਿਤੁ ਅਸਥਿਰੁ ਜੁਗੁ ਜੁਗੁ ਹੋਵਹੁ ॥**

ਵਿਆਕਰਣ ਵਾਲੇ ਘਟ-ਸ਼ਬਦ ਕਹਿਣ ਦੇ ਜਿਤਨੇ ਸਮੇਂ ਨੂੰ ਦੋ ਖਿਨ ਕਹਿੰਦੇ ਹਨ। ਨਿਆਇਕ ਮੱਤ ਵਾਲੇ ਪਿੱਪਲ ਦੇ ਪੱਤੇ ਵਿੱਚੋਂ ਸੂਈ ਕੱਢਣ ਜਿਤਨੇ ਸਮੇਂ ਨੂੰ ਚਾਰ ਖਿਨ ਕਹਿੰਦੇ ਹਨ। ਹੇ ਜੀਵ ! ਖਿਨ ਖਿਨ ਕਾਲ = ਸਮੇਂ ਵਿਚ ਹਰੀ ਦਾ ਸਿਮਰਨ ਕਰੋ। ਉੱਕਾ ਹੀ, ਥੋੜੀ ਵੀ (ਢਿਲ) ਦੇਰੀ ਨਾ ਕਰੋ, ਆਲਸ ਨਾ ਕਰੋ। ਜਿਸ ਨਾਮ ਨੂੰ ਜਪ ਕਰਕੇ ਜੁਗਾਂ ਜੁਗਾਂ ਵਿਚ ਇਸਥਿਤ ਰੂਪ ਅਚੱਲ ਹੋ ਜਾਵੋਗੇ। ਵਾ : ਜੇ ਨਾਮ ਜਪੋਗੇ ਤਾਂ (ਜੁਗ) ਜੀਵ ਤੇ ਈਸ਼ ਦੀ ਏਕਤਾ ਦੁਆਰਾ (ਜੁਗ) ਜੁੜ ਕਰਕੇ (ਅਸਥਿਰੁ) ਅਚੱਲ ਹੋ ਜਾਵੋਗੇ।

**ਹਰਿ ਸੇਤੀ ਸਦ ਮਾਣਹੁ ਰਲੀਆ; ਜਨਮ ਮਰਣ ਦੁਖ ਖੋਵਹੁ ॥**

ਤਾਂ ਤੁਸੀਂ ਹਰੀ ਦੇ (ਸੇਤੀ) ਨਾਲ ਮਿਲ ਕਰਕੇ (ਸਦ) ਸਦਾ ਹੀ (ਰਲੀਆ) ਖ਼ੁਸ਼ੀਆਂ ਮਾਣੋਗੇ। ਅਤੇ ਜੰਮਣ ਮਰਨ ਦੇ ਦੁੱਖ ਨੂੰ ਖੋ ਲਵੋਗੇ। ਸ਼ਾਸਤਰਾਂ ਅੰਦਰ ਲਿਖਿਆ ਹੈ ਕਿ ਸੱਤਰ ਹਜ਼ਾਰ ਬਿੱਛੂ ਦੇ ਡੰਗ ਮਾਰਨ ਜਿਤਨਾ ਦੁਖ ਮਰਨ ਦਾ ਹੈ। ਜਿਵੇਂ ਸੁਨਿਆਰਾ ਜਿੰਦਰੀ ਵਿੱਚੋਂ ਤਾਰ ਕੱਢਦਾ ਹੈ ਸੋਨੇ ਦੀ। ਐਨਾ ਦੁੱਖ ਜਨਮ ਦਾ ਹੈ।

ਪ੍ਰਮਾਣ : **[ਮਰਨ ਕਾਲ ਕਾ ਤ੍ਰਾਸ ਨਿਵਰਿਯੈ ॥]** (ਚੌਪਈ ਸਾਹਿਬ)

**ਗੁਰ ਸਤਿਗੁਰ ਸੁਆਮੀ ਭੇਦੁ ਨ ਜਾਣਹੁ; ਜਿਤੁ ਮਿਲਿ ਹਰਿ ਭਗਤਿ ਸੁਖਾਂਦੀ ॥**

ਹੇ ਜੀਵ ਸ੍ਰੀ ਗੁਰੂ ਨਾਨਕ ਦੇਵ ਜੀ, ਸ੍ਰੀ ਗੁਰੂ ਅੰਗਦ ਦੇਵ ਜੀ, ਸੁਆਮੀ ਗੁਰੂ ਸ੍ਰੀ ਗੁਰੂ ਅਮਰਦਾਸ ਜੀ, ਵਿਚ (ਭੇਦੁ) ਫ਼ਰਕ ਨਾ ਜਾਣੋ। ਅਥਵਾ : (ਸੁਆਮੀ) ਪਰਮੇਸ਼ਰ ਵਿਚ ਤੇ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਵਿਚ ਭੇਦ ਨਾ ਜਾਣ। ਜਿਨ੍ਹਾਂ ਨਾਲ ਮਿਲ ਕਰਕੇ ਹਰੀ ਪਰਮੇਸ਼ਰ ਦੀ ਭਗਤੀ (ਸੁਖਾਂਦੀ) ਚੰਗੀ ਲੱਗ ਆਉਂਦੀ ਹੈ।

**ਕਹੁ ਨਾਨਕ ਪ੍ਰਾਣੀ, ਚਉਥੈ ਪਹਰੈ; ਸਫਲਿਓੁ ਰੈਣਿ ਭਗਤਾ ਦੀ ॥੪॥੧॥੩॥**

('ਭਗਤਾਂ' ਬੋਲੋ)

ਧੰਨ ਸ੍ਰੀ ਗੁਰੂ ਰਾਮਦਾਸ ਜੀ ਮਹਾਰਾਜ ਫ਼ੁਰਮਾਉਂਦੇ ਹਨ ਕਿ ਉਮਰ ਦੇ ਚੌਥੇ ਪਹਿਰ ਰੂਪ ਬੁਢੇਪਾ ਅਵਸਥਾ ਉਹਨਾਂ ਦੀ ਸਫਲ ਹੈ। ਜੋ ਭਜਨ ਕਰਦੇ ਹਨ। ਵਾ : ਜੋ ਭਜਨ ਕਰਦੇ ਹਨ। ਉਹਨਾਂ ਦੀ ਬਿਰਧ ਅਵਸਥਾ ਰੂਪੀ ਰਾਤ ਸਫਲੀ ਹੈ।

ਦੂਸਰਾ ਅਰਥ : ਉਹਨਾਂ ਭਗਤਾਂ ਦੀ ਉਮਰ ਰੂਪ ਰਾਤ ਸਫਲੀ ਹੈ। ਜਿਨ੍ਹਾਂ ਨੇ ਚੌਥੇ ਪਹਿਰ ਰੂਪ ਬੁਢੇਪੇ ਵਿਚ ਨਾਮ ਜਪਿਆ ਹੈ।

ਪ੍ਰਮਾਣ : **[ਗੁਰਮੁਖਿ ਬੁਢੇ ਕਦੇ ਨਾਹੀ ਜਿਨ੍ਾ ਅੰਤਰਿ ਸੁਰਤਿ ਗਿਆਨੁ ॥]** (ਅੰਗ ੧੪੧੮)

## ਸਿਰੀਰਾਗੁ ਮਹਲਾ ੫ ॥

ਪਹਿਲੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਧਰਿ ਪਾਇਤਾ ਉਦਰੈ ਮਾਹਿ ॥ ਦਸੀ ਮਾਸੀ ਮਾਨਸੁ ਕੀਆ ਵਣਜਾਰਿਆ ਮਿਤ੍ਰਾ ਕਰਿ ਮੁਹਲਤਿ ਕਰਮ ਕਮਾਹਿ ॥ ਮੁਹਲਤਿ ਕਰਿ ਦੀਨੀ ਕਰਮ ਕਮਾਣੇ ਜੈਸਾ ਲਿਖਤੁ ਧੁਰਿ ਪਾਇਆ ॥ ਮਾਤ ਪਿਤਾ ਭਾਈ ਸੁਤ ਬਨਿਤਾ ਤਿਨ ਭੀਤਰਿ ਪ੍ਰਭੂ ਸੰਜੋਇਆ ॥ ਕਰਮ ਸੁਕਰਮ ਕਰਾਏ ਆਪੇ ਇਸੁ ਜੰਤੈ ਵਸਿ ਕਿਛੁ ਨਾਹਿ ॥ ਕਹੁ ਨਾਨਕ ਪ੍ਰਾਣੀ ਪਹਿਲੈ ਪਹਰੈ ਧਰਿ ਪਾਇਤਾ ਉਦਰੈ ਮਾਹਿ ॥੧॥ ਦੂਜੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਭਰਿ ਜੁਆਨੀ ਲਹਰੀ ਦੇਇ ॥ ਬੁਰਾ ਭਲਾ ਨ ਪਛਾਣਈ ਵਣਜਾਰਿਆ ਮਿਤ੍ਰਾ ਮਨੁ ਮਤਾ ਅਹੰਮੇਇ ॥ ਬੁਰਾ ਭਲਾ ਨ ਪਛਾਣੈ ਪ੍ਰਾਣੀ ਆਗੈ ਪੰਥੁ ਕਰਾਰਾ ॥ ਪੂਰਾ ਸਤਿਗੁਰੁ ਕਬਹੂੰ ਨ ਸੇਵਿਆ ਸਿਰਿ ਠਾਢੇ ਜਮ ਜੰਦਾਰਾ ॥ ਧਰਮ ਰਾਇ ਜਬ ਪਕਰਸਿ ਬਵਰੇ ਤਬ ਕਿਆ ਜਬਾਬੁ ਕਰੇਇ ॥ ਕਹੁ ਨਾਨਕ ਦੂਜੈ ਪਹਰੈ ਪ੍ਰਾਣੀ ਭਰਿ ਜੋਬਨੁ ਲਹਰੀ ਦੇਇ ॥੨॥ ਤੀਜੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਬਿਖੁ ਸੰਚੈ ਅੰਧੁ ਅਗਿਆਨੁ ॥ ਪੁਤ੍ਰਿ ਕਲਤ੍ਰਿ ਮੋਹਿ ਲਪਟਿਆ ਵਣਜਾਰਿਆ ਮਿਤ੍ਰਾ ਅੰਤਰਿ ਲਹਰਿ ਲੋਭਾਨੁ ॥ ਅੰਤਰਿ ਲਹਰਿ ਲੋਭਾਨੁ ਪਰਾਨੀ ਸੋ ਪ੍ਰਭੁ ਚਿਤਿ ਨ ਆਵੈ ॥ ਸਾਧਸੰਗਤਿ ਸਿਉ ਸੰਗੁ ਨ ਕੀਆ ਬਹੁ ਜੋਨੀ ਦੁਖੁ ਪਾਵੈ ॥ ਸਿਰਜਨਹਾਰੁ ਵਿਸਾਰਿਆ ਸੁਆਮੀ ਇਕ ਨਿਮਖ ਨ ਲਗੋ ਧਿਆਨੁ ॥ ਕਹੁ ਨਾਨਕ ਪ੍ਰਾਣੀ ਤੀਜੈ ਪਹਰੈ ਬਿਖੁ ਸੰਚੇ ਅੰਧੁ ਅਗਿਆਨੁ ॥੩॥ ਚਉਥੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਦਿਨੁ ਨੇੜੈ ਆਇਆ ਸੋਇ ॥ ਗੁਰਮੁਖਿ ਨਾਮੁ ਸਮਾਲਿ ਤੂੰ ਵਣਜਾਰਿਆ ਮਿਤ੍ਰਾ ਤੇਰਾ ਦਰਗਹ ਬੇਲੀ ਹੋਇ ॥ ਗੁਰਮੁਖਿ ਨਾਮੁ ਸਮਾਲਿ ਪਰਾਣੀ ਅੰਤੇ ਹੋਇ ਸਖਾਈ ॥ ਇਹੁ ਮੋਹੁ ਮਾਇਆ ਤੇਰੈ ਸੰਗਿ ਨ ਚਾਲੈ ਝੂਠੀ ਪ੍ਰੀਤਿ ਲਗਾਈ ॥ ਸਗਲੀ ਰੈਣਿ ਗੁਦਰੀ ਅੰਧਿਆਰੀ ਸੇਵਿ ਸਤਿਗੁਰੁ ਚਾਨਣੁ ਹੋਇ ॥ ਕਹੁ ਨਾਨਕ ਪ੍ਰਾਣੀ ਚਉਥੈ ਪਹਰੈ ਦਿਨੁ ਨੇੜੈ ਆਇਆ ਸੋਇ ॥੪॥ ਲਿਖਿਆ ਆਇਆ ਗੋਵਿੰਦ ਕਾ ਵਣਜਾਰਿਆ ਮਿਤ੍ਰਾ ਉਠਿ ਚਲੇ ਕਮਾਣਾ ਸਾਥਿ ॥ ਇਕ ਰਤੀ ਬਿਲਮ ਨ ਦੇਵਨੀ ਵਣਜਾਰਿਆ ਮਿਤ੍ਰਾ ਓਨੀ ਤਕੜੇ ਪਾਏ ਹਾਥ ॥ ਲਿਖਿਆ ਆਇਆ ਪਕੜਿ ਚਲਾਇਆ ਮਨਮੁਖ ਸਦਾ ਦੁਹੇਲੇ ॥ ਜਿਨੀ ਪੂਰਾ ਸਤਿਗੁਰੁ ਸੇਵਿਆ ਸੇ ਦਰਗਹ ਸਦਾ ਸੁਹੇਲੇ ॥ ਕਰਮ ਧਰਤੀ ਸਰੀਰੁ ਜੁਗ ਅੰਤਰਿ ਜੋ ਬੋਵੈ ਸੋ ਖਾਤਿ ॥ ਕਹੁ ਨਾਨਕ ਭਗਤ ਸੋਹਹਿ ਦਰਵਾਰੇ ਮਨਮੁਖ ਸਦਾ ਭਵਾਤਿ ॥੫॥੧॥੪॥

*(ਅੰਗ ੭੭-੭੮)*

**ਉਥਾਨਕਾ :** ਪੰਚਮ ਪਾਤਿਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਪਾਸ ਸ੍ਰੀ ਅੰਮ੍ਰਿਤਸਰ ਸਾਹਿਬ ਵਿਖੇ ਭਾਈ ਮੱਖਣਸ਼ਾਹ ਵਣਜਾਰੇ ਦਾ ਦਾਦਾ ਆਇਆ ਸੀ। ਉਸ ਨੇ ਗੁਰੂ ਸਾਹਿਬ ਜੀ ਦੇ ਸਨਮੁਖ ਬੇਨਤੀ ਕੀਤੀ ਕਿ ਹੇ ਗ਼ਰੀਬ ਨਿਵਾਜ਼ ਜੀ ! ਜਿਵੇਂ ਸਾਡੇ ਵੱਡੇ ਬਜ਼ੁਰਗਾਂ ਨੂੰ ਧੰਨ ਸ੍ਰੀ ਗੁਰੂ ਨਾਨਕ ਦੇਵ ਜੀ ਅਤੇ ਧੰਨ ਸ੍ਰੀ ਗੁਰੂ ਰਾਮਦਾਸ ਜੀ ਮਹਾਰਾਜ ਨੇ ਉਪਦੇਸ਼ ਦਿੱਤਾ ਸੀ। ਇਵੇਂ ਆਪ ਕਿਰਪਾ ਕਰਕੇ ਮੈਨੂੰ ਵੀ ਉਪਦੇਸ਼ ਦੇਣਾ ਕਰੋ ਜੀ।

**ਪਹਿਲੈ ਪਹਰੈ ਰੈਣਿ ਕੈ, ਵਣਜਾਰਿਆ ਮਿਤ੍ਰਾ; ਧਰਿ ਪਾਇਤਾ ਉਦਰੈ ਮਾਹਿ ॥**

ਹੇ ਵਣਜਾਰੇ ਮਿੱਤਰ ਜੀਵ। ਰਾਤ ਰੂਪ ਉਮਰ ਦੇ ਪਹਿਲੇ ਪਹਿਰ ਰੂਪ ਗਰਭ ਵਿਚ ਤੈਨੂੰ (ਪਾਇਤਾ) ਪੈਂਤੜਾ ਧਰਨਾ, ਭਾਵ ਮਾਤਾ ਦੇ (ਉਦਰੈ) ਪੇਟ ਵਿਚ ਰੱਖਣਾ ਕੀਤਾ ਹੈ।

ਨੋਟ : ਜਿਵੇਂ ਅਗਲਾ ਦਿਨ ਮਾੜਾ ਜਾਣ ਕਰਕੇ ਇਕ ਦਿਨ ਪਹਿਲਾਂ ਹੀ ਚਾਰ ਸਿਆੜ ਖੇਤ ਵਿਚ ਕੱਢ ਆਉਂਦੇ ਹਨ। ਜਾਂ ਜੇ ਕਿਸੇ ਨੇ ਕਿਸੇ ਨਗਰ ਜਾਣਾ ਹੋਵੇ। ਅਗਲਾ ਦਿਨ ਮਾੜਾ ਜਾਣ ਕਰਕੇ। ਇਕ ਦਿਨ ਪਹਿਲਾਂ ਹੀ ਆਪਣੀ ਡੰਗੋਰੀ = ਭਾਵ ਸੋਟੀ ਬਾਹਰ ਰੱਖ ਆਉਂਦੇ ਹਨ। ਉਸ ਦਾ ਨਾਮ ਪੈਂਤੜਾ ਹੈ। ਇਹ ਵਿਚਾਰਾਂ ਲੋਕੀਂ ਕਰਦੇ ਹਨ। ਜੋਤਿਸ਼ ਮਤ ਅਨੁਸਾਰ ਕਿਤੇ ਯਾਤਰਾ 'ਤੇ ਜਾਣਾ ਹੋਵੇ। ਮਹੂਰਤ ਅੱਜ ਨਿਕਲਦਾ ਹੋਵੇ ਜਾਣ ਲਈ। ਤਾਂ ਉਸ ਦਿਨ ਸਰੀਰ ਦਾ ਕੱਪੜਾ ਚਾਵਲ ਆਦਿ ਕੁਝ ਚੀਜ਼ਾਂ ਇਕੱਠੀਆਂ ਕਰਕੇ ਜਿੱਧਰ ਜਾਣਾ ਹੋਵੇ। ਉਸ ਦਿਸ਼ਾ ਵੱਲ ਰੱਖ ਆਉਂਦੇ ਹਨ। ਅਗਲੇ ਦਿਨ ਤੁਰਨ ਵੇਲੇ ਨਾਲ ਲੈ ਕਰਕੇ ਤੁਰ ਜਾਂਦੇ ਹਨ। ਇਸ ਦਾ ਨਾਮ ਵੀ ਪੈਂਤੜਾ ਹੈ। ਇਹ ਵਿਚਾਰਾਂ ਬਣਾਈਆਂ ਹੋਈਆਂ ਹਨ। ਪਰ ਗੁਰਸਿੱਖ ਜਦੋਂ ਵੀ ਕਿਸੇ ਕਾਰਜ ਨੂੰ ਜਾਵੇ ਅਰਦਾਸ ਕਰਕੇ, ਸਤਿਗੁਰਾਂ ਦੀ ਓਟ ਲੈ ਕਰਕੇ ਤੁਰੇ। ਵਹਿਮਾਂ ਵਿਚ ਨਹੀਂ ਪੈਣਾ।

ਦੂਸਰਾ ਅਰਥ : ਹੇ ਜੀਵ ! ਤੇਰਾ ਪਰਮੇਸ਼ਰ ਨੇ ਮਾਂ ਦੀ ਰਕਤ ਤੇ ਪਿਤਾ ਦੀ ਬਿੰਦ ਦਾ, ਗੋਲਾ ਰੂਪ (ਪਾਇਤਾ) ਪੈਂਤੜਾ ਧਰ ਦਿੱਤਾ ਮਾਤਾ ਦੇ ਪੇਟ ਵਿਚ। ਕਿ ਏਥੇ ਆ ਕਰਕੇ ਜੀਵ ਪ੍ਰਵੇਸ਼ ਹੋਵੇਗਾ।

ਪ੍ਰਮਾਣ : **[ਇਸੁ ਪਾਨੀ ਤੇ ਜਿਨਿ ਤੂ ਘਰਿਆ ॥ ਮਾਟੀ ਕਾ ਲੇ ਦੇਹੁਰਾ ਕਰਿਆ ॥]** (ਅੰਗ ੬੧੩)
ਪੈਂਤੜਾ = ਭਾਵ ਮੁੱਢ ਬੰਨ੍ਹਿਆ ਹੈ। ਜਿਵੇਂ ਗੱਤਕਾ ਖੇਡਣ ਤੋਂ ਪਹਿਲਾਂ ਪੈਂਤੜਾ ਕੱਢਿਆ ਜਾਂਦਾ ਹੈ। ਉਸ ਦਾ ਮਤਲਬ ਵੀ ਗੱਤਕੇ ਦਾ ਮੁੱਢ ਬੰਨ੍ਹਣਾ ਹੁੰਦਾ ਹੈ।

ਤੀਸਰਾ ਅਰਥ : ਹੇ ਵਣਜਾਰੇ ਮਿੱਤਰ ਜੀਵ, ਉਮਰ ਰੂਪ ਰਾਤ ਦੇ ਪਹਿਲੇ ਪਹਿਰ = ਹਿੱਸੇ ਰੂਪ ਗਰਭ ਅਵਸਥਾ ਵਿਚ ਪਰਮੇਸ਼ਰ ਨੇ ਮਾਤਾ ਦੇ ਪੇਟ ਵਿਚ (ਪਾਇਤਾ) ਪਾ ਕਰਕੇ (ਧਰਿ) ਧਰਨਾ = ਰੱਖਣਾ ਕੀਤਾ ਹੈ।

ਚੌਥਾ ਅਰਥ : ਪਰਮੇਸ਼ਰ ਨੇ ਤੈਨੂੰ ਮਾਤਾ ਦੇ ਉਦਰ ਵਿਚ ਜੂਨੀ ਦੁਆਰਾ, ਮਨੁੱਖਾ ਜੂਨ (ਧਰਿ) ਬੱਚੇ ਦਾਨੀ ਵਿਚ ਧਰਨ ਵਿਚ (ਪਾਇਤਾ) ਪਾਉਣਾ ਕੀਤਾ ਹੈ।

**ਦਸੀ ਮਾਸੀ ਮਾਨਸੁ ਕੀਆ ਵਣਜਾਰਿਆ ਮਿਤ੍ਰਾ; ਕਰਿ ਮੁਹਲਤਿ ਕਰਮ ਕਮਾਹਿ ॥**

(ਦੱਸੀ ਨਹੀਂ ਕਰਨਾ, ਦਸੀਂ ਬੋਲੋ)

ਹੇ ਜੀਵ ਵਣਜਾਰਿਆ ਮਿੱਤਰਾ ! ਪਰਮੇਸ਼ਰ ਨੇ ਤੈਨੂੰ (ਦਸੀ) ਦਸਾਂ (ਮਾਸੀ) ਮਹੀਨਿਆਂ ਵਿਚ (ਮਾਨਸੁ) ਮਨੁੱਖਾ ਸਰੀਰ ਦੇਣਾ ਕੀਤਾ ਹੈ। ਭਾਵ ਮਨੁੱਖ ਬਣਾ ਦਿੱਤਾ, ਪੈਦਾ ਕਰ ਦਿੱਤਾ। ਫੇਰ ਜੋ ਤੇਰੇ ਪੂਰਬਲੇ ਕਰਮ, ਚੰਗੇ ਮਾੜੇ (ਕਮਾਹਿ) ਕਮਾਏ ਹੋਇ ਸਨ। ਉਹਨਾਂ ਕਰਮਾਂ ਅਨੁਸਾਰ ਤੇਰੀ ਉਮਰ ਦੀ, ਸੁਆਸਾਂ ਦੀ, ਪ੍ਰਾਰਬਧ ਦੀ, (ਮੁਹਲਤਿ) ਹੱਦ ਬੰਨ੍ਹ ਦਿੱਤੀ, ਮਿਆਦ ਬੰਨ੍ਹ ਦਿੱਤੀ। ਲੇਖ ਲਿਖ ਦਿੱਤਾ ਕਿ ਇਤਨੀ ਵਡਿਆਈ, ਜਸ, ਨਿੰਦਾ, ਉਸਤਤਿ, ਵਿਦਿਆ, ਇਸ ਨੂੰ ਪ੍ਰਾਪਤ ਹੋਵੇਗੀ। ਜੈਸਾ ਕਰਤੱਬ ਕੀਤਾ ਸੀ। ਤੈਸਾ ਹੀ ਧੁਰੋਂ ਲੇਖ ਲਿਖ ਦਿੱਤਾ। ਜਿਵੇਂ ਕੈਦੀ ਦੇ ਗਲ ਵਿਚ ਪਟਾ ਪਾ ਕਰਕੇ ਜੇਲ੍ਹ ਵਿਚ ਪਾ ਦਿੱਤਾ ਜਾਂਦਾ ਹੈ ਕਿ ਇਤਨੇ ਸਾਲ ਕੈਦ ਹੋਵੇਗੀ। ਇਸੇ ਤਰ੍ਹਾਂ ਪ੍ਰਾਰਬਧ ਦੇ ਕੇ ਪਰਮੇਸ਼ਰ ਨੇ ਜੀਵ ਨੂੰ ਦੇਹ ਰੂਪੀ ਜੇਲ੍ਹ ਵਿਚ ਭੇਜਿਆ ਹੈ।

**ਮੁਹਲਤਿ ਕਰਿ ਦੀਨੀ ਕਰਮ ਕਮਾਣੇ; ਜੈਸਾ ਲਿਖਤੁ ਧੁਰਿ ਪਾਇਆ ॥**

ਜਿਹੋ ਜਿਹੇ ਕਰਮ ਪੂਰਬਲੇ (ਕਮਾਣੇ) ਕਮਾਏ, ਭਾਵ ਕੀਤੇ ਸਨ। ਉਹਨਾਂ ਕਰਮਾਂ ਦੀ ਕਰਣੀ ਅਨੁਸਾਰ

(ਮੁਹਲਤਿ) ਹੱਦ (ਕਰਿ) ਕਰ ਦਿੱਤੀ। ਜਿਊਣ ਦਾ ਅਰਸਾ ਬੰਨ੍ਹ ਦਿੱਤਾ ਹੈ। ਜੈਸਾ ਕਰਤੱਬ = ਕਰਮ ਕੀਤਾ ਸੀ। ਪਰਮੇਸ਼ਰ ਨੇ (ਧੁਰਿ) ਧੁਰੋਂ ਮੱਥੇ ਉੱਤੇ ਉਹੋ ਜਿਹਾ (ਲਿਖਤੁ) ਲੇਖ ਲਿਖ ਕੇ ਪਾ ਦਿੱਤਾ ਹੈ।

ਪ੍ਰਮਾਣ : **[ਕਰੀ ਲੋਹ ਕਲਮੰ ਲਿਖਿਓ ਲੇਖ ਮਾਥੇ ॥]** (ਸ੍ਰੀ ਦਸਮ ਗ੍ਰੰਥ ਸਾਹਿਬ)

**ਮਾਤ ਪਿਤਾ ਭਾਈ ਸੁਤ ਬਨਿਤਾ; ਤਿਨ ਭੀਤਰਿ ਪ੍ਰਭੂ ਸੰਜੋਇਆ ॥**

ਲੇਖ ਲਿਖੇ ਅਨੁਸਾਰ ਪ੍ਰਮੇਸ਼ਰ ਨੇ ਤੇਰਾ ਮਾਤਾ, ਪਿਤਾ, (ਭਾਈ) ਭਰਾ, (ਸੁਤ) ਪੁੱਤਰਾਂ (ਬਨਿਤਾ) ਇਸਤਰੀ ਦੇ (ਭੀਤਰਿ) ਵਿਚ ਸੰਜੋਗ ਕਰ ਦਿੱਤਾ ਹੈ। ਵਾ : (ਸੰ) ਭਲੀ ਪ੍ਰਕਾਰ (ਜੋਇਆ) ਜੋੜ ਦਿੱਤਾ ਪਰਿਵਾਰ ਵਿਚ ਪਰਮੇਸ਼ਰ ਨੇ। ਇਹ ਮੇਰੀ ਮਾਤਾ ਹੈ, ਪਿਤਾ ਹੈ, ਇਸਤਰੀ ਹੈ, ਪੁੱਤਰ ਹੈ, ਐਸੇ ਮੋਹ ਵਿਚ ਜੋੜ ਦਿੱਤਾ ਹੈ।

**ਕਰਮ ਸੁਕਰਮ ਕਰਾਏ ਆਪੇ; ਇਸੁ ਜੰਤੈ ਵਸਿ ਕਿਛੁ ਨਾਹਿ ॥**

ਜਿਨ੍ਹਾਂ ਤੇ ਪਰਮੇਸ਼ਰ (ਕਰਮ) ਕਿਰਪਾ ਕਰਦਾ ਹੈ। ਉਹਨਾਂ ਤੋਂ ਭਾਉ ਭਗਤੀ ਦੇ (ਸੁਕਰਮ) ਸ੍ਰੇਸ਼ਟ ਕਰਮ ਆਪੇ ਹੀ ਕਰਾ ਲੈਂਦਾ ਹੈ।

**ਦੂਸਰਾ ਅਰਥ :** ਗੁਰਮੁਖ ਜਾਣਦੇ ਹਨ ਕਿ ਪਰਮੇਸ਼ਰ ਜੀਵਾਂ ਤੋਂ (ਕਰਮ) ਮੱਧਮ ਕਰਮ, (ਸੁਕਰਮ) ਉੱਤਮ ਸ੍ਰੇਸ਼ਟ ਕਰਮ ਆਪ ਹੀ ਕਰਾਉਂਦਾ ਹੈ। ਲੇਖ ਅਨੁਸਾਰ ਇਸ ਜੀਵ ਦੇ ਕੁਛ ਵੀ (ਵਸਿ) ਅਧੀਨ ਨਹੀਂ ਹੈ। ਇਸ ਤਰ੍ਹਾਂ ਗੁਰਮੁਖ ਨਿੰਮ੍ਰਤਾ ਰੱਖਦੇ ਹਨ।

ਪ੍ਰਮਾਣ : **[ਜੇ ਲੋੜਹਿ ਚੰਗਾ ਆਪਣਾ ਕਰਿ ਪੁੰਨਹੁ ਨੀਚੁ ਸਦਾਈਐ ॥]** (ਅੰਗ ੪੬੫)

**ਕਹੁ ਨਾਨਕ ਪ੍ਰਾਣੀ ਪਹਿਲੈ ਪਹਰੈ ਧਰਿ ਪਾਇਤਾ ਉਦਰੈ ਮਾਹਿ ॥੧॥**

ਗੁਰੂ ਸਾਹਿਬ ਕਹਿੰਦੇ ਹਨ। ਹੇ ਪ੍ਰਾਣਾਂ ਧਾਰੀ ਜੀਵ ਉਮਰ ਰੂਪ ਰਾਤ ਦੇ ਗਰਭ ਅਵਸਥਾ ਰੂਪੀ ਪਹਿਰ ਵਿਚ। ਮਾਤਾ ਦੇ ਪੇਟ ਵਿਚ ਪਰਮੇਸ਼ਰ ਨੇ ਤੈਨੂੰ (ਪਾਇਤਾ) ਪਾ ਕਰਕੇ (ਧਰਿ) ਧਰਨਾ = ਟਿਕਾਉਣਾ ਕੀਤਾ ਹੈ। ਵਾ : (ਧਰਿ) ਜੂਨੀ ਦੁਆਰਾ ਮਾਤਾ ਦੇ ਪੇਟ ਵਿਚ ਪਾਉਣਾ ਕੀਤਾ।

**ਦੂਜੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ; ਭਰਿ ਜੁਆਨੀ ਲਹਰੀ ਦੇਇ ॥**

ਹੇ ਵਣਜਾਰੇ ਮਿੱਤਰ ਜੀਵ। ਉਮਰ ਰੂਪੀ ਰਾਤ ਦੇ ਜੁਆਨੀ ਅਵਸਥਾ ਰੂਪ ਦੂਸਰੇ ਪਹਿਰ = ਹਿੱਸੇ ਵਿਚ ਜੁਆਨੀ ਰੂਪ ਨਦੀ (ਭਰਿ) ਭਰ ਕਰਕੇ, ਪੂਰਤ ਹੋ ਕਰਕੇ, ਕਾਮ ਕਰੋਧ ਦੀਆਂ (ਲਹਰੀ) ਲਹਿਰਾਂ ਦੇਂਦੀ ਹੈ, ਠਾਠਾਂ ਮਾਰਦੀ ਹੈ। ਇਸੇ ਤਰ੍ਹਾਂ ਜਦੋਂ ਜੁਆਨੀ ਰੂਪ ਸੂਰਜ ਚੜ੍ਹ ਪੈਂਦਾ ਹੈ ਤਾਂ ਚਿੱਤ ਰੂਪ ਕਵਲ ਇੱਛਾ ਰੂਪੀ ਪੰਖੜੀਆਂ ਸਹਿਤ ਖਿੜ ਪੈਂਦਾ ਹੈ। ਵਾਸ਼ਨਾ ਰੂਪ ਮਹਿਕਾਂ ਨਿਕਲਦੀਆਂ ਹਨ।

**ਬੁਰਾ ਭਲਾ ਨ ਪਛਾਣਈ ਵਣਜਾਰਿਆ ਮਿਤ੍ਰਾ; ਮਨੁ ਮਤਾ ਅਹੰਮੇਇ ॥**

ਹੇ ਵਣਜਾਰੇ ਮਿੱਤਰ ਜੀਵ। ਤੂੰ (ਬੁਰਾ) ਪਰਾਏ ਘਰਾਂ ਨੂੰ ਤੱਕਣਾ ਤੇ (ਭਲਾ) ਜਤ ਸਤ ਵਿਚ ਰਹਿਣਾ, ਧਰਮ ਰੱਖਣਾ। ਇਹ ਬੁਰੇ ਭਲੇ ਦੀ ਵਿਚਾਰ ਨਹੀਂ ਕੀਤੀ, ਪਛਾਣ ਹੀ ਨਹੀਂ ਕੀਤੀ। ਤੇਰਾ ਮਨ ਜੁਆਨੀ ਕਰਕੇ ਹੰਕਾਰ ਵਿਚ ਹੀ (ਮਤਾ) ਮਸਤ ਰਹਿੰਦਾ ਹੈ। ਏਵ = ਨਿਹਚੇ ਕਰਕੇ।

**ਬੁਰਾ ਭਲਾ ਨ ਪਛਾਣੈ ਪ੍ਰਾਣੀ; ਆਗੈ ਪੰਥੁ ਕਰਾਰਾ ॥**

ਬੁਰਿਆਈ ਸ਼ਰਾਬਾਂ ਆਦਿ ਦਾ ਪੀਣਾ (ਭਲਾ) ਭਲਿਆਈ ਨੇਕੀ ਕਰਨੀ (ਪਛਾਣੈ) ਪਛਾਣਦਾ ਹੀ ਨਹੀਂ ਹੈ। ਹੇ ਪ੍ਰਾਣੀ! ਅੱਗੇ ਪ੍ਰਲੋਕ ਦਾ ਰਸਤਾ ਬੜਾ ਹੀ (ਕਰਾਰਾ) ਕਰੜਾ ਹੈ।

ਪ੍ਰਮਾਣ : [**ਖੰਡੇ ਧਾਰ ਗਲੀ ਅਤਿ ਭੀੜੀ ॥ ਲੇਖਾ ਲੀਜੈ ਤਿਲ ਜਿਉ ਪੀੜੀ ॥**] (ਅੰਗ ੧੦੨੮)

**ਪੂਰਾ ਸਤਿਗੁਰੁ ਕਬਹੂੰ ਨ ਸੇਵਿਆ; ਸਿਰਿ ਠਾਢੇ ਜਮ ਜੰਦਾਰਾ ॥**

ਪੂਰਨ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਦਾ (ਸੇਵਿਆ) ਸਿਮਰਨ ਭਜਨ ਹੀ ਨਹੀਂ ਕਦੇ ਕੀਤਾ ਹੈ। ਵਾ : ਸਤਿਗੁਰੂ ਦੁਆਰਾ ਦੱਸਿਆ ਹੋਇਆ ਭਜਨ ਸਿਮਰਨ (ਕਬਹੂੰ) ਕਦੇ ਕੀਤਾ ਹੀ ਨਹੀਂ ਹੈ।

ਪ੍ਰਮਾਣ : [**ਮੈ ਮੂਰਖ ਕੀ ਕੇਤਕ ਬਾਤ ਹੈ ਕੋਟਿ ਪਰਾਧੀ ਤਰਿਆ ਰੇ ॥**
**ਗੁਰੁ ਨਾਨਕੁ ਜਿਨ ਸੁਣਿਆ ਪੇਖਿਆ ਸੇ ਫਿਰਿ ਗਰਭਾਸਿ ਨ ਪਰਿਆ ਰੇ ॥**] (ਅੰਗ ੬੧੨)

(ਸਿਰ ਠਾਢੇ) ਸਿਰ ਤੇ (ਜਮ) ਜਮ (ਜੰਦਾਰਾ) ਜਿੰਦ ਦੇ ਵੈਰੀ ਖੜੇ ਹਨ। ਜਲਾਦਾਂ ਵਤ ਜਮ ਸਿਰ ਤੇ ਖੜੇ ਹਨ, ਜਮ ਡੰਡਾ ਪਕੜੀ ਖੜੇ ਹਨ।

ਪ੍ਰਮਾਣ : [**ਮਿਰਤੁ ਹਸੈ ਸਿਰ ਊਪਰੇ ਪਸੂਆ ਨਹੀ ਬੂਝੈ ॥** (ਅੰਗ ੮੦੯)]

**ਧਰਮ ਰਾਇ ਜਬ ਪਕਰਸਿ ਬਵਰੇ; ਤਬ ਕਿਆ ਜਬਾਬੁ ਕਰੇਇ ॥**

ਹੇ (ਬਵਰੇ) ਕਮਲੇ = ਝੱਲਿਆ ਪੁਰਸ਼ਾ, ਜਦੋਂ ਧਰਮ ਰਾਜਾ ਪ੍ਰਲੋਕ ਵਿਚ (ਪਕਰਸਿ) ਪਕੜੇਗਾ। (ਤਬ) ਉਦੋਂ ਕੀ ਜਵਾਬ ਦੇਵੇਂਗਾ।

**ਕਹੁ ਨਾਨਕ ਦੂਜੈ ਪਹਰੈ ਪ੍ਰਾਨੀ; ਭਰਿ ਜੋਬਨੁ ਲਹਰੀ ਦੇਇ ॥੨॥**

ਗੁਰੂ ਜੀ ਕਹਿੰਦੇ ਹਨ। ਹੇ ਪ੍ਰਾਣਾਂ ਧਾਰੀ ਜੀਵ! ਉਮਰ ਰੂਪ ਰਾਤ ਦੇ ਜੁਵਾ ਅਵਸਥਾ ਰੂਪ ਦੂਸਰੇ ਪਹਿਰ ਵਿਚ। ਜੁਆਨੀ ਰੂਪ ਨਦੀ ਭਰ ਕਰਕੇ, ਤ੍ਰਿਸ਼ਨਾ ਰੂਪ ਲਹਿਰਾਂ ਕਰਕੇ ਠਾਠਾਂ ਮਾਰਦੀ ਹੈ।

**ਤੀਜੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਬਿਖੁ ਸੰਚੈ ਅੰਧੁ ਅਗਿਆਨੁ ॥**

ਹੇ ਵਣਜਾਰੇ ਮਿੱਤਰ ਜੀਵ! ਉਮਰ ਰੂਪ ਰਾਤ ਦੇ ਪ੍ਰੌਢਿਆ ਅਵਸਥਾ ਰੂਪ ਤੀਸਰੇ ਪਹਿਰ = ਹਿੱਸੇ ਵਿਚ ਹੇ ਅਗਿਆਨੀ! (ਅੰਧੁ) ਅੰਧਤਾਈ ਕਰਕੇ (ਬਿਖੁ) ਜ਼ਹਿਰ ਰੂਪ ਮਾਇਆ ਨੂੰ (ਸੰਚੈ) ਇਕੱਤਰ ਕਰਦਾ ਹੈ। ਪਾਪ ਕਰਕੇ, ਲੁੱਟ ਕੇ ਮਾਇਆ ਇਕੱਠੀ ਕਰਦਾ ਹੈ। ਕਿਉਂਕਿ ਜੁਆਨੀ ਵਿਚ ਮਾਤਾ ਪਿਤਾ ਦਾ ਧਨ ਖ਼ਰਾਬ ਕਰ ਦਿੰਦਾ ਹੈ। ਫੇਰ ਪ੍ਰਵਾਰ ਨੂੰ ਪਾਲਣ ਦਾ ਫ਼ਿਕਰ ਪੈ ਜਾਂਦਾ ਹੈ।

ਪ੍ਰਸ਼ਨ : ਮਾਇਆ ਕਿਉਂ ਇਕੱਠੀ ਕਰਦਾ ਹੈ। **ਉੱਤਰ :**

**ਪੁਤ੍ਰਿ ਕਲਤ੍ਰਿ ਮੋਹਿ ਲਪਟਿਆ ਵਣਜਾਰਿਆ ਮਿਤ੍ਰਾ; ਅੰਤਰਿ ਲਹਰਿ ਲੋਭਾਨੁ ॥**

ਕਿਉਂਕਿ ਪੁੱਤਰ, (ਕਲਤ੍ਰਿ) ਇਸਤਰੀ ਦੇ ਮੋਹ ਵਿਚ ਲਪਟ ਕਰਕੇ ਮਾਇਆ ਇਕੱਠੀ ਕਰਦਾ ਹੈ। ਹੇ ਵਣਜਾਰੇ ਮਿੱਤਰ ਜੀਵ! ਤੇਰੇ (ਅੰਤਰਿ) ਅੰਦਰ ਲੋਭ ਦੀ ਲਹਿਰ (ਲੋਭਾਨੁ) ਆਨ = ਆ ਰਹੀ ਹੈ, ਚਲ ਰਹੀ ਹੈ।

**ਅੰਤਰਿ ਲਹਰਿ ਲੋਭਾਨੁ ਪਰਾਨੀ; ਸੋ ਪ੍ਰਭੁ ਚਿਤਿ ਨ ਆਵੈ ॥**

ਹੇ ਪ੍ਰਾਣੀ! ਤੇਰੇ ਅੰਦਰ ਤ੍ਰਿਸ਼ਨਾ ਦੀ ਲਹਿਰ ਕਰਕੇ ਤੂੰ ਪਦਾਰਥਾਂ ਵਿਚ (ਲੋਭਾਨੁ) ਲੁਭਾਇਮਾਨ ਹੋ ਰਿਹਾ ਹੈ। (ਸੋ) ਉਹ (ਪ੍ਰਭੁ) ਪਰਮੇਸ਼ਰ ਤੇਰੇ ਚੇਤੇ ਹੀ ਨਹੀਂ ਆਉਂਦਾ ਹੈ।

**ਸਾਧਸੰਗਤਿ ਸਿਉ ਸੰਗੁ ਨ ਕੀਆ; ਬਹੁ ਜੋਨੀ ਦੁਖੁ ਪਾਵੈ ॥**

ਸਾਧ ਸੰਗਤਿ ਦੇ ਨਾਲ ਕਦੇ (ਸੰਗੁ) ਮੇਲ ਹੀ ਨਹੀਂ ਕੀਤਾ ਹੈ। ਸਦਾ (ਸੰਗੁ) ਸੰਗਦਾ ਹੀ ਰਿਹਾ ਸੰਗਤ ਕਰਨ ਤੋਂ।

ਪ੍ਰਮਾਣ : [**ਸਾਧਸੰਗਤਿ ਕਬਹੂ ਨਹੀ ਕੀਨੀ ਰਚਿਓ ਧੰਧੈ ਝੂਠ ॥**] (ਅੰਗ ੧੧੦੫) ਜਾਂ
[**ਆਪਸ ਕਉ ਦੀਰਘੁ ਕਰਿ ਜਾਨੈ ਅਉਰਨ ਕਉ ਲਗ ਮਾਤ ॥**] (ਅੰਗ ੧੧੦੫)
ਹਰ ਵੇਲੇ ਕੁਸੰਗਤ ਦਾ ਮਿਲਾਪੀ ਹੀ ਬਣਿਆ ਰਿਹਾ। ਤੈਨੂੰ ਇਸ ਦਾ ਫਲ ਮਿਲੇਗਾ ਕਿ ਬਹੁਤੀਆਂ ਜੂਨਾਂ ਵਿਚ ਪੈ ਕਰਕੇ ਦੁਖ ਪਾਵੇਂਗਾ।

ਪ੍ਰਮਾਣ : [**ਕਈ ਜਨਮ ਭਏ ਕੀਟ ਪਤੰਗਾ ॥ ਕਈ ਜਨਮ ਗਜ ਮੀਨ ਕੁਰੰਗਾ ॥**] (ਅੰਗ ੧੭੬)

**ਸਿਰਜਨਹਾਰੁ ਵਿਸਾਰਿਆ ਸੁਆਮੀ; ਇਕ ਨਿਮਖ ਨ ਲਗੋ ਧਿਆਨੁ ॥**

ਜੋ ਸਾਰੀ ਸ੍ਰਿਸ਼ਟੀ ਨੂੰ ਪੈਦਾ ਕਰਦਾ ਹੈ। ਉਸ ਮਾਲਕ ਨੂੰ ਮਨ ਤੋਂ ਵਿਸਾਰ ਦਿੱਤਾ, ਭੁਲਾ ਦਿੱਤਾ। ਤੇਰਾ ਇਕ ਨਿਮਖ ਮਾਤਰ ਵੀ ਉਸ ਪ੍ਰਭੂ ਵਿਚ ਧਿਆਨ ਨਹੀਂ ਲੱਗਾ ਹੈ।

**ਕਹੁ ਨਾਨਕ ਪ੍ਰਾਣੀ ਤੀਜੈ ਪਹਰੈ; ਬਿਖੁ ਸੰਚੇ ਅੰਧੁ ਅਗਿਆਨੁ ॥੩॥**

ਗੁਰੂ ਸਾਹਿਬ ਕਥਨ ਕਰਦੇ ਹਨ, ਹੇ ਪ੍ਰਾਣੀ! ਉਮਰ ਦੇ ਤੀਸਰੇ ਹਿੱਸੇ ਢਲਦੀ ਜਵਾਨੀ ਵਿਚ। ਹੇ ਅਗਿਆਨ ਕਰਕੇ ਅੰਧੇ ਹੋਇ ਹੋਇ, ਤੂੰ ਜ਼ਹਿਰ ਰੂਪ ਮਾਇਆ ਨੂੰ ਠੱਗੀ ਠੋਰੀ ਕਰਕੇ ਇਕੱਠੀ ਕਰਦਾ ਰਿਹਾ ਹੈ।

**ਚਉਥੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ; ਦਿਨੁ ਨੇੜੈ ਆਇਆ ਸੋਇ ॥**

ਹੇ ਵਣਜਾਰੇ ਮਿੱਤਰ ਜੀਵ! ਤੇਰੀ ਉਮਰ ਰੂਪੀ ਰਾਤ ਦੇ ਚੌਥੇ ਪਹਿਰ ਰੂਪ ਬੁਢੇਪੇ ਵਿਚ। (ਸੋਇ) ਉਹ ਤੇਰਾ ਮੌਤ ਦਾ ਦਿਨ ਨੇੜੇ ਆ ਗਿਆ ਹੈ। ਉਹ ਮੌਤ ਦਾ ਦਿਨ ਜਿਸ ਨੂੰ ਕੰਨਾਂ ਵਿਚ ਤੂੰ ਸੁਣਨਾ ਨਹੀਂ ਚਾਹੁੰਦਾ ਸੀ। ਉਹ ਨੇੜੇ ਆ ਗਿਆ ਹੈ।

**ਗੁਰਮੁਖਿ ਨਾਮੁ ਸਮਾਲਿ ਤੂੰ ਵਣਜਾਰਿਆ ਮਿਤ੍ਰਾ; ਤੇਰਾ ਦਰਗਹ ਬੇਲੀ ਹੋਇ ॥**

ਹੇ ਵਣਜਾਰੇ ਮਿੱਤਰ ਜੀਵ! ਗੁਰਮੁਖਾਂ ਦੀ ਸੰਗਤ ਕਰਕੇ ਨਾਮ ਨੂੰ ਚੇਤੇ ਕਰ। ਜੋ ਨਾਮ ਤੇਰਾ ਦਰਗਾਹ ਵਿਚ (ਬੇਲੀ) ਸਹਾਇਕ ਹੋਵੇਗਾ। ਵਾ : (ਦਰ) ਸੰਸਾਰ ਵਿਚ ਵੀ ਸਹਾਇਕ ਤੇ (ਗਹ) ਹਿਰਦੇ ਵਿਚ ਵੀ ਸਹਾਇਕ ਹੋਵੇਗਾ।

**ਗੁਰਮੁਖਿ ਨਾਮੁ ਸਮਾਲਿ ਪਰਾਣੀ; ਅੰਤੇ ਹੋਇ ਸਖਾਈ ॥**

ਗੁਰਮੁਖਾਂ ਨਾਲ ਮਿਲ ਕਰਕੇ ਨਾਮ ਨੂੰ ਚੇਤੇ ਕਰ। ਹੇ ਪ੍ਰਾਣੀ! ਤੇਰਾ ਅੰਤ ਨੂੰ (ਸਖਾਈ) ਸਹਾਈ ਹੋਵੇਗਾ। ਲੋਕ ਪ੍ਰਲੋਕ ਵਿਚ।

**ਇਹੁ ਮੋਹੁ ਮਾਇਆ ਤੇਰੈ ਸੰਗਿ ਨ ਚਾਲੈ; ਝੂਠੀ ਪ੍ਰੀਤਿ ਲਗਾਈ ॥**

ਹੇ ਜੀਵ ਇਹ ਮਾਇਆ ਦੀ ਪ੍ਰੀਤੀ ਤੇਰੇ ਨਾਲ ਨਹੀਂ ਜਾਵੇਗੀ। ਵਾ : ਇਹ (ਮੋਹੁ) ਮੋਹਤ ਕਰਨ ਵਾਲੀ ਮਾਇਆ ਤੇਰੇ (ਸੰਗਿ) ਸਾਥ ਨਹੀਂ ਜਾਵੇਗੀ। ਝੂਠੀ ਹੀ ਤੂੰ ਇਸ ਮਾਇਆ ਨਾਲ ਪ੍ਰੀਤੀ ਲਾਉਣਾ ਕੀਤੀ ਹੈ।

**ਸਗਲੀ ਰੈਣਿ ਗੁਦਰੀ ਅੰਧਿਆਰੀ; ਸੇਵਿ ਸਤਿਗੁਰੁ ਚਾਨਣੁ ਹੋਇ ॥**

ਹੇ ਜੀਵ! ਤੇਰੀ ਸਾਰੀ ਉਮਰ ਰੂਪ ਰਾਤ ਅਵਿੱਦਿਆ ਦੇ ਅੰਧੇਰੇ ਵਾਲੀ, ਪਾਂਬਰ ਪੁਣੇ ਦੇ ਅੰਧੇਰੇ ਵਾਲੀ (ਗੁਦਰੀ) ਗੁਜ਼ਰ ਗਈ ਹੈ। ਹੁਣ ਵੀ ਸਮਾਂ ਹੈ, ਸਤਿਗੁਰਾਂ ਦੀ ਸੇਵਾ ਕਰਨਾ ਕਰ। ਫੇਰ ਗਿਆਨ ਦਾ (ਚਾਨਣੁ) ਪ੍ਰਕਾਸ਼ ਹੋ ਜਾਵੇਗਾ।

**ਕਹੁ ਨਾਨਕ ਪ੍ਰਾਣੀ ਚਉਥੈ ਪਹਰੈ; ਦਿਨੁ ਨੇੜੈ ਆਇਆ ਸੋਇ ॥੪॥**

ਗੁਰੂ ਜੀ ਕਹਿੰਦੇ ਹਨ ਕਿ ਹੇ ਪ੍ਰਾਣਾਂ ਧਾਰੀ ਜੀਵ ! ਉਮਰ ਦੇ ਚੌਥੇ ਬੁਢੇਪੇ ਰੂਪ ਪਹਿਰ ਵਿਚ ਤੇਰਾ ਮੌਤ ਦਾ ਦਿਨ ਨੇੜੇ ਆ ਗਿਆ ਹੈ।

**ਲਿਖਿਆ ਆਇਆ ਗੋਵਿੰਦ ਕਾ ਵਣਜਾਰਿਆ ਮਿਤ੍ਰਾ; ਉਠਿ ਚਲੇ ਕਮਾਣਾ ਸਾਥਿ ॥**

ਹੇ ਵਣਜਾਰੇ ਮਿੱਤਰ ਜੀਵ ! ਜਦੋਂ ਪਰਮੇਸ਼ਰ ਦਾ ਪ੍ਰਾਰਬਧ ਅਨੁਸਾਰ ਲਿਖਿਆ ਹੋਇਆ ਲੇਖ, ਭਾਵ ਸਮਾਂ ਆ ਗਿਆ ਤਾਂ (ਕਮਾਣਾ) ਧਨੁਖ ਬਾਣਾਂ ਵਾਲੇ ਜਮਾਂ ਨਾਲ ਉੱਠ ਕੇ ਜਾਣਾ ਪਵੇਗਾ। (ਚਲੇ) ਚੱਲਣਾ ਪਵੇਗਾ।

ਪ੍ਰਮਾਣ : [**ਤਹ ਕਰ ਦਲ ਕਰਨਿ ਮਹਾਬਲੀ ਤਿਨ ਆਗਲੜੈ ਮੈ ਰਹਣੁ ਨ ਜਾਇ ॥** (ਅੰਗ ੯੨)]

ਦੂਸਰਾ ਅਰਥ : ਹੇ ਜੀਵ ! ਜਦੋਂ ਲਿਖਿਆ ਹੋਇਆ ਪ੍ਰਵਾਨਾ ਧੁਰੋਂ (ਗੋਵਿੰਦ) ਪਰਮੇਸ਼ਰ ਤੋਂ ਆ ਗਿਆ ਤਾਂ ਤੇਰੇ ਨਾਲ ਜੋ ਚੰਗੇ ਮੰਦੇ (ਕਮਾਣਾ) ਕਰਮ ਕਮਾਏ ਸਨ। ਉਹ ਉੱਠ ਕਰਕੇ ਪ੍ਰਲੋਕ ਵਿਚ ਉਗਾਹੀ = ਗਵਾਹੀ ਦੇਣ ਲਈ ਨਾਲ ਚੱਲਣਗੇ।

**ਇਕ ਰਤੀ ਬਿਲਮ ਨ ਦੇਵਨੀ ਵਣਜਾਰਿਆ ਮਿਤ੍ਰਾ ਓਨੀ ਤਕੜੇ ਪਾਏ ਹਾਥ ॥**

ਹੇ ਵਣਜਾਰੇ ਮਿੱਤਰ ਜੀਵ, ਜਮਾਂ ਨੇ ਤੈਨੂੰ ਇਕ ਰੱਤੀ ਜਿਤਨੀ ਦੇਰ ਵੀ ਠਹਿਰਣ ਨਹੀਂ ਦੇਣਾ। ਭਾਵੇਂ ਤੂੰ ਕਹੇਂ :

ਪ੍ਰਮਾਣ : [**ਕਿਛੁ ਭੀ ਖਰਚੁ ਤੁਮ੍ਾਰਾ ਸਾਰਉ ॥ ਸੁਬਹ ਨਿਵਾਜ ਸਰਾਇ ਗੁਜਾਰਉ ॥** (ਅੰਗ ੭੯੨)]

ਪਰ ਉਹਨਾਂ ਨੇ ਤੈਨੂੰ ਰੋਗਾਂ ਰੂਪ (ਤਕੜੇ) ਪੱਕੇ ਹੱਥ ਕਰਕੇ ਪਾਏ ਹਨ ਜਾਂ ਉਹਨਾਂ ਜਮਦੂਤਾਂ ਨੇ ਪੱਕੇ ਹੱਥ ਪਾਏ ਹਨ।

**ਲਿਖਿਆ ਆਇਆ ਪਕੜਿ ਚਲਾਇਆ; ਮਨਮੁਖ ਸਦਾ ਦੁਹੇਲੇ ॥**

ਜਦੋਂ ਲਿਖਿਆ ਹੋਇਆ ਪ੍ਰਵਾਨਾ ਆ ਗਿਆ ਤਾਂ ਜਮਾਂ ਨੇ ਪਕੜ ਕਰਕੇ ਪ੍ਰਲੋਕ ਨੂੰ (ਚਲਾਇਆ) ਤੋਰ ਲੈਣਾ ਹੈ। ਜੋ ਮਨਮੁਖ ਹਨ, ਉਹ ਸਦਾ ਹੀ ਜੂਨਾਂ ਵਿਚ ਪੈ ਕਰਕੇ (ਦੁਹੇਲੇ) ਦੁਖੀ ਹੁੰਦੇ ਹਨ।

**ਜਿਨੀ ਪੂਰਾ ਸਤਿਗੁਰੁ ਸੇਵਿਆ; ਸੇ ਦਰਗਹ ਸਦਾ ਸੁਹੇਲੇ ॥**

ਜਿਨ੍ਹਾਂ ਨੇ ਪੂਰਨ ਸਤਿਗੁਰਾਂ ਦਾ ਭਜਨ ਕੀਤਾ ਹੈ। ਉਹ ਗੁਰਮੁਖ ਇਸ ਲੋਕ ਵਿਚ ਵੀ ਸੁਖੀ ਹਨ ਤੇ ਪ੍ਰਲੋਕ ਵਿਚ ਵੀ ਸਦਾ (ਸੁਹੇਲੇ) ਸੁਖੀ ਹਨ (ਸੁਹੇਲੇ) ਸੁਰਖਰੂ ਹਨ।

ਪ੍ਰਮਾਣ : [**ਸੇਵਕ ਦਰਗਹ ਸੁਰਖਰੂ ਮਨਮੁਖ ਮੁਖ ਕਾਲਾ**] **(ਭਾਈ ਗੁਰਦਾਸ ਜੀ)**

**ਕਰਮ ਧਰਤੀ ਸਰੀਰੁ, ਜੁਗ ਅੰਤਰਿ; ਜੋ ਬੋਵੈ ਸੋ ਖਾਤਿ ॥**

ਇਹਨਾਂ ਚੌਹਾਂ (ਜੁਗ) ਜੁਗਾਂ ਦੇ ਅੰਦਰ, ਸਰੀਰ ਕਰਮਾਂ ਰੂਪੀ ਬੀਜ ਨੂੰ ਬੀਜਣ ਵਾਸਤੇ ਧਰਤੀ ਹੈ। ਇਹ ਸਰੀਰ ਰੂਪੀ ਧਰਤੀ ਵਿਚ ਹੀ ਕਰਮਾਂ ਰੂਪ ਬੀਜ ਬੀਜੀ ਦਾ ਹੈ। ਜੋ ਪੁਰਸ਼ ਚੰਗਾ ਮੰਦਾ ਕਰਮ (ਬੋਵੈ) ਬੀਜਦੇ ਹਨ ਉਸ ਦਾ ਪਾਪ ਪੁੰਨ ਰੂਪ ਫਲ (ਖਾਤਿ) ਖਾਂਦੇ ਹਨ।

**ਕਹੁ ਨਾਨਕ ਭਗਤ ਸੋਹਹਿ ਦਰਵਾਰੇ; ਮਨਮੁਖ ਸਦਾ ਭਵਾਤਿ ॥੫॥੧॥੪॥**

ਧੰਨ ਸ੍ਰੀ ਗੁਰੂ ਅਰਜਨ ਦੇਵ ਜੀ ਫ਼ੁਰਮਾਉਂਦੇ ਹਨ ਕਿ ਭਗਤ ਸੱਚਖੰਡ ਰੂਪ ਦਰਬਾਰ ਵਿਚ, ਸੰਗਤ ਰੂਪ ਦਰਬਾਰ ਵਿਚ (ਸੋਹਹਿ) ਸੋਭਦੇ ਹਨ ਅਤੇ ਮਨਮੁਖ ਸਦਾ ਹੀ ਜੂਨਾਂ ਵਿਚ (ਭਵਾਤਿ) ਭਵਾਏ ਜਾਂਦੇ ਹਨ, ਫਿਰਾਏ ਜਾਂਦੇ ਹਨ।

## ਸਿਰੀਰਾਗੁ ਮਹਲਾ ੪ ਘਰੁ ੨ ਛੰਤ ੴ ਸਤਿਗੁਰ ਪ੍ਰਸਾਦਿ ॥

ਮੁੰਧ ਇਆਣੀ ਪੇਈਅੜੈ ਕਿਉ ਕਰਿ ਹਰਿ ਦਰਸਨੁ ਪਿਖੈ ॥ ਹਰਿ ਹਰਿ ਅਪਨੀ ਕਿਰਪਾ ਕਰੇ ਗੁਰਮੁਖਿ ਸਾਹੁਰੜੈ ਕੰਮ ਸਿਖੈ ॥ ਸਾਹੁਰੜੈ ਕੰਮ ਸਿਖੈ ਗੁਰਮੁਖਿ ਹਰਿ ਹਰਿ ਸਦਾ ਧਿਆਏ ॥ ਸਹੀਆ ਵਿਚਿ ਫਿਰੈ ਸੁਹੇਲੀ ਹਰਿ ਦਰਗਹ ਬਾਹ ਲੁਡਾਏ ॥ ਲੇਖਾ ਧਰਮ ਰਾਇ ਕੀ ਬਾਕੀ ਜਪਿ ਹਰਿ ਹਰਿ ਨਾਮੁ ਕਿਰਖੈ ॥ ਮੁੰਧ ਇਆਣੀ ਪੇਈਅੜੈ ਗੁਰਮੁਖਿ ਹਰਿ ਦਰਸਨੁ ਦਿਖੈ ॥੧॥ ਵੀਆਹੁ ਹੋਆ ਮੇਰੇ ਬਾਬੁਲਾ ਗੁਰਮੁਖੇ ਹਰਿ ਪਾਇਆ ॥ ਅਗਿਆਨੁ ਅੰਧੇਰਾ ਕਟਿਆ ਗੁਰ ਗਿਆਨੁ ਪ੍ਰਚੰਡੁ ਬਲਾਇਆ ॥ ਬਲਿਆ ਗੁਰ ਗਿਆਨੁ ਅੰਧੇਰਾ ਬਿਨਸਿਆ ਹਰਿ ਰਤਨੁ ਪਦਾਰਥੁ ਲਾਧਾ ॥ ਹਉਮੈ ਰੋਗੁ ਗਇਆ ਦੂਖੁ ਲਾਥਾ ਆਪੁ ਆਪੈ ਗੁਰਮਤਿ ਖਾਧਾ ॥ ਅਕਾਲ ਮੂਰਤਿ ਵਰੁ ਪਾਇਆ ਅਬਿਨਾਸੀ ਨਾ ਕਦੇ ਮਰੈ ਨ ਜਾਇਆ ॥ ਵੀਆਹੁ ਹੋਆ ਮੇਰੇ ਬਾਬੋਲਾ ਗੁਰਮੁਖੇ ਹਰਿ ਪਾਇਆ ॥੨॥ ਹਰਿ ਸਤਿ ਸਤੇ ਮੇਰੇ ਬਾਬੁਲਾ ਹਰਿ ਜਨ ਮਿਲਿ ਜੰਞ ਸੁਹੰਦੀ ॥ ਪੇਵਕੜੈ ਹਰਿ ਜਪਿ ਸੁਹੇਲੀ ਵਿਚਿ ਸਾਹੁਰੜੈ ਖਰੀ ਸੋਹੰਦੀ ॥ ਸਾਹੁਰੜੈ ਵਿਚਿ ਖਰੀ ਸੋਹੰਦੀ ਜਿਨਿ ਪੇਵਕੜੈ ਨਾਮੁ ਸਮਾਲਿਆ ॥ ਸਭੁ ਸਫਲਿਓ ਜਨਮੁ ਤਿਨਾ ਦਾ ਗੁਰਮੁਖਿ ਜਿਨਾ ਮਨੁ ਜਿਣਿ ਪਾਸਾ ਢਾਲਿਆ ॥ ਹਰਿ ਸੰਤ ਜਨਾ ਮਿਲਿ ਕਾਰਜੁ ਸੋਹਿਆ ਵਰੁ ਪਾਇਆ ਪੁਰਖੁ ਅਨੰਦੀ ॥ ਹਰਿ ਸਤਿ ਸਤਿ ਮੇਰੇ ਬਾਬੋਲਾ ਹਰਿ ਜਨ ਮਿਲਿ ਜੰਞ ਸੋੁਹੰਦੀ ॥੩॥ ਹਰਿ ਪ੍ਰਭੁ ਮੇਰੇ ਬਾਬੁਲਾ ਹਰਿ ਦੇਵਹੁ ਦਾਨੁ ਮੈ ਦਾਜੋ ॥ ਹਰਿ ਕਪੜੋ ਹਰਿ ਸੋਭਾ ਦੇਵਹੁ ਜਿਤੁ ਸਵਰੈ ਮੇਰਾ ਕਾਜੋ ॥ ਹਰਿ ਹਰਿ ਭਗਤੀ ਕਾਜੁ ਸੁਹੇਲਾ ਗੁਰਿ ਸਤਿਗੁਰਿ ਦਾਨੁ ਦਿਵਾਇਆ ॥ ਖੰਡਿ ਵਰਭੰਡਿ ਹਰਿ ਸੋਭਾ ਹੋਈ ਇਹੁ ਦਾਨੁ ਨ ਰਲੈ ਰਲਾਇਆ ॥ ਹੋਰਿ ਮਨਮੁਖ ਦਾਜੁ ਜਿ ਰਖਿ ਦਿਖਾਲਹਿ ਸੁ ਕੂੜੁ ਅਹੰਕਾਰੁ ਕਚੁ ਪਾਜੋ ॥ ਹਰਿ ਪ੍ਰਭ ਮੇਰੇ ਬਾਬੁਲਾ ਹਰਿ ਦੇਵਹੁ ਦਾਨੁ ਮੈ ਦਾਜੋ ॥੪॥ ਹਰਿ ਰਾਮ ਰਾਮ ਮੇਰੇ ਬਾਬੋਲਾ ਪਿਰ ਮਿਲਿ ਧਨ ਵੇਲ ਵਧੰਦੀ ॥ ਹਰਿ ਜੁਗਹ ਜੁਗੋ ਜੁਗ ਜੁਗਹ ਜੁਗੋ ਸਦ ਪੀੜੀ ਗੁਰੂ ਚਲੰਦੀ ॥ ਜੁਗਿ ਜੁਗਿ ਪੀੜੀ ਚਲੈ ਸਤਿਗੁਰ ਕੀ ਜਿਨੀ ਗੁਰਮੁਖਿ ਨਾਮੁ ਧਿਆਇਆ ॥ ਹਰਿ ਪੁਰਖੁ ਨ ਕਬ ਹੀ ਬਿਨਸੈ ਜਾਵੈ ਨਿਤ ਦੇਵੈ ਚੜੈ ਸਵਾਇਆ ॥ ਨਾਨਕ ਸੰਤ ਸੰਤ ਹਰਿ ਏਕੋ ਜਪਿ ਹਰਿ ਹਰਿ ਨਾਮੁ ਸੋਹੰਦੀ ॥ ਹਰਿ ਰਾਮ ਰਾਮ ਮੇਰੇ ਬਾਬੁਲਾ ਪਿਰ ਮਿਲਿ ਧਨ ਵੇਲ ਵਧੰਦੀ ॥੫॥੧॥

*(ਅੰਗ ੭੮-੭੯)*

**ਉਥਾਨਕਾ :** ਭਾਈ ਪਾਰੋ ਜੀ, ਪਿੰਡ ਡੱਲੇ, ਨਜ਼ਦੀਕ ਸ੍ਰੀ ਸੁਲਤਾਨਪੁਰ ਸਾਹਿਬ ਦੇ ਗੁਰਸਿੱਖ ਹੋਇ ਹਨ। ਇਹ ਇਕ ਵਾਰ ਘੋੜੀ ਤੇ ਸਵਾਰ ਹੋ ਕਰਕੇ, ਸ੍ਰੀ ਗੋਇੰਦਵਾਲ ਸਾਹਿਬ ਜੀ ਨੂੰ ਜਾ ਰਹੇ ਸਨ। ਭਾਈ ਪਾਰੋ ਜੀ ਦੀ ਘੋੜੀ ਸ਼ਕਤੀ ਦੇ ਨਾਲ ਧਰਤੀ ਤੋਂ ਉੱਚੀ ਚਲੀ ਜਾ ਰਹੀ ਸੀ। ਇਕ ਫ਼ੌਜ ਦੇ ਦਸਤੇ ਦਾ ਪਠਾਣ ਸਰਦਾਰ ਸੀ। ਉਹ ਇਹ ਕੌਤਕ ਵੇਖ ਕੇ ਹੈਰਾਨ ਹੋਇਆ ਤੇ ਭਾਈ ਸਾਹਿਬ ਦੇ ਅੱਗੇ ਹੋ ਕਰਕੇ ਬੇਨਤੀ

ਕੀਤੀ ਤਾਂ ਭਾਈ ਸਾਹਿਬ ਜੀ ਨੇ ਘੋੜੀ ਰੋਕ ਲਈ। ਇਸ ਨੇ ਅੱਗੇ ਹੋ ਕਰਕੇ ਅਰਜ਼ ਕੀਤੀ ਕਿ
"ਖਾਦਮ ਕੀਜੈ ਬਰਾ ਖ਼ੁਦਾਇ" ਖ਼ੁਦਾ ਦੇ, ਬਰਾ - ਵਾਸਤੇ ਮੈਨੂੰ, ਖ਼ਾਦਮ - ਸੇਵਕ ਬਣਾ ਲਓ। ਸੁਣ ਕੇ
ਭਾਈ ਪਾਰੋ ਜੀ ਨੇ ਕਿਹਾ ਮੇਰੇ ਵਰਗੇ ਤਾਂ ਕਰੋੜਾਂ ਹੀ ਸਿੱਖ ਹਨ, ਗੁਰੂ ਸਾਹਿਬ ਜੀ ਦੇ। ਮੈਂ ਤੈਨੂੰ
ਉਪਦੇਸ਼ ਨਹੀਂ ਦੇ ਸਕਦਾ ਹਾਂ। ਤੂੰ ਚੱਲ ਸ੍ਰੀ ਗੁਰੂ ਅਮਰਦਾਸ ਜੀ ਦੀ ਸ਼ਰਨ ਵਿੱਚੋਂ ਉਪਦੇਸ਼ ਲੈਣਾ ਕਰ।
ਭਾਈ ਜੀ ਦੇ ਨਾਲ ਹੀ ਪਠਾਣ ਤੁਰ ਕੇ ਸ੍ਰੀ ਗੋਇੰਦਵਾਲ ਸਾਹਿਬ ਆ ਗਿਆ। ਹਜ਼ੂਰ ਨੇ ਬੇਨਤੀ ਸੁਣ
ਕਰਕੇ ਭਾਈ ਪਾਰੋ ਨੂੰ ਕਿਹਾ ਤੁਸੀਂ ਇਸ ਨੂੰ ਕਿਉਂ ਉਪਦੇਸ਼ ਨਹੀਂ ਦੇ ਕਰਕੇ ਨਿਹਾਲ ਕੀਤਾ। ਤਾਂ ਭਾਈ
ਪਾਰੋ ਜੀ ਨੇ ਕਿਹਾ ਮਹਾਰਾਜ ਆਪ ਹੀ ਉਪਦੇਸ਼ ਦੇਣ ਦੇ ਜੋਗ ਹੋ। ਗੁਰੂ ਸਾਹਿਬ ਜੀ ਨੇ ਪ੍ਰਸੰਨ ਹੋ
ਕਰਕੇ ਕਿਹਾ ਭਾਈ ਤੂੰ ਗੁਰਤਾ ਗੱਦੀ ਸਾਂਭ ਲੈ। ਅਸੀਂ ਤੇਰੇ ਸਰੀਰ ਵਿਚ ਬੈਠ ਕਰਕੇ ਸੰਸਾਰ ਦਾ
ਉਧਾਰ ਕਰਾਂਗੇ। ਭਾਵ ਤੁਸੀਂ ਗੁਰਤਾ ਗੱਦੀ ਦੇ ਮਾਲਕ ਬਣ ਕਰਕੇ ਸੰਸਾਰ ਦਾ ਉਧਾਰ ਕਰੋ। ਭਾਈ
ਪਾਰੋ ਜੀ ਨੇ ਕਿਹਾ, ਹੇ ਗੁਰੂ ਜੀ! ਮੈਂ ਗੁਰਤਾ ਗੱਦੀ ਦੇ ਜੋਗ ਨਹੀਂ ਹਾਂ। ਮੈਨੂੰ ਤਾਂ ਸਿੱਖੀ ਬਖ਼ਸ਼ੋ। ਗੁਰਤਾ
ਤਾਂ ਜੋ ਗੁਰਿਆਈ ਦੇ ਜੋਗ ਹਨ। ਉਹੋ ਹੀ ਪ੍ਰਾਪਤ ਕਰਨਗੇ। ਧੰਨ ਸ੍ਰੀ ਗੁਰੂ ਅਮਰਦਾਸ ਜੀ ਨੇ ਪ੍ਰਸੰਨ
ਹੋ ਕਰਕੇ ਕਿਹਾ ਚੰਗਾ ਤੁਸੀਂ ਸ੍ਰੀ ਗੁਰੂ ਰਾਮਦਾਸ ਜੀ ਨੂੰ ਪਰਖ ਕੇ ਆਉ। ਫੇਰ ਆਪਾਂ ਦੋਨੋਂ ਜੋਤੀ ਜੋਤ
ਸਮਾ ਕਰਕੇ ਸ੍ਰੀ ਗੁਰੂ ਰਾਮਦਾਸ ਜੀ ਦੇ ਹਿਰਦੇ ਵਿਚ ਬੈਠ ਕਰਕੇ ਸੰਸਾਰ ਦਾ ਉਧਾਰ ਕਰੀਏ। ਸ੍ਰੀ ਗੁਰੂ
ਅਮਰਦਾਸ ਜੀ ਦੀ ਆਗਿਆ ਅਨੁਸਾਰ ਜਿਵੇਂ ਜਿਵੇਂ ਹਜ਼ੂਰ ਨੇ ਕਿਹਾ ਸੀ। ਉਸੇ ਤਰ੍ਹਾਂ ਸ੍ਰੀ ਗੁਰੂ
ਰਾਮਦਾਸ ਜੀ ਨੂੰ ਪਰਖ ਰਹੇ ਹਨ ਭਾਈ ਪਾਰੋ ਜੀ। ਉਹ ਸਾਰਾ ਉਪਦੇਸ਼ ਇਸ ਬਾਣੀ ਵਿਚ ਉਚਾਰਨ
ਕੀਤਾ ਹੈ। ਜਦੋਂ ਸਿੱਖਾਂ ਨੇ ਪੁੱਛਿਆ ਸੀ ਕਿ ਹੇ ਸ੍ਰੀ ਗੁਰੂ ਰਾਮਦਾਸ ਜੀ ਮਹਾਰਾਜ! ਤੁਹਾਡੀ ਪਰਖ
ਕਿਵੇਂ ਹੋਈ ਸੀ ਤਾਂ ਹਜ਼ੂਰ ਜੀ ਨੇ ਗੁਰਤਾ ਗੱਦੀ 'ਤੇ ਬੈਠ ਕਰਕੇ ਇਹ ਪਾਵਨ ਸ਼ਬਦ ਉਸ ਵੇਲੇ
ਉਚਾਰਨ ਕੀਤਾ ਸੀ। ਸਿਰੀਰਾਗੁ ਵਿਚ ਚੌਥੇ ਪਾਤਿਸ਼ਾਹ ਦੂਸਰੇ (ਘਰ) ਸੁਰਤਾਲ ਵਿਚ ਛੰਤਾਂ ਦੀ
ਬਾਣੀ (ਛੰਤ) ਕਾਵਿ ਤੇ ਸੰਗੀਤ ਦੋਨੋਂ ਮੇਲ, ਮਿਲ ਕਰਕੇ ਛੰਤ ਹੁੰਦੇ ਹਨ। (ਛੰਤ) ਜੱਸ ਰੂਪ ਬਾਣੀ
ਉਚਾਰਦੇ ਹਨ। (੧ਓ) ਇਕ ਅਦਵੈਤ ਸਰੂਪ ਪਰਮੇਸ਼ਰ ਹੈ। ਸਤਿਗੁਰਾਂ ਦੀ ਕਿਰਪਾ ਸੇ ਪ੍ਰਾਪਤ
ਹੁੰਦਾ ਹੈ।

**ਮੁੰਧ ਇਆਣੀ ਪੇਈਅੜੇ; ਕਿਉ ਕਰਿ ਹਰਿ ਦਰਸਨੁ ਪਿਖੈ ॥**

ਨੋਟ : (ਮੁੰਧ) ਜਿਸ ਨੂੰ ਪਤੀ ਪ੍ਰਾਪਤੀ ਦਾ ਸ਼ੌਕ ਹੋਵੇ ਪਰ ਸ਼ੌਕ ਨਿਭਾਉਣ ਦੀ ਜਾਚ ਨਾ ਹੋਵੇ ਉਹ ਮੁੰਧ ਹੁੰਦੀ ਹੈ। ਭਾਈ ਪਾਰੋ ਜੀ ਨੇ ਪ੍ਰਸ਼ਨ ਕੀਤਾ : ਕਿ ਜਿਹੜੀ (ਮੁੰਧ) ਮੁਗਧ ਇਸਤਰੀ (ਇਆਣੀ) ਅਣਜਾਣ ਹੈ। ਪਰ ਉਹ (ਪੇਈਅੜੇ) ਪੇਕੇ ਘਰ ਵਿਚ ਰਹਿੰਦੀ ਹੈ। ਉਹ ਕਿਵੇਂ ਪਤੀ ਦੇ ਦਰਸ਼ਨਾਂ ਨੂੰ (ਪਿਖੈ) ਦੇਖਣਾ ਕਰੇ।

ਦੂਸਰਾ ਅਰਥ : ਜੋ ਜਗਿਆਸੂ ਰੂਪ ਮੁਗਧ ਇਸਤਰੀ। ਸੰਸਾਰ ਰੂਪੀ ਪੇਕੇ ਘਰ ਵਿਚ ਰਹਿੰਦੀ ਹੋਈ ਸੰਸਾਰਾਕਾਰ ਬਿਰਤੀ ਰੂਪ ਅਣਜਾਣ ਹੈ। ਉਹ ਕਿਵੇਂ ਪਤੀ ਪਰਮੇਸ਼ਰ ਦੇ ਦਰਸ਼ਨਾਂ ਨੂੰ ਦੇਖ ਸਕਦੀ ਹੈ। **ਉੱਤਰ :**

**ਹਰਿ ਹਰਿ ਅਪਨੀ ਕਿਰਪਾ ਕਰੇ; ਗੁਰਮੁਖਿ ਸਾਹੁਰੜੈ ਕੰਮ ਸਿਖੈ ॥**

(ਸਿੱਖੈ ਬੋਲੋ)

ਜੋ ਸਭ ਨੂੰ (ਹਰਿ ਹਰਿ) ਹਰੇ ਭਰੇ ਕਰਨ ਵਾਲਾ ਪਰਮੇਸ਼ਰ ਹੈ। ਉਹ ਹਰੀ ਪਰਮੇਸ਼ਰ ਜੇ ਕਰਕੇ ਆਪਣੀ ਕਿਰਪਾ ਕਰ ਦੇਵੇ ਤਾਂ ਜਗਿਆਸੂ ਜੀਵ ਰੂਪੀ ਇਸਤਰੀ ਗੁਰਮੁਖਾਂ ਦੀ ਸੰਗਤ ਕਰਕੇ ਪਰਲੋਕ ਰੂਪੀ (ਸਾਹੁਰੜੈ) ਸਹੁਰੇ ਘਰ ਜਾਣ ਦਾ ਕੰਮ ਸਿੱਖ ਲਵੇ। ਭਗਤੀ ਰੂਪ ਕਸੀਦਾ = ਸੂਈ ਨਾਲ ਕਿਸੇ ਵਸਤ੍ਰ ਤੇ ਵੇਲ ਬੂਟੇ ਪਾ ਕੇ ਕਢਾਈ ਕਰਨੀ, ਉਸ ਨੂੰ ਕਸੀਦਾ ਕਹਿੰਦੇ ਹਨ। ਕੱਸ ਕੇ ਕਢਾਈ ਕੀਤਾ ਹੋਇਆ

ਕੱਪੜਾ ਕੱਢਣਾ ਸਿਖ ਲਵੇ। ਬ੍ਰਹਮ ਵਿਦਿਆ ਰੂਪ ਰਸੋਈ ਬਣਾਉਣੀ ਸਿਖ ਲਵੇ। ਆਤਮਾਕਾਰ ਬਿਰਤੀ ਬਨਾਉਣ ਦਾ ਕੰਮ ਸਿੱਖ ਲਵੇ। ਪਰਲੋਕ ਰੂਪ ਸਹੁਰੇ ਘਰ ਜਾਣ ਲਈ ਜੇ ਪਤੀ ਪ੍ਰਭੂ ਦੀ ਪ੍ਰਸੰਨਤਾ ਲੈਣੀ ਹੈ ਤਾਂ ਇਹ ਭਗਤੀ ਆਦਿ ਸਾਧਨ ਕਰਨਾਂ ਕਰੇ।

**ਸਾਹੁਰੜੈ ਕੰਮ ਸਿਖੈ ਗੁਰਮੁਖਿ; ਹਰਿ ਹਰਿ ਸਦਾ ਧਿਆਏ ॥**

ਗੁਰਮੁਖਾਂ ਦੀ ਸੰਗਤ ਵਿੱਚੋਂ ਪ੍ਰਲੋਕ ਰੂਪ ਸਹੁਰੇ ਘਰ ਜਾਣ ਦਾ ਆਤਮਾਕਾਰ ਬਿਰਤੀ ਕਰਨ ਰੂਪੀ ਕੰਮ, ਭਗਤੀ ਰੂਪੀ ਕੰਮ ਕਰਨਾ ਸਿਖ ਲਵੇ, ਗੁਰਮੁਖ ਬਣ ਕੇ ਹਰਿ ਹਰਿ ਪਰਮੇਸ਼ਰ ਦੇ ਨਾਮ ਨੂੰ ਧਿਆਉਣਾ ਕਰੇ। ਆਤਮਾਕਾਰ ਬਿਰਤੀ = ਪਰਮੇਸ਼ਰ ਦੇ ਨਾਲ ਨਾਮ ਦੁਆਰਾ ਬਿਰਤੀ ਜੋੜਨੀ।

**ਸਹੀਆ ਵਿਚਿ ਫਿਰੈ ਸੁਹੇਲੀ; ਹਰਿ ਦਰਗਹ ਬਾਹ ਲੁਡਾਏ ॥**

ਉਹ ਜਗਿਆਸੂ ਰੂਪ ਇਸਤ੍ਰੀ (ਸਹੀਆ) ਮਹਾਤਮਾ, ਤੱਤ ਬੇਤੇ, ਬ੍ਰਹਮ ਗਿਆਨੀ, ਰੂਪ (ਸਹੀਆ) ਸਖੀਆਂ ਵਿਚ (ਸਹੇਲੀ) ਸੁਖੀ ਹੋ ਕੇ ਏਥੇ ਵਿਚਰਦੀ ਹੈ ਅਤੇ ਹਰੀ ਦੀ ਦਰਗਾਹ ਰੂਪ ਸਹੁਰੇ ਘਰ ਵਿਚ। ਬਿਰਤੀ ਰੂਪ ਬਾਂਹ ਨੂੰ (ਬਾਹ) ਭੁਜਾ ਨੂੰ ਸ਼ੁਭਗੁਣਾਂ ਦੇ ਸਹਿਤ (ਲੁਡਾਏ) ਫੁਲਾ ਕਰਕੇ, ਭਾਵ ਬੇਫ਼ਿਕਰ ਹੋ ਕਰਕੇ ਪ੍ਰਭੂ ਦੇ ਗਿਆਨ ਵਿਚ ਇਸਥਿਤ ਹੋ ਕੇ ਜਾਂਦੀ ਹੈ।

**ਲੇਖਾ, ਧਰਮਰਾਇ ਕੀ ਬਾਕੀ; ਜਪਿ ਹਰਿ ਹਰਿ ਨਾਮੁ, ਕਿਰਖੈ ॥**

(ਕਿਰੱਖੈ ਬੋਲੋ)

ਜੋ ਧਰਮਰਾਜੇ ਪਾਸ ਜਨਮ ਮਰਨ ਦਾ (ਲੇਖਾ) ਹਿਸਾਬ ਕਿਤਾਬ ਸੀ ਅਤੇ ਪਾਪਾਂ ਪੁੰਨਾਂ ਦਾ (ਬਾਕੀ) ਬਕਾਇਆ ਸੀ। ਉਸ ਲੇਖੇ ਤੇ ਬਕਾਏ ਰੂਪ ਨੰਦੀਨ ਘਾਹ ਨੂੰ ਹਿਰਦੇ ਰੂਪ ਧਰਤੀ ਵਿੱਚੋਂ ਤੇ ਸ਼ੁਭ ਗੁਣਾਂ ਦੀ ਖੇਤੀ ਵਿੱਚੋਂ ਹਰੀ ਪ੍ਰਭੂ ਦੇ ਨਾਮ ਨੂੰ ਜਪ ਕਰਕੇ। ਵਿਚਾਰ ਰੂਪ ਖੁਰਪੇ ਜਾਂ ਦਾਤਰੀ ਨਾਲ (ਕਿਰਖੈ) ਖਿੱਚ ਦੇਵੇ, ਕੱਢ ਦੇਵੇ। ਭਾਵ ਨਾਮ ਜਪ ਕੇ ਲੇਖੇ ਤੇ ਬਕਾਏ ਨੂੰ ਨਾਸ ਕਰ ਦੇਵੇ।

**ਮੁੰਧ ਇਆਣੀ ਪੇਈਅੜੈ; ਗੁਰਮੁਖਿ ਹਰਿ ਦਰਸਨੁ ਦਿਖੈ ॥੧॥**

ਇਸ ਪ੍ਰਕਾਰ (ਮੁੰਧ) ਮੁਗਧ ਜਗਿਆਸੂ ਰੂਪ ਇਸਤਰੀ, ਸ਼ਾਸਤਰ ਸੰਸਕਾਰਾਂ ਦੀ ਗਿਆਤ ਤੋਂ ਰਹਿਤ ਜੋ ਇਆਣੀ ਹੈ। ਉਹ ਸੰਸਾਰ ਰੂਪ ਪੇਕੇ ਘਰ ਵਿਚ ਰਹਿ ਕਰਕੇ ਗੁਰਮੁਖਾਂ ਦੀ ਸੰਗਤ ਵਿੱਚੋਂ ਹਰੀ ਪਰਮੇਸ਼ਰ ਪਤੀ ਦੇ ਦਰਸ਼ਨ ਦੇਖ ਲੈਂਦੀ ਹੈ।

**ਪ੍ਰਸ਼ਨ :** ਭਾਈ ਪਾਰੋ ਜੀ ਭਾਵੇਂ ਸੱਚਖੰਡ ਬਿਰਾਜ ਗਏ ਸਨ, ਪਰ ਸ੍ਰੀ ਗੁਰੂ ਰਾਮਦਾਸ ਜੀ ਮਹਾਰਾਜ ਸੰਗਤ ਨੂੰ ਜਾਣਕਾਰੀ ਦੇਣ ਹਿਤ ਦੱਸ ਰਹੇ ਹਨ ਕਿ ਸਾਨੂੰ ਭਾਈ ਪਾਰੋ ਜੀ ਨੇ ਸ੍ਰੀ ਗੁਰੂ ਅਮਰਦਾਸ ਜੀ ਦੇ ਵਚਨ ਕਰਨ ਤੋਂ ਜੋ ਜੋ ਪੁੱਛਿਆ ਸੀ, ਉਹ ਤੁਹਾਨੂੰ ਦੱਸ ਰਹੇ ਹਾਂ। ਭਾਵੇਂ ਭਾਈ ਪਾਰੋ ਜੀ ਨੂੰ ਪਤਾ ਸੀ ਕਿ ਬੀਬੀ ਭਾਨੀ ਜੀ ਨਾਲ ਇਹਨਾਂ ਦੀ ਸ਼ਾਦੀ ਹੋਈ ਹੈ ਪਰ ਫੇਰ ਵੀ ਅੰਤਰੀਵ ਰਮਜ਼ ਦੁਆਰਾ ਪ੍ਰਸ਼ਨ ਕਰਦੇ ਹਨ, ਕੀ ਤੁਹਾਡਾ ਵਿਆਹ ਵੀ ਹੋਇਆ ਹੈ ? **ਉੱਤਰ :**

**ਵੀਆਹੁ ਹੋਆ ਮੇਰੇ ਬਾਬੁਲਾ; ਗੁਰਮੁਖੇ ਹਰਿ ਪਾਇਆ ॥**

(ਵੀ) ਪੂਰਬ ਪਹਿਲਾਂ ਜੋ (ਆਹੁ) ਪ੍ਰਾਪਤੀ ਹੋਣੀ ਹੈ ਪਤੀ ਦੀ ਸੋ ਵੀਵਾਹੁ ਹੈ। ਉਪਵਾਹ, ਪ੍ਰਾਣਗ੍ਰਿਹਣ, ਆਦਿਕ ਵੀ ਵਿਆਹ ਦੇ ਹੀ ਨਾਮ ਹਨ। ਗੁਰੂ ਸਾਹਿਬ ਜੀ ਕਹਿੰਦੇ ਹਨ। ਹੇ ਮੇਰੇ (ਬਾਬੁਲਾ) ਪਿਤਾ ਰੂਪ ਭਾਈ ਪਾਰੋ ਜੀ! ਸਤਿਗੁਰੂ ਜੀ ਵੱਡੇ ਸਤਿਕਾਰਯੋਗ ਹੋਣ ਕਰਕੇ ਭਾਈ ਪਾਰੋ ਜੀ ਨੂੰ ਪਿਤਾ ਰੂਪ ਕਹਿ ਰਹੇ ਹਨ। (ਬਾਬੁਲਾ) ਪਿਤਾ, (ਬਾਬੁਲਾ) ਪਿਆਰੇ ਭਾਈ ਪਾਰੋ ਜੀ, ਜਿਹੜਾ ਅਸੀਂ (ਗੁਰਮੁਖੇ)

ਗੁਰਾਂ ਦੁਆਰਾ ਹਰੀ ਪਰਮੇਸ਼ਰ ਨੂੰ ਪ੍ਰਾਪਤ ਕੀਤਾ ਹੈ। ਇਹੋ ਹੀ ਸਾਡਾ ਪਤੀ ਪਰਮੇਸ਼ਰ ਨਾਲ ਵਿਆਹ ਹੋਇਆ ਹੈ।

ਪ੍ਰਸ਼ਨ : ਵਿਆਹ ਦੇ ਸਮੇਂ ਤੇ ਰੌਸ਼ਨੀ ਬੜੀ ਕਰੀਦੀ ਹੈ। ਉੱਤਰ :

**ਅਗਿਆਨੁ ਅੰਧੇਰਾ ਕਟਿਆ; ਗੁਰ ਗਿਆਨੁ ਪ੍ਰਚੰਡੁ ਬਲਾਇਆ ॥**

ਜੋ ਸਾਡੇ ਅੰਦਰ ਸ੍ਰੀ ਗੁਰੂ ਅਮਰਦਾਸ ਜੀ ਨੇ (ਪ੍ਰਚੰਡ) ਤਿੱਖਾ ਅਪਰੋਖ ਗਿਆਨ (ਬਲਾਇਆ) ਪ੍ਰਕਾਸ਼ਿਆ ਭਾਵ ਜਗਾਇਆ ਹੈ, ਇਹੋ ਰੌਸ਼ਨੀ ਕੀਤੀ ਹੈ। ਜਿਸ ਕਰਕੇ ਅਗਿਆਨ ਦਾ ਅੰਧੇਰਾ (ਕਟਿਆ) ਕੱਟ ਦਿੱਤਾ, ਨਵਿਰਤ ਕਰ ਦਿੱਤਾ ਹੈ।

**ਬਲਿਆ ਗੁਰ ਗਿਆਨੁ ਅੰਧੇਰਾ ਬਿਨਸਿਆ; ਹਰਿ ਰਤਨੁ ਪਦਾਰਥੁ ਲਾਧਾ ॥**

ਜਦੋਂ ਗੁਰੂ ਜੀ ਦੀ ਕਿਰਪਾ ਕਰਕੇ ਅਪਰੋਖ ਗਿਆਨ ਦਾ ਦੀਵਾ (ਬਲਿਆ) ਜਗਿਆ ਤਾਂ ਅਗਿਆਨ ਦਾ ਹਨ੍ਹੇਰਾ ਨਾਸ ਹੋ ਗਿਆ ਅਤੇ ਪਦਾਰਥਾਂ ਵਿੱਚੋਂ ਪਦਾਰਥ ਹਰੀ ਪਰਮੇਸ਼ਰ ਰੂਪ ਜੋ ਰਤਨ ਹੈ, ਉਹ (ਲਾਧਾ) ਲੱਭ ਲਿਆ ਹੈ।

**ਹਉਮੈ ਰੋਗੁ ਗਇਆ ਦੁਖੁ ਲਾਥਾ; ਆਪੁ ਆਪੈ ਗੁਰਮਤਿ ਖਾਧਾ ॥**

ਹੇ ਸੰਤ ਜਨੋਂ! ਫੇਰ ਹਉਮੈਂ ਦਾ ਰੋਗ ਚਲਾ ਗਿਆ ਤੇ ਜਨਮ ਮਰਨ ਦਾ ਦੁੱਖ ਵੀ (ਲਾਥਾ) ਲਹਿ ਗਿਆ। (ਆਪੁ) ਆਪਣੇ ਸਰੂਪ ਦਾ ਜੋ ਅਗਿਆਨ ਸੀ, ਉਸ ਨੂੰ (ਗੁਰਮਤਿ) ਗੁਰਾਂ ਦੀ ਸਿੱਖਿਆ ਧਾਰਨ ਕਰਕੇ (ਆਪੈ) ਆਪਣੇ ਸਰੂਪ ਦੇ ਗਿਆਨ ਦੁਆਰਾ ਖਾ ਲਿਆ, ਨਾਸ ਕਰ ਦਿੱਤਾ ਹੈ।

ਦੂਸਰਾ ਅਰਥ : ਆਪਣਾ ਜੋ ਤੱਤ ਪਦ ਦਾ ਲਖ ਸਰੂਪ ਸੀ ਤੇ ਆਪਣਾ ਜੋ ਤ੍ਵੰ ਪਦ ਦਾ ਲਖ ਸਰੂਪ ਸੀ। ਉਸ ਲਖ ਸਰੂਪ ਦੇ ਅਨੰਦ ਨੂੰ (ਖਾਧਾ) ਧਾਰਨ ਕੀਤਾ ਹੈ।

**ਅਕਾਲ ਮੂਰਤਿ ਵਰੁ ਪਾਇਆ ਅਬਿਨਾਸੀ; ਨਾ ਕਦੇ ਮਰੈ ਨ ਜਾਇਆ ॥**

ਹੁਣ ਅਸੀਂ (ਅਕਾਲ ਮੂਰਤਿ) ਕਾਲ ਤੋਂ ਰਹਿਤ ਸਰੂਪ ਪਰਮੇਸ਼ਰ ਰੂਪ (ਵਰੁ) ਪਤੀ ਨੂੰ ਪਾ ਲਿਆ ਹੈ। ਉਹ ਪਰਮੇਸ਼ਰ ਪਤੀ ਅਬਿਨਾਸ਼ੀ ਹੈ, ਕਦੇ ਮਰਦਾ ਨਹੀਂ ਹੈ, ਨਾ ਕਿਤੇ ਜਾਂਦਾ ਹੈ।

ਦੂਸਰਾ ਅਰਥ : ਪਤੀ ਪਰਮੇਸ਼ਰ ਕਦੇ ਮਰਦਾ ਨਹੀਂ ਹੈ। ਇਸ ਕਰਕੇ ਸਾਡਾ ਪਤੀ ਪ੍ਰਾਪਤੀ ਦਾ ਅਨੰਦ ਵੀ ਕਿਤੇ ਜਾਂਦਾ ਨਹੀਂ ਹੈ, ਹਰ ਵੇਲੇ ਬ੍ਰਹਮਾਂ ਨੰਦ ਬਣਿਆ ਹੀ ਰਹਿੰਦਾ ਹੈ।

**ਵੀਆਹੁ ਹੋਆ ਮੇਰੇ ਬਾਬੋਲਾ; ਗੁਰਮੁਖੇ ਹਰਿ ਪਾਇਆ ॥੨॥**

ਹੇ ਮੇਰੇ (ਬਾਬੋਲਾ) ਪਿਤਾ ਰੂਪ ਭਾਈ ਪਾਰੋ ਜੀ! ਧੰਨ ਸ੍ਰੀ ਗੁਰੂ ਅਮਰਦਾਸ ਜੀ (ਬਾਬੋਲਾ) ਪਿਤਾ ਜੀ ਦੀ ਕਿਰਪਾ ਕਰਕੇ ਵਿਆਹ ਹੋਇਆ ਹੈ। ਮੁਖੀ ਗੁਰਾਂ ਦੁਆਰਾ ਹਰੀ ਪਤੀ ਨੂੰ ਪਾਇਆ ਹੈ।

ਪ੍ਰਸ਼ਨ : ਜੰਞ ਕਿਹੜੀ ਆਈ ? **ਉੱਤਰ :**

**ਹਰਿ ਸਤਿ ਸਤੇ ਮੇਰੇ ਬਾਬੁਲਾ; ਹਰਿ ਜਨ ਮਿਲਿ ਜੰਞ ਸੁਹੰਦੀ ॥**

ਹਰੀ ਦੇ ਸਤਿਨਾਮ ਨੂੰ ਜਪਣ ਵਾਲੇ (ਸਤੇ) ਸੱਤ ਪਰਤੱਗੀ, ਜੋ ਹਰੀ ਦੇ ਭਗਤ ਜਨ ਹਨ। ਉਹਨਾਂ ਨਾਲ ਮਿਲ ਕਰਕੇ ਜੰਞ (ਸੁਹੰਦੀ) ਸੋਭਨੀਕ ਹੋਈ ਹੈ, ਹੇ ਮੇਰੇ ਪਿਆਰੇ ਸੰਤ ਜਨੋ!

**ਪੇਵਕੜੈ ਹਰਿ ਜਪਿ ਸੁਹੇਲੀ; ਵਿਚਿ ਸਾਹੁਰੜੈ ਖਰੀ ਸੋਹੰਦੀ ॥**

ਸੰਸਾਰ ਰੂਪੀ ਪੇਕੇ ਘਰ ਵਿਚ ਵੀ ਜਗਿਆਸੂ ਇਸਤਰੀ ਸੰਗਤ ਨਾਲ ਨਾਮ ਜਪ ਕੇ ਸੁਖੀ ਰਹਿੰਦੀ ਹੈ

ਅਤੇ ਪਰਲੋਕ ਰੂਪੀ ਸਹੁਰੇ ਘਰ ਵਿਚ ਜਾ ਕੇ (ਖਰੀ) ਚੰਗੀ, ਪਤੀ ਨਾਲ ਮਿਲ ਕੇ (ਸੋਹੰਦੀ) ਸੋਭਨੀਕ ਹੁੰਦੀ ਹੈ।

**ਦੂਸਰਾ ਅਰਥ :** ਸਾਡੀ ਬਿਰਤੀ ਸੰਸਾਰਾਕਾਰ ਹੋਣ ਰੂਪ ਪੇਕੇ ਘਰ ਵਿਚ ਵੀ ਨਾਮ ਜਪਦੀ ਹੋਈ ਸੁਖੀ ਹੈ।

**ਪ੍ਰਮਾਣ :** [**ਹਸੰਦਿਆ ਖੇਲੰਦਿਆ ਪੈਨੰਦਿਆ ਖਾਵੰਦਿਆ ਵਿਚੇ ਹੋਵੈ ਮੁਕਤਿ ॥**] (ਅੰਗ ੫੨੨)

ਅਤੇ ਆਤਮਾਕਾਰ ਹੋਣ ਰੂਪ ਸਹੁਰੇ ਘਰ ਵਿਚ ਜਾ ਕਰਕੇ ਚੰਗੀ ਸੋਭਦੀ ਹੈ।

**ਸਾਹੁਰੜੈ ਵਿਚਿ ਖਰੀ ਸੋਹੰਦੀ; ਜਿਨਿ ਪੇਵਕੜੈ ਨਾਮੁ ਸਮਾਲਿਆ ॥**

ਜਿਸ ਜਗਿਆਸੂ ਰੂਪ ਇਸਤਰੀ ਨੇ ਸੰਸਾਰ ਰੂਪ (ਪੇਵਕੜੈ) ਪੇਕੇ ਘਰ ਵਿਚ ਨਾਮ ਨੂੰ (ਸਮਾਲਿਆ) ਸੰਮਾਲਣਾ ਕੀਤਾ ਹੈ। ਉਹ ਪਰਲੋਕ ਰੂਪ (ਸਾਹੁਰੜੈ) ਸਹੁਰੇ ਘਰ ਵਿਚ (ਖਰੀ) ਚੰਗੀ ਸੋਭਨੀਕ ਹੁੰਦੀ ਹੈ। ਪਤੀ ਪਰਮੇਸ਼ਰ ਵਿਚ ਅਭੇਦ ਹੋ ਕਰਕੇ (ਸੋਹੰਦੀ) ਸੋਭਨੀਕ ਹੈ।

**ਸਭੁ ਸਫਲਿਓ ਜਨਮੁ ਤਿਨਾ ਦਾ ਗੁਰਮੁਖਿ; ਜਿਨਾ ਮਨੁ ਜਿਣਿ, ਪਾਸਾ ਢਾਲਿਆ ॥**

ਤਿਨ੍ਹਾਂ ਗੁਰਮੁਖਾਂ ਦਾ ਸਾਰਾ ਜਨਮ ਸਫਲਾ ਹੈ, ਸਹਿਤ ਗਿਆਨ ਫਲ ਦੇ ਹੈ। ਜਿਨ੍ਹਾਂ ਨੇ ਗੁਰਮੁਖਾਂ ਦੀ ਸੰਗਤ ਵਿਚ ਮਿਲ ਕਰਕੇ ਮਨ ਨੂੰ (ਜਿਣਿ) ਜਿੱਤ ਕਰਕੇ, ਤਿੰਨਾਂ ਗੁਣਾਂ ਵਲੋਂ (ਪਾਸਾ) ਢਾਲ ਲਿਆ, ਮੋੜ ਲਿਆ ਹੈ ਅਤੇ ਸਤ, ਚਿਤ, ਅਨੰਦ, ਸਰੂਪ ਦੇ ਸਰਵਣ, ਮੰਨਣ, ਨਿਧਿਆਸਣਿ ਵਿਚ ਆਪਣੇ ਆਪ ਨੂੰ ਢਾਲ ਲਿਆ, ਲਗਾ ਲਿਆ ਹੈ। (ਪਾਸਾ) ਮੋਢਾ ਫੇਰ ਲਿਆ ਸੰਸਾਰ ਵਲੋਂ। ਉਹਨਾਂ ਦਾ ਜਨਮ ਸਫਲਾ ਹੈ।

**ਹਰਿ ਸੰਤ ਜਨਾ ਮਿਲਿ ਕਾਰਜੁ ਸੋਹਿਆ; ਵਰੁ ਪਾਇਆ ਪੁਰਖੁ ਅਨੰਦੀ ॥**

ਹਰੀ ਪਰਮੇਸ਼ਰ ਦੇ ਸੰਤਾਂ ਭਗਤਾਂ ਨਾਲ ਮਿਲ ਕਰਕੇ, ਪਤੀ ਪਰਮੇਸ਼ਰ ਦੀ ਪ੍ਰਾਪਤੀ ਰੂਪ ਸਾਡਾ (ਕਾਰਜੁ) ਅਨੰਦ ਕਾਰਜ ਸੋਭਨੀਕ ਹੋਇਆ ਹੈ। ਜੋ ਪੂਰਨ ਪੁਰਖ ਅਨੰਦ ਸਰੂਪ ਹੈ, ਉਸ (ਵਰੁ) ਪਤੀ ਨੂੰ ਪਾਇਆ ਹੈ ਤੇ ਸਾਡੀ ਬਿਰਤੀ ਅਨੰਦ ਵਾਲੀ ਹੋ ਗਈ ਹੈ।

**ਹਰਿ ਸਤਿ ਸਤਿ ਮੇਰੇ ਬਾਬੋਲਾ; ਹਰਿ ਜਨ ਮਿਲਿ ਜੰਞ ਸੁਹੰਦੀ ॥੩॥**

ਹੇ ਮੇਰੇ ਪਿਤਾ ਰੂਪ ਭਾਈ ਪਾਰੋ ਜੀ! ਜੋ ਹਰੀ ਸਤ ਸਰੂਪ ਹੈ। ਉਸ ਵਿਚ ਜਿਹੜੇ (ਸਤਿ) ਨਿਹਚੇ ਕਰਕੇ (ਹਰਿਜਨ) ਭਗਤ ਮਿਲੇ ਹਨ। ਉਹਨਾਂ ਐਸੇ ਭਗਤਾਂ ਨਾਲ ਮਿਲ ਕਰਕੇ ਸਾਡੀ ਜੰਞ ਸੋਭਨੀਕ ਹੋਈ ਹੈ। ਉਹਨਾਂ ਸੰਤਾਂ ਨਾਲ ਮਿਲਣਾ ਹੀ ਜੰਞ ਹੈ।

**ਪ੍ਰਸ਼ਨ :** ਕੀ ਤੁਸੀਂ ਦਾਨ ਵੀ ਮੰਗਿਆ ਸੀ। ਭਾਵ ਦਾਜ ਆਦਿ ਮੰਗਿਆ ਸੀ ? **ਉੱਤਰ :**

**ਹਰਿ ਪ੍ਰਭੁ ਮੇਰੇ ਬਾਬੁਲਾ; ਹਰਿ ਦੇਵਹੁ ਦਾਨੁ ਮੈ ਦਾਜੋ ॥**

ਅਸੀਂ ਇਹ ਦਾਨ, ਦਾਜ, ਸ੍ਰੀ ਗੁਰੂ ਅਮਰਦਾਸ ਜੀ ਤੋਂ ਮੰਗਿਆ ਸੀ। ਹੇ ਹਰੀ ਪ੍ਰਭੂ ਸਮਰੱਥ ਦੇ ਸਰੂਪ ਮੇਰੇ ਪਿਤਾ ਗੁਰੂ ਅਮਰਦਾਸ ਜੀ! ਆਪ ਹਰੀ ਪਰਮੇਸ਼ਰ ਦਾ ਨਾਮ ਰੂਪ ਦਾਜ, ਗਿਆਨ ਰੂਪ ਦਾਜ ਦੇਣਾ ਕਰੋ ਜੀ, ਇਹੋ ਦਾਜ ਚੰਗਾ ਹੈ। ਵਾ : ਨਾਮ ਦਾ, ਗਿਆਨ ਦਾ ਦਾਨ ਰੂਪ ਦਾਜ ਦੇਵੋ ਜੀ।

**ਹਰਿ ਕਪੜੋ ਹਰਿ ਸੋਭਾ ਦੇਵਹੁ; ਜਿਤੁ ਸਵਰੈ ਮੇਰਾ ਕਾਜੋ ॥**

ਹਰੀ ਪਰਮੇਸ਼ਰ ਦੇ ਪਰੇਮ ਰੂਪ ਕਪੜੇ ਦਿਉ :

ਪ੍ਰਮਾਣ : [ਪ੍ਰੇਮ ਪਟੋਲਾ ਤੈ ਸਹਿ ਦਿਤਾ ਢਕਣ ਕੂ ਪਤਿ ਮੇਰੀ ॥] (ਅੰਗ ੫੨੦)
ਹਰੀ ਦੀ ਸੋਭਾ ਵਡਿਆਈ ਕਰਨ ਰੂਪ ਭੂਖਣ = ਗਹਿਣੇ ਦੇਣਾ ਕਰੋ ਜੀ।

ਦੂਸਰਾ ਅਰਥ : ਹਰੀ ਦਾ ਨਾਮ ਸ੍ਵਣ, ਮੰਨਣ, ਨਿਧਿਆਸਣ, ਕਰਨ ਰੂਪੀ ਭਾਂਡੇ ਦਿਓ, ਪਰੇਮ ਰੂਪੀ ਬਸਤਰ ਦਿਓ, ਨਾਮ ਰੂਪ ਗਹਿਣੇ ਦਿਓ ਜੀ, ਜਿਸ ਕਰਕੇ ਮੇਰਾ ਲੋਕ ਪ੍ਰਲੋਕ ਦਾ ਕਾਰਜ ਸੁਧਰ ਜਾਵੇ ਜੀ, ਬਣ ਜਾਵੇ।

**ਹਰਿ ਹਰਿ ਭਗਤੀ ਕਾਜੁ ਸੁਹੇਲਾ; ਗੁਰਿ ਸਤਿਗੁਰਿ ਦਾਨੁ ਦਿਵਾਇਆ ॥**

ਪ੍ਰਮਾਣ : [ਜਾਪ ਤਾਪ ਗਿਆਨ ਸਭਿ ਧਿਆਨ ॥ ਖਟ ਸਾਸਤ੍ਰ ਸਿਮ੍ਰਿਤਿ ਵਖਿਆਨ ॥] (ਅੰਗ ੨੬੫)
ਜੋ ਹਰਿ ਹਰਿ ਪਰਮੇਸ਼ਰ ਦੀ ਭਗਤੀ ਦਾ ਕੰਮ ਹੈ। ਇਹ ਕਰੋੜਾਂ ਜਪ ਤਪ, ਸਾਂਖੀਆਂ ਦੇ ਗਿਆਨ ਨਾਲੋਂ ਤੇ ਸ਼ਾਸਤਰਾਂ ਸਿੰਮ੍ਰਤੀਆਂ ਦੇ ਵਖਿਆਨਾਂ ਨਾਲੋਂ (ਸੁਹੇਲਾ) ਸੁਖਾਲਾ ਹੈ। ਜਿਨ੍ਹਾਂ ਨੇ ਹਰਿ ਹਰਿ ਪ੍ਰਭੂ ਦੀ ਭਗਤੀ ਦਾ ਕੰਮ ਕੀਤਾ ਹੈ। ਉਹ (ਸੁਹੇਲਾ) ਸੋਭਨੀਕ ਹੋਇਆ ਹੈ। ਉਹ ਸੰਸਾਰ ਵਿਚ ਸਤਾਰੇ ਵਾਂਗੂੰ ਚਮਕਦਾ ਹੈ। ਸੰਤਾਂ ਦੀ ਸੰਗਤ ਨੇ ਗੁਰਾਂ ਪਾਸੋਂ ਸਾਨੂੰ ਬ੍ਰਹਮ ਗਿਆਨ ਦਾ ਦਾਨ ਦਿਵਾ ਦਿੱਤਾ ਹੈ। ਜੋ (ਗੁਰਿ) ਚੇਤਨ ਦਾ ਸਰੂਪ ਸ੍ਰੀ ਗੁਰੂ ਅਮਰਦਾਸ ਜੀ ਹਨ। ਉਹਨਾਂ ਸਤਿਗੁਰਾਂ ਦੀ ਕਿਰਪਾ ਦੁਆਰਾ ਇਹ ਬ੍ਰਹਮ ਗਿਆਨ ਦਾ ਦਾਨ ਉਹਨਾਂ ਨੇ ਦੇਣਾ ਕੀਤਾ ਹੈ।

**ਖੰਡਿ ਵਰਭੰਡਿ ਹਰਿ ਸੋਭਾ ਹੋਈ; ਇਹੁ ਦਾਨੁ ਨ ਰਲੈ ਰਲਾਇਆ ॥**

ਨੌਂ ਖੰਡਾਂ ਤੇ ਇੱਕੀ ਪੁਰੀਆਂ ਵਾਲੇ ਬ੍ਰਹਮੰਡ ਵਿਚ ਹਰੀ ਪ੍ਰਭੂ ਦੀ ਸੋਭਾ ਹੋ ਰਹੀ ਹੈ। ਵਾ: ਬ੍ਰਹਮ ਗਿਆਨੀ ਦੀ ਸੋਭਾ ਹੁੰਦੀ ਹੈ। ਇਹ ਬ੍ਰਹਮ ਗਿਆਨ ਦਾ ਦਾਨ ਕਿਸੇ ਹੋਰ ਦੇ ਸੁਦਰਸ਼ ਰਲਾਉਣ ਕਰਕੇ ਰਲਾਇਆ ਨਹੀਂ ਜਾਂਦਾ ਹੈ। ਬ੍ਰਹਮ ਗਿਆਨ ਦੇ ਸਦਰਸ = ਬਰਾਬਰ ਕੋਈ ਪਦਾਰਥ ਨਹੀਂ ਹੈ। ਨਾਮ ਦੇ ਬਰਾਬਰ ਹੋਰ ਕੋਈ ਨਹੀਂ ਹੈ।

ਪ੍ਰਮਾਣ : [ਨਾਮ ਤੁਲਿ ਕਛੁ ਅਵਰੁ ਨ ਹੋਇ ॥] (ਅੰਗ ੨੬੫)
ਹੋਰ ਜਪ ਤਪ ਸਾਧਨ ਕਰਮਕਾਂਡ ਸਭ ਨਾਮ ਤੋਂ ਥੱਲੇ ਹਨ।

**ਹੋਰਿ ਮਨਮੁਖ ਦਾਜੁ ਜਿ ਰਖਿ ਦਿਖਾਲਹਿ; ਸੁ ਕੂੜੁ ਅਹੰਕਾਰੁ ਕਚੁ ਪਾਜੋ ॥**

ਹੋਰ ਜਿਹੜੇ ਮਨਮੁਖ ਲੋਕ ਲੜਕੀਆਂ ਦੇ ਪੈਸੇ ਲੈ ਕਰਕੇ, ਫੇਰ ਲੋਕਾਂ ਵਿਚ ਆਪਣਾ ਨੱਕ ਰੱਖਣ ਲਈ, ਵਿਹੜੇ ਵਿਚ ਦਾਜ ਰੱਖ ਕੇ ਦਿਖਾਉਂਦੇ ਹਨ। (ਸੁ) ਉਹਨਾਂ ਦਾ (ਕੂੜੁ) ਝੂਠਾ ਹੀ ਹੰਕਾਰ ਹੁੰਦਾ ਹੈ। ਉਹਨਾਂ ਦੇ ਐਸੇ ਕਰਮ = ਕੰਮ ਕੱਚੇ ਹਨ। (ਪਾਜੋ) ਪਖੰਡ ਕਰਦੇ ਹਨ। (ਪਾਜੋ) ਪਿਚਕ ਜਾਣ ਵਾਲਾ ਹੀ ਉਹਨਾਂ ਦਾ ਕੱਚਾ ਹੰਕਾਰ ਹੈ।

ਦੂਸਰਾ ਅਰਥ : ਹੋਰ ਮਨਮੁਖ ਹੰਕਾਰੀ ਪਾਖੰਡੀ ਸਾਧ ਆਪਣੀ ਅਵਸਥਾ ਰੂਪ ਦਾਜ ਰੱਖ ਰੱਖ ਕੇ ਦਿਖਾਉਂਦੇ ਹਨ ਕਿ ਸਾਡੀ ਤਾਂ ਹੁਣ ਐਸੀ ਅਵਸਥਾ ਹੈ ਕਿ ਸਰੀਰ ਦਾ ਪਤਾ ਹੀ ਨਹੀਂ ਰਹਿੰਦਾ। ਸਾਡੀ ਤਾਂ ਤੁਰੀਆ ਵਿਚ ਹੀ ਬਿਰਤੀ ਟਿਕੀ ਰਹਿੰਦੀ ਹੈ। ਐਸ ਤਰ੍ਹਾਂ ਆਪਣੀ ਝੂਠੀ ਅਵਸਥਾ ਦੱਸਣ ਰੂਪ ਜੋ ਲੋਕਾਂ ਨੂੰ ਖੁਸ਼ ਕਰਨ ਲਈ ਦਾਜ ਰੱਖਦੇ ਹਨ ਕਿ ਲੋਕ ਸਾਡੀ ਪੂਜਾ ਕਰਨ। ਇਹ ਉਹਨਾਂ ਪਾਖੰਡੀਆਂ ਦਾ ਝੂਠਾ ਹੀ ਹੰਕਾਰ ਹੈ। ਕੱਚ ਦੀ ਤਰ੍ਹਾਂ ਟੁੱਟ ਜਾਣ ਵਾਲਾ ਹੈ, ਪਿਚਕ ਜਾਣ ਵਾਲਾ ਹੈ, ਕੱਚਾ ਹੀ (ਪਾਜੋ) ਪਖੰਡ ਹੈ। ਪਿਚਕ = ਫਿਸ ਜਾਣ ਵਾਲਾ, ਭਾਵ ਨਾਸ ਹੋਣ ਵਾਲਾ ਹੈ। ਫੇਰ ਲੋਭ ਕਰਕੇ ਉਹਨਾਂ ਦਾ ਪਾਜ ਉੱਘੜ ਪੈਂਦਾ ਹੈ।

**ਹਰਿ ਪ੍ਰਭ ਮੇਰੇ ਬਾਬੁਲਾ; ਹਰਿ ਦੇਵਹੁ ਦਾਨੁ ਮੈ ਦਾਜੋ ॥੪॥**

ਹੇ ਹਰੀ ਪਰਮੇਸ਼ਰ ਦੇ ਸਰੂਪ, ਮੇਰੇ ਪਿਤਾ ਸਤਿਗੁਰੂ ਸ੍ਰੀ ਗੁਰੂ ਅਮਰਦਾਸ ਜੀ! ਮੈਨੂੰ ਹਰੀ ਦਾ ਨਾਮ ਰੂਪ, ਗਿਆਨ ਰੂਪ ਦਾਨ ਦਿਓ। ਇਹੋ ਹੀ ਦਾਜ ਹੈ। ਵਾ : ਹਰੀ ਦੇ ਨਾਮ ਦਾ, ਗਿਆਨ ਦਾ ਦਾਨ ਰੂਪ ਦਾਜ ਹੀ ਮੈਨੂੰ ਦੇਣਾ ਕਰੋ। ਨੋਟ : ਧੰਨ ਸ੍ਰੀ ਗੁਰੂ ਅਮਰਦਾਸ ਜੀ ਮਹਾਰਾਜ ਨੂੰ ਚੌਥੇ ਸਤਿਗੁਰਾਂ ਦੇ ਮਹਿਲ, ਸਾਡੇ ਪੂਜਨੀਕ ਮਾਤਾ ਭਾਨੀ ਜੀ ਦੇ ਪਿਤਾ ਹੋਣ ਕਰਕੇ ਸੰਸਾਰਕ ਪੱਖ ਤੋਂ ਸਤਿਗੁਰੂ ਜੀ ਪਿਤਾ ਜੀ ਕਹਿ ਰਹੇ ਹਨ, ਗੁਰੂ ਸਰੂਪ ਹੋਣ ਕਰਕੇ ਵੀ ਪਿਤਾ ਜੀ ਕਿਹਾ ਹੈ।

**ਪ੍ਰਸ਼ਨ :** ਜਿਵੇਂ ਸ਼ਾਦੀ ਵੇਲੇ ਲੜਕੀ ਆਪਣੀਆਂ ਸਹੇਲੀਆਂ ਨੂੰ ਜਿਸ ਤਰ੍ਹਾਂ ਹਿੰਦੂ ਪਰਿਵਾਰਾਂ ਦੀਆਂ ਲੜਕੀਆਂ ਰਾਮ ਰਾਮ ਜੀ ਕਹਿੰਦੀਆਂ ਹਨ। ਸਿੱਖ ਬੀਬੀਆਂ ਗੁਰ ਫ਼ਤਹਿ ਬੁਲਾਉਂਦੀਆਂ ਹਨ, ਸਹੁਰੇ ਘਰ ਨੂੰ ਵਿਦਾ ਹੋਣ ਵੇਲੇ। ਇਸੇ ਤਰ੍ਹਾਂ ਧੰਨ ਸ੍ਰੀ ਗੁਰੂ ਰਾਮਦਾਸ ਜੀ ਵੀ ਕਹਿ ਰਹੇ ਹਨ। **ਉੱਤਰ :**

**ਹਰਿ ਰਾਮ ਰਾਮ ਮੇਰੇ ਬਾਬੋਲਾ; ਪਿਰ ਮਿਲਿ ਧਨ ਵੇਲ ਵਧੰਦੀ ॥**

ਹੇ ਹਰੀ ਦੇ ਸਰੂਪ (ਰਾਮ) "ਰਮਣ ਰੂਪ ਤੇ ਰਾਮ ਕਹਾਇਓ" ਰਮੇ ਹੋਇ, ਸਰਬ ਵਿਆਪਕ ਪ੍ਰਭੂ (ਰਾਮ) ਅਨੰਦ ਦੇਣ ਵਾਲੇ ਪਰਮੇਸ਼ਰ ਦੇ ਸਰੂਪ! ਮੇਰੇ (ਬਾਬੋਲਾ) ਪਿਤਾ ਸਰੂਪ ਧੰਨ ਸ੍ਰੀ ਗੁਰੁ ਅਮਰਦਾਸ ਜੀ ਮਹਾਰਾਜ ਆਪ ਜੀ ਨੂੰ ਮੇਰੀ (ਰਾਮ ਰਾਮ) ਨਮਸ਼ਕਾਰ ਹੈ ਬਾਰ ਬਾਰ ਨਮਸ਼ਕਾਰ ਹੈ। (ਪਿਰ) ਪਤੀ ਪਰਮੇਸ਼ਰ ਦੇ ਨਾਲ ਮਿਲ ਕਰਕੇ (ਧਨ) ਜਗਿਆਸੂ ਰੂਪ ਇਸਤਰੀ ਦੀ ਭਗਤੀ ਰੂਪ ਵੇਲ (ਵਧੰਦੀ) ਵਧਦੀ ਹੈ। ਵਾ : ਪਰਮੇਸ਼ਰ ਪਤੀ ਨਾਲ ਮਿਲ ਕਰਕੇ (ਧਨ) ਜਗਿਆਸੂ ਰੂਪ ਇਸਤਰੀ ਦੀ ਸ਼ੁਭ ਗੁਣਾਂ ਰੂਪ ਵੇਲ ਵਧਦੀ ਹੈ। ਇਸ ਕਰਕੇ ਆਪ ਜੀ ਨੂੰ ਨਮਸ਼ਕਾਰ ਹੈ। ਵਾ : (ਪਿਰ) ਪਤੀ ਪਰਮੇਸ਼ਰ ਨਾਲ ਮਿਲ ਕੇ (ਧਨ) ਜਗਿਆਸੂ ਰੂਪ ਇਸਤਰੀ ਦੀ ਭਗਤੀ ਰੂਪ ਵੇਲ ਵਧਦੀ ਹੈ। ਵਾ : (ਪਿਰ) ਹੇ ਪਿਆਰੇ ਗੁਰੂ ਅਮਰਦਾਸ ਜੀ ਅਸੀਂ ਆਪ ਨਾਲ ਮਿਲ ਕਰਕੇ ਸੰਪ੍ਰਦਾ ਰੂਪੀ ਵੇਲ ਵਧਾਈ ਹੈ ਜਾਂ ਗੁਰਸਿੱਖੀ ਰੂਪ ਵੇਲ ਵਧਦੀ ਹੈ।

**ਪ੍ਰਮਾਣ :** **[ਸੰਗਤਿ ਕੀਨੀ ਖਾਲਸਾ ਮਨਮੁਖੀ ਦੁਹੇਲਾ ॥**
**ਵਾਹ ਵਾਹ ਗੋਬਿੰਦ ਸਿੰਘ ਆਪੇ ਗੁਰੁ ਚੇਲਾ ॥]** (ਵਾਰਾਂ ਭਾਈ ਗੁਰਦਾਸ ਜੀ)

ਵਾ : ਕਰਣਾ, ਮੁੱਦਤਾ, ਮੈਤਰੀ, ਅਪੇਖਿਆ, ਆਦਿ ਸਭ ਸ਼ੁਭ ਗੁਣਾਂ ਦੀ ਵੇਲ ਵਧਦੀ ਹੈ। (ਪਿਰ) ਹੇ ਪਤੀ ਪਰਮੇਸ਼ਰ ਦਾ ਸਰੂਪ ਗੁਰੂ ਸਾਹਿਬ ਜੀ ਆਪ ਜੀ ਨਾਲ ਮਿਲ ਕਰਕੇ। ਵਾ : ਆਪ ਨਾਲ ਮਿਲ ਕੇ ਜਗਿਆਸੂ ਰੂਪ ਇਸਤਰੀ ਦੀ ਭੂਮਿਕਾ ਰੂਪ ਵੇਲ ਵਧਦੀ ਹੈ। ਗਿਆਨ ਦੀਆਂ ਸੱਤ ਭੂਮਿਕਾ ਹਨ, ਸੱਤ ਸਟੇਜਾਂ ਹਨ, ਇਹਨਾਂ ਦੀ ਪ੍ਰਾਪਤੀ ਹੋਣ ਰੂਪ ਵੇਲ ਸਫਲਤਾ ਦੀ ਮੰਜ਼ਲ ਤੁਰਦੀ ਹੈ।

**ਹਰਿ ਜੁਗਹ ਜੁਗੋ, ਜੁਗ ਜੁਗਹ ਜੁਗੋ; ਸਦ ਪੀੜੀ, ਗੁਰੂ ਚਲੰਦੀ ॥**

ਜੋ ਹਰੀ ਪਰਮੇਸ਼ਰ ਸਤਿਜੁਗ ਵਿਚ ਵੀ (ਜੁਗਹ) ਜੁੜਿਆ, ਭਾਵ ਹੈ ਸੀ। ਇਸੇ ਤਰ੍ਹਾਂ (ਜੁਗੋ) ਤਰੇਤੇ, ਦੁਆਪਰ, ਵਿਚ ਸੀ। (ਜੁਗ) ਉਹ ਕਲਜੁਗ ਵਿਚ ਵੀ ਜੁੜਿਆ ਹੋਇਆ ਹੈ। ਜਿਵੇਂ ਸਤਿਜੁਗ ਵਿਚ ਬਾਵਨ ਰੂਪ ਸੀ। ਤਰੇਤੇ ਵਿਚ ਰਾਮਚੰਦਰ ਰੂਪ ਸੀ। ਦੁਆਪਰ ਵਿਚ ਕ੍ਰਿਸ਼ਨ ਰੂਪ ਸੀ। ਕਲਿਜੁਗ ਵਿਚ ਧੰਨ ਸ੍ਰੀ ਗੁਰੂ ਨਾਨਕ ਦੇਵ ਜੀ ਰੂਪ ਹੋ ਕਰਕੇ। ਅੱਗੇ ਸਦਾ ਗੁਰੂ ਸਾਹਿਬ ਜੀ ਦੀ ਪੀੜ੍ਹੀ ਚਲਦੀ ਹੈ।

**ਪ੍ਰਮਾਣ :** **[ਸਤਜੁਗਿ ਤੈ ਮਾਣਿਓ ਛਲਿਓ ਬਲਿ ਬਾਵਨ ਭਾਇਓ ॥ ਤ੍ਰੇਤੈ ਤੈ ਮਾਣਿਓ ਰਾਮੁ ਰਘੁਵੰਸੁ ਕਹਾਇਓ ॥**
**ਦੁਆਪੁਰਿ ਕ੍ਰਿਸਨ ਮੁਰਾਰਿ ਕੰਸੁ ਕਿਰਤਾਰਥੁ ਕੀਓ ॥]** (ਅੰਗ ੧੩੯੦)

**ਦੂਸਰਾ ਅਰਥ :** ਹਰੀ ਪਰਮੇਸ਼ਰ ਦਾ ਸਰੂਪ (ਜੁਗਹ) ਸ੍ਰੀ ਗੁਰੂ ਨਾਨਕ ਦੇਵ ਜੀ, ਸ੍ਰੀ ਗੁਰੂ ਅੰਗਦ ਦੇਵ ਜੀ, (ਜੁਗੋ) ਸ੍ਰੀ

ਗੁਰੂ ਅਮਰਦਾਸ ਜੀ, ਸ੍ਰੀ ਗੁਰੂ ਰਾਮਦਾਸ ਜੀ। (ਜੁਗ) ਸ੍ਰੀ ਗੁਰੂ ਅਰਜਨ ਦੇਵ ਜੀ, ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ। (ਜੁਗਹ) ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ, ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ। (ਜੁਗੋ) ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਜੀ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ। ਇਸ ਤਰ੍ਹਾਂ (ਜੁਗ) ਨਾਮ ਦੋ ਦਾ ਹੈ। ਪੰਜ ਵਾਰ ਇਹ ਸ਼ਬਦ ਆਏ ਹਨ, ਮਿਲਦੇ ਜੁਲਦੇ, ਇਸੇ ਕਰਕੇ ਦੋ ਦੋ ਦੀ ਸਦਾ ਗੁਰੂ ਪੀੜ੍ਹੀ ਚਲ ਰਹੀ ਹੈ। ਅੱਗੇ ਪੰਥ ਖ਼ਾਲਸਾ ਰੂਪ ਪੀੜ੍ਹੀ ਚੱਲ ਰਹੀ ਹੈ। "ਖਾਲਸਾ ਗੁਰੂ, ਗੁਰੂ ਖ਼ਾਲਸਾ"

ਪ੍ਰਮਾਣ   **[ਖਾਲਸਾ ਮੇਰੋ ਰੂਪ ਹੈ ਖਾਸ]**

**ਤੀਸਰਾ ਅਰਥ :** ਜੋ ਹਰੀ ਪਰਮੇਸ਼ਰ (ਜੁਗਹ) ਜੁੜਿਆ ਹੈ। ਉਸ ਦੀ ਚਾਰੇ ਜੁਗਾਂ ਵਿਚ ਸਦਾ ਗੁਰੂ ਰੂਪ ਵਿਚ ਪੀੜ੍ਹੀ ਚਲਦੀ ਹੈ।

ਪ੍ਰਮਾਣ : **[ਜੋਤਿ ਰੂਪਿ ਹਰਿ ਆਪਿ ਗੁਰੂ ਨਾਨਕੁ ਕਹਾਯਉ ॥**
**ਤਾ ਤੇ ਅੰਗਦੁ ਭਯਉ ਤਤ ਸਿਉ ਤਤੁ ਮਿਲਾਯਉ ॥]** (ਅੰਗ ੧੪੦੮)

**ਚੌਥਾ ਅਰਥ :** ਜੁਗ ਨਾਮ ਚਾਰ ਦਾ ਵੀ ਹੈ। ਇਸੇ ਤਰ੍ਹਾਂ ਅਰਥ ਕੀਤਾ ਜਾਣਾ ਹੈ। ਹਰੀ ਜੋ (ਜੁਗਹ) ਜੁੜਿਆ ਹੈ ਚਾਰੇ ਜੁਗਾਂ ਵਿਚ। ਚਾਰੇ ਬੇਦ, ਚਾਰੇ ਕਤੇਬ, ਚਾਰੇ ਖਾਣੀਆਂ, ਚਾਰੇ ਅੰਤਸ਼ਕਰਣ, ਚਾਰੇ ਵਰਨ, ਚਾਰੇ ਆਸ਼੍ਰਮ, ਚਾਰੇ ਮਜ਼੍ਹਬ—ਸ਼ੀਆ, ਸੁੰਨੀ, ਰਾਫ਼ਜੀ, ਇਮਾਮ ਸ਼ਾਫ਼ੀ। ਇਹ ਸਾਰੇ ਉਗਾਹ = ਗਵਾਹ ਹਨ। ਕਿ ਗੁਰੂ ਸਾਹਿਬ ਜੀ ਦੀ ਪੀੜ੍ਹੀ ਸਦਾ ਹੀ ਚਲਦੀ ਹੈ।

**ਪੰਜਵਾ ਅਰਥ :** (ਜੁਗਹ) ਚਾਰੇ ਵੈਰਾਗ ਸਾਧਨਾਂ ਵਿਚ ਜੋ ਜੁੜੇ ਹਨ। *ਚਾਰੇ ਸ੍ਰਵਣ, ਮੰਨਣ**, ਆਦਿ ਸਾਧਨਾਂ ਵਿਚ ਜੁੜੇ ਹਨ। ***ਚਾਰੇ ਭੂਮਿਕਾ ਵਿਚ ਜੋ ਜੁੜੇ ਹਨ। ਇਹ ਸਾਰੇ ਕਹਿੰਦੇ ਹਨ ਕਿ ਗੁਰੂ ਜੀ ਦੀ ਪੀੜ੍ਹੀ ਸਦਾ ਚਲਦੀ ਹੈ। ਭਾਵ : ਚਾਰੇ ਜੁਗਾਂ ਤੋਂ ਪਹਿਲਾਂ ਵੀ, ਜੁਗਾਂ ਵਿਚ ਵੀ ਅਤੇ ਹੁਣ ਵੀ, ਅੱਗੇ ਵੀ ਜੋ ਪਰਮੇਸ਼ਰ ਹੈ। ਉਸ ਦਾ ਸਰੂਪ ਦਸ ਸਤਿਗੁਰਾਂ ਦੀ ਪੀੜ੍ਹੀ ਸਦਾ ਚਲਦੀ ਰਹੇਗੀ। ਅੱਗੇ ਖ਼ਾਲਸਾ ਗੁਰੂ ਸੰਗਤ ਰੂਪ (ਪੀੜ੍ਹੀ) ਸੰਪ੍ਰਦਾਇ ਚਲਦੀ ਰਹੇਗੀ। ਹਰੀ ਪਰਮੇਸ਼ਰ ਨਾਲ ਜੁੜਨ ਦੀ ਪੀੜ੍ਹੀ ਸਦਾ ਹੀ ਚਲਦੀ ਰਹੀ ਹੈ ਅਤੇ ਸਦਾ ਚਲਦੀ ਰਹੇਗੀ।

**ਜੁਗਿ ਜੁਗਿ ਪੀੜੀ ਚਲੈ ਸਤਿਗੁਰ ਕੀ; ਜਿਨੀ ਗੁਰਮੁਖਿ ਨਾਮੁ ਧਿਆਇਆ ॥**

ਜਿਨ੍ਹਾਂ ਗੁਰਮੁਖਾਂ ਨੇ ਜੀਵ ਈਸ਼ (ਜੁਗਿ) ਦੋਨਾਂ ਦੀ ਏਕਤਾ ਕੀਤੀ ਹੈ ਅਤੇ (ਜੁਗਿ) ਜੁੜ ਕਰਕੇ ਨਾਮ ਧਿਆਉਣਾ ਕੀਤਾ ਹੈ, ਉਹਨਾਂ ਗੁਰਮੁਖਾਂ ਦੀ ਜੋ ਪੀੜ੍ਹੀ ਚਲਦੀ ਹੈ, ਇਹੋ ਗੁਰੂ ਕੀ ਪੀੜ੍ਹੀ ਹੈ।

**ਦੂਸਰਾ ਅਰਥ :** (ਜੁਗਿ ਜੁਗਿ) ਦੋ ਤੇ ਦੋ ਚਾਰ—ਬੇਦੀ, ਤ੍ਰੇਹਣ, ਭੱਲੇ, ਸੋਢੀ, ਇਹ ਪੀੜ੍ਹੀ ਚਲਦੀ ਹੈ। ਅੱਗੇ ਗੁਰੂ ਸਾਹਿਬ ਜੀ ਦੀ ਨਾਦੀ = ਉਪਦੇਸ਼ ਰੂਪ ਪੀੜ੍ਹੀ ਗੁਰਸਿੱਖਾਂ ਦੀ ਚੱਲ ਰਹੀ ਹੈ।

**ਹਰਿ ਪੁਰਖੁ ਨ ਕਬ ਹੀ ਬਿਨਸੈ ਜਾਵੈ; ਨਿਤ ਦੇਵੈ ਚੜੈ ਸਵਾਇਆ ॥**

ਹਰੀ ਪਰਮੇਸ਼ਰ ਜੋ (ਪੁਰਖੁ) ਪੂਰਨ ਹੈ। ਉਹ ਕਦੇ ਵੀ ਬਿਨਸਦਾ = ਨਾਸ ਨਹੀਂ ਹੁੰਦਾ ਹੈ ਤੇ ਨਾ ਹੀ ਜਗਿਆਸੂਆਂ ਦਾ ਆਤਮਿਕ ਅਨੰਦ ਕਿਤੇ (ਜਾਵੈ) ਜਾਂਦਾ ਹੈ। ਉਹਨਾਂ ਗੁਰਮੁਖਾਂ ਨੂੰ ਪ੍ਰਭੂ ਦੇ ਨਾਮ ਦਾ ਦਾਨ ਦੂਣਾ ਚਾਰ ਗੁਣਾਂ ਨਿਤਾਪ੍ਰਤੀ (ਸਵਾਇਆ) ਵਧਦਾ ਹੈ, ਸਦਾ ਚੜ੍ਹਦਾ ਹੈ। ਉਹ ਪ੍ਰਭੂ

---

* *ਚਾਰ ਸਾਧਨ—ਵੈਰਾਗ, ਵਿਵੇਕ, ਖਟ ਸੰਪਤੀ, ਮੋਖ ਇੱਛਾ।*

** *ਚਾਰੇ ਸ੍ਰਵਣ—ਮੰਨਣ, ਨਿਧਿਆਸਣ, ਤੱਤ ਤ੍ਵੰ ਦਾ ਸੋਧਨ।*

*** *ਚਾਰ ਭੂਮਿਕਾ—ਤਨੂੰਮਾਨਸਾ, ਸੱਤ੍ਵਾਪਾਤ, ਅਸੰਸਕਤ, ਤੁਰੀਆ।*

ਉਹਨਾਂ ਨੂੰ ਨਾਮ ਦਾ, ਗਿਆਨ ਦਾ ਦਾਨ ਦਿੰਦਾ ਹੈ (ਨਿਤ) ਨਿਤਾਪ੍ਰਤੀ। ਉਹ ਗੁਰਮੁਖ ਗਿਆਨ ਦੀਆਂ ਸਾਰੀਆਂ ਭੂਮਿਕਾ ਨੂੰ (ਚੜੈ) ਚੜ੍ਹ ਜਾਂਦਾ ਹੈ, ਤੁਰੀਆ ਭੂਮਿਕਾ ਤੱਕ।

**ਨਾਨਕ, ਸੰਤ ਸੰਤ ਹਰਿ ਏਕੋ; ਜਪਿ ਹਰਿ ਹਰਿ ਨਾਮੁ ਸੋਹੰਦੀ॥**

ਧੰਨ ਸ੍ਰੀ ਗੁਰੂ ਰਾਮਦਾਸ ਜੀ ਮਹਾਰਾਜ ਫ਼ੁਰਮਾਉਂਦੇ ਹਨ ਕਿ ਸੰਤ ਹਰੀ ਪਰਮੇਸ਼ਰ ਦਾ ਰੂਪ ਹਨ ਤੇ ਹਰੀ ਸੰਤ ਦਾ ਰੂਪ ਹੈ।

ਪ੍ਰਮਾਣ : **[ਰਾਮ ਸੰਤ ਮਹਿ ਭੇਦੁ ਕਿਛੁ ਨਾਹੀ ਏਕੁ ਜਨੁ ਕਈ ਮਹਿ ਲਾਖ ਕਰੋਰੀ॥**
**ਜਾ ਕੈ ਹੀਐ ਪ੍ਰਗਟੁ ਪ੍ਰਭੁ ਹੋਆ ਅਨਦਿਨੁ ਕੀਰਤਨੁ ਰਸਨ ਰਮੋਰੀ॥]** (ਅੰਗ ੨੦੮)

ਵਾ : ਸ੍ਰੀ ਗੁਰੂ ਨਾਨਕ ਦੇਵ ਜੀ (ਸੰਤ) ਹਰੀ ਦਾ ਰੂਪ ਹਨ ਤੇ ਹਰੀ (ਸੰਤ) ਸ਼ਾਂਤ ਸਰੂਪ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਸਰੂਪ ਹੈ। ਇਕ ਸਰੂਪ ਹਨ। ਹਰਿ ਹਰਿ ਪਰਮੇਸ਼ਰ ਦੇ ਨਾਮ ਨੂੰ ਜਪ ਕਰਕੇ ਸੰਗਤ ਸੋਭਨੀਕ ਹੁੰਦੀ ਹੈ। ਵਾ : ਜੋ ਸੰਗਤ ਨਾਮ ਨੂੰ ਜਪਦੀ ਹੈ, ਉਹੋ ਹੀ ਸੋਭਦੀ ਹੈ।

**ਹਰਿ ਰਾਮ ਰਾਮ ਮੇਰੇ ਬਾਬੁਲਾ; ਪਿਰ ਮਿਲਿ ਧਨ ਵੇਲ ਵਧੰਦੀ॥੫॥੧॥**

ਹੇ ਹਰੀ ਦੇ ਸਰੂਪ (ਬਾਬੁਲਾ) ਪਿਆਰੇ ਸੰਤ ਜਨੋਂ। ਹੇ ਹਰੀ ਦੇ ਸਰੂਪ ਮੇਰੇ (ਬਾਬੁਲਾ) ਪਿਤਾ! ਧੰਨ ਸ੍ਰੀ ਗੁਰੂ ਅਮਰਦਾਸ ਜੀ ਮਹਾਰਾਜ ਆਪ ਜੀ ਨੂੰ ਮੇਰੀ (ਰਾਮ) ਨਮਸ਼ਕਾਰ ਹੈ। ਵਾ : ਹੇ ਪਿਤਾ ਰੂਪ ਭਾਈ ਪਾਰੋ ਜੀ! ਜੋ ਗੁਰੂ ਸਾਹਿਬ ਜੀ ਨੂੰ (ਹਰਿ ਰਾਮ) ਹਰੀ ਰਾਮ ਦਾ ਸਰੂਪ ਜਾਣਦੇ ਹਨ। ਉਹਨਾਂ ਜਗਿਆਸੂ ਰੂਪ ਸਖੀਆਂ ਦੀ ਗੁਰਾਂ ਨਾਲ (ਮਿਲਿ) ਮਿਲ ਕਰਕੇ ਭਗਤੀ ਰੂਪ ਵੇਲ ਵਧਦੀ ਹੈ। ਸੰਪ੍ਰਦਾ ਰੂਪ, ਸ਼ੁਭ ਗੁਣਾਂ ਰੂਪ ਵੇਲ ਵਧਦੀ ਹੈ।

**ਦੂਸਰਾ ਅਰਥ :** ਪਤੀ ਸਾਖੀ ਚੇਤਨ ਨਾਲ ਮਿਲ ਕਰਕੇ ਅਭਾਸ ਬਿਰਤੀ ਰੂਪ ਇਸਤਰੀ ਦੀ ਭਗਤੀ ਰੂਪ ਵੇਲ ਵਧਦੀ ਹੈ। ਇਸ ਸ਼ਬਦ ਵਿਚ ਭਾਈ ਪਾਰੋ ਜੀ ਪ੍ਰਥਾਇ ਉਪਦੇਸ਼ ਦੇ ਕਰਕੇ ਆਪਾਂ ਤੇ ਬਖ਼ਸ਼ਿਸ਼ ਕੀਤੀ ਹੈ।

## ਸਿਰੀਰਾਗੁ ਮਹਲਾ ੫ ਛੰਤ ੴ ਸਤਿਗੁਰ ਪ੍ਰਸਾਦਿ ॥

ਮਨ ਪਿਆਰਿਆ ਜੀਉ ਮਿਤ੍ਰਾ ਗੋਬਿੰਦ ਨਾਮੁ ਸਮਾਲੇ ॥ ਮਨ ਪਿਆਰਿਆ ਜੀ ਮਿਤ੍ਰਾ ਹਰਿ ਨਿਬਹੈ ਤੇਰੈ ਨਾਲੇ ॥ ਸੰਗਿ ਸਹਾਈ ਹਰਿ ਨਾਮੁ ਧਿਆਈ ਬਿਰਥਾ ਕੋਇ ਨ ਜਾਏ ॥ ਮਨ ਚਿੰਦੇ ਸੇਈ ਫਲ ਪਾਵਹਿ ਚਰਣ ਕਮਲ ਚਿਤੁ ਲਾਏ ॥ ਜਲਿ ਥਲਿ ਪੂਰਿ ਰਹਿਆ ਬਨਵਾਰੀ ਘਟਿ ਘਟਿ ਨਦਰਿ ਨਿਹਾਲੇ ॥ ਨਾਨਕੁ ਸਿਖ ਦੇਇ ਮਨ ਪ੍ਰੀਤਮ ਸਾਧਸੰਗਿ ਭ੍ਰਮੁ ਜਾਲੇ ॥੧॥ ਮਨ ਪਿਆਰਿਆ ਜੀ ਮਿਤ੍ਰਾ ਹਰਿ ਬਿਨੁ ਝੂਠੁ ਪਸਾਰੇ ॥ ਮਨ ਪਿਆਰਿਆ ਜੀਉ ਮਿਤ੍ਰਾ ਬਿਖੁ ਸਾਗਰੁ ਸੰਸਾਰੇ ॥ ਚਰਣ ਕਮਲ ਕਰਿ ਬੋਹਿਥੁ ਕਰਤੇ ਸਹਸਾ ਦੂਖੁ ਨ ਬਿਆਪੈ ॥ ਗੁਰੁ ਪੂਰਾ ਭੇਟੈ ਵਡਭਾਗੀ ਆਠ ਪਹਰ ਪ੍ਰਭੁ ਜਾਪੈ ॥ ਆਦਿ ਜੁਗਾਦੀ ਸੇਵਕ ਸੁਆਮੀ ਭਗਤਾ ਨਾਮੁ ਅਧਾਰੇ ॥ ਨਾਨਕੁ ਸਿਖ ਦੇਇ ਮਨ ਪ੍ਰੀਤਮ ਬਿਨੁ ਹਰਿ ਝੂਠ ਪਸਾਰੇ ॥੨॥ ਮਨ ਪਿਆਰਿਆ ਜੀਉ ਮਿਤ੍ਰਾ ਹਰਿ ਲਦੇ ਖੇਪ ਸਵਲੀ ॥ ਮਨ ਪਿਆਰਿਆ ਜੀਉ ਮਿਤ੍ਰਾ ਹਰਿ ਦਰੁ ਨਿਹਚਲੁ ਮਲੀ ॥ ਹਰਿ ਦਰੁ ਸੇਵੇ ਅਲਖ ਅਭੇਵੇ ਨਿਹਚਲੁ ਆਸਣੁ ਪਾਇਆ ॥ ਤਹ ਜਨਮ ਨ ਮਰਣੁ ਨ ਆਵਣ ਜਾਣਾ ਸੰਸਾ ਦੂਖੁ ਮਿਟਾਇਆ ॥ ਚਿਤ੍ਰ ਗੁਪਤ ਕਾ ਕਾਗਦੁ ਫਾਰਿਆ ਜਮਦੂਤਾ ਕਛੂ ਨ ਚਲੀ ॥ ਨਾਨਕੁ ਸਿਖ ਦੇਇ ਮਨ ਪ੍ਰੀਤਮ ਹਰਿ ਲਦੇ ਖੇਪ ਸਵਲੀ ॥੩॥ ਮਨ ਪਿਆਰਿਆ ਜੀਉ ਮਿਤ੍ਰਾ ਕਰਿ ਸੰਤਾ ਸੰਗਿ ਨਿਵਾਸੋ ॥ ਮਨ ਪਿਆਰਿਆ ਜੀਉ ਮਿਤ੍ਰਾ ਹਰਿ ਨਾਮੁ ਜਪਤ ਪਰਗਾਸੋ ॥ ਸਿਮਰਿ ਸੁਆਮੀ ਸੁਖਹ ਗਾਮੀ ਇਛ ਸਗਲੀ ਪੁੰਨੀਆ ॥ ਪੁਰਬੇ ਕਮਾਏ ਸ੍ਰੀਰੰਗ ਪਾਏ ਹਰਿ ਮਿਲੇ ਚਿਰੀ ਵਿਛੁੰਨਿਆ ॥ ਅੰਤਰਿ ਬਾਹਰਿ ਸਰਬਤਿ ਰਵਿਆ ਮਨਿ ਉਪਜਿਆ ਬਿਸੁਆਸੋ ॥ ਨਾਨਕੁ ਸਿਖ ਦੇਇ ਮਨ ਪ੍ਰੀਤਮ ਕਰਿ ਸੰਤਾ ਸੰਗਿ ਨਿਵਾਸੋ ॥੪॥ ਮਨ ਪਿਆਰਿਆ ਜੀਉ ਮਿਤ੍ਰਾ ਹਰਿ ਪ੍ਰੇਮ ਭਗਤਿ ਮਨੁ ਲੀਨਾ ॥ ਮਨ ਪਿਆਰਿਆ ਜੀਉ ਮਿਤ੍ਰਾ ਹਰਿ ਜਲ ਮਿਲਿ ਜੀਵੇ ਮੀਨਾ ॥ ਹਰਿ ਪੀ ਆਘਾਨੇ ਅੰਮ੍ਰਿਤ ਬਾਨੇ ਸ੍ਰਬ ਸੁਖਾ ਮਨ ਵੁਠੇ ॥ ਸ੍ਰੀਧਰ ਪਾਏ ਮੰਗਲ ਗਾਏ ਇਛ ਪੁੰਨੀ ਸਤਿਗੁਰ ਤੁਠੇ ॥ ਲੜਿ ਲੀਨੇ ਲਾਏ ਨਉ ਨਿਧਿ ਪਾਏ ਨਾਉ ਸਰਬਸੁ ਠਾਕੁਰਿ ਦੀਨਾ ॥ ਨਾਨਕ ਸਿਖ ਸੰਤ ਸਮਝਾਈ ਹਰਿ ਪ੍ਰੇਮ ਭਗਤਿ ਮਨੁ ਲੀਨਾ ॥੫॥੧॥੨॥

*(ਅੰਗ ੭੯-੮੦)*

ਉਥਾਨਕਾ : ਧੰਨ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਅਨੰਨ ਪਿਆਰੇ ਗੁਰਸਿੱਖ ਭਾਈ ਕਲਿਆਣਾ ਜੀ ਨੂੰ। ਜਦੋਂ ਪੰਚਮ ਪਾਤਿਸ਼ਾਹ ਜੀ ਨੇ ਸੁਕੇਤ ਮੰਡੀ ਵਿਚ ਗੁਰਸਿੱਖੀ ਦਾ ਪ੍ਰਚਾਰ ਕਰਨ ਵਾਸਤੇ ਭੇਜਿਆ ਤਾਂ ਭਾਈ ਕਲਿਆਣਾ ਜੀ ਨੂੰ ਵਰਤ ਅਤੇ ਹੋਰ ਹਿੰਦੂ ਧਾਰਮਿਕ ਸੰਸਕਾਰ ਨਾ ਕਰਨ ਤੋਂ ਸੁਕੇਤ ਮੰਡੀ ਦੇ ਰਾਜੇ ਨੇ ਕੈਦਖਾਨੇ ਵਿਚ ਪਾ ਦਿੱਤਾ। ਇਕ ਦਿਨ ਭਾਈ ਕਲਿਆਣਾ ਜੀ ਦੀ ਲੱਤ ਕੱਟਣ ਦਾ ਹੁਕਮ ਦੇ ਕਰਕੇ ਰਾਜਾ ਜੱਲਾਦਾਂ ਤੋਂ ਲੱਤ ਕਟਾਉਣ ਲੱਗਾ ਤਾਂ ਭਾਈ ਕਲਿਆਣਾ ਜੀ ਨੇ ਸਤਿਗੁਰਾਂ ਦਾ ਧਿਆਨ ਧਾਰ ਕੇ ਅਰਦਾਸ ਕੀਤੀ ਤਾਂ ਸਤਿਗੁਰਾਂ ਨੇ ਐਸਾ ਕੌਤਕ ਵਰਤਾਇਆ ਕਿ ਭਾਈ ਜੀ ਤੋਂ ਰਾਜੇ ਨੇ ਆਪਣੇ ਗੁਨਾਹਾਂ ਦੀ ਖਿਮਾਂ ਮੰਗੀ ਅਤੇ ਗੁਰੂ ਘਰ ਦਾ ਸ਼ਰਧਾਲੂ ਬਣ ਗਿਆ। ਕੁਝ ਸਮੇਂ ਤੋਂ ਬਾਅਦ

ਭਾਈ ਕਲਿਆਣਾ ਜੀ, ਰਾਜੇ ਨੂੰ ਨਾਲ ਲੈ ਕਰਕੇ ਸ੍ਰੀ ਅੰਮ੍ਰਿਤਸਰ ਸਾਹਿਬ ਆਏ ਅਤੇ ਗੁਰੂ ਸਾਹਿਬ ਜੀ ਦੇ ਪਾਵਨ ਚਰਨਾਂ ਵਿਚ ਬੇਨਤੀ ਕੀਤੀ ਕਿ ਪਰਮੇਸ਼ਰ ਨੂੰ ਕਿਵੇਂ ਚੇਤੇ ਕੀਤਾ ਜਾਂਦਾ ਹੈ। ਤਾਂ ਪੰਚਮ ਪਾਤਿਸ਼ਾਹ ਜੀ ਇਸ ਪਾਵਨ ਗੁਰੂ ਸ਼ਬਦ ਦੁਆਰਾ ਉਪਦੇਸ਼ ਦਿੰਦੇ ਹਨ।

**ਮਨ ਪਿਆਰਿਆ ਜੀਉ ਮਿਤ੍ਰਾ; ਗੋਬਿੰਦ ਨਾਮੁ ਸਮਾਲੇ ॥**

ਹੇ ਸਾਡੇ ਮਨ ਦੇ ਪਿਆਰੇ (ਗੋਬਿੰਦ) ਪਰਮੇਸ਼ਰ ਜੀ! ਆਪ ਨੂੰ ਸੰਮਾਲਦੇ = ਚੇਤੇ ਕਰਦੇ ਰਹੀਏ। (ਜੀਉ) ਅਦਬ ਨਾਲ ਉਚਾਰਨ ਕੀਤਾ ਹੈ। ਅਥਵਾ : ਹੇ ਸਾਡੇ ਪਿਆਰੇ ਮਨਾ, ਚੇਤਨ ਦੀ ਅੰਸ ਹੋਣ ਕਰਕੇ ਮਿੱਤਰ ਜੀ। ਤੂੰ ਗੋਬਿੰਦ ਪ੍ਰਭੂ ਦੇ ਨਾਮ ਨੂੰ (ਸਮਾਲੇ) ਚੇਤੇ ਕਰ।

**ਦੂਸਰਾ ਅਰਥ :** ਹੇ ਮਨਾ! ਤਾਂ ਤੂੰ ਸਾਡਾ (ਪਿਆਰਿਆ) ਪਿਆਰਾ ਮਿੱਤਰ ਹੈਂ। ਜੇ ਕਰਕੇ ਗੋਬਿੰਦ ਜੀ ਦੇ ਨਾਮ ਨੂੰ ਚੇਤੇ ਕਰਨਾ ਕਰੇ।

**ਮਨ ਪਿਆਰਿਆ ਜੀ, ਮਿਤ੍ਰਾ; ਹਰਿ ਨਿਬਹੈ ਤੇਰੈ ਨਾਲੇ ॥**

ਆਸ਼ੀਰਵਾਦ ਦੇਂਦੇ ਹਨ। ਹੇ ਮਨ ਪਿਆਰੇ ਮਿੱਤਰ ਜੀ! ਤੂੰ ਪਰਮੇਸ਼ਰ ਨੂੰ ਪਾ ਕਰਕੇ (ਜੀ) ਜੀਊਂਦਾ ਰਹੇ। ਹਰੀ ਪਰਮੇਸ਼ਰ ਦਾ ਨਾਮ ਤੇਰੇ ਨਾਲ ਅੰਤ ਵੇਲੇ ਨਿਭੇਗਾ।

**ਸੰਗਿ ਸਹਾਈ ਹਰਿ ਨਾਮੁ ਧਿਆਈ; ਬਿਰਥਾ ਕੋਇ ਨ ਜਾਏ ॥**

ਹਰੀ ਦਾ ਨਾਮ ਏਥੇ ਲੋਕ ਵਿਚ ਵੀ (ਸੰਗਿ) ਸੰਗੀ ਹੈ ਤੇ ਪ੍ਰਲੋਕ ਵਿਚ ਵੀ (ਸਹਾਈ) ਸਹਾਇਤਾ ਕਰਦਾ ਹੈ। ਹਰੀ ਦੇ ਨਾਮ ਨੂੰ ਧਿਆਉਣਾ ਕਰ। ਫੇਰ ਤੈਨੂੰ (ਬਿਰਥਾ) ਪੀੜਾ ਨਹੀਂ (ਜਾਏ) ਪੈਦਾ ਹੋਵੇਗੀ। ਵਾ : (ਬਿਰਥਾ) ਖ਼ਾਲੀ ਕੋਈ ਵੀ ਨਹੀਂ ਜਾਂਦਾ ਹੈ। ਸਭ ਚਾਰੇ ਪਦਾਰਥਾਂ ਸਮੇਤ ਪ੍ਰਾਪਤ ਹੋ ਜਾਣਗੇ।

**ਮਨ ਚਿੰਦੇ ਸੇਈ ਫਲ ਪਾਵਹਿ; ਚਰਣ ਕਮਲ ਚਿਤੁ ਲਾਏ ॥**

ਜੇ ਹਰੀ ਪਰਮੇਸ਼ਰ ਦੇ ਚਰਨਾਂ ਵਿਚ ਚਿੱਤ ਨੂੰ ਲਾਵੇਂਗਾ ਤਾਂ ਮਨ (ਚਿੰਦੇ) ਇੱਛਤ ਸਾਰੇ ਪਦਾਰਥਾਂ ਦੇ ਫਲਾਂ ਨੂੰ ਪਾ ਲਵੇਂਗਾ।

**ਜਲਿ ਥਲਿ ਪੂਰਿ ਰਹਿਆ ਬਨਵਾਰੀ; ਘਟਿ ਘਟਿ ਨਦਰਿ ਨਿਹਾਲੇ ॥**

ਉਹ ਸੰਸਾਰ (ਬਨਵਾਰੀ) ਬਾਗ਼ ਦਾ (ਵਾਰੀ) ਮਾਲਕ, ਪਰਮੇਸ਼ਰ ਜਲਾਂ ਥਲਾਂ ਵਿਚ ਵਿਆਪਕ ਹੋ ਰਿਹਾ ਹੈ। ਵਾ : (ਜਲਿ) ਪ੍ਰੇਮੀਆਂ ਵਿਚ (ਥਲਿ) ਖ਼ੁਸ਼ਕ ਚਿਤ ਵਾਲੇ, ਕਾਮਨਾ ਵਾਲਿਆਂ ਵਿਚ ਵਿਆਪਕ ਹੋ ਰਿਹਾ ਹੈ। ਜਦੋਂ ਗੁਰੂ ਜੀ ਦੀ (ਨਦਰਿ) ਕਿਰਪਾ ਦ੍ਰਿਸ਼ਟੀ ਹੋਵੇ ਤਾਂ ਫੇਰ ਸਿੱਖ ਪ੍ਰਮੇਸ਼ਰ ਨੂੰ (ਘਟਿ) ਚਾਰੇ ਖਾਣੀਆਂ ਵਿਚ (ਨਿਹਾਲੇ) ਦੇਖ ਲੈਂਦਾ ਹੈ। (ਘਟਿ) ਹਿਰਦੇ ਵਿਚ ਸਾਖਿਆਤ (ਘਟਿ) ਇਕ ਰਸ ਦੇਖ ਲੈਂਦਾ ਹੈ ਦੇਖ ਕਰਕੇ (ਨਿਹਾਲੇ) ਦੁੱਖਾਂ ਤੋਂ ਰਹਿਤ ਹੋ ਜਾਂਦਾ ਹੈ।

**ਨਾਨਕੁ ਸਿਖ ਦੇਇ ਮਨ ਪ੍ਰੀਤਮ; ਸਾਧਸੰਗਿ ਭ੍ਰਮੁ ਜਾਲੇ ॥੧॥**

ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਪਿਆਰਿਆ ਮਨਾ! ਤੈਨੂੰ (ਸਿਖ) ਸਿੱਖਿਆ ਦਿੰਦੇ ਹਾਂ ਕਿ ਸਾਧ ਸੰਗਤ ਵਿਚ ਮਿਲ ਕੇ ਬ੍ਰਹਮ ਅਭਿਆਸ ਰੂਪ ਅਗਨੀ ਦੁਆਰਾ ਪੰਜ ਪ੍ਰਕਾਰ ਦਾ ਭਰਮ (ਜਾਲੇ) ਸਾੜ ਦੇਇ।

**ਮਨ ਪਿਆਰਿਆ ਜੀ ਮਿਤ੍ਰਾ; ਹਰਿ ਬਿਨੁ ਝੂਠੁ ਪਸਾਰੇ ॥**

ਹੇ ਮਨ ਸ਼ੁਭ ਗੁਣਾਂ ਦੀ ਭਾਵਨਾ ਕਰਕੇ ਪਿਆਰੇ ਤੇ ਚੇਤਨ ਦੀ ਅੰਸ ਹੋਣ ਕਰਕੇ ਮਿੱਤਰਾ! ਹਰੀ

ਪਰਮੇਸ਼ਰ ਦੇ ਨਾਮ ਤੋਂ ਬਿਨਾਂ ਸਭ ਸੰਸਾਰ ਦਾ ਪਸਾਰਾ ਝੂਠਾ ਹੈ।

**ਮਨ ਪਿਆਰਿਆ ਜੀਉ ਮਿਤ੍ਰਾ; ਬਿਖੁ ਸਾਗਰੁ ਸੰਸਾਰੇ ॥**

ਹੇ ਪਿਆਰਿਆ ਮਿੱਤਰਾ ਮਨਾਂ ! ਇਹ ਸੰਸਾਰ ਬਿਖ ਦਾ ਸਮੁੰਦਰ ਹੈ, ਵਿਸ਼ੇ ਜ਼ਹਿਰ ਦੇ ਸਹਿਤ ਹੈ ਜੀ।

**ਚਰਣ ਕਮਲ ਕਰਿ ਬੋਹਿਥੁ ਕਰਤੇ; ਸਹਸਾ ਦੂਖੁ ਨ ਬਿਆਪੈ ॥**

ਜਹਾਜ਼ ਨੂੰ ਲੈਣਾ ਕਰ ਤਾਂ ਜਨਮ ਮਰਣ ਦਾ (ਸਹਸਾ) ਸੰਸਾ ਤੇ ਜਮਾਂ ਦਾ ਦੂਖ ਨਹੀਂ ਵਿਆਪੇਗਾ, ਸੰਸਾਰ ਤੋਂ ਤਰਨ ਲਈ ਗੁਰੂ ਜੀ ਦੇ ਚਰਨਾਂ ਕਮਲਾਂ ਦੀ ਓਟ ਲੈ ਕਰਕੇ। ਪ੍ਰਭੂ ਦੇ ਨਾਮ ਰੂਪ (ਬੋਹਿਥੁ) ਨਹੀਂ ਲੱਗੇਗਾ।

**ਗੁਰੁ ਪੂਰਾ ਭੇਟੈ ਵਡਭਾਗੀ; ਆਠ ਪਹਰ ਪ੍ਰਭੁ ਜਾਪੈ ॥**

ਜੋ ਪੂਰਨ ਗੁਰੂ ਜੀ ਨਾਲ (ਭੇਟੈ) ਮਿਲੇ ਹਨ। ਉਹ (ਵਡਭਾਗੀ) ਵੱਡੇ ਭਾਗਾਂ ਵਾਲੇ ਹਨ ਤੇ ਉਹ ਅੱਠੇ ਪਹਿਰ ਪਰਮੇਸ਼ਰ ਦਾ ਜਾਪ ਕਰਦੇ ਹਨ।

**ਆਦਿ ਜੁਗਾਦੀ ਸੇਵਕ ਸੁਆਮੀ; ਭਗਤਾ ਨਾਮੁ ਅਧਾਰੇ ॥**

(ਜੁਗਾਦੀ) ਚੌਹਾਂ ਜੁਗਾਂ ਵਿਚ (ਆਦਿ) ਮੁੱਢ ਤੋਂ ਹੀ (ਸੁਆਮੀ) ਮਾਲਕ ਪਰਮੇਸ਼ਰ ਦੇ ਸੇਵਕ ਬਣੇ ਆਉਂਦੇ ਹਨ। ਸਤਿਜੁਗ ਵਿਚ ਨਾਰਦ ਜੀ, ਸਨਕ, ਸਨੰਦਨ, ਧਰੂ, ਪ੍ਰਹਿਲਾਦ। ਤਰੇਤੇ ਵਿਚ ਹਨੂੰਮਾਨ ਜੀ, ਬਭੀਖਣ, ਦੁਆਪਰ ਵਿਚ ਸੁਦਾਮਾ ਤੇ ਬਿਦਰ। ਕਲਜੁਗ ਵਿਚ ਕਬੀਰ ਜੀ, ਨਾਮਦੇਵ ਜੀ ਆਦਿਕ ਹੋਇ ਹਨ। ਵਾ : (ਆਦਿ ਜੁਗਾਦੀ) ਸਦਾ ਸਦਾ ਪ੍ਰਭੂ ਦੇ ਸੇਵਕ ਹਨ। ਭਗਤਾਂ ਨੂੰ ਨਾਮ ਦਾ ਆਸਰਾ ਹੈ।

**ਨਾਨਕੁ ਸਿਖ ਦੇਇ ਮਨ ਪ੍ਰੀਤਮ; ਬਿਨੁ ਹਰਿ ਝੂਠ ਪਸਾਰੇ ॥੨॥**

ਗੁਰੂ ਜੀ ਕਹਿੰਦੇ ਹਨ। ਹੇ ਮਨਾ ! (ਪ੍ਰੀਤਮ) ਪਿਆਰਿਆ ਤੈਨੂੰ ਸਿੱਖਿਆ ਦੇਂਦੇ ਹਾਂ। ਬਿਨਾਂ ਹਰੀ ਤੋਂ ਸਭ ਪਸਾਰਾ ਝੂਠਾ ਹੀ ਹੈ।

**ਮਨ ਪਿਆਰਿਆ ਜੀਉ ਮਿਤ੍ਰਾ; ਹਰਿ ਲਦੇ ਖੇਪ ਸਵਲੀ ॥**

ਹੇ ਮਨ ਪਿਆਰੇ ਮਿੱਤਰ ਹਰੀ ਪਰਮੇਸ਼ਰ (ਜੀਉ)! ਜਗ ਜੀਵਨ = ਜਗਤ ਦੇ ਆਸਰੇ ਦੀ ਨਾਮ ਰੂਪ (ਖੇਪ) ਪੂੰਜੀ (ਸਵਲੀ) ਸਸਤੀ ਹੈ। ਸਹਿਤ ਲਾਹੇ ਦੇ ਹੈ। ਸਹਿਤ ਬਲ ਦੇ ਕਰ ਦੇਣ ਵਾਲੀ ਹੈ।

ਪ੍ਰਮਾਣ : **[ਸਿਮਰਨ ਮੇਂ ਕਛੁ ਖਰਚ ਨਾ ਖੇਦੂ] (ਇਤਿਹਾਸਕ ਪ੍ਰਮਾਣ)**
ਕੋਈ ਜੋਗ ਸਾਧਨਾ ਦੀ ਲੋੜ ਨਹੀਂ, ਕਸ਼ਟ ਝੱਲਣ ਦੀ ਲੋੜ ਨਹੀਂ। ਉਸ ਨੂੰ ਹਿਰਦੇ ਰੂਪ ਗੂੰਣ* ਵਿਚ ਲੱਦ ਲੈ।

**ਮਨ ਪਿਆਰਿਆ ਜੀਉ ਮਿਤ੍ਰਾ; ਹਰਿ ਦਰੁ ਨਿਹਚਲੁ ਮਲੀ ॥**

ਹੇ ਮਨ ਪਿਆਰੇ ਮਿੱਤਰ ! ਤੂੰ (ਜੀਉ) ਜਿਊਂਦਾ ਰਹੇਂ। ਤੂੰ ਹਰੀ ਦਾ ਸੰਗਤ ਰੂਪੀ ਦਰ, ਗਿਆਨ ਰੂਪੀ ਦਰ ਜੋ ਅਚੱਲ ਹੈ, ਉਸ ਨੂੰ (ਮਲੀ) ਮੱਲ ਲੈ।

**ਦੂਸਰਾ ਅਰਥ :** (ਮਲੀ) ਮੱਲ ਬਣ ਕੇ ਕਾਮ ਆਦਿਕਾਂ ਨੂੰ ਢਾਹ ਲੈ। ਫੇਰ ਹਰੀ ਦੀ ਦਰਗਾਹ ਦੇ ਦਰ ਦਾ (ਨਿਹਚਲੁ)

---

* *ਗੂੰਣ—ਸਮਾਨ ਪਾਉਣ ਵਾਲਾ ਥੈਲਾ, ਬੋਰਾ।*

ਅਚੱਲ ਪਹਿਲਵਾਨ ਬਣ ਜਾਵੇਂਗਾ।

**ਹਰਿ ਦਰੁ ਸੇਵੇ ਅਲਖ ਅਭੇਵੇ; ਨਿਹਚਲੁ ਆਸਣੁ ਪਾਇਆ ॥**

ਹਰੀ ਦੇ ਗਿਆਨ ਰੂਪੀ ਦਰਵਾਜ਼ੇ ਵਿਚ (ਨਿਹਚਲੁ) ਇਸਥਿਤ ਹੋ ਕਰਕੇ (ਸੇਵੇ) ਸਿਮਰਨ ਕਰੇਂ ਤਾਂ ਅਲੱਖ ਸਰੂਪ ਜੋ (ਅਭੇਵੇ) ਭੇਤ ਤੋਂ ਰਹਿਤ ਹੈ। ਉਸ ਦੀ (ਪਾਇਆ) ਪ੍ਰਾਪਤੀ ਹੋਵੇਗੀ। ਤਾਂ ਅਚੱਲ ਆਸਣ ਪਾ ਲਵੇਂਗਾ।

ਪ੍ਰਸ਼ਨ : ਕੈਸਾ ਆਸਣ ਹੈ। ਉੱਤਰ :

**ਤਹ ਜਨਮ ਨ ਮਰਣੁ ਨ ਆਵਣ; ਜਾਣਾ ਸੰਸਾ ਦੂਖੁ ਮਿਟਾਇਆ ॥**

ਤਿਸ ਅਚੱਲ ਸਰੂਪ ਆਸਣ ਵਿਚ ਸਰੀਰ ਕਰਕੇ ਜਨਮ ਮਰਨ ਨਹੀਂ ਹੈ ਅਤੇ ਜੀਵ ਦਾ ਆਉਣਾ ਜਾਣਾ ਵੀ ਨਹੀਂ ਹੁੰਦਾ ਹੈ। ਉਹਨੇ ਪ੍ਰਮਾਣ ਗਤਿ ਸੰਸੇ ਨੂੰ ਸ੍ਰਵਣ ਕਰਕੇ ਪ੍ਰਮੇਯ ਗਤਿ ਸੰਸੇ ਨੂੰ ਮੰਨਣ ਕਰਕੇ, ਬਿਪਰੀਤ ਭਾਵਨਾ ਨੂੰ ਨਿਧਿਆਸਣ ਕਰਕੇ ਦੂਰ ਕਰ ਦਿੱਤਾ ਹੈ। ਮਰਨ ਦਾ ਦੁੱਖ ਵੀ ਨਾਸ ਕਰ ਦਿੱਤਾ ਹੈ।

**ਚਿਤ੍ਰ ਗੁਪਤ ਕਾ ਕਾਗਦੁ ਫਾਰਿਆ; ਜਮਦੂਤਾ ਕਛੂ ਨ ਚਲੀ ॥**

ਹਿੰਦੂ ਮੱਤ ਅਨੁਸਾਰ ਜੋ ਚਿੱਤਰ ਗੁਪਤ ਜੀਵ ਦੀਆਂ ਗੱਲਾਂ ਨੂੰ ਲਿਖੀ ਜਾਂਦੇ ਹਨ ਰਾਤ ਦਿਨੇ। ਉਹਨਾਂ ਦਾ ਹਿਸਾਬ ਵਾਲਾ ਕਾਗ਼ਜ਼ ਪਾੜ ਦਿੱਤਾ ਹੈ।

ਦੂਸਰਾ ਅਰਥ : ਗੁਰਮਤਿ ਵਿਚ, ਜੋ ਮਨ ਅੰਦਰ ਹੀ ਗੁਪਤ ਗੱਲਾਂ ਨੂੰ ਹਿਰਦੇ ਰੂਪ ਕਾਗ਼ਜ਼ ਤੇ ਚਿਤਰੀ ਜਾਂਦਾ ਹੈਂ। (ਚਿਤ੍ਰ) ਉਕਰੀ ਜਾਂਦਾ ਹੈਂ। ਉਹ ਹਿਰਦਾ ਰੂਪੀ, ਚਿਤ ਰੂਪੀ ਕਾਗ਼ਜ਼ ਪਾੜ ਦਿੱਤਾ ਹੈ। ਜਦੋਂ ਸਿਮਰਨ ਕਰਨ ਕਰਕੇ। ਵਾ : ਅੰਤਸਕਰਣ ਕਾਗ਼ਜ਼ ਪਾੜ ਦਿੱਤਾ ਹੈ।

**ਨਾਨਕੁ ਸਿਖ ਦੇਇ ਮਨ ਪ੍ਰੀਤਮ; ਹਰਿ ਲਦੇ ਖੇਪ ਸਵਲੀ ॥੩॥**

(ਸਵੱਲੀ ਬੋਲੋ)

ਗੁਰੂ ਜੀ ਕਹਿੰਦੇ ਹਨ। ਹੇ (ਪ੍ਰੀਤਮ) ਪਿਆਰੇ ਮਨ! ਤੈਨੂੰ ਸਿੱਖਿਆ ਦਿੰਦੇ ਹਾਂ। ਹਰੀ ਦੇ ਨਾਮ ਰੂਪੀ (ਖੇਪ) ਲਾਭਦਾਇਕ ਪੂੰਜੀ (ਸਵਲੀ) ਸਸਤੀ ਹੈ। ਕੋਈ ਜਲਧਾਰਾ, ਨਿਉਲੀ ਧੋਤੀ, ਆਦਿ ਨਹੀਂ ਕਰਨਾ ਪੈਂਦਾ ਹੈ। ਇਸ ਸਸਤੀ ਨਾਮ ਰੂਪੀ ਪੂੰਜੀ ਨੂੰ ਹਿਰਦੇ ਰੂਪ ਗੱਡੇ ਉੱਤੇ ਲੱਦ ਲੈ।

**ਮਨ ਪਿਆਰਿਆ ਜੀਉ ਮਿਤ੍ਰਾ; ਕਰਿ ਸੰਤਾ ਸੰਗਿ ਨਿਵਾਸੋ ॥**

ਹੇ ਮਨ ਪਿਆਰੇ ਮਿੱਤਰ ਜੀ। ਸੰਤਾਂ ਦੀ ਸੰਗਤ ਵਿਚ ਨਿਵਾਸ ਕਰ। ਫੇਰ (ਨਿ-ਵਾਸੋ) ਵਾਸ਼ਨਾ ਤੋਂ ਰਹਿਤ ਹੋ ਜਾਵੇਂਗਾ।

**ਮਨ ਪਿਆਰਿਆ ਜੀਉ ਮਿਤ੍ਰਾ; ਹਰਿ ਨਾਮੁ ਜਪਤ ਪਰਗਾਸੋ ॥**

ਹੇ ਮਨ ਪਿਆਰੇ ਮਿੱਤਰ ਜੀ। ਸੰਗਤ ਵਿਚ ਮਿਲ ਕਰਕੇ, ਸੁੱਤਾ ਹੀ ਨਾ ਰਹੀਂ, ਸਿਮਰਨ ਕਰਨਾ ਕਰ। ਤਾਂ ਹਰੀ ਦਾ ਨਾਮ ਜਪਣ ਕਰਕੇ ਗਿਆਨ ਦਾ ਪ੍ਰਕਾਸ਼ ਹੋ ਆਵੇਗਾ।

**ਸਿਮਰਿ ਸੁਆਮੀ ਸੁਖਹ ਗਾਮੀ; ਇਛ ਸਗਲੀ ਪੁੰਨੀਆ ॥**

ਸੁਆਮੀ ਪ੍ਰਭੂ ਦਾ ਸਿਮਰਨ ਕਰ ਜੋ ਸੁਖ ਸਰੂਪ ਪ੍ਰਭੂ ਵਿਚ (ਗਾਮੀ) ਗੰਮਤਾ ਕਰਾਉਣ ਵਾਲਾ ਹੈ। ਵਾ : ਪ੍ਰਭੂ ਨੂੰ ਸਿਮਰਨਾ ਕਰ ਤਾਂ ਤੇਰੀ ਸੁਖ ਵਿਚ (ਗਾਮੀ) ਪਹੁੰਚ ਹੋਵੇਗੀ। ਸਾਰੀਆਂ ਲੋਕ ਪ੍ਰਲੋਕ

ਦੀਆਂ ਇੱਛਾਂ (ਪੁੰਨੀਆ) ਪੂਰੀਆਂ ਹੋ ਜਾਣਗੀਆਂ।

ਪ੍ਰਮਾਣ : **[ਜਿਨੀ ਗੁਰਮੁਖਿ ਨਾਮੁ ਧਿਆਇਆ ਤਿਨਾ ਫਿਰਿ ਬਿਘਨੁ ਨ ਹੋਈ ਰਾਮ ਰਾਜੇ ॥**
**ਜਿਨੀ ਸਤਿਗੁਰੁ ਪੁਰਖੁ ਮਨਾਇਆ ਤਿਨ ਪੂਜੇ ਸਭੁ ਕੋਈ ॥**
**ਜਿਨੀ ਸਤਿਗੁਰੁ ਪਿਆਰਾ ਸੇਵਿਆ ਤਿਨਾ ਸੁਖੁ ਸਦ ਹੋਈ ॥**
**ਜਿਨਾ ਨਾਨਕੁ ਸਤਿਗੁਰੁ ਭੇਟਿਆ ਤਿਨਾ ਮਿਲਿਆ ਹਰਿ ਸੋਈ ॥੨॥]** (ਅੰਗ ੪੫੧)
ਇਸ ਛੱਕੇ ਵਿਚ ਜੋ ਇੱਛਾਂ ਦੱਸੀਆਂ ਹਨ, ਉਹ ਸਾਰੀਆਂ ਪੂਰੀਆਂ ਹੋ ਜਾਣਗੀਆਂ।

**ਪੁਰਬੇ ਕਮਾਏ ਸ੍ਰੀਰੰਗ ਪਾਏ ਹਰਿ ਮਿਲੇ ਚਿਰੀ ਵਿਛੁੰਨਿਆ ॥**

ਜਿਨ੍ਹਾਂ ਨੇ ਪੂਰਬਲੀਆਂ ਕਮਾਈਆਂ ਕੀਤੀਆਂ ਹਨ।

ਪ੍ਰਮਾਣ : **[ਪਾਂਚ ਬਰਖ ਕੋ ਅਨਾਥੁ ਧ੍ਰੂ ਬਾਰਿਕੁ ਹਰਿ ਸਿਮਰਤ ਅਮਰ ਅਟਾਰੇ ॥**
**ਪੁਤ੍ਰ ਹੇਤਿ ਨਾਰਾਇਣੁ ਕਹਿਓ ਜਮਕੰਕਰ ਮਾਰਿ ਬਿਦਾਰੇ ॥]** (ਅੰਗ ੯੯੯)
**[ਧੰਨੈ ਸੇਵਿਆ ਬਾਲ ਬੁਧਿ ॥ ਤ੍ਰਿਲੋਚਨ ਗੁਰ ਮਿਲਿ ਭਈ ਸਿਧਿ ॥]** (ਅੰਗ ੧੧੯੨)
ਉਹਨਾਂ ਨੇ (ਸ੍ਰੀ) ਲੱਛਮੀ ਜੀ ਨੂੰ (ਰੰਗ) ਅਨੰਦ ਦੇਣ ਵਾਲੇ ਪ੍ਰਭੂ ਜੀ ਪਾਏ ਹਨ। ਚਿਰਾਂ ਤੋਂ ਵਿਛੁੜਿਆਂ ਨੂੰ ਹਰੀ ਪ੍ਰਭੂ ਜੀ ਮਿਲ ਪਏ ਹਨ।

ਦੂਸਰਾ ਅਰਥ : (ਸ੍ਰੀ) ਸ਼੍ਰੋਮਣੀ ਅਨੰਦ ਸਰੂਪ ਪ੍ਰਭੂ ਜੀ ਪ੍ਰਾਪਤ ਕੀਤੇ ਹਨ। ਜੋ ਜੀਵ ਚਿਰਾਂ ਤੋਂ ਮਨੁੱਖਾ ਜਨਮ ਦੀ ਪ੍ਰਾਪਤੀ ਤੋਂ (ਵਿਛੁੰਨਿਆ) ਵਿਛੜੇ ਹੋਇ ਸੀ। ਉਹ ਸਿਮਰਨ ਕਰਕੇ (ਹਰਿ ਮਿਲੇ) ਹਰੀ ਨੂੰ ਮਿਲ ਗਏ ਹਨ। ਜਿਹੜੇ ਚੌਰਾਸੀ ਲੱਖ ਜੂਨਾਂ ਵਿਚ ਵਿਛੜੇ ਹੋਇ ਸੀ।

ਪ੍ਰਮਾਣ : **[ਬੀਸ ਲਾਖ ਅਸਥਾਵਰ ਜਾਨੋ। ਨੌ ਲਾਖ ਜਲਚਰ ਸਭ ਮਾਨੋਂ। ਗਿਆਰਹ ਲਾਖ ਕੂਰਮ ਕਵੀ ਗਾਏ। ਪੰਖੀ ਗਣ ਦਸ ਲਾਖ ਬਤਾਏ। ਤੀਸ ਲਾਖ ਪਸ ਜਾਨੋ ਭਾਈ। ਚਾਰ ਲਾਖ ਬਾਂਨਰ ਦੁਖਦਾਈ। ਜਬ ਚਉਰਾਸੀ ਯਹ ਕੱਟ ਆਵੈ। ਤਬ ਮਾਨਸ ਕੇ ਤਨ ਕੋ ਪਾਵੈ।]** (ਸ਼ਾਸਤਰ ਪ੍ਰਮਾਣ)
ਮਨੁੱਖਾ ਜਨਮ ਵਲੋਂ ਜੂਨਾਂ ਵਿਚ ਪੈ ਕਰਕੇ ਚਿਰਾਂ ਦੇ ਵਿਛੜੇ ਹੋਇ ਸਨ। ਜਾਂ : ਜੋ ਲੱਖ ਸਾਲ ਦੀ ਉਮਰ ਸਹਿਤ ਸਤਿਜੁਗ ਵਿਚ ਇੱਕੀ ਲੱਖ ਜੂਨ ਭੋਗਦੇ ਵਿਛੁੜੇ ਹੋਇ ਸਨ। ਜੋ ਤਰੇਤੇ ਵਿਚ ਇੱਕੀ ਲੱਖ ਜੂਨਾਂ, ਦਸ ਹਜ਼ਾਰ ਬਰਸ ਦੀ ਉਮਰ ਭੋਗ ਕਰਕੇ ਵਿਛੜੇ ਹੋਇ ਸੀ। ਜੋ ਕਲਜੁਗ ਵਿਚ ਸੌ ਸਾਲ ਦੀ ਉਮਰ ਪਾ ਕਰਕੇ। ਇਕ ਲੱਖ ਜੂਨਾਂ ਵਿਚ ਪ੍ਰਮੇਸ਼ਰ ਤੋਂ ਚਿਰ ਦੇ ਵਿਛੜੇ ਹੋਇ ਸਨ। ਐਸੇ ਚੌਹਾਂ ਜੁਗਾਂ ਵਿਚ ਚੌਰਾਸੀ ਲੱਖ ਜੂਨਾਂ ਕਰਕੇ ਜੋ ਜੀਵ ਚਿਰਾਂ ਤੋਂ ਵਿਛੜੇ ਸਨ। ਉਹ ਗੁਰਾਂ ਦੁਆਰਾ ਹਰੀ ਨਾਲ ਮਿਲ ਗਏ ਹਨ। ਕਮਾਈ ਕਰਕੇ ਨਾਮ ਦੀ।

**ਅੰਤਰਿ ਬਾਹਰਿ ਸਰਬਤਿ ਰਵਿਆ; ਮਨਿ ਉਪਜਿਆ ਬਿਸੁਆਸੋ ॥**

(ਸਰਬੱਤਿ ਬੋਲੋ)

ਪਰਮੇਸ਼ਰ (ਅੰਤਰਿ) ਹਿਰਦੇ ਵਿਚ ਤੇ (ਬਾਹਰਿ) ਸੰਸਾਰ ਵਿਚ (ਸਰਬਤਿ) ਵਿਆਪਕ ਹੋ ਰਿਹਾ ਹੈ। ਇਹ (ਬਿਸੁਆਸੋ) ਭਰੋਸਾ ਸੰਗਤ ਵਿਚੋਂ ਮਨ ਅੰਦਰ ਪੈਦਾ ਹੋਇਆ ਹੈ।

**ਨਾਨਕੁ ਸਿਖ ਦੇਇ ਮਨ ਪ੍ਰੀਤਮ; ਕਰਿ ਸੰਤਾ ਸੰਗਿ ਨਿਵਾਸੋ ॥੪॥**

ਗੁਰੂ ਜੀ ਕਹਿੰਦੇ ਹਨ ਕਿ ਹੇ ਪਿਆਰੇ ਮਨ! ਤੈਨੂੰ ਸਿੱਖਿਆ ਦਿੰਦੇ ਹਾਂ। ਸੰਤਾਂ ਦੀ ਸੰਗਤ ਵਿਚ (ਨਿਵਾਸੋ) ਨਿਵਾਸ ਕਰਨਾ ਕਰ (ਨਿਵਾਸੋ) ਟਿਕਣਾ ਕਰ।

**ਮਨ ਪਿਆਰਿਆ ਜੀਉ ਮਿਤ੍ਰਾ; ਹਰਿ ਪ੍ਰੇਮ ਭਗਤਿ ਮਨੁ ਲੀਨਾ ॥**

ਹੇ ਪਿਆਰੇ ਮਿੱਤਰਾ ਮਨ ਜੀਉ ! ਤੂੰ ਹਰੀ ਦੀ ਪਰੇਮਾ ਭਗਤੀ ਨੂੰ (ਲੀਨਾ) ਲੈਣਾ ਕਰ। ਹੇ ਮਨ ਭਾਉ ਭਗਤੀ ਵਿਚ ਲੀਨ ਹੋਣਾ ਕਰ, ਮਿਲਣਾ ਕਰ।

**ਮਨ ਪਿਆਰਿਆ ਜੀਉ ਮਿਤ੍ਰਾ; ਹਰਿ ਜਲ ਮਿਲਿ ਜੀਵੇ ਮੀਨਾ ॥**

ਹੇ ਪਿਆਰੇ ਮਿੱਤਰ ਮਨਾ ! ਜਿਨ੍ਹਾਂ ਦਾ ਮਨ ਹਰੀ ਦੀ ਪ੍ਰੇਮਾ ਭਗਤੀ ਵਿਚ ਲੀਨ ਹੋਇਆ ਹੈ। ਉਹ ਤਾਂ ਜਿਵੇਂ ਮੱਛੀ (ਜਲ) ਪਾਣੀ ਨਾਲ ਮਿਲ ਕਰਕੇ ਜਿਊਂਦੀ ਹੈ। ਇਸੇ ਤਰ੍ਹਾਂ ਉਹ ਹਰੀ ਪਰਮੇਸ਼ਰ ਨਾਲ ਮਿਲ ਕੇ ਜਿਊਂਦੇ ਹਨ।

**ਹਰਿ ਪੀ ਆਘਾਨੇ ਅੰਮ੍ਰਿਤ ਬਾਨੇ; ਸ੍ਰਬ ਸੁਖਾ ਮਨ ਵੁਠੇ ॥**

ਜੋ ਨਾਮ ਬਾਣੀ ਨੂੰ ਪੀ ਕਰਕੇ ਤ੍ਰਿਪਤ ਹੋਇ ਸਨ। ਉਹਨਾਂ ਦੇ ਮਨ ਵਿਚ ਸਾਰੇ ਸੁਖ (ਵੁਠੇ) ਵਸ ਗਏ ਹਨ। ਜੋ (ਬਾਨੇ) ਪੰਜਾਂ ਕਕਾਰਾਂ ਦੀ ਰਹਿਤ ਦੇ ਬਾਣੇ ਨੂੰ ਪਹਿਨ ਕੇ, ਹਰੀ ਦੇ ਨਾਮ ਅੰਮ੍ਰਿਤ ਨੂੰ ਛਕ ਕਰਕੇ ਤ੍ਰਿਪਤ ਹੋਇ ਹਨ। ਉਹਨਾਂ ਦਾ ਸੁਖ ਸਰੂਪ ਵਿਚ ਵੱਸਣਾ ਹੋਇਆ ਹੈ।

**ਦੂਸਰਾ ਅਰਥ :** ਸਾਰੇ ਸੁਖ ਦੇਣ ਵਾਲੇ ਪ੍ਰਭੂ ਜੀ ਮਨ ਵਿਚ ਵੱਸ ਗਏ ਹਨ ਅਤੇ ਜੋ ਹਰੀ ਦਾ ਨਾਮ ਅੰਮ੍ਰਿਤ ਪੀ ਕਰਕੇ ਤ੍ਰਿਪਤ ਹੋਇ ਹਨ। ਉਹਨਾਂ ਨੂੰ (ਬਾਨੇ) ਬੰਨੀ, ਪਰੇਮ ਰੰਗ ਚੜ੍ਹਿਆ ਹੈ।

**ਸ੍ਰੀਧਰ ਪਾਏ ਮੰਗਲ ਗਾਏ; ਇਛ ਪੁੰਨੀ ਸਤਿਗੁਰ ਤੁਠੇ ॥**

ਜਿਨ੍ਹਾਂ ਨੇ (ਸ੍ਰੀ) ਲੱਛਮੀ ਨੂੰ (ਧਰ) ਧਾਰਨ ਵਾਲੇ ਪ੍ਰਭੂ ਪਰਮੇਸ਼ਰ ਜੀ ਪ੍ਰਾਪਤ ਕਰ ਲਏ ਹਨ। ਉਹਨਾਂ ਨੇ ਸੁਖਦਾਇਕ ਮੰਗਲ ਗਾਏ ਹਨ। ਮੰਗਲ = ਜੱਸ ਗਾਇਆ ਹੈ। ਜਦੋਂ ਸਤਿਗੁਰੂ ਜੀ (ਤੁਠੇ) ਪ੍ਰਸੰਨ ਹੋਇ ਤਾਂ ਉਹਨਾਂ ਦੀਆਂ ਸਾਰੀਆਂ ਇੱਛਾ (ਪੁੰਨੀ) ਪੂਰੀਆਂ ਹੋ ਗਈਆਂ ਹਨ।

**ਲੜਿ ਲੀਨੇ ਲਾਏ, ਨਉ ਨਿਧਿ ਪਾਏ; ਨਾਉ 'ਸਰਬਸੁ' ਠਾਕੁਰਿ ਦੀਨਾ ॥**

(ਪਾਠ ਸਰਬੱਸੁ ਨਹੀਂ ਕਰਨਾ)

ਜਿਹੜੇ ਸ਼ਰਨ ਰੂਪੀ ਲੜ ਨਾਲ, ਸੰਗਤ ਦੇ ਮਿਲਾਪ ਰੂਪ ਲੜ ਨਾਲ, ਲਿਵ ਲੱਗਣ ਰੂਪ ਲੜ ਨਾਲ ਲਾ ਲਏ ਹਨ ਉਹਨਾਂ ਨੇ ਗੁਰਾਂ ਤੋਂ ਨੌਂ ਨਿੱਧੀਆਂ ਪਾ ਲਈਆਂ ਹਨ। ਵਾ : ਨੌਂ ਗੋਲਕਾਂ ਦਾ (ਨਿਧਿ) ਆਸਰਾ ਰੂਪ ਪਰਮੇਸ਼ਰ ਜੀ ਪਾ ਲਏ ਹਨ। ਜਿਸ ਨੂੰ ਸਤਿਗੁਰਾਂ ਨੇ (ਨਾਉ) ਨਾਮ ਦਿੱਤਾ ਹੈ। ਮਾਨੋਂ ਉਹਨਾਂ ਨੂੰ (ਸਰਬਸੁ) ਸਰਬੰਸ ਹੀ ਗੁਰਾਂ ਨੇ ਦਿੱਤਾ ਹੈ।

**ਦੂਸਰਾ ਅਰਥ :** ਜਿਨ੍ਹਾਂ ਨੇ ਤਨ ਮਨ ਧਨ ਰੂਪ ਸਰਬੰਸ ਗੁਰਾਂ ਰੂਪ ਠਾਕੁਰ ਨੂੰ ਦਿੱਤਾ ਹੈ। ਉਸ ਨੂੰ ਗੁਰੂ ਪਰਮੇਸ਼ਰ ਨੇ ਆਪਣਾ (ਨਾਉ) ਨਾਮ ਬਖ਼ਸ਼ ਦਿੱਤਾ ਹੈ। ਉਹਨਾਂ ਨੂੰ ਸਾਰੇ ਖ਼ਜ਼ਾਨੇ ਵੀ ਬਖ਼ਸ਼ ਦਿੱਤੇ ਹਨ ਅਤੇ ਨਾਮ ਨਾਲ ਜੋੜਨ ਰੂਪ ਆਪਣੇ ਲੜ ਨਾਲ ਲਾ ਲਏ ਹਨ।

**ਪ੍ਰਮਾਣ :** **[ਤਨੁ ਮਨੁ ਧਨੁ ਅਰਪਉ ਤਿਸੈ ਪ੍ਰਭੂ ਮਿਲਾਵੈ ਮੋਹਿ ॥**
**ਨਾਨਕ ਭ੍ਰਮ ਭਉ ਕਾਟੀਐ ਚੂਕੈ ਜਮ ਕੀ ਜੋਹ ॥]** (ਅੰਗ ੨੫੬)

**ਨਾਨਕ ਸਿਖ ਸੰਤ ਸਮਝਾਈ; ਹਰਿ ਪ੍ਰੇਮ ਭਗਤਿ ਮਨੁ ਲੀਨਾ ॥੫॥੧॥੨॥**

(ਸੰਤ) ਸ਼ਾਂਤ ਰੂਪ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਜਿਨ੍ਹਾਂ ਨੂੰ ਸਿੱਖਿਆ ਗੁਰਮਤਿ ਦੀ ਸਮਝਾਈ ਹੈ। (ਨਾਨਕ) ਧੰਨ ਸ੍ਰੀ ਗੁਰੂ ਅਰਜਨ ਦੇਵ ਜੀ ਫ਼ੁਰਮਾਉਂਦੇ ਹਨ ਕਿ ਉਹਨਾਂ ਦਾ ਮਨ ਪ੍ਰੇਮਾ ਭਗਤੀ ਦੁਆਰਾ ਹਰੀ ਵਿਚ ਲੀਨ ਹੋਇਆ ਹੈ, ਉਹ ਲੀਨ ਹੋ ਗਏ ਹਨ।

## ਸਿਰੀਰਾਗ ਕੇ ਛੰਤ ਮਹਲਾ ੫ ੴ ਸਤਿਗੁਰ ਪ੍ਰਸਾਦਿ ॥

ਡਖਣਾ ॥ ਹਠ ਮਝਾਹੂ ਮਾ ਪਿਰੀ ਪਸੇ ਕਿਉ ਦੀਦਾਰ ॥ ਸੰਤ ਸਰਣਾਈ ਲਭਣੇ ਨਾਨਕ ਪ੍ਰਾਣ ਅਧਾਰ ॥੧॥ ਛੰਤੁ ॥ ਚਰਨ ਕਮਲ ਸਿਉ ਪ੍ਰੀਤਿ ਰੀਤਿ ਸੰਤਨ ਮਨਿ ਆਵਏ ਜੀਉ ॥ ਦੁਤੀਆ ਭਾਉ ਬਿਪਰੀਤਿ ਅਨੀਤਿ ਦਾਸਾ ਨਹ ਭਾਵਏ ਜੀਉ ॥ ਦਾਸਾ ਨਹ ਭਾਵਏ ਬਿਨੁ ਦਰਸਾਵਏ ਇਕ ਖਿਨੁ ਧੀਰਜੁ ਕਿਉ ਕਰੈ ॥ ਨਾਮ ਬਿਹੂਨਾ ਤਨੁ ਮਨੁ ਹੀਨਾ ਜਲ ਬਿਨੁ ਮਛੁਲੀ ਜਿਉ ਮਰੈ ॥ ਮਿਲੁ ਮੇਰੇ ਪਿਆਰੇ ਪ੍ਰਾਨ ਅਧਾਰੇ ਗੁਣ ਸਾਧਸੰਗਿ ਮਿਲਿ ਗਾਵਏ ॥ ਨਾਨਕ ਕੇ ਸੁਆਮੀ ਧਾਰਿ ਅਨੁਗ੍ਰਹੁ ਮਨਿ ਤਨਿ ਅੰਕਿ ਸਮਾਵਏ ॥੧॥ ਡਖਣਾ ॥ ਸੋਹੰਦੜੋ ਹਭ ਠਾਇ ਕੋਇ ਨ ਦਿਸੈ ਡੂਜੜੋ ॥ ਖੁਲ੍ਹ੍ਹੜੇ ਕਪਾਟ ਨਾਨਕ ਸਤਿਗੁਰ ਭੇਟਤੇ ॥੧॥ ਛੰਤੁ ॥ ਤੇਰੇ ਬਚਨ ਅਨੂਪ ਅਪਾਰ ਸੰਤਨ ਆਧਾਰ ਬਾਣੀ ਬੀਚਾਰੀਐ ਜੀਉ ॥ ਸਿਮਰਤ ਸਾਸ ਗਿਰਾਸ ਪੂਰਨ ਬਿਸੁਆਸ ਕਿਉ ਮਨਹੁ ਬਿਸਾਰੀਐ ਜੀਉ ॥ ਕਿਉ ਮਨਹੁ ਬੇਸਾਰੀਐ ਨਿਮਖ ਨਹੀ ਟਾਰੀਐ ਗੁਣਵੰਤ ਪ੍ਰਾਨ ਹਮਾਰੇ ॥ ਮਨ ਬਾਂਛਤ ਫਲ ਦੇਤ ਹੈ ਸੁਆਮੀ ਜੀਅ ਕੀ ਬਿਰਥਾ ਸਾਰੇ ॥ ਅਨਾਥ ਕੇ ਨਾਥੇ ਸ੍ਰਬ ਕੈ ਸਾਥੇ ਜਪਿ ਜੂਐ ਜਨਮੁ ਨ ਹਾਰੀਐ ॥ ਨਾਨਕ ਕੀ ਬੇਨੰਤੀ ਪ੍ਰਭ ਪਹਿ ਕ੍ਰਿਪਾ ਕਰਿ ਭਵਜਲੁ ਤਾਰੀਐ ॥੨॥ ਡਖਣਾ ॥ ਧੂੜੀ ਮਜਨੁ ਸਾਧ ਖੇ ਸਾਈ ਥੀਏ ਕ੍ਰਿਪਾਲ ॥ ਲਧੇ ਹਭੇ ਥੋਕੜੇ ਨਾਨਕ ਹਰਿ ਧਨੁ ਮਾਲ ॥੧॥ ਛੰਤੁ ॥ ਸੁੰਦਰ ਸੁਆਮੀ ਧਾਮ ਭਗਤਹ ਬਿਸ੍ਰਾਮ ਆਸਾ ਲਗਿ ਜੀਵਤੇ ਜੀਉ ॥ ਮਨਿ ਤਨੇ ਗਲਤਾਨ ਸਿਮਰਤ ਪ੍ਰਭ ਨਾਮ ਹਰਿ ਅੰਮ੍ਰਿਤੁ ਪੀਵਤੇ ਜੀਉ ॥ ਅੰਮ੍ਰਿਤੁ ਹਰਿ ਪੀਵਤੇ ਸਦਾ ਥਿਰੁ ਥੀਵਤੇ ਬਿਖੈ ਬਨੁ ਫੀਕਾ ਜਾਨਿਆ ॥ ਭਏ ਕਿਰਪਾਲ ਗੋਪਾਲ ਪ੍ਰਭ ਮੇਰੇ ਸਾਧਸੰਗਤਿ ਨਿਧਿ ਮਾਨਿਆ ॥ ਸਰਬਸੋ ਸੂਖ ਆਨੰਦ ਘਨ ਪਿਆਰੇ ਹਰਿ ਰਤਨੁ ਮਨ ਅੰਤਰਿ ਸੀਵਤੇ ॥ ਇਕੁ ਤਿਲੁ ਨਹੀ ਵਿਸਰੈ ਪ੍ਰਾਨ ਆਧਾਰਾ ਜਪਿ ਜਪਿ ਨਾਨਕ ਜੀਵਤੇ ॥੩॥ ਡਖਣਾ ॥ ਜੋ ਤਉ ਕੀਨੇ ਆਪਣੇ ਤਿਨਾ ਕੂੰ ਮਿਲਿਓਹਿ ॥ ਆਪੇ ਹੀ ਆਪਿ ਮੋਹਿਓਹੁ ਜਸੁ ਨਾਨਕ ਆਪਿ ਸੁਣਿਓਹਿ ॥੧॥ ਛੰਤੁ ॥ ਪ੍ਰੇਮ ਠਗਉਰੀ ਪਾਇ ਰੀਝਾਇ ਗੋਬਿੰਦ ਮਨੁ ਮੋਹਿਆ ਜੀਉ ॥ ਸੰਤਨ ਕੈ ਪਰਸਾਦਿ ਅਗਾਧਿ ਕੰਠੇ ਲਗਿ ਸੋਹਿਆ ਜੀਉ ॥ ਹਰਿ ਕੰਠਿ ਲਗਿ ਸੋਹਿਆ ਦੋਖ ਸਭਿ ਜੋਹਿਆ ਭਗਤਿ ਲਖ੍ਯ੍ਣ ਕਰਿ ਵਸਿ ਭਏ ॥ ਮਨਿ ਸਰਬ ਸੁਖ ਵੁਠੇ ਗੋਵਿਦ ਤੁਠੇ ਜਨਮ ਮਰਣਾ ਸਭਿ ਮਿਟਿ ਗਏ ॥ ਸਖੀ ਮੰਗਲੋ ਗਾਇਆ ਇਛ ਪੁਜਾਇਆ ਬਹੁੜਿ ਨ ਮਾਇਆ ਹੋਹਿਆ ॥ ਕਰੁ ਗਹਿ ਲੀਨੇ ਨਾਨਕ ਪ੍ਰਭ ਪਿਆਰੇ ਸੰਸਾਰੁ ਸਾਗਰੁ ਨਹੀ ਪੋਹਿਆ ॥੪॥ ਡਖਣਾ ॥ ਸਾਈ ਨਾਮੁ ਅਮੋਲੁ ਕੀਮ ਨ ਕੋਈ ਜਾਣਦੋ ॥ ਜਿਨਾ ਭਾਗ ਮਥਾਹਿ ਸੇ ਨਾਨਕ ਹਰਿ ਰੰਗੁ ਮਾਣਦੋ ॥੧॥ ਛੰਤੁ ॥ ਕਹਤੇ ਪਵਿਤ੍ਰ ਸੁਣਤੇ ਸਭਿ ਧੰਨੁ ਲਿਖਤੀਂ ਕੁਲੁ ਤਾਰਿਆ ਜੀਉ ॥ ਜਿਨ ਕਉ ਸਾਧੂ ਸੰਗੁ ਨਾਮ ਹਰਿ ਰੰਗੁ ਤਿਨੀ ਬ੍ਰਹਮੁ ਬੀਚਾਰਿਆ ਜੀਉ ॥ ਬ੍ਰਹਮੁ ਬੀਚਾਰਿਆ ਜਨਮੁ ਸਵਾਰਿਆ ਪੂਰਨ ਕਿਰਪਾ ਪ੍ਰਭਿ ਕਰੀ ॥ ਕਰੁ ਗਹਿ ਲੀਨੇ ਹਰਿ ਜਸੋ ਦੀਨੇ ਜੋਨਿ ਨਾ ਧਾਵੈ ਨਹ ਮਰੀ ॥ ਸਤਿਗੁਰ ਦਇਆਲ ਕਿਰਪਾਲ ਭੇਟਤ ਹਰੇ ਕਾਮੁ ਕ੍ਰੋਧੁ ਲੋਭੁ ਮਾਰਿਆ ॥ ਕਥਨੁ ਨ ਜਾਇ ਅਕਥੁ ਸੁਆਮੀ ਸਦਕੈ ਜਾਇ ਨਾਨਕੁ ਵਾਰਿਆ ॥੫॥੧॥੩॥

*(ਅੰਗ ੮੦-੮੧)*

ਉਥਾਨਕਾ : ਧੰਨ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਪਾਵਨ ਚਰਨਾਂ ਵਿਚ ਲੰਮੇ ਦੇਸ ਦੀ ਸੰਗਤ ਆਈ।

ਨੋਟ : ਮੁਲਤਾਨ ਦੇ ਇਲਾਕੇ ਨੂੰ ਲੰਮਾ ਦੇਸ ਕਹਿੰਦੇ ਹਨ। ਸੰਗਤ ਨੇ ਬੇਨਤੀ ਕੀਤੀ। ਗ਼ਰੀਬ ਨਿਵਾਜ਼ ਜੀ ਆਪ ਸਾਡੀ ਬੋਲੀ ਵਿਚ ਉਪਦੇਸ਼ ਦਿਓ। ਡੱਖਣੇ ਦੀ ਵਾਰ ਮਾਰੂ ਰਾਗ ਵਿਚ ਜੋ ਹੈ, ਉਥੇ ਵੀ ਲੰਮੇ ਦੇਸ ਦੀਆਂ ਸੰਗਤਾਂ ਪ੍ਰਤੀ ਉਪਦੇਸ਼ ਹੈ। ਸਿਰੀਰਾਗ ਵਿਚ ਪੰਚਮ ਪਾਤਿਸ਼ਾਹ ਜੀ ਛੰਤ ਬਾਣੀ ਉਚਾਰਦੇ ਹਨ। (ਡਖਣਾ) ਸਲੋਕ ਦਾ ਨਾਮ ਹੈ। ਵਾ : ਗੁਰੂ ਸਾਹਿਬ ਜੀ ਉਪਦੇਸ਼ ਦਾ (ਡਖਣਾ) ਦਾਨ ਦਿੰਦੇ ਹਨ ਅਤੇ ਸਿਖ ਗੁਰਾਂ ਨੂੰ ਤਨ, ਮਨ, ਧਨ (ਡਖਣਾ) ਭੇਟਾ ਦੇ ਕਰਕੇ ਸਿੱਖਿਆ ਪ੍ਰਾਪਤ ਕਰਦੇ ਹਨ। (ਡਖਣਾ) ਦੱਖਣ ਦੇਸ ਦੀ ਸੰਗਤ ਨੂੰ ਉਪਦੇਸ਼ ਦਿੰਦੇ ਹਨ। ਮੁਲਤਾਨ ਤੇ ਸਾਹੀਵਾਲ ਦੇ ਇਲਾਕੇ ਦੀ ਬੋਲੀ ਵਿਚ ਜੋ ਰਚਨਾ ਹੈ। ਉਹ ਡੱਖਣੇ ਨਾਮ ਤੋਂ ਗੁਰਬਾਣੀ ਵਿਚ ਪ੍ਰਸਿੱਧ ਹੈ। ਨਨਕਾਣੇ ਸਾਹਿਬ ਤੋਂ ਦੱਖਣ ਵੱਲ ਦੀ ਭਾਸ਼ਾ ਡੱਖਣੇ। (ਡੱਖਣਾ) ਛੰਦ ਦੀ ਚਾਲ ਦਾ ਨਾਮ ਹੈ। ਦੱਖਣ ਦੇਸ ਸ੍ਰੀ ਹਜ਼ੂਰ ਸਾਹਿਬ ਦੇ ਇਲਾਕੇ ਨੂੰ ਵੀ ਕਹਿੰਦੇ ਹਨ। ਇਹ ਦੱਖਣ ਕਾਫ਼ੀ ਵੱਡਾ ਇਲਾਕਾ ਹੈ। ਦੂਸਰਾ ਮੁਲਤਾਨ ਦੇ ਇਲਾਕੇ ਨੂੰ ਵੀ ਦੱਖਣ ਦੇਸ ਆਖਦੇ ਹਨ। ਇਹ ਉਪਦੇਸ਼ ਮੁਲਤਾਨ ਦੇ ਇਲਾਕੇ ਦੀਆਂ ਸੰਗਤਾਂ ਪ੍ਰਤੀ ਸਤਿਗੁਰਾਂ ਨੇ ਬਖ਼ਸ਼ਿਆ ਹੈ। ਸਿੱਖਾਂ ਨੇ ਪ੍ਰਸ਼ਨ ਕੀਤਾ :

**ਡਖਣਾ ॥ ਹਠ ਮਞਾਹੂ, ਮਾ ਪਿਰੀ; ਪਸੇ ਕਿਉ, ਦੀਦਾਰ ॥**

ਹੇ ਮਹਾਰਾਜ ਜੀ ! ਆਪ ਜੀ ਕਹਿੰਦੇ ਹੋ ਕਿ (ਮਾ) ਮੇਰਾ (ਪਿਰੀ) ਪਿਆਰਾ ਪਰਮੇਸ਼ਰ (ਹਠ) ਹਿਰਦੇ ਦੇ (ਮਞਾਹੂ) ਵਿਚ ਹੈ।

ਪ੍ਰਮਾਣ : **[ਹਿਰਦੈ ਕਮਲ ਮਹਿ ਹਰਿ ਕਾ ਬਾਸ ॥ ਗੁਰ ਮਿਲਿ ਦੋਊ ਏਕ ਸਮ ਧਰੈ ॥**
**ਉਰਧ ਪੰਕ ਲੈ ਸੂਧਾ ਕਰੈ ॥]** (ਅੰਗ ੩੪੪)

ਤ੍ਰੈ ਤਈ ਉਪਨਿਸ਼ਦ ਵਿਚ ਆਉਂਦਾ ਹੈ : [ਯਾ-ਏ-ਸ਼ਾ ਰਿਦ ਅੰਤਰ ਜੋ ਤੀਰ ਪੁਰਸਾ] ਪਰਮੇਸ਼ਰ ਤੇਰੇ ਰਿਦੇ ਦੇ ਵਿਚ ਹੈ। ਕੇਨ ਉਪਨਿਸ਼ਦ ਵਿਚ ਵੀ ਲਿਖਿਆ ਹੈ। [ਆਇਅੰ ਨੇਤ ਗੁਫਾ ਬ੍ਰਹਮੰ] ਜੋ ਬ੍ਰਹਮ ਹੈ ਉਹ ਹਿਰਦੇ ਰੂਪ ਗੁਫਾ ਵਿਚ ਰਹਿੰਦਾ ਹੈ ਆ ਕਰਕੇ। ਪਰ ਉਸ ਪ੍ਰਭੂ ਦੇ (ਦੀਦਾਰ) ਦਰਸ਼ਨ ਕਿਵੇਂ (ਪਸੇ) ਦੇਖਣਾ ਕਰਾਂ। ਉੱਤਰ :

**ਸੰਤ ਸਰਣਾਈ ਲਭਣੇ; ਨਾਨਕ ਪ੍ਰਾਣ ਅਧਾਰ ॥੧॥**

ਹੇ ਭਾਈ ਸੰਤਾਂ ਦੀ ਸ਼ਰਨ ਪੈ ਕਰਕੇ ਗੁਰਾਂ ਦੁਆਰਾ ਹਿਰਦੇ ਵਿੱਚੋਂ ਪ੍ਰਭੂ ਨੂੰ ਲੱਭੀ ਦਾ ਹੈ।

**ਪ੍ਰਸ਼ਨ :** ਆਪ ਸੰਤ ਰੂਪ ਵੀ ਹੋ। ਅਤੇ ਗੁਰੂ ਰੂਪ ਵੀ ਹੋ ਜੀ, ਆਪ ਹੀ ਕਿਰਪਾ ਕਰਕੇ ਦੱਸੋ ?

**ਉੱਤਰ :** (ਨਾਨਕ ਪ੍ਰਾਣ ਅਧਾਰ) ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਉਹ ਪ੍ਰਭੂ ਪ੍ਰਾਣਾਂ ਦਾ ਆਸਰਾ ਹੈ। ਜਿਨ੍ਹਾਂ ਸੰਤਾਂ ਨੇ ਪ੍ਰਾਣਾਂ ਦਾ ਆਸਰਾ ਪ੍ਰਭੂ ਨੂੰ ਜਾਣਿਆ ਹੈ। ਉਹਨਾਂ ਦੀ ਸੰਗਤ ਵਿੱਚੋਂ ਪ੍ਰਾਪਤੀ ਹੁੰਦੀ ਹੈ। (ਛੰਤੁ) ਜੱਸ, ਕਾਵਿ ਤੇ ਸੰਗੀਤ ਦੋਨੋਂ ਮਿਲੇ ਹੋਣ ਤਾਂ ਉਸ ਨੂੰ ਛੰਤ ਕਹਿੰਦੇ ਹਨ।

ਪ੍ਰਸ਼ਨ : ਪਰਮੇਸ਼ਰ ਨਾਲ ਪ੍ਰੇਮ ਕਿਵੇਂ ਕਰੀਏ ਜੀ ? **ਉੱਤਰ :**

**ਚਰਨ ਕਮਲ ਸਿਉ ਪ੍ਰੀਤਿ; ਰੀਤਿ, ਸੰਤਨ ਮਨਿ ਆਵਏ ਜੀਉ ॥**

ਪਰਮੇਸ਼ਰ ਦੇ ਚਰਨਾਂ ਕਮਲਾਂ ਨਾਲ ਪ੍ਰੇਮ, ਪਰੀਤੀ, ਕਰਨ ਦੀ ਰੀਤੀ, ਢੰਗ, ਸੰਤਾਂ ਦੇ ਮਨ ਵਿਚ ਹੀ ਆਉਂਦਾ ਹੈ ਜੀ।

ਪ੍ਰਸ਼ਨ : ਹੇ ਗੁਰੂ ਜੀ ਸੰਤਾਂ ਨੂੰ ਪ੍ਰੇਮ, ਪ੍ਰੀਤੀ ਕਰਨ ਦਾ ਢੰਗ ਕਿਵੇਂ ਆਇਆ ਹੈ। ਉੱਤਰ :

**ਦੁਤੀਆ ਭਾਉ, ਬਿਪਰੀਤਿ; ਅਨੀਤਿ, ਦਾਸਾ ਨਹ ਭਾਵਏ ਜੀਉ ॥**

(ਰੀਤਿ ਅਤੇ ਅਨੀਤਿ ਪਦਾਂ ਤੇ ਭੀ ਬਿਸ੍ਰਾਮ ਲੱਗ ਜਾਂਦੇ ਹਨ)

ਉਹ ਸੰਤ ਦਵੈਤ ਭਾਵ ਤੋਂ (ਬਿਪਰੀਤਿ) ਉਲਟ ਹੋ ਗਏ ਹਨ। ਭਾਵ, ਦਵੈਤ ਭਾਵ ਉਹਨਾਂ ਦੇ ਹਿਰਦੇ ਵਿੱਚੋਂ ਨਿਕਲ ਗਿਆ ਹੈ। ਇਸ ਦੇ ਉਲਟ ਉਹਨਾਂ ਦੀ ਰੀਤੀ ਹੈ। ਉਹਨਾਂ ਹਰੀ ਦੇ (ਦਾਸਾ) ਦਾਸਰਿਆਂ ਨੂੰ (ਅਨੀਤਿ) ਧੱਕਾ ਕਰਨਾ, ਮਾਰਨਾ, ਲੁੱਟਣਾ ਖੋਹਣ ਦੀ ਅਨੀਤੀ, ਉਹਨਾਂ ਨੂੰ ਨਹੀਂ (ਭਾਵਏ) ਭਾਉਂਦੀ ਹੈ। ਹੇ ਪਿਆਰੇ ਜੀ (ਅਨੀਤਿ) ਅਜੋਗ ਮਾੜੇ ਕਰਮ ਉਹਨਾਂ ਨੂੰ ਚੰਗੇ ਨਹੀਂ ਲਗਦੇ ਹਨ।

**ਦਾਸਾ ਨਹ ਭਾਵਏ ਬਿਨੁ ਦਰਸਾਵਏ; ਇਕ ਖਿਨੁ ਧੀਰਜੁ ਕਿਉ ਕਰੈ ॥**

ਹਰੀ ਦੇ ਦਾਸਾਂ ਨੂੰ ਬਿਨਾਂ ਪ੍ਰਭੂ ਦੇ ਦਰਸ਼ਨਾਂ ਤੋਂ ਕੋਈ ਗੱਲ ਵੀ ਨਹੀਂ (ਭਾਵਏ) ਚੰਗੀ ਲੱਗਦੀ ਹੈ। ਉਹ ਸਿਮਰਨ ਤੋਂ ਬਿਨਾਂ ਇਕ ਖਿਨ ਵੀ ਧੀਰਜ ਨਹੀਂ ਕਰ ਸਕਦੇ। ਧੀਰਜ ਕਿਉਂ ਕਰਨ, ਨਹੀਂ ਕਰ ਸਕਦੇ।

**ਨਾਮ ਬਿਹੂਨਾ ਤਨੁ ਮਨੁ ਹੀਨਾ; ਜਲ ਬਿਨੁ ਮਛੁਲੀ ਜਿਉ ਮਰੈ ॥**

ਉਹ ਸੰਤ ਜਾਣਦੇ ਹਨ ਕਿ ਨਾਮ ਤੋਂ (ਬਿਹੂਨਾ) ਬਿਨਾਂ (ਤਨੁ) ਸਰੀਰ ਵਿਚ ਵੀ ਵਿਕਾਰਾਂ ਨੂੰ ਰੋਕਣ ਦਾ ਬਲ ਨਹੀਂ ਹੈ। ਅਤੇ (ਮਨੁ) ਮਨ ਵਿਚ ਵੀ ਸੰਕਲਪਾਂ ਨੂੰ ਰੋਕਣ ਦਾ ਬਲ ਨਹੀਂ ਰਹਿੰਦਾ ਹੈ। ਮਨ ਤੇ ਤਨ, ਬਲ = ਤਾਕਤ, ਨਾਮ ਦੀ ਤਾਕਤ ਤੋਂ (ਹੀਨਾ) ਹੀਣੇ ਹੋ ਜਾਂਦੇ ਹਨ। ਸਰੀਰ ਵਿਚ ਵਿਕਾਰਾਂ ਨੂੰ ਰੋਕਣ ਅਤੇ ਮਨ ਦੇ ਸੰਕਲਪਾਂ ਨੂੰ ਰੋਕਣ ਦੀ ਤਾਕਤ, ਨਾਮ ਤੋਂ ਬਿਨਾਂ (ਹੀਨਾ) ਨਾਸ ਹੋ ਜਾਂਦੀ ਹੈ। ਇਸ ਕਰਕੇ ਸੰਤਾਂ ਦਾ ਨਾਮ ਤੋਂ ਬਿਨਾਂ ਮਰਨਾ ਹੁੰਦਾ ਹੈ। ਜਿਵੇਂ ਮਛਲੀ ਪਾਣੀ ਤੋਂ ਬਿਨਾਂ (ਮਰੈ) ਮਰਦੀ ਹੈ। **ਸਾਖੀ** : ਕਿਸੇ ਨਾਮ ਜਪਣ ਵਾਲੇ ਸੰਤਾਂ ਨੂੰ ਕਿਸੇ ਨੇ ਪੁੱਛਿਆ ਤੁਹਾਡਾ ਕੀ ਹਾਲ ਹੈ ? ਸੰਤਾਂ ਨੇ ਕਿਹਾ ਭਾਈ ਅੱਜ ਤਾਂ ਮਰੇ ਰਹੇ ਹਾਂ। ਨੀਂਦ ਆਈ ਰਹੀ ਹੈ। ਹੁਣ ਸੰਗਤ ਕਰਕੇ ਨਾਮ ਚੇਤੇ ਆਇਆ ਹੈ। ਤਾਂ ਜੀਉਂਦੇ ਹੋਇ ਹਾਂ।

ਪ੍ਰਮਾਣ : **[ਮਰਣੰ ਬਿਸਰਣੰ ਗੋਬਿੰਦਹ ॥ ਜੀਵਣੰ ਹਰਿ ਨਾਮ ਧ੍ਯਾਵਣਹ ॥]** (ਅੰਗ ੧੩੬੧)

**ਮਿਲੁ ਮੇਰੇ ਪਿਆਰੇ ਪ੍ਰਾਨ ਅਧਾਰੇ; ਗੁਣ ਸਾਧਸੰਗਿ ਮਿਲਿ ਗਾਵਏ ॥**

ਹੇ ਮੇਰੇ ਪਿਆਰੇ (ਪ੍ਰਾਨ) ਪ੍ਰਾਣਾਂ ਦੇ (ਅਧਾਰੇ) ਆਸਰਾ ਰੂਪ ਪਰਮੇਸ਼ਰ ਜੀ ! ਆਪ ਕਿਰਪਾ ਕਰਕੇ (ਮਿਲਿ) ਮਿਲਣਾ ਕਰੋ ਜੀ। ਆਪ ਕਿਰਪਾ ਕਰੋ ਕਿ (ਸਾਧਸੰਗਿ) ਸੰਗਤ ਨਾਲ ਮਿਲ ਕਰਕੇ, ਗੁਣਾਂ ਦੁਆਰਾ ਨਾਮ ਨੂੰ (ਗਾਵਏ) ਗਾਈਏ।

**ਨਾਨਕ ਕੇ ਸੁਆਮੀ ਧਾਰਿ ਅਨੁਗ੍ਰਹੁ; ਮਨਿ ਤਨਿ ਅੰਕਿ ਸਮਾਵਏ ॥੧॥**

ਸ੍ਰੀ ਗੁਰੂ ਅਰਜਨ ਦੇਵ ਜੀ ਕਥਨ ਕਰਦੇ ਹਨ। ਹੇ ਸਾਡੇ ਸੁਆਮੀ ਪਰਮੇਸ਼ਰ ਜੀ ! (ਅਨੁਗ੍ਰਹੁ) ਕਿਰਪਾ (ਧਾਰਿ) ਧਾਰੋ ਜੀ, ਭਾਵ ਕਿਰਪਾ ਦਾ ਹੱਥ ਸਾਡੇ ਸਿਰ ਤੇ ਰੱਖੋ। ਅਸੀਂ ਮਨ ਵਿਚ ਸਿਮਰਨ ਕਰਕੇ (ਤਨਿ) ਸਰੀਰ ਵਿਚ ਆਪ ਨਾਲ ਪਰੇਮ ਕਰਕੇ (ਅੰਕਿ) ਸਰੂਪ ਵਿਚ ਸਮਾ ਜਾਈਏ। (ਸਮਾਵਏ) ਅਭੇਦ ਹੋ ਜਾਈਏ।

**ਡਖਣਾ ॥ ਸੋਹੰਦੜੋ ਹਭ ਠਾਇ; ਕੋਇ ਨ ਦਿਸੈ ਡੂਜੜੋ ॥**

ਜੋ ਪਰਮੇਸ਼ਰ ਵਿਚ ਸਮਾਏ ਹਨ। ਉਹਨਾਂ ਨੂੰ (ਹਭ) ਸਾਰੀਆਂ (ਠਾਇ) ਥਾਵਾਂ ਵਿਚ ਪਰਮੇਸ਼ਰ ਹੀ (ਸੋਹੰਦੜੋ) ਸੋਭਨੀਕ ਹੋ ਰਿਹਾ ਲੱਗਦਾ ਹੈ। ਪਰਮੇਸ਼ਰ ਤੋਂ ਬਿਨਾਂ ਹੋਰ ਕੋਈ (ਡੂਜੜੋ) ਦੂਸਰਾ (ਦਿਸੈ) ਦਿਸਦਾ ਹੀ ਨਹੀਂ ਹੈ।

**ਦੂਸਰਾ ਅਰਥ** : ਸਾਰੀਆਂ ਥਾਵਾਂ ਵਿਚ ਹੀ ਪ੍ਰਭੂ ਸੋਭਦਾ ਹੈ। ਰਾਜੇ ਬਲ ਦਾ ਕਿਤੇ ਦਰਬਾਨਚੀ ਬਣਿਆ ਹੈ। ਕਿਤੇ ਧੰਨ

ਸ੍ਰੀ ਗੁਰੂ ਨਾਨਕ ਸਾਹਿਬ ਜੀ ਹੋ ਕਰਕੇ ਨੌਂ ਖੰਡਾਂ ਵਿਚ ਉਪਦੇਸ਼ ਦੇਂਦੇ ਫਿਰ ਰਹੇ ਹਨ। ਕਿਤੇ ਸੱਚਖੰਡ ਵਿਚ ਇਸਥਿਤ ਹੈ। ਐਸੇ ਪਰਮੇਸ਼ਰ ਹੀ, ਸਾਰੀਆਂ ਥਾਵਾਂ ਵਿਚ ਹੈ, ਉਸ ਤੋਂ ਬਿਨਾਂ ਕੋਈ (ਡੂਜੜੋ) ਦੂਸਰਾ ਨਹੀਂ ਹੈ।

ਤੀਸਰਾ ਅਰਥ : ਜਿਥੇ ਵੀ ਗੁਰੂ ਸਾਹਿਬ ਜੀ ਜਾਂਦੇ ਹਨ, ਉਹ ਸਾਰੀਆਂ ਥਾਵਾਂ ਸੋਭਨੀਕ ਹੁੰਦੀਆਂ ਹਨ। ਧਰਤੀ ਪਵਿੱਤਰ ਹੋ ਜਾਂਦੀ ਹੈ। ਵਾ : ਜਿਥੇ ਉਹ ਗੁਰਮੁਖ ਸੰਤ ਜਾਂਦੇ ਹਨ, ਉਹ ਸਭ ਥਾਵਾਂ ਸੋਭਦੀਆਂ ਹਨ।

ਚੌਥਾ ਅਰਥ : ਸੰਤਾਂ ਦੀਆਂ ਪ੍ਰਭੂ ਦੇ ਗੁਣ ਗਾਉਣ ਕਰਕੇ ਇੰਦਰੀਆਂ ਰੂਪੀ ਥਾਵਾਂ ਵੀ ਸੋਭਦੀਆਂ ਹਨ। ਰਸਨਾ ਗੁਣ ਗਾ ਕਰਕੇ ਸੋਭਦੀ ਹੈ। ਕੰਨ ਨਾਮ ਸੁਣ ਕੇ ਸੋਭਦੇ ਹਨ। ਅੱਖਾਂ ਗੁਰੂ ਦੇ ਦਰਸਨ ਕਰਕੇ ਸੋਭਦੀਆਂ ਹਨ। ਉਹਨਾਂ ਨੂੰ ਪਰਮੇਸ਼ਰ ਤੋਂ ਬਿਨਾਂ ਦੂਸਰਾ ਪ੍ਰਤੀਤ ਨਹੀਂ ਹੁੰਦਾ ਹੈ।

**ਖੁਲੜੇ ਕਪਾਟ; ਨਾਨਕ ਸਤਿਗੁਰ ਭੇਟਤੇ ॥੧॥**

ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਨਾਲ ਮਿਲ ਕਰਕੇ ਪੰਜ ਕੋਸ਼ਾਂ ਦੇ (ਕਪਾਟ) ਤਖਤੇ (ਖੁਲੜੇ) ਖੁੱਲ੍ਹ ਗਏ ਹਨ।

**ਛੰਤੁ ॥ ਤੇਰੇ ਬਚਨ ਅਨੂਪ ਅਪਾਰ; ਸੰਤਨ ਆਧਾਰ; ਬਾਣੀ ਬੀਚਾਰੀਐ ਜੀਉ ॥**

ਬੇਨਤੀ ਕਰਦੇ ਹਨ ਹੇ ਪਰਮੇਸ਼ਰ ਜੀ! ਹੇ ਗੁਰੂ ਜੀ (ਤੇਰੇ) ਆਪ ਜੀ ਦੇ ਉਪਮਾ ਤੋਂ ਰਹਿਤ ਬਚਨ (ਅਪਾਰ) ਪਾਰਾਵਾਰ ਤੋਂ ਰਹਿਤ, ਪ੍ਰਭੂ ਦੀ ਪ੍ਰਾਪਤੀ ਕਰਵਾਉਣ ਵਾਲੇ ਹਨ

ਪ੍ਰਮਾਣ : **[ਉਤਮ ਸਲੋਕ ਸਾਧ ਕੇ ਬਚਨ ॥ ਅਮੁਲੀਕ ਲਾਲ ਏਹਿ ਰਤਨ ॥]** (ਅੰਗ ੨੯੫)

ਉਹ ਜਾਣਦੇ ਹਨ ਕਿ ਗੁਰਬਾਣੀ ਦੀ ਵਿਚਾਰ ਹੀ ਸਦਾ ਕਰਦੇ ਰਹੀਏ। ਉਹਨਾਂ (ਸੰਤਨ) ਸੰਤਾਂ ਦਾ (ਆਧਾਰ) ਆਸਰਾ ਗੁਰਬਾਣੀ ਰੂਪ ਬਚਨ ਹਨ, ਪਿਆਰੇ ਜੀ!

**ਸਿਮਰਤ ਸਾਸ ਗਿਰਾਸ; ਪੂਰਨ ਬਿਸੁਆਸ; ਕਿਉ ਮਨਹੁ ਬਿਸਾਰੀਐ ਜੀਉ ॥**

ਆਪ ਜੀ ਨੂੰ ਆਉਂਦੇ ਜਾਂਦੇ ਸੁਆਸਾਂ ਨਾਲ ਸਿਮਰਦੇ ਰਹੀਏ ਜੀ। (ਗਿਰਾਸ) ਗਿਰਾਹੀ ਪਾਉਂਦੇ ਵੀ ਸਿਮਰਨ ਕਰੀਏ। ਸਾਸ ਪਰ ਸੁਆਸ ਸਿਮਰਨ ਕਰੀਏ। ਉਸ ਪ੍ਰਭੂ ਤੇ ਪੂਰਾ ਭਰੋਸਾ ਜਦੋਂ ਹੋ ਜਾਵੇ ਤਾਂ ਮਨ ਤੋਂ ਕਿਉਂ (ਬਿਸਾਰੀਐ) ਭੁਲਾਈਏ ?

**ਕਿਉ ਮਨਹੁ ਬੇਸਾਰੀਐ; ਨਿਮਖ ਨਹੀ ਟਾਰੀਐ; ਗੁਣਵੰਤ ਪ੍ਰਾਨ ਹਮਾਰੇ ॥**

ਆਪ ਜੀ ਨੂੰ ਕਿਉਂ ਮਨ ਤੋਂ ਭੁਲਾਈਏ, ਇਕ ਖਿਨ ਵੀ ਪ੍ਰਭੂ ਨੂੰ (ਟਾਰੀਐ) ਭੁੱਲਣਾ ਨਹੀਂ ਚਾਹੀਦਾ। ਪ੍ਰਭੂ ਦੇ ਨਾਮ ਤੋਂ (ਟਾਰੀਐ) ਟਲਣਾ ਨਹੀਂ ਚਾਹੀਦਾ। ਹੇ (ਗੁਣਵੰਤ) ਗਿਆਨ ਸਰੂਪ ਪ੍ਰਭੂ! ਤੁਸੀਂ ਪ੍ਰਾਣ ਰੂਪ ਹੋ ਜੀ। ਪ੍ਰਾਣਾਂ ਦਾ ਆਸਰਾ ਹੈਂ।

**ਮਨ ਬਾਂਛਤ ਫਲ ਦੇਤ ਹੈ ਸੁਆਮੀ; ਜੀਅ ਕੀ ਬਿਰਥਾ ਸਾਰੇ ॥**

ਉਹ (ਸੁਆਮੀ) ਮਾਲਕ ਪ੍ਰਭੂ ਮਨ ਇੱਛਤ ਚਾਰੇ ਪਦਾਰਥਾਂ ਦਾ ਫਲ ਬਖ਼ਸ਼ਦਾ ਹੈ। ਸਾਰੇ (ਜੀਅ) ਜੀਵਾਂ ਦੀ (ਬਿਰਥਾ) ਪੀੜਾ ਨੂੰ (ਸਾਰੇ) ਸਾਰਨ ਵਾਲਾ, ਭਾਵ ਨਾਸ ਕਰਨ ਵਾਲਾ ਹੈ। ਵਾ : (ਜੀਅ) ਹਿਰਦੇ ਦੀ ਪੀੜਾ ਨੂੰ ਮਾਰਨ ਵਾਲਾ, ਭਾਵ ਪੂਰੀ ਕਰਨ ਵਾਲਾ ਹੈ।

**ਅਨਾਥ ਕੇ ਨਾਥੇ ਸ੍ਰਬ ਕੈ ਸਾਥੇ; ਜਪਿ ਜੂਐ ਜਨਮੁ ਨ ਹਾਰੀਐ ॥**

(ਅਨਾਥ) ਯਤੀਮਾਂ ਦਾ ਮਾਲਕ ਹੈ। (ਸ੍ਰਬ) ਸਾਰੇ ਜੀਵਾਂ ਦੇ (ਸਾਥੇ) ਅੰਗ ਸੰਗ ਹੈ। ਸਦਾ ਉਸ ਨੂੰ

ਜਪਣਾ ਕਰੀਏ। ਐਵੇਂ ਵਿਸ਼ਿਆਂ ਰੂਪ ਜੂਏ ਵਿਚ, ਆਪਣਾ ਜਨਮ ਨਾ ਹਾਰਨਾ ਕਰੀਏ।

**ਨਾਨਕ ਕੀ ਬੇਨੰਤੀ ਪ੍ਰਭ ਪਹਿ; ਕ੍ਰਿਪਾ ਕਰਿ ਭਵਜਲੁ ਤਾਰੀਐ ॥੨॥**

ਸਤਿਗੁਰੂ ਸ੍ਰੀ ਗੁਰੂ ਅਰਜਨ ਦੇਵ ਜੀ ਬੇਨਤੀ ਕਰਨ ਦੀ ਜਾਚ ਦੱਸਦੇ ਹਨ ਕਿ ਹੇ ਪ੍ਰਭੂ ਜੀ! ਆਪ ਜੀ (ਪਹਿ) ਪਾਸ ਸਾਡੀ ਬੇਨਤੀ ਹੈ। ਆਪ ਕਿਰਪਾ ਕਰਕੇ (ਭਵਜਲੁ) ਭੈ ਦਾਇਕ ਸੰਸਾਰ ਤੋਂ ਨਾਮ ਰੂਪ ਜਹਾਜ਼ ਦੇ ਕਰਕੇ ਤਾਰ ਦੇਵੋ ਜੀ।

**ਡਖਣਾ ॥ ਧੂੜੀ ਮਜਨੁ, ਸਾਧ ਖੇ; ਸਾਈ, ਥੀਏ ਕ੍ਰਿਪਾਲ ॥**

(ਸਾਂਈ ਬੋਲੋ)

ਹੇ ਭਾਈ! ਜਿਨ੍ਹਾਂ ਨੇ ਸਾਧ ਸੰਗਤ ਦੀ ਧੂੜੀ ਦੇ (ਖੇ) ਵਿਖੇ, ਭਾਵ ਵਿਚ (ਮਜਨੁ) ਪੁਰਬ ਦਾ ਇਸ਼ਨਾਨ ਜਾਣ ਕੇ ਇਸ਼ਨਾਨ ਕੀਤਾ ਹੈ। ਪੁਰਬ ਦਾ ਇਸ਼ਨਾਨ ਕਿਸੇ ਖ਼ਾਸ ਦਿਨ ਜਾਂ ਜੋੜ ਮੇਲੇ 'ਤੇ ਜਾ ਕਰਕੇ ਕੀਤਾ ਜਾਵੇ। ਉਹਨਾਂ ਤੇ (ਸਾਈ) ਸਾਂਈ = ਪ੍ਰਭੂ ਮਾਲਕ ਜੀ, ਕਿਰਪਾਲੂ (ਥੀਏ) ਹੋਇ ਹਨ।

ਪ੍ਰਮਾਣ : [**ਤੀਰਥਿ ਅਠਸਠਿ ਮਜਨੁ ਨਾਈ ॥**
**ਸਤਸੰਗਤਿ ਕੀ ਧੂਰਿ ਪਰੀ ਉਡਿ ਨੇਤ੍ਰੀ ਸਭ ਦੁਰਮਤਿ ਮੈਲੁ ਗਵਾਈ ॥**] (ਅੰਗ ੧੨੬੩)

**ਲਧੇ ਹਭੇ ਥੋਕੜੇ; ਨਾਨਕ ਹਰਿ ਧਨੁ ਮਾਲ ॥੧॥**

ਉਹਨਾਂ ਨੇ (ਹਭੇ) ਸਾਰੇ (ਥੋਕੜੇ) ਪਦਾਰਥ (ਲਧੇ) ਲੱਭ ਲਏ ਹਨ। ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਉਹਨਾਂ ਦਾ ਹਰੀ ਦਾ ਨਾਮ ਹੀ ਧਨੁ ਰੋਕੜੀ = ਖ਼ਜ਼ਾਨਾ ਤੇ (ਮਾਲ) ਹਾਥੀ ਘੋੜੇ ਹਨ। ਵਾ : ਨਾਮ ਹੀ ਧਨ ਹੈ, ਸ੍ਰਵਣ, ਮੰਨਣ, ਆਦਿ ਹਾਥੀ ਘੋੜੇ ਹਨ।

ਪ੍ਰਮਾਣ : [**ਮਨੁ ਰਤਾ ਗੋਵਿੰਦ ਸੰਗਿ ਸਚੁ ਭੋਜਨੁ ਜੋੜੇ ॥**
**ਪ੍ਰੀਤਿ ਲਗੀ ਹਰਿ ਨਾਮ ਸਿਉ ਏ ਹਸਤੀ ਘੋੜੇ ॥**] (ਅੰਗ ੩੨੩)

**ਛੰਤੁ ॥ ਸੁੰਦਰ ਸੁਆਮੀ ਧਾਮ; ਭਗਤਹ ਬਿਸ੍ਰਾਮ; ਆਸਾ ਲਗਿ ਜੀਵਤੇ ਜੀਉ ॥**

ਸੁਆਮੀ ਪਰਮੇਸ਼ਰ ਦਾ ਸੁੰਦਰ ਸੰਗਤ ਰੂਪੀ, ਸੱਚਖੰਡ ਰੂਪ, ਤੁਰੀਆ ਪਦ ਰੂਪ, (ਧਾਮ) ਘਰ ਹੈ। ਉਥੇ ਭਗਤਾਂ ਦਾ (ਬਿਸ੍ਰਾਮ) ਟਿਕਾਉ, ਇਸਥਿਤ ਹੈ।

ਪ੍ਰਮਾਣ : [**ਤਹਾ ਸੰਗਤਿ ਸਾਧ ਗੁਣ ਰਸੈ ॥ ਅਨਭਉ ਨਗਰੁ ਤਹਾ ਸਦ ਵਸੈ ॥**] (ਅੰਗ ੨੩੭)

ਭਗਤ ਉਸ ਪਰਮੇਸ਼ਰ ਦੀ ਪ੍ਰਾਪਤੀ ਦੀ ਆਸਾ ਵਿਚ ਲਗ ਕਰਕੇ ਜਿਊਂਦੇ ਹਨ ਨਹੀਂ ਤਾਂ ਮਰ ਹੀ ਜਾਣ। ਅਥਵਾ : ਸੰਤਾਂ ਭਗਤਾਂ ਦਾ ਤਾਂ ਉਥੇ ਤੁਰੀਆ ਵਿਚ ਬਿਸਰਾਮ ਹੈ ਤੇ ਜਗਿਆਸੂ ਉਸ ਪਦ ਦੀ ਪ੍ਰਾਪਤੀ ਦੀ ਆਸਾ ਵਿਚ ਲਗ ਕਰਕੇ ਜਿਊਂਦੇ ਹਨ ਕਿ ਸਾਨੂੰ ਵੀ ਪ੍ਰਾਪਤ ਹੋਵੇਗੀ ਜੀ।

**ਮਨਿ ਤਨੇ ਗਲਤਾਨ; ਸਿਮਰਤ ਪ੍ਰਭ ਨਾਮ; ਹਰਿ ਅੰਮ੍ਰਿਤੁ ਪੀਵਤੇ ਜੀਉ ॥**

ਉਹ ਗੁਰਮੁਖ ਭਗਤ ਸੰਤ ਮਨ ਤਨ ਕਰਕੇ (ਗਲਤਾਨ) ਮਸਤ ਰਹਿੰਦੇ ਹਨ। ਪ੍ਰਭੂ ਦੇ ਨਾਮ ਦਾ ਸਿਮਰਨ ਕਰਦੇ ਹੋਇ ਹਰੀ ਦੇ ਅੰਮ੍ਰਿਤ ਨੂੰ ਹੀ ਅੱਠੇ ਪਹਿਰ (ਪੀਵਤੇ) ਪੀਂਦੇ ਰਹਿੰਦੇ ਹਨ ਜੀ।

**ਅੰਮ੍ਰਿਤੁ ਹਰਿ ਪੀਵਤੇ ਸਦਾ ਥਿਰੁ ਥੀਵਤੇ; ਬਿਖੈ ਬਨੁ ਫੀਕਾ ਜਾਨਿਆ ॥**

ਜੋ ਹਰੀ ਦੇ ਨਾਮ ਅੰਮ੍ਰਿਤ ਨੂੰ ਪੀਂਦੇ ਹਨ। ਉਹ ਸਦਾ ਵਾਸਤੇ ਜੂਨਾਂ ਦੇ ਚੱਕਰ ਤੋਂ ਹਟ ਕੇ (ਥੀਵਤੇ) ਅਚੱਲ ਸਰੂਪ ਵਿਚ (ਥਿਰੁ) ਟਿਕ ਜਾਂਦੇ ਹਨ। (ਬਿਖੈ ਬਨੁ) ਸੰਸਾਰ ਰੂਪੀ (ਬਿਖੈ) ਵਿਹੁ ਦੇ (ਬਨੁ) ਜੰਗਲ

ਨੂੰ ਫਿੱਕਾ ਜਾਨਿਆ ਹੈ। ਕਾਮ ਕਰੋਧ ਰੂਪੀ ਫਲਾਂ ਨੂੰ ਫਿੱਕਾ ਜਾਨਿਆ ਹੈ। (ਬਨ) ਪਾਨੀ, ਭਾਵ ਬਿਖੇ ਰਸ ਨੂੰ ਫਿੱਕਾ ਹੀ ਜਾਣ ਲਿਆ ਹੈ।

**ਭਏ ਕਿਰਪਾਲ ਗੋਪਾਲ ਪ੍ਰਭ ਮੇਰੇ; ਸਾਧਸੰਗਤਿ ਨਿਧਿ ਮਾਨਿਆ ॥**

ਜਿਨ੍ਹਾਂ ਤੇ ਮੇਰੇ ਪ੍ਰਭੂ ਕਿਰਪਾਲੂ ਹੋਇ ਹਨ। ਉਹਨਾਂ ਦਾ ਸਾਧਸੰਗਤਿ ਵਿਚ ਮਿਲ ਕਰਕੇ। ਭਗਤੀ ਦੇ (ਨਿਧਿ) ਖ਼ਜ਼ਾਨੇ ਰੂਪ ਗੋਪਾਲ ਪਰਮੇਸ਼ਰ ਵਿਚ ਮਨ ਮੰਨ ਗਿਆ ਹੈ। ਵਾ : ਉਹਨਾਂ ਨੇ ਸੰਗਤ ਨੂੰ ਭਗਤੀ ਦਾ ਖ਼ਜ਼ਾਨਾ ਮੰਨ ਲਿਆ ਹੈ।

**'ਸਰਬਸੋ' ਸੂਖ, ਆਨੰਦ ਘਨ ਪਿਆਰੇ; ਹਰਿ ਰਤਨੁ ਮਨ ਅੰਤਰਿ ਸੀਵਤੇ ॥**

ਉਹਨਾਂ ਨੂੰ ਸ਼ੁਭਗੁਣਾਂ ਦਾ (ਸਰਬਸੋ) ਸਰਬੰਸ ਪ੍ਰਾਪਤ ਹੋ ਗਿਆ ਹੈ। ਸਾਰੇ ਪਦਾਰਥਾਂ ਦੇ ਸੁਖ ਵੀ ਮਿਲ ਗਏ ਹਨ। ਪਰਮੇਸ਼ਰ ਦਾ (ਘਨ) ਘਣਾ ਬ੍ਰਹਮਾਨੰਦ ਵੀ ਹੇ ਪਿਆਰੇ! ਪ੍ਰਾਪਤ ਹੋ ਗਿਆ ਹੈ। ਜਿਹੜੇ ਹਰੀ ਦੇ ਨਾਮ ਰੂਪ ਰਤਨ ਨੂੰ ਮਨ ਵਿਚ ਮਹਾਂਵਾਕਾਂ ਰੂਪੀ ਧਾਗੇ ਨਾਲ ਤੇ ਬ੍ਰਹਮਾਕਾਰ ਬਿਰਤੀ ਰੂਪੀ ਸੂਈ ਨਾਲ ਸਿਊਣਾ ਕਰਦੇ ਹਨ।

**ਪ੍ਰਮਾਣ :** **[ਬਿਨੁ ਤਾਗੇ ਬਿਨੁ ਸੂਈ ਆਨੀ ਮਨੁ ਹਰਿ ਭਗਤੀ ਸੰਗਿ ਸੀਵਨਾ ॥]** (ਅੰਗ ੧੦੧੯)

**ਵਾ** : (ਸੀਵ ਤੇ) ਉਹ (ਸੀਵ) ਕਲਿਆਣ ਸਰੂਪ ਹੀ ਹੋ ਗਏ ਹਨ।

**ਇਕੁ ਤਿਲੁ ਨਹੀ ਵਿਸਰੈ ਪ੍ਰਾਨ ਆਧਾਰਾ; ਜਪਿ ਜਪਿ ਨਾਨਕ ਜੀਵਤੇ ॥੩॥**

ਉਹਨਾਂ ਨੂੰ ਇਕ ਤਿਲ ਮਾਤਰ ਵੀ ਪ੍ਰਾਣਾਂ ਦਾ ਆਸਰਾ ਰੂਪ ਪਰਮੇਸ਼ਰ ਭੁੱਲਦਾ ਨਹੀਂ ਹੈ। ਗੁਰੂ ਜੀ ਕਹਿੰਦੇ ਹਨ ਕਿ ਉਹ ਭਗਤ ਪ੍ਰਭੂ ਨੂੰ ਰਾਤ ਦਿਨ ਜਪ ਜਪ ਕੇ ਜਿਊਂਦੇ ਹਨ।

**ਡਖਣਾ ॥ ਜੋ ਤਉ ਕੀਨੇ ਆਪਣੇ; ਤਿਨਾ ਕੂੰ ਮਿਲਿਓਹਿ ॥**

ਹੇ ਪਰਮੇਸ਼ਰ, ਜਿਨ੍ਹਾਂ ਨੂੰ ਤੂੰ ਆਪਣੇ ਕੀਤਾ ਹੈ, ਭਾਵ ਆਪਣੇ ਬਣਾ ਲਏ ਹਨ, ਉਹਨਾਂ ਨੂੰ ਪਿੱਛੇ ਮਿਲਿਆ ਹੈਂ, ਹੁਣ ਮਿਲ ਰਿਹਾ ਹੈਂ, ਅੱਗੇ ਨੂੰ ਮਿਲੇਂਗਾ।

**ਆਪੇ ਹੀ ਆਪਿ ਮੋਹਿਓਹੁ; ਜਸੁ ਨਾਨਕ ਆਪਿ ਸੁਣਿਓਹਿ ॥੧॥**

ਆਪੇ ਹੀ ਭਗਤ ਰੂਪ ਹੋ ਕਰਕੇ ਆਪਣੇ ਜੱਸ ਵਿਚ ਮੋਹਤ ਹੋ ਰਿਹਾ ਹੈ।

**ਦੂਸਰਾ ਅਰਥ :** ਆਪ ਹੀ ਆਪਣੇ ਭਗਤਾਂ ਤੇ ਮੋਹਤ ਹੋ ਕਰਕੇ ਉਹਨਾਂ ਪਾਸੋਂ ਆਪ ਪਾਸ ਬੈਠ ਕੇ ਜੱਸ ਸੁਣਦਾ ਹੈ। ਨਰਸੀ ਭਗਤ ਤੋਂ ਕੇਦਾਰਾ ਰਾਗ ਵਿਚ ਮਹਿਮਾ ਸੁਣੀ, ਭਗਤ ਜੈ ਦੇਵ ਜੀ ਤੋਂ ਗੋਬਿੰਦ ਗੀਤ ਸੁਣੇ ਸਨ। ਵਾ : ਆਪੇ ਹੀ ਆਪਣੇ ਸਰੂਪ ਵਿਚ ਬਾਬਾ ਕਾਲੂ ਜੀ ਨੂੰ ਗੁਰੂ ਸਾਹਿਬ ਜੀ ਨੇ ਮੋਹਤ ਕੀਤਾ। ਫੇਰ ਆਪ ਹੀ ਸਪਤ ਸਲੋਕੀ ਗੀਤਾ ਰੂਪ ਜੱਸ ਸੁਣਾਇਆ ਸੀ।

**ਛੰਤੁ ॥ ਪ੍ਰੇਮ ਠਗਉਰੀ ਪਾਇ ਰੀਝਾਇ; ਗੋਬਿੰਦ ਮਨੁ ਮੋਹਿਆ ਜੀਉ ॥**

ਪਰਮੇਸ਼ਰ ਨੇ ਪਰੇਮ ਦੀ (ਠਗਉਰੀ) ਠੱਗ ਬੂਟੀ ਪਾ ਕਰਕੇ ਭਗਤਾਂ ਨੂੰ ਪ੍ਰਸੰਨ ਕਰ ਲਿਆ ਹੈ। ਭਗਤਾਂ ਨੇ ਪ੍ਰੇਮ ਦੀ ਠੱਗ ਬੂਟੀ ਪਾ ਕਰਕੇ ਪਰਮੇਸ਼ਰ ਨੂੰ (ਰੀਝਾਇ) ਪ੍ਰਸੰਨ ਕਰ ਲਿਆ ਹੈ। ਇਸ ਪ੍ਰਕਾਰ (ਗੋਬਿੰਦ) ਪਰਮੇਸ਼ਰ ਨੇ ਭਗਤਾਂ ਦਾ ਮਨ ਮੋਹਤ ਕਰ ਲਿਆ ਹੈ ਅਤੇ ਭਗਤਾਂ ਨੇ ਗੋਬਿੰਦ ਦਾ ਮਨ ਮੋਹਤ ਕਰ ਲਿਆ ਹੈ, ਹੇ ਪਿਆਰੇ ਜੀ!

**ਸੰਤਨ ਕੈ ਪਰਸਾਦਿ ਅਗਾਧਿ; ਕੰਠੇ ਲਗਿ ਸੋਹਿਆ ਜੀਉ ॥**

(ਜੀਉ) ਹੇ ਪਿਆਰੇ ਜੀ ਸੰਤਾਂ ਦੀ ਕਿਰਪਾ ਕਰਕੇ (ਅਗਾਧਿ) ਜਿਸ ਦਾ ਅੰਤ ਨਹੀਂ ਪਾਇਆ ਜਾ ਸਕਦਾ। ਐਸੇ ਅਗਾਧ ਸਰੂਪ ਪਰਮੇਸ਼ਰ ਦੇ ਕੰਠ ਨਾਲ ਲਗ ਕਰਕੇ (ਸੋਹਿਆ) ਸੋਭਣਾ ਕੀਤਾ ਹੈ ਭਗਤਾਂ ਨੇ। ਵਾ : ਭਗਤਾਂ ਦੇ ਕੰਠ ਲੱਗ ਕਰਕੇ ਪਰਮੇਸ਼ਰ ਸੋਭਦਾ ਹੈ।

**ਹਰਿ ਕੰਠਿ ਲਗਿ ਸੋਹਿਆ; ਦੋਖ ਸਭਿ ਜੋਹਿਆ; ਭਗਤਿ ਲਖ੍ਹਣ ਕਰਿ ਵਸਿ ਭਏ ॥**

ਜੋ ਹਰੀ ਦੇ ਅਭੇਦ ਨਿਹਚੇ ਰੂਪ ਕੰਠ ਨਾਲ ਲੱਗ ਕਰਕੇ (ਸੋਹਿਆ) ਸੋਭਦਾ ਹੈ, ਉਹਨਾਂ ਨੇ ਅੰਦਰੋਂ ਦੋਸ਼ਾਂ ਨੂੰ (ਜੋਹਿਆ) ਤਾੜ ਦਿੱਤਾ ਹੈ। **ਵਾ** : ਪਰਮੇਸ਼ਰ ਨੇ ਉਹਨਾਂ ਦੇ ਅੰਦਰੋਂ ਦੋਸ਼ਾਂ ਨੂੰ ਤਾੜ ਦਿੱਤਾ, ਰੋਕ ਦਿੱਤਾ ਹੈ।

ਪ੍ਰਮਾਣ : [**ਨਸਿ ਵੰਞਹੁ ਕਿਲਵਿਖਹੁ ਕਰਤਾ ਘਰਿ ਆਇਆ ॥**
**ਦੂਤਹ ਦਹਨੁ ਭਇਆ ਗੋਵਿੰਦੁ ਪ੍ਰਗਟਾਇਆ ॥**] (ਅੰਗ ੪੬੦)

ਜਿਸ ਦੇ ਹਿਰਦੇ ਵਿਚ ਭਗਤੀ ਦੇ (ਲਖ੍ਹਣ) ਲਖਸ਼ਣ ਹਨ, ਗੁਣ ਹਨ। ਉਹਨਾਂ ਦੇ ਪਰਮੇਸ਼ਰ (ਵਸਿ) ਅਧੀਨ (ਭਏ) ਹੋਇਆ ਹੈ।

ਪ੍ਰਮਾਣ : [**ਭਗਤੀ ਤੋਖਿਤ ਦੀਨ ਕ੍ਰਿਪਾਲਾ ਗੁਣੇ ਨ ਕਿਤ ਹੀ ਹੈ ਭਿਗਾ ॥**] (ਅੰਗ ੧੦੮੩)

**ਮਨਿ ਸਰਬ ਸੁਖ ਵੁਠੇ ਗੋਵਿਦ ਤੁਠੇ; ਜਨਮ ਮਰਣਾ ਸਭਿ ਮਿਟਿ ਗਏ ॥**

ਜਿਨ੍ਹਾਂ ਤੇ ਗੋਵਿੰਦ ਪਰਮੇਸ਼ਰ (ਤੁਠੇ) ਪ੍ਰਸੰਨ ਹੋਇ ਹਨ। ਉਹਨਾਂ ਦੇ ਅੰਦਰ ਸਾਰੇ ਸੁਖ (ਵੁਠੇ) ਵੱਸ ਗਏ ਹਨ। ਉਹਨਾਂ ਦੇ ਜਨਮ ਮਰਣ (ਸਭਿ) ਸਾਰੇ (ਮਿਟਿ) ਨਾਸ ਹੋ ਗਏ ਹਨ।

**ਸਖੀ ਮੰਗਲੋ ਗਾਇਆ ਇਛ ਪੁਜਾਇਆ; ਬਹੁੜਿ ਨ ਮਾਇਆ ਹੋਹਿਆ ॥**

ਉਹਨਾਂ ਗੁਰਮੁਖਾਂ ਦੀਆਂ, ਤੱਤ ਬੇਤੇ ਰੂਪੀ ਸਖੀਆਂ ਨੇ (ਮੰਗਲੋ) ਖ਼ੁਸ਼ੀ ਵਿਚ, ਮੰਗਲਾਚਾਰ = ਖ਼ੁਸ਼ੀ ਦੇ ਸ਼ਬਦ ਗਾਏ ਹਨ। ਉਹਨਾਂ ਦੀਆਂ ਲੋਕ ਪ੍ਰਲੋਕ ਦੀਆਂ ਸਾਰੀਆਂ ਇੱਛਾਵਾਂ (ਪੁਜਾਇਆ) ਪੂਰੀਆਂ ਹੋ ਗਈਆਂ ਹਨ ਤਾਂ ਉਹਨਾਂ ਨੂੰ ਮਾਇਆ (ਹੋਹਿਆ) ਹੋਹੇ ਨਹੀਂ ਮਾਰਦੀ, ਜੂਨਾਂ ਵਿਚ (ਹੋਹਿਆ) ਧੱਕੇ ਨਹੀਂ ਦਿੰਦੀ ਹੈ। ਉਹਨਾਂ ਨੂੰ (ਬਹੁੜਿ) ਮੁੜ ਕੇ ਮਾਇਆ ਦਾ ਹੋਹਾ, ਧੱਕਾ ਨਹੀਂ ਵੱਜਦਾ ਹੈ। ਵਾ : ਉਹਨਾਂ ਭਗਤਾਂ ਦੀਆਂ ਇੰਦਰੀਆਂ ਰੂਪੀ ਸਖੀਆਂ ਨੇ ਬਿਰਤੀਆਂ ਰੂਪੀ ਸਖੀਆਂ ਨੇ ਮੰਗਲਾਚਾਰ ਗਾਉਣਾ ਕੀਤੇ ਹਨ।

**ਕਰੁ ਗਹਿ ਲੀਨੇ ਨਾਨਕ ਪ੍ਰਭ ਪਿਆਰੇ; ਸੰਸਾਰੁ ਸਾਗਰੁ ਨਹੀ ਪੋਹਿਆ ॥੪॥**

ਧੰਨ ਸ੍ਰੀ ਗੁਰੂ ਅਰਜਨ ਦੇਵ ਜੀ ਕਹਿੰਦੇ ਹਨ ਕਿ ਜਿਹੜੇ ਭਗਤ ਪ੍ਰਭੂ ਨੇ ਪਿਆਰੇ ਕਰ ਲਏ ਹਨ। ਮਨ ਰੂਪ (ਕਰੁ) ਹੱਥ ਨੂੰ (ਗਹਿ) ਪਕੜ ਕਰਕੇ, ਉਹਨਾਂ ਨੂੰ ਫੇਰ ਸੰਸਾਰ (ਸਾਗਰੁ) ਸਮੁੰਦਰ ਦਾ ਦੁੱਖ ਭੈ ਨਹੀਂ ਲੱਗਦਾ ਹੈ, (ਪੋਹਿਆ) ਪੋਂਹਦਾ ਨਹੀਂ ਹੈ।

**ਡਖਣਾ ॥ ਸਾਈ ਨਾਮੁ ਅਮੋਲੁ; ਕੀਮ ਨ ਕੋਈ ਜਾਣਦੋ ॥**

(ਸਾਂਈ ਬੋਲੋ)

(ਸਾਈ) ਮਾਲਕ ਪ੍ਰਭੂ ਦਾ ਨਾਮ ਅਮੋਲਕ ਹੈ। ਕੋਈ ਵੀ ਕੀਮਤ ਨਹੀਂ ਜਾਣ ਸਕਦਾ ਹੈ। ਸਾਖੀ : ਇਕ ਪਾਪੀ ਪੁਰਸ਼ ਨੇ ਮਹਾਤਮਾ ਦੀ ਸੰਗਤ ਵਿਚ ਮਿਲ ਕਰਕੇ ਥੋੜਾ ਜਿਹਾ ਨਾਮ ਜਪਿਆ ਸੀ। ਸੰਤਾਂ ਨੇ ਕਿਹਾ ਕਿ ਭਾਈ ਪ੍ਰਲੋਕ ਵਿਚ ਇਸ ਨਾਮ ਦੀ, ਜਿੰਨਾ ਤੂੰ ਜਪਿਆ ਸੀ। ਕੀਮਤ ਪੁਆ ਲਈਂ। ਜਦੋਂ

ਉਹ ਪੁਰਸ਼ ਪ੍ਰਲੋਕ ਵਿਚ ਗਿਆ ਤਾਂ ਉਸ ਨੇ ਕੀਮਤ ਮੰਗੀ। ਸਾਰੇ ਦੇਵਤੇ ਮਿਲ ਕਰਕੇ ਕੋਈ ਵੀ ਕੀਮਤ ਨਾ ਪਾ ਸਕਿਆ। ਪਾਪੀ ਮੁਕਤ ਹੋਇਆ ਸੀ। ਨਾਮ ਦੇ ਬਰਾਬਰ ਭਗਵਾਨ ਕ੍ਰਿਸ਼ਨ ਵੀ ਨਹੀਂ ਤੁੱਲੇ ਹਨ। ਭਗਵਾਨ ਰਾਮਚੰਦਰ ਜੀ ਨੇ ਨਾਮ ਨੂੰ ਬੇਅੰਤ ਕਿਹਾ ਹੈ।

ਪ੍ਰਮਾਣ : [**ਕਹੌਂ ਕਹਾ ਲਗ ਨਾਮ ਵਡਾਈ। ਰਾਮ ਨ ਸਕੈ ਨਾਮ ਗੁਣੀ ਗਾਈ** (ਤੁਲਸੀ ਰਮਾਇਣ)]
ਪੱਥਰ ਨਾਮ ਲਿਖ ਕੇ ਤਾਰੇ ਸਨ।

**ਜਿਨਾ ਭਾਗ ਮਥਾਹਿ; ਸੇ ਨਾਨਕ ਹਰਿ ਰੰਗੁ ਮਾਣਦੋ ॥੧॥**

ਜਿਨ੍ਹਾਂ ਦੇ (ਮਥਾਹਿ) ਮੱਥੇ ਦੇ ਭਾਗ (ਸੇ) ਸ਼ਰੋਮਣੀ ਹਨ। (ਸੇ) ਉਹ ਹਰੀ ਦੇ (ਰੰਗੁ) ਅਨੰਦ ਨੂੰ ਮਾਣਦੇ ਹਨ। ਗੁਰੂ ਸਾਹਿਬ ਜੀ ਕਹਿੰਦੇ ਹਨ।

**ਛੰਤੁ ॥ ਕਹਤੇ ਪਵਿਤ੍ਰ ਸੁਣਤੇ ਸਭਿ ਧੰਨੁ; ਲਿਖਤੀਂ ਕੁਲੁ ਤਾਰਿਆ ਜੀਉ ॥**

ਗੁਰਬਾਣੀ ਨਾਮ ਨੂੰ ਕਹਿਣ ਵਾਲੇ ਵੀ ਪਵਿੱਤਰ ਹੋ ਗਏ। ਸੁਣਨ ਵਾਲੇ ਵੀ ਧੰਨਤਾ ਜੋਗ ਹਨ। ਗੁਰਬਾਣੀ ਨਾਮ ਨੂੰ ਲਿਖਣ ਵਾਲੇ ਭਾਈ ਗੁਰਦਾਸ ਜੀ, ਦਮਦਮੀ ਟਕਸਾਲ ਦੇ ਪਹਿਲੇ ਮੁਖੀ ਸ਼ਹੀਦ ਬਾਬਾ ਦੀਪ ਸਿੰਘ ਜੀ, ਸ਼ਹੀਦ ਭਾਈ ਮਨੀ ਸਿੰਘ ਜੀ, ਆਦਿ ਬੇਅੰਤ ਸਿੱਖਾਂ ਨੇ ਲਿਖ ਕਰਕੇ, ਕੁਲਾਂ ਨੂੰ ਤਾਰਿਆ ਹੈ ਜੀ।

ਪ੍ਰਮਾਣ : [**ਹਰਿ ਜਸੁ ਲਿਖਹਿ ਲਾਇ ਭਾਵਨੀ ਸੇ ਹਸਤ ਪਵਿਤਾ ॥**
**ਅਠਸਠਿ ਤੀਰਥ ਮਜਨਾ ਸਭਿ ਪੁੰਨ ਤਿਨਿ ਕਿਤਾ ॥**] (ਅੰਗ ੩੨੨)

ਦੂਸਰਾ ਅਰਥ : ਜਿਨ੍ਹਾਂ ਨੇ ਪ੍ਰੀਤੀ ਰੂਪੀ ਰਸਨਾ ਨਾਲ ਕਿਹਾ ਉਹ ਪਵਿੱਤਰ ਹਨ। ਜਿਨ੍ਹਾਂ ਨੇ ਸ਼ਰਧਾ ਵਿਸ਼ਵਾਸ ਰੂਪੀ ਕੰਨਾਂ ਨਾਲ ਸੁਣਿਆ ਹੈ, ਉਹ ਧੰਨ ਹਨ। ਜਿਨ੍ਹਾਂ ਨੇ ਚਿੱਤ ਨੂੰ ਲਿਖਾਰੀ ਬਣਾ ਕਰਕੇ ਹਿਰਦੇ ਕਾਗ਼ਜ਼ ਤੇ ਪ੍ਰੇਮ ਰੂਪੀ ਕਲਮ ਨਾਲ ਲਿਖਿਆ ਹੈ। ਉਹਨਾਂ ਨੇ ਦੈਵੀ ਸੰਪਦਾ ਰੂਪ ਕੁਲ ਤਾਰ ਲਈ ਹੈ। (ਜੀਉ) ਹੇ ਪਿਆਰੇ ਜੀ!

**ਜਿਨ ਕਉ ਸਾਧੂ ਸੰਗੁ; ਨਾਮ ਹਰਿ ਰੰਗੁ; ਤਿਨੀ ਬ੍ਰਹਮੁ ਬੀਚਾਰਿਆ ਜੀਉ ॥**

ਜਿਨ੍ਹਾਂ ਨੂੰ ਸਾਧੂਆਂ ਦੀ ਸੰਗਤ ਕਰਕੇ, ਹਰੀ ਦੇ ਨਾਮ ਦਾ (ਰੰਗੁ) ਪਰੇਮ ਰੰਗ ਚੜ੍ਹਿਆ ਹੈ, ਨਾਮ ਦਾ (ਰੰਗੁ) ਅਨੰਦ ਪ੍ਰਾਪਤਿ ਹੋਇਆ ਹੈ, ਤਿਨ੍ਹਾਂ ਨੇ ਬ੍ਰਹਮ ਨੂੰ ਵਿਚਾਰਨਾ ਕੀਤਾ ਹੈ ਜੀ।

**ਬ੍ਰਹਮੁ ਬੀਚਾਰਿਆ ਜਨਮੁ ਸਵਾਰਿਆ; ਪੂਰਨ ਕਿਰਪਾ ਪ੍ਰਭਿ ਕਰੀ ॥**

ਜਿਨ੍ਹਾਂ ਤੇ ਪ੍ਰਭੂ ਨੇ ਪੂਰਨ ਕਿਰਪਾ ਕੀਤੀ ਹੈ, ਉਹਨਾਂ ਨੇ ਗੁਰੂ ਦੁਆਰਾ ਬ੍ਰਹਮ ਸਰੂਪ ਦੀ ਵਿਚਾਰ ਕਰਕੇ ਆਪਣੇ ਜਨਮ ਨੂੰ ਸਵਾਰਿ ਲਿਆ ਹੈ।

ਪ੍ਰਮਾਣ : [**ਗੁਰਮੁਖਿ ਜਨਮੁ ਸਵਾਰਿ ਦਰਗਹ ਚਲਿਆ ॥**] (ਭਾਈ ਗੁਰਦਾਸ ਜੀ)

**ਕਰੁ ਗਹਿ ਲੀਨੇ, ਹਰਿ ਜਸੋ ਦੀਨੇ; ਜੋਨਿ ਨਾ ਧਾਵੈ ਨਹ ਮਰੀ ॥**

ਪਰਮੇਸ਼ਰ ਨੇ ਗੁਰਾਂ ਦੁਆਰਾ ਜਿਨ੍ਹਾਂ ਦੀ ਬਿਰਤੀ ਰੂਪੀ ਭੁਜਾ, ਕਿਰਪਾ ਰੂਪੀ ਹੱਥ ਵਿਚ ਪਕੜ ਕਰਕੇ। ਜਾਂ ਮਨ ਰੂਪ ਹੱਥ ਨੂੰ ਪਕੜ ਲਿਆ ਹੈ। (ਹਰਿ ਜਸੋ ਦੀਨੇ) ਤੇ ਹਰੀ ਦੇ ਜੱਸ ਕਰਨ ਦੀ ਦਾਤ ਦੇ ਦਿੱਤੀ ਹੈ। ਉਹ ਫੇਰ ਜੂਨਾਂ ਵਿਚ ਨਹੀਂ (ਧਾਵੈ) ਧਾਉਂਦੇ = ਦੌੜਦੇ ਨਹੀਂ ਹਨ। ਨਾ ਹੀ (ਮਰੀ) ਮਰਦੇ ਹਨ ਅਤੇ ਨਾ ਹੀ ਹਉਮੈ ਦੀ ਮਰੀ ਪੈਂਦੀ ਹੈ।

**ਸਤਿਗੁਰ ਦਇਆਲ ਕਿਰਪਾਲ ਭੇਟਤ; ਹਰੇ ਕਾਮੁ ਕ੍ਰੋਧੁ ਲੋਭੁ ਮਾਰਿਆ ॥**

(ਹਰੇ ਪਦ ਤੇ ਭੀ ਬਿਸ੍ਰਾਮ ਲਗ ਜਾਂਦਾ ਹੈ)

ਦਇਆਲੂ ਸਤਿਗੁਰੂ ਜੀ ਨਾਲ ਜੋ ਮਿਲਦੇ ਹਨ। ਉਹਨਾਂ ਤੇ ਕਿਰਪਾਲਤਾ ਕਰਕੇ ਗੁਰੂ ਸਾਹਿਬ ਜੀ ਕਾਮ ਆਦਿ ਨੂੰ (ਹਰੇ) ਦੂਰ ਕਰ ਦਿੰਦੇ ਹਨ, ਲੋਭ ਨੂੰ ਵੀ ਮਾਰ ਦਿੰਦੇ ਹਨ।

**ਦੂਸਰਾ ਅਰਥ :** ਜਿਨ੍ਹਾਂ ਤੇ ਗੁਰੂ ਸਾਹਿਬ ਜੀ ਕਿਰਪਾਲੂ ਹੁੰਦੇ ਹਨ। ਉਹ ਹਰੀ ਪਰਮੇਸ਼ਰ ਨਾਲ (ਭੇਟਤ) ਮਿਲਦੇ ਹਨ। ਗੁਰੂ ਸਾਹਿਬ ਉਹਨਾਂ ਦੇ ਕਾਮ, ਕ੍ਰੋਧ, ਲੋਭ ਨੂੰ ਮਾਰ ਦਿੰਦੇ ਹਨ।

**ਕਥਨੁ ਨ ਜਾਇ, ਅਕਥੁ ਸੁਆਮੀ; ਸਦਕੈ ਜਾਇ ਨਾਨਕੁ ਵਾਰਿਆ ॥੫॥੧॥੩॥**

ਉਹ ਪਰਮੇਸ਼ਰ ਸ਼ਕਤੀ ਵਿਰਤੀ ਕਰਕੇ ਅਕੱਥ ਹੈ, ਕਥਨ ਨਹੀਂ ਕੀਤਾ ਜਾਂਦਾ ਹੈ। ਧੰਨ ਸ੍ਰੀ ਗੁਰੂ ਅਰਜਨ ਦੇਵ ਜੀ ਫ਼ੁਰਮਾਉਂਦੇ ਹਨ ਕਿ ਤਿਸ ਪ੍ਰਭੂ ਤੋਂ ਮਨ ਕਰਕੇ ਵੀ ਸਦਕੇ ਹਾਂ, ਸਰੀਰ ਕਰਕੇ ਵੀ (ਵਾਰਿਆ) ਵਾਰਨੇ ਜਾਂਦੇ ਹਾਂ।

## ਸਿਰੀਰਾਗੁ ਮਹਲਾ ੪ ਵਣਜਾਰਾ ੴ ਸਤਿ ਨਾਮੁ ਗੁਰ ਪ੍ਰਸਾਦਿ ॥

ਹਰਿ ਹਰਿ ਉਤਮੁ ਨਾਮੁ ਹੈ ਜਿਨਿ ਸਿਰਿਆ ਸਭੁ ਕੋਇ ਜੀਉ ॥ ਹਰਿ ਜੀਅ ਸਭੇ ਪ੍ਰਤਿਪਾਲਦਾ ਘਟਿ ਘਟਿ ਰਮਈਆ ਸੋਇ ॥ ਸੋ ਹਰਿ ਸਦਾ ਧਿਆਈਐ ਤਿਸੁ ਬਿਨੁ ਅਵਰੁ ਨ ਕੋਇ ॥ ਜੋ ਮੋਹਿ ਮਾਇਆ ਚਿਤੁ ਲਾਇਦੇ ਸੇ ਛੋਡਿ ਚਲੇ ਦੁਖੁ ਰੋਇ ॥ ਜਨ ਨਾਨਕ ਨਾਮੁ ਧਿਆਇਆ ਹਰਿ ਅੰਤਿ ਸਖਾਈ ਹੋਇ ॥੧॥ ਮੈ ਹਰਿ ਬਿਨੁ ਅਵਰੁ ਨ ਕੋਇ ॥ ਹਰਿ ਗੁਰ ਸਰਣਾਈ ਪਾਈਐ ਵਣਜਾਰਿਆ ਮਿਤ੍ਰਾ ਵਡਭਾਗਿ ਪਰਾਪਤਿ ਹੋਇ ॥੧॥ ਰਹਾਉ ॥ ਸੰਤ ਜਨਾ ਵਿਣੁ ਭਾਈਆ ਹਰਿ ਕਿਨੈ ਨ ਪਾਇਆ ਨਾਉ ॥ ਵਿਚਿ ਹਉਮੈ ਕਰਮ ਕਮਾਵਦੇ ਜਿਉ ਵੇਸੁਆ ਪੁਤੁ ਨਿਨਾਉ ॥ ਪਿਤਾ ਜਾਤਿ ਤਾ ਹੋਈਐ ਗੁਰੁ ਤੁਠਾ ਕਰੇ ਪਸਾਉ ॥ ਵਡਭਾਗੀ ਗੁਰੁ ਪਾਇਆ ਹਰਿ ਅਹਿਨਿਸਿ ਲਗਾ ਭਾਉ ॥ ਜਨ ਨਾਨਕਿ ਬ੍ਰਹਮੁ ਪਛਾਣਿਆ ਹਰਿ ਕੀਰਤਿ ਕਰਮ ਕਮਾਉ ॥੨॥ ਮਨਿ ਹਰਿ ਹਰਿ ਲਗਾ ਚਾਉ ॥ ਗੁਰਿ ਪੂਰੈ ਨਾਮੁ ਦ੍ਰਿੜਾਇਆ ਹਰਿ ਮਿਲਿਆ ਹਰਿ ਪ੍ਰਭ ਨਾਉ ॥੧॥ ਰਹਾਉ ॥ ਜਬ ਲਗੁ ਜੋਬਨਿ ਸਾਸੁ ਹੈ ਤਬ ਲਗੁ ਨਾਮੁ ਧਿਆਇ ॥ ਚਲਦਿਆ ਨਾਲਿ ਹਰਿ ਚਲਸੀ ਹਰਿ ਅੰਤੇ ਲਏ ਛਡਾਇ ॥ ਹਉ ਬਲਿਹਾਰੀ ਤਿਨ ਕਉ ਜਿਨ ਹਰਿ ਮਨਿ ਵੁਠਾ ਆਇ ॥ ਜਿਨੀ ਹਰਿ ਹਰਿ ਨਾਮੁ ਨ ਚੇਤਿਓ ਸੇ ਅੰਤਿ ਗਏ ਪਛੁਤਾਇ ॥ ਧੁਰਿ ਮਸਤਕਿ ਹਰਿ ਪ੍ਰਭਿ ਲਿਖਿਆ ਜਨ ਨਾਨਕ ਨਾਮੁ ਧਿਆਇ ॥੩॥ ਮਨ ਹਰਿ ਹਰਿ ਪ੍ਰੀਤਿ ਲਗਾਇ ॥ ਵਡਭਾਗੀ ਗੁਰੁ ਪਾਇਆ ਗੁਰ ਸਬਦੀ ਪਾਰਿ ਲਘਾਇ ॥੧॥ ਰਹਾਉ ॥ ਹਰਿ ਆਪੇ ਆਪੁ ਉਪਾਇਦਾ ਹਰਿ ਆਪੇ ਦੇਵੈ ਲੇਇ ॥ ਹਰਿ ਆਪੇ ਭਰਮਿ ਭੁਲਾਇਦਾ ਹਰਿ ਆਪੇ ਹੀ ਮਤਿ ਦੇਇ ॥ ਗੁਰਮੁਖਾ ਮਨਿ ਪਰਗਾਸੁ ਹੈ ਸੇ ਵਿਰਲੇ ਕੇਈ ਕੇਇ ॥ ਹਉ ਬਲਿਹਾਰੀ ਤਿਨ ਕਉ ਜਿਨ ਹਰਿ ਪਾਇਆ ਗੁਰਮਤੇ ॥ ਜਨ ਨਾਨਕਿ ਕਮਲੁ ਪਰਗਾਸਿਆ ਮਨਿ ਹਰਿ ਹਰਿ ਵੁਠੜਾ ਹੇ ॥੪॥ ਮਨਿ ਹਰਿ ਹਰਿ ਜਪਨੁ ਕਰੇ ॥ ਹਰਿ ਗੁਰ ਸਰਣਾਈ ਭਜਿ ਪਉ ਜਿੰਦੂ ਸਭ ਕਿਲਵਿਖ ਦੁਖ ਪਰਹਰੇ ॥੧॥ ਰਹਾਉ ॥ ਘਟਿ ਘਟਿ ਰਮਈਆ ਮਨਿ ਵਸੈ ਕਿਉ ਪਾਈਐ ਕਿਤੁ ਭਤਿ ॥ ਗੁਰੁ ਪੂਰਾ ਸਤਿਗੁਰੁ ਭੇਟੀਐ ਹਰਿ ਆਇ ਵਸੈ ਮਨਿ ਚਿਤਿ ॥ ਮੈ ਧਰ ਨਾਮੁ ਅਧਾਰੁ ਹੈ ਹਰਿ ਨਾਮੈ ਤੇ ਗਤਿ ਮਤਿ ॥ ਮੈ ਹਰਿ ਹਰਿ ਨਾਮੁ ਵਿਸਾਹੁ ਹੈ ਹਰਿ ਨਾਮੇ ਹੀ ਜਤਿ ਪਤਿ ॥ ਜਨ ਨਾਨਕ ਨਾਮੁ ਧਿਆਇਆ ਰੰਗਿ ਰਤੜਾ ਹਰਿ ਰੰਗਿ ਰਤਿ ॥੫॥ ਹਰਿ ਧਿਆਵਹੁ ਹਰਿ ਪ੍ਰਭੁ ਸਤਿ ॥ ਗੁਰ ਬਚਨੀ ਹਰਿ ਪ੍ਰਭੁ ਜਾਣਿਆ ਸਭ ਹਰਿ ਪ੍ਰਭੁ ਤੇ ਉਤਪਤਿ ॥੧॥ ਰਹਾਉ ॥ ਜਿਨ ਕਉ ਪੂਰਬਿ ਲਿਖਿਆ ਸੇ ਆਇ ਮਿਲੇ ਗੁਰ ਪਾਸਿ ॥ ਸੇਵਕ ਭਾਇ ਵਣਜਾਰਿਆ ਮਿਤ੍ਰਾ ਗੁਰੁ ਹਰਿ ਹਰਿ ਨਾਮੁ ਪ੍ਰਗਾਸਿ ॥ ਧਨੁ ਧਨੁ ਵਣਜੁ ਵਾਪਾਰੀਆ ਜਿਨ ਵਖਰੁ ਲਦਿਅੜਾ ਹਰਿ ਰਾਸਿ ॥ ਗੁਰਮੁਖਾ ਦਰਿ ਮੁਖ ਉਜਲੇ ਸੇ ਆਇ ਮਿਲੇ ਹਰਿ ਪਾਸਿ ॥ ਜਨ ਨਾਨਕ ਗੁਰੁ ਤਿਨ ਪਾਇਆ ਜਿਨਾ ਆਪਿ ਤੁਠਾ ਗੁਣਤਾਸਿ ॥੬॥ ਹਰਿ ਧਿਆਵਹੁ ਸਾਸਿ ਗਿਰਾਸਿ ॥ ਮਨਿ ਪ੍ਰੀਤਿ ਲਗੀ ਤਿਨਾ ਗੁਰਮੁਖਾ ਹਰਿ ਨਾਮੁ ਜਿਨਾ ਰਹਰਾਸਿ ॥੧॥ ਰਹਾਉ ॥੧॥

(ਅੰਗ ੮੧-੮੨)

ਉਥਾਨਕਾ : ਧੰਨ ਸ੍ਰੀ ਗੁਰੂ ਰਾਮਦਾਸ ਜੀ ਸੱਚੇ ਪਾਤਿਸ਼ਾਹ ਮਹਾਰਾਜ ਜੀ ਦੇ ਪਾਵਨ ਚਰਨਾਂ ਵਿਚ ਵਣਜਾਰਾ ਸਿੱਖ ਆਇਆ। ਉਸ ਨੇ ਬੇਨਤੀ ਕੀਤੀ ਹੇ ਗੁਰੂ ਸਾਹਿਬ ਜੀ ! ਮੈਂ ਵਣਜਾਰਾ ਜਾਤੀ ਦਾ ਸਿੱਖ ਹਾਂ। ਮੈਨੂੰ ਪਰਮੇਸ਼ਰ ਦੇ ਨਾਮ ਦਾ ਵਣਜਾਰਾ ਬਣਾਉ। ਮੈਨੂੰ ਪਰਮੇਸ਼ਰ ਦੇ ਨਾਮ ਦਾ ਵਣਜ ਕਰਨਾ ਦੱਸੋ ਮੈਂ ਕਿਵੇਂ ਕਰਾਂ ਜੀ ? ਤਾਂ ਸਤਿਗੁਰੂ ਸਾਹਿਬ ਜੀ ਸਿਰੀਰਾਗੁ ਵਿਚ ਉਚਾਰਦੇ ਹਨ। 'ਵਣਜਾਰਾ' ਬਾਣੀ ਦਾ ਨਾਮ ਹੈ। ਵਾ : ਵਣਜਾਰੇ ਸਿੱਖ ਨੂੰ ਉਪਦੇਸ਼ ਦਿੰਦੇ ਹਨ। ਇਸ ਜੀਵ ਨੂੰ ਵੀ ਗੁਰੂ ਸਾਹਿਬ ਜੀ ਨੇ ਵਣਜਾਰਾ ਕਿਹਾ ਹੈ।

**੧ੴ ਸਤਿ ਨਾਮੁ ਗੁਰ ਪ੍ਰਸਾਦਿ ॥**

ਨੋਟ : ਇਹ ਮੰਗਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਸਿਰਫ਼ ਦੋ ਵਾਰ ਆਉਂਦਾ ਹੈ। ਇਕ ੮੧ ਅੰਗ ਤੇ ਦੂਸਰਾ ੫੪੪ ਅੰਗ ਤੇ ਬਿਹਾਗੜਾ ਮਹਲਾ ੫ ਘਰੁ ੨ ॥ ੧ੴ ਸਤਿ ਨਾਮੁ ਗੁਰ ਪ੍ਰਸਾਦਿ ॥ ਵਧੁ ਸੁਖੁ ਰੈਨੜੀਏ ਪ੍ਰਿਅ ਪ੍ਰੇਮੁ ਲਗਾ ॥ ਇਕ ਜੋ ਅਦਵੈਤ ਸਰੂਪ ੴ ਸਭ ਦਾ ਪ੍ਰਕਾਸ਼ਕ ਹੈ। (ਸਤਿ) ਤ੍ਰੈ ਕਾਲ ਅਬਾਧ, ਨਾਸ ਤੋਂ ਰਹਿਤ (ਨਾਮੁ) ਪ੍ਰਸਿੱਧ ਹੈ। (ਗੁਰਪ੍ਰਸਾਦਿ) ਗੁਰਾਂ ਦੀ ਕਿਰਪਾ ਕਰਕੇ ਪ੍ਰਾਪਤ ਹੁੰਦਾ ਹੈ।

**ਹਰਿ ਹਰਿ ਉਤਮੁ ਨਾਮੁ ਹੈ; ਜਿਨਿ ਸਿਰਿਆ ਸਭੁ ਕੋਇ ਜੀਉ ॥**

(ਹਰਿ ਹਰਿ) ਜੋ ਹਰੇ ਭਰੇ ਕਰਨ ਵਾਲਾ ਹੈ। (ਹਰਿ ਹਰਿ) ਪਾਪਾਂ ਨੂੰ ਹਰਨ = ਨਾਸ ਕਰਨ ਵਾਲਾ ਹੈ। ਉਸ ਦਾ ਵਾਹਿਗੁਰੂ ਨਾਮ ਸਭ ਤੋਂ ਉੱਤਮ ਹੈ। **ਵਾ** : ਹਰੀ ਦੇ ਹਰਿ ਇਕ ਨਿਰਗੁਣ ਸਰਗੁਣ ਦੇ ਨਾਮਾਂ ਨਾਲੋਂ ਵਾਹਿਗੁਰੂ ਨਾਮ ਉੱਤਮ ਹੈ। ਜਿਸ ਪਰਮੇਸ਼ਰ ਨੇ (ਸਭ ਕੋਇ) ਸਭ ਕੋਈ ਸੰਸਾਰ (ਸਿਰਿਆ) ਪੈਦਾ ਕੀਤਾ ਹੈ, ਹੇ ਪਿਆਰੇ ਜੀ। **ਵਾ** : ਹਰੀ ਜੋ ਤੱਤ ਪਦ ਦਾ ਲਖ ਅਰਥ ਹੈ, ਹਰੀ ਜੋ ਤ੍ਵੰ ਪਦ ਦਾ ਲਖ ਅਰਥ ਹੈ ਉਸ ਦਾ ਨਾਮ ਉੱਤਮ ਹੈ।

**ਹਰਿ ਜੀਅ ਸਭੇ ਪ੍ਰਤਿਪਾਲਦਾ; ਘਟਿ ਘਟਿ ਰਮਈਆ ਸੋਇ ॥**

ਹਰੀ ਪਰਮੇਸ਼ਰ ਪ੍ਰੋਖ ਹੋ ਕਰਕੇ ਸਾਰੇ ਜੀਵਾਂ ਤਾਈਂ ਪਾਲਦਾ ਹੈ। ਵਾ : ਹਰੀ ਜੋ (ਜੀਅ) ਚੇਤਨ ਸਰੂਪ ਹੈ। ਉਹ ਸਭ ਜੀਵਾਂ ਨੂੰ ਚੇਤਨ ਸੱਤਾ ਦੁਆਰਾ ਪਾਲਦਾ ਹੈ। (ਘਟਿ ਘਟਿ) ਚਾਰੇ ਖਾਣੀਆਂ ਵਿਚ ਉਹ ਪਰਮੇਸ਼ਰ (ਰਮਈਆ) ਰਮਿਆ ਹੋਇਆ ਹੈ।

**ਸੋ ਹਰਿ ਸਦਾ ਧਿਆਈਐ; ਤਿਸੁ ਬਿਨੁ ਅਵਰੁ ਨ ਕੋਇ ॥**

(ਸੋ) ਜੋ ਤੱਤ ਪਦ ਦਾ ਲਖ ਅਰਥ ਹਰੀ ਹੈ। ਉਸ ਨੂੰ ਸਦਾ ਧਿਆਉਣਾ ਕਰੀਏ। ਤਿਸ ਅਕਾਲ ਪੁਰਖ ਤੋਂ ਬਿਨਾਂ (ਅਵਰੁ) ਹੋਰ ਕੋਈ ਨਹੀਂ ਹੈ।

ਦੂਸਰਾ ਅਰਥ : ਧੇਯਕਾਰ ਬਿਰਤੀ ਦੁਆਰਾ ਉਸ ਨੂੰ ਧਿਆਉਣੇ ਕਰਕੇ ਸਾਖਿਆਤਤਾ ਹੋ ਜਾਂਦੀ ਹੈ। ਸਾਖਿਆਤ = ਪਰਗਟ ਹੋ ਜਾਂਦਾ ਹੈ। ਫੇਰ ਗੁਰਮੁਖਾਂ ਨੂੰ ਤਿਸ ਪ੍ਰਭੂ ਤੋਂ ਬਿਨਾਂ ਕੋਈ ਪ੍ਰਤੀਤੀ ਨਹੀਂ ਹੁੰਦੀ ਹੈ।

ਪ੍ਰਮਾਣ : **[ਜਿਮੀ ਜਮਾਨ ਕੇ ਬਿਖੈ ਸਮਸਤ ਏਕ ਜੋਤ ਹੈ] (ਸ੍ਰੀ ਦਸਮ ਗ੍ਰੰਥ ਸਾਹਿਬ)**

**ਜੋ ਮੋਹਿ ਮਾਇਆ ਚਿਤੁ ਲਾਇਦੇ; ਸੇ ਛੋਡਿ ਚਲੇ ਦੁਖੁ ਰੋਇ ॥**

ਜਿਹੜੇ ਮਾਇਆ ਦੇ ਮੋਹ ਵਿਚ ਚਿੱਤ ਲਾਉਂਦੇ ਹਨ, ਉਹ ਅੰਤ ਨੂੰ ਜਦੋਂ ਮਾਇਆ ਨੂੰ ਛੱਡ ਕਰਕੇ ਚਲਦੇ ਹਨ ਤਾਂ ਦੁਖੀ ਹੋ ਕਰਕੇ ਰੋਂਦੇ ਹਨ ਜਾਂ ਰੋਂਦੇ ਹੋਇ ਦੁਖੀ ਹੋ ਕੇ ਜਾਂਦੇ ਹਨ।

**ਜਨ ਨਾਨਕ ਨਾਮੁ ਧਿਆਇਆ; ਹਰਿ ਅੰਤਿ ਸਖਾਈ ਹੋਇ ॥੧॥**

ਗੁਰੂ ਜੀ ਕਹਿੰਦੇ ਹਨ। (ਜਨ) ਭਗਤਾਂ ਨੇ ਨਾਮ ਨੂੰ ਧਿਆਉਣਾ ਕੀਤਾ ਹੈ ਕਿਉਂਕਿ ਹਰੀ ਦਾ ਨਾਮ ਅੰਤ ਨੂੰ ਸਹਾਇਤਾ ਕਰਦਾ ਹੈ।

**ਮੈ ਹਰਿ ਬਿਨੁ ਅਵਰੁ ਨ ਕੋਇ ॥**

ਮੈਨੂੰ ਹਰੀ ਪ੍ਰਭੂ ਤੋਂ ਬਿਨਾਂ ਰੱਖਣ ਵਾਲਾ ਹੋਰ ਕੋਈ ਨਹੀਂ ਹੈ।

**ਹਰਿ ਗੁਰ ਸਰਣਾਈ ਪਾਈਐ ਵਣਜਾਰਿਆ ਮਿਤ੍ਰਾ; ਵਡਭਾਗਿ ਪਰਾਪਤਿ ਹੋਇ ॥੧॥ ਰਹਾਉ ॥**

ਹੇ ਚੰਗੇ ਮੰਦੇ ਕਰਮ ਕਰਨ ਕਰਕੇ ਵਣਜਾਰੇ ਤੇ ਚੇਤਨ ਦੀ ਅੰਸ ਹੋਣੇ ਕਰਕੇ ਮਿੱਤਰ, ਹੇ ਜੀਵ! ਗੁਰਾਂ ਦੀ ਸ਼ਰਨ ਪੈਣੇ ਕਰਕੇ ਨਾਮ ਪਾਈਦਾ ਹੈ। ਜਿਨ੍ਹਾਂ ਦਾ (ਵਡਭਾਗਿ) ਵੱਡਾ ਪੁਣਾ ਭੱਜ ਗਿਆ। ਉਹਨਾਂ ਨੂੰ (ਵਡਭਾਗਿ) ਨਿਸ਼ਕਾਮ ਭਾਗਾਂ ਕਰਕੇ ਹਰੀ ਦੀ ਪ੍ਰਾਪਤੀ ਹੁੰਦੀ ਹੈ।

ਪ੍ਰਮਾਣ : **[ਸਾਧਸੰਗੁ ਜਿਨ ਪਾਇਆ ਸੇਈ ਵਡਭਾਗੇ ॥
ਨਾਇ ਵਿਸਰਿਐ ਧ੍ਰਿਗੁ ਜੀਵਣਾ ਤੂਟੇ ਕਚ ਧਾਗੇ ॥]** (ਅੰਗ ੩੨੨)

**ਸੰਤ ਜਨਾ ਵਿਣੁ ਭਾਈਆ; ਹਰਿ ਕਿਨੈ ਨ ਪਾਇਆ ਨਾਉ ॥**

ਹੇ (ਭਾਈਆ) ਭਰਾਵਾ ਕਮਾਈ ਵਾਲੇ ਸੰਤਾਂ ਤੇ ਭਾਵਨਾ ਤੋਂ ਬਿਨਾਂ ਹਰੀ ਦੇ ਨਾਮ ਨੂੰ ਕਿਸੇ ਨੇ ਵੀ ਨਹੀਂ ਪਾਇਆ ਹੈ।

**ਵਿਚਿ ਹਉਮੈ ਕਰਮ ਕਮਾਵਦੇ; ਜਿਉ ਵੇਸੁਆ ਪੁਤੁ, ਨਿਨਾਉ ॥**

ਜਿਹੜੇ ਹਉਮੈ ਵਿਚ ਕਰਮ ਕਮਾਉਂਦੇ ਹਨ ਤੇ ਕਹਿੰਦੇ ਹਨ ਅਸੀਂ ਆਪ ਕੀਤਾ ਹੈ ਕਿਸੇ ਗੁਰੂ ਪੀਰ ਦੇ ਨਹੀਂ ਹਨ। ਉਹ ਤਾਂ ਇਸ ਤਰ੍ਹਾਂ ਹਨ ਜਿਵੇਂ (ਵੇਸੁਆ) ਵੇਸਵਾ ਦਾ ਪੁੱਤਰ ਆਪਣੇ ਪਿਤਾ ਦੇ (ਨਿਨਾਉ) ਨਾਮ ਤੋਂ ਰਹਿਤ ਹੁੰਦਾ ਹੈ।

ਪ੍ਰਮਾਣ : **[ਬੇਸੁਆ ਕੈ ਘਰਿ ਬੇਟਾ ਜਨਮਿਆ ਪਿਤਾ ਤਾਹਿ ਕਿਆ ਨਾਮੁ ਸਦਈਆ ॥** (ਅੰਗ ੮੩੭)]

ਸਾਖੀ : ਇਕ ਚਲਾਕ ਵੈਰਾਗੀ ਮੱਤ ਦਾ ਪੁਰਸ਼ ਸੀ। ਉਹ ਰੋਜ਼ਾਨਾ ਪੰਡਿਤ ਨੂੰ ਕਿਹਾ ਕਰੇ ਕਿ ਤੈਨੂੰ ਗੀਤਾ ਆਉਂਦੀ ਹੈ ਤਾਂ ਸਲੋਕ ਸੁਣਾ। ਪੰਡਿਤ ਤੋਂ ਚਲਾਕੀ ਨਾਲ ਸਲੋਕ ਨੂੰ ਸੁਣ ਕਰਕੇ ਕੰਠ = ਜ਼ੁਬਾਨੀ ਯਾਦ ਕਰ ਲਿਆ ਕਰੇ। ਇਸ ਪ੍ਰਕਾਰ ਸਾਰੀ ਗੀਤਾ ਚੇਤੇ ਕਰ ਲਈ। ਇਕ ਦਿਨ ਭਰੀ ਸਭਾ ਵਿਚ ਕਹਿਣ ਲੱਗਾ ਕਿ ਮੇਰੇ ਸਾਰੀ ਗੀਤਾ ਯਾਦ ਹੈ ਜ਼ੁਬਾਨੀ। ਪਰ ਮੇਰਾ ਕੋਈ ਗੁਰੂ ਨਹੀਂ ਹੈ ਤਾਂ ਇਕ ਮਹਾਤਮਾ ਨੇ ਕਿਹਾ ਤੂੰ ਵੇਸਵਾ ਦੇ ਪੁੱਤਰ ਸਮਾਨ ਹੋਇਆ। ਫੇਰ ਕਹਿੰਦਾ ਕਿ ਮੈਂ ਪੰਡਿਤ ਤੋਂ ਸਿੱਖੀ ਹੈ। ਐਸੇ ਜੋ ਹਉਮੈ ਦੇ ਕਰਮ ਕਮਾਉਂਦੇ ਹਨ। ਉਹਨਾਂ ਦੇ ਗੁਰੂ ਪੀਰ ਪਿਤਾ ਦਾ ਨਾਮ ਕੋਈ ਨਹੀਂ ਹੈ। ਉਹ ਤਾਂ ਵੇਸਵਾ ਦੇ ਪੁੱਤਰ ਨਿਆਈਂ ਹਨ।

**ਪਿਤਾ ਜਾਤਿ ਤਾ ਹੋਈਐ; ਗੁਰੁ ਤੁਠਾ ਕਰੇ ਪਸਾਉ ॥**

ਜੇਕਰ ਗੁਰੂ ਸਾਹਿਬ ਜੀ ਨਾਮ ਦੀ, ਵਿੱਦਿਆ ਦੀ, ਪ੍ਰਸੰਨ ਹੋ ਕਰਕੇ (ਪਸਾਉ) ਦਾਤ ਬਖ਼ਸ਼ਿਸ਼ ਕਰ ਦੇਣ ਤਾਂ ਗੁਰੂ ਪਿਤਾ ਦੀ ਜਾਤ ਵਾਲੇ ਹੋਈ ਦਾ ਹੈ। ਵਾ : ਸਾਰਿਆਂ ਦਾ ਜੋ ਪਿਤਾ ਪਰਮੇਸ਼ਰ ਹੈ ਉਸ ਦਾ (ਜਾਤਿ) ਸਰੂਪ ਤਾਂ ਹੁੰਦਾ ਹੈ। ਜੇਕਰ ਗੁਰੂ ਸਾਹਿਬ (ਤੁਠਾ) ਪ੍ਰਸੰਨ ਹੋ ਕਰਕੇ ਨਾਮ ਦੀ ਦਾਤ ਦੇ ਦੇਣ।

**ਵਡਭਾਗੀ ਗੁਰੁ ਪਾਇਆ; ਹਰਿ ਅਹਿਨਿਸਿ ਲਗਾ ਭਾਉ ॥**

ਵੱਡੇ ਭਾਗਾਂ ਵਾਲਿਆਂ ਨੇ ਗੁਰੂ ਸਾਹਿਬ ਜੀ ਨੂੰ (ਪਾਇਆ) ਪ੍ਰਾਪਤ ਕੀਤਾ ਹੈ। ਉਹਨਾਂ ਦਾ ਰਾਤ ਦਿਨ (ਹਰਿ) ਹਰੀ ਪ੍ਰਭੂ ਵਿਚ (ਭਾਉ) ਪਰੇਮ ਲੱਗਾ ਰਹਿੰਦਾ ਹੈ।

**ਜਨ ਨਾਨਕਿ ਬ੍ਰਹਮੁ ਪਛਾਣਿਆ; ਹਰਿ ਕੀਰਤਿ ਕਰਮ ਕਮਾਉ ॥੨॥**

ਗੁਰੂ ਜੀ ਕਹਿੰਦੇ ਹਨ। (ਜਨ) ਭਗਤ ਜਨਾਂ ਨੇ (ਬ੍ਰਹਮ) ਪਰਮੇਸ਼ਰ ਨੂੰ ਪਛਾਣਿਆ ਹੈ।

ਪ੍ਰਸ਼ਨ : ਪਛਾਨਣ ਵਾਲਿਆਂ ਦੀ ਕੀ ਅਵਸਥਾ ਹੈ ?

ਉੱਤਰ : ਉਹ ਅੱਠੇ ਪਹਿਰ ਹਰੀ ਦੀ (ਕੀਰਤਿ) ਕੀਰਤਨ ਭਗਤੀ ਦੀ ਕਮਾਈ ਨੂੰ (ਕਮਾਉ) ਕਮਾਉਂਦੇ ਹਨ।

**ਮਨਿ; ਹਰਿ ਹਰਿ ਲਗਾ ਚਾਉ ॥**

ਉਹਨਾਂ ਦੇ ਮਨ ਵਿਚ ਹਰੀ ਦੇ ਹਰਿ ਹਰਿ ਨਾਮ ਦਾ (ਚਾਉ) ਉਤਸ਼ਾਹ ਲੱਗਾ ਹੈ।

**ਗੁਰਿ ਪੂਰੈ ਨਾਮੁ ਦ੍ਰਿੜਾਇਆ; ਹਰਿ ਮਿਲਿਆ ਹਰਿ ਪ੍ਰਭ ਨਾਉ ॥੧॥ ਰਹਾਉ ॥**

ਉਹਨਾਂ ਨੂੰ ਪੂਰਨ ਗੁਰਾਂ ਨੇ ਨਾਮ ਦ੍ਰਿੜ੍ਹ ਕਰਾ ਦਿੱਤਾ ਹੈ। ਉਹਨਾਂ ਨੂੰ ਹਰੀ ਪ੍ਰਭੂ ਦਾ ਨਾਮ (ਨਾਉ) ਨੌਕਾ = ਬੇੜੀ ਵੱਤ ਮਿਲਿਆ ਹੈ। ਸੰਸਾਰ ਸਮੁੰਦਰ ਤੋਂ ਪਾਰ ਹੋਣ ਵਾਸਤੇ। ਵਾ : ਉਹ ਹਰੀ ਦੇ ਨਾਮ ਕਰਕੇ ਪ੍ਰਭੂ ਨੂੰ ਮਿਲਿਆ ਹੈ।

**ਜਬ ਲਗੁ ਜੋਬਨਿ ਸਾਸੁ ਹੈ; ਤਬ ਲਗੁ ਨਾਮੁ ਧਿਆਇ ॥**

ਹੇ ਜੀਵ ! ਜਦੋਂ ਤਕ ਜੁਆਨੀ ਦੇ ਸੁਆਸ ਹਨ, ਤੇਰੇ ਸਰੀਰ ਵਿਚ ਕੋਈ ਰੋਗ ਨਹੀਂ ਹੈ। (ਤਬ) ਤਦੋਂ ਤਕ ਨਾਮ ਨੂੰ ਧਿਆ ਲੈ।

ਪ੍ਰਮਾਣ : **[ਸੁਣਿ ਮਨ ਮਿਤ੍ਰ ਪਿਆਰਿਆ ਮਿਲੁ ਵੇਲਾ ਹੈ ਏਹ ॥**
**ਜਬ ਲਗੁ ਜੋਬਨਿ ਸਾਸੁ ਹੈ ਤਬ ਲਗੁ ਇਹੁ ਤਨੁ ਦੇਹ ॥]** (ਅੰਗ ੨੦)

ਦੂਸਰਾ ਅਰਥ : ਜਿੰਨਾ ਚਿਰ ਸ਼ੌਕ ਅਵਸਥਾ ਰੂਪ ਜਵਾਨੀ ਪ੍ਰਾਪਤ ਹੈ। ਚਿੰਤਨ = ਚੇਤੇ ਕਰਨ ਰੂਪ ਸੁਆਸਾਂ ਦੀ ਪੂੰਜੀ ਵੀ ਹੈ। ਤਦੋਂ ਤਕ ਨਾਮ ਨੂੰ ਧਿਆਉਣਾ ਕਰ।

**ਚਲਦਿਆ ਨਾਲਿ ਹਰਿ ਚਲਸੀ; ਹਰਿ ਅੰਤੇ ਲਏ ਛਡਾਇ ॥**

ਹਰੀ ਦਾ ਨਾਮ ਅੰਤ ਨੂੰ ਪ੍ਰਲੋਕ ਨੂੰ ਚੱਲਣ ਵੇਲੇ ਨਾਲ ਚੱਲੇਗਾ। ਭਾਵ : ਹਰੀ ਦਾ ਨਾਮ ਅੰਤ ਦੇ ਸਮੇਂ ਜਮਾਂ ਤੋਂ ਵੀ ਛੁਡਾਵੇਗਾ ਤੇ ਪ੍ਰਲੋਕ ਵਿਚ ਵੀ ਚੱਲਣ ਵਕਤ ਨਾਲ ਚੱਲੇਗਾ।

**ਹਉ ਬਲਿਹਾਰੀ ਤਿਨ ਕਉ; ਜਿਨ ਹਰਿ ਮਨਿ ਵੁਠਾ ਆਇ ॥**

ਜਿਨ੍ਹਾਂ ਦੇ ਮਨ ਵਿਚ ਹਰੀ ਦਾ ਨਾਮ ਆ ਕਰਕੇ (ਵੁਠਾ) ਵੱਸ ਗਿਆ ਹੈ, ਤਿਨ੍ਹਾਂ ਤੋਂ ਅਸੀਂ ਬਲਿਹਾਰ ਜਾਂਦੇ ਹਾਂ।

**ਜਿਨੀ ਹਰਿ ਹਰਿ ਨਾਮੁ ਨ ਚੇਤਿਓ; ਸੇ ਅੰਤਿ ਗਏ ਪਛੁਤਾਇ ॥**

ਜਿਨ੍ਹਾਂ ਨੇ ਸਭ ਨੂੰ (ਹਰਿ ਹਰਿ) ਹਰੇ ਭਰੇ ਕਰਨ ਵਾਲੇ ਹਰੀ ਦਾ ਨਾਮ ਨਹੀਂ ਚੇਤੇ = ਯਾਦ ਕੀਤਾ, ਉਹ ਅੰਤ ਨੂੰ ਪਛਤਾਉਂਦੇ ਹੀ ਜਮਾਂ ਦੇ ਵੱਸ ਪੈ ਕਰਕੇ ਚਲੇ ਗਏ ਹਨ।

**ਧੁਰਿ ਮਸਤਕਿ ਹਰਿ ਪ੍ਰਭਿ ਲਿਖਿਆ; ਜਨ ਨਾਨਕ ਨਾਮੁ ਧਿਆਇ ॥੩॥**

ਪੂਰਬਲੇ ਪੁੰਨਾਂ ਦੇ ਪ੍ਰੇਰੇ ਹੋਇ (ਹਰਿ) ਪਰਮੇਸ਼ਰ ਹਰੀ ਨੇ ਜਿਨ੍ਹਾਂ ਦੇ ਮੱਥੇ ਉੱਤੇ ਧੁਰੋਂ ਹੀ ਸ੍ਰੇਸ਼ਟ ਲੇਖ ਲਿਖ ਦਿੱਤਾ ਹੈ। ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਉਹ (ਜਨ) ਭਗਤ ਬਣ ਕਰਕੇ ਨਾਮ ਨੂੰ ਧਿਆਉਂਦੇ ਹਨ।

**ਮਨ; ਹਰਿ ਹਰਿ ਪ੍ਰੀਤਿ ਲਗਾਇ ॥**

ਉਹਨਾਂ ਦੇ ਮਨ ਵਿਚ ਹਰਿ ਹਰਿ ਨਾਮ ਦੀ ਪ੍ਰੀਤ ਲਾਈ ਹੈ ਪ੍ਰਭੂ ਨੇ।

**ਦੂਸਰਾ ਅਰਥ :** ਹੇ ਮਨ ਹਰਿ ਹਰਿ ਨਾਮ ਵਿਚ ਪ੍ਰੀਤ ਲਗਾਉਣਾ ਕਰ।

**ਵਡਭਾਗੀ ਗੁਰੁ ਪਾਇਆ; ਗੁਰ ਸਬਦੀ ਪਾਰਿ ਲਘਾਇ ॥੧॥ ਰਹਾਉ ॥**

ਜਿਨ੍ਹਾਂ ਵੱਡੇ ਭਾਗਾਂ ਵਾਲਿਆਂ ਨੇ ਗੁਰੂ ਸਾਹਿਬ ਜੀ ਨੂੰ ਪਾ ਲਿਆ ਹੈ, ਪ੍ਰਾਪਤ ਕਰ ਲਿਆ ਹੈ। ਉਹਨਾਂ ਨੂੰ ਗੁਰਾਂ ਨੇ ਸ਼ਬਦ ਰੂਪੀ ਟਿਕਟ ਦੇ ਕਰਕੇ ਪਾਰ ਲੰਘਾ ਦਿੱਤਾ ਹੈ। ਵਾ : ਉਹਨਾਂ ਗੁਰ ਸ਼ਬਦੀਆਂ ਨੂੰ ਸੰਸਾਰ ਤੋਂ ਪਾਰ ਲੰਘਾ ਦਿੱਤਾ ਹੈ।

**ਹਰਿ ਆਪੇ ਆਪੁ ਉਪਾਇਦਾ; ਹਰਿ ਆਪੇ ਦੇਵੈ ਲੇਇ ॥**

ਹਰੀ ਪਰਮੇਸ਼ਰ ਆਪ ਹੀ ਆਪਣੇ ਸਰੂਪ ਤੋਂ ਸੰਸਾਰ ਨੂੰ (ਉਪਾਇਦਾ) ਪੈਦਾ ਕਰਦਾ ਹੈ। ਜਿਵੇਂ ਪਾਣੀ ਤੋਂ ਲਹਿਰ ਉੱਠਦੀ ਹੈ। ਫੇਰ ਹਰੀ ਆਪ ਹੀ ਸੁਆਸ (ਦੇਵੈ) ਦੇਂਦਾ ਹੈ ਤੇ ਪ੍ਰਾਰਬਧ ਸਮਾਪਤ ਹੋਈ ਤੋਂ ਜਿੰਦ (ਲੇਇ) ਲੈ ਲੈਂਦਾ ਹੈ।

**ਦੂਸਰਾ ਅਰਥ :** ਹਰੀ ਪਰਮੇਸ਼ਰ ਆਪ ਹੀ ਆਪਣੇ ਸਰੂਪ ਤੋਂ ਗੁਰੂ ਸਰੂਪ ਪੈਦਾ ਕਰਦਾ ਹੈ, ਫੇਰ ਆਪੇ ਹੀ ਹਰੀ ਗੁਰੂ ਰੂਪ ਨੂੰ ਸਿੱਖ ਤਨ ਮਨ ਧਨ ਦੇਇ ਕਰਕੇ ਨਾਮ ਦਾ ਉਪਦੇਸ਼ ਲੈਂਦੇ ਹਨ

**ਤੀਸਰਾ ਅਰਥ :** ਜਿਨ੍ਹਾਂ ਨੂੰ ਹਰੀ ਆਪਣੇ ਸਰੂਪ ਦਾ ਗਿਆਨ ਅੰਤਸ਼ਕਰਣ ਵਿਚ ਪੈਦਾ ਕਰ ਦਿੰਦਾ ਹੈ, ਉਹਨਾਂ ਨੂੰ ਆਪਣੇ ਸਰੂਪ ਦਾ ਗਿਆਨ ਦੇ ਕਰਕੇ ਦੇਹ ਅਧਿਆਸ ਲੈ ਲੈਂਦਾ ਹੈ।

**ਹਰਿ ਆਪੇ ਭਰਮਿ ਭੁਲਾਇਦਾ; ਹਰਿ ਆਪੇ ਹੀ ਮਤਿ ਦੇਇ ॥**

ਜੈਸੀ ਜੀਵਾਂ ਦੀ ਕਰਣੀ ਹੁੰਦੀ ਹੈ। ਉਹਨਾਂ ਨੂੰ ਹਰੀ ਆਪ ਹੀ ਪਰੇਰ ਕਰਕੇ ਭਰਮ ਵਿਚ ਭੁਲਾ ਦਿੰਦਾ ਹੈ। ਜਿਨ੍ਹਾਂ ਦੀ ਪਿੱਛੇ ਸ੍ਰੇਸ਼ਟ ਕਰਣੀ ਕੀਤੀ ਹੁੰਦੀ ਹੈ। ਉਹਨਾਂ ਨੂੰ ਹਰੀ ਆਪ ਹੀ (ਮਤਿ) ਆਤਮ ਵਿਸ਼ੈਣੀ ਮਤੀ = ਬੁੱਧੀ ਦੇਣਾ ਕਰਦਾ ਹੈ।

**ਗੁਰਮੁਖਾ ਮਨਿ ਪਰਗਾਸੁ ਹੈ; ਸੇ ਵਿਰਲੇ ਕੇਈ ਕੇਇ ॥**

ਜਿਨ੍ਹਾਂ ਗੁਰਮੁਖਾਂ ਦੇ ਮਨ ਵਿਚ ਗਿਆਨ ਦਾ ਪ੍ਰਕਾਸ਼ ਹੈ, ਉਹ ਸੰਸਾਰ ਵਿਚ ਵਿਰਲੇ ਕੋਈ ਕੋਈ ਹਨ।

**ਪ੍ਰਮਾਣ :** [**ਕੋਟਨ ਮੈ ਨਾਨਕ ਕੋਊ ਨਾਰਾਇਨੁ ਜਿਹ ਚੀਤਿ ॥**] (ਅੰਗ ੧੪੨੭)
[**ਹੈਨਿ ਵਿਰਲੇ ਨਾਹੀ ਘਣੇ ਫੈਲ ਫਕੜੁ ਸੰਸਾਰੁ ॥**] (ਅੰਗ ੧੪੧੧)

**ਹਉ ਬਲਿਹਾਰੀ ਤਿਨ ਕਉ; ਜਿਨ ਹਰਿ ਪਾਇਆ ਗੁਰਮਤੇ ॥**

(ਗੁਰਮੱਤੇ ਬੋਲੋ)

ਜਿਨ੍ਹਾਂ ਨੇ ਗੁਰਾਂ ਦੀ ਸਿੱਖਿਆ ਕਰਕੇ ਹਰੀ ਨੂੰ ਪ੍ਰਾਪਤ ਕੀਤਾ ਹੈ, ਅਸੀਂ ਤਿਨ੍ਹਾਂ ਤੋਂ ਬਲਿਹਾਰ ਜਾਂਦੇ ਹਾਂ।

**ਦੂਸਰਾ ਅਰਥ :** (ਬਲਿਹਾਰੀ) ਭਰਾਵਾਂ ਦਾ (ਬਲਿ) ਬਲ ਤਾਕਤ, ਗੁਣਾਂ ਦਾ, ਵਿਦਿਆ ਦਾ, ਰੂਹਾਨੀ ਬਲ, ਜਿਸਮਾਨੀ ਬਲ, ਰਿੱਧੀਆਂ ਸਿੱਧੀਆਂ ਦਾ ਬਲ ਵੀ ਬਲਿਹਾਰ = ਕੁਰਬਾਨ ਕਰਦੇ ਹਾਂ। ਜਿਹੜੇ ਗੁਰੂ ਸਾਹਿਬ ਜੀ ਨੂੰ ਪਾ ਕਰਕੇ ਅਨੰਦ ਵਿਚ (ਮਤੇ) ਮਸਤ ਹੋ ਗਏ ਹਨ। ਉਹਨਾਂ ਨੂੰ ਹੋਰ ਅਮਲਾਂ ਦੀ ਲੋੜ ਨਹੀਂ ਹੈ। ਉਹ (ਗੁਰਮਤੇ) ਗੁਰਮਤੀਏ ਹਨ, ਜਿਨ੍ਹਾਂ ਨੇ ਗੁਰੂ ਜੀ ਨੂੰ ਪਾਇਆ ਹੈ।

**ਜਨ ਨਾਨਕਿ ਕਮਲੁ ਪਰਗਾਸਿਆ ਮਨਿ; ਹਰਿ ਹਰਿ ਵੁਠੜਾ ਹੇ ॥੪॥**

ਗੁਰੂ ਸਾਹਿਬ ਜੀ ਕਹਿੰਦੇ ਹਨ ਉਹਨਾਂ ਗੁਰਮੁਖਾਂ ਦੇ ਅੰਦਰ ਹਿਰਦਾ ਕਵਲ (ਪਰਗਾਸਿਆ) ਖਿੜ ਗਿਆ ਹੈ। ਪ੍ਰਕਾਸ਼ ਆਇਆ ਹੈ। ਹੇ ਪਿਆਰੇ ਉਹਨਾਂ ਦੇ ਮਨ ਵਿਚ ਹਰੀ ਦਾ ਨਾਮ (ਵੁਠੜਾ) ਵੱਸ ਗਿਆ ਹੈ। ਗੁਰਾਂ ਦੇ ਉਪਦੇਸ਼ ਰੂਪੀ ਵਰਖਾ ਨਾਲ ਨਾਮ ਵਸ ਗਿਆ ਹੈ।

**ਮਨਿ ਹਰਿ ਹਰਿ ਜਪਨੁ ਕਰੇ ॥**

ਹੇ ਮਨਾਂ ! ਉਹ ਮਨ ਵਿਚ ਹਰੀ ਪ੍ਰਭੂ ਦੇ ਨਾਮ ਦਾ ਮਨ ਬਾਣੀ ਦੁਆਰਾ ਜਾਪ ਕਰਦੇ ਹਨ।

**ਹਰਿ ਗੁਰ ਸਰਣਾਈ ਭਜਿ ਪਉ ਜਿੰਦੂ; ਸਭ ਕਿਲਵਿਖ ਦੁਖ, ਪਰਹਰੇ ॥੧॥ ਰਹਾਉ ॥**

(ਭੱਜਿ ਬੋਲੋ)

ਹੇ (ਜਿੰਦੂ) ਮੇਰੀ ਜਿੰਦ ਜਾਨ (ਜਿੰਦੂ) ਹੇ ਭਾਈ, ਹਰੀ ਦਾ ਸਰੂਪ ਗੁਰਾਂ ਦੀ ਸ਼ਰਣ ਵਿਚ ਭੱਜ ਕਰਕੇ ਪੈਣਾਂ ਕਰ। ਜਿਵੇਂ ਵੈਰੀ ਤੋਂ ਸ਼ੇਰ ਤੋਂ ਭੱਜੀ ਦਾ ਹੈ। ਇਸੇ ਤਰ੍ਹਾਂ ਕਾਮ ਆਦਿਕਾਂ ਦੀ ਸੰਗਤ ਤੋਂ ਭੱਜ ਕੇ ਗੁਰਾਂ ਦੀ ਸ਼ਰਣ ਵਿਚ ਪੈਣਾ ਕਰ। ਜੋ ਸ਼ਰਣ ਵਿਚ ਪਏ ਹਨ ਉਹਨਾਂ ਦੇ ਚਾਰੇ ਕਿਲਵਿਖ ਪਾਪ ਤੇ ਜਨਮ ਮਰਨ ਦੇ ਦੁੱਖ ਪਰਮੇਸ਼ਰ ਨੇ (ਪਰਹਰੇ) ਨਵਿਰਤ ਕਰ ਦਿੱਤੇ ਹਨ, ਦੂਰ ਕਰ ਦਿੱਤੇ ਹਨ। ਗੁਰਬਾਣੀ ਅਨੁਸਾਰ ਚਾਰ ਕਿਲਵਿਖ ਪਾਪ
[**ਬ੍ਰਹਮਣ ਕੈਲੀ ਘਾਤੁ ਕੰਞਕਾ ਅਣਚਾਰੀ ਕਾ ਧਾਨੁ ॥**
**ਫਿਟਕ ਫਿਟਕਾ ਕੋੜੁ ਬਦੀਆ ਸਦਾ ਸਦਾ ਅਭਿਮਾਨੁ ॥**] (ਅੰਗ ੧੪੧੩)
ਬ੍ਰਹਮ ਗਿਆਨੀ ਦਾ ਮਾਰਨਾ, ਗਊ ਦਾ ਮਾਰਨਾ, ਲੜਕੀ ਦਾ ਮਾਰਨਾ, ਬੇਮਰਿਆਦਾ ਵਾਲੇ ਦਾ ਅੰਨ ਖਾਣਾ,

ਪ੍ਰਮਾਣ : [**ਜਾ ਕੀ ਰਹਿਤ ਨਾ ਜਾਣੀਐ ਗੁਰਮੰਤਰ ਨਹੀਂ ਚੀਤ ॥**
**ਭੋਜਨ ਤਾ ਕਾ ਖਾਇ ਕੈ ਬਿਸਰੈ ਸਿਉ ਪਰੀਤ**] (ਰਹਿਤਨਾਮੇ)

## ਸਾਖੀ—ਬਡਰੁੱਖੇ ਪਿੰਡ ਸੰਤ ਗੁੱਦੜ ਸਿੰਘ ਜੀ ਦੀ।

ਕਰਣੀ ਕਮਾਈ ਵਾਲੀ ਆਤਮਾ ਬ੍ਰਹਮ ਗਿਆਨੀ ਸੰਤ ਗੁਦੜ ਸਿੰਘ ਜੀ ਪਿੰਡ ਬੁਡਰੱਖਾ ਜ਼ਿਲਾ ਸੰਗਰੂਰ ਵਿਖੇ ਤਪੱਸਿਆ ਕਰਿਆ ਕਰਦੇ ਸਨ। ਇਹਨਾਂ ਨੇ ਦਸਮੇਸ਼ ਪਿਤਾ ਜੀ ਤੋਂ ਅੰਮ੍ਰਿਤ ਪਾਨ ਕੀਤਾ ਸੀ। ਇਹਨਾਂ ਦੇ ਪਰਸ਼ਾਦੇ ਅਤੇ ਦੁੱਧ ਪਾਣੀ ਦੀ ਸੇਵਾ ਮਹਾਰਾਜਾ ਰਣਜੀਤ ਸਿੰਘ ਜੀ ਦੇ ਨਾਨਕਾ ਪਰਿਵਾਰ ਵਲੋਂ ਹੁੰਦੀ ਸੀ।
ਮਹਾਰਾਜਾ ਰਣਜੀਤ ਸਿੰਘ ਜੀ ਦੀ ਮਾਤਾ ਦਾ ਜਦੋਂ ਜਨਮ ਹੋਇਆ ਤਾਂ ਪਰਿਵਾਰ ਦੀਆਂ ਮਾਈਆਂ ਤੇ ਆਦਮੀਆਂ ਨੇ ਸਲਾਹ ਕਰਕੇ ਡੂੰਘਾ ਟੋਆ ਪੁੱਟ ਕਰਕੇ ਮਿੱਟੀ ਦੇ ਬਰਤਨ ਵਿਚ ਪਾ ਕੇ ਰਾਤ ਨੂੰ ਧਰਤੀ ਵਿਚ ਜਿਉਂਦੀ ਲੜਕੀ ਨੂੰ ਦੱਬ ਦਿੱਤਾ। ਜਦੋਂ ਸਵੇਰੇ ਸੰਤ ਗੁੱਦੜ ਸਿੰਘ ਜੀ ਨੂੰ ਪ੍ਰਸ਼ਾਦਾ ਤੇ ਦੁੱਧ ਛਕਾਉਣ ਲਈ ਮਹਾਰਾਜਾ ਸਾਹਿਬ ਦੇ ਨਾਨਾ ਜੀ ਲੈ ਕੇ ਗਏ। ਤਾਂ ਸੰਤਾਂ ਨੇ ਅੰਤਰਜਾਮਤਾ

ਨਾਲ ਬਚਨ ਕੀਤਾ ਕਿ ਤੁਹਾਡੇ ਘਰ ਦਾ ਅੰਨ ਜਲ ਅਸੀਂ ਨਹੀਂ ਛੱਕਣਾ ਕਿਉਂਕਿ ਤੁਸੀਂ ਜੰਮਦੀ ਲੜਕੀ ਮਾਰਨ ਲਈ ਜਿਊਂਦੀ ਹੀ ਦੱਬ ਦਿੱਤੀ ਹੈ। ਕੁੜੀ ਮਾਰ ਨਾਲ ਰੋਟੀ ਬੇਟੀ ਦੀ ਸਾਂਝ ਨਾਂ ਕਰਨ ਦੀ ਸਤਿਗੁਰਾਂ ਵਲੋਂ ਆਗਿਆ ਹੈ। ਦੂਸਰਾ ਜਿਸਨੂੰ ਤੁਸੀਂ ਸਮਾਜ ਦਾ ਭਾਰ ਜਾਣ ਕੇ ਦੱਬ ਦਿੱਤਾ ਹੈ ਉਸਦੀ ਕੁੱਖ ਤੋਂ ਸਿੱਖ ਰਾਜ ਕਾਇਮ ਕਰਨ ਵਾਲੇ ਧਰਮਾਤਮਾਂ ਰਾਜੇ ਨੇ ਜਨਮ ਲੈਣਾ ਹੈ। ਐਸੀ ਪਵਿੱਤਰ ਆਤਮਾ ਦੇ ਮਾਰਨ ਦਾ ਕਲੰਕ ਤੁਹਾਡੀ ਕੁਲ ਨੂੰ ਲੱਗੇਗਾ। ਇਹ ਬਚਨ ਸੁਣ ਕੇ ਮਹਾਰਾਜਾ ਸਾਹਿਬ ਦੇ ਨਾਨਾਂ ਜੀ ਨੇ ਮਿਖਾ ਮੰਗੀ ਤਾਂ ਸੰਤਾਂ ਨੇ ਕਿਹਾ ਕਿ ਉਸਨੂੰ ਪਹਿਲਾਂ ਧਰਤੀ ਵਿਚੋਂ ਕੱਢ ਕੇ ਉਸਦੀ ਪਾਲਣਾ ਕਰੋ। ਫੇਰ ਖਿਮਾਂ ਮਿਲੇਗੀ। ਤਾਂ ਉਸੇ ਵਕਤ ਜਾ ਕਰਕੇ ਧਰਤੀ ਪੁਟਵਾਈ ਅਤੇ ਜਦੋਂ ਲੜਕੀ ਨੂੰ ਬਾਹਰ ਕੱਢਿਆ ਉਹ ਪੈਰ ਦਾ ਅੰਗੂਠਾ ਚੁੰਘ ਰਹੀ ਸੀ ਅਤੇ ਉਸ ਮਾਤਾ ਦੀ ਪਾਲਣਾ ਕੀਤੀ। ਸੰਤ ਗੁੱਦੜ ਸਿੰਘ ਜੀ ਦੇ ਪਰਉਪਕਾਰ ਕਾਰਨ ਇਸ ਮਾਤਾ ਦੀ ਕੁੱਖ ਤੋਂ ਸਿੰਘ ਸਾਹਿਬ ਮਹਾਰਾਜਾ ਰਣਜੀਤ ਸਿੰਘ ਜੀ ਦਾ ਜਨਮ ਹੋਇਆ।

**ਘਟਿ ਘਟਿ ਰਮਈਆ ਮਨਿ ਵਸੈ; ਕਿਉ ਪਾਈਐ ਕਿਤੁ ਭਤਿ ॥**

ਪ੍ਰਸ਼ਨ : (ਘਟਿ ਘਟਿ) ਚਾਰੇ ਖਾਣੀਆਂ ਦੇ ਜੀਵਾਂ ਦੇ ਮਨਾਂ ਵਿਚ ਰਮਈਆ ਪਰਮੇਸ਼ਰ ਵੱਸਦਾ ਹੈ। ਪਰ ਉਸ ਨੂੰ ਕਿਵੇਂ ਪਾਈਏ ? ਪਉਣ ਦਾ (ਕਿਤੁ ਭਤਿ) ਕਿਹੜਾ ਭਾਂਤ ਤਰੀਕਾ ਹੈ ? ਗੁਰੂ ਸਾਹਿਬ ਵਿੱਚੋਂ ਹੀ ਉੱਤਰ ਦਿੰਦੇ ਹਨ : (ਕਿਤੁ ਭਤਿ) (ਕਿਤੁ) ਕੀਰਤਨ ਦੇ ਭਾਂਤ = ਤਰੀਕੇ ਨਾਲ ਪਾਇਆ ਜਾਂਦਾ ਹੈ। (ਕਿਤੁ) ਨਾਮ ਕੀਰਤਨ ਦਾ ਹੈ।

**ਪ੍ਰਮਾਣ :** **[ਨਾਮ ਕਿਤਿ ਸੰਸਾਰਿ ਕਿਰਣਿ ਰਵਿ ਸੁਰਤਰ ਸਾਖਹ ॥**
**ਉਤਰਿ ਦਖਿਣਿ ਪੁਬਿ ਦੇਸਿ ਪਸ੍ਚਮਿ ਜਸੁ ਭਾਖਹ ॥]** (ਅੰਗ ੧੩੯੩)
(ਭਤਿ) ਭਾਂਤੀ, ਅਸਤੀ, ਭਾਂਤੀ, ਪਰੈਤਾ, ਰੂਪ ਪਰਮੇਸ਼ਰ ਨੂੰ ਜਿਹੜਾ ਘਟਾਂ ਘਟਾਂ ਵਿਚ ਵੱਸਦਾ ਹੈ। ਉਸ ਨੂੰ :

**ਪ੍ਰਮਾਣ :** **[ਕਲਜੁਗ ਮਹਿ ਕੀਰਤਨੁ ਪਰਧਾਨਾ ॥ ਗੁਰਮੁਖਿ ਜਪੀਐ ਲਾਇ ਧਿਆਨਾ ॥]** (ਅੰਗ ੧੦੭੫)
ਦੁਆਰਾ (ਕਿਤੁ) ਕੀਰਤੀ = ਮਹਿਮਾ ਜਸ ਕਰਕੇ ਪ੍ਰਾਪਤ ਕੀਤਾ ਜਾਂਦਾ ਹੈ।

**ਗੁਰੁ ਪੂਰਾ ਸਤਿਗੁਰੁ ਭੇਟੀਐ; ਹਰਿ ਆਇ ਵਸੈ ਮਨਿ ਚਿਤਿ ॥**

(ਗੁਰੁ) ਚੇਤਨ ਦਾ ਸਰੂਪ ਪੂਰਨ ਗੁਰੂ ਸਾਹਿਬ ਜੀ ਨਾਲ ਮਿਲ ਕੇ ਨਾਮ ਜਪੀਏ ਤਾਂ (ਚਿਤਿ) ਚੇਤਨ ਹਰੀ ਸਾਖਿਆਤ = ਪਰਗਟ ਹੋ ਕਰਕੇ ਮਨ ਵਿਚ ਆ ਵੱਸਦਾ ਹੈ।

**ਮੈ ਧਰ ਨਾਮੁ ਅਧਾਰੁ ਹੈ; ਹਰਿ ਨਾਮੈ ਤੇ ਗਤਿ ਮਤਿ ॥**

ਸਾਨੂੰ ਤਾਂ ਸਰੀਰ ਵਿਚ ਵੀ ਨਾਮ ਦੀ (ਧਰੁ) ਟੇਕ ਹੈ ਤੇ ਮਨ ਵਿਚ ਵੀ ਨਾਮ ਦਾ ਹੀ (ਆਧਾਰੁ) ਆਸਰਾ ਹੈ। ਹਰੀ ਦੇ ਨਾਮ ਕਰਕੇ (ਗਤਿ) ਮੁਕਤੀ ਅਤੇ (ਮਤਿ) ਆਤਮ ਵਿਸ਼ੈਣੀ ਮਤੀ ਮਿਲਦੀ ਹੈ। ਵਾ : ਨਾਮ ਕਰਕੇ ਹੀ ਆਤਮ ਵਿਸ਼ੈਣੀ ਮਤੀ ਦੀ (ਗਤਿ) ਪ੍ਰਾਪਤੀ ਹੁੰਦੀ ਹੈ। ਵਾ : ਨਾਮ ਕਰਕੇ ਹੀ ਪਰਮੇਸ਼ਰ ਦੀ (ਗਤਿ) ਪ੍ਰਾਪਤੀ ਵਾਲੀ (ਮਤਿ) ਸਿੱਖਿਆ ਪ੍ਰਾਪਤ ਹੁੰਦੀ ਹੈ।

**ਮੈ ਹਰਿ ਹਰਿ ਨਾਮੁ ਵਿਸਾਹੁ ਹੈ; ਹਰਿ ਨਾਮੇ ਹੀ ਜਤਿ ਪਤਿ ॥**

ਮੈਨੂੰ ਹਰੀ ਦੇ ਨਾਮ ਦਾ ਹੀ (ਵਿਸਾਹੁ) ਭਰੋਸਾ ਹੈ। ਇਸ ਕਰਕੇ ਗੁਰਾਂ ਤੋਂ ਨਾਮ ਹੀ (ਵਿਸਾਹੁ) ਖ਼ਰੀਦਣਾ ਕੀਤਾ ਹੈ ਤਨ ਮਨ ਧਨ ਦੇ ਕਰਕੇ। ਹਰੀ ਦੇ ਨਾਮ ਕਰਕੇ ਹੀ (ਜਤਿ) ਜਤ ਸਤ ਕਾਇਮ ਰਹਿੰਦਾ ਹੈ ਤੇ ਲੋਕ ਪ੍ਰਲੋਕ ਵਿਚ (ਪਤਿ) ਇੱਜ਼ਤ ਹੁੰਦੀ ਹੈ। ਨਾਮ ਕਰਕੇ ਹੀ (ਪਤਿ) ਪਤੀ ਪਰਮੇਸ਼ਰ ਦੀ ਪ੍ਰਾਪਤੀ

ਕਰੀ ਦੀ ਹੈ। ਨਾਮ ਕਰਕੇ ਹੀ (ਜਤਿ) ਜਾਣੀਦਾ ਹੈ ਪ੍ਰਭੂ ਨੂੰ।

**ਜਨ ਨਾਨਕ ਨਾਮੁ ਧਿਆਇਆ; ਰੰਗਿ ਰਤੜਾ ਹਰਿ ਰੰਗਿ ਰਤਿ ॥੫॥**

ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਜਿਨ੍ਹਾਂ ਗੁਰਮੁਖਾਂ ਨੇ ਨਾਮ ਨੂੰ ਧਿਆਇਆ ਹੈ, ਉਹ ਜੋ ਹਰੀ ਸਾਰੇ ਰੰਗਾਂ ਵਿਚ ਮਿਲਿਆ ਹੋਇਆ ਹੈ।

ਪ੍ਰਮਾਣ : [**ਜਲੇ ਹਰੀ ਥਲੇ ਹਰੀ ਗੁਫੇ ਹਰੀ ਨਭੇ ਹਰੀ**] (ਅਕਾਲ ਉਸਤਤਿ)
ਉਸ ਦੇ ਪ੍ਰੇਮ ਰੰਗ ਵਿਚ (ਰਤੜਾ) ਰੰਗਿਆ ਗਿਆ ਹੈ। **ਵਾ** : ਉਸ ਦੇ (ਰੰਗਿ) ਅਨੰਦ ਵਿਚ (ਰਤਿ) ਰੰਗਿਆ ਗਿਆ ਹੈ।

**ਹਰਿ ਧਿਆਵਹੁ; ਹਰਿ ਪ੍ਰਭੁ ਸਤਿ ॥**

ਜੋ ਹਰੀ ਪਰਮੇਸ਼ਰ ਸੱਤ ਸਰੂਪ ਹੈ, ਉਸ ਹਰੀ ਨੂੰ ਧਿਆਉਣਾ ਕਰੋ। ਜਿਸ ਨੂੰ ਮੂਲ ਮੰਤਰ ਵਿਚ
[**ਆਦਿ ਸਚੁ ਜੁਗਾਦਿ ਸਚੁ ॥ ਹੈ ਭੀ ਸਚੁ ਨਾਨਕ ਹੋਸੀ ਭੀ ਸਚੁ ॥੧॥**] (ਅੰਗ ੧)
ਕਿਹਾ ਗਿਆ ਹੈ।

**ਗੁਰ ਬਚਨੀ ਹਰਿ ਪ੍ਰਭੁ ਜਾਣਿਆ; ਸਭ ਹਰਿ ਪ੍ਰਭੁ ਤੇ ਉਤਪਤਿ ॥੧॥ ਰਹਾਉ ॥**

ਜਿਨ੍ਹਾਂ ਨੇ ਗੁਰਾਂ ਦੇ ਬਚਨਾਂ ਦੁਆਰਾ ਹਰੀ ਪਰਮੇਸ਼ਰ ਨੂੰ ਜਾਣਿਆ ਹੈ। ਉਹ ਗੁਰਮੁਖਿ ਜਾਣਦੇ ਹਨ ਕਿ ਸਾਰੀ ਸ੍ਰਿਸ਼ਟੀ ਦੀ ਉਤਪਤੀ ਹਰੀ ਪਰਮੇਸ਼ਰ ਤੋਂ ਹੀ ਹੁੰਦੀ ਹੈ। ਵਾ : ਸਾਰੀ ਸ਼ੁਭ ਗੁਣਾਂ ਦੀ ਉਤਪਤੀ ਹਰੀ ਪਰਮੇਸ਼ਰ ਤੋਂ ਹੁੰਦੀ ਹੈ।

**ਜਿਨ ਕਉ ਪੂਰਬਿ ਲਿਖਿਆ; ਸੇ ਆਇ ਮਿਲੇ ਗੁਰ ਪਾਸਿ ॥**

ਜਿਨ੍ਹਾਂ ਦੇ ਅੰਤਸ਼ਕਣ ਰੂਪੀ ਮੱਥੇ ਤੇ ਪੂਰਬਲਾ ਸ੍ਰੇਸ਼ਟ ਲੇਖ ਪਰਮੇਸ਼ਰ ਨੇ ਲਿਖ ਦਿੱਤਾ ਹੈ। ਉਹ ਮਨੁੱਖਾ ਜਨਮ ਵਿਚ ਆ ਕਰਕੇ। ਫੇਰ ਗੁਰੂ ਸਾਹਿਬ ਜੀ ਪਾਸ ਆ ਕਰਕੇ ਮਿਲੇ ਹਨ। ਵਾ : ਆ ਕਰਕੇ ਸੰਗਤ ਵਿਚ ਗੁਰੂ ਜੀ ਪਾਸ ਮਿਲੇ ਹਨ।

**ਸੇਵਕ ਭਾਇ ਵਣਜਾਰਿਆ ਮਿਤ੍ਰਾ; ਗੁਰੁ ਹਰਿ ਹਰਿ ਨਾਮੁ ਪ੍ਰਗਾਸਿ ॥**

ਹੇ ਵਣਜਾਰੇ ਮਿੱਤਰ ਜੀਵ। ਸੇਵਕਾਂ ਵਾਲੀ (ਭਾਇ) ਭਾਵਨਾ ਚਿੱਤ ਵਿਚ ਧਾਰਨ ਕਰ ਤਾਂ ਗੁਰੂ ਸਾਹਿਬ ਜੀ ਹਰੀ ਦੇ ਨਾਮ ਦਾ ਹਿਰਦੇ ਵਿਚ ਪ੍ਰਕਾਸ਼ ਕਰ ਦੇਣਗੇ। **ਵਾ** : ਨਾਮ ਦੁਆਰਾ ਗਿਆਨ ਦਾ ਪ੍ਰਕਾਸ਼ ਕਰ ਦੇਣਗੇ।

ਦੂਸਰਾ ਅਰਥ : ਹੇ ਵਣਜਾਰੇ ਮਿੱਤਰ ਜੀਵ ਗੁਰੂ ਸਾਹਿਬ ਜੀ ਦੇ (ਸੇਵਕ) ਸੇਵਕਾਂ ਨਾਲ ਮਿਲ ਕਰਕੇ। ਚਿੱਤ ਵਿਚ ਗੁਰਾਂ ਉੱਤੇ (ਭਾਇ) ਭਾਵਨਾ ਧਾਰਨ ਕਰ ਤਾਂ ਗੁਰੂ ਸਾਹਿਬ ਨਾਮ ਦੁਆਰਾ ਸਰੂਪ ਦਾ ਪ੍ਰਕਾਸ਼ ਕਰ ਦੇਣਗੇ।

**ਧਨੁ ਧਨੁ ਵਣਜੁ ਵਾਪਾਰੀਆ; ਜਿਨ ਵਖਰੁ ਲਦਿਅੜਾ ਹਰਿ ਰਾਸਿ ॥**

ਧੰਨ ਹਨ ਗੁਰੂ ਸਾਹਿਬ ਜੀ ਨਾਮ ਦਾ (ਵਣਜੁ) ਵਪਾਰ ਸਿੱਖਾਂ ਨੂੰ ਕਰਾਉਣ ਵਾਲੇ ਅਤੇ ਧੰਨ ਹਨ (ਵਾਪਾਰੀਆ) ਸਿੱਖ, ਜਿਨ੍ਹਾਂ ਨੇ ਹਰੀ ਦੇ ਨਾਮ ਰੂਪੀ (ਵਖਰੁ) ਲਾਭਦਾਇਕ (ਰਾਸਿ) ਪੂੰਜੀ ਦਾ ਵਾਪਾਰ ਕਰਕੇ ਗੁਰਾਂ ਦੁਆਰਾ ਅੰਤਸ਼ਕਰਣ ਰੂਪੀ ਗੱਡੇ ਤੇ (ਲਦਿਅੜਾ) ਲੱਦਿਆ ਹੈ।

ਦੂਸਰਾ ਅਰਥ : ਧੰਨ ਹਨ ਉਹ ਤੱਤ ਬੇਤੇ ਜਿਨ੍ਹਾਂ ਨੇ ਨਾਮ ਦਾ ਵਣਜ ਆਪ ਕੀਤਾ ਹੈ ਤੇ ਹੋਰ ਸਿੱਖਾਂ ਨੂੰ ਨਾਮ ਦਾ

ਵਣਜ ਕਰਾਉਂਦੇ ਹਨ। ਧੰਨ ਹਨ ਵਪਾਰੀ ਸਿੱਖ, ਅਧਿਕਾਰੀ - ਜਗਿਆਸੂ ਜਿਨ੍ਹਾਂ ਨੇ ਸੰਤਾਂ ਤੱਤਬੇਤਿਆਂ ਨਾਲ ਮਿਲ ਕਰਕੇ ਸ਼ਰਧਾ ਰੂਪੀ (ਰਾਸਿ) ਪੂੰਜੀ ਦੇ ਨਾਲ ਨਾਮ ਰੂਪ (ਵਖਰੁ) ਲਾਭਦਾਇਕ ਵਸਤੂ ਨੂੰ ਖ਼ਰੀਦ ਕਰਕੇ ਹਿਰਦੇ ਰੂਪ ਗੂੰਣ ਵਿਚ ਲੱਦਿਆ ਹੈ। ਗੂੰਣ - ਖੱਚਰ, ਬੈਲ ਆਦਿ ਤੇ ਸਮਾਨ ਲੱਦਣ ਦੀ ਥੈਲੀ, ਬੋਰੀ।

**ਗੁਰਮੁਖਾ ਦਰਿ ਮੁਖ ਉਜਲੇ; ਸੇ ਆਇ ਮਿਲੇ ਹਰਿ ਪਾਸਿ ॥**

ਉਹਨਾਂ ਗੁਰਮੁਖਾਂ ਦੇ (ਦਰਿ) ਸੰਗਤ ਵਿਚ, ਗਿਆਨ ਵਿਚ, ਤੁਰੀਆ ਵਿਚ, ਅੰਤਿਸ਼ਕਰਣ ਰੂਪ ਮੁੱਖ ਉੱਜਲੇ ਹਨ। ਉਹ ਹਰੀ ਪ੍ਰਭੂ ਦੇ (ਪਾਸਿ) ਕੋਲ, ਨੇੜੇ ਆ ਕਰਕੇ ਅਭੇਦ ਹੋ ਗਏ ਹਨ। ਹਰੀ ਨੇ ਉਹਨਾਂ ਦੀ (ਪਾਸਿ) ਫਾਹੀ ਜਨਮ ਮਰਨ ਦੀ ਕੱਟ ਦਿੱਤੀ ਹੈ।

**ਜਨ ਨਾਨਕ ਗੁਰੁ ਤਿਨ ਪਾਇਆ; ਜਿਨਾ ਆਪਿ ਤੁਠਾ ਗੁਣਤਾਸਿ ॥੬॥**

ਧੰਨ ਸ੍ਰੀ ਗੁਰੂ ਰਾਮਦਾਸ ਜੀ ਮਹਾਰਾਜ ਸੱਚੇ ਪਾਤਿਸ਼ਾਹ ਫ਼ੁਰਮਾਉਂਦੇ ਹਨ, ਉਪਦੇਸ਼ ਦਿੰਦੇ ਹਨ ਕਿ ਜਿਨ੍ਹਾਂ ਤੇ (ਗੁਣਤਾਸਿ) ਗੁਣਾਂ ਦਾ ਖ਼ਜ਼ਾਨਾ ਪਰਮੇਸ਼ਰ ਆਪ (ਤੁਠਾ) ਪ੍ਰਸੰਨ ਹੋਇਆ ਹੈ। ਉਹਨਾਂ (ਜਨ) ਗੁਰਮੁਖਾਂ ਨੇ ਗੁਰੂ ਸਾਹਿਬ ਜੀ ਨੂੰ ਪ੍ਰਾਪਤ ਕੀਤਾ ਹੈ।

**ਹਰਿ ਧਿਆਵਹੁ; ਸਾਸਿ ਗਿਰਾਸਿ ॥**

ਸਤਿਗੁਰੂ ਜੀ ਉਪਦੇਸ਼ ਦਿੰਦੇ ਹਨ। ਹੇ ਭਾਈ! ਹਰੀ ਪਰਮੇਸ਼ਰ ਨੂੰ ਆਉਂਦੇ ਜਾਂਦੇ ਸੁਆਸਾਂ ਨਾਲ ਧਿਆਉਣਾ ਕਰੋ ਸੰਗਤ ਵਿਚ ਮਿਲ ਕਰਕੇ। (ਗਿਰਾਸਿ) ਮੁਖ ਵਿਚ ਗਿਰਾਹੀ ਪਾਉਂਦੇ ਵੀ ਧਿਆਉਣਾ ਕਰੋ।

**ਮਨਿ ਪ੍ਰੀਤਿ ਲਗੀ ਤਿਨਾ ਗੁਰਮੁਖਾ; ਹਰਿ ਨਾਮੁ ਜਿਨਾ ਰਹਰਾਸਿ ॥੧॥ ਰਹਾਉ ॥੧॥**

ਤਿਨ੍ਹਾਂ ਗੁਰਮੁਖਾਂ ਦੀ ਗੁਰਾਂ ਨਾਲ, ਪਰਮੇਸ਼ਰ ਨਾਲ, ਮਨ ਵਿਚ ਪ੍ਰੀਤੀ ਲੱਗੀ ਹੈ। ਜਿਨ੍ਹਾਂ ਨੇ ਪਰਮੇਸਰ (ਹਰਿਨਾਮੁ) ਹਰੀ ਦੇ ਨਾਮ ਨੂੰ ਜਪਣ ਜਪਾਉਣ ਦੀ (ਰਹਰਾਸਿ) ਰਹੁਰੀਤੀ ਮਰਿਆਦਾ ਧਾਰਨ ਕੀਤੀ ਹੈ।

**ਦੂਸਰਾ ਅਰਥ :** ਜਿਨ੍ਹਾਂ ਨੇ ਹਰੀ ਦੇ ਨਾਮ ਦੁਆਰਾ (ਰਹਰਾਸਿ) ਬੇਨਤੀ ਕੀਤੀ ਹੈ। ਉਹਨਾਂ ਦੀ ਪਰਮੇਸ਼ਰ ਨਾਲ ਮਨ ਵਿਚ ਪ੍ਰੀਤੀ ਲੱਗੀ ਹੈ।

**ਤੀਸਰਾ ਅਰਥ :** ਜਿਨ੍ਹਾਂ ਦੀ (ਗੁਰਮੁਖਾਂ) ਮੁਖੀ ਗੁਰਾਂ ਨਾਲ ਮਨ ਕਰਕੇ ਪ੍ਰੀਤੀ ਲੱਗੀ ਹੈ, ਉਹ ਨਾਮ ਦੁਆਰਾ ਹਰੀ ਪਰਮੇਸ਼ਰ ਅੱਗੇ (ਰਹਰਾਸਿ) ਬੇਨਤੀਆਂ ਕਰਦੇ ਹਨ।

**ੴ ਸਤਿਗੁਰ ਪ੍ਰਸਾਦਿ ॥ ਸਿਰੀਰਾਗ ਕੀ ਵਾਰ ਮਹਲਾ ੪ ਸਲੋਕਾ ਨਾਲਿ ॥**

**ਸਲੋਕ ਮਃ ੩ ॥ ਰਾਗਾ ਵਿਚਿ ਸ੍ਰੀਰਾਗੁ ਹੈ ਜੇ ਸਚਿ ਧਰੇ ਪਿਆਰੁ ॥ ਸਦਾ ਹਰਿ ਸਚੁ ਮਨਿ ਵਸੈ ਨਿਹਚਲ ਮਤਿ ਅਪਾਰੁ ॥ ਰਤਨੁ ਅਮੋਲਕੁ ਪਾਇਆ ਗੁਰ ਕਾ ਸਬਦੁ ਬੀਚਾਰੁ ॥ ਜਿਹਵਾ ਸਚੀ ਮਨੁ ਸਚਾ ਸਚਾ ਸਰੀਰ ਅਕਾਰੁ ॥ ਨਾਨਕ ਸਚੈ ਸਤਿਗੁਰਿ ਸੇਵਿਐ ਸਦਾ ਸਚੁ ਵਾਪਾਰੁ ॥੧॥ ਮਃ ੩ ॥ ਹੋਰੁ ਬਿਰਹਾ ਸਭ ਧਾਤੁ ਹੈ ਜਬ ਲਗੁ ਸਾਹਿਬ ਪ੍ਰੀਤਿ ਨ ਹੋਇ ॥ ਇਹੁ ਮਨੁ ਮਾਇਆ ਮੋਹਿਆ ਵੇਖਣੁ ਸੁਨਣੁ ਨ ਹੋਇ ॥ ਸਹ ਦੇਖੇ ਬਿਨੁ ਪ੍ਰੀਤਿ ਨ ਊਪਜੈ ਅੰਧਾ ਕਿਆ ਕਰੇਇ ॥ ਨਾਨਕ ਜਿਨਿ ਅਖੀ ਲੀਤੀਆ ਸੋਈ ਸਚਾ ਦੇਇ ॥੨॥ ਪਉੜੀ ॥ ਹਰਿ ਇਕੋ ਕਰਤਾ ਇਕੁ ਇਕੋ ਦੀਬਾਣੁ ਹਰਿ ॥ ਹਰਿ ਇਕਸੈ ਦਾ ਹੈ ਅਮਰੁ ਇਕੋ ਹਰਿ ਚਿਤਿ ਧਰਿ ॥ ਹਰਿ ਤਿਸੁ ਬਿਨੁ ਕੋਈ ਨਾਹਿ ਡਰੁ ਭ੍ਰਮੁ ਭਉ ਦੂਰਿ ਕਰਿ ॥ ਹਰਿ ਤਿਸੈ ਨੋ ਸਾਲਾਹਿ ਜਿ ਤੁਧੁ ਰਖੈ ਬਾਹਰਿ ਘਰਿ ॥ ਹਰਿ ਜਿਸ ਨੋ ਹੋਇ ਦਇਆਲੁ ਸੋ ਹਰਿ ਜਪਿ ਭਉ ਬਿਖਮੁ ਤਰਿ ॥੧॥**

*(ਅੰਗ ੮੩)*

ਇਕ ਅਦਵੈਤ ਸਰੂਪ, ਸਭ ਦਾ ਪ੍ਰਕਾਸ਼ਕ ਹੈ। ਸਤਿਗੁਰਾਂ ਦੀ ਕਿਰਪਾ ਕਰਕੇ ਪ੍ਰਾਪਤ ਹੁੰਦਾ ਹੈ। ਚੌਥੇ ਪਾਤਿਸ਼ਾਹ ਧੰਨ ਧੰਨ ਸ੍ਰੀ ਗੁਰੂ ਰਾਮਦਾਸ ਸਾਹਿਬ ਮਹਾਰਾਜ ਜੀ ਸਿਰੀਰਾਗ ਵਿਚ ਵਾਰ ਉਚਾਰਦੇ ਹਨ।

ਨੋਟ : ਜਿਨ੍ਹਾਂ ਸਤਿਗੁਰਾਂ ਦੀ ਵਾਰ ਹੋਵੇ, ਸਾਰੀਆਂ ਪੌੜੀਆਂ ਉਹਨਾਂ ਦੀਆਂ ਰਚੀਆਂ ਹੁੰਦੀਆਂ ਹਨ। ਜੇਕਰ ਹੋਰ ਗੁਰੂ ਸਾਹਿਬ ਜੀ ਦੀ ਪਉੜੀ ਆ ਜਾਵੇ ਤਾਂ ਨਾਲ (ਪਉੜੀ ਮ: ੫) ਲਿਖਿਆ ਹੁੰਦਾ ਹੈ। ਇਥੇ ਸਾਰੀਆਂ ਪਉੜੀਆਂ ਚੌਥੇ ਪਾਤਿਸ਼ਾਹੀ ਜੀ ਨੇ ਰਚੀਆਂ ਹਨ। ਵਾਰ ਸਲੋਕਾਂ ਦੇ ਨਾਲ ਮੇਲ ਕਰਕੇ ਉਚਾਰਦੇ ਹਨ। ਸਲੋਕ ਤੇ ਮਹਲੇ ਸਾਰੇ, ਗੁਰਾਂ ਦੇ ਸਾਂਝੇ ਰਚੇ ਹੋਇ ਹਨ। (ਵਾਰ) ਦਾ ਅਰਥ ਪੌੜੀਆਂ, ਜਸ, ਦੋ ਸੂਰਮਿਆਂ ਦੇ ਮੁਕਾਬਲੇ ਦਾ ਨਾਮ ਵੀ ਵਾਰ ਹੁੰਦਾ ਹੈ। ਇਥੇ ਗੁਰਮੁਖਾਂ ਤੇ ਮਨਮੁਖਾਂ ਦਾ ਮੁਕਾਬਲਾ ਹੈ। ਗੁਰਮੁਖ, ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ ਨੂੰ ਜਿੱਤਦੇ ਹਨ। ਮਨਮੁਖ, ਵਿਸ਼ਿਆਂ ਵਿਚ ਹਾਰ ਕਰਕੇ ਜਾਂਦੇ ਹਨ। (ਵਾਰ)=ਨਾਮ ਜਸ ਦਾ, (ਵਾਰ)=ਵਾਰੀ ਹੈ ਮਨੁੱਖਾ ਜਨਮ ਵਿਚ ਭਗਤੀ ਕਰਨ ਦੀ, (ਵਾਰ)= ਵਾਰ ਵਾਰ ਨਾਮ ਜਪੋ, (ਵਾਰ)=ਵਾਲ ਵਾਲ ਭਾਵ ਰੋਮ ਰੋਮ ਨਾਮ ਜਪੋ, (ਵਾਰ)=ਵਾਰ ਨਾਮ ਛੋਟੇ ਦਾ ਹੈ ਇਸ ਕਰਕੇ ਇਸ ਵਾਰ ਵਿਚ ਛੋਟੇ ਛੋਟੇ ਗੁਰ ਸ਼ਬਦ ਹਨ, ਗੁਰੂ ਸਾਹਿਬ ਜੀ ਦੇ, (ਵਾਰ)=ਨਾਮ ਕਲਿਆਣ ਦਾ, ਜਿਸ ਨੂੰ ਪੜ੍ਹ ਕੇ ਕਲਿਆਣ ਹੁੰਦੀ ਹੈ। (ਵਾਰ)=ਨਾਮ ਉਸਤਤੀ ਦਾ ਹੈ ਪਰਮੇਸ਼ਰ ਦੀ ਜੋ ਸਿੱਖਾਂ ਪ੍ਰਤੀ ਸੁਣਾਈ ਹੈ।

ਦੂਸਰਾ ਅਰਥ : (ਵਾਰ) ਬਿਬੇਕ ਤੇ ਮੋਹ ਦਾ ਮੁਕਾਬਲਾ ਹੈ। ਬਿਬੇਕ ਦੀ ਜਿੱਤ ਹੁੰਦੀ ਹੈ। ਮੋਹ ਦੀ ਹਾਰ ਕਥਨ ਕੀਤੀ ਹੈ।

**ਸਲੋਕ ਮ: ੩ ॥**

ਉਥਾਨਕਾ : ਸ੍ਰੀ ਗੋਇੰਦਵਾਲ ਸਾਹਿਬ ਜੀ ਵਿਖੇ ਧੰਨ ਸ੍ਰੀ ਗੁਰੂ ਅਮਰਦਾਸ ਜੀ ਮਹਾਰਾਜ ਦੀ ਪਾਵਨ ਸ਼ਰਨ ਵਿਚ ਕਿਸੇ ਰਾਗੀ ਨੇ ਹਾਜ਼ਰ ਹੋ ਕਰਕੇ ਸਿਰੀਰਾਗ ਦਾ ਗਾਇਨ ਕੀਤਾ। ਸੰਗਤਾਂ ਸਰਵਣ ਕਰਕੇ ਬੜੀਆਂ

ਹੀ ਪ੍ਰਸੰਨ ਹੋਈਆਂ। ਸਤਿਗੁਰਾਂ ਨੂੰ ਕਹਿਣ ਲੱਗੀਆਂ ਕਿ ਰਾਗ ਕਿਤਨਾ ਸੁੰਦਰ ਗਾਇਆ ਹੈ ਤਾਂ ਸਤਿਗੁਰੂ ਜੀ ਉਪਦੇਸ਼ ਦੀ ਬਖ਼ਸ਼ਿਸ਼ ਕਰਦੇ ਹਨ:

**ਰਾਗਾ ਵਿਚਿ ਸ੍ਰੀਰਾਗੁ ਹੈ; ਜੇ ਸਚਿ ਧਰੇ ਪਿਆਰੁ ॥**

ਹੇ ਭਾਈ! ਸਾਰੇ ਰਾਗਾਂ ਵਿੱਚੋਂ ਭਾਵੇਂ ਇਹ ਸਿਰੀਰਾਗ ਸ਼੍ਰੋਮਣੀ ਹੈ। ਜਿਸ ਦੇ ਗਾਇਨ ਕਰਨ ਨਾਲ ਮੁਰਦਾ ਜਿਊਂਦਾ ਹੋ ਜਾਂਦਾ ਹੈ। ਕਿਉਂਕਿ ਰਾਗਾਂ ਵਿਚ ਸ਼ਕਤੀ ਹੈ। ਜਿਵੇਂ ਮਲਾਰ ਰਾਗ ਗਾਇਨ ਨਾਲ ਬੱਦਲ ਆ ਕੇ ਆਪੇ ਵਰਖਾ ਕਰਨ ਲੱਗ ਪੈਂਦੇ ਹਨ। ਦੀਪਕ ਰਾਗ ਗਾਇਨ ਕਰਨ ਨਾਲ ਦੀਵੇ ਜਗ ਪੈਂਦੇ ਹਨ। ਭੈਰਉ ਰਾਗ ਗਾਇਨ ਕਰਨ ਨਾਲ ਕੋਹਲੂ ਚਲ ਪੈਂਦੇ ਹਨ। ਪਰ ਜੇਕਰ ਪੂਰੀ ਵਿਧੀ ਨਾਲ ਰਾਗ ਦੀ ਸਹੀ ਮਰਿਆਦਾ ਨਿਭਾਉਣ ਨਾਲ ਗਾਇਆ ਜਾਵੇ ਤਾਂ ਇਹ ਕੌਤਕ ਵਰਤ ਸਕਦਾ ਹੈ।

## ਸਾਖੀ

ਸ੍ਰੀ ਅਨੰਦਪੁਰ ਸਾਹਿਬ ਜੀ, ਕਿਲ੍ਹਾ ਅਨੰਦਗੜ੍ਹ ਸਾਹਿਬ ਵਿਖੇ, ਗੁਰਮੁਖ ਨਾਮ ਜਪਣ ਵਾਲੀ ਪਵਿੱਤਰ ਆਤਮਾਂ, ਕਰਣੀ ਕਮਾਈ ਵਾਲੇ ਗੁਰਸਿੱਖ, ਰਾਗੀ ਭਾਈ ਪ੍ਰੇਮ ਸਿੰਘ ਜੀ, ਦੋਨੋਂ ਸਮੇਂ ਅੰਮ੍ਰਿਤ ਵੇਲੇ ਅਤੇ ਸ਼ਾਮ ਨੂੰ ਕੀਰਤਨ ਦੀ ਨਿਸ਼ਕਾਮ ਸੇਵਾ ਕਰਿਆ ਕਰਦੇ ਸਨ। ਉਸ ਸਮੇਂ ਵਿਚ ਸ੍ਰੀ ਅਨੰਦਪੁਰ ਸਾਹਿਬ ਜੀ ਦੇ ਗੁਰਧਾਮਾਂ ਦਾ ਪ੍ਰਬੰਧ ਸੋਢੀਆਂ ਕੋਲ ਹੋਇਆ ਕਰਦਾ ਸੀ। ਸੋਢੀਆਂ ਨੇ ਕਈ ਵਾਰ ਰਾਗੀ ਪ੍ਰੇਮ ਸਿੰਘ ਜੀ ਨੂੰ ਤਨਖਾਹ ਦੇਣ ਦੀ ਬੇਨਤੀ ਕੀਤੀ ਪਰ ਆਪ ਜੀ ਨੇ ਲੈਣ ਤੋਂ ਇਨਕਾਰ ਕਰੀ ਰੱਖਿਆ। ਆਪ ਜੀ ਨਿਸ਼ਕਾਮ ਹੀ ਕੀਰਤਨ ਕਰਿਆ ਕਰਦੇ ਸਨ। ਆਪ ਕੀਰਤਨ ਦੇ ਧਨੀ, ਅਤੇ ਰਾਗਾਂ ਦੇ ਪੂਰਨ ਗਿਆਤਾ ਸਨ। ਆਪ ਜੀ ਦੇ ਕੀਰਤਨ ਦੇ ਗੁਣ ਦੀ ਮਹਿਮਾਂ ਸਿੰਘ ਸਾਹਿਬ ਮਹਾਰਾਜਾ ਰਣਜੀਤ ਸਿੰਘ ਜੀ ਸ਼ੇਰੇ ਪੰਜਾਬ ਨੇ ਸੁਣੀਂ ਤਾਂ ਆਪ ਨੇ ਆਪਣੇ ਖਾਸ ਅਹਿਲਕਾਰਾਂ ਨੂੰ ਸ੍ਰੀ ਅਨੰਦਪੁਰ ਸਾਹਿਬ। ਰਾਗੀ ਪ੍ਰੇਮ ਸਿੰਘ ਜੀ ਪਾਸ ਭੇਜਿਆ ਅਤੇ ਬੇਨਤੀ ਭੇਜੀ ਕਿ ਤੁਸੀਂ ਸਿੱਖ ਰਾਜ ਦੇ ਦਰਬਾਰ ਵਿਚ ਲਾਹੌਰ ਵਿਖੇ ਆ ਕਰਕੇ ਦਰਸ਼ਨ ਦਿਉ। ਅਸੀਂ ਤੁਹਾਡੇ ਤੋਂ ਰਾਗਾਂ ਵਿਚ ਕੀਰਤਨ ਸਰਵਣ ਕਰਨਾ ਹੈ। ਸਿੱਖ ਰਾਜ ਦਰਬਾਰ ਦਾ ਸੰਦੇਸ਼ ਸੁਣ ਕਰਕੇ। ਰਾਗੀ ਜੀ ਨੇ ਉੱਤਰ ਦਿੱਤਾ ਕਿ ਦਾਸ ਗੁਰੂ ਕਲਗੀਧਰ ਜੀ ਦੇ ਪਾਵਨ ਦਰਬਾਰ ਦਾ ਨਿਮਾਣਾ ਰਾਗੀ ਹੈ। ਇਸ ਕਰਕੇ ਦਾਸ ਰੋਜ਼ਾਨਾਂ ਕੀਰਤਨ ਕਰਨ ਦੇ ਨਿੱਤ ਨੇਮ ਵਿਚ ਵਿਘਨ ਨਹੀਂ ਪਾ ਸਕਦਾ ਹੈ। ਕੀਰਤਨ ਕਰਨ ਦੀ ਰੋਜ਼ਾਨਾਂ ਦੀ ਸੇਵਾ ਛੱਡ ਕੇ ਹੋਰ ਕਿਤੇ ਨਹੀਂ ਜਾ ਸਕਦਾ। ਜੇ ਮਹਾਰਾਜਾ ਸਾਹਿਬ ਨੇ ਕੀਰਤਨ ਸ੍ਰਵਣ ਕਰਨਾ ਹੈ। ਤਾਂ ਸਤਿਗੁਰਾਂ ਦੇ ਪਾਵਨ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਦੇ ਦਰਸ਼ਨ ਕਰਕੇ ਅਤੇ ਹੋਰ ਗੁਰਧਾਮਾਂ ਦੇ ਦਰਸ਼ਨ ਕਰਕੇ ਯਾਤਰਾ ਦੁਆਰਾ ਆਪਣਾ ਜੀਵਨ ਸਫਲ ਕਰੇ ਅਤੇ ਕੀਰਤਨ ਆਪ ਆ ਕਰਕੇ ਸਰਵਣ ਕਰੇ। ਰਾਗੀ ਜੀ ਤੋਂ ਜੁਆਬ ਸੁਣ ਕੇ ਅਹਿਲਕਾਰ ਵਾਪਸ ਚਲੇ ਗਏ ਅਤੇ ਮਹਾਰਾਜਾ ਸਾਹਿਬ ਨੂੰ ਸਾਰੀ ਵਾਰਤਾ ਸੁਣਾਈ। ਮਹਾਰਾਜਾ ਸੁਣ ਕੇ ਬੜੇ ਹੈਰਾਨ ਹੋਏ ਕਿ ਇਤਨਾਂ ਨਿਸ਼ਕਾਮੀ ਗੁਰਸਿੱਖ ਹੈ ਅਤੇ ਨਾਲ ਹੀ ਦਰਸ਼ਨ ਕਰਨ ਦੀ ਤਿਆਰੀ ਕਰ ਲਈ। ਮਹਾਰਾਜਾ ਰਣਜੀਤ ਸਿੰਘ ਜੀ ਖਾਸ ਅਹਿਲਕਾਰਾਂ, ਜਥੇਦਾਰਾਂ ਤੇ ਫੌਜਾਂ ਨੂੰ ਨਾਲ ਲੈ ਕਰਕੇ ਸ੍ਰੀ ਅਨੰਦਪੁਰ ਸਾਹਿਬ ਪੁੱਜ ਗਏ। ਰਾਗੀ ਜੀ ਨੂੰ ਪਤਾ ਲੱਗਾ ਤਾਂ ਰਾਗੀ ਪ੍ਰੇਮ ਸਿੰਘ ਜੀ ਨੇ ਸੁਨੇਹਾ ਭੇਜਿਆ ਕਿ ਮਹਾਰਾਜ ਸਾਹਿਬ ਨੂੰ ਕਹੋ ਕਿ ਕਿਹੜਾ ਰਾਗ ਸਰਵਣ ਕਰਨਾ ਹੈ। ਸੁਣ ਕਰਕੇ ਮਹਾਰਾਜਾ ਸਾਹਿਬ ਨੇ ਆਪ ਆ ਕਰਕੇ ਰਾਗੀ ਜੀ ਦੇ ਦਰਸ਼ਨ ਕੀਤੇ ਅਤੇ ਅਰਜ ਕੀਤੀ ਆਪ ਬਸੰਤ ਰਾਗ ਸ੍ਰਵਣ ਕਰਵਾਉ। ਤਾਂ ਰਾਗੀ ਜੀ ਨੇ ਕਿਹਾ ਕਿ ਜਿਸ ਜਿਸ ਨੇ ਵੀ ਬਸੰਤ ਰਾਗ ਦਾ ਕੀਰਤਨ ਸ੍ਰਵਣ ਕਰਨਾ ਹੈ ਉਹ ਸਾਰੇ ਕੇਸੀ ਇਸ਼ਨਾਨ ਕਰਕੇ।

ਬਸਤਰ ਸਫੈਦ ਰੰਗ ਦੇ ਪਾ ਕਰਕੇ ਕਿਲ੍ਹਾ ਅਨੰਦਗੜ੍ਹ ਸਾਹਿਬ ਧੰਨ ਸ੍ਰੀ ਗੁਰੂ ਗਰੰਥ ਸਾਹਿਬ ਜੀ ਨੂੰ ਨਮਸ਼ਕਾਰ ਕਰਕੇ। ਇਕਾਗਰ ਚਿੱਤ ਚੌਂਕੜੇ ਮਾਰ ਕੇ ਸੰਗਤ ਵਿਚ ਸਜ ਜਾਉ। ਸਾਰੀ ਤਿਆਰੀ ਹੋਣ ਤੋਂ ਬਾਅਦ ਜਦੋਂ ਸਾਰੇ ਮਹਾਰਾਜਾ ਸਾਹਿਬ ਸਮੇਤ ਆ ਕਰਕੇ ਸੰਗਤ ਵਿਚ ਸਜ ਗਏ। ਤਾਂ ਰਾਗੀ ਜੀ ਨੇ ਬਸੰਤ ਰਾਗ ਦੇ ਸ਼ਬਦਾਂ ਦਾ ਬਸੰਤ ਰਾਗ ਵਿਚ ਕੀਰਤਨ ਸਰਵਣ ਕਰਾਇਆ ਤਾਂ ਸਤਿਗੁਰਾਂ ਦੀ ਬਖਸ਼ਿਸ਼ ਨਾਲ ਕੁਝ ਸਮੇਂ ਬਾਅਦ ਸਾਰੀ ਸੰਗਤ ਦੇ ਨਾਲ ਸਮੇਤ ਮਹਾਰਾਜਾ ਰਣਜੀਤ ਸਿੰਘ ਜੀ ਦੇ, ਬਸਤਰਾਂ ਦਾ ਰੰਗ ਇਸ ਤਰ੍ਹਾਂ ਹੋ ਗਿਆ ਜਿਸ ਤਰ੍ਹਾਂ ਬਸੰਤ ਰੁੱਤ ਵਿਚ ਫੁੱਲਾਂ ਦੇ ਰੰਗ ਖਿੜ ਜਾਂਦੇ ਹਨ। ਮਾਨੋਂ ਖਿੜੇ ਫੁੱਲਾਂ ਦਾ ਬਗੀਚਾ ਹੀ ਫੱਬ ਗਿਆ ਹੈ। ਸਾਰਿਆਂ ਦੇ ਸਫੈਦ ਬਸਤਰ ਬਸੰਤੀ ਰੰਗ ਦੇ, ਭਾਵ ਪੀਲੇ ਰੰਗ ਦੇ ਹੋ ਗਏ। ਇਸ ਕੌਤਕ ਨੂੰ ਵੇਖ ਕੇ ਸਾਰੀ ਸੰਗਤ ਗਦ ਗਦ ਹੋ ਗਈ। ਰਾਗੀ ਜੀ ਨੇ ਕੁਝ ਸਮੇਂ ਬਾਅਦ। ਦੀਪਕ ਰਾਗ ਦਾ ਸਮੇਂ ਵੇਖ ਕੇ ਆਗਿਆ ਕੀਤੀ ਕਿ ਸਤਿਗੁਰਾਂ ਦੀ ਹਜ਼ੂਰੀ ਵਿਚ ਦੀਵਿਆਂ ਵਿਚ ਘਿਉ ਪਾ ਕਰਕੇ, ਵਿਚ ਰੂੰ ਦੀਆਂ ਬੱਤੀਆਂ ਵੱਟ ਕੇ ਪਾ ਦਿਉ। ਜਦੋਂ ਸਾਰੀ ਸਮੱਗਰੀ ਤਿਆਰ ਕਰਕੇ ਰੱਖ ਦਿੱਤੀ। ਤਾਂ ਨਿਰਧਾਰਤ ਸਮੇਂ ਅਨੁਸਾਰ ਦੀਪਕ ਰਾਗ ਗਾਇਆ ਤਾਂ ਸਾਰੇ ਦੀਵੇ ਆਪਣੇ ਆਪ ਜਗ ਪਏ। ਸਾਰੀ ਸੰਗਤ ਦੀ ਹੈਰਾਨੀ ਦੀ ਹੱਦ ਨਾਂ ਰਹੀ। ਦੂਸਰੇ ਦਿਨ ਮਹਾਰਾਜਾ ਸਾਹਿਬ ਨੇ ਬੇਨਤੀ ਕੀਤੀ ਕਿ ਆਪ ਮੇਘ ਰਾਗ ਸਰਵਣ ਕਰਾਉ ਅਤੇ ਮੀਂਹ ਪੁਆ ਦਿਉ। ਤਾਂ ਰਾਗੀ ਜੀ ਨੇ ਉੱਤਰ ਦਿੱਤਾ ਕਿ ਦਾਸ ਮੇਘ ਰਾਗ ਤਾਂ ਗਾਇਨ ਕਰ ਸਕਦਾ ਹੈ। ਪਰ ਮੀਂਹ ਪੌਣਾਂ ਸਤਿਗੁਰੂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੇ ਹੱਥ ਹੈ। ਮੈਂ ਮੀਂਹ ਪੈਣ ਦੀ ਗਰੰਟੀ ਨਹੀਂ ਲੈ ਸਕਦਾ। ਜੋ ਦੋ ਕੌਤਕ ਪਹਿਲਾਂ ਵਰਤੇ ਹਨ। ਇਹ ਵੀ ਸਤਿਗੁਰਾਂ ਦੀ ਗਰੀਬ ਨਿਵਾਜੀ ਹੈ। ਇਹ ਮੇਰੇ ਵੱਸ ਵਿਚ ਨਹੀਂ ਸੀ। ਇਹ ਤਾਂ ਸਤਿਗੁਰਾਂ ਨੇ ਆਪ ਆਪਣੇ ਬਿਰਦ ਬਾਣੇ ਦੀ ਲਾਜ ਰੱਖੀ ਹੈ। ਇਸ ਕਰਕੇ ਹੁਣ ਵੀ ਸੱਚੇ ਪਾਤਿਸ਼ਾਹ ਜੀ ਹੀ ਬਖਸ਼ਿਸ਼ ਕਰਨਗੇ। ਇਉਂ ਕਹਿ ਕੇ ਰਾਤ ਦੇ ਕੀਰਤਨ ਦੀ ਹਾਜ਼ਰੀ ਭਰਨ ਤੋਂ ਅਰਾਮ ਕੀਤਾ। ਅੰਮ੍ਰਿਤ ਵੇਲੇ ਉਠ ਕਰਕੇ, ਇਸ਼ਨਾਨ ਅਤੇ ਨਿਤਨੇਮ ਤੋਂ ਉਪਰੰਤ। ਆਪ ਨੇ ਆਸਾ ਜੀ ਦੀ ਵਾਰ ਦਾ ਕੀਰਤਨ ਸਰਵਣ ਕਰਾਵਇਆ। ਜਦੋਂ ਮੇਘ ਰਾਗ ਦਾ ਸਮਾਂ ਹੋਇਆ। ਤਾਂ ਸਾਰੀਆਂ ਸੰਗਤਾਂ ਨੂੰ। ਮੇਘ ਰਾਗ ਵਿਚ ਗੁਰਬਾਣੀ ਦੇ ਸ਼ਬਦਾਂ ਦਾ ਕੀਰਤਨ ਸਰਵਣ ਕਰਾਇਆ। ਅਜੇ ਕੀਰਤਨ ਹੋ ਹੀ ਰਿਹਾ ਸੀ ਕਿ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਅਤੇ ਕਿਲ੍ਹਾ ਅਨੰਗੜ੍ਹ ਸਾਹਿਬ ਦੇ ਚਾਰ ਚੁਫੇਰੇ ਬੜੀ ਸੁੰਦਰ ਫੁਹਾਰ ਨਾਲ ਮੀਂਹ ਵਰਸਣ ਲੱਗ ਪਿਆ। ਮਹਾਰਾਜਾ ਰਣਜੀਤ ਸਿੰਘ ਜੀ ਅਤੇ ਸਾਰੇ ਅਹਿਲਕਾਰ ਸਮੇਤ ਫੌਜਾਂ, ਦੇ ਸਾਰੀ ਸੰਗਤ ਮਸਤੀ ਵਿਚ ਝੂਮਣ ਲੱਗ ਪਏ ਅਤੇ ਰਸਨਾਂ ਤੋਂ ਆਪ ਮੁਹਾਰੇ, ਧੰਨ ਸ੍ਰੀ ਗੁਰੂ ਨਾਨਕ ਦੇਵ ਜੀ, ਧੰਨ ਸ੍ਰੀ ਗੁਰੂ ਗੋਬਿੰਦ ਸਿੰਘ ਜੀ, ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਧੰਨ ਸਤਿਗੁਰਾਂ ਦੇ, ਗੁਰਮੁਖ, ਗੁਰਸਿਖ, ਭਾਈ ਪ੍ਰੇਮ ਸਿੰਘ ਜੀ ਦੀ, ਧੁਨੀ ਉੱਠਣ ਲੱਗ ਪਈ ਤਾਂ ਰਾਗੀ ਜੀ ਨੇ ਨਿੰਮ੍ਰਤਾ ਨਾਲ ਸਭ ਸੰਗਤ ਨੂੰ ਬੇਨਤੀ ਕੀਤੀ। ਭਾਈ ਸਤਿਗੁਰਾਂ ਨੂੰ ਧੰਨ ਕਹੋ ਮੇਰੇ ਵਰਗੇ ਨਾਚੀਜ ਨੂੰ ਧੰਨ ਨਹੀਂ ਕਹਿਣਾ। ਇਹ ਪ੍ਰਤਾਪ ਦਸਾਂ ਸਤਿਗੁਰਾਂ ਦਾ ਹੈ। ਮਹਾਰਾਜਾ ਰਣਜੀਤ ਸਿੰਘ ਜੀ ਨੇ ਬਹੁਤ ਅਧੀਨਗੀ ਨਾਲ ਬੇਅੰਤ ਧਨ, ਅਤੇ ਜ਼ਮੀਨ ਦੇਣ ਦੀ ਬੇਨਤੀ ਕੀਤੀ। ਪਰ ਰਾਗੀ ਜੀ ਨੇ ਧਨ ਸਾਰਾ ਲੰਗਰ ਵਿਚ ਪੁਆ ਦਿੱਤਾ। ਜਿਹੜੀ ਜ਼ਮੀਨ ਦਾ ਪਟਾ ਰਾਗੀ ਜੀ ਦੇ ਨਾਮ ਤੇ ਕੀਤਾ। ਉਹ ਪੈਂਹਿਠ ਕਿਲੇ ਜ਼ਮੀਨ ਆਪ ਨੇ ਆਪਣੇ ਨਾਮ ਤੋਂ ਹਟਾ ਕੇ, ਲੋਹ ਲੰਗਰ ਦਾ ਪਟਾ ਕਰਾ ਦਿੱਤਾ। ਐਸੇ ਕਮਾਈ ਵਾਲੇ ਤਿਆਗੀ ਨਾਮ ਜਪਣ ਵਾਲੇ ਗੁਰਸਿੱਖ ਸਨ। ਜਿਥੇ ਰਾਗੀ ਬਾਗ ਅਸਥਾਨ ਸ੍ਰੀ ਅਨੰਦਪੁਰ ਸਾਹਿਬ ਵਿਖੇ ਹੈ ਉਸ ਥਾਂ ਤੇ ਰਾਗੀ ਜੀ ਦਾ ਨਿਵਾਸ ਸੀ ਅਤੇ ਇਸ ਸਾਰੇ ਇਲਾਕੇ ਦੇ ਆਲੇ ਦੁਆਲੇ ਦੀ ਜ਼ਮੀਨ ਦਾ ਪਟਾ ਕੀਤਾ ਸੀ। ਪਰ ਐਸੇ ਗੁਰਮੁਖ ਦੀ ਕੋਈ ਯਾਦਗਾਰ ਜਾਂ ਸਨਮਾਨ ਵਜੋਂ ਕੁਝ ਵੀ ਸੇਵਾ, ਮੌਜੂਦਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵਲੋਂ

ਨਹੀਂ ਕੀਤਾ ਹੈ। ਕੇਵਲ ਉਸ ਥਾਂ ਉਤੇ ਭਾਈ ਨੰਦ ਲਾਲ ਜੀ ਅਕੈਡਮੀ ਬਣਾਈ ਹੈ। ਰਾਗੀ ਜੀ ਦੀ ਯਾਦ ਵਿਚ ਛੋਟਾ ਥੜਾ ਸਮਾਧੇ ਵਜੋਂ ਬਣਿਆ ਹੈ ਜਿਸ ਉਤੇ ਛੋਟਾ ਨਿਸ਼ਾਨ ਸਾਹਿਬ ਲੱਗਾ ਹੈ। ਸ਼੍ਰੋਮਣੀ ਕਮੇਟੀ ਦੇ ਪ੍ਰਬੰਧਕਾਂ ਨੂੰ ਇਸ ਤਰਫ ਧਿਆਨ ਦੇਣ ਦੀ ਲੋੜ ਹੈ।

ਰਾਗੀ ਬਾਗ ਅਸਥਾਨ ਤੇ ਮਹਾਂਪੁਰਖੁ ਸੰਤ ਬਾਬਾ ਘਨੱਈਆਂ ਸਿੰਘ ਜੀ ਪਠਲਾਵੇ ਵਾਲੇ, ਅਤੇ ਮਹਾਂਪੁਰਖੁ ਸੰਤ ਬਾਬਾ ਜੁਆਲਾ ਸਿੰਘ ਜੀ ਹਰਖੋਵਾਲ ਵਾਲੇ ਵੱਡੇ ਵੱਡੇ ਲੰਗਰ ਚਲਾ ਕਰਕੇ ਸੇਵਾ ਕਰਵਾਉਂਦੇ ਰਹੇ ਹਨ। ਹੁਣ ਵੀ ਮਹਾਨ ਨਾਮ ਰਸੀਏ, ਮਹਾਂਪੁਰਖੁ ਸੰਤ ਗਿਆਨੀ ਮੋਹਣ ਸਿੰਘ ਜੀ ਖਾਲਸਾ ਭਿੰਡਰਾਂਵਾਲਿਆਂ, ਦੇ ਛੋਟੇ ਭਰਾਤਾ ਮਹਾਨ ਤਿਆਗੀ, ਵਿਰਾਗੀ, ਬਾਬਾ ਸੰਤਾ ਸਿੰਘ ਜੀ, ਵਿਰਕਤੀ ਦੁਆਰਾ ਹਠ ਤਪ ਕਰਕੇ ਸੇਵਾ ਕਰਦਿਆਂ ਸਮਾਂ ਵਤੀਤ ਕਰ ਰਹੇ।

ਤਕਰੀਬਨ ਪੰਜਾਹ ਸਾਲ ਤੋਂ ਸੇਵਾ ਕਰ ਰਹੇ ਹਨ। ਅਤੇ ਮਹਾਂਪੁਰਖੁ ਹਰਖੋਵਾਲ ਵਾਲਿਆਂ ਦੇ ਬਚਨਾਂ ਤੇ ਪਹਿਰਾ ਦੇ ਰਹੇ ਹਨ। ਕਿ ਭਾਈ ਨਿਸ਼ਕਾਮ ਸੇਵਾ ਕਰਨੀ, ਜਦੋਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਸਾਹਿਬ ਹੁਕਮ ਕਰ ਦੇਣ ਕਿ ਇਥੋਂ ਚਲੇ ਜਾਉ। ਤਾਂ ਮੇਰ ਨਹੀਂ ਕਰਨੀ ਉਸੇ ਵਕਤ ਚਲੇ ਜਾਣਾ। ਅੱਜ ਉਹਨਾਂ ਵਚਨਾਂ ਤੇ ਪਹਿਰਾ ਦੇ ਕੇ ਬਹੁਤ ਨਿਰਮਾਣਤਾ ਅਤੇ ਤਿਆਗ, ਸਾਦਗੀ, ਨਾਲ, ਸੰਕੋਚਣਾਂ ਸੁਭਾ ਰੱਖ ਕੇ, ਸੇਵਾ ਸਿਮਰਨ ਕਰ ਰਹੇ ਹਨ।

ਬਹੁਤ ਸਾਦਗੇ ਚੌਂਪੜੇ ਵਿਚ ਹੀ ਨਿਵਾਸ ਕਰ ਰਹੇ ਹਨ। ਧੰਨ ਹਨ ਐਸੇ ਤਿਆਗੀ ਵਿਰਾਗੀ ਗੁਰਸਿੱਖ।

ਨੋਟ : ਵਿਸ਼ੇਸ਼ ਬੇਨਤੀ ਹੈ ਕਿ ਗੁਰੂ ਘਰ ਵਿਚ ਖ਼ਾਲਸੇ ਪੰਥ ਅੰਦਰ। ਐਸੇ ਮਹਾਨ ਕਮਾਈਆਂ ਵਾਲੇ ਰਾਗੀ ਸਿੰਘ, ਸੰਤ ਮਹਾਂਪੁਰਖੁ ਹੋਏ ਹਨ। ਹੁਣ ਵੀ ਨਿਰਧਾਰਤ ਰਾਗਾਂ ਵਿਚ ਕੀਰਤਨ ਕਰਨ ਵਾਲੇ, ਅਤੇ ਭਗਤੀ ਬੰਦਗੀ ਸੇਵਾ ਸਿਮਰਨ ਵਾਲੇ ਗੁਰਮੁਖਾਂ ਦੀ। ਬਹੁਤ ਵੱਡੀ ਘਾਟ ਹੈ। ਸਾਰਾ ਪੰਥ ਇਸ ਤਰਫ਼ ਧਿਆਨ ਦੇਣਾ ਕਰੇ। ਜਿਸ ਕਰਕੇ ਸਾਰੀ ਦੁਨੀਆਂ ਅੰਦਰ ਗੁਰਮਤਿ ਦੇ ਨਿਸ਼ਾਨ ਸਾਹਿਬ ਝੂਲ ਜਾਣ।

(ਰਾਗਾਂ ਵਿਚਿ) ਪਰ ਇਸ ਰਾਗ ਦੇ ਗਾਉਣ ਦਾ ਲਾਭ ਤਾਂ ਪ੍ਰਾਪਤ ਹੁੰਦਾ ਹੈ, ਤਾਂ ਗਾਇਆ ਸਫਲਾ ਹੈ। ਜੇ ਕਰਕੇ ਰਾਗੀ ਸਿੰਘ ਜਾਂ ਸਿੱਖ ਸੱਚੇ ਨਾਮ ਵਿਚ ਪਿਆਰ (ਧਰੇ) ਰਖੇ। ਨਾਮ ਨੂੰ ਰਾਗ ਵਿਚ ਗਾਇਨ ਕਰੇ ਤਾਂ ਸਫਲਾ ਹੈ।

**ਦੂਸਰਾ ਅਰਥ :** ਹੇ ਭਾਈ! (ਰਾਗਾ) ਪ੍ਰੇਮਾਂ ਵਿੱਚੋਂ ਜੋ ਪਰਿਵਾਰ ਦੇ, ਪਦਾਰਥਾਂ ਦੇ ਪ੍ਰੇਮ ਹਨ। ਇਹਨਾਂ ਵਿੱਚੋਂ (ਸ੍ਰੀ) ਸ਼ਰੋਮਣੀ (ਰਾਗੁ) ਪ੍ਰੇਮ ਉਹ ਹੈ। ਜੇਕਰ ਸੱਚੇ ਨਾਮ ਨਾਲ ਗੁਰਾਂ ਦੁਆਰਾ ਪਿਆਰ (ਧਰੇ) ਧਾਰਨਾ ਕਰੇ।

**ਸਦਾ ਹਰਿ ਸਚੁ ਮਨਿ ਵਸੈ; ਨਿਹਚਲ ਮਤਿ ਅਪਾਰੁ ॥**

ਜਿਸ ਦੇ ਮਨ ਅੰਦਰ ਸਦਾ (ਹਰਿ ਸਚੁ) ਸੱਚ ਸਰੂਪ ਹਰੀ ਵੱਸ ਜਾਵੇ। ਉਸ ਦੀ (ਮਤਿ) ਬੁੱਧੀ (ਨਿਹਚਲ) ਅਚੱਲ ਹੈ। ਅਪਾਰ ਪਰਮੇਸ਼ਰ ਦੀ ਪ੍ਰਾਪਤੀ ਵਾਲੀ ਹੈ। ਭਾਵੇਂ ਬੇਦਾਂ ਸ਼ਾਸਤਰਾਂ ਦ੍ਰੇ ਕਰਮ ਕਾਂਡ ਉਪਾਸ਼ਨਾ ਰੂਪ ਸੰਸਕਾਰ ਪਈ ਜਾਣ ਪਰ ਉਹਨਾਂ ਦੀ ਮਤੀ ਅਚੱਲ ਰਹਿੰਦੀ ਹੈ। ਸਤਿਗੁਰਾਂ ਤੇ ਦ੍ਰਿੜ੍ਹ ਭਰੋਸਾ ਰੱਖਦੇ ਹਨ।

**ਰਤਨੁ ਅਮੋਲਕੁ ਪਾਇਆ; ਗੁਰ ਕਾ ਸਬਦੁ ਬੀਚਾਰੁ ॥**

ਉਹਨਾਂ ਨੇ ਗੁਰੂ ਜੀ ਦੇ ਸ਼ਬਦ ਦੀ ਵਿਚਾਰ ਕਰਕੇ (ਰਤਨੁ) ਗਿਆਨ ਦੁਆਰਾ ਅਮੋਲਕ ਪਰਮੇਸ਼ਰ ਨੂੰ ਪਾ ਲਿਆ ਹੈ।

**ਜਿਹਵਾ ਸਚੀ ਮਨੁ ਸਚਾ; ਸਚਾ ਸਰੀਰ ਅਕਾਰੁ ॥**

ਉਹਨਾਂ ਦੀ ਰਸਨਾ ਵੀ ਨਾਮ ਜਪਣ ਕਰਕੇ ਸੱਚੀ ਹੈ, ਮਨ ਵੀ ਨਾਮ ਦੇ ਧਿਆਉਣ ਕਰਕੇ ਸੱਚਾ ਹੈ ਅਤੇ ਸੇਵਾ ਕਰਨੇ ਤੋਂ ਸਰੀਰ ਦਾ (ਅਕਾਰੁ) ਨਮੂਨਾ ਵੀ ਸੱਚਾ ਹੈ। ਵਾ : ਕਾਰਨ ਦੇਹ ਵੀ ਸੱਚੀ ਹੈ ਤੇ (ਅਕਾਰੁ) ਸਥੂਲ ਸਰੀਰ ਵੀ ਸੱਚਾ ਹੈ।

**ਦੂਸਰਾ ਅਰਥ :** ਉਹਨਾਂ ਦੇ ਸਰੀਰ ਵਿਚ ਸਚ ਸਰੂਪ ਦੇ ਵਸਣੇ ਕਰਕੇ, ਉਹ (ਅਕਾਰੁ) ਬ੍ਰਹਮਾ, ਵਿਸ਼ਨੂੰ, ਸ਼ਿਵਜੀ ਦੇ ਅਕਾਰਾਂ ਵਿਚ ਵੀ ਸੱਚੇ ਨੂੰ ਦੇਖ ਲੈਂਦੇ ਹਨ। ਨਾਮ ਦੇ ਜਾਪ ਕਰਕੇ ਜਿਹਵਾ ਵੀ ਸਦਾ ਸੱਚੀ ਹੈ। ਵਾ : ਜਿਨ੍ਹਾਂ ਦੇ ਸਰੀਰ ਵਿਚ ਸੱਚਾ ਵਸਿਆ ਹੈ, ਉਹ ਸੱਚੇ ਦਾ ਅਕਾਰ ਸਰੂਪ ਹੀ ਬਣ ਗਏ ਹਨ।

**ਨਾਨਕ ਸਚੈ ਸਤਿਗੁਰਿ ਸੇਵਿਐ; ਸਦਾ ਸਚੁ ਵਾਪਾਰੁ ॥੧॥**

ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਜੋ ਸੱਚੇ ਸਤਿਗੁਰਾਂ ਨੂੰ (ਸੇਵਿਐ) ਯਾਦ ਕਰਦੇ ਹਨ ਭਾਵ ਨਾਮ ਜਪਦੇ ਹਨ, ਉਹ ਸਦਾ ਹੀ ਸੱਚੇ ਨਾਮ ਦੇ ਜਪਣ ਜਪਾਉਣ ਦਾ ਵਾਪਾਰ ਕਰਦੇ ਹਨ।

**ਮਃ ੩ ॥ ਹੋਰੁ ਬਿਰਹਾ ਸਭ ਧਾਤੁ ਹੈ; ਜਬ ਲਗੁ ਸਾਹਿਬ ਪ੍ਰੀਤਿ ਨ ਹੋਇ ॥**

ਸਿੱਖਾਂ ਨੇ ਪ੍ਰਸ਼ਨ ਕੀਤਾ, ਹੇ ਗੁਰੂ ਜੀ ! ਤੁਸੀਂ ਪਰਮੇਸ਼ਰ ਦਾ ਪ੍ਰੇਮ ਪਹਿਲੇ ਸ਼ਬਦ ਵਿਚ ਸ਼੍ਰੋਮਣੀ ਕਿਹਾ ਹੈ। ਆਪ ਦੱਸੋ ਬਾਕੀ ਪਦਾਰਥਾਂ ਦੇ, ਮਿੱਤਰਾਂ, ਸੱਜਣਾਂ ਦੇ, ਪ੍ਰੇਮ ਵੀ ਕੋਈ ਅਰਥ ਰੱਖਦੇ ਹਨ ਕਿ ਨਹੀਂ ?

**ਪ੍ਰਮਾਣ :** [**ਲੇਲਾ ਮਜਨੂੰ ਆਸ਼ਕੀ ਚਹੁੰ ਚਕੀ ਜਾਤੀ**] (**ਭਾਈ ਗੁਰਦਾਸ ਜੀ**)

ਉੱਤਰ : ਹੇ ਭਾਈ ਹੋਰ ਪਦਾਰਥਾਂ ਦੇ ਪ੍ਰੇਮ ਕਾਹਦੇ ਹਨ। ਉਹ ਹੋਰ ਮਾਇਕੀ (ਬਿਰਹਾ) ਪ੍ਰੇਮ ਤਾਂ (ਧਾਤੁ) ਧਾ ਜਾਣ ਵਾਲੇ, ਨਾਸ ਹੋ ਜਾਣ ਵਾਲੇ ਹੀ ਹਨ।

**ਪ੍ਰਮਾਣ :** [**ਸੂਰਤਿ ਦੇਖਿ ਨ ਭੂਲੁ ਗਵਾਰਾ ॥ ਮਿਥਨ ਮੋਹਾਰਾ ਝੂਠੁ ਪਸਾਰਾ ॥**
**ਜਗ ਮਹਿ ਕੋਈ ਰਹਣੁ ਨ ਪਾਏ ਨਿਹਚਲੁ ਏਕੁ ਨਾਰਾਇਣਾ ॥**] (**ਅੰਗ ੧੦੨੭**)

(ਧਾਤੁ) ਮਾਇਕੀ ਪ੍ਰੇਮ ਹੀ ਹਨ, ਨਾਸ ਹੋਣ ਵਾਲੇ। ਜਦੋਂ ਤਕ ਮਾਲਕ ਪ੍ਰਭੂ ਨਾਲ ਪ੍ਰੀਤੀ ਨਹੀਂ ਹੈ। ਇਸ ਕਰਕੇ ਪਰਮੇਸ਼ਰ ਨਾਲ ਪ੍ਰੇਮ ਕਰਨਾ ਚਾਹੀਦਾ ਹੈ।

**ਪ੍ਰਸ਼ਨ :** ਇਹ ਮਨ ਪਰਮੇਸ਼ਰ ਵਿਚ ਕਿਉਂ ਨਹੀਂ ਲੱਗਦਾ ?

**ਇਹੁ ਮਨੁ ਮਾਇਆ ਮੋਹਿਆ; ਵੇਖਣੁ ਸੁਨਣੁ ਨ ਹੋਇ ॥**

ਉੱਤਰ : ਇਹ ਮਨ ਮਾਇਆ ਨੇ ਮੋਹਤ ਕੀਤਾ ਹੋਇਆ ਹੈ। ਇਸ ਕਰਕੇ ਗੁਰਾਂ ਦੇ ਦਰਸ਼ਨ ਨਹੀਂ ਕਰ ਸਕਦਾ ਤੇ ਨਾਮ ਨੂੰ ਵੀ ਸੰਗਤ ਵਿਚ ਆ ਕਰਕੇ ਨਹੀਂ ਸੁਣ ਸਕਦਾ ਹੈ।

**ਦੂਸਰਾ ਅਰਥ :** ਜਿਸ ਪ੍ਰਭੂ ਦੀ ਸੱਤਾ ਕਰਕੇ ਨੇਤਰ ਦੇਖਦੇ ਹਨ ਤੇ ਕੰਨ ਸੁਣਦੇ ਹਨ, ਅੱਖਾਂ ਕੰਨ ਇੰਦਰੀਆਂ ਤੋਂ ਉਹ ਪਰਮੇਸ਼ਰ ਦੇਖਿਆ ਸੁਣਿਆ ਨਹੀਂ ਜਾਂਦਾ ਹੈ। ਵਾ : ਉਹ ਪਰਮੇਸ਼ਰ ਵੈਰਾਗ ਵਿਵੇਕ ਨੇਤਰਾਂ ਤੋਂ ਬਿਨਾਂ ਦੇਖਿਆ ਨਹੀਂ ਜਾਂਦਾ। ਸ਼ਰਧਾ ਵਿਸ਼ਵਾਸ ਰੂਪੀ ਕੰਨਾਂ ਤੋਂ ਬਿਨਾਂ ਸੁਣਿਆ ਨਹੀਂ ਜਾਂਦਾ ਹੈ। ਵੈਰਾਗ ਵਿਵੇਕ, ਪ੍ਰੋਖ, ਅਪ੍ਰੋਖ, ਨੇਤਰ ਤੇ ਸ਼ਰਧਾ ਵਿਸ਼ਵਾਸ ਰੂਪੀ ਕੰਨਾਂ ਤੋਂ ਰਹਿਤ ਹੋਣੇ ਕਰਕੇ, ਜੀਵਾਂ ਤੋਂ ਪਰਮੇਸ਼ਰ ਦੇਖਿਆ ਸੁਣਿਆ ਨਹੀਂ ਜਾਂਦਾ ਹੈ।

**ਸਹ ਦੇਖੇ ਬਿਨੁ ਪ੍ਰੀਤਿ ਨ ਊਪਜੈ; ਅੰਧਾ ਕਿਆ ਕਰੇਇ ॥**

(ਸਹ) ਪਿਆਰੇ ਗੁਰੂ ਦੇਖੇ ਤੋਂ ਬਿਨਾਂ ਪ੍ਰੀਤੀ ਨਹੀਂ ਪੈਦਾ ਹੁੰਦੀ ਹੈ। ਇਹ ਪ੍ਰੋਖ ਅਪ੍ਰੋਖ ਗਿਆਨ ਰੂਪ ਨੇਤਰਾਂ ਤੋਂ ਰਹਿਤ ਅੰਧਾ ਜੀਵ ਕੀ ਕਰ ਸਕਦਾ ਹੈ।

**ਅੰਨਵੇ ਅਰਥ :** (ਪ੍ਰੀਤਿ ਉਪਜੈ ਬਿਨੁ ਸਹ ਨ ਦੇਖੈ) ਪ੍ਰੀਤੀ ਪੈਦਾ ਹੋਣ ਤੋਂ ਬਿਨਾਂ (ਸਹ) ਪਿਆਰੇ ਪਰਮੇਸ਼ਰ ਨੂੰ ਪਰਗਟ ਦੇਖਿਆ ਨਹੀਂ ਜਾਂਦਾ ਹੈ। ਇਹ ਅਗਿਆਨੀ ਅੰਧਾ ਕੀ ਕਰ ਸਕਦਾ ਹੈ ਉਤਨਾ ਚਿਰ।

**ਨਾਨਕ ਜਿਨਿ ਅਖੀ ਲੀਤੀਆ; ਸੋਈ ਸਚਾ ਦੇਇ ॥੨॥**

ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਜਿਸ ਪਰਮੇਸ਼ਰ ਨੇ ਵੈਰਾਗ ਬਿਬੇਕ ਰੂਪ ਅੱਖਾਂ (ਲੀਤੀਆ) ਲੈ ਲਈਆਂ ਹਨ, ਖੋਹ ਲਈਆਂ ਹਨ। (ਸੋਈ) ਉਹ ਸੱਚਾ ਪਰਮੇਸ਼ਰ ਜੇ ਦੇ ਦੇਵੇ ਤਾਂ ਦੇਖ ਸਕਦਾ ਹੈ।

**ਦੂਸਰਾ ਅਰਥ :** ਜਿਨ੍ਹਾਂ ਗੁਰਮੁਖਾਂ ਨੇ ਗੁਰਾਂ ਪਾਸੋਂ ਪ੍ਰੋਖ ਅਪ੍ਰੋਖ ਗਿਆਨ ਦੀਆਂ ਅੱਖਾਂ (ਲੀਤੀਆਂ) ਲਈਆਂ ਹਨ, ਪ੍ਰਾਪਤ ਕੀਤੀਆਂ ਹਨ। (ਸੋਈ) ਉਹੀ ਗੁਰਮੁਖ ਹੋਰਨਾਂ ਨੂੰ ਸੱਚੇ ਪਰਮੇਸ਼ਰ ਦਾ ਉਪਦੇਸ਼ ਦੇ ਸਕਦੇ ਹਨ। ਵਾ : (ਸੋਈ) ਉਹਨਾਂ ਗੁਰਮੁਖਾਂ ਨੂੰ ਹੀ ਸੱਚਾ (ਦੇਇ) ਪ੍ਰਕਾਸ਼ ਰੂਪ ਪ੍ਰਾਪਤ ਹੋਇਆ ਹੈ।

**ਪਉੜੀ ॥ ਹਰਿ ਇਕੋ ਕਰਤਾ ਇਕੁ; ਇਕੋ ਦੀਬਾਣੁ ਹਰਿ ॥**

ਹੁਣ ਵੀ ਹਰੀ ਪਰਮੇਸ਼ਰ ਇੱਕੋ ਹੀ ਹੈ, ਅੱਗੇ ਨੂੰ ਸਾਰੀ ਸ੍ਰਿਸ਼ਟੀ ਦਾ ਕਰਤਾ ਵੀ ਇੱਕੋ ਹੀ ਹੈ, ਇਕੋ ਹਰੀ ਦੀ ਸੰਗਤ ਰੂਪ (ਦੀਬਾਣੁ) ਕਚਹਿਰੀ ਹੈ, ਇਕੋ ਹਰੀ ਦਾ (ਦੀਬਾਣੁ) ਆਸਰਾ ਹੈ।

**ਹਰਿ ਇਕਸੈ ਦਾ ਹੈ ਅਮਰੁ; ਇਕੋ ਹਰਿ ਚਿਤਿ ਧਰਿ ॥**

ਇਕੋ ਹਰੀ ਪਰਮੇਸ਼ਰ ਦਾ (ਅਮਰੁ) ਹੁਕਮ ਹੈ। ਇਕੋ ਹਰੀ ਪ੍ਰਭੂ ਨੂੰ ਚਿੱਤ ਵਿਚ (ਧਰਿ) = ਯਾਦ ਰੱਖ।

**ਹਰਿ ਤਿਸੁ ਬਿਨੁ, ਕੋਈ ਨਾਹਿ; ਡਰੁ ਭ੍ਰਮੁ ਭਉ, ਦੂਰਿ ਕਰਿ ॥**

ਤਿਸ ਹਰੀ ਤੋਂ ਬਿਨਾਂ ਕੋਈ ਹੋਰ ਨਹੀਂ ਹੈ। ਇਸ ਲੋਕ ਦਾ ਡਰ, ਸਰੂਪ ਦਾ ਭਰਮ, ਜਮਾਂ ਦਾ ਭੈ ਦੂਰ ਕਰ ਦੇਣਾ ਕਰ।

**ਦੂਸਰਾ ਅਰਥ :** ਜਿਸ ਜਨਮ ਮਰਨ ਦੇ ਡਰ ਕਰਕੇ, ਭਰਮ ਵਿਚ ਪੈ ਕਰਕੇ, ਲੋਕਾਂ ਤੋਂ ਭੈ ਕਰਦਾ ਹੈਂ, ਇਹ ਸਭ ਦੂਰ ਕਰ ਦੇਣਾ ਕਰ।

**ਹਰਿ ਤਿਸੈ ਨੋ ਸਾਲਾਹਿ; ਜਿ ਤੁਧੁ ਰਖੈ ਬਾਹਰਿ ਘਰਿ ॥**

ਹੇ ਭਾਈ! ਤਿਸ ਹਰੀ ਨੂੰ ਸਲਾਹੁਣਾ ਕਰ। ਜਿਹੜਾ ਤੇਰੀ ਬਾਹਰ ਪ੍ਰਦੇਸਾਂ ਵਿਚ ਉਜਾੜਾਂ ਵਿਚ ਰੱਖਿਆ ਕਰਦਾ ਹੈ ਤੇ ਘਰ ਵਿਚ ਵੀ ਰੱਖਿਆ ਕਰਦਾ ਹੈ। ਜੋ ਤੇਰੀ (ਬਾਹਰਿ) ਸੰਸਾਰ ਵਿਚ (ਘਰਿ) ਸੰਗਤ ਵਿਚ। (ਬਾਹਰਿ) ਸੰਸਾਰਾਕਾਰ ਬਿਰਤੀ ਹੋਂਦਿਆਂ ਤੇ (ਘਰਿ) ਆਤਮਾ ਕਾਰ ਬਿਰਤੀ ਹੋਂਦਿਆਂ ਰੱਖਿਆ ਕਰਦਾ ਹੈ। ਵਾ : (ਬਾਹਰਿ) ਵਿਰੱਕਤ ਸਾਧੂਆਂ ਵਿਚ ਤੇ (ਘਰਿ) ਗ੍ਰਿਸਤ ਵਿਚ (ਰਖੈ) ਰੱਖਿਆ ਕਰਦਾ ਹੈ।

**ਹਰਿ ਜਿਸ ਨੋ ਹੋਇ ਦਇਆਲੁ; ਸੋ ਹਰਿ ਜਪਿ ਭਉ ਬਿਖਮੁ ਤਰਿ ॥੧॥**

ਹਰੀ ਪਰਮੇਸ਼ਰ ਜਿਸ 'ਤੇ ਦਿਆਲੂ ਹੁੰਦਾ ਹੈ, ਉਹ ਹਰੀ ਤੇ ਨਾਮ ਨੂੰ ਗੁਰਾਂ ਦੁਆਰਾ ਜਪ ਕਰਕੇ (ਬਿਖਮੁ) ਭੈ ਦਾਇਕ ਕਠਨ ਸੰਸਾਰ ਨੂੰ ਤਰ ਜਾਂਦਾ ਹੈ।

## ਸਲੋਕ ਮਃ ੧ ॥

**ਦਾਤੀ ਸਾਹਿਬ ਸੰਦੀਆ ਕਿਆ ਚਲੈ ਤਿਸੁ ਨਾਲਿ ॥ ਇਕ ਜਾਗੰਦੇ ਨਾ ਲਹੰਨਿ ਇਕਨਾ ਸੁਤਿਆ ਦੇਇ ਉਠਾਲਿ ॥੧॥ ਮਃ ੧॥ ਸਿਦਕੁ ਸਬੂਰੀ ਸਾਦਿਕਾ ਸਬਰੁ ਤੋਸਾ ਮਲਾਇਕਾਂ ॥ ਦੀਦਾਰੁ ਪੂਰੇ ਪਾਇਸਾ ਥਾਉ ਨਾਹੀ ਖਾਇਕਾ ॥੨॥ ਪਉੜੀ ॥ ਸਭ ਆਪੇ ਤੁਧੁ ਉਪਾਇ ਕੈ ਆਪਿ ਕਾਰੈ ਲਾਈ ॥ ਤੂੰ ਆਪੇ ਵੇਖਿ ਵਿਗਸਦਾ ਆਪਣੀ ਵਡਿਆਈ ॥ ਹਰਿ ਤੁਧਹੁ ਬਾਹਰਿ ਕਿਛੁ ਨਾਹੀ ਤੂੰ ਸਚਾ ਸਾਈ ॥ ਤੂੰ ਆਪੇ ਆਪਿ ਵਰਤਦਾ ਸਭਨੀ ਹੀ ਥਾਈ ॥ ਹਰਿ ਤਿਸੈ ਧਿਆਵਹੁ ਸੰਤ ਜਨਹੁ ਜੋ ਲਏ ਛਡਾਈ ॥੨॥**

*(ਅੰਗ ੮੩)*

ਉਥਾਨਿਕਾ : ਧੰਨ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ, ਜੀਵਾਂ ਦਾ ਉਧਾਰ ਕਰਦੇ, ਜਿਸ ਵਕਤ ਪਾਕਪਟਨ ਵਿਚ (ਹੁਣ ਪਾਕਿਸਤਾਨ) ਪਹੁੰਚੇ। ਤਾਂ ਉਸ ਵੇਲੇ ਭਗਤ ਬਾਬਾ ਫਰੀਦ ਜੀ ਦੀ ਗੱਦੀ ਉੱਤੇ ਉਹਨਾਂ ਦਾ ਪੋਤਾ ਚੇਲਾ ਸ਼ੇਖ ਬ੍ਰਹਮ ਸੀ। ਸ਼ੇਖ ਇਬਰਾਹੀਮ ਵੀ ਉਸ ਦਾ ਨਾਮ ਸੀ। ਉਹ ਸਤਿਗੁਰੂ ਜੀ ਨੂੰ ਮਿਲਿਆ। ਇਹ ਸੂਫ਼ੀ ਖ਼ਿਆਲਾਂ ਦਾ ਸੀ। ਜਿਸ ਜਗ੍ਹਾ ਵਿਚ ਇਹ ਫ਼ਕੀਰ ਰਾਤ ਨੂੰ ਇਕੱਤਰ ਹੋ ਕਰਕੇ ਸਾਰੀ ਰਾਤ ਜਾਗ ਕੇ ਬੰਦਗੀ ਕਰਦੇ ਹੁੰਦੇ ਸਨ। ਉਸ ਅਸਥਾਨ ਵਿਚ ਗੁਰੂ ਸਾਹਿਬ ਜੀ ਵੀ ਬੈਠੇ ਸਨ। ਸਤਿਗੁਰੂ ਜੀ ਸਫ਼ਰ ਦੀ ਥਕਾਵਟ ਕਰਕੇ ਰਾਤ ਦੇ ਪਹਿਲੇ ਪਹਿਰ ਹੀ ਬਿਰਾਜ ਗਏ ਸਨ। ਬੰਦਗੀ ਵਾਲੇ ਹੁਜਰੇ ਵਿਚ ਹਰ ਰੋਜ਼ ਸ਼ਹਿਰ ਵਿੱਚੋਂ ਇਕ ਸ਼ਾਹੂਕਾਰ ਆ ਕਰਕੇ ਫ਼ਕੀਰਾਂ ਨੂੰ ਦੁੱਧ ਛਕਾਇਆ ਕਰਦਾ ਸੀ। ਉਸ ਦਿਨ ਜਦੋਂ ਸ਼ਾਹੂਕਾਰ ਦੁੱਧ ਲਿਆਇਆ ਅਤੇ ਸੋਨੇ ਦੀਆਂ ਮੋਹਰਾਂ ਦੀ ਥੈਲੀ ਵੀ ਨਾਲ ਲੈ ਕੇ ਆਇਆ। ਉਸ ਸ਼ਾਹੂਕਾਰ ਨੇ ਇਕ ਇਕ ਪਿਆਲਾ ਦੁੱਧ ਦਾ ਤੇ ਇਕ ਇਕ ਮੋਹਰ ਵੰਡਣਾ ਕੀਤੀ ਸਾਰੇ ਫ਼ਕੀਰਾਂ ਨੂੰ। ਜਦੋਂ ਸ਼ਾਹੂਕਾਰ ਸਤਿਗੁਰੂ ਜੀ ਦੇ ਪਾਸ ਆਇਆ ਤਾਂ ਸਤਿਗੁਰਾਂ ਨੂੰ ਬਿਰਾਜੇ ਹੋਇ ਦੇਖਕੇ ਦੁੱਧ ਦਾ ਮਟਕਾ ਤੇ ਜਿੰਨੀਆਂ ਮੋਹਰਾਂ ਬਚੀਆਂ ਸਨ। ਸਾਰੀਆਂ ਹਜ਼ੂਰ ਦੇ ਪਾਵਨ ਚਰਨਾਂ ਵਿਚ ਰੱਖ ਕੇ ਮੱਥਾ ਟੇਕ ਕੇ ਚਲਾ ਗਿਆ। ਫ਼ਕੀਰ ਸ਼ੇਖ ਬ੍ਰਹਮ ਨੇ ਸਤਿਗੁਰਾਂ ਨੂੰ ਬਿਰਾਜੇ ਵੇਖ ਕੇ ਸੱਦ ਦਿੱਤੀ। ਉਸ ਨੇ ਮੋਹਰਾਂ ਤੇ ਦੁੱਧ ਨਹੀਂ ਦੇਖੇ ਸਨ। ਉਸ ਨੇ ਇਹ ਸੱਦ ਬੋਲਿਆ : "ਪਹਿਲੈ ਪਹਰੈ ਫੁਲੜਾ ਫਲੁ ਭੀ ਪਛਾ ਰਾਤਿ ॥ ਜੋ ਜਾਗੰਨਿ੍ ਲਹੰਨਿ ਸੇ ਸਾਈ ਕੰਨੋ ਦਾਤਿ ॥" ਭਾਵ : ਹੇ ਗੁਰੂ ਜੀ ! ਪਹਿਲੀ ਰਾਤ ਫੁੱਲ ਲਗਦੇ ਹਨ ਤੇ ਪਿਛਲੀ ਰਾਤ ਵੇਲੇ ਫਲ ਲਗਦੇ ਹਨ। ਅਸੀਂ ਤਾਂ ਪਹਿਲੇ ਪਹਿਰ ਰਾਤ ਦੇ ਵਿਚ। ਦੁੱਧ ਤੇ ਮੋਹਰਾਂ, ਪਦਾਰਥ ਰੂਪੀ ਫੁੱਲ ਪ੍ਰਾਪਤ ਕੀਤੇ ਹਨ। ਪਿਛਲੀ ਰਾਤ ਵਿਚ ਪਰਮੇਸ਼ਰ ਦਾ ਗਿਆਨ ਰੂਪ ਫਲ ਪ੍ਰਾਪਤ ਕਰਾਂਗੇ। ਜੋ ਜਾਗਦੇ ਹਨ ਉਹੀ ਪਰਮੇਸ਼ਰ (ਕੰਨੋ) ਪਾਸੋਂ ਦਾਤ ਪ੍ਰਾਪਤ ਕਰਦੇ ਹਨ। ਤੁਹਾਨੂੰ ਸੌਣੇ ਕਰਕੇ ਕੁਝ ਨਹੀਂ ਪ੍ਰਾਪਤ ਹੋਇਆ ਹੈ। ਇਸ ਦੇ ਉੱਤਰ ਵਿਚ ਹਜ਼ੂਰ ਜੀ ਨੇ ਇਹ ਪਾਵਨ ਸਲੋਕ ਉਚਾਰਿਆ ਹੈ :

**ਦਾਤੀ ਸਾਹਿਬ ਸੰਦੀਆ; ਕਿਆ ਚਲੈ ਤਿਸੁ ਨਾਲਿ ॥**

ਹੇ ਸ਼ੇਖ ਜੀ ! ਸਾਰੀਆਂ ਦਾਤਾਂ ਮਾਲਕ ਪਰਮੇਸਰ (ਸੰਦੀਆਂ) ਦੀਆਂ ਹਨ। ਤਿਸ ਪਰਮੇਸ਼ਰ ਨਾਲ ਕੀ ਜ਼ੋਰ ਚਲ ਸਕਦਾ ਹੈ, ਜਿਸ ਨੂੰ ਚਾਹਵੇ ਉਸੇ ਨੂੰ ਦਿੰਦਾ ਹੈ।

**ਇਕ ਜਾਗੰਦੇ ਨਾ ਲਹੰਨਿ; ਇਕਨਾ ਸੁਤਿਆ ਦੇਇ ਉਠਾਲਿ ॥੧॥**

ਇਕ ਜਾਗਦੇ ਵੀ ਪ੍ਰਾਪਤਿ ਨਹੀਂ ਕਰ ਸਕਦੇ, ਇਕਨਾਂ ਨੂੰ ਪਰਮੇਸ਼ਰ ਸੁੱਤਿਆਂ ਹੋਇਆਂ ਨੂੰ। ਜਗਾ ਕਰਕੇ ਉਠਾ ਕੇ ਦਾਤ ਬਖ਼ਸ਼ ਦਿੰਦਾ ਹੈ। ਜਦੋਂ ਸ਼ੇਖ ਬ੍ਰਹਮ ਨੇ ਮੋਹਰਾਂ ਤੇ ਦੁੱਧ ਸਤਿਗੁਰਾਂ ਪਾਸ ਵੇਖਿਆ ਤਾਂ ਹੈਰਾਨ ਹੋ ਕਰਕੇ ਚਰਨੀਂ ਪੈ ਗਿਆ। ਫੇਰ ਸਾਰੇ ਫ਼ਕੀਰਾਂ ਨੇ ਗੁਰੂ ਜੀ ਨਾਲ ਮਿਲ ਕਰਕੇ ਇਸੇ ਵਿਸ਼ੇ ਤੇ ਚਰਚਾ ਕੀਤੀ। ਹੇ ਗੁਰੂ ਸਾਹਿਬ ਜੀ ਅਸੀਂ ਤਾਂ ਕਹਿੰਦੇ ਹਾਂ ਕਿ : ਪਹਿਲੀ ਰਾਤੀ ਫੁੱਲੜਾ ਫਲ ਭੀ ਪਛਾ ਰਾਤ। ਉਮਰ ਰੂਪ ਰਾਤ ਦੇ ਪਹਿਲੇ ਪਹਿਰ ਵਿਚ ਨਿਸ਼ਕਾਮ ਕਰਮਾਂ ਦੇ ਫੁੱਲ ਲਾਉਣਾ ਕਰੇ। ਫੇਰ ਉਪਾਸ਼ਨਾ ਦੁਆਰਾ ਉਮਰ ਦੇ ਪਿਛਲੇ ਪਹਿਰ ਵਿਚ ਗਿਆਨ ਫਲ ਲੱਗ ਪੈਂਦੇ ਹਨ। ਜੋ ਜਾਗੰਨਿ ਲਹੰਨਿ ਸੇ ਸਾਈ ਕੰਨੋ ਦਾਤਿ॥ ਇਹ ਸੱਦ ਹੈ ਸ਼ੇਖ ਬ੍ਰਹਮ ਵਲੋਂ, ਪਰ ਗੁਰਬਾਣੀ ਵਿਚ ਇਹ ਸ਼ਬਦ ਕੁਝ ਫ਼ਰਕ ਨਾਲ ਆਇਆ ਹੈ। (ਜੋ ਜਾਗੰਨਿ) ਜੋ ਗਿਆਨ ਨੂੰ ਪਾ ਕਰਕੇ ਜਾਗਦੇ ਹਨ, ਉਹੀ ਮੁਕਤੀ ਦੀ ਦਾਤ ਲੈਂਦੇ ਹਨ। ਫ਼ਕੀਰਾਂ ਨੇ ਕਿਹਾ ਆਪ ਇਹ ਕੀ ਵਿਚਾਰ ਕਹਿੰਦੇ ਹੋ। ਗੁਰੂ ਸਾਹਿਬ ਜੀ ਨੇ ਕਿਹਾ ਹਾਂ ਇਹ ਠੀਕ ਹੈ, ਪਰ ਹੇ ਫ਼ਕੀਰੋ! ਤੁਸਾਂ ਨੂੰ ਦੱਸਦੇ ਹਾਂ।

**ਪ੍ਰਮਾਣ :** [**ਦਾਤੀ ਸਾਹਿਬ ਸੰਦੀਆ ਕਿਆ ਚਲੈ ਤਿਸੁ ਨਾਲਿ ॥**] (ਅੰਗ ੧੩੮੪)

ਬ੍ਰਹਮ ਵਿੱਦਿਆ, ਗਿਆਨ, ਨਾਮ, ਮੁਕਤੀ, ਇਹ ਦਾਤਾਂ (ਸਾਹਿਬ) ਮਾਲਕ ਪਰਮੇਸ਼ਰ ਦੀਆਂ ਹਨ ਪਰ ਤਿਸ ਪ੍ਰਭੂ ਤੋਂ ਜ਼ੋਰ ਕਰਕੇ ਨਹੀਂ ਲਈਆਂ ਜਾਂਦੀਆਂ ਹਨ। ਕੀ ਉਸ ਨਾਲ ਜ਼ੋਰ ਚੱਲ ਸਕਦਾ ਹੈ। ਤੁਸੀਂ ਤਾਂ ਸਾਧਨਾਂ ਦੇ ਜ਼ੋਰ ਨਾਲ ਲੈਣੀਆਂ ਚਾਹੁੰਦੇ ਹੋ। (**ਇਕ ਜਾਗੰਦੇ ਨਾ ਲਹੰਨਿ ਇਕਨਾ ਸੁਤਿਆ ਦੇਇ ਉਠਾਲਿ**) ਇਕ ਜਗਰਾਤਾ ਕਰਕੇ ਵੀ ਨਹੀਂ ਲੈ ਸਕਦੇ। ਜੇ ਜਾਗਣੇ ਕਰਕੇ ਦਾਤ ਪ੍ਰਾਪਤ ਹੋਵੇ ਤਾਂ ਚੋਰ, ਯਾਰ, ਡਾਕੂ, ਮੰਦਕਰਮੀ ਥੋੜੇ ਜਾਗਦੇ ਹਨ। ਇਕਨਾਂ ਸੰਤਾਂ ਭਗਤਾਂ ਨੂੰ ਸੁੱਤਿਆਂ ਨੂੰ ਪਿਛਲੇ ਪਹਿਰ ਤੜਕੇ ਉਠਾਲ ਕਰਕੇ ਨਾਮ ਦੀ ਦਾਤ ਬਖ਼ਸ਼ ਦਿੰਦੇ ਹਨ।

**ਪ੍ਰਮਾਣ :** [**ਪਿਛਲ ਰਾਤੀ ਜਾਗਣਾ ਨਾਮ ਦਾਨ ਇਸਨਾਨ ਦ੍ਰਿੜਾਏ**] (ਭਾਈ ਗੁਰਦਾਸ ਜੀ)

ਇਸ ਤੇ ਪੰਚਮ ਪਾਤਿਸ਼ਾਹ ਜੀ ਇਕ ਹੋਰ ਦ੍ਰਿਸ਼ਟਾਂਤ ਦਿੰਦੇ ਹਨ। ਇਕ ਸਮੁੰਦਰੀ ਜਹਾਜ਼ 'ਤੇ ਚੜ੍ਹ ਕੇ ਵਪਾਰ ਕਰਨ ਲਈ ਦੋ ਪੁਰਸ਼ ਗਏ। ਜਹਾਜ਼ ਚੱਲਣ ਵਿਚ ਕੁਝ ਦੇਰ ਸੀ, ਇਕ ਪੁਰਸ਼ ਤਾਂ ਆਪਣਾ ਸਾਮਾਨ ਜਹਾਜ਼ ਵਿਚ ਰੱਖ ਕਰਕੇ ਆਪਣਾ ਆਸਣ ਲਾ ਕਰਕੇ ਸੌਂ ਗਿਆ। ਦੂਸਰੇ ਨੇ ਸੋਚਿਆ ਕਿ ਜਹਾਜ਼ ਚੱਲਣ ਵਿਚ ਅਜੇ ਦੇਰੀ ਹੈ। ਉਹ ਆਪਣਾ ਸਾਮਾਨ ਬੰਦਰਗਾਹ ਤੇ ਰੱਖ ਕਰਕੇ ਸ਼ਹਿਰ ਵਿਚ ਜਾ ਕਰਕੇ ਰੰਗ ਰਾਗ ਦੇਖਣ ਚਲਾ ਗਿਆ। ਜਹਾਜ਼ ਨੇ ਟਾਈਮ ਸਿਰ ਚੱਲਣ ਦਾ ਬਿਗਲ ਵਜਾ ਦਿੱਤਾ। ਜੋ ਪੁਰਸ਼ ਵਿਚ ਸੁੱਤਾ ਪਿਆ ਸੀ ਉਹ ਜਾਗ ਪਿਆ। ਉਸ ਨੇ ਦੂਸਰੇ ਵਪਾਰੀਆਂ ਨਾਲ ਮਿਲਕੇ ਆਪਣਾ ਵਪਾਰ ਵੀ ਕਰ ਲਿਆ ਅਤੇ ਨਫ਼ੇ ਦੀ ਦਾਤ ਵੀ ਪ੍ਰਾਪਤ ਕਰ ਲਈ। ਜਿਹੜਾ ਪੁਰਸ਼ ਸ਼ਹਿਰ ਵਿਚ ਗਿਆ ਹੋਇਆ ਸੀ। ਉਹ ਸ਼ਹਿਰ ਅੰਦਰ ਰੰਗ ਰਾਗਾਂ ਵਿਚ ਫਸ ਗਿਆ। ਜਦੋਂ ਵਾਪਸ ਆਇਆ ਤਾਂ ਸਾਰਾ ਮਾਲ ਡਾਕੂਆਂ ਨੇ ਲੁੱਟ ਲਿਆ। ਇਸੇ ਪ੍ਰਕਾਰ ਜੋ ਸੰਗਤ ਰੂਪ ਜਹਾਜ਼ ਵਿਚ ਪ੍ਰਵੇਸ਼ ਹੋ ਜਾਂਦੇ ਹਨ। ਉਹ ਭਾਵੇਂ ਸੌਂ ਹੀ ਜਾਣ ਪਰ ਉਹਨਾਂ ਨੂੰ ਜਗਾ ਕਰਕੇ ਕੜਾਹ ਪ੍ਰਸ਼ਾਦਿ ਦੇਈਦਾ ਹੈ ਅਤੇ ਜਿਹੜੇ ਸੰਗਤ ਵਿਚ ਨਹੀਂ ਆਉਂਦੇ ਉਹ ਭਾਵੇਂ ਜਾਗਦੇ ਹਨ ਪਰ ਉਹ ਕੜਾਹ ਪ੍ਰਸ਼ਾਦਿ ਨਹੀਂ ਲੈ ਸਕਦੇ।

**ਦੂਸਰਾ ਅਰਥ :** ਇਕ ਪੜ੍ਹੇ ਲਿਖੇ ਸ਼ਾਸਤਰਾਂ ਨੂੰ, ਸਾਇੰਸਦਾਨ, ਵਿਗਿਆਨੀ, ਉਹ ਆਪਣੇ ਆਪ ਨੂੰ ਜਾਗਦੇ ਦਿਮਾਗ਼ ਵਾਲੇ ਮੰਨਦੇ ਹਨ। ਦੁਨਿਆਵੀ ਗਿਆਨ ਪਦਾਰਥ ਦੇ ਹੰਕਾਰ ਕਰਕੇ ਗੁਰ ਸੰਗਤ ਵਿਚ ਨਹੀਂ ਆਉਂਦੇ ਹਨ। ਉਹਨਾਂ ਨੂੰ ਬ੍ਰਹਮ ਗਿਆਨ ਦੀ ਦਾਤ ਨਹੀਂ ਮਿਲਦੀ ਹੈ। ਨਹੀਂ ਲੈ ਸਕਦੇ ਹਨ। ਇਕ ਜੋ ਸੁੱਤੇ

ਹੋਇ ਅਨਪੜ੍ਹ ਹਨ। ਉਹਨਾਂ ਨੂੰ ਸੰਗਤ ਵਿਚ ਆਇਆਂ ਨੂੰ ਨੀਂਦ ਤੋਂ ਉਠਾਲ ਕਰਕੇ ਗੁਰੂ ਸਾਹਿਬ ਜੀ ਬ੍ਰਹਮ ਗਿਆਨ ਦੀ ਦਾਤ ਦਿੰਦੇ ਹਨ।

**ਤੀਸਰਾ ਅਰਥ :** (ਦਾਤੀ ਸਾਹਿਬ) ਬ੍ਰਹਮ ਗਿਆਨ ਦੀਆਂ ਦਾਤਾਂ ਪ੍ਰਮੇਸ਼ਰ ਦੀਆਂ ਹਨ। (ਕਿਆ) ਪ੍ਰਸ਼ਨ ਕਿਸ ਨੂੰ ਪ੍ਰਾਪਤ ਹੁੰਦੀਆਂ ਹਨ ? **ਉੱਤਰ :** (ਚਲੈ ਤਿਸੁ ਨਾਲਿ) ਜੋ ਉਸ ਦੀ ਆਗਿਆ ਭਾਣੇ ਅਨੁਸਾਰ ਚਲਦੇ ਹਨ। ਉਹਨਾਂ ਨੂੰ ਪ੍ਰਾਪਤ ਹੁੰਦੀਆਂ ਹਨ। (ਇਕ ਜਾਗੰਦੇ) ਇਕ ਗਿਆਨਵਾਨ ਜੋ ਪਰਮੇਸ਼ਰ ਦੇ ਨਾਲ ਹੰਨਿ, ਨਾਲ ਮਿਲੇ ਹਨ। ਉਹ (ਇਕਨਾ ਸੁਤਿਆ) ਇਕਨਾਂ ਅਧਿਕਾਰੀਆਂ ਨੂੰ ਅਵਿਦਿਆ ਦੀ ਨੀਂਦ ਤੋਂ ਉਠਾਲ ਕਰਕੇ ਗਿਆਨ ਦੀ ਦਾਤ ਬਖ਼ਸ਼ ਦਿੰਦੇ ਹਨ।

**ਮਃ ੧ ॥**

**ਪ੍ਰਸ਼ਨ :** ਸ਼ੇਖ ਬ੍ਰਹਮ ਨੇ ਬੇਨਤੀ ਕੀਤੀ, ਹੇ ਗੁਰੂ ਜੀ ਪਰਮੇਸ਼ਰ ਦੀ ਪ੍ਰਾਪਤੀ ਵਾਸਤੇ ਕਿਹੜੇ ਗੁਣ ਹੋਣੇ ਚਾਹੀਦੇ ਹਨ ? ਅਤੇ ਗੁਰੂ ਚੇਲੇ ਵਿਚ ਕਿਹੜੇ ਕਿਹੜੇ ਗੁਣ ਚਾਹੀਦੇ ਹਨ। **ਉੱਤਰ :**

**ਸਿਦਕੁ ਸਬੂਰੀ ਸਾਦਿਕਾ; ਸਬਰੁ ਤੋਸਾ ਮਲਾਇਕਾਂ ॥**

(ਸਾਦਿਕਾ) ਸਿੱਖ, ਜਗਿਆਸੂ ਚੇਲਿਆਂ ਦੇ, ਅੰਦਰ (ਸਿਦਕੁ) ਭਰੋਸਾ ਹੋਣਾ ਚਾਹੀਦਾ ਹੈ ਅਤੇ (ਸਬੂਰੀ) ਸੰਤੋਖ ਹੋਣਾ ਚਾਹੀਦਾ ਹੈ। (ਮਲਾਇਕਾਂ) ਦੇਵਤਿਆਂ, ਫ਼ਿਰੇਸ਼ਤਿਆਂ ਦਾ ਵਾਚਕ ਹੈ। ਜੋ (ਮਲਾਇਕਾਂ) ਦੇਵ ਸਰੂਪ ਗੁਰੂ ਹਨ। ਉਹਨਾਂ ਅੰਦਰ ਵੀ (ਸਬਰੁ) ਸੰਤੋਖ ਦਾ (ਤੋਸਾ) ਖ਼ਰਚਾ ਹੋਣਾ ਚਾਹੀਦਾ ਹੈ। ਐਸਾ ਗੁਰੂ ਹੋਵੇ :

**ਪ੍ਰਮਾਣ :** **[ਨਾਨਕ ਗੁਰੁ ਸੰਤੋਖੁ ਰੁਖੁ ਧਰਮੁ ਫੁਲੁ ਫਲ ਗਿਆਨੁ ॥]** (ਅੰਗ ੧੪੭)

ਐਸਾ ਗੁਰੂ ਨਾ ਹੋਵੇ :

**ਪ੍ਰਮਾਣ :** **[ਮੇਰੋ ਹੀ ਧਿਆਨ ਧਰੋ ਨਿਸ ਬਾਸਰ ਭੂਲ ਕੇ ਅਉਰ ਕੋ ਨਾਮ ਨਾ ਲੀਜੈ ॥**
**ਕਿ ਕਛ ਮਾਲ ਤਵਾਲੈ ਸੋਂ ਅਬ ਹੀ ਉਠ ਭੇਟ ਹਮਾਰੀ ॥]** (ਸ੍ਰੀ ਦਸਮ ਗ੍ਰੰਥ ਸਾਹਿਬ ਜੀ)

ਐਸੇ ਸ਼ੁਭ ਗੁਣਾਂ ਵਾਲੇ ਹੀ :

**ਦੀਦਾਰੁ ਪੂਰੇ ਪਾਇਸਾ; ਥਾਉ ਨਾਹੀ ਖਾਇਕਾ ॥੨॥**

ਐਸੇ ਜੋ ਸਿਖ ਭਰੋਸੇ ਤੇ ਸੰਤੋਖ ਵਾਲੇ ਹਨ, ਪੂਰੇ ਸਤਿਗੁਰਾਂ ਦੁਆਰਾ ਉਹ

**ਪ੍ਰਮਾਣ :** **[ਸਤੁ ਸੰਤੋਖੀ ਸਤਿਗੁਰ ਪੂਰੇ]**

ਪਰਮੇਸ਼ਰ ਦੇ (ਦੀਦਾਰੁ) ਦਰਸ਼ਨ ਪਾਉਣਗੇ।

**ਦੂਸਰਾ ਅਰਥ :** ਪੂਰੇ ਸਤਿਗੁਰਾਂ ਦੇ ਦਰਸ਼ਨ (ਪਾਇਸਾ) ਪਾਉਣਗੇ। (ਖਾਇਕਾ) ਸ਼ਰਾਬ ਕਬਾਬ ਦੇ ਖਾਨ ਤੇ ਪੀਣ ਵਾਲੇ। ਖਾਇਕਾਂ ਨੂੰ ਉਸ ਦੀ ਦਰਗਾਹ ਵਿਚ (ਥਾਉ) ਥਾਂ ਨਹੀਂ ਹੈ। ਜਿਹੜੇ ਚੇਲੇ ਲਾਲਚੀ ਤੇ ਗੁਰੂ ਲੋਭੀ ਹਨ : ਪੀਏ ਪਿਆਲੇ ਖਾਏ ਕਬਾਬ। ਦੇਖੋ ਰੇ ਲੋਗੋ ਜੋ ਹੋਤੇ ਖਰਾਬ। (ਰੁਕਨਦੀਨ ਕਾਜੀ ਗੋਸਟ) (ਖਾਇਕਾ) ਸ਼ਰਾਬ ਪੀਣ ਤੇ ਕਬਾਬ = ਮਾਸ ਖਾਣ ਵਾਲੇ। ਵਾ : (ਖਾਇਕਾ) ਮੂਰਖਾਂ, ਐਸੇ ਮੂਰਖਾਂ ਨੂੰ ਥਾਂ ਨਹੀਂ ਮਿਲੇਗਾ ਦਰਗਾਹ ਵਿਚ।

**ਪ੍ਰਸ਼ਨ :** ਗਿਆਨ ਹੋਣ ਤੋਂ ਪ੍ਰਭੂ ਦਾ, ਤਾਂ ਜੋਤਿ ਕਿਵੇਂ ਪ੍ਰਕਾਸ਼ਦੀ ਹੈ ? **ਉੱਤਰ :** ਗਿਆਨਵਾਨ ਦੀ ਬਿਰਤੀ ਤਾ ਇਸ ਤਰ੍ਹਾਂ ਸਮਝਦੀ ਹੈ :

**ਪਉੜੀ ॥ ਸਭ ਆਪੇ ਤੁਧੁ ਉਪਾਇ ਕੈ; ਆਪਿ ਕਾਰੈ ਲਾਈ ॥**

ਹੇ ਪਰਮੇਸ਼ਰ ਸਾਰੀ ਸ੍ਰਿਸ਼ਟੀ ਤੂੰ ਆਪ ਹੀ ਪੈਦਾ ਕਰਕੇ ਫੇਰ ਆਪ ਹੀ ਤਿੰਨਾਂ ਗੁਣਾਂ ਦੀ ਕਾਰ ਵਿਚ

ਲਾਈ ਹੈ। ਸਤੋ ਗੁਣੀ = ਸਾਂਤਕੀ ਲੋਕ, ਭਗਤੀ ਕਰਦੇ ਹਨ। ਰਜੋਗੁਣੀ = ਝਗੜਿਆਂ ਵਿਚ ਪਏ ਰਹਿੰਦੇ ਹਨ। ਤਮੋਗੁਣੀ = ਤਾਮਸੀ ਲੋਕ, ਪਾਪਾਂ ਦੀ ਕਾਰ ਕਰਦੇ ਹਨ।

**ਤੂੰ ਆਪੇ ਵੇਖਿ ਵਿਗਸਦਾ; ਆਪਣੀ ਵਡਿਆਈ ॥**

ਹੇ ਪ੍ਰਭੂ ! ਤੂੰ ਆਪੇ ਹੀ ਜੀਵਾਂ ਨੂੰ ਤੇਰੀ ਮਹਿਮਾ ਕਰਦਿਆਂ ਨੂੰ ਦੇਖ ਕਰਕੇ। (ਵਿਗਸਦਾ) ਪ੍ਰਸੰਨ ਹੋ ਰਿਹਾ ਹੈ।

**ਦੂਸਰਾ ਅਰਥ :** ਆਪੇ ਹੀ ਗੁਰੂ ਰੂਪ ਹੋ ਕਰਕੇ ਸਿੱਖਾਂ ਨੂੰ ਪ੍ਰਸੰਨਤਾ ਸਹਿਤ ਦੇਖਦਾ ਹੈਂ ਅਤੇ ਆਪੇ ਹੀ ਸਿੱਖ ਹੋ ਕਰਕੇ ਆਪਣੀ ਵਡਿਆਈ ਕਰਦਾ ਹੈਂ।

**ਪ੍ਰਮਾਣ :** **[ਜੋ ਹਰਿ ਦਾਸਨ ਕੀ ਉਸਤਤਿ ਹੈ ਸਾ ਹਰਿ ਕੀ ਵਡਿਆਈ ॥**
**ਹਰਿ ਆਪਣੀ ਵਡਿਆਈ ਭਾਵਦੀ ਜਨ ਕਾ ਜੈਕਾਰੁ ਕਰਾਈ ॥]** (ਅੰਗ ੬੫੨)
ਵਾ : ਹੇ ਹਰੀ ਆਪਣੀ ਵਡਿਆਈ ਨੂੰ ਦੇਖ ਕੇ ਆਪ ਹੀ ਪ੍ਰਸੰਨ ਹੋ ਰਿਹਾ ਹੈਂ।

**ਹਰਿ ਤੁਧਹੁ ਬਾਹਰਿ ਕਿਛੁ ਨਾਹੀ; ਤੂੰ ਸਚਾ ਸਾਈ ॥**

ਹੇ ਹਰੀ ਤੇਰੇ ਤੋਂ (ਬਾਹਰਿ) ਭਿੰਨ, ਵਖਰਾ ਕੁਛ ਨਹੀਂ ਹੈ। ਤੂੰ ਸੱਚਾ ਸਭ ਦਾ (ਸਾਈ) ਮਾਲਕ ਹੈਂ।

**ਤੂੰ ਆਪੇ ਆਪਿ ਵਰਤਦਾ; ਸਭਨੀ ਹੀ ਥਾਈ ॥**

ਹੇ ਪ੍ਰਭੂ ! ਤੂੰ ਸਾਰੇ ਲੋਕ ਪ੍ਰਲੋਕ (ਥਾਈ) ਥਾਵਾਂ ਵਿਚ ਆਪ ਹੀ (ਵਰਤਦਾ) ਵਿਆਪਕ ਹੋ ਰਿਹਾ ਹੈ।

**ਦੂਸਰਾ ਅਰਥ :** ਗਿਆਨਵਾਨ ਦੇ ਅੰਦਰ ਆਪਣਾ ਆਪ ਸਰੂਪ ਹੋ ਕਰਕੇ ਵਰਤ ਰਿਹਾ ਹੈਂ, ਉਪਾਸ਼ਕ ਦੇ ਅੰਦਰ ਇਸ਼ਟ ਰੂਪ ਹੋ ਕਰਕੇ ਵਰਤ ਰਿਹਾ ਹੈ, ਸਕਾਮੀਆਂ ਦੇ ਅੰਦਰ ਫਲ ਪ੍ਰਦਾਤਾ ਹੋ ਕੇ ਵਰਤ ਰਿਹਾ ਹੈ।

**ਹਰਿ ਤਿਸੈ ਧਿਆਵਹੁ ਸੰਤ ਜਨਹੁ; ਜੋ ਲਏ ਛਡਾਈ ॥੨॥**

ਹੇ ਸੰਤ ਜਨੋਂ ! ਤਿਸ ਹਰੀ ਪ੍ਰਭੂ ਨੂੰ ਧਿਆਉਣਾ ਕਰੋ, ਜੋ ਜਨਮ ਮਰਨ ਤੋਂ ਛੁਡਾ ਲਵੇਗਾ।

## ਸਲੋਕ ਮਃ ੧ ॥

ਫਕੜ ਜਾਤੀ ਫਕੜੁ ਨਾਉ ॥ ਸਭਨਾ ਜੀਆ ਇਕਾ ਛਾਉ ॥ ਆਪਹੁ ਜੇ ਕੋ ਭਲਾ ਕਹਾਏ ॥ ਨਾਨਕ ਤਾ ਪਰੁ ਜਾਪੈ ਜਾ ਪਤਿ ਲੇਖੈ ਪਾਏ ॥੧॥ ਮਃ ੨ ॥ ਜਿਸੁ ਪਿਆਰੇ ਸਿਉ ਨੇਹੁ ਤਿਸੁ ਆਗੈ ਮਰਿ ਚਲੀਐ ॥ ਧ੍ਰਿਗੁ ਜੀਵਣੁ ਸੰਸਾਰਿ ਤਾ ਕੈ ਪਾਛੈ ਜੀਵਣਾ ॥੨॥ ਪਉੜੀ ॥ ਤੁਧੁ ਆਪੇ ਧਰਤੀ ਸਾਜੀਐ ਚੰਦੁ ਸੂਰਜੁ ਦੁਇ ਦੀਵੇ ॥ ਦਸ ਚਾਰਿ ਹਟ ਤੁਧੁ ਸਾਜਿਆ ਵਾਪਾਰੁ ਕਰੀਵੇ ॥ ਇਕਨਾ ਨੋ ਹਰਿ ਲਾਭੁ ਦੇਇ ਜੋ ਗੁਰਮੁਖਿ ਥੀਵੇ ॥ ਤਿਨ ਜਮਕਾਲੁ ਨ ਵਿਆਪਈ ਜਿਨ ਸਚੁ ਅੰਮ੍ਰਿਤੁ ਪੀਵੇ ॥ ਓਇ ਆਪਿ ਛੁਟੇ ਪਰਵਾਰ ਸਿਉ ਤਿਨ ਪਿਛੈ ਸਭੁ ਜਗਤੁ ਛੁਟੀਵੇ ॥੩॥

*(ਅੰਗ ੮੩)*

ਉਥਾਨਕਾ : ਧੰਨ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਪਾਸ, ਇਕ ਪਾਖੰਡੀ ਆਪਣੇ ਆਪ ਨੂੰ ਫ਼ੱਕਰ ਕਹਾਉਣ ਵਾਲਾ ਆਇਆ। ਉਸ ਨੇ ਗੁਰੂ ਸਾਹਿਬ ਜੀ ਨੂੰ ਪੁੱਛਿਆ ਤੁਹਾਡਾ ਨਾਮ ਅਤੇ ਜਾਤੀ ਕੀ ਹੈ ? ਗੁਰੂ ਜੀ ਨੇ ਕਿਹਾ ਹੇ ਭਾਈ ਤੂੰ ਦੱਸ ਤੇਰੀ ਜਾਤ ਤੇ ਨਾਮ ਕੀ ਹੈ ?

### ਫਕੜ ਜਾਤੀ; ਫਕੜੁ ਨਾਉ ॥

ਕਹਿੰਦਾ ਜੀ ਮੇਰੀ ਫੱਕਰਾਂ ਦੀ ਜਾਤੀ ਹੈ ਅਤੇ ਫ਼ੱਕਰ ਹੀ ਮੇਰਾ ਨਾਮ ਹੈ। ਤਾਂ ਗੁਰੂ ਜੀ ਉਪਦੇਸ਼ ਦਿੰਦੇ ਹਨ। (ਫਕੜ ਜਾਤੀ ਫਕੜੁ ਨਾਉ) ਹੇ ਭਾਈ ! ਤੇਰੀ ਕਾਹਦੀ ਫ਼ੱਕਰਾਂ ਦੀ ਜਾਤੀ ਤੇ ਨਾਮ ਹੈ। ਤੂੰ ਤਾਂ ਦੇਹ ਅਭਿਮਾਨ ਰੂਪ ਜਾਤੀ ਦਾ (ਫਕੜ) ਪਕੜਿਆ ਹੋਇਆ ਹੈਂ ਅਤੇ ਆਪਣੇ ਨਾਮ ਦੀ ਹੰਗਤਾ ਦਾ (ਫਕੜੁ) ਪਕੜਿਆ ਹੋਇਆ ਹੈਂ।

ਦੂਸਰਾ ਅਰਥ : (ਫਕੜ ਜਾਤੀ ਫਕੜੁ ਨਾਉ) ਜੀਵਾਂ ਦੀ ਹਾਲਤ ਦੱਸਦੇ ਹਨ। ਕਈਆਂ ਪੁਰਸ਼ਾਂ ਨੂੰ ਜਾਤੀ ਦੇ ਹੰਕਾਰ ਨੇ ਹੀ (ਫਕੜ) ਖ਼ਰਾਬ ਕੀਤਾ ਹੋਇਆ ਹੈ। ਕਈਆਂ ਨੂੰ ਵੱਡੇ ਮਰਾਤਬੇ, ਨਾਂ ਦੇ ਹੰਕਾਰ ਨੇ ਹੀ (ਫਕੜੁ) ਖਰਾਬ ਕਰ ਛੱਡਿਆ ਹੈ।

ਨੋਟ : ਐਸੇ ਫ਼ੱਕਰ ਨਹੀਂ ਹੁੰਦੇ, ਜਿਹੜੇ (ਫੇ) ਫੁਲਕਾ, ਕਾਫ਼ = ਕੁਲਚਾ, ਯੇ = ਯੱਖਣੀ = ਚਟਣੀ ਆਂਡਿਆਂ ਦੀ, ਰੇ = ਰਮਣੀ ਪਰ ਇਸਤ੍ਰੀ। ਇਹ ਕੁਛ ਕਰਨ ਵਾਲੇ ਫ਼ੱਕਰ ਨਹੀਂ ਹੁੰਦੇ। ਫ਼ੱਕਰ ਤਾਂ ਐਸੇ ਹੁੰਦੇ ਹਨ : (ਫੇ) ਫਨਾਹ = ਨਾਸਵੰਤ ਸਮਝੇ ਸੰਸਾਰ ਨੂੰ, (ਕਾਫ਼) = ਕਨੈਤ = ਸੰਤੋਖ ਰੱਖੇ, (ਯੇ) = ਯਾਦ ਰੱਖੇ ਪਰਮੇਸ਼ਰ ਨੂੰ, (ਰੇ) ਰਮਿਆ ਹੋਇਆ ਸਮਝੇ ਪਰਮੇਸ਼ਰ ਨੂੰ।

### ਸਭਨਾ ਜੀਆ; ਇਕਾ ਛਾਉ ॥

ਸਭ ਜੀਵਾਂ ਅੰਦਰ ਇਕ ਮਾਇਆ ਹੀ (ਛਾਉ) ਛਾਈ ਹੋਈ ਹੈ। ਅਥਵਾ : ਸਭ ਜੀਵਾਂ ਨੂੰ ਇਕ (ਛਾਉ) ਮਾਇਆ ਦਾ ਹੀ ਆਸਰਾ ਹੈ।

ਦੂਸਰਾ ਅਰਥ : ਸਾਰੇ ਜੀਵਾਂ ਵਿਚ ਇਕੋ ਪਰਮੇਸ਼ਰ ਹੀ ਛਾਇਆ ਹੋਇਆ ਹੈ।

ਤੀਸਰਾ ਅਰਥ : ਇਕੋ ਪ੍ਰਭੂ ਦੀ ਸ਼ਾਂਤੀ ਰੂਪੀ ਛਾਂ ਕਰਕੇ ਸਭ ਜੀਵਾਂ ਦੇ ਚਿਤ ਸ਼ਾਂਤ ਹੁੰਦੇ ਹਨ।

**ਆਪਹੁ ਜੇ; ਕੋ ਭਲਾ ਕਹਾਏ ॥**

ਜੇ ਕੋਈ ਆਪਣੀ ਵਡਿਆਈ ਪੈਸੇ ਦੇ ਕੇ ਕਰਾਵੇ, ਆਪ ਹੀ ਆਪਣੀ ਵਡਿਆਈ ਕਰੀ ਜਾਵੇ, ਆਪਣੇ ਆਪ ਨੂੰ (ਭਲਾ) ਚੰਗਾ ਕਹਾਈ ਜਾਵੇ।

**ਨਾਨਕ ਤਾ ਪਰੁ ਜਾਪੈ; ਜਾ ਪਤਿ ਲੇਖੈ ਪਾਏ ॥੧॥**

ਗੁਰੂ ਜੀ ਕਹਿੰਦੇ ਹਨ ਉਸ ਦੀ ਵਡਿਆਈ ਤਾਂ (ਪਰੁ) ਵਿਸ਼ੇਸ਼ ਕਰਕੇ (ਜਾਪੈ) ਜਾਣੀ ਜਾਂਦੀ ਹੈ। ਜੇ ਕਰਕੇ ਉਹਨੂੰ ਪਤੀ ਪਰਮੇਸ਼ਰ ਪ੍ਰਵਾਨਗੀ ਰੂਪੀ ਲੇਖੇ ਵਿਚ ਪਾ ਲਵੇ।

**ਦੂਸਰਾ ਅਰਥ :** ਜੇ ਉਸ ਦੀ (ਪਤਿ) ਇੱਜ਼ਤ ਪ੍ਰਭੂ ਦੇ ਕਿਸੇ ਲੇਖੇ ਵਿਚ ਪੈ ਜਾਵੇ ਤਾਂ ਉਸ ਦਾ ਲੋਕ ਪ੍ਰਲੋਕ ਵਿਚ ਮੁਖ ਉੱਜਲਾ ਹੋ ਜਾਵੇ। ਧੰਨ ਉਹ ਇੱਜ਼ਤ ਵਾਲੇ ਸਿੰਘ ਸਨ ਜਿਨ੍ਹਾਂ ਨੇ ਹਿੰਦੂਆਂ ਦੀਆਂ ਲੜਕੀਆਂ ੧੮, ੨੨, ੩੦ ਹਜ਼ਾਰ ਤਿੰਨ ਵਾਰੀ ਛੁਡਾਈਆਂ ਸਨ ਜਰਵਾਣਿਆਂ ਤੋਂ। ਧੰਨ ਬਾਬਾ ਦੀਪ ਸਿੰਘ ਜੀ ਚੰਬੇ ਵਾਲੇ ਰਾਜੇ ਦੀ ਲੜਕੀ ਨੂੰ ਛੱਡ ਕੇ ਆਏ ਸਨ ਉਸ ਦੇ ਬਾਪ ਪਾਸ।

ਮ: ੨ ॥

ਉਥਾਨਕਾ : ਧੰਨ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਜੋਤੀ ਜੋਤਿ ਸਮਾਉਣ ਤੋਂ ਪਹਿਲਾਂ ਸ੍ਰੀ ਗੁਰੂ ਅੰਗਦ ਦੇਵ ਜੀ ਨੂੰ ਗੁਰਤਾ ਗੱਦੀ ਬਖ਼ਸ਼ਿਸ਼ ਕਰਕੇ ਬਚਨ ਕੀਤੇ ਸਨ ਕਿ ਤੁਸੀਂ ਖਡੂਰ ਸਾਹਿਬ ਚਲੇ ਜਾਉ। ਐਥੇ ਤੁਹਾਡੇ ਨਾਲ ਕਰਤਾਰਪੁਰ ਸਾਹਿਬ ਵਿਖੇ ਈਰਖਾ ਕਰਨਗੇ। ਸ੍ਰੀ ਗੁਰੂ ਅੰਗਦ ਦੇਵ ਜੀ ਆਗਿਆ ਪਾ ਕਰਕੇ ਵੈਰਾਗ ਦੇ ਸਹਿਤ ਸ੍ਰੀ ਖਡੂਰ ਸਾਹਿਬ ਵਿਖੇ ਆ ਗਏ। ਜਦੋਂ ਹਜ਼ੂਰ ਨਗਰ ਵਿਚ ਆਏ ਤਾਂ ਮਾਤਾ ਸਭਰਾਈ ਜੀ (ਮਾਤਾ ਦਯਾ ਕੌਰ) ਨੇ ਪੁੱਛਿਆ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਕੋਈ ਬਚਨ ਸੁਣਾਉ ਤਾਂ ਸਤਿਗੁਰਾਂ ਨੇ ਕਿਹਾ ਸਾਨੂੰ ਬਚਨ ਗੱਲਬਾਤ ਚੰਗੀ ਨਹੀਂ ਲੱਗਦੀ ਹੈ, ਵੈਰਾਗ ਅਵਸਥਾ ਵਿਚ ਸਨ, ਜਿਸ ਕਮਰੇ ਵਿਚ ਬੈਠੇ ਸਨ। ਮਾਤਾ ਸਭਰਾਈ ਜੀ ਨੂੰ ਕਹਿ ਕਰਕੇ ਉਸ ਦੇ ਦਰਵਾਜ਼ੇ ਅੱਗੇ ਕੰਧ ਕਰਵਾ ਦਿੱਤੀ। ਮਾਤਾ ਜੀ ਨੇ ਬਚਨ ਮੰਨ ਕਰਕੇ ਕੰਧ ਕਰ ਦਿੱਤੀ। ਗੁਰੂ ਸਾਹਿਬ ਜੀ ਦੀ ਆਗਿਆ ਨੂੰ ਮੋੜਿਆ ਨਹੀਂ। ਸਤਿਗੁਰੂ ਜੀ ਸਮਾਧੀ ਵਿਚ ਅਡੋਲ ਇਸਥਿਤ ਹੋ ਗਏ। ਇਧਰ ਜਦੋਂ ਧੰਨ ਸ੍ਰੀ ਗੁਰੂ ਨਾਨਕ ਦੇਵ ਜੀ ਸ੍ਰੀ ਕਰਤਾਰਪੁਰ ਸਾਹਿਬ ਜੋਤੀ ਜੋਤਿ ਸਮਾ ਗਏ ਤਾਂ ਸਿਖ ਸੰਗਤਾਂ ਬਹੁਤ ਬਿਹਬਲ ਹੋ ਗਈਆਂ। ਗੁਰੂ ਜੀ ਦੀ ਭਾਲ ਵਿਚ ਕਾਹਲੀਆਂ ਪੈ ਗਈਆਂ। ਕਿਉਂਕਿ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਜੋਤੀ ਜੋਤ ਸਮਾਉਣ ਤੋਂ ਬਾਅਦ ਸੰਗਤਾਂ ਦੀ ਹਾਲਤ ਤੇ ਤਰਸ ਕਰਕੇ ਆਵਾਜ਼ਾ ਦਿੱਤਾ ਸੀ।

ਪ੍ਰਮਾਣ : **[ਬਾਬਾ ਨਾ ਮੜ੍ਹੀ ਮੇਂ ਨਾ ਗੋਰ ਮੇਂ, ਬਾਬਾ ਗੁਰੂ ਅੰਗਦ ਕੇ ਹੀਏ ਮੇਂ]**

ਇਹ ਅਕਾਸ਼ ਬਾਣੀ ਹਜ਼ੂਰ ਦੀ ਸੁਣ ਕੇ, ਸਾਰੀਆਂ ਸੰਗਤਾਂ ਰਮਦਾਸ ਨਗਰ ਵਿਚ ਬਾਬਾ ਬੁੱਢਾ ਜੀ ਪਾਸ ਆ ਗਈਆਂ। ਸਾਰੀ ਸਿੱਖ ਸੰਗਤ ਨੇ ਬੇਨਤੀ ਕੀਤੀ ਕਿ ਬਾਬਾ ਜੀ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਸਰੂਪ ਆਪ ਤੋਂ ਕਦੇ ਲੁਕਿਆ ਨਹੀਂ ਹੈ। ਆਪ ਕਿਰਪਾ ਕਰੋ ਤਾਂ ਬਾਬਾ ਬੁੱਢਾ ਸਾਹਿਬ ਜੀ ਸਾਰੀ ਸੰਗਤ ਨੂੰ ਨਾਲ ਲੈ ਕਰਕੇ ਸ੍ਰੀ ਖਡੂਰ ਸਾਹਿਬ ਸਤਿਗੁਰਾਂ ਦੇ ਮਾਤਾ ਸਭਰਾਈ ਜੀ ਦੇ ਕੋਲ ਆ ਗਏ। ਬੇਨਤੀ ਕਰਕੇ ਸਤਿਗੁਰਾਂ ਬਾਬਤ ਮਾਤਾ ਜੀ ਤੋਂ ਪੁੱਛਿਆ। ਪਰ ਮਾਤਾ ਜੀ ਚੁੱਪ ਹੋ ਗਏ। ਮਾਤਾ ਜੀ ਸਤਿਗੁਰਾਂ ਦੀ ਆਗਿਆ ਮੰਨ ਰਹੇ ਸਨ। ਕਿਉਂਕਿ ਮਾਤਾ ਜੀ ਨੂੰ ਗੁਰੂ ਸਾਹਿਬ ਜੀ ਨੇ ਆਪਣੇ ਬਾਬਤ ਦੱਸਣ ਤੋਂ ਰੋਕਿਆ ਹੋਇਆ ਸੀ। ਧੰਨ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਵਲੋਂ ਦਿੱਤੀ ਪ੍ਰੇਰਨਾ ਅਨੁਸਾਰ।

ਬਾਬਾ ਬੁੱਢਾ ਜੀ ਨੇ ਬੰਦ ਕੀਤੇ ਦਰਵਾਜ਼ੇ ਵੱਲ ਤੱਕਿਆ। ਜੋ ਇੱਟਾਂ ਨਾਲ ਬੰਦ ਕੀਤਾ ਹੋਇਆ ਸੀ। ਬਾਬਾ ਜੀ ਨੇ ਅਰਦਾਸ ਕਰਕੇ ਦਰਵਾਜ਼ੇ ਦੀਆਂ ਹੌਲੀ-ਹੌਲੀ ਇੱਟਾਂ ਪੁੱਟੀਆਂ ਤੇ ਦਰਵਾਜ਼ਾ ਖੋਲ੍ਹ ਕਰਕੇ ਸਤਿਗੁਰਾਂ ਦੇ ਦਰਸ਼ਨ ਕੀਤੇ। ਜਦੋਂ ਬਾਬਾ ਜੀ ਨੇ ਨਮਸ਼ਕਾਰ ਕੀਤੀ ਤਾਂ ਹਜ਼ੂਰ ਦੀ ਸਮਾਧੀ ਖੁੱਲ੍ਹ ਗਈ ਤਾਂ ਬਾਬਾ ਬੁੱਢਾ ਜੀ ਨੇ ਬੇਨਤੀ ਕੀਤੀ, ਹੇ ਗੁਰੂ ਸਾਹਿਬ ਜੀ ਆਪ ਸੰਗਤਾਂ ਨੂੰ ਦਰਸ਼ਨ ਦਿਉ। ਆਪ ਜੀ ਤੋਂ ਬਿਨਾਂ ਸੰਗਤਾਂ ਬਿਹਬਲ ਹੋ ਰਹੀਆਂ ਹਨ। ਹਜ਼ੂਰ ਨੇ ਬੇਨਤੀ ਪ੍ਰਵਾਨ ਕੀਤੀ ਤਾਂ ਬਾਬਾ ਜੀ ਅਤੇ ਸੰਗਤਾਂ ਨੇ ਆਗਿਆ ਪਾ ਕਰਕੇ ਚੰਦੋਆ ਤਾਣ ਕਰਕੇ, ਤਖ਼ਤ ਸਜਾਇਆ ਤਾਂ ਗੁਰੂ ਸਾਹਿਬ ਜੀ ਨੇ ਸੰਗਤਾਂ ਵਿਚ ਸਜ ਕਰਕੇ ਸਾਰੀਆਂ ਸੰਗਤਾਂ ਨੂੰ ਕੰਠ ਨਾਲ ਲਾਇਆ। ਸਭ ਦੀਆਂ ਕਾਮਨਾ ਪੂਰੀਆਂ ਕੀਤੀਆਂ। ਉਸ ਵੇਲੇ ਸੰਗਤਾਂ ਵਿਚ ਬੈਠ ਕਰਕੇ ਧੰਨ ਸ੍ਰੀ ਗੁਰੂ ਨਾਨਕ ਦੇਵ ਜੀ ਨਾਲ ਪ੍ਰੇਮ ਪ੍ਰਗਟ ਕਰਦੇ ਹਨ। ਇਸ ਸ਼ਬਦ ਦੁਆਰਾ :

**ਜਿਸੁ ਪਿਆਰੇ ਸਿਉ ਨੇਹੁ; ਤਿਸੁ ਆਗੈ ਮਰਿ ਚਲੀਐ ॥**

ਹੇ ਭਾਈ ਜਿਸ ਪਿਆਰੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਨਾਲ ਸਾਡਾ (ਨੇਹੁ) ਪ੍ਰੇਮ ਹੈ। ਤਿਨ੍ਹਾਂ ਦੇ ਜੋਤੀ ਜੋਤਿ ਸਮਾਉਣ ਤੋਂ (ਆਗੈ) ਪਹਿਲਾਂ ਹੀ ਮਰ ਕਰਕੇ ਕਿਉਂ ਨਾ ਚਲੇ ਗਏ।

**ਧ੍ਰਿਗੁ ਜੀਵਣੁ ਸੰਸਾਰਿ; ਤਾ ਕੈ ਪਾਛੈ ਜੀਵਣਾ ॥੨॥**

(ਧ੍ਰਿਗੁ) ਧਿਰਕਾਰ ਹੈ ਸੰਸਾਰ ਵਿਚ ਜਿਊਣਾ। ਜੋ ਕਿ ਤਿਨ੍ਹਾਂ ਗੁਰਾਂ ਤੋਂ ਪਿੱਛੋਂ ਅਸੀਂ ਜਿਉਂਦੇ ਹਾਂ। ਇਹ ਵੈਰਾਗ ਦੇ ਵਚਨ ਕਹੇ ਹਨ ਸ੍ਰੀ ਗੁਰੂ ਅੰਗਦ ਦੇਵ ਜੀ ਨੇ।

**ਦੂਸਰਾ ਅਰਥ :** ਜਿਸ ਅਕਾਲ ਪੁਰਖ ਪਿਆਰੇ ਨਾਲ ਸਾਡਾ ਪ੍ਰੇਮ ਹੈ। ਜੀਵਤ ਭਾਵ ਵੱਲੋਂ ਮਰ ਕਰਕੇ ਤਿਸਦੀ (ਆਗੈ) ਆਗਿਆ ਵਿਚ (ਚਲੀਐ) ਚੱਲਣਾ ਕਰੇ।

**ਜੀਵਤ ਮਰੈ ਬੁਝੈ ਪ੍ਰਭੁ ਸੋਇ ॥ ਤਿਸੁ ਜਨ ਕਰਮਿ ਪਰਾਪਤਿ ਹੋਇ ॥੧॥**

ਸੰਸਾਰਾਕਾਰ ਬਿਰਤੀ ਕਰਨ ਰੂਪ ਜੋ ਜਿਊਣਾ ਹੈ, ਇਹ ਧ੍ਰਿਕਾਰ ਹੈ। ਤਿਸ ਪਰਮੇਸ਼ਰ ਦੀ ਆਗਿਆ ਨੂੰ (ਪਾਛੈ) ਪਿਛੇ ਹਟਾ ਕਰਕੇ ਜੋ ਸੰਸਾਰਾਕਾਰ ਬਿਰਤੀ ਕਰਨ ਰੂਪ ਜੋ ਜਿਊਣਾ ਹੈ। ਇਹ (ਧ੍ਰਿਗੁ) ਧਿਰਕਾਰ=ਲਾਹਨਤ ਹੈ, ਇਹ ਉਪਦੇਸ਼ ਦੂਸਰੇ ਪਾਤਿਸ਼ਾਹ ਜੀ ਨੇ ਸੰਗਤਾਂ ਨੂੰ ਬਖ਼ਸ਼ਿਆ ਹੈ।

**ਪਉੜੀ ॥ ਤੁਧੁ ਆਪੇ ਧਰਤੀ ਸਾਜੀਐ, ਚੰਦੁ ਸੂਰਜੁ ਦੁਇ ਦੀਵੇ ॥**

ਹੇ ਪਰਮੇਸ਼ਰ ਤੂੰ ਆਪੇ ਹੀ ਧਰਤੀ ਪੈਦਾ ਕੀਤੀ ਹੈ। ਚੰਦਰਮਾ ਤੇ ਸੂਰਜ ਇਹ ਦੋ ਦੀਵੇ ਬਣਾਏ ਹਨ।

**ਦਸ ਚਾਰਿ ਹਟ ਤੁਧੁ ਸਾਜਿਆ, ਵਾਪਾਰੁ ਕਰੀਵੇ ॥**

ਸੱਤ ਅਕਾਸ਼, ਸੱਤ ਪਤਾਲ, ਇਹ ਚੌਦਾਂ ਲੋਕਾਂ ਰੂਪ ਹੱਟਾਂ ਬਣਾਈਆਂ ਹਨ, ਇਹਨਾਂ ਅੰਦਰ ਜੀਵ ਚੰਗੇ ਮੰਦੇ ਕਰਮਾਂ ਦਾ ਵਪਾਰ ਕਰਦੇ ਹਨ।

## ਸਾਖੀ—ਸਾਖੀ ਨੌਖ ਰਾਜੇ ਦੀ

ਜਦੋਂ ਇੰਦ੍ਰ ਗੌਤਮ ਦੇ ਘਰ ਜਾ ਕੇ ਅਹੱਲਿਆ ਦਾ ਸਤ ਤੋੜਨ ਤੋਂ ਸਰਾਪ ਲੈ ਕੇ ਕਵਲਾਂ ਦੀ ਬਗ਼ੀਚੀ ਵਿਚ ਜਾ ਛੁਪਿਆ ਤਾਂ ਉਸ ਵੇਲੇ ਪੁੰਨਾਂ ਦੇ ਪ੍ਰਤਾਪ ਕਰਕੇ ਨੌਖ ਰਾਜੇ ਦੀ ਇੰਦ੍ਰਾਸਣ 'ਤੇ ਬੈਠਣ ਦੀ ਵਾਰੀ ਆ ਗਈ। ਭਾਵੇਂ ਇੰਦਰ ਰਾਜੇ ਨੇ ਤਾਂ ਗੌਤਮ ਦੇ ਘਰ ਜਾ ਕੇ ਕੁਕਰਮ ਕੀਤਾ, ਪਰ ਇੰਦ੍ਰ ਦੀ ਰਾਣੀ 'ਸਚੀ' ਪਤਿਬ੍ਰਤਾ ਧਰਮ ਵਿਚ ਪ੍ਰਪੱਕ ਸੀ। ਇੰਦ੍ਰ ਦੀ ਪਦਵੀ 'ਤੇ ਬੈਠਣ ਤੋਂ ਬਾਅਦ ਨੌਖ ਰਾਜੇ ਨੇ ਸਚੀ ਦਾ ਸਤ ਤੋੜਨਾ ਚਾਹਿਆ, ਪਰ ਸਚੀ ਨੇ ਦੇਵਤਿਆਂ ਦੇ ਗੁਰੂ ਬ੍ਰਿਹਸਪਤਿ ਪਾਸ ਬੇਨਤੀ ਕੀਤੀ। ਬ੍ਰਿਹਸਪਤਿ ਨੇ ਕਿਹਾ, "ਤੂੰ ਨੌਖ ਰਾਜੇ ਨੂੰ ਕਹਿ ਕਿ ਆਪਣੀ ਪਾਲਕੀ ਰਿਖੀਆਂ ਤੋਂ ਚੁਕਾ ਕੇ ਮੈਨੂੰ ਵਰਨ ਵਾਸਤੇ ਮੇਰੇ ਮਹਿਲਾਂ ਵਿਚ ਆ।" ਸਚੀ ਨੇ ਇਵੇਂ ਹੀ ਆਖਿਆ, ਜੋ ਨੌਖ ਰਾਜੇ ਨੇ ਪ੍ਰਵਾਨ ਕਰ ਲਿਆ। ਉਦਿਆਲਕ, ਜੜ੍ਹ ਭਰਥ ਆਦਿਕ ਰਿਖੀ ਪਾਲਕੀ ਨੂੰ ਚੁੱਕਣ ਵਾਸਤੇ ਲਾਏ ਗਏ। ਚੁੱਕ ਕੇ ਲਈ ਆਉਂਦੇ ਸਨ।

ਤਾਂ ਨੌਖ ਰਾਜੇ ਨੇ ਪਾਲਕੀ ਵਿਚ ਬੈਠੇ ਹੋਏ ਨੇ ਰਿਸ਼ੀਆਂ ਦੇ ਸਰੀਰਾਂ ਉਤੇ ਛੈਂਟਾਂ ਮਾਰਕੇ ਕਿਹਾ ਕਿ ਸਰਪ ਸਰਪ = ਭਾਵ ਛੇਤੀ ਕਾਹਲੀ ਨਾਲ ਤੁਰੋ ਕਿਉਂਕਿ ਕਾਮ ਨੇ ਮੱਤ ਮਾਰੀ ਹੋਈ ਸੀ। ਤਾਂ ਰਿਸ਼ੀਆਂ ਨੇ ਕਿਹਾ ਹੇ ਨੀਚ ਸਰਪ ਤੂੰ ਬਣੇਂ ਜਿਸਨੇ ਸਾਨੂੰ ਇਤਨਾਂ ਦੁਖੀ ਕੀਤਾ ਹੈ। ਉਸੇ ਵਕਤ ਨੌਖ ਪਾਲਕੀ ਵਿਚੋਂ ਡਿੱਗ ਕੇ ਮਾਤਲੋਕ ਵਿਚ ਆ ਪਿਆ ਅਤੇ ਮਰ ਕਰਕੇ ਸੱਪ ਬਣਿਆ। ਇਸ ਕਰਕੇ ਮਾੜੇ ਕਰਮਾਂ ਦਾ ਵਪਾਰ ਕਰਨ ਕਰਕੇ ਸੁਵਰਗ ਦੇ ਰਾਜੇ ਨੌਖ ਨੂੰ ਨਖਿੱਧ ਜੂਨਾਂ ਵਿਚ ਪੈਣਾਂ ਪਿਆ।

**ਦੂਸਰਾ ਅਰਥ :** ਆਪ ਹੀ ਪਰਮੇਸ਼ਰ ਨੇ ਸਰੀਰ ਰੂਪ ਧਰਤੀ ਸਾਜੀ ਹੈ। ਸੱਜਾ ਖੱਬਾ ਦੋ ਨੇਤਰ ਚੰਦ ਸੂਰਜ ਬਣਾਏ ਹਨ। ਫੇਰ ਪੰਜ ਗਿਆਨ ਇੰਦਰੇ, ਪੰਜ ਕਰਮ ਇੰਦਰੇ ਤੇ ਚਾਰੇ ਅੰਤਸ਼ਕਰਣ, ਇਹ ਚੌਦਾਂ ਹੱਟਾਂ ਬਣਾਈਆਂ ਹਨ। ਇਹਨਾਂ ਦੇ ਪ੍ਰੇਰਕ ਦੇਵਤੇ ਵਿਚ ਬੈਠ ਕਰਕੇ ਦੇਖਣ, ਸੁਨਣ, ਚੱਲਣ, ਸੁੰਘਣ ਦਾ ਵਪਾਰ ਕਰਦੇ

ਹਨ। **ਵਾ** : ਜੀਵ ਇਨ੍ਹਾਂ ਹੱਟਾਂ ਦੁਆਰਾ ਚੰਗੇ ਮੰਦੇ ਕੰਮਾਂ ਦਾ ਵਪਾਰ ਕਰਦੇ ਹਨ। ਚੰਗੇ ਕੰਮ :

ਪ੍ਰਮਾਣ : **[ਨੈਨੀ ਦੇਖਉ ਗੁਰ ਦਰਸਨੋ ਗੁਰ ਚਰਣੀ ਮਥਾ ॥ ਪੈਰੀ ਮਾਰਗਿ ਗੁਰ ਚਲਦਾ ਪਖਾ ਫੇਰੀ ਹਥਾ ॥ ਅਕਾਲ ਮੂਰਤਿ ਰਿਦੈ ਧਿਆਇਦਾ ਦਿਨੁ ਰੈਨਿ ਜਪੰਥਾ ॥ ਮੈ ਛਡਿਆ ਸਗਲ ਅਪਾਇਣੋ ਭਰਵਾਸੈ ਗੁਰ ਸਮਰਥਾ ॥ ਗੁਰਿ ਬਖਸਿਆ ਨਾਮੁ ਨਿਧਾਨੁ ਸਭੋ ਦੂਖੁ ਲਥਾ ॥ ਭੋਗਹੁ ਭੁੰਚਹੁ ਭਾਈਹੋ ਪਲੈ ਨਾਮੁ ਅਗਥਾ ॥ ਨਾਮੁ ਦਾਨੁ ਇਸਨਾਨੁ ਦਿੜੁ ਸਦਾ ਕਰਹੁ ਗੁਰ ਕਥਾ ॥ ਸਹਜੁ ਭਇਆ ਪ੍ਰਭੁ ਪਾਇਆ ਜਮ ਕਾ ਭਉ ਲਥਾ ॥]** (ਅੰਗ ੧੧੦੧)

ਇਹਨਾਂ ਦੇ ਕਰਨ ਕਰਕੇ ਮੁਕਤੀ ਹੁੰਦੀ ਹੈ। ਮੰਦੇ ਕੰਮ ਕਰਨ ਵਾਲੇ ਇੰਦਰਿਆਂ ਨੂੰ ਵਿਸ਼ਿਆਂ ਵਿਚ ਲਗਾਉਣ ਵਾਲੇ, ਟੁੰਡੇ, ਅੰਨ੍ਹੇ, ਬੋਲੇ ਕੀਤੇ ਜਾਂਦੇ ਹਨ।

**ਤੀਸਰਾ ਅਰਥ** : ਜਿਨ੍ਹਾਂ ਨੇ ਤੇਰੀ ਪ੍ਰਾਪਤੀ ਵਾਸਤੇ ਪੰਜੇ ਸਤ, ਸੰਤੋਖ, ਦਇਆ, ਧਰਮ, ਧੀਰਜ, ਪੰਜੇ ਤੱਤਾਂ ਦੀ ਧਾਰਨਾ ਰੂਪ, ਚਾਰੇ ਗੁਣ ਕਰਣਾ ਮੁੱਦਤਾ ਆਦਿਕ। ਇਹਨਾਂ ਚੌਦਾਂ ਨੂੰ ਸਾਜ ਕਰਕੇ, ਹਿਰਦੇ ਵਿਚ ਸਾਜਿਆ ਹੈ ਅਤੇ ਬਿਕਾਰਾਂ ਵੱਲੋਂ ਹਟ ਕਰਕੇ ਨਾਮ ਜਪਣ ਜਪਾਉਣ ਦਾ ਵਪਾਰ ਕਰਦੇ ਹਨ।

**ਇਕਨਾ ਨੋ ਹਰਿ ਲਾਭੁ ਦੇਇ; ਜੋ ਗੁਰਮੁਖਿ ਥੀਵੇ ॥**

ਇਕਨਾਂ ਨੂੰ ਆਪ ਹੇ ਹਰੀ ਜੀ! ਮੁਕਤੀ ਦਾ ਲਾਭ ਦਿੰਦੇ ਹੋ। ਜਿਹੜੇ ਗੁਰਮੁਖ (ਥੀਵੇ) ਬਣੇ ਹਨ, ਹੋਇ ਹਨ।

ਪ੍ਰਮਾਣ : [**ਗੁਰਮੁਖਿ ਵੈਰ ਵਿਰੋਧ ਗਵਾਵੈ ॥ ਗੁਰਮੁਖਿ ਸਗਲੀ ਗਣਤ ਮਿਟਾਵੈ ॥**] (ਅੰਗ ੯੪੨)
[**ਗੁਰਮੁਖਿ ਰੋਮਿ ਰੋਮਿ ਹਰਿ ਧਿਆਵੈ ॥ ਨਾਨਕ ਗੁਰਮੁਖਿ ਸਾਚਿ ਸਮਾਵੈ ॥੨੭॥**] (ਅੰਗ ੯੪੧)

**ਤਿਨ ਜਮਕਾਲੁ ਨ ਵਿਆਪਈ; ਜਿਨ ਸਚੁ ਅੰਮ੍ਰਿਤੁ ਪੀਵੇ ॥**

ਜਿਨ੍ਹਾਂ ਨੇ ਸੱਚੇ ਨਾਮ ਰੂਪ ਅੰਮ੍ਰਿਤ ਨੂੰ ਪੀਤਾ ਹੈ, ਤਿਨ੍ਹਾਂ ਨੂੰ ਕਾਲ ਕਰਨ ਵਾਲਾ ਜਮ ਨਹੀਂ ਲਗਦਾ। ਜੰਮਣ ਮਰਣ ਨਹੀਂ ਲਗਦਾ ਹੈ।

**ਓਇ ਆਪਿ ਛੁਟੇ ਪਰਵਾਰ ਸਿਉ; ਤਿਨ ਪਿਛੈ ਸਭੁ ਜਗਤੁ ਛੁਟੀਵੇ ॥੩॥**

ਉਹ ਗੁਰਮੁਖ ਪਰਿਵਾਰ ਦੇ ਸਹਿਤ ਆਪ ਵੀ ਜਨਮ ਮਰਨ ਤੋਂ ਛੁੱਟ ਗਏ ਹਨ ਅਤੇ ਤਿਨ੍ਹਾਂ ਦੇ ਪਿੱਛੇ ਪੈ ਕਰਕੇ, ਭਾਵ ਮਗਰ ਲਗਣ ਕਰਕੇ ਜਗਤ ਦੇ ਸਭ ਜੀਵ ਵੀ ਛੁੱਟ ਗਏ ਹਨ, ਛੁੱਟ ਜਾਂਦੇ ਹਨ।

**ਸਲੋਕ ਮਃ ੧ ॥**

**ਕੁਦਰਤਿ ਕਰਿ ਕੈ ਵਸਿਆ ਸੋਇ ॥ ਵਖਤੁ ਵੀਚਾਰੇ ਸੁ ਬੰਦਾ ਹੋਇ ॥ ਕੁਦਰਤਿ ਹੈ ਕੀਮਤਿ ਨਹੀ ਪਾਇ ॥ ਜਾ ਕੀਮਤਿ ਪਾਇ ਤ ਕਹੀ ਨ ਜਾਇ ॥ ਸਰੈ ਸਰੀਅਤਿ ਕਰਹਿ ਬੀਚਾਰੁ ॥ ਬਿਨੁ ਬੂਝੇ ਕੈਸੇ ਪਾਵਹਿ ਪਾਰੁ ॥ ਸਿਦਕੁ ਕਰਿ ਸਿਜਦਾ ਮਨੁ ਕਰਿ ਮਖਸੂਦੁ ॥ ਜਿਹ ਧਿਰਿ ਦੇਖਾ ਤਿਹ ਧਿਰਿ ਮਉਜੂਦੁ ॥੧॥ ਮਃ ੩ ॥ ਗੁਰ ਸਭਾ ਏਵ ਨ ਪਾਈਐ ਨਾ ਨੇੜੈ ਨਾ ਦੂਰਿ ॥ ਨਾਨਕ ਸਤਿਗੁਰੁ ਤਾਂ ਮਿਲੈ ਜਾ ਮਨੁ ਰਹੈ ਹਦੂਰਿ ॥੨॥ ਪਉੜੀ ॥ ਸਪਤ ਦੀਪ ਸਪਤ ਸਾਗਰਾ ਨਵ ਖੰਡ ਚਾਰਿ ਵੇਦ ਦਸ ਅਸਟ ਪੁਰਾਣਾ ॥ ਹਰਿ ਸਭਨਾ ਵਿਚਿ ਤੂੰ ਵਰਤਦਾ ਹਰਿ ਸਭਨਾ ਭਾਣਾ ॥ ਸਭਿ ਤੁਝੈ ਧਿਆਵਹਿ ਜੀਅ ਜੰਤ ਹਰਿ ਸਾਰਗ ਪਾਣਾ ॥ ਜੋ ਗੁਰਮੁਖਿ ਹਰਿ ਆਰਾਧਦੇ ਤਿਨ ਹਉ ਕੁਰਬਾਣਾ ॥ ਤੂੰ ਆਪੇ ਆਪਿ ਵਰਤਦਾ ਕਰਿ ਚੋਜ ਵਿਡਾਣਾ ॥੪॥** *(ਅੰਗ ੮੩-੮੪)*

**ਸਲੋਕ ਮਃ ੧ ॥**

ਉਥਾਨਿਕਾ : ਸ਼ੇਖ ਬ੍ਰਹਮ ਨੇ ਧੰਨ ਸ੍ਰੀ ਗੁਰੂ ਨਾਨਕ ਦੇਵ ਜੀ ਅੱਗੇ ਪ੍ਰਸ਼ਨ ਕੀਤਾ। ਪਰਮੇਸ਼ਰ ਨੇ ਸੰਸਾਰ ਦੀ ਉਤਪਤੀ ਕਿਵੇਂ ਕੀਤੀ ਹੈ ਅਤੇ (ਕੁਦਰਤਿ) ਮਾਇਆ ਹੈਤਾ ਰੂਪ ਹੈ, ਕਿ ਅਹੈਤਾ ਰੂਪ ਹੈ। ਹੈਤਾ=ਜਿਸਦੀ ਹੋਂਦ ਹੋਵੇ, ਅਹੈਤਾ=ਜਿਸਦੀ ਹੋਂਦ ਨਾ ਹੋਵੇ। ਉੱਤਰ :

**ਕੁਦਰਤਿ ਕਰਿ ਕੈ; ਵਸਿਆ ਸੋਇ ॥**

(ਕੁਦਰਤਿ) ਮਾਇਆ ਦੁਆਰਾ ਸ੍ਰਿਸ਼ਟੀ ਨੂੰ ਰਚ ਕਰਕੇ (ਸੋਇ) ਉਹ ਪਰਮੇਸ਼ਰ ਸਾਰੇ ਵੱਸਿਆ ਹੋਇਆ ਹੈ।

**ਵਖਤੁ ਵੀਚਾਰੇ; ਸੁ ਬੰਦਾ ਹੋਇ ॥**

ਜੋ ਵਕਤ ਦੀ ਵੀਚਾਰ ਕਰੇ ਕਿ ਮੈਨੂੰ ਫੇਰ ਮਾਨਸ ਦੇਹ ਦਾ (ਵਖਤੁ) ਟਾਈਮ ਨਹੀਂ ਮਿਲੇਗਾ। ਇਸ ਟਾਈਮ=ਸਮੇਂ ਹੀ ਭਜਨ ਕਰਨਾ ਚਾਹੀਦਾ ਹੈ। ਜਿਹੜਾ ਇਹ ਵਿਚਾਰ ਕਰਦਾ ਹੈ ਅਤੇ ਭਜਨ ਕਰਦਾ ਹੈ ਉਹ ਬੰਦਾ ਹੈ।

ਪ੍ਰਮਾਣ : **[ਭਈ ਪਰਾਪਤਿ ਮਾਨੁਖ ਦੇਹੁਰੀਆ ॥ ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ ॥]** (ਅੰਗ ੩੭੮)
**[ਬੰਦਉ ਹੋਇ ਬੰਦਗੀ ਗਹੈ ॥ ਬੰਦਕ ਹੋਇ ਬੰਧ ਸੁਧਿ ਲਹੈ ॥੨੯॥]** (ਅੰਗ ੩੪੧)
**[ਫਿਰਤ ਫਿਰਤ ਬਹੁਤੇ ਜੁਗ ਹਾਰਿਓ ਮਾਨਸ ਦੇਹ ਲਹੀ ॥**
**ਨਾਨਕ ਕਹਤ ਮਿਲਨ ਕੀ ਬਰੀਆ ਸਿਮਰਤ ਕਹਾ ਨਹੀ ॥੨॥੨॥]** (ਅੰਗ ੬੩੧)

**ਕੁਦਰਤਿ ਹੈ; ਕੀਮਤਿ ਨਹੀ ਪਾਇ ॥**

(ਕੁਦਰਤਿ) ਮਾਇਆ ਦੀ ਹੈਤਾ ਕਰਕੇ ਵੀ ਕੀਮਤ ਨਹੀਂ ਪਾਈ ਜਾਂਦੀ ਹੈ ਤੇ ਮਾਇਆ ਦੀ ਅਹੈਤਾ ਰੂਪ ਕਰਕੇ ਵੀ ਕੀਮਤ ਨਹੀਂ ਪਾਈ ਜਾਂਦੀ ਹੈ। ਜੇ ਹੈਤਾ ਰੂਪ ਕਹੀਏ ਤਾਂ ਨਾਸਵੰਤ ਹੈ। ਜੇ ਅਹੈਤਾ ਰੂਪ ਕਹੀਏ ਤਾਂ ਸਾਰੇ ਪਦਾਰਥ ਦਿਸ ਰਹੇ ਹਨ। ਇਸ ਕਰਕੇ ਕਲਪਤ ਰੂਪ ਹੈ, ਇਸਦੀ ਕੀਮਤ ਨਹੀਂ ਪਾਈ ਜਾਂਦੀ ਹੈ। **ਵਾ :** ਕੁਦਰਤ ਹੈ ਤਾਂ ਸਹੀ ਪਰ ਪਰਮੇਸ਼ਰ ਦੀ ਕੀਮਤ ਕੁਦਰਤਿ ਪਾਸੋਂ ਨਹੀਂ ਪਾਈ ਜਾਂਦੀ ਹੈ।

## ਸਾਖੀ—ਨਾਰਦ ਨੂੰ ਭਗਵਾਨ ਕ੍ਰਿਸ਼ਨ ਜੀ ਨੇ ਮਾਇਆ ਦਿਖਾਈ

ਇਕ ਵਾਰੀ ਨਾਰਦ ਮੁਨੀ ਨੇ ਭਗਵਾਨ ਨੂੰ ਕਿਹਾ, "ਜਿਹੜੀ ਮਾਇਆ ਗਿਆਨੀਆਂ, ਧਿਆਨੀਆਂ ਨੂੰ ਭੁਲਾ ਦਿੰਦੀ ਹੈ, ਮੈਨੂੰ ਵੀ ਕਿਰਪਾ ਕਰਕੇ ਉਸ ਮਾਇਆ ਦੇ ਦਰਸ਼ਨ ਕਰਵਾਉ।" ਤਾਂ ਭਗਵਾਨ ਨੇ ਨਾਰਦ ਮੁਨੀ ਨੂੰ ਦਰਿਆ 'ਤੇ ਇਸ਼ਨਾਨ ਕਰਨ ਵਾਸਤੇ ਭੇਜਿਆ। ਇਸ਼ਨਾਨ ਕਰਨ ਗਏ ਨੂੰ ਇਕ ਵੱਡੇ ਸਾਰੇ ਮਗਰਮੱਛ ਨੇ ਨਿਗਲ ਲਿਆ ਤੇ ਦਰਿਆ ਦੇ ਦੂਸਰੇ ਕੰਢੇ ਜਾ ਕੇ ਉਗਲੱਛ ਦਿੱਤਾ, ਤਾਂ ਨਾਰਦ ਦਾ ਸਾਰਾ ਸਰੀਰ ਇਸਤ੍ਰੀਆਂ ਵਾਲਾ ਬਣ ਗਿਆ।

ਉਥੋਂ ਦਾ ਰਾਜਾ ਇਸਨੂੰ ਸੁੰਦਰ ਇਸਤ੍ਰੀ ਵੇਖ ਕੇ ਆਪਣੇ ਮਹਿਲਾਂ ਵਿਚ ਲੈ ਗਿਆ। ਇਸ ਤੋਂ ੬੦ ਲੜਕੇ ਅਤੇ ੧੨ ਲੜਕੀਆਂ ਪੈਦਾ ਹੋਈਆਂ। ਫਿਰ ਇਕ ਦਿਨ ਦਰਿਆ 'ਤੇ ਇਸ਼ਨਾਨ ਕਰਨ ਗਿਆ ਤਾਂ ਉਸੇ ਮਗਰਮੱਛ ਨੇ ਫਿਰ ਨਿਗਲ ਲਿਆ ਤੇ ਦੂਸਰੇ ਕੰਢੇ 'ਤੇ ਜਾ ਕੇ ਕੱਢ ਦਿੱਤਾ। ਤਾਂ ਪ੍ਰਮੇਸ਼ਰ ਦੀ ਮਾਇਆ ਦਾ ਪ੍ਰੇਰਿਆ ਹੋਇਆ ਨਾਰਦ ਮੁਨੀ ਆਪਣੇ ਆਪ ਨੂੰ ਇਸਤ੍ਰੀ ਸਮਝ ਕੇ ਬੱਚਿਆਂ ਦਾ ਮੋਹ ਕਰਕੇ ਰੋਣ ਲੱਗ ਪਿਆ ਕਿ ਮੇਰੇ ਬੱਚੇ ਕਿਥੇ ਰਹਿ ਗਏ ਹਨ, ਮੈਂ ਇਤਨੀ ਦੂਰ ਕਿੱਥੇ ਆ ਪਹੁੰਚੀ ਹਾਂ। ਭਗਵਾਨ ਨੇ ਇਸਦੇ ਮੂੰਹ 'ਤੇ ਚਪੇੜ ਮਾਰ ਕੇ ਮਾਇਆ ਦਾ ਅਸਰ ਦੂਰ ਕਰ ਦਿੱਤਾ, ਪਰ ਫਿਰ ਵੀ ਕਹਿਣ ਲੱਗਾ, "ਜੀ! ਮੇਰੀਆਂ ੧੨ ਧੀਆਂ ਅਤੇ ੬੦ ਪੁੱਤਰਾਂ ਦੀ ਕੋਈ ਯਾਦ ਕਾਇਮ ਕਰੋ।" ਤਾਂ ਭਗਵਾਨ ਨੇ ੧੨ ਰਾਸਾਂ ਅਤੇ ੬੦ ਸੰਮਤ ਬਣਾਏ, ਭਾਵ ਦੇਵਤਿਆਂ ਦੀਆਂ ਤਿੰਨ ਬੀਸੀਆਂ ਅਤੇ ੧੨ ਰਾਸਾਂ ਬਣਾਈਆਂ। ਇਉਂ ਨਾਰਦ ਮੁਨੀ ਨੂੰ ਮਾਇਆ ਦਿਖਾਈ ਸੀ।

*(ਮਮ ਮਾਇਆ ਦੁਰੱਤਿਆ) ਗੀਤਾ।*

**ਅਰਥਾਤ: ਮੇਰੀ ਮਾਇਆ ਦਾ ਤਰਨਾਂ ਕਠਨ ਹੈ**

**ਜਾ ਕੀਮਤਿ ਪਾਇ; ਤ ਕਹੀ ਨ ਜਾਇ ॥**

ਜੇਕਰ ਵਾਹਿਗੁਰੂ ਦੇ ਭਗਤ ਪਰਮੇਸ਼ਰ ਦੀ ਕੀਮਤ ਪਾ ਵੀ ਲੈਂਦੇ ਹਨ। ਤਾਂ ਉਹਨਾਂ ਤੋਂ ਕਥਨ ਨਹੀਂ ਕੀਤੀ ਜਾਂਦੀ ਹੈ।

ਪ੍ਰਮਾਣ : **[ਕਹੁ ਕਬੀਰ ਗੂੰਗੈ ਗੁੜੁ ਖਾਇਆ ਪੂਛੇ ਤੇ ਕਿਆ ਕਹੀਐ ॥੪॥੭॥੫੧॥]** (ਅੰਗ ੩੩੪)

ਪ੍ਰਸ਼ਨ : ਹੇ ਗੁਰੂ ਜੀ ਕੀ ਮੁਸਲਮਾਨਾਂ ਦੇ ਪੈਗੰਬਰ ਵੀ ਐਸੇ ਹੀ ਸਮਝਦੇ ਹਨ। ਉੱਤਰ :

**ਸਰੈ ਸਰੀਅਤਿ; ਕਰਹਿ ਬੀਚਾਰੁ ॥**

ਹੇ ਸ਼ੇਖ਼ ਬ੍ਰਹਮ! ਮੁਸਲਮਾਨਾਂ ਦੇ (ਸਰੀਅਤਿ) ਕਰਮਕਾਂਡ ਦੀ ਵਿਚਾਰ ਕਰਨ ਵਾਲੇ, ਸਰੀਅਤ ਅਵਸਥਾ ਵਾਲੇ ਤਾਂ ਸ਼ਰ੍ਹਾਂ ਦੀਆਂ ਵਿਚਾਰਾਂ ਹੀ ਕਰਦੇ ਰਹਿੰਦੇ ਹਨ।

## ਸਾਖੀ—ਇਬਰਾਹੀਮ ਦੀ

ਇਬਰਾਹੀਮ ਨੂੰ ਇਕ ਸੁੰਦਰ ਰੂਪ ਵਾਲੀ ਅਪੱਛਰਾਂ ਮਿਲ ਗਈ। ਉਸ ਨਾਲ ਇਸਨੇ ਸ਼ਾਦੀ ਕਰ ਲਈ। ਦੂਸਰੀ ਨੂੰ ਤਲਾਕ ਦੇ ਦਿੱਤਾ। ਇਕ ਦਿਨ ਪਹਿਲੀ ਇਸਤ੍ਰੀ ਨੇ ਚਿੱਠੀ ਪਾਈ ਹੈ ਪਤੀ ਮੈਂ ਮਰਨ ਲੱਗੀ ਹਾਂ। ਮੈਨੂੰ ਇਕ ਵਾਰੀ ਦਰਸ਼ਨ ਦੇ ਜਾਉ। ਜਦੋਂ ਇਬਰਾਹੀਮ ਗਿਆ ਤੇ ਉਸਦੇ ਸਰੀਰ ਨਾਲ ਮਿਲਾਪ ਕੀਤਾ। ਵਾਪਸ ਆਇ ਨੂੰ ਦੂਸਰੀ ਇਸਤ੍ਰੀ ਨੂੰ ਪਤਾ ਲੱਗਣ ਤੋਂ ਸੁੰਨਤ ਦਾ ਦੰਡ ਦਿੱਤਾ ਸੀ। ਇਸ ਤਰ੍ਹਾਂ ਕਬੀਰ ਸਾਹਿਬ ਜੀ ਨੇ ਪੜਦੇ ਖੋਲ੍ਹੇ ਹਨ।

ਪ੍ਰਮਾਣ : **[ਸਕਤਿ ਸਨੇਹੁ ਕਰਿ ਸੁੰਨਤਿ ਕਰੀਐ ਮੈ ਨ ਬਦਉਗਾ ਭਾਈ ॥**
**ਜਉ ਰੇ ਖੁਦਾਇ ਮੋਹਿ ਤੁਰਕੁ ਕਰੈਗਾ ਆਪਨ ਹੀ ਕਟਿ ਜਾਈ ॥੨॥]** (ਅੰਗ ੪੭੭)
ਇਸ ਤਰ੍ਹਾਂ ਸੁੰਨਤ ਕਰਨ ਦੀ ਪਰਪਾਟੀ ਚੱਲੀ ਦੱਸਦੇ ਹਨ।

**ਬਿਨੁ ਬੂਝੇ; ਕੈਸੇ ਪਾਵਹਿ ਪਾਰੁ ॥**

ਬਿਨਾਂ (ਬੂਝੇ) ਸਮਝੇ ਤੋਂ ਪਰਮੇਸ਼ਰ ਦਾ ਕਿਵੇਂ ਪਾਰਾਵਾਰ ਪਾਇਆ ਜਾ ਸਕਦਾ ਹੈ।
**ਪ੍ਰਸ਼ਨ** : ਸੰਸਾਰ ਤੋਂ ਮੁਕਤੀ ਕਿਵੇਂ ਪਾ ਸਕਦਾ ਹੈ, ਪਰਮੇਸ਼ਰ ਕਿਵੇਂ ਪ੍ਰਾਪਤ ਹੋਵੇ ਜੀ ? **ਉੱਤਰ** :

**ਸਿਦਕੁ ਕਰਿ ਸਿਜਦਾ; ਮਨੁ ਕਰਿ ਮਖਸੂਦੁ ॥**

ਹੇ ਸ਼ੇਖ਼ ਬ੍ਰਹਮ ! (ਸਿਦਕੁ) ਭਰੋਸਾ ਰੂਪ (ਸਿਜਦਾ) ਮੱਥਾ ਟੇਕਣਾ ਕਰ, ਭਰੋਸਾ ਕਰਕੇ ਮੱਥਾ ਟੇਕਿਆ ਕਰ, ਐਵੇਂ ਮੱਕੇ ਵਲ ਸਿਜਦੇ ਕਰਨੇ ਨਿਸਫਲ ਹੀ ਹਨ।

## ਸਾਖੀ—ਸੰਤ ਬਾਬਾ ਮੱਘਰ ਸਿੰਘ ਜੀ ਦੀ

ਸੰਤ ਬਾਬਾ ਮੱਘਰ ਸਿੰਘ ਜੀ ਰਾਮਗੜ੍ਹ ਵਾਲਿਆਂ ਨੇ। ਚਾਲੀ ਦਿਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅੱਗੇ ਮੱਥਾ ਟੇਕਿਆ। ਦਸਾਂ ਗੁਰਾਂ ਦਾ ਸਰੂਪ ਜਾਣ ਕਰਕੇ। ਤਾਂ ਦਸਾਂ ਗੁਰਾਂ ਦੇ ਚਰਨਾਂ ਦੇ ਦਰਸ਼ਨ ਹੋਇ ਸਨ। ਅਤੇ ਸਤਿਗੁਰਾਂ ਦੇ ਪਰਤੱਖ ਦਰਸ਼ਨ ਹੋਇ ਸਨ। ਭਾਵਨਾ ਵਾਲੇ ਇਸੇ ਤਰ੍ਹਾਂ ਬਖ਼ਸ਼ਿਸ਼ਾਂ ਪ੍ਰਾਪਤ ਕਰਦੇ ਹਨ। ਆਪਣੇ ਮਨ ਨੂੰ ਨਾਮ ਦਾ (ਮਖ਼ਸੂਦੁ) ਲਾਭ ਲੈਣ ਵਾਲਾ ਬਣਾਉਣਾ ਕਰ। ਨਫ਼ਾ ਲੈਣ ਵਾਲਾ ਬਣਾਉਣਾ ਕਰ। ਫੇਰ ਇਸ ਪ੍ਰਕਾਰ ਪਰਮੇਸ਼ਰ ਪ੍ਰਗਟ ਹੋ ਜਾਵੇਗਾ।

**ਜਿਹ ਧਿਰਿ ਦੇਖਾ; ਤਿਹ ਧਿਰਿ ਮਉਜੂਦੁ ॥੧॥**

ਫੇਰ ਜਿਸ (ਧਿਰਿ) ਤਰਫ਼ ਦੇਖੋਗੇ, ਤਿਸ (ਧਿਰਿ) ਤਰਫ਼ ਹੀ ਪ੍ਰਭੂ (ਮਉਜੂਦੁ) ਹਾਜ਼ਰ ਹੋਵੇਗਾ, (ਮਉਜੂਦੁ) ਇਸਥਿਤ ਹੋਵੇਗਾ।
ਪ੍ਰਮਾਣ : **[ਈਭੈ ਬੀਠਲੁ ਊਭੈ ਬੀਠਲੁ ਬੀਠਲ ਬਿਨੁ ਸੰਸਾਰੁ ਨਹੀ ॥]** (ਅੰਗ ੪੮੫)

**ਮ: ੩ ॥**

ਪ੍ਰਸ਼ਨ : ਸਿੱਖਾਂ ਨੇ ਤੀਸਰੇ ਪਾਤਿਸ਼ਾਹ ਜੀ ਦੇ ਚਰਨਾਂ ਵਿਚ ਬੇਨਤੀ ਕੀਤੀ। ਹੇ ਗੁਰੂ ਜੀ ਪਹਿਲੇ ਪਾਤਿਸ਼ਾਹ ਜੀ ਨੇ ਕਿਹਾ ਹੈ
ਪ੍ਰਮਾਣ : **[ਸਿਦਕੁ ਕਰਿ ਸਿਜਦਾ ਮਨੁ ਕਰਿ ਮਖਸੂਦੁ ॥]** (ਅੰਗ ੮੪)
ਫੇਰ ਗੁਰਾਂ ਦੀ ਸਭਾ ਵਿਚ ਕਿਵੇਂ ਜਾਣਾ ਚਾਹੀਦਾ ਹੈ। **ਉੱਤਰ** :

**ਗੁਰ ਸਭਾ ਏਵ ਨ ਪਾਈਐ; ਨਾ ਨੇੜੈ ਨਾ ਦੂਰਿ ॥**

ਸਭਾ ਬੇਅੰਤ ਹਨ। ਸਿਖ ਸਭਾ,
ਪ੍ਰਮਾਣ : **[ਸਿਖ ਸਭਾ ਦੀਖਿਆ ਕਾ ਭਾਉ ॥]** (ਅੰਗ ੩੫੦)
ਗੁਰ ਸਭਾ, ਸਿਧ ਸਭਾ,
ਪ੍ਰਮਾਣ : **[ਸਿਧ ਸਭਾ ਕਰਿ ਆਸਣਿ ਬੈਠੇ ਸੰਤ ਸਭਾ ਜੈਕਾਰੋ ॥]** (ਅੰਗ ੯੩੮)
ਸੰਤ ਸਭਾ, ਸਾਧ ਸਭਾ, ਅਕਾਲ ਪੁਰਖ ਦੀ ਸਭਾ,
ਪ੍ਰਮਾਣ : **[ਅਗਮ ਅਗਾਧਿ ਸੁਨਹੁ ਜਨ ਕਥਾ ॥ ਪਾਰਬ੍ਰਹਮ ਕੀ ਅਚਰਜ ਸਭਾ ॥੧॥]** (ਅੰਗ ੧੨੩੫)

ਹੇ ਭਾਈ! ਗੁਰੂ ਜੀ ਦੀ ਸਭਾ ਇਉਂ ਨਹੀਂ ਪਾਈ ਦੀ ਹੈ। ਨਾ ਹੀ ਗੁਰਾਂ ਦੇ ਨੇੜੇ ਰਹਿਣੇ ਕਰਕੇ ਪ੍ਰਾਪਤ ਹੁੰਦੀ ਹੈ। ਨਾ ਹੀ ਬਹੁਤ ਦੂਰ ਰਹਿਣੇ ਕਰਕੇ ਗੁਰ ਸਭਾ ਦੀ ਪ੍ਰਾਪਤੀ ਹੋ ਸਕਦੀ ਹੈ।

## ਸਾਖੀ—ਸਾਖੀ ਸ੍ਰੀ ਕਲਗੀਧਰ ਜੀ ਦੇ ਪਹਿਰੇਦਾਰਾਂ ਨੇ ਖੇਡਾਂ ਵੇਖਣਾ

ਸਤਿਗੁਰੂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤਖਤ ਸ੍ਰੀ ਦਮਦਮਾ ਸਾਹਿਬ ਸਾਬੋ ਕੀ ਤਲਵੰਡੀ ਵਿਖੇ ਸੰਗਤਾਂ ਨੂੰ ਤਾਰ ਰਹੇ ਸਨ। ਇਕ ਰਾਤ ਖੇਡਾ ਪੈ ਰਿਹਾ ਸੀ। ਹਜ਼ੂਰ ਦੇ ਪਲੰਘ ਦੇ ਪਹਿਰੇਦਾਰਾਂ ਵਿਚੋਂ ਸਤਿਗੁਰਾਂ ਤੋਂ ਆਗਿਆ ਲਏ ਤੋਂ ਬਿਨਾਂ ਹੀ ਕੁਝ ਸਿੰਘ ਖੇਡਾ ਵੇਖਣ ਵਾਸਤੇ ਚਲੇ ਗਏ ਅਤੇ ਕੁਝ ਕੁ ਸਿੰਘ ਮਹਾਰਾਜ ਦੇ ਪਲੰਘੇ ਦੇ ਪਹਿਰੇ ਤੇ ਰਹੇ। ਜੋ ਵੇਖਣ ਵਾਸਤੇ ਗਏ ਸੀ ਉਨ੍ਹਾਂ ਨੇ ਬਹੁਤ ਪਛਤਾਵਾ ਕੀਤਾ ਕਿ ਆਪਾਂ ਇਹ ਵੇਖ ਕੇ ਕੀ ਲੈਣਾ ਸੀ, ਕਿਉਂ ਆਏ ਹਾਂ ? ਸਤਿਗੁਰੂ ਜੀ ਕਿਤੇ ਨਰਾਜ਼ ਨਾ ਹੋਵਣ। ਮਨ ਤਾਂ ਸਤਿਗੁਰਾਂ ਪਾਸ ਸੀ ਤੇ ਸਰੀਰ ਕਰਕੇ ਕੇਵਲ ਖੇਡੇ ਵਿਚ ਰਹੇ ਅਤੇ ਖੇਡਾ ਸਮਾਪਤ ਹੋਏ ਤੋਂ ਆ ਗਏ।

ਪਰ ਜਿਹੜੇ ਸਤਿਗੁਰੂ ਜੀ ਦੇ ਪਵਿੱਤਰ ਚਰਨਾਂ ਵਿਚ ਰਹੇ, ਉਹ ਆਪਸ ਵਿਚ ਕਹਿਣ ਲਗੇ ਕਿ ਇਹ ਖੇਡਾ ਵੇਖ ਕੇ ਆ ਗਏ ਹਨ, ਆਪਾਂ ਵੀ ਵੇਖ ਆਉਂਦੇ। ਸਤਿਗੁਰੂ ਜੀ ਤਾਂ ਬਿਰਾਜੇ ਹੀ ਸਨ ਕੀ ਪਤਾ ਲੱਗਣਾ ਸੀ ? ਇਨ੍ਹਾਂ ਦੇ ਨਿਸਰਧਕ ਚਿਤ ਖੇਡਾ ਵੇਖਣ ਦੀ ਇੱਛਾ ਵਿਚ ਰਹੇ। ਹਜ਼ੂਰ ਦੇ ਪਾਸ ਦਿਨ ਚੜ੍ਹੇ ਤੋਂ ਖੇਡਾ ਵੇਖਣ ਵਾਲਿਆਂ ਦੀ ਸ਼ਿਕਾਇਤ ਕੀਤੀ।

ਮਹਾਰਾਜ ਜੀ ਕਹਿਣ ਲੱਗੇ ਇਹ ਸਰੀਰ ਕਰਕੇ ਭਾਵੇਂ ਗਏ ਸਨ ਪਰ ਇਨ੍ਹਾਂ ਦਾ ਚਿੱਤ ਤਾਂ ਸਾਡੇ ਕੋਲ ਭਾਵ ਹਜ਼ੂਰੀ ਵਿਚ ਸੀ। ਸਾਥੋਂ ਡਰਦੇ ਸਨ ਕਿ ਸਤਿਗੁਰੂ ਜੀ ਸਾਨੂੰ ਗਿਆਂ ਨੂੰ ਜ਼ਰੂਰ ਤਾੜਨਗੇ ਇਹ ਇਨ੍ਹਾਂ ਦੇ ਚਿਤ ਅੰਦਰ ਸ਼ਰਧਾ ਸੀ ਅਤੇ ਤੁਹਾਡੇ ਚਿਤ ਖੇਡਾ ਵੇਖਦੇ ਫਿਰਦੇ ਸੀ ਭਾਵੇਂ ਤੁਸੀਂ ਸਾਡੀ ਹਜ਼ੂਰੀ ਵਿਚ ਪਹਿਰੇ ਤੇ ਖੜੇ ਹੀ ਸੀ। ਇਸ ਕਰਕੇ ਇਹ ਤਾਂ ਸਾਡੇ ਨੇੜੇ ਸਨ ਤੇ ਤੁਸੀਂ ਦੂਰ ਸੀ। ਜਦੋਂ ਸਤਿਗੁਰਾਂ ਨੇ ਇਹ ਬਚਨ ਕੀਤਾ ਤਾਂ ਸਤਿਗੁਰੂ ਜੀ ਨੂੰ ਅੰਤਰਜਾਮੀ ਸਰਬ ਕਲਾ ਸਮਰਥ ਜਾਣ ਕੇ ਮੁਆਫੀ ਮੰਗੀ ਅਤੇ ਦਿਲ ਲਾ ਕੇ ਸੇਵਾ ਤੇ ਭੈ ਵਿਚ ਰਹਿਣ ਲੱਗੇ।

ਇਸ ਕਰਕੇ ਦੂਰ ਹੋਣੇ ਕਰਕੇ ਵੀ ਦਰਸ਼ਨ ਨਹੀਂ ਹੁੰਦੇ ਹਨ ਤੇ ਨੇੜੇ ਹੋਣ ਕਰਕੇ ਵੀ ਜੇ ਮਨ ਬਾਹਰ ਹੋਵੇ ਤਾਂ ਦਰਸ਼ਨ ਨਹੀਂ ਹੁੰਦੇ ਹਨ। ਭਾਵੇਂ ਨੇੜੇ ਗੁੰਥੀ ਸਿੰਘ ਝਾੜੂ ਦੇਣ ਵਾਲਾ ਹੋਵੇ ਭਾਵੇਂ ਦੂਰ ਰਹਿਣ ਵਾਲਾ ਹੋਵੇ-ਪ੍ਰਾਪਤੀ ਨਹੀਂ ਕਰ ਸਕਦਾ ਭਾਵਨਾ ਤੋਂ ਬਿਨਾਂ।

**ਨਾਨਕ ਸਤਿਗੁਰੁ ਤਾਂ ਮਿਲੈ; ਜਾ ਮਨੁ ਰਹੈ ਹਦੂਰਿ ॥੨॥**

ਸਤਿਗੁਰੂ ਜੀ ਕਹਿੰਦੇ ਹਨ, ਹੇ ਭਾਈ! ਸਤਿਗੁਰਾਂ ਦੇ ਦਰਸ਼ਨ ਤਾਂ ਹੁੰਦੇ ਹਨ। ਜਦੋਂ ਮਨ ਹਰਿ ਵੇਲੇ ਸੰਗਤ ਵਿਚ ਨਾਮ ਵਿਚ ਲਗ ਕਰਕੇ ਸਨਮੁਖ ਰਹੇ, ਹਜ਼ੂਰੀ ਵਿਚ ਰਹੇ। ਇਸ ਲਈ ਭਾਵੇਂ ਕਿਤੇ ਕੰਮ ਕਾਰ ਕਰੇ, ਪਰ ਸਿੱਖ ਨੂੰ ਮਨ ਸਤਿਗੁਰਾਂ ਦੇ ਚਰਨਾਂ ਵਿਚ ਜੋੜਨਾ ਚਾਹੀਦਾ ਹੈ।

**ਪਉੜੀ ॥ ਸਪਤ ਦੀਪ, ਸਪਤ ਸਾਗਰਾ, ਨਵ ਖੰਡ; ਚਾਰਿ ਵੇਦ, ਦਸ ਅਸਟ ਪੁਰਾਣਾ ॥**

ਸੱਤਾਂ ਦੀਪਾਂ ਵਿਚ, ਜੰਬੂ ਦੀਪ ਆਦਿਕਾਂ ਵਿਚ। ਘਿਉ, ਦੁੱਧ, ਸ਼ਹਿਦ, ਰਸ, ਖਾਰਾ, ਮਿੱਠਾ, ਸ਼ਰਾਬ ਦਾ ਇਹਨਾਂ ਸੱਤਾਂ ਸਮੁੰਦਰਾਂ ਵਿਚ। ਨੌਂ ਖੰਡਾਂ ਵਿਚ, ਚਾਰੇ ਵੇਦਾਂ ਵਿਚ, ਅਠਾਰਾਂ ਪੁਰਾਣਾਂ ਵਿਚ।

**ਹਰਿ ਸਭਨਾ ਵਿਚਿ ਤੂੰ ਵਰਤਦਾ; ਹਰਿ ਸਭਨਾ ਭਾਣਾ ॥**

ਹੇ ਹਰੀ ! ਇਹਨਾਂ ਸਾਰਿਆਂ ਵਿਚ ਤੂੰ ਵਿਆਪਕ ਹੋ ਕਰਕੇ ਵਰਤ ਰਿਹਾ ਹੈਂ। ਹੇ ਹਰੀ ! ਸਾਰੇ ਜੀਵਾਂ ਨੂੰ ਤੂੰ (ਭਾਣਾ) ਭਾਉਂਦਾ ਹੈ, ਚੰਗਾ ਲਗਦਾ ਹੈ।

**ਦੂਸਰਾ ਅਰਥ :** ਜਿਨ੍ਹਾਂ ਨੇ ਸੱਤ ਭੂਮਿਕਾ ਰੂਪ (ਦੀਪ) ਦੀਵੇ ਜਗਾਏ ਹਨ। ਬੈਰਾਗ, ਬਿਬੇਕ, ਖਟ ਸੰਪਤੀ, ਮੋਖ ਇੱਛਾ, ਸ੍ਰਵਣ, ਮੰਨਣ, ਨਿਧਿਆਸਣ, ਇਹ ਸੱਤ ਸਾਧਨਾਂ ਰੂਪ ਸੱਤਾਂ ਸਮੁੰਦਰਾਂ ਵਿਚ ਇਸ਼ਨਾਨ ਕੀਤਾ ਹੈ। (ਨਵ ਖੰਡ) ਨੌਂ ਖੰਡ=ਜੋ ਖੰਡ ਜੈਸੀ ਮਿੱਠੀ ਨਵਧਾ ਭਗਤੀ ਜਿਨ੍ਹਾਂ ਨੇ ਕੀਤੀ ਹੈ। ਜਾਂ : ਨੌਂ ਗੋਲਕਾਂ ਦੇ ਵਿਸ਼ਿਆਂ ਦਾ ਜਿਨ੍ਹਾਂ ਨੇ (ਖੰਡ) ਖੰਡਨ ਕੀਤਾ ਹੈ। ਜਿਨ੍ਹਾਂ ਨੇ ਚਾਰ ਵੇਦਾਂ ਦੇ ਸਿਧਾਂਤ ਨੂੰ ਜਾਣਿਆ ਹੈ। ਅਠਾਰਾਂ ਵਰਣ, ਸੋਲਾਂ ਤੇ ਗੋਲ, ਗੁੰਡ, ਇਹ ਅਠਾਰਾਂ ਵਰਣ ਹਨ। ਇਹ ਸਾਰੇ ਹੇ (ਪੁਰਾਣਾ) ਪੁਰਾਤਨ ਸਰੂਪ ਆਪ ਨੂੰ ਕਹਿੰਦੇ ਹਨ। ਇਹਨਾਂ ਸਾਰਿਆਂ ਵਿਚ ਤੁਸੀਂ ਵਰਤ ਰਹੇ ਹੋ ਅਤੇ ਸਭਨਾਂ ਨੂੰ ਤੂੰ ਭਾਉਂਦਾ ਹੈ। **ਵਾ** : ਇਹ ਸਾਰੇ ਕਹਿੰਦੇ ਹਨ ਕਿ ਹੇ ਪਰਮੇਸ਼ਰ ! ਤੂੰ ਸਾਰਿਆਂ ਵਿਚ ਵਿਆਪਕ ਹੋ ਰਿਹਾ ਹੈਂ।

**ਸਭਿ ਤੁਝੈ ਧਿਆਵਹਿ ਜੀਅ; ਜੰਤ ਹਰਿ ਸਾਰਗ ਪਾਣਾ ॥**

ਹੇ ਹਰੀ (ਸਾਰਗ) ਧਨੁਖ ਨੂੰ (ਪਾਣਾ) ਹੱਥ ਵਿਚ ਧਾਰਨ ਵਾਲੇ। (ਸਾਰਗ ਪਾਣਾ) ਹੱਥਾਂ ਵਿਚ ਸ੍ਰੇਸ਼ਟਤਾਈ ਦੇਣ ਵਾਲੇ। ਸਾਰੇ ਸੂਖਮ ਸਥੂਲ ਜੀਵ ਜੰਤ ਤੈਨੂੰ ਧਿਆਉਂਦੇ ਹਨ।

**ਜੋ ਗੁਰਮੁਖਿ ਹਰਿ ਆਰਾਧਦੇ; ਤਿਨ ਹਉ ਕੁਰਬਾਣਾ ॥**

ਜੋ ਗੁਰਾਂ ਦੁਆਰਾ ਗੁਰਮੁਖ ਬਣ ਕਰਕੇ ਹਰੀ ਦੇ ਨਾਮ ਨੂੰ ਧਿਆਉਂਦੇ ਹਨ, ਤਿਨ੍ਹਾਂ ਗੁਰਮੁਖ ਪਿਆਰਿਆਂ ਤੋਂ ਅਸੀਂ ਕੁਰਬਾਨ ਜਾਂਦੇ ਹਾਂ।

**ਤੂੰ ਆਪੇ ਆਪਿ ਵਰਤਦਾ; ਕਰਿ ਚੋਜ ਵਿਡਾਣਾ ॥੪॥**

ਹੇ ਪਰਮੇਸ਼ਰ ! ਤੂੰ ਆਪੇ ਆਪ ਹੀ ਗੁਰਮੁਖਾਂ ਵਿਚ ਵਰਤ ਰਿਹਾ ਹੈਂ। (ਵਿਡਾਣਾ) ਅਸਚਰਜ (ਚੋਜ) ਕੌਤਕਾਂ ਨੂੰ ਕਰਕੇ। ਵਾ : ਗੁਰਮੁਖਾਂ ਨੇ ਜਾਣਿਆ ਹੈ ਕਿ ਤੂੰ ਆਪੇ ਹੀ ਨਿਰਗੁਣ ਸਰੂਪ ਵਿਚ ਵਰਤਦਾ ਹੈਂ, ਸਰਗੁਣ ਸਰੂਪ ਧਾਰ ਕਰਕੇ ਅਸਚਰਜ ਚੋਜਾਂ ਨੂੰ ਕਰ ਰਿਹਾ ਹੈਂ।

**ਸਲੋਕ ਮਃ ੩ ॥**

**ਕਲਉ ਮਸਾਜਨੀ ਕਿਆ ਸਦਾਈਐ ਹਿਰਦੈ ਹੀ ਲਿਖਿ ਲੇਹੁ ॥ ਸਦਾ ਸਾਹਿਬ ਕੈ ਰੰਗਿ ਰਹੈ ਕਬਹੂੰ ਨ ਤੂਟਸਿ ਨੇਹੁ ॥ ਕਲਉ ਮਸਾਜਨੀ ਜਾਇਸੀ ਲਿਖਿਆ ਭੀ ਨਾਲੇ ਜਾਇ ॥ ਨਾਨਕ ਸਹ ਪ੍ਰੀਤਿ ਨ ਜਾਇਸੀ ਜੋ ਧੁਰਿ ਛੋਡੀ ਸਚੈ ਪਾਇ ॥੧॥ ਮਃ ੩ ॥ ਨਦਰੀ ਆਵਦਾ ਨਾਲਿ ਨ ਚਲਈ ਵੇਖਹੁ ਕੋ ਵਿਉਪਾਇ ॥ ਸਤਿਗੁਰਿ ਸਚੁ ਦ੍ਰਿੜਾਇਆ ਸਚਿ ਰਹਹੁ ਲਿਵ ਲਾਇ ॥ ਨਾਨਕ ਸਬਦੀ ਸਚੁ ਹੈ ਕਰਮੀ ਪਲੈ ਪਾਇ ॥੨॥ ਪਉੜੀ ॥ ਹਰਿ ਅੰਦਰਿ ਬਾਹਰਿ ਇਕੁ ਤੂੰ ਤੂੰ ਜਾਣਹਿ ਭੇਤੁ ॥ ਜੋ ਕੀਚੈ ਸੋ ਹਰਿ ਜਾਣਦਾ ਮੇਰੇ ਮਨ ਹਰਿ ਚੇਤੁ ॥ ਸੋ ਡਰੈ ਜਿ ਪਾਪ ਕਮਾਵਦਾ ਧਰਮੀ ਵਿਗਸੇਤੁ ॥ ਤੂੰ ਸਚਾ ਆਪਿ ਨਿਆਉ ਸਚੁ ਤਾ ਡਰੀਐ ਕੇਤੁ ॥ ਜਿਨਾ ਨਾਨਕ ਸਚੁ ਪਛਾਣਿਆ ਸੇ ਸਚਿ ਰਲੇਤੁ ॥੫॥**

*(ਅੰਗ ੮੪)*

**ਉਥਾਨਕਾ :** ਇਕ ਸ਼ਾਹੂਕਾਰ ਧੰਨ ਸ੍ਰੀ ਗੁਰੂ ਅਮਰਦਾਸ ਜੀ ਪਾਸ ਉਪਦੇਸ਼ ਲੈਣ ਆਇਆ। ਦੀਵਾਨ ਵਿਚ ਬੈਠ ਕਰਕੇ ਆਪਣੇ ਨੌਕਰ ਨੂੰ ਕਹਿਣਾ ਲੱਗਾ ਕਿ ਛੇਤੀ ਕਲਮ ਦਵਾਤ ਲੈ ਕੇ ਆਉ। ਸਤਿਗੁਰਾਂ ਦਾ ਉਪਦੇਸ਼ ਲਿਖ ਲਈਏ ਤਾਂ ਗੁਰੂ ਸਾਹਿਬ ਜੀ ਕਹਿੰਦੇ ਹਨ, ਹੇ ਭਾਈ ਕਲਮ ਦਵਾਤ ਦੀ ਲੋੜ ਨਹੀਂ ਹੈ।

**ਕਲਉ ਮਸਾਜਨੀ ਕਿਆ ਸਦਾਈਐ; ਹਿਰਦੈ ਹੀ ਲਿਖਿ ਲੇਹੁ ॥**

ਹੇ ਭਾਈ ਕਲਮ, ਸਿਆਹੀ ਵਾਲੀ ਦਵਾਤ ਤੇ ਕਾਗਜ਼ ਮੰਗਾ ਕਰਕੇ ਕੀ ਕਰਨੇ ਹਨ। ਤੂੰ ਉਪਦੇਸ਼ ਨੂੰ ਹਿਰਦੇ ਵਿਚ ਹੀ ਲਿਖ ਲੈਣਾ ਕਰ।

**ਦੂਸਰਾ ਅਰਥ :** ਰਸਨਾ ਰੂਪੀ ਕਲਮ, ਸ਼ਰਧਾ ਰੂਪ ਸਿਆਹੀ ਦੀ ਦਵਾਤ ਤੇ ਹਿਰਦੇ ਰੂਪ ਕਾਗਜ਼ ਤੇ ਉਪਦੇਸ਼ ਲਿਖ ਲੈਣਾ ਕਰ। ਜੇ ਕਰ ਲਿਖ ਲਵੇਂਗਾ ਤਾਂ ਫੇਰ

**ਸਦਾ ਸਾਹਿਬ ਕੈ ਰੰਗਿ ਰਹੈ; ਕਬਹੂੰ ਨ ਤੂਟਸਿ ਨੇਹੁ ॥**

ਪਰਮੇਸ਼ਰ ਦੇ ਪ੍ਰੇਮ ਰੰਗ ਵਿਚ ਰੰਗਿਆ ਰਹੇਂਗਾ ਤਾਂ ਕਦੇ ਵੀ ਪ੍ਰਭੂ ਦਾ (ਨੇਹੁ) ਪ੍ਰੇਮ ਨਹੀਂ ਟੁੱਟੇਗਾ।

**ਦੂਸਰਾ ਅਰਥ :** ਜੇ ਹਿਰਦੇ ਵਿਚ ਉਪਦੇਸ਼ ਨੂੰ ਲਿਖ ਲਵੇਂਗਾ ਤਾਂ ਪ੍ਰੇਮ ਨਹੀਂ ਟੁੱਟੇਗਾ ਅਤੇ ਮਾਲਕ ਪ੍ਰਭੂ ਦੇ ਪ੍ਰੇਮ ਰੰਗ ਵਿਚ ਰੰਗਿਆ ਰਹੇਂਗਾ। (ਰੰਗਿ) ਅਨੰਦ ਵਿਚ ਲੀਨ ਹੋਇਆ ਰਹੇਂਗਾ।

**ਪ੍ਰਸ਼ਨ :** ਹੇ ਗੁਰੂ ਜੀ ! ਤੁਸੀਂ ਮੈਨੂੰ ਕਲਮ, ਦਵਾਤ ਤੇ ਕਾਗਜ਼, ਕਿਉਂ ਨਹੀਂ ਮੰਗਵਾਉਣ ਦਿੰਦੇ ? ਤਾਂ ਗੁਰੂ ਸਾਹਿਬ ਕਹਿੰਦੇ ਹਨ। **ਉੱਤਰ :**

**ਕਲਉ ਮਸਾਜਨੀ ਜਾਇਸੀ; ਲਿਖਿਆ ਭੀ, ਨਾਲੇ ਜਾਇ ॥**

ਹੇ ਭਾਈ ! ਕਲਮ, ਦਵਾਤ, ਕਾਗਜ਼, ਸਭ ਚਲੇ ਜਾਣਗੇ, ਨਾਸ ਹੋ ਜਾਣਗੇ, ਕਾਗਜ਼ ਤੇ ਲਿਖਿਆ ਹੋਇਆ ਵੀ ਨਾਸ ਹੋ ਜਾਵੇਗਾ।

**ਨਾਨਕ ਸਹ ਪ੍ਰੀਤਿ ਨ ਜਾਇਸੀ; ਜੋ ਧੁਰਿ ਛੋਡੀ ਸਚੈ ਪਾਇ ॥੧॥**

ਗੁਰੂ ਸਾਹਿਬ ਜੀ ਕਹਿੰਦੇ ਹਨ (ਸਹ) ਪਿਆਰੇ ਪ੍ਰਭੂ ਦੀ ਪ੍ਰੀਤੀ ਨਹੀਂ ਜਾਵੇਗੀ। ਜਿਹੜੀ ਧੁਰੋਂ-ਮੁੱਢੋਂ ਹੀ ਸ੍ਰੇਸ਼ਟ ਕਰਮਾਂ ਕਰਕੇ ਸੱਚੇ ਪ੍ਰਭੂ ਨਾਲ ਪਾ ਛੱਡੀ ਹੈ, ਲਾ ਛੱਡੀ ਹੈ।

**ਦੂਸਰਾ ਅਰਥ :** ਜੇ ਤੂੰ ਪ੍ਰੇਮ ਰੂਪ ਕਲਮ ਬਣਾ ਕਰਕੇ, ਸ਼ਰਧਾ ਦੀ ਸਿਆਹੀ ਰੱਖੇਂਗਾ। ਤਾਂ ਇਹ ਕਲਮ ਦਵਾਤ ਵੀ ਤੇਰੇ ਨਾਲ ਜਾਣਗੇ। ਤੇ ਇਹਨਾਂ ਦੁਆਰਾ ਲਿਖਿਆ ਹੋਇਆ ਉਪਦੇਸ਼ ਹਿਰਦੇ ਰੂਪ ਕਾਗਜ਼ ਪਰ, ਉਹ ਵੀ

ਨਾਲ ਚੱਲੇਗਾ। ਗੁਰੂ ਜੀ ਕਹਿੰਦੇ ਹਨ ਕਿ ਫੇਰ ਪਿਆਰੇ ਪ੍ਰਭੂ ਦੀ ਪ੍ਰੀਤੀ ਵੀ ਨਾਸ ਨਹੀਂ ਹੋਵੇਗੀ। ਜੋ ਧੁਰੋਂ ਪ੍ਰਭੂ ਨੇ (ਪਾਇ) ਅੰਦਰ ਪ੍ਰਵੇਸ਼ ਕੀਤੀ ਹੈ, ਲਾ ਛੱਡੀ ਹੋਈ ਹੈ।

**ਮਃ ੩ ॥**

ਬੇਨਤੀ : ਹੇ ਸਤਿਗੁਰੂ ਜੀ ਮੈਂ ਪ੍ਰੇਮ ਨੂੰ ਕਲਮ, ਮੋਹ ਨੂੰ ਜਾਲ ਕਰਕੇ ਸਿਆਹੀ ਬਣਾਵਾਂਗਾ ਤੇ ਸ਼ਰਧਾ ਰੂਪੀ ਦਵਾਤ ਵਿਚ ਪਾਵਾਂਗਾ। ਹਿਰਦੇ ਨੂੰ ਕਾਗਜ਼ ਬਣਾਵਾਂਗਾ। ਆਪ ਕਿਰਪਾ ਕਰਕੇ ਉਪਦੇਸ਼ ਜ਼ਰੂਰ ਦੇਣਾ ਕਰੋ। ਤਾਂ ਹਜ਼ੂਰ ਕਹਿੰਦੇ ਹਨ ਕਿ ਭਾਈ ਉਪਦੇਸ਼ ਸੁਣ ਲੈ।

**ਨਦਰੀ ਆਵਦਾ, ਨਾਲਿ ਨ ਚਲਈ; ਵੇਖਹੁ ਕੋ, ਵਿਉਪਾਇ ॥**

ਜੋ ਨਜ਼ਰ ਆਉਣ ਵਾਲੇ ਪਦਾਰਥ ਹਨ। ਇਹ ਅੰਤ ਨੂੰ ਨਾਲ ਨਹੀਂ ਜਾਂਦੇ ਹਨ। ਭਾਵੇਂ ਕੋਈ ਵੀ (ਵਿਉਪਾਇ) ਉਪਾਉ ਕਰਕੇ ਦੇਖ ਲਵੋ। ਭਾਵੇਂ ਕੋਈ (ਵਿਉਪਾਇ) ਨਿਰਨਾ ਕਰਕੇ ਦੇਖ ਲਵੋ। ਭਾਵੇਂ ਕੋਈ (ਵਿ) ਵਿਸ਼ੇਸ਼ (ਉਪਾਇ) ਜਤਨ ਕਰਕੇ ਦੇਖ ਲਵੋ।

ਪ੍ਰਮਾਣ : **[ਜੇ ਚਲਦਾ ਲੈ ਚਲਿਆ ਕਿਛੁ ਸੰਪੈ ਨਾਲੇ ॥ ਤਾ ਧਨੁ ਸੰਚਹੁ ਦੇਖਿ ਕੈ ਬੂਝਹੁ ਬੀਚਾਰੇ ॥੬॥]** (ਅੰਗ ੪੧੮)

**ਸਤਿਗੁਰਿ ਸਚੁ ਦ੍ਰਿੜਾਇਆ; ਸਚਿ ਰਹਹੁ ਲਿਵ ਲਾਇ ॥**

ਸਤਿਗੁਰਾਂ ਨੇ ਸੱਚੇ ਨਾਮ ਨੂੰ ਦ੍ਰਿੜ੍ਹ ਕਰਵਾਇਆ ਹੈ। ਝੂਠ ਨੂੰ ਛੱਡ ਕਰਕੇ ਸੱਚ ਸਰੂਪ ਵਿਚ ਬਿਰਤੀ ਜੋੜ ਕਰਕੇ ਰਹਿਣਾ ਕਰੋ।

**ਨਾਨਕ ਸਬਦੀ ਸਚੁ ਹੈ; ਕਰਮੀ ਪਲੈ ਪਾਇ ॥੨॥**

ਗੁਰੂ ਜੀ ਕਹਿੰਦੇ ਹਨ ਕਿ ਗੁਰਸ਼ਬਦੀਆਂ ਨੂੰ ਸੱਚਾ ਸੁੱਖ ਹੈ। ਉਹ ਗੁਰਾਂ ਦੀ (ਕਰਮੀ) ਕਿਰਪਾ ਕਰਕੇ, ਨਿਸ਼ਕਾਮ ਕਰਮਾਂ ਦੀ ਕਮਾਈ ਕਰਕੇ, ਹਿਰਦੇ ਰੂਪ ਪੱਲੇ ਵਿਚ ਨਾਮ ਨੂੰ ਧਾਰਦੇ ਹਨ।

**ਪਉੜੀ ॥ ਹਰਿ ਅੰਦਰਿ ਬਾਹਰਿ ਇਕੁ ਤੂੰ; ਤੂੰ ਜਾਣਹਿ ਭੇਤੁ ॥**

ਹੇ ਸਿੱਖ ! ਤੂੰ ਐਸ ਤਰ੍ਹਾਂ ਨਿਹਚੇ ਕਰ ਕਿ ਹੇ ਹਰੀ ਪਰਮੇਸ਼ਰ ! ਤੂੰ ਸਰੀਰਾਂ ਦੇ ਅੰਦਰ ਬਾਹਰ ਸੰਸਾਰ ਵਿਚ ਤੂੰ ਇਕੋ ਹੀ ਹੈਂ ਤੇ ਤੂੰ ਸਾਰੇ ਜੀਵਾਂ ਦੀਆਂ ਕਰਤੂਤਾਂ ਦੇ ਭੇਤ ਨੂੰ ਜਾਣਦਾ ਹੈਂ। ਮਨ ਪ੍ਰਥਾਇ ਸਿੱਖਿਆ ਦਿੰਦੇ ਹਨ :

**ਜੋ ਕੀਚੈ ਸੋ ਹਰਿ ਜਾਣਦਾ; ਮੇਰੇ ਮਨ ਹਰਿ ਚੇਤੁ ॥**

ਹੇ ਮਨ ਜੋ ਵੀ ਤੂੰ ਕਰਤਬਾਂ ਨੂੰ ਲੁਕ ਕੇ ਕਰਦਾ ਹੈਂ, ਉਹ ਸਭ ਹਰੀ ਜਾਣਦਾ ਹੈ, ਹੇ ਮੇਰੇ ਮਨ ! ਉਸ ਹਰੀ ਨੂੰ ਚੇਤੇ ਕਰ, ਸਿਮਰਨ ਕਰ।

**ਸੋ ਡਰੈ ਜਿ ਪਾਪ ਕਮਾਵਦਾ; ਧਰਮੀ ਵਿਗਸੇਤੁ ॥**

ਜੋ ਵੀ ਪਾਪ ਕਮਾਉਂਦਾ ਹੈ, ਉਹੀ ਡਰਦਾ ਹੈ। ਧਰਮੀ ਪੁਰਸ਼ ਤਾਂ ਸਦਾ (ਵਿਗਸੇਤੁ) ਖ਼ੁਸ਼ ਰਹਿੰਦਾ ਹੈ। (ਵਿਗਸੇਤੁ) ਸੇਤੁ=ਏਤੁ=ਅਤਿਅੰਤ ਹੀ ਧਰਮੀ ਪੁਰਸ਼ ਤਾਂ (ਵਿਗ) ਖਿੜੇ ਰਹਿੰਦੇ ਹਨ। ਪ੍ਰਸੰਨ ਰਹਿੰਦੇ ਹਨ।

**ਤੂੰ ਸਚਾ ਆਪਿ ਨਿਆਉ ਸਚੁ ਤਾ ਡਰੀਐ ਕੇਤੁ ॥**

ਹੇ ਪਰਮੇਸ਼ਰ ! ਤੂੰ ਆਪ ਵੀ ਸੱਚਾ ਹੈਂ ਅਤੇ ਆਪ ਜੀ ਦਾ (ਨਿਆਉ) ਇਨਸਾਫ਼ ਵੀ ਸੱਚਾ ਹੈ ਤਾਂ ਫੇਰ (ਕੇਤੁ) ਕਿਸ ਵਾਸਤੇ ਡਰਨਾ ਹੈ। ਕਿ ਕੁ-ਨਿਆਉ ਨਾ ਹੋ ਜਾਵੇ, ਬੇਇਨਸਾਫ਼ੀ ਨਾ ਹੋ ਜਾਵੇ।

**ਜਿਨਾ ਨਾਨਕ ਸਚੁ ਪਛਾਣਿਆ; ਸੇ ਸਚਿ ਰਲੇਤੁ ॥੫॥**

ਹੇ ਭਾਈ ! ਜਿਨ੍ਹਾਂ ਨੇ ਗੁਰਾਂ ਦੁਆਰਾ ਸਚੇ ਨਾਮ ਨੂੰ ਪਛਾਣਿਆ ਹੈ, ਉਹ ਗੁਰਮੁਖ ਇਸ ਸੰਸਾਰ ਵਿਚ ਰਹਿੰਦੇ ਹੋਇ ਵੀ ਸੱਚ ਸਰੂਪ ਵਿਚ (ਰਲੇਤੁ) ਰਲ ਗਏ ਹਨ, ਅਭੇਦ ਹੋ ਗਏ ਹਨ।

**ਸਲੋਕ ਮਃ ੩ ॥**

**ਕਲਮ ਜਲਉ ਸਣੁ ਮਸਵਾਣੀਐ ਕਾਗਦੁ ਭੀ ਜਲਿ ਜਾਉ ॥ ਲਿਖਣ ਵਾਲਾ ਜਲਿ ਬਲਉ ਜਿਨਿ ਲਿਖਿਆ ਦੂਜਾ ਭਾਉ ॥ ਨਾਨਕ ਪੂਰਬਿ ਲਿਖਿਆ ਕਮਾਵਣਾ ਅਵਰੁ ਨ ਕਰਣਾ ਜਾਇ ॥੧॥ ਮਃ ੩ ॥ ਹੋਰੁ ਕੂੜੁ ਪੜਣਾ ਕੂੜੁ ਬੋਲਣਾ ਮਾਇਆ ਨਾਲਿ ਪਿਆਰੁ ॥ ਨਾਨਕ ਵਿਣੁ ਨਾਵੈ ਕੋ ਥਿਰੁ ਨਹੀ ਪੜਿ ਪੜਿ ਹੋਇ ਖੁਆਰੁ ॥੨॥ ਪਉੜੀ ॥ ਹਰਿ ਕੀ ਵਡਿਆਈ ਵਡੀ ਹੈ ਹਰਿ ਕੀਰਤਨੁ ਹਰਿ ਕਾ ॥ ਹਰਿ ਕੀ ਵਡਿਆਈ ਵਡੀ ਹੈ ਜਾ ਨਿਆਉ ਹੈ ਧਰਮ ਕਾ ॥ ਹਰਿ ਕੀ ਵਡਿਆਈ ਵਡੀ ਹੈ ਜਾ ਫਲੁ ਹੈ ਜੀਅ ਕਾ ॥ ਹਰਿ ਕੀ ਵਡਿਆਈ ਵਡੀ ਹੈ ਜਾ ਨ ਸੁਣਈ ਕਹਿਆ ਚੁਗਲ ਕਾ ॥ ਹਰਿ ਕੀ ਵਡਿਆਈ ਵਡੀ ਹੈ ਅਪੁਛਿਆ ਦਾਨੁ ਦੇਵਕਾ ॥੬॥**

(ਅੰਗ ੮੪)

**ਉਥਾਨਕਾ :** ਧੰਨ ਸ੍ਰੀ ਗੁਰੂ ਅਮਰਦਾਸ ਜੀ ਮਹਾਰਾਜ ਜਿਸ ਵਕਤ ਸ੍ਰੀ ਗੋਇੰਦਵਾਲ ਸਾਹਿਬ ਵਿਖੇ ਬਾਉਲੀ ਸਾਹਿਬ ਦੀ ਸੇਵਾ ਕਰਵਾ ਰਹੇ ਸਨ। ਉਸ ਵੇਲੇ ਇਕ ਮੁਨਸ਼ੀ ਹਜ਼ੂਰ ਦੇ ਦਰਬਾਰ ਵਿਚ ਆਇਆ। ਉਸ ਨੇ ਸੋਚਿਆ ਕਿ ਗੁਰੂ ਜੀ ਨੂੰ ਆਮਦਨ ਬਹੁਤ ਹੈ। ਇਹਨਾਂ ਪਾਸ ਮੁਨਸ਼ੀ ਰਹਿ ਪੈਂਦੇ ਹਾਂ ਅਤੇ ਹਿਸਾਬ ਕਿਤਾਬ ਦੌਰਾਨ ਵਿਚੋਂ ਧਨ ਖਾ ਪੀ ਲਿਆ ਕਰਾਂਗੇ। ਇਸ ਨੇ ਇਹ ਸੋਚ ਕੇ ਗੁਰੂ ਸਾਹਿਬ ਜੀ ਨੂੰ ਕਿਹਾ ਕਿ ਆਪ ਜੀ ਦੇ ਪਾਸ ਆਮਦਨ ਬਹੁਤ ਆਉਂਦੀ ਹੈ। ਆਪ ਸਾਰੀ ਲੰਗਰ ਵਿਚ ਹੀ ਲਾ ਦਿੰਦੇ ਹੋ। ਬਚਤ ਕਰਨੀ ਚਾਹੀਦੀ ਹੈ। ਮੈਨੂੰ ਹਿਸਾਬ ਕਰਨ ਵਾਸਤੇ ਰੱਖ ਲਓ। ਮੈਂ ਸਾਰਾ ਹਿਸਾਬ ਲਿਖਿਆ ਕਰਾਂਗਾ। ਤਾਂ ਉਸ ਮੁਨਸ਼ੀ ਪ੍ਰਤੀ ਹਜ਼ੂਰ ਉਪਦੇਸ਼ ਦਿੰਦੇ ਹਨ।

**ਕਲਮ ਜਲਉ ਸਣੁ ਮਸਵਾਣੀਐ; ਕਾਗਦੁ ਭੀ ਜਲਿ ਜਾਉ ॥**

ਹੇ ਭਾਈ ! ਤੂੰ ਗੁਰੂ ਕੇ ਲੰਗਰ ਦਾ ਹਿਸਾਬ ਕਰਨਾ ਚਾਹੁੰਦਾ ਹੈ, ਐਸੀ ਕਲਮ ਵੀ ਦਵਾਤ ਦੇ ਸਮੇਤ ਸੜ ਜਾਵੇ, ਉਹ ਹਿਸਾਬ ਲਿਖਣ ਵਾਲਾ ਕਾਗਦ ਵੀ (ਜਲਿ) ਸੜ ਜਾਵੇ।

**ਲਿਖਣ-ਵਾਲਾ ਜਲਿ ਬਲਉ; ਜਿਨਿ ਲਿਖਿਆ ਦੂਜਾ ਭਾਉ ॥**

ਲਿਖਣ ਵਾਲਾ ਐਸਾ ਮੁਨਸ਼ੀ (ਜਲਿ) ਸੜ ਕਰਕੇ (ਬਲਉ) ਸੁਆਹ ਹੋ ਜਾਵੇ, ਜੋ ਦਵੈਤ ਭਾਵ ਦੀਆਂ ਗੱਲਾਂ ਕਰਕੇ ਝੂਠਾ ਹੀ ਲਿਖ ਦੇਣ ਵਾਲਾ ਹੈ, ਜੋ ਬੇਈਮਾਨੀ ਸਹਿਤ ਹੋ ਕੇ ਦਿਖਾਵੇ ਦਾ ਹੀ ਦੂਜਾ ਹਿਸਾਬ ਲਿਖਦਾ ਹੈ ਅਤੇ ਲੰਗਰ ਵਿਚੋਂ ਪੈਸੇ ਖਾ ਜਾਂਦਾ ਹੈ।

**ਸਾਖੀ**

ਭਾਈ ਸੁਮੇਰ ਸਿੰਘ ਜੀ ਤਖ਼ਤ ਸ੍ਰੀ ਪਟਨੇ ਸਾਹਿਬ ਦੇ ਜਥੇਦਾਰ ਸਨ। ਇਹਨਾਂ ਨੇ ਗੁਰ-ਪਦ ਪ੍ਰੇਮ ਪ੍ਰਕਾਸ਼ ਗ੍ਰੰਥ ਲਿਖਿਆ ਹੈ। ਇਹ ਗੋਲਕ ਵਿਚੋਂ ਕੇਵਲ ਪੰਜ ਪੈਸੇ ਖਾਣ ਵਾਸਤੇ ਲੈਣ ਲਗ ਪਏ ਸਨ। ਤਾਂ ਇਹਨਾਂ ਦੇ ਸਾਰੇ ਸਰੀਰ 'ਤੇ ਛਾਲੇ ਹੋ ਗਏ ਸਨ। ਸਰੀਰ ਤੇ ਸੁਆਹ ਪਾਇਆ ਕਰਦੇ ਸਨ ਆਰਾਮ ਵਾਸਤੇ। ਅਖ਼ੀਰ ਪੂਰੀ ਮਰਿਯਾਦਾ ਨਾਲ ਸ੍ਰੀ ਅਖੰਡ ਪਾਠ ਸਾਹਿਬ ਸੁਣਾਇਆ ਸੀ। ਅਤੇ ਭੁੱਲ ਬਖ਼ਸ਼ਾਈ ਸੀ। ਫੇਰ ਤੰਦਰੁਸਤ ਹੋਇ ਸਨ ਸਤਿਗੁਰੂ ਦੀ ਕਿਰਪਾ ਕਰਕੇ। ਇਸ ਕਰਕੇ ਗੁਰੂ ਘਰ ਦੀ

ਮਾਇਆ ਨੂੰ ਬੇਈਮਾਨੀ ਨਾਲ ਨਹੀਂ ਤੱਕਣਾ ਚਾਹੀਦਾ ਹੈ।

**ਦੂਸਰਾ ਅਰਥ :** **ਪ੍ਰਸ਼ਨ** : ਕਿਸੇ ਨੇ ਕਿਹਾ ਕਿ ਹੇ ਗੁਰੂ ਜੀ ਇਹ ਨਿਆਇ ਮੱਤ ਦਾ ਪੰਡਤ ਬੜਾ ਸਿਆਣਾ ਹੈ, ਇਹ ਜੀਵ ਈਸ਼ ਦੇ ਭੇਦ ਨੂੰ ਸਿੱਧ ਕਰ ਦਿੰਦਾ ਹੈ। **ਉੱਤਰ :**

[**ਕਲਮ ਜਲਉ ਸਣੁ ਮਸਵਾਣੀਐ ਕਾਗਦੁ ਭੀ ਜਲਿ ਜਾਉ ॥**] (ਅੰਗ ੮੪)

ਹੇ ਭਾਈ ਉਹ ਦਵੈਤ ਭਾਵ, ਭੇਦ ਵਾਦ ਨੂੰ ਸਿੱਧ ਕਰਕੇ ਲਿਖਣ ਵਾਲੀ ਕਲਮ ਵੀ, ਸਹਿਤ ਸਿਆਹੀ ਵਾਲੀ ਦਵਾਤ ਦੇ ਸੜ ਜਾਵੇ ਅਤੇ ਜਿਸ ਕਾਗਜ਼ ਤੇ ਦਵੈਤ ਭਾਵ, ਭੇਦ ਵਾਦ ਨੂੰ ਸਿੱਧ ਕਰਕੇ ਲਿਖਿਆ ਹੈ ਉਹ ਕਾਗਜ਼ ਵੀ ਸੜ ਜਾਵੇ।

[**ਲਿਖਣ ਵਾਲਾ ਜਲਿ ਬਲਉ ਜਿਨਿ ਲਿਖਿਆ ਦੂਜਾ ਭਾਉ ॥**] (ਅੰਗ ੮੪)

ਉਹ ਲਿਖਣ ਵਾਲਾ ਨਿਆਇਕ ਮਤ ਦਾ, ਨਿਆਇਕ ਭੀ (ਜਲਿ) ਜਲਦੀ ਹੀ (ਜਲਿ) ਸੜ ਕਰਕੇ (ਬਲਉ) ਸੁਆਹ ਹੋ ਜਾਵੇ। ਜਿਸਨੇ ਦਵੈਤ ਭਾਵ ਨੂੰ ਸਿੱਧ ਕਰਕੇ ਲਿਖਿਆ ਹੈ।

**ਤੀਸਰਾ ਅਰਥ :** (ਕਲਮ ਜਲਉ) ਹੇ ਭਾਈ! ਦਵੈਤ ਨੂੰ ਕਥਨ ਕਰਨ ਵਾਲੀ, ਝੂਠ ਬੋਲਣ ਵਾਲੀ ਜ਼ੁਬਾਨ ਰੂਪ ਕਲਮ ਵੀ ਸੜ ਜਾਵੇ ਅਤੇ ਸਾਥ ਹੀ=ਨਾਲ ਹੀ, ਦਵੈਤ ਭਾਵ ਵਾਲੀ ਸਿਆਹੀ ਦੀ ਦਵਾਤ ਸੜ ਜਾਵੇ ਤੇ ਅੰਤਸ਼ਕਰਣ ਰੂਪੀ ਕਾਗਜ਼ ਵੀ ਸੜ ਜਾਵੇ। ਜੋ ਨਿਸਚਾ ਕਰੀ ਬੈਠਾ ਹੈ ਹੰਕਾਰ ਸਹਿਤ ਕਿ ਮੈਂ ਤਾਂ ਗਿਆਨਵਾਨ ਹਾਂ। (ਲਿਖਣ ਵਾਲਾ) ਲਿਖਣ ਵਾਲਾ ਜੋ ਦਵੈਤ ਭਾਵ ਦਾ ਉਪਦੇਸ਼ ਕਰਨ ਵਾਲਾ ਉਪਦੇਸ਼ਟਾ ਵੀ, ਸੜ ਕਰਕੇ ਸੁਆਹ ਹੋ ਜਾਵੇ। ਜਿਸਨੇ ਅਧਿਕਾਰੀਆਂ ਦੇ ਹਿਰਦੇ ਪਰ ਦਵੈਤ ਭਾਵ ਲਿਖਿਆ ਹੈ।

**ਨਾਨਕ ਪੂਰਬਿ ਲਿਖਿਆ ਕਮਾਵਣਾ; ਅਵਰੁ ਨ ਕਰਣਾ ਜਾਇ ॥੧॥**

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਜਿਨ੍ਹਾਂ ਦੇ ਅੰਤਸ਼ਕਰਣ ਤੇ ਪਰਮੇਸ਼ਰ ਨੇ ਪੂਰਬਲਾ ਸ੍ਰੇਸ਼ਟ ਲੇਖ ਲਿਖਿਆ ਹੈ। ਉਹਨਾਂ ਨੇ ਨਾਮ ਦੀ ਕਮਾਈ ਨੂੰ ਕਮਾਉਣਾ ਕੀਤਾ ਹੈ। ਹੋਰ ਕਿਸੇ ਤੋਂ ਨਾਮ ਦਾ ਸਿਮਰਨ ਨਹੀਂ (ਕਰਣਾ) ਕੀਤਾ (ਜਾਇ) ਜਾਂਦਾ ਹੈ। ਅਥਵਾ : ਜੀਵ ਪੂਰਬਲੇ ਕਰਮਾਂ ਦੇ ਲਿਖੇ ਅਨੁਸਾਰ ਅੱਗੇ ਕੰਮ ਕਰਦੇ ਹਨ, ਉਹਨਾਂ ਤੋਂ ਹੋਰ ਨਹੀਂ ਕੀਤਾ ਜਾਂਦਾ ਹੈ।

**ਮਃ ੩ ॥**

**ਪ੍ਰਸ਼ਨ :** ਵੈਸ਼ੇਖਿਕ, ਕਾਲ ਵਾਦੀ। ਪੂਰਬ ਮੀਮਾਂਸਾ—ਕਰਮਵਾਦੀ। ਸਾਂਖ, ਨਿਆਇ, ਆਦਿਕ ਸ਼ਾਸਤਰਾਂ ਦਾ ਪੜ੍ਹਨਾ ਕਿਤਨਾ ਕੁ ਮਾੜਾ ਹੈ। **ਉੱਤਰ :**

**ਹੋਰੁ ਕੂੜੁ ਪੜਣਾ ਕੂੜੁ ਬੋਲਣਾ; ਮਾਇਆ ਨਾਲਿ ਪਿਆਰੁ ॥**

ਹੇ ਭਾਈ! ਜੋ ਵਿਸ਼ਿਆਂ ਦਾ ਕਥਨ ਕਰਨ ਵਾਲੇ, ਭੇਦ ਵਾਦ ਨੂੰ ਕਥਨ ਕਰਨ ਵਾਲੇ ਜੋ ਹੋਰ ਸ਼ਾਸਤਰ ਹਨ। ਉਹਨਾਂ ਦਾ ਪੜ੍ਹਨਾ ਝੂਠਾ ਹੀ ਹੈ ਅਤੇ ਉਹਨਾਂ ਸ਼ਾਸਤਰਾਂ ਦੁਆਰਾ ਜੋ ਬੋਲ ਕਰਕੇ ਉਪਦੇਸ਼ ਦੇਣਾ ਹੈ। ਉਹ ਵੀ ਝੂਠ ਬੋਲਣਾ ਹੀ ਹੈ, ਉਹ ਵੀ ਝੂਠਾ ਹੀ ਹੈ। ਜਿਨ੍ਹਾਂ ਦਾ ਮਾਇਆ ਨਾਲ ਹੀ ਪਿਆਰ ਹੈ, ਸਭਾ ਜਿੱਤਦੇ ਹਨ ਚਰਚਾ ਕਰਦੇ ਹਨ ਮਾਇਆ ਵਾਸਤੇ। ਉਹ ਪਿਆਰ ਵੀ ਝੂਠਾ ਹੀ ਹੈ ਤੇ ਉਹ ਵੀ ਝੂਠੇ ਹੀ ਹਨ।

**ਨਾਨਕ ਵਿਣੁ ਨਾਵੈ ਕੋ ਥਿਰੁ ਨਹੀ; ਪੜਿ ਪੜਿ ਹੋਇ ਖੁਆਰੁ ॥੨॥**

ਗੁਰੂ ਜੀ ਕਹਿੰਦੇ ਹਨ ਕਿ ਨਾਮ ਤੋਂ ਬਿਨਾਂ ਕੋਈ ਵੀ ਅਚੱਲ ਨਹੀਂ ਹੈ। ਹੋਰ ਸਭ ਲੋਕ ਬੇਦਾਂ ਸ਼ਾਸਤਰਾਂ ਨੂੰ ਪੜ੍ਹ-ਪੜ੍ਹ ਕੇ, ਦਵੈਤ ਦੇ (ਪੜਿ) ਪੜਦਿਆਂ ਵਿਚ (ਪੜਿ) ਪਏ ਰਹਿੰਦੇ ਹਨ। ਜਿਸ ਕਰਕੇ (ਖੁਆਰੁ)

ਖ਼ਰਾਬ ਹੋ ਰਹੇ ਹਨ। ਨਾਮ ਜਪ ਕਰਕੇ ਦਵੈਤ ਦੇ ਪੜਦੇ ਨੂੰ ਪਾੜਦੇ ਨਹੀਂ ਹਨ।

**ਪ੍ਰਸ਼ਨ :** ਹੇ ਗੁਰੂ ਸਾਹਿਬ ਜੀ! ਪਰਮੇਸ਼ਰ ਦੀ ਵਡਿਆਈ ਕਿਉਂ ਵੱਡੀ ਹੈ? **ਉੱਤਰ :**

**ਪਉੜੀ ॥ ਹਰਿ ਕੀ ਵਡਿਆਈ ਵਡੀ ਹੈ; ਹਰਿ ਕੀਰਤਨੁ ਹਰਿ ਕਾ ॥**

ਹੇ ਭਾਈ! ਹਰੀ ਦੀ ਵਡਿਆਈ ਤਾਂ ਵੱਡੀ ਹੈ ਕਿਉਂਕਿ ਹਰੀ ਦਾ ਕੀਰਤਨ ਕਰਨ ਵਾਲੇ ਹਰੀ ਪਰਮੇਸ਼ਰ ਦਾ ਰੂਪ ਹੀ ਹੋ ਜਾਂਦੇ ਹਨ, ਇਸ ਕਰਕੇ ਵੱਡੀ ਹੈ। ਵਾ: ਹਰੀ ਦਾ ਕੀਰਤਨ ਜੀਵ ਦੇ ਦੁੱਖਾਂ ਨੂੰ (ਹਰਿ) ਨਾਸ ਕਰਦਾ ਹੈ।

**ਹਰਿ ਕੀ ਵਡਿਆਈ ਵਡੀ ਹੈ; ਜਾ ਨਿਆਉ ਹੈ ਧਰਮ ਕਾ ॥**

ਹਰੀ ਦੀ ਵਡਿਆਈ ਤਾਂ ਵੱਡੀ ਹੈ ਕਿਉਂਕਿ ਉਹ ਧਰਮ ਦਾ ਨਿਆਉਂ ਕਰਦਾ ਹੈ (ਨਿਆਉ) ਇਨਸਾਫ਼ ਕਰਦਾ ਹੈ।

**ਹਰਿ ਕੀ ਵਡਿਆਈ ਵਡੀ ਹੈ; ਜਾ ਫਲੁ ਹੈ ਜੀਅ ਕਾ ॥**

ਹਰੀ ਦੀ ਮਹਿਮਾ ਤਾਂ ਵੱਡੀ ਹੈ। ਜੋ ਕਿ ਜੀਵਾਂ ਨੂੰ ਕਰਮਾਂ ਦੇ ਪਾਪਾਂ ਪੁੰਨਾਂ ਦਾ ਫਲ ਦਿੰਦਾ ਹੈ।

**ਹਰਿ ਕੀ ਵਡਿਆਈ ਵਡੀ ਹੈ; ਜਾ ਨ ਸੁਣਈ ਕਹਿਆ ਚੁਗਲ ਕਾ ॥**

ਹਰੀ ਦੀ ਵਡਆਈ ਤਾਂ ਵੱਡੀ ਹੈ, ਜੋ ਕਿ ਕਿਸੇ ਚੁਗਲ ਦਾ ਕਿਹਾ ਨਹੀਂ ਸੁਣਦਾ ਹੈ। ਉਹ ਚੁਗਲਾਂ ਦਾ ਕਿਹਾ ਸੁਣ ਕੇ, ਭਗਤਾਂ ਨੂੰ ਅਨੰਦ ਦੇਣ ਤੋਂ ਸੰਕੋਚ ਨਹੀਂ ਕਰਦਾ।

**ਹਰਿ ਕੀ ਵਡਿਆਈ ਵਡੀ ਹੈ; ਅਪੁਛਿਆ ਦਾਨੁ ਦੇਵਕਾ ॥੬॥**

ਹਰੀ ਦੀ ਮਹਿਮਾ ਤਾਂ ਵੱਡੀ ਹੈ। ਉਹ (ਅਪੁੱਛਿਆ) ਪੁੱਛਣ ਤੋਂ ਰਹਿਤ ਹੀ ਧਾਮ = ਘਰ, ਬਾਮ = ਸੁੰਦਰ ਰੂਪ ਆਦਿ ਦਾ ਦਾਨ ਦਿੰਦਾ ਹੈ। ਵਾ: ਦਾਨ ਦੇ ਕਰਕੇ ਪੁੱਛਦਾ ਨਹੀਂ ਹੈ।

**ਪ੍ਰਮਾਣ :** **[ਬਹੁਰਿ ਨ ਲੇਖਾ ਪੁਛਿ ਬੁਲਾਇਆ ॥]** (ਅੰਗ ੧੦੨)

**ਪ੍ਰਮਾਣ :** **[ਏਕਾ ਬਖਸ ਫਿਰਿ ਬਹੁਰਿ ਨ ਬੁਲਾਵੈ ॥੩॥]** (ਅੰਗ ੧੩੩੭)

**ਦੂਸਰਾ ਅਰਥ :** **ਪ੍ਰਸ਼ਨ :** ਹੇ ਗੁਰੂ ਸਾਹਿਬ ਜੀ! ਪ੍ਰਭੂ ਪਰਮੇਸ਼ਰ ਦੀ ਵਡਿਆਈ ਤਾਂ ਵੱਡੀ ਹੈ, ਪਰ ਜੀਵ ਦੀ ਵਡਿਆਈ ਵੀ ਪਰਮੇਸ਼ਰ ਦੇ ਸੁਦਰਸ਼ ਹੋ ਸਕਦੀ ਹੈ। ਉੱਤਰ :

**ਹਰਿ ਕੀ ਵਡਿਆਈ ਵਡੀ ਹੈ; ਹਰਿ ਕੀਰਤਨੁ ਹਰਿ ਕਾ ॥**

ਹਰੀ ਦੀ ਵਡਿਆਈ ਦੇ ਬਰਾਬਰ ਜੀਵ ਦੀ ਵਡਿਆਈ ਤਾਂ ਵੱਡੀ ਹੋ ਸਕਦੀ ਹੈ। ਜੇਕਰ ਹਰੀ ਦਾ ਕੀਰਤਨ ਕਰੇ ਤਾਂ ਵਡਿਆਈ ਵੱਡੀ ਹੋ ਸਕਦੀ ਹੈ। (ਜਾ ਨਿਆਉ) ਜੇ ਇਨਸਾਫ਼ ਕਰੇ, ਵੱਢੀ ਲੈ ਕਰਕੇ ਬੇਇਨਸਾਫ਼ ਨਾ ਕਰੇ। ਵਾ : (ਨਿਆਉ) ਜੇ ਨਿਰਨਾ ਕਰਕੇ ਕਾਮ ਕ੍ਰੋਧ ਨੂੰ ਕੱਢ ਦੇਵੇ, ਸਤ ਸੰਤੋਖ ਨੂੰ ਧਾਰਨ ਕਰੇ, ਤਾਂ ਵੱਡੀ ਹੋ ਸਕਦੀ ਹੈ। ਵਡਿਆਈ ਤਾਂ ਵੱਡੀ ਹੋ ਸਕਦੀ ਹੈ (ਜਾ ਫਲੁ ਹੈ ਜੀਅ) ਹਿਰਦੇ ਵਿਚ ਗਿਆਨ ਫਲ ਪ੍ਰਾਪਤ ਹੋਵੇ। ਵਡਿਆਈ ਤਾਂ ਵੱਡੀ ਹੋ ਸਕਦੀ ਹੈ (ਜਾ ਨਾ ਸੁਣਈ) ਜੇ ਚੁਗਲਾਂ ਭੇਦ-ਵਾਦੀਆਂ ਦੀਆਂ ਗੱਲਾਂ ਨਾ ਸੁਣੇ, ਨਾਮ ਵਿਚ ਜੁੜਨਾ ਕਰੇ, ਤਾਂ ਵੱਡੀ ਹੋ ਸਕਦੀ ਹੈ। (ਅਪੁੱਛਿਆ ਦਾਨੁ ਦੇਵਕਾ) ਜੇਕਰ ਜਾਤ-ਪਾਤ ਦੇ ਪੁੱਛਣ ਤੋਂ ਬਿਨਾਂ ਹੀ ਦਾਨ ਦੇਈ ਜਾਵੇ ਗ਼ਰੀਬਾਂ ਦੇ ਤਾਈਂ।

**ਤੀਸਰਾ ਅਰਥ :** **ਪ੍ਰਸ਼ਨ :** ਗੁਰੂ ਸਾਹਿਬ ਜੋ ਹਰੀ ਦਾ ਸਰੂਪ ਹਨ, ਉਹਨਾਂ ਦੀ ਵਡਿਆਈ ਕਿਵੇਂ ਵੱਡੀ ਹੈ? **ਉੱਤਰ :**

**ਹਰਿ ਕੀ ਵਡਿਆਈ ਵਡੀ ਹੈ; ਹਰਿ ਕੀਰਤਨੁ ਹਰਿ ਕਾ ॥**

ਹਰੀ ਦਾ ਸਰੂਪ ਗੁਰਾਂ ਦੀ ਮਹਿਮਾ ਤਾਂ ਵੱਡੀ ਹੈ। ਗੁਰੂ ਸਾਹਿਬ ਹਰਿ ਹਰਿ ਨਾਮ ਦਾ ਕੀਰਤਨ ਕਰਨ

ਦੀ ਸਿੱਖਿਆ ਦਿੰਦੇ ਹਨ।

ਪ੍ਰਮਾਣ : **[ਨਾਨਕੁ ਕਹੈ ਸੁਨਿ ਰੇ ਮਨਾ ਕਰਿ ਕੀਰਤਨੁ ਹੋਇ ਉਧਾਰੁ ॥੪॥੧॥੧੫੮॥]** (ਅੰਗ ੨੧੪)

ਗੁਰਾਂ ਦੀ ਵਡਿਆਈ ਤਾਂ ਵੱਡੀ ਹੈ। ਗੁਰੂ ਸਾਹਿਬ ਧਰਮ ਦਾ ਨਿਆਉਂ ਕਰਦੇ ਹਨ। ਧਰਮ ਦਾ ਹੀ ਨਿਰਨਾ ਵਿਚਾਰ ਕਰਦੇ ਹਨ।

ਪ੍ਰਮਾਣ : **[ਬੋਲੀਐ ਸਚੁ ਧਰਮੁ ਝੂਠੁ ਨ ਬੋਲੀਐ ॥ ਜੋ ਗੁਰੁ ਦਸੈ ਵਾਟ ਮੁਰੀਦਾ ਜੋਲੀਐ ॥੩॥]** (ਅੰਗ ੪੮੮)

ਹਰੀ ਦਾ ਸਰੂਪ ਗੁਰਾਂ ਦੀ ਵਡਿਆਈ ਤਾਂ ਵੱਡੀ ਹੈ। ਜੀਵਾਂ ਦੇ ਹਿਰਦਿਆਂ ਵਿਚ ਨਾਮ ਦਾ ਬੀਜ, ਬੀਜ ਕਰਕੇ। ਪਰੇਮ ਦਾ ਅੰਕੂਰ, ਸਤ ਸੰਤੋਖ ਦੇ ਪੱਤ੍ਰੇ ਕਰਨਾ ਮੁਦਤਾ ਦੀਆਂ ਟਹਿਣੀਆਂ, ਉਪਾਸ਼ਨਾ ਦਾ ਫੁਲ, ਲਗਾ ਕਰਕੇ। ਗਿਆਨ ਰੂਪ ਫਲ ਬਖ਼ਸ਼ ਦਿੰਦੇ ਹਨ, ਹਰੀ ਦਾ ਸਰੂਪ ਗੁਰਾਂ ਦੀ ਵਡਿਆਈ ਤਾਂ ਵੱਡੀ ਹੈ।

ਪ੍ਰਮਾਣ : **[ਹਰਿ ਗੁਰ ਮੂਰਤਿ ਏਕਾ ਵਰਤੈ ਨਾਨਕ ਹਰਿ ਗੁਰ ਭਾਇਆ ॥੧੦॥]** (ਅੰਗ ੧੦੪੩)

ਗੁਰੂ ਸਾਹਿਬ ਕਿਸੇ ਚੁਗਲਾਂ ਦਾ ਕਿਹਾ ਨਹੀਂ ਸੁਣਦੇ ਹਨ। ਸਿੱਖ ਦੇ (ਚੁਗਲ) ਔਗੁਣਾਂ ਨੂੰ ਚੁਗ (ਲ) ਲੈਂਦੇ ਹਨ। ਹਿਰਦਾ ਸ਼ੁਧ ਕਰ ਦੇਂਦੇ ਹਨ ਅਤੇ,

ਪ੍ਰਮਾਣ : **[ਘਟ ਘਟ ਕੇ ਅੰਤਰ ਕੀ ਜਾਨਤ ॥ ਭਲੇ ਬੁਰੇ ਕੀ ਪੀਰ ਪਛਾਨਤ ॥]** (ਦਸਮ ਗ੍ਰੰਥ ਸਾਹਿਬ)

ਆਪ ਹੀ ਸਭ ਦਾਤਾਂ ਦੇਂਦੇ ਹਨ, ਐਸੇ ਹਨ ਹਰੀ ਦਾ ਸਰੂਪ ਗੁਰੂ ਜੀ, ਤਾਂ ਉਹਨਾਂ ਦੀ ਵਡਿਆਈ ਵੱਡੀ ਹੈ। (ਦੇਵਕਾ) ਦੇਵ=ਪ੍ਰਕਾਸ਼ ਸਰੂਪ ਪਰਮੇਸ਼ਰ ਦੇ ਗਿਆਨ ਦਾ ਦਾਨ ਗੁਰ ਸਿੱਖਾਂ ਨੂੰ ਪੁੱਛਣ ਤੋਂ ਬਿਨਾਂ ਹੀ ਬਖ਼ਸ਼ (ਦੇਵਕਾ) ਦਿੰਦੇ ਹਨ। ਉਹਨਾਂ ਦੀ ਫੇਰ (ਅਪੁਛਿਆ) ਪੁੱਛ-ਗਿੱਛ ਨਹੀਂ ਹੁੰਦੀ ਹੈ।

ਪ੍ਰਮਾਣ : **[ਧਰਮ ਰਾਇ ਦਰਿ ਕਾਗਦ ਫਾਰੇ ਜਨ ਨਾਨਕ ਲੇਖਾ ਸਮਝਾ ॥੪॥੫॥]** (ਅੰਗ ੬੯੮)

ਅਥਵਾ : ਫੇਰ ਉਹ ਗੁਰਮੁਖ ਪੁੱਛਣ ਤੋਂ ਬਿਨਾਂ ਹੀ ਦਾਨ ਕਰਦੇ ਰਹਿੰਦੇ ਹਨ।

ਪ੍ਰਮਾਣ : **[ਕੁੰਜੀ ਜਿਨ ਕਉ ਦਿਤੀਆ ਤਿਨ੍ਾ ਮਿਲੇ ਭੰਡਾਰ ॥]** (ਅੰਗ ੧੨੩੯)

ਉਹਨਾਂ ਗੁਰਮੁਖਾਂ ਨੂੰ ਪੁੱਛਣ ਦੀ ਲੋੜ ਨਹੀਂ ਰਹਿੰਦੀ ਹੈ।

**ਸਲੋਕ ਮ: ੩ ॥**

**ਹਉ ਹਉ ਕਰਤੀ ਸਭ ਮੁਈ ਸੰਪਉ ਕਿਸੈ ਨ ਨਾਲਿ ॥ ਦੂਜੈ ਭਾਇ ਦੁਖੁ ਪਾਇਆ ਸਭ ਜੋਹੀ ਜਮਕਾਲਿ ॥ ਨਾਨਕ ਗੁਰਮੁਖਿ ਉਬਰੇ ਸਾਚਾ ਨਾਮੁ ਸਮਾਲਿ ॥੧॥ ਮ: ੧ ॥ ਗਲੀ ਅਸੀ ਚੰਗੀਆ ਆਚਾਰੀ ਬੁਰੀਆਹ ॥ ਮਨਹੁ ਕੁਸੁਧਾ ਕਾਲੀਆ ਬਾਹਰਿ ਚਿਟਵੀਆਹ ॥ ਰੀਸਾ ਕਰਿਹ ਤਿਨਾੜੀਆ ਜੋ ਸੇਵਹਿ ਦਰੁ ਖੜੀਆਹ ॥ ਨਾਲਿ ਖਸਮੈ ਰਤੀਆ ਮਾਣਹਿ ਸੁਖਿ ਰਲੀਆਹ ॥ ਹੋਦੈ ਤਾਣਿ ਨਿਤਾਣੀਆ ਰਹਹਿ ਨਿਮਾਨਣੀਆਹ ॥ ਨਾਨਕ ਜਨਮੁ ਸਕਾਰਥਾ ਜੇ ਤਿਨ ਕੈ ਸੰਗਿ ਮਿਲਾਹ ॥੨॥ ਪਉੜੀ ॥ ਤੂੰ ਆਪੇ ਜਲੁ ਮੀਨਾ ਹੈ ਆਪੇ ਆਪੇ ਹੀ ਆਪਿ ਜਾਲੁ ॥ ਤੂੰ ਆਪੇ ਜਾਲੁ ਵਤਾਇਦਾ ਆਪੇ ਵਿਚਿ ਸੇਬਾਲੁ ॥ ਤੂੰ ਆਪੇ ਕਮਲੁ ਅਲਿਪਤੁ ਹੈ ਸੈ ਹਥਾ ਵਿਚਿ ਗੁਲਾਲੁ ॥ ਤੂੰ ਆਪੇ ਮੁਕਤਿ ਕਰਾਇਦਾ ਇਕ ਨਿਮਖ ਘੜੀ ਕਰਿ ਖਿਆਲੁ ॥ ਹਰਿ ਤੁਧਹੁ ਬਾਹਰਿ ਕਿਛੁ ਨਹੀ ਗੁਰ ਸਬਦੀ ਵੇਖਿ ਨਿਹਾਲੁ ॥੭॥**

*(ਅੰਗ ੮੪-੮੫)*

**ਪ੍ਰਸ਼ਨ :** ਹੇ ਗੁਰੂ ਜੀ ਬਿਘਨਾਂ ਵਿਚ ਪੈ ਕਰਕੇ ਸ੍ਰਿਸ਼ਟੀ ਕਿਉਂ ਮਰ ਰਹੀ ਹੈ ? **ਉੱਤਰ**

**ਹਉ ਹਉ ਕਰਤੀ ਸਭ ਮੁਈ; ਸੰਪਉ ਕਿਸੈ ਨ ਨਾਲਿ ॥**

ਹੇ ਭਾਈ ਦੇਹ ਦੀ ਹਉਮੈਂ, ਗੁਣਾਂ ਦੀ ਹਉਮੈਂ, ਕਰਦੀ ਹੋਈ ਸਾਰੀ ਸ੍ਰਿਸ਼ਟੀ ਮਰ ਰਹੀ ਹੈ। ਇਹ (ਸੰਪਉ) ਬਿਭੂਤੀ ਕਿਸੇ ਦੇ ਨਾਲ ਨਹੀਂ ਜਾਂਦੀ ਹੈ।

**ਦੂਜੈ ਭਾਇ ਦੁਖੁ ਪਾਇਆ; ਸਭ ਜੋਹੀ ਜਮਕਾਲਿ ॥**

ਦਵੈਤ ਭਾਵ ਵਿਚ ਲਗਣੇ ਕਰਕੇ ਸ੍ਰਿਸ਼ਟੀ ਨੇ ਦੁਖ ਪਾਇਆ ਹੈ। ਇਸ ਕਰਕੇ ਸਾਰੀ ਸ੍ਰਿਸ਼ਟੀ ਜੰਮਣ ਮਰਣ ਦੀ (ਜੋਹੀ) ਤਾੜੀ ਹੋਈ ਹੈ। ਜਮ ਕਾਲ ਨੇ (ਜੋਹੀ) ਤੱਕ ਲਈ ਹੈ। ਵਾ : ਇਸ ਕਰਕੇ ਜਮ ਸ੍ਰਿਸ਼ਟੀ ਦਾ ਕਾਲ-ਅੰਤ ਕਰਨ ਵਾਸਤੇ ਜੋਹਦਾ=ਤੱਕਦਾ=ਵੇਖਦਾ ਰਹਿੰਦਾ ਹੈ।

**ਨਾਨਕ ਗੁਰਮੁਖਿ ਉਬਰੇ; ਸਾਚਾ ਨਾਮੁ ਸਮਾਲਿ ॥੧॥**

ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਜਿਹੜੇ ਗੁਰਮੁਖ ਸੱਚੇ ਪ੍ਰਭੂ ਦੇ ਨਾਮ ਨੂੰ ਸਮਾਲਦੇ ਹਨ, ਚੇਤੇ ਕਰਦੇ ਹਨ, ਉਹ ਜੰਮਣ ਮਰਣ ਦੇ ਅਤੇ ਸਮੂਹ ਦੁੱਖਾਂ ਤੋਂ (ਉਬਰੇ) ਬਚ ਗਏ ਹਨ।

**ਮ: ੧ ॥**

**ਉਥਾਨਕਾ :** ਧੰਨ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਜਿਸ ਸਮੇਂ ਆਸਾਮ ਦੀ ਤਰਫ਼ ਤ੍ਰਿਯਾ ਰਾਜ ਵਿਚ ਗਏ ਹਨ ਤਾਂ ਜਾਂਦਿਆਂ ਇਕ ਸ਼ਹਿਰ ਦੇ ਨਜ਼ਦੀਕ ਭਾਈ ਮਰਦਾਨਾ ਜੀ ਨੂੰ ਪਿਆਸ ਲੱਗੀ। ਤਾਂ ਗੁਰੂ ਜੀ ਤੋਂ ਆਗਿਆ ਲੈ ਕਰਕੇ ਪਾਣੀ ਪੀਣ ਵਾਸਤੇ ਸ਼ਹਿਰ ਵਿਚ ਗਿਆ। ਸਤਿਗੁਰੂ ਜੀ ਅਤੇ ਭਾਈ ਬਾਲਾ ਜੀ ਸ਼ਹਿਰ ਤੋਂ ਬਾਹਰ ਬੈਠ ਗਏ। ਭਾਈ ਮਰਦਾਨਾ ਜੀ ਨੇ ਇਕ ਘਰ ਅੱਗੇ ਜਾ ਕਰਕੇ ਪਾਣੀ ਮੰਗਿਆ ਤਾਂ ਉਸ ਘਰ ਵਿਚੋਂ ਇਕ ਇਸਤਰੀ ਨੇ ਆ ਕਰਕੇ ਭਾਈ ਮਰਦਾਨਾ ਜੀ ਨੂੰ ਘਰ ਦੇ ਅੰਦਰ

ਪਲੰਘ ਉੱਤੇ ਬਿਠਾ ਲਿਆ। ਪਾਣੀ ਪਿਆਉਣ ਦੇ ਬਹਾਨੇ ਗਲ ਵਿਚ ਤੰਦ ਪਾ ਕਰਕੇ ਮੀਂਢਾ ਬਣਾ ਲਿਆ ਤੇ ਕਿੱਲੀ ਨਾਲ ਬੰਨ੍ਹ ਦਿੱਤਾ। ਅੰਤਰਜਾਮੀ ਸਤਿਗੁਰੂ ਜੀ ਬਾਹਰ ਬੈਠੇ-ਬੈਠੇ ਮੁਸਕਰਾਏ ਤਾਂ ਭਾਈ ਬਾਲਾ ਜੀ ਨੇ ਬੇਨਤੀ ਕੀਤੀ ! ਮਹਾਰਾਜ ਆਪ ਕਿਉਂ ਮੁਸਕਰਾਏ ਹੋ ? ਸਤਿਗੁਰੂ ਜੀ ਨੇ ਕਿਹਾ ਚੱਲ ਭਾਈ ਆਪਾਂ ਮਰਦਾਨੇ ਨੂੰ ਛੁਡਾ ਕਰਕੇ ਲਿਆਈਏ। ਜਦੋਂ ਸਤਿਗੁਰੂ ਸ਼ਹਿਰ ਵਿਚ ਪਰਵੇਸ਼ ਹੋਇ ਤਾਂ ਦੋ ਇਸਤਰੀਆਂ ਤੰਦ ਪਾਉਣ ਵਾਸਤੇ ਆਈਆਂ। ਸਤਿਗੁਰਾਂ ਦੀ ਨਿਗ੍ਹਾ ਪੈਣ ਦੀ ਦੇਰ ਸੀ ਤਾਂ ਦੋਨੋਂ ਇਸਤਰੀਆਂ ਇਕ ਸੂਰੀ ਦੂਸਰੀ ਕੁਤੀ ਬਣ ਗਈਆਂ। ਜਦ ਤਕ ਗੁਰੂ ਸਾਹਿਬ ਉਥੇ ਪਹੁੰਚੇ ਜਿੱਥੇ ਮਰਦਾਨਾ ਜੀ ਨੂੰ ਮੀਂਢਾ ਬਣਾਇਆ ਹੋਇਆ ਸੀ ਤਾਂ ਉਸ ਘਰ ਦੀ ਮਾਲਕ ਇਸਤਰੀ ਪਾਣੀ ਦਾ ਘੜਾ ਬਾਹਰੋਂ ਲੈਣ ਗਈ ਹੋਈ ਸੀ, ਉਹ ਵੀ ਆ ਗਈ। ਸਤਿਗੁਰਾਂ ਦੇ ਤੱਕਣ ਦੀ ਦੇਰ ਸੀ ਤਾਂ ਉਸਦੇ ਸਿਰ ਉੱਤੇ ਹੀ ਘੜਾ ਜੁੜ ਗਿਆ। ਜਦੋਂ ਇਹਨਾਂ ਸਾਰੇ ਕੌਤਕਾਂ ਦਾ ਉਥੋਂ ਦੀ ਉਸ ਦੇਸ਼ ਦੀ ਰਾਣੀ ਨੂਰ ਸ਼ਾਹ ਨੂੰ ਪਤਾ ਲੱਗਿਆ, ਉਸਨੇ ਬੜੇ ਮੰਤਰ-ਜੰਤਰ ਜਾਦੂ-ਟੂਣੇ ਕਰਾਏ ਪਰ ਕੋਈ ਪੇਸ਼ ਨਾ ਗਈ। ਤਾਂ ਹਾਰ ਕਰਕੇ ਅਖ਼ੀਰ ਸਤਿਗੁਰਾਂ ਦੇ ਪਾਵਨ ਚਰਨਾਂ ਵਿਚ ਸਾਰੀਆਂ ਇਕੱਠੀਆਂ ਹੋ ਕਰਕੇ ਆਈਆਂ। ਨੂਰ ਸ਼ਾਹ ਨੇ ਬਹੁਤ ਅਧੀਨਗੀ ਨਾਲ ਬੇਨਤੀ ਕੀਤੀ ਹੇ ਮਹਾਰਾਜ ਇਹਨਾਂ ਦੀਆਂ ਅਤੇ ਸਾਡੀਆਂ ਗਲਤੀਆਂ ਮੁਆਫ਼ ਕਰ ਦਿਉ ਤਾਂ ਸਤਿਗੁਰਾਂ ਨੇ ਵਾਹਿਗੁਰੂ ਮੰਤਰ ਇਹਨਾਂ ਦੀ ਜ਼ੁਬਾਨ ਤੋਂ ਕਹਾ ਕਰਕੇ ਕੁੱਤੀ ਤੇ ਸੂਰੀ ਦੀ ਹਾਲਤ ਠੀਕ ਕੀਤੀ ਅਤੇ ਘੜੇ ਵਾਲੀ ਦੇ ਸਿਰ ਤੋਂ ਘੜਾ ਉਤਾਰਿਆ। ਭਾਈ ਬਾਲਾ ਜੀ ਨੂੰ ਇਸ਼ਾਰਾ ਕਰਕੇ ਭਾਈ ਮਰਦਾਨੇ ਦੇ ਗਲ ਵਿਚੋਂ ਰੱਸੀ ਖੋਲ੍ਹ ਕਰਕੇ ਠੀਕ ਕੀਤਾ। ਉਸ ਵਕਤ ਇਹਨਾਂ ਵਹਿਮਾਂ ਭਰਮਾਂ ਜਾਦੂ ਟੂਣਿਆਂ ਵਿਚ ਫਸੇ ਜੀਵਾਂ ਨੂੰ ਹਜ਼ੂਰ ਨੇ ਇਹ ਪਾਵਨ ਸ਼ਬਦ ਮਹੱਲੇ ਦੁਆਰਾ ਉਚਾਰ ਕਰਕੇ ਗੁਰਮਤਿ ਦੀ ਸੋਝੀ ਦਿੱਤੀ। ਜਨਮ ਸਾਖੀ ਵਿਚ ਵੀ ਆਉਂਦਾ ਹੈ :

ਪ੍ਰਮਾਣ : **ਕਲਰ ਕੀਆਂ ਵਣਜਾਰੀਆਂ ਝੂੰਗੇ ਮੁਸ਼ਕ ਮੰਗੇਨ ॥ ਅਮਲਾਂ ਬਾਝਹੁ ਨਾਨਕਾ ਕਿਉਂ ਕਰ ਕੰਤ ਮਿਲੇਨ ॥**

*(ਇਤਿਹਾਸਕ ਪੰਗਤੀ)*

ਹਜ਼ੂਰ ਗੁਰਬਾਣੀ ਉਚਾਰ ਕਰਕੇ ਉਪਦੇਸ਼ ਦਿੰਦੇ ਹਨ* :

**ਗਲੀ ਅਸੀ ਚੰਗੀਆ; ਆਚਾਰੀ ਬੁਰੀਆਹ ॥**

ਹੇ ਇਸਤਰੀਓ ! ਅਸੀਂ ਗੱਲਾਂ ਕਰਕੇ ਤਾਂ ਬੜੀਆਂ ਚੰਗੀਆਂ ਪਤੀਬਰਤਾ ਧਰਮ ਵਾਲੀਆਂ ਕਹਾਉਂਦੀਆਂ ਹਾਂ, ਪਰ ਕਰਤੱਬਾਂ ਕਰਕੇ ਅਸੀਂ ਬਿਭਚਾਰਨਾਂ ਔਗੁਣਾਂ ਸਹਿਤ ਬੁਰੀਆਂ ਹਾਂ।

**ਮਨਹੁ ਕੁਸੁਧਾ ਕਾਲੀਆ; ਬਾਹਰਿ ਚਿਟਵੀਆਹ ॥**

ਮਨ ਕਰਕੇ (ਕੁਸੁਧਾ) ਅਪਵਿੱਤਰ ਹਾਂ। (ਕਾਲੀਆਂ) ਕਰਤੂਤਾਂ ਕਰਕੇ ਕਾਲੀਆਂ ਹਾਂ। ਅਵਿੱਦਿਆ ਕਰਕੇ ਕਾਲੀਆਂ ਹਾਂ। ਬਾਹਰੋਂ ਹਾਰ ਸ਼ਿੰਗਾਰ ਪਾਊਡਰ ਲਾ ਕਰਕੇ, ਚਿੱਟੀਆਂ ਉੱਜਲ ਬਣੀਆਂ ਫਿਰਦੀਆਂ ਹਾਂ।

**ਰੀਸਾ ਕਰਿਹ ਤਿਨਾੜੀਆ; ਜੋ ਸੇਵਹਿ ਦਰੁ ਖੜੀਆਹ ॥**

ਰੀਸਾਂ ਉਹਨਾਂ ਦੀਆਂ ਕਰਦੀਆਂ ਹਨ, ਜੋ ਪਤੀ ਦੇ ਦਰ ਪਰ ਖੜ੍ਹੀਆਂ ਹੋ ਕਰਕੇ ਸਤਵੰਤੀਆਂ ਸੇਵਾ ਕਰਦੀਆਂ ਹਨ।

---

* ਨੋਟ : ਇਹ ਮਹੱਲਾ ਵੀ ਅਤੇ **ਸਿਰੀਰਾਗੁ ਮਹਲਾ ੧ ਘਰੁ ੪ ॥ ਕੀਤਾ ਕਹਾ ਕਰੇ ਮਨਿ ਮਾਨੁ ॥ ਦੇਵਣਹਾਰੇ ਕੈ ਹਥਿ ਦਾਨੁ ॥** ਉਥੇ ਹੀ ਸ਼ੁਭ ਉਪਦੇਸ਼ ਦੇਣ ਲਈ ਉਚਾਰੇ ਹਨ।

**ਸਾਖੀ :**

ਇਕ ਸਤ ਵਾਲੀ ਬੀਬੀ ਸੀ। ਉਹ ਹਮੇਸ਼ਾਂ ਪਤੀ ਦੀ ਆਗਿਆ ਵਿਚ ਰਹਿੰਦੀ ਸੀ। ਇਕ ਦਿਨ ਉਹ ਮੋਹਲੇ ਨਾਲ ਉਖਲੀ ਵਿਚ ਧਾਨ ਭਾਵ ਚੌਲ ਕੁੱਟ ਰਹੀ ਸੀ। ਉਸਦੇ ਸੁੱਤੇ ਪਤੀ ਨੇ ਪਾਣੀ ਮੰਗਿਆ। ਜਦੋਂ ਬੀਬੀ ਪਾਣੀ ਦਾ ਕਟੋਰਾ ਭਰ ਕੇ ਲਿਆਈ। ਇੱਧਰ ਮੋਹਲਾ ਉਖਲੀ ਵਿਚ ਸਿੱਧਾ ਖੜ੍ਹਾ ਰਿਹਾ। ਪਤੀ ਫੇਰ ਸੌਂ ਗਿਆ, ਪਰ ਇਹ ਪਾਣੀ ਲੈ ਕੇ ਕੋਲ ਹੀ ਖੜ੍ਹੀ ਰਹੀ। ਇਕ ਗੁਵਾਂਢਣ ਆਈ ਤਾਂ ਉਸਨੇ ਮੋਹਲਾ ਖੜ੍ਹਾ ਵੇਖਿਆ। ਉਸਨੇ ਪੁੱਛਿਆ ਤੇਰਾ ਮੋਹਲਾ ਕਿਉਂ ਖੜ੍ਹਾ ਹੈ। ਤਾਂ ਇਸ ਬੀਬੀ ਨੇ ਕਿਹਾ ਕਿ ਮੇਰੇ ਪਤੀ ਨੇ ਪਾਣੀ ਮੰਗਿਆ ਸੀ ਪੀਣ ਵਾਸਤੇ। ਮੈਂ ਛੇਤੀ ਨਾਲ ਮੋਹਲਾ ਇੱਥੇ ਛੱਡ ਕੇ ਪਾਣੀ ਲਿਆਈ ਹਾਂ ਤਾਂ ਖੜ੍ਹਾ ਹੈ। ਪਤੀ ਫੇਰ ਉਠਿਆ ਪਾਣੀ ਮੰਗਿਆ ਤਾਂ ਇਸਨੇ ਆਪਣੇ ਪਤੀ ਨੂੰ ਪਾਣੀ ਪਿਲਾ ਕਰਕੇ ਫੇਰ ਧਾਨ ਕੁੱਟਣ ਲੱਗ ਪਈ। ਗੁਆਂਢਣ ਕਹਿੰਦੀ ਮੈਂ ਵੀ ਇਸੇ ਤਰ੍ਹਾਂ ਕਰਕੇ ਦੇਖਾਂਗੀ। ਇਸਨੇ ਆਪਣੇ ਪਤੀ ਨੂੰ ਕਿਹਾ ਤੂੰ ਸੌਂ ਕਰਕੇ ਪਾਣੀ ਮੰਗੀ, ਮੈਂ ਧਾਨ ਕੁੱਟਦੀ ਹਾਂ। ਉਹ ਵਿਚਾਰਾ ਜੱਟ ਹਲ ਵਾਹੁੰਦਾ ਆਇਆ ਸੌਂ ਗਿਆ। ਇਹ ਧਾਨ ਕੁੱਟਦੀ ਹੋਈ ਥੱਕ ਗਈ। ਉਸਨੇ ਪਾਣੀ ਮੰਗਿਆ ਹੀ ਨਾ। ਤਾਂ ਇਸ ਇਸਤਰੀ ਨੇ ਰੋੜੀ ਮਾਰ ਕੇ ਜਗਾਇਆ। ਅੱਗੋਂ ਉਹ ਜੱਟ ਕਹਿੰਦਾ ਪਾਣੀ ਲਿਆ। ਇਹ ਪਾਣੀ ਲੈ ਕਰਕੇ ਆਈ। ਪਰ ਮੋਹਲਾ ਖੜ੍ਹਾ ਹੀ ਨਾ ਹੋਇਆ। ਇਹ ਪਾਣੀ ਲੈ ਕੇ ਖੜ੍ਹੀ ਰਹੀ ਉਹ ਫੇਰ ਸੌਂ ਗਿਆ। ਇਸਨੇ ਗੁੱਸੇ ਵਿਚ ਆ ਕਰਕੇ ਪਾਣੀ ਦਾ ਕਟੋਰਾ ਗੋਡਿਆਂ ਵਿਚ ਚਲਾ ਕਰਕੇ ਮਾਰਿਆ। ਕਹਿਣ ਲੱਗੀ ਮੈਂ ਤਾਂ ਸਤ ਵਾਲੀ ਹਾਂ, ਤੇਰੇ ਵਿਚ ਹੀ ਸਤ ਨਹੀਂ ਹੈ। ਇਸ ਤਰ੍ਹਾਂ ਉਹਨਾਂ ਦੀਆਂ ਰੀਸਾਂ ਕਰਦੀਆਂ ਹਨ।

ਦੂਸਰਾ ਅਰਥ : ਜੀਵ ਰੂਪ ਇਸਤਰੀਆਂ ਅਸੀਂ, ਗੱਲਾਂ ਤਾਂ ਬੜੀਆਂ ਚੰਗੀਆਂ ਕਰਦੇ ਹਾਂ। 'ਜਗਤ ਮਿਥਿਅੰ ਬ੍ਰਹਮ ਸੱਤਿਅੰ' ਪਰ ਕਰਤਬ ਸਾਡੇ ਭੈੜੇ ਹਨ। ਕਮਾਈ ਨਹੀਂ ਕਰਦੇ। ਵਿਸ਼ਿਆਂ ਵਿਚ ਖਚਤ ਹੋਇ ਹੋਇ ਪਖੰਡ ਕਰਦੇ ਹਾਂ। ਮਨ ਕਰਕੇ ਵੀ ਕੁਸੁਧਾ ਅਪਵਿੱਤਰ ਹਾਂ। ਬਿਰਤੀਆਂ ਪਾਪਾਂ ਕਰਕੇ ਕਾਲੀਆਂ ਹੋ ਰਹੀਆਂ ਹਨ। ਉੱਤੋਂ ਚਿੱਟੇ ਬਣ ਕਰਕੇ ਦਿਖਾਉਂਦੇ ਹਾਂ।

ਪ੍ਰਮਾਣ : **[ਬਗਾ ਬਗੇ ਕਪੜੇ ਤੀਰਥ ਮੰਝਿ ਵਸੰਨਿ੍ ॥**
**ਘੁਟਿ ਘੁਟਿ ਜੀਆ ਖਾਵਣੇ ਬਗੇ ਨਾ ਕਹੀਅਨਿ੍ ॥੩॥]** (ਅੰਗ ੭੨੯)

ਬਾਹਰੋਂ ਚਿੱਟੇ ਚੋਲੇ ਮਾਲਾ ਫੇਰਦੇ ਹਾਂ। ਰੀਸਾਂ ਅਸੀਂ ਤਿਨਾਂ ਦੀਆਂ ਕਰਦੇ ਹਾਂ। ਜਿਹੜੇ ਤੱਤਬੇਤੇ ਮਹਾਤਮਾ ਰੂਪ ਸਖੀਆਂ ਅਕਾਲ ਪੁਰਖ ਪਤੀ ਦੇ ਗਿਆਨ ਰੂਪ ਦਰ ਤੇ। ਸਮੈਹਿਤ ਚਿਤ ਹੋ ਕਰਕੇ ਖੜੀਆਂ ਭਗਤੀ ਰੂਪੀ ਸੇਵਾ ਕਰਦੀਆਂ ਹਨ।

**ਨਾਲਿ ਖਸਮੈ ਰਤੀਆ; ਮਾਣਹਿ ਸੁਖਿ ਰਲੀਆਹ ॥**

ਜੋ ਬੀਬੀਆਂ ਪਤੀ ਦੇ ਨਾਲ ਮਿਲੀਆਂ ਹਨ, ਉਹ ਸੁਖ ਦੇ ਸਹਿਤ ਹੋ ਕਰਕੇ (ਰਲੀਆਹ) ਖ਼ੁਸ਼ੀਆਂ ਮਾਣਦੀਆਂ ਹਨ।

**ਹੋਦੈ ਤਾਣਿ, ਨਿਤਾਣੀਆ; ਰਹਹਿ ਨਿਮਾਨਣੀਆਹ ॥**

ਉਹਨਾਂ ਬੀਬੀਆਂ ਪਾਸ ਭਾਵੇਂ ਮਾਇਆ ਦਾ ਬਲ ਹੈ, ਗੁਣਾਂ ਦਾ ਬਲ ਹੈ, ਪਰ ਫੇਰ ਵੀ ਬਲ ਤੋਂ ਰਹਿਤ ਹੋ ਕਰਕੇ ਰਹਿੰਦੀਆਂ ਹਨ। ਮਾਣ ਭਾਵੇਂ ਸਾਰੇ ਕਰਦੇ ਹਨ। ਪੇਕੇ ਘਰ ਭਾਵੇਂ ਸਾਰੇ ਸਤਿਕਾਰ ਹੁੰਦਾ ਹੈ। ਪਰ ਫੇਰ ਵੀ ਮਾਣ ਤੋਂ ਰਹਿਤ ਹੋ ਕੇ ਨਿਮ੍ਰਤਾ ਵਿਚ ਰਹਿੰਦੀਆਂ ਹਨ।

**ਨਾਨਕ ਜਨਮੁ ਸਕਾਰਥਾ; ਜੇ ਤਿਨ ਕੈ ਸੰਗਿ ਮਿਲਾਹ ॥੨॥**

ਗੁਰੂ ਜੀ ਕਹਿੰਦੇ ਹਨ ਕਿ ਜੇ ਪਰਮੇਸ਼ਰ ਸਤ ਵਾਲੀਆਂ ਬੀਬੀਆਂ ਨਾਲ ਔਗੁਣਾਂ ਵਾਲੀਆਂ ਨੂੰ ਮਿਲਾ ਦੇਵੇ ਤਾਂ ਉਹਨਾਂ ਦਾ ਵੀ ਜਨਮ (ਸਕਾਰਥਾ) ਸਫਲ ਹੋ ਜਾਂਦਾ ਹੈ। ਉਹਨਾਂ ਦੀ ਸੰਗਤ ਕਰਕੇ ਗੁਣਾਂ ਨੂੰ ਧਾਰਨ ਕਰ ਲੈਂਦੀਆਂ ਹਨ।

**ਦੂਸਰਾ ਅਰਥ :** ਜਿਨ੍ਹਾਂ ਤੱਤ ਬੇਤੇ ਮਹਾਤਮਾਂ ਦੀਆਂ ਬਿਰਤੀਆਂ ਪਰਮੇਸ਼ਰ ਦੇ ਪ੍ਰੇਮ ਵਿਚ (ਰਤੀਆ) ਰੰਗੀਆਂ ਗਈਆਂ ਹਨ। ਉਹ ਮਹਾਤਮਾਂ ਰੂਪੀ ਸਖੀਆਂ ਸੁਖ ਸਰੂਪ ਪਤੀ ਦੀ ਪ੍ਰਾਪਤੀ ਕਰਕੇ ਖ਼ੁਸ਼ੀਆਂ ਮਾਣਦੇ ਹਨ। ਉਹਨਾਂ ਵਿਚ ਭਾਵੇਂ ਸੰਸਾਰ ਨੂੰ ਉਤਪਤ, ਲੈਤਾ, ਪਾਲਣਾ, ਕਰਨ ਦਾ ਭਾਵੇਂ (ਤਾਣਿ) ਬਲ ਹੁੰਦਾ ਹੈ, ਪਰ ਫੇਰ ਵੀ ਬਲ ਤੋਂ ਰਹਿਤ ਹੋ ਕਰਕੇ ਨਿਮਾਣੇ ਬਣ ਕੇ ਰਹਿੰਦੇ ਹਨ।

## ਸਾਖੀ—ਸਰਮੱਦ ਫ਼ਕੀਰ ਦੀ

ਸਰਮੱਦ ਫ਼ਕੀਰ ਨੂੰ ਔਰੰਗਜ਼ੇਬ ਦੀ ਕੈਦ ਵਿਚ ਭੁੱਖਾ ਤੇ ਦੁਖੀ ਰਖਿਆ ਜਾਂਦਾ ਸੀ। ਲੂਣ ਦਾ ਪਿਆਲਾ ਪੀਣ ਨੂੰ ਮਿਲਦਾ ਤੇ ਹਰ ਰੋਜ਼ ਕੁੱਟ ਪੈਂਦੀ ਸੀ। ਉਸ ਵਕਤ ਰੂਮ ਵਲੈਤ ਦੇ ਪਾਤਸ਼ਾਹ ਦਾ ਇਕ ਵਜ਼ੀਰ ਆਇਆ। ਨੌਰੰਗੇ ਨੂੰ ਕਿਹਾ, ਤੇਰੇ ਪਾਸ ਚੌਦਾਂ ਸੌ ਵਿਦਵਾਨ ਹੈ, ਮੈਨੂੰ ਸਬਰ ਤੇ ਸ਼ੁਕਰ ਦਾ ਅਰਥ ਦੱਸੋ ? ਇਨ੍ਹਾਂ ਦੇ ਅਰਥ ਔਰੰਗਜ਼ੇਬ ਨੇ ਆਪਣੇ ਵਿਦਵਾਨਾਂ ਤੋਂ ਕਰਾਏ। ਪਰ ਉਸਦੀ ਤਸੱਲੀ ਨਾ ਹੋਈ। ਫਿਰ ਉਸ ਰੂਮ ਵਲੈਤ ਦੇ ਵਜ਼ੀਰ ਨੇ ਕਿਹਾ ਕਿ ਮੈਂ ਸੁਣਿਆਂ ਤੇਰੀ ਕੈਦ ਵਿਚ ਇਕ ਸ਼ਰਮੱਦ ਨਾਮੇ ਫ਼ਕੀਰ ਹੈ, ਉਹਦੇ ਦਰਸ਼ਨ ਕਰਾ। ਨੌਰੰਗੇ ਨੇ ਆਗਿਆ ਦਿਤੀ, ਫੇਰ ਇਸ ਵਜ਼ੀਰ ਨੇ ਜੇਲ੍ਹ ਦੇ ਵਿਚ ਸ਼ਰਮੱਦ ਫ਼ਕੀਰ ਦੇ ਪਾਸ ਜਾ ਕੇ ਦਰਸ਼ਨ ਕੀਤੇ ਤੇ ਪੁਛਿਆ : 'ਸਬਰ ਤੇ ਸ਼ੁਕਰ ਦਾ ਕੀ ਅਰਥ ਹੈ ?' ਫ਼ਕੀਰ ਨੇ ਕਿਹਾ, 'ਕਿ ਮੈਨੂੰ ਇਸ਼ਨਾਨ ਕੀਤੇ ਨੂੰ ਬਾਹਲਾ ਚਿਰ ਹੋ ਗਿਆ ਹੈ। ਪਹਿਲਾਂ ਮੈਨੂੰ ਇਸ਼ਨਾਨ ਕਰਾ ਤੇ ਨਵਾਂ ਚਾਦਰਾ ਸਜੌਣ ਨੂੰ ਦੇਹ।' ਤਾਂ ਉਸ ਵੇਲੇ ਵਜ਼ੀਰ ਨੇ ਇਸ਼ਨਾਨ ਕਰਾਇਆ ਤੇ ਨਵਾਂ ਬਸਤਰ ਪਹਿਨਣ ਨੂੰ ਦਿਤਾ। ਪਹਿਨ ਕੇ ਫੇਰ ਇਸ ਨੇ ਕਿਹਾ ਹੁਣ ਮੈਂ ਤੈਨੂੰ ਉੱਤਰ ਦਿੰਦਾ ਹਾਂ, ਸੁਣ। ਸਾਧ ਸੰਗਤ ਜੀ ! ਇਸ ਨੂੰ ਲੂਣ ਦਾ ਪਿਆਲਾ ਪੀਣ ਨੂੰ ਮਿਲਿਆ। ਇਸ ਨੇ ਪੀਤਾ ਤੇ ਕੁੱਟ ਵੀ ਖਾਧੀ ਤੇ ਸਬਰ ਕੀਤਾ। ਹੋਰ ਪਦਾਰਥ ਦੀ ਇੱਛਾ ਹੀ ਨਹੀਂ ਰੱਖੀ। ਵਾਹਿਗੁਰੂ ਨੇ ਇਸ ਨੂੰ ਐਸੀ ਤਾਕਤ ਬਖਸ਼ੀ ਸੀ। ਇਸ ਨੇ ਉਸ ਵਜ਼ੀਰ ਨੂੰ ਫ਼ਰਿਸਤੇ ਤੇ ਹੋਰ ਸ਼ਕਤੀਆਂ ਵਾਲੇ ਸਾਰੇ ਸਿੱਧ ਅਕਾਸ਼ ਵਿਚ ਦਿਖਾ ਦਿਤੇ। ਉਹ ਇਉਂ ਬੇਨਤੀਆਂ ਕਰ ਰਹੇ ਸਨ ਹੇ ਸ਼ਰਮੱਦ ! ਤੂੰ ਕਿਉਂ ਕੈਦ ਵਿਚ ਪਿਆ ਕੁੱਟ ਖਾ ਰਿਹਾ ਹੈਂ ? ਤੂੰ ਬ੍ਰਹਮ ਗਿਆਨੀ ਹੈਂ ਸਾਨੂੰ ਆਗਿਆ ਦੇ, ਔਰੰਗਜ਼ੇਬ ਦਾ ਬੇੜਾ ਗ਼ਰਕ ਕਰ ਦਈਏ। ਉਸ ਵੇਲੇ ਸ਼ਰਮੱਦ ਨੇ ਕਿਹਾ ਕਿ ਵੇਖੋ ! ਸ਼ੁਕਰ ਹੈ ਉਸ ਪ੍ਰਮੇਸਰ ਦੀ ਦਰਗਾਹ ਨੂੰ। ਮੈਨੂੰ ਐਡੀ ਵੱਡੀ ਤਾਕਤ ਦਿਤੀ ਹੈ। ਪਰ ਫਿਰ ਵੀ ਮੈਂ ਇਨ੍ਹਾਂ ਨੂੰ ਆਗਿਆ ਨਹੀਂ ਦਿੰਦਾ। ਉਸ ਦੇ ਸ਼ੁਕਰ ਵਿਚ ਰਹਿੰਦਾ ਹਾਂ ਤੇ ਲੂਣ ਦਾ ਪਿਆਲਾ ਪੀ ਕੇ ਸਬਰ ਕਰਦਾ ਹਾਂ। ਇਹ ਰੱਬ ਦੀ ਵੱਡੀ ਭਾਰੀ ਦਾਤ ਦਿਤੀ ਹੋਈ ਹੈ ਮੈਨੂੰ। ਇਹ ਸਬਰ ਤੇ ਸ਼ੁਕਰ ਦੇ ਮਾਇਨੇ ਹਨ। ਸੁਣ ਕੇ ਵਜ਼ੀਰ ਨੇ ਸ਼ਰਮੱਦ ਫ਼ਕੀਰ ਅੱਗੇ ਨਮਸਕਾਰ ਕੀਤੀ।

ਉਹਨਾਂ ਮਹਾਤਮਾਂ ਦਾ ਭਾਵੇਂ ਸਾਰੇ ਲੋਕ ਸਤਿਕਾਰ ਕਰਦੇ ਹਨ, ਪਰ ਉਹ ਨਿਰਮਾਣ ਸਭ ਦੀ ਚਰਨ ਧੂੜ ਬਣ ਕੇ ਰਹਿੰਦੇ ਹਨ। ਆਤਮਿਕ ਬਲ ਦੇ ਹੁੰਦਿਆਂ ਹੋਇਆਂ ਵੀ। (ਨਾਨਕ) ਗੁਰੂ ਜੀ ਕਹਿੰਦੇ ਹਨ। ਜੇ ਤਿਨਾਂ ਮਹਾਤਮਾਂ ਸੰਤਾਂ ਨਾਲ ਜੀਵ ਨੂੰ ਪਰਮੇਸ਼ਰ ਮੇਲ ਦੇਵੇ ਤਾਂ ਇਸਦਾ ਜਨਮ ਵੀ ਉਹਨਾਂ ਦੀ ਸੰਗਤ ਕਰਕੇ (ਸਕਾਰਥਾ) ਸਫਲਾ ਹੋ ਜਾਂਦਾ ਹੈ।

**ਪਉੜੀ ॥ ਤੂੰ ਆਪੇ ਜਲੁ, ਮੀਨਾ ਹੈ ਆਪੇ; ਆਪੇ ਹੀ ਆਪਿ ਜਾਲੁ ॥**

ਪਰਮੇਸ਼ਰ ਨੂੰ ਸਰਬ ਰੂਪ ਕਰਕੇ ਕਥਨ ਕਰਦੇ ਹਨ। ਹੇ ਪਰਮੇਸ਼ਰ ! ਤੂੰ ਆਪੇ ਹੀ ਜਲ ਰੂਪ ਹੈਂ, ਆਪ ਹੀ ਮਛਲੀ ਰੂਪ ਹੈ ਅਤੇ (ਆਪਿ) ਆਪ ਹੀ ਜਾਲ ਰੂਪ ਹੈਂ।

**ਤੂੰ ਆਪੇ, ਜਾਲੁ ਵਤਾਇਦਾ; ਆਪੇ ਵਿਚਿ ਸੇਬਾਲੁ ॥**

ਤੂੰ ਆਪ ਹੀ ਪਾਣੀ ਵਿਚ ਜਾਲ ਨੂੰ (ਵਤਾਇਦਾ) ਫੇਰਨ ਵਾਲਾ, ਭਾਵ ਪਾਉਣ ਵਾਲਾ ਹੈ। ਆਪੇ ਹੀ ਪਾਣੀ ਵਿਚ ਜਾਲਾ ਰੂਪ ਹੈ। (ਸੇਬਾਲੁ) ਜਾਲੇ ਨੂੰ ਪੈਦਾ ਕਰਨ ਵਾਲਾ ਤੂੰ ਆਪ ਹੈਂ।

**ਤੂੰ ਆਪੇ ਕਮਲੁ ਅਲਿਪਤੁ ਹੈ; ਸੈ ਹਥਾ ਵਿਚਿ ਗੁਲਾਲੁ ॥**

ਤੂੰ ਆਪੇ ਹੀ (ਸੈ) ਸੈਂਕੜੇ ਹੱਥਾਂ ਡੂੰਘੇ (ਗੁਲਾਲ) ਪਾਣੀ ਵਿਚ ਕਮਲ ਰੂਪ ਹੋ ਕਰਕੇ (ਅਲਿਪਤੁ) ਨਿਰਲੇਪ ਹੋ ਰਿਹਾ ਹੈਂ।

ਦੂਸਰਾ ਅਰਥ : (ਤੂੰ ਆਪੇ ਜਲੁ ਮੀਨਾ ਹੈ) ਆਪੇ ਹੀ ਪਦਾਰਥਾਂ ਰੂਪ ਜਲ ਪੈਦਾ ਕੀਤਾ ਹੈ। ਆਪੇ ਹੀ ਜੀਵ ਰੂਪ ਮੱਛੀਆਂ ਪੈਦਾ ਕੀਤੀਆਂ ਹਨ। ਆਪੇ ਹੀ ਮੋਹ ਦਾ ਜਾਲ ਪੈਦਾ ਕੀਤਾ ਹੈ। (ਤੂੰ ਆਪੇ ਜਾਲੁ ਵਤਾਇਦਾ) ਆਪ ਹੀ ਸਾਰੇ ਜੀਵਾਂ ਤੇ ਜਮਾਂ ਦਾ ਜਾਲ (ਵਤਾਇਦਾ) ਪਾਉਂਦਾ ਹੈ। ਆਪੇ ਹੀ ਵਿਸ਼ਿਆਂ ਰੂਪ ਜਾਲਾ ਪੈਦਾ ਕੀਤਾ ਹੈ। (ਤੂੰ ਆਪੇ ਕਮਲੁ) ਆਪੇ ਹੀ ਸੰਤ ਰੂਪ ਹੋ ਕਰਕੇ ਕਮਲ ਵੱਤ ਨਿਰਲੇਪ ਹੈ। ਸੈਂਕੜੇ ਹੱਥਾਂ ਡੂੰਘਾ ਜੋ ਸੁਰਗ ਦਾ ਸੁੱਖ ਹੈ। ਬੈਕੁੰਠ ਦਾ, ਬ੍ਰਹਮ ਲੋਕ ਦਾ ਸੁੱਖ ਹੈ। ਛੱਡ ਕਰਕੇ ਕਮਲ ਦੀ ਤਰ੍ਹਾਂ ਨਿਰਲੇਪ ਹੈ। (ਗੁਲਾਲੁ) ਪਾਣੀ ਦੀ ਤਰ੍ਹਾਂ ਇਹ ਸਾਰੇ ਸੁੱਖ ਹਨ। (ਨੋਟ : ਏਥੇ ਗੁਲਾਲ ਦਾ ਅਰਥ ਪਾਣੀ ਹੈ। ਆਮ ਪੋਸਤ ਦੇ ਫੁੱਲ ਨੂੰ ਵੀ ਗੁਲਾਲ ਕਹਿੰਦੇ ਹਨ।)

**ਤੀਸਰਾ ਅਰਥ :** ਤੂੰ ਆਪੇ ਹੀ ਪਰੇਮ ਰੂਪ ਜਲ ਹੈਂ। ਆਪੇ ਹੀ ਅਧਿਕਾਰੀ ਰੂਪ ਮੱਛੀ ਹੈਂ। ਆਪੇ ਹੀ ਮੋਹਤ ਹੋਣ ਰੂਪ ਜਾਲ ਹੈਂ। ਕਿਉਂਕਿ ਅਧਿਕਾਰੀ ਜਗਿਆਸੂ ਮੋਹਤ ਹੁੰਦੇ ਹਨ ਪਰਮੇਸ਼ਰ ਉੱਤੇ। ਆਪ ਹੀ ਮੋਹਤ ਕਰਨ ਰੂਪ ਜਾਲ ਨੂੰ (ਵਤਾਇਦਾ) ਫੇਰਦਾ ਹੈਂ, ਪਾਉਂਦਾ ਹੈ। ਆਪ ਹੀ ਪਦਾਰਥਾਂ ਰੂਪ (ਸੇਬਾਲੁ) ਜਾਲਾ ਦੇਣ ਵਾਲਾ ਹੈਂ। ਆਪੇ ਹੀ ਸੰਤ ਰੂਪ ਵਿਚ ਕਮਲ ਵੱਤ = ਤਰ੍ਹਾਂ (ਅਲਿਪਤੁ) ਨਿਰਲੇਪ ਹੈਂ। ਆਪੇ ਹੀ ਜੋ (ਗੁ) ਬੇਦਾਂ ਦੀ ਬਾਣੀ ਦੁਆਰਾ ਸੈਂਕੜੇ ਹੱਥਾਂ ਡੂੰਘੀ (ਲਾਲੁ) ਲਾਲਸਾ ਹੈ ਬ੍ਰਹਮ ਲੋਕ ਦੇ ਸੁਖ ਦੀ, ਉਸ ਤੋਂ ਨਿਰਲੇਪ ਹੈਂ।

**ਤੂੰ ਆਪੇ ਮੁਕਤਿ ਕਰਾਇਦਾ; ਇਕ ਨਿਮਖ ਘੜੀ ਕਰਿ ਖਿਆਲੁ ॥**

ਜਿਨ੍ਹਾਂ ਤੇ ਘੜੀ ਵਿਚੋਂ ਇਕ ਨਿਮਖ ਵੀ ਖ਼ਿਆਲ ਨਾਲ ਤੱਕਦਾ ਹੈਂ। ਤੂੰ ਆਪ ਹੀ ਗੁਰਾਂ ਦੁਆਰਾ ਉਹਨਾਂ ਨੂੰ ਮੁਕਤ ਕਰ ਦਿੰਦਾ ਹੈਂ।

**ਦੂਸਰਾ ਅਰਥ :** ਜੋ ਘੜੀ ਵਿਚੋਂ ਇਕ ਨਿਮਖ ਵੀ ਤੇਰੇ ਵੱਲ ਖ਼ਿਆਲ ਕਰਦੇ ਹਨ। ਉਹਨਾਂ ਨੂੰ ਤੂੰ ਗੁਰਾਂ ਪਾਸੋਂ ਮੁਕਤ ਕਰਵਾ ਦਿੰਦਾ ਹੈ।

**ਹਰਿ ਤੁਧਹੁ ਬਾਹਰਿ ਕਿਛੁ ਨਹੀ; ਗੁਰ ਸਬਦੀ ਵੇਖਿ ਨਿਹਾਲੁ ॥੭॥**

ਹੇ ਹਰੀ ਪਰਮੇਸ਼ਰ ਤੇਰੇ ਤੋਂ ਬਿਨਾਂ ਹੋਰ ਕੋਈ ਭਿੰਨ ਨਹੀਂ ਹੈ। ਗੁਰਸ਼ਬਦੀਏ ਐਸੀ ਦ੍ਰਿਸ਼ਟੀ ਨਾਲ ਤੱਕ ਕਰਕੇ ਨਿਹਾਲ ਹੋ ਗਏ ਹਨ ਕਿ ਤੇਰੇ ਤੋਂ ਬਾਹਰ ਕੋਈ ਵੀ ਨਹੀਂ ਹੈ। ਮਾਇਆ ਵੀ ਤੇਰੇ ਸਰੂਪ ਵਿਚ ਤਿਲ-ਤਿਣ ਮਾਤਰ ਹੈ।

**ਦੂਸਰਾ ਅਰਥ :** ਜਿਨ੍ਹਾਂ ਨੇ ਗੁਰਾਂ ਦੇ ਸ਼ਬਦ ਦੀ ਕਮਾਈ ਕੀਤੀ ਹੈ, ਉਹ ਪਰਮੇਸ਼ਰ ਨੂੰ ਦੇਖ ਕਰਕੇ (ਨਿਹਾਲੁ) ਦੁੱਖਾਂ ਤੋਂ ਰਹਿਤ ਹੋ ਗਏ ਹਨ।

**ਸਲੋਕ ਮਃ ੩ ॥**

**ਹੁਕਮੁ ਨ ਜਾਣੈ ਬਹੁਤਾ ਰੋਵੈ ॥ ਅੰਦਰਿ ਧੋਖਾ ਨੀਦ ਨ ਸੋਵੈ ॥ ਜੇ ਧਨ ਖਸਮੈ ਚਲੈ ਰਜਾਈ ॥ ਦਰਿ ਘਰਿ ਸੋਭਾ ਮਹਲਿ ਬੁਲਾਈ ॥ ਨਾਨਕ ਕਰਮੀ ਇਹ ਮਤਿ ਪਾਈ ॥ ਗੁਰ ਪਰਸਾਦੀ ਸਚਿ ਸਮਾਈ ॥੧॥ ਮਃ ੩ ॥ ਮਨਮੁਖ ਨਾਮ ਵਿਹੂਣਿਆ ਰੰਗੁ ਕਸੁੰਭਾ ਦੇਖਿ ਨ ਭੁਲੁ ॥ ਇਸ ਕਾ ਰੰਗੁ ਦਿਨ ਥੋੜਿਆ ਛੋਛਾ ਇਸ ਦਾ ਮੁਲੁ ॥ ਦੂਜੈ ਲਗੇ ਪਚਿ ਮੁਏ ਮੂਰਖ ਅੰਧ ਗਵਾਰ ॥ ਬਿਸਟਾ ਅੰਦਰਿ ਕੀਟ ਸੇ ਪਇ ਪਚਹਿ ਵਾਰੋ ਵਾਰ ॥ ਨਾਨਕ ਨਾਮ ਰਤੇ ਸੇ ਰੰਗੁਲੇ ਗੁਰ ਕੈ ਸਹਜਿ ਸੁਭਾਇ ॥ ਭਗਤੀ ਰੰਗੁ ਨ ਉਤਰੈ ਸਹਜੇ ਰਹੈ ਸਮਾਇ ॥੨॥ ਪਉੜੀ ॥ ਸਿਸਟਿ ਉਪਾਈ ਸਭ ਤੁਧੁ ਆਪੇ ਰਿਜਕੁ ਸੰਬਾਹਿਆ ॥ ਇਕਿ ਵਲੁ ਛਲੁ ਕਰਿ ਕੈ ਖਾਵਦੇ ਮੁਹਹੁ ਕੂੜੁ ਕੁਸਤੁ ਤਿਨੀ ਢਾਹਿਆ ॥ ਤੁਧੁ ਆਪੇ ਭਾਵੈ ਸੋ ਕਰਹਿ ਤੁਧੁ ਓਤੈ ਕੰਮਿ ਓਇ ਲਾਇਆ ॥ ਇਕਨਾ ਸਚੁ ਬੁਝਾਇਓਨੁ ਤਿਨਾ ਅਤੁਟ ਭੰਡਾਰ ਦੇਵਾਇਆ ॥ ਹਰਿ ਚੇਤਿ ਖਾਹਿ ਤਿਨਾ ਸਫਲੁ ਹੈ ਅਚੇਤਾ ਹਥ ਤਡਾਇਆ ॥੮॥**

*(ਅੰਗ ੮੫)*

**ਹੁਕਮੁ ਨ ਜਾਣੈ; ਬਹੁਤਾ ਰੋਵੈ ॥**

ਜੋ ਇਸਤਰੀ ਪਤੀ ਦਾ ਹੁਕਮ ਮੰਨਣਾਂ ਨਹੀਂ ਜਾਂਣਦੀ। ਉਹ ਰੋਂਦੀ ਹੀ ਰਹਿੰਦੀ ਹੈ ਕਿ ਮੈਨੂੰ ਤੂੰ ਕੁਝ ਬਣਾ ਕੇ ਨਹੀਂ ਦਿੱਤਾ।

**ਦੂਸਰਾ ਅਰਥ :** ਜੋ ਪੁਰਸ਼ ਪ੍ਰਭੂ ਦੀ ਆਗਿਆ=ਭਾਣਾ ਨਹੀਂ ਮੰਨਦੇ ਹਨ ਉਹ ਪਦਾਰਥਾਂ ਦੀ ਇੱਛਾ ਕਰਕੇ ਰੋਂਦੇ ਹੀ ਰਹਿੰਦੇ ਹਨ, ਸੰਤੋਖ ਨਹੀਂ ਧਾਰਦੇ ਹਨ।

**ਅੰਦਰਿ ਧੋਖਾ; ਨੀਦ ਨ ਸੋਵੈ ॥**

ਉਸ ਨਾਰੀ ਦੇ ਅੰਦਰ ਧੋਖਾ ਹੀ ਬਣਿਆ ਰਹਿੰਦਾ ਹੈ। (ਧੋਖਾ) ਸੰਸਾ ਹੀ ਬਣਿਆ ਰਹਿੰਦਾ ਹੈ। ਉਹ ਨੀਂਦ ਲੈ ਕੇ ਸੌਂਦੀ ਨਹੀਂ ਹੈ।

**ਦੂਸਰਾ ਅਰਥ :** ਉਹਨਾਂ ਦੇ ਅੰਦਰ ਲੋਕਾਂ ਨਾਲ ਧੋਖਾ ਕਰਨ ਦੀ ਇੱਛਾ ਬਣੀ ਹੀ ਰਹਿੰਦੀ ਹੈ, ਰਾਤ ਦਿਨ ਸੌਂਦੇ ਨਹੀਂ ਹਨ।

**ਤੀਸਰ ਅਰਥ :** ਉਹਨਾਂ ਅੰਦਰ ਪ੍ਰਮਾਣ ਗਤ ਆਦਿਕ (ਧੋਖਾ) ਸੰਸਾ ਰਹਿੰਦਾ ਹੈ। ਸ਼ਾਂਤੀ ਦੀ ਨੀਂਦ, ਨਿਰਵਿਕਲਪ ਸਮਾਧੀ ਰੂਪ ਨੀਂਦ ਨਹੀਂ ਸੌਂਦੇ ਹਨ।

**ਜੇ ਧਨ; ਖਸਮੈ ਚਲੈ ਰਜਾਈ ॥**

ਜੇ ਉਹ (ਧਨ) ਇਸਤਰੀ ਪਤੀ ਦੀ (ਰਜਾਈ) ਆਗਿਆ ਵਿਚ ਚਲਣਾ ਕਰੇ।

**ਦਰਿ ਘਰਿ ਸੋਭਾ; ਮਹਲਿ ਬੁਲਾਈ ॥**

ਤਾਂ ਉਸਦੀ (ਦਰਿ) ਦਰਵਾਜ਼ਿਆਂ, ਸੱਥਾਂ, ਨਗਰ ਦੀਆਂ ਮੁੱਖ ਥਾਵਾਂ ਵਿਚ ਵੀ ਲੋਕ ਬੈਠ ਕਰਕੇ ਸੋਭਾ ਕਰਦੇ ਹਨ। ਘਰ ਵਿਚ ਵੀ ਸੱਸ, ਨਣਦਾਂ, ਸੋਭਾ ਕਰਦੀਆਂ ਹਨ ਅਤੇ ਪਤੀ ਵੀ ਆਪਣੇ ਮਹਿਲ ਵਿਚ ਸੇਜਾ ਤੇ ਬੁਲਾ ਲੈਂਦਾ ਹੈ।

**ਦੂਸਰਾ ਅਰਥ :** ਇਸੇ ਪ੍ਰਕਾਰ ਹੀ ਜੇਕਰ ਜਗਿਆਸੂ ਰੂਪੀ ਇਸਤਰੀ, ਜਾਂ ਜਿੰਦ ਰੂਪ ਇਸਤਰੀ, ਪਤੀ ਪਰਮੇਸ਼ਰ ਦੇ (ਰਜਾਈ) ਭਾਣੇ ਭਾਵ ਆਗਿਆ ਵਿਚ ਚੱਲੇ ਤਾਂ ਫਿਰ (ਦਰਿ) ਸੰਸਾਰ ਵਿਚ ਵੀ ਸੋਭਾ ਹੁੰਦੀ ਹੈ। (ਘਰਿ) ਸੰਗਤ ਵਿਚ ਵੀ ਸੋਭਾ ਹੁੰਦੀ ਹੈ। ਅਤੇ ਪਰਮੇਸ਼ਰ ਪਤੀ ਉਸਨੂੰ ਤੁਰੀਆ ਪਦ ਰੂਪ, ਸਰੂਪ ਰੂਪ ਮਹੱਲ ਵਿਚ ਵੀ ਬੁਲਾ ਲੈਂਦਾ ਹੈ।

**ਤੀਸਰਾ ਅਰਥ :** (ਦਰਿ) ਦੁਨੀਆਂ ਵਿਚ ਵੀ (ਸੋਭਾ) ਜਸ, ਬੈਕੁੰਠ ਵਿਚ ਵੀ ਮਹਿਮਾ ਵਡਿਆਈ ਅਤੇ ਪਰਮੇਸ਼ਰ ਸੱਤ ਸਰੂਪ ਦੀ ਅਭੇਦਤਾ ਰੂਪ ਮਹਿਲ ਵਿਚ ਬੁਲਾ ਲੈਂਦਾ ਹੈ।

**ਨਾਨਕ; ਕਰਮੀ ਇਹ ਮਤਿ ਪਾਈ ॥**

ਗੁਰੂ ਸਾਹਿਬ ਜੀ ਫ਼ੁਰਮਾਉਂਦੇ ਹਨ ਜਿਨ੍ਹਾਂ ਨੇ ਪਰਮੇਸ਼ਰ ਦੀ ਕਿਰਪਾ ਕਰਕੇ ਇਹ (ਮਤਿ) ਗੁਰਮਤਿ ਪ੍ਰਾਪਤ ਕੀਤੀ ਹੈ।

**ਗੁਰ ਪਰਸਾਦੀ; ਸਚਿ ਸਮਾਈ ॥੧॥**

ਉਹਨਾਂ ਗੁਰਮੁਖਾਂ ਦੀ ਬਿਰਤੀ ਗੁਰਾਂ ਦੀ (ਪਰਸਾਦੀ) ਕਿਰਪਾ ਦੁਆਰਾ ਸੱਚ ਸਰੂਪ ਵਿਚ ਸਮਾ ਗਈ ਹੈ।

**ਮਃ ੩ ॥ ਮਨਮੁਖ ਨਾਮ ਵਿਹੂਣਿਆ; ਰੰਗੁ ਕਸੁੰਭਾ ਦੇਖਿ ਨ ਭੁਲੁ ॥**

ਹੇ ਮਨਮੁਖ ਜੀਵ ਨਾਮ ਤੋਂ (ਵਿਹੂਣਿਆ) ਰਹਿਤ, ਨਾਮ ਤੋਂ ਬਿਨਾਂ, ਮਾਇਆ ਦੇ ਰੰਗ, ਵਿਸ਼ਿਆਂ ਦੇ ਰੰਗ, ਨੂੰ ਦੇਖ ਕਰਕੇ ਪਰਮੇਸ਼ਰ ਵੱਲੋਂ ਭੁਲਣਾ ਨਾ ਕਰ (ਕੁਸੁੰਭਾ) ਕਸੁੰਭੇ ਦੇ ਰੰਗ ਦੀ ਤਰ੍ਹਾਂ ਪਦਾਰਥਾਂ ਦਾ ਰੰਗ ਲਹਿ ਜਾਣ ਵਾਲਾ ਅਨਿਸਥਰ ਹੈ।

**ਇਸ ਕਾ ਰੰਗੁ ਦਿਨ ਥੋੜਿਆ; ਛੋਛਾ ਇਸ ਦਾ ਮੁਲੁ ॥**

ਇਸ ਮਾਇਆ ਦਾ ਵਿਸ਼ੇ ਰੰਗ ਥੋੜ੍ਹੇ ਦਿਨ ਹੀ ਹੈ।

ਪ੍ਰਮਾਣ : **[ਜਿਨ ਸਿਰਿ ਸੋਹਨਿ ਪਟੀਆ ਮਾਂਗੀ ਪਾਇ ਸੰਧੂਰੁ ॥**
**ਸੇ ਸਿਰ ਕਾਤੀ ਮੁੰਨੀਅਨਿ੍ ਗਲ ਵਿਚਿ ਆਵੈ ਧੂੜਿ ॥]** (ਅੰਗ ੪੧੭)

ਇਸ ਵਿਸ਼ੇ ਰੰਗ ਦਾ ਪਦਾਰਥਾਂ ਦਾ (ਛੋਛਾ) ਤੁੱਛ ਹੀ ਮੁੱਲ ਹੈ। ਵਿਸ਼ਟਾ ਦੇ ਤੋਬਰੇ ਚਾੜ੍ਹਕੇ ਜੁੱਤੀਆਂ ਮਾਰ ਕੇ ਧਨ ਖੋਹ ਲੈਂਦੇ ਹਨ। ਇਹੋ ਹੀ ਮੁੱਲ ਹੈ। ਤੋਬਰਾ=ਫ਼ਾਰਸੀ ਵਿਚ ਉਸ ਥੈਲੇ ਨੂੰ ਕਿਹਾ ਜਾਂਦਾ ਹੈ, ਜਿਸ ਵਿਚ ਘੋੜੇ ਨੂੰ ਦਾਣੇ ਘਾਹ ਆਦਿ ਖੁਆਇਆ ਜਾਂਦਾ ਹੈ। ਭਾਵ ਵਿਸ਼ਟਾ ਦਾ ਥੈਲਾ ਮੂੰਹ ਉੱਤੇ ਚਾੜ੍ਹ ਕਰਕੇ।

**ਦੂਜੈ ਲਗੇ ਪਚਿ ਮੁਏ; ਮੂਰਖ ਅੰਧ ਗਵਾਰ ॥**

ਜੋ ਦੂਜੇ ਪਦਾਰਥਾਂ ਵਿਚ ਲੱਗੇ ਹਨ। (ਦੂਜੈ) ਦਵੈਤ ਭਾਵ ਵਿਚ ਲੱਗੇ ਹਨ। ਉਹ ਵਿਸ਼ਿਆਂ ਵਿਚ (ਪਚਿ) ਖੱਚਤ ਹੋ ਕਰਕੇ (ਪਚਿ) ਸੜਦੇ ਮਰਦੇ ਹਨ। ਉਹ ਸ਼ਾਸਤਰ ਗਿਆਤ ਵੱਲੋਂ ਮੂਰਖ ਹਨ। (ਅੰਧ) ਅਗਿਆਨੀ ਹਨ ਪ੍ਰਮਾਰਿਥ ਵੱਲੋਂ। (ਗਵਾਰ) ਬੇਸਮਝ ਹਨ। ਇੰਦਰੀਆਂ ਰੂਪ ਗਊਆਂ ਨੂੰ ਵਿਸ਼ੇ ਘਾਸ ਚਰਾਉਣ ਵਾਲੇ (ਗਵਾਰ) ਗੁਵਾਲੇ ਹਨ।

**ਬਿਸਟਾ ਅੰਦਰਿ ਕੀਟ ਸੇ; ਪਇ ਪਚਹਿ ਵਾਰੋ ਵਾਰ ॥**

ਉਹ ਮਾਤਾ ਦੇ ਗਰਭ ਵਿਚ ਵਿਸ਼ਟਾ ਦੇ ਕੀੜੇ ਸੀ। ਐਥੇ ਵਿਸ਼ਿਆਂ ਰੂਪੀ ਵਿਸ਼ਟਾ ਦੇ (ਕੀਟ) ਕੀੜੇ

ਹਨ। ਅੱਗੇ ਨਰਕਾਂ ਰੂਪ ਵਿਸ਼ਟਾ ਦੇ ਕੀੜੇ ਹੋਣਗੇ। ਜੂਨਾਂ ਵਿਚ (ਵਾਰੋ-ਵਾਰ) ਪੁਨ੍ਹਾ-ਪੁਨ੍ਹਾ ਪੈ ਕਰਕੇ (ਪਚਹਿ) ਸੜਦੇ ਰਹਿੰਦੇ ਹਨ।

**ਨਾਨਕ ਨਾਮ ਰਤੇ ਸੇ ਰੰਗੁਲੇ; ਗੁਰ ਕੈ ਸਹਜਿ ਸੁਭਾਇ ॥**

ਗੁਰੂ ਜੀ ਕਹਿੰਦੇ ਹਨ, ਹੇ ਭਾਈ! ਜੋ ਨਾਮ ਵਿਚ ਰੱਤੇ ਹੋਇ ਹਨ। ਉਹ (ਰੰਗੁਲੇ) ਅਨੰਦੀ ਹਨ। ਜਿਨ੍ਹਾਂ ਨੇ (ਸਹਜਿ) ਸ਼ਾਂਤੀ (ਸੁਭਾਇ) ਸੁਭਾ ਧਾਰਨ ਕੀਤਾ ਹੈ। ਵਾ: ਜਿਨ੍ਹਾਂ ਨੂੰ ਗੁਰਾਂ ਦੁਆਰਾ (ਸਹਜਿ) ਗਿਆਨ ਦਾ (ਸੁ) ਭਲੀ ਪ੍ਰਕਾਰ (ਭਾਇ) ਪ੍ਰਕਾਸ਼ ਹੋਇਆ ਹੈ।

**ਭਗਤੀ ਰੰਗੁ ਨ ਉਤਰੈ; ਸਹਜੇ ਰਹੈ ਸਮਾਇ ॥੨॥**

ਉਹਨਾਂ ਦਾ ਭਗਤੀ ਦਾ ਰੰਗ ਨਹੀਂ ਉਤਰਦਾ ਹੈ। ਸਹਿਜੇ ਹੀ ਪਰਮੇਸ਼ਰ ਵਿਚ ਸਮਾਇ ਰਹਿੰਦੇ ਹਨ। ਮਸਤ ਰਹਿੰਦੇ ਹਨ।

**ਪਉੜੀ ॥ ਸਿਸਟਿ ਉਪਾਈ ਸਭ ਤੁਧੁ; ਆਪੇ ਰਿਜਕੁ ਸੰਬਾਹਿਆ ॥**

ਹੇ ਪਰਮੇਸ਼ਰ! ਤੂੰ ਆਪੇ ਹੀ ਸਾਰੀ ਸ੍ਰਿਸ਼ਟੀ ਪੈਦਾ ਕੀਤੀ ਹੈ। ਫੇਰ ਆਪ ਹੀ ਸਾਰੇ ਜੀਵਾਂ ਨੂੰ (ਰਿਜਕੁ) ਰੋਜ਼ੀ (ਸੰਬਾਹਿਆ) ਅਪੜਾਉਂਦਾ ਹੈਂ। ਭੇਜਦਾ ਹੈ, ਦੇਂਦਾ ਹੈਂ।

**ਇਕਿ ਵਲੁ ਛਲੁ ਕਰਿ ਕੈ ਖਾਵਦੇ; ਮੁਹਹੁ ਕੂੜੁ ਕੁਸਤੁ ਤਿਨੀ ਢਾਹਿਆ ॥** (ਕੁਸੱਤੁ ਬੋਲੋ)

ਇਕ ਲੋਕਾਂ ਨਾਲ ਵਲ-ਛਲ ਕਰਕੇ ਠੱਗੀ ਮਾਰ ਕਰਕੇ ਖਾਂਦੇ ਹਨ। ਮੁਖੋਂ ਝੂਠ ਵੀ ਬੋਲਦੇ ਹਨ ਤੇ (ਕੁਸਤੁ) ਉਲਟੇ ਹਠ ਕਰਨ ਵਾਲੇ ਹਨ। ਉਹਨਾਂ ਨੇ ਇਹੋ ਝੂਠ ਬੋਲਣਾ, ਖੋਟੇ ਹਠ ਦੀਆਂ ਗੱਲਾਂ ਕਰਨੀਆਂ, ਇਹੋ ਗੱਲਾਂ ਮੁਖੋਂ (ਢਾਹਿਆ) ਕੱਢਦੇ ਹਨ। ਵਾ: ਝੂਠ ਬੋਲਣ ਦਾ ਤੇ ਉਲਟੇ ਹਠ ਦਾ ਤਿਨ੍ਹਾਂ ਨੇ (ਢਾਹਿਆ) ਆਸਰਾ ਲਿਆ ਹੈ। ਵਾ: ਝੂਠ ਬੋਲਨ ਤੇ ਹਠ ਕਰਨ ਦੇ ਢਾਹੇ=ਧੱਕੇ ਚੜ੍ਹੇ ਹੋਇ ਹਨ।

**ਤੁਧੁ ਆਪੇ ਭਾਵੈ ਸੋ ਕਰਹਿ; ਤੁਧੁ ਓਤੈ ਕੰਮਿ ਓਇ ਲਾਇਆ ॥**

ਹੇ ਪਰਮੇਸ਼ਰ! ਜੋ ਤੈਨੂੰ ਆਪ ਨੂੰ ਜੀਵਾਂ ਦੀ ਕਰਣੀ ਅਨੁਸਾਰ ਭਾਉਂਦਾ ਹੈ। ਤੂੰ ਉਸੇ ਤਰ੍ਹਾਂ ਦੇ ਮਾੜੇ ਕੰਮਾਂ ਵਿਚ ਉਹਨਾਂ ਕੁਕਰਮੀਆਂ ਨੂੰ ਲਾ ਛੱਡਿਆ ਹੈ।

**ਇਕਨਾ ਸਚੁ ਬੁਝਾਇਓਨੁ; ਤਿਨਾ ਅਤੁਟ ਭੰਡਾਰ ਦੇਵਾਇਆ ॥**

ਇਕਨਾਂ ਗੁਰਮੁਖਾਂ ਨੂੰ ਸ੍ਰੇਸ਼ਟ ਕਰਨੀ ਅਨੁਸਾਰ ਸੱਚਾ ਨਾਮ ਉਹਨਾਂ ਨੂੰ (ਬੁਝਾਇਓਨ) ਸਮਝਾ ਦਿੱਤਾ ਹੈ। ਤਿਨ੍ਹਾਂ ਨੂੰ ਗੁਰਾਂ ਦੁਆਰਾ ਰਿਧੀਆਂ, ਸਿਧੀਆਂ, ਮੁਕਤੀਆਂ, ਗਿਆਨ, ਭੂਮਿਕਾ ਦਾ ਅਤੁੱਟ ਭੰਡਾਰਾ (ਦੇਵਾਇਆ) ਦੇ ਦਿੱਤਾ ਹੈ।

**ਹਰਿ ਚੇਤਿ ਖਾਹਿ, ਤਿਨਾ ਸਫਲੁ ਹੈ; ਅਚੇਤਾ, ਹਥ ਤਡਾਇਆ ॥੮॥**

ਹੇ ਹਰੀ ਜੀ ਜੋ ਆਪ ਜੀ ਨੂੰ ਚੇਤੇ ਕਰਕੇ, ਧਰਮ ਦੀ ਕਿਰਤ ਕਰਕੇ ਵੰਡ ਕੇ ਛਕਦੇ ਹਨ। ਤਿਨ੍ਹਾਂ ਗੁਰਮੁਖਾਂ ਦਾ ਜਨਮ ਸਫਲਾ ਹੈ। ਜੋ ਮਨਮੁਖ (ਅਚੇਤਾ) ਚੇਤਨ ਤੋਂ ਰਹਿਤ ਹਨ, ਸਿਮਰਨ ਭਜਨ ਤੋਂ ਰਹਿਤ ਹਨ। ਉਹ ਮੰਗਣ ਵਾਸਤੇ ਹੱਥ ਅੱਡੀ ਰੱਖਦੇ ਹਨ। ਜੂਨਾਂ ਵਿਚ ਪੈ ਕਰਕੇ ਅੰਤਸ਼ਕਰਣ ਰੂਪੀ ਹੱਥ ਇੱਛਾ ਸਹਿਤ (ਤਡਾਇਆ) ਅੱਡੀ ਰੱਖਦੇ ਹਨ।

ਪ੍ਰਮਾਣ : **[ਦੁਆਰਹਿ ਦੁਆਰਿ ਸੁਆਨ ਜਿਉ ਡੋਲਤ ਨਹ ਸੁਧ ਰਾਮ ਭਜਨ ਕੀ ॥੧॥]** (ਅੰਗ ੪੧੧)

ਸਲੋਕ ਮਃ ੩ ॥

ਪੜਿ ਪੜਿ ਪੰਡਿਤ ਬੇਦ ਵਖਾਣਹਿ ਮਾਇਆ ਮੋਹ ਸੁਆਇ ॥ ਦੂਜੈ ਭਾਇ ਹਰਿ ਨਾਮੁ ਵਿਸਾਰਿਆ ਮਨ ਮੂਰਖ ਮਿਲੈ ਸਜਾਇ ॥ ਜਿਨਿ ਜੀਉ ਪਿੰਡੁ ਦਿਤਾ ਤਿਸੁ ਕਬਹੂੰ ਨ ਚੇਤੈ ਜੋ ਦੇਂਦਾ ਰਿਜਕੁ ਸੰਬਾਹਿ ॥ ਜਮ ਕਾ ਫਾਹਾ ਗਲਹੁ ਨ ਕਟੀਐ ਫਿਰਿ ਫਿਰਿ ਆਵੈ ਜਾਇ ॥ ਮਨਮੁਖਿ ਕਿਛੂ ਨ ਸੂਝੈ ਅੰਧੁਲੇ ਪੂਰਬਿ ਲਿਖਿਆ ਕਮਾਇ ॥ ਪੂਰੈ ਭਾਗਿ ਸਤਿਗੁਰੁ ਮਿਲੈ ਸੁਖਦਾਤਾ ਨਾਮੁ ਵਸੈ ਮਨਿ ਆਇ ॥ ਸੁਖੁ ਮਾਣਹਿ ਸੁਖੁ ਪੈਨਣਾ ਸੁਖੇ ਸੁਖਿ ਵਿਹਾਇ ॥ ਨਾਨਕ ਸੋ ਨਾਉ ਮਨਹੁ ਨ ਵਿਸਾਰੀਐ ਜਿਤੁ ਦਰਿ ਸਚੈ ਸੋਭਾ ਪਾਇ ॥੧॥ ਮਃ ੩ ॥ ਸਤਿਗੁਰੁ ਸੇਵਿ ਸੁਖੁ ਪਾਇਆ ਸਚੁ ਨਾਮੁ ਗੁਣਤਾਸੁ ॥ ਗੁਰਮਤੀ ਆਪੁ ਪਛਾਣਿਆ ਰਾਮ ਨਾਮ ਪਰਗਾਸੁ ॥ ਸਚੋ ਸਚੁ ਕਮਾਵਣਾ ਵਡਿਆਈ ਵਡੇ ਪਾਸਿ ॥ ਜੀਉ ਪਿੰਡੁ ਸਭੁ ਤਿਸ ਕਾ ਸਿਫਤਿ ਕਰੇ ਅਰਦਾਸਿ ॥ ਸਚੈ ਸਬਦਿ ਸਾਲਾਹਣਾ ਸੁਖੇ ਸੁਖਿ ਨਿਵਾਸੁ ॥ ਜਪੁ ਤਪੁ ਸੰਜਮੁ ਮਨੈ ਮਾਹਿ ਬਿਨੁ ਨਾਵੈ ਧ੍ਰਿਗੁ ਜੀਵਾਸੁ ॥ ਗੁਰਮਤੀ ਨਾਉ ਪਾਈਐ ਮਨਮੁਖ ਮੋਹਿ ਵਿਣਾਸੁ ॥ ਜਿਉ ਭਾਵੈ ਤਿਉ ਰਾਖੁ ਤੂੰ ਨਾਨਕੁ ਤੇਰਾ ਦਾਸੁ ॥੨॥ ਪਉੜੀ ॥ ਸਭੁ ਕੋ ਤੇਰਾ ਤੂੰ ਸਭਸੁ ਦਾ ਤੂੰ ਸਭਨਾ ਰਾਸਿ ॥ ਸਭਿ ਤੁਧੈ ਪਾਸਹੁ ਮੰਗਦੇ ਨਿਤ ਕਰਿ ਅਰਦਾਸਿ ॥ ਜਿਸੁ ਤੂੰ ਦੇਹਿ ਤਿਸੁ ਸਭੁ ਕਿਛੁ ਮਿਲੈ ਇਕਨਾ ਦੂਰਿ ਹੈ ਪਾਸਿ ॥ ਤੁਧੁ ਬਾਝਹੁ ਥਾਉ ਕੋ ਨਾਹੀ ਜਿਸੁ ਪਾਸਹੁ ਮੰਗੀਐ ਮਨਿ ਵੇਖਹੁ ਕੋ ਨਿਰਜਾਸਿ ॥ ਸਭਿ ਤੁਧੈ ਨੋ ਸਾਲਾਹਦੇ ਦਰਿ ਗੁਰਮੁਖਾ ਨੋ ਪਰਗਾਸਿ ॥੯॥

*(ਅੰਗ ੮੫-੮੬)*

**ਉਥਾਨਕਾ :** ਧੰਨ ਸ੍ਰੀ ਗੁਰੂ ਅਮਰਦਾਸ ਜੀ ਦਾ ਦੀਵਾਨ ਗੋਇੰਦਵਾਲ ਸਾਹਿਬ ਵਿਖੇ ਸ੍ਰੀ ਬਾਉਲੀ ਸਾਹਿਬ ਜੀ ਦੇ ਨਜ਼ਦੀਕ ਸਜਿਆ ਹੋਇਆ ਹੈ। ਗ਼ਰੀਬ ਨਿਵਾਜ਼ ਹਜ਼ੂਰ, ਸਿੱਖਾਂ ਨੂੰ, ਸੇਵਾ, ਭਗਤੀ, ਗਿਆਨ ਦਾ ਉਪਦੇਸ ਬਖ਼ਸ਼ਿਸ਼ ਕਰ ਰਹੇ ਹਨ। ਇਕ ਵਿੱਦਿਆ ਦਿਗਵਿਜਈ ਬੇਣੀ ਪੰਡਿਤ ਸਾਰੇ ਦੇਸ਼ਾਂ ਵਿਚ ਵਿਚਰਦਾ ਹੋਇਆ ਬਿਆਸਾ ਦਰਿਆ ਪਾਰ ਕਰਕੇ ਗੋਇੰਦਵਾਲ ਸਾਹਿਬ ਵਿਚ ਆਇਆ। ਇਸਦੇ ਪਾਸ ਪੁਸਤਕਾਂ ਗ੍ਰੰਥਾਂ ਦੇ ਊਠ ਲੱਦੇ ਹੋਏ ਸਨ। ਇਹ ਜਿਸਨੂੰ ਚਰਚਾ ਕਰਕੇ ਜਿੱਤ ਲੈਂਦਾ ਸੀ ਤਾਂ ਉਸਦੇ ਸਾਰੇ ਗ੍ਰੰਥ ਖੋਹ ਲੈਂਦਾ ਸੀ। ਇਹ ਬੇਣੀ ਪੰਡਿਤ ਸਤਿਗੁਰਾਂ ਦੇ ਦੀਵਾਨ ਵਿਚ ਆ ਕਰਕੇ ਬੈਠ ਗਿਆ। ਇਸ ਪੰਡਿਤ ਨੇ ਸਤਿਗੁਰਾਂ ਨੂੰ ਕਿਹਾ, ਹੇ ਗੁਰੂ ਜੀ ਸਿੱਖਾਂ ਨੂੰ ਵਿੱਦਿਆ ਜ਼ਰੂਰ ਪੜ੍ਹਾਉਣੀ ਚਾਹੀਦੀ ਹੈ। ਇਸਦੇ ਮਨ ਅੰਦਰ ਧਨ ਲੈਣ ਦਾ ਲਾਲਚ ਅਤੇ ਆਪਣੀ ਵਡਿਆਈ ਕਰਵਾਉਣ ਦੀ ਇੱਛਾ ਸੀ। ਸਤਿਗੁਰੂ ਜੀ ਇਸ ਦੇ ਆਸ਼ੇ ਨੂੰ ਜਾਣ ਕਰਕੇ ਇਸਦੇ ਹੰਕਾਰ ਨੂੰ ਨਿਵਿਰਤ ਕਰਨ ਵਾਸਤੇ ਉਪਦੇਸ਼ ਦਿੰਦੇ ਹਨ :

**ਪੜਿ ਪੜਿ ਪੰਡਿਤ ਬੇਦ ਵਖਾਣਹਿ; ਮਾਇਆ ਮੋਹ ਸੁਆਇ ॥**

ਹੇ ਭਾਈ! ਪੜ੍ਹ ਕਰਕੇ ਨੌਂ ਤਰ੍ਹਾਂ ਦੀ ਵਿਆਕਰਣ ਨੂੰ, ਪੜ੍ਹ ਕਰਕੇ ਵੇਦ ਦੇ ਖਟ ਅੰਗਾਂ ਨੂੰ

**ਪ੍ਰਮਾਣ :** **[ਸਿੱਖਿਆ, ਕਲਪ, ਨਿਰੁਕਤ, ਪੁਨ ਜੋਤਿਸ਼, ਪਿੰਗਲ, ਜਾਨ।**
**ਵਿਆਕਰਣ, ਇਹ ਭਾਖੀਐ ਖਸ਼ਟ ਅੰਗ ਇਹ ਜਾਨ।]** (ਸ਼ਸਤ੍ਰ ਪ੍ਰਮਾਣ)

ਪੜ੍ਹ ਕਰਕੇ ਛੇ ਸ਼ਸਤਰਾਂ ਨੂੰ ਪੰਡਿਤ ਲੋਕ ਬੇਦਾਂ ਦਾ ਵਖਿਆਨ ਕਰਦੇ ਹਨ। ਭਾਵ ਹੇ ਪੰਡਿਤ ਤੂੰ ਵਖਿਆਨ ਕਰਦਾ ਹੈਂ ਤੇ ਚਿਤ ਵਿਚ ਬੜਾ ਭਾਰੀ ਹੰਕਾਰ ਧਾਰ ਰਿਹਾ ਹੈਂ। ਪੜ੍ਹਨ ਦਾ ਉਪਕਾਰ ਤਾਂ ਇਹ ਹੈ। ਜੇ ਕਰਕੇ

ਪ੍ਰਮਾਣ : **[ਬੇਦ ਪੁਰਾਨ ਪੜੇ ਕੋ ਇਹ ਗੁਨ ਸਿਮਰੇ ਹਰਿ ਕੋ ਨਾਮਾ ॥੧॥]** (ਅੰਗ ੨੨੦)

ਜੋ ਵਿਦਿਆ ਦਾ ਹੰਕਾਰ ਕਰਦਾ ਹੈ ਓਹ ਪੁਰਸ਼ ਤਾਂ ਇਸ ਤਰ੍ਹਾਂ ਹੈ :

ਪ੍ਰਮਾਣ : **[ਬੇਦ ਪੁਰਾਨ ਪੜੇ ਕਾ ਕਿਆ ਗੁਨੁ ਖਰ ਚੰਦਨ ਜਸ ਭਾਰਾ ॥]** (ਅੰਗ ੧੧੦੩)

ਜੋ ਬੇਦਾਂ ਦੇ ਸਿਧਾਂਤ ਰੂਪ ਸੁਗੰਧੀ ਨੂੰ ਲੈ ਕਰਕੇ ਆਤਮਾਂ ਪ੍ਰਾਤਮਾਂ ਦੀ ਏਕਤਾ ਨਹੀਂ ਕਰਦਾ ਹੈ। ਉਹ ਤਾਂ ਵੇਦਾਂ ਰੂਪੀ ਚੰਦਨ ਦੀਆਂ ਲੱਕੜਾਂ ਦੇ ਹੰਕਾਰ ਰੂਪ ਭਾਰ ਨੂੰ ਖੋਤਾ ਬਣ ਕਰਕੇ ਚੁੱਕੀ ਫਿਰਦਾ ਹੈ। ਹੇ ਪੰਡਤਿ ਤੂੰ ਮਾਇਆ ਦੇ ਮੋਹ ਦੇ (ਸੁਆਇ) ਪ੍ਰਜੋਜਨ ਵਿਚ ਲੱਗਾ ਹੋਇਆ ਹੈ।

**ਦੂਜੈ ਭਾਇ ਹਰਿ ਨਾਮੁ ਵਿਸਾਰਿਆ; ਮਨ ਮੂਰਖ ਮਿਲੈ ਸਜਾਇ ॥**

(ਦੂਜੈ) ਦਵੈਤ ਭਾਵ ਵਿਚ ਲਗ ਕਰਕੇ ਹਰੀ ਦਾ ਨਾਮ ਭੁਲਾ ਦਿੱਤਾ ਹੈ। ਕਾਮ ਕ੍ਰੋਧ ਔਗੁਣਾਂ ਕਰਕੇ ਮਨ ਮੂਰਖ ਬਣ ਰਿਹਾ ਹੈ, ਅੰਤ ਨੂੰ ਜਮਾਂ ਦੀ ਸਜ਼ਾ ਸਹਾਰੇਂਗਾ।

ਪ੍ਰਮਾਣ : **[ਬਾਹਰਹੁ ਪੰਡਿਤ ਸਦਾਇਦੇ ਮਨਹੁ ਮੂਰਖ ਗਾਵਾਰ ॥** (ਅੰਗ ੧੦੯੧)]

**ਜਿਨਿ ਜੀਉ ਪਿੰਡੁ ਦਿਤਾ ਤਿਸੁ ਕਬਹੂੰ ਨ ਚੇਤੈ; ਜੋ ਦੇਂਦਾ ਰਿਜਕੁ ਸੰਬਾਹਿ ॥**

ਜਿਸ ਪਰਮੇਸ਼ਰ ਨੇ ਸੂਖਮ ਸਥੂਲ ਸਰੀਰ ਦਿੱਤਾ ਹੈ, ਉਸਨੂੰ ਕਦੇ ਵੀ ਚੇਤੇ ਨਹੀਂ ਕਰਦਾ ਹੈ ਅਤੇ ਜਿਹੜਾ ਪ੍ਰਭੂ ਸਭ ਜੀਵਾਂ ਨੂੰ (ਰਿਜਕੁ) ਅੰਨ ਤੇ ਰਿਜ਼ਕ (ਸੰਬਾਹਿ) ਅਪੜਾਉਂਦਾ ਹੈ।

ਪ੍ਰਮਾਣ : **[ਸੈਲ ਪਥਰ ਮਹਿ ਜੰਤ ਉਪਾਏ ਤਾ ਕਾ ਰਿਜਕੁ ਆਗੈ ਕਰਿ ਧਰਿਆ ॥੧॥]** (ਅੰਗ ੧੦)

**ਵਾ:** ਜਿਸ ਪਰਮੇਸ਼ਰ ਨੇ (ਪਿੰਡ) ਸਰੀਰ ਵਿਚ (ਜੀਉ) ਚੇਤਨ ਸੱਤਾ ਦਿੱਤੀ ਹੈ।

**ਜਮ ਕਾ ਫਾਹਾ ਗਲਹੁ ਨ ਕਟੀਐ; ਫਿਰਿ ਫਿਰਿ ਆਵੈ ਜਾਇ ॥**

ਅਕਿਰਘਣਾਂ ਦੇ ਗਲ ਵਿਚੋਂ ਜਮਾਂ ਦਾ ਫਾਹਾ ਕੱਟਿਆ ਨਹੀਂ ਜਾਂਦਾ ਹੈ। ਚੌਰਾਸੀ ਲੱਖ ਦੇ ਫੇਰਿਆਂ ਵਿਚ ਮੁੜ-ਮੁੜ ਵਾਸ਼ਨਾ ਕਰਕੇ ਜੂਨਾਂ ਵਿਚ ਆਉਂਦੇ ਜਾਂਦੇ ਹਨ।

ਪ੍ਰਮਾਣ : **[ਨਾ ਆਵਾ ਮੁਕੇ ਨਾ ਖੋਤਾ ਛੁਟੇ।]** (ਲੌਕਿਕ ਪ੍ਰਮਾਣ)

**ਮਨਮੁਖਿ ਕਿਛੂ ਨ ਸੂਝੈ ਅੰਧੁਲੇ; ਪੂਰਬਿ ਲਿਖਿਆ ਕਮਾਇ ॥**

ਮਨਮੁਖਾਂ ਦੇ ਮਨ ਬੁਧ ਰੂਪ ਨੇਤਰਾਂ ਵਿਚ ਵਿਚਾਰ ਰੂਪੀ ਨਜ਼ਰ ਨਹੀਂ ਹੈ। ਅਗਿਆਨੀ ਨੂੰ (ਸੂਝੈ) ਵਿਵਹਾਰ ਤੇ ਪ੍ਰਮਾਰਥ ਸੁੱਝਦਾ ਹੀ ਨਹੀਂ ਹੈ। ਜੋ ਪੂਰਬਲਾ ਲੇਖ ਲਿਖਿਆ ਹੈ ਉਸ ਅਨੁਸਾਰ ਕਮਾਈ ਕਰਦੇ ਹਨ।

**ਪੂਰੈ ਭਾਗਿ ਸਤਿਗੁਰੁ ਮਿਲੈ; ਸੁਖ ਦਾਤਾ, ਨਾਮੁ ਵਸੈ ਮਨਿ ਆਇ ॥**

ਜੇ ਪੂਰਬ=ਪਹਿਲਾਂ ਨਿਸ਼ਕਾਮ ਕਰਮ ਕੀਤੇ ਹੋਣ ਤਾਂ ਪੂਰਨ ਭਾਗਾਂ ਕਰਕੇ ਸੁੱਖਾਂ ਦੇ ਦਾਤੇ ਸਤਿਗੁਰੂ ਜੀ ਪ੍ਰਾਪਤ ਹੁੰਦੇ ਹਨ। ਫੇਰ ਮਨ ਵਿਚ ਨਾਮ ਆ ਕਰਕੇ ਵੱਸਦਾ ਹੈ।

**ਸੁਖੁ ਮਾਣਹਿ ਸੁਖੁ ਪੈਨਣਾ; ਸੁਖੇ ਸੁਖਿ ਵਿਹਾਇ ॥**

ਉਹ ਨਾਮ ਦਾ ਸ੍ਰਵਣ ਕਰਕੇ ਸੁਖ ਮਾਣਦੇ ਹਨ। ਸੱਚੇ ਨਾਮ ਦਾ ਮੰਨਣ ਕਰਨ ਰੂਪ ਪਹਿਨਦੇ ਹਨ।

ਪ੍ਰਮਾਣ : [ਪੈਨਣਾ ਰਖੁ ਪਤਿ ਪਰਮੇਸੁਰ ਫਿਰਿ ਨਾਗੇ ਨਹੀ ਥੀਵਨਾ ॥੩॥] (ਅੰਗ ੧੦੧੯)

ਪ੍ਰਮਾਣ : [ਪ੍ਰੇਮ ਪਟੋਲਾ ਤੈ ਸਹਿ ਦਿਤਾ ਢਕਣ ਕੂ ਪਤਿ ਮੇਰੀ ॥] (ਅੰਗ ੫੨੦)

ਦੂਜਾ ਅਰਥ : ਸ੍ਰਵਣ ਮੰਨਣ ਕਰਨ ਰੂਪ ਸੁੱਖ ਦਾ ਪੁਸ਼ਾਕਾ ਪਹਿਨ ਕਰਕੇ ਸੁੱਖ ਮਾਣਦੇ ਹਨ। ਉਹਨਾਂ ਦੀ ਬਾਲਕ, ਜੁਵਾ, ਬਿਰਧ, ਅਵਸਥਾ ਸੁਖ ਹੀ ਸੁਖ ਵਿਚ ਬਤੀਤ ਹੁੰਦੀ ਹੈ।

ਤੀਸਰਾ ਅਰਥ : ਉਹਨਾਂ ਦੀ ਨਾਮ ਦੇ ਸੁੱਖ ਕਰਕੇ, ਸੁੱਖ ਸਰੂਪ ਵਿਚ ਇਸਥਿਤ ਹੋਇਆਂ ਦੀ, ਅਵਿੱਦਿਆ (ਵਿਹਾਇ), ਬਤੀਤ ਹੋ ਜਾਂਦੀ ਹੈ, ਮੁੱਕ ਜਾਂਦੀ ਹੈ। ਫੇਰ ਜੀਵਨ ਮੁਕਤੀ ਦੇ ਸੁੱਖ ਨੂੰ ਪਾ ਕਰਕੇ ਉਹਨਾਂ ਦੀ ਜ਼ਿੰਦਗੀ ਸੁੱਖ ਸਹਿਤ ਬਤੀਤ ਹੁੰਦੀ ਹੈ। ਜੋ ਉਹਨਾਂ ਨੂੰ ਮਿਲਦੇ ਹਨ। ਉਹਨਾਂ ਦੀ ਵੀ ਸੁਖ ਸਹਿਤ ਬਤੀਤ ਹੁੰਦੀ ਹੈ।

**ਨਾਨਕ ਸੋ ਨਾਉ ਮਨਹੁ ਨ ਵਿਸਾਰੀਐ; ਜਿਤੁ ਦਰਿ ਸਚੈ ਸੋਭਾ ਪਾਇ ॥੧॥**

ਗੁਰੂ ਜੀ ਕਹਿੰਦੇ ਹਨ। ਉਸ ਪਰਮੇਸ਼ਰ ਦੇ ਨਾਮ ਨੂੰ ਮਨਹੁ ਨਾ ਭੁਲਾਈਏ। ਜਿਸ ਨਾਮ ਕਰਕੇ ਸੱਚੇ ਦੀ ਦਰਗਾਹ ਵਿਚ ਸੋਭਾ ਪਾਈ ਦੀ ਹੈ। ਵਾ : ਜਿਸ ਨਾਮ ਕਰਕੇ (ਦਰਿ) ਸੰਸਾਰ ਵਿਚ, ਗਿਆਨ ਵਿਚ ਇਸਥਿਤ ਹੋ ਕਰਕੇ, ਭਗਤੀ ਨੂੰ ਪਾ ਕਰਕੇ ਸੋਭਾ ਹੁੰਦੀ ਹੈ।

**ਮਃ ੩ ॥ ਸਤਿਗੁਰੁ ਸੇਵਿ ਸੁਖੁ ਪਾਇਆ; ਸਚੁ ਨਾਮੁ ਗੁਣਤਾਸੁ ॥**

ਸਤਿਗੁਰਾਂ ਦੀ ਸੇਵਾ ਕਰਕੇ ਸੁਖ ਸਰੂਪ ਨੂੰ ਪਾਇਆ ਜਾਂਦਾ ਹੈ। ਉਹ ਸੱਚੇ ਪਰਮੇਸ਼ਰ ਦਾ ਨਾਮ ਗੁਣਾਂ ਦਾ ਖ਼ਜ਼ਾਨਾ ਹੈ।

**ਗੁਰਮਤੀ ਆਪੁ ਪਛਾਣਿਆ; ਰਾਮ ਨਾਮ ਪਰਗਾਸੁ ॥**

ਗੁਰਮਤੀਆਂ ਨੇ ਗੁਰਾਂ ਦੀ ਸਿੱਖਿਆ ਦੁਆਰਾ ਆਪਣੇ ਸਰੂਪ ਨੂੰ ਪਛਾਣਿਆ ਹੈ। ਉਹਨਾਂ ਦੇ ਅੰਦਰ ਰਾਮ ਦੇ ਨਾਮ ਦਾ ਪ੍ਰਕਾਸ਼ ਹੋਇਆ ਹੈ।

ਪ੍ਰਮਾਣ : [ਨਾਮੁ ਜਪਤ ਕੋਟਿ ਸੂਰ ਉਜਾਰਾ ਬਿਨਸੈ ਭਰਮੁ ਅੰਧੇਰਾ ॥੧॥ (ਅੰਗ ੧੦੦)]

**ਸਚੋ ਸਚੁ ਕਮਾਵਣਾ; ਵਡਿਆਈ ਵਡੇ ਪਾਸਿ ॥**

ਜਿਹੜੇ ਸੱਚੇ ਨਾਮ ਦਾ ਸਰਵਣ ਕਰਦੇ ਹਨ। ਫੇਰ ਸੱਚੇ ਨਾਮ ਦਾ ਮੰਨਣ ਕਰਦੇ ਹਨ। ਫੇਰ ਨਿਧਿਆਸਣਿ ਕਮਾਉਂਦੇ ਹਨ। ਭਾਵ ਕਮਾਈ ਕਰਦੇ ਹਨ। ਉਹਨਾਂ ਨੂੰ ਤ੍ਰੈਈ ਕਾਲ ਅਬਾਧਿ ਵੱਡੇ ਪਰਮੇਸ਼ਰ ਪਾਸੋਂ ਵਡਿਆਈ ਪ੍ਰਾਪਤ ਹੁੰਦੀ ਹੈ।

**ਜੀਉ ਪਿੰਡੁ ਸਭੁ ਤਿਸ ਕਾ; ਸਿਫਤਿ ਕਰੇ ਅਰਦਾਸਿ ॥**

ਸੂਖਮ ਸਥੂਲ ਸਰੀਰ ਉਸ ਪਰਮੇਸ਼ਰ ਦਾ ਸਮਝ ਕਰਕੇ ਗੁਰਮੁਖ ਤਾਂ ਬੇਨਤੀਆਂ ਦੁਆਰਾ ਸਿਫ਼ਤ ਕਰਦੇ ਹਨ। ਉਹ ਹੰਕਾਰ ਨਾਲ ਨਾਮ ਨਹੀਂ ਜਪਦੇ ਹਨ। ਉਹ ਬੇਨਤੀ ਕਰਦੇ ਹਨ, ਹੇ ਪ੍ਰਭੂ ਜੀ ਕਾਮ ਕਰੋਧ (ਅਰ) ਵੈਰੀਆਂ ਨੂੰ (ਦਾਸਿ) ਦਾਸ ਬਣਾ ਦੇਵੋ।

**ਸਚੈ ਸਬਦਿ ਸਾਲਾਹਣਾ; ਸੁਖੇ ਸੁਖਿ ਨਿਵਾਸੁ ॥**

ਸੱਚੇ ਗੁਰਾਂ ਦੇ ਉਪਦੇਸ਼ ਕਰਕੇ ਸਲਾਹੁਣਾ ਕਰੀਏ ਤਾਂ ਸੁਖ ਸਰੂਪ ਦੇ (ਸੁਖਿ) ਅਨੰਦ ਵਿਚ ਵਾਸਾ ਹੁੰਦਾ ਹੈ। ਤਾਂ (ਨਿਵਾਸੁ) ਵਾਸ਼ਨਾ ਦੀ ਬੱਸ ਹੋ ਜਾਂਦੀ ਹੈ।

**ਜਪੁ ਤਪੁ ਸੰਜਮੁ ਮਨੈ ਮਾਹਿ ਬਿਨੁ ਨਾਵੈ ਧ੍ਰਿਗੁ ਜੀਵਾਸੁ ॥**

ਜੋ ਪੁਰਸ਼ ਕਿਸੇ ਦੇਵਤੇ ਦਾ ਜਪ, (ਤਪੁ) ਧੂਣੀਆਂ ਆਦਿ ਤਪਾਉਣੀਆਂ। (ਸੰਜਮੁ) ਬਗਲ ਸਮਾਧੀ ਲਾਉਣੀ, ਇਹ ਦਿਖਾਵੇ ਦੇ ਸਾਧਨ ਕਰਕੇ ਮਨ ਵਿਚ ਹੰਕਾਰ ਕਰਦਾ ਹੈ। ਉਹ ਧ੍ਰਿਕਾਰ ਹੈ। ਉਹਨਾਂ ਦਾ ਨਾਮ ਤੋਂ ਬਿਨਾਂ ਜਿਊਣਾ ਧ੍ਰਿਕਾਰ ਹੈ। (ਜੀਵਾਸੁ) ਜਿਊਣ ਦੀ ਆਸ ਰੱਖਣੀ ਇਹ ਵੀ ਧ੍ਰਿਕਾਰ ਹੈ।

**ਗੁਰਮਤੀ ਨਾਉ ਪਾਈਐ; ਮਨਮੁਖ ਮੋਹਿ ਵਿਣਾਸੁ ॥**

ਗੁਰਾਂ ਦੀ ਸਿੱਖਿਆ ਦੁਆਰਾ ਨਾਮ ਪਾਈ ਦਾ ਹੈ। ਮਨਮੁੱਖ ਤਾਂ ਮੋਹ ਵਿਚ ਪੈ ਕਰਕੇ ਨਾਸ ਹੁੰਦੇ ਹਨ।

**ਜਿਉ ਭਾਵੈ ਤਿਉ ਰਾਖੁ ਤੂੰ; ਨਾਨਕੁ ਤੇਰਾ ਦਾਸੁ ॥੨॥**

ਗੁਰਮੁਖ ਤਾਂ ਇਉਂ ਕਹਿੰਦੇ ਹਨ, ਹੇ ਪਰਮੇਸ਼ਰ! ਜਿਵੇਂ ਤੈਨੂੰ ਭਾਉਂਦਾ ਹੈ। ਉਸ ਪ੍ਰਕਾਰ ਹੀ ਰੱਖਣਾ ਕਰ। ਅਸੀਂ ਤਾਂ ਤੇਰੇ ਦਾਸ ਹਾਂ। ਇਸ ਤਰ੍ਹਾਂ ਬੇਨਤੀ ਕਰਦੇ ਹਨ

ਪ੍ਰਮਾਣ : [**ਹਮ ਅਵਗੁਣਿ ਭਰੇ ਏਕੁ ਗੁਣੁ ਨਾਹੀ ਅੰਮ੍ਰਿਤੁ ਛਾਡਿ ਬਿਖੈ ਬਿਖੁ ਖਾਈ ॥** (ਅੰਗ ੧੧੦੬)]

**ਪਉੜੀ ॥ ਸਭੁ ਕੋ ਤੇਰਾ ਤੂੰ 'ਸਭਸੁ ਦਾ'; ਤੂੰ ਸਭਨਾ ਰਾਸਿ ॥**

ਹੇ ਪ੍ਰਭੂ! ਸਾਰੇ ਹਿੰਦੂ, ਤੁਰਕ, ਈਸਾਈ, ਮੂਸਾਈ, ਆਦਿ ਤੇਰੇ ਦਾਸ ਹਨ। ਤੂੰ ਸਾਰਿਆਂ ਦਾ ਹੈਂ। ਤੂੰ ਸਾਰਿਆਂ ਨੂੰ ਸੁਆਸਾਂ, ਪੁੰਨਾਂ, ਪਰਾਰਬਧ ਦੀ, ਚੇਤਨ ਸੱਤਾ ਦੀ (ਰਾਸਿ) ਪੂੰਜੀ ਦਿੰਦਾ ਹੈ।

**ਸਭਿ ਤੁਧੈ ਪਾਸਹੁ ਮੰਗਦੇ; ਨਿਤ ਕਰਿ ਅਰਦਾਸਿ ॥**

ਹੇ ਪ੍ਰਭੂ! ਸਾਰੇ ਤੇਰੇ ਪਾਸੋਂ ਦਾਤਾਂ ਮੰਗਦੇ ਹਨ। (ਨਿਤ) ਹਰ ਰੋਜ਼ ਅਰਦਾਸਾਂ ਕਰਦੇ ਹਨ। ਵਾ: ਅਰਦਾਸਾਂ ਕਰਕੇ ਆਪ ਕੋਲੋਂ ਸਾਰੇ ਦਾਤਾਂ ਮੰਗਦੇ ਹਨ।

**ਜਿਸੁ ਤੂੰ ਦੇਹਿ ਤਿਸੁ ਸਭੁ ਕਿਛੁ ਮਿਲੈ; ਇਕਨਾ ਦੂਰਿ ਹੈ ਪਾਸਿ ॥**

ਜਿਸ ਨੂੰ ਤੂੰ ਦਾਤ ਬਖ਼ਸ਼ਦਾ ਹੈਂ ਤਿਸਨੂੰ ਸਭ ਕੁਝ ਚਾਰੇ ਪਦਾਰਥ ਮਿਲ ਜਾਂਦੇ ਹਨ। ਇਕਨਾਂ ਮਨਮੁਖਾਂ ਤੋਂ ਦੂਰ ਹੈਂ। ਇਕ ਗੁਰਮੁਖਾਂ ਦੇ (ਪਾਸਿ) ਨੇੜੇ ਹੈਂ। ਵਾ : ਇਕ ਨਿਆਇਕਾਂ ਤੋਂ ਦੂਰ ਹੈ। ਪਰਮੇਸ਼ਰ ਨੂੰ ਇਕ ਦੇਸੀ ਮੰਨਦੇ ਹਨ। ਇਸ ਕਰਕੇ ਇਕ ਵੇਦਾਂਤੀਆਂ ਦੇ ਨੇੜੇ ਹੈ ਆਤਮ ਰੂਪ ਹੋਣ ਕਰਕੇ।

ਦੂਸਰਾ ਅਰਥ : ਦੇਸ, ਕਾਲ, ਵਸਤੂ, ਪ੍ਰਛੇਦ ਰਹਿਤ ਹੋਣ ਕਰਕੇ, ਇਕਨਾਂ ਨੂੰ ਦੂਰ ਪ੍ਰਤੀਤ ਹੁੰਦਾ ਹੈਂ ਅਤੇ ਸਭ ਦਾ ਆਤਮਾ ਰੂਪ ਹੋਣ ਕਰਕੇ ਇਕਨਾਂ ਨੂੰ ਪਾਸ ਹੀ ਪ੍ਰਤੀਤ ਹੋ ਜਾਂਦਾ ਹੈ।

**ਤੁਧੁ ਬਾਝਹੁ, ਥਾਉ ਕੋ ਨਾਹੀ, ਜਿਸੁ ਪਾਸਹੁ ਮੰਗੀਐ; ਮਨਿ ਵੇਖਹੁ ਕੋ ਨਿਰਜਾਸਿ ॥**

ਹੇ ਪਰਮੇਸ਼ਰ! ਤੇਰੇ ਬਿਨਾਂ ਕੋਈ ਥਾਂ ਖ਼ਾਲੀ ਨਹੀਂ ਹੈ। ਹੇ ਪ੍ਰਭੂ! ਤੇਰੇ ਬਿਨਾਂ ਸਾਨੂੰ ਕੋਈ ਵੀ ਇਸਥਿਤ ਹੋਣ ਲਈ ਥਾਂ ਨਹੀਂ ਹੈ। ਆਪ ਤੋਂ ਬਿਨਾਂ ਹੋਰ ਕਿਸੇ ਪਾਸੋਂ ਕੀ ਮੰਗਣਾ ਹੈ। ਹੇ ਪੰਡਿਤ (ਜਿਸੁ) ਜਿਸਨੂੰ ਸੰਸਾ ਹੈ। ਉਹ ਮਨ ਵਿਚ ਕੋਈ ਵੀ ਭਾਵੇਂ (ਨਿਰਜਾਸਿ) ਨਿਰਨਾ ਕਰਕੇ ਦੇਖ ਲਵੇ।

**ਸਭਿ ਤੁਧੈ ਨੋ ਸਾਲਾਹਦੇ; ਦਰਿ ਗੁਰਮੁਖਾ ਨੋ ਪਰਗਾਸਿ ॥੯॥**

ਹੇ ਪ੍ਰਭੂ! ਸਾਰੇ ਜੀਵ ਤੈਨੂੰ ਹੀ (ਸਾਲਾਹਦੇ) ਧਿਆਉਂਦੇ ਹਨ। ਇਸ ਗੱਲ ਦਾ ਗੁਰਮੁਖਾਂ ਦੇ ਅੰਦਰ (ਪਰਗਾਸਿ) ਗਿਆਨ ਹੈ। ਅਥਵਾ : ਅਸੀਂ ਤਾਂ ਇਹ ਜਾਣਦੇ ਹਾਂ ਕਿ ਗੁਰਮੁਖਾਂ ਨੂੰ ਗਿਆਨ ਦਾ ਪ੍ਰਕਾਸ਼ ਹੈ ਤੇ ਮਨਮੁਖਾਂ ਨੂੰ ਅਵਿੱਦਿਆ ਦੀ ਰਾਤ ਪਈ ਹੋਈ ਹੈ। ਵਾ : ਜੋ ਗੁਰਮੁਖ (ਦਰਿ) ਗਿਆਨ ਵਿਚ ਇਸਥਿਤ ਹੋਇ ਹਨ, ਉਹਨਾਂ ਨੂੰ ਪ੍ਰਕਾਸ਼ ਹੈ।

ਸਲੋਕ ਮਃ ੩ ॥

ਪੰਡਿਤੁ ਪੜਿ ਪੜਿ ਉਚਾ ਕੂਕਦਾ ਮਾਇਆ ਮੋਹਿ ਪਿਆਰੁ ॥ ਅੰਤਰਿ ਬ੍ਰਹਮੁ ਨ ਚੀਨਈ ਮਨਿ ਮੂਰਖੁ ਗਾਵਾਰੁ ॥ ਦੂਜੈ ਭਾਇ ਜਗਤੁ ਪਰਬੋਧਦਾ ਨਾ ਬੂਝੈ ਬੀਚਾਰੁ ॥ ਬਿਰਥਾ ਜਨਮੁ ਗਵਾਇਆ ਮਰਿ ਜੰਮੈ ਵਾਰੋ ਵਾਰ ॥੧॥ ਮਃ ੩ ॥ ਜਿਨੀ ਸਤਿਗੁਰੁ ਸੇਵਿਆ ਤਿਨੀ ਨਾਉ ਪਾਇਆ ਬੂਝਹੁ ਕਰਿ ਬੀਚਾਰੁ ॥ ਸਦਾ ਸਾਂਤਿ ਸੁਖੁ ਮਨਿ ਵਸੈ ਚੂਕੈ ਕੂਕ ਪੁਕਾਰ ॥ ਆਪੈ ਨੋ ਆਪੁ ਖਾਇ ਮਨੁ ਨਿਰਮਲੁ ਹੋਵੈ ਗੁਰ ਸਬਦੀ ਵੀਚਾਰੁ ॥ ਨਾਨਕ ਸਬਦਿ ਰਤੇ ਸੇ ਮੁਕਤੁ ਹੈ ਹਰਿ ਜੀਉ ਹੇਤਿ ਪਿਆਰੁ ॥੨॥ ਪਉੜੀ ॥ ਹਰਿ ਕੀ ਸੇਵਾ ਸਫਲ ਹੈ ਗੁਰਮੁਖਿ ਪਾਵੈ ਥਾਇ ॥ ਜਿਸੁ ਹਰਿ ਭਾਵੈ ਤਿਸੁ ਗੁਰੁ ਮਿਲੈ ਸੋ ਹਰਿ ਨਾਮੁ ਧਿਆਇ ॥ ਗੁਰ ਸਬਦੀ ਹਰਿ ਪਾਈਐ ਹਰਿ ਪਾਰਿ ਲਘਾਇ ॥ ਮਨਹਠਿ ਕਿਨੈ ਨ ਪਾਇਓ ਪੁਛਹੁ ਵੇਦਾ ਜਾਇ ॥ ਨਾਨਕ ਹਰਿ ਕੀ ਸੇਵਾ ਸੋ ਕਰੇ ਜਿਸੁ ਲਏ ਹਰਿ ਲਾਇ ॥੧੦॥

*(ਅੰਗ ੮੬)*

ਉਥਾਨਕਾ : ਹਜ਼ੂਰ ਬੇਣੀ ਪੰਡਿਤ ਨੂੰ ਉਪਦੇਸ਼ ਦਿੰਦੇ ਹਨ।

**ਪੰਡਿਤੁ ਪੜਿ ਪੜਿ ਉਚਾ ਕੂਕਦਾ; ਮਾਇਆ ਮੋਹਿ ਪਿਆਰੁ ॥**

ਹੇ ਪੰਡਿਤ ਬੇਦਾਂ ਸ਼ਾਸਤਰਾਂ ਨੂੰ ਪੜ੍ਹ-ਪੜ੍ਹ ਕੇ ਉੱਚਾ (ਕੂਕਦਾ) ਕੂਕ ਕਰਕੇ, ਉੱਚਾ ਬੋਲ ਕਰਕੇ ਪ੍ਰਚਾਰ ਕਰਦਾ ਹੈਂ ਕਿ ਮੈਂ ਬੜਾ ਵੱਡਾ ਵਿਦਵਾਨ ਹਾਂ, ਮੈਂ ਇਤਨੀਆਂ ਸਭਾ ਜਿੱਤੀਆਂ ਹਨ। ਅੰਦਰ ਤੇਰੇ ਮਾਇਆ ਦੇ ਮੋਹ ਵਿਚ ਪਿਆਰ ਲੱਗਾ ਹੈ। ਵਾ : ਮਨ ਕਰਕੇ ਵੀ ਮਾਇਆ ਵਿਚ ਮੋਹ ਹੈ। ਸਰੀਰ ਕਰਕੇ ਵੀ ਮਾਇਆ ਨਾਲ ਪਿਆਰ ਹੈ।

**ਅੰਤਰਿ ਬ੍ਰਹਮੁ ਨ ਚੀਨਈ; ਮਨਿ ਮੂਰਖੁ ਗਾਵਾਰੁ ॥**

(ਅੰਤਰਿ) ਅੰਦਰ ਜੋ ਬ੍ਰਹਮ ਹੈ ਉਸਨੂੰ (ਚੀਨਈ) ਪਛਾਣਦਾ ਹੀ ਨਹੀਂ ਹੈ। ਮਨ ਵੀ ਧਾਰਨ ਤੋਂ ਰਹਿਤ ਹੋਣੇ ਕਰਕੇ ਮੂਰਖ ਹੈਂ ਤੇ ਪ੍ਰਮਾਰਥ ਵਲੋਂ (ਗਾਵਾਰੁ) ਬੇ ਸਮਝ ਹੈਂ। ਦੇਹ ਅਧਿਆਸ ਹੋਣ ਕਰਕੇ (ਗਾਵਾਰੁ) ਚੰਡਾਲ ਹੈਂ, ਗਊਆਂ ਦਾ ਵੈਰੀ ਹੈਂ :

ਪ੍ਰਮਾਣ : **[ਦੇਹ ਅਭਿਮਾਨੰ ਨਾ ਜਤਰ ਪਾਪੰ ਕੋਟਿ ਗਊ ਬੱਧਿਅਤੇ ।]** (ਸੁਰਤੀ ਪ੍ਰਮਾਣ)
ਅਰਥਾਤ: ਕਰੋੜਾਂ ਗਊਆਂ ਮਾਰਨ ਜਿੰਨਾ ਪਾਪ ਸਰੀਰ ਦੀ ਹੰਗਤਾ ਕਰਨ ਤੋਂ ਲਗਦਾ ਹੈ ਤਾਂ ਗਊਆਂ ਦਾ ਵੈਰੀ ਕਿਹਾ ਹੈ।

**ਦੂਜੈ ਭਾਇ ਜਗਤੁ ਪਰਬੋਧਦਾ; ਨਾ ਬੂਝੈ ਬੀਚਾਰੁ ॥**

ਤੇਰੇ ਅੰਦਰ ਦਵੈਤ ਭਾਵ ਹੈ। ਜਗਤ ਨੂੰ ਸਮਝਾਉਂਦਾ, (ਪਰਬੋਧਦਾ) ਗਿਆਨ ਦਿੰਦਾ ਫਿਰਦਾ ਹੈਂ। ਗੁਰਾਂ ਪਾਸੋਂ ਸੱਤ ਅਸੱਤ ਦੀ ਵੀਚਾਰ ਨੂੰ (ਬੂਝੈ) ਸਮਝਦਾ ਹੀ ਨਹੀਂ ਹੈ।

ਪ੍ਰਮਾਣ : **[ਸਤਿਗੁਰ ਬਚਨ ਕਮਾਵਣੇ ਸਚਾ ਏਹੁ ਵੀਚਾਰੁ ॥** (ਅੰਗ ੫੨)]

**ਬਿਰਥਾ ਜਨਮੁ ਗਵਾਇਆ; ਮਰਿ ਜੰਮੈ ਵਾਰੋ ਵਾਰ ॥੧॥**

ਹੇ ਜੀਵ, ਹੇ ਪੰਡਿਤਾ, ਤੂੰ ਵਿਦਿਆ ਦੇ ਹੰਕਾਰ ਵਿਚ ਜਨਮ ਨਿਸਫਲ ਹੀ ਗੁਆ ਲਿਆ ਹੈ। ਇਸ

ਕਰਕੇ (ਵਾਰੋ-ਵਾਰ) ਪੁਨ੍ਹਾ-ਪੁਨ੍ਹਾ ਮਰ ਕਰਕੇ ਜੰਮਦਾ ਹੀ ਰਹੇਂਗਾ।

ਪ੍ਰਸ਼ਨ : ਹੇ ਗੁਰੂ ਅਮਰਦਾਸ ਜੀ ਜਿਨ੍ਹਾਂ ਨੇ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਸੇਵਨ ਕੀਤਾ ਹੈ। ਉਹਨਾਂ ਨੂੰ ਕੀ ਲਾਭ ਪ੍ਰਾਪਤਿ ਹੋਇਆ ਹੈ ?

**ਮਃ ੩ ॥ ਜਿਨੀ ਸਤਿਗੁਰੁ ਸੇਵਿਆ; ਤਿਨੀ ਨਾਉ ਪਾਇਆ ਬੂਝਹੁ ਕਰਿ ਬੀਚਾਰੁ ॥**

ਉਤਰ: ਹੇ ਭਾਈ ! ਜਿਨ੍ਹਾਂ ਨੇ ਸਤਿਗੁਰੂ ਜੀ ਦੀ (ਸੇਵਿਆ) ਸੇਵਾ ਕੀਤੀ ਹੈ। ਉਹਨਾਂ ਨੇ ਪਰਮੇਸ਼ਰ ਦੇ ਨਾਮ ਨੂੰ ਪ੍ਰਾਪਤ ਕੀਤਾ ਹੈ। ਜੇ ਕਰ ਸੰਸਾ ਹੈ ਤਾਂ ਗੁਰਮੁਖਾਂ ਤੋਂ ਬੀਚਾਰ ਕਰਕੇ (ਬੂਝਹੁ) ਪੁੱਛ ਲੈਣਾ ਕਰੋ।

**ਸਦਾ ਸਾਂਤਿ ਸੁਖੁ ਮਨਿ ਵਸੈ; ਚੂਕੈ ਕੂਕ ਪੁਕਾਰ ॥**

ਉਹਨਾਂ ਨੂੰ ਨਾਮ ਦੇ ਪ੍ਰਤਾਪ ਕਰਕੇ ਅੰਦਰ ਸਦਾ ਸ਼ਾਂਤੀ ਹੈ। ਤੇ ਮਨ ਵਿਚ ਸੁਖ ਸਰੂਪ ਵੱਸ ਜਾਂਦਾ ਹੈ। ਉਹਨਾਂ ਨੇ ਜੋ ਇਸ ਲੋਕ ਦੇ ਦੁੱਖਾਂ ਕਰਕੇ ਕੂਕ ਮਾਰਨੀ ਸੀ। ਪਰਲੋਕ ਵਿਚ ਜੋ (ਪੁਕਾਰ) ਫ਼ਰਿਆਦ ਕਰਨੀ ਸੀ। ਇਹ ਉਹਨਾਂ ਦੀ ਚੁੱਕੀ ਗਈ, ਦੂਰ ਹੋ ਗਈ ਹੈ। ਵਾ : ਅਸੀਂ ਕਾਮ ਕ੍ਰੋਧ ਕਰਕੇ ਲੁੱਟੇ ਗਏ ਹਾਂ, ਇਸ ਤਰ੍ਹਾਂ ਕੂਕਾਂ ਨਹੀਂ ਮਾਰਦੇ ਹਨ ਅਤੇ (ਫ਼ਰਿਆਦ) ਮਿੰਨਤਾਂ ਨਹੀਂ ਕਰਦੇ ਹਨ। ਵਾ : ਜੋ ਕੂਕ ਮਾਰ ਕਰਕੇ ਕਿਸੇ ਅੱਗੇ ਫ਼ਰਿਆਦ ਕਰਨੀ ਸੀ ਕਿ ਅਸੀਂ ਦੁਖੀ ਹਾਂ, ਇਹ ਮੁੱਕ ਗਈ ਹੈ, ਚੁੱਕੀ ਗਈ ਹੈ :

**ਆਪੈ ਨੋ ਆਪੁ ਖਾਇ ਮਨੁ ਨਿਰਮਲੁ ਹੋਵੈ; ਗੁਰ ਸਬਦੀ ਵੀਚਾਰੁ ॥**

ਜੇ ਆਪਣੇ ਹਿਰਦੇ ਵਿਚੋਂ (ਆਪੁ) ਹੰਕਾਰ ਨੂੰ (ਖਾਇ) ਨਾਸ ਕਰ ਦੇਵੇ ਤਾਂ ਮਨ (ਨਿਰਮਲੁ) ਉੱਜਲ ਹੋ ਜਾਂਦਾ ਹੈ। ਗੁਰਾਂ ਦੇ ਸ਼ਬਦ ਦੀ ਵੀਚਾਰ ਕਰੇ।

ਦੂਸਰਾ ਅਰਥ : ਆਪਣੇ ਅੰਤਸ਼ਕਰਣ ਦੇ ਅੰਦਰ (ਆਪੈ) ਆਪਣੈ ਸਰੂਪ ਦੇ ਗਿਆਨ ਨੂੰ ਪਾ ਕਰਕੇ (ਆਪੈ) ਦੇਹ ਅਧਿਆਸ ਨੂੰ ਖਾਈ ਦਾ, ਨਾਸ ਕਰੀਦਾ ਹੈ। ਤਾਂ ਮਨ ਉੱਜਲ ਹੋ ਜਾਂਦਾ ਹੈ। ਫੇਰ ਮਨ ਪਰਤ ਕਰਕੇ, ਭਾਵ ਉਲਟ ਕੇ ਆਪਣੇ ਸਰੂਪ ਦੇ ਗਿਆਨ ਦੁਆਰਾ (ਆਪੁ) ਆਪਣੇ ਆਤਮਾ ਦੇ ਅਨੰਦ ਨੂੰ (ਖਾਇ) ਧਾਰਨ ਕਰਦਾ ਹੈ। ਗੁਰਾਂ ਦੇ ਸ਼ਬਦ ਦੀ ਵਿਚਾਰ ਕਰਨੇ ਤੋਂ ਇਹ ਦਾਤ ਪ੍ਰਾਪਤ ਹੁੰਦੀ ਹੈ।

**ਨਾਨਕ ਸਬਦਿ ਰਤੇ ਸੇ ਮੁਕਤੁ ਹੈ; ਹਰਿ ਜੀਉ ਹੇਤਿ ਪਿਆਰੁ ॥੨॥**

ਗੁਰੂ ਜੀ ਕਹਿੰਦੇ ਹਨ ਕਿ ਜੋ ਸਤਿਗੁਰਾਂ ਦੇ ਉਪਦੇਸ਼ ਵਿਚ ਰੰਗੇ ਹੋਇ ਹਨ ਉਹ ਮੁਕਤ ਹਨ। ਕਿਉਂਕਿ ਗੁਰੂ ਜੀ ਹੀ (ਹੇਤਿ) ਕਾਰਨ ਹਨ, ਹਰੀ ਜੀ ਨਾਲ ਪਿਆਰ ਪਾਉਣ ਦੇ। ਵਾ : ਉਹਨਾਂ ਦਾ ਹਰੀ ਜੀ ਨਾਲ ਮਨ ਕਰਕੇ ਵੀ ਹਿਤ=ਪ੍ਰੇਮ ਹੈ, ਸਰੀਰ ਕਰਕੇ ਪਿਆਰ ਹੈ।

**ਪਉੜੀ ॥ ਹਰਿ ਕੀ ਸੇਵਾ ਸਫਲ ਹੈ ਗੁਰਮੁਖਿ ਪਾਵੈ ਥਾਇ ॥**

ਹੇ ਭਾਈ ਹਰੀ ਦੀ ਭਗਤੀ ਰੂਪੀ ਸੇਵਾ ਕੀਤੀ ਹੋਈ ਸਫਲੀ ਹੈ। ਗੁਰਮੁਖਿ ਸਤ ਸਰੂਪ ਦੀ ਥਾਂ ਨੂੰ ਪਾਉਂਦੇ ਹਨ। ਵਾ : ਗੁਰਮੁਖਾਂ ਨੂੰ ਪ੍ਰਵਾਨਗੀ ਰੂਪੀ ਥਾਂ ਵਿਚ ਪ੍ਰਭੂ ਪਾਉਂਦਾ ਹੈ।

**ਜਿਸੁ ਹਰਿ ਭਾਵੈ ਤਿਸੁ ਗੁਰੁ ਮਿਲੈ; ਸੋ ਹਰਿ ਨਾਮੁ ਧਿਆਇ ॥**

ਜਿਸ ਅੰਦਰ ਹਰੀ ਦੀ ਭਾਵਨਾ ਹੈ, ਜੋ ਹਰੀ ਨੂੰ ਭਾਉਂਦਾ ਹੈ ਤਿਸ ਨੂੰ ਗੁਰੂ ਜੀ ਮਿਲਦੇ ਹਨ। ਫੇਰ ਉਹ ਹਰੀ ਦੇ ਨਾਮ ਨੂੰ ਧਿਆਉਂਦੇ ਹਨ।

**ਗੁਰ ਸਬਦੀ ਹਰਿ ਪਾਈਐ; ਹਰਿ ਪਾਰਿ ਲਘਾਇ ॥**

ਗੁਰਾਂ ਦੇ ਸ਼ਬਦ ਦੁਆਰਾ ਹਰੀ ਦੀ ਪ੍ਰਾਪਤੀ ਹੁੰਦੀ ਹੈ ਤਾਂ ਹਰੀ ਪ੍ਰਭੂ ਸੰਸਾਰ ਸਮੁੰਦਰ ਤੋਂ ਪਾਰ ਲੰਘਾ ਦਿੰਦਾ ਹੈ।

**ਮਨਹਠਿ ਕਿਨੈ ਨ ਪਾਇਓ; ਪੁਛਹੁ ਵੇਦਾ ਜਾਇ ॥**

ਮਨ ਦੇ ਹਠ ਕਰਕੇ ਕਿਸੇ ਨੇ ਵੀ ਪਰਮੇਸ਼ਰ ਨੂੰ ਨਹੀਂ ਪਾਇਆ ਹੈ। ਭਾਵੇਂ ਬੇਦਾਂ ਦੇ ਕਰਤੇ ਬ੍ਰਹਮਾ, ਬਿਆਸ ਨੂੰ ਜਾ ਕਰਕੇ ਪੁੱਛ ਲਵੇ। ਬ੍ਰਹਮਾ ਹੰਕਾਰ ਕਰਕੇ ਕਵਲ ਦੀ ਨਾਲੀ ਵਿਚ ਚੱਕਰ ਲਾਉਂਦਾ ਰਿਹਾ, ਭਟਕਦਾ ਰਿਹਾ। ਬਿਆਸ ਹੰਕਾਰ ਕਰਕੇ ਛੇ ਟੋਟੇ ਹੋਇਆ ਸੀ।

ਪ੍ਰਮਾਣ : [**ਬ੍ਰਹਮੈ ਗਰਬੁ ਕੀਆ ਨਹੀ ਜਾਨਿਆ ॥ ਬੇਦ ਕੀ ਬਿਪਤਿ ਪੜੀ ਪਛੁਤਾਨਿਆ ॥**] (ਅੰਗ ੨੨੪)

**ਨਾਨਕ ਹਰਿ ਕੀ ਸੇਵਾ ਸੋ ਕਰੇ; ਜਿਸੁ ਲਏ ਹਰਿ ਲਾਇ ॥੧੦॥**

ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹਰੀ ਦੀ ਸੇਵਾ ਭਗਤੀ ਸੋਈ ਕਰਦਾ ਹੈ, ਜਿਸਨੂੰ ਗੁਰਾਂ ਦੁਆਰਾ ਹਰੀ ਆਪ ਲਾ ਲਵੇ।

ਸਲੋਕ ਮਃ ੩ ॥

ਨਾਨਕ ਸੋ ਸੂਰਾ ਵਰੀਆਮੁ ਜਿਨਿ ਵਿਚਹੁ ਦੁਸਟੁ ਅਹੰਕਰਣੁ ਮਾਰਿਆ ॥ ਗੁਰਮੁਖਿ ਨਾਮੁ ਸਾਲਾਹਿ ਜਨਮੁ ਸਵਾਰਿਆ ॥ ਆਪਿ ਹੋਆ ਸਦਾ ਮੁਕਤੁ ਸਭੁ ਕੁਲੁ ਨਿਸਤਾਰਿਆ ॥ ਸੋਹਨਿ ਸਚਿ ਦੁਆਰਿ ਨਾਮੁ ਪਿਆਰਿਆ ॥ ਮਨਮੁਖ ਮਰਹਿ ਅਹੰਕਾਰਿ ਮਰਣੁ ਵਿਗਾੜਿਆ ॥ ਸਭੋ ਵਰਤੈ ਹੁਕਮੁ ਕਿਆ ਕਰਹਿ ਵਿਚਾਰਿਆ ॥ ਆਪਹੁ ਦੂਜੈ ਲਗਿ ਖਸਮੁ ਵਿਸਾਰਿਆ ॥ ਨਾਨਕ ਬਿਨੁ ਨਾਵੈ ਸਭੁ ਦੁਖੁ ਸੁਖੁ ਵਿਸਾਰਿਆ ॥੧॥ ਮਃ ੩ ॥ ਗੁਰਿ ਪੂਰੈ ਹਰਿ ਨਾਮੁ ਦਿੜਾਇਆ ਤਿਨਿ ਵਿਚਹੁ ਭਰਮੁ ਚੁਕਾਇਆ ॥ ਰਾਮ ਨਾਮੁ ਹਰਿ ਕੀਰਤਿ ਗਾਈ ਕਰਿ ਚਾਨਣੁ ਮਗੁ ਦਿਖਾਇਆ ॥ ਹਉਮੈ ਮਾਰਿ ਏਕ ਲਿਵ ਲਾਗੀ ਅੰਤਰਿ ਨਾਮੁ ਵਸਾਇਆ ॥ ਗੁਰਮਤੀ ਜਮੁ ਜੋਹਿ ਨ ਸਾਕੈ ਸਾਚੈ ਨਾਮਿ ਸਮਾਇਆ ॥ ਸਭੁ ਆਪੇ ਆਪਿ ਵਰਤੈ ਕਰਤਾ ਜੋ ਭਾਵੈ ਸੋ ਨਾਇ ਲਾਇਆ ॥ ਜਨ ਨਾਨਕੁ ਨਾਮੁ ਲਏ ਤਾ ਜੀਵੈ ਬਿਨੁ ਨਾਵੈ ਖਿਨੁ ਮਰਿ ਜਾਇਆ ॥੨॥ ਪਉੜੀ ॥ ਜੋ ਮਿਲਿਆ ਹਰਿ ਦੀਬਾਣ ਸਿਉ ਸੋ ਸਭਨੀ ਦੀਬਾਣੀ ਮਿਲਿਆ ॥ ਜਿਥੈ ਓਹੁ ਜਾਇ ਤਿਥੈ ਓਹੁ ਸੁਰਖਰੂ ਉਸ ਕੈ ਮੁਹਿ ਡਿਠੈ ਸਭ ਪਾਪੀ ਤਰਿਆ ॥ ਓਸੁ ਅੰਤਰਿ ਨਾਮੁ ਨਿਧਾਨੁ ਹੈ ਨਾਮੋ ਪਰਵਰਿਆ ॥ ਨਾਉ ਪੂਜੀਐ ਨਾਉ ਮੰਨੀਐ ਨਾਇ ਕਿਲਵਿਖ ਸਭ ਹਿਰਿਆ ॥ ਜਿਨੀ ਨਾਮੁ ਧਿਆਇਆ ਇਕ ਮਨਿ ਇਕ ਚਿਤਿ ਸੇ ਅਸਥਿਰੁ ਜਗਿ ਰਹਿਆ ॥੧੧॥

(ਅੰਗ ੮੬-੮੭)

ਪ੍ਰਸ਼ਨ : ਹੇ ਗੁਰੂ ਜੀ ! ਸੂਰਮੇ ਬਿਅੰਤ ਤਰ੍ਹਾਂ ਦੇ ਹੁੰਦੇ ਹਨ, ਆਪ ਕਿਰਪਾ ਕਰਕੇ ਦੱਸੋ ਕਿਹੜੇ ਬਹਾਦਰ ਸ਼੍ਰੋਮਣੀ ਹੁੰਦੇ ਹਨ। **ਉੱਤਰ :**

**ਨਾਨਕ ਸੋ ਸੂਰਾ ਵਰੀਆਮੁ; ਜਿਨਿ ਵਿਚਹੁ, ਦੁਸਟੁ ਅਹੰਕਰਣੁ ਮਾਰਿਆ ॥**

ਗੁਰੂ ਸਾਹਿਬ ਜੀ ਫ਼ੁਰਮਾਉਂਦੇ ਹਨ, ਹੇ ਭਾਈ ! ਉਹ ਰਥੀ, ਅਤਿ ਰਥੀ, ਮਹਾਂ ਰਥੀ, ਸੂਰਮਿਆਂ ਵਿਚੋਂ (ਵਰੀਆਮੁ) ਬਹਾਦਰ ਸੂਰਮਾ ਹੈ ਜਿਸਨੇ ਆਪਣੇ ਵਿਚੋਂ (ਦੁਸਟੁ) ਦਵੈਤ ਨਾਲ ਪਿਆਰ ਪੈਦਾ ਕਰਨ ਵਾਲੇ ਹੰਕਾਰ ਨੂੰ ਮਾਰਨਾ ਕੀਤਾ ਹੈ। ਇਕ ਵਾਰੀ ਅਰਜਨ ਦੀ ਪਗੜੀ ਉਸਦੇ ਪੁੱਤਰ ਬਾਲਕ ਅਭਿਮੰਨੂ ਨੇ ਉਸ ਦੇ ਸਿਰ ਤੋਂ ਲਾਹ ਦਿੱਤੀ ਤਾਂ ਭਗਵਾਨ ਕ੍ਰਿਸ਼ਨ ਜੀ ਨੇ ਕਿਹਾ, ਹੇ ਅਰਜਨ ਜੇ ਕੋਈ ਸੂਰਮਾ ਤੇਰੀ ਪਗੜੀ ਲਾਹ ਦਿੰਦਾ ਤਾਂ ਤੂੰ ਉਸਦਾ ਸਿਰ ਕਤਲ ਕਰ ਦਿੰਦਾ। ਐਸੇ ਸੂਰਮਿਆਂ ਵਿਚ ਹੰਕਾਰ ਹੁੰਦਾ ਹੈ। ਸੂਰਮਾ ਬਰਾਬਰ ਦੇ ਮੁਕਾਬਲਾ ਕਰਨ ਵਾਲੇ ਨੂੰ ਕਹਿੰਦੇ ਹਨ। ਜਿਹੜਾ ਬਰਾਬਰ ਮੁਕਾਬਲਾ ਕਰਕੇ ਜਿੱਤ ਜਾਵੇ ਉਸ ਨੂੰ ਸੂਰਮਾ ਆਖਦੇ ਹਨ। (੧) ਕ੍ਰੀਚਕ ਤੇ ਭੀਮਸੈਨ ਬਰਾਬਰ ਦੇ ਸੂਰਮੇ ਸਨ। ਪਰ ਭੀਮਸੈਨ ਜਿੱਤ ਗਿਆ ਸੀ। ਰਥੀ ਸੂਰਮਾ ਇਕ ਹਜ਼ਾਰ ਨਾਲ ਮੁਕਾਬਲਾ ਕਰਨ ਵਾਲੇ ਨੂੰ ਆਖਦੇ ਹਨ। ਅਤਿਰਥੀ ਦਸ ਹਜ਼ਾਰ ਨਾਲ ਮੁਕਾਬਲਾ ਕਰਦਾ ਹੈ। ਮਹਾਂਰਥੀ ਬੇਅੰਤ ਨਾਲ ਮੁਕਾਬਲਾ ਕਰਨ ਵਾਲੇ ਨੂੰ ਆਖਦੇ ਹਨ। ਇਉਂ ਸੂਰਮਿਆਂ ਤੇ ਬਹਾਦਰ ਸੂਰਮਿਆਂ ਦੇ ਦਰਜੇ ਮੰਨੇ ਹਨ।

ਪ੍ਰਸ਼ਨ : ਹੰਕਾਰ ਕਿਵੇਂ ਮਿਟਦਾ ਹੈ ?

**ਗੁਰਮੁਖਿ ਨਾਮੁ ਸਾਲਾਹਿ ਜਨਮੁ ਸਵਾਰਿਆ ॥**

ਉੱਤਰ : ਗੁਰਮੁਖਾਂ ਨੇ (ਗੁਰਮੁਖਿ) ਮੁਖੀ ਗੁਰਾਂ ਦੁਆਰਾ ਨਾਮ ਨੂੰ ਸਾਲਾਹੁਣਾ ਕੀਤਾ ਹੈ ਅਤੇ ਹੰਕਾਰ ਨਵਿਰਤ ਕਰਕੇ ਜਨਮ ਨੂੰ ਸਵਾਰ ਲਿਆ ਹੈ।

**ਆਪਿ ਹੋਆ ਸਦਾ ਮੁਕਤੁ ਸਭੁ ਕੁਲ ਨਿਸਤਾਰਿਆ ॥**

ਉਹ ਆਪ ਵੀ ਸਦਾ ਮੁਕਤ ਹੋ ਜਾਂਦੇ ਹਨ ਤੇ ਸਾਰੀਆਂ ਕੁਲਾਂ ਦਾ ਵੀ ਉਧਾਰ ਕਰ ਦਿੰਦੇ ਹਨ।

ਪ੍ਰਮਾਣ : **[ਅਪਜਸੰ ਮਿਟੰਤ ਸਤ ਪੁਤ੍ਰਹ ॥ ਸਿਮਰਤਬੵ ਰਿਦੈ ਗੁਰ ਮੰਤ੍ਰਣਹ ॥]** (ਅੰਗ ੧੩੬੦)

## ਸਾਖੀ—ਸਾਖੀ ਭਗੀਰਥ ਤਪੇ ਦੀ ਗੰਗਾ ਲਿਆਉਣ ਦੀ

ਇਕ ਸਮੇਂ 'ਸੱਘੜ' ਰਾਜਾ ਨੇ ਅਸਮੇਧ ਯੱਗ ਦੀ ਸੰਪੂਰਨਤਾ ਲਈ ਧਰਤੀ ਦੇ ਸਾਰੇ ਰਾਜਿਆਂ ਨੂੰ ਜਿੱਤਣ ਵਾਸਤੇ ਘੋੜਾ ਛੱਡਿਆ। ਉਸ ਘੋੜੇ ਮਗਰ ਇਸ ਦਾ ਸੱਠ ਹਜ਼ਾਰ ਪੁੱਤਰ ਸੈਨਾ ਸਮੇਤ ਗਿਆ। ਜਦੋਂ ਧਰਤੀ ਦਾ ਕਾਫੀ ਚੱਕਰ ਕੱਟ ਕੇ ਸਾਰੇ ਰਾਜੇ ਆਪਣੇ ਅਧੀਨ ਕਰ ਲਏ ਤਾਂ ਇੰਦਰ ਨੂੰ ਫਿਕਰ ਪੈ ਗਿਆ ਕਿ "ਸੱਘੜ" ਰਾਜਾ ਅਸਮੇਧ ਯੱਗ ਦੁਆਰਾ ਇੰਦਰ ਪਦਵੀ ਦਾ ਮਾਲਕ ਨਾ ਬਣ ਜਾਵੇ। ਉਸ ਸਮੇਂ ਇੰਦਰ ਨੇ ਗੁਪਤ ਰੂਪ ਵਿਚ ਹੋ ਕਰਕੇ ਘੋੜਾ ਫੜ ਕੇ ਜਿਥੇ ਕਪਲ ਮੁਨੀ ਤਪੱਸਿਆ ਕਰ ਰਿਹਾ ਸੀ, ਲਿਜਾ ਕੇ ਉਸ ਦੀ ਕੁਟੀਆ ਦੇ ਪਿਛਲੇ ਪਾਸੇ ਬੰਨ੍ਹ ਦਿੱਤਾ। ਇਹ ਵੀ ਘੋੜਾ ਲਭਦੇ ਲਭਾਉਂਦੇ ਓਥੇ ਆ ਪਹੁੰਚੇ। ਰਿਸ਼ੀ ਦੇ ਆਸ਼ਰਮ ਤੇ ਘੋੜਾ ਬੱਝਿਆ ਦੇਖ ਕੇ ਇਹਨਾਂ ਨੂੰ ਬੜਾ ਗੁੱਸਾ ਆਇਆ। ਤਪ ਕਰਦੇ ਹੋਏ ਰਿਖੀ ਦੀ ਪਿੱਠ ਵਿਚ ਲੱਤ ਮਾਰ ਕੇ ਕਿਹਾ - "ਰਾਜਿਆਂ ਨਾਲ ਮੱਥਾ ਲਾ ਕੇ ਏਥੇ ਪਖੰਡ ਖਿਲਾਰ ਕੇ ਬੈਠਾ ਹੈਂ ?"

ਜਦੋਂ ਰਿਖੀ ਦੇ ਤਮੋਗੁਣ ਸਹਿਤ ਨੇਤਰ ਖੁਲ੍ਹੇ ਤਾਂ ਸਘੜ ਦਾ ਸੱਠ ਹਜ਼ਾਰ ਪੁੱਤਰ ਭਸਮ ਹੋ ਗਿਆ। ਉਹਨਾਂ ਦੀ ਕਲਿਆਨ ਨਮਿੱਤ ਇਹਨਾਂ ਦੀ ਸੰਤਾਨ ਨੇ ਬੜੇ ਜਤਨ ਕੀਤੇ। "ਅੰਸਮਾਨ" ਰਾਜੇ ਨੇ ਆਪਣੇ ਪੁੱਤਰ ਦਲੀਪ ਨੂੰ ਰਾਜ ਦੇ ਕੇ ਧਰਤੀ ਤੇ ਗੰਗਾ ਲਿਆਉਣ ਵਾਸਤੇ ਆਪ ਤਪ ਕਰਨਾ ਸ਼ੁਰੂ ਕਰ ਦਿੱਤਾ ਪਰ ਉਸ ਦਾ ਵਿਚੇ ਹੀ ਸਰੀਰ ਛੁੱਟ ਗਿਆ। ਫੇਰ ਉਸ ਦੇ ਪੁੱਤਰ "ਦਲੀਪ" ਨੇ ਤਪ ਕੀਤਾ ਉਹ ਵੀ ਗੰਗਾ ਨੂੰ ਲਿਆ ਨਾ ਸਕਿਆ। ਫਿਰ ਉਸ ਦੇ ਪੁੱਤਰ "ਭਗੀਰਥ" ਨੇ ਤਪੱਸਿਆ ਦੁਆਰਾ ਗੰਗਾ ਨੂੰ ਪ੍ਰਸੰਨ ਕੀਤਾ ਤਾਂ ਗੰਗਾ ਨੇ ਕਿਹਾ - 'ਵਰ ਮੰਗ !' ਉਸ ਨੇ ਆਪਣੇ ਪਿੱਤਰਾਂ ਦੇ ਕਲਿਆਨ ਨਮਿੱਤ ਗੰਗਾ ਨੂੰ ਧਰਤੀ ਤੇ ਆਉਣ ਵਾਸਤੇ ਬੇਨਤੀ ਕੀਤੀ। ਗੰਗਾ ਨੇ ਕਿਹਾ - ਮਾਤਲੋਕ 'ਤੇ ਮੇਰੇ ਵੇਗ ਨੂੰ ਕੌਣ ਝਲੇਗਾ ?

ਉਸ ਸਮੇਂ ਭਗੀਰਥ ਨੇ ਸ਼ਿਵ ਜੀ ਨੂੰ ਅਰਾਧਨਾ ਕੀਤਾ ਤਾਂ ਸ਼ਿਵਾ ਨੇ ਪ੍ਰਸੰਨ ਹੋ ਕੇ ਕਿਹਾ - ਵਰ ਮੰਗ ! ਭਗੀਰਥ ਨੇ ਬੇਨਤੀ ਕੀਤੀ - "ਮਹਾਰਾਜ ! ਗੰਗਾ ਦੇ ਪਰਵਾਹ ਨੂੰ ਕਿਸੇ ਤਰ੍ਹਾਂ ਰੋਕੋ !" ਉਸ ਵੇਲੇ ਸ਼ਿਵਾਂ ਨੇ ਆਪਣੀਆਂ ਜਟਾਂ ਇਤਨੀਆਂ ਵਧਾਈਆਂ ਕਿ ਇਕ ਸਾਲ ਵਾਸਤੇ ਗੰਗਾ ਨੂੰ ਬਾਹਰ ਜਾਣ ਵਾਸਤੇ ਰਸਤਾ ਨਾ ਮਿਲਿਆ (ਉਸ ਵੇਲੇ ਤੋਂ ਸ਼ਿਵ ਜੀ ਦਾ ਨਾਮ ਗੰਗਾਧਰ ਪੈ ਗਿਆ)। ਫੇਰ ਸ਼ਿਵ ਜੀ ਨੂੰ ਪ੍ਰਸੰਨ ਕੀਤਾ ਤਾਂ ਸ਼ਿਵ ਜੀ ਨੇ ਆਪਣੀ ਇਕ ਲਿਟ ਦੁਆਰਾ ਗੰਗਾ ਨੂੰ ਰਸਤਾ ਦਿੱਤਾ।

ਉਸ ਸਮੇਂ ਉਸ ਦੀਆਂ ਤਿੰਨ ਧਾਰਾ ਬਣ ਗਈਆਂ। ਇਕ ਧਾਰਾ ਅਕਾਸ਼ ਨੂੰ ਚਲੀ ਗਈ ਦੇਵਤਿਆਂ ਨੇ ਇਸ ਦਾ ਨਾਮ "ਮੰਦਾਕਨੀ" ਰੱਖ ਲਿਆ। ਦੂਸਰੀ ਧਾਰਾ ਧਾਤਾਲ ਨੂੰ ਗਈ ਜਿਸ ਦਾ "ਪ੍ਰਭਾਵਤੀ" ਨਾਮ ਪ੍ਰਸਿੱਧ ਹੋ ਗਿਆ। ਤੀਜੀ ਧਾਰਾ ਗੰਗਾ ਰੂਪ ਹੋ ਕੇ ਭਗੀਰਥ ਦੇ ਰਥ ਮਗਰ ਅਨੇਕਾਂ ਪਰਬਤਾਂ ਤੇ ਜੰਗਲਾਂ ਨੂੰ ਭੰਨਦੀ ਹੋਈ ਮਾਤ ਲੋਕ ਵੱਲ ਚੱਲ ਪਈ।

ਆਗੇ "ਜਾਹਨਵੀ-ਰਿਖੀ" ਪੂਜਾ ਦੀ ਸਮੱਗ੍ਰੀ ਰੱਖ ਕੇ ਪਾਠ ਪੂਜਾ ਕਰ ਰਿਹਾ ਸੀ। ਇਸ ਨੇ ਉਸ ਦੀ ਪੂਜਾ ਕਰਨ ਦੀ ਸਮੱਗ੍ਰੀ ਰੋੜ੍ਹ ਦਿੱਤੀ। "ਜਾਹਨਵੀ" ਰਿਖੀ ਨੇ ਕ੍ਰੋਧਿਤ ਹੋ ਕੇ ਇਸ ਨੂੰ ਵੈਰਾਟ ਰੂਪ ਧਾਰਨ ਕਰ ਕੇ ਪੀ ਲਿਆ। ਫੇਰ ਭਗੀਰਥ ਨੇ ਸੇਵਾ ਦੁਆਰੇ ਜਾਹਨਵੀ ਦੀ ਖੁਸ਼ੀ ਲੀਤੀ ਤਾਂ ਉਸ ਨੇ ਆਪਣੇ (ਜਾਨੂ) ਗੋਡਿਆਂ ਦੁਆਰਾ ਗੰਗਾ ਨੂੰ ਫੇਰ ਪ੍ਰਗਟ ਕੀਤਾ ਜਿਸ ਕਰਕੇ ਇਸ ਦਾ ਨਾਮ ਹੀ ਜਾਹਨਵੀ ਪੈ ਗਿਆ।

ਅੰਤ ਨੂੰ ਸਘੜ ਦੇ ਪੁੱਤਰਾਂ ਦੀ ਸਵਾਹ ਦੇ ਢੇਰ ਨੂੰ ਗੰਗਾ ਨੇ ਆਪਣੀ ਗੋਦ ਵਿਚ ਨਿਵਾਸ ਦਿੱਤਾ। ਪ੍ਰਵਾਹ ਨਾਲ ਸਾਰੀ ਰਾਖ ਰੋੜ੍ਹ ਕੇ ਆਪਣੇ ਵਿਚ ਮਿਲਾ ਲਈ ਤੇ ਇਨ੍ਹਾਂ ਨੂੰ ਸੁਰਗ ਦਾ ਸੁਖ ਦਿੱਤਾ। ਇਉਂ ਭਗੀਰਥ ਵਰਗੇ ਸਤ ਪਰਤੱਗੀ ਪਿੱਤਰ ਭਗਤ, ਆਪਣੇ ਬਜੁਰਗਾਂ ਦੀ ਸੇਵਾ ਕਰ ਕੇ ਅਪਜਸ ਨੂੰ ਮੇਟ ਲੈਂਦੇ ਹਨ।

**ਸਸੋਹਨਿ ਸਚਿ ਦੁਆਰਿ; ਨਾਮੁ ਪਿਆਰਿਆ ॥**

ਜੋ ਨਾਮ ਦੇ ਪਿਆਰੇ ਹਨ, ਉਹ ਸੱਚੇ ਪਰਮੇਸ਼ਰ ਦੇ (ਦੁਆਰਿ) ਸੰਗਤ ਵਿਚ, ਸੱਚਖੰਡ ਵਿਚ, (ਸੋਹਨਿ) ਸੋਭਦੇ ਹਨ।

**ਦੂਸਰਾ ਅਰਥ :** ਜਿਨ੍ਹਾਂ ਨੂੰ ਗੁਰਾਂ ਨੇ ਨਾਮ ਅੰਮ੍ਰਿਤ (ਪਿਆਰਿਆ) ਪਿਆਲਿਆ ਹੈ, ਉਹ ਪਰਮੇਸ਼ਰ ਦੇ ਦਰਬਾਰ ਵਿਚ ਸੋਭਦੇ ਹਨ।

**ਮਨਮੁਖ ਮਰਹਿ ਅਹੰਕਾਰਿ; ਮਰਣੁ ਵਿਗਾੜਿਆ ॥**

ਮਨਮੁਖ ਤਾਂ ਹੰਕਾਰ ਕਰਕੇ ਹੀ ਮਰਦੇ ਰਹਿੰਦੇ ਹਨ। ਉਹਨਾਂ ਨੇ ਆਪ ਤਾਂ ਮਰਨਾ ਹੀ ਸੀ ਪਰ ਹੋਰਨਾਂ ਨੂੰ ਵੀ ਝਗੜਿਆਂ ਫਾਂਸੀਆਂ ਵਿਚ ਪਾ ਦਿੰਦੇ ਹਨ। ਇਉਂ ਉਹਨਾਂ ਨੇ ਮਰਣਾ ਵਿਗਾੜਿਆ ਹੈ।

**ਦੂਸਰਾ ਅਰਥ :** ਮਨਮੁੱਖ ਲੋਕ ਹੰਕਾਰ ਵਿਚ ਮਰਦੇ ਰਹਿੰਦੇ ਹਨ। ਜੀਵਤ ਭਾਵ ਤੋਂ ਜੋ ਮਰਣਾ ਸੀ ਉਹ ਵਿਗਾੜ ਹੀ ਲਿਆ ਹੈ। ਜੀਵਤ ਭਾਵ ਤੋਂ ਨਹੀਂ ਮਰੇ ਹਨ।

**ਸਭੋ ਵਰਤੈ ਹੁਕਮੁ; ਕਿਆ ਕਰਹਿ ਵਿਚਾਰਿਆ ॥**

ਸਭ ਪਰਮੇਸ਼ਰ ਦਾ ਹੀ ਸੰਸਾਰ ਵਿਚ ਹੁਕਮ ਚੱਲ ਰਿਹਾ ਹੈ, ਉਹ ਮਨਮੁੱਖ ਵਿਚਾਰੇ ਕੀ ਕਰ ਸਕਦੇ ਹਨ। ਪਰਮੇਸ਼ਰ ਨੇ ਉਹਨਾਂ ਨੂੰ ਉਨ੍ਹਾਂ ਦੀ ਕਰਣੀ ਦਾ ਫਲ ਦਿੱਤਾ ਹੈ।

ਪ੍ਰਮਾਣ : **[ਜਿਉ ਨਚਾਏ ਤਿਉ ਤਿਉ ਨਚਨਿ ਸਿਰਿ ਸਿਰਿ ਕਿਰਤ ਵਿਹਾਣੀਆ ॥੭॥** (ਅੰਗ ੧੦੨੦)]

**ਆਪਹੁ ਦੂਜੈ ਲਗਿ; ਖਸਮੁ ਵਿਸਾਰਿਆ ॥**

ਆਪ ਹੀ ਦਵੈਤ ਭਾਵ ਵਿਚ ਲਗ ਕਰਕੇ ਹੋਰਨਾਂ ਦੀ ਉਪਾਸ਼ਨਾਂ ਵਿਚ ਲਗ ਕਰਕੇ (ਖਸਮੁ) ਮਾਲਕ ਪਰਮੇਸ਼ਰ ਨੂੰ ਭੁਲਾ ਦਿੱਤਾ ਹੈ।

**ਨਾਨਕ ਬਿਨੁ ਨਾਵੈ ਸਭੁ ਦੁਖੁ; ਸੁਖੁ ਵਿਸਾਰਿਆ ॥੧॥**

ਗੁਰੂ ਜੀ ਕਹਿੰਦੇ ਹਨ ਕਿ ਬਿਨਾਂ ਨਾਮ ਤੋਂ ਸਭ ਦੁੱਖ ਹੀ ਦੁੱਖ ਵਿਆਪਦੇ ਹਨ ਕਿਉਂਕਿ ਉਹਨਾਂ ਨੇ ਸੁੱਖ ਸਰੂਪ ਨੂੰ ਭੁਲਾ ਦਿੱਤਾ ਹੈ।

**ਮਃ ੩ ॥ ਗੁਰਿ ਪੂਰੈ ਹਰਿ ਨਾਮੁ ਦਿੜਾਇਆ; ਤਿਨਿ ਵਿਚਹੁ ਭਰਮੁ ਚੁਕਾਇਆ ॥**

ਪੂਰਨ ਗੁਰੂ ਸਾਹਿਬ ਜੀ ਨੇ ਜਿਨ੍ਹਾਂ ਨੂੰ ਹਰੀ ਦਾ ਨਾਮ ਦ੍ਰਿੜ੍ਹ ਕਰਵਾਇਆ ਹੈ, ਉਹਨਾਂ ਦੇ ਹਿਰਦੇ ਵਿਚੋਂ

ਭਰਮ (ਚੁਕਾਇਆ) ਦੂਰ ਕਰ ਦਿੱਤਾ ਹੈ।

**ਰਾਮ ਨਾਮੁ ਹਰਿ ਕੀਰਤਿ ਗਾਈ ਕਰਿ ਚਾਨਣੁ ਮਗੁ ਦਿਖਾਇਆ ॥**

ਗੁਰਾਂ ਨੇ ਸਿੱਖਿਆ ਦਿੱਤੀ ਹੈ ਕਿ ਰਾਮ ਪਰਮੇਸ਼ਰ ਦੇ ਨਾਮ ਦਾ (ਕੀਰਤਿ) ਕੀਰਤਨ (ਗਾਈ) ਗਾਇਨ ਕਰੋ। ਜਿਨ੍ਹਾਂ ਨੇ ਕੀਰਤਨ ਗਾਇਨ ਕੀਤਾ ਹੈ। ਉਹਨਾਂ ਦੇ ਅੰਦਰ ਗੁਰੂ ਜੀ ਨੇ ਗਿਆਨ ਦਾ ਚਾਨਣ ਕਰਕੇ ਮੁਕਤੀ ਦਾ (ਮਗੁ) ਰਸਤਾ ਦਿਖਾ ਦਿੱਤਾ ਹੈ।

**ਹਉਮੈ ਮਾਰਿ ਏਕ ਲਿਵ ਲਾਗੀ ਅੰਤਰਿ ਨਾਮੁ ਵਸਾਇਆ ॥**

ਜਿਨ੍ਹਾਂ ਦੇ ਅੰਦਰ ਸਤਿਗੁਰਾਂ ਨੇ ਨਾਮ ਵਸਾ ਦਿੱਤਾ ਹੈ। ਉਹਨਾਂ ਨੇ ਹਉਮੈ ਮਾਰ ਲਈ ਹੈ। ਤੇ ਉਹਨਾਂ ਦੀ ਇਕ ਪਰਮੇਸ਼ਰ ਵਿਚ (ਲਿਵ) ਬਿਰਤੀ ਜੁੜ ਗਈ ਹੈ।

**ਗੁਰਮਤੀ ਜਮੁ ਜੋਹਿ ਨ ਸਾਕੈ ਸਾਚੈ ਨਾਮਿ ਸਮਾਇਆ ॥**

ਗੁਰਾਂ ਦੀ ਸਿੱਖਿਆ ਧਾਰਨ ਕਰਕੇ ਜਮ (ਜੋਹਿ) ਤੱਕ ਨਹੀਂ ਸਕਦਾ, (ਜੋਹਿ) ਤਾੜ ਨਹੀਂ ਸਕਦਾ ਹੈ। ਉਹਨਾਂ ਦਾ ਮਨ ਸੱਚੇ ਨਾਮ ਵਿਚ ਸਮਾਇਆ ਹੈ। ਵਾ : ਗੁਰਮਤੀਆਂ ਨੂੰ ਜਮ ਤੱਕ ਨਹੀਂ ਸਕਦਾ। ਜਿਨ੍ਹਾਂ ਦਾ ਮਨ ਸੱਚੇ ਨਾਮ ਵਿਚ ਸਮਾਇਆ ਹੈ। ਉਹ ਗੁਰਮੁਖਿ ਜਾਣਦੇ ਹਨ ਕਿ :

**ਸਭੁ ਆਪੇ ਆਪਿ ਵਰਤੈ ਕਰਤਾ ਜੋ ਭਾਵੈ ਸੋ ਨਾਇ ਲਾਇਆ ॥**

ਪਰਮੇਸ਼ਰ ਸਾਰੇ ਆਪੇ ਆਪ ਹੀ ਵਿਆਪਕ ਹੋ ਰਿਹਾ ਹੈ ਵਰਤ ਰਿਹਾ ਹੈ, ਜਿਵੇਂ ਖੰਡ ਦੇ ਖਿਡਾਉਣਿਆਂ ਵਿਚ ਖੰਡ ਹੁੰਦੀ ਹੈ। ਜੋ ਪ੍ਰਭੂ ਨੂੰ ਭਾਉਂਦਾ ਹੈ, ਪ੍ਰਭੂ ਉਸਨੂੰ ਨਾਮ ਨਾਲ ਲਾ ਦਿੰਦਾ ਹੈ, ਜੋੜ ਦਿੰਦਾ ਹੈ।

**ਜਨ ਨਾਨਕੁ ਨਾਮੁ ਲਏ ਤਾ ਜੀਵੈ; ਬਿਨੁ ਨਾਵੈ ਖਿਨੁ ਮਰਿ ਜਾਇਆ ॥੨॥**

ਗੁਰੂ ਜੀ ਕਹਿੰਦੇ ਹਨ ਕਿ ਗੁਰਮੁਖਾਂ ਦਾ ਤਾਂ ਨਾਮ ਲੈਣੇ ਕਰਕੇ ਜਿਊਣਾ ਹੁੰਦਾ ਹੈ ਉਹ ਬਿਨਾਂ ਨਾਮ ਤੋਂ ਇਕ ਖਿਨ ਵਿਚ ਮਰ ਜਾਂਦੇ ਹਨ। ਜਿਵੇਂ ਮਛਲੀ ਪਾਣੀ ਤੋਂ ਬਿਨਾਂ ਮਰਦੀ ਹੈ।

**ਪਉੜੀ ॥ ਜੋ ਮਿਲਿਆ ਹਰਿ ਦੀਬਾਣ ਸਿਉ; ਸੋ ਸਭਨੀ ਦੀਬਾਣੀ ਮਿਲਿਆ ॥**

ਜੋ ਹਰੀ ਦੇ (ਦੀਬਾਣੁ) ਦੀਵਾਨ ਸੰਗਤ ਵਿਚ ਮਿਲੇ ਹਨ। ਉਹ ਸਾਰੇ (ਦੀਬਾਣੁ) ਸਭਾ ਵਿਚ ਸਾਰੇ (ਦੀਬਾਣੀ) ਦੀਵਾਨਾਂ ਵਿਚ ਮਿਲਿਆ ਸਮਝੋ। ਉਸ ਦੀ ਸਭ ਨਾਲ ਮਿਤਰਤਾ ਹੋ ਗਈ ਹੈ।

**ਦੂਸਰਾ ਅਰਥ :** ਜੋ (ਦੀਬਾਣੁ) ਆਸਰਾ ਰੂਪ ਹਰੀ ਹੈ। ਜੋ ਉਸ ਨਾਲ ਮਿਲਿਆ ਹੈ। ਉਸਦੀ ਸਾਰਿਆਂ ਨਾਲ ਮਿੱਤਰਤਾ ਪੈ ਗਈ ਹੈ। ਇੰਦਰ, ਬ੍ਰਹਮਾ, ਸ਼ਿਵ ਜੀ, ਭਗਵਾਨ ਵਿਸ਼ਨੂੰ ਜੀ ਆਦਿਕ ਸਾਰੇ ਮਿੱਤਰ ਬਣ ਗਏ ਹਨ।

**ਜਿਥੈ ਓਹੁ ਜਾਇ ਤਿਥੈ ਓਹੁ ਸੁਰਖਰੂ; ਉਸ ਕੈ ਮੁਹਿ ਡਿਠੈ ਸਭ ਪਾਪੀ ਤਰਿਆ ॥**

ਜਿਥੇ ਵੀ ਉਹ ਗੁਰਮੁਖ ਜਾਂਦੇ ਹਨ। ਉਥੇ ਹੀ ਸੁਰਖਰੂ ਸਤਿਕਾਰ ਹੁੰਦਾ ਹੈ। ਜੇ ਪਾਤਾਲਾਂ ਵਿਚ ਜਾਣ ਤਾਂ ਬਲ ਰਾਜਾ, ਸ਼ੇਸ਼ਨਾਗ ਸਤਿਕਾਰ ਕਰਦੇ ਹਨ। ਇਥੇ ਮਾਤਲੋਕ ਵਿਚ ਵੀ ਸਤਿਕਾਰ ਹੁੰਦਾ ਹੈ। ਜੇ ਸਵਰਗ ਵਿਚ ਧਰਮ ਰਾਜੇ ਪਾਸ ਵੀ ਜਾਣ ਤਾਂ ਸਤਿਕਾਰ ਕਰਦਾ ਹੈ। ਜਿਵੇਂ ਜਨਕ ਰਾਜਾ ਗਿਆ ਸੀ ਤਾ ਉਸ ਨੇ ਨਾਮ ਜਪ ਕੇ ਪਾਪੀ ਨਰਕਾਂ ਵਿਚੋਂ ਕੱਢੇ ਸਨ। ਉਸਦੇ ਦਰਸ਼ਨ ਕਰਕੇ ਪਾਪੀ ਵੀ ਤਰ ਜਾਂਦੇ ਹਨ।

ਪ੍ਰਮਾਣ : **[ਨਾਨਕ ਧਰਮ ਐਸੇ ਚਵਹਿ ਕੀਤੋ ਭਵਨੁ ਪੁਨੀਤ ॥੧੦॥]** (ਅੰਗ ੧੪੨੫)

ਜੇ ਇੰਦਰ ਪੁਰੀ, ਬਿਸ਼ਨਪੁਰੀ ਵਿਚ ਵੀ ਜਾਵੇ ਤਾਂ ਸਭ ਆਸਣ ਛੱਡ ਕੇ ਮਿਲਦੇ ਹਨ। ਉਹਨਾਂ ਦਾ ਚਿਹਰਾ ਭਗਤੀ ਕਰਕੇ ਭਗਤੀ ਦੇ ਰੰਗ ਨਾਲ (ਸੁਰਖਰੂ) ਲਾਲ ਹੁੰਦਾ ਹੈ। ਭਾਵ ਉਹਨਾਂ ਦੇ ਦਰਸ਼ਨ ਕੀਤਿਆਂ ਪਾਪੀ ਵੀ (ਸੁਰਖਰੂ) ਸੁਖੀ ਹੋ ਜਾਂਦੇ ਹਨ, ਤਰ ਜਾਂਦੇ ਹਨ।

**ਪ੍ਰਸ਼ਨ :** ਉਹਨਾਂ ਵਿਚ ਕੀ ਤਾਕਤ ਹੈ ? **ਉੱਤਰ :**

**ਓਸੁ ਅੰਤਰਿ ਨਾਮੁ ਨਿਧਾਨੁ ਹੈ; ਨਾਮੋ ਪਰਵਰਿਆ ॥**

ਉਹਨਾਂ ਅੰਦਰ ਨਾਮ ਦਾ ਖ਼ਜ਼ਾਨਾ ਹੈ ਅਤੇ ਨਾਮ ਨੂੰ ਹੀ ਉਹਨਾਂ ਨੇ (ਪਰਵਰਿਆ) ਪਰਿਵਾਰ ਸਮਝਿਆ ਹੈ। ਵਾ : ਨਾਮ ਕਰਕੇ ਹੀ (ਪਰਵਰਿਆ) ਪ੍ਰਵੇਸ਼ਤ ਹਨ।

ਪ੍ਰਮਾਣ : **[ਜੇਤਾ ਸੁਨਣਾ ਤੇਤਾ ਨਾਮੁ ॥** (ਅੰਗ ੨੩੬)]

ਉਹਨਾਂ ਦੇ ਰੋਮ-ਰੋਮ ਵਿਚ ਸਿਮਰਨ ਹੈ। ਮਹਾਂਪੁਰਖ ਬ੍ਰਹਮ ਗਿਆਨੀ ਮਹਾਤਮਾ ਸੰਤ ਬਾਬਾ ਬਿਸ਼ਨ ਸਿੰਘ ਜੀ ਮੁਰਾਲੇ ਵਾਲੇ, ਦਸਵੇਂ ਮੁਖੀ ਦਮਦਮੀ ਟਕਸਾਲ ਵਾਲਿਆਂ ਦੀ ਤਰ੍ਹਾਂ। ਵਾ : ਨਾਮ ਕਰਕੇ ਸੰਸਾਰ ਵਿਚ ਦਵੈਤ ਦੀ (ਪਰਵਰਿਆ) ਵਰਿਆ=ਵਾੜ ਤੋਂ, ਪਰ=ਪਰੇ ਹੋ ਗਏ ਹਨ। ਉਹ ਗੁਰਮੁਖ ਇਉਂ ਸਮਝਦੇ ਹਨ ਕਿ ਸਾਨੂੰ ਕੌਣ ਪੂਜਦਾ ਹੈ ਇਹ ਸਾਰੀ ਨਾਮ ਦੀ ਕਿਰਪਾ ਹੈ।

**ਨਾਉ ਪੂਜੀਐ ਨਾਉ ਮੰਨੀਐ ਨਾਇ ਕਿਲਵਿਖ ਸਭ ਹਿਰਿਆ ॥**

ਨਾਮ ਨੂੰ ਪੂਜਦੇ ਹਨ। ਨਾਮ ਦਾ ਹੀ ਮੰਨਣ ਕਰਦੇ ਹਨ। ਨਾਮ ਕਰਕੇ ਹੀ ਸਾਰੇ (ਕਿਲ) ਨਿਹਚੇ ਕਰਕੇ (ਵਿਖ) ਵਿਹੁ ਰੂਪ ਪਾਪ (ਹਿਰਿਆ) ਨਾਸ ਕੀਤੇ ਹਨ।

**ਜਿਨੀ ਨਾਮੁ ਧਿਆਇਆ ਇਕ ਮਨਿ ਇਕ ਚਿਤਿ ਸੇ ਅਸਥਿਰੁ ਜਗਿ ਰਹਿਆ ॥੧੧॥**

ਜਿਨ੍ਹਾਂ ਨੇ ਇਕਾਗਰ ਮਨ, ਇਕ (ਚਿਤਿ) ਚਿਤਵਨੀ, ਦੁਆਰਾ ਹੋ ਕਰਕੇ ਨਾਮ ਨੂੰ ਧਿਆਇਆ ਹੈ। ਉਹੋ ਹੀ (ਜਗਿ) ਜਗਤ ਵਿਚ (ਅਸਥਿਰੁ) ਅਚੱਲ ਰਿਹਾ ਹੈ। ਜਿਸ ਪ੍ਰਕਾਰ ਭਗਤ ਧਰੂ ਜੀ ਨੇ ਅਚੱਲ ਪਦਵੀ ਪਾਈ ਸੀ।

ਸਲੋਕ ਮਃ ੩ ॥

ਆਤਮਾ ਦੇਉ ਪੂਜੀਐ ਗੁਰ ਕੈ ਸਹਜਿ ਸੁਭਾਇ ॥ ਆਤਮੇ ਨੋ ਆਤਮੇ ਦੀ ਪ੍ਰਤੀਤਿ ਹੋਇ ਤਾ ਘਰ ਹੀ ਪਰਚਾ ਪਾਇ ॥ ਆਤਮਾ ਅਡੋਲੁ ਨ ਡੋਲਈ ਗੁਰ ਕੈ ਭਾਇ ਸੁਭਾਇ ॥ ਗੁਰ ਵਿਣੁ ਸਹਜੁ ਨ ਆਵਈ ਲੋਭੁ ਮੈਲੁ ਨ ਵਿਚਹੁ ਜਾਇ ॥ ਖਿਨੁ ਪਲੁ ਹਰਿ ਨਾਮੁ ਮਨਿ ਵਸੈ ਸਭ ਅਠਸਠਿ ਤੀਰਥ ਨਾਇ ॥ ਸਚੇ ਮੈਲੁ ਨ ਲਗਈ ਮਲੁ ਲਾਗੈ ਦੂਜੈ ਭਾਇ ॥ ਧੋਤੀ ਮੂਲਿ ਨ ਉਤਰੈ ਜੇ ਅਠਸਠਿ ਤੀਰਥ ਨਾਇ ॥ ਮਨਮੁਖ ਕਰਮ ਕਰੇ ਅਹੰਕਾਰੀ ਸਭੁ ਦੁਖੋ ਦੁਖੁ ਕਮਾਇ ॥ ਨਾਨਕ ਮੈਲਾ ਊਜਲੁ ਤਾ ਥੀਐ ਜਾ ਸਤਿਗੁਰ ਮਾਹਿ ਸਮਾਇ ॥੧॥ ਮਃ ੩ ॥ ਮਨਮੁਖੁ ਲੋਕੁ ਸਮਝਾਈਐ ਕਦਹੁ ਸਮਝਾਇਆ ਜਾਇ ॥ ਮਨਮੁਖੁ ਰਲਾਇਆ ਨਾ ਰਲੈ ਪਇਐ ਕਿਰਤਿ ਫਿਰਾਇ ॥ ਲਿਵ ਧਾਤੁ ਦੁਇ ਰਾਹ ਹੈ ਹੁਕਮੀ ਕਾਰ ਕਮਾਇ ॥ ਗੁਰਮੁਖਿ ਆਪਣਾ ਮਨੁ ਮਾਰਿਆ ਸਬਦਿ ਕਸਵਟੀ ਲਾਇ ॥ ਮਨ ਹੀ ਨਾਲਿ ਝਗੜਾ ਮਨ ਹੀ ਨਾਲਿ ਸਥ ਮਨ ਹੀ ਮੰਝਿ ਸਮਾਇ ॥ ਮਨੁ ਜੋ ਇਛੇ ਸੋ ਲਹੈ ਸਚੈ ਸਬਦਿ ਸੁਭਾਇ ॥ ਅੰਮ੍ਰਿਤ ਨਾਮੁ ਸਦ ਭੁੰਚੀਐ ਗੁਰਮੁਖਿ ਕਾਰ ਕਮਾਇ ॥ ਵਿਣੁ ਮਨੈ ਜਿ ਹੋਰੀ ਨਾਲਿ ਲੁਝਣਾ ਜਾਸੀ ਜਨਮੁ ਗਵਾਇ ॥ ਮਨਮੁਖੀ ਮਨਹਠਿ ਹਾਰਿਆ ਕੂੜੁ ਕੁਸਤੁ ਕਮਾਇ ॥ ਗੁਰ ਪਰਸਾਦੀ ਮਨੁ ਜਿਣੈ ਹਰਿ ਸੇਤੀ ਲਿਵ ਲਾਇ ॥ ਨਾਨਕ ਗੁਰਮੁਖਿ ਸਚੁ ਕਮਾਵੈ ਮਨਮੁਖਿ ਆਵੈ ਜਾਇ ॥੨॥ ਪਉੜੀ ॥ ਹਰਿ ਕੇ ਸੰਤ ਸੁਣਹੁ ਜਨ ਭਾਈ ਹਰਿ ਸਤਿਗੁਰ ਕੀ ਇਕ ਸਾਖੀ ॥ ਜਿਸੁ ਧੁਰਿ ਭਾਗੁ ਹੋਵੈ ਮੁਖਿ ਮਸਤਕਿ ਤਿਨਿ ਜਨਿ ਲੈ ਹਿਰਦੈ ਰਾਖੀ ॥ ਹਰਿ ਅੰਮ੍ਰਿਤ ਕਥਾ ਸਰੇਸਟ ਊਤਮ ਗੁਰ ਬਚਨੀ ਸਹਜੇ ਚਾਖੀ ॥ ਤਹ ਭਇਆ ਪ੍ਰਗਾਸੁ ਮਿਟਿਆ ਅੰਧਿਆਰਾ ਜਿਉ ਸੂਰਜ ਰੈਣਿ ਕਿਰਾਖੀ ॥ ਅਦਿਸਟੁ ਅਗੋਚਰੁ ਅਲਖੁ ਨਿਰੰਜਨੁ ਸੋ ਦੇਖਿਆ ਗੁਰਮੁਖਿ ਆਖੀ ॥੧੨॥ *(ਅੰਗ ੮੭)*

**ਉਥਾਨਕਾ :** ਸਿੱਖਾਂ ਨੇ ਹਜ਼ੂਰ ਸ੍ਰੀ ਗੁਰੂ ਅਮਰਦਾਸ ਜੀ ਦੇ ਪਾਵਨ ਚਰਨਾਂ ਵਿਚ ਬੇਨਤੀ ਕੀਤੀ, ਹੇ ਸਤਿਗੁਰੂ ਜੀ! ਕੋਈ ਸ਼ਿਵਲਿੰਗ, ਕਮੱਖਿਆ, ਕਾਲੀ ਦੇਵੀ ਆਦਿ ਮੂਰਤੀਆਂ ਨੂੰ ਪੂਜਦੇ ਹਨ। ਆਪ ਦੱਸੋ ਕਿ ਕਿਸਦੀ ਪੂਜਾ ਕਰਨੀ ਚਾਹੀਦੀ ਹੈ। ਉੱਤਰ :

**ਆਤਮਾਦੇਉ ਪੂਜੀਐ; ਗੁਰ ਕੈ ਸਹਜਿ ਸੁਭਾਇ ॥** (੨) ਆਤਮਾ ਦੇਉ

ਹੇ ਭਾਈ ਜੋ (ਆ) ਸਰਬ ਓਰ ਸੇ (ਤਮ) ਅਤਿਸ਼ੈ ਕਰਕੇ (ਦੇਉ) ਪ੍ਰਕਾਸ਼ ਰੂਪ ਜੋ ਪਰਮੇਸ਼ਰ ਹੈ। ਉਸ ਦੀ ਪੂਜਾ ਕਰਨੀ ਚਾਹੀਦੀ ਹੈ। ਪ੍ਰਸ਼ਨ : ਉਸਦੀ ਸਮਝ ਕਿਵੇਂ ਪੈਂਦੀ ਹੈ ? **ਉੱਤਰ :** ਗੁਰਾਂ ਦੁਆਰਾ (ਸਹਜਿ) ਸ਼ਾਂਤੀ (ਸੁਭਾਇ) ਸੁਭਾ ਧਾਰਨ ਕਰੇ। ਫੇਰ ਸਹਿਜੇ ਹੀ (ਸਹਜਿ) ਸੁੱਤੇ ਸਿੱਧ ਹੀ ਸਮਝ ਪੈਂਦੀ ਹੈ। ਵਾ : ਗੁਰਾਂ ਦੇ (ਸਹਜਿ) ਗਿਆਨ ਕਰਕੇ ਉਸਦਾ (ਭਾਇ) ਪ੍ਰਕਾਸ਼ ਹੁੰਦਾ ਹੈ।

**ਆਤਮੇ ਨੋ ਆਤਮੇ ਦੀ ਪ੍ਰਤੀਤਿ ਹੋਇ; ਤਾ ਘਰ ਹੀ ਪਰਚਾ ਪਾਇ ॥**

ਜੇ (ਆਤਮਾ) ਮਨ ਨੂੰ (ਆਤਮੇ) ਆਤਮ ਸਰੂਪ ਦੀ (ਪ੍ਰਤੀਤਿ) ਗਿਆਤ ਹੋਵੇ ਤਾਂ ਹੀ ਪ੍ਰੇਮ ਦਾ ਪਰਚਾ ਪੈ ਜਾਂਦਾ ਹੈ।

ਦੂਸਰਾ ਅਰਥ : ਜੇ ਕਰਕੇ ਗੁਰਾਂ ਦੁਆਰਾ (ਆਤਮੇ) ਜੀਵ ਆਤਮਾ ਨੂੰ (ਆਤਮੇ) ਈਸ਼ਰ ਦੀ ਏਕਤਾ ਕਰਕੇ ਭਰੋਸਾ ਹੋ ਜਾਵੇ ਕਿ ਪਰਮੇਸ਼ਰ ਚੇਤਨ ਹੈ ਹੋਰ ਸੰਘਾਤ ਜੜ੍ਹ ਹੈ। ਸੰਘਾਤ=ਸੰਮੂਹ, ਸਾਰਾ, ਸਮੁਦਾਇ, ਭਾਵ ਹੋਰ ਸਾਰੇ ਜੜ੍ਹ ਹਨ।

ਪ੍ਰਮਾਣ : **[ਆਤਮਾ ਪਰਾਤਮਾ ਏਕੋ ਕਰੈ ॥]** (ਅੰਗ ੬੬੧)

ਤਾਂ ਹਿਰਦੇ ਘਰ ਵਿਚ ਹੀ ਪਰੇਮ ਦਾ ਪਰਚਾ ਪੈ ਜਾਂਦਾ ਹੈ। ਤੁਰੀਆ ਸਿੰਘਾਸਣ ਤੇ ਇਸਥਤ ਹੋ ਜਾਂਦਾ ਹੈ ਜਾਂ ਆਤਮਾਕਾਰ ਬਿਰਤੀ ਹੋਣ ਰੂਪ ਹੀ ਪਰਚਾ ਪੈ ਜਾਂਦਾ ਹੈ।

**ਆਤਮਾ ਅਡੋਲੁ, ਨ ਡੋਲਈ; ਗੁਰ ਕੈ ਭਾਇ ਸੁਭਾਇ ॥**

ਆਤਮ ਸਰੂਪ ਅਚੱਲ ਹੈ, ਡੋਲਦਾ ਨਹੀਂ ਹੈ।

ਪ੍ਰਮਾਣ : **[ਨਈਨਮ ਛਿੰਦੰਤੀ ਸ਼ਸ਼ਤ੍ਰਾਣੀ, ਨਈਨਮ ਦਹਤੀ ਪਾਵਕਹ ॥**
**ਨ ਚਈਨਮ ਕਲੇ ਦਯੰਤਿ ਆਪੋ, ਨ ਸ਼ੋਛਿਅਤੀ ਮਾਰੁਤਹ ॥੨੩॥]** (ਗੀਤਾ)

ਪ੍ਰਮਾਣ : **[ਜਲਿ ਨਹੀ ਡੂਬੈ ਤਸਕਰੁ ਨਹੀ ਲੇਵੈ ਭਾਹਿ ਨ ਸਾਕੈ ਜਾਲੇ ॥੧॥ ਰਹਾਉ ॥]** (ਅੰਗ ੬੭੯)

ਪ੍ਰਮਾਣ : **[ਗਿਆਨ ਹੂੰ ਕੇ ਗਿਆਤਾ ਮਹਾਂ ਬੁੱਧਤਾ ਕੇ ਦਾਤਾ ਦੇਵ,**
**ਕਾਲ ਹੂੰ ਕੇ ਕਾਲ ਮਹਾਂ ਕਾਲ ਹੂੰ ਕੇ ਕਾਲ ਹੈਂ ॥]** (ਦਸਮ ਗ੍ਰੰਥ ਸਾਹਿਬ)

ਮਾਇਆ ਮੋਹ ਤੋਂ ਵੀ ਅਡੋਲ ਹੈ। ਗੁਰਾਂ ਦੇ (ਭਾਇ) ਅਨੁਸਾਰ ਹੋ ਕਰਕੇ। ਉਸ ਦਾ (ਸੁਭਾਇ) ਪਰੇਮ ਪ੍ਰਾਪਤ ਹੁੰਦਾ ਹੈ। ਵਾ : ਗੁਰਾਂ ਦੇ ਨਾਲ (ਭਾਇ) ਪ੍ਰੇਮ ਕਰਕੇ। ਉਸਦਾ (ਸੁ) ਭਲੀ ਪ੍ਰਕਾਰ (ਭਾਇ) ਪ੍ਰਕਾਸ਼ ਹੁੰਦਾ ਹੈ। ਵਾ : ਗੁਰਾਂ ਤੇ ਭਾਵਨਾ ਕਰਕੇ ਉਸਦਾ ਪ੍ਰਕਾਸ਼ ਹੁੰਦਾ ਹੈ।

**ਗੁਰ ਵਿਣੁ ਸਹਜੁ ਨ ਆਵਈ; ਲੋਭੁ ਮੈਲੁ ਨ ਵਿਚਹੁ ਜਾਇ ॥**

ਗੁਰਾਂ ਤੋਂ ਬਿਨਾਂ ਪਰਮੇਸ਼ਰ ਦਾ ਸਹਿਜ ਗਿਆਨ ਨਹੀਂ ਆਉਂਦਾ ਹੈ ਅਤੇ ਹਿਰਦੇ ਵਿਚੋਂ ਲੋਭ ਦੀ ਮੈਲ ਨਹੀਂ ਜਾਂਦੀ ਹੈ।

**ਖਿਨੁ ਪਲੁ ਹਰਿ ਨਾਮੁ ਮਨਿ ਵਸੈ; ਸਭ ਅਠਸਠਿ ਤੀਰਥ ਨਾਇ ॥**

ਜੇ ਕਰਕੇ ਪਲ ਵਿਚੋਂ ਇਕ ਖਿਨ ਵੀ ਹਰੀ ਦਾ ਨਾਮ ਮਨ ਵਿਚ ਵੱਸ ਜਾਵੇ ਤਾਂ ਸਾਰੇ ਅਠਾਹਠ ਤੀਰਥਾਂ ਦਾ ਇਸ਼ਨਾਨ ਹੋ ਜਾਂਦਾ ਹੈ। ਵਾ : (ਅਠਸਠਿ) ਜੋ ਵੈਰਾਗ ਵਿਵੇਕ ਆਦਿ ਅੱਠਾਂ ਸਾਧਨਾਂ ਸਹਿਤ ਹੋ ਜਾਂਦਾ ਹੈ ਤਾਂ (ਸਠਿ) ਮੂਰਖਤਾਈ ਮਿਟ ਜਾਂਦੀ ਹੈ। ਵਾ : ਸਰੀਰ ਦੇ ਅੰਦਰ ਜੋਗੀਆਂ ਨੇ ਅਠਾਹਠ ਘਾਟ ਮੰਨੇ ਹਨ, ਉਹਨਾਂ ਵਿਚ ਵੀ ਇਸ਼ਨਾਨ ਕਰ ਲੈਂਦਾ ਹੈ।

**ਸਚੇ ਮੈਲੁ ਨ ਲਗਈ; ਮਲੁ ਲਾਗੈ ਦੂਜੈ ਭਾਇ ॥**

ਸੱਚਾ ਨਾਮ ਜਪਣ ਤੋਂ ਹਿਰਦੇ ਵਿਚ ਮਨ ਨੂੰ ਪਾਪਾਂ ਦੀ ਮੈਲ ਨਹੀਂ ਲੱਗਦੀ ਹੈ। (ਮਲੁ) ਮੈਲ, ਦਵੈਤ, ਭਾਵ ਕਰਕੇ ਲੱਗਦੀ ਹੈ।

**ਧੋਤੀ ਮੂਲਿ ਨ ਉਤਰੈ; ਜੇ ਅਠਸਠਿ ਤੀਰਥ ਨਾਇ ॥**

ਇਹ ਦਵੈਤ ਦੀ ਮੈਲ ਬਾਹਰੋਂ ਸਰੀਰ ਨੂੰ ਧੋਣੇ ਕਰਕੇ ਧੋਤੀ ਹੋਈ ਨਹੀਂ ਉਤਰਦੀ ਹੈ। ਭਾਵੇਂ ਅਠਾਹਠ ਤੀਰਥਾਂ ਤੇ ਇਸ਼ਨਾਨ ਵੀ ਕਰ ਆਵੇ।

**ਮਨਮੁਖ ਕਰਮ ਕਰੇ ਅਹੰਕਾਰੀ; ਸਭੁ ਦੂਖੋ ਦੂਖੁ ਕਮਾਇ ॥**

ਮਨਮੁੱਖ ਲੋਕ ਹੰਕਾਰ ਸਹਿਤ ਕਰਮ ਕਰਦੇ ਹਨ, ਉਹ ਲੋਕਾਂ ਨੂੰ ਦੁੱਖ ਹੀ ਦੁੱਖ ਦੇ ਕਰਕੇ ਕਮਾਈ ਕਰਦੇ ਹਨ। ਲੋਕਾਂ ਦਾ ਲਹੂ ਨਿਚੋੜਦੇ ਹਨ। ਅੰਤ ਨੂੰ ਉਹਨਾਂ ਦੇ ਦੁੱਖ ਹੀ ਦੁੱਖ ਕੰਮ ਆਉਂਦਾ ਹੈ, ਨਰਕਾਂ ਵਿਚ ਸਜ਼ਾ ਭੋਗਦੇ ਹਨ।

**ਨਾਨਕ, ਮੈਲਾ ਊਜਲੁ ਤਾ ਥੀਐ; ਜਾ ਸਤਿਗੁਰ ਮਾਹਿ ਸਮਾਇ ॥੧॥**

ਗੁਰੂ ਜੀ ਕਹਿੰਦੇ ਹਨ, ਹੇ ਭਾਈ! ਇਹ ਜੀਵ ਜੋ ਪਾਪਾਂ ਕਰਕੇ ਮੈਲਾ ਹੈ ਤਾਂ (ਊਜਲੁ) ਨਿਰਮਲ ਹੋ ਸਕਦਾ ਹੈ। ਜੇ ਕਰਕੇ ਗੁਰਾਂ ਦੇ ਉਪਦੇਸ਼ ਵਿਚ ਸਮਾ ਜਾਵੇ। ਭਾਵ ਗੁਰ ਉਪਦੇਸ਼ ਵਿਚ ਲੀਨ ਹੋ ਜਾਵੇ।

**ਮਃ ੩ ॥ ਮਨਮੁਖੁ ਲੋਕੁ ਸਮਝਾਈਐ; ਕਦਹੁ ਸਮਝਾਇਆ ਜਾਇ ॥**

ਹੇ ਭਾਈ! ਜੇਕਰ ਮਨਮੁੱਖਾਂ ਨੂੰ ਸਮਝਾਇਆ ਜਾਵੇ ਤਾਂ ਉਹ ਕਦੋਂ ਸਮਝਾਏ ਜਾਂਦੇ ਹਨ। ਭਾਵ ਕਦੇ ਨਹੀਂ ਸਮਝਦੇ ਹਨ।

**ਮਨਮੁਖੁ ਰਲਾਇਆ ਨਾ ਰਲੈ; ਪਇਐ ਕਿਰਤਿ ਫਿਰਾਇ ॥**

ਮਨਮੁੱਖ ਜੀਵ ਗੁਰਮੁਖਾਂ ਵਿਚ ਰਲਾਇਆ ਹੋਇਆ ਵੀ ਨਹੀਂ ਰਲਦਾ ਹੈ। ਜਿਵੇਂ ਉਹਨਾਂ ਨੇ ਕਰਮਾਂ ਦੀ ਕਿਰਤ ਕੀਤੀ ਹੈ। ਉਸ ਅਨੁਸਾਰ ਉਹਨਾਂ ਦੇ ਮੱਥੇ ਤੇ ਲੇਖ ਪਿਆ ਹੈ। ਉਸ ਅਨੁਸਾਰ ਵਿਸ਼ਿਆਂ ਵਿਚ ਭਰਮਦੇ ਫਿਰਦੇ ਹਨ, ਜੂਨਾਂ ਵਿਚ (ਫਿਰਾਇ) ਫਿਰਾਏ ਜਾਂਦੇ ਹਨ।

ਪ੍ਰਮਾਣ : **[ਸਭਨਾਂ ਚਾਲ ਸੁਹਾਵਣੀ ਲੰਗੜੀ ਲੰਗੜਾਵੈ ॥**
**ਸਭਨਾਂ ਦੇ ਸਿਰ ਗੁੰਦੀਅਨਿ ਗੰਜੀ ਗੁਰੜਾਵੈ ॥]** (ਭਾਈ ਗੁਰਦਾਸ ਜੀ)
ਇਸ ਤਰ੍ਹਾਂ ਕਿਸੇ ਵਿਚ ਰਲਾਏ ਹੋਇ ਰਲਦੇ ਨਹੀਂ ਹਨ।

**ਲਿਵ ਧਾਤੁ ਦੁਇ ਰਾਹ ਹੈ; ਹੁਕਮੀ ਕਾਰ ਕਮਾਇ ॥**

ਪਰਮੇਸ਼ਰ ਵਿਚ ਲਿਵ ਜੋੜਨੀ ਤੇ (ਧਾਤੁ) ਮਾਇਆ ਨਾਲ ਪ੍ਰੇਮ ਕਰਨਾ, ਮਾਇਆ ਵਲ ਧਾਉਣਾ। ਇਹ ਦੋ ਰਸਤੇ ਹਨ। ਗੁਰਮੁਖ ਹੁਕਮੀ ਪਰਮੇਸ਼ਰ ਦੇ ਹੁਕਮ ਅਨੁਸਾਰ ਲਿਵ ਜੋੜਨ ਦੀ, ਭਾਉ ਭਗਤੀ ਦੀ ਕਾਰ ਕਰਦੇ ਹਨ ਅਤੇ ਮਨਮੁੱਖ ਵਾਸ਼ਨਾ ਦੇ ਬੱਧੇ ਹੋਇ ਮਾਇਆ ਇਕੱਤਰ ਕਰਨ ਦੀ ਕਾਰ ਕਰਦੇ ਹਨ।

**ਗੁਰਮੁਖਿ ਆਪਣਾ ਮਨੁ ਮਾਰਿਆ; ਸਬਦਿ ਕਸਵਟੀ ਲਾਇ ॥**

ਗੁਰਮੁਖਾਂ ਨੇ ਆਪਣੇ ਮਨ ਦੇ ਮੰਦੇ ਸੁਭਾ ਨੂੰ ਮਾਰਿਆ ਹੈ, ਸ਼ਬਦ ਦੀ ਕਸਵੱਟੀ ਲਾ ਕਰਕੇ। ਜਿਵੇਂ ਕਸਵੱਟੀ ਲਾ ਕਰਕੇ ਸੋਨਾ ਪਰਖੀਦਾ ਹੈ, ਇਵੇਂ ਸ਼ਬਦ ਦੁਆਰਾ ਪਰਖਦੇ ਹਨ ਮਨ ਨੂੰ।

**ਮਨ ਹੀ ਨਾਲਿ ਝਗੜਾ, ਮਨ ਹੀ ਨਾਲਿ ਸਥ; ਮਨ ਹੀ ਮੰਝਿ ਸਮਾਇ ॥**

ਜੇ ਕਿਸੇ ਦਾ ਮੁੰਡਾ ਵਿਗੜ ਜਾਵੇ ਤਾਂ ਉਸਨੂੰ ਪਹਿਲਾਂ ਘਰ ਵਿਚ ਪਿਤਾ ਸਮਝਾਉਂਦਾ ਹੈ। ਫੇਰ ਪੰਚਾਇਤ ਵਿਚ ਲੈ ਜਾ ਕਰਕੇ ਸਮਝਾਉਂਦੇ ਹਨ। ਜੇ ਫੇਰ ਨਾ ਸਮਝੇ ਤਾਂ ਜੇਲ੍ਹ ਦਿਖਾਉਣੀ ਪੈਂਦੀ ਹੈ। ਇਸੇ ਤਰ੍ਹਾਂ ਹੀ ਗੁਰਮੁਖ ਮਨ ਰੂਪ ਲੜਕੇ ਨਾਲ ਇਕੱਲੇ ਬੈਠ ਕੇ ਮਨ ਨਾਲ ਝਗੜਦੇ ਹਨ। ਇਸ ਨੂੰ ਸਮਝਾਉਣ ਲਈ ਕਿ ਹੇ ਮਨਾਂ ਤੂੰ ਜੂਨਾਂ ਵਿਚ ਦੁੱਖ ਭੋਗਦਾ ਆਇਆ ਹੈਂ। ਨਾਮ ਵਿਚ ਲਗ ਜਾ। ਜੇ ਨਾ ਸਮਝੇ ਤਾਂ ਸੰਗਤ ਰੂਪ ਸੱਥ ਵਿਚ ਸਮਝਾਉਂਦੇ ਹਨ। ਗੁਰਮੁਖਾਂ ਦੀ ਪੰਚਾਇਤ ਵਿਚ ਸਮਝਾਉਂਦੇ

ਹਨ। ਪ੍ਰਸ਼ਨ ਕਰਕੇ, ਸੰਗਤ ਤੋਂ ਉੱਤਰ ਲੈ ਕਰਕੇ ਵਿਚਾਰ ਕਰਦੇ ਹਨ। ਜੇ ਫੇਰ ਵੀ ਨਾ ਸਮਝੇ ਤਾਂ ਧਰਮ ਰਾਜੇ ਦੀ ਦਰਗਾਹ ਵਿਚ ਨਰਕਾਂ ਦੀ ਜੇਲ੍ਹ ਵਿਚ ਪਾਇਆ ਜਾਂਦਾ ਹੈ। ਫੇਰ ਉਥੇ (ਸਮਾਇ) ਸਮਾਈ ਹੁੰਦੀ ਹੈ। ਅਥਵਾ : ਗੁਰਮੁਖਾਂ ਦਾ ਮਨ ਦੇ ਨਾਲ ਹੀ ਝਗੜਾ ਹੈ। ਮਨ ਦੇ ਨਾਲ ਹੀ (ਸਥ) ਸਲਾਹ ਮਸ਼ਵਰਾ ਹੈ। ਇਸ ਲਈ ਉਹ ਮਨ ਦੇ ਵਿਚ ਹੀ ਸਮਾਇ ਰਹਿੰਦੇ ਹਨ ਭਟਕਦੇ ਨਹੀਂ ਹਨ।

**ਦੂਸਰਾ ਅਰਥ :** ਗੁਰਮੁਖ ਮਨ ਨੂੰ ਰੋਕਣ ਦਾ ਝਗੜਾ ਕਰਦੇ ਹਨ, ਸ੍ਰਵਣ ਮੰਨਣ ਕਰਕੇ। ਫੇਰ ਨਿਦਿਆਸਨਿ ਕਰਨ ਰੂਪੀ (ਸਥ) ਪੰਚਾਇਤ ਬੁਲਾਉਂਦੇ ਹਨ। ਜਦੋਂ ਮਨ ਸ਼ੁੱਧ ਹੋ ਜਾਂਦਾ ਹੈ। ਫੇਰ (ਮਨ ਹੀ) ਸ਼੍ਰੋਮਣੀ ਪਰਮੇਸ਼ਰ ਦੇ (ਮੰਝਿ) ਵਿਚ ਸਮਾ ਜਾਂਦਾ ਹੈ। ਪ੍ਰਸ਼ਨ : ਤਾਂ ਫਲ ਕੀ ਲੈਂਦਾ ਹੈ ? **ਉੱਤਰ :**

**ਮਨੁ ਜੋ ਇਛੇ ਸੋ ਲਹੈ; ਸਚੈ ਸਬਦਿ ਸੁਭਾਇ ॥**

ਫੇਰ ਮਨ ਧਰਮ, ਅਰਥ, ਕਾਮ, ਮੋਖ, ਚਾਰੇ ਪਦਾਰਥ ਲੈ ਲੈਂਦਾ ਹੈ। ਜੋ ਵੀ ਇੱਛਾ ਹੋਵੇ ਸੋਈ ਪ੍ਰਾਪਤ ਕਰ ਲੈਂਦਾ ਹੈ। ਸੱਚੇ ਸ਼ਬਦ ਕਰਕੇ ਮਨ ਵਿਚ (ਸੁ) ਸ੍ਰੇਸ਼ਟ ਗਿਆਨ ਦਾ (ਭਾਇ) ਪ੍ਰਕਾਸ਼ ਹੋ ਜਾਂਦਾ ਹੈ।

**ਅੰਮ੍ਰਿਤ ਨਾਮੁ ਸਦ ਭੁੰਚੀਐ; ਗੁਰਮੁਖਿ ਕਾਰ ਕਮਾਇ ॥**

ਇਸ ਕਰਕੇ ਅੰਮ੍ਰਿਤ ਨਾਮ ਨੂੰ ਗੁਰਾਂ ਪਾਸੋਂ ਲੈ ਕਰਕੇ (ਭੁੰਚੀਐ) ਜਪਣਾ ਕਰੀਏ ਅਤੇ ਗੁਰਮੁਖਾਂ ਦੀ ਹੀ ਸੇਵਾ ਦੀ ਕਾਰ ਕਰੀਏ।

**ਵਿਣੁ ਮਨੈ ਜਿ ਹੋਰੀ ਨਾਲਿ ਲੁਝਣਾ; ਜਾਸੀ ਜਨਮੁ ਗਵਾਇ ॥**

ਮਨ ਨੂੰ ਸਮਝਾਉਣ ਤੋਂ ਬਿਨਾਂ ਜੋ ਹੋਰ ਪਦਾਰਥਾਂ ਪਿੱਛੇ ਹੋਰ ਲੋਕਾਂ ਨਾਲ (ਲੁਝਣਾ) ਝਗੜਾ ਕਰਦੇ ਹਨ। ਉਹ ਨਿਸਫਲ ਜਨਮ ਗੁਆ ਕਰਕੇ ਚਲੇ ਜਾਂਦੇ ਹਨ।

**ਮਨਮੁਖੀ ਮਨਹਠਿ ਹਾਰਿਆ; ਕੂੜੁ ਕੁਸਤੁ ਕਮਾਇ ॥**

ਮਨਮੁਖਾਂ ਨੇ ਮਨ ਦੇ ਹਠ ਕਰਕੇ ਆਪਣਾ ਜਨਮ ਵਿਸ਼ਿਆਂ ਵਿਚ ਹਾਰ ਦਿੱਤਾ ਹੈ। ਕਿਉਂਕਿ ਉਹ (ਕੂੜੁ) ਝੂਠ ਬੋਲਣਾ (ਕੁਸਤੁ) ਵਿਭਚਾਰ ਕਰਨਾ। (ਕੁਸਤੁ) ਉਲਟਾ ਹਠ ਕਰਨਾ, ਇਹਨਾਂ ਦੀ ਕਮਾਈ ਕਰਦੇ ਰਹਿੰਦੇ ਹਨ।

**ਗੁਰ ਪਰਸਾਦੀ ਮਨੁ ਜਿਣੈ; ਹਰਿ ਸੇਤੀ ਲਿਵ ਲਾਇ ॥**

ਗੁਰਾਂ ਦੀ ਕਿਰਪਾ ਕਰਕੇ ਮਨ ਨੂੰ ਜਿੱਤਣਾ ਕਰੇ। ਫੇਰ ਹਰੀ ਪ੍ਰਭੂ ਨਾਲ ਬਿਰਤੀ ਨੂੰ ਲਾਉਣਾ ਕਰੇ।

**ਨਾਨਕ ਗੁਰਮੁਖਿ ਸਚੁ ਕਮਾਵੈ; ਮਨਮੁਖਿ ਆਵੈ ਜਾਇ ॥੨॥**

ਗੁਰੂ ਜੀ ਕਹਿੰਦੇ ਹਨ ਕਿ ਭਾਈ ਗੁਰਮੁਖ ਤਾਂ ਸੱਚ ਦੀ ਕਮਾਈ ਕਰਦੇ ਹਨ ਅਤੇ ਮਨਮੁਖ ਵਿਸ਼ਿਆਂ ਵਿਚ ਲਗਣ ਕਰਕੇ ਜੂਨਾਂ ਵਿਚ ਆਉਂਦੇ ਜਾਂਦੇ ਰਹਿੰਦੇ ਹਨ।

**ਪਉੜੀ ॥ ਹਰਿ ਕੇ ਸੰਤ ਸੁਣਹੁ ਜਨ ਭਾਈ; ਹਰਿ ਸਤਿਗੁਰ ਕੀ ਇਕ ਸਾਖੀ ॥**

ਧੰਨ ਸ੍ਰੀ ਗੁਰੂ ਅਮਰਦਾਸ ਜੀ ਕਹਿੰਦੇ ਹਨ, ਹੇ ਹਰੀ ਦੇ ਸੰਤ ਜਨੋਂ ! (ਭਾਈ) ਚੇਤਨ ਦੀ ਅੰਸ਼ ਹੋਣ ਕਰਕੇ ਭਰਾਵੋ ਹਰੀ ਦੇ ਸਰੂਪ ਸਤਿਗੁਰਾਂ ਦੀ ਇਕ ਸਾਖੀ ਸੁਣਨਾ ਕਰੋ। ਜੋ ਸਾਖੀ ਚੇਤਨ ਦੀ ਪ੍ਰਾਪਤੀ ਵਾਲੀ ਹੈ। (ਸਾਖੀ) ਸਿੱਖਿਆ ਸਤਿਗੁਰਾਂ ਦੀ ਸੁਣਨਾ ਕਰੋ।

**ਜਿਸੁ ਧੁਰਿ ਭਾਗੁ ਹੋਵੈ ਮੁਖਿ ਮਸਤਕਿ; ਤਿਨਿ ਜਨਿ ਲੈ ਹਿਰਦੈ ਰਾਖੀ ॥**

ਜਿਸਦੇ ਮੱਥੇ ਦੇ ਧੁਰੋਂ (ਮੁਖਿ) ਸ਼ਰੋਮਣੀ ਭਾਗ ਹਨ। ਤਿਨ੍ਹਾਂ ਭਗਤ ਜਨਾਂ ਨੇ ਇਹ ਗੁਰਾਂ ਦੀ ਸਿੱਖਿਆ ਹਿਰਦੇ ਵਿਚ ਧਾਰਨ ਕਰਕੇ ਰੱਖੀ ਹੈ।

**ਹਰਿ ਅੰਮ੍ਰਿਤ ਕਥਾ ਸਰੇਸਟ ਊਤਮ; ਗੁਰ ਬਚਨੀ ਸਹਜੇ ਚਾਖੀ ॥**

ਹਰੀ ਪਰਮੇਸ਼ਰ ਦੇ ਅੰਮ੍ਰਿਤ ਨਾਮ ਦੀ ਕਥਾ ਅਮਰ ਕਰਨ ਵਾਲੀ ਹੈ। ਦੇਵ ਪਦਵੀ ਬ੍ਰਹਮਾ, ਸ਼ਿਵਜੀ, ਵਿਸ਼ਨੂੰ ਜੀ ਤੋਂ ਵੀ ਸ੍ਰੇਸ਼ਟ ਹੈ। ਚਾਰੇ ਮੁਕਤੀਆਂ ਤੋਂ ਵੀ ਉੱਤਮ ਹੈ। ਜਿਨ੍ਹਾਂ ਨੇ ਗੁਰਾਂ ਦੇ ਬਚਨਾਂ ਦੁਆਰਾ ਸਹਿਜੇ ਸ਼ਾਂਤੀ ਧਾਰ ਕਰਕੇ (ਚਾਖੀ) ਧਾਰਨ ਕੀਤੀ ਹੈ।

**ਤਹ ਭਇਆ ਪ੍ਰਗਾਸੁ, ਮਿਟਿਆ ਅੰਧਿਆਰਾ; ਜਿਉ ਸੂਰਜ, ਰੈਣਿ ਕਿਰਾਖੀ ॥**

ਤਿਹਨਾਂ ਦੇ ਹਿਰਦੇ ਵਿਚ ਗਿਆਨ ਦਾ ਪ੍ਰਕਾਸ਼ ਹੋਇਆ ਹੈ ਅਤੇ ਅਗਿਆਨ ਦਾ ਅੰਧੇਰਾ ਮਿਟ ਗਿਆ ਹੈ। ਜਿਵੇਂ ਸੂਰਜ ਚੜ੍ਹ ਕਰਕੇ ਰਾਤ ਨੂੰ (ਕਿਰਾਖੀ) ਖਿੱਚ ਦਿੰਦਾ ਹੈ, ਕੱਟ ਦਿੰਦਾ ਹੈ। ਭਾਵ ਰਾਤ ਨੂੰ ਦੂਰ ਕਰ ਦਿੰਦਾ ਹੈ। ਇਸੇ ਤਰ੍ਹਾਂ ਅਪਰੋਖ ਗਿਆਨ ਸੂਰਜ, ਅਵਿੱਦਿਆ ਰੂਪ ਰਾਤ ਨੂੰ ਰਿਦੇ ਆਕਾਸ਼ ਵਿਚੋਂ ਖਿੱਚ ਦਿੰਦਾ ਹੈ, ਦੂਰ ਕਰ ਦਿੰਦਾ ਹੈ।

**ਅਦਿਸਟੁ ਅਗੋਚਰੁ ਅਲਖੁ ਨਿਰੰਜਨੁ; ਸੋ ਦੇਖਿਆ ਗੁਰਮੁਖਿ ਆਖੀ ॥੧੨॥**

ਜੋ ਪਰਮੇਸ਼ਰ (ਅਦਿਸਟੁ) ਦਿੱਸਣ ਤੋਂ ਰਹਿਤ ਹੈ। (ਅਗੋਚਰ) ਇੰਦ੍ਰੀਆਂ ਦੇ ਅਵਿਸ਼ੇ ਹੈ। (ਅਲਖੁ) ਅਸ਼ੁੱਧ ਮਨ ਕਰਕੇ ਲਖਿਆ ਨਹੀਂ ਜਾਂਦਾ ਹੈ। (ਨਿਰੰਜਨੁ) ਮਾਇਆ ਕਾਲਖ ਤੋਂ ਸ਼ੁੱਧ ਹੈ। ਉਸਨੂੰ ਗੁਰਮੁਖਾਂ ਨੇ (ਆਖੀ) ਅੱਖੀਂ ਦੇਖ ਲਿਆ ਹੈ।

ਸਲੋਕੁ ਮਃ ੩ ॥
ਸਤਿਗੁਰੁ ਸੇਵੇ ਆਪਣਾ ਸੋ ਸਿਰੁ ਲੇਖੈ ਲਾਇ ॥ ਵਿਚਹੁ ਆਪੁ ਗਵਾਇ ਕੈ ਰਹਨਿ ਸਚਿ ਲਿਵ ਲਾਇ ॥ ਸਤਿਗੁਰੁ ਜਿਨੀ ਨ ਸੇਵਿਓ ਤਿਨਾ ਬਿਰਥਾ ਜਨਮੁ ਗਵਾਇ ॥ ਨਾਨਕ ਜੋ ਤਿਸੁ ਭਾਵੈ ਸੋ ਕਰੇ ਕਹਣਾ ਕਿਛੂ ਨ ਜਾਇ ॥੧॥ ਮਃ ੩ ॥ ਮਨੁ ਵੇਕਾਰੀ ਵੇੜਿਆ ਵੇਕਾਰਾ ਕਰਮ ਕਮਾਇ ॥ ਦੂਜੈ ਭਾਇ ਅਗਿਆਨੀ ਪੂਜਦੇ ਦਰਗਹ ਮਿਲੈ ਸਜਾਇ ॥ ਆਤਮ ਦੇਉ ਪੂਜੀਐ ਬਿਨੁ ਸਤਿਗੁਰ ਬੂਝ ਨ ਪਾਇ ॥ ਜਪੁ ਤਪੁ ਸੰਜਮੁ ਭਾਣਾ ਸਤਿਗੁਰੂ ਕਾ ਕਰਮੀ ਪਲੈ ਪਾਇ ॥ ਨਾਨਕ ਸੇਵਾ ਸੁਰਤਿ ਕਮਾਵਣੀ ਜੋ ਹਰਿ ਭਾਵੈ ਸੋ ਥਾਇ ਪਾਇ ॥੨॥ ਪਉੜੀ ॥ ਹਰਿ ਹਰਿ ਨਾਮੁ ਜਪਹੁ ਮਨ ਮੇਰੇ ਜਿਤੁ ਸਦਾ ਸੁਖੁ ਹੋਵੈ ਦਿਨੁ ਰਾਤੀ ॥ ਹਰਿ ਹਰਿ ਨਾਮੁ ਜਪਹੁ ਮਨ ਮੇਰੇ ਜਿਤੁ ਸਿਮਰਤ ਸਭਿ ਕਿਲਵਿਖ ਪਾਪ ਲਹਾਤੀ ॥ ਹਰਿ ਹਰਿ ਨਾਮੁ ਜਪਹੁ ਮਨ ਮੇਰੇ ਜਿਤੁ ਦਾਲਦੁ ਦੁਖ ਭੁਖ ਸਭ ਲਹਿ ਜਾਤੀ ॥ ਹਰਿ ਹਰਿ ਨਾਮੁ ਜਪਹੁ ਮਨ ਮੇਰੇ ਮੁਖਿ ਗੁਰਮੁਖਿ ਪ੍ਰੀਤਿ ਲਗਾਤੀ ॥ ਜਿਤੁ ਮੁਖਿ ਭਾਗੁ ਲਿਖਿਆ ਧੁਰਿ ਸਾਚੈ ਹਰਿ ਤਿਤੁ ਮੁਖਿ ਨਾਮੁ ਜਪਾਤੀ ॥੧੩॥

*(ਅੰਗ ੮੮)*

ਪ੍ਰਸ਼ਨ : ਸ੍ਰੀ ਗੁਰੂ ਅਮਰਦਾਸ ਜੀ ਨੂੰ ਸਿੱਖਾਂ ਨੇ ਬੇਨਤੀ ਕੀਤੀ, ਹੇ ਸਤਿਗੁਰੂ ਜੀ! ਜੋ ਲੋਕ ਸ਼ਰਾਬਾਂ ਪੀ ਕਰਕੇ, ਮੁਕੱਦਮੇ ਕਰਕੇ, ਝਗੜਿਆਂ ਵਿਚ ਪੈ ਕਰਕੇ, ਅਜਾਂਈ ਮਰ ਜਾਂਦੇ ਹਨ। ਉਹਨਾਂ ਦੇ ਸਿਰ ਵੀ ਕਿਸੇ ਲੇਖੇ ਲਗ ਜਾਂਦੇ ਹਨ ਕਿ ਨਹੀਂ ? ਉੱਤਰ : ਹੇ ਭਾਈ ਇਸ ਤਰ੍ਹਾਂ ਸਿਰ ਲੇਖੇ ਵਿਚ ਨਹੀਂ ਲਗਦੇ ਹਨ। ਸੀਸ ਤਾਂ ਐਸੇ ਲੇਖੇ ਵਿਚ ਲਗਦੇ ਹਨ :

**ਸਤਿਗੁਰੁ ਸੇਵੇ ਆਪਣਾ; ਸੋ ਸਿਰੁ ਲੇਖੈ ਲਾਇ ॥**

ਜੋ ਆਪਣੇ ਗੁਰੂ ਸ੍ਰੀ ਗੁਰੂ ਅੰਗਦ ਦੇਵ ਜੀ ਨੂੰ (ਸੇਵੇ) ਸੇਵਦੇ, ਯਾਦ ਕਰਦੇ ਹਨ। ਜਾਂ ਜੋ ਪੁਰਸ਼ ਆਪਣਾ ਸਿਰ ਦੇ ਕੇ ਸਤਿਗੁਰਾਂ ਦੀ ਸੇਵਾ ਕਰਦਾ ਹੈ, ਉਹਨਾਂ ਦਾ ਸਿਰ ਲੇਖੇ ਵਿਚ ਗਿਣਤੀ ਵਿਚ ਲਗਦਾ ਹੈ।

**ਵਿਚਹੁ ਆਪੁ ਗਵਾਇ ਕੈ; ਰਹਨਿ ਸਚਿ ਲਿਵ ਲਾਇ ॥**

ਜੋ ਗੁਰਮੁਖ ਹਨ, ਉਹ ਵਿਚੋਂ ਆਪਾ-ਭਾਵ ਮੇਟ ਕਰਕੇ ਸੱਚੇ ਨਾਮ ਵਿਚ ਹੀ ਲਿਵ ਲਾਈ ਰੱਖਦੇ ਹਨ। ਇਹ ਤਾਂ ਸਿਰ ਲੇਖੇ ਲਾਉਣ ਦੀ ਗੱਲ ਰਹੀ।

**ਸਤਿਗੁਰੁ ਜਿਨੀ ਨ ਸੇਵਿਓ; ਤਿਨਾ ਬਿਰਥਾ ਜਨਮੁ ਗਵਾਇ ॥**

ਜਿਨ੍ਹਾਂ ਨੇ ਸਤਿਗੁਰਾਂ ਦੀ ਸੇਵਾ ਤੇ ਭਜਨ ਨਹੀਂ ਕੀਤਾ ਹੈ। ਤਿਨ੍ਹਾਂ ਨੇ ਜਨਮ (ਬਿਰਥਾ) ਨਿਸਫਲ ਹੀ ਗੁਆ ਲਿਆ ਹੈ। ਗੁਰਮੁਖ ਸਮਝਦੇ ਹਨ ਕਿ

**ਨਾਨਕ ਜੋ ਤਿਸੁ ਭਾਵੈ; ਸੋ ਕਰੇ ਕਹਣਾ ਕਿਛੂ ਨ ਜਾਇ ॥੧॥**

ਜੋ ਤਿਸ ਪਰਮੇਸ਼ਰ ਨੂੰ ਭਾਉਂਦਾ ਹੈ ਉਹ ਸੋਈ ਕਰਦਾ ਹੈ। ਉਸਨੂੰ ਕੁਝ ਕਿਹਾ ਨਹੀਂ ਜਾਂਦਾ ਹੈ ਕਿ ਐਂ

ਨਹੀਂ ਇਉਂ ਕਰ। ਇਉਂ ਹੁਕਮ ਨਹੀਂ ਕੀਤਾ ਜਾ ਸਕਦਾ ਹੈ। ਭਾਵ ਉਸਦੇ ਕੀਤੇ ਕੰਮਾਂ ਤੇ ਟੀਕਾ ਟਿੱਪਣੀ ਨਹੀਂ ਕੀਤੀ ਜਾ ਸਕਦੀ ਹੈ।

**ਮਃ ੩ ॥ ਮਨੁ ਵੇਕਾਰੀ ਵੇੜਿਆ; ਵੇਕਾਰਾ ਕਰਮ ਕਮਾਇ ॥**

ਪ੍ਰਸ਼ਨ : ਮਨ ਦਾ ਵਿਕਾਰਾਂ ਵਿਚ ਲੱਗਣ ਦਾ ਕੀ ਕਾਰਨ ਹੈ ? ਉੱਤਰ : ਹੇ ਭਾਈ ! ਮਨ (ਵੇਕਾਰੀ) ਦਵੈਤ ਦੀਆਂ ਕਾਰਾਂ ਵਿਚ, ਖੋਟੀਆਂ ਕਾਰਾਂ ਵਿਚ (ਵੇੜਿਆ) ਲਿਪਟਿਆ ਹੋਇਆ ਹੈ। (ਵੇੜਿਆ) ਘੇਰਿਆ ਹੋਇਆ ਹੈ। ਇਸ ਕਰਕੇ ਕਾਮ ਕ੍ਰੋਧ ਵਿਕਾਰਾਂ ਵਾਲੇ ਕਰਮ (ਕਮਾਇ) ਕਰਦਾ ਹੈ। ਐਸੇ (ਕਰਮ) ਕੰਮ ਕਰਦਾ ਹੈ ਜਿਨ੍ਹਾਂ ਕਰਕੇ ਵਿਸ਼ੇ ਵਿਕਾਰ ਪੈਦਾ ਹੁੰਦੇ ਹਨ।

**ਦੂਜੈ ਭਾਇ ਅਗਿਆਨੀ ਪੂਜਦੇ; ਦਰਗਹ ਮਿਲੈ ਸਜਾਇ ॥**

ਅਗਿਆਨੀ ਦਵੈਤ ਭਾਵ ਵਿਚ ਲਗ ਕਰਕੇ ਦੂਜੇ ਦੇਵੀ ਦੇਵਤਿਆਂ ਦੀ ਪੂਜਾ ਕਰਦੇ ਹਨ। ਕਾਮ ਕ੍ਰੋਧ ਦੀਆਂ ਇੱਛਾਵਾਂ ਪੂਰੀਆਂ ਕਰਨ ਵਾਸਤੇ। ਉਹਨਾਂ ਨੂੰ ਧਰਮ ਰਾਜੇ ਦੀ ਦਰਗਾਹ ਕਚਹਿਰੀ ਵਿਚ ਸਜ਼ਾ ਮਿਲਦੀ ਹੈ।

ਪ੍ਰਮਾਣ : **[ਖਸਮੁ ਛੋਡਿ ਦੂਜੈ ਲਗੇ ਡੁਬੇ ਸੇ ਵਣਜਾਰਿਆ ॥]** (ਅੰਗ ੪੭੦)

**ਆਤਮ ਦੇਉ ਪੂਜੀਐ; ਬਿਨੁ ਸਤਿਗੁਰ ਬੂਝ ਨ ਪਾਇ ॥**

ਪ੍ਰਸ਼ਨ : ਕਿਸ ਦੀ ਪੂਜਾ ਕਰਨੀ ਚਾਹੀਦੀ ਹੈ ?

ਉੱਤਰ : (ਆ) ਜੋ ਸਰਬ ਓਰ ਸੇ (ਤਮ) ਅਤਿਸ਼ੈ ਕਰਕੇ (ਦੇਉ) ਪ੍ਰਕਾਸ਼ ਸਰੂਪ ਹੈ। ਉਸਨੂੰ ਪੂਜਣਾ ਕਰੀਏ। ਪਰ ਉਸ ਆਤਮ ਸਰੂਪ ਦੀ ਸਤਿਗੁਰਾਂ ਤੋਂ ਬਿਨਾਂ (ਬੂਝ) ਸਮਝ ਨਹੀਂ ਪੈਂਦੀ ਹੈ। ਨੋਟ : ਚਾਰ ਵਾਕੀਏ ਆਤਮਾਂ ਸਰੀਰ ਨੂੰ ਹੀ ਮੰਨਦੇ ਹਨ। ਬਾਮ ਮਾਰਗੀਏ ਵੀ ਇਸ ਪ੍ਰਕਾਰ ਦੇ ਹੀ ਹਨ।

ਪ੍ਰਮਾਣ : **[ਪੀਵਤਾ ਪੀਵਤਾ ਪੁਨਾਂ ਪੀਵਤਾ, ਉਥਾਏ ਚੈ ਪੀਵਤਾ, ਯਾਵਦ ਪਰਤ ਨਾਂ ਭੂਅ ਤਲੇ ।]**

**(ਬਾਮ ਮਾਰਗੀਏ ਗ੍ਰੰਥ)**

**ਅਰਥਾਤ :** ਉਨਾਂ ਚਿਰ ਮਦਰਾ ਪੀ ਜਾਈਂ ਜਿੰਨਾ ਚਿਰ ਧਰਤੀ ਉੱਤੇ ਡਿੱਗ ਨਹੀਂ ਪੈਂਦਾ ਹੈ। ਸਰੀਰ ਦੇ ਵਿਕਾਰਾਂ ਵਿਚ ਫਸ ਕਰਕੇ ਜੀਵਨ ਗੁਆ ਲੈਂਦੇ ਹਨ।

**ਜਪੁ ਤਪੁ ਸੰਜਮੁ ਭਾਣਾ ਸਤਿਗੁਰੂ ਕਾ ਕਰਮੀ ਪਲੈ ਪਾਇ ॥**

ਮੰਤਰਾਂ ਦਾ ਜਾਪ, ਧੂਣੀਆਂ ਆਦਿ ਦਾ ਤਪੁ। ਉਪਰੋਂ ਸਮਾਧੀ ਲਾਉਣੀ ਅੰਦਰੋਂ ਬਿਭਚਾਰੀ ਹੋਣਾ, ਐਸੇ ਜੋ ਸੰਜਮ ਕਰਨਾ ਹੈ। ਇਹਨਾਂ ਦੇ ਕਰਨ ਨਾਲੋਂ ਭਾਣਾ ਮੰਨਣਾ ਹੀ ਸਤਿਗੁਰਾਂ ਦਾ ਪ੍ਰਵਾਨਨੀਕ ਹੈ। ਭਾਣੇ ਵਿਚ ਚੱਲ ਕੇ ਨਾਮ ਦਾ ਜਾਪ ਕਰੇ, ਸੇਵਾ ਕਰਨੀ ਤਪ ਕਰੇ।

ਪ੍ਰਮਾਣ : **[ਗੁਰ ਸੇਵਾ ਤਪਾਂ ਸਿਰਿ ਤਪੁ ਸਾਰੁ ॥]** (ਅੰਗ ੪੨੩)

ਸੰਜਮੁ

ਪ੍ਰਮਾਣ : **[ਏਕਾ ਨਾਰੀ ਜਤੀ ਹੋਇ ਪਰ ਨਾਰੀ ਧੀ ਭੈਣ ਵਖਾਣੈ ॥]** (ਭਾਈ ਗੁਰਦਾਸ ਜੀ)

ਇਹ ਸਾਰੇ ਕਰਨੇ ਸਤਿਗੁਰੂ ਜੀ ਨੂੰ ਭਾਉਂਦੇ ਹਨ।

ਪ੍ਰਮਾਣ : **[ਅੰਤਰਿ ਗੁਰੁ ਆਰਾਧਣਾ ਜਿਹਵਾ ਜਪਿ ਗੁਰ ਨਾਉ ॥**
**ਨੇਤ੍ਰੀ ਸਤਿਗੁਰੁ ਪੇਖਣਾ ਸ੍ਰਵਣੀ ਸੁਨਣਾ ਗੁਰ ਨਾਉ ॥]** (ਅੰਗ ੫੧੭)

ਪਰਮੇਸ਼ਰ ਦੀ ਕਿਰਪਾ ਕਰਕੇ ਭਾਣਾ ਮੰਨਣ ਦੀ ਦਾਤ ਅੰਤਸ਼ਕਰਣ ਰੂਪੀ ਪੱਲੇ ਵਿਚ ਪੈਂਦੀ ਹੈ। ਤਾਂ

(ਕਰਮੀ) ਬਖ਼ਸ਼ਿਸ਼ ਹੁੰਦੀ ਹੈ। ਜਾ : ਸਾਰੇ ਜਪ ਤਪ ਸੰਜਮ ਆਦਿ ਸਾਧਨ ਤਾਂ ਸਫਲੇ ਹਨ। ਜੇ ਸਤਿਗੁਰਾਂ ਦਾ ਭਾਣਾ ਮੰਨਣਾ ਕਰੇ।

**ਨਾਨਕ ਸੇਵਾ ਸੁਰਤਿ ਕਮਾਵਣੀ; ਜੋ ਹਰਿ ਭਾਵੈ ਸੋ ਥਾਇ ਪਾਇ ॥੨॥**

ਗੁਰੂ ਜੀ ਕਹਿੰਦੇ ਹਨ ਕਿ ਗੁਰਾਂ ਦੀ ਸੇਵਾ (ਸੁਰਤਿ) ਸ੍ਰੇਸ਼ਟ ਪ੍ਰੀਤੀ ਨਾਲ ਕਰਨੀ ਚਾਹੀਦੀ ਹੈ। ਐਸਾ ਨਾ ਹੋਵੇ।

ਪ੍ਰਮਾਣ : **[ਬਧਾ ਚਟੀ ਜੋ ਭਰੇ ਨਾ ਗੁਣੁ ਨਾ ਉਪਕਾਰੁ ॥]** (ਅੰਗ ੭੮੭)

ਵਾ : (ਸੁਰਤਿ) ਗਿਆਤ ਪੂਰਬਕ ਸੇਵਾ ਕਰਨੀ ਚਾਹੀਦੀ ਹੈ।

ਪ੍ਰਮਾਣ : **[ਆਪੁ ਗਵਾਇ ਸੇਵਾ ਕਰੇ ਤਾ ਕਿਛੁ ਪਾਏ ਮਾਨੁ ॥]** (ਅੰਗ ੪੭੪)

ਜੋ ਗੁਰਮੁਖ ਹਰੀ ਨੂੰ ਭਾਉਂਦਾ ਹੈ ਉਸਦੀ ਸੇਵਾ (ਥਾਇ) ਲੇਖੇ ਵਿਚ ਪਾਉਂਦਾ ਹੈ।

ਪ੍ਰਮਾਣ : **[ਜਿਸ ਦੀ ਸੇਵਾ ਕੀਤੀ ਫਿਰਿ ਲੇਖਾ ਮੰਗੀਐ ਸਾ ਸੇਵਾ ਅਉਖੀ ਹੋਈ ॥**
**ਨਾਨਕ ਸੇਵਾ ਕਰਹੁ ਹਰਿ ਗੁਰ ਸਫਲ ਦਰਸਨ ਕੀ ਫਿਰਿ ਲੇਖਾ ਮੰਗੈ ਨ ਕੋਈ ॥੨॥]** (ਅੰਗ ੩੦੬)

**ਪਉੜੀ ॥ ਹਰਿ ਹਰਿ ਨਾਮੁ ਜਪਹੁ ਮਨ ਮੇਰੇ; ਜਿਤੁ ਸਦਾ ਸੁਖੁ ਹੋਵੈ ਦਿਨੁ ਰਾਤੀ ॥**

ਹੇ ਮੇਰੇ ਪਿਆਰੇ ਮਨ! ਸਭ ਨੂੰ (ਹਰਿ ਹਰਿ) ਹਰੇ ਭਰੇ ਕਰਨ ਵਾਲੇ ਦੇ ਨਾਮ ਨੂੰ ਜਪਣਾ ਕਰੋ **ਪ੍ਰਸ਼ਨ** : ਫਲ ਕੀ ਹੋਵੇਗਾ ? **ਉੱਤਰ** : ਜਿਸ ਨਾਮ ਦੇ ਜਪਣ ਕਰਕੇ ਰਾਤ ਦਿਨ ਸੁੱਖ ਹੁੰਦਾ ਹੈ। ਵਾ : (ਰਾਤੀ) ਜਗਿਆਸੂਆਂ ਨੂੰ ਸੁੱਖ ਹੁੰਦਾ ਹੈ ਤੇ (ਦਿਨੁ) ਤੱਤੇਬੇਤੇ ਗਿਆਨਵਾਨਾਂ ਨੂੰ ਵੀ ਸਦਾ ਸੁੱਖ ਹੁੰਦਾ ਹੈ।

**ਹਰਿ ਹਰਿ ਨਾਮੁ ਜਪਹੁ ਮਨ ਮੇਰੇ; ਜਿਤੁ ਸਿਮਰਤ ਸਭਿ ਕਿਲਵਿਖ ਪਾਪ ਲਹਾਤੀ ॥**

ਹੇ ਮੇਰੇ ਮਨ ਹਰਿ ਹਰਿ ਨਾਮ ਨੂੰ ਜਪਣਾ ਕਰ। ਜਿਸਦੇ ਸਿਮਰਨੇ ਕਰਕੇ (ਕਿਲ) ਨਿਹਚੇ ਕਰਕੇ (ਵਿਖ) ਵਿਹੁ ਰੂਪ ਸਾਰੇ ਪਾਪ (ਲਹਾਤੀ) ਲਹਿ ਜਾਂਦੇ ਹਨ। ਪਿੱਛੇ ਲਹਿੰਦੇ ਸਨ, ਹੁਣ ਲਹਿ ਰਹੇ ਹਨ, ਅੱਗੇ ਨੂੰ ਲਹਿ ਜਾਣਗੇ।

**ਹਰਿ ਹਰਿ ਨਾਮੁ ਜਪਹੁ ਮਨ ਮੇਰੇ; ਜਿਤੁ ਦਾਲਦੁ ਦੁਖ ਭੁਖ ਸਭ ਲਹਿ ਜਾਤੀ ॥**

ਹੇ ਮੇਰੇ ਪਿਆਰੇ ਮਨ! ਹਰੀ ਦੇ ਨਾਮ ਨੂੰ ਜਪਣਾ ਕਰ। ਜਿਸ ਹਰੀ ਦੇ ਨਾਮ ਜਪਣ ਕਰਕੇ ਦਲਿੱਦਰ, ਜਨਮ ਮਰਨ ਦੇ ਦੁੱਖ, ਆਸਾ ਦੀ ਭੁੱਖ ਸਭ ਲਹਿ ਜਾਂਦੇ ਹਨ।

**ਹਰਿ ਹਰਿ ਨਾਮੁ ਜਪਹੁ ਮਨ ਮੇਰੇ; ਮੁਖਿ ਗੁਰਮੁਖਿ ਪ੍ਰੀਤਿ ਲਗਾਤੀ ॥**

ਹੇ ਮੇਰੇ ਪਿਆਰੇ ਮਨ! ਹਰਿ ਹਰਿ ਨਾਮ ਨੂੰ ਜਪਣਾ ਕਰ। ਜਿਸ ਨਾਮ ਕਰਕੇ ਗੁਰਮੁਖਾਂ ਦੀ (ਮੁਖਿ) ਮੁਖੀ ਪਰਮੇਸ਼ਰ ਨਾਲ ਪ੍ਰੀਤ ਲੱਗੀ ਹੈ। ਵਾ : ਜਿਸ ਨਾਮ ਕਰਕੇ ਮੁਖੀ ਗੁਰਾਂ ਦੁਆਰਾ (ਮੁਖਿ) ਅੰਤਸ਼ਕਰਣ ਵਿਚ ਪ੍ਰੀਤ ਲੱਗ ਜਾਂਦੀ ਹੈ।

**ਜਿਤੁ ਮੁਖਿ ਭਾਗੁ ਲਿਖਿਆ ਧੁਰਿ ਸਾਚੈ; ਹਰਿ ਤਿਤੁ ਮੁਖਿ ਨਾਮੁ ਜਪਾਤੀ ॥੧੩॥**

ਸੱਚੇ ਪਰਮੇਸ਼ਰ ਨੇ ਧੁਰੋਂ ਹੀ ਜਿਨ੍ਹਾਂ ਦੇ ਅੰਤਸ਼ਕਰਣ ਰੂਪੀ ਮੁੱਖ ਉੱਤੇ ਸ੍ਰੇਸ਼ਟ ਭਾਗ ਲਿਖਿਆ ਹੈ। ਹਰੀ ਪਰਮੇਸ਼ਰ ਤਿਨ੍ਹਾਂ ਦੇ ਮੁਖੋਂ ਹੀ ਤਿੰਨੇ ਕਾਲ ਨਾਮ ਜਪਾਉਂਦਾ ਹੈ। ਤਿੰਨ ਕਾਲ : ਅੰਮ੍ਰਿਤ ਵੇਲੇ, ਦੁਪਹਿਰ, ਸ਼ਾਮ ਜਾਂ ਭੂਤਕਾਲ, ਵਰਤਮਾਨ, ਭਵਿੱਖ ਕਾਲ।

ਸਲੋਕ ਮः ੩ ॥

ਸਤਿਗੁਰੁ ਜਿਨੀ ਨ ਸੇਵਿਓ ਸਬਦਿ ਨ ਕੀਤੋ ਵੀਚਾਰੁ ॥ ਅੰਤਰਿ ਗਿਆਨੁ ਨ ਆਇਓ ਮਿਰਤਕੁ ਹੈ ਸੰਸਾਰਿ ॥ ਲਖ ਚਉਰਾਸੀਹ ਫੇਰੁ ਪਇਆ ਮਰਿ ਜੰਮੈ ਹੋਇ ਖੁਆਰੁ ॥ ਸਤਿਗੁਰ ਕੀ ਸੇਵਾ ਸੋ ਕਰੇ ਜਿਸ ਨੋ ਆਪਿ ਕਰਾਏ ਸੋਇ ॥ ਸਤਿਗੁਰ ਵਿਚਿ ਨਾਮੁ ਨਿਧਾਨੁ ਹੈ ਕਰਮਿ ਪਰਾਪਤਿ ਹੋਇ ॥ ਸਚਿ ਰਤੇ ਗੁਰ ਸਬਦ ਸਿਉ ਤਿਨ ਸਚੀ ਸਦਾ ਲਿਵ ਹੋਇ ॥ ਨਾਨਕ ਜਿਸ ਨੋ ਮੇਲੇ ਨ ਵਿਛੁੜੈ ਸਹਜਿ ਸਮਾਵੈ ਸੋਇ ॥੧॥ ਮः ੩ ॥ ਸੋ ਭਗਉਤੀ ਜੁੋ ਭਗਵੰਤੈ ਜਾਣੈ ॥ ਗੁਰ ਪਰਸਾਦੀ ਆਪੁ ਪਛਾਣੈ ॥ ਧਾਵਤੁ ਰਾਖੈ ਇਕਤੁ ਘਰਿ ਆਣੈ ॥ ਜੀਵਤੁ ਮਰੈ ਹਰਿ ਨਾਮੁ ਵਖਾਣੈ ॥ ਐਸਾ ਭਗਉਤੀ ਉਤਮੁ ਹੋਇ ॥ ਨਾਨਕ ਸਚਿ ਸਮਾਵੈ ਸੋਇ ॥੨॥ ਮः ੩ ॥ ਅੰਤਰਿ ਕਪਟੁ ਭਗਉਤੀ ਕਹਾਏ ॥ ਪਾਖੰਡਿ ਪਾਰਬ੍ਰਹਮੁ ਕਦੇ ਨ ਪਾਏ ॥ ਪਰ ਨਿੰਦਾ ਕਰੇ ਅੰਤਰਿ ਮਲੁ ਲਾਏ ॥ ਬਾਹਰਿ ਮਲੁ ਧੋਵੈ ਮਨ ਕੀ ਜੂਠਿ ਨ ਜਾਏ ॥ ਸਤਸੰਗਤਿ ਸਿਉ ਬਾਦੁ ਰਚਾਏ ॥ ਅਨਦਿਨੁ ਦੁਖੀਆ ਦੂਜੈ ਭਾਇ ਰਚਾਏ ॥ ਹਰਿ ਨਾਮੁ ਨ ਚੇਤੈ ਬਹੁ ਕਰਮ ਕਮਾਏ ॥ ਪੂਰਬ ਲਿਖਿਆ ਸੁ ਮੇਟਣਾ ਨ ਜਾਏ ॥ ਨਾਨਕ ਬਿਨੁ ਸਤਿਗੁਰ ਸੇਵੇ ਮੋਖੁ ਨ ਪਾਏ ॥੩॥ ਪਉੜੀ ॥ ਸਤਿਗੁਰੁ ਜਿਨੀ ਧਿਆਇਆ ਸੇ ਕੜਿ ਨ ਸਵਾਹੀ ॥ ਸਤਿਗੁਰੁ ਜਿਨੀ ਧਿਆਇਆ ਸੇ ਤ੍ਰਿਪਤਿ ਅਘਾਹੀ ॥ ਸਤਿਗੁਰੁ ਜਿਨੀ ਧਿਆਇਆ ਤਿਨ ਜਮ ਡਰੁ ਨਾਹੀ ॥ ਜਿਨ ਕਉ ਹੋਆ ਕ੍ਰਿਪਾਲੁ ਹਰਿ ਸੇ ਸਤਿਗੁਰ ਪੈਰੀ ਪਾਹੀ ॥ ਤਿਨ ਐਥੈ ਓਥੈ ਮੁਖ ਉਜਲੇ ਹਰਿ ਦਰਗਹ ਪੈਧੇ ਜਾਹੀ ॥੧੪॥

*(ਅੰਗ ੮੮-੮੯)*

**ਸਤਿਗੁਰੁ ਜਿਨੀ ਨ ਸੇਵਿਓ; ਸਬਦਿ ਨ ਕੀਤੋ ਵੀਚਾਰੁ ॥**

ਹੇ ਭਾਈ ! ਜਿਨ੍ਹਾਂ ਪੁਰਸ਼ਾਂ ਨੇ ਸਤਿਗੁਰਾਂ ਦੀ ਸੇਵਾ ਸਿਮਰਨ ਨਹੀਂ ਕੀਤਾ ਅਤੇ ਸ਼ਬਦ ਦੀ ਵਿਚਾਰ ਵੀ ਨਹੀਂ ਕੀਤੀ ਹੈ।

**ਪ੍ਰਮਾਣ :** [ਸਤਿਗੁਰ ਬਚਨ ਕਮਾਵਣੇ ਸਚਾ ਏਹੁ ਵੀਚਾਰੁ ॥ (ਅੰਗ ੫੨)]

**ਅੰਤਰਿ ਗਿਆਨੁ ਨ ਆਇਓ; ਮਿਰਤਕੁ ਹੈ ਸੰਸਾਰਿ ॥**

ਹਿਰਦੇ ਅੰਦਰ ਬ੍ਰਹਮ ਗਿਆਨ ਆਇਆ ਹੀ ਨਹੀਂ ਹੈ। ਐਸਾ ਸੰਸਾਰ ਮੁਰਦਿਆਂ ਦੀ ਗਿਣਤੀ ਵਿਚ ਹੈ।

**ਪ੍ਰਸ਼ਨ :** ਹੇ ਮਹਾਰਾਜ ਜੀ ! ਸੰਸਾਰ ਤਾਂ ਸਾਰਾ ਕਾਰੋਬਾਰ ਕਰਦਾ ਹੈ। ਆਪ ਮੁਰਦੇ ਕਿਉਂ ਕਹਿੰਦੇ ਹੋ ? ਉੱਤਰ : ਹਾਂ ਭਾਈ ਉਹ ਮੁਰਦੇ ਹੀ ਹਨ, ਕਿਉਂਕਿ :

**ਲਖ ਚਉਰਾਸੀਹ ਫੇਰੁ ਪਇਆ; ਮਰਿ ਜੰਮੈ ਹੋਇ ਖੁਆਰੁ ॥**

ਉਹਨਾਂ ਨੂੰ ਚੌਰਾਸੀ ਲੱਖ ਜੂਨਾਂ ਦਾ ਫੇਰਾ=ਚੱਕਰ ਪਿਆ ਹੀ ਰਹਿੰਦਾ ਹੈ। ਜੰਮਣ ਮਰਣ ਕਰਕੇ ਵਿਸ਼ਿਆਂ ਵਿਚ (ਖੁਆਰੁ) ਖ਼ਰਾਬ ਹੁੰਦੇ ਹਨ।

**ਸਤਿਗੁਰ ਕੀ ਸੇਵਾ ਸੋ ਕਰੇ; ਜਿਸ ਨੋ ਆਪਿ ਕਰਾਏ ਸੋਇ ॥**

ਸਤਿਗੁਰਾਂ ਦੀ ਸੇਵਾ ਤਾਂ ਭਾਈ ਉਹੀ ਪੁਰਸ਼ ਕਰਦਾ ਹੈ, ਜਿਸ ਤੋਂ ਪਰਮੇਸ਼ਰ ਕਿਰਪਾ ਕਰਕੇ ਆਪ ਕਰਵਾਉਂਦਾ ਹੈ।

**ਸਤਿਗੁਰ ਵਿਚਿ ਨਾਮੁ ਨਿਧਾਨੁ ਹੈ; ਕਰਮਿ ਪਰਾਪਤਿ ਹੋਇ ॥**

ਸਤਿਗੁਰਾਂ ਦੇ ਹਿਰਦੇ ਵਿਚ ਹੀ ਨਾਮ ਦਾ ਖ਼ਜ਼ਾਨਾ ਹੈ, ਪਰ ਪਰਮੇਸ਼ਰ ਦੀ (ਕਰਮਿ) ਕਿਰਪਾ ਕਰਕੇ ਹੀ ਪ੍ਰਾਪਤ ਹੁੰਦਾ ਹੈ।

**ਸਚਿ ਰਤੇ ਗੁਰ ਸਬਦ ਸਿਉ; ਤਿਨ ਸਚੀ ਸਦਾ ਲਿਵ ਹੋਇ ॥**

ਜੋ ਗੁਰਾਂ ਦੇ ਸੱਚੇ ਸ਼ਬਦ ਨਾਲ ਰੰਗੇ ਰਹਿੰਦੇ ਹਨ, ਤਿਨ੍ਹਾਂ ਦੀ ਸੱਚੀ ਲਿਵ ਪਰਮੇਸ਼ਰ ਦੇ ਨਾਲ ਸਦਾ ਵਾਸਤੇ ਜੁੜ ਜਾਂਦੀ ਹੈ।

**ਨਾਨਕ ਜਿਸ ਨੋ ਮੇਲੇ, ਨ ਵਿਛੁੜੈ; ਸਹਜਿ ਸਮਾਵੈ ਸੋਇ ॥੧॥**

ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਜਿਸਨੂੰ ਗੁਰੂ ਜੀ ਪਰਮੇਸ਼ਰ ਨਾਲ ਮੇਲ ਦੇਣ। ਫੇਰ ਉਹ ਵਿਛੜਦੇ ਨਹੀਂ ਹਨ। ਸਹਿਜੇ ਹੀ ਗਿਆਨ ਦੁਆਰਾ (ਸੋਇ) ਉਸ ਪ੍ਰਭੂ ਵਿਚ ਅਭੇਦ ਹੋ ਜਾਂਦੇ ਹਨ।

**ਮਃ ੩ ॥**

**ਪ੍ਰਸ਼ਨ :** ਇਕ ਰਾਸਧਾਰੀਆਂ ਦਾ ਪੰਥ ਹੈ। ਜੋ ਪੈਰਾਂ ਨਾਲ ਘੁੰਗਰੂ ਬੰਨ੍ਹ ਕੇ, ਰਾਧਕਾਂ ਆਦਿ ਦਾ ਭੇਸ ਧਾਰ ਕਰਕੇ ਨੱਚਦੇ ਹਨ। ਸਿੱਖਾਂ ਨੇ ਬੇਨਤੀ ਕੀਤੀ, ਹੇ ਗੁਰੂ ਜੀ! ਭੁਗੌਤੀ ਕੌਣ ਹੁੰਦੇ ਹਨ ? **ਉੱਤਰ :**

**ਸੋ ਭਗਉਤੀ; ਜੁੋ ਭਗਵੰਤੈ ਜਾਣੈ ॥**

ਇੱਥੇ ਭਗੌਤੀ ਰਾਸਧਾਰੀਆਂ ਦਾ ਵਾਚਕ ਹੈ। ਹੇ ਭਾਈ ਵਾਸਤਿਕ ਵਿਚ ਉਹੀ ਭਗੌਤੀਆ ਭਗਤੀ ਕਰਨ ਵਾਲਾ ਹੋ ਸਕਦਾ ਹੈ ਜਿਹੜਾ ਭਗਵੰਤ ਪਰਮੇਸ਼ਰ ਨੂੰ ਜਾਣ ਲਵੇ।

**ਗੁਰ ਪਰਸਾਦੀ; ਆਪੁ ਪਛਾਣੈ ॥**

ਗੁਰਾਂ ਦੀ ਕਿਰਪਾ ਕਰਕੇ ਆਪਣੇ ਆਤਮ ਸਰੂਪ ਨੂੰ ਪਛਾਨਣਾ ਕਰੇ। ਭਾਵ ਆਪਣੇ ਤੂੰ ਪਦ ਦੇ ਲਖ ਅਰਥ ਨੂੰ ਪਛਾਣ ਲਵੇ।

**ਧਾਵਤੁ ਰਾਖੈ; ਇਕਤੁ ਘਰਿ ਆਣੈ ॥**

ਮਨ ਨੂੰ ਵਾਸ਼ਨਾ ਵਿਚ ਅਤੇ ਇੰਦਰੀਆਂ ਨੂੰ ਵਿਸ਼ਿਆਂ ਵੱਲੋਂ (ਧਾਵਤੁ) ਦੌੜਨ ਤੋਂ ਰੋਕ ਕੇ ਰੱਖਣਾ ਕਰੇ, ਇਸਥਤ ਕਰਕੇ ਰਖੇ। ਫੇਰ ਮਨ (ਇਕਤੁ) ਏਕਤਾ ਦੇ ਘਰ ਤੁਰੀਆ ਵਿਚ (ਆਵੈ) ਆ ਜਾਂਦਾ ਹੈ।

**ਜੀਵਤੁ ਮਰੈ; ਹਰਿ ਨਾਮੁ ਵਖਾਣੈ ॥**

ਜੇ ਕਰਕੇ ਹਰੀ ਦੇ ਨਾਮ ਨੂੰ (ਵਖਾਣੈ) ਉਚਾਰਦਾ ਰਹੇ ਤਾਂ ਜੀਵਤ ਭਾਵ ਤੋਂ ਮਰ ਸਕਦਾ ਹੈ।

**ਐਸਾ ਭਗਉਤੀ; ਉਤਮੁ ਹੋਇ ॥**

ਇਸ ਪ੍ਰਕਾਰ ਦੇ ਗੁਣਾਂ ਵਾਲਾ ਭਗੌਤੀਆ ਉੱਤਮ ਹੁੰਦਾ ਹੈ।

**ਨਾਨਕ; ਸਚਿ ਸਮਾਵੈ ਸੋਇ ॥੨॥**

ਗੁਰੂ ਜੀ ਕਹਿੰਦੇ ਹਨ ਕਿ ਹੇ ਭਾਈ! ਉਹ ਭਗਤੀ ਕਰਨ ਵਾਲਾ ਭਗੌਤੀਆ ਸੱਚ ਸਰੂਪ ਵਿਚ ਸਮਾਉਂਦਾ ਹੈ।

**ਮ: ੩ ॥**

ਬੇਨਤੀ : ਹੇ ਗੁਰੂ ਜੀ ਹੋਰ ਵੀ ਕਈ ਭਗੌਤੀਆ ਕਹਾਉਂਦੇ ਹਨ। ਹਾਂ ਭਾਈ, ਹੋਰ ਵੀ ਬਹੁਤ ਭਗੌਤੀਏ ਹਨ।

ਪ੍ਰਮਾਣ : [**ਭਗਉਤੀ ਮੁਦ੍ਰਾ ਮਨੁ ਮੋਹਿਆ ਮਾਇਆ ॥੧॥** (ਅੰਗ ੧੩੪੮)]

ਉਹਨਾਂ ਦੀਆਂ (ਮੁੰਦ੍ਰਾ) ਨਿਸ਼ਾਨੀਆਂ ਚਿੰਨ੍ਹ ਤਾਂ ਭਗਉਤੀਆਂ ਵਰਗੇ ਹੁੰਦੇ ਹਨ, ਪਰ ਮਨ ਮਾਇਆ ਵਿਚ ਮੋਹਤ ਹੋਇਆ ਹੁੰਦਾ ਹੈ।

**ਅੰਤਰਿ ਕਪਟੁ; ਭਗਉਤੀ ਕਹਾਏ ॥**

ਉਹਨਾਂ ਦੇ ਅੰਦਰ ਤਾਂ (ਕਪਟੁ) ਛਲ ਹੁੰਦਾ ਹੈ ਲੁੱਟਣ ਖੋਹਣ ਦਾ। ਉੱਤੋਂ ਭੇਖ ਧਾਰ ਕਰਕੇ ਭਗੌਤੀ ਕਹਾਉਂਦੇ ਹਨ।

ਪ੍ਰਮਾਣ : [**ਭਗਤੀਆਂ ਪਾਈ ਭਗਤ ਆਨ ਲੋਟਾ ਜੋਗੀ ਲਇਆ ਛਪਾਈ ॥** (ਭਾਈ ਗੁਰਦਾਸ ਜੀ)]

**ਪਾਖੰਡਿ; ਪਾਰਬ੍ਰਹਮੁ ਕਦੇ ਨ ਪਾਏ ॥**

ਉਹ ਪਖੰਡ ਕਰਦੇ ਹਨ ਇਸ ਕਰਕੇ ਪਰਮੇਸ਼ਰ ਨੂੰ ਕਦੇ ਪ੍ਰਾਪਤ ਨਹੀਂ ਕਰ ਸਕਦੇ ਹਨ।

**ਪਰ ਨਿੰਦਾ ਕਰੇ; ਅੰਤਰਿ ਮਲੁ ਲਾਏ ॥**

ਪਰਾਈ ਨਿੰਦਿਆ ਕਰਕੇ, ਅੰਦਰ ਪਾਪਾਂ ਦੀ ਮੈਲ ਮਨ ਨੂੰ ਲਾਉਂਦੇ ਹਨ। ਅਵਿੱਦਿਆ ਦੀ, ਨਿੰਦਾ ਦੀ ਮੈਲ ਲਾਉਂਦੇ ਹਨ।

**ਬਾਹਰਿ ਮਲੁ ਧੋਵੈ; ਮਨ ਕੀ ਜੂਠਿ ਨ ਜਾਏ ॥**

ਉਹ ਬਾਹਰੋਂ ਤੀਰਥਾਂ ਤੇ ਸਰੀਰ ਦੀ ਮੈਲ ਤਾਂ ਧੋਂਦੇ ਹਨ, ਪਰ ਮਨ ਵਿਚ ਜੋ ਵਿਸ਼ਿਆਂ ਦੀ ਜੂਠ ਹੈ ਉਹ ਨਹੀਂ ਜਾਂਦੀ ਹੈ।

**ਸਤਸੰਗਤਿ ਸਿਉ; ਬਾਦੁ ਰਚਾਏ ॥**

ਉਹ ਸਤ ਸੰਗਤ ਦੇ ਨਾਲ (ਬਾਦੁ) ਝਗੜਾ ਕਰਦੇ ਹਨ।

**ਸਾਖੀ**

ਅੰਬਾਲੇ ਨੇੜੇ ਕਿਸੇ ਨਗਰ ਵਿਚ ਸੰਤ ਬਾਬਾ ਅਤਰ ਸਿੰਘ ਜੀ ਮਸਤੂਆਣਾ ਵਾਲੇ ਗਏ। ਉਥੇ ਇਕ ਪਖੰਡੀ ਸਾਧ ਸੀ। ਉਹ ਸੰਤਾਂ ਨਾਲ ਲੜਨ ਲੱਗ ਪਿਆ ਕਿ ਤੁਸੀਂ ਏਥੋਂ ਚਲੇ ਜਾਉ। ਐਵੇਂ ਤੜਕੇ ਉਠ ਕਰਕੇ ਢੋਲਕੀਆਂ ਖੜਕਾ ਕਰਕੇ ਬੇਅਰਾਮ ਕਰੋਗੇ। ਸੰਤਾਂ ਨੇ ਨਿਮਰਤਾ ਨਾਲ ਕਿਹਾ, ਭਾਈ! ਅਸੀਂ ਤੁਹਾਨੂੰ ਬੇਅਰਾਮ ਨਹੀਂ ਕਰਦੇ। ਤੁਹਾਨੂੰ ਗੁਰਬਾਣੀ ਹੀ ਸਰਵਣ ਕਰਵਾਵਾਂਗੇ। ਸੰਤਾਂ ਦੀ ਨਿਮਰਤਾ ਅੱਗੇ ਸਾਧ ਢਲ ਗਿਆ ਤਾਂ ਪੰਦਰਾਂ ਦਿਨ ਸੰਤਾਂ ਕੋਲੋਂ ਕੀਰਤਨ ਕਰਾਇਆ। ਇਉਂ ਸੰਗਤ ਨਾਲ ਕਈ ਵਿਵਾਦ ਕਰਦੇ ਹਨ।

**ਅਨਦਿਨੁ ਦੁਖੀਆ; ਦੂਜੈ ਭਾਇ ਰਚਾਏ ॥**

ਜੋ ਦੂਜੇ ਵਿਸ਼ਿਆਂ ਦੇ ਪ੍ਰੇਮ ਵਿਚ ਇੰਦਰੀਆਂ ਨੂੰ (ਰਚਾਏ) ਰਚਾਉਂਦੇ, ਭਾਵ ਲਾਉਂਦੇ ਹਨ। ਉਹ ਰਾਤ ਦਿਨ ਦੁਖੀ ਰਹਿੰਦੇ ਹਨ।

**ਹਰਿ ਨਾਮੁ ਨ ਚੇਤੈ; ਬਹੁ ਕਰਮ ਕਮਾਏ ॥**

ਉਹ ਹਰੀ ਦੇ ਨਾਮ ਨੂੰ ਚੇਤੇ ਨਹੀਂ ਕਰਦੇ ਹਨ। ਬਹੁਤ ਹੀ ਪਖੰਡ ਦੇ ਕਰਮ ਕਮਾਉਂਦੇ ਹਨ। ਤਰਾਟਿਕ, ਨੇਮ, ਪ੍ਰਾਣਾਯਾਮ, ਨਿਉਲੀ, ਧੋਤੀ ਆਦਿ ਕਰਦੇ ਹਨ।

**ਪੂਰਬ ਲਿਖਿਆ; ਸੁ ਮੇਟਣਾ ਨ ਜਾਏ ॥**

ਜੋ ਪਰਮੇਸ਼ਰ ਨੇ ਉਹਨਾਂ ਦੇ ਮੱਥੇ ਉੱਤੇ ਵਾਸ਼ਨਾ ਅਨੁਸਾਰ ਪਹਿਲਾਂ ਲੇਖ ਲਿਖਿਆ ਹੈ। (ਸੁ) ਉਹ ਮੇਟਿਆ ਨਹੀਂ ਜਾ ਸਕਦਾ ਹੈ।

**ਨਾਨਕ, ਬਿਨੁ ਸਤਿਗੁਰ ਸੇਵੇ; ਮੋਖੁ ਨ ਪਾਏ ॥੩॥**

ਗੁਰੂ ਜੀ ਕਹਿੰਦੇ ਹਨ ਕਿ ਬਿਨਾਂ ਸੱਚੇ ਗੁਰਾਂ ਦੇ ਸਿਮਰਨ ਭਜਨ ਕਰਨ ਤੋਂ ਉਹ ਮੁਕਤੀ ਨਹੀਂ ਪਾ ਸਕਦੇ ਹਨ।

**ਪਉੜੀ ॥ ਸਤਿਗੁਰੁ ਜਿਨੀ ਧਿਆਇਆ; ਸੇ ਕੜਿਨ ਸਵਾਹੀ ॥** (੨) **ਕੜਿ ਨ ਸਵਾਹੀ**

ਜਿਨ੍ਹਾਂ ਨੇ ਸਤਿਗੁਰੂ ਜੀ ਨੂੰ ਧਿਆਉਣਾ ਕੀਤਾ ਹੈ ਉਹ (ਸਵਾਹੀ) ਸਾਰੀਆਂ ਇੰਦਰੀਆਂ ਨੂੰ ਵਿਸ਼ਿਆਂ ਤੋਂ (ਕੜਨਿ) ਕੜ ਲੈਂਦੇ ਹਨ, ਬੰਨ੍ਹ ਲੈਂਦੇ ਹਨ। ਵਾ : ਉਹ (ਸਵਾਹੀ) ਸਵੇਰੇ ਉਠ ਕਰਕੇ ਕੜ=ਝੁਰਦੇ ਨਹੀਂ ਹਨ ਝੋਰਿਆਂ ਵਿਚ ਪੈ ਕਰਕੇ। ਵਾ : ਉਹਨਾਂ ਨੇ ਸਮ ਦਮ ਸਾਧਨਾਂ ਰੂਪ ਰੱਸੇ ਪਾ ਕੇ ਇੰਦਰੀਆਂ ਬੰਨ੍ਹ ਲਈਆਂ ਹਨ ਅਤੇ (ਸ-ਵਾਹੀ) ਪ੍ਰੇਰਕ ਪਰਮੇਸ਼ਰ ਦੀ ਪ੍ਰਾਪਤੀ ਕਰ ਲਈ ਹੈ।

**ਸਤਿਗੁਰੁ ਜਿਨੀ ਧਿਆਇਆ; ਸੇ ਤ੍ਰਿਪਤਿ ਅਘਾਹੀ ॥**

ਜਿਨ੍ਹਾਂ ਨੇ ਸਤਿਗੁਰੂ ਜੀ ਨੂੰ ਧਿਆਇਆ ਹੈ, ਉਹ ਆਤਮ ਤ੍ਰਿਪਤੀ ਕਰਕੇ ਤ੍ਰਿਪਤ ਹੋ ਗਏ ਹਨ। (ਅਘਾਹੀ) ਰੱਜ ਗਏ ਹਨ। ਵਾ : ਇਸ ਲੋਕ ਦੇ ਪਦਾਰਥਾਂ ਕਰਕੇ ਵੀ ਤ੍ਰਿਪਤ ਹੋ ਗਏ, ਬ੍ਰਹਮ ਲੋਕ ਦੇ ਪਦਾਰਥਾਂ ਕਰਕੇ ਵੀ (ਅਘਾਹੀ) ਰੱਜ ਗਏ ਹਨ।

**ਸਤਿਗੁਰੁ ਜਿਨੀ ਧਿਆਇਆ; ਤਿਨ ਜਮ ਡਰੁ ਨਾਹੀ ॥**

ਜਿਨ੍ਹਾਂ ਨੇ ਸਤਿਗੁਰੂ ਜੀ ਨੂੰ ਧਿਆਇਆ ਹੈ ਤਿਨ੍ਹਾਂ ਨੂੰ ਜਮ ਦਾ ਡਰ ਨਹੀਂ ਰਹਿੰਦਾ ਹੈ।

**ਜਿਨ ਕਉ ਹੋਆ ਕ੍ਰਿਪਾਲੁ ਹਰਿ; ਸੇ ਸਤਿਗੁਰ ਪੈਰੀ ਪਾਹੀ ॥**

ਜਿਨ੍ਹਾਂ 'ਤੇ ਪਰਮੇਸ਼ਰ ਕਿਰਪਾਲੂ ਹੋਇਆ ਹੈ, ਉਹ ਆਪ ਸਤਿਗੁਰਾਂ ਦੇ ਪੈਰੀਂ ਪੈਂਦੇ ਹਨ ਤੇ ਹੋਰਨਾਂ ਨੂੰ ਪਾਉਂਦੇ ਹਨ।

**ਤਿਨ ਐਥੈ ਓਥੈ ਮੁਖ ਉਜਲੇ ਹਰਿ ਦਰਗਹ ਪੈਧੇ ਜਾਹੀ ॥੧੪॥**

ਤਿਨ੍ਹਾਂ ਦੇ ਲੋਕ ਪ੍ਰਲੋਕ ਵਿਚ ਮੁਖ ਉੱਜਲੇ ਹਨ ਅਤੇ ਹਰੀ ਦੇ ਸੱਚਖੰਡ ਨੂੰ ਵੀ ਭਗਤੀ ਰੂਪ, ਜੱਸ ਰੂਪ ਪੁਸ਼ਾਕਾ ਪਹਿਨ ਕੇ ਜਾਂਦੇ ਹਨ।

ਪ੍ਰਮਾਣ : **[ਭਗਤਿ ਸਿਰਪਾਉ ਦੀਓ ਜਨ ਅਪੁਨੇ ਪ੍ਰਤਾਪੁ ਨਾਨਕ ਪ੍ਰਭ ਜਾਤਾ ॥੨॥੩੦॥੬੪॥]** (ਅੰਗ ੬੩੧)

**ਸਲੋਕ ਮਃ ੨ ॥**

**ਜੋ ਸਿਰੁ ਸਾਂਈ ਨਾ ਨਿਵੈ ਸੋ ਸਿਰੁ ਦੀਜੈ ਡਾਰਿ ॥ ਨਾਨਕ ਜਿਸੁ ਪਿੰਜਰ ਮਹਿ ਬਿਰਹਾ ਨਹੀ ਸੋ ਪਿੰਜਰੁ ਲੈ ਜਾਰਿ ॥੧॥ ਮਃ ੫ ॥ ਮੁੰਢਹੁ ਭੁਲੀ ਨਾਨਕਾ ਫਿਰਿ ਫਿਰਿ ਜਨਮਿ ਮੁਈਆਸੁ ॥ ਕਸਤੂਰੀ ਕੈ ਭੋਲੜੈ ਗੰਦੇ ਡੁੰਮਿ ਪਈਆਸੁ ॥੨॥ ਪਉੜੀ ॥ ਸੋ ਐਸਾ ਹਰਿ ਨਾਮੁ ਧਿਆਈਐ ਮਨ ਮੇਰੇ ਜੋ ਸਭਨਾ ਉਪਰਿ ਹੁਕਮੁ ਚਲਾਏ ॥ ਸੋ ਐਸਾ ਹਰਿ ਨਾਮੁ ਜਪੀਐ ਮਨ ਮੇਰੇ ਜੋ ਅੰਤੀ ਅਉਸਰਿ ਲਏ ਛਡਾਏ ॥ ਸੋ ਐਸਾ ਹਰਿ ਨਾਮੁ ਜਪੀਐ ਮਨ ਮੇਰੇ ਜੁ ਮਨ ਕੀ ਤ੍ਰਿਸਨਾ ਸਭ ਭੁਖ ਗਵਾਏ ॥ ਸੋ ਗੁਰਮੁਖਿ ਨਾਮੁ ਜਪਿਆ ਵਡਭਾਗੀ ਤਿਨ ਨਿੰਦਕ ਦੁਸਟ ਸਭਿ ਪੈਰੀ ਪਾਏ ॥ ਨਾਨਕ ਨਾਮੁ ਅਰਾਧਿ ਸਭਨਾ ਤੇ ਵਡਾ ਸਭਿ ਨਾਵੈ ਅਗੈ ਆਣਿ ਨਿਵਾਏ ॥੧੫॥**

(ਅੰਗ ੮੯)

ਉਥਾਨਕਾ : ਸਿੱਖਾਂ ਨੇ ਸ੍ਰੀ ਗੁਰੂ ਅੰਗਦ ਦੇਵ ਜੀ ਦੇ ਪਾਵਨ ਚਰਨਾਂ ਵਿਚ ਬੇਨਤੀ ਕੀਤੀ, ਹੇ ਗੁਰੂ ਸਾਹਿਬ ਜੀ! ਭਗਤ ਬਾਬਾ ਫਰੀਦ ਜੀ ਨੇ ਕਿਹਾ ਹੈ ਕਿ :

**[ਜੋ ਸਿਰੁ ਸਾਈ ਨਾ ਨਿਵੈ ਸੋ ਸਿਰੁ ਕੀਜੈ ਕਾਂਇ ॥**
**ਕੁੰਨੇ ਹੇਠਿ ਜਲਾਈਐ ਬਾਲਣ ਸੰਦੈ ਥਾਇ ॥੭੨॥]** (ਅੰਗ ੧੩੮੧) **ਸਾਂਈ = ਬੋਲੋ**

ਆਪ ਜੀ ਕਿਰਪਾ ਕਰਕੇ ਦੱਸਣਾ ਕਰੋ ਜੋ ਗੁਰਾਂ ਅੱਗੇ ਸਿਰ ਨਹੀਂ ਝੁਕਾਉਂਦੇ ਅਤੇ ਅਦਬ ਵਾਸਤੇ ਖੜੇ ਨਹੀਂ ਹੁੰਦੇ ਉਹਨਾਂ ਦੀ ਕੀ ਹਾਲਤ ਹੁੰਦੀ ਹੈ ?

## ਸਾਖੀ—ਸੁੰਨ ਸਮਾਧੀਆਂ ਨੂੰ ਮਿਲਣ ਵਾਸਤੇ ਧੰਨ ਸ੍ਰੀ ਗੁਰੂ ਅੰਗਦ ਦੇਵ ਜੀ ਮਹਾਰਾਜ ਗਏ ਸਨ।

ਪਹਿਲੇ ਪਾਤਸ਼ਾਹ ਜੀ ਪਾਸ ਦੂਜੇ ਪਾਤਸ਼ਾਹ ਜੀ ਨੇ ਬੇਨਤੀ ਕੀਤੀ ਕਿ ਕਿਰਪਾ ਕਰਕੇ ਸੁੰਨ ਸਮਾਧੀਆਂ ਦੇ ਦਰਸ਼ਨ ਕਰਾਉ। ਤਾਂ ਹਜ਼ੂਰ ਨੇ ਕਿਹਾ, ਤੁਸੀਂ ਜਾਓ! ਤੁਹਾਨੂੰ ਸੁੰਨ ਸਮਾਧੀਆਂ ਦੇ ਦਰਸ਼ਨ ਹੋਣਗੇ। ਸ੍ਰੀ ਗੁਰੂ ਅੰਗਦ ਦੇਵ ਜੀ ਹੁਕਮ ਮੰਨ ਕੇ ਤੁਰੇ ਗਏ। ਅੱਗੇ ਉਜਾੜ ਵਿਚ ਜਾ ਕੇ ਇਕ ਨਗਰ ਵੇਖਿਆ ਉਸ ਵਿਚ ਉਹ ਲੋਕ ਵਸਦੇ ਵੇਖੇ ਜਿਨ੍ਹਾਂ ਦੇ ਮੂੰਹ ਕਾਲੇ ਸਨ। ਉਨ੍ਹਾਂ ਨੂੰ ਪੁੱਛਿਆ, ਕੀ ਤੁਸੀਂ ਸੁੰਨ ਸਮਾਧੀ ਹੋ ? ਉਨ੍ਹਾਂ ਉੱਤਰ ਦਿੱਤਾ ਨਹੀਂ ਜੀ। ਉਥੋਂ ਅੱਗੇ ਜਾ ਕੇ ਵੇਖਿਆ ਕਿ ਮਨੁੱਖਾਂ ਨੂੰ ਸੂਰਾਂ ਦੇ ਮੂੰਹ ਲੱਗੇ ਸਨ। ਉਨ੍ਹਾਂ ਨੂੰ ਪੁਛਿਆ ਕਿ ਤੁਸੀਂ ਸੁੰਨ ਸਮਾਧੀ ਹੋ ? ਤਾਂ ਕਹਿੰਦੇ, ਨਹੀਂ ਜੀ। ਫੇਰ ਉਥੋਂ ਅੱਗੇ ਗਏ ਤਾਂ ਗਰਦਨਾਂ ਵਿਚ ਕਿੱਲੇ ਠੁੱਕਿਆਂ ਵਾਲੇ ਲੋਕ ਦੇਖੇ। ਉਨ੍ਹਾਂ ਤੋਂ ਪੁੱਛਣ ਤੇ ਪਤਾ ਲੱਗਾ ਕਿ ਉਹ ਵੀ ਸੁੰਨ ਸਮਾਧੀਏ ਨਹੀਂ। ਉਨ੍ਹਾਂ ਤੋਂ ਅੱਗੇ ਐਸੇ ਲੋਕ ਵੇਖੇ ਜਿਨ੍ਹਾਂ ਦੇ ਪੈਰ ਪਿੱਛੇ ਨੂੰ ਪ੍ਰੇਤਾਂ ਵਾਂਗ ਪੁੱਠੇ ਸਨ। ਫੇਰ ਇਸ ਪ੍ਰਕਾਰ ਜਾਂਦਿਆਂ ਜਾਂਦਿਆਂ ਵੇਖਿਆ ਕਿ ਲੜਕੀਆਂ ਆਪਣੇ ਪਿਤਾ ਤੇ ਭਰਾਵਾਂ ਦਾ ਸਹਿਕਦਿਆਂ ਹੋਇਆ ਦੇ ਮਾਸ ਨੂੰ ਕੱਟ ਕੱਟ ਕੇ ਖਾ ਰਹੀਆਂ ਸਨ। ਉਹ ਬੜੇ ਦੁਖੀ ਹੋ ਕੇ ਕੁਰਲਾ ਰਹੇ ਸਨ।

ਫੇਰ ਅੱਗੇ ਉਜਾੜ ਵਿੱਚ ਜਾ ਕੇ ਬੈਠ ਗਏ। ਉਸ ਵੇਲੇ ਅਚਨਚੇਤ ਦਿੱਬ ਰੂਪ ਵਾਲੇ ਸਾਧੂ ਉੱਤਰ ਆਏ। ਆਪਣੇ ਆਪ ਹੀ ਸਭ ਲਈ ਵਿਛੌਣੇ ਵਿਛ ਗਏ ਤੇ ਉਨ੍ਹਾਂ ਉੱਪਰ ਉਹ ਬੈਠ ਗਏ। ਤਾਂ ਹਜ਼ੂਰ ਨੇ ਪੁੱਛਿਆ, ਤੁਸੀਂ ਕਿਥੋਂ ਆਏ ਹੋ ? ਕਹਿੰਦੇ, ਅਸੀਂ ਸਚਖੰਡ ਵਿਚੋਂ ਆਏ ਹਾਂ ਜੀ। ਸਤਿਗੁਰਾਂ ਪੁਛਿਆ,

ਕੌਣ ਹੋ ? ਉਨ੍ਹਾਂ ਉੱਤਰ ਦਿੱਤਾ ਕਿ ਅਸੀਂ ਸੁੰਨ ਸਮਾਧੀ ਹਾਂ। ਸਤਿਗੁਰੂ ਅੰਗਦ ਦੇਵ ਜੀ ਨੇ ਕਿਹਾ ਇਹ ਕਿਵੇਂ ਪਤਾ ਲੱਗੇ ਕਿ ਤੁਸੀਂ ਸੁੰਨ ਸਮਾਧੀ ਹੋ, ਤੁਹਾਡੀ ਕੀ ਨਿਸ਼ਾਨੀ ਹੈ ? ਕਹਿੰਦੇ, ਜੀ ! ਸਾਡੇ ਸਰੀਰ ਨਾਲ ਕੰਨ ਲਾਉ। ਜਦੋਂ ਕੰਨ ਲਾਇਆ ਤਾਂ ਉਨ੍ਹਾਂ ਦੇ ਰੋਮ ਰੋਮ ਵਿਚੋਂ ਪ੍ਰਮੇਸਰ ਦਾ ਸਿਮਰਨ ਸੁਣਿਆ। ਤਾਂ ਪੁੱਛਿਆ ਤੁਸੀਂ ਸੱਚਖੰਡ ਵਿਚੋਂ ਕਿਉਂ ਆਏ ਹੋ ? ਤਾਂ ਉਨ੍ਹਾਂ ਕਿਹਾ ਕਿ ਇਹ ਸਾਡਾ ਆਉਣ ਦਾ ਕਾਰਣ ਹੈ ਜਦੋਂ ਤੋਂ ਸਤਿਗੁਰੂ ਨਾਨਕ ਦੇਵ ਜੀ ਨੇ ਅਕਾਲ ਪੁਰਖ ਦੇ ਸਨਮੁਖ ਸੱਚਖੰਡ ਵਿਚ ਸੋਦਰੁ ਉਚਾਰਿਆ ਹੈ। ਤਦੋਂ ਤੋਂ ਹੁਕਮ ਹੋਇਆ ਹੈ ਕਿ ਮਾਤ-ਲੋਕ ਦੇ ਜਿੰਨੇ ਜੀਵ ਸੋਦਰੁ ਦਾ ਪਾਠ ਕਰਨਗੇ ਸਭ ਨੂੰ ਸੱਚਖੰਡ ਦੀ ਪ੍ਰਾਪਤੀ ਹੋਵੇਗੀ।

ਸਲੋਕ, ਸਰੂਪ, ਸਮੀਪ, ਤੇ ਸਜੁਜ, ਮੁਕਤੀਆਂ ਵਾਲੇ ਸਰਗੁਣ ਅਵਸਥਾ ਵਾਲੇ ਜਿੰਨੇ ਭੀ ਭਗਤ ਹੋ ਸਾਰੇ ਸੋਦਰੁ ਦਾ ਪਾਠ ਕਰਿਆ ਕਰੋ। ਪਰ ਅਸੀਂ ਆਪਣੇ ਭਜਨ ਦਾ ਮਾਣ ਕਰਕੇ ਆਗਿਆ ਨਾ ਮੰਨੀ ਇਸ ਕਰਕੇ ਸੋਦਰੁ ਸਮੇਂ ਸਾਨੂੰ ਸਚਖੰਡ ਵਿੱਚ ਰਹਿਣ ਦੀ ਆਗਿਆ ਨਹੀਂ। ਇਸ ਪਾਠ ਤੋਂ ਮਗਰੋਂ ਫਿਰ ਓਥੇ ਹੀ ਜਾ ਟਿਕਦੇ ਹਾਂ।

ਸੁੰਨ ਸਮਾਧੀਆਂ ਦੇ ਦਰਸ਼ਨ ਤੇ ਪਰਸਪਰ ਪ੍ਰੇਮ ਨਾਲ ਬਚਨ ਬਿਲਾਸ ਕਰਕੇ ਦੂਸਰੇ ਪਾਤਿਸ਼ਾਹ ਜਦੋਂ ਵਾਪਸ ਆਏ ਤਾਂ ਸਤਿਗੁਰੂ ਜੀ ਪਾਸ ਬੇਨਤੀ ਕੀਤੀ, ਹੇ ਸਚੇ ਪਾਤਸ਼ਾਹ ਜੀ ! ਜੋ ਅੱਡ ਅੱਡ ਸ਼ਕਲਾਂ ਤੇ ਹਾਲਤਾਂ ਵਾਲੇ ਮਿਲੇ ਸਨ ਉਨ੍ਹਾਂ ਦੀ ਬਾਬਤ ਦਸੋ ਜੀ ? ਤਾਂ ਹਜ਼ੂਰ ਨੇ ਫੁਰਮਾਇਆ ਕਿ ਸਭ ਤੋਂ ਪਹਿਲਾਂ ਤੁਸੀਂ ਜੋ ਕਾਲੇ ਮੂੰਹਾਂ ਵਾਲੇ ਵੇਖੇ, ਉਹ, ਉਹ ਸਨ ਜੋ ਕਿਸੇ ਪਾਸੋਂ ਕਰਜ਼ਾ ਲੈ ਕੇ ਫਿਰ ਮੁੱਕਰੇ ਸਨ। ਅੱਗੇ ਉਹ ਸਨ, ਜਿਹੜੇ ਸੂਰਾਂ ਵਾਂਗ ਪ੍ਰਾਈ ਨਿੰਦਾ ਰੂਪ ਵਿਸਟਾ ਆਪਣੀ ਜ਼ਬਾਨ ਨਾਲ ਖਾਂਦੇ ਰਹੇ ਸਨ। ਇਸ ਕਰ ਕੇ ਉਨ੍ਹਾਂ ਦੇ ਸੂਰਾਂ ਦੇ ਮੂੰਹ ਪ੍ਰਮੇਸਰ ਨੇ ਲਾ ਦਿਤੇ। ਤੀਜੇ ਜੋ ਸਤਿਗੁਰੂ ਜੀ ਦੇ ਔਣ ਤੋਂ ਉੱਠ ਕੇ ਖੜੇ ਨਹੀਂ ਹੁੰਦੇ ਸਨ, ਸਿਰ ਨਹੀਂ ਸਨ ਝੁਕਾਉਂਦੇ, ਅਦਬ ਸਤਿਕਾਰ ਨਹੀਂ ਸਨ ਕਰਦੇ। ਇਸ ਕਰਕੇ ਉਨ੍ਹਾਂ ਦੀਆਂ ਧੌਣਾਂ ਵਿੱਚ ਕਿੱਲੇ ਠੁਕੇ ਹੋਏ ਸਨ ਕਿ ਉਨ੍ਹਾਂ ਦੀਆਂ ਗਰਦਨਾਂ ਆਕੜੀਆਂ ਰਹਿਣ। ਫੇਰ ਅੱਗੇ ਉਹ ਸਨ ਜੋ ਸਤਿਗੁਰਾਂ ਤੋਂ ਬੇਮੁਖ ਸਨ ਇਸ ਕਰਕੇ ਪ੍ਰੇਤਾਂ ਵਾਂਗ ਉਨ੍ਹਾਂ ਦੇ ਮੁਖ ਪਿਛੇ ਸਨ। ਅਤੇ ਜਿਨ੍ਹਾਂ ਮਨਮੁਖਾਂ ਨੇ ਆਪਣੀਆਂ ਬੱਚੀਆਂ, ਭੈਣਾਂ ਦੇ ਪੈਸੇ ਵਿਆਹ ਦੇ ਸਮੇਂ ਲੈ ਕੇ ਖਾਧੇ ਸਨ। ਉਨ੍ਹਾਂ ਦੇ ਮਨ ਵਿਚ ਗੁੱਸਾ ਸੀ ਕਿ ਸਾਡੇ ਪੇਕਿਆਂ ਨੇ ਸਾਡਾ ਮਾਸ ਵੇਚ ਕੇ ਖਾਧਾ ਹੈ ਤੇ ਸਾਡੇ ਸਹੁਰੇ ਘਰ ਨੂੰ ਲੁੱਟਿਆ ਹੈ। ਇਸ ਕਰਕੇ ਹੇ ਰੱਬਾ ! ਅਸੀਂ ਵੀ ਉਨ੍ਹਾਂ ਦਾ ਮਾਸ ਖਾਈਏ। ਇਸ ਸੰਕਲਪ ਕਰਕੇ ਉਹ ਲੜਕੀਆਂ ਆਪਣੇ ਮਾਪਿਆਂ ਦਾ ਮਾਸ ਖਾਂਦੀਆਂ ਸਨ। ਸੋ ਜਿਹੜੇ ਮਾਪੇ ਆਪਣੀਆਂ ਬੀਬੀਆਂ ਦੇ ਪੈਸੇ ਲੈਂਦੇ ਸਨ। ਉਨ੍ਹਾਂ ਨੂੰ ਇਸ ਪ੍ਰਕਾਰ ਦਾ ਫਲ ਭੁਗਤਾਇਆ ਜਾਂਦਾ ਹੈ। ਇਸ ਪ੍ਰਕਾਰ ਇਹ ਨਜ਼ਾਰਾ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਦੂਜੇ ਪਾਤਸ਼ਾਹ ਜੀ ਨੂੰ ਵੇਖਾਲਿਆ ਸੀ। ਸ੍ਰੀ ਰਹਰਾਸਿ ਸਾਹਿਬ ਦੀ ਪਵਿੱਤਰ ਬਾਣੀ ਦੇ ਅਰਥ, ਨਿੱਤਨੇਮ ਦਾ ਫਲ ਅਤੇ ਨਾ ਕਰਨ ਤੋਂ ਦੰਡ ਦਸਿਆ। ਸਤਿਗੁਰੂ ਨਾਨਕ ਦੇਵ ਜੀ ਨੇ ਸ੍ਰੀ ਰਹਰਾਸਿ ਸਾਹਿਬ ਸ਼ਾਮ ਨੂੰ ਪੜ੍ਹਨ ਦੀ ਮਰਿਯਾਦਾ ਕਾਇਮ ਕੀਤੀ।

**ਜੋ ਸਿਰੁ ਸਾਂਈ ਨਾ ਨਿਵੈ; ਸੋ ਸਿਰੁ ਦੀਜੈ ਡਾਰਿ ॥**

ਉੱਤਰ : ਹੇ ਭਾਈ ! ਜੋ ਸਿਰ ਗੁਰੂ ਸਾਹਿਬ ਅੱਗੇ ਝੁਕਦੇ ਨਹੀਂ ਹਨ, ਉਸ ਸਿਰ ਨੂੰ ਕੱਟ ਕਰਕੇ (ਡਾਰਿ) ਸੁੱਟ ਦੇਵੋ।

**ਨਾਨਕ, ਜਿਸੁ ਪਿੰਜਰ ਮਹਿ ਬਿਰਹਾ ਨਹੀ; ਸੋ ਪਿੰਜਰੁ ਲੈ ਜਾਰਿ ॥੧॥**

ਧੰਨ ਸਤਿਗੁਰੂ ਸ੍ਰੀ ਗੁਰੂ ਅੰਗਦ ਦੇਵ ਜੀ ਮਹਾਰਾਜ ਫ਼ੁਰਮਾਉਂਦੇ ਹਨ ਕਿ ਜਿਸ ਸਰੀਰ ਰੂਪ ਪਿੰਜਰੇ ਵਿਚ ਪਰਮੇਸ਼ਰ ਦਾ (ਬਿਰਹਾ) ਪ੍ਰੇਮ ਨਹੀਂ ਹੈ। ਉਸ ਸਰੀਰ ਪਿੰਜਰੇ ਨੂੰ ਵੀ ਲੈ ਕਰਕੇ ਸਾੜ ਦੇਣਾ ਕਰੇ।

ਇਤਨਾ ਵੈਰਾਗ ਚਾਹੀਦਾ ਹੈ।

**ਮ: ੫ ॥**

ਧੰਨ ਸ੍ਰੀ ਗੁਰੂ ਅਰਜਨ ਦੇਵ ਜੀ ਪਿਛਲੇ ਪ੍ਰਕਰਣ ਅਨੁਸਾਰ ਉਚਾਰਦੇ ਹਨ। **ਪ੍ਰਸ਼ਨ** : ਸਿੱਖਾਂ ਨੇ ਬੇਨਤੀ ਕੀਤੀ, ਮਹਾਰਾਜ ਉਹਨਾਂ ਲੋਕਾਂ ਦੀ ਇਤਨੀ ਦੁਰਦਸ਼ਾ ਕਿਉਂ ਹੁੰਦੀ ਹੈ ? **ਉੱਤਰ** :

**ਮੁੰਢਹੁ ਭੁਲੀ ਨਾਨਕਾ; ਫਿਰਿ ਫਿਰਿ ਜਨਮਿ ਮੁਈਆਸੁ ॥**

ਗੁਰੂ ਸਾਹਿਬ ਜੀ ਕਹਿੰਦੇ ਹਨ, ਹੇ ਭਾਈ ! ਇਹ ਸ੍ਰਿਸ਼ਟੀ (ਮੁੰਢਹੁ) ਜਨਮ ਤੋਂ ਲੈ ਕਰਕੇ ਭੁੱਲ ਵਿਚ ਪਈ ਹੋਈ ਹੈ। ਭਾਵ ਪਰਮੇਸ਼ਰ ਨੂੰ ਭੁੱਲ ਗਈ ਹੈ। ਵਾ : (ਮੁੰਢਹੁ) ਕਾਰਨ ਰੂਪ ਪਰਮੇਸ਼ਰ ਵੱਲੋਂ ਸ੍ਰਿਸ਼ਟੀ ਭੁੱਲੀ ਹੋਈ ਹੈ। ਇਸ ਕਰਕੇ ਮੁੜ-ਮੁੜ ਜੰਮਦੀ ਮਰਦੀ ਰਹਿੰਦੀ ਹੈ। ਵਾ : ਚੌਰਾਸੀ ਲੱਖ ਜੂਨਾਂ ਦੇ ਫੇਰਿਆਂ ਵਿਚ ਮੁੜ-ਮੁੜ ਕੇ (ਆਸਿ) ਆਸਾ ਕਰਕੇ (ਮੁਈ) ਮਰਦੀ ਜੰਮਦੀ ਹੈ।

**ਕਸਤੂਰੀ ਕੈ ਭੋਲੜੈ; ਗੰਦੇ ਡੁੰਮਿ ਪਈਆਸੁ ॥੨॥**

ਜਿਵੇਂ ਸ੍ਰੀ ਹੇਮਕੁੰਟ ਸਾਹਿਬ ਦੇ ਇਲਾਕੇ ਵਿਚ ਕਸਤੂਰੀ ਦੇ ਨਾਪੇ ਵਾਲੇ ਹਿਰਨ ਹੁੰਦੇ ਹਨ। ਜਦੋਂ ਉਹਨਾਂ ਨੂੰ ਕਸਤੂਰੀ ਦੀ ਸੁਗੰਧੀ ਆਉਂਦੀ ਹੈ ਤਾਂ ਉਹ ਦੌੜਦੇ ਹਨ, ਝਾੜਾਂ ਨੂੰ ਸੁੰਘਦੇ ਹਨ। ਇਸ ਤਰ੍ਹਾਂ ਦੌੜਦੇ ਭਰਮਦੇ ਹੋਇ ਗੰਦੇ ਪਾਣੀ ਦੇ (ਡੁੰਮਿ) ਡੁੰਮਾਂ-ਚਲ੍ਹਿਆਂ ਵਿਚ ਡਿੱਗ ਪੈਂਦੇ ਹਨ। ਜਿਵੇਂ ਹਿਰਨ ਕਸਤੂਰੀ ਦੇ (ਭੋਲੜੈ) ਭੁਲੇਖੇ ਵਿਚ ਦੌੜਦੇ ਗੰਦੇ ਪਾਣੀ ਦੇ ਡੁੰਮਾਂ ਵਿਚ ਡਿੱਗ ਪੈਂਦੇ ਹਨ। ਇਸੇ ਤਰ੍ਹਾਂ ਹੀ ਭਗਤੀ ਰੂਪੀ ਕਸਤੂਰੀ ਦੀ ਸੁਗੰਧੀ ਦੇ ਅਨੰਦ ਦੇ ਭੁਲੇਖੇ ਵਿਚ, ਜੀਵ ਰੂਪ ਹਿਰਨ ਵਿਸ਼ਿਆਂ ਵਿਚ ਅਨੰਦ ਸਮਝ ਕਰਕੇ। ਨਰਕਾਂ ਰੂਪ ਡੁੰਮਾਂ ਵਿਚ ਜਾ ਪੈਂਦੇ ਹਨ। ਅਥਵਾ : ਬ੍ਰਹਮ ਵਿਦਿਆ ਕਸਤੂਰੀ ਦੇ ਅਨੰਦ ਦੇ ਭੁਲੇਖੇ ਵਿਚ ਵਿਸ਼ਿਆਂ ਦੇ ਅਨੰਦ ਰੂਪ ਡੁੰਮਾਂ ਵਿਚ ਪੈਂਦੇ ਹਨ।

**ਪਉੜੀ ॥ ਸੋ ਐਸਾ ਹਰਿ ਨਾਮੁ ਧਿਆਈਐ ਮਨ ਮੇਰੇ; ਜੋ ਸਭਨਾ ਉਪਰਿ ਹੁਕਮੁ ਚਲਾਏ ॥**

ਹੇ ਮੇਰੇ ਪਿਆਰੇ ਮਨਾ ! (ਸੋ) ਉਸ ਐਸੇ ਹਰੀ ਦੇ ਨਾਮ ਨੂੰ ਧਿਆਉਣਾ ਕਰ। ਜਿਸ ਪ੍ਰਭੂ ਦਾ ਸਾਰਿਆਂ ਦੇ ਉਤੇ ਹੁਕਮ ਚਲਦਾ ਹੈ। ਵਾ : ਜਿਸ ਨਾਮ ਦੀ ਕਮਾਈ ਕਰਨ ਕਰਕੇ ਸਾਰਿਆਂ ਦੇ ਉੱਤੇ ਹੁਕਮ ਚੱਲਣ ਲੱਗ ਪੈਂਦਾ ਹੈ।

## ਸਾਖੀ—ਅਦਨ ਦੇ ਅਧਮ ਬਾਦਸ਼ਾਹ ਦੀ।

ਇਕ ਅਧਮ ਬਾਦਸ਼ਾਹ ਹੋਇਆ ਹੈ। ਉਹ ਆਪਣੀ ਸੌਣ ਵਾਲੀ ਸਿਹਜਾ ਉਤੇ ਰੋਜ਼ ਹੀ ਗਰਮੀ ਦੀ ਮੌਸਮ ਵਿਚ ਗੁਲਾਬ, ਚੰਬੇਲੀ, ਮੋਤੀਆ ਆਦਿਕ ਫੁੱਲਾਂ ਨੂੰ ਵਿਛੌਣਾਂ ਬਣਾ ਕੇ ਸੌਂਦਾ ਹੁੰਦਾ ਸੀ। ਇਕ ਦਿਨ ਸਿਹਜਾ ਉਤੇ ਚੰਗੇ ਚੰਗੇ ਫੁੱਲ ਵਿਛਾ ਕੇ ਦਾਸੀ ਨੇ ਮਨ ਵਿਚ ਵਿਚਾਰਿਆ ਕਿ ਇਸ ਸਿਹਜਾ ਉਤੇ ਰਾਜਾ ਰੋਜ਼ ਸੌਂਦਾ ਹੈ, ਮੈਂ ਭੀ ਤਾਂ ਦੇਖਾਂ ਇਸ ਸਿਹਜਾ ਦਾ ਕਿਤਨਾ ਕੁ ਅਨੰਦ ਹੈ। ਇਹ ਵਿਚਾਰ ਕੇ ਦਾਸੀ ਕੁਝ ਕੁ ਮਿੰਟਾਂ ਵਾਸਤੇ ਉਸ ਸਿਹਜਾ ਪਰ ਲੰਮੀ ਪੈ ਗਈ। ਖੁਸ਼ਬੂਦਾਰ ਅਤੇ ਨਰਮ ਫੁੱਲਾਂ ਦੀ ਸਿਹਜਾ ਉਤੇ ਪੈਦਿਆਂ ਸਾਰ ਉਸ ਦਾਸੀ ਨੂੰ ਨੀਂਦ ਆ ਗਈ। ਉਹ ਅਜੇ ਸੁੱਤੀ ਹੀ ਸੀ ਉਪਰੋਂ ਰਾਜਾ ਜੀ ਆ ਗਏ। ਆਪਣੀ ਸਿਹਜਾ ਉਤੇ ਦਾਸੀ ਨੂੰ ਸੁੱਤਿਆਂ ਦੇਖ ਕੇ ਲਾਲੋ ਲਾਲ ਹੋ ਗਏ। ਕ੍ਰੋਧ ਬੁਰਾ ਹੁੰਦਾ ਹੈ, ਕ੍ਰੋਧ ਵਿਚ ਆ ਕੇ ਆਦਮੀ ਅੱਗਾ ਪਿੱਛਾ ਨਹੀਂ ਦੇਖਦਾ। ਗੁੱਸੇ ਵਿਚ ਆ ਕੇ ਸੋਟੀ ਫੜ ਕੇ ਦਾਸੀ ਨੂੰ ਚੰਗੀ ਤਰ੍ਹਾਂ ਕੁੱਟਿਆ, ਪਰ ਮਾਰ ਖਾਂਦੀ ਹੋਈ ਦਾਸੀ ਰੋਂਦੀ ਵੀ ਹੈ ਅਤੇ ਹੱਸਦੀ

ਵੀ ਹੈ।
ਇਹ ਅਸਚਰਜ ਕੌਤਕ ਵੇਖਕੇ ਰਾਜਾ ਬਹੁਤ ਹੈਰਾਨ ਹੋਇਆ ਤੇ ਉਸ ਨੇ ਪੁੱਛਿਆ, 'ਹੇ ਦਾਸੀ ! ਰੋਂਦੀ ਤਾਂ ਤੂੰ ਠੀਕ ਹੈ ਤੈਨੂੰ ਮਾਰ ਪੈਂਦੀ ਹੈ ਪਰ ਤੂੰ ਹੱਸਦੀ ਕਿਉਂ ਹੈਂ ?"
ਰਾਜੇ ਦੀ ਇਹ ਗੱਲ ਸੁਣ ਕੇ ਦਾਸੀ ਚੁੱਪ ਰਹੀ ਕੋਈ ਉੱਤਰ ਨਾ ਦਿੱਤਾ। ਪਰੰਤੂ ਰਾਜੇ ਦੇ ਬਾਰ-ਬਾਰ ਪੁੱਛਣ ਪਰ ਦਾਸੀ ਨੇ ਕਿਹਾ, "ਹੇ ਰਾਜਨ ! ਮੈਂ ਇਸ ਗੱਲ ਪਰ ਹੱਸਦੀ ਹਾਂ ਕਿ ਇਕ ਘੜੀ, ਦੋ ਘੜੀਆਂ ਜਾਂ ਅੱਧੀ ਘੜੀ ਇਸ ਸਿਹਜਾ ਪਰ ਮੈਂ ਸੁੱਤੀ ਹਾਂ ਤੇ ਮੇਰਾ ਇਹ ਹਾਲ ਹੋਇਆ ਹੈ ਜਿਹੜੇ ਰੋਜ਼ ਇਸ ਸਿਹਜਾ ਤੇ ਸੌਂਦੇ ਹਨ ਉਹਨਾਂ ਦਾ ਦਰਗਾਹ ਵਿਚ ਕੀ ਹਾਲ ਹੋਵੇਗਾ ?"
ਗੋਲੀ ਦੀ ਇਹ ਗੱਲ ਸੁਣਕੇ ਰਾਜੇ ਨੂੰ ਵੈਰਾਗ ਹੋ ਗਿਆ। ਆਪਣਾ ਹੁਕਮ ਹਾਸਲ ਰਾਜ-ਭਾਗ ਦਾ ਅਧਿਕਾਰ ਸਾਰਾ ਪੁੱਤਰ ਨੂੰ ਸੌਂਪ ਕੇ ਇਕ ਸਿਰਹਾਣਾ, ਇਕ ਦਾਤਨ, ਇਕ ਲੋਟਾ ਇਹ ਤਿੰਨੇ ਚੀਜ਼ਾਂ ਲੈ ਕੇ ਘਰੋਂ ਤੁਰ ਪਿਆ। ਰਸਤੇ ਵਿਚ ਇਕ ਜ਼ਿਮੀਦਾਰ ਨੂੰ ਸਿਰ ਹੇਠ ਬਾਂਹ ਰੱਖ ਕੇ ਸੁੱਤਿਆਂ ਦੇਖ ਕੇ ਮਨ ਨੂੰ ਸਮਝਾਇਆ ਕਿ ਤੂੰ ਸਿਰਾਣਾ ਚੁੱਕੀ ਫਿਰਦਾ ਹੈਂ ਛੱਡ ਇਸ ਸਿਰ੍ਹਾਣੇ ਨੂੰ। ਇਸ ਤਰ੍ਹਾਂ ਮਨ ਨੂੰ ਕਹਿ ਕੇ ਉਹ ਸਿਰ੍ਹਾਣਾ ਕਿਸੇ ਨੂੰ ਦੇ ਦਿੱਤਾ।
ਅੱਗੇ ਕੀ ਵੇਖਿਆ ਕਿ ਇਕ ਫਕੀਰ ਹੱਥ ਮੂੰਹ ਧੋ ਰਿਹਾ ਹੈ ਪਰ ਉਸ ਪਾਸ ਦਾਤਨ ਕੋਈ ਨਹੀਂ ਉਹ ਮੂੰਹ ਵਿਚ ਉਂਗਲ ਮਾਰਕੇ ਦੰਦਾਂ ਨੂੰ ਸਾਫ ਕਰ ਰਿਹਾ ਹੈ, ਉਸ ਵੇਲੇ ਦਾਤਨ ਵੀ ਸੁੱਟ ਦਿੱਤੀ।
ਫਿਰ ਅੱਗੇ ਕੀ ਤੱਕਿਆ ਕਿ ਇਕ ਫਕੀਰ ਬੁੱਕ ਨਾਲ ਪਾਣੀ ਪੀ ਰਿਹਾ ਹੈ। ਉਸ ਵੇਲੇ ਉਹ ਲੋਟਾ ਵੀ ਕਿਸੇ ਨੂੰ ਦੇ ਦਿੱਤਾ।
ਪਰਮ ਵਿੱਕਰਤ ਬੀਤਰਾਗ ਹੋ ਕੇ ਨਦੀ ਦੇ ਕੰਢੇ ਪਰ ਜਾ ਬੈਠਾ। ਵਾਹਿਗੁਰੂ ਦੇ ਭਜਨ ਵਿਚ ਮਨ ਜੋੜ ਦਿੱਤਾ। ਕਈ ਕਈ ਦਿਨ ਸਮਾਧੀ ਵਿਚ ਇਸਥਿਤ ਹੋਇਆਂ ਬੀਤ ਜਾਵਣ।
ਇਕ ਸਮੇਂ ਕਿਸੀ ਨੇ ਅਧਮ ਬਾਦਸ਼ਾਹ ਨੂੰ ਦੇਖਕੇ ਸ਼ਹਿਰ ਵਿਖੇ ਆ ਕੇ ਉਸ ਦੇ ਪੁੱਤਰ ਨੂੰ ਕਿਹਾ ਕਿ ਚੰਗਾ ਤੂੰ ਪੁੱਤਰ ਹੈਂ ਆਪ ਰਾਜ ਭਾਗ ਕਰ ਰਿਹਾ ਹੈਂ ਤੇ ਪਿਤਾ ਤੇਰਾ ਫ਼ਕੀਰ ਬਣਕੇ ਜੰਗਲ ਵਿਚ ਬੈਠਾ ਹੈ। ਇਹ ਗੱਲ ਸੁਣਕੇ ਉਸਨੂੰ ਬੜੀ ਸ਼ਰਮ ਆਈ ਤੇ ਪਿਤਾ ਨੂੰ ਲੈਣ ਤੁਰ ਪਿਆ।
ਪਿਤਾ ਜੀ ਪਾਸ ਪਹੁੰਚ ਕੇ ਨਮਸ਼ਕਾਰ ਕੀਤੀ। ਉਸ ਵੇਲੇ ਅਧਮ ਬਾਦਸ਼ਾਹ ਪਾਟੀ ਹੋਈ ਗੋਦੜੀ ਨੂੰ ਟਾਕੀਆਂ ਲਾ ਰਿਹਾ ਸੀ। ਦੇਖ ਕੇ ਪੁੱਤਰ ਰੋਣ ਲੱਗ ਪਿਆ ਕਿ ਆਪਣੀ ਬਾਦਸ਼ਾਹੀ ਛੱਡ ਕੇ ਪਿਤਾ ਜੀ ਕਿਸ ਬਿਪਤਾ ਵਿਚ ਪਏ ਹੋਏ ਹਨ ਜੋ ਉੱਪਰ ਪਹਿਰਣ ਵਾਸਤੇ ਕੱਪੜਾ ਵੀ ਨਹੀਂ ਹੈ।
ਫੇਰ ਬੜੇ ਹੌਂਸਲੇ ਨਾਲ ਪੁੱਤਰ ਨੇ ਬੇਨਤੀ ਕੀਤੀ - "ਪਿਤਾ ਜੀ ! ਆਪ ਘਰ ਚੱਲੋਂ ਉਥੇ ਹੀ ਬੈਠ ਕੇ ਪਰਮੇਸ਼ਰ ਦਾ ਸਿਮਰਨ ਕਰੋ।"
ਪੁੱਤਰ ਦੀ ਇਹ ਗੱਲ ਸੁਣ ਕੇ ਅਧਮ ਬਾਦਸ਼ਾਹ ਨੇ ਆਪਣੇ ਹੱਥ ਦੀ ਸੂਈ ਦਰਿਆ ਵਿਚ ਡੇਗ ਦਿੱਤੀ ਅਤੇ ਪੁੱਤਰ ਨੂੰ ਕਿਹਾ - "ਹੇ ਪੁੱਤਰ ! ਮੇਰੀ ਗੋਦੜੀ ਸਿਊਣ ਵਾਲੀ ਸੂਈ ਦਰਿਆ ਵਿਚ ਡਿੱਗ ਪਈ ਹੈ ਇਸ ਨੂੰ ਕਢਵਾ ਦੇਹ।"
ਪੁੱਤਰ ਨੇ ਕਿਹਾ - "ਪਿਤਾ ਜੀ ! ਤੁਸੀਂ ਘਰ ਚਲੋ ਜਿੰਨੀਆਂ ਸੂਈਆਂ ਚਾਹੋਗੇ ਲੈ ਲੈਣੀਆਂ।"
ਅਧਮ ਬਾਦਸ਼ਾਹ ਨੇ ਕਿਹਾ - 'ਹੇ ਪੁੱਤਰ ! ਮੇਰਾ ਤਾਂ ਇਸੇ ਸੂਈ ਨਾਲ ਪਿਆਰ ਹੈ ਮੈਨੂੰ ਇਹੋ ਸੂਈ ਜਰੂਰ ਕਢਵਾ ਦੇਹ।'
ਰਾਜੇ ਦਾ ਇਹ ਹਠ ਵੇਖ ਕੇ ਪੁੱਤਰ ਨੇ ਬਹੁਤ ਸਾਰੇ ਸੈਨਾਂ ਦੇ ਆਦਮੀ ਪਾਣੀ ਵਿਚ ਵਾੜ ਕੇ ਸੂਈ ਲੱਭਣ ਦਾ ਯਤਨ ਕੀਤਾ ਪਰ ਸੂਈ ਨਾ ਲੱਭੀ।
ਫਿਰ ਪੁੱਤਰ ਨੇ ਕਿਹਾ ਕਿ ਜੋ ਸੂਈ ਨੂੰ ਥੱਲਿਓ ਲੱਭ ਕੇ ਲਿਆਵੇਗਾ ਉਸ ਨੂੰ ਇਨਾਮ ਦਿੱਤਾ ਜਾਵੇਗਾ।

ਫੇਰ ਤਾਂ ਲੋਭ ਵਸ ਹੋ ਕੇ ਚੁੱਭੀ ਮਾਰਨ ਵਾਲਿਆਂ ਨੇ ਥੱਲੇ ਦੀ ਮਿੱਟੀ ਕੱਢ ਕੇ ਫੋਲੀ ਪਰ ਸੂਈ ਫਿਰ ਭੀ ਨਾ ਲੱਭੀ।

ਜਦ ਸਭ ਸੈਨਾ ਵਾਲੇ ਅਤੇ ਟੋਭੇ ਆਦਿ ਥੱਕ ਹਾਰ ਕੇ ਨਿਰਾਸ ਹੋ ਗਏ ਤਾਂ ਬਾਦਸ਼ਾਹ ਨੇ ਕਿਹਾ ਹੁਣ ਮੈਂ ਵੀ ਯਤਨ ਕਰਕੇ ਵੇਖਦਾ ਹਾਂ, ਜੇ ਮਿਲ ਜਾਵੇ।

ਇਹ ਗੱਲ ਕਰ ਕੇ ਮੱਛੀਆਂ ਨੂੰ ਅਵਾਜ਼ ਦਿੱਤੀ ਕਿ ਹੇ ਮੱਛੀਓ! ਮੇਰੀ ਸੂਈ ਛੇਤੀ ਦਰਿਆਂ ਵਿਚੋਂ ਕੱਢ ਕੇ ਲਿਆਓ ਮੈਂ ਗੋਦੜੀ ਸਿਊਂਣੀ ਹੈ। ਏਨੀ ਗੱਲ ਕਹਿਣ ਦੇ ਨਾਲ ਹੀ ਇਕ ਮੱਛੀ ਨੇ ਮੂੰਹ ਵਿਚ ਸੂਈ ਫੜ ਕੇ ਬਾਹਰ ਦੇ ਦਿੱਤੀ।

ਇਸ ਕੌਤਕ ਨੂੰ ਦੇਖ ਕੇ ਸਭ ਹੈਰਾਨ ਹੋ ਗਏ। ਤਦ ਅਧਮ ਬਾਦਸ਼ਾਹ ਨੇ ਕਿਹਾ, 'ਹੇ ਪੁੱਤਰਾ ਦੱਸ ਅਸਲੀ ਬਾਦਸ਼ਾਹ ਕੌਣ ਹੈ? ਤੂੰ ਹੈਂ ਕਿ ਮੈਂ? ਤੂੰ ਤਾਂ ਇਕ ਮਨੁੱਖਾਂ ਪਰ ਹੁਕਮ ਕਰ ਰਿਹਾ ਹੈਂ ਤੇ ਮੇਰਾ ਹੁਕਮ ਮਨੁੱਖ, ਦੇਵਤਾ, ਪਸ਼ੂ ਪੰਛੀ ਵੀ ਮੰਨ ਰਹੇ ਹਨ। ਜਿਸ ਨੂੰ ਵੀ ਕੋਈ ਕੰਮ ਆਖਦਾ ਹਾਂ ਮੇਰਾ ਕਹਿਣਾ ਕੋਈ ਵੀ ਮੋੜਦਾ ਨਹੀਂ ਹੈ ਇਸ ਵਾਸਤੇ ਮੈਂ ਏਥੇ ਬੈਠਾ ਹੀ ਚੰਗਾ ਹਾਂ ਤੂੰ ਆਪਣੇ ਘਰ ਜਾਹ, ਆਪਣੇ ਰਾਜ-ਭਾਗ ਦਾ ਕੰਮ ਚੰਗੀ ਨੇਕ ਨੀਤੀ ਨਾਲ ਚਲਾਇਆ ਕਰ। ਕਿਸੇ ਨੂੰ ਦੁੱਖ ਨਾ ਦੇਈਂ ਅਤੇ ਸਵੇਰੇ ਉੱਠ ਕੇ ਪ੍ਰਮਾਤਮਾ ਨੂੰ ਯਾਦ ਕੀਤਾ ਕਰੀਂ ਕਿਉਂਕਿ ਨਾਮ ਜਪਣ ਵਾਲਾ ਮਨੁੱਖ ਹਮੇਸ਼ਾਂ ਹੀ ਪਾਤਿਸ਼ਾਹਾਂ ਦਾ ਪਾਤਿਸ਼ਾਹ ਹੁੰਦਾ ਹੈ।

**ਸੋ ਐਸਾ ਹਰਿ ਨਾਮੁ ਜਪੀਐ ਮਨ ਮੇਰੇ; ਜੋ ਅੰਤੀ ਅਉਸਰਿ ਲਏ ਛਡਾਏ ॥**

ਹੇ ਮੇਰੇ ਪਿਆਰੇ ਮਨ! ਉਸ ਐਸੇ ਹਰੀ ਦੇ ਨਾਮ ਨੂੰ ਜਪਣਾ ਕਰੀਏ। ਜੋ ਅੰਤ ਦੇ (ਅਉਸਰਿ) ਸਮੇਂ ਜਮਾਂ ਤੋਂ ਛੁਡਾ ਲੈਂਦਾ ਹੈ।

**ਸੋ ਐਸਾ ਹਰਿ ਨਾਮੁ ਜਪੀਐ ਮਨ ਮੇਰੇ; ਜੁ ਮਨ ਕੀ ਤ੍ਰਿਸਨਾ ਸਭ ਭੁਖ ਗਵਾਏ ॥**

ਸੋ ਐਸਾ ਹਰੀ ਦਾ ਵਾਹਿਗੁਰੂ ਨਾਮ ਜਪਣਾ ਕਰੀਏ ਮੇਰੇ ਪਿਆਰੇ ਮਨਾ। ਜਿਹੜਾ ਨਾਮ ਮਨ ਵਿਚੋਂ ਰਸਾਂ-ਕਸਾਂ ਦੀ ਤ੍ਰਿਸ਼ਨਾ ਤੇ ਆਸ਼ਾਵਾਂ ਦੀ ਭੁੱਖ (ਗਵਾਏ) ਨਵਿਰਤ ਕਰ ਦਿੰਦਾ ਹੈ।

**ਸੋ ਗੁਰਮੁਖਿ ਨਾਮੁ ਜਪਿਆ ਵਡਭਾਗੀ; ਤਿਨ ਨਿੰਦਕ ਦੁਸਟ ਸਭਿ ਪੈਰੀ ਪਾਏ ॥**

(ਸੋ) ਤੱਤ ਪਦ ਦੇ ਲਖ ਅਰਥ ਰੂਪ ਪਰਮੇਸ਼ਰ ਅਕਾਲ ਪੁਰਖ ਦਾ ਨਾਮ ਜਿਨ੍ਹਾਂ ਗੁਰਮੁਖਾਂ ਨੇ ਜਪਿਆ ਹੈ ਉਹ ਵੱਡੇ ਭਾਗਾਂ ਵਾਲੇ ਹਨ। ਤਿਨ੍ਹਾਂ ਗੁਰਮੁਖਾਂ ਦੇ ਪੈਰੀਂ ਨਾਮ ਨੇ, ਨਿੰਦਕ ਅਤੇ ਦਵੈਤ ਨਾਲ ਪਿਆਰ ਕਰਨ ਵਾਲੇ ਦੁਸ਼ਟ, ਸਾਰੇ ਹੀ ਪੈਰੀਂ ਪਾ ਦਿੱਤੇ ਹਨ। ਗੁਰਮੁਖਾਂ ਅੱਗੇ ਨਾਮ ਦੇ ਪ੍ਰਤਾਪ ਕਰਕੇ ਸਾਰੇ ਲੋਕ ਝੁਕਦੇ ਹਨ। ਐਸੀ ਨਾਮ ਦੀ ਵਡਿਆਈ ਹੈ।

**ਨਾਨਕ ਨਾਮੁ ਅਰਾਧਿ ਸਭਨਾ ਤੇ ਵਡਾ; ਸਭਿ ਨਾਵੈ ਅਗੈ ਆਣਿ ਨਿਵਾਏ ॥੧੫॥**

ਧੰਨ ਸ੍ਰੀ ਗੁਰੂ ਰਾਮਦਾਸ ਜੀ ਮਹਾਰਾਜ ਕਹਿੰਦੇ ਹਨ ਕਿ ਹੇ ਭਾਈ! ਸਾਰਿਆਂ ਤੋਂ ਵੱਡਾ ਜੋ ਪਰਮੇਸ਼ਰ ਹੈ। ਉਸਦੇ ਨਾਮ ਨੂੰ ਅਰਾਧਣਾ ਕਰ। ਨਾਮ ਜਪਣ ਵਾਲਿਆਂ ਦੇ ਚਰਨਾਂ ਅੱਗੇ ਸਾਰੇ ਲੋਕ (ਨਿਵਾਏ) ਝੁਕਾ ਦਿੱਤੇ ਹਨ। **ਵਾ :** ਪ੍ਰਭੂ ਨੇ ਸਾਰੇ ਲੋਕ ਨਾਮ ਅੱਗੇ ਲਿਆ ਕੇ ਝੁਕਾਏ ਹਨ, ਪਰ ਮੱਥਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਟੇਕਣ ਦੀ ਆਗਿਆ ਹੈ।

**ਸਲੋਕ ਮਃ ੩ ॥**

**ਵੇਸ ਕਰੇ ਕੁਰੂਪਿ ਕੁਲਖਣੀ ਮਨਿ ਖੋਟੈ ਕੂੜਿਆਰਿ ॥ ਪਿਰ ਕੈ ਭਾਣੈ ਨਾ ਚਲੈ ਹੁਕਮੁ ਕਰੇ ਗਾਵਾਰਿ ॥ ਗੁਰ ਕੈ ਭਾਣੈ ਜੋ ਚਲੈ ਸਭਿ ਦੁਖ ਨਿਵਾਰਣਹਾਰਿ ॥ ਲਿਖਿਆ ਮੇਟਿ ਨ ਸਕੀਐ ਜੋ ਧੁਰਿ ਲਿਖਿਆ ਕਰਤਾਰਿ ॥ ਮਨੁ ਤਨੁ ਸਉਪੇ ਕੰਤ ਕਉ ਸਬਦੇ ਧਰੇ ਪਿਆਰੁ ॥ ਬਿਨੁ ਨਾਵੈ ਕਿਨੈ ਨ ਪਾਇਆ ਦੇਖਹੁ ਰਿਦੈ ਬੀਚਾਰਿ ॥ ਨਾਨਕ ਸਾ ਸੁਆਲਿਓ ਸੁਲਖਣੀ ਜਿ ਰਾਵੀ ਸਿਰਜਨਹਾਰਿ ॥੧॥ ਮਃ ੩ ॥ ਮਾਇਆ ਮੋਹੁ ਗੁਬਾਰੁ ਹੈ ਤਿਸ ਦਾ ਨ ਦਿਸੈ ਉਰਵਾਰੁ ਨ ਪਾਰੁ ॥ ਮਨਮੁਖ ਅਗਿਆਨੀ ਮਹਾ ਦੁਖੁ ਪਾਇਦੇ ਡੁਬੇ ਹਰਿ ਨਾਮੁ ਵਿਸਾਰਿ ॥ ਭਲਕੇ ਉਠਿ ਬਹੁ ਕਰਮ ਕਮਾਵਹਿ ਦੂਜੈ ਭਾਇ ਪਿਆਰੁ ॥ ਸਤਿਗੁਰੁ ਸੇਵਹਿ ਆਪਣਾ ਭਉਜਲੁ ਉਤਰੇ ਪਾਰਿ ॥ ਨਾਨਕ ਗੁਰਮੁਖਿ ਸਚਿ ਸਮਾਵਹਿ ਸਚੁ ਨਾਮੁ ਉਰ ਧਾਰਿ ॥੨॥ ਪਉੜੀ ॥ ਹਰਿ ਜਲਿ ਥਲਿ ਮਹੀਅਲਿ ਭਰਪੂਰਿ ਦੂਜਾ ਨਾਹਿ ਕੋਇ ॥ ਹਰਿ ਆਪਿ ਬਹਿ ਕਰੇ ਨਿਆਉ ਕੂੜਿਆਰ ਸਭ ਮਾਰਿ ਕਢੋਇ ॥ ਸਚਿਆਰਾ ਦੇਇ ਵਡਿਆਈ ਹਰਿ ਧਰਮ ਨਿਆਉ ਕੀਓਇ ॥ ਸਭ ਹਰਿ ਕੀ ਕਰਹੁ ਉਸਤਤਿ ਜਿਨਿ ਗਰੀਬ ਅਨਾਥ ਰਾਖਿ ਲੀਓਇ ॥ ਜੈਕਾਰੁ ਕੀਓ ਧਰਮੀਆ ਕਾ ਪਾਪੀ ਕਉ ਡੰਡੁ ਦੀਓਇ ॥੧੯॥**

*(ਅੰਗ ੮੯)*

**ਵੇਸ ਕਰੇ ਕੁਰੂਪਿ ਕੁਲਖਣੀ; ਮਨਿ ਖੋਟੈ ਕੂੜਿਆਰਿ ॥**

ਜਿਵੇਂ (ਕੁਲਖਣੀ) ਖੋਟੇ ਲਖਸ਼ਣਾਂ ਵਾਲੀ ਇਸਤ੍ਰੀ ਜਿਸਦਾ ਕਾਲਾ ਸ਼ਾਹ ਰੰਗ ਹੋਵੇ। ਹੁੱਡਾਂ ਨਿਕਲੀਆਂ ਹੋਣ ਅਤੇ ਹੋਰ ਭੈੜੇ ਲਖਸ਼ਣ ਹੋਣ। ਐਸੀ ਇਸਤ੍ਰੀ ਸੁੰਦਰ (ਵੇਸ) ਲਿਬਾਸ ਬਣਾਉਂਦੀ ਹੋਵੇ। ਸ਼ਿੰਗਾਰ, ਸੁਰਖੀ, ਪਾਊਡਰ, ਸੁਗੰਧੀਆਂ ਲਾ ਕਰਕੇ ਪਰਾਏ ਪੁਰਸ਼ਾਂ ਨੂੰ ਤੱਕਦੀ ਹੋਵੇ। ਉਸਦਾ ਮਨ ਵੀ ਖੋਟਾ ਹੁੰਦਾ ਹੈ ਅਤੇ ਮੂੰਹੋਂ ਵੀ (ਕੂੜਿਆਰਿ) ਝੂਠ ਬੋਲਦੀ ਹੋਵੇ। ਉਸਦਾ ਰੂਪ ਵੀ (ਕੁਰੂਪਿ) ਬਦਸ਼ਕਲ ਹੈ ਤੇ ਮਨ ਕਰਕੇ ਵੀ (ਕੁਰੂਪਿ) ਸਾਫ਼ ਰੂਪ ਤੋਂ ਰਹਿਤ ਹੈ। ਜੇਕਰ ਬਾਹਰੋਂ ਸੁੰਦਰ ਰੂਪ ਵੀ ਹੋਵੇ, ਪਰ ਸ਼ੁਭ ਗੁਣਾਂ ਤੋਂ ਜੋ ਬਿਨਾਂ ਹੈ ਉਹ (ਕੁਰੂਪਿ) ਖੋਟੇ ਰੂਪ ਵਾਲੀ ਹੈ।

**ਪਿਰ ਕੈ ਭਾਣੈ ਨਾ ਚਲੈ; ਹੁਕਮੁ ਕਰੇ ਗਾਵਾਰਿ ॥**

ਪਤੀ ਦੇ (ਭਾਣੇ) ਆਗਿਆ ਅਨੁਸਾਰ ਚਲਦੀ ਹੀ ਨਹੀਂ ਹੈ। (ਗਾਵਾਰਿ) ਬੇਸਮਝ ਇਸਤਰੀ ਉਲਟਾ ਪਤੀ ਉੱਤੇ (ਹੁਕਮੁ ਕਰੇ) ਹੁਕਮ ਕਰਦੀ ਹੈ, ਐਸੀ (ਗਾਵਾਰਿ) ਮੂਰਖ ਹੈ।

**ਸਾਖੀ :**

ਇਕ ਇਸਤਰੀ ਆਪਣੇ ਪਤੀ ਦੇ ਸੌ ਛਿੱਤਰ ਹਰ ਰੋਜ਼ ਮਾਰਿਆ ਕਰੇ। ਉਸ ਇਸਤਰੀ ਨੇ ਕਿਹਾ ਕਿ ਮੈਂ ਆਪਣੀ ਲੜਕੀ ਦੀ ਸ਼ਾਦੀ ਉਥੇ ਕਰਨੀ ਹੈ ਜਿਹੜਾ ਮੇਰੀ ਲੜਕੀ ਦੀ ਸੌ ਜੁੱਤੀ ਰੋਜ਼ ਸਹਾਰਿਆ ਕਰੇ। ਤਾਂ ਇਕ ਸਿਆਣੇ ਪੁਰਸ਼ ਨੇ ਸੋਚ ਕਰਕੇ ਕਿਹਾ ਕਿ ਮੈਂ ਸ਼ਾਦੀ ਕਰਾਵਾਂਗਾ। ਜਦੋਂ ਵਿਆਹ ਕਰਕੇ ਡੋਲੇ ਨੂੰ ਰਥ ਵਿਚ ਬਿਠਾ ਕਰਕੇ ਤੁਰਨ ਲੱਗਿਆ ਤਾਂ ਬੁੱਢੀ ਨੇ ਧੀ ਨੂੰ ਸਮਝਾਇਆ ਕਿ ਧੀਏ ਤੂੰ ਰੋਜ਼ ਇਸ ਆਪਣੇ ਘਰ ਵਾਲੇ ਦੇ ਸੌ ਜੁੱਤੀ ਮਾਰ ਲਿਆ ਕਰ। ਲਾੜੇ ਨੇ ਸਿਆਣਪ ਨਾਲ ਸੋਚ ਕਰਕੇ ਰਥ ਨਾਲ

ਇਕ ਛੱਜ, ਇਕ ਕੁੱਕੜ, ਇਕ ਕੁੱਤਾ ਬੰਨ੍ਹ ਲਏ। ਜਦੋਂ ਰਸਤੇ ਵਿਚ ਗਏ ਤਾਂ ਹਵਾ ਚੱਲਣ ਨਾਲ ਛੱਜ ਖੜਕਿਆ। ਲਾੜੇ ਨੇ ਉਸੇ ਵਕਤ ਗਾਲ੍ਹਾਂ ਕੱਢੀਆਂ ਅਤੇ ਡੰਡੇ ਨਾਲ ਛੱਜ ਭੰਨ੍ਹ ਦਿੱਤਾ ਅਤੇ ਕਿਹਾ ਕਿ ਮੇਰੇ ਹੁਕਮ ਤੋਂ ਬਿਨਾਂ ਤੂੰ ਕਿਉਂ ਖੜਕਿਆ ਹੈਂ। ਛੱਜ ਦੇ ਖੜਕੇ ਨਾਲ ਕੁੱਕੜ ਬੋਲਿਆ ਤਾਂ ਕੁੱਕੜੀ ਦੀ ਸੰਘੀ ਮਰੋੜ ਕਰਕੇ ਵਹੁਟੀ ਦੇ ਅੱਗੇ ਸੁੱਟ ਦਿੱਤਾ। ਕਹਿੰਦਾ ਮੇਰੇ ਕਹੇ ਤੋਂ ਬਿਨਾਂ ਕਿਉਂ ਬੋਲਿਆ ਹੈਂ? ਕੁੱਤਾ ਵੀ ਛੱਜ ਦਾ ਖੜਕਾ ਸੁਣ ਕੇ ਭੌਂਕਿਆ। ਉਸਨੂੰ ਵਾਹਵਾ ਸਲੋਤਰ ਫੇਰਿਆ। ਵਹੁਟੀ ਦੇਖ ਕੇ ਹੈਰਾਨ ਹੋ ਗਈ ਕਿ ਮੇਰਾ ਪਤੀ ਤਾਂ ਬੜਾ ਕਰੋਧੀ ਤੇ ਮਾੜਾ ਹੈ। ਜੇ ਮੈਂ ਅੱਗੇ ਬੋਲੀ ਤਾਂ ਮੈਨੂੰ ਵੀ ਮਾਰ ਦੇਵੇਗਾ। ਬਹੁਤ ਡਰ ਗਈ। ਉਸਨੇ ਸੌ ਜੁੱਤੀ ਤਾਂ ਕੀ ਮਾਰਨੀ ਸੀ। ਸਗੋਂ ਪਤੀ ਦੀ ਆਗਿਆ ਵਿਚ ਰਿਹਾ ਕਰੇ। ਉਸ ਲੜਕੀ ਦੀ ਮਾਂ ਮਿਲਣ ਲਈ ਆਈ ਕਹਿੰਦੀ ਕਿਉਂ ਧੀਏ ਪਤੀ ਦੇ ਸੌ ਜੁੱਤੀ ਮਾਰਦੀ ਹੁੰਦੀ ਹੈ ਕਿ ਨਹੀਂ? ਅੱਗੋਂ ਉਹ ਕਹਿੰਦੀ ਨਾ ਮਾਤਾ ਉਹ ਤਾਂ ਬੜਾ ਭੈੜਾ ਹੈ। ਰਸਤੇ ਵਿਚ ਵਾਪਰੀ ਸਾਰੀ ਗੱਲ ਸੁਣਾਈ ਅਤੇ ਡਰਦੀ ਹੋਈ ਕਹਿੰਦੀ ਮਾਤਾ ਉੱਚੀ ਨਾ ਬੋਲ। ਕਿਤੇ ਸੁਣ ਕਰਕੇ ਆਪਾਂ ਨੂੰ ਜਾਨ ਤੋਂ ਹੀ ਨਾ ਮਾਰ ਦੇਵੇ। ਬੁੱਢੀ ਕਹਿੰਦੀ ਜਾਹ ਨੀ ਧੀਏ ਤੂੰ ਤਾਂ ਮੇਰੀ ਮੁੱਢ ਦੀ ਮਰਿਯਾਦਾ ਹੀ ਗੁਆ ਦਿੱਤੀ। ਇਉਂ ਆਖ ਕੇ ਚਲੀ ਗਈ। ਫੇਰ ਲੜਕੀ ਦਾ ਪਿਤਾ ਮਿਲਣ ਆਇਆ। ਉਸਨੇ ਪਰਾਹੁਣੇ ਨੂੰ ਪੁੱਛਿਆ ਸੁਣਾ ਭਾਈ ਜੁੱਤੀਆਂ ਤੋਂ ਬਚਿਆ ਹੈਂ। ਉਸਨੇ ਅੱਗੋਂ ਕਿਹਾ ਕਿ ਮੈਂ ਤਾਂ ਇਸ ਤਰ੍ਹਾਂ ਦਾਬਾ ਪਾਇਆ ਹੈ, ਤੂੰ ਵੀ ਜਤ ਸਤ ਵਿਚ ਕਾਇਮ ਰਹਿ ਫੇਰ ਜੁੱਤੀਆਂ ਨਹੀਂ ਮਾਰੇਗੀ।

**ਦੂਸਰਾ ਅਰਥ :** ਜੀਵ ਰੂਪ ਇਸਤਰੀ ਖੋਟੇ ਸੰਕਲਪਾਂ ਸਹਿਤ ਹੋਣ ਕਰਕੇ ਕੁਲੱਖਣੀ ਹੈ। ਉੱਤੋਂ ਪਤੀ ਪਰਮੇਸ਼ਰ ਦੀ ਪ੍ਰਾਪਤੀ ਵਾਲੇ (ਵੇਸ) ਲਿਬਾਸ ਬਣਾਉਂਦੀ ਹੈ। ਮਨ ਵਿਚ ਖੋਟੇ ਸੰਕਲਪ ਰੱਖਦੀ ਹੈ, ਝੂਠ ਬੋਲਦੀ ਹੈ ਕਿ ਮੈਂ ਇਤਨੇ ਸਾਧਨ ਕੀਤੇ ਹਨ। (ਕੁਰੂਪਿ) ਦਿਲ ਦੀ ਸਫ਼ਾਈ ਨਹੀਂ ਹੈ। (ਪਿਰ ਕੈ ਭਾਣੈ) ਪਤੀ ਅਕਾਲ ਪੁਰਖੁ ਦੇ ਭਾਣੇ ਅਨੁਸਾਰ ਨਹੀਂ ਚਲਦੀ ਹੈ। (ਗਾਵਾਰਿ) ਬੇਸਮਝ ਜੀਵ ਰੂਪ ਇਸਤਰੀ ਪਰਮੇਸ਼ਰ ਉੱਤੇ (ਹੁਕਮੁ ਕਰੇ) ਹੁਕਮ ਹੀ ਕਰਦੀ ਰਹਿੰਦੀ ਹੈ ਕਿ ਮੇਰੇ ਚੇਲੇ ਦਾ ਮੁਕੱਦਮਾ ਜਿਤਾ ਦੇ, ਮਾਇਆ ਬਖ਼ਸ਼ ਦੇ, ਇਸ ਤਰ੍ਹਾਂ ਹੁਕਮ ਕਰਦੀ ਹੈ।

**ਗੁਰ ਕੈ ਭਾਣੈ ਜੋ ਚਲੈ; ਸਭਿ ਦੁਖ ਨਿਵਾਰਣਹਾਰਿ ॥**

ਜੇ ਕਰਕੇ ਗੁਰੂ ਸਾਹਿਬ ਜੀ ਦੇ ਭਾਣੇ ਅਨੁਸਾਰ ਜੀਵ ਰੂਪ ਇਸਤਰੀ ਚੱਲਣਾ ਕਰੇ ਤਾਂ ਸਾਰੇ ਦੁੱਖ ਨਾਸ ਹੁੰਦੇ ਹਨ। ਕਿਉਂਕਿ ਗੁਰੂ ਜੀ ਸਾਰੇ ਦੁੱਖਾਂ ਨੂੰ ਨਵਿਰਤ ਕਰਨ ਵਾਲੇ ਹਨ। ਜੋ ਭਾਣੇ ਵਿਚ ਚਲਦੇ ਹਨ। ਉਹਨਾਂ ਦੇ ਨਿੰਦਿਆ ਰੂਪ ਛੱਜ, ਕਾਮਨਾ ਰੂਪ ਕੁੱਕੜ, ਲੋਭ ਰੂਪੀ ਕੁੱਤਾ, ਤ੍ਰਿਸ਼ਨਾ ਰੂਪੀ ਇਸਤਰੀ, ਵੱਸ ਵਿਚ, ਭਾਵ ਅਧੀਨ ਕਰ ਦਿੰਦੇ ਹਨ।

**ਲਿਖਿਆ ਮੇਟਿ ਨ ਸਕੀਐ; ਜੋ ਧੁਰਿ ਲਿਖਿਆ ਕਰਤਾਰਿ ॥**

ਜੋ ਧੁਰੋਂ (ਕਰਤਾਰਿ) ਪਰਮੇਸ਼ਰ ਨੇ ਲੇਖ ਲਿਖ ਦਿੱਤਾ ਹੈ। ਉਸ ਲਿਖੇ ਹੋਏ ਨੂੰ ਮੇਟ ਨਹੀਂ ਸਕੀਦਾ ਹੈ।

**ਮਨੁ ਤਨੁ ਸਉਪੇ ਕੰਤ ਕਉ; ਸਬਦੇ ਧਰੇ ਪਿਆਰੁ ॥**

ਮਨ ਤਨ ਵੀ (ਕੰਤ) ਪਤੀ ਪਰਮੇਸ਼ਰ ਨੂੰ ਸੌਂਪ ਦੇਵੇ ਅਤੇ ਗੁਰ ਸ਼ਬਦ ਵਿਚ ਪਿਆਰ (ਧਰੇ) ਧਾਰਨਾ ਕਰੇ।

**ਬਿਨੁ ਨਾਵੈ ਕਿਨੈ ਨ ਪਾਇਆ; ਦੇਖਹੁ ਰਿਦੈ ਬੀਚਾਰਿ ॥**

ਹਿਰਦੇ ਵਿਚ ਵਿਚਾਰ ਕਰਕੇ ਦੇਖ ਲਉ ਕਿ ਬਿਨਾਂ ਨਾਮ ਤੋਂ ਕਿਸੇ ਨੇ ਵੀ ਪਤੀ ਪਰਮੇਸ਼ਰ ਨੂੰ ਪ੍ਰਾਪਤ

ਨਹੀਂ ਕੀਤਾ ਹੈ।

**ਨਾਨਕ ਸਾ ਸੁਆਲਿਓ ਸੁਲਖਣੀ; ਜਿ ਰਾਵੀ ਸਿਰਜਨਹਾਰਿ ॥੧॥**

ਗੁਰੂ ਜੀ ਕਹਿੰਦੇ ਹਨ ਕਿ ਉਹ ਸਲਾਹੁਣੇਂ ਜੋਗ ਸ੍ਰੇਸ਼ਟ ਲਖਸਣਾਂ ਵਾਲੀ ਇਸਤਰੀ ਹੈ, ਜਿਸਨੂੰ ਪਤੀ ਨੇ (ਰਾਵੀ) ਭੋਗਿਆ ਹੈ, (ਰਾਵੀ) ਮੇਲ ਲਈ ਹੈ।

**ਦੂਸਰਾ ਅਰਥ :** ਉਹ ਜਗਿਆਸੂ ਰੂਪ ਇਸਤਰੀ ਭਗਤੀ ਵਾਲੀ (ਸੁਆਲਿਓ) ਸੁੰਦਰ ਸਲਾਹੁਣੇ ਯੋਗ ਹੈ। ਸਤ ਸੰਤੋਖ ਆਦਿ (ਸੁਲੱਖਣੀ) ਸ੍ਰੇਸ਼ਟ ਲਖਣਾਂ ਵਾਲੀ ਹੈ। ਜਿਸਨੂੰ ਸਿਰਜਣਹਾਰ ਪਤੀ ਪਰਮੇਸ਼ਰ ਨੇ ਅਭੇਦ ਕਰਨ ਰੂਪ (ਰਾਵੀ) ਮੇਲ ਲਿਆ ਹੈ।

**ਮਃ ੩ ॥ ਮਾਇਆ ਮੋਹੁ ਗੁਬਾਰੁ ਹੈ; ਤਿਸ ਦਾ ਨ ਦਿਸੈ ਉਰਵਾਰੁ ਨ ਪਾਰੁ ॥**

ਸੰਸਾਰ ਰੂਪ ਸਮੁੰਦਰ ਵਿਚ ਮਾਇਆ ਦੇ ਮੋਹ ਦਾ (ਗੁਬਾਰੁ) ਗਾੜ੍ਹਾ ਅੰਧੇਰਾ ਹੈ। ਇਹ ਸੰਸਾਰ (ਗੁਬਾਰੁ) ਅੰਧ ਮਹਾਂ ਸਾਗਰ ਹੈ। ਇਹ ਕਦੋਂ ਬਣਿਆ (ਉਰਵਾਰੁ) ਉਰਲਾ ਕਿਨਾਰਾ ਹੈ। ਕਦੋਂ ਸਮਾਪਤ ਹੋਵੇਗਾ। ਇਹ (ਪਾਰੁ) ਪਾਰਲਾ ਕਿਨਾਰਾ। ਇਹ ਨਹੀਂ (ਦਿਸੈ) ਦਿਸਦੇ ਹਨ। ਵਾ : ਉਰਲਾ ਕਿਨਾਰਾ ਵੈਰਾਗ ਰੂਪੀ, ਪਾਰਲਾ ਮੁਕਤੀ ਰੂਪ ਕਿਨਾਰਾ ਨਹੀਂ ਦਿਸਦਾ ਹੈ।

**ਮਨਮੁਖ ਅਗਿਆਨੀ ਮਹਾ ਦੁਖੁ ਪਾਇਦੇ; ਡੁਬੇ ਹਰਿ ਨਾਮੁ ਵਿਸਾਰਿ ॥**

ਮਨਮੁਖ ਲੋਕ ਜੋ ਅਗਿਆਨੀ ਹਨ। ਉਹ ਮਹਾਂ ਦੁਖ ਜਨਮ ਮਰਨ ਦਾ ਪਾਉਂਦੇ ਹਨ। ਹਰੀ ਦੇ ਨਾਮ ਨੂੰ ਭੁਲਾ ਕਰਕੇ ਸੰਸਾਰ ਸਮੁੰਦਰ ਵਿਚ ਡੁੱਬੇ ਹੋਏ ਹਨ।

**ਭਲਕੇ ਉਠਿ ਬਹੁ ਕਰਮ ਕਮਾਵਹਿ; ਦੂਜੈ ਭਾਇ ਪਿਆਰੁ ॥**

(ਭਲਕੇ) ਹਮੇਸ਼ਾਂ ਸਵੇਰੇ ਉਠ ਕਰਕੇ (ਬਹੁ) ਬਹੁਤੇ ਸਕਾਮ ਕਰਮਾਂ ਨੂੰ ਕਮਾਉਂਦੇ ਹਨ। (ਦੂਜੈ) ਦਵੈਤ ਭਾਵ ਵਿਚ ਲੱਗ ਕਰਕੇ ਹੋਰਨਾ ਦੀ ਉਪਾਸ਼ਨਾ ਕਰਨ ਵਿਚ ਪਿਆਰ ਕਰਦੇ ਹਨ।

**ਸਤਿਗੁਰੁ ਸੇਵਹਿ ਆਪਣਾ; ਭਉਜਲੁ ਉਤਰੇ ਪਾਰਿ ॥**

ਗੁਰਮੁਖ ਆਪਣੇ ਸਤਿਗੁਰਾਂ ਦੀ ਸੇਵਾ ਕਰਦੇ ਹਨ, ਆਪਣੇ ਸਤਿਗੁਰੂ ਧੰਨ ਸ੍ਰੀ ਗੁਰੂ ਨਾਨਕ ਦੇਵ ਜੀ, ਦਸ ਪਾਤਿਸ਼ਾਹੀਆਂ ਹਨ। ਇਸ ਸੇਵਾ ਨੂੰ ਕਰਨ ਕਰਕੇ ਉਹ (ਭਉਜਲੁ) ਭੈ ਦਾਇਕ ਸੰਸਾਰ ਤੋਂ ਮੁਕਤੀ ਰੂਪ ਪਾਰਲੇ ਕਿਨਾਰੇ ਤੇ ਉੱਤਰ ਗਏ ਹਨ। ਭਾਵ ਪਹੁੰਚ ਗਏ ਹਨ।

**ਨਾਨਕ ਗੁਰਮੁਖਿ ਸਚਿ ਸਮਾਵਹਿ; ਸਚੁ ਨਾਮੁ ਉਰ ਧਾਰਿ ॥੨॥**

ਗੁਰੂ ਜੀ ਕਹਿੰਦੇ ਹਨ ਕਿ ਗੁਰਮੁਖਿ ਤਾਂ ਸੱਚੇ ਨਾਮ ਨੂੰ ਹਿਰਦੇ ਵਿਚ ਧਾਰਨ ਕਰਕੇ ਸੱਚ ਸਰੂਪ ਵਿਚ ਸਮਾਉਂਦੇ ਹਨ।

**ਪਉੜੀ ॥ ਹਰਿ ਜਲਿ ਥਲਿ ਮਹੀਅਲਿ ਭਰਪੂਰਿ; ਦੂਜਾ ਨਾਹਿ ਕੋਇ ॥**

*(ਮਹੀ ਅਲਿ ਮੁੱਖ ਪਾਠ ਮਹੀਅਲਿ ਹੀ ਹਰੇਕ ਜਗ੍ਹਾ ਆਵੇਗਾ)*

ਹਰੀ ਅਕਾਲ ਪੁਰਖ ਜਲਾਂ ਵਿਚ, ਥਲਾਂ ਵਿਚ, (ਮਹੀਅਲਿ) ਆਕਾਸ਼ ਵਿਚ ਸਾਰੇ (ਭਰਪੂਰਿ) ਵਿਆਪਕ ਹੈ। ਉਸ ਤੋਂ ਬਿਨਾਂ ਹੋਰ ਦੂਜਾ ਕੋਈ ਨਹੀਂ ਹੈ।

**ਹਰਿ ਆਪਿ ਬਹਿ ਕਰੇ ਨਿਆਉ; ਕੂੜਿਆਰ ਸਭ ਮਾਰਿ ਕਢੋਇ ॥**

ਹਰੀ ਪਰਮੇਸ਼ਰ ਆਪ ਹੀ ਹਿਰਦਿਆਂ ਵਿਚ ਬੈਠ ਕਰਕੇ ਨਿਆਉਂ ਕਰਦਾ ਹੈ। ਵਾ : ਸੱਤ ਅਸੱਤ ਦਾ (ਨਿਆਉ) ਨਿਰਨਾ ਕਰਦਾ ਹੈ। ਜਿਵੇਂ ਖੋਟੇ ਪੈਸੇ ਕੱਢ ਦੇਈਦੇ ਹਨ। ਇਸੇ ਤਰ੍ਹਾਂ (ਕੂੜਿਆਰ) ਝੂਠੇ ਪੁਰਸ਼ਾਂ ਨੂੰ ਦਰਬਾਰ ਵਿਚ ਮਾਰ ਪਾ ਕਰਕੇ ਜੂਨਾਂ ਵਿਚ ਕੱਢ ਦਿੰਦੇ ਹਨ।

**ਸਚਿਆਰਾ ਦੇਇ ਵਡਿਆਈ; ਹਰਿ ਧਰਮ ਨਿਆਉ ਕੀਓਇ ॥**

ਸੱਚੇ ਨਾਮ ਦੀ ਪ੍ਰਾਪਤੀ ਵਾਲੇ ਗੁਰਮੁਖਾਂ ਨੂੰ ਪ੍ਰਾਪਤੀ ਦੀ ਅਭੇਦ ਕਰਨ ਰੂਪ ਪ੍ਰਭੂ ਵਡਿਆਈ ਦਿੰਦਾ ਹੈ। ਇਹ ਹਰੀ ਨੇ ਧਰਮ ਦਾ ਨਿਆਂ ਕੀਤਾ ਹੈ, ਸਚਿਆਈ ਵਾਲਾ ਨਿਆਂ ਕਰਦਾ ਹੈ।

**ਸਭ ਹਰਿ ਕੀ ਕਰਹੁ ਉਸਤਤਿ; ਜਿਨਿ ਗਰੀਬ ਅਨਾਥ ਰਾਖਿ ਲੀਓਇ ॥**

ਹੇ ਭਾਈ ਸਾਰੇ ਮਿਲ ਕਰਕੇ ਸੰਗਤ ਵਿਚ ਹਰੀ ਦੀ ਵਡਿਆਈ ਕਰੋ। ਜਿਸਨੇ ਗ਼ਰੀਬ ਸੁਦਾਮੇਂ ਦੀ (ਰਾਖਿ) ਰੱਖਿਆ ਕੀਤੀ ਅਤੇ (ਅਨਾਥੁ) ਧ੍ਰੂ, ਪ੍ਰਹਿਲਾਦ, ਭਗਤਾਂ ਦੀ ਰੱਖਿਆ ਕਰ ਲੈਣਾ ਕੀਤੀ ਹੈ। (ਲੀਓਇ) ਬਚਾ ਲਿਆ ਦੁਸ਼ਟਾਂ ਤੋਂ।

**ਜੈਕਾਰੁ ਕੀਓ ਧਰਮੀਆ ਕਾ; ਪਾਪੀ ਕਉ ਡੰਡੁ ਦੀਓਇ ॥੧੯॥**

ਧਰਮੀਆਂ, ਪੁੰਨੀਆਂ ਪੁਰਸ਼ਾਂ ਦਾ ਪਰਮੇਸ਼ਰ ਨੇ ਜੈ-ਜੈ ਕਾਰ ਕੀਤਾ ਹੈ, ਜਿੱਤ ਕੀਤੀ ਹੈ। (ਜੈਕਾਰੁ) ਸਤਿਕਾਰ ਕੀਤਾ ਹੈ, ਪਾਪੀਆਂ ਨੂੰ ਦੰਡ ਦਿੰਦਾ ਹੈ ਨਰਕਾਂ ਵਿਚ। ਐਥੇ ਵੀ (ਡੰਡੁ) ਸਜ਼ਾ (ਦੀਓਇ) ਦੇਂਦਾ ਹੈ।

ਸਲੋਕ ਮਃ ੩ ॥

ਮਨਮੁਖ ਮੈਲੀ ਕਾਮਣੀ ਕੁਲਖਣੀ ਕੁਨਾਰਿ ॥ ਪਿਰੁ ਛੋਡਿਆ ਘਰਿ ਆਪਣਾ ਪਰ ਪੁਰਖੈ ਨਾਲਿ ਪਿਆਰੁ ॥ ਤ੍ਰਿਸਨਾ ਕਦੇ ਨ ਚੁਕਈ ਜਲਦੀ ਕਰੇ ਪੂਕਾਰ ॥ ਨਾਨਕ ਬਿਨੁ ਨਾਵੈ ਕੁਰੂਪਿ ਕੁਸੋਹਣੀ ਪਰਹਰਿ ਛੋਡੀ ਭਤਾਰਿ ॥੧॥ ਮਃ ੩ ॥ ਸਬਦਿ ਰਤੀ ਸੋਹਾਗਣੀ ਸਤਿਗੁਰ ਕੈ ਭਾਇ ਪਿਆਰਿ ॥ ਸਦਾ ਰਾਵੇ ਪਿਰੁ ਆਪਣਾ ਸਚੈ ਪ੍ਰੇਮਿ ਪਿਆਰਿ ॥ ਅਤਿ ਸੁਆਲਿਉ ਸੁੰਦਰੀ ਸੋਭਾਵੰਤੀ ਨਾਰਿ ॥ ਨਾਨਕ ਨਾਮਿ ਸੋਹਾਗਣੀ ਮੇਲੀ ਮੇਲਣਹਾਰਿ ॥੨॥ ਪਉੜੀ ॥ ਹਰਿ ਤੇਰੀ ਸਭ ਕਰਹਿ ਉਸਤਤਿ ਜਿਨਿ ਫਾਥੇ ਕਾਢਿਆ ॥ ਹਰਿ ਤੁਧਨੋ ਕਰਹਿ ਸਭ ਨਮਸਕਾਰੁ ਜਿਨਿ ਪਾਪੈ ਤੇ ਰਾਖਿਆ ॥ ਹਰਿ ਨਿਮਾਣਿਆ ਤੂੰ ਮਾਣੁ ਹਰਿ ਡਾਢੀ ਹੂੰ ਤੂੰ ਡਾਢਿਆ ॥ ਹਰਿ ਅਹੰਕਾਰੀਆ ਮਾਰਿ ਨਿਵਾਏ ਮਨਮੁਖ ਮੂੜ ਸਾਧਿਆ ॥ ਹਰਿ ਭਗਤਾ ਦੇਇ ਵਡਿਆਈ ਗਰੀਬ ਅਨਾਥਿਆ ॥੧੭॥

(ਅੰਗ ੮੯-੯੦)

**ਮਨਮੁਖ ਮੈਲੀ ਕਾਮਣੀ; ਕੁਲਖਣੀ ਕੁਨਾਰਿ ॥**

ਮਨਮੁਖ ਐਸੇ ਹਨ। ਮਨਮੁਖ ਰੂਪ (ਕਾਮਣੀ) ਇਸਤਰੀ ਪਾਪਾਂ ਕਰਕੇ ਮੈਲੀ ਹੈ। (ਕੁਲਖਣੀ) ਖੋਟੇ ਲਖਸ਼ਣਾਂ ਵਾਲੀ (ਕੁਨਾਰਿ) ਬਿਭਚਾਰਨ ਹੈ।

ਦੂਸਰਾ ਅਰਥ : ਜੋ ਮਨਮੁਖਾਂ ਦੀ ਬਿਰਤੀ ਰੂਪ ਇਸਤ੍ਰੀ ਕਾਮ ਕ੍ਰੋਧ ਕਰਕੇ ਕੁਲੱਖਣੀ ਹੈ ਤੇ ਪਾਪਾਂ ਕਰਕੇ ਮੈਲੀ ਹੈ (ਕੁਨਾਰਿ) ਕੁਜੀਵ ਹੈ, ਭਾਵ ਖੋਟੇ ਸੰਸਕਾਰਾਂ ਵਾਲੀ ਹੈ।

**ਪਿਰੁ ਛੋਡਿਆ ਘਰਿ ਆਪਣਾ; ਪਰ ਪੁਰਖੈ ਨਾਲਿ ਪਿਆਰੁ ॥**

ਆਪਣਾ ਪਤੀ ਤਾਂ ਘਰ ਛੱਡਦੀ ਹੈ, ਪਰਾਏ ਪੁਰਸ਼ਾਂ ਨਾਲ ਜਾ ਕਰਕੇ ਪਿਆਰ ਕਰਦੀ ਹੈ।

**ਤ੍ਰਿਸਨਾ ਕਦੇ ਨ ਚੁਕਈ; ਜਲਦੀ ਕਰੇ ਪੂਕਾਰ ॥**

ਉਸਦੀ ਵਿਸ਼ੇ ਇੱਛਾ ਦੀ ਤ੍ਰਿਸ਼ਨਾ ਕਦੇ ਨਹੀਂ ਚੁੱਕਦੀ, ਭਾਵ ਮੁੱਕਦੀ ਨਹੀਂ ਹੈ। ਨਰਕਾਂ ਵਿਚ ਸੜਦੀ ਹੋਈ ਫੇਰ ਪੁਕਾਰਾਂ ਕਰਦੀ ਹੈ।

ਦੂਸਰਾ ਅਰਥ : ਇਸਦੀ ਰਸਾਂ ਕਸਾਂ ਦੀ ਤ੍ਰਿਸ਼ਨਾ ਕਦੇ ਵੀ ਨਵਿਰਤ ਹੀ ਨਹੀਂ ਹੁੰਦੀ ਹੈ। ਜੂਨਾਂ ਵਿਚ ਸੜ ਕਰਕੇ ਨਰਕਾਂ ਵਿਚ ਪੁਕਾਰਾਂ ਕਰਦੀ ਹੈ।

**ਨਾਨਕ ਬਿਨੁ ਨਾਵੈ ਕੁਰੂਪਿ ਕੁਸੋਹਣੀ; ਪਰਹਰਿ ਛੋਡੀ ਭਤਾਰਿ ॥੧॥**

ਗੁਰੂ ਜੀ ਕਹਿੰਦੇ ਹਨ, ਉਹ (ਭਤਾਰਿ) ਪਤੀ ਨੇ ਤਿਆਗ ਕੇ ਛੁੱਟੜ ਕਰ ਦਿੱਤੀ ਹੈ। ਜੋ (ਕੁਰੂਪਿ) ਖੋਟੇ ਰੂਪ ਵਾਲੀ ਹੈ। (ਕੁਸੋਹਣੀ) ਸੁੰਦਰਤਾ ਤੋਂ ਰਹਿਤ ਹੈ। ਪਤੀ ਦੇ (ਬਿਨੁ ਨਾਵੈ) ਨਾਮ ਨੂੰ ਚੇਤੇ ਨਹੀਂ ਰੱਖਦੀ ਹੈ।

ਦੂਸਰਾ ਅਰਥ : ਗੁਰੂ ਜ਼ੀ ਕਹਿੰਦੇ ਹਨ ਇਹ ਬਿਰਤੀ ਰੂਪ ਇਸਤਰੀ ਬਿਨਾਂ ਪਰਮੇਸ਼ਰ ਦੇ ਨਾਮ ਤੋਂ। (ਕੁਰੂਪਿ) ਇਸਦੇ ਪਰਾਈ ਨਿੰਦਿਆ ਰੂਪ ਹੁੱਡਾਂ-ਜਾੜ੍ਹਾਂ ਨਿਕਲੀਆਂ ਹਨ। ਕਾਮ ਕ੍ਰੋਧ ਵਿਚ ਸੜਨ ਰੂਪ ਦਾਹੜੀ ਹੈ। ਜਿਵੇਂ ਖੋਟੇ ਲੱਛਣਾਂ ਵਾਲੀ ਇਸਤਰੀ ਦੀ ਬਦਸ਼ਕਲ ਹੁੰਦੀ ਹੈ। ਉਹ ਰੂਪ ਦਰਸਾਇਆ ਗਿਆ ਹੈ।

(ਕੁਸੋਹਣੀ) ਸੰਸਾਰਾਕਾਰ ਹੋਣ ਰੂਪ ਸੁੰਦਰਤਾ ਤੋਂ ਹੀਣੀ ਕੁਸੋਹਣੀ ਹੈ। ਪਤੀ ਪਰਮੇਸ਼ਰ ਨੇ, ਸਾਖੀ ਚੇਤਨ ਨੇ ਉਸ ਨੂੰ (ਪਰਹਰਿ) ਤਿਆਗ ਦਿੱਤਾ ਹੈ ਤੇ ਉਸ ਬਿਰਤੀ ਨੇ ਸਾਖੀ ਚੇਤਨ ਨੂੰ ਛੱਡ ਦਿੱਤਾ ਹੈ।

**ਮਃ ੩ ॥ ਸਬਦਿ ਰਤੀ ਸੋਹਾਗਣੀ; ਸਤਿਗੁਰ ਕੈ ਭਾਇ ਪਿਆਰਿ ॥**

ਜੋ ਸ਼ਬਦ ਵਿਚ ਰੱਤੀ ਹੈ ਉਹ ਮਹਾਤਮਾ ਰੂਪ ਸੁਹਾਗਣੀ ਹੈ। ਉਹ ਸਤਿਗੁਰਾਂ ਨਾਲ (ਪਿਆਰਿ) ਪਰੇਮ ਕਰਨੇ ਕਰਕੇ ਪਰਮੇਸ਼ਰ ਨੂੰ (ਭਾਇ) ਭਾਉਂਦੀ ਹੈ।

**ਦੂਸਰਾ ਅਰਥ :** ਜੋ ਤੱਤਬੇਤੇ ਰੂਪ ਸੁਹਾਗਣੀ ਸਤਿਗੁਰਾਂ ਨਾਲ ਪਿਆਰ ਕਰਕੇ ਸ਼ਬਦ ਵਿਚ ਰੰਗੀ ਗਈ ਹੈ। ਉਹ ਪਰਮੇਸ਼ਰ ਨੂੰ ਭਾਉਂਦੀ ਹੈ।

**ਸਦਾ ਰਾਵੇ ਪਿਰੁ ਆਪਣਾ; ਸਚੈ ਪ੍ਰੇਮਿ ਪਿਆਰਿ ॥**

ਉਹ ਸਦਾ ਹੀ ਆਪਣੇ ਪਿਆਰੇ ਪਤੀ ਦੇ ਅਨੰਦ ਨੂੰ (ਰਾਵੇ) ਮਾਣਦੀ ਹੈ। ਸੱਚੇ ਪਰਮੇਸ਼ਰ ਨਾਲ ਉਸਦਾ ਮਨ ਅਤੇ ਸਰੀਰ ਕਰਕੇ ਪ੍ਰੇਮ ਪਿਆਰ ਹੈ। ਵਾ : ਜਿਸਨੇ ਨਾਮ ਨਾਲ ਪ੍ਰੇਮ ਕੀਤਾ ਹੈ, ਉਸਦਾ ਪਰਮੇਸ਼ਰ ਨਾਲ ਵੀ ਪਿਆਰ ਪੈ ਗਿਆ ਹੈ।

**ਅਤਿ ਸੁਆਲਿਉ ਸੁੰਦਰੀ; ਸੋਭਾਵੰਤੀ ਨਾਰਿ ॥**

ਉਹ ਅਤਿਅੰਤ ਹੀ (ਸੁਆਲਿਉ) ਸਲਾਹੁਣੇ ਯੋਗ ਹੈ, ਭਗਤੀ ਸਹਿਤ (ਸੁੰਦਰੀ) ਸੋਹਣੀ ਹੈ। ਉਹ (ਸੋਭਾਵੰਤੀ) ਸੋਭਾ ਵਾਲੀ ਮਹਾਤਮਾ ਰੂਪ ਇਸਤ੍ਰੀ ਹੈ।

**ਨਾਨਕ ਨਾਮਿ ਸੋਹਾਗਣੀ; ਮੇਲੀ ਮੇਲਣਹਾਰਿ ॥੨॥**

ਗੁਰੂ ਜੀ ਕਹਿੰਦੇ ਇਨ ਕਿ ਉਸਦਾ ਨਾਮ ਸੋਹਾਗਣੀ ਤੱਤਬੇਤੇ ਰੂਪ ਸਖੀ ਹੈ। ਜਿਸਨੂੰ ਮੇਲਣ ਵਾਲੇ ਪਰਮੇਸ਼ਰ ਨੇ (ਮੇਲੀ) ਅਭੇਦ ਕਰ ਲਿਆ ਹੈ।

**ਪਉੜੀ ॥ ਹਰਿ ਤੇਰੀ ਸਭ ਕਰਹਿ ਉਸਤਤਿ; ਜਿਨਿ ਫਾਥੇ ਕਾਢਿਆ ॥**

ਹੇ ਹਰੀ ਪ੍ਰਭੂ ਤੇਰੀ ਸਾਰੇ (ਉਸਤਤਿ) ਮਹਿਮਾ ਕਰਦੇ ਹਨ। ਜਿਨ੍ਹਾਂ ਨੂੰ ਤੂੰ ਨਰਕਾਂ ਵਿਚ (ਫਾਥੇ) ਫਸਿਆਂ ਹੋਇਆਂ ਨੂੰ ਕੱਢਿਆ ਹੈ। **ਵਾ** : ਪਦਾਰਥਾਂ ਦੇ ਮੋਹ ਵਿਚ ਫਸੇ ਹੋਇਆਂ ਨੂੰ ਕੱਢਣਾ ਕੀਤਾ ਹੈ।

**ਹਰਿ ਤੁਧਨੋ ਕਰਹਿ ਸਭ ਨਮਸਕਾਰੁ; ਜਿਨਿ ਪਾਪੈ ਤੇ ਰਾਖਿਆ ॥**

ਹੇ ਹਰੀ ਤੈਨੂੰ ਹੀ ਸਾਰੇ ਨਮਸ਼ਕਾਰਾਂ ਕਰਦੇ ਹਨ, ਜਿਨ੍ਹਾਂ ਨੂੰ ਤੂੰ ਪਾਪਾਂ ਤੋਂ ਰੱਖਣਾ ਕੀਤਾ ਹੈ।

## ਸਾਖੀ

ਭਾਈ ਜੋਗਾ ਸਿੰਘ ਜੀ ਦੀ ਕਵਿਤਾ ਵੀ ਵੱਡੇ ਮਹਾਂਪੁਰਖਾਂ ਬ੍ਰਹਮਗਿਆਨੀ ਸੰਤ ਬਾਬਾ ਸੁੰਦਰ ਸਿੰਘ ਜੀ ਭਿੰਡਰਾਂਵਾਲਿਆਂ ਦੀ ਲਿਖੀ ਹੋਈ।

ਬੇਰੀ ਹੇਠ ਬੈਠੇ ਗੁਰੂ, ਬੇਰੀ ਭੀ ਨਿਹਾਲ ਹੋਈ, ਰੀਠੇ ਵਲ ਡਿਠਾ ਰੀਠਾ ਮਿਠਾ ਹੋਇ ਜਾਂਵਦਾ।
ਅਕਾਂ ਦੀਆਂ ਕੁਕੜੀਆਂ, ਦੇਖ ਕੇ ਨਿਹਾਲ ਹੋਈਆਂ, ਅੰਬ ਤੇ ਅਨਾਰ ਮਰਦਾਨਾ ਤੋੜ ਖਾਂਵਦਾ।
ਕਿਕਰਾਂ ਤੋਂ ਝੜਵਾਈਆਂ ਮਠਿਆਈਆਂ, ਮੇਰੇ ਸਤਿਗੁਰੂ ਨੇ, ਖਾਰਾ ਜਲ ਚਰਨ ਛੋਹੇ, ਮਿਠਾ ਹੋਇ ਭਾਂਵਦਾ।
ਪਸ਼ੂ, ਪੰਛੀ, ਰਾਖਸ਼ ਭੀ ਤਾਰੇ ਮੇਰੇ ਸਤਿਗੁਰੂ ਜੀ, ਬੰਦਾ ਕਿਉਂ ਨਾ ਤਰੇ ਜੇਹੜਾ ਗੁਰੂ ਸ਼ਰਨੀ ਆਂਵਦਾ।੧।

ਗੁਰੂ ਦੀ ਜੇ ਲੋੜ ਹੋਵੇ ਗੁਰੂ ਭੀ ਅਜੇਹਾ ਹੋਵੇ, ਜੈਸੇ ਦਸਮੇਸ਼ ਮਾਤਾ ਗੂਜਰੀ ਦੇ ਲਾਲ ਜੀ।
ਵਾਰ ਪ੍ਰਵਾਰ ਚਾਰੇ ਬਚਿਆਂ ਕੁਹਾਇ ਦੇਵੇ, ਦੇਸ਼ ਕੌਮ ਵਾਸਤੇ ਕੁਰਬਾਨ ਬਾਲ ਬਾਲ ਜੀ।
ਅੰਮ੍ਰਿਤ ਦਾ ਸੋਮਾ ਹੋਵੇ ਤਪਦਿਆਂ ਨੂੰ ਠਾਰ ਦੇਵੇ, ਸੰਤਾਂ ਦਾ ਸਹਾਈ ਤੇ ਪਿਆਰਿਆਂ ਦੀ ਢਾਲ ਜੀ।
ਸਾਰੀ ਰਾਤ ਪਹਿਰਾ ਦੇਵੇ ਆਪ ਚੌਕੀਦਾਰ ਹੋਕੇ, ਪਾਪ ਅੱਗ ਵਿਚੋਂ ਲਵੇ ਸਿੱਖ ਨੂੰ ਨਿਕਾਲ ਜੀ ॥੨॥

**ਹਰਿ ਨਿਮਾਣਿਆ ਤੂੰ ਮਾਣੁ; ਹਰਿ ਡਾਢੀ ਹੂੰ ਤੂੰ ਡਾਢਿਆ ॥**

ਹੇ ਹਰੀ ਜੀ! ਨਿਮਾਣਿਆਂ ਦਾ ਤੂੰ ਮਾਣ ਹੈਂ।

ਪ੍ਰਮਾਣ : [**ਨਿਮਾਣੇ ਮਾਣੁ ਕਰਹਿ ਤੁਧੁ ਭਾਵੈ ॥**] (ਅੰਗ ੧੦੭੧)

ਨਿਮਾਣਿਆਂ ਨੂੰ ਮਾਣ ਦੇਂਦਾ ਹੈਂ, ਭਾਵ ਸਤਿਕਾਰ ਦਿੰਦਾ ਹੈ। ਹੇ ਹਰੀ ਜੀ ਤੁਸੀਂ ਉਹਨਾਂ ਹਰਨਾਖਿਸ਼ ਆਦਿਕਾਂ ਜੋ ਡਾਢੇ=ਤਕੜੇ ਜ਼ੋਰਾਵਰ ਸਨ। ਉਹਨਾਂ ਤੋਂ ਵੀ ਡਾਢਾ=ਤਕੜਾ ਹੈਂ, ਤਕੜਾ ਹੋ ਕਰਕੇ ਨਰਸਿੰਘ ਰੂਪ ਬਣ ਕੇ ਟੱਕਰਿਆ ਭਾਵ ਚਿੰਬੜਿਆ ਹੈ। ਇਸ ਕਰਕੇ ਵੱਡੇ ਤੋਂ ਵੱਡੇ ਜੋ ਤਕੜੇ ਜ਼ੋਰਾਵਰ ਸਨ, ਉਹਨਾਂ ਤੋਂ ਵੀ ਵੱਡਾ (ਡਾਢਿਆ) ਤਾਕਤਵਰ, ਤਕੜਾ, ਜ਼ੋਰਾਵਰ ਹੈਂ।

**ਹਰਿ ਅਹੰਕਾਰੀਆ ਮਾਰਿ ਨਿਵਾਏ; ਮਨਮੁਖ ਮੂੜ ਸਾਧਿਆ ॥**

ਹੇ ਹਰੀ ਜੀ! ਤੂੰ ਅਹੰਕਾਰੀਆਂ ਨੂੰ ਮਾਰ ਕਰਕੇ ਭਗਤਾਂ ਅੱਗੇ (ਨਿਵਾਏ) ਝੁਕਾ ਦਿੰਦਾ ਹੈਂ। ਮਨਮੁਖ ਮੂਰਖਾਂ ਨੂੰ ਤੂੰ (ਸਾਧਿਆ) ਸੋਧਾ ਲਾਇਆ ਹੈ। ਸੋਧ ਦਿੰਦਾ ਹੈਂ। (ਸਾਧਿਆ) ਸੁਧਾਰ ਲਿਆ ਹੈ। ਵਾ : ਸਿੱਧੇ ਕੀਤੇ ਹਨ। (ਮੂੜ) ਮੂਰਖਾਂ=ਪਾਂਬਰਾਂ ਨੂੰ ਸਾਧ ਦਿੰਦਾ ਹੈਂ।

**ਹਰਿ ਭਗਤਾ ਦੇਇ ਵਡਿਆਈ; ਗਰੀਬ ਅਨਾਥਿਆ ॥੧੭॥**

ਹੇ ਹਰੀ ਜਿਹੜੇ ਬਾਣੀ ਕਰਕੇ (ਗਰੀਬ) ਨਿਮਰਤਾ ਵਾਲੇ ਹਨ। ਮਾਇਆ ਦੇ ਮੋਹ ਵੱਲੋਂ ਅਨਾਥ ਹਨ ਭਾਵ ਰਹਿਤ ਹਨ। ਉਹਨਾਂ ਪਿਆਰੇ ਭਗਤਾਂ ਨੂੰ ਆਪਣੀ ਪ੍ਰਾਪਤੀ ਕਰਾਉਣ ਦੀ ਵਡਿਆਈ ਦਿੰਦਾ ਹੈ। ਵਾ : ਉਹਨਾਂ ਨੂੰ ਵਡਿਆਈ, ਜੱਸ, ਕੀਰਤੀ ਦੇ ਦਿੰਦਾ ਹੈ।

**ਸਲੋਕ ਮਃ ੩ ॥**

**ਸਤਿਗੁਰ ਕੈ ਭਾਣੈ ਜੋ ਚਲੈ ਤਿਸੁ ਵਡਿਆਈ ਵਡੀ ਹੋਇ ॥ ਹਰਿ ਕਾ ਨਾਮੁ ਉਤਮੁ ਮਨਿ ਵਸੈ ਮੇਟਿ ਨ ਸਕੈ ਕੋਇ ॥ ਕਿਰਪਾ ਕਰੇ ਜਿਸੁ ਆਪਣੀ ਤਿਸੁ ਕਰਮਿ ਪਰਾਪਤਿ ਹੋਇ ॥ ਨਾਨਕ ਕਾਰਣੁ ਕਰਤੇ ਵਸਿ ਹੈ ਗੁਰਮੁਖਿ ਬੂਝੈ ਕੋਇ ॥੧॥ ਮਃ ੩ ॥ ਨਾਨਕ ਹਰਿ ਨਾਮੁ ਜਿਨੀ ਆਰਾਧਿਆ ਅਨਦਿਨੁ ਹਰਿ ਲਿਵ ਤਾਰ ॥ ਮਾਇਆ ਬੰਦੀ ਖਸਮ ਕੀ ਤਿਨ ਅਗੈ ਕਮਾਵੈ ਕਾਰ ॥ ਪੂਰੈ ਪੂਰਾ ਕਰਿ ਛੋਡਿਆ ਹੁਕਮਿ ਸਵਾਰਣਹਾਰ ॥ ਗੁਰ ਪਰਸਾਦੀ ਜਿਨਿ ਬੁਝਿਆ ਤਿਨਿ ਪਾਇਆ ਮੋਖ ਦੁਆਰੁ ॥ ਮਨਮੁਖ ਹੁਕਮੁ ਨ ਜਾਣਨੀ ਤਿਨ ਮਾਰੇ ਜਮ ਜੰਦਾਰੁ ॥ ਗੁਰਮੁਖਿ ਜਿਨੀ ਅਰਾਧਿਆ ਤਿਨੀ ਤਰਿਆ ਭਉਜਲੁ ਸੰਸਾਰੁ ॥ ਸਭਿ ਅਉਗਣ ਗੁਣੀ ਮਿਟਾਇਆ ਗੁਰੁ ਆਪੇ ਬਖਸਣਹਾਰੁ ॥੨॥ ਪਉੜੀ ॥ ਹਰਿ ਕੀ ਭਗਤਾ ਪਰਤੀਤਿ ਹਰਿ ਸਭ ਕਿਛੁ ਜਾਣਦਾ ॥ ਹਰਿ ਜੇਵਡੁ ਨਾਹੀ ਕੋਈ ਜਾਣੁ ਹਰਿ ਧਰਮੁ ਬੀਚਾਰਦਾ ॥ ਕਾੜਾ ਅੰਦੇਸਾ ਕਿਉ ਕੀਜੈ ਜਾ ਨਾਹੀ ਅਧਰਮਿ ਮਾਰਦਾ ॥ ਸਚਾ ਸਾਹਿਬੁ ਸਚੁ ਨਿਆਉ ਪਾਪੀ ਨਰੁ ਹਾਰਦਾ ॥ ਸਾਲਾਹਿਹੁ ਭਗਤਹੁ ਕਰ ਜੋੜਿ ਹਰਿ ਭਗਤ ਜਨ ਤਾਰਦਾ ॥੧੯॥**

*(ਅੰਗ ੯੦)*

**ਪ੍ਰਸ਼ਨ:** ਸਿੱਖਾਂ ਨੇ ਬੇਨਤੀ ਕੀਤੀ ਕਿ ਜੋ ਗੁਰਾਂ ਦੇ ਅਨੁਸਾਰ ਹੋ ਕਰਕੇ ਚਲਦੇ ਹਨ, ਉਹਨਾਂ ਨੂੰ ਕੀ ਲਾਭ ਪ੍ਰਾਪਤ ਹੁੰਦਾ ਹੈ ?

**ਸਤਿਗੁਰ ਕੈ ਭਾਣੈ ਜੋ ਚਲੈ; ਤਿਸੁ ਵਡਿਆਈ ਵਡੀ ਹੋਇ ॥**

ਹੇ ਭਾਈ ਜੋ ਪੁਰਸ਼ ਸਤਿਗੁਰੂ ਜੀ ਦੀ ਆਗਿਆ ਵਿਚ ਚਲਦਾ ਹੈ, ਉਸ ਦੀ ਵਡਿਆਈ ਰਿਧੀਆਂ ਸਿਧੀਆਂ ਵਾਲੇ ਜੋਗੀਆਂ ਤੋਂ, ਰਾਜੇ ਮਹਾਰਾਜਿਆਂ ਤੋਂ, ਸਾਰਿਆਂ ਤੋਂ ਵੱਡੀ ਹੁੰਦੀ ਹੈ।

**ਹਰਿ ਕਾ ਨਾਮੁ ਉਤਮੁ ਮਨਿ ਵਸੈ; ਮੇਟਿ ਨ ਸਕੈ ਕੋਇ ॥**

ਉਹਨਾਂ ਦੇ ਅੰਦਰ ਉੱਤਮ ਜੋ ਹਰੀ ਦਾ ਨਾਮ ਵੱਸਦਾ ਹੈ, ਉਹਨਾਂ ਗੁਰਮੁਖਾਂ ਦੇ ਅਨੰਦ ਨੂੰ, ਨਾਮ ਰਸ ਨੂੰ, ਭਗਤੀ ਦੀ ਕਮਾਈ ਨੂੰ, ਕੋਈ ਮਿਟਾ ਨਹੀਂ ਸਕਦਾ ਹੈ।

**ਕਿਰਪਾ ਕਰੇ ਜਿਸੁ ਆਪਣੀ; ਤਿਸੁ ਕਰਮਿ ਪਰਾਪਤਿ ਹੋਇ ॥**

ਅਕਾਲ ਪੁਰਖ ਵਾਹਿਗੁਰੂ ਜਿਸ ਦੇ ਉੱਤੇ ਆਪਣੀ ਕ੍ਰਿਪਾ ਦ੍ਰਿਸ਼ਟੀ ਕਰਦਾ ਹੈ, ਉਹਨਾਂ ਦੇ ਨੇਕ ਕਰਮ ਹੁੰਦੇ ਹਨ, ਉਹਨਾਂ ਨੂੰ ਨਿਸ਼ਕਾਮ ਕਰਮਾਂ ਦੀ ਪ੍ਰਾਪਤੀ ਹੁੰਦੀ ਹੈ।

**ਨਾਨਕ ਕਾਰਣੁ ਕਰਤੇ ਵਸਿ ਹੈ; ਗੁਰਮੁਖਿ ਬੂਝੈ ਕੋਇ ॥੧॥**

ਗੁਰੂ ਜੀ ਕਹਿੰਦੇ ਹਨ ਕਿ ਸਾਰੇ ਕਾਰਨ (ਕਰਤੇ) ਕਰਤਾ ਪੁਰਖ ਵਾਹਿਗੁਰੂ ਦੇ ਅਧੀਨ ਹਨ, ਪਰ ਕੋਈ ਗੁਰਮੁਖ ਹੀ (ਬੂਝੈ) ਸਮਝਦਾ ਹੈ। ਲੋਕਾਂ ਨੇ ਸ੍ਰਿਸ਼ਟੀ ਦੇ ਕਈ ਕਾਰਨ ਮੰਨੇ ਹਨ। ਜਿਵੇਂ ਸ਼ੰਭੂ, *ਸਤਰੂਪਾ, ਅੰਮਾਂ ਹਵਾ ਬਾਬਾ ਆਦਮ, ਅਗਿਆਨ, ਪ੍ਰਮਾਣੂ, ਕਰਮ, ਕਾਲ, ਜੀਵ, ਇਹ ਵੀ ਉਸਦੇ ਅਧੀਨ ਹਨ।

** ਸਿਵਜੀ, ਪਾਰਬਤੀ,*

**ਮ: ੩ ॥ ਨਾਨਕ ਹਰਿ ਨਾਮੁ ਜਿਨੀ ਆਰਾਧਿਆ; ਅਨਦਿਨੁ ਹਰਿ ਲਿਵ ਤਾਰ ॥**

ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਜਿਨ੍ਹਾਂ ਨੇ ਹਰੀ ਦੇ ਨਾਮ ਨੂੰ ਸਿਮਰਨਾ ਕੀਤਾ ਹੈ ਉਹਨਾਂ ਦੀ ਰਾਤ ਦਿਨ (ਤਾਰ) ਤੇਲ ਧਾਰਾ ਵੱਤ ਹਰੀ ਦੇ ਨਾਮ ਵਿਚ ਬਿਰਤੀ ਲੱਗੀ ਰਹਿੰਦੀ ਹੈ। ਜਿਵੇਂ ਤੇਲ ਦੀ ਧਾਰ ਖਿੰਡਦੀ ਨਹੀਂ ਲੇਸਦਾਰ ਹੁੰਦੀ ਹੈ। ਐਸੇ ਹੀ ਉਹਨਾਂ ਦਾ ਮਨ ਵਾਸ਼ਨਾ ਵਿਚ ਖਿੰਡਦਾ ਨਹੀਂ ਹੈ। (ਤਾਰ) ਆਪ ਤਰਦੇ ਹਨ ਹੋਰਾਂ ਨੂੰ ਤਾਰ ਦਿੰਦੇ ਹਨ।

**ਮਾਇਆ ਬੰਦੀ ਖਸਮ ਕੀ; ਤਿਨ ਅਗੈ ਕਮਾਵੈ ਕਾਰ ॥**

ਇਹ ਮਾਇਆ ਪਰਮੇਸ਼ਰ ਦੀ (ਬੰਦੀ) ਦਾਸੀ ਹੈ। ਇਹ ਮਾਇਆ ਤਿਨ੍ਹਾਂ ਭਗਤਾਂ ਦੇ ਅੱਗੇ ਆਗਿਆ ਵਿਚ ਹੋ ਕਰਕੇ ਕੰਮ ਕਾਰ ਕਰਦੀ ਹੈ।

**ਪੂਰੈ ਪੂਰਾ ਕਰਿ ਛੋਡਿਆ; ਹੁਕਮਿ ਸਵਾਰਣਹਾਰ ॥**

ਪੂਰਨ ਪਰਮੇਸ਼ਰ ਨੇ ਪੂਰਨ ਬ੍ਰਹਮ ਗਿਆਨ ਗੁਰਮੁਖਾਂ ਦੇ ਅੰਦਰ ਪੈਦਾ ਕਰ ਛੱਡਿਆ ਹੈ। ਭਾਵ ਪੈਦਾ ਕਰ ਦਿੱਤਾ ਹੈ। ਉਹਨਾਂ ਗਿਆਨਵਾਨਾਂ ਗੁਰਮੁਖਾਂ ਦੇ ਹੁਕਮ ਅਨੁਸਾਰ ਸੰਸਾਰ ਨੂੰ ਪ੍ਰਭੂ ਜੀ ਸਵਾਰਦੇ ਹਨ।

ਦੂਸਰਾ ਅਰਥ : ਉਹਨਾਂ ਨੇ ਆਪਣਾ ਜੀਵਨ ਵੀ ਸਵਾਰ ਲਿਆ ਹੈ। ਉਹ ਹੋਰਨਾਂ ਦੇ ਜੀਵਨ ਨੂੰ ਹੁਕਮ ਕਰਕੇ ਸਵਾਰਨ ਵਾਲੇ ਹੋ ਜਾਂਦੇ ਹਨ।

**ਗੁਰ ਪਰਸਾਦੀ ਜਿਨਿ ਬੁਝਿਆ; ਤਿਨਿ ਪਾਇਆ ਮੋਖ ਦੁਆਰੁ ॥**

ਗੁਰਾਂ ਦੀ ਕਿਰਪਾ ਕਰਕੇ ਜਿਨ੍ਹਾਂ ਨੇ ਉਪਦੇਸ਼ ਨੂੰ ਸਮਝਿਆ ਹੈ, ਤਿਨ੍ਹਾਂ ਨੇ ਮੁਕਤੀ ਦੇ ਦਰਵਾਜ਼ੇ ਗਿਆਨ ਨੂੰ ਪ੍ਰਾਪਤ ਕੀਤਾ ਹੈ। **ਵਾ :** ਦੁਆਰਿਆਂ ਵਾਲੇ ਸੰਸਾਰ ਤੋਂ ਸਰੀਰ ਤੋਂ ਮੋਖ ਪਾਈ ਹੈ।

**ਮਨਮੁਖ ਹੁਕਮੁ ਨ ਜਾਣਨੀ; ਤਿਨ ਮਾਰੇ ਜਮ ਜੰਦਾਰੁ ॥**

ਮਨਮੁਖ ਲੋਕ ਉਸ ਪਰਮੇਸ਼ਰ ਦੇ ਹੁਕਮ ਨੂੰ ਜਾਣਦੇ ਹੀ ਨਹੀਂ ਹਨ।

ਪ੍ਰਮਾਣ : **[ਏਕੋ ਨਾਮੁ ਹੁਕਮੁ ਹੈ ਨਾਨਕ ਸਤਿਗੁਰਿ ਦੀਆ ਬੁਝਾਇ ਜੀਉ ॥੫॥]** (ਅੰਗ ੭੨)

ਤਿਨ੍ਹਾਂ ਨੂੰ (ਜੰਦਾਰੁ) ਜਿੰਦ ਦਾ ਵੈਰੀ ਜਮ ਮਾਰਦਾ ਰਹਿੰਦਾ ਹੈ। (ਜੰਦਾਰੁ) ਡੰਡ ਲੈ ਕੇ ਮਾਰਦਾ ਹੈ। (ਜੰਦਾਰੁ) ਚੰਡਾਲ ਜਮ ਮਾਰਦਾ ਹੀ ਰਹਿੰਦਾ ਹੈ।

**ਗੁਰਮੁਖਿ ਜਿਨੀ ਅਰਾਧਿਆ; ਤਿਨੀ ਤਰਿਆ ਭਉਜਲੁ ਸੰਸਾਰੁ ॥**

ਜਿਨ੍ਹਾਂ ਗੁਰਮੁਖਾਂ ਨੇ ਪਰਮੇਸ਼ਰ ਨੂੰ ਗੁਰਾਂ ਦੁਆਰਾ ਭਾਵਨਾ ਨਾਲ ਆਰਾਧਿਆ ਹੈ, ਤਿਨ੍ਹਾਂ ਗੁਰਮੁਖਾਂ ਨੇ ਭੈ ਦਾਇਕ ਸੰਸਾਰ ਨੂੰ ਭਗਤੀ ਰੂਪੀ (ਤਰਿਆ) ਤਾਰੀ ਲਾ ਕਰਕੇ ਤਰਿਆ ਹੈ। ਜਾਂ ਨਾਮ ਰੂਪ ਜਹਾਜ਼ ਨਾਲ ਤਰਿਆ ਹੈ।

**ਸਭਿ ਅਉਗਣ, ਗੁਣੀ ਮਿਟਾਇਆ; ਗੁਰੁ ਆਪੇ ਬਖਸਣਹਾਰੁ ॥੨॥**

(ਗੁਣੀ) ਸਤਿਗੁਰਾਂ ਨੇ ਸਾਰੇ ਔਗੁਣਾਂ ਨੂੰ ਮੇਟ ਦਿੱਤਾ ਹੈ। **ਵਾ :** ਗੁਰਮੁਖਾਂ ਨੇ ਗੁਣੀਂ ਸਤਿਗੁਰਾਂ ਨਾਲ ਮਿਲ ਕਰਕੇ ਔਗੁਣਾਂ ਨੂੰ ਮੇਟ ਲਿਆ ਹੈ।

**ਦੂਸਰਾ ਅਰਥ :** ਗੁਰਮੁਖਾਂ ਨੇ ਗੁਣਾਂ ਸਤ ਸੰਤੋਖ ਆਦਿ ਦੇ ਨਾਲ ਔਗੁਣਾਂ ਕਾਮ ਕ੍ਰੋਧ ਆਦਿਕ ਨੂੰ ਮੇਟ ਲਿਆ ਹੈ।

**ਪ੍ਰਮਾਣ :** **[ਨਾਨਕ ਅਉਗੁਣ ਜੇਤੜੇ ਤੇਤੇ ਗਲੀ ਜੰਜੀਰ ॥ ਜੇ ਗੁਣ ਹੋਨਿ ਤ ਕਟੀਅਨਿ ਸੇ ਭਾਈ ਸੇ ਵੀਰ ॥]** **(ਅੰਗ ੫੯੫)**

ਆਪ ਹੀ ਗੁਰੂ ਸਾਹਿਬ ਜੀ ਨਾਮ ਦੀ, ਗਿਆਨ ਦੀ, ਮੁਕਤੀ ਦੀ, ਦਾਤ ਬਖ਼ਸ਼ਣ ਵਾਲੇ ਹਨ।

**ਪਉੜੀ ॥ ਹਰਿ ਕੀ ਭਗਤਾ ਪਰਤੀਤਿ; ਹਰਿ ਸਭ ਕਿਛੁ ਜਾਣਦਾ ॥**

ਭਗਤਾਂ ਨੂੰ ਹਰੀ ਪਰਮੇਸ਼ਰ ਤੇ (ਪਰਤੀਤਿ) ਭਰੋਸਾ ਹੈ, ਉਹ ਜਾਣਦੇ ਹਨ ਕਿ ਹਰੀ ਪ੍ਰਭੂ ਸਭ ਕੁਝ ਜਾਣਦਾ ਹੈ।

ਪ੍ਰਮਾਣ : **[ਘਟਿ ਘਟਿ ਕੇ ਅੰਤਰਿ ਕੀ ਜਾਨਤ ॥ ਭਲੇ ਬੁਰੇ ਕੀ ਪੀਰ ਪਛਾਨਤ ॥** (ਸ੍ਰੀ ਦਸਮ ਗ੍ਰੰਥ ਸਾਹਿਬ)]

**ਹਰਿ ਜੇਵਡੁ ਨਾਹੀ ਕੋਈ; ਜਾਣੁ ਹਰਿ, ਧਰਮੁ ਬੀਚਾਰਦਾ ॥**

ਹਰੀ ਅਕਾਲ ਪੁਰਖ ਜਿੰਨਾ ਵੱਡਾ ਹੋਰ ਕੋਈ ਨਹੀਂ ਹੈ। ਹਰੀ ਪਰਮੇਸ਼ਰ ਆਪ ਸਭ (ਜਾਣੁ) ਸਮਝ ਕੇ ਜਾਣ ਕਰਕੇ, ਧਰਮ ਦੀ ਵਿਚਾਰ ਕਰਦਾ ਹੈ। ਜਾਂ : ਧਰਮ ਦਾ ਨਿਆਂ ਕਰਦਾ ਹੈ।

**ਕਾੜਾ ਅੰਦੇਸਾ ਕਿਉ ਕੀਜੈ; ਜਾ ਨਾਹੀ ਅਧਰਮਿ ਮਾਰਦਾ ॥**

(ਕਾੜਾ) ਝੋਰਾ (ਅੰਦੇਸਾ) ਸੰਸਾ=ਫ਼ਿਕਰ, ਪ੍ਰਮਾਣ ਗਤ, ਪ੍ਰਮੇਯਗਤ, ਸੰਸਾ ਕਿਉਂ ਕਰਨਾ ਹੈ ? ਜਦੋਂ ਪਰਮੇਸ਼ਰ (ਅਧਰਮਿ) ਕੁਨਿਆਉਂ, ਬੇਇਨਸਾਫ਼ੀ ਕਰਕੇ ਨਹੀਂ ਮਾਰਦਾ ਹੈ।

**ਸਚਾ ਸਾਹਿਬੁ ਸਚੁ ਨਿਆਉ; ਪਾਪੀ ਨਰੁ ਹਾਰਦਾ ॥**

ਸਚਾ ਮਾਲਕ ਹੈ, ਸੱਚਾ ਹੀ ਉਸਦਾ (ਨਿਆਉ) ਇਨਸਾਫ਼ ਹੈ। ਪਾਪੀ ਪੁਰਸ਼ ਦਰਗਾਹ ਵਿਚ ਹਾਰ ਜਾਂਦਾ ਹੈ।

**ਸਾਲਾਹਿਹੁ ਭਗਤਹੁ ਕਰ ਜੋੜਿ; ਹਰਿ ਭਗਤ ਜਨ ਤਾਰਦਾ ॥੧੮॥**

ਹੇ ਭਗਤ ਜਨੋਂ ! ਮਨ ਬੁਧ ਰੂਪ ਹੱਥ ਜੋੜ ਕਰਕੇ ਉਸ ਪਰਮੇਸ਼ਰ ਦੀ (ਸਾਲਾਹਿਹੁ) ਸਿਫ਼ਤ ਕਰੋ। ਹਰੀ ਪਰਮੇਸ਼ਰ ਭਗਤ ਜਨਾਂ ਨੂੰ ਸੰਸਾਰ ਤੋਂ ਤਾਰਦਾ ਹੈ।

ਸਲੋਕ ਮਃ ੩ ॥

ਆਪਣੇ ਪ੍ਰੀਤਮ ਮਿਲਿ ਰਹਾ ਅੰਤਰਿ ਰਖਾ ਉਰਿ ਧਾਰਿ ॥ ਸਾਲਾਹੀ ਸੋ ਪ੍ਰਭ ਸਦਾ ਸਦਾ ਗੁਰ ਕੈ ਹੇਤਿ ਪਿਆਰਿ ॥ ਨਾਨਕ ਜਿਸੁ ਨਦਰਿ ਕਰੇ ਤਿਸੁ ਮੇਲਿ ਲਏ ਸਾਈ ਸੁਹਾਗਣਿ ਨਾਰਿ ॥੧॥ ਮਃ ੩ ॥ ਗੁਰ ਸੇਵਾ ਤੇ ਹਰਿ ਪਾਈਐ ਜਾ ਕਉ ਨਦਰਿ ਕਰੇਇ ॥ ਮਾਣਸ ਤੇ ਦੇਵਤੇ ਭਏ ਧਿਆਇਆ ਨਾਮੁ ਹਰੇ ॥ ਹਉਮੈ ਮਾਰਿ ਮਿਲਾਇਅਨੁ ਗੁਰ ਕੈ ਸਬਦਿ ਤਰੇ ॥ ਨਾਨਕ ਸਹਜਿ ਸਮਾਇਅਨੁ ਹਰਿ ਆਪਣੀ ਕ੍ਰਿਪਾ ਕਰੇ ॥੨॥ ਪਉੜੀ ॥ ਹਰਿ ਆਪਣੀ ਭਗਤਿ ਕਰਾਇ ਵਡਿਆਈ ਵੇਖਾਲੀਅਨੁ ॥ ਆਪਣੀ ਆਪਿ ਕਰੇ ਪਰਤੀਤਿ ਆਪੇ ਸੇਵ ਘਾਲੀਅਨੁ ॥ ਹਰਿ ਭਗਤਾ ਨੋ ਦੇਇ ਅਨੰਦੁ ਥਿਰੁ ਘਰੀ ਬਹਾਲਿਅਨੁ ॥ ਪਾਪੀਆ ਨੋ ਨ ਦੇਈ ਥਿਰੁ ਰਹਣਿ ਚੁਣਿ ਨਰਕ ਘੋਰਿ ਚਾਲਿਅਨੁ ॥ ਹਰਿ ਭਗਤਾ ਨੋ ਦੇਇ ਪਿਆਰੁ ਕਰਿ ਅੰਗੁ ਨਿਸਤਾਰਿਅਨੁ ॥੧੯॥

(ਅੰਗ ੯੦-੯੧)

**ਆਪਣੇ ਪ੍ਰੀਤਮ ਮਿਲਿ ਰਹਾ; ਅੰਤਰਿ ਰਖਾ ਉਰਿ ਧਾਰਿ ॥**

ਹੇ ਭਾਈ ਆਪਣੇ (ਪ੍ਰੀਤਮ) ਪਰਮ ਪਰੇਮ ਦੇ ਅਸ ਪਦ ਰੂਪ ਪਰਮੇਸ਼ਰ ਨਾਲ ਮਿਲੇ ਹੀ ਰਹੀਏ ਅਤੇ ਹਿਰਦੇ ਦੇ ਅੰਦਰ ਨਾਮ ਨੂੰ ਧਾਰ ਕਰਕੇ ਰੱਖਣਾ ਕਰੀਏ।

**ਸਾਲਾਹੀ ਸੋ ਪ੍ਰਭ ਸਦਾ ਸਦਾ; ਗੁਰ ਕੈ ਹੇਤਿ ਪਿਆਰਿ ॥**

ਸਲਾਹੁਣੇ ਜੋਗ ਪਰਮੇਸ਼ਰ ਨੂੰ ਸਦਾ-ਸਦਾ ਸਲਾਹੁਣਾ ਕਰੀਏ। ਅਥਵਾ : (ਸਾਲਾਹੀ) ਜੋ ਸੰਤ ਹਨ ਉਹਨਾਂ ਨਾਲ ਮਿਲ ਕਰਕੇ ਪਰਮੇਸ਼ਰ ਨੂੰ ਅੱਠੇ ਪਹਿਰ ਸਲਾਹੁਣਾ ਕਰੀਏ। ਗੁਰੂ ਜੀ ਹੀ (ਹੇਤਿ) ਕਾਰਨ ਹਨ, ਪਰਮੇਸ਼ਰ ਨਾਲ ਪਿਆਰ ਪਾਉਣ ਦੇ। ਵਾ : ਗੁਰੂ ਜੀ ਨਾਲ ਮਨ ਕਰਕੇ ਵੀ ਹਿਤ-ਪਰੇਮ ਕਰੋ ਅਤੇ ਸਰੀਰ ਕਰਕੇ ਵੀ ਪਿਆਰ ਕਰਨਾ ਕਰੀਏ।

**ਨਾਨਕ ਜਿਸੁ ਨਦਰਿ ਕਰੇ ਤਿਸੁ ਮੇਲਿ ਲਏ; ਸਾਈ ਸੁਹਾਗਣਿ ਨਾਰਿ ॥੧॥**

ਗੁਰੂ ਜੀ ਕਹਿੰਦੇ ਹਨ ਕਿ ਜਿਨ੍ਹਾਂ ਪਰ ਗੁਰੂ ਜੀ ਕਿਰਪਾ ਦ੍ਰਿਸ਼ਟੀ ਕਰ ਦੇਣ। ਤਿਸ ਨੂੰ ਪਰਮੇਸ਼ਰ ਆਪਣੇ ਸਰੂਪ ਵਿਚ ਅਭੇਦ ਕਰ ਲੈਂਦਾ ਹੈ। ਉਹੀ ਪਰਮੇਸ਼ਰ ਦੇ ਅਨੰਦ ਵਾਲੀ ਬ੍ਰਹਮ ਗਿਆਨੀ ਰੂਪੀ ਸੁਹਾਗਣ ਇਸਤਰੀ ਹੈ।

**ਮਃ ੩ ॥ ਗੁਰ ਸੇਵਾ ਤੇ ਹਰਿ ਪਾਈਐ; ਜਾ ਕਉ ਨਦਰਿ ਕਰੇਇ ॥**

ਗੁਰੂ ਸਾਹਿਬ ਜੀ ਦੀ ਸੇਵਾ ਕਰਕੇ ਹਰੀ ਦੀ ਪ੍ਰਾਪਤੀ ਹੁੰਦੀ ਹੈ। ਜਿਨ੍ਹਾਂ ਉੱਤੇ ਪਰਮੇਸ਼ਰ ਕਿਰਪਾ ਕਰ ਦੇਵੇ, ਉਹੀ ਸੇਵਾ ਕਰਦੇ ਹਨ।

**ਮਾਣਸ ਤੇ ਦੇਵਤੇ ਭਏ; ਧਿਆਇਆ ਨਾਮੁ ਹਰੇ ॥**

ਗੁਰੂ ਜੀ ਐਸੇ ਕਿਰਪਾਲੂ ਹਨ। ਜੋ (ਮਾਣਸ) ਮਾਣ ਦੇ ਸਹਿਤ ਪੁਰਸ਼ ਸਨ। ਉਹਨਾਂ ਨੂੰ

ਪ੍ਰਮਾਣ : [ਦਿਵ ਧਾਤੂ ਪ੍ਰਕਾਸ਼ ਅਰਥੇ।*] (ਸੁਰਤੀ ਪ੍ਰਮਾਣ)

ਅਰਥਾਤ : ਪ੍ਰਕਾਸ਼ ਸਰੂਪ ਹੀ ਬਣਾ ਦਿੱਤਾ ਹੈ, ਇਥੇ (ਦੇਵਤੇ) ਪ੍ਰਕਾਸ਼ ਰੂਪ ਦਾ ਭਾਵ ਹੈ। (ਦੇਵਤੇ) = ਦਾ ਭਾਵ ਦੇਵਤੇ ਨਹੀਂ ਹੈ।

ਪ੍ਰਮਾਣ : [ਇਸ ਦੇਹੀ ਕਉ ਸਿਮਰਹਿ ਦੇਵ ॥ (ਅੰਗ ੧੧੫੯)]

ਜਿਨ੍ਹਾਂ ਨੇ (ਹਰੇ) ਹਰੀ ਦੇ ਨਾਮ ਨੂੰ ਗੁਰਾਂ ਦੁਆਰਾ ਧਿਆਇਆ ਹੈ। ਉਹ (ਮਾਣਸ) ਮਨੁੱਖਾਂ ਤੋਂ (ਦੇਵਤੇ) ਪ੍ਰਕਾਸ਼ ਸਰੂਪ ਹੀ ਹੋ ਗਏ ਹਨ। ਬ੍ਰਹਮ ਗਿਆਨ ਦੇ ਪ੍ਰਕਾਸ਼ ਵਾਲੇ ਬਣ ਗਏ ਹਨ।

ਪ੍ਰਮਾਣ : [ਪਰੇਤਹੁ ਕੀਤੋਨੁ ਦੇਵਤਾ ਤਿਨਿ ਕਰਣੈਹਾਰੇ ॥ (ਅੰਗ ੩੨੩)]

## ਸਾਖੀ—ਨੌਂਵੇਂ ਸਤਿਗੁਰਾਂ ਨੇ ਪ੍ਰੇਤ ਦਾ ਉਧਾਰ ਕੀਤਾ

ਹਿੰਦ ਦੀ ਚਾਦਰ ਨੌਂਵੇਂ ਪਾਤਸ਼ਾਹ ਸ੍ਰੀ ਗੁਰੂ ਤੇਗ਼ ਬਹਾਦਰ ਜੀ ਨੇ ਜਿਸ ਸਮੇਂ ਹਿੰਦੂਆਂ ਦੇ ਧਰਮ ਦੀ ਰੱਖਿਆ ਕਰਨ ਵਾਸਤੇ ਇਕ ਖਾਸ ਕਿਸਮ ਦੇ ਤਰੀਕੇ ਨਾਲ ਆਪਣੇ ਆਪ ਨੂੰ ਗ੍ਰਿਫ਼ਤਾਰ ਕਰਵਾਇਆ। ਉਸ ਸਮੇਂ ਔਰੰਗਜ਼ੇਬ ਨੇ ਮਨ ਦੇ ਵਿਚ ਸਤਿਗੁਰਾਂ ਜੀ ਦਾ ਡੇਰਾ ਦਿੱਲੀ ਦੀ ਇਕ ਪੁਰਾਣੀ ਹਵੇਲੀ ਵਿਚ ਕਰਨ ਬਾਰੇ ਸੋਚਿਆ। ਕਿਉਂਕਿ ਇਸ ਹਵੇਲੀ ਵਿਚ ਇਕ ਪ੍ਰੇਤ ਰਹਿੰਦਾ ਸੀ, ਜੋ ਉਥੇ ਆਉਣ ਵਾਲੇ ਨੂੰ ਜਾਂ ਤਾਂ ਡਰਾ ਕੇ ਭਜਾ ਦਿੰਦਾ ਸੀ, ਜਾ ਮਾਰ ਦਿੰਦਾ ਸੀ। ਇਸ ਲਈ ਔਰੰਗੇ ਨੇ ਮਨ ਦੇ ਵਿਚ ਵਿਚਾਰ ਕੀਤੀ ਕਿ ਜਾਂ ਤਾਂ ਇਹ ਪ੍ਰੇਤ ਸਤਿਗੁਰੂ ਜੀ ਨੂੰ ਮਾਰ ਦੇਵੇਗਾ ਤੇ ਜਾਂ ਫਿਰ ਡਰਾ ਦੇਵੇਗਾ। ਇਸ ਪ੍ਰਕਾਰ ਇਹ ਆਪੇ ਹੀ ਇਸਲਾਮ ਧਰਮ ਨੂੰ ਕਬੂਲ ਕਰ ਲੈਣਗੇ। ਇਹ ਵਿਚਾਰ ਕਰਕੇ ਜਦੋਂ ਹਨ੍ਹੇਰਾ ਹੋਇਆ, ਤਾਂ ਇਸਨੇ ਸਤਿਗੁਰਾਂ ਦਾ ਡੇਰਾ ਇਸ ਹਵੇਲੀ ਵਿਚ ਕਰਵਾਉਣ ਦਾ ਹੁਕਮ ਦੇ ਦਿੱਤਾ।

ਇਸ ਪ੍ਰਕਾਰ ਜਦੋਂ ਸਤਿਗੁਰੂ ਜੀ ਇਸ ਹਵੇਲੀ ਵਿਚ ਪ੍ਰਵੇਸ਼ ਹੋਏ, ਜਿਸ ਵਿਚ ਬਹੁਤ ਜ਼ਿਆਦਾ ਹਨ੍ਹੇਰਾ ਸੀ। ਜਦੋਂ ਸਤਿਗੁਰੂ ਜੀ ਇਸ ਹਵੇਲੀ ਵਿਚ ਬਿਰਾਜੇ ਹਨ, ਤਾਂ ਉਸ ਸਮੇਂ ਬਹੁਤ ਹੀ ਵੱਡੀ 'ਤੇ ਭਿਆਨਕ ਦੇਹ ਵਾਲਾ ਇਕ ਪ੍ਰੇਤ ਸਤਿਗੁਰਾਂ ਦੇ ਪਾਸ ਆਇਆ ਤੇ ਆ ਕੇ ਨਮਸਕਾਰ ਕੀਤੀ। ਫਿਰ ਬਹੁਤ ਹੀ ਅਧੀਨਗੀ ਸਹਿਤ ਦੋਵੇਂ ਹੱਥ ਜੋੜ ਕੇ ਸਤਿਗੁਰਾਂ ਨੂੰ ਬੇਨਤੀ ਕੀਤੀ ਕਿ ਮੇਰੇ ਵੱਡੇ ਭਾਗ ਹਨ, ਜੋ ਆਪ ਜੀ ਨੇ ਆ ਕੇ ਦਰਸ਼ਨ ਦਿੱਤੇ ਹਨ। ਫਿਰ ਬੇਨਤੀ ਕੀਤੀ ਕਿ ਸਤਿਗੁਰੂ ਸਾਹਿਬ ਜੀ ਮੈਨੂੰ ਆਪਣਾ ਸੇਵਕ ਹੀ ਸਮਝੋ। ਫਿਰ ਮਨ ਵਿਚ ਸੋਚਣ ਲੱਗਾ ਕਿ ਮੈਂ ਜਲ ਨੂੰ ਤਾਂ ਛੂਹ ਨਹੀਂ ਸਕਦਾ। ਇਸ ਲਈ ਮੈਂ ਸਤਿਗੁਰਾਂ ਦੀ ਪ੍ਰਸ਼ਾਦੇ ਦੀ ਸੇਵਾ ਤਾਂ ਕਰ ਨਹੀਂ ਸਕਦਾ। ਫਿਰ ਬੇਨਤੀ ਕੀਤੀ ਕਿ ਹੇ ਸਤਿਗੁਰੂ ਜੀ, ਜੇਕਰ ਤੁਸੀਂ ਮੈਨੂੰ ਆਗਿਆ ਦੇਵੋ ਤਾਂ ਜੋ ਵੀ ਆਪ ਜੀ ਦੇ ਦੁਸ਼ਮਨ ਹਨ, ਜਿਸ ਨੂੰ ਵੀ ਆਪ ਕਹੋਗੇ, ਉਸਨੂੰ ਹੀ ਮੈਂ ਮਾਰ ਦੇਵਾਂਗਾ ਤੇ ਕਿਸੇ ਨੂੰ ਪਤਾ ਵੀ ਲੱਗਣ ਨਹੀਂ ਦਿਆਂਗਾ। ਇਸ ਦੀ ਬੇਨਤੀ ਸੁਣ ਕੇ ਸਤਿਗੁਰਾਂ ਨੇ ਇਸ ਨੂੰ ਬਚਨ ਕਹੇ ਕਿ ਅਸੀਂ ਕਿਸੇ ਨੂੰ ਵੀ ਆਪਣਾ ਵੈਰੀ ਜਾਂ ਦੁਸ਼ਮਨ ਨਹੀਂ ਸਮਝਦੇ, ਕਿਉਂਕਿ ਸਾਰੇ ਜੀਵ ਉਸ ਪ੍ਰਮਾਤਮਾ ਦੇ ਬਣਾਏ ਹੋਏ ਹਨ ਤੇ ਸਾਰਿਆਂ ਵਿਚ ਹੀ ਇੱਕੋ ਪ੍ਰਮਾਤਮਾ ਦੀ ਚੇਤਨ ਸੱਤਾ ਹੈ। ਇਹ ਜੀਵ ਆਪਣੇ ਕੀਤੇ ਹੋਏ ਚੰਗੇ ਮੰਦੇ ਕਰਮਾਂ ਦੇ ਅਨੁਸਾਰ ਹੀ ਸੁਖ-ਦੁਖ ਪਾਉਂਦੇ ਹਨ। ਇਨ੍ਹਾਂ ਜੀਵਾਂ ਦੀ ਜ਼ਿੰਦਗੀ ਜਾਂ ਮੌਤ ਉਸ ਪ੍ਰਮਾਤਮਾ ਦੇ ਹੱਥ ਵੱਸ ਹੈ। ਇਸ ਲਈ ਤੂੰ ਸ਼ਾਂਤ ਹੀ ਰਹਿ ਤੇ ਤੈਨੂੰ ਕਿਸੇ ਨੂੰ ਵੀ ਕੋਈ ਦੁਖ ਦੇਣ ਦੀ ਲੋੜ ਨਹੀਂ।

ਸਤਿਗੁਰਾਂ ਦੇ ਬਚਨ ਸੁਣ ਕੇ ਪ੍ਰੇਤ ਮਨ ਵਿਚ ਸੋਚਣ ਲੱਗਾ ਕਿ ਪਿਛਲੇ ਚੰਗੇ ਕਰਮਾਂ ਕਰਕੇ ਸਤਿਗੁਰਾਂ

---

** ਦਿਵ ਧਾਤੂ ਦਾ ਅਰਥ ਪ੍ਰਕਾਸ਼ ਹੈ।*

ਦੇ ਮੈਨੂੰ ਦਰਸ਼ਨ ਪ੍ਰਾਪਤ ਹੋਏ ਹਨ। ਇਸ ਲਈ ਮੈਨੂੰ ਸਤਿਗੁਰਾਂ ਦੀ ਕੋਈ ਨਾ ਕੋਈ ਸੇਵਾ ਜ਼ਰੂਰ ਕਰਨੀ ਚਾਹੀਦੀ ਹੈ, ਤਾਂ ਕਿ ਮੇਰਾ ਵੀ ਜੀਵਨ ਸਫ਼ਲ ਹੋ ਸਕੇ। ਇਸ ਤਰ੍ਹਾਂ ਸੋਚ ਕੇ ਪ੍ਰੇਤ ਅੰਤਰ-ਧਿਆਨ ਹੋ ਕੇ ਦਿੱਲੀ ਦੇ ਬਜ਼ਾਰ ਵਿਚ ਗਿਆ ਤੇ ਜਾ ਕੇ ਇਕ ਦੁਕਾਨ ਤੋਂ ਚੰਗੇ-ਚੰਗੇ ਸੇਬ, ਅੰਬ, ਨਾਸ਼ਪਾਤੀ, ਸੰਤਰੇ, ਅਨਾਰ, ਮੇਵੇ ਤੇ ਗੰਨੇ ਵੀ ਚੂਪਣ ਵਾਸਤੇ ਲੈ ਲਏ। ਸਾਰੇ ਫਲ ਸਤਿਗੁਰਾਂ ਦੇ ਅੱਗੇ ਭੇਟਾ ਕਰਕੇ ਬੇਨਤੀ ਕੀਤੀ ਕਿ ਸਤਿਗੁਰੂ ਸਾਹਿਬ ਜੀ ਇਹਨਾਂ ਫਲਾਂ ਨੂੰ ਸਵੀਕਾਰ ਕਰਕੇ ਮੈਨੂੰ ਵੀ ਕ੍ਰਿਤਾਰਥ ਕਰੋ। ਸਤਿਗੁਰਾਂ ਨੇ ਸ਼ਰਧਾ ਭਾਵਨਾ ਜਾਣ ਕੇ ਰੁਚੀ ਅਨੁਸਾਰ ਫਲ ਛਕੇ। ਫਿਰ ਸਤਿਗੁਰੂ ਜੀ ਗੰਨਾ ਚੂਪਣ ਲੱਗੇ। ਤਦੋਂ ਸਤਿਗੁਰਾਂ ਨੇ ਜਾਣਦਿਆਂ ਹੋਇਆਂ ਵੀ ਇਸ ਪ੍ਰੇਤ ਤੋਂ ਪੁੱਛਿਆ ਕਿ ਕਿਸ ਪਾਪ ਕਰਮ ਕਰਨ ਦੇ ਕਾਰਨ ਤੈਨੂੰ ਇਹ ਪ੍ਰੇਤਾਂ ਵਾਲੀ ਜੂਨ ਪ੍ਰਾਪਤ ਹੋਈ ਹੈ। ਤਦੋਂ ਪ੍ਰੇਤ ਨੇ ਸਤਿਗੁਰਾਂ ਦੇ ਪ੍ਰਸ਼ਨ ਦਾ ਉੱਤਰ ਦਿੰਦਿਆਂ ਕਿਹਾ ਕਿ ਪਿਛਲੇ ਜਨਮ ਦੇ ਵਿਚ ਮੇਰਾ ਤੇ ਮੇਰੇ ਸ਼ਰੀਕਾਂ ਦਾ ਕਿਸੇ ਗੱਲ ਦੇ ਉਪਰ ਝਗੜਾ ਹੋ ਗਿਆ। ਉਹ ਮੇਰੇ ਜ਼ੱਦੀ ਅਧਿਕਾਰ ਭਾਵ ਜੋ ਮੈਨੂੰ ਮੇਰੇ ਪਰਿਵਾਰ ਤੋਂ ਪ੍ਰਾਪਤ ਹੋਏ ਸਨ, ਉਨ੍ਹਾਂ ਨੂੰ ਖੋਹਣਾ ਚਾਹੁੰਦੇ ਸਨ। ਤਿਸ ਸਮੇਂ ਮੈਂ ਹੋਰ ਕੋਈ ਚਾਰਾ ਨਾ ਚਲਦਾ ਵੇਖ ਆਪਣੇ ਧਰਮ ਨੂੰ ਛੱਡ ਕੇ ਧਰਮ ਦੀ ਸੁਗੰਧ ਖਾ ਕੇ ਆਪਣੇ ਸ਼ਰੀਕਾਂ ਨੂੰ ਭਰਮਾ ਦਿੱਤਾ ਤੇ ਉਨ੍ਹਾਂ ਤੋਂ ਝਗੜਾ ਜਿੱਤ ਲਿਆ। ਤਿਸ ਸਮੇਂ ਤਾਂ ਮੈਂ ਸੋਚਿਆ ਸੀ ਕਿ ਧਰਮ ਨੂੰ ਛੱਡਣ ਦਾ ਮੈਨੂੰ ਕੋਈ ਪਾਪ ਨਹੀਂ ਲੱਗੇਗਾ। ਪਰ ਇਸੇ ਅਪਰਾਧ ਦੇ ਕਾਰਨ ਹੀ ਮੈਨੂੰ ਇਹ ਪ੍ਰੇਤ ਵਾਲੀ ਜੂਨ ਪ੍ਰਾਪਤ ਹੋਈ, ਜਿਸ ਕਾਰਨ ਮੈਂ ਅਨੇਕਾਂ ਦੁਖ ਪ੍ਰਾਪਤ ਕੀਤੇ। ਪਰ ਹੁਣ ਮੈਂ ਆਪ ਜੀ ਦੀ ਸ਼ਰਨ ਵਿਚ ਆਇਆ ਹਾਂ। ਆਪ ਸਾਰਿਆਂ ਉੱਪਰ ਕਿਰਪਾ ਕਰਦੇ ਹੋ, ਇਸ ਲਈ ਮੇਰੇ ਉੱਪਰ ਵੀ ਕਿਰਪਾ ਕਰੋ ਤੇ ਮੈਨੂੰ ਇਸ ਜੂਨ ਤੋਂ ਮੁਕਤ ਕਰੋ।

ਇਸ ਦੀਆਂ ਬੇਨਤੀਆਂ ਸੁਣ ਕੇ ਸਤਿਗੁਰੂ ਸਾਹਿਬ ਜੀ ਨੇ ਜੋ ਗੰਨੇ ਚੂਪ ਕੇ ਛਿੱਲਾਂ ਧਰਤੀ ਉੱਪਰ ਸੁੱਟੀਆਂ ਸਨ, ਸਤਿਗੁਰਾਂ ਨੇ ਉਹਨਾਂ ਵੱਲ ਇਸ਼ਾਰਾ ਕਰਕੇ ਕਿਹਾ, ਇਨ੍ਹਾਂ ਨੂੰ ਸ਼ਰਧਾ ਦੇ ਨਾਲ ਚੂਪ ਲੈ। ਤਿਸੇ ਸਮੇਂ ਹੀ ਸਤਿਗੁਰਾਂ ਦੇ ਹੁਕਮ ਨੂੰ ਸੁਣ ਕੇ ਪ੍ਰੇਤ ਨੇ ਉਹ ਛਿੱਲਾਂ ਜੋ ਅੰਮ੍ਰਿਤ ਰੂਪੀ ਰਸ ਦੇ ਨਾਲ ਭਰੀਆਂ ਹੋਈਆਂ ਸਨ, ਉਨ੍ਹਾਂ ਨੂੰ ਚੂਪਣ ਲੱਗ ਪਿਆ ਤੇ ਚੂਪਦੇ ਸਾਰ ਹੀ ਸ਼੍ਰੇਸ਼ਟ ਗਤੀ ਨੂੰ ਭਾਵ ਮੁਕਤੀ ਨੂੰ ਪ੍ਰਾਪਤ ਹੋਇਆ। ਇਸ ਪ੍ਰਕਾਰ ਜੀਵਾਂ ਦਾ ਭਲਾ ਕਰਦੇ ਹੋਏ ਸਤਿਗੁਰਾਂ ਨੇ ਪ੍ਰੇਤ ਦਾ ਵੀ ਉਧਾਰ ਕੀਤਾ।

**ਹਉਮੈ ਮਾਰਿ ਮਿਲਾਇਅਨੁ; ਗੁਰ ਕੈ ਸਬਦਿ ਤਰੇ ॥**

ਜਿਨ੍ਹਾਂ ਦੀ ਗੁਰਾਂ ਨੇ ਹਉਮੈ ਮਾਰ ਦਿੱਤੀ ਹੈ ਉਹ ਗੁਰੂ ਜੀ ਨੇ ਮੇਲ ਲਏ ਹਨ। ਉਹ ਗੁਰੂ ਸਾਹਿਬ ਜੀ ਦੇ ਸ਼ਬਦ ਦੀ ਕਮਾਈ ਕਰਕੇ ਤਰ ਗਏ ਹਨ।

**ਨਾਨਕ ਸਹਜਿ ਸਮਾਇਅਨੁ; ਹਰਿ ਆਪਣੀ ਕ੍ਰਿਪਾ ਕਰੇ ॥੨॥**

ਗੁਰੂ ਜੀ ਕਹਿੰਦੇ ਹਨ ਕਿ ਉਹਨਾਂ ਨੂੰ ਪਰਮੇਸ਼ਰ ਨੇ (ਸਹਜਿ) ਸੁੱਤੇ ਸਿੱਧ ਹੀ ਸ਼ਾਂਤੀ ਪੂਰਬਕ ਆਪਣੀ ਕਿਰਪਾ ਕਰਕੇ ਮੇਲ ਲਿਆ ਹੈ।

**ਪਉੜੀ ॥ ਹਰਿ ਆਪਣੀ ਭਗਤਿ ਕਰਾਇ; ਵਡਿਆਈ ਵੇਖਾਲੀਅਨੁ ॥**

ਹਰੀ ਪਰਮੇਸ਼ਰ ਨੇ ਭਗਤਾਂ ਤੋਂ ਆਪਣੀ ਭਗਤੀ ਕਰਵਾ ਕਰਕੇ। ਫੇਰ ਭਗਤਾਂ ਦੀ ਵਡਿਆਈ ਕਰਾ ਕਰਕੇ ਦਿਖਾਈ ਹੈ ਸੰਸਾਰ ਨੂੰ। ਜਿਵੇਂ ਭਗਤ ਕਬੀਰ ਜੀ ਦੀ ਵਡਿਆਈ ਅਤੇ ਹੋਰ ਭਗਤਾਂ ਦੀ ਵਡਿਆਈ ਦਿਖਾਈ ਹੈ। ਉਸ ਸਮੇਂ ਦੇ ਰਾਜਿਆਂ ਨੂੰ ਕੋਈ ਨਹੀਂ ਜਾਣਦਾ। ਭਗਤਾਂ ਨੂੰ ਸਭ ਕੋਈ ਜਾਣਦੇ ਹਨ।

**ਆਪਣੀ ਆਪਿ ਕਰੇ ਪਰਤੀਤਿ; ਆਪੇ ਸੇਵ ਘਾਲੀਅਨੁ ॥**

ਆਪ ਹੀ ਭਗਤ ਸਰੂਪ ਹੋ ਕੇ ਕਰਕੇ ਆਪਣੀ ਭਗਤੀ, ਕਰਣੀ ਤੇ (ਪਰਤੀਤਿ) ਭਰੋਸਾ ਕਰਨ ਵਾਲਾ ਹੈ। ਆਪ ਹੀ ਸੇਵਾ ਦੀ ਘਾਲਣਾ ਘਾਲਦਾ ਹੈ।

ਦੂਸਰਾ ਅਰਥ : ਆਪਣੀ ਭਗਤੀ ਨੂੰ ਵੇਖ ਕਰਕੇ ਆਪ ਹੀ ਭਗਤਾਂ ਤੇ ਭਰੋਸਾ ਕਰਨ ਵਾਲਾ ਹੈ। ਆਪ ਹੀ ਔਕੜ ਵਿਚ ਭਗਤਾਂ ਦੀ ਸੇਵਾ (ਘਾਲੀਅਨੁ) ਕਰਦਾ ਹੈ।

**ਹਰਿ ਭਗਤਾ ਨੋ ਦੇਇ ਅਨੰਦੁ; ਥਿਰੁ ਘਰੀ ਬਹਾਲਿਅਨੁ ॥**

ਹਰੀ ਭਗਤਾਂ ਨੂੰ ਆਪਣੇ ਸਰੂਪ ਦਾ ਅਨੰਦ ਬਖ਼ਸ਼ ਕਰਕੇ। ਸੰਗਤ ਰੂਪ, ਤੁਰੀਆ ਘਰ ਵਿਚ (ਥਿਰੁ) ਇਸਥਿਤ ਕਰਕੇ ਬਹਾਲ ਦਿੰਦਾ ਹੈ। ਵਾ : ਹਰੀ ਨੇ ਸੰਗਤ ਘਰ ਵਿਚ, ਤੁਰੀਆ ਪਦ ਰੂਪੀ ਥਾਂ ਵਿਚ ਇਸਥਿਤ ਕਰਕੇ ਬਹਾਲ ਦਿੱਤੇ ਹਨ।

**ਪਾਪੀਆ ਨੋ ਨ ਦੇਈ ਥਿਰੁ ਰਹਣਿ; ਚੁਣਿ ਨਰਕ ਘੋਰਿ ਚਾਲਿਅਨੁ ॥**

ਪਰਮੇਸ਼ਰ ਪਾਪੀ ਲੋਕਾਂ ਨੂੰ ਕਿਸੇ ਜੂਨ ਵਿਚ (ਥਿਰੁ) ਇਸਥਿਤ ਨਹੀਂ ਰਹਿਣਾ ਦਿੰਦਾ ਹੈ। ਖੋਟੇ ਪੈਸਿਆਂ ਵਾਂਗੂ ਚੁਣ ਕਰਕੇ (ਘੋਰਿ) ਭਿਆਨਕ ਨਰਕਾਂ ਨੂੰ ਚਲਾ ਦਿੰਦਾ ਹੈ, ਤੋਰ ਦਿੰਦਾ ਹੈ।

**ਹਰਿ ਭਗਤਾ ਨੋ ਦੇਇ ਪਿਆਰੁ; ਕਰਿ ਅੰਗੁ ਨਿਸਤਾਰਿਅਨੁ ॥੧੯॥**

ਹਰੀ ਪਰਮੇਸ਼ਰ ਆਪਣੇ ਭਗਤਾਂ ਨੂੰ ਪਿਆਰ ਦਿੰਦਾ ਹੈ ਤੇ ਉਹਨਾਂ ਭਗਤਾਂ ਦਾ (ਅੰਗੁ) ਪੱਖ ਕਰਕੇ ਉਹਨਾਂ ਨੂੰ ਸੰਸਾਰ ਤੋਂ ਤਾਰ ਦਿੰਦਾ ਹੈ, ਤਾਰ ਦਿੱਤੇ ਹਨ।

## ਸਾਖੀ—ਭਗਤ ਪ੍ਰਹਿਲਾਦ ਦੀ

ਭਗਤ ਪ੍ਰਹਿਲਾਦ ਜੀ ਨੂੰ ਬਾਲ ਅਵਸਥਾ 'ਚ ਉਨ੍ਹਾਂ ਦੇ ਸੰਸਾਰੀ ਪਿਤਾ ਰਾਜੇ ਹਰਣਾਖ਼ਸ਼ ਨੇ ਪ੍ਰਭੂ ਵਿਸ਼ਵਾਸ ਤੋਂ ਥਿੜਕਾਉਣ ਲਈ ਆਪਣੀ ਸਾਰੀ ਸਿਆਣਪ ਅਤੇ ਤਾਕਤ ਵਰਤੀ। ਰਾਜੇ ਹਰਣਾਖਸ਼ ਦਾ ਸਾਥ ਉਸ ਦੀ ਸੱਕੀ ਭੈਣ ਹੋਲਕਾਂ ਵੱਲੋਂ ਵੀ ਦਿੱਤਾ ਗਿਆ। ਅਕਸਰ ਭੂਆ ਆਪਣੇ ਭਤੀਜੇ-ਭਤੀਜੀਆਂ ਦੀ ਸੁਖ ਮੰਗਦੀਆਂ ਹਨ, ਪਰ ਦੁਸ਼ਟ ਭਰਾ ਦੀ ਦੁਸ਼ਟ ਭੈਣ ਭਤੀਜੇ ਨੂੰ ਜਾਨੋਂ ਮਾਰਨ ਵਾਸਤੇ ਪੂਰੀ ਮਦਦ ਕਰਦੀ ਹੈ। ਹੋਲਕਾ ਭਗਤ ਪ੍ਰਹਿਲਾਦ ਨੂੰ ਗੋਦੀ ਚੁੱਕ ਕੇ ਬਲਦੀਆਂ ਲੱਕੜਾਂ ਅੰਦਰ ਬੈਠ ਗਈ। ਹੋਲਕਾ ਸੂਰਜ ਦੇਵ ਦੀ ਉਪਾਸਕ ਸੀ। ਉਹਨੂੰ ਭਰੋਸਾ ਸੀ ਕਿ ਮੈਨੂੰ ਸੂਰਜ ਦੇਵ ਦੀ ਭਗਤੀ ਕਰਨ ਨਾਲ ਉਸ ਵਲੋਂ ਵਰ ਪ੍ਰਾਪਤ ਹੈ ਕਿ ਜਿਹੜਾ ਦੁਪੱਟਾ ਮੇਰੇ ਸਿਰ 'ਤੇ ਹੈ, ਇਹ ਮੈਨੂੰ ਸੜਨ ਨਹੀਂ ਦੇਵੇਗਾ, ਪਰ ਹੋਇਆ ਇਸ ਦੇ ਉਲਟ। ਉਹੀ ਦੁਪੱਟਾ ਹਵਾ ਦੇ ਤੇਜ ਵੇਗ ਨਾਲ ਪ੍ਰਹਿਲਾਦ ਦੇ ਉਪਰ ਜਾ ਪਿਆ। ਇਹ ਹਵਾ ਵੀ ਪ੍ਰਮੇਸ਼ਰ ਨੇ ਪ੍ਰਹਿਲਾਦ ਦੀ ਰੱਖਿਆ ਲਈ ਚਲਾਈ। ਪ੍ਰਮਾਤਮਾ ਦੇ ਚਰਨਾਂ ਨਾਲ ਜੁੜੇ ਪ੍ਰਹਿਲਾਦ ਜੀ ਦੀ ਅਗਨੀ ਅੰਦਰ ਰੱਖਿਆ ਹੋਈ ਅਤੇ ਸ਼ਿਵ ਉਪਾਸ਼ਕ ਹੋਲਕਾ ਸੜ ਗਈ। ਹੋਲਕਾ ਦੇ ਸੜਨ ਦੀ ਖੁਸ਼ੀ 'ਚ ਹੋਲੀ ਦਾ ਤਿਉਹਾਰ ਬਣਿਆ, ਕਿ ਪ੍ਰਮਾਤਮਾ ਭਗਤਾਂ ਦੀ ਸਦਾ ਰਖਵਾਲੀ ਕਰਦਾ ਹੈ। ਹਰਨਾਖਸ਼ ਨੇ ਪ੍ਰਹਿਲਾਦ ਨੂੰ ਖ਼ਤਮ ਕਰਨ ਲਈ ਜਲ ਵਿਚ ਡੋਬਣ ਦਾ ਯਤਨ ਕੀਤਾ ਅਤੇ ਅੱਗ ਵਿਚ ਸਾੜਨ ਦਾ ਤਰੀਕਾ ਵਰਤਿਆ ਪਰ ਪ੍ਰਮੇਸ਼ਰ ਨੇ ਪ੍ਰਹਿਲਾਦ ਦੀ ਰੱਖਿਆ ਕੀਤੀ। ਜਿਸ ਵੇਲੇ ਵਾਹਿਗੁਰੂ ਜੀ ਨੇ ਜਲ ਵਿਚ ਡੁੱਬਣ ਤੇ ਅੱਗ ਵਿਚ ਸੜਨ ਅਤੇ ਤਪਦੇ ਥੰਮ੍ਹ ਨਾਲ ਜੱਫੀ ਪਾਉਣ ਸਮੇਂ ਰੱਖਿਆ ਕੀਤੀ ਤਾਂ ਕਰੋਧ ਵਿਚ ਆ ਕੇ ਹਰਣਾਖਸ਼ ਨੇ ਪ੍ਰਹਿਲਾਦ ਨੂੰ ਮਾਰਨ ਵਾਸਤੇ ਤਲਵਾਰ ਕੱਢ ਲਈ ਤੇ ਕਿਹਾ, ਹੁਣ ਦਸ ਤੇਰੀ ਰੱਖਿਆ ਕੌਣ ਕਰੇਗਾ ? ਬੱਸ ਉਸੇ ਸਮੇਂ ਵਾਹਿਗੁਰੂ ਜੀ ਨਰਸਿੰਘ ਰੂਪ ਧਾਰਕੇ ਪ੍ਰਹਿਲਾਦ ਦੀ ਰੱਖਿਆ ਵਾਸਤੇ ਪ੍ਰਗਟ ਹੋ ਆਏ। ਪੁਰਾਣਕ ਗ੍ਰੰਥਾਂ ਅਨੁਸਾਰ ਹਰਣਾਖਸ਼ ਦੇ ਸਦਾ ਜਿਉਂਦੇ ਰਹਿਣ ਵਾਸਤੇ ਲਏ ਵਰ, ਸਾਰੇ ਪੂਰੇ ਕਰਕੇ ਨੌਹਾਂ ਨਾਲ ਪਾੜ ਕੇ ਖ਼ਤਮ ਕਰ ਦਿੱਤਾ। ਇਸ ਪ੍ਰਕਾਰ ਹਰਣਾਖਸ਼ ਨੂੰ ਵਾਹਿਗੁਰੂ ਜੀ ਨੇ ਸਜ਼ਾ ਦੇ ਕੇ ਆਪਣੇ ਕ੍ਰਿਪਾਲੂ ਬਿਰਦ ਦਾ ਪ੍ਰਗਟਾਅ ਕੀਤਾ।

ਪ੍ਰਮਾਣ : **[ਸਤਿਗੁਰ ਰਾਮ ਨਾਮ ਦ੍ਰਿੜਾਇਆ ॥ ਰਾਜ ਮਾਲ ਝੂਠੀ ਸਭ ਮਾਇਆ ॥** (ਅੰਗ ੮੪)]

**ਸਲੋਕ ਮਃ ੧ ॥**

**ਕੁਬੁਧਿ ਡੂਮਣੀ ਕੁਦਇਆ ਕਸਾਇਣਿ ਪਰ ਨਿੰਦਾ ਘਟ ਚੂਹੜੀ ਮੁਠੀ ਕ੍ਰੋਧਿ ਚੰਡਾਲਿ ॥ ਕਾਰੀ ਕਢੀ ਕਿਆ ਥੀਐ ਜਾਂ ਚਾਰੇ ਬੈਠੀਆ ਨਾਲਿ ॥ ਸਚੁ ਸੰਜਮੁ ਕਰਣੀ ਕਾਰਾਂ ਨਾਵਣੁ ਨਾਉ ਜਪੇਹੀ ॥ ਨਾਨਕ ਅਗੈ ਊਤਮ ਸੇਈ ਜਿ ਪਾਪਾਂ ਪੰਦਿ ਨ ਦੇਹੀ ॥੧॥ ਮਃ ੧ ॥ ਕਿਆ ਹੰਸੁ ਕਿਆ ਬਗੁਲਾ ਜਾ ਕਉ ਨਦਰਿ ਕਰੇਇ ॥ ਜੋ ਤਿਸੁ ਭਾਵੈ ਨਾਨਕਾ ਕਾਗਹੁ ਹੰਸੁ ਕਰੇਇ ॥੨॥ ਪਉੜੀ ॥ ਕੀਤਾ ਲੋੜੀਐ ਕੰਮੁ ਸੁ ਹਰਿ ਪਹਿ ਆਖੀਐ ॥ ਕਾਰਜੁ ਦੇਇ ਸਵਾਰਿ ਸਤਿਗੁਰ ਸਚੁ ਸਾਖੀਐ ॥ ਸੰਤਾ ਸੰਗਿ ਨਿਧਾਨੁ ਅੰਮ੍ਰਿਤੁ ਚਾਖੀਐ ॥ ਭੈ ਭੰਜਨ ਮਿਹਰਵਾਨ ਦਾਸ ਕੀ ਰਾਖੀਐ ॥ ਨਾਨਕ ਹਰਿ ਗੁਣ ਗਾਇ ਅਲਖੁ ਪ੍ਰਭੁ ਲਾਖੀਐ ॥੨੦॥**

*(ਅੰਗ ੯੧)*

**ਉਥਾਨਕਾ :** ਜਦੋਂ ਧੰਨ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਹਰਿਦੁਆਰ ਗੰਗਾ ਕਿਨਾਰੇ ਗਏ ਸਨ ਤਾਂ ਉਥੇ ਬ੍ਰਾਹਮਣ ਲੋਕ ਸੂਰਜ ਵੱਲ ਮੂੰਹ ਕਰਕੇ ਗੰਗਾ ਵਿਚ ਖੜ੍ਹ ਕੇ ਪੂਰਬ ਤਰਫ਼ ਪਾਨੀ ਦੇ ਰਹੇ ਸਨ। ਆਪਣੇ ਪਿਤਰਾਂ ਨੂੰ। ਉਹਨਾਂ ਦੇ ਪਾਖੰਡ ਨੂੰ ਤੋੜਨ ਵਾਸਤੇ ਹਜ਼ੂਰ ਪੱਛਮ ਤਰਫ਼ ਪਾਨੀ ਦੇਣ ਲੱਗ ਪਏ। ਪੰਡਿਤਾਂ ਨੇ ਪੁੱਛਿਆ ਤੁਸੀਂ ਕੌਣ ਹੋ ? ਤਾਂ ਹਜ਼ੂਰ ਨੇ ਉੱਤਰ ਦਿੱਤਾ

**ਪ੍ਰਮਾਣ :** **[ਨਾ ਹਮ ਹਿੰਦੂ ਨ ਮੁਸਲਮਾਨ ॥ ਅਲਹ ਰਾਮ ਕੇ ਪਿੰਡੁ ਪਰਾਨ ॥੪॥** (ਅੰਗ ੧੧੩੬)]

ਪੰਡਤਾਂ ਨੇ ਦੂਸਰਾ ਸੁਆਲ ਕੀਤਾ ਤੁਸੀਂ ਪੱਛਮ ਵੱਲ ਕਿਸਨੂੰ ਪਾਨੀ ਦਿੰਦੇ ਹੋ ? ਹਜ਼ੂਰ ਨੇ ਕਿਹਾ ਤੁਸੀਂ ਦੱਸੋ ਕਿਸਨੂੰ ਪਾਨੀ ਦੇ ਰਹੇ ਹੋ। ਪੰਡਿਤਾਂ ਨੇ ਕਿਹਾ ਅਸੀਂ ਪਿੱਤਰਾਂ ਨੂੰ ਪਾਨੀ ਦੇ ਰਹੇ ਹਾਂ। ਸੁਣ ਕਰਕੇ ਸਤਿਗੁਰੂ ਜੀ ਫੇਰ ਪਾਨੀ ਪੱਛੋਂ ਵੱਲ ਉਛਾਲਣ ਲੱਗ ਪਏ। ਫੇਰ ਬ੍ਰਾਹਮਣਾਂ ਨੇ ਕਿਹਾ ਕਿ ਤੁਸੀਂ ਕਿਸਨੂੰ ਪਾਨੀ ਦੇ ਰਹੇ ਹੋ ? ਤਾਂ ਹਜ਼ੂਰ ਨੇ ਕਿਹਾ, ਭਾਈ ਅਸੀਂ ਸ੍ਰੀ ਕਰਤਾਰਪੁਰ ਸਾਹਿਬ ਰਾਵੀ ਕਿਨਾਰੇ ਜੋ ਖੇਤੀ ਬੀਜੀ ਹੈ ਉਸਨੂੰ ਪਾਨੀ ਦੇ ਰਹੇ ਹਾਂ। ਪੰਡਿਤ ਬ੍ਰਾਹਮਣ ਸੁਣ ਕੇ ਹੱਸਣ ਲੱਗ ਪਏ ਅਤੇ ਕਹਿਣ ਲੱਗੇ ਦੋ ਸੌ ਕੋਸ ਦੂਰ ਪਾਨੀ ਕਿਵੇਂ ਜਾਵੇਗਾ। ਤਾਂ ਸਤਿਗੁਰੂ ਜੀ ਨੇ ਉਹਨਾਂ ਨੂੰ ਉਲਟਾ ਸਵਾਲ ਕੀਤਾ ਕਿ ਤੁਸੀਂ ਦੱਸੋ ਕਿ ਹਜ਼ਾਰਾਂ ਕੋਸ ਪਾਨੀ ਕਿਵੇਂ ਜਾਵੇਗਾ। ਸਾਰੇ ਸ਼ਰਮਿੰਦੇ ਹੋ ਕੇ ਚੁੱਪ ਕਰ ਗਏ ਅਤੇ ਗੰਗਾ ਕਿਨਾਰੇ ਗੋਮੁਖੀਆਂ ਵਿਚ ਹੱਥ ਕਰਕੇ ਮਾਲਾ ਫੇਰਨ ਲੱਗ ਪਏ।

ਨੋਟ : ਗੋਮੁਖੀਆਂ=ਇਕ ਤਰ੍ਹਾਂ ਦੀ ਥੈਲੀ ਹੁੰਦੀ ਹੈ। ਜਿਸਦੀ ਬਨਾਵਟ ਗਊ ਮੁਖੀ ਵਰਗੀ ਹੁੰਦੀ ਹੈ। ਉਸ ਥੈਲੀ ਵਿਚ ਹੱਥ ਪਾ ਕਰਕੇ ਮਾਲਾ ਫੇਰਨੀ ਹਿੰਦੂ ਪੁੰਨ ਕਰਮ ਸਮਝਦੇ ਹਨ। ਇਹਨਾਂ ਨੂੰ ਇਸ ਤਰ੍ਹਾਂ ਕਰਦੇ ਵੇਖ ਹਜ਼ੂਰ ਨੇ ਇਹਨਾਂ ਦੇ ਮਨਾਂ ਦੀ ਹਾਲਤ ਦੱਸ ਦਿੱਤੀ। ਇਕ ਨੂੰ ਕਿਹਾ ਤੇਰਾ ਮਨ ਦਿੱਲੀ ਵਿਚ ਲੋਟੇ ਖ਼ਰੀਦਦਾ ਫਿਰਦਾ ਹੈ। ਦੂਸਰੇ ਨੂੰ ਕਿਹਾ ਤੂੰ ਲਾਹੌਰ, ਕਾਬਲ, ਕੰਧਾਰ, ਵਿਚ ਫਿਰਦਾ ਹੈਂ ਵਪਾਰ ਕਰਨ ਲਈ। ਵਾਰੀ-ਵਾਰੀ ਸਾਰਿਆਂ ਨੂੰ ਦੱਸ ਦਿੱਤਾ। ਸਾਰੇ ਸੱਚਾ ਬਚਨ ਸੁਣ ਕਰਕੇ ਬੜੇ ਭਾਰੀ ਸ਼ਰਮਿੰਦੇ ਹੋਏ। ਇਹ ਸਾਰੇ ਚਲੇ ਗਏ, ਪਰ ਗੁਰੂ ਸਾਹਿਬ ਜੀ ਭਾਈ ਬਾਲੇ, ਮਰਦਾਨੇ ਸਮੇਤ ਗੰਗਾ ਕਿਨਾਰੇ ਬੈਠੇ ਰਹੇ। ਪੰਡਿਤਾਂ ਨੇ ਭੋਜਨ ਤਿਆਰ ਕਰਨ ਵਾਸਤੇ ਚੌਂਕੇ ਆਦਿ ਦੀ ਪਵਿੱਤਰਤਾ ਸਹਿਤ ਤਿਆਰੀ ਕੀਤੀ। ਭੋਜਨ ਤਿਆਰ ਕਰਕੇ ਹਜ਼ੂਰ ਦੇ ਪਾਵਨ ਚਰਨਾਂ ਵਿਚ ਭੋਜਨ ਛਕਾਉਣ ਲਈ ਬੇਨਤੀ ਕੀਤੀ। ਹਜ਼ੂਰ ਨੇ ਭੋਜਨ ਛਕਣ ਤੋਂ ਇਨਕਾਰ ਕਰ ਦਿੱਤਾ ਕਿ ਅਸੀਂ ਤੁਹਾਡਾ ਭੋਜਨ

ਨਹੀਂ ਛਕਣਾ। ਜਦੋਂ ਇਹਨਾਂ ਨੇ ਵਾਰ-ਵਾਰ ਬੇਨਤੀ ਕੀਤੀ ਕਿ ਹੇ ਮਹਾਰਾਜ ਜੀ ਅਸੀਂ ਆਪ ਜੀ ਨੂੰ ਗੁਰੂ ਧਾਰਨ ਕਰਨਾ ਹੈ। ਆਪ ਕਿਰਪਾ ਕਰਕੇ ਭੋਜਨ ਛਕੋ ਅਸੀਂ ਬਹੁਤ ਪਵਿੱਤਰਤਾ ਸਹਿਤ ਬਣਾਇਆ ਹੈ। ਤਾਂ ਹਜ਼ੂਰ ਇਹਨਾਂ ਨਾਲ ਚੌਂਕੇ ਵਿਚ ਗਏ ਤਾਂ ਸਤਿਗੁਰਾਂ ਨੇ ਕਿਹਾ ਭਾਈ ਤੁਹਾਡਾ ਚੌਂਕਾ ਪਹਿਲਾਂ ਹੀ ਭਿੱਟਿਆ ਹੋਇਆ ਹੈ। ਇਹਨਾਂ ਕਾਰਾਂ ਭਾਵ ਲੀਕਾਂ ਕੱਢਣ ਨਾਲ ਤਾਂ ਚੌਂਕਾ ਸੁੱਚਾ ਨਹੀਂ ਰਿਹਾ। ਤਾਂ ਬ੍ਰਾਹਮਣਾਂ ਨੇ ਕਿਹਾ, ਹਜ਼ੂਰ ਸਾਨੂੰ ਤਾਂ ਚੌਂਕਾ ਭਿੱਟਣ ਵਾਲਾ ਕੋਈ ਐਥੇ ਦਿੱਸਦਾ ਨਹੀਂ ਹੈ। ਕਿਸਨੇ ਭਿੱਟ ਦਿੱਤਾ ਹੈ ? ਆਪ ਕਿਰਪਾ ਕਰਕੇ ਦੱਸੋ ਜੀ, ਤਾਂ ਹਜ਼ੂਰ ਨੇ ਇਹ ਪਾਵਨ ਸ਼ਬਦ ਉਚਾਰਨ ਕੀਤਾ। ਇਸ ਸ਼ਬਦ ਦੁਆਰਾ ਹਿਰਦੇ ਨੂੰ ਚੌਂਕਾ ਕਥਨ ਕਰਦੇ ਹਨ।

**ਕੁਬੁਧਿ ਡੂਮਣੀ, ਕੁਦਇਆ ਕਸਾਇਣਿ; ਪਰ ਨਿੰਦਾ ਘਟ ਚੂਹੜੀ; ਮੁਠੀ, ਕ੍ਰੋਧਿ ਚੰਡਾਲਿ ॥**

ਹੇ ਭਾਈ ਤੁਹਾਡੇ ਹਿਰਦੇ ਰੂਪ ਚੌਂਕੇ ਦੇ ਵਿਚ (ਕੁਬੁਧਿ) ਖੋਟੀ ਬੁੱਧੀ ਰੂਪੀ (ਡੂਮਣੀ) ਮਰਾਸਣ, ਡੂੰਮਣੀ ਬੈਠੀ ਹੈ। ਡੂੰਮ=ਮਰਾਸੀ ਦੇ ਘਰ ਵਾਲੀ ਡੂੰਮਣੀ

ਪ੍ਰਮਾਣ : **[ਮਨ ਰੇ ਕਉਨੁ ਕੁਮਤਿ ਤੈ ਲੀਨੀ ॥**
**ਪਰ ਦਾਰਾ ਨਿੰਦਿਆ ਰਸ ਰਚਿਓ ਰਾਮ ਭਗਤਿ ਨਹਿ ਕੀਨੀ ॥੧॥ ਰਹਾਉ ॥]** (ਅੰਗ ੬੩੧)

(ਕੁਦਇਆ) ਖੋਟੀ ਦਇਆ ਰੂਪ ਕਸਾਇਣ, ਕਸਾਈ ਦੇ ਘਰ ਵਾਲੀ ਕਸਾਉਣ ਬੈਠੀ ਹੈ। ਕਬੀਰ ਜੀ ਨੇ ਕਿਹਾ ਹੈ :

ਪ੍ਰਮਾਣ : **[ਜਉ ਸਭ ਮਹਿ ਏਕੁ ਖੁਦਾਇ ਕਹਤ ਹਉ ਤਉ ਕਿਉ ਮੁਰਗੀ ਮਾਰੈ ॥੧॥]** (ਅੰਗ ੧੩੫੦)

ਤੁਰਕਾਂ ਦੀਆਂ ਸ਼ਰ੍ਹਾ ਦੀਆਂ ਪੁਸਤਕਾਂ ਕਿਤਾਬਾਂ ਵਿਚ ਲਿਖਿਆ ਹੈ ਕਿ ਮੁਰਗੀਆਂ ਤੇ ਬੱਕਰੇ ਅੱਲ੍ਹਾ ਦੀ ਦਰਗਾਹ ਵਿਚ ਫ਼ਰਿਆਦ ਕਰਨਗੇ ਕਿ ਅਸੀਂ ਮਨੁੱਖਾਂ ਦਾ ਖਾਜਾ ਬਣੇ ਸੀ, ਪਰ ਸਾਨੂੰ ਇਹਨਾਂ ਪੁਰਸ਼ਾਂ ਨੇ ਨਹੀਂ ਖਾਧਾ ਹੈ। ਇਸ ਤਰ੍ਹਾਂ ਗੱਲਾਂ ਬਣਾ ਕਰਕੇ ਮੁਰਗੀਆਂ ਜਾਂ ਜੀਵਾਂ ਨੂੰ ਮਾਸ ਖਾਣ ਵਾਸਤੇ ਮਾਰਨ ਦੀ ਦਇਆ ਕਰਨੀ। ਇਹ ਖੋਟੀ ਦਇਆ ਹੈ।

ਪ੍ਰਮਾਣ : **[ਪਕਰਿ ਜੀਉ ਆਨਿਆ ਦੇਹ ਬਿਨਾਸੀ ਮਾਟੀ ਕਉ ਬਿਸਮਿਲਿ ਕੀਆ ॥**
**ਜੋਤਿ ਸਰੂਪ ਅਨਾਹਤ ਲਾਗੀ ਕਹੁ ਹਲਾਲੁ ਕਿਆ ਕੀਆ ॥੨॥]** (ਅੰਗ ੧੩੫੦)

ਮੁਸਲਮਾਨ ਕਹਿੰਦੇ ਹਨ ਕਿ ਮੱਛੀ ਤੇ ਆਂਹਣ ਦੀ ਟਿੱਡੀ, ਭਾਵ : ਪੁਰਾਣੇ ਸਮਿਆਂ ਵਿਚ ਵੱਡੇ-ਵੱਡੇ ਦਲ ਟਿੱਡੀਆਂ ਦੇ ਉਠ ਪੈਂਦੇ ਸਨ। ਜੋ ਕਿ ਫਸਲਾਂ ਦਾ ਬਹੁਤ ਵੱਡਾ ਨੁਕਸਾਨ ਕਰਿਆ ਕਰਦੇ ਸਨ। ਉਹਨਾਂ ਨੂੰ ਆਂਹਣ ਦੀ ਟਿੱਡੀ ਕਹਿੰਦੇ ਸਨ। ਇਹ ਦੋਨੋਂ ਮੱਛੀ ਤੇ ਆਂਹਣ ਦੀ ਟਿੱਡੀ, ਮੁਹੰਮਦ ਸਾਹਿਬ ਜੀ ਨੇ ਹਲਾਲ ਕੀਤੀਆਂ ਹੋਈਆਂ ਹਨ। ਕਿਉਂਕਿ ਇਹਨਾਂ ਦੇ ਗਲ 'ਤੇ ਧਾਰੀ ਹੁੰਦੀ ਹੈ। ਇਸ ਕਰਕੇ ਬਿਨਾਂ ਹਲਾਲ ਕਰਨ ਤੋਂ ਖਾਣ ਲਈ ਮੁਸਲਮਾਨ ਜਾਇਜ਼ ਮੰਨਦੇ ਹਨ। ਹਿੰਦੂ ਮੱਤ ਵਿਚ ਜੱਗ ਕਰਦੇ ਹਨ। ਘੋੜੇ ਤੇ ਗਊ ਨੂੰ ਪਕੜ ਕਰਕੇ ਉਹਨਾਂ ਦਾ ਦਿਲ ਦਾ ਮਾਸ ਕੱਢ ਕਰਕੇ ਹਵਨ ਕਰਦੇ ਹਨ ਅੱਗ ਵਿਚ। ਫੇਰ ਕਹਿੰਦੇ ਹਨ ਕਿ ਇਹ ਗਊ, ਘੋੜਾ, ਸੌ-ਸੌ ਸਾਲ ਸੁਰਗ ਵਿਚ ਵੱਸੇਗਾ। ਇਸ ਤਰ੍ਹਾਂ ਗਊ ਮੇਧ ਜੱਗ, ਅਸਵਮੇਧ ਜਗ ਕਰਕੇ ਦਇਆ ਸਮਝਦੇ ਹਨ। ਇਹ ਖੋਟੀ ਦਇਆ ਹੈ। ਜੈਨੀਆਂ ਦੀ ਦਇਆ ਵੀ ਖੋਟੀ ਹੈ। ਪਰਾਈ ਨਿੰਦਿਆ ਰੂਪੀ ਚੂਹੜੀ, ਚੂਹੜੇ ਦੇ ਘਰ ਵਾਲੀ (ਘਟ) ਹਿਰਦੇ ਰੂਪ ਚੌਂਕੇ ਵਿਚ ਬੈਠੀ ਹੈ ਅਤੇ ਕ੍ਰੋਧ ਵਾਲੀ ਬਿਰਤੀ ਚੰਡਾਲਣੀ ਹੈ। ਕ੍ਰੋਧ ਚੰਡਾਲ ਦੇ ਘਰ ਵਾਲੀ (ਮੁਠੀ) ਇਸਤਰੀ ਹੈ। ਇਹਨਾਂ ਚਾਰੇ (ਮੁਠੀ) ਇਸਤਰੀਆਂ ਕ੍ਰੋਧ ਰੂਪ ਚੰਡਾਲਣੀ, ਕੁਦਇਆ ਰੂਪ ਕਸਾਇਣ, ਨਿੰਦਿਆ ਰੂਪ ਚੂਹੜੀ, ਖੋਟੀ ਬੁੱਧੀ ਰੂਪ ਡੂੰਮਣੀ ਨੇ ਹਿਰਦਾ (ਮੁੱਠੀ) ਲੁੱਟ ਲਿਆ ਹੈ।

**ਕਾਰੀ, ਕਢੀ ਕਿਆ ਥੀਐ; ਜਾਂ ਚਾਰੇ ਬੈਠੀਆ ਨਾਲਿ ॥**

ਹੇ ਬ੍ਰਾਹਮਣੋਂ ਇਹ (ਕਾਰੀ) ਲਕੀਰ ਕੱਢੀ ਤੋਂ, ਕਾਰ ਕੱਢੀ ਤੋਂ ਚੌਂਕੇ ਉਦਾਲੇ ਕੀ ਹੋ ਗਿਆ ਹੈ ? ਜਦੋਂ ਚਾਰੇ ਤਾਂ (ਨਾਲਿ) ਸਾਥ ਬੈਠੀਆਂ ਹਨ। ਇਹਨਾਂ ਕਾਰਾਂ ਕੱਢਣ ਨਾਲ ਕੀ (ਥੀਐ) ਹੋ ਸਕਦਾ ਹੈ। ਭਾਵ ਕੀ ਬਣ ਸਕਦਾ ਹੈ। ਇਉਂ ਅੰਤਸ਼ਕਰਣ ਰੂਪ ਚੌਂਕਾ ਭਿੱਟਿਆ=ਅਪਵਿੱਤਰ ਹੋ ਗਿਆ ਹੈ। **ਪ੍ਰਸ਼ਨ :** ਕਿਵੇਂ ਹਿਰਦਾ ਰੂਪ ਚੌਂਕਾ ਪਵਿੱਤਰ ਹੋਵੇ ਜੀ ? **ਉੱਤਰ :**

**ਸਚੁ ਸੰਜਮੁ ਕਰਣੀ ਕਾਰਾਂ; ਨਾਵਣੁ ਨਾਉ ਜਪੇਹੀ ॥**

*(ਨ੍ਹਾਵਣ ਭਾਰਾ ਬੋਲੋ)*

ਹੇ ਭਾਈ ਸਚ ਬੋਲਣ ਦਾ ਸੰਜਮੀ ਹੋਵੇ। ਇਹ ਹਿਰਦੇ ਰੂਪ ਚੌਂਕੇ ਦਾ ਲਿਪਣਾ ਕਰੇ। (ਕਰਣੀ) ਭਗਤੀ ਦੀਆਂ ਕਾਰਾਂ ਕੱਢਣਾ ਕਰੇ। (ਨਾਉ) ਨਾਮ ਜਪਣ ਰੂਪ (ਨਾਵਣੁ) ਇਸ਼ਨਾਨ ਕਰੇ। ਫੇਰ ਹਿਰਦਾ ਰੂਪ ਚੌਂਕਾ ਪਵਿੱਤਰ ਹੁੰਦਾ ਹੈ।

ਦੂਸਰਾ ਅਰਥ : ਫਲ ਦਸਦੇ ਹਨ : ਸੱਚ ਬੋਲਣੇ ਕਰਕੇ ਕੁਬੁੱਧੀ ਨਾਸ ਹੋ ਜਾਂਦੀ ਹੈ। (ਸੰਜਮੁ) ਇੰਦਰੇ ਦਮਨ ਕਰਕੇ ਖੋਟੀ ਦਇਆ ਨਾਸ ਹੋ ਜਾਂਦੀ ਹੈ।

ਪ੍ਰਮਾਣ : **[ਪਰ ਤ੍ਰਿਅ ਰੂਪੁ ਨ ਪੇਖੈ ਨੇਤ੍ਰ ॥]** (ਅੰਗ ੨੭੪)

ਨਾਮ ਜਪਣ ਕਰਕੇ ਨਿੰਦਿਆ ਵਾਲੀ ਬਿਰਤੀ। ਭਗਤੀ ਕਰਕੇ ਕ੍ਰੋਧ ਵਾਲੀ ਬਿਰਤੀ ਨਾਸ ਹੋ ਜਾਂਦੀ ਹੈ।

**ਨਾਨਕ ਅਗੈ ਊਤਮ ਸੇਈ; ਜਿ ਪਾਪਾਂ ਪੰਦਿ ਨ ਦੇਹੀ ॥੧॥**

ਧੰਨ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਕਿਰਪਾ ਕਰਕੇ ਫ਼ੁਰਮਾਉਂਦੇ ਹਨ ਕਿ ਉਹ ਅੱਗੇ ਪ੍ਰਲੋਕ ਵਿਚ ਉੱਤਮ ਹਨ। (ਊਤਮ) ਸ੍ਰੇਸ਼ਟ ਹਨ। ਜੋ ਪਾਪਾਂ ਦੀ (ਪੰਦਿ) ਸਿੱਖਿਆ ਕਿਸੇ ਨੂੰ ਨਹੀਂ ਦੇਂਦੇ ਹਨ। ਵਾ : ਉਹ ਉੱਤਮ ਹਨ ਜਿਹੜੇ ਪਾਪਾਂ ਦੇ (ਪੰਦਿ) ਰਸਤੇ ਮਨ ਦੇ ਸੰਕਲਪ ਰੂਪ ਪੈਰ ਨੂੰ ਚੱਲਣ ਨਹੀਂ ਦੇਂਦੇ ਹਨ। ਪ੍ਰਸ਼ਨ : ਭਾਈ ਮਰਦਾਨੇ ਨੇ ਹਜ਼ੂਰ ਨੂੰ ਬੇਨਤੀ ਕੀਤੀ ਕਿ ਹੇ ਗੁਰੂ ਜੀ ! ਤੁਸੀਂ ਇਹਨਾਂ ਬਗਲਿਆਂ ਬ੍ਰਾਹਮਣਾਂ ਨੂੰ ਛੇਤੀ ਹੀ ਹੰਸ ਬਣਾ ਦਿੱਤਾ ਹੈ। ਉੱਤਰ :

**ਮ: ੧ ॥ ਕਿਆ ਹੰਸੁ ਕਿਆ ਬਗੁਲਾ; ਜਾ ਕਉ ਨਦਰਿ ਕਰੇਇ ॥**

ਹੇ ਮਰਦਾਨੇ (ਕਿਆ) ਕੀ ਹੋ ਗਿਆ ਜੇ ਇਹ ਪੰਡਿਤ ਰੂਪ ਬਗੁਲੇ ਤੱਤਬੇਤੇ ਰੂਪ ਹੰਸ ਬਣ ਗਏ ਹਨ। ਇਹ ਕੋਈ ਅਸਚਰਜ ਗੱਲ ਨਹੀਂ ਹੈ। ਕਿਉਂਕਿ ਜਿਸ ਉੱਤੇ ਪਰਮੇਸ਼ਰ ਕਿਰਪਾ ਕਰਦਾ ਹੈ ਉਹ ਭਾਵੇਂ ਕੋਈ ਹੋਵੇ। ਉਸਨੂੰ ਕਿਰਪਾ ਦੀ ਨਦਰ ਨਾਲ ਤਾਰ ਦਿੰਦਾ ਹੈ। (ਕਿਆ) ਕੀ ਹੋ ਗਿਆ ਜੇ ਇਹ ਪਹਿਲਾਂ ਬਗਲਿਆਂ ਵਾਂਗੂੰ ਪਖੰਡੀ ਸਨ। ਕਿਉਂਕਿ ਪਰਮੇਸ਼ਰ ਤਾਂ ਵੱਡੇ-ਵੱਡੇ ਪਾਪੀਆਂ ਨੂੰ ਨਿਹਾਲ ਕਰ ਦਿੰਦਾ ਹੈ ਆਪਣੀ ਪਵਿੱਤਰ ਨਦਰ ਨਾਲ।

**ਜੋ ਤਿਸੁ ਭਾਵੈ ਨਾਨਕਾ; ਕਾਗਹੁ ਹੰਸੁ ਕਰੇਇ ॥੨॥**

ਗੁਰੂ ਸਾਹਿਬ ਜੀ ਕਥਨ ਕਰਦੇ ਹਨ ਜੇਕਰ ਉਸ ਪ੍ਰਭੂ ਨੂੰ ਭਾ ਜਾਵੇ ਤਾਂ ਕਾਵਾਂ ਤੋਂ ਵੀ ਹੰਸ ਕਰ ਦਿੰਦਾ ਹੈ। ਪਾਂਬਰਾਂ ਤੋਂ ਵੀ ਤੱਤਬੇਤੇ ਬਣਾ ਦਿੰਦਾ ਹੈ।

**ਦੂਸਰਾ ਅਰਥ :** ਕੀ ਹੋ ਗਿਆ ਜੇ ਇਹਨਾਂ ਬਗਲਿਆਂ ਰੂਪ ਪਖੰਡੀ ਬ੍ਰਾਹਮਣਾਂ ਨੂੰ ਤੱਤਬੇਤੇ ਹੰਸ ਕਿਰਪਾ ਕਰਕੇ ਬਣਾ ਦਿੱਤਾ ਹੈ। ਇਨ੍ਹਾਂ ਨੂੰ ਕੀ ਮੁਸ਼ਕਲ ਹੈ ਤੱਤ ਬੇਤੇ ਹੰਸ ਬਣਾਉਣਾ। ਕਿਉਂਕਿ ਹੰਸਾਂ ਵਰਗਾ ਲਿਬਾਸ

ਚਿੱਟੇ ਬਸਤਰ ਮਾਲਾ ਆਦਿ ਤਾਂ ਅੱਗੇ ਹੀ ਧਾਰਨ ਕੀਤਾ ਹੋਇਆ ਹੈ। ਕੇਵਲ ਇਹਨਾਂ ਦੇ ਅੰਦਰੋਂ ਖੋਟੀ ਭਾਵਨਾ ਪਰਾਈਆਂ ਇਸਤ੍ਰੀਆਂ ਰੂਪ ਡੱਡਾਂ ਖਾਣ ਦੀ, ਭਾਵ ਭੋਗਣ ਦੀ ਅਤੇ ਮਾਇਆ ਲੈਣ ਰੂਪ ਮੱਛੀਆਂ ਖਾਣ ਦੀ ਹੀ ਹਟਾਉਣੀ, ਦੂਰ ਕਰਨੀ ਹੈ। (ਜੋ ਤਿਸੁ ਭਾਵੈ) ਜੇ ਉਸਨੂੰ ਭਾ ਜਾਵੇ ਤਾਂ ਜਿਸ ਉੱਤੇ ਕਿਰਪਾ ਕਰਦਾ ਹੈ। ਉਹ ਕਾਂਵਾਂ ਵਾਂਗੂ ਜੋ ਅੰਦਰੋਂ ਬਾਹਰੋਂ ਪਾਪੀ ਲੋਕ ਪਾਪਾਂ ਕਰਕੇ ਕਾਲੇ ਹਨ। ਉਹਨਾਂ ਨੂੰ ਤੱਤਬੇਤੇ ਹੰਸ ਬਣਾ ਦਿੰਦਾ ਹੈ। ਹਜ਼ੂਰ ਧੰਨ ਸ੍ਰੀ ਗੁਰੂ ਰਾਮਦਾਸ ਜੀ ਮਹਾਰਾਜ ਬੇਨਤੀ ਕਰਨ ਦਾ ਢੰਗ ਇਸ ਪਉੜੀ ਵਿਚ ਦਰਸਾਉਂਦੇ ਹਨ।

**ਪਉੜੀ ॥ ਕੀਤਾ ਲੋੜੀਐ ਕੰਮੁ; ਸੁ ਹਰਿ ਪਹਿ ਆਖੀਐ ॥**

ਹੇ ਭਾਈ! ਜੋ ਵੀ ਕੰਮ ਕਰਨਾ (ਲੋੜੀਐ) ਚਾਹੀਏ, ਉਸ ਵਾਸਤੇ ਹਰੀ ਪਰਮੇਸ਼ਰ ਪਾਸ ਬੇਨਤੀ ਪੂਰਬਕ ਅਰਦਾਸ ਦੁਆਰਾ ਕਹਿਣਾ ਕਰੀਏ।

**ਕਾਰਜੁ ਦੇਇ ਸਵਾਰਿ; ਸਤਿਗੁਰ ਸਚੁ ਸਾਖੀਐ ॥**

ਹੇ ਸਤਿਗੁਰੂ ਸੱਚੇ (ਸਾਖੀਐ) ਸਾਖੀ ਚੇਤਨ ਸਰੂਪ ਜੀ ਸਾਡੇ ਲੋਕ ਪਰਲੋਕ ਦੇ ਕੰਮ ਸਵਾਰ ਦੇਵੋ ਜੀ। ਵਿਵਹਾਰਕ, ਪ੍ਰਮਾਰਥਕ, ਕੰਮ ਸਵਾਰ ਦੇਵੋ ਜੀ। ਤੁਸੀਂ ਸਾਡੇ ਸੱਚੇ (ਸਾਖੀਐ) ਉਗਾਹ ਹੋ। ਭਾਵ ਗਵਾਹ ਹੋ ਲੋਕ ਪ੍ਰਲੋਕ ਦੇ। ਅਸੀਂ ਹੋਰ ਕਿਸੇ ਦੇਵਤੇ ਨੂੰ (ਸਾਖੀਐ) ਉਗਾਹ ਨਹੀਂ ਬਣਾਇਆ ਲੋਕ ਪ੍ਰਲੋਕ ਦਾ। ਆਪ ਹੀ ਸੱਚੇ (ਸਾਖੀਐ) ਗਵਾਹ ਹੋ। ਜਾਂ ਸੱਚੇ ਸਤਿਗੁਰੂ ਸਾਡੇ (ਸਾਖੀਐ) ਗਵਾਹ ਹਨ।

**ਸੰਤਾ ਸੰਗਿ ਨਿਧਾਨੁ; ਅੰਮ੍ਰਿਤੁ ਚਾਖੀਐ ॥**

ਹੇ ਭਾਈ! ਸੰਤਾਂ ਦੀ (ਸੰਗਿ) ਸੰਗਤ ਵਿਚ ਅੰਮ੍ਰਿਤ ਨਾਮ ਦਾ (ਨਿਧਾਨੁ) ਖ਼ਜ਼ਾਨਾ ਹਿਰਦੇ ਵਿਚ (ਚਾਖੀਐ) ਧਾਰਨ ਕਰੀਏ।

**ਭੈ ਭੰਜਨ ਮਿਹਰਵਾਨ; ਦਾਸ ਕੀ ਰਾਖੀਐ ॥**

ਬੇਨਤੀ ਕਰੋ ਹੇ ਭੈ ਨੂੰ ਨਾਸ ਕਰਨ ਵਾਲੇ ਮਿਹਰਵਾਨ ਪਰਮੇਸ਼ਰ ਜੀ! ਦਾਸਾਂ ਦੀ ਰੱਖਿਆ ਕਰੋ।

**ਨਾਨਕ ਹਰਿ ਗੁਣ ਗਾਇ; ਅਲਖੁ ਪ੍ਰਭੁ ਲਾਖੀਐ ॥੨੦॥**

ਗੁਰੂ ਸਾਹਿਬ ਜੀ ਕਹਿੰਦੇ ਹਨ, ਹੇ ਭਾਈ ਜੇ ਰੱਖਿਆ ਚਾਹੁੰਦੇ ਹੋ ਤਾਂ ਹਰੀ ਦੇ ਗੁਣਾਂ ਨੂੰ ਗਾਉਣਾ ਕਰੋ। ਗੁਣ ਗਾਉਣ ਦੇ ਨਾਲ ਅਲੱਖ ਸਰੂਪ ਪ੍ਰਭੂ ਨੂੰ ਲਖ ਲਈ ਦਾ ਹੈ। (ਲਾਖੀਐ) ਜਾਣ ਲਈਦਾ ਹੈ।

ਨੋਟ : ਸਿਰੀਰਾਗੁ ਦਾ ਚੌਥਾ ਸ਼ਬਦ ਵੀ (ਸਿਰੀਰਾਗੁ ਮਹਲਾ ੧ ॥)
**[ਲਬੁ ਕੁਤਾ ਕੂੜੁ ਚੂਹੜਾ ਠਗਿ ਖਾਧਾ ਮੁਰਦਾਰੁ ॥]** (ਅੰਗ ੧੫)
ਹਰਿਦੁਆਰ ਪੰਡਤਾਂ ਪ੍ਰਥਾਇ ਉਚਾਰਨ ਕੀਤਾ ਹੈ। ਇਹ ਸਲੋਕ ਵੀ ਉਥੇ ਉਚਾਰਨ ਕੀਤੇ ਹਨ।

ਸਲੋਕ ਮ: ੩ ॥

ਜੀਉ ਪਿੰਡੁ ਸਭੁ ਤਿਸ ਕਾ ਸਭਸੈ ਦੇਇ ਅਧਾਰੁ ॥ ਨਾਨਕ ਗੁਰਮੁਖਿ ਸੇਵੀਐ ਸਦਾ ਸਦਾ ਦਾਤਾਰੁ ॥ ਹਉ ਬਲਿਹਾਰੀ ਤਿਨ ਕਉ ਜਿਨਿ ਧਿਆਇਆ ਹਰਿ ਨਿਰੰਕਾਰੁ ॥ ਓਨਾ ਕੇ ਮੁਖ ਸਦ ਉਜਲੇ ਓਨਾ ਨੋ ਸਭੁ ਜਗਤੁ ਕਰੇ ਨਮਸਕਾਰੁ ॥੧॥ ਮ: ੩ ॥ ਸਤਿਗੁਰ ਮਿਲਿਐ ਉਲਟੀ ਭਈ ਨਵ ਨਿਧਿ ਖਰਚਿਉ ਖਾਉ ॥ ਅਠਾਰਹ ਸਿਧੀ ਪਿਛੈ ਲਗੀਆ ਫਿਰਨਿ ਨਿਜ ਘਰਿ ਵਸੈ ਨਿਜ ਥਾਇ ॥ ਅਨਹਦ ਧੁਨੀ ਸਦ ਵਜਦੇ ਉਨਮਨਿ ਹਰਿ ਲਿਵ ਲਾਇ ॥ ਨਾਨਕ ਹਰਿ ਭਗਤਿ ਤਿਨਾ ਕੈ ਮਨਿ ਵਸੈ ਜਿਨ ਮਸਤਕਿ ਲਿਖਿਆ ਧੁਰਿ ਪਾਇ ॥੨॥ ਪਉੜੀ ॥ ਹਉ ਢਾਢੀ ਹਰਿ ਪ੍ਰਭ ਖਸਮ ਕਾ ਹਰਿ ਕੈ ਦਰਿ ਆਇਆ ॥ ਹਰਿ ਅੰਦਰਿ ਸੁਣੀ ਪੂਕਾਰ ਢਾਢੀ ਮੁਖਿ ਲਾਇਆ ॥ ਹਰਿ ਪੁਛਿਆ ਢਾਢੀ ਸਦਿ ਕੈ ਕਿਤੁ ਅਰਥਿ ਤੂੰ ਆਇਆ ॥ ਨਿਤ ਦੇਵਹੁ ਦਾਨੁ ਦਇਆਲ ਪ੍ਰਭ ਹਰਿ ਨਾਮੁ ਧਿਆਇਆ ॥ ਹਰਿ ਦਾਤੈ ਹਰਿ ਨਾਮੁ ਜਪਾਇਆ ਨਾਨਕੁ ਪੈਨਾਇਆ ॥੨੧॥੧॥ ਸੁਧੁ (ਅੰਗ ੯੧)

ਸਲੋਕ ਮ: ੩ ॥

**ਜੀਉ ਪਿੰਡੁ ਸਭੁ ਤਿਸ ਕਾ; ਸਭਸੈ ਦੇਇ ਅਧਾਰੁ ॥**

ਹੇ ਭਾਈ ! ਤਿਸ ਪਰਮੇਸ਼ਰ ਦਾ ਹੀ ਸੂਖਮ ਸਥੂਲ ਸਰੀਰ ਦਿੱਤਾ ਹੋਇਆ ਹੈ ਅਤੇ ਸਾਰਿਆਂ ਦੇ ਤਾਂਈ ਰੋਜ਼ੀ ਦਾ, ਚੇਤਨ ਸੱਤਾ ਦਾ (ਆਧਾਰੁ) ਆਸਰਾ ਦਿੰਦਾ ਹੈ।

**ਨਾਨਕ ਗੁਰਮੁਖਿ ਸੇਵੀਐ; ਸਦਾ ਸਦਾ ਦਾਤਾਰੁ ॥**

ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਗੁਰਮੁਖਿ ਬਣ ਕੇ ਉਸਦਾ ਸਿਮਰਨ ਭਜਨ ਕਰੀਏ। ਜੋ ਸਦਾ-ਸਦਾ ਮੁਕਤੀ, ਗਿਆਨ ਦੀਆਂ ਦਾਤਾਂ ਨੂੰ ਦੇਣ ਵਾਲਾ ਹੈ ਦਾਤਾਰ ਹੈ।

**ਹਉ ਬਲਿਹਾਰੀ ਤਿਨ ਕਉ; ਜਿਨਿ ਧਿਆਇਆ ਹਰਿ ਨਿਰੰਕਾਰੁ ॥**

ਅਸੀਂ ਤਿਨ੍ਹਾਂ ਤੋਂ ਬਲਿਹਾਰ ਜਾਂਦੇ ਹਾਂ ਜਿਨ੍ਹਾਂ ਨੇ ਹਰੀ ਜੋ (ਨਿਰੰਕਾਰ) ਮਾਇਕੀ ਆਕਾਰਾਂ ਤੋਂ ਰਹਿਤ ਹੈ, ਉਸ ਨੂੰ ਧਿਆਉਣਾ ਕੀਤਾ ਹੈ।

**ਓਨਾ ਕੇ ਮੁਖ ਸਦ ਉਜਲੇ; ਓਨਾ ਨੋ ਸਭੁ ਜਗਤੁ ਕਰੇ ਨਮਸਕਾਰੁ ॥੧॥**

ਉਹਨਾਂ ਗੁਰਮੁਖਾਂ ਦੇ ਸਦਾ ਹੀ ਲੋਕ ਪ੍ਰਲੋਕ ਵਿਚ ਮੁੱਖ ਉੱਜਲੇ ਹਨ, ਸਾਰਾ ਸੰਸਾਰ ਹੀ ਉਹਨਾਂ ਨੂੰ ਨਮਸ਼ਕਾਰ ਕਰਦਾ ਹੈ।

**ਮ: ੩ ॥ ਸਤਿਗੁਰ ਮਿਲਿਐ ਉਲਟੀ ਭਈ ਨਵ ਨਿਧਿ ਖਰਚਿਉ ਖਾਉ ॥**

ਜਿਨ੍ਹਾਂ ਦਾ ਮਨ ਗੁਰੂ ਜੀ ਨਾਲ ਮਿਲ ਜਾਵੇ ਤਾਂ ਸੰਸਾਰ ਵੱਲੋਂ ਬਿਰਤੀ ਉਲਟ ਕਰਕੇ, ਬਦਲ ਕੇ, ਪਰਮੇਸ਼ਰ ਵੱਲ ਉਲਟ ਲੱਗ ਜਾਂਦੀ ਹੈ। ਭਾਵ ਸੰਸਾਰਾਕਾਰ ਤੋਂ ਬਦਲ ਕੇ ਬਿਰਤੀ ਬ੍ਰਹਮਾਕਾਰ ਹੋ ਜਾਂਦੀ ਹੈ। ਫੇਰ ਉਹ ਗੁਰਮੁਖ ਨੌਂ ਨਿਧੀਆਂ ਨੂੰ ਆਪ (ਖਾਉ) ਖਾਂਦੇ ਹਨ। ਹੋਰਾਂ ਨੂੰ ਵੰਡਣ ਰੂਪ (ਖਰਚਿਉ) ਖ਼ਰਚਦੇ ਹਨ।

ਪ੍ਰਮਾਣ : **[ਅਪੁਸਟ ਬਾਤ ਤੇ ਭਈ ਸੀਧਰੀ ਦੂਤ ਦੁਸਟ ਸਜਨਈ ॥]** (ਅੰਗ ੪੦੨)

**ਵਾ :** ਨੌਂ-ਨਿਧੀਆਂ ਨੂੰ (ਖਾਉ) ਧਾਰਨ ਕਰਕੇ, ਖ਼ਰਚਦੇ ਹਨ, ਵੰਡਦੇ ਹਨ।

## ਅਠਾਰਹ ਸਿਧੀ ਪਿਛੈ ਲਗੀਆ ਫਿਰਨਿ; ਨਿਜ ਘਰਿ ਵਸੈ ਨਿਜ ਥਾਇ ॥

ਉਹਨਾਂ ਗੁਰਮੁਖਾਂ ਦੇ ਅਠਾਰਾਂ ਸਿਧੀਆਂ ਪਿੱਛੇ ਲੱਗੀਆਂ ਫਿਰਦੀਆਂ ਹਨ (ਨਿਜ ਘਰਿ) ਆਪਣੇ ਸੰਸਾਰ ਰੂਪੀ ਘਰ ਵਾਲਾ ਜੋ ਪਰਮੇਸ਼ਰ ਹੈ। ਉਸਦੇ ਆਪਣੇ ਤੁਰੀਆ ਰੂਪ ਥਾਂ ਵਿਚ ਵੱਸਣ ਲੱਗ ਜਾਂਦਾ ਹੈ। **ਵਾ** : ਆਪਣੇ ਸਰੂਪ ਘਰ ਵਾਲਾ ਜੋ ਪਰਮੇਸ਼ਰ ਹੈ, ਉਸਦੇ ਤੁਰੀਆ ਥਾਂ ਵਿਚ ਵੱਸਣ ਲੱਗ ਜਾਂਦਾ ਹੈ। **ਵਾ** : ਆਪਣੇ ਘਰ ਵਿਚ ਹੀ ਆਪਣੇ ਸਰੂਪ ਰੂਪ ਥਾਂ ਵਿਚ ਵੱਸਣ ਲੱਗ ਜਾਂਦਾ ਹੈ।

**ਦੋਹਿਰਾ-** ਸਿੱਧ ਅਠਾਰਾਂ, ਨਿੱਧ ਨਵ, ਰਿੱਧੀ ਦੇਹੁ ਸੁਣਾਇ ॥ ਬਿਨਤੀ ਮੇਰੀ ਮਾਨ ਕੇ, ਭਿੰਨ ਭਿੰਨ ਸਮਝਾਇ ॥੮੪॥ ਸ੍ਰੀ ਸੰਤ ਜੀਉ ਵਾਚ ॥ ਦੋਹਿਰਾ ਅਣਮਾ ਪ੍ਰਮਾਣੂ ਹੋਇ ਕੈ, ਸਭ ਥਾਂ ਕਰੈ ਪ੍ਰਵੇਸ। ਮਹਿਮਾਂ ਤਨ ਬਿਸਥਾਰ ਕਰ, ਬਾਵਨ ਜਿਉਂ ਬਡ ਵੇਸ ॥੮੫॥ ਗਰਮਾ ਸੂਖਮ ਹੋ ਬਲੀ, ਅੰਗਦ ਲਾਤ ਸਮਾਨ। ਲਘੁਮਾ ਭਾਰੀ ਤੇ ਬਣੇ, ਛੋਟਾ ਦੇਹਿ ਅਸਾਨ ॥੮੬॥ ਪ੍ਰਾਪਤ ਮਨ ਬਾਂਛਤ ਕਰੈ, ਜੋ ਇਛਾ ਹੋਇ ਚੀਜ ॥ ਪ੍ਰਕਾਮ ਜਲ ਜਿਉ ਲੈ ਹੁਵੈ, ਲਖਤਾ ਮਨ ਕੀ ਥੀਜ ॥੮੭॥ ਈਸਤਾ ਇਛਾ ਆਪਣੀ, ਪ੍ਰੇਰਣ ਸਭ ਕਰ ਲੇਇ। ਬਸਤਾ ਜੋ ਕਾਮਨਾ ਭਈ, ਪੂਰਨ ਆਗਿਆ ਕੇਇ ॥੮੮॥ ਅਸ਼ਟ ਸਿਧ ਏਹੁ ਮੁਖ ਹੈ, ਗੌਣ ਸੋ ਦਸ ਪਹਿਚਾਨ। ਜੋਗਾਭਿਆਸੀ ਗੌਣ ਮੁਖ, ਸ਼ਕਤੀ ਸਿਧੀ ਜਾਨ ॥੮੯॥ ਅਨੁਰੁਮੀ ਤ੍ਰਿਖਾਦਿ ਖਟ, ਉਰਮੀ ਨਾਹਿ ਬਿਆਪਿ। ਦੂਰ ਸ੍ਰਵਣ ਦੂਰ ਬੈਠਿਆਂ, ਸਭ ਕੀ ਬਾਤ ਸੁਣ ਆਪ ॥੯੦॥ ਦੂਰ ਦਰਸ਼ਨ ਦੂਰ ਹੋਤ ਹੀ, ਸਭ ਕੋ ਨੇਤ੍ਰੀ ਦੇਖ। ਮਨੋ ਬੇਗ ਮਨ ਫੁਰਨ ਤੇ, ਜਾਵੈ ਚਾਹਿ ਜਿ ਪੇਖ ॥੯੧॥ ਕਾਮ ਰੂਪ ਤੈਸਾ ਬਣੇ, ਜੈਸੀ ਰੂਪ ਹੋ ਚਾਹਿ। ਪਰ ਕਾਂਇ ਪ੍ਰਵੇਸ਼ ਪਰਿ, ਦੇਹ ਮੇਂ ਭੂਤ ਜਿਉਂ ਧਾਹਿ ॥੯੨॥ ਸੁਛੰਦ ਮ੍ਰਿਤੂ ਨਿਜ ਇੱਛ ਤੇ, ਦੇਹੀ ਦੇਵੈ ਛੋਰ। ਸੁਰ ਕਰੀੜਾ ਦਰਸ਼ਨ ਸਿਧੀ, ਦੇਵ ਅਪੱਛਰਾਂ ਹੇਰ ॥੯੩॥ ਸੰਕਲਪ ਸਿਧ ਪੂਰਣ ਕਰੈ, ਰਿਦੈ ਮਨੋਰਥ ਜੋਇ। ਅਪ੍ਰਤਹਤ ਗਤ ਚਾਂਹਿ ਜਹਿ, ਜਾਵੇ ਝਟ ਪਟ ਸੋਇ ॥੯੪॥ ਸਿੱਧ ਅਠਾਰਾਂ ਏ ਭਈ, ਨਵ ਨਿਧੀ ਸੁਣ ਏਹੁ। ਭਿੰਨ ਭਿੰਨ ਬਰਨਿਤ ਭਲੇ, ਜੇ ਇੱਛਾ ਇਨ ਲੇਹੁ ॥੯੫॥ ਚੌਪਈ - ਪਦਮ ਸ੍ਵਰਣ ਤੇ ਕਾਜ ਚਲਾਵੈ। ਧਰਮ ਮੰਦਰ ਕੋ ਨੀਕ ਬਨਾਵੈ। ਮਹਾਂ ਪਦਮ ਹੈ ਹੀਰੇ ਮੋਤੀ। ਉਤਮ ਕੋ ਦੇ ਦਾਨ ਮਨੋਤੀ ॥੯੬॥ ਮਕਰ ਸ਼ਸਤ੍ਰ ਸੰਗ ਹੇਤ ਘਨੇਰਾ। ਢਾਲ ਬੰਦੂਕ ਰਾਜੇ ਸੰਗ ਮੇਰਾ। ਕਛਪ ਸਮਾਨ ਸੰਕੋਚ ਬਿਹਾਰਾ। ਧਨ ਦਾਬੇ ਨਹਿ ਕਰ ਉਪਕਾਰਾ ॥੯੭॥ ਮੁਕੰਦ ਬਾਜੇ ਰਾਗ ਗਵਈਏ। ਭੋਗ ਵੇਸਵਾ ਧਨ ਖਰਚਈਏ। ਕੁੰਦ ਵਡਿਆਈ ਚਾਹਿ ਘਨੇਰੀ। ਨਾਰੀ ਪੁਤਰ ਪ੍ਰੀਤ ਬਹੁਤੇਰੀ ॥੯੮॥ ਨੀਲ ਬਗੀਚੇ ਲਾਇ ਫੁਲਵਾਰੀ। ਭੋਗੈ ਭੋਗ ਬਸਤ੍ਰ ਵਾਪਾਰੀ। ਸੰਖ ਆਪ ਸਭ ਚੰਗਾ ਖਾਵੈ। ਪਰ ਕੋ ਮੈਲ ਕੁਚੈਲ ਪੈਨਾਵੈ ॥੯੯॥ ਖਰਬ ਨਿਧ ਸਭ ਹੋਇ ਪਦਾਰਥ। ਪੂਰੇ ਅਪਨੇ ਈਹਾਂ ਸੁਆਰਥ। ਇਕ ਹੈ ਔਰ ਵਿਧੀ ਨਉ ਨਿਧੀ। ਤਿਨ ਕੀ ਐਸੇ ਜਾਨਹੁ ਬਿਧੀ ॥੧੦੦॥

**ਦੋਹਿਰਾ-** ਅਸਨ, ਬਸਨ, ਭੂ, ਕਨਕ ਪੁਨ, ਦਾਸੀ, ਚੌਪ ਗੁਲਾਮ। ਰਥਵਾਹੇ, ਹਿੰਡਾਏ ਜਾਨੀਏ, ਯੇ ਨਉ ਨਿਧ ਕੇ ਨਾਮ ॥੧੦੧॥ ਥੋੜਾ ਅੰਨ ਵਰਤਾਵੈ ਨਿੱਤਾ। ਮੁਕੈ ਨਾਹਿ ਵਧੈ ਸੰਗ ਦਿਤਾ। ਐਸੀ ਰਿਧ ਪਛਾਨਹੁ ਭਾਈ। ਸਿੱਖ ਕੀ ਚਰਨ ਧੂੜ ਤੇ ਪਾਈ ॥੧੧੨॥

**ਦੋਹਿਰਾ-** ਪੰਚ ਸੇਰ ਲੈ ਅੰਨ ਕੋ, ਵਰਤਾਵੈ ਦਿਨ ਆਠ। ਨਾਹਿ ਨਿਖੁਟੈ ਅੰਨ ਜੋ, ਰਿਧੀ ਐਸਾ ਠਾਠ ॥੧੧੩॥

## ਅਨਹਦ ਧੁਨੀ ਸਦ ਵਜਦੇ; ਉਨਮਨਿ ਹਰਿ ਲਿਵ ਲਾਇ ॥ *(ਵੱਜਦੇ ਬੋਲੇ)*

ਉਹਨਾਂ ਦੇ ਅੰਦਰ (ਅਨਹਦ) ਇਕ ਰਸ (ਤਤ, ਤੰਤੀ, ਬਿਤ, ਚਰਮਕਾ, ਘਨ ਕਾਸ਼ੀ ਕਾ ਜਾਨ) ਵਾਲੇ ਵਾਜੇ ਧੁਨੀ ਸਹਿਤ ਵੱਜਦੇ ਹਨ। ਸੂਖਮ ਸੰਗੀਤਕ ਧੁਨਾਂ ਉਹਨਾਂ ਦੇ ਅੰਦਰ ਵੱਜਦੀਆਂ ਹਨ। ਵਾ : ਉਹਨਾਂ ਦੇ ਅੰਦਰ (ਅਨਹਦ) ਹੱਦ ਤੋਂ ਰਹਿਤ (ਧੁਨੀ) ਸੁੰਦਰ ਪਰਮੇਸ਼ਰ (ਵਜਦੇ) ਪ੍ਰਗਟ ਹੋਇਆ ਹੈ। ਉਹ (ਉਨਮਨਿ) ਤੁਰੀਆ ਅਵਸਥਾ ਵਿਚ ਹਰੀ ਵਿਚ ਬਿਰਤੀ ਜੋੜੀ ਰੱਖਦੇ ਹਨ। ਵਾ : ਉਨ੍ਹਾਂ ਦਾ

ਮਨ ਉਲਟ ਕਰਕੇ ਹਰੀ ਵਿਚ ਬਿਰਤੀ ਲਾ ਲੈਂਦਾ ਹੈ। ਵਾ : (ਉਨਮਨਿ) ਉਲਟ ਕਰਕੇ ਹਰੀ ਵਿਚ ਬਿਰਤੀ ਜੋੜ ਲੈਂਦੇ ਹਨ। ਜੋਗੀਆਂ ਦੀਆਂ ਅਵਸਥਾਵਾਂ ਹੁੰਦੀਆਂ ਹਨ। ਖੇਚਰੀ, ਭੂਚਰੀ, ਅਗੋਚਰੀ, ਚਰਚਰੀ, ਉਨਮਨੀ। ਖੇਚਰੀ : ਆਕਾਸ਼ ਵਿਚ ਵਿਚਰਨਾ, ਭੂਚਰੀ : ਧਰਤੀ ਤੇ ਸਾਰੇ ਵਿਚਰਨ ਦੀ ਸ਼ਕਤੀ ਹੋਣੀ, ਚਰਚਰੀ : ਪਾਣੀ ਵਿਚ ਸਾਰੇ ਵਿਚਰ ਆਉਣਾ ਜਾਂ ਚਰਚਾ ਕਰਨ ਦੀ ਸ਼ਕਤੀ ਹੋਣੀ, ਅਗੋਚਰੀ : ਖਟ ਚੱਕਰਾਂ ਨੂੰ ਦੇਖ ਲੈਣਾ, ਖਟ ਚੱਕਰਾਂ ਦੇ ਰੰਗ ਅਤੇ ਉਹਨਾਂ ਦੇ ਦੇਵਤਿਆਂ ਨੂੰ ਦੇਖ ਲੈਣਾ, ਉਨਮਨੀ : ਦਸਵੇਂ ਦੁਆਰ ਵਿਚ ਬਿਰਤੀ ਨੂੰ ਟਿਕਾਉਣਾ।

**ਨਾਨਕ ਹਰਿ ਭਗਤਿ ਤਿਨਾ ਕੈ ਮਨਿ ਵਸੈ; ਜਿਨ ਮਸਤਕਿ ਲਿਖਿਆ ਧੁਰਿ ਪਾਇ ॥੨॥**

ਧੰਨ ਸ੍ਰੀ ਗੁਰੂ ਅਮਰਦਾਸ ਜੀ ਕਹਿੰਦੇ ਹਨ ਕਿ ਹਰੀ ਪਰਮੇਸ਼ਰ ਦੀ ਭਾਉ ਭਗਤੀ ਤਿਨ੍ਹਾਂ ਦੇ ਮਨ ਵਿਚ ਵੱਸਦੀ ਹੈ, ਜਿਨ੍ਹਾਂ ਦੇ ਮੱਥੇ ਉੱਤੇ ਪਰਮੇਸ਼ਰ ਨੇ ਲੇਖ ਲਿਖ ਕਰਕੇ ਪਾਇਆ ਹੈ।

**ਪਉੜੀ ॥ ਹਉ ਢਾਢੀ ਹਰਿ ਪ੍ਰਭ ਖਸਮ ਕਾ; ਹਰਿ ਕੈ ਦਰਿ ਆਇਆ ॥**

ਧੰਨ ਸ੍ਰੀ ਗੁਰੂ ਰਾਮਦਾਸ ਜੀ ਮਹਾਰਾਜ ਇਸ ਪਉੜੀ ਦੁਆਰਾ ਸਿੱਖਾਂ ਦੇ ਪੁੱਛਣ ਤੋਂ ਕਿ ਧੰਨ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਜਦੋਂ ਅਕਾਲ ਪੁਰਖ ਵਾਹਿਗੁਰੂ ਜੀ ਦੇ ਸਨਮੁੱਖ ਗਏ ਹਨ। ਉਹ ਸਾਰਾ ਵਿਰਤਾਂਤ ਦੱਸ ਰਹੇ ਹਨ ਕਿ ਜਿਸ ਵਕਤ ਸੁਲਤਾਨਪੁਰ ਸਾਹਿਬ ਵਿਖੇ ਪਵਿੱਤਰ ਵੇਈਂ ਨਦੀ ਦੁਆਰਾ ਸੱਚਖੰਡ ਨੂੰ ਗਏ ਹਨ। ਪੁਰਾਤਨ ਜਨਮ ਸਾਖੀਆਂ ਤੇ ਗੁਰ ਇਤਿਹਾਸ ਵਿਚ ਜ਼ਿਕਰ ਆਇਆ ਹੈ ਕਿ ਇਕ ਦਿਨ ਹਜ਼ੂਰ ਦੇ ਪਾਵਨ ਚਰਨਾਂ ਵਿਚ ਵਰਣ ਦੇਵਤੇ ਨੇ ਸੁਨੇਹਾ ਦਿੱਤਾ ਕਿ ਆਪ ਜੀ ਨੂੰ ਸੱਚਖੰਡ ਵਿਚ ਬੁਲਾਇਆ ਹੈ ਤਾਂ ਸਤਿਗੁਰੂ ਜੀ ਨੇ ਕਿਹਾ ਭਾਈ ਅਸੀਂ ਤਾਂ ਅੱਗੇ ਹੀ ਅਕਾਲ ਪੁਰਖ ਵਾਹਿਗੁਰੂ ਜੀ ਦਾ ਸੱਦਾ ਉਡੀਕ ਰਹੇ ਸੀ। ਜਦੋਂ ਧੰਨ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਸੱਚਖੰਡ ਵਿਚ ਗਏ ਤਾਂ ਅਕਾਲ ਪੁਰਖ ਸੱਚੇ ਪਾਤਿਸ਼ਾਹ ਜੀ ਨੇ ਕਿਹਾ ਆਉ ਸਾਡੇ ਹੁਲਾਸੀ ਸਰੂਪ। ਹੁਲਾਸੀ–ਹਮੇਸ਼ਾਂ ਪ੍ਰਸੰਨ ਰਹਿਣ ਵਾਲਾ ਸਰੂਪ। ਤੁਸੀਂ ਹੁਣ ਸੰਸਾਰ ਵਿਚ ਮੋਦੀ ਖਾਨੇ ਅਤੇ ਬਾਲਕ ਲੀਲ੍ਹਾ ਬੇਅੰਤ ਕਰ ਲਈਆਂ ਹਨ। ਹੁਣ ਤੁਸੀਂ ਨੌਂ ਖੰਡਾਂ, ਸੱਤਾਂ ਦੀਪਾਂ, ਭਾਵ ਸਾਰੇ ਵਿਚਰ ਕਰਕੇ ਗੁਰਮਤਿ ਦਾ ਉਪਦੇਸ਼ ਦਿਉ। ਨਾਲ ਵਾਹਿਗੁਰੂ ਜੀ ਨੇ ਕਿਹਾ ਕਿ ਆਪ ਨਾਮ ਦੀ ਸਿਫ਼ਤ ਕਿਵੇਂ ਕਰੋਗੇ ? ਤਾਂ ਹਜ਼ੂਰ ਨੇ ਸ਼ਬਦ ਉਚਾਰਿਆ :

ਪ੍ਰਮਾਣ : **[ਸਿਰੀਰਾਗੁ ਮਹਲਾ ੧ ॥ ਕੋਟਿ ਕੋਟੀ ਮੇਰੀ ਆਰਜਾ ਪਵਣੁ ਪੀਅਣੁ ਅਪਿਆਉ ॥ ਚੰਦੁ ਸੂਰਜੁ ਦੁਇ ਗੁਫੈ ਨ ਦੇਖਾ ਸੁਪਨੈ ਸਉਣ ਨ ਥਾਉ ॥ ਭੀ ਤੇਰੀ ਕੀਮਤਿ ਨਾ ਪਵੈ ਹਉ ਕੇਵਡੁ ਆਖਾ ਨਾਉ ॥੧॥]** (ਅੰਗ ੧੪)

ਕਿ ਇਸ ਤਰ੍ਹਾਂ ਨਾਮ ਦੀ ਸਿਫ਼ਤ ਕਰਾਂਗੇ। ਨਾਲ ਹੀ ਬੇਨਤੀ ਕੀਤੀ ਹੇ ਅਕਾਲ ਪੁਰਖ ਜੀ ! ਸੰਸਾਰ ਦੀ ਮਰਿਯਾਦਾ ਹੈ ਕਿ ਗੁਰੂ ਧਾਰਨ ਕੀਤੇ ਬਿਨਾਂ ਅੱਗੇ ਕਿਸੇ ਨੂੰ ਉਪਦੇਸ਼ ਨਹੀਂ ਕਰੀਦਾ ਹੈ। ਆਪ ਉਪਦੇਸ਼ ਬਖ਼ਸ਼ਿਸ਼ ਕਰੋ। ਉਸ ਵੇਲੇ ਅਕਾਲ ਪੁਰਖ ਜੀ ਨੇ ਧੰਨ ਧੰਨ ਸਤਿਗੁਰੂ ਨਾਨਕ ਦੇਵ ਜੀ ਨੂੰ ੧ੴ ਤੋਂ ਗੁਰ ਪ੍ਰਸਾਦਿ ਤਕ ਮਹਾਂ ਮੰਤਰ ਦ੍ਰਿੜ੍ਹਾਇਆ।

**ਵਿਸ਼ੇਸ਼ ਬੇਨਤੀ :** ਮੂਲ ਮੰਤਰ, ੧ੴ ਤੋਂ ਲੈ ਕੇ ਨਾਨਕ ਹੋਸੀ ਭੀ ਸਚੁ ॥੧॥ ਤੱਕ ਨਿਸਚਾ ਰੱਖਣਾ ਹੈ। ਪਿੱਛੇ ਤਾਂ ਮਹਾਂਮੰਤਰ ਬਾਰੇ ਵਿਚਾਰ ਆਈ ਹੈ। ਗੁਰ ਪ੍ਰਸਾਦਿ ਤਕ ਮਹਾਂ ਮੰਤਰ ਹੈ। ਮੂਲ ਮੰਤਰ ਨਹੀਂ ਹੈ।

ਗੁਰੂ ਸਾਹਿਬ ਜੀ ਪੰਚਮ ਪਾਤਿਸ਼ਾਹ ਜੀ ਨੇ ਵੀ ਨਿਰਣਾ ਕੀਤਾ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਗੁਰੂ ਅਕਾਲ ਪੁਰਖ ਜੀ ਹਨ।

ਪ੍ਰਮਾਣ : **[ਅਪਰੰਪਰ ਪਾਰਬ੍ਰਹਮੁ ਪਰਮੇਸਰੁ ਨਾਨਕ ਗੁਰੁ ਮਿਲਿਆ ਸੋਈ ਜੀਉ ॥੫॥੧੧॥]** (ਅੰਗ ੫੯੯)

ਧੰਨ ਸ੍ਰੀ ਗੁਰੂ ਰਾਮਦਾਸ ਜੀ ਮਹਾਰਾਜ ਸਿੱਖਾਂ ਨੂੰ ਦੱਸ ਰਹੇ ਹਨ ਕਿ ਉਸ ਵੇਲੇ ਹੇ ਭਾਈ ਇਸ ਤਰ੍ਹਾਂ ਸੱਚਖੰਡ ਵਿਚ ਜਾ ਕਰਕੇ, ਧੰਨ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਵਾਹਿਗੁਰੂ ਜੀ ਦੇ ਸਨਮੁਖ ਪੁਕਾਰ

ਕੀਤੀ : (ਹਉ ਢਾਢੀ) ਹੇ ਹਰੀ ! ਪ੍ਰਭੂ ਜੀ ਮੈਂ ਆਪ ਜੀ ਦਾ (ਢਾਢੀ) ਕੀਰਤਨੀਆਂ ਹਾਂ। ਹੇ ਹਰੀ ਅਕਾਲ ਪੁਰਖ ਜੀ ਅਸੀਂ ਆਪ ਜੀ ਦੇ ਸਚਖੰਡ (ਦਰਿ) ਦਰਵਾਜ਼ੇ ਪਰ ਆਏ ਹਾਂ ਜੀ।

**ਹਰਿ ਅੰਦਰਿ ਸੁਣੀ ਪੂਕਾਰ; ਢਾਢੀ ਮੁਖਿ ਲਾਇਆ ॥**

ਅਕਾਲ ਪੁਰਖ ਸੱਚੇ ਪਾਤਸ਼ਾਹ ਜੀ ਨੇ ਸੱਚਖੰਡ ਦੇ ਅੰਦਰ, ਬਾਹਰੋਂ ਸ੍ਰੀ ਗੁਰੂ ਨਾਨਕ ਦੇਵ ਜੀ ਦੀ (ਪੂਕਾਰ) ਅਵਾਜ਼ ਸੁਣੀ ਤਾਂ (ਢਾਢੀ) ਕੀਰਤਨੀਏ ਗੁਰੂ ਸਾਹਿਬ ਜੀ ਨੂੰ (ਮੁਖਿ) ਸਾਹਮਣੇ (ਲਾਇਆ) ਸੱਦਿਆ। (ਲਾਇਆ) ਲਿਆਉਣ ਲਈ ਸਾਹਮਣੇ ਸੱਦਿਆ।

**ਹਰਿ ਪੁਛਿਆ ਢਾਢੀ ਸਦਿ ਕੈ; ਕਿਤੁ ਅਰਥਿ ਤੂੰ ਆਇਆ ॥**

ਅਕਾਲ ਪੁਰਖ ਜੀ ਨੇ ਕੀਰਤਨੀਏ ਗੁਰੂ ਜੀ ਨੂੰ ਪਾਸ ਬੁਲਾ ਕਰਕੇ ਪੁੱਛਿਆ ਕਿ ਤੁਸੀਂ ਕਿਸ ਵਾਸਤੇ ਆਏ ਹੋ ? ਕੀ (ਅਰਥ) ਪ੍ਰਜੋਜਨ ਵਾਸਤੇ ਆਏ ਹੋ ? ਕੀ (ਅਰਥਿ) ਲੋੜਦੇ, ਭਾਵ ਚਾਹੁੰਦੇ ਹੋ ? ਉਸ ਵੇਲੇ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਬੇਨਤੀ ਕੀਤੀ :

**ਨਿਤ ਦੇਵਹੁ ਦਾਨੁ ਦਇਆਲ; ਪ੍ਰਭ ਹਰਿ ਨਾਮੁ ਧਿਆਇਆ ॥**

ਹੇ ਦਿਆਲੂ ਪਰਮੇਸ਼ਰ ਅਕਾਲ ਪੁਰਖ ਜੀ ! ਨਿਤਾਪ੍ਰਤੀ ਇਹ ਦਾਨ ਦੀ ਬਖ਼ਸ਼ਿਸ਼ ਕਰੋ ਜੀ। ਕਿ ਹਮੇਸ਼ਾਂ ਹਰਿ ਹਰਿ ਨਾਮ ਨੂੰ ਧਿਆਇਆ ਕਰੀਏ।

**ਹਰਿ ਦਾਤੈ ਹਰਿ ਨਾਮੁ ਜਪਾਇਆ; ਨਾਨਕੁ ਪੈਨਾਇਆ ॥੨੧॥੧॥ ਸੁਧੁ**

ਉਸ ਵਕਤ ਹਰੀ ਅਕਾਲ ਪੁਰਖ ਦਾਤੇ ਨੇ ਸਤਿਗੁਰਾਂ ਨੂੰ ਮਹਾਂ ਮੰਤਰ ਦਾ ਜਾਪ (ਜਪਾਇਆ) ਜਪਾਉਣਾ ਕੀਤਾ ਅਤੇ ਇਸ ਤਰ੍ਹਾਂ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਸੱਚੇ ਸਤਿਗੁਰਾਂ ਨੂੰ ਭਗਤੀ ਦਾ ਸਿਰਪਾਉ ਪਹਿਨਾ ਕਰਕੇ ਅਕਾਲ ਪੁਰਖ ਜੀ ਨੇ ਆਪਣੇ ਵਿਚ ਅਭੇਦ ਕੀਤਾ ਸੀ। ਧੰਨ ਧੰਨ ਸੱਚੇ ਪਾਤਿਸ਼ਾਹ, ਗ਼ਰੀਬ ਨਿਵਾਜ਼, ਸ੍ਰੀ ਗੁਰੂ ਰਾਮਦਾਸ ਜੀ ਮਹਾਰਾਜ ਜੀ ਨੇ ਫ਼ੁਰਮਾਉਣਾ ਕੀਤਾ ਹੈ। ਫੇਰ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਜੀ ਨੇ ਸੰਸਾਰ ਵਿਚ ਆ ਕੇ ਪ੍ਰਚਾਰ ਕੀਤਾ ਅਤੇ ਸੰਪੂਰਨ ਮੂਲ ਮੰਤਰ ੧ਓ ਤੋਂ ਹੋਸੀ ਭੀ ਸਚੁ ॥੧॥ ਤਕ ਅਤੇ ਗੁਰ ਮੰਤਰ (ਵਾਹਿਗੁਰੂ) ਸੰਗਤਾਂ ਦੇ ਤਾਂਈ ਦ੍ਰਿੜ ਕਰਵਾਇਆ। ਅਣਗਿਣਤ ਜੀਵਾਂ ਨੂੰ ਅਕਾਲ ਪੁਰਖ ਜੀ ਦੇ ਚਰਨਾਂ ਨਾਲ ਜੋੜਿਆ। ਇਹ ਸਾਰਾ ਬਿਰਤਾਂਤ ਸਿੱਖਾਂ ਦੇ ਪੁਛਣ ਤੋਂ ਧੰਨ ਸ੍ਰੀ ਗੁਰੂ ਰਾਮਦਾਸ ਜੀ ਮਹਾਰਾਜ ਸੱਚੇ ਸਤਿਗੁਰਾਂ ਨੇ ਦਰਸਾਉਣਾ ਕੀਤਾ। ਅਸੀਂ ਵੀ ਸਤਿਗੁਰਾਂ ਦੇ ਚਰਨਾਂ ਵਿਚ ਬੇਨਤੀ ਕਰੀਏ ਕਿ ਹੇ ਪ੍ਰਭੂ ਮਾਲਕ ਅਕਾਲ ਪੁਰਖ ਜੀ ! ਅਸੀਂ ਵੀ ਆਪ ਜੀ ਦੇ ਕੀਰਤਨੀਏ ਹਾਂ, ਜੱਸ ਕਰਨ ਵਾਲੇ ਹਾਂ। ਆਪ ਜੀ ਦੇ ਸੰਗਤ ਰੂਪ ਦਰ ਤੇ ਆਏ ਹਾਂ ਸਾਡੀ ਵੀ ਕਲਿਆਣ ਕਰੋ ਜੀ।

ਗੁਰਮੁਖ, ਸੰਤ, ਡਾਕਟਰ ਭਾਈ ਵੀਰ ਸਿੰਘ ਜੀ ਨੇ ਲਿਖਿਆ ਹੈ ਕਿ ਇਹ ਸਾਰਾ ਵਰਨਣ ਸਾਡੀਆਂ ਸਥੂਲ ਮੋਟੀਆਂ ਬੁੱਧੀਆਂ ਨੂੰ ਸੁਖੈਨ ਢੰਗ ਨਾਲ ਸਮਝਾਉਣ ਵਾਸਤੇ ਕੀਤਾ ਹੈ। ਉਂਝ ਤਾਂ (**ਤਾ ਕੀਆ ਗਲਾ ਕਥੀਆ ਨਾ ਜਾਹਿ ॥**) ਵਾਲੀ ਅਵਸਥਾ ਹੈ।

**(ਸੁਧੁ) :** ਇਹ ਸਿਰੀਰਾਗ ਸੁਧ ਹੈ। ਇਸ ਵਿਚ ਨਿਰਾ ਅਲਾਪ ਹੀ ਹੈ। ਜਿੱਥੇ (ਸੁਧੁ ਕੀਚੇ) ਆਵੇ ਉਹ ਸੰਕੀਰਣ ਭਾਵ ਸਾਂਝਾ ਰਾਗ ਹੁੰਦਾ ਹੈ। ਸੰਕੀਰਣ ਵਿਚ ਅਲਾਪ ਤੇ ਵਖਿਆਨ ਦੋਨੋਂ ਹੁੰਦੇ ਹਨ। (ਸੁਧੁ) ਇਹ ਬਾਣੀ ਸਾਰੀ ਸੁੱਧ ਕੀਤੀ ਹੋਈ ਹੈ, ਕਿਸੇ ਨੇ ਕਲਮ ਨਹੀਂ ਚੁੱਕਣੀ। ਬਿੰਦੀਆਂ ਲਾਉਣ ਵਾਲੇ ਅਤੇ ਗੁਰਬਾਣੀ ਵਿਚ ਫ਼ਰਕ ਪਾਉਣ ਵਾਲੇ ਸ਼ੈਤਾਨਾਂ, ਮਨਮਤੀਆਂ ਤੋਂ ਹਮੇਸ਼ਾਂ ਸਾਵਧਾਨ ਰਹੋ। ਵਾ: ਜੇਕਰ ਸ਼ੁੱਧ ਹਿਰਦੇ ਨਾਲ ਗੁਰਬਾਣੀ ਨੂੰ ਪੜ੍ਹੋਗੇ ਵਿਚਾਰੋਗੇ ਤਾਂ ਸ਼ੁੱਧ ਪਰਮੇਸ਼ਰ ਦੀ (ਸੁਧੁ) ਗਿਆਤ ਹੋਵੇਗੀ। ਬ੍ਰਹਮ ਗਿਆਨ ਦੀ ਦਾਤ ਪ੍ਰਾਪਤ ਹੋਵੇਗੀ।

ੴ ਸਤਿਗੁਰ ਪ੍ਰਸਾਦਿ ॥

ਸਿਰੀਰਾਗੁ ਕਬੀਰ ਜੀਉ ਕਾ ॥ ਏਕੁ ਸੁਆਨੁ ਕੈ ਘਰਿ ਗਾਵਣਾ

ਜਨਨੀ ਜਾਨਤ ਸੁਤੁ ਬਡਾ ਹੋਤੁ ਹੈ ਇਤਨਾ ਕੁ ਨ ਜਾਨੈ ਜਿ ਦਿਨ ਦਿਨ ਅਵਧ ਘਟਤੁ ਹੈ ॥ ਮੋਰ ਮੋਰ ਕਰਿ ਅਧਿਕ ਲਾਡੁ ਧਰਿ ਪੇਖਤ ਹੀ ਜਮਰਾਉ ਹਸੈ ॥੧॥ ਐਸਾ ਤੈਂ ਜਗੁ ਭਰਮਿ ਲਾਇਆ ॥ ਕੈਸੇ ਬੂਝੈ ਜਬ ਮੋਹਿਆ ਹੈ ਮਾਇਆ ॥੧॥ ਰਹਾਉ ॥ ਕਹਤ ਕਬੀਰ ਛੋਡਿ ਬਿਖਿਆ ਰਸ ਇਤੁ ਸੰਗਤਿ ਨਿਹਚਉ ਮਰਣਾ ॥ ਰਮਈਆ ਜਪਹੁ ਪ੍ਰਾਣੀ ਅਨਤ ਜੀਵਣ ਬਾਣੀ ਇਨ ਬਿਧਿ ਭਵ ਸਾਗਰੁ ਤਰਣਾ ॥੨॥ ਜਾਂ ਤਿਸੁ ਭਾਵੈ ਤਾ ਲਾਗੈ ਭਾਉ ॥ ਭਰਮੁ ਭੁਲਾਵਾ ਵਿਚਹੁ ਜਾਇ ॥ ਉਪਜੈ ਸਹਜੁ ਗਿਆਨ ਮਤਿ ਜਾਗੈ ॥ ਗੁਰ ਪ੍ਰਸਾਦਿ ਅੰਤਰਿ ਲਿਵ ਲਾਗੈ ॥੩॥ ਇਤੁ ਸੰਗਤਿ ਨਾਹੀ ਮਰਣਾ ॥ ਹੁਕਮੁ ਪਛਾਣਿ ਤਾ ਖਸਮੈ ਮਿਲਣਾ ॥੧॥ ਰਹਾਉ ਦੂਜਾ ॥

*(ਅੰਗ ੯੧-੯੨)*

## ਸਿਰੀਰਾਗੁ ਕਬੀਰ ਜੀਉ ਕਾ ॥ ਏਕੁ ਸੁਆਨੁ ਕੈ; ਘਰਿ ਗਾਵਣਾ

**ਉਥਾਨਕਾ :** ਧੰਨ ਸਤਿਗੁਰੂ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਸਾਹਿਬ ਜੀ ਸ੍ਰੀ ਅੰਮ੍ਰਿਤਸਰ ਸਾਹਿਬ ਜੀ ਦੀ ਪਾਵਨ ਧਰਤੀ ਤੇ ਗੁਰਦੁਆਰਾ ਸ੍ਰੀ ਰਾਮਸਰ ਸਾਹਿਬ ਵਿਖੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਵਨ ਸਰੂਪ ਲਿਖਵਾ ਰਹੇ ਸਨ। ਜਦੋਂ ਭਗਤਾਂ ਬਾਣੀ ਆਰੰਭ ਕੀਤੀ ਤਾਂ ਉਸ ਵੇਲੇ ਭਾਈ ਗੁਰਦਾਸ ਜੀ ਨੇ ਹਜ਼ੂਰ ਦੇ ਪਾਵਨ ਚਰਨਾਂ ਵਿਚ ਬੇਨਤੀ ਕੀਤੀ। ਮਹਾਰਾਜ ਹੁਣ ਤੱਕ ਆਪ ਜੀ ਸਾਰੀ ਗੁਰਬਾਣੀ ਵਿਚ ਧੰਨ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਪਾਵਨ ਨਾਮ, ਨਾਨਕ ਨਾਮ ਉਚਾਰ ਕੇ ਮੋਹਰ ਛਾਪ ਲਾਉਂਦੇ ਆਏ ਹੋ। ਪਰ ਹੁਣ ਭਗਤਾਂ ਦੀ ਬਾਣੀ ਵਿਚ ਆਪ ਭਗਤਾਂ ਦੇ ਨਾਮ ਉਚਾਰਦੇ ਹੋ। ਉਹਨਾਂ ਵੱਲੋਂ ਬਾਣੀ ਲਿਖਵਾ ਰਹੇ ਹੋ, ਪਰ ਭਗਤਾਂ ਦੇ ਦਰਸ਼ਨ ਵੀ ਨਹੀਂ ਹੋ ਰਹੇ ਹਨ। ਉਸ ਵੇਲੇ ਗੁਰੂ ਸਾਹਿਬ ਜੀ ਨੇ ਬਚਨ ਕੀਤਾ ਭਾਈ ਗੁਰਦਾਸ ਜੀ ਤੁਸੀਂ ਕੱਲ੍ਹ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਲਿਖਾਈ ਆਰੰਭ ਕਰਨ ਤੋਂ। ਦੋ ਘੜੀਆਂ ਪਹਿਲਾਂ ਆ ਜਾਣਾ। ਫੇਰ ਤੁਸਾਂ ਨੂੰ ਭਗਤਾਂ ਦੇ ਦਰਸ਼ਨ ਕਰਵਾਵਾਂਗੇ। ਭਾਈ ਜੀ ਨੇ ਅੰਮ੍ਰਿਤ ਵੇਲੇ ਉਠ ਕਰਕੇ ਇਸ਼ਨਾਨ ਕੀਤਾ। ਫੇਰ ਨਿਤਨੇਮ ਕਰਕੇ ਆਪਣੇ ਤੰਬੂ ਵਿਚੋਂ ਚੱਲ ਪਏ। ਜਦੋਂ ਸਤਿਗੁਰਾਂ ਦੇ ਤੰਬੂ ਨੇੜੇ ਆਏ ਤਾਂ ਤੰਬੂ ਦੇ ਅੰਦਰੋਂ ਸਤਿਗੁਰਾਂ ਨਾਲ ਗੋਸ਼ਟਿ ਕਰ ਰਹੇ ਭਗਤਾਂ ਦੀ ਆਵਾਜ਼ ਸੁਣੀ। ਤਦ ਭਾਈ ਸਾਹਿਬ ਨੇੜੇ ਸੰਕੋਚ ਨਾਲ ਖੜ ਗਏ। ਅੰਦਰੋਂ ਸਤਿਗੁਰਾਂ ਨੇ ਆਵਾਜ਼ ਮਾਰ ਕਰਕੇ ਬੁਲਾ ਲਿਆ। ਭਾਈ ਸਾਹਿਬ ਜੀ ਨੇ ਅੰਦਰ ਜਾ ਕੇ ਸਤਿਗੁਰਾਂ ਦੇ ਚਰਨ ਕਵਲਾਂ 'ਤੇ ਨਮਸ਼ਕਾਰ ਕੀਤੀ। ਫੇਰ ਭਗਤਾਂ ਦਾ ਸਨਮਾਨ ਕੀਤਾ ਅਤੇ ਭਗਤਾਂ ਨੇ ਭਾਈ ਗੁਰਦਾਸ ਜੀ ਦਾ ਸਤਿਕਾਰ ਕੀਤਾ। ਸਾਰੇ ਪੰਦਰਾਂ ਭਗਤਾਂ ਨੇ ਭਾਈ ਗੁਰਦਾਸ ਜੀ ਨੂੰ ਆਪਣੇ-ਆਪਣੇ ਨਾਮ ਦੱਸਣਾ ਕੀਤੇ। ਪ੍ਰੇਮ ਨਾਲ ਮਿਲਣ ਤੋਂ ਉਪਰੰਤ ਸਾਰੇ ਭਗਤ ਗੁਪਤ ਹੋ ਗਏ। ਭਾਈ ਗੁਰਦਾਸ ਜੀ ਨੂੰ ਨਿਹਚਾ ਆ ਗਿਆ ਕਿ ਗੁਰੂ ਸਾਹਿਬ ਜੀ ਨੇ ਹੀ ਆਪਣੇ ਸਰੂਪ ਵਿਚੋਂ ਭਗਤਾਂ ਨੂੰ ਪ੍ਰਗਟ ਕਰਕੇ ਬਾਣੀ ਉਚਰਾਉਂਦੇ ਹਨ ਕਿਉਂਕਿ ਸਾਰੇ ਭਗਤ ਮੁਕਤ ਹੋ ਕਰਕੇ ਗੁਰੂ ਜੀ ਦੇ ਸਰੂਪ ਵਿਚ ਲੀਨ ਹੋਏ ਹਨ।

**ਪ੍ਰਮਾਣ :** **[ਜਲ ਵਿਚਹੁ ਬਿੰਬੁ ਉਠਾਲਿਓ ਜਲ ਮਾਹਿ ਸਮਾਇਆ ॥੬॥] (ਅੰਗ ੧੦੯੬)**

ਭਾਵੇਂ ਭਗਤ ਕਬੀਰ ਜੀ ਆਦਿਕ ਭਗਤਾਂ ਦੀ ਬਾਣੀ ਪਹਿਲੇ ਜਨਮ ਦੀ ਅਤੇ ਹੋਰ ਵੀ ਕਾਂਸ਼ੀ ਵਿਚ ਕਬੀਰ ਚੌਰੇ ਵਿਚ ਪੋਥੀ ਪਈ ਹੈ। ਉਸਦਾ ਸਿਧਾਂਤ ਕਿਤੇ-ਕਿਤੇ ਗੁਰਬਾਣੀ ਭਗਤਾਂ ਬਾਣੀ ਨਾਲ ਮਿਲਦਾ ਹੈ। ਪਰ ਉਹ ਰਚਨਾ ਗੁਰਬਾਣੀ ਦੇ ਸੁਦਰਸ਼ ਨਹੀਂ ਹੈ। ਜਿਹੜੀ ਭਗਤਾਂ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਹੈ। ਇਹੀ ਪੜ੍ਹਨੀ ਸਫਲੀ ਹੈ। ਭਾਵੇਂ ਭਗਤਾਂ ਨੇ ਉਚਾਰੀ ਭਾਵੇਂ ਸਤਿਗੁਰਾਂ ਨੇ ਉਚਾਰੀ। ਇਸ ਵਿਚ ਸ਼ੰਕਾ ਨਹੀਂ ਚਾਹੀਦੀ ਹੈ। ਕਿਉਂਕਿ ਭਗਤਾਂ ਦੇ ਸਰੂਪ ਗੁਰੂ ਸਾਹਿਬ ਜੀ ਦੇ ਸਰੂਪ ਤੋਂ ਵੱਖਰੇ ਨਹੀਂ ਹਨ। ਭਗਤ ਫ਼ਰੀਦ ਜੀ, ਭਗਤ ਸੂਰਦਾਸ ਜੀ ਦੀ ਰਚਨਾ ਹੋਰ ਪੋਥੀਆਂ ਵਿਚ ਮਿਲਦੀ ਹੈ। ਪਰ ਭਗਤਾਂ ਬਾਣੀ ਉਚਾਰ ਕੇ ਸਤਿਗੁਰਾਂ ਨੇ ਭਗਤਾਂ ਦੀ ਅਭੇਦਤਾ ਜਣਾਈ ਹੈ। ਕਈ ਥਾਈਂ ਭਗਤਾਂ ਬਾਣੀ ਵਿਚ ਮਹੱਲੇ ਵੀ ਹਨ। ਉਥੇ ਸਤਿਗੁਰਾਂ ਨੇ ਭਗਤਾਂ ਨੂੰ ਸਿਰੋਪਾਉ ਦਿੱਤੇ ਹਨ ਅਭੇਦਤਾ ਜਣਾ ਕਰਕੇ।

ਨੋਟ : ਅੱਜ ਕਲ੍ਹ ਕੁਛ ਅਗਿਆਨਤਾ ਵੱਸ, ਕੁਛ ਸ਼ਰਾਰਤੀ ਲੋਕ, ਭਗਤ ਰਵਿਦਾਸ ਜੀ ਦੇ ਨਾਮ ਉੱਤੇ ਬੜਾ ਵੱਡਾ ਵਿਤਕਰਾ ਖੜਾ ਕਰ ਰਹੇ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਬਰਾਬਰ ਆਪਣਾ ਵੱਖਰਾ ਗ੍ਰੰਥ ਬਣਾ ਕਰਕੇ ਲੋਕਾਂ ਨੂੰ ਗੁੰਮਰਾਹ ਕਰ ਰਹੇ ਹਨ। ਉਹਨਾਂ ਦੀਆਂ ਐਸੀਆਂ ਚਾਲਾਂ ਤੋਂ ਸਾਵਧਾਨ ਰਹਿਣਾ ਚਾਹੀਦਾ ਹੈ। ਸਾਰਿਆਂ ਦੇ ਸਾਂਝੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਵਨ ਚਰਨਾਂ ਨਾਲ ਜੁੜ ਕਰਕੇ ਲੋਕ ਪ੍ਰਲੋਕ ਸਫਲਾ ਹੋਵੇਗਾ। ਸਾਰੇ ਭਗਤਾਂ ਦਾ ਸਨਮਾਨ ਵੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਕਰਕੇ ਹੀ ਹੈ। ਭਗਤਾਂ ਬਾਣੀ ਵਿਚ ਅਭੇਦਤਾ ਜਤਾਉਂਦਿਆਂ ਹਜ਼ੂਰ ਨੇ ਜਿਵੇਂ : ਨਾਲਿ ਰਲਾਇ ਲਿਖਿਆ ਮਹਲਾ ੫॥ ਦਰਜ ਕੀਤਾ ਹੈ। ਭਗਤਾਂ ਦੀ ਬਾਣੀ ਲਿਖਦਿਆਂ ਭਾਈ ਗੁਰਦਾਸ ਜੀ ਨੂੰ ਫੁਰਨਾ ਫੁਰਿਆ ਕਿ ਗੁਰੂ ਸਾਹਿਬ ਜੀ ਮੇਰੀ ਬਾਣੀ ਵੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਚੜ੍ਹਾਉਣ। ਅੰਤਰਜਾਮੀ ਸਤਿਗੁਰਾਂ ਨੇ ਇਹਨਾਂ ਦਾ ਫੁਰਨਾ ਜਾਣ ਕੇ ਬਚਨ ਕੀਤਾ। ਭਾਈ ਜੀ ਕੱਲ੍ਹ ਨੂੰ ਤੁਸੀਂ ਆਪਣੀ ਰਚਨਾ ਲੈ ਕਰਕੇ ਸਾਡੇ ਪਾਸ ਆਇਓ। ਭਾਈ ਸਾਹਿਬ ਆਪਣੇ ਦਿਲ ਵਿਚ ਬਹੁਤ ਪ੍ਰਸੰਨ ਹੋਇ। ਆਪਣੇ ਆਰਾਮ ਵਾਲੀ ਜਗ੍ਹਾ ਜਾ ਕਰਕੇ ਲੰਗਰ ਛਕਣ ਤੋਂ ਉਪਰੰਤ ਅਰਾਮ ਕਰਨ ਵਾਸਤੇ ਵਿਰਾਜ ਗਏ। ਰਾਤ ਨੂੰ ਭਾਈ ਸਾਹਿਬ ਨੂੰ ਸੁਪਨਾ ਆਇਆ ਕਿ ਆਪ ਸਮੁੰਦਰ ਅੰਦਰ ਚਲੇ ਜਾ ਰਹੇ ਹਨ। ਜਦੋਂ ਗੁਰਬਾਣੀ ਪੜ੍ਹਦੇ ਹਨ ਤਾਂ ਇਉਂ ਲਗਦਾ ਹੈ ਜਿਵੇਂ ਜਹਾਜ਼ ਉੱਤੇ ਚੜ੍ਹੇ ਹੋਏ ਹੋਣ। ਜਦੋਂ ਆਪਣੀ ਬਾਣੀ ਉਚਾਰਦੇ ਹਨ ਤਾਂ ਡੁੱਬਦੇ ਜਾਂਦੇ ਹਨ। ਜਦੋਂ ਅੰਮ੍ਰਿਤ ਵੇਲੇ ਉਠੇ ਤਾਂ ਨਿਹਚਾ ਆ ਗਿਆ ਕਿ ਸਤਿਗੁਰਾਂ ਦੀ ਗੁਰਬਾਣੀ ਦੇ ਬਰਾਬਰ ਮੇਰੀ ਬਾਣੀ ਨਹੀਂ ਹੋ ਸਕਦੀ। ਦੂਸਰੇ ਦਿਨ ਭਾਈ ਸਾਹਿਬ ਜੀ ਤੋਂ ਸਤਿਗੁਰਾਂ ਨੇ ਇਹਨਾਂ ਦੀ ਰਚਨਾ ਮੰਗੀ ਤਾਂ ਭਾਈ ਗੁਰਦਾਸ ਜੀ ਨੇ ਬਹੁਤ ਅਧੀਨਗੀ ਨਾਲ ਅਰਜ਼ ਕੀਤੀ, ਹੇ ਮਹਾਰਾਜ ਜੀ! ਆਪ ਜੀ ਦੀ ਪਵਿੱਤਰ ਗੁਰਬਾਣੀ ਦੇ ਸੁਦਰਸ਼ ਮੇਰੀ ਰਚਨਾ ਨਹੀਂ ਹੋ ਸਕਦੀ ਹੈ। ਹਜ਼ੂਰ ਨੇ ਤਿੰਨ ਵਾਰੀ ਭਾਈ ਸਾਹਿਬ ਤੋਂ ਮੰਗ ਕੀਤੀ, ਪਰ ਭਾਈ ਸਾਹਿਬ ਜੀ ਨੇ ਬੇਨਤੀ ਕਰਕੇ ਹਜ਼ੂਰ ਨੂੰ ਸਾਰੀ ਮਨ ਦੀ ਦਸ਼ਾ ਦੱਸ ਕਰਕੇ ਖਿਮਾਂ ਮੰਗ ਲਈ। ਸਤਿਗੁਰੂ ਸਾਹਿਬ ਜੀ ਨੇ ਭਾਈ ਗੁਰਦਾਸ ਜੀ ਦੀ ਨਿਮਰਤਾ ਵੇਖ ਕੇ ਭਾਈ ਗੁਰਦਾਸ ਜੀ ਦੀ ਬਾਣੀ ਨੂੰ ਵਰ ਦਿੱਤਾ ਕਿ ਤੁਹਾਡੀ ਬਾਣੀ ਪੜ੍ਹ ਕਰਕੇ ਸਿੱਖ ਸੰਗਤਾਂ ਨੂੰ ਗੁਰਮਤਿ ਪ੍ਰਾਪਤ ਹੋਇਆ ਕਰੇਗੀ। ਤੁਹਾਡੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਕੁੰਜੀ ਹੋਵੇਗੀ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਜੋ ਅਰਥ ਸਮਝ ਨਹੀਂ ਪਵੇਗਾ ਉਹ ਤੁਹਾਡੀ ਬਾਣੀ ਪੜ੍ਹ ਕੇ ਸੁਖੈਨ ਸਮਝ ਵਿਚ ਆ ਜਾਇਆ ਕਰੇਗਾ।

ਪ੍ਰਮਾਣ : **[ਇਕ ਸਿਖ ਦੁਇ ਸਾਧ ਸੰਗ ਪੰਜੀ ਪਰਮੇਸ਼ੁਰ ॥]** (ਭਾਈ ਗੁਰਦਾਸ ਜੀ)

ਜਿਸ ਵਕਤ ਹਜ਼ੂਰ ਗੁਰਬਾਣੀ ਲਿਖਵਾ ਰਹੇ ਸਨ ਤਾਂ ਲਾਹੌਰ ਸ਼ਹਿਰ ਵਿਚ ਰਹਿਣ ਵਾਲੇ ਚਾਰ ਭਗਤਾਂ ਕਾਨ੍ਹ, ਪੀਲੋ, ਛੱਜੂ, ਸ਼ਾਹ ਹੁਸੈਨ ਇਹਨਾਂ ਚਾਰਾਂ ਨੇ ਸੋਚਿਆ ਕਿ ਗੁਰੂ ਸਾਹਿਬ ਸੰਸਾਰ ਤੋਂ ਜਾ

ਚੁੱਕੇ ਭਗਤਾਂ ਦੀ ਬਾਣੀ ਲਿਖਵਾ ਰਹੇ ਹਨ। ਅਸੀਂ ਤਾਂ ਪਰਤੱਖ ਜਿਊਂਦੇ ਹਾਂ, ਆਪਾਂ ਵੀ ਜਾ ਕਰਕੇ ਆਪਣੀ ਰਚਨਾ ਦਰਜ ਕਰਵਾ ਕੇ ਆਈਏ। ਇਹਨਾਂ ਦਾ ਆਗੂ ਕਾਨ੍ਹਾ ਦੂਸਰੇ ਸਾਥੀਆਂ ਦੇ ਨਾਲ ਹੰਕਾਰ ਸਹਿਤ ਹੋ ਕਰਕੇ ਸ੍ਰੀ ਅੰਮ੍ਰਿਤਸਰ ਵਿਚ ਪੰਚਮ ਪਾਤਿਸ਼ਾਹ ਜੀ ਦੇ ਪਾਸ ਆਇਆ। ਆ ਕਰਕੇ ਹਜ਼ੂਰ ਦੇ ਪਾਸ ਬੈਠਗੇ। ਕਾਨ੍ਹੇ ਨੇ ਕਰੋਧ ਵਿਚ ਆ ਕਰਕੇ ਕਿਹਾ ਕਿ ਤੁਸੀਂ ਪਿਛਲੇ ਭਗਤਾਂ ਦੀ ਬਾਣੀ ਤਾਂ ਲਿਖਵਾ ਰਹੇ ਹੋ ਪਰ ਸਾਨੂੰ ਯਾਦ ਨਹੀਂ ਕੀਤਾ। ਆਪ ਹੁਣ ਸਾਡੀ ਬਾਣੀ ਵੀ ਚੜ੍ਹਾਉ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ। ਸ਼ਾਂਤੀ ਦੇ ਸੋਮੇਂ ਸਤਿਗੁਰਾਂ ਨੇ ਕਿਹਾ ਉਹ ਭਗਤ ਤਾਂ ਵਾਹਿਗੁਰੂ ਦੇ ਸੰਕਲਪ ਅਨੁਸਾਰ ਜੀਵਨ ਮੁਕਤ ਅਵਸਥਾ ਵਿਚ ਪ੍ਰਾਪਤ ਹੋਇ ਹੋਇ ਇਥੇ ਆ ਕਰਕੇ ਬਾਣੀ ਉਚਾਰਦੇ ਹਨ। ਜੇਕਰ ਤੁਸੀਂ ਆਪਣੀ ਰਚਨਾ ਦਰਜ ਕਰਵਾਉਣੀ ਚਾਹੁੰਦੇ ਹੋ ਤਾਂ ਉਚਾਰਨ ਕਰੋ ਜੇਕਰ ਤੁਹਾਡੀ ਰਚਨਾ ਗੁਰਬਾਣੀ ਅਨੁਸਾਰ ਸਿਧਾਂਤਿਕ ਹੋਈ ਤਾਂ ਲਿਖਵਾ ਦਿਆਂਗੇ। ਹਜ਼ੂਰ ਦਾ ਬਚਨ ਸੁਣ ਕੇ ਸਭ ਤੋਂ ਪਹਿਲਾਂ ਕਾਨ੍ਹੇ ਭਗਤ ਨੇ ਆਪਣੀ ਰਚਨਾ ਉਚਾਰਨ ਕੀਤੀ :

**[ਕਾਨ੍ਹਉ ਵਾਚ : ਓਹੀ ਰੇ ਮੈਂ ਓਹੀ ਰੇ ॥ ਜਾ ਕੋ ਬੇਦ ਪੁਰਾਨ ਸਭ ਗਾਵਤ ਖੋਜਤ ਖੋਜ ਨਾ ਕੋਈ ਰੇ ॥ ਜਾ ਕੋ ਨਾਰਦ ਸਾਰਦ ਸੇਵਹਿ ਸੇਵਹਿ ਦੇਵੀ ਦੇਵਾ ਰੇ ॥ ਬ੍ਰਹਮਾ ਬਿਸ਼ਨ ਮਹੇਸ਼ ਅਰਾਧਹਿ ਸਭ ਕਰਦੇ ਜਾ ਕੀ ਸੇਵਾ ਰੇ ॥ ਕਹਿ ਕਾਨ੍ਹਾ ਅਸ ਮਮ ਸਰੂਪ ਹੈ ਅਪਰੰਪਰ ਪੁਰਖੁ ਅਭੇਵਾ ਰੇ ॥]**

ਇਹ ਸੁਣ ਕਰਕੇ ਸਤਿਗੁਰਾਂ ਨੇ ਵਿਚਾਰਿਆ ਕਿ ਜੇ ਇਹ ਰਚਨਾ ਦਰਜ ਕਰ ਦਿੱਤੀ ਤਾਂ ਕਲਜੁਗ ਵਿਚ ਮਲੀਨ ਬੁੱਧੀਆਂ ਵਾਲੇ ਇਸਨੂੰ ਪੜ੍ਹ ਕਰਕੇ, ਸੁਣ ਕਰਕੇ, ਹੰਕਾਰੀ ਹੋ ਜਾਣਗੇ। ਸਗੋਂ ਨਾਸਤਿਕਤਾ ਹੋਰ ਵਧੇਗੀ, ਕੋਈ ਸੇਵਾ ਸਿਮਰਨ ਭਗਤੀ ਨਹੀਂ ਕਰੇਗਾ। ਵਿਸ਼ੇ ਵਿਕਾਰਾਂ ਵਲ ਦੌੜ ਕੇ ਲੱਗਣਗੇ। ਏਸ ਰਚਨਾਂ ਨੂੰ ਬੋਲ ਕੇ ਆਪਣੇ ਆਪ ਨੂੰ ਮੈਂ ਬ੍ਰਹਮ ਹੂੰ, ਸਮਝਣਗੇ। ਸਤਿਗੁਰਾਂ ਨੇ ਕਾਨ੍ਹੇ ਨੂੰ ਕਿਹਾ ਹੇ ਭਗਤ ਜੀ ਇਹ ਰਚਨਾ ਭਗਤੀ ਸਹਿਤ ਗਿਆਨ ਤੋਂ ਖ਼ਾਲੀ ਹੈ। ਇਸ ਕਰਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਦਰਜ ਨਹੀਂ ਹੋ ਸਕਦੀ ਹੈ। ਹਜ਼ੂਰ ਨੇ ਬਚਨ ਕੀਤਾ।

**[ਇਸ ਪਰ ਸੁਨਿ ਦ੍ਰਿਸਟਾਂਤ ਹਮਾਰੋ, ਬ੍ਰਹਮ ਗਿਆਨ ਅਰ ਘ੍ਰਿਤ ਸਮਾਨ ॥**
**ਕਫ਼ੀ ਹੰਕਾਰੀ ਖਾਇ ਗ੍ਰਹਿਣ ਕਰ, ਛਾਤੀ ਬੋਝ ਬਧਹਿ ਬਡ ਮਾਨ ॥ ਪਿੱਤੀ ਸਹਿਤ ਵਿਕਾਰੀ ਜੇ ਨਰ, ਬਿਖੈ ਲਗੈ ਅਤੀਸਾਰ ਮਹਾਨ ॥ ਪੁਸ਼ਟ ਹੋਨ ਗਤਿ ਪ੍ਰਾਪਤਿ ਹੋਇ ਨ, ਰੋਗੀ ਕਸ਼ਟ ਨਰਕ ਪਹਿਚਾਨ ॥੨੮॥ ਸੁਖ ਤੋ ਰਹਿਓ ਮਹਾਂ ਦੁਖ ਪਾਵਹਿ, ਯਾਂਤੇ ਹਮਰੇ ਨਹੀਂ ਪ੍ਰਮਾਨ ॥ ਸੋ ਬ੍ਰਹਮ ਗਿਆਨ ਘ੍ਰਿਤ ਕੋ ਲੇ ਕਰਿ, ਮਿਸ਼ਰੀ ਭਗਤ ਮਿਲਾਵਨ ਠਾਨਿ ॥ ਸੁਖ ਦਾਯਕ ਸਭਿ ਨਰ ਕੋ ਜਾਨਹੁ, ਇਸ ਪ੍ਰਕਾਰ ਕਰ ਲੇ ਕਲਯਾਨ ॥ ਅਹੰਬ੍ਰਹਮ ਤਉ ਉਰ ਮਹਿ ਬਾਸੇ, ਮੁਖ ਤੇ ਕਹੈ ਦਾਸ ਦਾਸਾਨਿ ॥੨੯॥** (ਗੁਰਪ੍ਰਤਾਪ ਸੂਰਜ)]

ਕਿ ਇਸ ਬਾਰੇ ਦ੍ਰਿਸ਼ਟਾਂਤ ਸੁਣੋ। ਬ੍ਰਹਮ ਗਿਆਨ ਤੇ ਘਿਉ ਇਕੋ ਜਿਹੇ ਹਨ। ਜੇ ਬਲਗਮ ਭਾਵ ਖਾਂਸੀ ਦਮੇਂ ਵਾਲਾ ਘਿਉ ਨੂੰ ਖਾਵੇਗਾ ਤਾਂ ਛਾਤੀ 'ਤੇ ਬੋਝ ਵਧੇਗਾ। ਇਸ ਤਰ੍ਹਾਂ ਹੰਕਾਰੀ ਪੁਰਸ਼ ਜੇਕਰ ਇਹ ਕਹੇਗਾ ਕਿ ਮੈਂ ਬ੍ਰਹਮ ਹਾਂ ਤਾਂ ਹੋਰ ਦੂਣਾ ਹੰਕਾਰ ਵੱਧ ਜਾਵੇਗਾ। ਜੇਕਰ (ਪਿੱਤੀ) ਗਰਮੀ ਵਾਲਾ ਘਿਉ ਖਾਵੇਗਾ ਤਾਂ ਉਸਨੂੰ ਦਸਤ ਲੱਗ ਜਾਣਗੇ। ਤਕੜਾ ਹੋਣ ਦੀ ਥਾਂ ਉਹ ਹੋਰ ਦੁੱਖ ਪਾਵੇਗਾ। ਇਸੇ ਤਰ੍ਹਾਂ ਵਿਕਾਰੀ ਪੁਰਸ਼ ਮੈਂ ਬ੍ਰਹਮ ਹੂੰ ਕਹੇ ਤਾਂ ਉਸਨੂੰ ਵਿਕਾਰਾਂ ਰੂਪ ਦਸਤ ਲੱਗ ਜਾਣਗੇ। ਸੁੱਖ ਤਾਂ ਕੀ ਮਿਲਣਾ ਸਗੋਂ ਨਰਕਾਂ ਦੇ ਅਧਿਕਾਰੀ ਬਨਣਾ ਪੈਂਦਾ ਹੈ। ਇਸ ਕਰਕੇ ਤੁਹਾਡੀ ਰਚਨਾ ਸਾਨੂੰ (ਪ੍ਰਮਾਨ) ਪ੍ਰਵਾਨ ਨਹੀਂ ਹੈ। ਅਸੀਂ ਤਾਂ ਬ੍ਰਹਮ ਗਿਆਨੀ ਰੂਪ ਘਿਉ ਲੈ ਕਰਕੇ ਵਿਚ ਭਗਤੀ ਰੂਪ ਮਿਸ਼ਰੀ ਮਿਲਾਉਣਾਂ ਕੀਤੀ ਹੈ। ਇਸ ਕਰਕੇ ਇਹ ਸਾਰੇ ਮਨੁੱਖਾਂ ਨੂੰ ਸੁੱਖ ਦੇਣ ਵਾਲੀ ਹੈ। ਇਸ ਵਾਸਤੇ ਇਹ ਗੁਰਬਾਣੀ ਸਰਬੱਤ੍ਰ ਦੀ ਕਲਿਆਣ ਕਰਨ ਵਾਲੀ ਹੈ। ਗੁਰਸਿੱਖ ਦੇ ਹਿਰਦੇ ਵਿਚ ਤਾਂ ਬ੍ਰਹਮ ਦਾ

ਗਿਆਨ ਹੈ। ਪਰ ਮੁੱਖ ਤੋਂ ਆਪਣੇ ਆਪ ਨੂੰ ਗੁਰੂ ਕੇ ਦਾਸਾਂ ਦਾ ਦਾਸ ਕਹਿੰਦਾ ਹੈ। ਇਹ ਸਾਡਾ ਸਿਧਾਂਤ ਹੈ। ਇਹ ਬਚਨ ਸੁਣਦਿਆਂ ਸਾਰ ਕਾਨ੍ਹਾ ਹੰਕਾਰ ਨਾਲ ਸੜ ਬਲ ਗਿਆ ਤੇ ਹਜ਼ੂਰ ਨੂੰ ਕਹਿੰਦਾ ਕਿ ਤੁਹਾਡਾ ਤੁਰਕਾਂ ਦੇ ਘਰ ਬੜਾ ਨਿਰਾਦਰ ਹੋਵੇਗਾ ਅਤੇ ਬਹੁਤ ਸਜ਼ਾਵਾਂ ਮਿਲਣਗੀਆਂ। ਹਜ਼ੂਰ ਨੇ ਬਚਨ ਕੀਤਾ ਤੈਨੂੰ ਆਪਣੀ ਹੋਣਹਾਰ ਦਾ ਪਤਾ ਤੇਰੇ ਨਾਲ ਕੀ ਵਰਤਣਾ ਹੈ। ਤਾਂ ਕਾਨ੍ਹਾ ਕਹਿੰਦਾ ਮੈਂ ਤਾਂ ਪੰਜ ਸੌ ਸਾਲ ਉਮਰ ਭੋਗਾਂਗਾ। ਸਤਿਗੁਰੂ ਕਹਿੰਦੇ ਤੂੰ ਲਾਹੌਰ ਪਹੁੰਚਣਾ ਨਹੀਂ ਪਾਵੇਂਗਾ। ਤਾਂ ਇਸਨੇ ਕਿਹਾ ਕਿ ਮੈਂ ਦਸਮ ਦੁਆਰ ਵਿਚ ਪ੍ਰਾਣ ਚੜ੍ਹਾ ਲਵਾਂਗਾ। ਫੇਰ ਮੈਨੂੰ ਮੌਤ ਕੁਝ ਨਹੀਂ ਕਰ ਸਕਦੀ। ਸਤਿਗੁਰਾਂ ਨੇ ਬਚਨ ਕੀਤਾ ਪਹਿਲਾਂ ਤੇਰਾ ਦਸਮ ਦੁਆਰ ਵਾਲਾ ਸਿਰ ਹੀ ਭੱਜੇਗਾ। ਇਹ ਜਦੋਂ ਅੰਮ੍ਰਿਤਸਰ ਤੋਂ ਚਲ ਪਿਆ ਤਾਂ ਤੁਰਦਾ-ਤੁਰਦਾ ਰਥ ਉੱਤੇ ਲਾਹੌਰ ਦੇ ਨੇੜੇ ਪਹੁੰਚ ਗਿਆ। ਲਾਹੌਰ ਨਜ਼ਦੀਕ ਵੇਖ ਕੇ ਮਨ ਵਿਚ ਬੜਾ ਖੁਸ਼ ਹੋਇਆ ਕਿ ਨੇੜੇ ਪਹੁੰਚ ਗਏ ਹਾਂ। ਹੁਣ ਕੀ ਹੋਣ ਲੱਗਾ ਹੈ। ਬਸ ਸੋਚ ਹੀ ਰਿਹਾ ਸੀ, ਐਨੇ ਨੂੰ ਬੜੀ ਤੇਜ਼ ਹਨੇਰੀ ਆਈ, ਜਿਸ ਨਾਲ ਰਥ ਵਾਲੇ ਘੋੜਿਆਂ ਦੇ ਮਿੱਟੀ ਘੱਟਾ ਅੱਖਾਂ ਵਿਚ ਪੈਣ ਕਰਕੇ ਉਹ ਰਸਤੇ ਤੋਂ ਪਾਸੇ ਤੁਰ ਗਏ। ਨੀਵੀਂ ਥਾਂ ਡੂੰਘਾ ਟੋਆ ਹੋਣ ਕਰਕੇ ਰਥ ਟੇਢਾ ਹੋ ਗਿਆ ਤੇ ਕਾਨ੍ਹਾ ਰਥ ਦੇ ਅੱਗੇ ਡਿਗ ਪਿਆ। ਇੱਧਰ ਪੰਚਮ ਪਾਤਸ਼ਾਹ ਜੀ ਸ਼ਾਮ ਦਾ ਸਮਾਂ ਹੋਣ ਕਰਕੇ ਲੰਗਰ ਵਿਚ ਗਏ। ਹਜ਼ੂਰ ਲੰਗਰ ਵਿਚ ਇਕ ਬੇਰੀ ਦੇ ਦਰਖ਼ਤ ਦੀ ਟਾਹਣੀ ਫੜ ਕਰਕੇ ਖੜੇ ਸਨ ਤਾਂ ਲਾਂਗਰੀ ਸਿੱਖ ਨੇ ਦਾਲੇ ਵਾਲੇ ਵਲਟੋਹੇ ਉੱਤੇ ਕੜਛਾ ਝਾੜਿਆ। ਉਸਦਾ ਖੜਕਾ ਸੁਣਦਿਆਂ ਸਾਰ ਹਜ਼ੂਰ ਨੇ ਸੁੱਤੇ ਸਿਧ ਬਚਨ ਕੀਤਾ ਕਿ ਇਹ ਕੜਛਾ ਹੰਕਾਰੀ ਕਾਨ੍ਹੇ ਦੇ ਸਿਰ ਵਿਚ ਜਾ ਵੱਜਿਆ ਹੈ ਅਤੇ ਉਧਰ ਕਾਨ੍ਹੇ ਦੇ ਸਿਰ ਉੱਤੇ ਰਥ ਦੇ ਪਹੀਏ ਚੜ੍ਹ ਗਏ ਤੇ ਕਾਨ੍ਹੇ ਦਾ ਸਿਰ ਭੱਜ ਗਿਆ, ਥਾਂ ਹੀ ਅੰਤ ਹੋ ਗਿਆ। ਸਤਿਗੁਰਾਂ ਨਾਲ ਹੰਕਾਰੀ ਨੇ ਜੋ ਖੋਟੇ ਕੁਬਚਨ ਬੋਲੇ ਸਨ। ਉਸਦਾ ਫਲ ਮਿਲ ਗਿਆ। ਜੋ ਕਾਨ੍ਹੇ ਦੇ ਬੋਲਾਂ ਬਾਰੇ ਵਿਚਾਰ ਆਉਂਦੀ ਹੈ ਕਿ ਕਾਨ੍ਹੇ ਨੇ ਪਹਿਲਾਂ ਸਤਿਗੁਰਾਂ ਦੀ ਸ਼ਹੀਦੀ ਬਾਰੇ ਕਹਿ ਦਿੱਤਾ ਸੀ ਕਿ ਤੁਹਾਨੂੰ ਤੁਰਕਾਂ ਦੇ ਘਰ ਸਜਾਇ ਮਿਲੇਗੀ। ਇਹ ਉਸਦੀ ਕੋਈ ਅੰਤ੍ਰਜਾਮਤਾ ਨਹੀਂ ਸੀ। ਇਹਨਾਂ ਗੱਲਾਂ ਬਾਰੇ ਇਹਨਾਂ ਨੂੰ ਲਾਹੌਰ ਵਿਚ ਰਹਿਣ ਕਰਕੇ ਇਹਨਾਂ ਨੇ ਸੁਣਿਆ ਸੀ ਕਿਉਂਕਿ ਤੁਰਕਾਂ ਵੱਲੋਂ ਸਤਿਗੁਰਾਂ ਨੂੰ ਸ਼ਹੀਦ ਕਰਨ ਦੀਆਂ ਸਾਜ਼ਿਸ਼ਾਂ ਪਹਿਲਾਂ ਬਣਾਈਆਂ ਜਾ ਰਹੀਆਂ ਸਨ। ਉਹਨਾਂ ਦੀ ਕੰਨਸੋਇ ਇਸ ਦੇ ਕੰਨਾਂ ਵਿਚ ਪਈ ਹੋਣ ਕਰਕੇ ਹੀ ਇਸਨੇ ਇਹ ਗੱਲ ਕਹੀ ਸੀ। ਆਉ ਹੁਣ ਅਗਲਾ ਬਿਰਤਾਂਤ ਵਿਚਾਰਨਾ ਕਰੀਏ। ਸਤਿਗੁਰਾਂ ਨੇ ਕਾਨ੍ਹੇ ਤੋਂ ਬਾਅਦ ਪੀਲੂ ਭਗਤ ਨੂੰ ਪੁੱਛਿਆ ਭਾਈ ਤੂੰ ਸੁਣਾ ਕੀ ਉਚਾਰਨਾ ਹੈ। ਤਾਂ ਭਗਤ ਪੀਲੂ ਬੋਲਿਆ :

ਅਰਥਾਤ : ਪੀਲੂ ਸਾਡੇ ਨਾਲੋਂ ਉਹ ਚੰਗੇ ਜੋ ਜੰਮਦਿਆਂ ਮਰ ਗਏ ਹਨ ਕਿਉਂਕਿ ਉਹਨਾਂ ਨੇ ਸੰਸਾਰ ਰੂਪ ਚਿੱਕੜ ਵਿਚ ਆਪਣਾ ਪੈਰ ਨਹੀਂ ਧਰਿਆ ਅਤੇ ਵਿਸ਼ਿਆਂ ਵਿਕਾਰਾਂ ਦੇ ਨਾਲ ਆਪਣੇ ਆਪ ਨੂੰ (ਆਲੂਦ) ਲਬੇੜਿਆ ਨਹੀਂ, ਭਾਵ ਵਿਸ਼ਿਆਂ ਕਰਕੇ ਮੈਲੇ ਨਹੀਂ ਹੋਇ। ਸੁਣ ਕਰਕੇ ਹਜ਼ੂਰ ਨੇ ਕਿਹਾ, ਭਾਈ ਇਹ ਵੀ ਪ੍ਰਵਾਣਨੀਕ ਨਹੀਂ ਕਿਉਂਕਿ ਅਸੀਂ ਤਾਂ ਸਿੱਖਾਂ ਨੂੰ

**[ਪਾਏ ਜਨਮ ਨਰ ਲਾਭ ਲੇਜ ਸ਼ੁਭ, ਭਜਹਿ ਸਦਾ ਸਤਿਨਾਮ ਵਿਸ਼ੇਸ਼ ॥]** (ਗੁਰਪ੍ਰਤਾਪ)

ਮਨੁੱਖਾ ਤਨ ਪ੍ਰਾਪਤ ਕਰਕੇ ਨਾਮ ਜਪ ਕੇ ਸਦਾ ਸ੍ਰੇਸ਼ਟ ਲਾਭ ਲੈਣਾ ਕਰੇ। ਫੇਰ ਹਜ਼ੂਰ ਜੀ ਨੇ ਭਗਤ ਛੱਜੂ ਨੂੰ ਇਸ਼ਾਰਾ ਕੀਤਾ ਕਿ ਤੁਸੀਂ ਵੀ ਆਪਣੀ ਰਚਨਾ ਸੁਣਾਉ। ਤਾਂ ਛੱਜੂ ਨੇ ਉਚਾਰਿਆ :

**[ਛੱਜੂ ਵਾਚ : ਕਾਗਦ ਸੰਦੀ ਪੂਤਲੀ ਤਊ ਨ ਤ੍ਰਿਆ ਨਿਹਾਰ ॥**
**ਯੌਂ ਹੀ ਮਾਰ ਲਿਜਾਵ ਹੀ ਜਥਾ ਬਿਲੋਚਾਂ ਧਾੜ ॥]**

ਅਰਥਾਤ : ਕਾਗਜ਼ ਦੇ ਪੁਤਲੇ ਦੀ ਬਣੀ ਹੋਈ ਇਸਤਰੀ ਵੱਲ ਵੀ ਨਾ ਦੇਖੋ। ਇਹ ਬਿਲੋਚਾਂ ਦੀ ਧਾੜ ਵਾਂਗੂੰ ਉਂਝ ਹੀ ਤੁਹਾਨੂੰ ਮਾਰ ਕੇ ਲੈ ਜਾਵੇਗੀ ਵਿਕਾਰਾਂ ਵਿਚ। ਸਤਿਗੁਰਾਂ ਸੁਣ ਕਰਕੇ ਕਿਹਾ ਇਹ ਵੀ ਪ੍ਰਵਾਨਨੀਕ ਨਹੀਂ ਹੈ ਕਿਉਂਕਿ ਅਸੀਂ ਤਾਂ ਸਿੱਖਾਂ ਨੂੰ :

ਪ੍ਰਮਾਣ : **[ਸਿਮਰਹਿ ਮਿਲਿ ਕਰਿ ਸ੍ਰੀ ਪਰਮੇਸ਼ਰ, ਗ੍ਰਿਹਸਤ ਬਿਖੈ ਲਿਵ ਲਾਇਂ ਅਭੰਗ ॥]** (ਗੁਰਪ੍ਰਤਾਪ)

ਗ੍ਰਿਹਸਤ ਵਿਚ ਨਿਰਲੇਪ ਰਹਿ ਕਰਕੇ। ਨਾਮ ਜਪ ਕਰਕੇ ਪਰਮੇਸ਼ਰ ਨਾਲ ਬਿਰਤੀ ਲਾਉਣੀ। ਧਰਮ ਦੀ ਕਿਰਤ ਕਰਦਿਆਂ ਸੰਗਤ ਕਰਕੇ ਸ਼ੁਭ ਗੁਣਾਂ ਦੁਆਰਾ ਗ੍ਰਿਹਸਤ ਜੀਵਨ ਸਫਲ ਕਰਨ ਦਾ ਉਪਦੇਸ਼ ਦਿਤਾ ਹੈ। ਫੇਰ ਸਤਿਗੁਰਾਂ ਨੇ ਭਗਤ ਸ਼ਾਹ ਹੁਸੈਨ ਨੂੰ ਬਚਨ ਕੀਤਾ। ਤੁਸੀਂ ਆਪਣੀ ਰਚਨਾ ਹਾਜ਼ਰ ਕਰੋ। ਤਾਂ ਸ਼ਾਹ ਹੁਸੈਨ ਨੇ ਉਚਾਰਨ ਕੀਤਾ :

ਪ੍ਰਮਾਣ : **[ਸ਼ਾਹ ਹੁਸੈਨੋ ਬਾਚ : ਚੁਪ ਵੇ ਅੜਿਆ, ਚੁਪ ਵੇ ਅੜਿਆ। ਬੋਲਣ ਦੀ ਨਹੀਂ ਜਾਇ ਵੇ ਅੜਿਆ, ਸੱਜਣਾ ਬੋਲਣ ਦੀ ਜਾਇ ਨਾਂਹੀ ॥ ਅੰਦਰ ਬਾਹਰ ਹਿੱਕਾ ਸਾਂਈ, ਕਿਸਨੂੰ ਆਖਿ ਸੁਣਾਈਂ ॥ ਇਕੋ ਦਿਲਬਰ ਸਭ ਘਟ ਰਵਿਆ, ਦੂਜੀ ਨਹੀਂ ਕਦਾਈਂ ॥ ਕਹੇ ਹੁਸੈਨ ਫਕੀਰ ਨਿਮਾਣਾ, ਸਤਿਗੁਰ ਤੋਂ ਬਲਿ ਜਾਂਹੀ ॥]**

ਚੁੱਪ ਰਹਿਣ ਦਾ ਸਿਧਾਂਤ ਦਰਸਾਇਆ। ਤਾਂ ਹਜ਼ੂਰ ਨੇ ਮੁਸਕਰਾ ਕੇ ਬਚਨ ਕੀਤਾ :

ਪ੍ਰਮਾਣ : **[ਭਲਾ ਕਹਯੋ ਚੁਪ ਕਰਹੁ ਰਿਦੈ ਰਖਿ, ਰਹਹੁ ਅਬੋਲੇ ਸ਼ਾਹ ਹੁਸੈਨ ॥]** (ਗੁਰਪ੍ਰਤਾਪ)

ਸਤਿਗੁਰਾਂ ਨੇ ਕਿਹਾ ਕਿ ਹੇ ਹੁਸੈਨ ਸ਼ਾਹ ਤੁਸੀਂ ਚੰਗਾ ਕਿਹਾ ਹੈ ਚੁੱਪ ਰਹੋ, ਪਰ ਇਸ ਦਾ ਅਸਲ ਸਿਧਾਂਤ ਮਨ ਨੂੰ ਸ਼ਬਦ ਦੁਆਰਾ ਸਿਮਰਨ ਕਰਕੇ ਚੁੱਪ ਰੱਖਣ ਦੀ ਕਮਾਈ ਕਰਨੀ ਹੈ। ਉਂਝ ਤਾਂ

ਪ੍ਰਮਾਣ : **[ਚੁਪੈ ਚੁਪ ਨ ਹੋਵਈ ਜੇ ਲਾਇ ਰਹਾ ਲਿਵ ਤਾਰ ॥]** (ਅੰਗ ੧)

ਵਾਲੀ ਹਾਲਤ ਹੈ। ਜ਼ਬਾਨ ਦੇ ਮੋਨ ਰੱਖਣ ਨਾਲ ਮਨ ਚੁੱਪ ਨਹੀਂ ਹੁੰਦਾ ਹੈ। ਇਸ ਕਰਕੇ ਇਹ ਵੀ ਪ੍ਰਵਾਨਨੀਕ ਨਹੀਂ ਹੈ। ਇਹਨਾਂ ਚਾਰੇ ਭਗਤਾਂ ਦੀ ਰਚਨਾ ਹੰਕਾਰ ਸਹਿਤ ਹੋਣ ਕਰਕੇ ਅਤੇ ਗੁਰਬਾਣੀ ਗੁਰਮਤਿ ਸਿਧਾਂਤਾਂ ਦੇ ਅਨੁਕੂਲ ਨਾ ਹੋਣ ਕਰਕੇ ਸਤਿਗੁਰਾਂ ਨੇ ਪ੍ਰਵਾਨ ਨਹੀਂ ਕੀਤੀ। ਭਾਈ ਗੁਰਦਾਸ ਜੀ ਦੀ ਨਿਮਰਤਾ ਕਿੰਨੀ ਮਹਾਨ ਹੈ ਕਿ ਸਤਿਗੁਰਾਂ ਦੇ ਕਹਿਣ ਤੋਂ ਵੀ ਆਪਣੀ ਰਚਨਾ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਦਰਜ ਨਹੀਂ ਕਰਵਾਈ। ਦੂਸਰੇ ਬੰਨੇ ਇਹਨਾਂ ਚਾਰਾਂ ਭਗਤਾਂ ਵਿਚ ਕਿੰਨਾ ਮਾਣ ਹੰਕਾਰ ਹੈ ਕਿ ਆਪਣੀ ਰਚਨਾ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਕਰਵਾਉਣ ਲਈ ਇਨ੍ਹਾਂ ਨੇ ਕਿਵੇਂ ਮਾਣ ਦੇ ਬਚਨ ਬੋਲੇ ਹਨ। ਸਤਿਗੁਰਾਂ ਨੇ ਉਹਨਾਂ ਭਗਤਾਂ ਦੁਆਰਾ ਨਿਮਰਤਾ ਸੇਵਾ ਸਿਮਰਨ ਪਰਉਪਕਾਰ ਜੀਵਨ ਸਫਲ ਕਰਨ ਦਾ ਹੀ ਭਗਤ ਬਾਣੀ ਦੁਆਰਾ ਸਾਨੂੰ ਬਾਣੀ ਉਚਾਰਨ ਕਰਕੇ ਉਪਦੇਸ਼ ਬਖ਼ਸ਼ਿਸ਼ ਕੀਤਾ ਹੈ। ਜਿਨ੍ਹਾਂ ਦੀ ਰਚਨਾ ਗੁਰਬਾਣੀ ਅਨੁਸਾਰ ਪਰਖ ਕਰਕੇ ਪ੍ਰਵਾਨ ਕੀਤੀ ਗਈ।

ਹੁਣ ਸਤਿਗੁਰੂ ਜੀ ਭਗਤ ਬਾਣੀ ਆਰੰਭ ਕਰਦੇ ਹਨ। **੧ਓ ਸਤਿਗੁਰ ਪ੍ਰਸਾਦਿ ॥** ਇਕ ਅਦਵੈਤ ਸਰੂਪ ਪਰਮੇਸ਼ਰ ਸਭ ਦਾ ਪ੍ਰਕਾਸ਼ਕ ਹੈ, ਸਤਿਗੁਰਾਂ ਦੀ ਕਿਰਪਾ ਕਰਕੇ ਪ੍ਰਾਪਤ ਹੁੰਦਾ ਹੈ।

**ਉਥਾਨਕਾ :** ਇਕ ਵਾਰ ਭਗਤ ਕਬੀਰ ਜੀ ਆਪਣੇ ਵਿਦਿਆਰਥੀਆਂ ਸਮੇਤ ਕਾਂਸੀ ਵਿਚ ਗੰਗਾ ਉੱਤੇ ਇਸ਼ਨਾਨ ਕਰਨ ਜਾ ਰਹੇ ਸਨ। ਰਸਤੇ ਵਿਚ ਇਕ ਮਾਈ ਆਪਣੇ ਮਕਾਨ ਉੱਤੇ ਬੱਚੇ ਨੂੰ ਨਾਲ ਲੈ ਕਰਕੇ ਸਵੇਰੇ ਸਵੇਰੇ ਦੁੱਧ ਰਿੜਕ ਰਹੀ ਸੀ। ਉਹ ਬੱਚੇ ਨੂੰ ਪਰਚਾਉਣ ਲਈ ਖਿਦੋ ਹੌਲੀ ਦੇਣੇ ਰੇੜ੍ਹ ਦਿਆ ਕਰੇ, ਕਿ ਬੱਚਾ ਖੇਡ ਵਿਚ ਲੱਗਾ ਰਹੇ। ਆਪ ਦੁੱਧ ਰਿੜਕੀ ਜਾਵੇ। ਇਸ ਤਰ੍ਹਾਂ ਕਰਦਿਆਂ ਹੋਇਆਂ ਇਕ ਵਾਰੀ ਗੇਂਦ ਜ਼ੋਰ ਨਾਲ ਰੇੜ੍ਹ ਦਿੱਤੀ ਤੇ ਗੇਂਦ ਕੋਠੇ ਤੋਂ ਹੇਠਾਂ ਜਾ ਡਿੱਗੀ। ਬੱਚਾ ਮਗਰੇ ਕਾਹਲੀ ਨਾਲ ਫੜਨ ਵਾਸਤੇ ਦੌੜਿਆ ਤਾਂ ਉਹ ਵੀ ਹੇਠਾਂ ਜਾ ਡਿੱਗਾ। ਡਿਗਦਿਆਂ ਸਾਰ ਬੱਚੇ ਦੀ ਮੌਤ ਹੋ ਗਈ। ਮਾਈ ਨੇ ਵਿਰਲਾਪ ਕਰਨਾ ਸ਼ੁਰੂ ਕਰ ਦਿੱਤਾ। ਐਨੇ ਨੂੰ ਕਬੀਰ ਸਾਹਿਬ ਜੀ ਵੀ ਗੰਗਾ ਤੋਂ ਇਸ਼ਨਾਨ ਕਰਕੇ ਮੁੜ

ਆਏ। ਕਬੀਰ ਜੀ ਤੋਂ ਚੇਲਿਆਂ ਨੇ ਪੁੱਛਿਆ, ਕਿ ਮਾਤਾ ਕਿਉਂ ਰੋ ਰਹੀ ਹੈ ? ਕਿਸ ਕਾਰਨ ਕਰਕੇ ਮਾਤਾ ਰੋਣ ਲੱਗ ਗਈ ਹੈ ? ਤਾਂ ਭਗਤ ਕਬੀਰ ਜੀ ਨੇ ਇਹ ਪਾਵਨ ਸ਼ਬਦ ਉਚਾਰਨ ਕੀਤਾ ?

**ੴ ਸਤਿਗੁਰ ਪ੍ਰਸਾਦਿ ॥**

**ਸਿਰੀਰਾਗੁ ਕਬੀਰ ਜੀਉ ਕਾ ॥ ਏਕੁ ਸੁਆਨੁ ਕੈ ਘਰਿ; ਗਾਵਣਾ**

ਏਸੇ ਸਿਰੀਰਾਗੁ ਦੇ ਉਨੱਤੀਵੇਂ ਸ਼ਬਦ ਵਿਚ ਪਹਿਲੇ ਪਾਤਿਸ਼ਾਹ ਜੀ ਨੇ ਪਾਵਨ ਸ਼ਬਦ ਉਚਾਰਨ ਕੀਤਾ ਹੈ: ਏਹ ਸ਼ਬਦ ਜਿਸ ਘਰ ਵਿਚ ਉਚਾਰਨ ਕੀਤਾ ਹੈ। ਉਸੇ ਘਰ ਵਿਚ ਕਬੀਰ ਜੀ ਦੇ ਇਸ ਸ਼ਬਦ ਨੂੰ ਗਾਇਨ ਕਰਨ ਦੀ ਆਗਿਆ ਹੈ। ਵਾ : ਕੁੱਤਾ ਪੰਚਮ ਸੁਰ ਵਿਚ ਉੱਚੀ ਬੋਲਦਾ ਹੈ। ਇਸ ਕਰਕੇ ਕੁੱਤੇ ਦੀ ਸੁਰ ਕਹਿੰਦੇ ਹਨ। ਇਸ ਪੰਚਮ ਸੁਰ ਵਿਚ ਸ਼ਬਦ ਨੂੰ ਗਾਉਣਾ ਹੈ। ਵਾ : ਕੁੱਤੇ ਉੱਤੇ ਭੈਰੋਂ ਸਵਾਰੀ ਕਰਨ ਵਾਲਾ ਹੈ। ਕੁੱਤਾ ਭੈਰੋਂ ਦੇ ਘਰ ਵਿਚ ਨਿਵਾਸ ਕਰਦਾ ਹੈ। ਮਾਲਕ ਤੇ ਨੌਕਰ ਦੀ ਅਭੇਦਤਾ ਹੁੰਦੀ ਹੈ। ਇਸ ਲਈ ਭੈਰਉ ਰਾਗ ਵਿਚ ਗਾਉਣ ਦੀ ਆਗਿਆ ਹੈ। ਵਾ : (ਏਕ) ਇਕ (ਸੁ) ਪ੍ਰਭੂ ਦੀ (ਆਨੁ) ਸ਼ਰਨ ਵਿਚ ਪੈ ਕਰਕੇ, ਸੰਗਤ ਵਿਚ ਮਿਲ ਕਰਕੇ, ਇਸ ਸ਼ਬਦ ਨੂੰ ਗਾਵਣਾ ਹੈ। ਵਾ : (ਸੁ) ਭਲੀ ਪ੍ਰਕਾਰ (ਆਨੁ) ਦਵੈਤ ਵਲੋਂ ਏਕਤਾ ਵਿਚ ਆ ਕਰਕੇ, ਤੁਰੀਆ ਰੂਪ ਘਰ ਵਿਚ ਗਾਉਣਾ ਕਰੇ। ਜਿਵੇਂ ਧੰਨ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ, ਸ੍ਰੀ ਗੁਰੂ ਅਮਰਦਾਸ ਜੀ, ਸ੍ਰੀ ਗੁਰੂ ਰਾਮਦਾਸ ਜੀ, ਸ੍ਰੀ ਗੁਰੂ ਅਰਜਨ ਦੇਵ ਜੀ, ਸਿਰੀਰਾਗੁ ਵਿਚ ਵੈਰਾਗ ਦੇ ਪ੍ਰਕਰਣ ਅਨੁਸਾਰ ਬਾਣੀ ਆਰੰਭ ਕਰਦੇ ਹਨ। ਵਾਰ ਵਿਚ ਦੂਸਰੇ ਸਤਿਗੁਰੂ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਵੈਰਾਗ ਮਈ ਸਲੋਕ ਉਚਾਰਨ ਕੀਤੇ ਹਨ। ਇਸੇ ਤਰ੍ਹਾਂ ਭਗਤਾਂ ਬਾਣੀ ਵੈਰਾਗ ਮਈ ਪ੍ਰਕਰਣ ਵਿਚ ਆਰੰਭ ਕਰਦੇ ਹਨ।

**ਜਨਨੀ ਜਾਨਤ, ਸੁਤੁ ਬਡਾ ਹੋਤੁ ਹੈ; ਇਤਨਾ-ਕੁ ਨ ਜਾਨੈ, ਜਿ ਦਿਨ ਦਿਨ ਅਵਧ ਘਟਤੁ ਹੈ ॥**

ਮਾਤਾ ਸਮਝਦੀ ਹੈ ਕਿ ਮੇਰਾ ਪੁੱਤਰ ਵੱਡਾ ਹੁੰਦਾ ਜਾਂਦਾ ਹੈ, ਪਰ ਇਤਨੀ ਵਿਚਾਰ ਨੂੰ ਨਹੀਂ ਸਮਝਦੀ ਕਿ ਦਿਨ-ਬ-ਦਿਨ ਮੇਰੇ ਪੁੱਤਰ ਦੀ (ਅਵਧ) ਉਮਰ ਘੱਟਦੀ ਜਾਂਦੀ ਹੈ।

**ਮੋਰ ਮੋਰ ਕਰਿ ਅਧਿਕ ਲਾਡੁ ਧਰਿ; ਪੇਖਤ ਹੀ ਜਮਰਾਉ ਹਸੈ ॥੧॥**

ਮੇਰਾ ਕਾਨ੍ਹ, ਮੇਰਾ ਬਲਭੱਦਰ, ਮੇਰਾ ਰਾਮ, ਮੇਰਾ ਚੰਦ, ਮੇਰਾ ਮੋਰ, ਆਦਿ ਇਉਂ ਕਹਿ ਕਹਿ ਕਰਕੇ ਬਹੁਤ ਹੀ ਪ੍ਰੇਮ ਧਾਰਦੀ ਹੋਈ ਲਾਡ ਲਡਾਉਂਦੀ ਹੈ। (ਧਰਿ) ਪਕੜ ਕਰਕੇ ਲਡਾਉਂਦੀ ਹੈ। (ਜਮਰਾਉ) ਧਰਮ ਰਾਜਾ ਦੇਖ ਕਰਕੇ ਹੱਸਦਾ ਹੈ ਕਿ ਮੈਂ ਇਸਨੂੰ ਅੰਤ ਵੇਲੇ ਪਕੜ ਲੈਣਾ ਹੈ।

**ਐਸਾ; ਤੈਂ ਜਗੁ ਭਰਮਿ ਲਾਇਆ ॥**

ਹੇ ਪ੍ਰਭੂ ! ਤੁਸੀਂ ਸੰਸਾਰ ਨੂੰ ਭਰਮ ਵਿਚ ਲਾਇਆ ਹੈ। ਜਗਤ ਨੂੰ ਸੱਚਾ ਜਾਨਣ ਰੂਪ ਭਰਮ ਲਾਇਆ ਹੈ।

**ਕੈਸੇ ਬੂਝੈ; ਜਬ ਮੋਹਿਆ ਹੈ ਮਾਇਆ ॥੧॥ ਰਹਾਉ ॥**

ਜਦੋਂ ਇਹ ਸੰਸਾਰ ਅਤੇ ਜੀਵ ਮਾਇਆ ਨੇ ਹੀ ਮੋਹਿਤ ਕਰ ਛੱਡਿਆ ਹੈ ਤਾਂ ਫੇਰ ਕਿਸ ਤਰ੍ਹਾਂ (ਬੂਝੈ) ਪ੍ਰਮਾਰਥ ਦੇ ਮਾਰਗ ਨੂੰ ਤੇ ਆਪਣੇ ਸਰੂਪ ਨੂੰ ਸਮਝ ਸਕਦਾ ਹੈ।

**ਪ੍ਰਮਾਣ :** [**ਭੂਲਿਓ ਮਨੁ ਮਾਇਆ ਉਰਝਾਇਓ ॥**
**ਜੋ ਜੋ ਕਰਮ ਕੀਓ ਲਾਲਚ ਲਗਿ ਤਿਹ ਤਿਹ ਆਪੁ ਬੰਧਾਇਓ ॥੧॥ ਰਹਾਉ ॥**] (ਅੰਗ ੭੦੨)

**ਕਹਤ ਕਬੀਰ ਛੋਡਿ ਬਿਖਿਆ; ਰਸ, ਇਤੁ ਸੰਗਤਿ ਨਿਹਚਉ ਮਰਣਾ ॥**

ਕਬੀਰ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ ! ਵਿਸ਼ਿਆਂ ਦਾ (ਰਸ) ਅਨੰਦ ਤਿਆਗਣਾਂ ਕਰ, ਨਹੀਂ ਤਾਂ ਸ਼ਬਦ ਸਪਰਸ਼ ਵਿਸ਼ਿਆਂ ਦੀ ਸੰਗਤ ਕਰਕੇ ਪਰਮੇਸ਼ਰ ਦਾ (ਨਿਹਚਉ) ਭਰੋਸਾ ਮਰ ਜਾਂਦਾ ਹੈ। ਵਾ : ਇਹਨਾਂ ਦੀ ਸੰਗਤ ਕਰਕੇ ਨਿਹਚੇ ਹੀ ਮਰਨਾ ਹੋਵੇਗਾ।

**ਰਮਈਆ ਜਪਹੁ ਪ੍ਰਾਣੀ, ਅਨਤ ਜੀਵਣ ਬਾਣੀ; ਇਨ ਬਿਧਿ, ਭਵ ਸਾਗਰੁ ਤਰਣਾ ॥੨॥**

(੨) ਅਨ ਤਜੀਵਣ

**ਪ੍ਰਸ਼ਨ :** ਜੀਵਨ ਦੇਣ ਵਾਲੀ ਕਿਹੜੀ ਬਾਣੀ ਹੈ ?

**ਉੱਤਰ :** ਹੇ ਪ੍ਰਾਣਾਂ ਧਾਰੀ ਜੀਵੋ ! (ਰਮਈਆ) ਰਮੇਂ ਹੋਇ ਪਰਮੇਸ਼ਰ ਨੂੰ ਜਪਣਾ ਕਰੋ। ਇਹ ਬਾਣੀ (ਅਨਤ) ਅਨੰਤ ਹੀ ਜੀਵਨ ਦੇਣ ਵਾਲੀ ਹੈ।

**ਪ੍ਰਸ਼ਨ :** ਕੌਣ ਕਹਿੰਦਾ ਹੈ ਜੀ ?

**ਉੱਤਰ :** (ਅਨਤ) ਸ਼ੇਸ਼ਨਾਗ (ਜੀਵਣ) ਕਾਕ ਭਸੁੰਡ (ਬਾਣੀ) ਸੁਰਸਤੀ, ਇਹ ਤਿੰਨੇ ਕਹਿੰਦੇ ਹਨ ਕਿ ਇਸ ਬਿਧੀ ਨਾਲ ਰਮਈਏ ਪ੍ਰਭੂ ਨੂੰ ਜਪ ਕਰਕੇ ਸੰਸਾਰ ਸਾਗਰ ਤੋਂ ਤਰੀਦਾ ਹੈ।

**ਦੂਸਰਾ ਅਰਥ :** ਪ੍ਰਸ਼ਨ ਕੌਣ ਕੌਣ ਜਪਦਾ ਹੈ ? **ਉੱਤਰ :** (ਅਨਤ ਜੀਵਣ ਬਾਣੀ) ਸ਼ੇਸ਼ਨਾਗ, ਕਾਕਭਸੁੰਡ, ਸੁਰਸਤੀ ਦੇਵੀ, ਇਹ ਹਰ ਵੇਲੇ ਜਪ ਕਰਦੇ ਹਨ ਪਰਮੇਸ਼ਰ ਦਾ। ਹੇ ਪ੍ਰਾਣੀ ਤੂੰ ਵੀ ਪ੍ਰਭੂ ਰਮਈਏ ਦੇ ਨਾਮ ਨੂੰ ਜਪਣਾ ਕਰ। ਫੇਰ ਤੇਰਾ ਵੀ ਇਸ ਬਿਧੀ=ਜੁਗਤੀ ਨਾਲ ਸੰਸਾਰ ਸਮੁੰਦਰ ਤੋਂ ਤਰਣਾ ਹੋਵੇਗਾ।

**ਤੀਸਰਾ ਅਰਥ :** ਪ੍ਰਸ਼ਨ : ਕਿਸ ਪ੍ਰਕਾਰ ਤਰਣਾ ਹੋਵੇਗਾ। **ਉੱਤਰ :** ਜਿਹੜਾ (ਰਮਈਆ) ਸਾਰੇ ਰਮਿਆ ਹੋਇਆ ਹੈ।

**ਪ੍ਰਮਾਣ :** **[ਜਲੇ ਹਰੀ ॥ ਥਲੇ ਹਰੀ ॥ ਉਰੇ ਹਰੀ ॥ ਬਨੇ ਹਰੀ ॥੧॥]** (ਦਸਮ ਗ੍ਰੰਥ ਸਾਹਿਬ)

ਐਸੇ ਉਸ ਪਰਮੇਸ਼ਰ ਨੂੰ (ਅਨ ਤਜੀਵਣ ਬਾਣੀ) ਦਵੈਤ ਵਾਲੀ ਬਾਣੀ ਤਜੀਵਣ=ਤਿਆਗ ਕਰਕੇ ਜਪਣਾ ਕਰੋ ਹੇ ਪ੍ਰਾਣੀ ! ਇਸ ਬਿਧੀ ਨਾਲ ਸੰਸਾਰ ਸਮੁੰਦਰ ਤੋਂ ਤਰਣਾ ਹੋਵੇਗਾ। ਮੁਕਤੀ ਹੋਵੇਗੀ। ਫੇਰ

**ਪ੍ਰਮਾਣ :** **[ਆਪਿ ਮੁਕਤੁ ਮੁਕਤੁ ਕਰੈ ਸੰਸਾਰੁ ॥]** (ਅੰਗ ੨੯੫)

ਵਾਲੀ ਅਵਸਥਾ ਪ੍ਰਾਪਤ ਹੋ ਜਾਵੇਗੀ। ਪ੍ਰਸ਼ਨ : ਜੀ ਪਰਮੇਸ਼ਰ ਦੀ ਪ੍ਰਾਪਤੀ ਕਿਵੇਂ ਹੋਵੇ ? **ਉੱਤਰ :**

**ਜਾ ਤਿਸੁ ਭਾਵੈ; ਤਾ ਲਾਗੈ ਭਾਉ ॥**

ਜੇਕਰ ਤਿਸ ਪ੍ਰਭੂ ਨੂੰ ਨਿਸ਼ਕਾਮ ਕਰਮ ਕੀਤੇ ਹੋਏ, ਸੇਵਾ ਕੀਤੀ ਹੋਈ ਭਾ ਜਾਵੇ ਤਾਂ ਫੇਰ ਅੰਦਰ (ਭਾਉ) ਪਰੇਮ ਲਗਦਾ ਹੈ।

**ਭਰਮੁ ਭੁਲਾਵਾ; ਵਿਚਹੁ ਜਾਇ ॥**

ਫੇਰ ਜੋ ਭਰਮ ਕਰਕੇ ਭੁਲੇਖਾ ਪਿਆ ਹੋਇਆ ਹੈ ਕਿ ਮੈਂ ਅਲਪੱਗ ਹਾਂ ਇਹ ਵਿਚੋਂ ਚਲਾ ਜਾਂਦਾ ਹੈ।

**ਉਪਜੈ ਸਹਜੁ; ਗਿਆਨ ਮਤਿ ਜਾਗੈ ॥**

ਫੇਰ (ਸਹਜੁ) ਪਰੋਖ ਗਿਆਨ ਪੈਦਾ ਹੋ ਜਾਂਦਾ ਹੈ ਕਿ ਉਹ ਪਰਮੇਸ਼ਰ ਹੈ ਜਿਸਨੇ ਮੇਰੀ ਗਰਭ ਵਿਚ ਰੱਖਿਆ ਕੀਤੀ ਸੀ ਤਾਂ (ਗਿਆਨ ਮਤਿ ਜਾਗੈ) ਆਤਮ ਵਿਸ਼ੈਣੀ (ਮਤਿ) ਮਤੀ ਵਿਚ ਅਪਰੋਖ ਗਿਆਨ ਪੈਦਾ ਹੋ ਜਾਂਦਾ ਹੈ। (ਜਾਗੈ) ਜਾਗ ਪੈਂਦਾ ਹੈ।

**ਗੁਰ ਪ੍ਰਸਾਦਿ; ਅੰਤਰਿ ਲਿਵ ਲਾਗੈ ॥੩॥**

ਗੁਰਾਂ ਦੀ ਕਿਰਪਾ ਕਰਕੇ ਅੰਦਰ ਹੀ ਤੁਰੀਆ ਪਦ ਵਿਚ ਬਿਰਤੀ ਲੱਗ ਜਾਂਦੀ ਹੈ।

**ਇਤੁ ਸੰਗਤਿ; ਨਾਹੀ ਮਰਣਾ ॥**

ਇਸ ਪ੍ਰਕਾਰ ਜੋ ਸੰਗਤ ਕਰਦਾ ਹੈ, ਫੇਰ ਮਰਦਾ ਨਹੀਂ ਹੈ।

**ਹੁਕਮੁ ਪਛਾਣਿ; ਤਾ ਖਸਮੈ ਮਿਲਣਾ ॥੧॥ ਰਹਾਉ ਦੂਜਾ ॥**

ਇਸ ਪ੍ਰਕਾਰ ਗੁਰੂ ਜੀ ਦਾ ਹੁਕਮ ਮੰਨ ਕੇ, ਪਛਾਣ ਕੇ, ਅਕਾਲ ਪੁਰਖ ਮਾਲਕ ਨਾਲ ਮਿਲਣਾ, ਅਭੇਦਤਾ ਹੁੰਦੀ ਹੈ।

**ਅੰਨਵੈ ਅਰਥ :** (ਜਾਂ ਤਿਸੁ ਭਾਵੈ ਤਾਂ ਲਾਗੈ ਭਾਉ ॥) ਜੇਕਰ ਤਿਸ ਪ੍ਰਭੂ ਨੂੰ ਭਾ ਜਾਵੇ ਤਾਂ ਗੁਰਾਂ ਦਾ ਪਰੇਮ ਲਗਦਾ ਹੈ। (ਗੁਰਪ੍ਰਸਾਦਿ) ਉਸ ਵੇਲੇ ਗੁਰਾਂ ਦੀ ਕਿਰਪਾ ਹੁੰਦੀ ਹੈ। (ਹੁਕਮੁ ਪਛਾਣਿ ਤਾ ਖਸਮੈ ਮਿਲਣਾ ॥) ਤਾਂ ਹੁਕਮ ਦੀ ਪਛਾਣ ਕਰਕੇ, ਹਿਰਦੇ ਵਿਚ ਬਿਰਤੀ ਜੁੜ ਜਾਂਦੀ ਹੈ।

**ਪ੍ਰਮਾਣ :** **[ਏਕੋ ਨਾਮੁ ਹੁਕਮੁ ਹੈ ਨਾਨਕ ਸਤਿਗੁਰਿ ਦੀਆ ਬੁਝਾਇ ਜੀਉ ॥੫॥]** (ਅੰਗ ੭੨)

(ਉਪਜੈ ਸਹਜੁ ਗਿਆਨ ਮਤਿ ਜਾਗੈ) ਫੇਰ ਪਰੋਖ ਗਿਆਨ ਸਤੋ ਗੁਣ ਸਹਿਤ ਪੈਦਾ ਹੁੰਦਾ ਹੈ ਤਾਂ ਮਤੀ=ਬੁੱਧੀ ਵਿਚ ਅਪਰੋਖ ਗਿਆਨ ਜਾਗ ਪੈਂਦਾ ਹੈ। (ਭਰਮੁ ਭੁਲਾਵਾ ਵਿਚਹੁ ਜਾਇ ॥) ਪੰਜ ਪ੍ਰਕਾਰ ਦੇ ਭਰਮ ਕਰਕੇ ਜੋ ਆਪਣੇ ਆਪ ਨੂੰ ਕਰਤਾ, ਭੁਗਤਾ, ਜੰਮਣ, ਮਰਣ, ਵਿਚ ਮੰਨੀ ਬੈਠਾ ਸੀ। ਉਹ ਭੁਲੇਖਾ ਚਲਾ ਗਿਆ, ਦੂਰ ਹੋ ਗਿਆ। (ਤਾ ਖਸਮੈ ਮਿਲਣਾ ॥) ਤਾਂ ਅਕਾਲ ਪੁਰਖ ਨਾਲ ਮਿਲਣਾ ਹੁੰਦਾ ਹੈ। (ਇਤੁ ਸੰਗਤਿ ਨਾਹੀ ਮਰਣਾ ॥) ਇਸ ਤਰ੍ਹਾਂ ਬ੍ਰਹਮ ਅਕਾਲ ਪੁਰਖ ਦੀ ਸੰਗਤ ਕਰਕੇ ਮਰਣਾ ਨਹੀਂ ਹੁੰਦਾ ਹੈ।

**ਪ੍ਰਮਾਣ :** **[ਏਕਹਿ ਆਵਨ ਫਿਰਿ ਜੋਨਿ ਨ ਆਇਆ ॥ ਨਾਨਕ ਹਰਿ ਕੈ ਦਰਸਿ ਸਮਾਇਆ ॥੧੩॥]** (ਅੰਗ ੨੫੨)

### ਸਿਰੀਰਾਗੁ ਤ੍ਰਿਲੋਚਨ ਕਾ ॥

**ਮਾਇਆ ਮੋਹੁ ਮਨਿ ਆਗਲੜਾ ਪ੍ਰਾਣੀ ਜਰਾ ਮਰਣੁ ਭਉ ਵਿਸਰਿ ਗਇਆ ॥ ਕੁਟੰਬੁ ਦੇਖਿ ਬਿਗਸਹਿ ਕਮਲਾ ਜਿਉ ਪਰ ਘਰਿ ਜੋਹਹਿ ਕਪਟ ਨਰਾ ॥੧॥ ਦੂੜਾ ਆਇਓਹਿ ਜਮਹਿ ਤਣਾ ॥ ਤਿਨ ਆਗਲੜੈ ਮੈ ਰਹਣੁ ਨ ਜਾਇ ॥ ਕੋਈ ਕੋਈ ਸਾਜਣੁ ਆਇ ਕਹੈ ॥ ਮਿਲੁ ਮੇਰੇ ਬੀਠੁਲਾ ਲੈ ਬਾਹੜੀ ਵਲਾਇ ॥ ਮਿਲੁ ਮੇਰੇ ਰਮਈਆ ਮੈ ਲੇਹਿ ਛਡਾਇ ॥੧॥ ਰਹਾਉ ॥ ਅਨਿਕ ਅਨਿਕ ਭੋਗ ਰਾਜ ਬਿਸਰੇ ਪ੍ਰਾਣੀ ਸੰਸਾਰ ਸਾਗਰ ਪੈ ਅਮਰੁ ਭਇਆ ॥ ਮਾਇਆ ਮੂਠਾ ਚੇਤਸਿ ਨਾਹੀ ਜਨਮੁ ਗਵਾਇਓ ਆਲਸੀਆ ॥੨॥ ਬਿਖਮ ਘੋਰ ਪੰਥਿ ਚਾਲਣਾ ਪ੍ਰਾਣੀ ਰਵਿ ਸਸਿ ਤਹ ਨ ਪ੍ਰਵੇਸੰ ॥ ਮਾਇਆ ਮੋਹੁ ਤਬ ਬਿਸਰਿ ਗਇਆ ਜਾਂ ਤਜੀਅਲੇ ਸੰਸਾਰੰ ॥੩॥ ਆਜੁ ਮੇਰੈ ਮਨਿ ਪ੍ਰਗਟੁ ਭਇਆ ਹੈ ਪੇਖੀਅਲੇ ਧਰਮਰਾਓ ॥ ਤਹ ਕਰ ਦਲ ਕਰਨਿ ਮਹਾਬਲੀ ਤਿਨ ਆਗਲੜੈ ਮੈ ਰਹਣੁ ਨ ਜਾਇ ॥੪॥ ਜੇ ਕੋ ਮੂੰ ਉਪਦੇਸੁ ਕਰਤੁ ਹੈ ਤਾ ਵਣਿ ਤ੍ਰਿਣਿ ਰਤੜਾ ਨਾਰਾਇਣਾ ॥ ਐ ਜੀ ਤੂੰ ਆਪੇ ਸਭ ਕਿਛੁ ਜਾਣਦਾ ਬਦਤਿ ਤ੍ਰਿਲੋਚਨੁ ਰਾਮਈਆ ॥੫॥੨॥**

*(ਅੰਗ ੯੨)*

ਉਥਾਨਕਾ : ਏਥੇ ਵੈਰਾਗਮਈ ਪ੍ਰਕਰਣ ਮੇਲਣ ਵਾਸਤੇ, ਸਿਰੀਰਾਗੁ ਵਿਚ ਭਗਤ ਤ੍ਰਿਲੋਚਨ ਜੀ ਸ਼ਬਦ ਉਚਾਰਦੇ ਹਨ। (ਤ੍ਰਿਲੋਚਨ) ਤਿੰਨਾਂ ਲੋਕਾਂ ਵਿਚ ਅਤੇ ਜਾਗ੍ਰਤ, ਸੁਪਨ, ਸਖੋਪਤ, ਤਿੰਨਾਂ ਅਵਸਥਾਵਾਂ ਦੇ ਪ੍ਰਕਾਸ਼ਤਾ ਬ੍ਰਹਮ ਨੂੰ ਜੋ (ਲੋਚਨ) ਦੇਖਣ ਵਾਲਾ ਹੈ ਉਹ ਤ੍ਰਿਲੋਚਨ ਹੈ। ਸਾਰੇ ਵਿਆਪਕ ਪਰਮੇਸ਼ਰ ਨੂੰ ਦੇਖਣ ਵਾਲੇ, ਭਗਤ ਤ੍ਰਿਲੋਚਨ ਜੀ ਸ਼ਬਦ ਉਚਾਰਦੇ ਹਨ।

**ਮਾਇਆ ਮੋਹੁ ਮਨਿ ਆਗਲੜਾ ਪ੍ਰਾਣੀ; ਜਰਾ ਮਰਣੁ ਭਉ ਵਿਸਰਿ ਗਇਆ ॥**

ਹੇ ਭਾਈ ! ਮਾਇਆ ਦਾ ਮੋਹ (ਆਗਲੜਾ) ਆ ਕਰਕੇ ਮਨ ਵਿਚ ਲਗਾ ਹੋਇਆ ਹੈ। ਵਾ : (ਆਗਲੜਾ) ਅਨਾਦ ਕਾਲ ਦਾ ਲੱਗਾ ਹੋਇਆ ਹੈ। ਵਾ : (ਆਗਲੜਾ) ਸਾਹਮਣੇ ਸਨਮੁੱਖ ਹੋ ਰਿਹਾ ਹੈ। ਵਾ : ਇਹ ਮੋਹ (ਆਗ) ਆ ਕਰਕੇ, ਸੱਪ ਦੀ ਤਰ੍ਹਾਂ (ਲੜਾ) ਲੜ ਗਿਆ ਹੈ। ਵਾ : (ਆਗ) ਅੱਗ ਦੀ ਲਾਟ ਵਾਂਗੂੰ (ਲੜਾ) ਆ ਕਰਕੇ ਲੱਗਾ ਹੈ। ਇਸ ਪ੍ਰਾਣੀ ਨੂੰ ਇਸ ਤਰ੍ਹਾਂ ਮਾਇਆ ਦਾ ਮੋਹ ਲੱਗਾ ਹੈ। ਇਸ ਕਾਰਨ ਇਨ੍ਹਾਂ ਪ੍ਰਾਣੀਆਂ ਨੂੰ (ਜ਼ਰਾ) ਬੁਢੇਪੇ ਦਾ ਤੇ (ਮਰਣੁ) ਮੌਤ ਦਾ ਡਰ ਭੁੱਲ ਗਿਆ ਹੈ। ਵਾ : ਮੌਤ ਦਾ ਭੈ ਵਿਸਰ ਗਿਆ ਹੈ, (ਜਰਾ) ਥੋੜ੍ਹਾ ਵੀ ਮਰਨ ਦਾ ਭੈ ਨਹੀਂ ਰਿਹਾ ਹੈ। ਬੁਢਾਪੇ ਦਾ ਹਾਲ ਇਸ ਤਰ੍ਹਾਂ ਹੈ :

ਪ੍ਰਮਾਣ : **[ਫਰੀਦਾ ਇਨੀ ਨਿਕੀ ਜੰਘੀਐ ਥਲ ਡੂੰਗਰ ਭਵਿਓਮ੍ਹਿ ॥**
**ਅਜੁ ਫਰੀਦੈ ਕੂਜੜਾ ਸੈ ਕੋਹਾਂ ਥੀਓਮਿ ॥੨੦॥]** (ਅੰਗ ੧੩੭੮)

**ਕੁਟੰਬੁ ਦੇਖਿ ਬਿਗਸਹਿ ਕਮਲਾ ਜਿਉ; ਪਰ ਘਰਿ ਜੋਹਹਿ ਕਪਟ ਨਰਾ ॥੧॥**

ਜਿਵੇਂ (ਕਮਲਾ) ਪਾਗਲ ਪੁਰਸ਼ ਹੱਸਦਾ ਰਹਿੰਦਾ ਹੈ ਜਿਵੇਂ (ਕਮਲਾ) ਲੱਛਮੀ, ਆਪਣੇ ਪਤੀ ਭਗਵਾਨ ਵਿਸ਼ਨੂੰ ਨੂੰ ਦੇਖ ਕਰਕੇ (ਬਿਗਸਹਿ) ਪ੍ਰਸੰਨ ਹੁੰਦੀ ਹੈ। ਜਿਵੇਂ ਸੂਰਜ ਨੂੰ ਦੇਖ ਕਰਕੇ ਕਵਲ ਖਿੜਦਾ ਹੈ। ਇਸੇ ਤਰ੍ਹਾਂ ਇਹ ਪੁਰਸ਼ ਪਰਿਵਾਰ ਨੂੰ ਦੇਖ ਕਰਕੇ, ਇਸਤਰੀ, ਪੁੱਤਰ, ਧੀਆਂ ਨੂੰ ਦੇਖ ਕਰਕੇ, ਇਵੇਂ ਹੀ

ਪ੍ਰਸੰਨ ਹੁੰਦਾ ਰਹਿੰਦਾ ਹੈ। ਵਾ : (ਕਮਲਾ) ਘਰ ਵਾਲੀ ਦੇ ਮੂੰਹ ਨੂੰ ਦੇਖ ਕਰਕੇ ਹੱਸਦਾ ਹੀ ਰਹਿੰਦਾ ਹੈ। ਇਹ (ਨਰਾ) ਪੁਰਸ਼ ਐਸਾ (ਕਪਟ) ਛਲੀਆ ਹੈ, ਵਿਸ਼ਈ ਹੈ, ਆਪਣੀ ਇਸਤਰੀ ਦੇ ਹੁੰਦਿਆਂ ਵੀ ਪਰਾਏ ਘਰਾਂ ਨੂੰ (ਜੋਹਹਿ) ਤੱਕਦਾ ਰਹਿੰਦਾ ਹੈ।

**ਦੂੜਾ ਆਇਓਹਿ; ਜਮਹਿ ਤਣਾ ॥**

ਹੇ ਜੀਵ! ਹੁਣ ਤਾਂ ਹੋਸ਼ ਕਰ ਲੈਣਾ ਕਰ, ਜਮ ਦਾ (ਤਣਾ) ਪੁੱਤਰ (ਦੂੜਾ) ਧੌਲਾ ਤੇਰੀ ਪੁੜਪੜੀ ਤੇ (ਆਇਓਹਿ) ਆ ਗਿਆ ਹੈ। ਭਾਵ : ਜਮ ਦੇ ਆਉਣ ਦੀ ਨਿਸ਼ਾਨੀ ਪਰਗਟ ਹੋ ਗਈ ਹੈ। ਵਾ : ਜਮ ਦਾ (ਤਣਾ) ਪੁੱਤਰ ਧੌਲਾ (ਦੂੜਾ) ਦੌੜ ਕਰਕੇ ਸੁਨੇਹਾ ਦੇਣ ਲਈ ਮੌਤ ਦਾ ਆਇਆ ਹੈ। ਵਾ : (ਤਣਾ) ਬਲ ਵਾਲੇ ਜਮ ਦਾ (ਦੂੜਾ) ਸੁਨੇਹਾ ਆਇਆ ਹੈ। ਵਾ : (ਦੂੜਾ) ਦੌੜ ਕਰਕੇ ਜਮ ਆਵੇਗਾ, ਜਿਸਦਾ ਤੇਰੇ ਮਾਰਨ ਵਿਚ, (ਅੰਨਵੈ) : (ਹਿਤਵਾ) ਹਿਤ ਹੈ, ਪਰੇਮ ਹੈ। ਵਾ : (ਦੂੜਾ) ਚਹੁੰ ਪੁਰਸ਼ਾਂ ਦਾ ਪੇੜਾ, ਅਜਰਾਈਲ, ਅਸਰਾਫੀਲ, ਜ਼ਬਰਾਈਲ, ਮੈਕਾਈਲ, ਇਹਨਾਂ ਜਮਾਂ ਦਾ ਪੇੜਾ ਆਵੇਗਾ। ਪੇੜਾ ਚਾਰ ਬੰਦਿਆਂ ਦਾ ਹੁੰਦਾ ਹੈ। ਧਾੜ ਬਹੁਤੇ ਬੰਦਿਆਂ ਦੀ ਹੁੰਦੀ ਹੈ ਹਮਲਾ ਕਰਨ ਵਾਸਤੇ।

**ਤਿਨ ਆਗਲੜੇ-ਮੈ; ਰਹਣੁ ਨ ਜਾਇ ॥**

ਤਿਨ੍ਹਾਂ ਜਮਾਂ ਦੇ (ਆਗਲੜੇ) ਅਗਰ ਭਾਵ, ਭਾਵ ਸਾਹਮਣੇ ਤੇਰੇ ਪਾਸੋਂ ਰਿਹਾ ਨਹੀਂ ਜਾਣਾ ਹੈ। ਜਾਣਾ ਹੀ ਪਵੇਗਾ ਜਮਾਂ ਨਾਲ। ਜਮ੍ਹਾਂ ਤੋਂ ਡਰਦੇ ਦੇ ਪ੍ਰਾਣ ਤੁਰੰਤ ਨਿਕਲ ਜਾਣਗੇ।

**ਕੋਈ ਕੋਈ; ਸਾਜਣੁ ਆਇ ਕਹੈ ॥**

ਕੋਈ ਕੋਈ (ਸਾਜਣੁ) ਪਿਆਰਾ ਸੱਜਣ ਹੈ ਸੰਸਾਰ ਵਿਚ, ਜੋ ਸੰਗਤ ਵਿਚ ਆ ਕਰਕੇ ਕਹਿੰਦਾ ਹੈ :

**ਮਿਲੁ ਮੇਰੇ ਬੀਠੁਲਾ; ਲੈ ਬਾਹੜੀ ਵਲਾਇ ॥**

ਕਿ ਹੇ ਮੇਰੇ (ਬੀਠੁਲਾ) ਪਿਆਰੇ! (ਬੀ) ਉਤਪਤੀ ਕਰਨ ਵਾਲਾ (ਠ) ਠਹਿਰਾਉਣ, ਭਾਵ, ਇਸਥਿਤ ਕਰਨ ਵਾਲਾ, (ਲ) ਲੈਤਾ ਕਰਨ ਵਾਲਾ, ਉਸਨੂੰ ਬੀਠਲ ਕਹਿੰਦੇ ਹਨ। ਹੇ ਉਤਪਤੀ, ਪਾਲਣਾ, ਲੈਤਾ ਕਰਨ ਵਾਲੇ ਪਰਮੇਸ਼ਰ ਮਿਲਣਾ ਕਰੋ, ਆਪਣੀਆਂ (ਬਾਹੜੀ) ਬਾਹਵਾਂ ਵਿਚ (ਵਲਾਇ) ਵਲ੍ਹ ਕਰਕੇ, ਗਲਵੱਕੜੀ ਵਿਚ ਵੱਲ ਕਰਕੇ।

**ਨੋਟ :** ਭਗਤ ਪੁੰਡਰੀਕ ਜੀ ਦੱਖਣ ਵਿਚ ਹੋਇ ਹਨ। ਉਹਨਾਂ ਨੂੰ ਭਗਤੀ ਕਰਦਿਆਂ ਜਦੋਂ ਭਗਵਾਨ ਨੇ ਸਰਗੁਣ ਰੂਪ ਵਿਚ ਦਰਸ਼ਨ ਦਿੱਤੇ ਤਾਂ ਭਗਵਾਨ ਦੇ ਬੈਠਣ ਵਾਸਤੇ ਉਹਨਾਂ ਨੇ ਭਗਵਾਨ ਨੂੰ ਇੱਟ ਦਿੱਤੀ ਸੀ। (ਬੀਠ) ਇੱਟ ਨੂੰ ਲੈਣ ਵਾਲਾ ਬੀਠਲ ਨਾਮ ਪੈ ਗਿਆ। ਜਿਵੇਂ ਛਤਰੀਆਂ ਦੀ ਕੁਲ ਵਿਚੋਂ ਹੋਣ ਕਰਕੇ ਠਾਕੁਰ ਨਾਮ ਪੈ ਗਿਆ ਜਾਂ ਬ੍ਰਿੰਦਾ ਰਾਖਸ਼ਣੀ ਦੇ ਸਰਾਪ ਕਰਕੇ ਠਾਕਰ ਨਾਮ ਪੈ ਗਿਆ। ਇਹ ਸਾਰੇ ਕਿਰਤਮ ਨਾਮ ਹਨ।

**ਮਿਲੁ ਮੇਰੇ ਰਮਈਆ; ਮੈ ਲੇਹਿ ਛਡਾਇ ॥੧॥ ਰਹਾਉ ॥**

ਫੇਰ ਬੇਨਤੀ ਕਰੇ ਕਿ ਹੇ ਮੇਰੇ ਰਮੇਂ ਹੋਇ ਪਰਮੇਸ਼ਰ! ਮੈਨੂੰ ਮਿਲਣਾ ਕਰ ਗੁਰਾਂ ਦੁਆਰਾ ਪ੍ਰੀਤ ਰੂਪ ਗਲਵੱਕੜੀ ਪਾ ਕਰਕੇ ਮੈਨੂੰ ਜਨਮ ਮਰਨ ਤੋਂ ਛੁਡਾ ਲੈ।

**ਪ੍ਰਸ਼ਨ :** ਪਰਮੇਸ਼ਰ ਅੱਗੇ ਸਾਰੇ ਬੇਨਤੀ ਕਿਉਂ ਨਹੀਂ ਕਰਦੇ ਹਨ ? **ਉੱਤਰ :**

**ਅਨਿਕ ਅਨਿਕ, ਭੋਗ ਰਾਜ ਬਿਸਰੇ ਪ੍ਰਾਣੀ; ਸੰਸਾਰ ਸਾਗਰ ਪੈ, ਅਮਰੁ ਭਇਆ ॥**

(ਪ੍ਰਾਣੀ) ਅਨੇਕਾਂ ਜੀਵ ਰਾਜ ਦੇ ਅਨੇਕਾਂ ਭੋਗਾਂ ਦੇ ਸੁੱਖਾਂ ਵਿਚ ਪੈ ਕਰਕੇ ਪਰਮੇਸ਼ਰ ਨੂੰ ਭੁੱਲੀ ਬੈਠੇ ਹਨ। ਸੰਸਾਰ ਸਮੁੰਦਰ ਵਿਚ ਆਪਣੇ ਆਪ ਨੂੰ ਅਮਰ ਮੰਨਦੇ ਹਨ ਕਿ ਅਸੀਂ ਮਰਨਾ ਨਹੀਂ ਹੈ। ਪਰ

ਪ੍ਰਮਾਣ : **[ਸੇਖ ਹੈਯਾਤੀ ਜਗਿ; ਨ ਕੋਈ ਥਿਰੁ ਰਹਿਆ ॥**
**ਜਿਸੁ ਆਸਣਿ ਹਮ ਬੈਠੇ ਕੇਤੇ ਬੈਸਿ ਗਇਆ ॥੫॥]** (ਅੰਗ ੪੮੮)

ਪ੍ਰਮਾਣ : **[ਫਰੀਦਾ ਕਿਥੈ ਤੈਡੇ ਮਾਪਿਆ ਜਿਨ੍ਹੀ ਤੂ ਜਣਿਓਹਿ ॥**
**ਤੈ ਪਾਸਹੁ ਓਇ ਲਦਿ ਗਏ ਤੂੰ ਅਜੈ ਨ ਪਤੀਣੋਹਿ ॥੭੩॥]** (ਅੰਗ ੧੩੮੧)

**ਮਾਇਆ ਮੂਠਾ ਚੇਤਸਿ ਨਾਹੀ; ਜਨਮੁ ਗਵਾਇਓ ਆਲਸੀਆ ॥੨॥**

ਹੇ ਮਾਇਆ ਕਰਕੇ (ਮੂਠਾ) ਲੁਟੇ ਹੋਇ! ਤੂੰ ਪਰਮੇਸ਼ਰ ਨੂੰ ਚੇਤੇ ਹੀ ਨਹੀਂ ਕਰਦਾ ਹੈਂ। ਵਾ: ਇਹ ਮਾਇਆ ਕਰਕੇ ਠੱਗਿਆ ਗਿਆ ਹੈਂ। ਪ੍ਰਭੂ ਨੂੰ ਚੇਤੇ ਨਹੀਂ ਕਰਦਾ ਹੈ। ਹੇ (ਆਲਸੀਆ) ਦਲਿੱਦਰੀਆ! ਤੂੰ ਜਨਮ ਹੀ ਗੁਆ ਲਿਆ ਹੈ।

ਪ੍ਰਮਾਣ : **[ਰੇ ਮੂੜੇ ਲਾਹੇ ਕਉ ਤੂੰ ਢੀਲਾ ਢੀਲਾ ਤੋਟੇ ਕਉ ਬੇਗਿ ਧਾਇਆ ॥**
**ਸਸਤ ਵਖਰੁ ਤੂੰ ਘਿੰਨਹਿ ਨਾਹੀ ਪਾਪੀ ਬਾਧਾ ਰੇਨਾਇਆ ॥੧॥]** (ਅੰਗ ੪੦੨)

ਪ੍ਰਮਾਣ : **[ਬੁਰੇ ਕਾਮ ਕਉ ਊਠਿ ਖਲੋਇਆ ॥ ਨਾਮ ਕੀ ਬੇਲਾ ਪੈ ਪੈ ਸੋਇਆ ॥੧॥]** (ਅੰਗ ੭੩੮)

**ਬਿਖਮ ਘੋਰ ਪੰਥਿ, ਚਾਲਣਾ ਪ੍ਰਾਨੀ; ਰਵਿ ਸਸਿ, ਤਹ ਨ ਪ੍ਰਵੇਸੰ ॥**

ਹੇ ਪ੍ਰਾਣਾਂ ਧਾਰੀ ਜੀਵ ਪ੍ਰਲੋਕ ਦਾ (ਪੰਥਿ) ਮਾਰਗ (ਘੋਰ) ਭਿਆਨਕ ਕਠਿਨ ਹੈ। ਉਸ ਉੱਤੇ ਤੂੰ ਚੱਲਣਾ ਹੈ। ਪਰਲੋਕ ਦੇ ਮਾਰਗ ਵਿਚ ਸਿਰਧਾਰ ਪਹਾੜ ਹਨ। ਸੱਪ, ਠੂੰਹੇਂ, ਵੱਡੇ-ਵੱਡੇ ਰਾਖਸ਼ ਜਮ ਹਨ। ਬੈ ਤਰਨੀ ਨਦੀ ਜਿਸ ਵਿਚ ਖ਼ੂਨ ਤੇ ਰਾਧ ਵਗ ਰਹੀ ਹੈ। ਜਿਸ ਵਿਚ ਜੀਵ ਪੈ ਕਰਕੇ ਵਿਰਲਾਪ ਕਰਦੇ ਹਨ। ਮੁਸਲਮਾਨਾਂ ਦੇ ਮੱਤ ਅਨੁਸਾਰ ਉਹ ਵੀ ਇਸ ਤਰ੍ਹਾਂ ਮੰਨਦੇ ਹਨ।

ਪ੍ਰਮਾਣ : **[ਵਾਲਹੁ ਨਿਕੀ ਪੁਰਸਲਾਤ ਕੰਨੀ ਨ ਸੁਣੀ ਆਇ ॥]** (ਅੰਗ ੧੩੭੭)

ਪ੍ਰਮਾਣ : **[ਪੁਰ ਸਲਾਤ ਕਾ ਪੰਥੁ ਦੁਹੇਲਾ ॥ ਸੰਗਿ ਨ ਸਾਥੀ ਗਵਨੁ ਇਕੇਲਾ ॥੨॥]** (ਅੰਗ ੭੯੩)

ਉਸ ਬੈਤਰਨੀ ਨਦੀ ਉੱਤੇ ਸੱਲਾਂ-ਨੇਜ਼ਿਆਂ ਦਾ ਭਾਵ ਬਰਛਿਆਂ ਦਾ ਪੁਲ ਹੈ। ਰਸਤੇ ਦੇ ਦਸ ਹਜ਼ਾਰ ਜੋਜਨ ਵਿਚ ਅਗਨੀ ਮਚ ਰਹੀ ਹੈ।

ਪ੍ਰਮਾਣ : **[ਭੜ ਭੜ ਅਗਨਿ ਸਾਗਰੁ ਦੇ ਲਹਰੀ ਪੜਿ ਦਝਹਿ ਮਨਮੁਖ ਤਾਈ ਹੇ ॥੯॥]** (ਅੰਗ ੧੦੨੬)

ਪ੍ਰਮਾਣ : **[ਖੰਡੇ ਧਾਰ ਗਲੀ ਅਤਿ ਭੀੜੀ ॥ ਲੇਖਾ ਲੀਜੈ ਤਿਲ ਜਿਉ ਪੀੜੀ ॥]** (ਅੰਗ ੧੦੨੮)

ਇਸ ਤਰ੍ਹਾਂ ਹੇ ਜੀਵ ਪ੍ਰਲੋਕ ਦੇ ਰਸਤੇ (ਰਵਿ) ਚੰਦ੍ਰਮਾ (ਸਸਿ) ਸੂਰਜ ਦੀ ਵੀ ਰੌਸ਼ਨੀ ਨਹੀਂ ਪ੍ਰਵੇਸ਼ ਹੁੰਦੀ ਹੈ। ਰਸਤੇ ਵਿਚ (ਘੋਰ) ਭਿਆਨਕ ਅੰਧੇਰਾ ਹੈ। ਜਿੱਥੇ ਜੇਕਰ ਬਾਰਾਂ ਸੂਰਜ ਵੀ ਇਕੱਠੇ ਚੜ੍ਹ ਜਾਣ ਤਾਂ ਕਾਲੇ ਤਵੇ ਵਰਗੇ ਹੋ ਜਾਂਦੇ ਹਨ।

**ਦੂਸਰਾ ਅਰਥ :** ਜਿਸ ਕਠਨ ਮਾਰਗ ਉਤੇ ਚਲਣਾ ਹੈ ਉਸ ਉਤੇ ਪੰਜਾਂ ਕੋਸ਼ਾਂ ਰੂਪ ਪਹਾੜ ਹਨ। ਤ੍ਰਿਸ਼ਨਾ ਰੂਪ ਨਦੀ ਵਿਚ ਕਾਮ ਕ੍ਰੋਧ, ਰੂਪ ਮਗਰਮੱਛ ਹਨ। ਵਿਸ਼ੇ ਰੂਪ ਪਾਣੀ ਹੈ। ਨਿੰਦਿਆ ਦੀ ਸਿਰ ਉੱਤੇ ਪੰਡ ਹੈ। ਬਿਕਾਰਾਂ ਦੇ ਪੱਥਰ ਗਲ ਨਾਲ ਬੰਨ੍ਹੇ ਹੋਏ ਹਨ।

ਪ੍ਰਮਾਣ : **[ਬਿਕਾਰ ਪਾਥਰ ਗਲਹਿ ਬਾਧੇ ਨਿੰਦ ਪੋਟ ਸਿਰਾਇ ॥**
**ਮਹਾ ਸਾਗਰੁ ਸਮੁਦੁ ਲੰਘਨਾ ਪਾਰਿ ਨ ਪਰਨਾ ਜਾਇ ॥੨॥]** (ਅੰਗ ੧੦੦੧)

ਵੈਰਾਗ ਵਿਵੇਕ ਰੂਪੀ ਚੰਦਰਮਾ ਸੂਰਜ ਦਾ ਪ੍ਰਕਾਸ਼ ਵੀ ਨਹੀਂ ਹੈ, ਪ੍ਰਭੂ ਦੇ ਦਰ ਉੱਤੇ ਪ੍ਰਵੇਸ਼ ਹੋਣ ਵਾਸਤੇ।

**ਮਾਇਆ ਮੋਹੁ ਤਬ ਬਿਸਰਿ ਗਇਆ; ਜਾਂ ਤਜੀਅਲੇ ਸੰਸਾਰੰ ॥੩॥**

ਹੇ ਜੀਵ ਜਦੋਂ ਤੂੰ ਸੰਸਾਰ ਨੂੰ ਅੰਤ ਸਮੇਂ (ਤਜੀਅਲੇ) ਤਜੇਂਗਾ, ਛੱਡੇਂਗਾ। ਉਸ ਵੇਲੇ ਤੈਨੂੰ ਕੀ ਭੁੱਲਣਾ ਹੈ ਮਾਇਆ ਦਾ ਮੋਹ। ਭਾਵ ਨਹੀਂ ਭੁੱਲੇਗਾ ਵਾਸ਼ਨਾ ਬਣੀਆਂ ਹੀ ਰਹਿਣਗੀਆਂ।

**ਆਜੁ ਮੇਰੈ ਮਨਿ ਪ੍ਰਗਟੁ ਭਇਆ ਹੈ ਪੇਖੀਅਲੇ ਧਰਮਰਾਓ ॥**

ਜਦੋਂ ਕਿਸੇ ਦਾ ਪੁੱਤਰ ਬਦਮਾਸ਼ੀ ਕਰਨ ਲੱਗ ਪਵੇ ਤਾਂ ਪਿਤਾ ਕਹਿੰਦਾ ਹੈ ਕਿ ਹੇ ਪੁੱਤਰ! ਮੇਰੇ ਮਨ ਵਿਚ ਹੁਣ ਇਹ ਗੱਲ ਪ੍ਰਤੱਖ ਹੋ ਗਈ ਹੈ ਕਿ ਤੂੰ ਹੁਣ ਜੇਲ੍ਹ ਦਾ ਦਰਵਾਜ਼ਾ ਜ਼ਰੂਰ ਦੇਖੇਂਗਾ। ਇਸ ਪ੍ਰਕਾਰ ਹੀ ਕਹਿੰਦੇ ਹਨ, ਹੇ ਜੀਵ! ਤੇਰੀਆਂ ਮਾੜੀਆਂ ਕਰਤੂਤਾਂ ਨੂੰ ਦੇਖ ਕਰਕੇ (ਆਜੁ) ਅਜ ਮੇਰੇ ਮਨ ਵਿਚ ਆਇਆ ਹੈ, ਪਰਗਟ ਹੋ ਗਿਆ ਹੈ ਕਿ ਤੂੰ ਧਰਮਰਾਜੇ ਦੇ (ਪੇਖੀਅਲੇ) ਦਰਸ਼ਨ ਜ਼ਰੂਰ ਕਰੇਂਗਾ। ਭਾਵ ਸਜ਼ਾਵਾਂ ਭੁਗਤੇਂਗਾ। **ਪ੍ਰਸ਼ਨ** : ਜੇ ਕਰ ਤੂੰ ਕਹੇਂ ਕਿ ਮੈਂ ਬੜਾ ਬਲੀ ਤਾਕਤਵਰ ਹਾਂ, ਮੇਰਾ ਧਰਮਰਾਜਾ ਕੀ ਵਿਗਾੜ ਸਕਦਾ ਹੈ? **ਉੱਤਰ** :

**ਤਹ ਕਰ ਦਲ ਕਰਨਿ, ਮਹਾਬਲੀ; ਤਿਨ ਆਗਲੜੈ-ਮੈ, ਰਹਣੁ ਨ ਜਾਇ ॥੪॥**

*(ਆਗ-ਲੜੈ ਪਾਠ ਨਹੀਂ ਕਰਨਾ)*

(ਤਹ) ਤਿਸ ਜਗ੍ਹਾ ਜਿਹੜੇ (ਮਹਾਂਬਲੀ) ਬੜੇ ਬਲ ਵਾਲੇ (ਕਰਨਿ) ਕਰਨ ਵਰਗੇ ਜੋ (ਕਰ) ਹੱਥਾਂ ਵਿਚ ਹਾਥੀਆਂ ਨੂੰ (ਦਲ) ਦਲ ਦੇਣ ਵਾਲੇ ਸਨ। ਉਹ ਧਰਮਰਾਜੇ ਦੇ (ਆਗਲੜੈ) ਅਗਰਭਾਵ ਵਿਚ ਭਾਵ ਉਸਦੇ ਸਾਹਮਣੇ ਉਹਨਾਂ ਤੋਂ ਠਹਿਰਿਆ ਨਹੀਂ ਗਿਆ। ਵਾ : (ਤਹ) ਤਿਸ ਥਾਂ ਜਿਹੜੇ ਕਰਨ ਵਰਗੇ ਮਹਾਂਬਲੀਆਂ ਨੂੰ ਹੱਥਾਂ ਵਿਚ ਦਲ ਦੇਣ ਵਾਲੇ ਸਨ। ਉਹਨਾਂ ਤੋਂ ਵੀ ਕਾਲ ਦੇ ਸਾਹਮਣੇ ਰਿਹਾ ਨਹੀਂ ਜਾਣਾ ਹੈ।

ਪ੍ਰਮਾਣ : [**ਰਾਵਣ ਸੇ ਮਹਿਰਾਵਣ ਸੇ ਘਟਕਾਨਹੁ ਸੇ ਪਲ ਬੀਚ ਪਛਾਰੇ ॥ ਬਾਰਦਨਾਦ ਅਕੰਪਨ ਸੇ, ਜਗ ਜੰਗ ਜੁਰੇ ਜਿਨ ਸਿਉ ਜਮ ਹਾਰੇ ॥ ਕੁੰਭ-ਅਕੁੰਭ ਸੇ ਜੀਤ ਸਭੇ ਜਗ, ਸਾਤਹੂੰ ਸਿੰਧ ਹਥੀਆਰ ਪਖਾਰੇ ॥ ਜੇ ਜੇ ਹੁਤੇ ਅਕਟੇ-ਬਿਕਟੇ, ਸੁ ਕਟੇ ਕਰਿ ਕਾਲ ਕ੍ਰਿਪਾਨ ਕੇ ਮਾਰੇ ॥੯੫॥**] (**ਸ੍ਰੀ ਦਸਮ ਗ੍ਰੰਥ ਸਾਹਿਬ**)

**ਜੇ ਕੋ ਮੂੰ ਉਪਦੇਸੁ ਕਰਤੁ ਹੈ; ਤਾ ਵਣਿ ਤ੍ਰਿਣਿ ਰਤੜਾ ਨਾਰਾਇਣਾ ॥**

ਹੇ ਭਾਈ! ਜੇ ਕਰਕੇ ਕੋਈ ਮੈਨੂੰ ਉਪਦੇਸ਼ ਕਰਨਾ ਚਾਹੁੰਦਾ ਹੈ ਤਾਂ ਉਸ ਪਰਮੇਸ਼ਰ ਦਾ ਉਪਦੇਸ਼ ਕਰਨਾ ਕਰੇ। ਜੋ ਬਣਾਂ ਤੇ (ਤ੍ਰਿਣਿ) ਕੱਖਾਂ, ਭਾਵ ਘਾਹ ਵਿਚ, ਤੇ ਆਦਿ ਵਿਚ ਮਿਲਿਆ ਹੋਇਆ ਨਰਾਇਣ ਹੈ।

**ਦੂਸਰਾ ਅਰਥ** : ਭਗਤ ਜੀ ਕਹਿੰਦੇ ਹਨ ਜੇਕਰ ਸਾਨੂੰ ਕੋਈ ਕਹਿਣਾ ਕਰੇ ਕਿ ਮੈਨੂੰ ਉਪਦੇਸ਼ ਕਰੋ ਤਾਂ ਅਸੀਂ ਇਹ ਉਪਦੇਸ਼ ਕਰਦੇ ਹਾਂ ਹੇ (ਨਾਰਾਇਣਾ) ਨਾਰਾਇਣ ਪਰਮੇਸ਼ਰ ਜੀ! ਤੁਸੀਂ ਕੱਖਾਂ ਵਿਚ ਬਿਰਛਾਂ, ਜਾਂ ਬਨਾਸਪਤੀ ਦੀਆਂ (ਵਣਿ) ਜੜ੍ਹਾਂ ਵਿਚ, (ਨਾਰਾਇਣਾ) ਸਰੀਰਾਂ ਵਿਚ, ਸਾਰੇ (ਰਤੜਾ) ਰੰਗਿਆ ਹੋਇਆ, ਅਰਥਾਤ : ਮਿਲਿਆ ਹੋਇਆ ਹੈਂ।

**ਐ ਜੀ, ਤੂੰ ਆਪੇ ਸਭ ਕਿਛੁ ਜਾਣਦਾ; ਬਦਤਿ ਤ੍ਰਿਲੋਚਨੁ ਰਾਮਈਆ ॥੫॥੨॥**

ਭਗਤ ਤ੍ਰਿਲੋਚਨ ਜੀ (ਬਦਤਿ) ਕਥਨ ਕਰਦੇ ਹਨ। ਹੇ ਰਮੇਂ ਹੋਇ ਪਰਮੇਸ਼ਰ ਜੀ ਤੁਸੀਂ ਆਪ ਹੀ ਸਭ ਕੁਝ ਜਾਣਦੇ ਹੋ। ਹੇ ਰਮੇਂ ਹੋਇ ਸਰਬੱਗ ਪ੍ਰਭੂ ਜੀ ਤੁਸੀਂ ਜੀਵਾਂ ਦੇ ਸ਼ੁਭ ਅਸ਼ੁਭ ਕਰਮਾਂ ਨੂੰ ਸਭ ਕੁਝ ਜਾਣਦੇ ਹੋ।

**ਸ੍ਰੀਰਾਗੁ ਭਗਤ ਕਬੀਰ ਜੀਉ ਕਾ ॥**

**ਅਚਰਜ ਏਕੁ ਸੁਨਹੁ ਰੇ ਪੰਡੀਆ ਅਬ ਕਿਛੁ ਕਹਨੁ ਨ ਜਾਈ ॥ ਸੁਰਿ ਨਰ ਗਣ ਗੰਧ੍ਰਬ ਜਿਨਿ ਮੋਹੇ ਤ੍ਰਿਭਵਣ ਮੇਖੁਲੀ ਲਾਈ ॥੧॥ ਰਾਜਾ ਰਾਮ ਅਨਹਦ ਕਿੰਗੁਰੀ ਬਾਜੈ ॥ ਜਾ ਕੀ ਦਿਸਟਿ ਨਾਦ ਲਿਵ ਲਾਗੈ ॥੧॥ ਰਹਾਉ ॥ ਭਾਠੀ ਗਗਨੁ ਸਿੰਙਿਆ ਅਰੁ ਚੁੰਙਿਆ ਕਨਕ ਕਲਸ ਇਕੁ ਪਾਇਆ ॥ ਤਿਸੁ ਮਹਿ ਧਾਰ ਚੁਐ ਅਤਿ ਨਿਰਮਲ ਰਸ ਮਹਿ ਰਸਨ ਚੁਆਇਆ ॥੨॥ ਏਕ ਜੁ ਬਾਤ ਅਨੂਪ ਬਨੀ ਹੈ ਪਵਨ ਪਿਆਲਾ ਸਾਜਿਆ ॥ ਤੀਨਿ ਭਵਨ ਮਹਿ ਏਕੋ ਜੋਗੀ ਕਹਹੁ ਕਵਨੁ ਹੈ ਰਾਜਾ ॥੩॥ ਐਸੇ ਗਿਆਨ ਪ੍ਰਗਟਿਆ ਪੁਰਖੋਤਮ ਕਹੁ ਕਬੀਰ ਰੰਗਿ ਰਾਤਾ ॥ ਅਉਰ ਦੁਨੀ ਸਭ ਭਰਮਿ ਭੁਲਾਨੀ ਮਨੁ ਰਾਮ ਰਸਾਇਨ ਮਾਤਾ ॥੪॥੩॥**

(ਅੰਗ ੯੨)

**ਉਥਾਨਕਾ :** ਕਾਂਸੀ ਵਿਚ ਇਕ ਬਾਹਰੋਂ ਸ਼ਾਸਤ੍ਰ ਦਿਗ ਵਿਜਈ ਪੰਡਿਤ ਆਇਆ। ਜਿਸਨੇ ਚੌਹਾਂ ਦਿਸ਼ਾਵਾਂ ਦੇ ਸਾਰੇ ਵਿਦਵਾਨ ਪੰਡਿਤ ਚਰਚਾ ਕਰਕੇ ਜਿੱਤ ਲਏ ਸਨ। ਇਸ ਨੇ ਕਾਂਸੀ ਵਿਚ ਆ ਕਰਕੇ ਡੌਂਡੀ ਪਿਟਾ ਦਿੱਤੀ ਕਿ ਮੇਰੇ ਨਾਲ ਕੋਈ ਵੀ ਆ ਕਰਕੇ ਚਰਚਾ ਕਰੇ। ਜਿਹੜਾ ਮੈਨੂੰ ਜਿੱਤ ਲਵੇਗਾ, ਉਹ ਸਾਰੀ ਦੁਨੀਆਂ ਦਾ ਜੇਤੂ ਪੰਡਿਤ ਵਿਦਵਾਨ ਬਣ ਜਾਵੇਗਾ। ਕਾਸ਼ੀ ਦੇ ਪੰਡਿਤਾਂ ਨੇ ਸੋਚਿਆ ਕਿ ਆਪਾਂ ਇਸ ਨੂੰ ਕਬੀਰ ਪਾਸ ਲੈ ਚਲਦੇ ਹਾਂ। ਜੇ ਕਬੀਰ ਜੀ ਇਸਨੂੰ ਜਿੱਤ ਗਏ ਤਾਂ ਵੀ ਸਾਡੀ ਜਿੱਤ ਹੋਵੇਗੀ। ਜੇ ਕਬੀਰ ਜੀ ਹਾਰ ਗਏ ਤਾਂ ਕਹਿ ਦੇਵਾਂਗੇ ਕੀ ਹੋ ਗਿਆ ਜੇ ਤੂੰ ਜੁਲਾਹੇ ਨੂੰ ਜਿੱਤ ਲਿਆ ਹੈ। ਸਾਨੂੰ ਤਾਂ ਦੋਨੋਂ ਪੱਖ ਰਾਸ ਹਨ। ਨਾਲੇ ਕਬੀਰ ਜੀ ਫੇਰ ਆਪਣੇ ਨਾਲ ਚਰਚਾ ਨਹੀਂ ਕਰਿਆ ਕਰਨਗੇ। ਇਸ ਤਰ੍ਹਾਂ ਸਲਾਹ ਕਰਕੇ ਖੋਟੇ ਦਿਲਾਂ ਵਾਲੇ ਪੰਡਿਤ ਉਸ ਪੰਡਿਤ ਨੂੰ ਨਾਲ ਲੈ ਕੇ ਕਬੀਰ ਜੀ ਪਾਸ ਆ ਗਏ। ਅੱਗੇ ਭਗਤ ਜੀ ਤਾਣੀ ਤਣ ਰਹੇ ਸਨ ਕੱਪੜਾ ਬੁਣਨ ਵਾਸਤੇ। ਦਿਗਵਿਜਈ ਪੰਡਿਤ ਨੇ ਸੋਚਿਆ ਕਿ ਇਸ ਜੁਲਾਹੇ ਨੇ ਮੇਰੇ ਨਾਲ ਕੀ ਚਰਚਾ ਕਰਨੀ ਹੈ। ਇਹ ਸੋਚ ਕੇ ਕਿ ਮੈਂ ਇਸ ਤੋਂ ਸਿਰਫ਼ ਮਾਇਆ ਦਾ ਸਰੂਪ ਹੀ ਕੇਵਲ ਪੁੱਛਦਾ ਹਾਂ ਤਾਂ ਇਸਨੇ ਭਗਤ ਕਬੀਰ ਜੀ ਨੂੰ ਪ੍ਰਸ਼ਨ ਕੀਤਾ ਕਿ ਮਾਇਆ ਦਾ ਸਰੂਪ ਕੀ ਹੈ ? **ਉੱਤਰ :** ਇਹ ਪੰਡਿਤ ਵਿਦਿਆ ਅਭਿਮਾਨੀ, ਕਬੀਰ ਜੀ ਨੂੰ ਜੁਲਾਹਾ ਕਹਿੰਦਾ ਹੈ। ਭਗਤ ਕਬੀਰ ਜੀ ਵੀ ਅੱਗੋਂ ਉਸਨੂੰ ਪੰਡੀਆ ਕਹਿੰਦੇ ਹਨ ਅਤੇ ਇਸਦਾ ਮਾਣ ਤੋੜਦੇ ਹਨ ਸ਼ਬਦ ਦੁਆਰਾ

**ਅਚਰਜ ਏਕੁ ਸੁਨਹੁ ਰੇ ਪੰਡੀਆ; ਅਬ ਕਿਛੁ ਕਹਨੁ ਨ ਜਾਈ ॥**

ਹੇ ਬੇਦਾਂ ਸ਼ਾਸਤਰਾਂ ਦੇ ਪੜ੍ਹਨ ਦੀਆਂ ਹੰਕਾਰ ਰੂਪ ਪੰਡਾਂ ਚੁੱਕਣ ਵਾਲੇ ਪੰਡੇ ! ਸੁਣਨਾ ਕਰ। (ਪੰਡਾਂ) ਤੀਖਛਨ ਬੁੱਧੀ ਵਾਲੇ ਪਾਂਡੇ ਸੁਨਣਾ ਕਰ। ਮਾਇਆ ਅਸਚਰਜ ਰੂਪ ਹੈ, ਅਨਰਬਚਨੀ ਹੈ

**ਪ੍ਰਮਾਣ :** **[ਨਾ ਸੱਤ ਹੈ, ਨਾ ਅਸੱਤ ਹੈ, ਨਾ ਸੱਤ ਅਸੱਤ ਉਭੈ ਹੈ। ਨਾ ਭਿੰਨ ਹੈ, ਨਾ ਅਭਿੰਨ ਹੈ, ਨਾ ਭਿੰਨ ਅਭਿੰਨ ਉਭੈ ਹੈ। ਨਾ ਸਵੈਵ ਹੈ, ਨਾ ਨਿਰਵੈਵ ਹੈ, ਨਾ ਸਵੈਵ ਨਿਰਵੈਵ ਉਭੈ ਹੈ।]**

ਐਸੀ ਜੋ ਨੌਂ ਜੁਗਤੀਆਂ ਨੂੰ ਨਾ ਸਹਾਰਨਾ ਕਰੇ, ਉਸਦਾ ਨਾਮ ਵੇਦਾਂਤੀਆਂ ਨੇ ਅਨਰਬਚਨੀ ਕਥਨ ਕੀਤਾ ਹੈ। ਇਸ ਮਾਇਆ ਨੂੰ ਅਸਚਰਜ ਕਹਿੰਦੇ ਹਨ। ਅਸਚਰਜ ਉਸਨੂੰ ਕਹਿੰਦੇ ਹਨ ਜੋ ਨਾ ਬਣਦੀ ਗੱਲ ਨੂੰ ਬਣਾ ਦੇਵੇ।

ਪ੍ਰਮਾਣ : [ਘਟਨ ਅਘਟਨ ਪਟੀਸੀ ਮਾਇਆ।]

ਮਾਇਆ ਦਾ ਸਰੂਪ ਇਸ ਤਰ੍ਹਾਂ ਕਥਨ ਕੀਤਾ ਹੈ :

ਪ੍ਰਮਾਣ : **[ਜੋ ਅਨਹੋਤੀ ਵਸਤ ਕੋ, ਹੋਤੀ ਕਰ ਦਿਖਲਾਏ। ਔਰ ਹੋਤੀ ਵਸਤ ਕੋ, ਤਾ ਕਾ ਲੋਪ ਕਰਾਏ। ਤਾ ਕਾ ਲੋਪ ਕਰਾਏ, ਯਹੀ ਮਾਇਆ ਕਾ ਰੂਪ॥ ਸਾਚ ਕੋ ਝੂਠ ਦਿਖਲਾਏ, ਝੂਠ ਕੋ ਸਾਚ ਸਰੂਪ। ਲਖਨਾਂ ਸੇ ਪ੍ਰਤੀਤ, ਆਪ ਨਹਿੰ ਭਾਸੇ ਜੋਇ॥ ਯੇਹ ਹੀ ਮਾਇਆ ਜਾਨ, ਨਾ ਸਚ ਦਿਖਾਏ ਜੋਇ॥**

**(ਨਾ ਸੱਤ ਹੈ, ਨਾ ਅਸੱਤ ਹੈ)**

ਜੇਕਰ ਮਾਇਆ ਨੂੰ ਸੱਤ ਸਰੂਪ ਕਥਨ ਕਰੀਏ ਤਾਂ ਸੱਤ ਪਦਾਰਥ ਜੋ ਹੁੰਦਾ ਹੈ ਉਸਦਾ ਤਿੰਨਾਂ ਕਾਲਾਂ ਵਿਚ ਨਾਸ ਨਹੀਂ ਹੁੰਦਾ ਹੈ। ਪਰ ਬ੍ਰਹਮ ਗਿਆਨ ਹੋਣ ਤੋਂ ਮਾਇਆ ਦਾ ਬਾਧ-ਨਾਸ ਹੋ ਜਾਂਦਾ ਹੈ। ਇਸ ਕਾਰਨ ਕਰਕੇ ਮਾਇਆ ਸੱਤ ਸਰੂਪ ਨਹੀਂ ਹੈ। ਜੇ ਮਾਇਆ ਨੂੰ ਅਸੱਤ ਕਥਨ ਕਰੀਏ। ਤਾਂ ਜੋ ਪਦਾਰਥ ਅਸੱਤ ਹੁੰਦਾ ਹੈ, ਉਹ ਤਿੰਨਾਂ ਕਾਲਾਂ-ਸਮਿਆਂ ਵਿਚ ਪ੍ਰਤੀਤ ਨਹੀਂ ਹੁੰਦਾ ਹੈ। ਅਸੱਤ-ਝੂਠਾ ਭਾਵ ਨਾਸਵੰਤ। ਪਰ ਮਾਇਆ ਬਹੁਤੇ ਰੂਪਾਂ ਨਾਲ ਤਿੰਨਾਂ ਕਾਲਾਂ ਵਿਚ ਪ੍ਰਤੀਤ ਹੋ ਰਹੀ ਹੈ।

ਪ੍ਰਮਾਣ : **[ਬਿਆਪਤ ਹਰਖ ਸੋਗ ਬਿਸਥਾਰ॥ ਬਿਆਪਤ ਸੁਰਗ ਨਰਕ ਅਵਤਾਰ॥**

**ਬਿਆਪਤ ਧਨ ਨਿਰਧਨ ਪੇਖਿ ਸੋਭਾ॥ ਮੂਲੁ ਬਿਆਧੀ ਬਿਆਪਸਿ ਲੋਭਾ॥੧॥**

**ਮਾਇਆ ਬਿਆਪਤ ਬਹੁ ਪਰਕਾਰੀ॥ ਸੰਤ ਜੀਵਹਿ ਪ੍ਰਭ ਓਟ ਤੁਮਾਰੀ॥੧॥ ਰਹਾਉ॥]** (ਅੰਗ ੧੮੨)

ਜਿਵੇਂ ਮਨੁੱਖ ਦਾ ਪਰਛਾਵਾਂ ਦਿੱਸਦਾ ਹੈ, ਪਰ ਪਕੜ ਵਿਚ ਨਹੀਂ ਆ ਸਕਦਾ ਹੈ। ਜੇ ਕਹੋ ਪਰਛਾਵਾਂ ਨਹੀਂ ਹੈ ਤਾਂ ਸਾਹਮਣੇ ਦਿੱਸ ਰਿਹਾ ਹੈ। ਜੇਕਰ ਕਹੋ ਕਿ ਹੈਗਾ ਹੈ ਤਾਂ ਹੱਥਾਂ ਦੀ ਪਕੜ ਵਿਚ ਨਹੀਂ ਆ ਸਕਦਾ ਹੈ। ਜਾਗ੍ਰਤ ਅਵਸਥਾ ਵਿਚ ਜਾਗ੍ਰਤ ਦੇ ਪਦਾਰਥਾਂ ਦਾ ਸਰੂਪ ਹੋ ਕੇ ਪ੍ਰਤੀਤ ਹੋ ਰਹੀ ਹੈ। ਸੁਪਨ ਅਵਸਥਾ ਵਿਚ ਸੁਪਨ ਦੇ ਪਦਾਰਥਾਂ ਦਾ ਸਰੂਪ ਹੋ ਕੇ ਪ੍ਰਤੀਤ ਹੋ ਰਹੀ ਹੈ। ਸਖੋਪਤੀ ਅਵਸਥਾ ਵਿਚ ਕਿ ਮੈਂ ਬੜੇ ਸੁੱਖ ਨਾਲ ਸੌਇਆ, ਮੈਂ ਕੁਛ ਵੀ ਜਾਣ ਨਾ ਸਕਿਆ। ਉਥੇ ਅਗਿਆਨ ਰੂਪ ਕਰਕੇ ਪ੍ਰਤੀਤ ਹੋ ਰਹੀ ਹੈ। ਇਸ ਵਾਸਤੇ ਮਾਇਆ ਅਸੱਤ ਸਰੂਪ ਵੀ ਨਹੀਂ ਹੈ। (ਨਾ ਸੱਤ ਅਸੱਤ ਉਭੈ ਹੈ) ਸੱਤ ਅਸੱਤ ਇਹ ਦੋਨੋਂ ਧਰਮ ਵਿਰੋਧੀ ਹਨ। ਉਭੈ-ਨਾਮ ਦੋ ਦਾ ਹੈ। ਵਿਰੋਧੀ ਧਰਮ ਇਕੋ ਸਮੇਂ ਵਿਚ ਇਕ ਵਸਤੂ ਵਿਚ ਨਹੀਂ ਰਹਿ ਸਕਦੇ। ਜਿਵੇਂ ਪ੍ਰਕਾਸ਼=ਚਾਨਣਾ, ਤੇ ਹਨੇਰਾ ਇਕੋ ਕਾਲ-ਸਮੇਂ ਵਿਚ ਨਹੀਂ ਰਹਿ ਸਕਦੇ। ਇਸ ਕਰਕੇ ਮਾਇਆ ਦੇ ਦੋ ਰੂਪ ਵੀ ਨਹੀਂ ਹੈ। (ਨਾ ਭਿੰਨ ਹੈ ਨਾ ਅਭਿੰਨ ਹੈ) ਮਾਇਆ ਬ੍ਰਹਮ ਤੋਂ ਭਿੰਨ-ਵੱਖਰੀ ਵੀ ਨਹੀਂ ਹੈ ਅਤੇ ਨਾ ਹੀ ਬ੍ਰਹਮ ਵਿਚ ਮਾਇਆ ਅਭਿੰਨ ਸਰੂਪ ਹੈ। ਅਭਿੰਨ ਸਰੂਪ ਉਸਨੂੰ ਕਹਿੰਦੇ ਹਨ ਜੋ ਅਭੇਦ ਹੋਵੇ। ਜੇ ਮਾਇਆ ਬ੍ਰਹਮ ਤੋਂ ਭਿੰਨ ਹੋਵੇ ਤਾਂ ਬ੍ਰਹਮ ਤੋਂ ਵੱਖਰਾ ਇਸਦਾ ਆਸਰਾ ਸਿੱਧ ਹੋਣਾ ਚਾਹੀਦਾ ਹੈ। ਇਸ ਕਰਕੇ ਬ੍ਰਹਮ ਤੋਂ ਭਿੰਨ-ਵੱਖਰਾ ਹੋਰ ਕੋਈ ਪਦਾਰਥ ਨਹੀਂ ਹੈ। ਜੋ ਮਾਇਆ ਦਾ ਆਸਰਾ ਹੋਵੇ। ਇਸ ਕਾਰਨ ਮਾਇਆ ਬ੍ਰਹਮ ਤੋਂ ਭਿੰਨ ਵੀ ਨਹੀਂ ਹੈ। ਅਤੇ ਜੇ ਬ੍ਰਹਮ ਤੋਂ ਅਭਿੰਨ ਹੋਵੇ ਤਾਂ ਬ੍ਰਹਮ ਤੋਂ ਵੱਖਰਾ ਇਸਦਾ ਮਾਇਆ ਨਾਮ ਨਹੀਂ ਹੋਣਾ ਚਾਹੀਦਾ ਹੈ। ਪਰ ਮਾਇਆ ਨਾਮ ਬ੍ਰਹਮ ਤੋਂ ਵੱਖਰਾ ਹੈ ਇਸ ਵਾਸਤੇ ਅਭਿੰਨ ਵੀ ਨਹੀਂ ਹੈ। (ਨਾ ਭਿੰਨ ਅਭਿੰਨ ਉਭੈ ਹੈ) ਮਾਇਆ ਤੇ ਬ੍ਰਹਮ ਇਹ ਦੋਨੋਂ ਵੱਖਰੇ ਵੱਖਰੇ ਹਨ। ਇਸ ਕਰਕੇ ਮਾਇਆ ਦੇ ਉਭੈ-ਦੋ ਰੂਪ ਵੀ ਨਹੀਂ ਹਨ। (ਨਾ ਸਵੈਵ ਹੈ ਨਾ ਨਿਰਵੈਵ ਹੈ) ਮਾਇਆ ਸਵੈਵ ਵੀ ਨਹੀਂ। ਸਵੈਵ-ਅੰਗਾਂ ਵਾਲੀ, ਅਤੇ ਨਿਰਵੈਵ ਵੀ ਨਹੀਂ। ਨਿਰਵੈਵ-ਅੰਗਾਂ ਤੋਂ ਬਿਨਾਂ। ਜੋ ਸਵੈਵ ਪਦਾਰਥ ਹੁੰਦਾ ਹੈ ਉਹ ਕਿਸੇ ਕਾਰਨ ਨਾਲ ਜਨੁ=ਜਨਮ ਦੁਆਰਾ ਉਤਪੰਨ ਹੁੰਦਾ ਹੈ। ਜੋ ਸਵੈਵ-ਅੰਗਾਂ ਵਾਲੇ ਦੀ ਉਤਪਤੀ ਦਾ ਕੋਈ ਕਾਰਨ ਹੁੰਦਾ ਹੈ ਪੈਦਾ ਕਰਨ ਵਾਸਤੇ। ਮਾਇਆ ਦਾ ਕਾਰਨ ਕੋਈ ਬਣ ਨਹੀਂ ਸਕਦਾ। ਵੇਦਾਂਤ ਮੱਤ ਵਾਲਿਆਂ ਨੇ ਮਾਇਆ ਅਨਾਦੀ ਮੰਨੀ ਹੈ। ਜੇਕਰ ਸ਼ੁੱਧ ਚੇਤਨ ਨੂੰ ਮਾਇਆ ਦਾ ਕਾਰਨ

ਮੰਨੀਏ। ਤਾਂ ਸੁੱਧ ਚੇਤਨ ਤਾਂ ਨਿਰਵਿਕਾਰ ਹੈ। ਮਾਇਆ ਦੇ ਕਾਰਨ ਨਾਲ ਵਿਕਾਰ ਹੋ ਜਾਵੇਗਾ। ਜੇ ਵਿਕਾਰੀ ਹੋ ਗਿਆ ਤਾਂ ਸਭ ਸ਼ਾਸਤ੍ਰ ਬੇਦ ਨਿਸਫਲ ਚਲੇ ਜਾਣਗੇ। ਜੀਵ ਈਸ਼ਵਰ ਇਹ ਦੋਨੋਂ ਮਾਇਆ ਦੇ ਕਾਰਜ ਹਨ। ਭਾਵ ਉਸਦੇ ਪੁਤਲੇ ਹਨ। ਇਸ ਵਾਸਤੇ ਇਹ ਵੀ ਆਪਣੀ ਮਾਤਾ ਰੂਪ ਮਾਇਆ ਦੇ ਕਾਰਨ ਨਹੀਂ ਬਣ ਸਕਦੇ। ਜਿਵੇਂ ਪੁੱਤਰ ਆਪਣੀ ਮਾਤਾ ਦਾ ਕਾਰਨ ਨਹੀਂ ਬਣ ਸਕਦਾ ਤੇ ਬਾਕੀ ਜੜ੍ਹ ਪਰਪੰਚ ਤਾਂ ਕਾਰਨ ਬਣ ਹੀ ਨਹੀਂ ਸਕਦਾ। ਇਸ ਤੇ ਇਹ ਵੀ ਮਾਇਆ ਦਾ ਕਾਰਨ ਨਹੀਂ ਹੈ। ਕੋਈ ਵੀ ਸਿੱਧ ਨਾ ਹੋਣ ਕਰਕੇ ਮਾਇਆ ਸਵੈਵ ਨਹੀਂ ਹੈ ਅਤੇ ਨਿਰਾਵੈਵ ਵੀ ਨਹੀਂ। ਕਿਉਂਕਿ ਨਿਰਵੈਵ-ਅੰਗਾਂ ਤੋਂ ਰਹਿਤ, ਕਿਸੇ ਸਵੈਵ ਅੰਗਾਂ ਵਾਲੇ ਦੀ ਉਤਪਤੀ ਦਾ ਕਾਰਨ ਨਹੀਂ ਬਣ ਸਕਦਾ ਹੈ। ਕਿਉਂਕਿ ਮਾਇਆ ਸਾਰੇ ਸਵੈਵ ਪਰਪੰਚ ਦਾ ਕਾਰਨ ਹੈ। ਇਸ ਕਰਕੇ ਨਿਰਵੈਵ ਵੀ ਨਹੀਂ ਹੈ। (ਨਾ ਸਵੈਵ ਨਿਰਵੈਵ ਉਭੈ ਹੈ) ਮਾਇਆ ਦੇ ਸਵੈਵ ਤੇ ਨਿਰਵੈਵ ਇਹ ਦੋਨੋਂ ਰੂਪ ਵੀ ਨਹੀਂ ਹਨ। ਇਸ ਵਾਸਤੇ ਇਹਨਾਂ ਨੌਂ ਜੁਗਤੀਆਂ ਨੂੰ ਨਾ ਸਹਾਰਦੀ ਹੋਈ ਮਾਇਆ ਅਨਰਵਚਨੀ ਕਥਨ ਕੀਤੀ ਹੈ।

ਤ੍ਰੈਤਰੀ ਉਪਨਿਸ਼ਦ ਵਿਚ : (ਅਜਾ, ਮੇਕ, ਲੋਹਤ, ਸੁਕਲ, ਕ੍ਰਿਸਨਾ)। (ਅਜਾ) ਅਜਨਮੀਂ ਹੈ, (ਮੇਕ) ਇਕ ਹੈ, (ਲੋਹਤ) ਰਜੋਗੁਣੀ ਹੈ, (ਸੁਕਲ) ਸਤੋਗੁਣੀ (ਕ੍ਰਿਸਨਾ) ਤਮੋਗੁਣੀ ਹੈ। ਗੁਰੂ ਸਾਹਿਬ ਜੀ ਕਥਨ ਕਰਦੇ ਹਨ।

ਪ੍ਰਮਾਣ : **[ਮਾਇਆ ਕਿਸ ਨੋ ਆਖੀਐ ਕਿਆ ਮਾਇਆ ਕਰਮ ਕਮਾਇ ॥**
**ਦੁਖਿ ਸੁਖਿ ਏਹੁ ਜੀਉ ਬਧੁ ਹੈ ਹਉਮੈ ਕਰਮ ਕਮਾਇ ॥]** (ਅੰਗ ੬੭)

ਪ੍ਰਮਾਣ : **[ਏਹ ਮਾਇਆ ਜਿਤੁ ਹਰਿ ਵਿਸਰੈ ਮੋਹੁ ਉਪਜੈ ਭਾਉ ਦੂਜਾ ਲਾਇਆ ॥]** (ਅੰਗ ੯੨੧)

ਇਹ ਮਾਇਆ ਦਾ ਸਰੂਪ ਕਥਨ ਕੀਤਾ ਹੈ। ਇਸ ਮਾਇਆ ਦਾ ਕਾਰਜ ਮਨ ਤੇ ਸੰਸਾਰ, ਅਨਰਵਚਨੀਯ ਹਨ। (ਅਬ ਕਿਛੁ ਕਹਨੁ ਨ ਜਾਈ॥) (ਅਬ) ਹੁਣ ਇਸ ਤੋਂ ਪਰੇ ਕੁਝ ਨਹੀਂ ਕਿਹਾ ਜਾ ਸਕਦਾ।

**ਪ੍ਰਸ਼ਨ** : ਪੰਡਿਤ ਨੇ ਕਿਹਾ ਹੇ ਭਗਤ ਕਬੀਰ ਜੀ ਹੁਣ ਮਾਇਆ ਦਾ ਪ੍ਰਤਾਪ ਹੀ ਦੱਸ ਦੇਣਾ ਕਰੋ ?

**ਉੱਤਰ :**

**ਸੁਰਿ ਨਰ ਗਣ ਗੰਧ੍ਰਬ ਜਿਨਿ ਮੋਹੇ; ਤ੍ਰਿਭਵਣ ਮੇਖੁਲੀ ਲਾਈ ॥੧॥**

ਜਿਸ ਮਾਇਆ ਨੇ (ਸੁਰਿ) ਦੇਵਤੇ ਅਪੱਛਰਾਂ ਦੇ ਨਾਚ ਵਿਚ ਮੋਹਤ ਕੀਤੇ ਹਨ। (ਨਰ) ਪੁਰਸ਼ ਵਿਸ਼ਿਆਂ ਵਿਚ ਮੋਹਤ ਕਰ ਛੱਡੇ ਹਨ। (ਗਣ) ਸ਼ਿਵਾਂ ਦੇ ਨੰਦੀ, ਭ੍ਰਿੰਗੀ, ਟੋਨਾ, ਛੋਨਾ, ਸ਼ਿਵਜੀ ਦੇ ਸੇਵਕ। ਦੇਵਤਿਆਂ ਦੇ (ਗੰਧ੍ਰਬ) ਰਾਗੀ ਸੁਰਾਂ ਵਿਚ ਮਸਤ ਹੋਣ ਰੂਪ ਮੋਹਤ ਕਰ ਛੱਡੇ ਹਨ। ਇਸ ਮਾਇਆ ਨੇ (ਤ੍ਰਿਭਵਣੁ) ਤਿੰਨਾਂ ਭਵਨਾਂ ਮਾਤਲੋਕ, ਸੁਰਗ ਲੋਕ, ਪਤਾਲ ਲੋਕ ਦੇ ਜੀਵਾਂ ਦੇ ਮਨ ਰੂਪ ਪੈਰਾਂ ਵਿਚ ਮਮਤਾ ਰੂਪ (ਮੇਖੁਲੀ) ਹੜ੍ਹੀ ਪਾ ਛੱਡੀ ਹੈ। ਵਣਜਾਰੇ ਲੋਕ ਪੁਰਾਣੇ ਸਮਿਆਂ ਵਿਚ ਮੰਡੀਆਂ ਉੱਤੇ ਜਾਂ ਬਾਹਰ ਵਪਾਰ ਕਰਨ ਜਾਂਦੇ ਹਨ। ਤਾਂ ਰਸਤੇ ਵਿਚ ਅਤੇ ਜਿੱਥੇ ਵੀ ਠਹਿਰਦੇ ਸਨ ਉਥੇ ਦੋ ਕਿੱਲ੍ਹੇ ਗੱਡ ਕਰਕੇ ਦੋਨੋਂ ਪਾਸੇ ਦੋਨੋਂ ਕਿੱਲਿਆਂ ਨਾਲ ਰੱਸੇ ਬੰਨ੍ਹ ਦਿੰਦੇ ਸਨ। ਉਸ ਤਾਣੇ ਰੱਸਿਆਂ ਦੇ ਵਿਚਕਾਰ ਛੋਟੀਆਂ ਛੋਟੀਆਂ ਰੱਸੀਆਂ ਬੰਨ੍ਹ ਕਰਕੇ ਵੱਛਿਆਂ ਜਾਂ ਪਸ਼ੂਆਂ ਦੇ ਪੈਰ ਬੰਨ੍ਹ ਦਿੰਦੇ ਸਨ। ਉਸ ਨੂੰ ਹੜ੍ਹੀ ਕਹਿੰਦੇ ਹਨ। ਇਸੇ ਤਰ੍ਹਾਂ ਮਾਇਆ ਨੇ ਤਿੰਨਾਂ ਭਵਨਾਂ ਦੇ ਜੀਵਾਂ ਨੂੰ ਮੇਖੁਲੀ ਲਾਈ ਹੋਈ ਹੈ। ਰਾਗ ਦ੍ਵੈਸ਼ ਰੂਪ ਦੋ ਕਿਲ੍ਹੇ ਹਨ। ਆਸਾ ਰੂਪ ਰੱਸਾ ਹੈ। ਸੰਕਲਪਾਂ ਵਿਕਲਪਾਂ ਰੂਪ ਰੱਸੀਆਂ ਦੇ ਪੈਖੜ ਹਨ। ਜਾਂ ਵਾਸ਼ਨਾ ਰੂਪੀ ਪੈਖੜ ਹਨ। ਪੈਖੜ-ਪੈਰਾਂ ਵਿਚ ਫਸਾ ਕੇ ਬੰਨ੍ਹਣ ਵਾਲੇ ਹੁੰਦੇ ਹਨ। ਇਨ੍ਹਾਂ ਨਾਲ ਜੀਵਾਂ

ਰੂਪ ਬਲਦਾਂ ਦੇ ਮਨ ਤੇ ਬੁੱਧੀ ਰੂਪ ਪੈਰ ਫਸਾਏ ਹਨ। **ਵਾ** : ਤਿੰਨਾਂ ਲੋਕਾਂ ਦੇ ਜੀਵਾਂ ਦੇ ਮਾਇਆ ਨੇ ਮੋਹ ਰੂਪ (ਮੇਖੁਲੀ) ਗੋਦੜੀ, ਉੱਤੇ ਪਾ ਛੱਡੀ ਹੈ। ਗੋਦੜੀ ਉਸ ਵੱਡੀ ਰਜਾਈ ਨੂੰ ਕਹਿੰਦੇ ਜਿਸ ਨੂੰ ਬਹੁਤੇ ਮੁਸਾਫ਼ਿਰ ਉੱਤੇ ਲੈ ਕਰਕੇ ਰਾਤ ਨੂੰ ਸੌਂਦੇ ਹਨ। ਪੱਛਮ ਵੱਲ ਕਾਬਲ ਕੰਧਾਰ ਦੀ ਤਰਫ਼ ਧਰਮਸ਼ਾਲਾਂ ਸਰਾਵਾਂ ਵਿਚ ਮੁਸਾਫ਼ਿਰਾਂ ਵਾਸਤੇ ਵੱਡੀਆਂ-ਵੱਡੀਆਂ ਰਜਾਈਆਂ ਬਣਾਈਆਂ ਹੁੰਦੀਆਂ ਹਨ। ਰਾਤ ਨੂੰ ਉਸ ਇਕ ਵੱਡੀ ਰਜਾਈ ਦੇ ਥੱਲੇ ਮੁਸਾਫ਼ਿਰ ਪ੍ਰਵੇਸ਼ ਹੋ ਜਾਂਦੇ ਹਨ। ਗੋਦੜੀ ਇਕੱਲੀ ਵੀ ਛੋਟੇ-ਛੋਟੇ ਕੱਪੜਿਆਂ ਦੀਆਂ ਟਾਕੀਆਂ ਨਾਲ ਸਲਾਈ ਕਰਕੇ ਵਿਚ ਰੂੰਈ ਪਾ ਕਰਕੇ ਬਣਾਈ ਜਾਂਦੀ ਹੈ। **ਵਾ** : ਤਿੰਨਾਂ ਲੋਕਾਂ ਦੇ ਜੀਵਾਂ ਨੂੰ (ਮੇਖੁਲੀ) ਪਦਾਰਥਾਂ ਰੂਪ ਖੁਰਲੀ ਤੇ ਲਾ ਛੱਡਿਆ ਹੈ। ਖੁਰਲੀ-ਪਸ਼ੂਆਂ ਨੂੰ ਚਾਰਾ ਪਾਉਣ ਵਾਲੀ ਨੂੰ ਕਹਿੰਦੇ ਹਨ। **ਵਾ** : ਭੂਤਾਂ ਨੂੰ ਵੱਸ ਕਰਨ ਵਾਲੇ ਸ਼ਮਸ਼ਾਨ ਘਾਟਾਂ 'ਤੇ ਜਾ ਕਰਕੇ (ਮੇਖੁਲੀ) ਮੇਖਾਂ ਗੱਡ ਕਰਕੇ ਰੂਹਾਂ ਨੂੰ ਵੱਸ ਕਰ ਲੈਂਦੇ ਹਨ। ਇਸੇ ਤਰ੍ਹਾਂ ਸਾਰੇ ਜੀਵਾਂ ਨੂੰ ਕਾਮ ਕ੍ਰੋਧ ਰੂਪ ਮੇਖਾਂ ਗੱਡ ਕਰਕੇ ਵੱਸ-ਅਧੀਨ ਕੀਤਾ ਹੋਇਆ ਹੈ। **ਵਾ** : ਮੇਖੁਲੀ ਨਾਮ ਤੜਾਗੀ ਦਾ ਵੀ ਹੈ। ਇਸੇ ਤਰ੍ਹਾਂ ਤਿੰਨਾ ਲੋਕਾਂ ਦੇ ਜੀਵਾਂ ਨੂੰ ਮਾਇਆ ਨੇ ਮਮਤਾ ਰੂਪ (ਮੇਖੁਲੀ) ਤੜਾਗੀ ਨਾਲ ਲਪੇਟਿਆ ਹੋਇਆ ਹੈ। ਇਸ ਤਰ੍ਹਾਂ ਕਬੀਰ ਜੀ ਤੋਂ ਮਾਇਆ ਦਾ ਪ੍ਰਤਾਪ ਸੁਣ ਕਰਕੇ ਪੰਡਿਤ ਤਾਂ ਹਾਰ ਮੰਨ ਕਰਕੇ ਚਲਾ ਗਿਆ। ਇਸੇ ਦੌਰਾਨ ਵਿਚਾਰ ਚਲਦਿਆਂ ਇਕ ਜੋਗੀ ਆਇਆ, ਉਸਨੇ ਕਬੀਰ ਜੀ ਨੂੰ ਕਿਹਾ ਅਸੀਂ ਤਾਂ ਸਾਡੇ ਮੱਤ ਅਨੁਸਾਰ ਸ਼ਰਾਬ ਪੀ ਕਰਕੇ, ਨਾਦ ਤੇ ਕਿੰਗ ਵਜਾ ਕਰਕੇ ਸਮਾਧੀ ਦੇ ਅਨੰਦ ਨੂੰ ਮਾਣਦੇ ਹਾਂ। ਤੁਸੀਂ ਵੀ ਕਦੇ ਇਸ ਤਰ੍ਹਾਂ ਕੀਤਾ ਹੈ। ਤਾਂ ਭਗਤ ਕਬੀਰ ਜੀ ਉਸਦੇ ਦੂਖਣ ਰੂਪ ਵਾਕਾਂ ਨੂੰ ਭੂਖਣ ਰੂਪ ਕਥਨ ਕਰਦੇ ਹਨ।

ਪ੍ਰਮਾਣ : [**ਸਗਲ ਬੋਲਨ ਕੇ ਮਾਹਿ ਬੀਚਾਰ ॥੧॥ ਰਹਾਉ ॥**] (ਅੰਗ ੮੭੨)

ਬੋਲੇ ਬਚਨਾਂ ਵਿਚ ਵੀ ਕਈ ਵਾਰ ਵਿਚਾਰ ਹੁੰਦੀ ਹੈ। ਦੂਖਣ ਰੂਪ ਵਾਕ ਉਸਨੂੰ ਕਹਿੰਦੇ ਹਨ ਜੋ ਦੁਖਦਾਇਕ ਹੋਣ, ਜਿਨ੍ਹਾਂ ਦੁਆਰਾ ਦੁੱਖ ਹੀ ਪ੍ਰਾਪਤ ਹੋਵੇ। ਭੂਖਣ ਉਸਨੂੰ ਕਹਿੰਦੇ ਹਨ। ਜੋ ਗਹਿਣੇ ਦੀ ਤਰ੍ਹਾਂ ਜਿਨ੍ਹਾਂ ਵਿਚ ਸੁੰਦਰ ਉਪਦੇਸ਼ ਹੋਵੇ। ਇਥੇ ਭਗਤ ਜੀ ਕਿੰਗ ਅਤੇ ਸ਼ਰਾਬ ਦੇ ਪ੍ਰਕਰਣ ਦੁਆਰਾ ਉਪਦੇਸ਼ ਦਿੰਦੇ ਹਨ।

**ਰਾਜਾ ਰਾਮ; ਅਨਹਦ ਕਿੰਗੁਰੀ ਬਾਜੈ ॥**

ਹੇ ਜੋਗੀ, ਰਾਜਾ ਰਾਮ ਪਰਮੇਸ਼ਰ ਦਾ ਨਾਮ ਸਾਡੇ ਅੰਦਰ ਹਮੇਸ਼ਾਂ ਵੱਸਦਾ ਹੈ। ਉਸ ਨਾਮ ਕਰਕੇ ਦਸਮ ਦੁਆਰ ਵਿਚ ਅਨਹਦ ਸ਼ਬਦ ਨੂੰ ਜੋ ਅਸੀਂ ਸੁਣਦੇ ਹਾਂ, ਇਹੋ ਸਾਡੇ ਅੰਦਰ ਕਿੰਗ ਵੱਜਦੀ ਹੈ। (ਕਿੰਗੁਰੀ) ਤੁਣਤੁਣੀ (ਅਨਹਦ) ਇਕ ਰਸ ਵੱਜਦੀ ਹੈ। ਜੋਗੀਆਂ ਦੇ ਅਨਹਦ ਸ਼ਬਦ ਇਹ ਹਨ।

ਪ੍ਰਮਾਣ : [**ਤਤ ਤੰਤੀ, ਬਿਤ ਚਰਮਕਾ, ਘਨ ਕਾਸੀ ਕਾ ਜਾਨ ॥**
**ਨਾਦ ਸਬਦ ਘਟ ਕੋ ਕਹਿਤ ਸੁਆਸ ਸੁਖਰ ਪਹਿਚਾਨ**]

ਤਾਰਾਂ ਵਾਲੇ ਵਾਜਿਆਂ ਦਾ ਨਾਮ ਤੰਤੀ ਸਾਜ ਹੈ। ਸਿਤਾਰ, ਤਾਊਸ, ਰਬਾਬ, ਸਰੰਗੀ, ਸਰੰਦਾ, ਆਦਿ। ਚਮੜੇ ਦੀ ਖੱਲ ਨਾਲ ਵੱਜਣ ਵਾਲੇ ਸਾਜਾਂ ਨੂੰ ਬਿਤ ਕਹਿੰਦੇ ਹਨ। ਜੋੜੀ, ਢੋਲਕੀ, ਢੋਲ, ਢੱਡ ਆਦਿ। ਕਾਂਸੀ ਦੀ ਧਾਤ ਨਾਲ ਵੱਜਣ ਵਾਲੇ ਸਾਜਾਂ ਨੂੰ ਘਨ ਕਹਿੰਦੇ ਹਨ। ਜਿਵੇਂ ਕੈਂਸੀਆਂ, ਚਿਮਟੇ, ਟੱਲੀਆਂ, ਟੱਲ, ਘੜਿਆਲ ਆਦਿ। ਘੜਿਆਂ ਦੀ ਆਵਾਜ਼ ਵਾਲੇ ਵਾਜਿਆਂ ਦਾ ਨਾਮ ਨਾਦ ਹੈ। ਜਿਵੇਂ ਘੜਾ ਲੈ ਕਰਕੇ ਵਜਾਉਂਦੇ ਹਨ। ਘੰਡੇਹੇੜੇ ਆਦਿਕ। ਪੌਣ-ਹਵਾ ਆਦਿ ਨਾਲ ਵੱਜਣ ਵਾਲੇ ਸਾਜਾਂ ਨੂੰ ਸੁਖਰ ਆਖਦੇ ਹਨ। ਸੰਖ, ਬੰਸਰੀ, ਬਿਗਲ, ਰਣਸਿੰਗਾ ਆਦਿਕ। ਹੋਰ ਵੀ ਦਸ ਤਰਾਂ ਦੇ, ਚੌਂਹਠ ਤਰ੍ਹਾਂ ਦੇ ਵਾਜੇ ਵੀ ਹਨ। ਪਰ ਜੋਗੀ ਇਹਨਾਂ ਪੰਜ ਤਰ੍ਹਾਂ ਦੇ ਵਾਜਿਆਂ ਨੂੰ

ਅਨਹਦ ਵਾਜੇ ਮੰਨਦੇ ਹਨ।

**ਦੂਸਰਾ ਅਰਥ :** ਹੇ ਭਾਈ ! ਰਾਜਾ ਰਾਮ ਪਰਮੇਸ਼ਰ ਦੇ ਨਾਮ ਕਰਕੇ (ਅਨਹਦ) ਹੱਦ ਤੋਂ ਰਹਿਤ, ਦਸਮ ਦੁਆਰ ਵਿਚ ਜੋਗਾ ਅਭਿਆਸ ਕਰਕੇ ਜੋ ਅਨੰਦ ਹੈ। ਇਹੋ ਕਿੰਗ ਵੱਜ ਰਹੀ ਹੈ। ਦਸਵੇਂ ਦੁਆਰ ਵਿਚ ਬਿਰਤੀ ਇਕਾਗਰ ਹੋਈ ਤੋਂ ਜੋ ਸੁਆਸ ਰੁਕ ਰੁਕ ਕਰਕੇ ਆਉਂਦੇ ਹਨ। ਇਹ ਸੰਖ ਦੀ ਆਵਾਜ਼ ਪ੍ਰਤੀਤ ਹੁੰਦੀ ਹੈ। ਸਾਜਾਂ ਤੇ ਗਜ ਫੇਰਨ ਦੀ ਤਰ੍ਹਾਂ ਜੋ ਸੁਆਸ ਖਹਿ ਕਰਕੇ ਲੰਘਦੇ ਹਨ, ਉਹ ਤਾਰਾਂ ਦੇ ਵਾਜੇ ਹਨ। ਜੋ ਸਰੀਰ ਅੰਦਰ ਪੌਣ ਦੀ ਗਰਦਸ਼ ਹੈ ਉਹ ਪੌਣ ਵਾਲੇ ਵਾਜੇ ਹਨ। ਜ਼ੋਰ ਨਾਲ ਅੰਦਰ ਕੁੰਡਲਨੀਂ ਨਾੜੀ ਦੁਆਰਾ ਵੱਖ-ਵੱਖ ਚੱਕਰਾਂ ਵਿਚ। ਉਹਨਾਂ ਦੇ ਖੁੱਲ੍ਹਣ ਦੀ ਆਵਾਜ਼ ਹੋਣੀਂ, ਇਹ ਚਮੜੇ ਦੇ ਸਾਜਾਂ ਦੀ ਗਰਜ ਹੈ। ਲਗਾਤਾਰ ਸੁਆਸਾਂ ਦੀ ਧੁਨੀ ਅੰਦਰ ਜੋ ਸੂਖਮ ਧੁਨਾਂ ਸੁਣਨੀਆਂ ਇਹ ਕਾਂਸੀ ਦੇ ਸਾਜ ਹਨ।

**ਪ੍ਰਮਾਣ :** **[ਹਰਿ ਜੀਉ ਗੁਫਾ ਅੰਦਰਿ ਰਖਿ ਕੈ ਵਾਜਾ ਪਵਣੁ ਵਜਾਇਆ ॥]** (ਅੰਗ ੯੨੨)

**ਪ੍ਰਮਾਣ :** **[ਜੋ ਬ੍ਰਹਮੰਡੇ ਸੋਈ ਪਿੰਡੇ ਜੋ ਖੋਜੈ ਸੋ ਪਾਵੈ ॥]** (ਅੰਗ ੬੯੫)

ਜੋ ਵਾਜੇ ਬਾਹਰ ਪ੍ਰਤੀਤ ਹੁੰਦੇ ਹਨ ਉਹੀ ਅੰਦਰ ਵੀ ਪ੍ਰਤੀਤ ਹੁੰਦੇ ਹਨ।

**ਜਾ ਕੀ ਦਿਸਟਿ; ਨਾਦ ਲਿਵ ਲਾਗੈ ॥੧॥ ਰਹਾਉ ॥**

ਜੋਗੀ ਲੋਕ ਨਾਦ ਵੀ ਵਜਾਉਂਦੇ ਹਨ। ਇੱਧਰ ਜਿਸ ਉੱਤੇ ਜੋਗੀ-ਗੁਰੂ ਦੀ ਕਿਰਪਾ ਹੋ ਜਾਵੇ। ਉਸਦੀ ਦਸਵੇਂ ਦੁਆਰ ਅੰਦਰ (ਨਾਦੁ) ਸ਼ਬਦ ਵਿਚ ਬਿਰਤੀ ਗੁਰਾਂ ਨੇ ਲਾ ਦਿੱਤੀ ਹੈ। **ਪ੍ਰਸ਼ਨ :** ਕੀ ਤੁਸੀਂ ਕਦੇ ਸ਼ਰਾਬ ਵੀ ਕੱਢੀ ਹੈ ? **ਉੱਤਰ :**

**ਭਾਠੀ ਗਗਨੁ ਸਿੰਙਿਆ ਅਰੁ ਚੁੰਙਿਆ; ਕਨਕ ਕਲਸ ਇਕੁ ਪਾਇਆ ॥**

ਹੇ ਜੋਗੀ ! ਦਸਮੁ ਦੁਆਰ ਰੂਪ (ਭਾਠੀ) ਭੱਠੀ ਹੈ। (ਸਿੰਙਿਆ) ਨਾਸਕਾਂ ਦੀ ਸੱਜੀ ਸੁਰ, ਨਾਸਕਾਂ ਦੀ (ਚੁੰਙਿਆ) ਖੱਬੀ ਸੁਰ, ਇਹ ਨਾਲੀਆਂ ਦੇ ਦੋ ਹਿੱਸੇ ਹਨ। ਇਹ ਸ਼ਰਾਬ ਕੱਢਣ ਵਾਲੀ ਨਾਲੀ ਹੈ। ਸੁਆਸਾਂ ਨੂੰ ਚੜ੍ਹਾਉਣਾ ਤੇ ਉਤਾਰਨਾ ਰੂਪ ਸ਼ਰਾਬ ਚੁਆਉਂਦੇ ਹਨ। ਭਾਵ ਕੱਢਦੇ ਹਨ। ਬੈ, ਪਿਤ, ਕਫ, ਆਦਿ ਤੋਂ ਸਰੀਰ ਨੂੰ ਜੋ ਪਵਿੱਤਰ ਰੱਖਿਆ ਹੈ। ਇਹੋ ਸ਼ੁੱਧ ਹਿਰਦਾ ਰੂਪ (ਕਨਕ) ਸੁਨਹਿਰੀ (ਕਲਸ) ਘੜਾ ਪ੍ਰਾਪਤ ਕੀਤਾ ਹੈ। ਵਾ : ਪ੍ਰਾਨ ਅਪਾਨ ਵਾਯੂ ਨੂੰ ਰੋਕ ਕਰਕੇ ਹਿਰਦੇ ਵਿਚ ਜੋ ਬਦਾਮ ਦੀ ਸ਼ਕਲ ਵਰਗੀ ਮਾਸ ਦੀ ਬੋਟੀ ਹੈ। ਉਸਨੂੰ ਸਿੱਧੀ ਕਰ ਲੈਂਦੇ ਹਨ ਉਹੋ ਹੀ ਸੁਨਹਿਰੀ ਘੜਾ ਪ੍ਰਾਪਤ ਕੀਤਾ ਹੈ।

**ਤਿਸੁ ਮਹਿ ਧਾਰ ਚੁਐ ਅਤਿ ਨਿਰਮਲ; ਰਸ ਮਹਿ ਰਸਨ ਚੁਆਇਆ ॥੨॥**

ਤਿਸ ਘੜੇ ਵਿਚ ਸਤੋਗੁਣ ਬਿਰਤੀ ਰੂਪ (ਨਿਰਮਲ) ਉੱਜਲ ਧਾਰ ਪੈਂਦੀ ਹੈ। ਛਿਆਂ ਰਸਾਂ ਜੋ ਜੋਗਾਨੰਦ ਰੂਪ (ਰਸਨ) ਰਸ ਹੈ ਉਸਦੀ ਧਾਰਾ ਚੋ ਰਹੀ ਹੈ। ਅਸੀਂ ਤਾਂ ਸ਼ਰਾਬ ਨੂੰ ਰੰਗ ਦੇਣ ਵਾਲੀ ਪੋਟਲੀ, ਸ਼ਰਾਬ ਕੱਢਣ ਵੇਲੇ ਵਿਚ ਸੁੱਟਦੇ ਹਾਂ, ਤੁਸੀਂ ਕਿਹੜੀ ਪੋਟਲੀ ਪਾਉਣਾ ਕੀਤੀ ਹੈ।

**ਏਕ ਜੁ ਬਾਤ ਅਨੂਪ ਬਨੀ ਹੈ; ਪਵਨ ਪਿਆਲਾ ਸਾਜਿਆ ॥**

*('ਬੱਨੀ' ਪਾਠ ਨਹੀਂ ਕਰਨਾ)*

ਇਕ ਜੋ ਉਪਮਾ ਤੋਂ ਰਹਿਤ ਜੋਗਾਨੰਦ ਦੀ ਗੱਲ ਹੈ। ਇਹੋ ਰੰਗ ਦੇਣ ਵਾਲੀ (ਬਨੀ) ਪੋਟਲੀ ਹੈ। ਸੁਆਸਾਂ ਨਾਲ ਪ੍ਰਾਣਾਯਾਮ ਕਰਨ ਰੂਪ ਪਿਆਲਾ ਬਣਾਇਆ ਹੈ। ਵਾ : ਸੁਆਸ ਸੁਆਸ ਨਾਮ ਜਪਣ ਰੂਪ ਪਿਆਲਾ ਸਾਜਿਆ ਹੈ।

**ਤੀਨਿ ਭਵਨ ਮਹਿ ਏਕੋ ਜੋਗੀ; ਕਹਹੁ ਕਵਨੁ ਹੈ ਰਾਜਾ ॥੩॥**

ਹੇ ਜੋਗੀ! ਤੂੰ ਮਾਣ ਨਾ ਕਰੀਂ। ਤਿੰਨਾਂ ਭਵਨਾਂ ਵਿਚ ਕੋਈ ਹੀ ਐਸਾ ਸ੍ਰੇਸ਼ਟ ਜੋਗੀ ਹੈ। ਉਸ ਜੋਗੀ ਤੋਂ ਬਿਨਾਂ (ਕਹਹੁ) ਕਿਹੜਾ (ਕਵਨੁ) ਕੌਣ ਜੋਗਾਨੰਦ ਰਸ ਨਾਲ (ਰਾਜਾ) ਰੱਜਿਆ ਹੈ। ਤ੍ਰਿਪਤ ਹੋਇਆ ਹੈ। ਵਾ : ਉਸ ਤੋਂ ਬਿਨਾਂ ਰਾਜਾ ਵੀ ਕਿਹੜਾ ਹੈ, ਕੌਣ ਉਸਦੀ ਸਮਤਾ-ਬਰਾਬਰਤਾ ਕਰ ਸਕਦਾ ਹੈ?

**ਐਸੇ ਗਿਆਨ ਪ੍ਰਗਟਿਆ ਪੁਰਖੋਤਮ; ਕਹੁ ਕਬੀਰ ਰੰਗਿ ਰਾਤਾ ॥**

ਇਸ ਪ੍ਰਕਾਰ ਜਿਸ ਜੋਗੀ ਦੇ ਅੰਦਰ ਜੋਗਾਨੰਦ ਦਾ ਗਿਆਨ ਪ੍ਰਗਟ ਹੋਇਆ ਹੈ। ਕਬੀਰ ਜੀ ਕਹਿੰਦੇ ਹਨ ਉਹ ਜੋਗੀ ਦਸਵੇਂ ਦੁਆਰ ਵਿਚ ਚੇਤਨ ਦੀ (ਰਾਤਾ) ਲਾਟ ਰੂਪ (ਪੁਰਖੋਤਮ) ਈਸ਼ਰ ਵਿਚ ਮਿਲਿਆ ਹੈ। ਰੰਗਿਆ ਗਿਆ ਹੈ।

**ਅਉਰ ਦੁਨੀ ਸਭ, ਭਰਮਿ ਭੁਲਾਨੀ; ਮਨੁ, ਰਾਮ ਰਸਾਇਨ ਮਾਤਾ ॥੪॥੩॥**

(ਮੱਤਾ ਪੜ੍ਹੋ)

ਹੇ ਜੋਗੀ! ਹੋਰ ਸਾਰੀ (ਦੁਨੀ) ਸ੍ਰਿਸ਼ਟੀ ਭਰਮ ਨੇ (ਭੁਲਾਨੀ) ਭੁਲਾ ਛੱਡੀ ਹੈ। ਸਾਡਾ ਤਾਂ ਮਨ (ਰਸਾਇਨ) ਸਾਰੇ ਰਸਾਂ ਦੇ ਘਰ ਪਰਮੇਸ਼ਰ ਦੇ ਨਾਮ ਵਿਚ (ਮਾਤਾ) ਮਸਤ ਹੈ। ਅਸੀਂ ਤਾਂ ਪਰਮੇਸ਼ਰ ਦੇ ਪ੍ਰੇਮ ਵਿਚ ਮਸਤ ਹਾਂ। ਜੋਗੀ ਭਗਤ ਕਬੀਰ ਜੀ ਦੇ ਚਰਨੀਂ ਪੈ ਗਿਆ। **ਪ੍ਰਸ਼ਨ** : ਹੇ ਭਗਤ ਜੀ ਇਹ ਸ਼ਰਾਬ ਤਾਂ ਤੁਸੀਂ ਜੋਗ ਮਾਰਗ ਦੁਆਰਾ ਕਥਨ ਕੀਤੀ ਹੈ, ਹੁਣ ਗਿਆਨ ਦੀ ਸ਼ਰਾਬ ਦੱਸਣਾ ਕਰੋ? **ਉੱਤਰ** :

**ਦੂਸਰਾ ਅਰਥ** :

**ਅਚਰਜ ਏਕੁ ਸੁਨਹੁ ਰੇ ਪੰਡੀਆ; ਅਬ ਕਿਛੁ ਕਹਨੁ ਨ ਜਾਈ ॥**

ਹੇ ਪੰਡਤ ਜੀ! ਸੁਣਨਾ ਕਰੋ, ਉਹ ਪਰਮੇਸ਼ਰ (ਅਚਰਜੁ) ਆਪ ਨਿਰਾਧਾਰ ਹੈ, ਪਰ ਆਪ ਸਾਰਿਆਂ ਦਾ ਆਸਰਾ ਹੈ, ਸਭ ਦਾ ਪ੍ਰਕਾਸ਼ਕ ਹੈ ਅਤੇ ਆਪ ਸ੍ਵੈਯੰ ਪ੍ਰਕਾਸ਼ ਹੈ। (ਏਕੁ) ਇਕ ਅਦਵੈਤ ਰੂਪ ਹੈ। (ਅਬ) ਹੁਣ ਇਸ ਤੋਂ ਉੱਤੇ ਉਸ ਦੇ ਸਰੂਪ ਬਾਰੇ ਕੁਝ ਵੀ ਕਥਨ ਨਹੀਂ ਕੀਤਾ ਜਾਂਦਾ ਹੈ, ਉਹ ਐਸਾ ਬ੍ਰਹਮ ਹੈ।

**ਸੁਰਿ ਨਰ ਗਣ ਗੰਧ੍ਰਬ ਜਿਨਿ ਮੋਹੇ; ਤ੍ਰਿਭਵਣ ਮੇਖੁਲੀ ਲਾਈ ॥੧॥**

ਜਿਸ ਪ੍ਰਮੇਸ਼ੂਰ ਨੇ ਚੇਤਨ ਸੱਤਾ ਦੁਆਰਾ ਦੇਵਤੇ, ਪੁਰਸ਼, ਟੌਣਾਂ ਛੌਣਾਂ ਗਣ, ਗੰਧ੍ਰਬ ਸਾਰੇ ਹੀ ਮੋਹਤ ਕਰ ਲਏ ਹਨ। (ਤ੍ਰਿਭਵਣ) ਤਿੰਨਾਂ ਭਵਨਾਂ ਵਿਚ ਤਿੰਨ ਜਾਗ੍ਰਤਿ, ਸੁਪਨ, ਸਖੋਪਤ ਵਿਚ ਪ੍ਰੀਤੀ ਰੂਪ (ਮੇਖੁਲੀ) ਮੇਖ ਲਾਈ ਹੋਈ ਹੈ। **ਪ੍ਰਸ਼ਨ** : ਕਿੰਗਰੀ ਵੀ ਦੱਸਣਾ ਕਰੋ ? **ਉੱਤਰ** :

**ਰਾਜਾ ਰਾਮ; ਅਨਹਦ ਕਿੰਗੁਰੀ ਬਾਜੈ ॥**

ਹੇ ਜੋਗੀ ਜੋ (ਰਾਜਾ) ਪ੍ਰਕਾਸ਼ ਸਰੂਪ ਹੈ ਸਾਰੇ (ਰਾਮ) ਰਮਿਆਂ ਹੋਇਆ ਹੈ ਅਤੇ (ਅਨਹਦ) ਹੱਦ ਤੋਂ ਰਹਿਤ ਹੈ। ਉਸਦੀ ਚੇਤਨ ਸੱਤਾ ਰੂਪੀ (ਕਿੰਗੁਰੀ) ਕਿੰਗ-ਤੁਣਤਣੀ ਵੱਜ ਰਹੀ ਹੈ। ਜਿਵੇਂ ਪਾਣੀ ਨੂੰ ਲੈ ਕੇ ਧਰਤੀ ਹੱਦ ਵਾਲੀ ਹੈ। ਅਗਨੀ ਨੂੰ ਲੈ ਕੇ ਪਾਣੀ ਹੱਦ ਵਾਲਾ ਹੈ। ਪੌਣ ਨੂੰ ਲੈ ਕੇ ਅਗਨ ਹੱਦ ਵਾਲੀ ਹੈ ਤੇ ਆਕਾਸ਼ ਨੂੰ ਲੈ ਕੇ ਪੌਣ ਹੱਦ ਵਾਲੀ ਚੀਜ਼ ਹੈ। ਪ੍ਰਕਿਰਤੀ ਨੂੰ ਲੈ ਕੇ ਅਕਾਸ਼ ਹੱਦ ਵਾਲਾ ਹੈ। ਪ੍ਰਧਾਨ ਨੂੰ ਲੈ ਕੇ ਪ੍ਰਕਿਰਤੀ ਹੱਦ ਵਾਲੀ ਚੀਜ਼ ਹੈ।

**ਪ੍ਰਮਾਣ** : **[ਤੀਨ ਗੁਣਾਂ ਕੀ ਸਾਂਮਿਆਂ ਜੋਈ ਨਾਮ ਪ੍ਰਧਾਨ ਕਹਾਵੈ ਸੋਈ।]** (ਸੁਰਤੀ ਪ੍ਰਮਾਣ)

**ਅਰਥਾਤ** : ਜਿਸ ਵਿਚ ਰਜੋ, ਸਤੋ, ਤਮੋਂ, ਤਿੰਨੇ ਗੁਣ ਸਮਾਨ ਮਿਲੇ ਹੋਏ ਹਨ। ਉਸਨੂੰ ਮਾਇਆ ਦੀ ਪ੍ਰਧਾਨ

ਅਵਸਥਾ ਕਹਿੰਦੇ ਹਨ। ਪ੍ਰਕਿਰਤੀ-ਜਿਸ ਵਿਚ ਤਮੋਂ ਗੁਣ ਜ਼ਿਆਦਾ ਹੋਵੇ। ਰਜੋ ਤੇ ਸਤੋ ਘੱਟ ਹੋਣ ਉਸਨੂੰ ਪ੍ਰਕਿਰਤੀ ਕਹਿੰਦੇ ਹਨ। ਪਰਮੇਸ਼ਰ ਦੇ ਇਕ ਇਕ ਰੋਮ ਵਿਚ ਕਰੋੜਾਂ ਹੀ ਪ੍ਰਕਿਰਤੀਆਂ ਹਨ। ਐਸਾ ਪਰਮੇਸ਼ਰ (ਅਨਹਦ) ਹੱਦ ਤੋਂ ਰਹਿਤ ਹੈ। ਬਾਕੀ ਸਭ ਹੱਦ ਵਿਚ ਹਨ। ਪਰ ਉਸ ਪਰਮੇਸ਼ਰ ਦੀ ਪ੍ਰਾਪਤੀ ਬ੍ਰਹਮਾਕਾਰ ਬਿਰਤੀ ਹੋਣ ਤੋਂ ਹੁੰਦੀ ਹੈ।

**ਜਾ ਕੀ ਦਿਸਟਿ; ਨਾਦ ਲਿਵ ਲਾਗੈ ॥੧॥ ਰਹਾਉ ॥**

ਜਿਸ ਉੱਤੇ ਬ੍ਰਹਮ ਨੇਸਟੀ, ਬ੍ਰਹਮ ਸਰੋਤਰੀ, ਗੁਰਾਂ ਦੀ ਕਿਰਪਾ (ਦ੍ਰਿਸ਼ਟੀ) ਹੁੰਦੀ ਹੈ। ਉਸਦੀ 'ਨਆਦ' ਆਦਿ ਤੋਂ ਰਹਿਤ ਪਰਮੇਸ਼ਰ ਵਿਚ ਬਿਰਤੀ ਲਗਦੀ ਹੈ। **ਪ੍ਰਸ਼ਨ** : ਤੁਸੀਂ ਗਿਆਨ ਦੀ ਸ਼ਰਾਬ ਕੱਢਣ ਲਈ ਕਿਹੜੇ ਸਾਧਨ ਕੀਤੇ ਹਨ ? **ਉੱਤਰ** :

**ਭਾਠੀ ਗਗਨੁ ਸਿੰਙਿਆ ਅਰੁ ਚੁੰਙਿਆ; ਕਨਕ ਕਲਸ ਇਕੁ ਪਾਇਆ ॥**

(ਗਗਨ) ਚਿਦਾਕਾਸ ਰੂਪ ਭੱਠੀ ਹੈ। ਜੋ ਔਗੁਣਾਂ, ਕੁਕਰਮਾਂ, ਵਿਕਾਰਾਂ ਤੋਂ (ਸਿੰਙਿਆ) ਸੰਗਣਾ ਹੈ* ਪਰਹੇਜ਼ ਕਰਨਾ ਹੈ ਅਤੇ ਸ਼ੁਭ ਗੁਣਾਂ ਨੂੰ (ਚੁੰਙਿਆ) ਚੁਗਣਾਂ** ਇਕੱਠੇ ਕਰਨਾ ਹੈ। ਇਹ ਨਾਲੀ ਦੀਆਂ ਦੋ ਫਾਕੜਾਂ-ਭਾਵ ਹਿੱਸੇ ਹਨ। ਸ਼ੁਧ ਚਿਤ ਰੂਪ ਸੁਨਹਿਰੀ ਘੜਾ ਪ੍ਰਾਪਤ ਕੀਤਾ ਹੈ।

**ਪ੍ਰਮਾਣ** : [**ਸਗਲ ਗੁਣ ਅਵਗਣੁ ਨ ਕੋਈ ਹੋਹਿ ਨੀਤਾ ਨੀਤਾ ॥**] (ਅੰਗ ੭੬੫)

ਬ੍ਰਹਮਾ ਨੰਦ ਰੂਪੀ ਸ਼ਰਾਬ (ਪਾਇਆ) ਪਾਈ ਹੈ।

**ਤਿਸੁ ਮਹਿ ਧਾਰ ਚੁਐ ਅਤਿ ਨਿਰਮਲ; ਰਸ ਮਹਿ ਰਸਨ ਚੁਆਇਆ ॥੨॥**

ਤਿਸ ਅੰਤਸ਼ਕਰਣ ਰੂਪ ਘੜੇ ਦੇ ਵਿਚ ਬ੍ਰਹਮਾਕਾਰ ਬਿਰਤੀ ਕਰਨ ਰੂਪ ਧਾਰਾ ਹੈ। ਭਾਵ : ਮਲ, ਵਿਖਸ਼ੇਪ, ਅਵਰਣ ਦੀ ਮੈਲ ਤੋਂ ਰਹਿਤ (ਨਿਰਮਲ) ਉੱਜਲ ਹੈ। ਮਾਇਆ ਅਸੱਤ ਜੜ੍ਹ ਦੁੱਖ ਰੂਪ ਦੀ ਮੈਲ ਤੋਂ, ਸੁੱਤ, ਬਿਤ, ਲੋਕ ਈਖਣਾਂ ਦੀ ਮੈਲ ਤੋਂ ਰਹਿਤ ਉੱਜਲ ਹੈ। ਉਸ ਪਰਮੇਸ਼ਰ ਵਿਚ ਜੋ ਬ੍ਰਹਮਾ ਕਾਰ ਬਿਰਤੀ ਕਰਨੀ ਇਹੀ ਧਾਰਾ ਹੈ। ਫੇਰ ਜਦੋਂ ਵਿਸ਼ਿਆਂ ਦੇ ਰਸ ਤੋਂ ਬਿਰਤੀ ਨਿਰਾਸ਼ ਹੋ ਜਾਂਦੀ ਹੈ। ਤੇ ਰਸ ਰੂਪ ਪ੍ਰਭੂ ਦੇ ਅਨੰਦ ਨੂੰ ਸ਼ਖਿਆਤ ਕਰਨ ਰੂਪ ਚੁਆਇਆ ਹੈ।

**ਪ੍ਰਸ਼ਨ** : ਪੋਟਲੀ ਕਿਸ ਰੰਗ ਦੀ ਪਾਉਣੀ ਕੀਤੀ ਹੈ। **ਉੱਤਰ** :

**ਏਕ ਜੁ ਬਾਤ ਅਨੂਪ ਬਨੀ ਹੈ; ਪਵਨ ਪਿਆਲਾ ਸਾਜਿਆ ॥**

(ਅਨੂਪ) ਉਪਮਾ ਤੋਂ ਰਹਿਤ ਪਰਮੇਸ਼ਰ ਦੀ ਜੋ ਏਕਤਾ ਦੀ ਬਾਤ ਹੈ, ਭਾਵ (ਬਾਤ) ਵਿਚਾਰ ਹੈ। ਪ੍ਰਾਪਤੀ ਦੀ (ਬਾਤ) ਵਿਚਾਰ ਹੈ।

**ਪ੍ਰਮਾਣ** : [**ਏਕੈ ਰੇ ਹਰਿ ਏਕੈ ਜਾਨ ॥** (ਅੰਗ ੫੩੫)]

ਇਹੋ ਰੰਗ ਵਾਲੀ ਪੋਟਲੀ ਪਾਈ ਹੈ। ਵਿਕਾਰਾਂ ਤੋਂ ਜੋ (ਪਵਨ) ਨਿਰਲੇਪ ਮਨ ਨੂੰ ਰੱਖਣਾ ਹੈ। ਇਹੋ ਪਿਆਲਾ ਬਣਾਇਆ ਹੈ।

**ਤੀਨਿ ਭਵਨ ਮਹਿ ਏਕੋ ਜੋਗੀ; ਕਹਹੁ ਕਵਨੁ ਹੈ ਰਾਜਾ ॥੩॥**

ਜਿਨ੍ਹਾਂ ਨੇ ਤਿੰਨਾਂ ਲੋਕਾਂ ਵਿਚ ਪਰਮੇਸ਼ਰ ਨੂੰ ਸਮਝ ਕੇ ਬਿਰਤੀ (ਜੋਗੀ) ਜੋੜੀ ਹੈ। ਦੱਸੋ ਉਨ੍ਹਾਂ ਜੈਸਾ ਰਾਜਾ ਕੌਣ ਹੈ ?

---

** (ਸੁੰਙਿਆ) ਸੰਗਣਾ, ਲੱਜਿਆ ਕਰਨੀ।*

*** (ਚੁੰਙਿਆ) ਚੁਣਨਾ ਭਾਵ ਸ਼ੁਭ ਗੁਣਾਂ ਨੂੰ ਗ੍ਰਹਿਣ ਕਰਨਾ।*

ਪ੍ਰਮਾਣ : [ਜਾ ਕੇ ਤ੍ਰਿਸ਼ਨਾ ਆਧਕਿ ਹੈ ਵਹੀ ਪਰਮ ਕੰਗਾਲ ॥] (ਵੈਰਾਗ ਸ਼ਤਕ)

ਪ੍ਰਮਾਣ : [ਜਿਸੁ ਨਾਮੁ ਰਿਦੈ ਸੋਈ ਵਡ ਰਾਜਾ ॥] (ਅੰਗ ੧੧੫੫)

ਪ੍ਰਮਾਣ : [ਜਿਸ ਨੋ ਬਖਸੇ ਸਿਫਤਿ ਸਾਲਾਹ ॥ ਨਾਨਕ ਪਾਤਿਸਾਹੀ ਪਾਤਿਸਾਹੁ ॥੨੫॥] (ਅੰਗ ੫)

ਵਾ : ਉਹੀ (ਰਾਜਾ) ਰੱਜਿਆ ਹੈ ਤ੍ਰਿਪਤਿ ਹੋਇਆ ਹੈ ਬ੍ਰਹਮਾ ਨੰਦ ਨੂੰ ਪਾ ਕਰਕੇ।

**ਐਸੇ ਗਿਆਨ ਪ੍ਰਗਟਿਆ ਪੁਰਖੋਤਮ; ਕਹੁ ਕਬੀਰ ਰੰਗਿ ਰਾਤਾ ॥**

ਭਗਤ ਕਬੀਰ ਜੀ ਫ਼ੁਰਮਾਉਂਦੇ ਹਨ ਕਿ ਸਾਡੇ ਅੰਦਰ ਐਸਾ ਬ੍ਰਹਮ ਗਿਆਨ ਪ੍ਰਗਟ ਹੋ ਗਿਆ ਹੈ। (ਪੁਰਖੋਤਮ) ਬ੍ਰਹਮ ਦੇ (ਰੰਗਿ) ਅਨੰਦ ਵਿਚ ਮਨ (ਰਾਤਾ) ਮਿਲ ਗਿਆ ਹੈ।

**ਅਉਰ ਦੁਨੀ ਸਭ ਭਰਮਿ ਭੁਲਾਨੀ; ਮਨੁ ਰਾਮ ਰਸਾਇਨ ਮਾਤਾ ॥੪॥੩॥**

ਹੋਰ ਸਾਰੀ ਦੁਨੀਆਂ ਭਰਮ ਕਰਕੇ ਪਰਮੇਸ਼ਰ ਦੇ ਸਰੂਪ ਵੱਲੋਂ ਭੁੱਲਣ ਵਿਚ ਪਈ ਹੋਈ ਹੈ, ਪਰ ਸਾਡਾ ਮਨ ਰਾਮ ਜੋ ਰਸਾਂ ਦਾ ਘਰ ਹੈ ਉਸਦੇ ਅਨੰਦ ਵਿਚ (ਰਾਤਾ) ਮਸਤ ਹੋਇਆ ਹੈ।

ਸ੍ਰੀਰਾਗ ਬਾਣੀ ਭਗਤ ਬੇਣੀ ਜੀਉ ਕੀ ॥ ਪਹਰਿਆ ਕੈ ਘਰਿ ਗਾਵਣਾ ॥
ੴ ਸਤਿਗੁਰ ਪ੍ਰਸਾਦਿ ॥

ਰੇ ਨਰ ਗਰਭ ਕੁੰਡਲ ਜਬ ਆਛਤ ਉਰਧ ਧਿਆਨ ਲਿਵ ਲਾਗਾ ॥ ਮਿਰਤਕ ਪਿੰਡਿ ਪਦ ਮਦ ਨਾ ਅਹਿਨਿਸਿ ਏਕੁ ਅਗਿਆਨ ਸੁ ਨਾਗਾ ॥ ਤੇ ਦਿਨ ਸੰਮਲੁ ਕਸਟ ਮਹਾ ਦੁਖ ਅਬ ਚਿਤੁ ਅਧਿਕ ਪਸਾਰਿਆ ॥ ਗਰਭ ਛੋਡਿ ਮ੍ਰਿਤ ਮੰਡਲ ਆਇਆ ਤਉ ਨਰਹਰਿ ਮਨਹੁ ਬਿਸਾਰਿਆ ॥੧॥ ਫਿਰਿ ਪਛੁਤਾਵਹਿਗਾ ਮੂੜਿਆ ਤੂੰ ਕਵਨ ਕੁਮਤਿ ਭ੍ਰਮਿ ਲਾਗਾ ॥ ਚੇਤਿ ਰਾਮੁ ਨਾਹੀ ਜਮ ਪੁਰਿ ਜਾਹਿਗਾ ਜਨੁ ਬਿਚਰੈ ਅਨਰਾਧਾ ॥੧॥ ਰਹਾਉ ॥ ਬਾਲ ਬਿਨੋਦ ਚਿੰਦ ਰਸ ਲਾਗਾ ਖਿਨੁ ਖਿਨੁ ਮੋਹਿ ਬਿਆਪੈ ॥ ਰਸੁ ਮਿਸੁ ਮੇਧੁ ਅੰਮ੍ਰਿਤੁ ਬਿਖੁ ਚਾਖੀ ਤਉ ਪੰਚ ਪ੍ਰਗਟ ਸੰਤਾਪੈ ॥ ਜਪੁ ਤਪੁ ਸੰਜਮੁ ਛੋਡਿ ਸੁਕ੍ਰਿਤ ਮਤਿ ਰਾਮ ਨਾਮੁ ਨ ਅਰਾਧਿਆ ॥ ਉਛਲਿਆ ਕਾਮੁ ਕਾਲ ਮਤਿ ਲਾਗੀ ਤਉ ਆਨਿ ਸਕਤਿ ਗਲਿ ਬਾਂਧਿਆ ॥੨॥ ਤਰੁਣ ਤੇਜੁ ਪਰ ਤ੍ਰਿਅ ਮੁਖੁ ਜੋਹਹਿ ਸਰੁ ਅਪਸਰੁ ਨ ਪਛਾਣਿਆ ॥ ਉਨਮਤ ਕਾਮਿ ਮਹਾ ਬਿਖੁ ਭੂਲੈ ਪਾਪੁ ਪੁੰਨੁ ਨ ਪਛਾਨਿਆ ॥ ਸੁਤ ਸੰਪਤਿ ਦੇਖਿ ਇਹੁ ਮਨੁ ਗਰਬਿਆ ਰਾਮੁ ਰਿਦੈ ਤੇ ਖੋਇਆ ॥ ਅਵਰ ਮਰਤ ਮਾਇਆ ਮਨੁ ਤੋਲੇ ਤਉ ਭਗ ਮੁਖਿ ਜਨਮੁ ਵਿਗੋਇਆ ॥੩॥ ਪੁੰਡਰ ਕੇਸ ਕੁਸਮ ਤੇ ਧਉਲੇ ਸਪਤ ਪਾਤਾਲ ਕੀ ਬਾਣੀ ॥ ਲੋਚਨ ਸ੍ਰਮਹਿ ਬੁਧਿ ਬਲ ਨਾਠੀ ਤਾ ਕਾਮੁ ਪਵਸਿ ਮਾਧਾਣੀ ॥ ਤਾ ਤੇ ਬਿਖੈ ਭਈ ਮਤਿ ਪਾਵਸਿ ਕਾਇਆ ਕਮਲੁ ਕੁਮਲਾਣਾ ॥ ਅਵਗਤਿ ਬਾਣਿ ਛੋਡਿ ਮ੍ਰਿਤ ਮੰਡਲਿ ਤਉ ਪਾਛੈ ਪਛੁਤਾਣਾ ॥੪॥ ਨਿਕੁਟੀ ਦੇਹ ਦੇਖਿ ਧੁਨਿ ਉਪਜੈ ਮਾਨ ਕਰਤ ਨਹੀ ਬੂਝੈ ॥ ਲਾਲਚੁ ਕਰੈ ਜੀਵਨ ਪਦ ਕਾਰਨ ਲੋਚਨ ਕਛੂ ਨ ਸੂਝੈ ॥ ਥਾਕਾ ਤੇਜੁ ਉਡਿਆ ਮਨੁ ਪੰਖੀ ਘਰਿ ਆਂਗਨਿ ਨ ਸੁਖਾਈ ॥ ਬੇਣੀ ਕਹੈ ਸੁਨਹੁ ਰੇ ਭਗਤਹੁ ਮਰਨ ਮੁਕਤਿ ਕਿਨਿ ਪਾਈ ॥੫॥

*(ਅੰਗ ੯੩)*

**ਸਾਖੀ :** ਭਗਤ ਬੇਣੀ ਜੀ ਦੇ ਘਰ ਵਿਚ ਬਹੁਤ ਜ਼ਿਆਦਾ ਗ਼ਰੀਬੀ ਸੀ। ਇਹਨਾਂ ਦੇ ਘਰ ਵਾਲੀ ਹਰ ਰੋਜ਼ ਕਿਹਾ ਕਰੇ ਕਿ ਤੁਸੀਂ ਕੁਝ ਕਮਾਈ ਕਰਕੇ ਲਿਆਇਆ ਕਰੋ। ਭਗਤ ਜੀ ਅੱਗੋਂ ਕੋਈ ਬਹਾਨਾ ਲਾ ਦਿਆ ਕਰਨ ਕਿ ਮੇਰੀ ਰਾਜ ਦੁਆਰੇ ਅੰਦਰ ਕਥਾ ਆਰੰਭ ਕੀਤੀ ਹੋਈ ਹੈ। ਜਦੋਂ ਭੋਗ ਪਵੇਗਾ ਉਸ ਵੇਲੇ ਬੇਅੰਤ ਧਨ ਪਦਾਰਥ ਰਾਜੇ ਕੋਲੋਂ ਲਿਆਵਾਂਗਾ। ਪਰ ਭਗਤ ਬੇਣੀ ਜੀ ਸਗੋਂ ਬਾਹਰ ਇਕਾਂਤ ਵਿਚ ਜਾ ਕਰਕੇ ਸਾਰਾ ਦਿਨ ਭਜਨ ਵਿਚ ਮਸਤ ਰਹਿੰਦੇ ਸਨ। ਇਕ ਦਿਨ ਇਹਨਾਂ ਦੇ ਘਰ ਲੜਕਾ ਪੈਦਾ ਹੋਇਆ ਤਾਂ ਘਰ ਵਿਚ ਇਕ ਸੇਰ ਵੀ ਆਟਾ ਖਾਣ ਲਈ ਨਹੀਂ ਸੀ। ਘਰੇ ਆਇਆਂ ਨੂੰ ਘਰ ਵਾਲੀ ਇਸਤ੍ਰੀ ਨੇ ਬੇਨਤੀ ਕੀਤੀ ਕਿ ਹੁਣ ਤਾਂ ਵਸਤੂਆਂ ਦੀ ਲੋੜ ਹੈ। ਕੁਝ ਰਾਜੇ ਕੋਲੋਂ ਲੈ ਕਰਕੇ ਲਿਆਉਣਾ ਕਰੋ। ਸੁਣ ਕਰਕੇ ਭਗਤ ਜੀ ਰਾਜ ਦਰਬਾਰ ਵਿਚ ਜਾਣ ਦੇ ਬਹਾਨੇ ਬਾਹਰ ਜੰਗਲ ਵਿਚ ਸਮਾਧੀ ਲਾ ਕੇ ਸਿਮਰਨ ਕਰਨ ਬੈਠ ਗਏ। ਪਰਮੇਸ਼ਰ ਨੇ ਭਗਤੀ ਤੇ ਪ੍ਰਸੰਨ ਹੋ ਕਰਕੇ ਰਾਜੇ ਦਾ ਰੂਪ ਧਾਰ ਕੇ ਭਗਤ ਜੀ ਦੇ ਘਰ ਖੰਡ ਘਿਉ ਧਨ ਪਦਾਰਥ ਸਭ ਲਿਆ ਕੇ ਹਾਜ਼ਰ ਕਰ ਦਿੱਤੇ ਅਤੇ ਭਗਤ ਜੀ ਦੇ ਬਚਨਾਂ ਨੂੰ ਸੱਚੇ ਰੱਖਣ ਵਾਸਤੇ ਰਾਜਾ ਰੂਪ ਵਾਹਿਗੁਰੂ ਪਰਮੇਸ਼ਰ ਜੀ ਨੇ ਭਗਤ ਜੀ ਦੇ ਘਰ ਵਾਲੀ

ਨੂੰ ਕਿਹਾ ਕਿ ਅਜੇ ਤਾਂ ਕਥਾ ਮੱਧ ਵਿਚ ਆਈ ਹੈ। ਜਦੋਂ ਕਥਾ ਦਾ ਭੋਗ ਪਵੇਗਾ ਉਸ ਵੇਲੇ ਬਹੁਤ ਬੇਅੰਤ ਪਦਾਰਥ ਭੇਜਾਂਗਾ। ਇਸ ਤਰ੍ਹਾਂ ਪਰਮੇਸ਼ਰ ਜੀ ਨੇ ਭਗਤ ਜੀ ਦਾ ਦਲਿੱਦਰ ਚੁੱਕ ਦਿੱਤਾ ਸੀ।

**ਉਥਾਨਕਾ :** ਭਗਤ ਬੇਣੀ ਜੀ ਦੇ ਪਾਸ ਇਕ ਚਾਰ ਵਾਕੀਏ ਨੇ ਆ ਕਰਕੇ ਕਿਹਾ ਕਿ ਜੋ ਕੁਝ ਹੈ ਸਰੀਰ ਵਿਚ ਹੀ ਨਰਕ, ਸੁਰਗ, ਦੁੱਖ ਸੁਖ ਹਨ। ਹੋਰ ਕੋਈ ਮੁਕਤੀ ਨਹੀਂ ਹੈ। ਮਰਨ ਕਰਕੇ ਹੀ ਮੁਕਤੀ ਹੋ ਜਾਂਦੀ ਹੈ। ਸਰੀਰ ਤੋਂ ਪਰੇ ਕੋਈ ਆਤਮਾ ਨਹੀਂ ਹੈ। ਇਸ ਨਾਸਤਕ ਦੇ ਬਚਨ ਸੁਣ ਕਰਕੇ ਭਗਤ ਜੀ ਉਪਦੇਸ਼ ਦਿੰਦੇ ਹਨ :

**ਨੋਟ:** ਚਾਰ ਵਾਕੀਏ ਮੱਤ ਦਾ ਸਿਧਾਂਤ ਹੈ ਕਿ ਦੇਹ-ਸਰੀਰ ਤੋਂ ਵੱਖਰਾ ਕੋਈ ਆਤਮਾ ਨਹੀਂ। ਸੰਸਾਰ ਵਿਚ ਸੁੱਖ ਭੋਗਣਾ ਹੀ ਮੁੱਖ ਨਿਸ਼ਾਨਾ ਹੈ। ਸੁੱਖ ਭੋਗਣ ਵਾਸਤੇ ਪੁਰਸ਼ਾਰਥ ਕਰਨਾ, ਉੱਦਮ ਕਰਨਾ, ਪਰਤੱਖ ਤੋਂ ਬਿਨਾਂ ਕੋਈ ਪ੍ਰਮਾਣ ਨਹੀਂ। ਚਾਰ ਤੱਤਾਂ ਤੋਂ ਸਾਰੀ ਸ੍ਰਿਸ਼ਟੀ ਅਤੇ ਚੇਤਨਤਾ ਦੀ ਉਤਪਤੀ ਹੋਈ ਹੈ। ਚੈਤਨਯ ਵੀ ਕਹਿ ਦਿੰਦੇ ਹਨ। ਪੁਨਰ ਜਨਮ, ਭਾਵ ਦੂਸਰਾ ਜਨਮ ਵੀ ਨਹੀਂ ਹੈ ਅਤੇ ਪਰਲੋਕ ਨਾਮ ਦੀ ਕੋਈ ਚੀਜ਼ ਨਹੀਂ, ਮਰ ਜਾਣਾ ਹੀ ਮੁਕਤੀ ਹੈ। ਇਹਨਾਂ ਦਾ ਮੁੱਖ ਗ੍ਰੰਥ (ਚਾਰਵਾਕ ਦਰਸ਼ਨ) ਹੈ। ਅਸਲ ਵਿਚ ਇਹ ਨਾਸਤਕ ਮਤ ਹੈ। ਇਸ ਮਤ ਦਾ ਅਨਿਆਈ ਆਇਆ ਜਿਸ ਦੇ ਸੁਆਲਾਂ ਦਾ ਉੱਤਰ ਦਿੱਤਾ ਹੈ।

**ਸ੍ਰੀਰਾਗ, ਬਾਣੀ ਭਗਤ ਬੇਣੀ ਜੀਉ ਕੀ ॥**

ਸਿਰੀਰਾਗ ਵਿਚ ਭਗਤ ਬੇਣੀ ਜੀ ਉਚਾਰਦੇ ਹਨ।

**ਪਹਰਿਆ ਕੈ ਘਰਿ; ਗਾਵਣਾ ॥**

ਇਸ ਬਾਣੀ ਨੂੰ ਇਵੇਂ ਉਚਾਰਦੇ ਹਨ। ਜਿਵੇਂ ਧੰਨ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਸਿਰੀਰਾਗ ਦੇ ਪਹਿਰਿਆਂ ਵਿਚ ਬਾਣੀ ਉਚਾਰਨ ਕੀਤੀ ਹੈ। ਉਸ (ਘਰਿ) ਘਰ ਵਿਚ ਹੀ ਏਸ ਸ਼ਬਦ ਨੂੰ ਗਾਇਨ ਕਰਨਾ ਹੈ। ਵਾ : (ਪਹਰਿਆ) ਉਮਰ ਰੂਪ ਰਾਤ ਦੀਆਂ ਬਾਲਕ, ਜੁਵਾ, ਪ੍ਰੌਢਿਆ, ਬਿਰਧ, ਅਵਸਥਾ ਰੂਪੀ ਪਹਿਰਾਂ ਦੇ ਘਰ ਵਿਚ ਇਸ ਸ਼ਬਦ ਨੂੰ ਗਾਉਣਾ ਕਰੋ। ਵਾ : ਪਹਿਰਾ ਪਹਿਰਾ ਦੇ ਸਮੇਂ ਵਿਚ ਸੰਗਤ ਘਰ ਅੰਦਰ ਬੈਠ ਕੇ ਗਾਉਣਾ ਕਰੋ। ਵਾ : (ਪਹਰਿਆ) ਸੰਗਤ ਦੇ, ਪ੍ਰਮਾਰਥ ਦੇ, ਰਸਤੇ ਚੱਲ ਕੇ ਗਾਉਣਾ ਕਰੋ। ਵਾ : ਪਰੇਮ ਰੂਪੀ ਪੁਸ਼ਾਕਾ ਪਹਿਰ ਕਰਕੇ, ਤੁਰੀਆ ਘਰ ਵਿਚ ਇਸਥਿਤ ਹੋ ਕੇ ਗਾਉਣਾ ਕਰੋ।

**ੴ ਸਤਿਗੁਰ ਪ੍ਰਸਾਦਿ ॥**

**ਰੇ ਨਰ ਗਰਭ ਕੁੰਡਲ ਜਬ ਆਛਤ; ਉਰਧ ਧਿਆਨ ਲਿਵ ਲਾਗਾ ॥**

ਹੇ ਭਾਈ! ਜਦੋਂ ਮਾਤਾ ਦੇ ਗਰਭ ਵਿਚ ਜਠਰਾ ਅਗਨੀ ਦੇ ਕੁੰਡਲ ਵਿਚ (ਆਛਤ) ਹੁੰਦਾ ਸੀ। ਭਾਵ ਉਦਾਲੇ ਜਠਰਾ ਅਗਨੀ ਦਾ ਕੁੰਡਲ ਸੀ। ਉਸ ਵੇਲੇ (ਉਰਧ) ਪੁੱਠਾ ਲਟਕਦਾ ਹੋਇਆ ਪਰਮੇਸ਼ਰ ਦੇ ਧਿਆਨ ਵਿਚ ਬਿਰਤੀ ਲੱਗੀ ਹੋਈ ਸੀ।

**ਪ੍ਰਮਾਣ :** **[ਮੁਖੁ ਤਲੈ ਪੈਰ ਉਪਰੇ ਵਸੰਦੋ ਕੁਹਥੜੈ ਥਾਇ ॥**
**ਨਾਨਕ ਸੋ ਧਣੀ ਕਿਉ ਵਿਸਾਰਿਓ ਉਧਰਹਿ ਜਿਸ ਦੈ ਨਾਇ ॥੨॥]** (ਅੰਗ ੭੦੭)

**ਪ੍ਰਮਾਣ :** **[ਗਰਭ ਕੁੰਟ ਮਹਿ ਉਰਧ ਤਪ ਕਰਤੇ ॥ ਸਾਸਿ ਸਾਸਿ ਸਿਮਰਤ ਪ੍ਰਭੁ ਰਹਤੇ ॥]** (ਅੰਗ ੨੫੧)

**ਵਾ :** ਊਰਧ ਰੂਪ ਪਰਮੇਸ਼ਰ ਦੇ ਧਿਆਨ ਵਿਚ ਤੇਰੀ ਬਿਰਤੀ ਲੱਗੀ ਹੋਈ ਸੀ। ਊਰਧ-ਉੱਚਾ ਪ੍ਰਭੂ ਜੋ ਸਾਰਿਆਂ ਤੋਂ ਹੈ।

**ਮਿਰਤਕ ਪਿੰਡਿ ਪਦ 'ਮਦਨਾ', ਅਹਿਨਿਸਿ; ਏਕੁ ਅਗਿਆਨ ਸੁ ਨਾਗਾ ॥**

(੨) ਪਦ ਮਦ ਨਾ

ਉਸ ਵੇਲੇ ਪਰਮੇਸ਼ਰ ਦੇ (ਪਦ) ਚਰਨਾਂ ਵਿਚ (ਮਦਨਾ) ਮਸਤ ਹੋ ਕਰਕੇ (ਅਹਿਨਿਸਿ) ਰਾਤ ਦਿਨ ਲੱਗਾ ਹੋਇਆ ਸੀ। ਹੇ ਜੀਵ! ਤੈਨੂੰ (ਮਿਰਤਕ) ਮਿੱਟੀ ਦੇ (ਪਿੰਡਿ) ਪੇੜੇ ਸਰੀਰ ਦਾ ਚੇਤਾ ਹੀ ਨਹੀਂ ਸੀ। ਵਾ: ਮਿੱਟੀ ਦੇ ਪੇੜੇ-ਸਰੀਰ ਦੀ (ਪਦ) ਪਦਵੀ ਦਾ (ਮਦ ਨਾ) ਮਾਣ ਨਾ ਕਰ। (ਪਦ ਮਦਨਾ ਅਹਿਨਿਸਿ) ਰਾਤ ਦਿਨ ਪਰਮੇਸ਼ਰ ਦੇ ਚਰਨਾਂ ਵਿਚ ਮਸਤ ਰਹਿਣਾ ਕਰ। ਉਸ ਵਕਤ ਗਰਭ ਵਿਚ ਇਕੋ ਅਗਿਆਨ ਦੀ ਅਭਾਨਾ ਪਾਦ ਸੱਤਾ ਸੀ। ਇਉਂ ਸਮਝਦਾ ਸੀ ਕਿ ਪਰਮੇਸ਼ਰ ਹੈ ਤਾਂ ਸਹੀ ਪਰ ਦਿਸਦਾ ਨਹੀਂ ਹੈ ਜੋ ਮੇਰੀ ਏਥੇ ਮਾਤਾ ਦੇ ਗਰਭ ਵਿਚ ਰੱਖਿਆ ਕਰਦਾ ਹੈ। ਇਹ ਅਗਿਆਨ ਦੀ ਅਭਾਨਾਪਾਦ ਸ਼ਕਤੀ ਹੈ ਸੱਤਾ ਹੈ। ਅਤੇ (ਸੁ) ਸੱਤ੍ਵਾਪਾਦ ਦੂਜੀ ਅਗਿਆਨ ਦੀ ਸੱਤਾ ਵੱਲੋਂ ਤੇਰੇ ਅੰਦਰ ਨਾਗਾ ਪਿਆ ਹੋਇਆ ਸੀ। ਭਾਵ ਉਸ ਵੇਲੇ ਤੇਰੇ ਅੰਦਰ ਅਗਿਆਨ ਦੀ ਸੱਤਾਪਦ ਸ਼ਕਤੀ ਨਹੀਂ ਸੀ। ਜੋ ਕਹਿਣਾ ਹੈ ਕਿ ਪਰਮੇਸ਼ਰ ਨਹੀਂ ਹੈ। ਇਹ ਅਗਿਆਨ ਦੀ ਸੱਤਾਪਦ ਸ਼ਕਤੀ ਹੈ, ਸੱਤਾ ਹੈ। ਵਾ: ਉਸ ਵੇਲੇ ਇਕੋ ਅਗਿਆਨ ਦੀ ਅਭਾਨਾਪਾਦ ਸੱਤਾ ਸੀ। (ਨਾਗਾ) ਨਾਗ-ਸੱਪ ਦੀ ਤਰ੍ਹਾਂ ਇਕੋ ਅਗਿਆਨ ਦੀ ਅੰਸ਼ ਦਾ ਲਪੇਟਿਆ ਹੋਇਆ ਸੀ। ਵਾ: ਇਕ ਅਗਿਆਨ ਦੇ ਸਹਿਤ (ਨਾਗਾ) ਨੰਗਾ ਸੀ ਮਾਂ ਦੇ ਗਰਭ ਵਿਚ।

**ਤੇ ਦਿਨ ਸੰਮਲੁ ਕਸਟ ਮਹਾ ਦੁਖ; ਅਬ ਚਿਤੁ ਅਧਿਕ ਪਸਾਰਿਆ ॥**

(ਤੇ) ਉਹ ਦਿਨ (ਸੰਮਲੁ) ਯਾਦ ਕਰ, ਜਦੋਂ ਗਰਭ ਵਿਚ ਬੜਾ ਭਾਰੀ ਕਸ਼ਟ ਸੀ, ਦੁੱਖ ਸੀ। ਮਾਤਾ ਦਾ ਵਿਸ਼ਟਾ ਤੇ ਮੂਤਰ ਤੇਰੇ ਮੂੰਹ ਉਪਰ ਦੀ ਲੰਘਦਾ ਸੀ। (ਅਬ) ਹੁਣ ਤੂੰ ਆਪਣੇ ਚਿੱਤ ਨੂੰ ਧਨ ਵਿਚ, ਜੁਆਨੀ ਵਿਚ, ਭੋਗਾਂ ਵਿਚ ਲਾ ਛੱਡਿਆ ਹੈ, ਪਸਾਰ ਛੱਡਿਆ ਹੈ। ਮਾਇਆ ਦੇ ਪਸਾਰੇ ਵਿਚ (ਅਧਿਕ) ਬਹੁਤ ਜ਼ਿਆਦਾ ਲਾਇਆ ਹੋਇਆ। ਏਥੋਂ ਤੱਕ ਗਰਭ ਅਵਸਥਾ ਦਾ ਕਥਨ ਕੀਤਾ ਹੈ।

**ਗਰਭ ਛੋਡਿ ਮ੍ਰਿਤ ਮੰਡਲ ਆਇਆ; ਤਉ ਨਰਹਰਿ ਮਨਹੁ ਬਿਸਾਰਿਆ ॥੧॥**

ਫੇਰ ਤੂੰ ਮਾਤਾ ਦੇ ਗਰਭ ਨੂੰ ਛੱਡ ਕਰਕੇ (ਮ੍ਰਿਤ ਮੰਡਲ) ਪਰਲੋਕ ਵਿਚ ਆ ਗਿਆ ਹੈ। (ਤਉ) ਤਦੋਂ ਦਾ (ਨਰਹਰਿ) ਪ੍ਰੇਰਕ, ਨਰ ਸਿੰਘ ਰੂਪ ਵਾਲੇ ਨੂੰ ਨਰਾਂ ਨੂੰ (ਹਰਿ) ਹਰੇ ਭਰੇ ਕਰਨ ਵਾਲੇ ਪਰਮੇਸ਼ਰ ਨੂੰ ਮਨੋਂ ਭੁਲਾ ਹੀ ਦਿੱਤਾ ਹੈ ?

**ਫਿਰਿ ਪਛੁਤਾਵਹਿਗਾ ਮੂੜਿਆ; ਤੂੰ ਕਵਨ ਕੁਮਤਿ ਭ੍ਰਮਿ ਲਾਗਾ ॥**

ਹੇ (ਮੂੜਿਆ) ਮੂਰਖਾ ਫੇਰ ਅੰਤ ਦੇ ਸਮੇਂ ਪਛੁਤਾਂਏਗਾ। ਤੂੰ ਕਿਹੜੀ (ਕੁਮਤਿ) ਖੋਟੀ ਮੱਤ ਕਰਕੇ ਭਰਮ ਵਿਚ ਲੱਗ ਗਿਆ ਹੈਂ। ਤੈਨੂੰ ਕਿਸ ਨੇ ਖੋਟੀ ਪੱਟੀ ਪੜ੍ਹਾ ਦਿੱਤੀ ਹੈ, ਤੂੰ ਵਿਸ਼ੇ ਵਿਕਾਰਾਂ ਵਾਲੀ ਮੱਤ ਕਰਕੇ ਭੋਗਾਂ ਦੇ ਭਰਮ ਵਿਚ ਲੱਗਾ ਹੈਂ।

ਪ੍ਰਮਾਣ : **[ਮਨ ਰੇ ਕਉਨੁ ਕੁਮਤਿ ਤੈ ਲੀਨੀ ॥**
**ਪਰ ਦਾਰਾ ਨਿੰਦਿਆ ਰਸ ਰਚਿਓ ਰਾਮ ਭਗਤਿ ਨਹਿ ਕੀਨੀ ॥੧॥ ਰਹਾਉ ॥]** (ਅੰਗ ੬੩੧)

ਪ੍ਰਮਾਣ : **[ਮਨ ਰੇ ਸਮਝੁ ਕਵਨ ਮਤਿ ਲਾਗਾ ॥**
**ਨਾਮੁ ਵਿਸਾਰਿ ਅਨ ਰਸ ਲੋਭਾਨੇ ਫਿਰਿ ਪਛੁਤਾਹਿ ਅਭਾਗਾ ॥ ਰਹਾਉ ॥]** (ਅੰਗ ੮੪)

**ਚੇਤਿ ਰਾਮੁ, ਨਾਹੀ ਜਮ ਪੁਰਿ ਜਾਹਿਗਾ; ਜਨੁ ਬਿਚਰੈ ਅਨਰਾਧਾ ॥੧॥ ਰਹਾਉ ॥**

ਰਾਮ ਪ੍ਰਭੂ ਨੂੰ ਚੇਤੇ ਕਰ ਲੈ, ਨਹੀਂ ਤਾਂ ਜਮਾਂ ਦੀ ਪੁਰੀ ਨਰਕਾਂ ਨੂੰ ਜਾਵੇਂਗਾ। **ਵਾ** : ਰਾਮ ਦੇ ਨਾਮ ਨੂੰ ਚੇਤੇ ਨਹੀਂ ਕਰਦਾ ਹੈ, ਤੂੰ ਜਮਾਂ ਦੀ ਪੁਰੀ ਜਾਵੇਂਗਾ। **ਵਾ** : (ਰਾਮੁ) ਰਮੰਤੀ ਪਰਮੇਸ਼ਰ ਦੇ ਨਾਮ ਨੂੰ ਚੇਤੇ ਕਰ। ਫੇਰ ਜਮਾਂ ਦੀ ਪੁਰੀ ਨੂੰ ਨਹੀਂ ਜਾਵੇਗਾ।

**ਪ੍ਰਮਾਣ :** **[ਸਬਦੁ ਸੁਣੇ ਤਾ ਦੂਰਹੁ ਭਾਗੈ ਮਤੁ ਮਾਰੇ ਹਰਿ ਜੀਉ ਵੇਪਰਵਾਹਾ ਹੇ ॥੭॥] (ਅੰਗ ੧੦੫੪)**

**ਵਾ** : (ਅਨਰਾਧਾ) ਅਨਰਿੱਧ-ਅਨਰਿੱਜੇ ਕੋਕੜੂ ਦੀ ਤਰ੍ਹਾਂ ਮਾਨੋਂ ਵਿਸ਼ਿਆਂ ਰੂਪ ਤੌੜੀ-ਦਾਲ ਰਿੰਨ੍ਹਣ ਵਾਲਾ ਮਿੱਟੀ ਦਾ ਪੱਕਾ ਬਰਤਨ ਜਿਸਨੂੰ ਤੌੜੀ ਕਹਿੰਦੇ ਹਨ ਵਿਚ ਵਿਚਰ ਰਿਹਾ ਹੈ। ਸ਼ਾਸਤਰ ਗਿਆਨ ਦੀਆਂ ਭਾਵੇਂ ਸੌ ਅੱਗਾਂ ਦੇ ਲਵੇ, ਪਰ ਫੇਰ ਵੀ ਨਾਸਤਕ ਪੁਣੇ ਤੋਂ ਸ਼ਰਧਾ ਦੇ ਸਹਿਤ ਰਿੱਜਦਾ ਨਹੀਂ ਹੈ। ਭਾਵ ਬੇਮੁਖਤਾਈ ਦਾ ਕਠੋਰ ਪੁਣਾ ਹੈ। ਵਾ : (ਜਨੁ) ਇਹ ਪੁਰਸ਼ ਅਨ ਅਰਾਧਾ-ਹੋਰਾਂ ਦੇਵੀ ਦੇਵਤਿਆਂ ਦੇ ਅਰਾਧਣ ਵਿਚ (ਬਿਚਰੈ) ਵਿਚਰਦਾ ਫਿਰਦਾ ਹੈ। ਵਾ : ਅਨਰਾਧਾ ਆਦਿ ਸਤਾਈ ਨਛੱਤਰਾਂ ਨੂੰ ਪੂਜਦੇ ਫਿਰਦੇ ਹਨ। ਵਾ : (ਅਨ) ਦਵੈਤ ਦੇ, ਫੁੱਟ ਦੇ, ਬੀਜ ਨੂੰ (ਰਾਧਾ) ਬੀਜਦਾ ਫਿਰਦਾ ਹੈ। ਵਾ : ਜਿਹੜੇ (ਜਨੁ) ਭਗਤ (ਅਨ) ਨਿਰੰਤਰ ਨਾਮ ਦੇ ਬੀਜ ਨੂੰ (ਰਾਧਾ) ਬੀਜਦੇ ਹਨ, ਉਹਨਾਂ ਦੀ ਸੰਗਤ ਵਿਚ ਵਿਚਰਨਾ ਵਿਚ।

**ਬਾਲ ਬਿਨੋਦ ਚਿੰਦ ਰਸ ਲਾਗਾ; ਖਿਨੁ ਖਿਨੁ ਮੋਹਿ ਬਿਆਪੈ ॥**

(ਬਾਲ) ਬਾਲਕ ਅਵਸਥਾ ਵਿਚ ਨਾਨ੍ਹਾ ਤਰ੍ਹਾਂ ਦੇ ਖੇਡਣ ਲਈ ਖਿੱਦੋ, ਗਡੀਰੇ ਆਦਿ ਦੇ (ਬਿਨੋਦ) ਕੌਤਕ ਕਰਦਾ ਰਿਹਾ। (ਚਿੰਦ) ਬਲੀ ਹੋਣ ਦੀ ਚਿਤਵਨੀ ਵਿਚ ਲੱਗਾ ਰਿਹਾ। ਰਸ, ਦੁੱਧ, ਮੱਖਣੀਆਂ ਖਾਣ ਵਿਚ ਲੱਗਾ ਰਿਹਾ, ਖਿਨ-ਖਿਨ ਕਾਲ ਵਿਚ ਮਾਤਾ ਪਿਤਾ ਦਾ ਮੋਹ ਕਰਦਾ ਰਿਹਾ। ਜਦੋਂ ਮਾਤਾ ਪਿਤਾ ਦੂਰ ਹੋ ਜਾਂਦੇ ਹਨ, ਰੋਣ ਲੱਗ ਜਾਂਦਾ ਹੈ। ਵਾ : ਮਾਤਾ ਪਿਤਾ ਨੂੰ ਤੇਰਾ ਮੋਹ (ਬਿਆਪੈ) ਲੱਗ ਰਿਹਾ ਹੈ। ਏਥੇ ਬਾਲਕ ਅਵਸਥਾ ਦਾ ਕਥਨ ਸਥਾਪਤ ਹੈ।

**ਰਸੁ ਮਿਸੁ ਮੇਧੁ ਅੰਮ੍ਰਿਤੁ ਬਿਖੁ ਚਾਖੀ; ਤਉ ਪੰਚ ਪ੍ਰਗਟ ਸੰਤਾਪੈ ॥**

ਕਿਸ਼ੋਰ ਅਵਸਥਾ ਵਿਚ (ਰਸੁ) ਰਸਾਂ ਨੂੰ (ਮਿਸੁ) ਮਿਲਾ ਕਰਕੇ (ਬਿਖੁ) ਵਿਹੁ ਰੂਪ ਸ਼ਰਾਬ ਨੂੰ (ਮੇਧੁ) ਪਵਿੱਤਰ ਮੰਨ ਕਰਕੇ ਅੰਮ੍ਰਿਤ ਦੀ ਤਰ੍ਹਾਂ (ਚਾਖੀ) ਪੀਂਦਾ ਹੈ।

**ਪ੍ਰਮਾਣ :** **[ਜੋ ਹਲਾਹਲ ਸੋ ਪੀਵੈ ਬਉਰਾ ॥ ਅੰਮ੍ਰਿਤੁ ਨਾਮੁ ਜਾਨੈ ਕਰਿ ਕਉਰਾ ॥] (ਅੰਗ ੧੯੦)**

ਨਿੰਦਿਆ ਰੂਪ ਜ਼ਹਿਰ ਨੂੰ ਚਖਦਾ ਹੈ। ਵਾ : (ਰਸੁ) ਪਾਰੇ ਦੇ ਰਸਾਂ ਨੂੰ (ਮਿਸੁ) ਮਿਲਾ ਕਰਕੇ, (ਮੇਧੁ) ਮੇਧੇ ਵਿਚ, ਕੁੱਕੜਾਂ ਦੇ ਮੇਧੇ ਵਿਚ ਕੱਟ ਕੱਟ ਕਰਕੇ ਪਾਉਂਦਾ ਹੈ। ਉਹਨਾਂ ਤੋਂ ਜੋ ਵਿਹੁ ਰੂਪ ਸ਼ਰਾਬ ਬਣਾ ਕਰਕੇ (ਮੇਧੁ) ਮਾਸ ਨੂੰ (ਰਸੁ) ਸ਼ਰਾਬ ਨੂੰ ਅੰਮ੍ਰਿਤ ਵਾਂਗੂ ਪਵਿੱਤਰ ਜਾਣ ਕੇ ਪੀਂਦਾ ਤੇ ਖਾਂਦਾ ਹੈ।

**ਪ੍ਰਮਾਣ :** **[ਅੰਮ੍ਰਿਤੁ ਕਉਰਾ ਬਿਖਿਆ ਮੀਠੀ ॥ ਸਾਕਤ ਕੀ ਬਿਧਿ ਨੈਨਹੁ ਡੀਠੀ ॥] (ਅੰਗ ੮੯੨)**

ਤਾਂ ਫੇਰ ਪੰਜੇ ਕਾਮ ਕ੍ਰੋਧ ਆਦਿ ਪ੍ਰਗਟ ਹੋ ਕਰਕੇ (ਸੰਤਾਪੈ) ਦੁਖੀ ਕਰਨ ਲੱਗ ਗਏ ਹਨ। (ਸੰ) ਭਲੀ ਪ੍ਰਕਾਰ ਹਿਰਦੇ ਨੂੰ (ਤਾਪੈ) ਤਪਾਉਣ ਲੱਗ ਜਾਂਦੇ ਹਨ।

**ਪ੍ਰਮਾਣ :** **[ਏਕ ਮਦੀ ਦੂਜੈ ਤਰਨ ਤੀਜੈ ਧਨ ਅਤਿ ਧਾਮ ॥ ਪਾਪ ਕਰੇ ਬਿਨ ਕਿਉ ਬਚੈ ਬਚੇ ਬਚਾਵੈ ॥]**
**(ਸ੍ਰੀ ਦਸਮ ਗ੍ਰੰਥ ਸਾਹਿਬ)**

**ਜਪੁ ਤਪੁ ਸੰਜਮੁ ਛੋਡਿ ਸੁਕ੍ਰਿਤ ਮਤਿ; ਰਾਮ ਨਾਮੁ ਨ ਅਰਾਧਿਆ ॥**

ਹੇ ਜੀਵ ਤੈਨੂੰ ਚਾਹੀਦਾ ਸੀ ਕਿ ਭੋਗਾਂ ਨੂੰ ਛੱਡ ਕਰਕੇ ਗੁਰਾਂ ਦੇ ਨਾਮ ਦਾ (ਜਪੁ) ਜਾਪ ਕਰਨਾ। (ਤਪੁ) ਸੇਵਾ ਕਰਨੀ, (ਸੰਜਮੁ) ਇੰਦਰੇ ਦਮਨ ਕਰਨਾ (ਏਕਾ ਨਾਰੀ ਜਤੀ ਹੋਇ) ਇੰਦਰੀਆਂ ਰੋਕਣੀਆਂ ਵਿਕਾਰਾਂ ਦੀ ਤਰਫ਼ ਜਾਣ ਤੋਂ ਅਤੇ (ਸੁਕ੍ਰਿਤ) ਪੁੰਨਾਂ ਵਾਲੀ ਮਤ ਬਣਾਉਣੀ ਸੀ। ਕੀਰਤਨ, ਭਗਤੀ, ਸੇਵਾ ਕਰਨ ਵਾਲੀ ਮਤੀ ਬਣਾਉਣੀ ਸੀ। ਪਰ ਤੂੰ (ਰਾਮ) ਰਮੇਂ ਪਰਮੇਸ਼ਰ ਦੇ ਨਾਮ ਦਾ (ਆਰਾਧਿਆ) ਸਿਮਰਨ ਹੀ ਨਹੀਂ ਕੀਤਾ।

**ਉਛਲਿਆ ਕਾਮੁ ਕਾਲ ਮਤਿ ਲਾਗੀ ਤਉ ਆਨਿ ਸਕਤਿ ਗਲਿ ਬਾਂਧਿਆ ॥੨॥**

ਜਦੋਂ ਤੇਰੇ ਅੰਦਰ ਮਾਸ ਸ਼ਰਾਬਾਂ ਦੇ ਖਾਣੇ ਪੀਣੇ ਕਰਕੇ ਕਾਮ ਨੇ ਉਛਾਲਾ ਮਾਰਿਆ ਫੁਰਨਾ ਰੂਪ ਹੋ ਕਰਕੇ ਤਾਂ (ਮਤਿ) ਬੁੱਧੀ ਨੂੰ ਵਿਸ਼ਿਆਂ ਦੀ (ਕਾਲੁ) ਕਾਲਖ ਲੱਗ ਗਈ ਤਾਂ ਮਾਤਾ ਪਿਤਾ ਨੇ ਤੇਰੀ ਬਦ ਚੱਲਣੀ ਦੀ ਹਾਲਤ ਨੂੰ ਦੇਖ ਕਰਕੇ (ਆਨਿ) ਲਿਆ ਕਰਕੇ (ਸਕਤਿ) ਸ਼ਕਤੀ-ਇਸਤਰੀ ਰੂਪ ਮੁੰਨੀ ਨਾਲ ਤੇਰਾ ਗਲ ਬੰਨ੍ਹ ਦਿੱਤਾ। ਭਾਵ ਸ਼ਾਦੀ ਕਰ ਦਿੱਤੀ। ਸ਼ਾਦੀ ਕਰਾਉਣੀ ਮਾੜੀ ਗੱਲ ਨਹੀਂ, ਪਰ ਧਰਮ ਦੇ ਸਹਿਤ ਰਹਿਣਾ ਚਾਹੀਦਾ ਹੈ।

ਪ੍ਰਮਾਣ : **[ਗ੍ਰਿਹ ਧਰਮੁ ਗਵਾਏ ਸਤਿਗੁਰੁ ਨ ਭੇਟੈ ਦੁਰਮਤਿ ਘੂਮਨ ਘੇਰੈ ॥]** (ਅੰਗ ੧੦੧੨)

ਇੱਥੇ ਕਿਸ਼ੋਰ ਅਵਸਥਾ ਦੀ ਵਿਚਾਰ ਸਮਾਪਤ ਹੋਈ।

**ਤਰੁਣ ਤੇਜੁ ਪਰ ਤ੍ਰਿਅ ਮੁਖੁ ਜੋਹਹਿ; ਸਰੁ ਅਪਸਰੁ ਨ ਪਛਾਣਿਆ ॥**

(ਤਰੁਣ) ਜਵਾਨੀ ਦੇ ਤੇਜ ਵਿਚ (ਤਰੁਣ) ਸੂਰਜ ਦੇ (ਤੇਜੁ) ਪ੍ਰਕਾਸ਼ ਵਰਗੇ ਮੁਖੜੇ ਵਾਲੀਆਂ (ਪਰ) ਪਰਾਈਆਂ ਇਸਤਰੀਆਂ ਦੇ ਮੂੰਹਾਂ ਨੂੰ (ਜੋਹਹਿ) ਤੱਕਦਾ ਰਿਹਾ, ਤਾੜਦਾ ਰਿਹਾ। ਭਾਵੇਂ ਆਪਣੀ ਇਸਤਰੀ ਘਰ ਵਿਚ ਹੀ ਸੀ।

ਪ੍ਰਮਾਣ : **[ਘਰ ਕੀ ਨਾਰਿ ਤਿਆਗੈ ਅੰਧਾ ॥ ਪਰ ਨਾਰੀ ਸਿਉ ਘਾਲੈ ਧੰਧਾ ॥]** (ਅੰਗ ੧੧੬੪)

(ਸਰੁ) ਸ੍ਰੇਸ਼ਟ ਕੰਮ, ਚੰਗੇ ਕੰਮ, (ਅਪਸਰੁ) (ਅ) ਆ ਸ੍ਰੇਸ਼ਟ, ਭਾਵ ਮਾੜੇ ਕੰਮਾਂ ਦੀ (ਪਛਾਣਿਆ) ਪਛਾਣ ਹੀ ਨਹੀਂ ਕੀਤੀ ਹੈ। ਭਾਵ ਇਹ ਗੁਣ ਮੇਰੇ ਧਾਰਨੇ ਜੋਗ ਹਨ। ਇਹ ਔਗੁਣ ਮੇਰੇ ਤਿਆਗਣੇ-ਛੱਡਣੇ ਜੋਗ ਹਨ, ਐਸੀ ਵਿਚਾਰ ਨਹੀਂ ਕੀਤੀ। ਜੋਗ ਅਜੋਗ ਵਸਤੂ ਦੀ ਪਛਾਣ ਹੀ ਨਹੀਂ ਕੀਤੀ ਹੈ।

**ਉਨਮਤ ਕਾਮਿ, ਮਹਾ ਬਿਖੁ ਭੂਲੈ; ਪਾਪੁ ਪੁੰਨੁ ਨ ਪਛਾਨਿਆ ॥**

ਕਾਮ ਦੇ ਵਿਚ (ਉਨਮਤ) ਮਸਤ ਹੋ ਕਰਕੇ ਵਿਸ਼ਿਆਂ ਵਿਚ, ਪਰਮੇਸ਼ਰ ਨੂੰ ਭੁੱਲ ਗਿਆ ਹੈ। (ਪਾਪੁ) ਪਰਾਏ ਘਰਾਂ ਨੂੰ ਤੱਕਣਾ। (ਪੁੰਨ) ਆਪਣੇ ਸ੍ਵੈ ਧਰਮ ਵਿਚ ਰਹਿਣਾ।

ਪ੍ਰਮਾਣ : **ਪਰ ਧਨ ਪਾਹਨ ਤੁਲ ਤ੍ਰਿਆ ਪਰ ਮਾਤ ਹਮਾਰੈ ॥**
**ਨਿਜ ਨਾਰੀ ਕੇ ਸਾਥ ਨੇਹੁ ਤੁਮ ਨਿਤ ਬਢਈਅਹੁ ॥ ਪਰ ਨਾਰੀ ਕੀ ਸੇਜ ਭੂਲ ਸੁਪਨੇ ਹੂੰ ਨਾ ਜਈਅਹੁ ॥**
**(ਸ੍ਰੀ ਦਸਮ ਗ੍ਰੰਥ ਸਾਹਿਬ)**

ਇਹ ਪਾਪ ਪੁੰਨ ਦੀ ਪਛਾਣ ਹੀ ਨਹੀਂ ਕੀਤੀ। ਜਵਾਨੀ ਦਾ ਕਥਨ ਸਮਾਪਤ ਹੋਇਆ।

**ਸੁਤ ਸੰਪਤਿ ਦੇਖਿ ਇਹੁ ਮਨੁ ਗਰਬਿਆ; ਰਾਮੁ ਰਿਦੈ ਤੇ ਖੋਇਆ ॥**

ਪ੍ਰੌਢਿਆ-ਜਵਾਨੀ ਢਲਦੀ ਦੀ ਅਵਸਥਾ ਵਿਚ, ਪੁੱਤਰਾਂ ਨੂੰ, (ਸੰਪਤਿ) ਬਿਭੂਤੀ-ਪਦਾਰਥਾਂ ਨੂੰ ਦੇਖ ਕਰਕੇ ਮਨ ਵਿਚ ਹੰਕਾਰ ਕਰਦਾ ਹੈ ਕਿ ਮੇਰੇ ਇਤਨੇ ਪੁੱਤਰ ਕਮਾਈ ਕਰਨ ਵਾਲੇ, ਇਤਨੀ ਜ਼ਮੀਨ ਦਾ ਮੈਂ ਮਾਲਕ ਹਾਂ, ਪਰ ਇਸਨੇ ਹਿਰਦੇ ਵਿਚੋਂ (ਰਾਮੁ) ਪਰਮੇਸ਼ਰ ਨੂੰ ਤਾਂ (ਖੋਇਆ) ਗੁਆ ਹੀ ਦਿੱਤਾ ਹੈ।

**ਅਵਰ ਮਰਤ ਮਾਇਆ ਮਨੁ ਤੋਲੇ ਤਉ ਭਗ ਮੁਖਿ ਜਨਮੁ ਵਿਗੋਇਆ ॥੩॥**

ਹੋਰ ਹੱਕ ਰੱਖਣ ਵਾਲੇ ਸ਼ਰੀਕਾਂ ਨੂੰ ਮਰਦਿਆਂ ਹੋਇਆਂ ਵੇਖ ਕੇ ਮਨ ਵਿਚ ਉਹਨਾਂ ਦੀ ਮਾਇਆ ਨੂੰ ਦੇਖ ਕਰਕੇ ਮਨ ਰੂਪ ਤੱਕੜੀ ਨਾਲ ਤੋਲਦਾ ਵਿਚਾਰਦਾ ਹੈ ਕਿ ਮੈਨੂੰ ਹੁਣ ਇਤਨੀ ਮਾਇਆ ਤੇ ਜ਼ਮੀਨ ਆਵੇਗੀ। ਜੇਕਰ ਉਹ ਧਨ ਜਾਇਦਾਦ ਮਿਲ ਜਾਂਦੀ ਹੈ। (ਤਉ) ਤਾਂ ਇਹ ਉਸ ਧਨ ਨੂੰ ਲੈ ਕਰਕੇ ਚੰਗੇ ਪਾਸੇ ਲਾ ਕੇ ਸਫਲ ਕਰਦਾ, ਪਰ ਇਸਨੇ ਉਸ ਧਨ ਨੂੰ ਇਸਤਰੀ ਦੀ ਭਗ ਵਿਚ, ਭਾਵ ਵਿਕਾਰ ਭੋਗਣ ਵਿਚ ਅਤੇ (ਮੁਖਿ) ਮੂੰਹ ਦੁਆਰਾ ਖਾਣ ਪੀਣ ਵਿਚ ਲਾ ਕਰਕੇ ਮਨੁਖਾ ਜਨਮ (ਵਿਗੋਇਆ) ਖ਼ਰਾਬ ਕਰ ਦਿੱਤਾ ਹੈ। ਭਾਵ ਇਹਨਾਂ ਦੋਨੋਂ ਇੰਦਰੀਆਂ ਜ਼ੁਬਾਨ ਅਤੇ ਜਨਣ ਇੰਦਰੀਆਂ ਦੇ ਸਵਾਦ ਵਿਚ ਲਾ ਕੇ ਖ਼ਰਾਬ ਕਰ ਦਿੱਤਾ ਹੈ। ਵਾ : (ਮੁਖਿ) ਮੁਖੀ ਜਨਮ, ਮਨੁੱਖ ਤਨ ਦੁਆਰਾ ਪਰਮੇਸ਼ਰ ਵੱਲੋਂ (ਭਗ) ਭੱਜ ਕਰਕੇ ਪਰਮੇਸ਼ਰ ਤੋਂ ਬੇਮੁੱਖ ਹੋ ਕਰਕੇ ਖ਼ਰਾਬ ਕਰ ਲਿਆ ਹੈ। ਪੌੜ੍ਹਿਆ-ਢਲਦੀ ਜਵਾਨੀ ਦਾ ਕਥਨ ਸਮਾਪਤ ਹੋਇਆ ਹੈ।

**ਪੁੰਡਰ ਕੇਸ ਕੁਸਮ ਤੇ ਧਉਲੇ; ਸਪਤ ਪਾਤਾਲ ਕੀ ਬਾਨੀ ॥**

ਬਿਰਧ ਅਵਸਥਾ ਵਿਚ (ਪੁੰਡਰ ਕੁਸਮ) ਕਵਲ ਦੇ (ਪੁੰਡਰ) ਚਿੱਟੇ ਫੁੱਲ ਵਰਗੇ, ਕਾਲੇ ਕੇਸਾਂ ਵਿਚ ਧੌਲੇ ਆ ਗਏ। ਪਰ ਫੇਰ ਵੀ ਤ੍ਰਿਸ਼ਨਾ ਇਤਨੀ ਹੈ ਕਿ ਸੱਤਵੇਂ ਪਾਤਾਲ ਵਿਚੋਂ ਮਾਇਆ ਕੱਢ ਲਿਆਵਾਂ। ਵਾ : ਸਰੀਰ ਬਿਰਧ ਅਵਸਥਾ ਵਿਚ ਕਮਜ਼ੋਰ ਹੋਣ ਕਰਕੇ ਬਾਨੀ ਮੁਖੋਂ ਇਸ ਤਰ੍ਹਾਂ ਬਰੀਕ ਬੋਲਦਾ ਹੈ। ਜਿਵੇਂ ਕੋਈ ਸੱਤਵੇਂ ਪਤਾਲ ਵਿਚ ਬੋਲਦਾ ਹੁੰਦਾ ਹੈ। ਭਾਵ : (ਬਾਣੀ) ਬੋਲਣ ਵਾਲੀ ਆਵਾਜ਼ ਇਤਨੀ ਬਰੀਕ-ਪਤਲੀ ਹੋ ਗਈ ਹੈ।

**ਲੋਚਨ ਸ੍ਰਮਹਿ ਬੁਧਿ ਬਲ ਨਾਠੀ; ਤਾ ਕਾਮੁ ਪਵਸਿ ਮਾਧਾਣੀ ॥**

ਨੇਤਰਾਂ ਵਿਚੋਂ ਪਾਣੀ ਸ੍ਰਵਦਾ ਹੈ, ਵਗਦਾ ਹੈ, ਚੋਂਦਾ ਹੈ। ਬੁਧੀ ਦਾ (ਬਲ) ਸਿਆਣਪ ਚਲੀ ਗਈ ਹੈ। ਕੋਈ ਗੱਲ ਚੇਤੇ ਨਹੀਂ ਰਹਿੰਦੀ ਹੈ। ਸਰੀਰ ਦਾ ਬਲ ਵੀ ਅਤੇ ਬੁੱਧੀ ਦਾ ਬਲ ਵੀ (ਨਾਠੀ) ਨਾਸ਼ ਹੋ ਗਿਆ ਹੈ। ਪਿੱਛੇ ਜੋ ਚੰਗੇ ਮਾੜੇ ਕੰਮ ਕੀਤੇ ਹਨ। ਉਹਨਾਂ ਦੀ ਕਾਮਨਾ ਦੀ ਮਧਾਣੀ ਵਿਚ (ਪਵਸਿ) ਪੈ ਕਰਕੇ ਹਿਰਦੇ ਵਿਚ ਸੰਕਲਪਾਂ ਵਿਕਲਪਾਂ ਨੂੰ ਰਿੜਕਦਾ ਹੈ। ਕਿਉਂਕਿ ਬੁਢੇਪੇ ਵਿਚ ਵਾਸ਼ਨਾਵਾਂ ਵੱਧ ਜਾਂਦੀਆਂ ਹਨ।

**ਤਾ ਤੇ ਬਿਖੈ ਭਈ ਮਤਿ ਪਾਵਸਿ; ਕਾਇਆ ਕਮਲੁ ਕੁਮਲਾਣਾ ॥**

(ਤਾ ਤੇ) ਤਿਸ ਕਰਕੇ (ਬਿਖੈ) ਵਿਸ਼ਿਆਂ ਨਾਲ ਪਦਾਰਥਾਂ ਦੇ ਮੋਹ ਕਰਕੇ (ਪਾਵਸਿ) ਬਰਸਾਤ ਰੁੱਤ ਦੇ ਕਾਲੇ ਬੱਦਲਾਂ ਵਾਂਗੂ ਬੁਧੀ। (ਪਾਵਸਿ) ਕਾਲੀ ਹੋ ਗਈ ਹੈ। ਸਰੀਰ ਰੂਪ ਕਮਲ (ਕੁਮਲਾਣਾ) ਕੁਮਲਾ ਗਿਆ ਹੈ। ਸਰੀਰ ਉੱਤੇ ਝੁਰੜੀਆਂ ਪੈ ਗਈਆਂ ਹਨ। ਜਵਾਨੀ ਰੂਪ ਸੂਰਜ ਕਰਕੇ ਜੋ ਸਰੀਰ ਰੂਪੀ ਕਵਲ ਦੀਆਂ ਵਾਸ਼ਨਾਂ ਰੂਪੀ ਪੰਖੜੀਆਂ ਖਿੜ ਰਹੀਆਂ ਸਨ। ਉਹ ਵੀ ਮੱਧਮ ਪੈ ਗਈਆਂ ਹਨ। ਕੁਮਲਾ ਗਈਆਂ ਹਨ।

**ਅਵਗਤਿ ਬਾਨਿ ਛੋਡਿ ਮ੍ਰਿਤ ਮੰਡਲਿ; ਤਉ ਪਾਛੈ ਪਛੁਤਾਨਾ ॥੪॥**

ਹੇ (ਅਵਗਤਿ) ਔਤਰਿਆ! ਤੂੰ ਹੁਣ ਤਾਂ (ਮ੍ਰਿਤ ਮੰਡਲਿ) ਇਸ ਲੋਕ ਵਿਚ, ਮਾਤ ਲੋਕ ਵਿਚ (ਬਾਨਿ) ਖੋਟੀਆਂ ਆਦਤਾਂ ਛੱਡ ਦੇਣਾ ਕਰ। ਨਹੀਂ (ਤਉ) ਤਾਂ ਅੰਤ ਨੂੰ ਪਿੱਛੋਂ ਪਛਤਾਉਣਾ ਪਵੇਗਾ। ਵਾ : ਹੇ ਭਾਈ ਤੂੰ (ਅਵਗਤਿ) ਵਿਅਕਤੀ ਰਹਿਤ ਪਰਮਾਤਮਾ ਦੀ (ਬਾਨਿ) ਬਾਣੀ (ਛੋਡਿ) ਛੱਡ

ਦਿੱਤੀ ਹੈ। ਇਸ ਕਰਕੇ (ਤਉ) ਤੈਨੂੰ ਅੰਤ ਨੂੰ ਪਿਛੋਂ ਪਛਤਾਉਣਾ ਪਵੇਗਾ।

**ਨਿਕੁਟੀ ਦੇਹ ਦੇਖਿ ਧੁਨਿ ਉਪਜੈ; ਮਾਨ ਕਰਤ ਨਹੀ ਬੂਝੈ ॥**

ਹੇ ਜੀਵ ਤੇਰੀ ਦੇਹ ਬਿਰਧ ਅਵਸਥਾ ਵਿਚ (ਨਿਕੁਟੀ) ਕੁਬੀ ਹੋ ਗਈ ਹੈ, ਕੁੜ ਗਈ ਹੈ। **ਵਾ**: (ਨਿਕੁਟੀ) ਨਿੱਕੀਆਂ ਨਿੱਕੀਆਂ ਪੋਤਰੀਆਂ ਤੇ ਪੋਤਰਿਆਂ ਦੀਆਂ ਦੇਹਾਂ ਨੂੰ ਦੇਖ ਕਰਕੇ ਬੁੱਢੇ ਦੇ ਅੰਦਰ ਧੁਨੀ ਪੈਦਾ ਹੁੰਦੀ ਹੈ ਕਿ ਇਹ ਮੇਰੇ ਹਨ। (ਧੁਨਿ) ਬਾਣੀ-ਭਾਵ ਨੇੜੇ ਬੁਲਾ ਕਰਕੇ (ਉਪਜੈ) ਉਚਾਰਦਾ ਹੈ, ਆਓ ਮੇਰੇ ਹੀਰਿਓ, ਮੇਰੇ ਲਾਲੋ, ਮੇਰੇ ਲਾਡਲਿਓ, ਇਉਂ ਕਹਿ ਕਰਕੇ ਉਹਨਾਂ ਤੇ ਮਾਣ ਕਰਦਾ ਹੈ ਕਿ ਇਹ ਮੇਰੇ ਹਨ। ਭਾਵੇਂ ਉਹ ਧੱਕਾ ਦੇ ਕਰਕੇ ਸੁੱਟ ਜਾਂਦੇ ਹਨ। ਫਿਰ ਵੀ ਕਹਿੰਦਾ ਹੈ ਇਹ ਮੇਰੇ ਹੀ ਹਨ। ਪਰ ਮਾਣ ਕਰਦਾ ਹੋਇਆ (ਬੂਝੈ) ਸਮਝਦਾ ਨਹੀਂ ਹੈ।

**ਲਾਲਚੁ ਕਰੈ ਜੀਵਨ ਪਦ ਕਾਰਨ; ਲੋਚਨ ਕਛੂ ਨ ਸੂਝੈ ॥**

ਫੇਰ ਵੀ ਜਿਊਣ ਦੀ (ਪਦ) ਪਦਵੀ ਵਾਸਤੇ ਲਾਲਚ ਕਰਦਾ ਹੈ। ਪਰ (ਲੋਚਨ) ਅੱਖਾਂ ਵਿਚ ਕੁਝ ਵੀ (ਸੂਝੈ) ਦਿੱਸਦਾ ਨਹੀਂ ਹੈ। ਇਹ ਬਿਰਧ ਅਵਸਥਾ ਦਾ ਕਥਨ ਕੀਤਾ ਗਿਆ ਹੈ।

**ਥਾਕਾ ਤੇਜੁ ਉਡਿਆ ਮਨੁ ਪੰਖੀ; ਘਰਿ ਆਂਗਨਿ ਨ ਸੁਖਾਈ ॥**

ਜਠਰਾ ਅਗਨੀ-ਖਾਣਾ ਹਜ਼ਮ ਕਰਨ ਵਾਲੀ ਅਗਨੀ ਦਾ ਤੇਜ਼ ਪ੍ਰਤਾਪ (ਥਾਕਾ) ਥੱਕ ਚੁੱਕਾ ਹੈ। ਸੂਖਮ ਸਰੀਰ ਰੂਪ ਪੰਛੀ ਪ੍ਰਲੋਕ ਨੂੰ (ਉਡਿਆ) ਉੱਡ ਗਿਆ ਹੈ। ਅਤੇ ਮਿਰਤਕ ਸਰੀਰ ਨੂੰ ਘਰ ਵਾਲੀ (ਆਂਗਨਿ) ਇਸਤਰੀ ਵੀ ਨਫ਼ਰਤ ਨਾਲ ਦੇਖਦੀ ਹੈ। ਘਰ ਵਾਲੀ ਜਿਸਦਾ ਰਿਸ਼ਤਾ ਸਭ ਤੋਂ ਨਜ਼ਦੀਕ ਮੰਨਿਆ ਹੈ, ਉਸ ਘਰ ਵਾਲੀ ਇਸਤਰੀ ਨੂੰ (ਸੁਖਾਈ) ਚੰਗਾ ਨਹੀਂ ਲਗਦਾ ਹੈ। ਵਾ: ਘਰ ਦੇ (ਆਂਗਨਿ) ਵੇਹੜੇ ਵਿਚ ਮਿਰਤਕ ਸਰੀਰ (ਸੁਖਾਈ) ਚੰਗਾ ਹੀ ਨਹੀਂ ਲਗਦਾ ਹੈ।

**ਬੇਣੀ ਕਹੈ ਸੁਨਹੁ ਰੇ ਭਗਤਹੁ; ਮਰਨ ਮੁਕਤਿ ਕਿਨਿ ਪਾਈ ॥੫॥**

ਭਗਤ ਬੇਣੀ ਜੀ ਕਹਿੰਦੇ ਹਨ, ਹੇ ਭਗਤ ਜਨੋਂ! ਸੁਨਣਾ ਕਰੋ। ਤੁਸੀਂ ਦੱਸਣਾ ਕਰੋ ਕਿ ਮਰ ਕਰਕੇ ਕਿਸਨੇ ਮੁਕਤੀ (ਪਾਈ) ਪਾਉਣਾ ਕੀਤੀ ਹੈ। ਐਸੇ ਮਰਨੇ ਕਰਕੇ ਮੁਕਤੀ ਪ੍ਰਾਪਤ ਨਹੀਂ ਹੁੰਦੀ ਹੈ। ਜਿਵੇਂ ਚਾਰ ਵਾਕੀਏ ਨੇ ਕਿਹਾ ਸੀ ਕਿ ਮਰਨਾ ਹੀ ਮੁਕਤੀ ਹੈ। ਕੇਵਲ ਮਰਨ ਨਾਲ ਮੁਕਤੀ ਨਹੀਂ ਹੁੰਦੀ ਹੈ। ਇਸ ਪਾਵਨ ਸ਼ਬਦ ਵਿਚ ਭਗਤ ਬੇਣੀ ਜੀ ਨੇ ਵੈਰਾਗ ਪੈਦਾ ਕਰਨ ਵਾਸਤੇ ਸੱਤ ਅਵਸਥਾਵਾਂ ਕਥਨ ਕੀਤੀਆਂ ਹਨ। ਇਹ ਸੱਤਵੀਂ ਅਵਸਥਾ ਮੌਤ ਦਾ ਕਥਨ ਸਮਾਪਤ ਹੋਇਆ ਹੈ।

ਸਿਰੀਰਾਗੁ ॥

**ਤੋਹੀ ਮੋਹੀ ਮੋਹੀ ਤੋਹੀ ਅੰਤਰੁ ਕੈਸਾ ॥ ਕਨਕ ਕਟਿਕ ਜਲ ਤਰੰਗ ਜੈਸਾ ॥੧॥ ਜਉ ਪੈ ਹਮ ਨ ਪਾਪ ਕਰੰਤਾ ਅਹੇ ਅਨੰਤਾ ॥ ਪਤਿਤ ਪਾਵਨ ਨਾਮੁ ਕੈਸੇ ਹੁੰਤਾ ॥੧॥ ਰਹਾਉ ॥ ਤੁਮ੍ ਜੁ ਨਾਇਕ ਆਛਹੁ ਅੰਤਰਜਾਮੀ ॥ ਪ੍ਰਭ ਤੇ ਜਨੁ ਜਾਨੀਜੈ ਜਨ ਤੇ ਸੁਆਮੀ ॥੨॥ ਸਰੀਰੁ ਆਰਾਧੈ ਮੋਕਉ ਬੀਚਾਰੁ ਦੇਹੂ ॥ ਰਵਿਦਾਸ ਸਮ ਦਲ ਸਮਝਾਵੈ ਕੋਊ ॥੩॥**

(ਅੰਗ ੯੩)

**ਉਥਾਨਕਾ :** ਭਗਤ ਰਵਿਦਾਸ ਜੀ ਦਾ ਪਾਵਨ ਜਨਮ ਚਮਿਆਰਾਂ ਦੇ ਘਰ ਦਾ ਸੀ। ਇਕ ਵਾਰੀ ਭਗਵਾਨ ਨੇ ਇਹਨਾਂ ਦੀ ਭਗਤੀ ਉੱਤੇ ਪ੍ਰਸੰਨ ਹੋ ਕਰਕੇ, ਇਹਨਾਂ ਨੂੰ ਸਰਗੁਣ ਰੂਪ ਧਾਰ ਕੇ ਦਰਸ਼ਨ ਦਿੱਤੇ। ਜਦੋਂ ਭਗਵਾਨ ਜੀ ਨੇ ਸਾਖ਼ਸ਼ਾਤ ਸਾਹਮਣੇ ਹੋ ਕਰਕੇ ਦਰਸ਼ਨ ਦਿੱਤੇ ਤਾਂ ਭਗਤ ਜੀ ਭਗਵਾਨ ਦੇ ਚਰਨਾਂ ਉੱਤੇ ਮੱਥਾ ਟੇਕਣ ਲੱਗੇ ਤਾਂ ਭਗਵਾਨ ਨੇ ਬਿਨੋਦ-ਹਾਸ ਰਸ ਦੇ ਬਚਨ ਕਹੇ, ਕਿ ਹੇ ਰਵਿਦਾਸ! ਸਾਡੇ ਚਰਨ ਨਾ ਭਿੱਟ੍ਹ ਦੇਵੀਂ, ਅਸੀਂ ਉੱਚੀ ਕੁਲ ਦੇ ਪਵਿੱਤਰ ਹਾਂ ਤੂੰ ਸ਼ੂਦਰ ਹੈ। ਤਾਂ ਭਗਤ ਜੀ ਨੇ ਕਿਹਾ ਕਿ ਤੁਸੀਂ ਮੇਰੇ ਚਰਨਾਂ ਨੂੰ ਛੂਹਣ ਨਾਲ ਭਿੱਟ ਜਾਵੋਗੇ। ਫੇਰ ਤੁਸੀਂ ਦੱਸੋ ਕਿ ਤੁਹਾਡੇ ਅਤੇ ਮੇਰੇ ਵਿਚ ਕੀ ਫ਼ਰਕ ਹੈ। ਤਾਂ ਭਗਤ ਜੀ ਫੇਰ ਪਰਮੇਸ਼ਰ ਨਾਲ ਅਭੇਦਤਾ ਦਰਸਾਉਂਦੇ ਹੋਇ, ਜੀਵਨ ਮੁਕਤਾਂ ਦੀ ਅਵਸਥਾ ਇਸ ਪਾਵਨ ਸ਼ਬਦ ਵਿਚ ਕਥਨ ਕਰਦੇ ਹਨ। ਪਰਮੇਸ਼ਰ ਤੇ ਭਗਤ ਤਦ ਰੂਪ ਹੁੰਦੇ ਹਨ। ਇਸ ਲਈ ਐਸਾ ਪਰਮੇਸ਼ਰ ਦੇ ਨਾਲ ਭਗਤਾਂ ਦਾ ਵਾਰਤਾਲਾਪ ਹੋਣਾ ਕੋਈ ਅਤਿ ਕਥਨੀ ਨਹੀਂ ਹੈ।

**ਤੋਹੀ ਮੋਹੀ ਮੋਹੀ ਤੋਹੀ; ਅੰਤਰੁ ਕੈਸਾ ॥**

(ਤੋਹੀ) ਤੇਰੀ ਪਰੀਤੀ ਕਰਕੇ ਮੇਰੀ ਬਿਰਤੀ (ਮੋਹੀ) ਤੇਰੇ ਵਿਚ ਮੋਹਤ ਹੋ ਗਈ ਹੈ। ਵਾ : (ਤੋਹੀ) ਤੇਰੇ ਵਿਚ (ਮੋਹੀ) ਮੇਰੀ ਬਿਰਤੀ (ਤੋਹੀ) ਤੇਰੀ ਪਰੀਤੀ ਕਰਕੇ (ਮੋਹੀ) ਮੋਹਤ ਹੋ ਗਈ ਹੈ। ਫੇਰ (ਅੰਤਰੁ) ਫ਼ਰਕ ਕੈਸਾ ਰਹਿ ਗਿਆ ਹੈ ?

**ਦੂਸਰਾ ਅਰਥ :** (ਤੋਹੀ) ਤੇਰੇ ਈਸ਼ਰ ਪੁਣੇ ਵਿਚ (ਮੋਹੀ) ਮੇਰੇ ਜੀਵ ਪੁਣੇਂ ਵਿਚ। (ਮੋਹੀ) ਮੇਰੀ ਅਲਪੱਗਤਾ ਨੂੰ (ਤੋਹੀ) ਤੇਰੀ ਸਰਬੱਗਤਾ ਨੂੰ ਤਿਆਗ ਕਰਕੇ ਕੀ ਫ਼ਰਕ ਹੈ ?

**ਤੀਸਰਾ ਅਰਥ :** (ਤੋਹੀ) ਤੇਰੇ ਵਿਚ ਮਾਇਆ ਉਪਾਧੀ ਕਰਕੇ ਖਟ-ਛੇ ਗੁਣ ਹਨ।

**ਪ੍ਰਮਾਣ :** **[ਧਰਮ, ਸ੍ਰੈ ਜਸ, ਵੈਰਾਗ ਪੁਨ, ਐਵਰਜ, ਸ੍ਰੇਯ, ਵਿਗਿਆਨ ॥**
**ਯਹ ਖਟ ਭਗਾਂ ਸਪੰਨ ਜੋ ਤਾਹਿ ਕਹਿਤ ਭਗਵਾਨ ॥] (ਸ਼ਾਸਤ੍ਰ ਪ੍ਰਮਾਣ)**

(ਮੋਹੀ) ਮੇਰੇ ਵਿਚ ਅਵਿੱਦਿਆ ਉਪਾਧੀ ਤਿਆਗ ਕਰਕੇ ਛੇ ਦੋਸ਼ ਹਨ : ਹਰਖ, ਸੋਗ, ਜੰਮਣ, ਮਰਣ, ਭੁੱਖ, ਪਿਆਸ। (ਮੋਹੀ) ਮੇਰੇ ਵਿਚ ਅਵਿੱਦਿਆ ਉਪਾਧੀ ਤਿਆਗ ਕਰਕੇ (ਤੋਹੀ) ਤੇਰੇ ਵਿਚ ਮਾਇਆ ਉਪਾਧੀ ਤਿਆਗ ਕਰਕੇ। ਕੈਸੇ ਫ਼ਰਕ ਹੋ ਸਕਦਾ ਹੈ ਭਾਵ ਆਪਾਂ ਹੇ ਪ੍ਰਭੂ ਇਕ ਮਿਕ ਹਾਂ।

**ਕਨਕ ਕਟਿਕ; ਜਲ ਤਰੰਗ ਜੈਸਾ ॥੧॥**

ਤੂੰ (ਕਨਕ) ਸੋਨੇ ਦੀ ਤਰ੍ਹਾਂ ਸੁੱਧ ਸਰੂਪ ਹੈਂ, ਮੈਂ ਸੋਨੇ ਦੇ (ਕਟਿਕ) ਕੜੇ ਦੀ ਤਰ੍ਹਾਂ ਆਕਾਰ ਵਾਲਾ ਹਾਂ। ਫੇਰ ਵੀ ਤੇਰੇ ਅੰਤਰਗਤ ਹੀ ਹਾਂ। ਭਾਵ ਜਿਵੇਂ ਸੋਨਾ ਤੇ ਸੋਨੇ ਦੇ ਗਹਿਣੇ ਇਕ ਹੀ ਰੂਪ ਹਨ। ਗਹਿਣਾ

ਵੀ ਸੋਨਾ ਹੀ ਹੁੰਦਾ ਹੈ। ਇਤਨਾ ਹੀ ਫ਼ਰਕ ਹੈ ਗਹਿਣੇ ਦੀ ਤਰ੍ਹਾਂ। ਹੋਰ ਦ੍ਰਿਸ਼ਟਾਂਤ : ਤੂੰ (ਜਲ) ਜਲ-ਪਾਣੀ ਹੈ। ਮੈਂ (ਤਰੰਗ) ਲਹਿਰ ਰੂਪ ਹਾਂ। ਇਤਨਾ ਹੀ ਫ਼ਰਕ ਹੈ।

ਪ੍ਰਮਾਣ : **[ਜਲ ਤਰੰਗ ਅਰੁ ਫੇਨ ਬੁਦਬੁਦਾ ਜਲ ਤੇ ਭਿੰਨ ਨ ਹੋਈ ॥]** (ਅੰਗ ੪੮੫)

ਪ੍ਰਸ਼ਨ : ਭਗਵਾਨ ਨੇ ਕਿਹਾ ਆਪਣੀ ਏਕਤਾ ਕਿਵੇਂ ਹੋ ਸਕਦੀ ਹੈ ? ਤੂੰ ਪਾਪੀ, ਮੈਂ ਪਵਿੱਤਰ ਹਾਂ। **ਉੱਤਰ :**

**ਜਉ ਪੈ ਹਮ ਨ ਪਾਪ ਕਰੰਤਾ; ਅਹੇ ਅਨੰਤਾ ॥ ਪਤਿਤ ਪਾਵਨ ਨਾਮੁ; ਕੈਸੇ ਹੁੰਤਾ ॥੧॥ ਰਹਾਉ ॥**

ਹੇ (ਅਨੰਤਾ) ਅਨੰਤ ਪਰਮੇਸ਼ਰ ਜੀ! ਜੇ ਕਰਕੇ (ਪੈ) ਬਹੁੜੋ ਮੈਂ ਪਾਪ ਨਾ ਕਰਦਾ ਤਾਂ ਤੇਰਾ ਨਾਮ (ਪਤਿਤ ਪਾਵਨ) ਪਾਪੀਆਂ ਨੂੰ ਪਵਿੱਤਰ ਕਰਨ ਵਾਲਾ ਕਿਵੇਂ (ਹੁੰਤਾ) ਹੁੰਦਾ। ਵਾ : ਜੇ ਮੈਂ ਅੰਤ ਵਾਲਾ ਨਾ ਹੁੰਦਾ ਤਾਂ ਤੇਰਾ ਅਨੰਤ ਨਾਮ ਕਿਵੇਂ ਪੈਂਦਾ ਜੀ। **ਪ੍ਰਸ਼ਨ** : ਪਰਮੇਸ਼ਰ ਵੱਲੋਂ ਅਸੀਂ ਤਾਂ ਸਭ ਦੇ ਪ੍ਰੇਰਕ ਹਾਂ ਤੇ ਅੰਤਰਜਾਮੀਂ ਹਾਂ। ਤੂੰ ਕਿਵੇਂ ਸਾਡੇ ਤਰ੍ਹਾਂ ਹੋ ਸਕਦਾ ਹੈ ?

**ਤੁਮ੍ ਜੁ ਨਾਇਕ ਆਛਹੁ; ਅੰਤਰਜਾਮੀ ॥**

ਉੱਤਰ : ਜੇ ਸਾਡੇ ਮਨ, ਇੰਦਰੇ, ਪ੍ਰਾਣ, ਸਰੀਰ ਜੜ੍ਹ ਨਾ ਹੁੰਦੇ ਤਾਂ (ਤੁਮ੍) ਤੇਰਾ (ਜੁ) ਜੋ ਨਾਮ (ਨਾਇਕ) ਪ੍ਰੇਰਕ ਕਿਵੇਂ ਹੁੰਦਾ ? ਤੂੰ ਜੋ (ਨਾਇਕ) ਪ੍ਰੇਰਕ (ਆਛਹੁ) ਹੈਂ। ਇਹ ਸਾਡੇ ਜੜ੍ਹ ਪੁਣੇ ਕਰਕੇ ਹੀ ਹੈ। ਜੇ ਕਰਕੇ ਅਸੀਂ (ਆਛਹੁ) ਤੁੱਛ ਅਗਿਆਤ ਨਾ ਹੁੰਦੇ ਤਾਂ ਫੇਰ ਤੂੰ ਅੰਤਰਜਾਮੀਂ ਕਿਵੇਂ ਹੁੰਦਾ ? ਅਸੀਂ (ਆਛਹੁ) ਅਲਪੱਗ ਤੁੱਛ ਹਾਂ ਇਸ ਕਰਕੇ ਤੂੰ ਅੰਤਰਜਾਮੀਂ ਹੈ। ਪ੍ਰਸ਼ਨ : ਹੇ ਭਗਤ ਰਵਿਦਾਸ ! ਤੂੰ ਮੱਲੋ ਮੱਲੀ ਸਾਡੇ ਬਰਾਬਰ ਬਣਦਾ ਜਾਂਦਾ ਹੈ। ਤੂੰ ਸਾਡੇ ਬਰਾਬਰ ਕਿਵੇਂ ਹੋ ਸਕਦਾ ਹੈਂ। ਤੂੰ ਸੇਵਕ ਹੋਇਆ ਅਸੀਂ ਸੁਆਮੀ ਹੋਇ ? ਉੱਤਰ :

**ਪ੍ਰਭ ਤੇ ਜਨੁ ਜਾਨੀਜੈ; ਜਨ ਤੇ ਸੁਆਮੀ ॥੨॥**

ਹੇ ਪ੍ਰਭੂ ਸਮਰੱਥ ਤੇਰੇ ਕਰਕੇ ਹੀ (ਜਨੁ) ਭਗਤ ਜਨ (ਜਾਨੀਜੈ) ਜਾਣੇ ਜਾਂਦੇ ਹਨ ਅਤੇ (ਜਨ) ਭਗਤਾਂ ਕਰਕੇ ਤੂੰ (ਸੁਆਮੀ) ਮਾਲਕ ਜਾਣਿਆ ਜਾਂਦਾ ਹੈ। ਨਹੀਂ ਤਾਂ ਤੈਨੂੰ ਕੌਣ ਪੁੱਛਦਾ ਔਂਤਰਾ ਹੀ ਜਾਂਦਾ।

ਪ੍ਰਮਾਣ : **[ਸਫਲੁ ਜਨਮੁ ਹਰਿ ਜਨ ਕਾ ਉਪਜਿਆ ਜਿਨਿ ਕੀਨੋ ਸਉਤੁ ਬਿਧਾਤਾ ॥** (ਅੰਗ ੫੩੨)]

ਪ੍ਰਭੂ ਨੇ ਭਗਤ ਜੀ ਤੋਂ ਇਹ ਅਭੇਦਤਾ ਵਾਲੇ ਬਚਨ ਸੁਣ ਕਰਕੇ ਭਗਵਾਨ ਬਹੁਤ ਪ੍ਰਸੰਨ ਹੋਇ ਅਤੇ ਭਗਤ ਜੀ ਨੂੰ ਆਪਣੀ ਗਲਵੱਕੜੀ ਵਿਚ ਲੈ ਲਿਆ। ਕਹਿੰਦੇ ਹੇ ਰਵਿਦਾਸ ਜੀ ਠੀਕ ਹੈ। ਤੇਰੇ ਮੇਰੇ ਵਿਚ ਸਿਰਫ਼ ਅਲਪੱਗਤਾ ਤੇ ਸਰਬੱਗਤਾ ਕਰਕੇ ਹੀ ਭੇਦ ਹੈ। ਇਹਨਾਂ ਦੋਨੋਂ ਉਪਾਧੀਆਂ ਨੂੰ ਛੱਡ ਕਰਕੇ ਆਪਾਂ ਦੋਨੋਂ ਇਕੋ ਹੀ ਸਰੂਪ ਹਾਂ। ਦਮਦਮੀ ਟਕਸਾਲ ਦੇ ਗਿਆਰਵੇਂ ਮੁਖੀ ਬ੍ਰਹਮ ਗਿਆਨੀ ਸੰਤ ਬਾਬਾ ਸੁੰਦਰ ਸਿੰਘ ਜੀ ਭਿੰਡਰਾਂਵਾਲਿਆਂ ਦੇ ਪਿਤਾ। ਜੀਵਨ ਮੁਕਤਿ ਮਹਾਂਪੁਰਖ ਸੰਤ ਬਾਬਾ ਖ਼ਜ਼ਾਨ ਸਿੰਘ ਜੀ ਨੇ ਜਦੋਂ ਸ੍ਰੀ ਮੂਲ ਮੰਤਰ ਸਾਹਿਬ ਦਾ ਛੱਤੀ ਲੱਖ ਪਾਠ ਕੀਤਾ ਤਾਂ ਧੰਨ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਮਹਾਰਾਜ, ਸਾਹਿਬ ਸੱਚੇ ਪਾਤਿਸ਼ਾਹ ਅਕਾਲ ਪੁਰਖ ਵਾਹਿਗੁਰੂ ਸਰੂਪ ਦੇ, ਪਾਵਨ ਪਰਤੱਖ ਸਾਕਾਰ ਰੂਪ ਵਿਚ ਦਰਸ਼ਨ ਹੋਇ ਤਾਂ ਬਾਬਾ ਖ਼ਜ਼ਾਨ ਸਿੰਘ ਜੀ ਨੇ ਚਰਨਾਂ ਤੇ ਮਸਤਕ ਲਾਉਣ ਵਾਸਤੇ ਸਿਰ ਨੂੰ ਚਰਨ ਛੁਹ ਵਾਸਤੇ ਅੱਗੇ ਕੀਤਾ ਤਾਂ ਚਰਨ ਹੱਥਾਂ ਵਿਚ ਨਹੀਂ ਆਏ। ਤਾਂ ਬਾਬਾ ਜੀ ਨੇ ਬਹੁਤ ਵੈਰਾਗ ਕੀਤਾ। ਉਸ ਵਕਤ ਹਜ਼ੂਰ ਸੱਚੇ ਪਾਤਸ਼ਾਹ ਜੀ ਨੇ ਬਚਨ ਕੀਤਾ ਕਿ ਸਾਡਾ ਸਰੂਪ ਹੱਥਾਂ ਵਿਚ ਨਹੀਂ ਆ ਸਕਦਾ। ਚੰਗਾ ਤੁਸੀਂ ਸਾਡੀ ਪ੍ਰਸੰਨਤਾ ਪ੍ਰਾਪਤ ਕੀਤੀ ਹੈ। ਇਸ ਵਾਸਤੇ ਅਸੀਂ ਆਪ ਹੀ ਗਲਵੱਕੜੀ ਵਿਚ ਲੈਂਦੇ ਹਾਂ। ਇਸ ਤਰ੍ਹਾਂ ਸਤਿਗੁਰਾਂ ਨੇ ਗੋਦ ਵਿਚ ਲੈ ਲਿਆ ਅਤੇ ਵਚਨ

ਕੀਤਾ ਤੁਸੀਂ ਦੱਸੋ ਤੁਹਾਡੀ ਕੀ ਇੱਛਾ ਹੈ ਤਾਂ ਬਾਬਾ ਜੀ ਨੇ ਅਰਦਾਸ ਕੀਤੀ ਮਹਾਰਾਜ ਗੁਰਸਿੱਖ ਗੁਰਮੁਖ ਸਪੁੱਤਰ ਦੀ ਦਾਤ ਬਖ਼ਸ਼ਿਸ਼ ਕਰੋ। ਤਾਂ ਸੱਚੇ ਪਾਤਸ਼ਾਹ ਜੀ ਨੇ ਬਚਨ ਕੀਤਾ ਐਸੇ ਹੀ ਹੋਵੇਗਾ। ਉਸਤੋਂ ਸਾਲ ਦੇ ਅੰਦਰ-ਅੰਦਰ ਮਹਾਂਪੁਰਖ ਭਿੰਡਰਾਂ ਵਾਲਿਆਂ ਦਾ ਜਨਮ ਹੋਇਆ। ਇਉਂ ਪ੍ਰਭੂ ਜੀ ਭਗਤਾਂ ਨਾਲ ਪਿਆਰ ਜਤਾਉਂਦੇ ਹਨ। ਉਸ ਵਕਤ ਪ੍ਰਭੂ ਜੀ ਨੇ ਭਗਤ ਰਵਿਦਾਸ ਜੀ ਨੂੰ ਬਚਨ ਕੀਤਾ ਕਿ ਕੋਈ ਵਰ ਮੰਗ ਲਵੋ। ਤਾਂ ਭਗਤ ਜੀ ਮੰਗਦੇ ਹਨ :

**ਸਰੀਰੁ ਆਰਾਧੈ ਮੋ ਕਉ ਬੀਚਾਰੁ ਦੇਹੂ ॥**

ਹੇ ਪ੍ਰਭੂ ਜੀ ! ਇਕ ਤਾਂ ਮੈਨੂੰ ਐਸੀ ਕਿਰਪਾ ਕਰੋ ਕਿ ਜਿਤਨਾ ਚਿਰ ਸਰੀਰ ਬਣਿਆ ਰਹੇ ਉਨਾਂ ਚਿਰ ਆਪ ਜੀ ਦਾ (ਆਰਾਧੈ) ਸਿਮਰਨ ਕਰਦੇ ਰਹੀਏ। ਦੂਸਰਾ ਮੈਨੂੰ ਈਸ਼ ਜੀਵ ਦੀ ਏਕਤਾ ਵਾਲੀ ਬੀਚਾਰ ਦੇਣਾ ਕਰੋ।

ਪ੍ਰਮਾਣ : **[ਆਤਮਾ ਪਰਾਤਮਾ ਏਕੋ ਕਰੈ ॥ ਅੰਤਰ ਕੀ ਦੁਬਿਧਾ ਅੰਤਰਿ ਮਰੈ ॥੧॥]** (ਅੰਗ ੬੬੧)

**ਰਵਿਦਾਸ; ਸਮ ਦਲ ਸਮਝਾਵੈ ਕੋਊ ॥੩॥**

ਭਗਤ ਰਵਿਦਾਸ ਜੀ ਫ਼ੁਰਮਾਉਂਦੇ ਹਨ ਕਿ ਤੀਸਰੀ ਇਹ ਬਖ਼ਸ਼ਿਸ਼ ਕਰੋ ਕਿ ਕੋਈ ਨਾਮ ਜਪਣ ਵਾਲੇ ਮਹਾਤਮਾਂ, ਸੰਤਾਂ, ਭਗਤਾਂ ਦਾ (ਦਲ) ਸਮੂਹ ਸੰਸਾਰ ਵਿਚ (ਸਮ) ਸਮਾਨ ਰਮੇਂ ਹੋਇ ਪਰਮੇਸ਼ਰ ਨੂੰ ਸਦਾ ਸਮਝਾਉਂਦੇ ਰਹਿਣ। ਉਹਨਾਂ ਦੀ ਸੰਗਤ ਬਖ਼ਸ਼ੋ ਜੀ। (ਦਲ) ਸੰਗਤ ਦਾ ਦਲ, ਭਾਵ ਜਿਹੜੇ ਗੁਰਮੁਖ (ਦਲ) ਸਾਰੇ ਸੰਸਾਰ ਵਿਚ ਪਰਮੇਸ਼ਰ ਨੂੰ ਸਮਾਇਆ ਹੋਇਆ ਸਮਝਾਉਣ। ਉਹਨਾਂ ਦੀ ਸੰਗਤ ਹਮੇਸ਼ਾਂ ਪ੍ਰਾਪਤ ਹੋਵੇ।

ਪ੍ਰਮਾਣ : **[ਬ੍ਰਹਮੁ ਦੀਸੈ ਬ੍ਰਹਮੁ ਸੁਣੀਐ ਏਕੁ ਏਕੁ ਵਖਾਣੀਐ ॥**
**ਆਤਮ ਪਸਾਰਾ ਕਰਣਹਾਰਾ ਪ੍ਰਭ ਬਿਨਾ ਨਹੀ ਜਾਣੀਐ ॥]** (ਅੰਗ ੮੪੬)

ਪ੍ਰਮਾਣ : **[ਰੇਖ ਰੰਗ ਨਾ ਰੂਪ ਸੌ ਜਾਨੀਐ ਸਮਰੂਪ ॥]** (ਸ੍ਰੀ ਦਸਮ ਗ੍ਰੰਥ ਸਾਹਿਬ)
ਸੱਚੇ ਪਾਤਿਸ਼ਾਹ ਦਸਾਂ ਸਤਿਗੁਰਾਂ ਦੀ ਬਖ਼ਸ਼ਿਸ਼ ਦੁਆਰਾ

## ਸਿਰੀਰਾਗੁ ਸੰਪੂਰਨ ਹੋਇਆ ਜੀ।

## ਰਾਗੁ ਮਾਝ ਚਉਪਦੇ ਘਰੁ ੧ ਮਹਲਾ ੪

**ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥ ਹਰਿ ਹਰਿ ਨਾਮੁ ਮੈ ਹਰਿ ਮਨਿ ਭਾਇਆ ॥ ਵਡਭਾਗੀ ਹਰਿ ਨਾਮੁ ਧਿਆਇਆ ॥ ਗੁਰਿ ਪੂਰੈ ਹਰਿ ਨਾਮ ਸਿਧਿ ਪਾਈ ਕੋ ਵਿਰਲਾ ਗੁਰਮਤਿ ਚਲੈ ਜੀਉ ॥੧॥ ਮੈ ਹਰਿ ਹਰਿ ਖਰਚੁ ਲਇਆ ਬੰਨਿ ਪਲੈ ॥ ਮੇਰਾ ਪ੍ਰਾਣ ਸਖਾਈ ਸਦਾ ਨਾਲਿ ਚਲੈ ॥ ਗੁਰਿ ਪੂਰੈ ਹਰਿ ਨਾਮੁ ਦਿੜਾਇਆ ਹਰਿ ਨਿਹਚਲੁ ਹਰਿ ਧਨੁ ਪਲੈ ਜੀਉ ॥੨॥ ਹਰਿ ਹਰਿ ਸਜਣੁ ਮੇਰਾ ਪ੍ਰੀਤਮੁ ਰਾਇਆ ॥ ਕੋਈ ਆਣਿ ਮਿਲਾਵੈ ਮੇਰੇ ਪ੍ਰਾਣ ਜੀਵਾਇਆ ॥ ਹਉ ਰਹਿ ਨ ਸਕਾ ਬਿਨੁ ਦੇਖੇ ਪ੍ਰੀਤਮਾ ਮੈ ਨੀਰੁ ਵਹੇ ਵਹਿ ਚਲੈ ਜੀਉ ॥੩॥ ਸਤਿਗੁਰੁ ਮਿਤ੍ਰੁ ਮੇਰਾ ਬਾਲ ਸਖਾਈ ॥ ਹਉ ਰਹਿ ਨ ਸਕਾ ਬਿਨੁ ਦੇਖੇ ਮੇਰੀ ਮਾਈ ॥ ਹਰਿ ਜੀਉ ਕ੍ਰਿਪਾ ਕਰਹੁ ਗੁਰੁ ਮੇਲਹੁ ਜਨ ਨਾਨਕ ਹਰਿ ਧਨੁ ਪਲੈ ਜੀਉ ॥੪॥੧॥**

*(ਅੰਗ ੩੫)*

**ਉਥਾਨਕਾ :** ਅਸਲੀ ਰਾਗਾਂ ਵਿਚੋਂ ਇਹ ਰਾਗ ਨਹੀਂ ਹੈ। ਮਾਝ ਰਾਗੁ ਤੇ ਤੁਖਾਰੀ ਰਾਗ ਇਹ ਦੋਨੋਂ ਦੇਸੀ ਰਾਗ ਹਨ। ਮਾਝੇ ਦੇਸ਼ ਵਿਚ ਆਮ ਲੋਕ ਮਾਝਾ ਗਾਉਂਦੇ ਹੁੰਦੇ ਸਨ। ਇਸ ਰਾਗੁ ਨੂੰ ਸਤਿਕਾਰ ਦੇਣ ਵਾਸਤੇ ਸਤਿਗੁਰੂ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਇਸ ਰਾਗ ਦੀ ਏਥੇ ਵਰਤੋਂ ਕੀਤੀ ਹੈ। ਕਿਉਂਕਿ ਪਹਿਲਾਂ ਬਾਣੀ ਰਾਗਾਂ ਤੋਂ ਬਿਨਾਂ ਸੀ। ਸਤਿਗੁਰੂ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸਾਰੀ ਗੁਰਬਾਣੀ ਰਾਗਾਂ ਵਿਚ ਤ੍ਰਤੀਬ ਵਾਰ ਗੁੰਥਨ ਕੀਤੀ ਹੈ। ਰਾਗ ਮਾਝ ਦੇ ਵਿਚ ਸਤਿਗੁਰੂ ਸ੍ਰੀ ਗੁਰੂ ਰਾਮਦਾਸ ਜੀ ਮਹਾਰਾਜ ਚੌਥੇ ਪਾਤਿਸ਼ਾਹ ਪਹਿਲੇ ਘਰ, ਸੁਰਤਾਲ ਵਿਚ ਬਾਣੀ ਉਚਾਰਦੇ ਹਨ। (ਚਉਪਦੇ) ਚਾਰ ਚਾਰ ਪੌੜੀਆਂ ਵਾਲੇ ਸ਼ਬਦ ਆਉਣਗੇ। (ੴ) ਨੋਟ-ਇਸ ਸਾਰੇ ਮਹਾਂ ਮੰਤਰ, ਬੀਜ ਮੰਤਰ, ਮੂਲਮੰਤ੍ਰ ਦੇ ਵਿਸਥਾਰ ਪੂਰਬਿਕ ਅਰਥ ਸ੍ਰੀ ਜਪੁਜੀ ਸਾਹਿਬ ਸਟੀਕ ਵਿਚ ਦੇਖੋ। ਇਕ ਜੋ ਅਦਵੈਤ ਸਰੂਪ ਪਰਮੇਸ਼ਰ ਜਾਤੀ ਬਿਜਾਤੀ ਸ੍ਵਗਤਿ ਭੇਦ ਤੋਂ ਰਹਿਤ ਹੈ ਅਤੇ ਦੇਸ ਕਾਲ ਵਸਤੂ ਪ੍ਰਛੇਦ ਹੈ। ਈਸ਼ਰ ਦੀਆਂ ਹਿਰਨ ਗਰਭ ਆਦਿ ਤਿੰਨ ਵਸਤੂਆਂ ਤੇ ਜੀਵ ਦੀਆਂ ਤੈਜਸ ਪ੍ਰਾਗਯ ਆਦਿ ਤਿੰਨੇ ਵਸਤੂਆਂ ਕਰਦੇ ਪ੍ਰਛੇਦ ਹੈ। (ੴ) ਸਭ ਦਾ ਪ੍ਰਕਾਸ਼ਕ ਹੈ। ਨਾਸ ਰਹਿਤ ਹੈ। (ਨਾਮੁ) ਪ੍ਰਸਿੱਧ ਹੈ, ਬੋਧਯ ਬੋਧਕ ਭਾਵ ਸਬੰਧ ਹੈ। ਪੂਰਨ ਹੈ ਭੈ ਤੋਂ ਰਹਿਤ ਹੈਂ ਵੈਰ ਤੋਂ ਰਹਿਤ ਹੈ, ਕਾਲ ਤੋਂ ਰਹਿਤ ਹਸਤੀ ਹੈ। ਅਜਨਮਾ ਹੈ ਸੁਤੇ ਪ੍ਰਕਾਸ਼ ਹੈ: ਸਭ ਦਾ ਗੁਰੂ ਹੈ, ਅਨੰਦ ਸਰੂਪ ਹੈ। ਐਸਾ ਅਕਾਲ ਪੁਰਖ ਗੁਰਾਂ ਦੀ ਕਿਰਪਾ ਕਰਕੇ ਪ੍ਰਾਪਤ ਹੁੰਦਾ ਹੈ। ਸਤਿਗੁਰੂ ਸ੍ਰੀ ਗੁਰੂ ਰਾਮਦਾਸ ਜੀ ਮਹਾਰਾਜ ਪਾਸ ਪਸ਼ੌਰ ਦੀ, ਲੰਮੇ ਦੇਸ਼ ਦੀ ਸੰਗਤ ਆਈ ਸੀ। ਅਨੇਕਾਂ ਤਰ੍ਹਾਂ ਦੀਆਂ ਭੇਟਾਂ ਅਰਪਣ ਕੀਤੀਆਂ। ਬੇਨਤੀ ਕੀਤੀ ਹੇ ਸਤਿਗੁਰੂ ਜੀ ਆਪ ਜੀ ਦੇ ਚਰਨਾਂ ਵਿਚ ਹੀਰੇ ਜਵਾਹਰਾਤ, ਰਤਨ, ਮੋਤੀ, ਸੋਨਾ, ਚਾਂਦੀ, ਮੋਹਰਾਂ, ਰੁਪਏ, ਬੇਅੰਤ ਪਦਾਰਥ ਭੇਟਾ ਹੁੰਦੇ ਹਨ। ਪਰ ਆਪ ਜੀ ਨੂੰ ਕਿਹੜੀ ਭੇਟਾ ਚੰਗੀ ਲੱਗਦੀ ਹੈ? ਕਿਹੜੀ ਭੇਟਾ ਪਿਆਰੀ ਲੱਗਦੀ ਹੈ? ਕਿਸ ਉਤੇ ਆਪ ਪ੍ਰਸੰਨ ਹੁੰਦੇ ਹੋ? **ਉੱਤਰ :**

**ਹਰਿ ਹਰਿ; ਨਾਮੁ ਮੈ ਹਰਿ ਮਨਿ ਭਾਇਆ ॥**

ਹੇ ਭਾਈ (ਜਿਨ ਹਰਿਆ ਕੀਆ ਸੰਸਾਰੋ) ॥ ਐਸੇ ਪਰਮੇਸ਼ਰ ਹਰੀ ਦਾ ਜੋ ਹਰਿ ਹਰਿ ਨਾਮ ਹੈ। ਉਹ ਸਾਡੇ

ਮਨ ਵਿਚ ਭਾਉਂਦਾ ਹੈ, ਚੰਗਾ ਪਿਆਰਾ ਲੱਗਦਾ ਹੈ।

**ਦੂਸਰਾ ਅਰਥ:** ਹਰੀ ਦੇ ਨਾਮ ਦਾ ਸ੍ਰਵਣ, ਹਰੀ ਦੇ ਨਾਮ ਦਾ ਮੰਨਣ, ਹਰੀ ਦੇ ਨਾਮ ਦਾ ਨਿਧਿਆਸਣ ਕਰਨਾ ਹੀ, ਸਾਡੇ ਮਨ ਵਿਚ ਭਾਉਂਦਾ ਹੈ।

**ਵਡਭਾਗੀ; ਹਰਿ ਨਾਮੁ ਧਿਆਇਆ ॥**

ਨਿਸ਼ਕਾਮ ਕਰਮਾਂ ਵਾਲੇ, ਵੱਡੇ ਸ੍ਰੇਸ਼ਟ ਭਾਗਾਂ ਵਾਲਿਆਂ ਨੇ ਹਰੀ ਦੇ ਨਾਮ ਨੂੰ ਧਿਆਇਆ।

**ਗੁਰਿ ਪੂਰੈ ਹਰਿ ਨਾਮ ਸਿਧਿ ਪਾਈ; ਕੋ ਵਿਰਲਾ ਗੁਰਮਤਿ ਚਲੈ ਜੀਉ ॥੧॥**

ਪੂਰਨ ਗੁਰੂ ਸ੍ਰੀ ਗੁਰੂ ਅਮਰਦਾਸ ਜੀ ਤੋਂ ਹਰੀ ਦੇ ਨਾਮ ਦੀ (ਸਿਧ) ਪ੍ਰਾਪਤੀ ਕੀਤੀ ਹੈ। **ਵਾ:**-ਨਾਮ ਦੁਆਰਾ ਸਿਧ ਮੁਕਤੀ ਪਾਈ ਹੇ। **ਵਾ:** ਹਰੀ ਦਾ ਨਾਮ ਹੀ ਰਿਧੀਆਂ ਸਿੱਧੀਆਂ ਪ੍ਰਾਪਤ ਕੀਤੀਆਂ ਹਨ। ਪ੍ਰਸ਼ਨ: ਤੁਸੀਂ ਰਿਧੀਆਂ ਸਿਧੀਆਂ ਵਿਚ ਦਿਲ ਕਿਉਂ ਨਹੀਂ ਲਾਉਂਦੇ? ਉੱਤਰ:

**ਪ੍ਰਮਾਣ :** [**ਆਪਿ ਨਾਥੁ ਨਾਥੀ ਸਭ ਜਾ ਕੀ ਰਿਧਿ ਸਿਧਿ ਅਵਰਾ ਸਾਦ ॥**] (ਅੰਗ ੬)

ਹੇ ਭਾਈ ਕੋਈ ਵਿਰਲਾ ਹੀ ਹੈ ਜੋ ਰਿੱਧੀਆਂ ਸਿੱਧੀਆਂ ਛੱਡ ਕਰਕੇ ਗੁਰਾ ਦੀ ਮਤਿ ਅਨੁਸਾਰ ਚਲਦਾ ਹੈ, ਹੇ ਪਿਆਰੇ ਜੀ।

**ਪ੍ਰਮਾਣ :** [**ਹਉਂ ਤਿਸ ਵਿਟਹੁ ਵਾਰਿਆ ਹੋਂਦੇ ਤਾਣ ਜੋ ਹੋਇ ਨਿਤਾਣਾ ॥** (੧੨-੩-੧)]
[**ਹਉਂ ਤਿਸ ਵਿਟਹੁ ਵਾਰਿਆ ਹੋਂਦੇ ਮਾਣ ਜੋ ਹੋਇ ਨਿਮਾਣਾ ॥** (੧੨-੩-੨)] (ਵਾਰਾ ਭਾਈ ਗੁਰਦਾਸ ਜੀ)

ਐਸੇ ਗੁਰਮਤਿ ਅਨੁਸਾਰ ਚਲੇ।

**ਮੈ ਹਰਿ ਹਰਿ ਖਰਚੁ; ਲਇਆ ਬੰਨਿ ਪਲੈ ॥**

ਅਸੀਂ ਹਰੀ ਦੇ ਨਾਮ ਨੂੰ ਹਿਰਦੇ ਰੂਪੀ ਪਲੇ ਵਿਚ ਪ੍ਰਲੋਕ ਦੇ ਖਰਚ ਵਾਸਤੇ ਬੰਨ੍ਹ ਲਿਆ ਹੈ।

**ਮੇਰਾ ਪ੍ਰਾਨ ਸਖਾਈ; ਸਦਾ ਨਾਲਿ ਚਲੈ ॥**

ਇਹ ਨਾਮ ਸਾਡਾ ਏਥੇ ਵੀ ਪ੍ਰਾਣਾਂ ਦਾ ਸਹਾਈ ਹੈ ਅਤੇ ਰੱਖਿਆ ਕਰਨ ਲਈ ਸਦਾ ਪ੍ਰਲੋਕ ਵਿਚ ਨਾਲ ਚਲਦਾ ਹੈ।

**ਗੁਰਿ ਪੂਰੈ ਹਰਿ ਨਾਮੁ ਦਿੜਾਇਆ; ਹਰਿ ਨਿਹਚਲੁ ਹਰਿ ਧਨੁ ਪਲੈ ਜੀਉ ॥੨॥**

ਪੂਰਨ ਗੁਰੂ ਸ੍ਰੀ ਗੁਰੂ ਅਮਰਦਾਸ ਜੀ ਨੇ ਹਰੀ ਦਾ ਨਾਮ ਦ੍ਰਿੜ੍ਹ ਕਰਵਾਇਆ ਹੈ। **ਵਾ:** ਸ੍ਰੀ ਗੁਰੂ ਅਮਰਦਾਸ ਜੀ ਨੇ ਹਰੀ ਦਾ ਨਾਮ ਧਨ ਅੰਤਸ਼ਕਰਣ ਰੂਪੀ ਪਲੇ ਵਿਚ ਦ੍ਰਿੜ੍ਹ ਕਰਵਾਇਆ ਹੈ। ਜੋ ਸਦਾ ਅਚੱਲ ਰਹਿਣ ਵਾਲਾ ਹੈ।

**ਪ੍ਰਮਾਣ :** [**ਜਲਿ ਨਹੀ ਡੂਬੈ ਤਸਕਰੁ ਨਹੀ ਲੇਵੈ ਭਾਹਿ ਨ ਸਾਕੈ ਜਾਲੇ ॥੧॥ ਰਹਾਉ ॥**] (ਅੰਗ ੬੭੯)

**ਹਰਿ ਹਰਿ ਸਜਣੁ; ਮੇਰਾ ਪ੍ਰੀਤਮੁ ਰਾਇਆ ॥**

ਜੋ ਮਨ ਬੁਧ ਨੂੰ ਹਰੇ ਭਰੇ ਕਰਨ ਵਾਲਾ ਪਿਆਰਾ ਹੈ। ਉਹ ਮੇਰਾ ਪ੍ਰੀਤਮ ਰਾਜਾ ਰੂਪ ਹੈ। ਜਦੋਂ ਮਾਤਾ ਦਇਆ ਕੌਰ (ਖੇਮ ਕੌਰ ਜੀ) ਸ੍ਰੀ ਗੋਇੰਦਵਾਲ ਸਾਹਿਬ ਜੀ ਤੋਂ ਲਾਹੌਰ ਲੈ ਗਏ ਸਨ। ਉਸ ਵੇਲੇ ਦੀ ਵਿਛੌੜੇ ਵਾਲੀ ਹਾਲਤ ਦਸਦੇ ਹਨ।

**ਕੋਈ ਆਣਿ ਮਿਲਾਵੈ; ਮੇਰੇ ਪ੍ਰਾਨ ਜੀਵਾਇਆ ॥**

ਮੇਰੇ ਪ੍ਰਾਣਾਂ ਦੇ ਜੀਵਨ ਰੂਪ ਗੁਰੂ ਅਮਰਦਾਸ ਜੀ ਨੂੰ ਕੋਈ ਆਣ ਕਰਕੇ ਮਿਲਾ ਦੇਵੇ। ਭਾਵ ਮੇਰੇ ਪ੍ਰਾਣਾਂ

ਨੂੰ ਜਿਵਾਉਣਾ ਕਰੇ ਗੁਰੂ ਸਾਹਿਬ ਜੀ ਨੂੰ ਮਿਲਾ ਕਰਕੇ।

**ਹਉ ਰਹਿ ਨ ਸਕਾ ਬਿਨੁ ਦੇਖੇ ਪ੍ਰੀਤਮਾ; ਮੈ ਨੀਰੁ ਵਹੇ ਵਹਿ ਚਲੈ ਜੀਉ ॥੩॥**

ਹੇ ਪਰਮ ਪ੍ਰੇਮ ਦੇ ਅਸਪਦ ਗੁਰੂ ਜੀ ਮੈਂ ਦਰਸ਼ਨ ਦੇਖਣ ਤੋਂ ਬਿਨਾਂ ਰਹਿ ਨਹੀਂ ਸਕਦਾ; ਸਾਡੇ ਨੇਤਰਾਂ ਵਿਚੋਂ (ਨੀਰ) ਹੰਝੂਆਂ ਦੇ (ਵਹੇ) ਪ੍ਰਵਾਹ ਵਹਿ ਕਰਕੇ ਚਲੇ ਜਾਂਦੇ ਹਨ ਜੀ, ਸਤਿਗੁਰੂ ਸ੍ਰੀ ਗੁਰੂ ਰਾਮਦਾਸ ਜੀ ਭਾਵੇਂ ਪੂਰਨ ਗਿਆਨਵਾਨ ਸਨ, ਪਰ ਜਦੋਂ ਗੁਰਤਾ ਪ੍ਰਾਪਤ ਕੀਤੀ ਹੈ ਉਦੋਂ ਵੀ ਪ੍ਰੇਮ ਵਿਚ ਬਾਣੀ ਉਚਾਰਨ ਸਮੇਂ ਜਲ ਨਿਕਲ ਕਰਕੇ ਹਜ਼ੂਰ ਜੀ ਦਾ ਜਾਮਾਂ ਭਿੱਜ ਜਾਂਦਾ ਸੀ, ਐਨਾ ਵੈਰਾਗ ਸੀ।

**ਸਤਿਗੁਰੁ ਮਿਤ੍ਰੁ; ਮੇਰਾ ਬਾਲ ਸਖਾਈ ॥**

ਸਤਿਗੁਰੂ ਸ੍ਰੀ ਗੁਰੂ ਅਮਰਦਾਸ ਜੀ ਸਾਡੇ ਬਾਲਕ ਅਵਸਥਾ ਤੋਂ ਹੀ ਮਿੱਤਰ ਸਹਾਇਤਾ ਕਰਨ ਵਾਲੇ ਹਨ।

**ਹਉ ਰਹਿ ਨ ਸਕਾ; ਬਿਨੁ ਦੇਖੇ ਮੇਰੀ ਮਾਈ ॥**

ਹੇ ਮੇਰੇ ਮਾਤਾ ਪਿਤਾ ਰੂਪ ਸੰਤ ਜਨੋ ਅਸੀਂ ਗੁਰਾਂ ਦੇ ਦਰਸ਼ਨ ਦੇਖਿਆਂ ਤੋਂ ਬਿਨਾਂ ਰਹਿ ਨਹੀਂ ਸਕਦੇ ਹਾਂ।

**ਹਰਿ ਜੀਉ ਕ੍ਰਿਪਾ ਕਰਹੁ ਗੁਰੁ ਮੇਲਹੁ; ਜਨ ਨਾਨਕ ਹਰਿ ਧਨੁ ਪਲੈ ਜੀਉ ॥੪॥੧॥**

ਹੇ ਪਰਮੇਸ਼ਰ ਜੀ ਕਿਰਪਾ ਕਰਕੇ ਗੁਰੂ ਸ੍ਰੀ ਗੁਰੂ ਅਮਰਦਾਸ ਜੀ ਨਾਲ ਮੇਲ ਦੇਵੋ। ਦਾਸਾ ਭਾਵ ਧਾਰਕੇ ਸ੍ਰੀ ਗੁਰੂ ਰਾਮਦਾਸ ਜੀ ਕਹਿੰਦੇ ਹਨ ਕਿ ਜਿਨ੍ਹਾਂ (ਜਨ) ਭਾਵ ਦਾਸਾਂ ਨੂੰ ਸ੍ਰੀ ਗੁਰੂ ਅਮਰਦਾਸ ਜੀ ਪਾਸੋਂ ਸਾਨੂੰ ਹਰੀ ਦਾ ਨਾਮ ਰੂਪੀ ਧਨ ਹਿਰਦੇ ਰੂਪੀ ਪੱਲੇ ਵਿਚ ਪ੍ਰਾਪਤ ਹੋਵੇ, ਹੇ ਪਿਆਰੇ ਜੀ ॥੪॥੧॥

## ਮਾਝ ਮਹਲਾ ੪ ॥

**ਮਧੁਸੂਦਨ ਮੇਰੇ ਮਨ ਤਨ ਪ੍ਰਾਨਾ ॥ ਹਉ ਹਰਿ ਬਿਨੁ ਦੂਜਾ ਅਵਰੁ ਨ ਜਾਨਾ ॥ ਕੋਈ ਸਜਣੁ ਸੰਤੁ ਮਿਲੈ ਵਡਭਾਗੀ ਮੈ ਹਰਿ ਪ੍ਰਭੁ ਪਿਆਰਾ ਦਸੈ ਜੀਉ ॥੧॥ ਹਉ ਮਨੁ ਤਨੁ ਖੋਜੀ ਭਾਲਿ ਭਾਲਾਈ ॥ ਕਿਉ ਪਿਆਰਾ ਪ੍ਰੀਤਮੁ ਮਿਲੈ ਮੇਰੀ ਮਾਈ ॥ ਮਿਲਿ ਸਤਸੰਗਤਿ ਖੋਜੁ ਦਸਾਈ ਵਿਚਿ ਸੰਗਤਿ ਹਰਿ ਪ੍ਰਭੁ ਵਸੈ ਜੀਉ ॥੨॥ ਮੇਰਾ ਪਿਆਰਾ ਪ੍ਰੀਤਮੁ ਸਤਿਗੁਰੁ ਰਖਵਾਲਾ ॥ ਹਮ ਬਾਰਿਕ ਦੀਨ ਕਰਹੁ ਪ੍ਰਤਿਪਾਲਾ ॥ ਮੇਰਾ ਮਾਤ ਪਿਤਾ ਗੁਰੁ ਸਤਿਗੁਰੁ ਪੂਰਾ ਗੁਰ ਜਲ ਮਿਲਿ ਕਮਲੁ ਵਿਗਸੈ ਜੀਉ ॥੩॥ ਮੈ ਬਿਨੁ ਗੁਰ ਦੇਖੇ ਨੀਦ ਨ ਆਵੈ ॥ ਮੇਰੇ ਮਨ ਤਨਿ ਵੇਦਨ ਗੁਰ ਬਿਰਹੁ ਲਗਾਵੈ ॥ ਹਰਿ ਹਰਿ ਦਇਆ ਕਰਹੁ ਗੁਰੁ ਮੇਲਹੁ ਜਨ ਨਾਨਕ ਗੁਰ ਮਿਲਿ ਰਹਸੈ ਜੀਉ ॥੪॥੨॥**

(ਅੰਗ ੯੪)

### ਮਧੁਸੂਦਨ; ਮੇਰੇ ਮਨ ਤਨ ਪ੍ਰਾਨਾ ॥

ਸ੍ਰਿਸ਼ਟੀ ਦੇ ਆਦਿ ਵਿਚ ਮਧੁ ਕੈਟਭ ਦੈਂਤ ਹੋਏ ਹਨ।

ਪ੍ਰਮਾਣ : **[ਏਕ ਸ੍ਰਵਣ ਤੇ ਮੈਲ ਨਿਕਾਰਾ ਤਾਤੇ ਮਧੁ ਕੈਟਤ ਤਨੁ ਧਾਰਾ।
ਦੁਤੀਆ ਸ੍ਰਵਣ ਤੇ ਮੈਲ ਨਿਕਾਰੀ ਤਾਂਤੇ ਭਈ ਸ੍ਰਿਸਟ ਇਹ ਸਾਰੀ]** (ਸ੍ਰੀ ਦਸਮ ਗ੍ਰੰਥ ਸਾਹਿਬ ਜੀ)

ਇਹ ਬ੍ਰਹਮਾ ਨੂੰ ਮਾਰਨ ਦੌੜੇ ਸਨ। ਵਿਸ਼ਨੂੰ ਨੇ ਪੰਜ ਹਜ਼ਾਰ ਸਾਲ ਇਹਨਾਂ ਨਾਲ ਜੰਗ ਕੀਤਾ।

ਪ੍ਰਮਾਣ : **[ਜੁੱਧ ਕਰਿਉ ਤਿਨ ਸੌਂ ਭਗਵੰਤ ਨਾ ਮਾਰ ਸਕੈ ਅਤਿ ਦੈਂਤ ਬਲੀ ਹੈ]** (ਸ੍ਰੀ ਦਸਮ ਗ੍ਰੰਥ ਸਾਹਿਬ ਜੀ)

ਇਹਨਾਂ ਨੇ ਖ਼ੁਸ਼ ਹੋ ਕੇ ਭਗਵਾਨ ਵਿਸ਼ਨੂੰ ਨੂੰ ਕਿਹਾ ਕਿ ਵਰ ਮੰਗ ਲੈ ਤਾਂ ਭਗਵਾਨ ਨੇ ਕਿਹਾ ਸਿਰ ਦੇ ਦੇਵੋ। ਇਨ੍ਹਾਂ ਨੇ ਕਿਹਾ ਕਿ ਖ਼ੁਸ਼ਕ ਜਗ੍ਹਾ ਪਰ ਰਖਕੇ ਸਾਡਾ ਸਿਰ ਵੱਢ ਲੈ, ਤਾਂ ਫੇਰ ਕੁਰਕਛੇਤਰ ਵਾਲੀ ਧਰਤੀ ਉਤੇ ਇਕ ਕੋਸ ਚੌਂਕੜਾ ਮਾਰਕੇ, ਪੱਟਾਂ ਉਤੇ ਸੀਸ ਰੱਖਕੇ ਕੱਟੇ ਸੀ। ਇਉ ਮਧੂ ਦੈਂਤ ਨੂੰ (ਸੂਦਨ) ਕੱਟਣੇ ਵਾਲਾ ਨਾਉਂ ਪਇਆ ਸੀ। ਇਸੇ ਤਰ੍ਹਾਂ ਸਿੱਖ ਦੇ ਹਿਰਦੇ ਵਿਚੋਂ ਹੰਕਾਰ ਰੂਪੀ ਸਿਰ ਨੂੰ ਸਿਮ੍ਰਨ ਰੂਪੀ ਸੁਦਰਸ਼ਨ ਚੱਕਰ ਨਾਲ ਵੱਢਣ ਵਾਲਾ ਹੈ। ਹੇ ਮਧੂਸੂਦਨ ਪਰਮੇਸ਼ਰ ਜੀ, ਤੁਸੀਂ ਮੇਰੇ ਮਨ, ਤਨ ਤੇ ਪ੍ਰਾਣਾਂ ਦੇ ਆਸਰੇ ਹੋ।

### ਹਉ ਹਰਿ ਬਿਨੁ; ਦੂਜਾ ਅਵਰੁ ਨ ਜਾਨਾ ॥

ਹੇ ਹਰੀ ਅਸੀਂ ਆਪ ਤੋਂ ਬਿਨਾਂ ਕਿਸੇ ਨੂੰ ਦੂਜਾ ਜਾਣਿਆ ਹੀ ਨਹੀਂ ਹੈ।

### ਕੋਈ ਸਜਣੁ ਸੰਤੁ ਮਿਲੈ ਵਡਭਾਗੀ; ਮੈ ਹਰਿ ਪ੍ਰਭੁ ਪਿਆਰਾ ਦਸੈ ਜੀਉ ॥੧॥

ਕੋਈ (ਸਜਣੁ) ਨਾਮ ਨੂੰ ਸ੍ਰਵਣ ਕਰਨ ਵਾਲਾ, (ਸੰਤੁ)

ਪ੍ਰਮਾਣ : **[ਜਿਨਾ ਸਾਸਿ ਗਿਰਾਸਿ ਨ ਵਿਸਰੈ ਹਰਿ ਨਾਮਾਂ ਮਨਿ ਮੰਤੁ ॥
ਧੰਨੁ ਸਿ ਸੇਈ ਨਾਨਕਾ ਪੂਰਨੁ ਸੋਈ ਸੰਤੁ ॥੧॥]** (ਅੰਗ ੩੧੯)

ਐਸਾ (ਵਡਭਾਗੀ) ਵੱਡਿਆਂ ਭਾਗਾਂ ਵਾਲਾ ਜਿਸ ਵਿਚ ਵਡਿਆਈ ਦੀ ਭੁੱਖ ਨਾ ਹੋਵੇ। ਐਸਾ ਕੋਈ ਗੁਰਮੁਖ ਸੰਤ ਮਿਲ ਜਾਵੇ; ਜਿਹੜਾ ਮੈਨੂੰ ਹਰੀ ਸਮਰੱਥ ਪਿਆਰੇ ਦੀ ਦੱਸ ਪਾ ਦੇਵੇ, ਹੇ ਪਿਆਰੇ ਜੀ!

**ਹਉ ਮਨੁ ਤਨੁ ਖੋਜੀ; ਭਾਲਿ ਭਾਲਾਈ ॥**

ਅਸੀਂ ਤਨ ਨੂੰ ਖੋਜ ਕਰਕੇ ਮਨ ਨੂੰ (ਭਾਲ) ਲੱਭਿਆ ਹੈ, ਭਾਲ ਕਰਕੇ। **ਵਾ:** ਅਸੀਂ ਖੋਜੀ ਹੋ ਕੇ ਮਨ ਵਿਚੋਂ ਵੀ ਭਾਲ ਕੀਤੀ ਹੈ ਤੇ ਤਨ ਵਿਚੋਂ ਵੀ ਭਾਲਿਆ ਹੈ।

**ਕਿਉ ਪਿਆਰਾ ਪ੍ਰੀਤਮੁ; ਮਿਲੈ ਮੇਰੀ ਮਾਈ ॥**

ਪਰਮ ਪ੍ਰੇਮ ਦਾ ਅਸਪਦ ਪਿਆਰਾ ਕਿਵੇਂ ਮਿਲੇ ? ਹੇ ਮੇਰੇ ਮਾਤਾ ਪਿਤਾ ਰੂਪ ਸੰਤ ਜਨੋ !

**ਮਿਲਿ ਸਤਸੰਗਤਿ ਖੋਜੁ ਦਸਾਈ;**

ਸਤਿਸੰਗਤ ਵਿਚ ਮਿਲਕੇ ਉਸ ਦੀ ਖੋਜ ਦੇ ਗਿਆਨ ਦੇ ਰਸਤੇ ਨੂੰ (ਦਸਾਈ) ਪੁੱਛਿਆ ਹੈ। ਤਾਂ ਸੰਤ ਦਸਦੇ ਹਨ।

**ਵਿਚਿ ਸੰਗਤਿ ਹਰਿ ਪ੍ਰਭੁ ਵਸੈ ਜੀਉ ॥੨॥**

ਹੇ ਭਾਈ ! ਹਰੀ ਸਮਰੱਥ ਸੰਗਤ ਵਿਚ ਹੀ ਵੱਸਦਾ ਹੈ ਹੇ ਪਿਆਰੇ ਜੀ ! ਜਿਨ੍ਹਾਂ ਦੇ ਸਤਿਸੰਗਤ ਵਿਚ ਆ ਕਰਕੇ ਨਾਮ ਹਿਰਦੇ ਵਿਚ ਵੱਸਦਾ ਹੈ, ਉਹਨਾਂ ਨੂੰ ਦਰਸ਼ਨ ਹੁੰਦੇ ਹਨ। ਪੰਚਮ ਪਾਤਸ਼ਾਹ ਨੇ ਕਿਹਾ ਹੈ।

ਪ੍ਰਮਾਣ : [**ਜਿਥੈ ਕੋਇ ਕਥੰਨਿ ਨਾਉ ਸੁਣੰਦੋ ਮਾ ਪਿਰੀ ॥**
**ਮੂੰ ਜੁਲਾਊਂ ਤਥਿ ਨਾਨਕ ਪਿਰੀ ਪਸੰਦੋ ਹਰਿਓ ਥੀਓਸਿ ॥੨॥**] (ਅੰਗ ੧੧੦੧)

**ਮੇਰਾ ਪਿਆਰਾ ਪ੍ਰੀਤਮੁ; ਸਤਿਗੁਰੁ ਰਖਵਾਲਾ ॥**

ਮੇਰੇ ਪ੍ਰੀਤਮ ਪਿਆਰੇ ਗੁਰੂ ਜੀ ਰਖਵਾਲੇ ਹਨ।

**ਹਮ ਬਾਰਿਕ ਦੀਨ; ਕਰਹੁ ਪ੍ਰਤਿਪਾਲਾ ॥**

ਅਸੀਂ (ਦੀਨ) ਗ਼ਰੀਬ ਬਾਲਕੇ ਹਾਂ ਜੀ, ਸਾਨੂੰ ਪਾਲਣਾ ਕਰੋ।

**ਮੇਰਾ ਮਾਤ ਪਿਤਾ ਗੁਰੁ ਸਤਿਗੁਰੁ ਪੂਰਾ; ਗੁਰ ਜਲ ਮਿਲਿ ਕਮਲੁ ਵਿਗਸੈ ਜੀਉ ॥੩॥**

*(ਵਿਗੱਸੈ ਬੋਲੋ)*

ਚੇਤਨ ਦਾ ਸਰੂਪ ਪੂਰਨ ਸਤਿਗੁਰੂ ਸ੍ਰੀ ਗੁਰੂ ਅਮਰਦਾਸ ਜੀ ਸਾਡੇ ਮਾਤਾ ਪਿਤਾ ਰੂਪ ਹਨ। ਅਭਿੰਨ ਨਮਿਤ ਉਪਾਦਾਨ ਕਾਰਣ ਹੋਣੇ ਕਰਕੇ ਮਾਤਾ ਪਿਤਾ ਹਨ। ਗੁਰੂ ਰੂਪੀ ਜਲ ਨੂੰ ਦੇਖਕੇ ਸਾਡਾ ਚਿੱਤ ਰੂਪੀ ਕਵਲ ਖਿੜਦਾ ਹੈ ਜੀ।

**ਮੈ ਬਿਨੁ ਗੁਰ ਦੇਖੇ; ਨੀਦ ਨ ਆਵੈ ॥**

ਸਤਿਗੁਰਾਂ ਦੇ ਦਰਸ਼ਨ ਦੇਖੇ ਤੋਂ ਬਿਨਾਂ ਮੈਨੂੰ (ਨੀਂਦ) ਸ਼ਾਂਤੀ, ਸਮਾਧੀ ਰੂਪੀ ਨੀਂਦ ਨਹੀਂ ਆਉਂਦੀ ਹੈ।

**ਮੇਰੇ ਮਨ ਤਨਿ ਵੇਦਨ; ਗੁਰ ਬਿਰਹੁ ਲਗਾਵੈ ॥**

ਮੇਰੇ ਮਨ ਵਿਚ, ਸਰੀਰ ਵਿਚ ਵੀ ਗੁਰੂ ਜੀ (ਬਿਰਹੁ) ਵਿਛੋੜੇ ਦੀ, ਪ੍ਰੇਮ ਦੀ (ਵੇਦਨ) ਪੀੜਾ ਲਗਾ ਦਿੰਦੇ ਹਨ।

**ਹਰਿ ਹਰਿ ਦਇਆ ਕਰਹੁ ਗੁਰੁ ਮੇਲਹੁ; ਜਨ ਨਾਨਕ ਗੁਰ ਮਿਲਿ ਰਹਸੈ ਜੀਉ ॥੪॥੨॥**

*(ਰਹੱਸੈ ਬੋਲੋ)*

ਹੇ ਹਰੇ-ਭਰੇ ਕਰਨ ਵਾਲੇ ਹਰੀ ਜੀ ! ਕਿਰਪਾ ਕਰਕੇ ਗੁਰਾਂ ਨਾਲ ਮੇਲ ਦੇਵੋ। ਸ੍ਰੀ ਗੁਰੂ ਰਾਮਦਾਸ ਜੀ ਕਹਿੰਦੇ ਹਨ ਕਿ ਗੁਰਾਂ ਨਾਲ ਮਿਲ ਕਰਕੇ (ਰਹਸੈ) ਅਨੰਦ ਦੇ ਸਹਿਤ ਹੁੰਦੇ ਹਾਂ ਜੀ ॥੪॥੨॥

**ਮਾਝ ਮਹਲਾ ੪ ॥**

**ਹਰਿ ਗੁਣ ਪੜੀਐ ਹਰਿ ਗੁਣ ਗੁਣੀਐ ॥ ਹਰਿ ਹਰਿ ਨਾਮ ਕਥਾ ਨਿਤ ਸੁਣੀਐ ॥ ਮਿਲਿ ਸਤਸੰਗਤਿ ਹਰਿ ਗੁਣ ਗਾਏ ਜਗੁ ਭਉਜਲੁ ਦੁਤਰੁ ਤਰੀਐ ਜੀਉ ॥੧॥ ਆਉ ਸਖੀ ਹਰਿ ਮੇਲੁ ਕਰੇਹਾ ॥ ਮੇਰੇ ਪ੍ਰੀਤਮ ਕਾ ਮੈ ਦੇਇ ਸਨੇਹਾ ॥ ਮੇਰਾ ਮਿਤ੍ਰੁ ਸਖਾ ਸੋ ਪ੍ਰੀਤਮੁ ਭਾਈ ਮੈ ਦਸੇ ਹਰਿ ਨਰਹਰੀਐ ਜੀਉ ॥੨॥ ਮੇਰੀ ਬੇਦਨ ਹਰਿ ਗੁਰੁ ਪੂਰਾ ਜਾਣੈ ॥ ਹਉ ਰਹਿ ਨ ਸਕਾ ਬਿਨੁ ਨਾਮ ਵਖਾਣੇ ॥ ਮੈ ਅਉਖਧੁ ਮੰਤ੍ਰੁ ਦੀਜੈ ਗੁਰ ਪੂਰੇ ਮੈ ਹਰਿ ਹਰਿ ਨਾਮਿ ਉਧਰੀਐ ਜੀਉ ॥੩॥ ਹਮ ਚਾਤ੍ਰਿਕ ਦੀਨ ਸਤਿਗੁਰ ਸਰਣਾਈ ॥ ਹਰਿ ਹਰਿ ਨਾਮੁ ਬੂੰਦ ਮੁਖਿ ਪਾਈ ॥ ਹਰਿ ਜਲਨਿਧਿ ਹਮ ਜਲ ਕੇ ਮੀਨੇ ਜਨ ਨਾਨਕ ਜਲ ਬਿਨੁ ਮਰੀਐ ਜੀਉ ॥੪॥੩॥**

(ਅੰਗ ੯੫)

ਪ੍ਰਸ਼ਨ : ਹੇ ਗੁਰੂ ਜੀ ਪੜਾਈ ਕੈਸੀ ਪੜਨੀ ਚਾਹੀਦੀ ਹੈ ਅਤੇ ਵਿਚਾਰ ਕੈਸੀ ਅਰਥਾਂ ਦੀ ਕਰਨੀ ਚਾਹੀਦੀ ਹੈ?

ਉੱਤਰ :

**ਹਰਿ ਗੁਣ ਪੜੀਐ; ਹਰਿ ਗੁਣ ਗੁਣੀਐ ॥**

ਹੇ ਭਾਈ ਜਿਸ ਵਿਚ ਹਰੀ ਦੇ ਗੁਣ ਹੋਣ; ਗਿਆਨ ਹੋਵੇ ਉਹ ਅਰਥਾਂ ਦੀ ਵਿਚਾਰ ਕਰੋ।

**ਹਰਿ ਹਰਿ ਨਾਮ; ਕਥਾ ਨਿਤ ਸੁਣੀਐ ॥**

ਹਰਿ ਹਰਿ ਨਾਮ ਦੀ ਕਥਾ ਹੀ ਰੋਜ਼ ਸੁਨਣਾ ਕਰੀਏ।

**ਮਿਲਿ ਸਤਸੰਗਤਿ ਹਰਿ ਗੁਣ ਗਾਏ; ਜਗੁ ਭਉਜਲੁ ਦੁਤਰੁ ਤਰੀਐ ਜੀਉ ॥੧॥**

ਸੰਗਤ ਨਾਲ ਮਿਲ ਕਰਕੇ ਹਰੀ ਦੇ ਗੁਣਾਂ ਨੂੰ ਗਾਵੇ, ਇਸ ਪ੍ਰਕਾਰ (ਦੁਤਰੁ) ਕਠਿਨ ਭੈਦਾਇਕ ਸੰਸਾਰ ਤੋਂ ਤਰਣਾ ਕਰੀਏ ਜੀ, ਤਰੀਦਾ ਹੈ ਜੀ।

**ਆਉ ਸਖੀ; ਹਰਿ ਮੇਲੁ ਕਰੇਹਾ ॥**

ਹੇ ਮਹਾਤਮਾ ਰੂਪ ਸਖੀਓ ਆਵੋ, ਹਰੀ ਦੀ ਪ੍ਰਾਪਤੀ ਦੇ ਵਾਸਤੇ ਮੇਲ ਕਰੋ।

ਪ੍ਰਮਾਣ : **[ਆਵਹੁ ਭੈਣੇ ਗਲਿ ਮਿਲਹ ਅੰਕਿ ਸਹੇਲੜੀਆਹ ॥
ਮਿਲਿ ਕੈ ਕਰਹ ਕਹਾਣੀਆ ਸੰਮ੍ਰਥ ਕੰਤ ਕੀਆਹ ॥]** (ਅੰਗ ੧੭)

**ਮੇਰੇ ਪ੍ਰੀਤਮ ਕਾ ਮੈ ਦੇਇ ਸਨੇਹਾ ॥**

ਮੇਰੇ ਪ੍ਰੀਤਮ ਵਾਹਿਗੁਰੂ ਦੀ ਪ੍ਰਾਪਤੀ ਦਾ ਮੈਨੂੰ ਸੁਨੇਹਾ ਦਿਉ ਜੀ।

**ਮੇਰਾ ਮਿਤ੍ਰੁ ਸਖਾ ਸੋ ਪ੍ਰੀਤਮੁ ਭਾਈ; ਮੈ ਦਸੇ ਹਰਿ ਨਰਹਰੀਐ ਜੀਉ ॥੨॥**

ਉਹ ਮੇਰਾ ਗਰਭ ਦਾ ਮਿੱਤਰ ਹੈ, ਏਥੇ ਲੋਕ ਦਾ ਵੀ ਸਖਾ ਪਿਆਰਾ ਹੈ ਤੇ ਪ੍ਰਲੋਕ ਦਾ ਵੀ (ਪ੍ਰੀਤਮ) ਪਿਆਰਾ ਭਾਈ ਹੈ। ਕੋਈ ਮੈਨੂੰ (ਨਰਹਰੀਐ) ਪ੍ਰੇਰਕ ਪਰਮੇਸ਼ਰ ਨੂੰ ਦੱਸਣਾ ਕਰੇ ਜੀ। **ਵਾ:** ਉਹ ਪਿਆਰੇ

ਤੋਂ ਪਿਆਰਾ ਭਾਈ ਹੈ, ਜੋ ਮੈਨੂੰ ਪਰਮੇਸ਼ਰ ਦੱਸਣਾ ਕਰੇ ਹੇ ਪਿਆਰੇ ਜੀ! ਜੋ ਮੈਨੂੰ ਨਿਅੰਤਾ- ਪਰਮੇਸ਼ਰ ਦੀ ਦੱਸ ਪਾਵੇ।

**ਮੇਰੀ ਬੇਦਨ; ਹਰਿ ਗੁਰੁ ਪੂਰਾ ਜਾਣੈ ॥**

ਮੇਰੇ ਹਿਰਦੇ ਦੀ ਪ੍ਰੇਮ ਦੀ ਪੀੜਾ ਨੂੰ, ਪੂਰਨ ਗੁਰੂ ਸ੍ਰੀ ਗੁਰੂ ਅਮਰਦਾਸ ਜੀ, ਹਰੀ ਦਾ ਸਰੂਪ ਹੀ ਜਾਣਦੇ ਹਨ।

**ਹਉ ਰਹਿ ਨ ਸਕਾ; ਬਿਨੁ ਨਾਮ ਵਖਾਣੇ ॥**

ਅਸੀਂ ਬਿਨਾਂ ਨਾਮ ਦੇ ਉਚਾਰਨ ਤੋਂ ਰਹਿ ਨਹੀਂ ਸਕਦੇ ਹਾਂ, ਜਿਵੇਂ ਅਮਲੀ ਅਮਲ ਤੋਂ ਬਿਨਾਂ ਨਹੀਂ ਰਹਿ ਸਕਦਾ ਹੈ।

**ਮੈ ਅਉਖਧੁ ਮੰਤ੍ਰੁ ਦੀਜੈ ਗੁਰ ਪੂਰੇ; ਮੈ ਹਰਿ ਹਰਿ ਨਾਮਿ ਉਧਰੀਐ ਜੀਉ ॥੩॥**

ਹੇ ਪੂਰਨ ਸਤਿਗੁਰੂ ਜੀ! ਰਾਗ ਦਵੈਖ ਦੇ ਜ਼ਖ਼ਮ ਮੇਟਣ ਲਈ ਭਗਤੀ ਰੂਪੀ, ਸੇਵਾ ਰੂਪੀ (ਅਉਖਧੁ) ਦੁਆਈ ਦੇਣਾਂ ਕਰੋ ਜੀ। ਅਤੇ ਕਾਮ ਕਰੋਧ ਸੱਪਾਂ ਨੂੰ ਮਾਰਨ ਵਾਸਤੇ ਨਾਮ ਮੰਤਰ ਦੇਣਾ ਕਰੋ ਜੀ। ਮੈਨੂੰ ਹਰਿ ਹਰਿ ਦੇ ਨਾਮ ਕਰਕੇ ਉਧਾਰਨਾ ਕਰੋ, ਮੁਕਤ ਕਰਨਾ ਕਰੋ ਜੀ।

**ਹਮ ਚਾਤ੍ਰਿਕ ਦੀਨ; ਸਤਿਗੁਰ ਸਰਣਾਈ ॥**

ਅਸੀਂ ਗ਼ਰੀਬ ਬਬੀਹੇ ਹਾਂ, ਹੇ ਸਤਿਗੁਰੂ ਜੀ! ਬੱਦਲ ਰੂਪ ਆਪ ਦੀ ਸ਼ਰਨ ਆਏ ਹਾਂ।

**ਹਰਿ ਹਰਿ ਨਾਮੁ; ਬੂੰਦ ਮੁਖਿ ਪਾਈ ॥**

ਹਰਿ ਹਰਿ ਨਾਮ ਦੇ ਉਪਦੇਸ਼ ਰੂਪੀ ਸੁਆਂਤੀ ਬੂੰਦ, ਅੰਤਸ਼ਕਰਣ ਰੂਪੀ ਮੁਖ ਮੇਂ ਪਾਉ ਜੀ।

**ਹਰਿ ਜਲਨਿਧਿ ਹਮ ਜਲ ਕੇ ਮੀਨੇ; ਜਨ ਨਾਨਕ ਜਲ ਬਿਨੁ ਮਰੀਐ ਜੀਉ ॥੪॥੩॥**

ਹਰੀ ਪਰਮੇਸ਼ਰ (ਜਲਨਿਧਿ) ਸਮੁੰਦਰ ਰੂਪ ਹੈ ਅਤੇ ਅਸੀਂ ਹਰੀ ਰੂਪ ਜਲ ਦੇ ਮੱਛ ਹਾਂ, ਸ੍ਰੀ ਗੁਰੂ ਰਾਮਦਾਸ ਜੀ ਦਾਸਾ ਭਾਵ ਧਾਰਕੇ ਕਹਿੰਦੇ ਹਨ ਕਿ ਨਾਮ ਜਲ ਤੋਂ ਬਿਨਾਂ ਮਰਨਾ ਹੁੰਦਾ ਹੈ ?

## ਮਾਝ ਮਹਲਾ ੪ ॥

**ਹਰਿ ਜਨ ਸੰਤ ਮਿਲਹੁ ਮੇਰੇ ਭਾਈ ॥ ਮੇਰਾ ਹਰਿ ਪ੍ਰਭੁ ਦਸਹੁ ਮੈ ਭੁਖ ਲਗਾਈ ॥ ਮੇਰੀ ਸਰਧਾ ਪੂਰਿ ਜਗਜੀਵਨ ਦਾਤੇ ਮਿਲਿ ਹਰਿ ਦਰਸਨਿ ਮਨੁ ਭੀਜੈ ਜੀਉ ॥੧॥ ਮਿਲਿ ਸਤਸੰਗਿ ਬੋਲੀ ਹਰਿ ਬਾਣੀ ॥ ਹਰਿ ਹਰਿ ਕਥਾ ਮੇਰੈ ਮਨਿ ਭਾਣੀ ॥ ਹਰਿ ਹਰਿ ਅੰਮ੍ਰਿਤੁ ਹਰਿ ਮਨਿ ਭਾਵੈ ਮਿਲਿ ਸਤਿਗੁਰ ਅੰਮ੍ਰਿਤੁ ਪੀਜੈ ਜੀਉ ॥੨॥ ਵਡਭਾਗੀ ਹਰਿ ਸੰਗਤਿ ਪਾਵਹਿ ॥ ਭਾਗਹੀਨ ਭ੍ਰਮਿ ਚੋਟਾ ਖਾਵਹਿ ॥ ਬਿਨੁ ਭਾਗਾ ਸਤਸੰਗੁ ਨ ਲਭੈ ਬਿਨੁ ਸੰਗਤਿ ਮੈਲੁ ਭਰੀਜੈ ਜੀਉ ॥੩॥ ਮੈ ਆਇ ਮਿਲਹੁ ਜਗਜੀਵਨ ਪਿਆਰੇ ॥ ਹਰਿ ਹਰਿ ਨਾਮੁ ਦਇਆ ਮਨਿ ਧਾਰੇ ॥ ਗੁਰਮਤਿ ਨਾਮੁ ਮੀਠਾ ਮਨਿ ਭਾਇਆ ਜਨ ਨਾਨਕ ਨਾਮਿ ਮਨੁ ਭੀਜੈ ਜੀਉ ॥੪॥੪॥**

*(ਅੰਗ ੯੫)*

**ਹਰਿ ਜਨ ਸੰਤ; ਮਿਲਹੁ ਮੇਰੇ ਭਾਈ ॥**

ਹੇ ਹਰੀ ਦੇ ਸੰਤ ਭਗਤ ਜਨੋ ! ਚੇਤਨ ਦੀ ਅੰਸ ਹੋਣ ਕਰਕੇ ਮੇਰੇ ਭਾਈਓ ਮਿਲਣਾ ਕਰੋ। ਗੁਰੂ ਜੀ ਨੇ ਗੁਰਸਿੱਖਾਂ ਨੂੰ ਭਾਈ ਦੀ ਪਦਵੀ ਦੇ ਕਰਕੇ ਆਪਣੀ ਸਮਤਾ ਦਿੱਤੀ ਹੈ।

ਪ੍ਰਮਾਣ : **[ਜਨੁ ਨਾਨਕੁ ਮੰਗੈ ਧੂੜਿ ਤਿਨ ਜੋ ਗੁਰ ਕੇ ਸਿਖ ਮੇਰੇ ਭਾਈ ॥੨॥]** (ਅੰਗ ੩੧੦)

**ਮੇਰਾ ਹਰਿ ਪ੍ਰਭੁ ਦਸਹੁ; ਮੈ ਭੁਖ ਲਗਾਈ ॥**

ਮੇਰੇ ਹਰੀ ਪ੍ਰਭੂ ਦੀ ਦੱਸ ਪਾਵੋ। ਮੈਨੂੰ ਦਰਸ਼ਨਾਂ ਦੀ ਆਸਾ ਰੂਪ ਭੁੱਖ ਲੱਗੀ ਹੈ।

**ਮੇਰੀ ਸਰਧਾ ਪੂਰਿ, ਜਗਜੀਵਨ ਦਾਤੇ;**

ਹੇ ਸੰਸਾਰ ਦੇ ਜੀਵਨ ਰੂਪ ਪਰਮੇਸ਼ਰ ਮੇਰੀ ਸ਼ਰਧਾ ਪੂਰੀ ਕਰੋ ਜੀ।

**ਮਿਲਿ ਹਰਿ ਦਰਸਨਿ ਮਨੁ ਭੀਜੈ ਜੀਉ ॥੧॥**

ਹੇ ਹਰੀ ! ਆਪ ਜੀ ਦੇ ਦਰਸ਼ਨ ਹੋਣ ਤਾਂ ਮਨ (ਭੀਜੈ) ਪ੍ਰਸੰਨ ਹੁੰਦਾ ਹੈ ਜੀ।

**ਮਿਲਿ ਸਤਸੰਗਿ; ਬੋਲੀ ਹਰਿ ਬਾਣੀ ॥**

ਸਤਸੰਗ ਵਿਚ ਮਿਲਕੇ ਹੇ ਹਰੀ ! ਆਪ ਜੀ ਦੀ ਬਾਣੀ ਨੂੰ ਉਚਾਰੀਏ।

**ਹਰਿ ਹਰਿ ਕਥਾ; ਮੇਰੈ ਮਨਿ ਭਾਣੀ ॥**

ਹਰੀ ਦੇ ਨਾਮ ਦੀ ਕਥਾ ਜੋ ਸੁਖ ਰੂਪ ਥਾਂ ਵਿਚ ਇਸਥਿਤੀ ਕਰਾਉਣ ਵਾਲੀ ਹੈ। ਮੇਰੇ ਮਨ ਵਿਚ ਭਾਉਂਦਾ ਹੈ।

**ਹਰਿ ਹਰਿ ਅੰਮ੍ਰਿਤੁ, ਹਰਿ ਮਨਿ ਭਾਵੈ; ਮਿਲਿ ਸਤਿਗੁਰ ਅੰਮ੍ਰਿਤੁ ਪੀਜੈ ਜੀਉ ॥੨॥**

ਹੇ ਹਰੀ ! ਆਪ ਜੀ ਦਾ ਹਰਿ ਹਰਿ ਨਾਮ ਰੂਪ ਅੰਮ੍ਰਿਤ ਮੇਰੇ ਮਨ ਵਿਚ ਭਾਉਂਦਾ ਹੈ, ਪਰ ਸਤਿਗੁਰਾਂ ਨਾਲ ਮਿਲ ਕਰਕੇ ਅੰਮ੍ਰਿਤ ਨਾਮ ਨੂੰ ਪੀਤਾ ਜਾਂਦਾ ਹੈ ਜੀ।

**ਵਡਭਾਗੀ; ਹਰਿ ਸੰਗਤਿ ਪਾਵਹਿ ॥**

ਵੱਡੇ ਭਾਗਾਂ ਵਾਲੇ ਹਰੀ ਪਰਮੇਸ਼ਰ ਦੀ ਸੰਗਤ ਪ੍ਰਾਪਤ ਕਰਦੇ ਹਨ।

**ਭਾਗਹੀਨ ਭ੍ਰਮਿ; ਚੋਟਾ ਖਾਵਹਿ ॥**

ਸ੍ਰੇਸ਼ਟ ਕਰਮਾਂ ਤੋਂ ਹੀਣੇ ਪੁਰਸ਼ ਭਰਮ ਕਰਕੇ, ਸੰਸਾਰ ਵਿਚ ਜੂਨਾਂ ਦੇ ਚੱਕਰ ਵਿਚ ਜਮਾਂ ਦੀਆਂ, ਤਰਕਾਂ ਦੀਆਂ ਕਾਮ ਕਰੋਧ ਦੀਆਂ, ਚੋਟਾਂ ਖਾਂਦੇ ਹਨ।

**ਬਿਨੁ ਭਾਗਾ ਸਤਸੰਗੁ ਨ ਲਭੈ; ਬਿਨੁ ਸੰਗਤਿ ਮੈਲੁ ਭਰੀਜੈ ਜੀਉ ॥੩॥**

ਬਿਨਾਂ ਨਿਸ਼ਕਾਮ ਕਰਮਾਂ ਤੋਂ, ਸਤਿਸੰਗਤ ਪ੍ਰਾਪਤ ਨਹੀਂ ਹੁੰਦੀ ਹੈ। ਸਤਿਸੰਗਤ ਤੋਂ ਬਿਨਾਂ, ਪਾਪਾਂ ਦੀ, ਅਵਿੱਦਿਆ ਦੀ, ਮਲ ਵਿਖਸ਼ੇਪ, ਅਵਰਣ ਦੀ ਮੈਲ ਨਾਲ ਭਰੇ ਰਹੀਦਾ ਹੈ, ਹੇ ਪਿਆਰੇ ਜੀ।

**ਮੈ ਆਇ ਮਿਲਹੁ; ਜਗਜੀਵਨ ਪਿਆਰੇ ॥**

ਹੇ ਪਿਆਰੇ ਸੰਸਾਰ ਦੇ ਜੀਵਨ ਰੂਪ, ਚੇਤਨ ਰੂਪ, ਮੈਨੂੰ ਸਾਖਿਆਤ ਹੋਕੇ ਮਿਲੋ ਜੀ।

**ਹਰਿ ਹਰਿ ਨਾਮੁ; ਦਇਆ ਮਨਿ ਧਾਰੇ ॥**

ਕਿਰਪਾ ਧਾਰ ਕਰਕੇ, ਹਰਿ ਹਰਿ ਨਾਮ ਨੂੰ ਮਨ ਵਿਚ (ਧਾਰੇ) ਦ੍ਰਿੜ੍ਹ ਕਰਾਵੋ। ਪ੍ਰਸ਼ਨ: ਤੁਸੀਂ ਤਾਂ ਪਹਿਲਾਂ ਹੀ ਨਾਮ ਜਪਦੇ ਹੋ, ਉੱਤਰ

**ਗੁਰਮਤਿ ਨਾਮੁ ਮੀਠਾ ਮਨਿ ਭਾਇਆ; ਜਨ ਨਾਨਕ ਨਾਮਿ ਮਨੁ ਭੀਜੈ ਜੀਉ ॥੪॥੪॥**

ਹੇ ਪ੍ਰਭੂ ਜੀ ! ਗੁਰਾਂ ਦੀ (ਮਤਿ) ਸਿਖਿਆ ਅਨੁਸਾਰ ਜੋ ਨਾਮ ਪ੍ਰਾਪਤ ਹੁੰਦਾ ਹੈ। ਉਹੀ ਮੇਰੇ ਮਨ ਵਿਚ (ਮਿਠਾ) ਪਿਆਰਾ ਭਾਉਂਦਾ ਹੈ। ਗੁਰੂ ਜੀ (ਜਨ) ਦਾਸਾ ਭਾਵ ਧਾਰ ਕਰਕੇ ਕਹਿੰਦੇ ਹਨ ਕਿ ਤਾਂ ਨਾਮ ਵਿਚ ਸਾਡਾ ਮਨ ਭਿੱਜਦਾ ਹੈ, ਹੇ ਪਿਆਰੇ ਜੀ !

## ਸਾਖੀ—ਜੱਟ ਸੰਤਾਂ ਕੋਲੋਂ ਉਪਦੇਸ਼ ਲੈਣ ਗਿਆ

ਕੋਈ ਭਜਨ ਸਿਮਰਨ ਕਰਨ ਵਾਲੇ ਮਹਾਤਮਾ ਸਨ ਉਹਨਾਂ ਪਾਸ ਇਕ ਜੱਟ ਉਪਦੇਸ਼ ਲੈਣ ਗਿਆ ਸੰਤਾਂ ਨੂੰ ਬੇਨਤੀ ਕੀਤੀ ਕਿ ਮੈਨੂੰ ਉਪਦੇਸ਼ ਦਿਉ ਤਾਂ ਸੰਤ ਕਹਿੰਦੇ ਭਾਈ ਸੇਵਾ ਕਰ ਜਦੋਂ ਸਮਾਂ ਆਵੇਗਾ ਤਾਂ ਉਪਦੇਸ਼ ਦੇਵਾਂਗੇ। ਇਕ ਸਾਲ ਜ਼ਿਮੀਂਦਾਰ ਸੇਵਾ ਕਰਦਾ ਰਿਹਾ। ਇਕ ਸਾਲ ਬਾਅਦ ਸੰਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿਚ ਲੈ ਗਏ ਅਤੇ ਬਚਨ ਕੀਤਾ ਭਾਈ ਵਾਹਿਗੁਰੂ ਵਾਹਿਗੁਰੂ ਜਪਿਆ ਕਰ। ਇਹ ਸੁਣ ਕੇ ਜੱਟ ਨਰਾਜ਼ ਹੋ ਗਿਆ ਕਿ ਇਹ ਵਾਹਿਗੁਰੂ ਤਾਂ ਮੇਰੀ ਮਾਂ ਵੀ ਕਹਿੰਦੀ ਸੀ। ਤੁਸੀਂ ਮੇਰੇ ਕੋਲੋਂ ਇਕ ਸਾਲ ਸੇਵਾ ਕਰਵਾ ਕੇ ਮੈਨੂੰ ਕੀ ਨਾਮ ਦਿੱਤਾ ਹੈ ਨਰਾਜ਼ ਹੋ ਗਿਆ। ਤਾਂ ਸੰਤਾਂ ਨੇ ਇਸਦਾ ਸ਼ੰਕਾ ਦੂਰ ਕਰਨ ਲਈ ਇਕ ਲਾਲ ਦਿੱਤਾ ਅਤੇ ਕਿਹਾ ਕਿ ਨਗਰ ਵਿਚ ਜਾ ਕਰਕੇ ਇਸਦੀ ਕੀਮਤ ਪੁਆ ਕੇ ਲਿਆ ਪਰ ਵੇਚੀ ਨਾ। ਇਹ ਬਚਨ ਮੰਨ ਕੇ ਪਹਿਲਾਂ ਉਸ ਮਾਈ ਦੇ ਘਰ ਗਿਆ ਜਿਥੋਂ ਰੋਜ਼ ਆਟੇ ਦੀ ਭਿੱਖਸ਼ਾ ਮੰਗ ਕਰਕੇ ਲਿਆਉਂਦਾ ਸੀ। ਮਾਈ ਨੂੰ ਕਹਿੰਦਾ ਜੇ ਮੈਂ ਤੈਨੂੰ ਇਹ ਲਾਲ ਦੇ ਦਿਆ ਤਾਂ ਇਸਦੇ ਬਦਲੇ ਮੈਨੂੰ ਕੀ ਦੇਵੇਂਗੀ। ਤਾਂ ਮਾਈ ਕਹਿੰਦੀ ਅੱਗੇ ਇਕ ਬੁੱਕ ਆਟੇ ਦੀ ਦਿੰਦੀ ਹਾਂ ਅੱਜ ਦੋ ਬੁੱਕ ਦੇ ਦਿਆਂਗੀ ਜਿਸ ਕਰਕੇ ਮੇਰੇ ਪੋਤਰੇ ਇਸ ਨਾਲ ਖੇਡਣਗੇ। (ਲੋਗਨ ਰਾਮ ਖਿਡਾਉਨਾ ਜਾਨਾ॥) ਸੁਣ ਕੇ ਅੱਗੇ ਬਾਣੀਏ ਦੀ ਦੁਕਾਨ ਤੇ ਚਲਾ ਗਿਆ ਉਸਨੂੰ ਪੁੱਛਿਆ ਉਹ ਕਹਿੰਦਾ ਕਿ ਮੈਂ ਤੈਨੂੰ ਇਸਦੇ ਇਵਜ਼ (ਬਦਲੇ) ਵਿਚ ਇਕ ਰੁਪਈਆ ਦੇ

ਦੇਵਾਂਗਾ। ਅਤੇ ਮੈਂ ਇਸਨੂੰ ਤੱਕੜੀ ਦਾ ਪਾਸਕੂ ਬਣਾ ਲਵਾਂਗਾ। ਸੁਣ ਕੇ ਅੱਗੇ ਗਿਆ ਤਾਂ ਜੌਹਰੀ ਦੀ ਦੁਕਾਨ ਤੇ ਪਹੁੰਚ ਕੇ ਜੌਹਰੀ ਨੂੰ ਕਹਿੰਦਾ ਮੈਨੂੰ ਇਸਦੇ ਇਵਜ਼ ਵਿਚ ਕੀ ਦੇਵੇਂਗਾ। ਜੌਹਰੀ ਨੇ ਲਾਲ ਫੜ ਕੇ ਪਰਖ ਕੀਤੀ ਅਤੇ ਇਕ ਸੌ ਚਾਂਦੀ ਦਾ ਰੁਪਈਆਂ ਲਾਲ ਦੀ ਭੇਟਾ ਕਰ ਦਿੱਤਾ। ਅਤੇ ਕਿਹਾ ਮੈਂ ਇਸ ਦੀ ਕੀਮਤ ਦੱਸ ਨਹੀਂ ਸਕਦਾ ਇਹ ਬੇਸੁਮਾਰ ਕੀਮਤੀ ਹੈ। ਇਹ ਮੈਂ ਸਿਰਫ ਇਸਦੀ ਦਰਸ਼ਨੀ ਭੇਟਾ ਦਿੱਤੀ ਹੈ। ਇਹ ਵਾਪਸ ਸੰਤਾਂ ਦੀ ਕੁਟੀਆ ਵਿਚ ਆ ਗਿਆ ਸਾਰੀ ਵਾਰਤਾ ਸੰਤਾਂ ਨੂੰ ਸੁਣਾਈ ਸੰਤਾਂ ਨੇ ਸੁਣ ਕੇ ਉੱਤਰ ਦਿੱਤਾ ਕਿ ਭਾਈ ਜਦੋਂ ਤੇਰੀ ਮਾਂ ਤੈਨੂੰ ਵਾਹਿਗੁਰੂ-ਵਾਹਿਗੁਰੂ ਸੁਣਾਉਂਦੀ ਸੀ ਉਹ ਤਾਂ ਆਟੇ ਦੇ ਬੁੱਕ ਦੀ ਨਿਆਈਂ ਸੀ ਕਿ ਵਾਹਿਗੁਰੂ ਕਹਿਣ ਨਾਲ ਰਿਜਕ ਵਿਚ ਵਾਧਾ ਪਵੇਗਾ। ਪਦਾਰਥ ਮਿਲਣਗੇ। ਬਾਣੀਏ ਦੇ ਪਾਸਕੂ ਨਾਲ ਲਾਲ ਨੂੰ ਰੱਖਣ ਦੀ ਇਕ ਰੁਪਈਆ ਕੀਮਤ ਇਸ ਤਰ੍ਹਾਂ ਹੈ ਕਿ ਵਾਹਿਗੁਰੂ ਜਪਣ ਨਾਲ ਰਿੱਧੀਆਂ ਸਿੱਧੀਆਂ ਪ੍ਰਾਪਤ ਹੋਣਗੀਆਂ ਤੇ ਸੰਸਾਰ ਦੇ ਦੁੱਖ ਕੱਟੇ ਜਾਣਗੇ। ਜੋ ਅਸੀਂ ਇੱਕ ਸਾਲ ਤੇਰੇ ਕੋਲੋਂ ਸੇਵਾ ਕਰਵਾ ਕੇ ਤੈਨੂੰ ਵਾਹਿਗੁਰੂ ਨਾਮ ਸਰਵਣ ਕਰਵਾਇਆ ਹੈ ਇਹ ਜੌਹਰੀ ਦੀ ਤਰ੍ਹਾਂ ਨਾਮ ਰੂਪ ਲਾਲ ਦੀ ਕੀਮਤ ਦੀ ਕਦਰ ਕਰਵਾਈ ਹੈ ਕਿ ਇਹ ਵਾਹਿਗੁਰੂ ਨਾਮ ਅਮੋਲਕ ਹੈ ਇਸਦੀ ਕੀਮਤ ਕਥਨ ਨਹੀਂ ਕੀਤੀ ਜਾਂਦੀ ਹੈ। ਤੈਨੂੰ ਕਦਰ ਹੋਵੇ ਕਿ ਇਹ ਨਾਮ ਸੇਵਾ ਕਰਕੇ ਪ੍ਰਾਪਤ ਕੀਤਾ ਹੀ ਹਿਰਦੇ ਨੂੰ ਲਾਲ ਦੀ ਤਰ੍ਹਾਂ ਸ਼ੁੱਧ ਕਰਦਾ ਹੈ। ਅਤੇ ਬ੍ਰਹਮ ਗਿਆਨ ਦੀ ਰੌਸ਼ਨੀ ਦੀ ਕਿਰਨ ਪ੍ਰਗਟ ਕਰਦਾ ਹੈ। ਇਸ ਕਰਕੇ ਇਹ ਨਾਮ ਬੇ ਕੀਮਤਾ ਹੈ ਪਰ ਸ਼ਰਧਾ ਨਾਲ ਕਮਾਈ ਕੀਤਿਆਂ ਜਨਮ ਸਫਲਾ ਕਰਦਾ ਹੈ ਅਤੇ ਪਰਮੇਸ਼ਰ ਵਿਚ ਅਭੇਦਤਾਈ ਕਰਵਾਉਂਦਾ ਹੈ। ਜੱਟ ਨੇ ਸੁਣ ਕੇ ਆਪਣੀ ਭੁੱਲ ਦੀ ਖਿਮਾ ਮੰਗੀ ਤੇ ਸ਼ੁਕਰਾਨਾ ਕੀਤਾ।

ਪ੍ਰਮਾਣ : **[ਗੁਰਮਤਿ ਨਾਮੁ ਮੇਰਾ ਪ੍ਰਾਨ ਸਖਾਈ ਹਰਿ ਕੀਰਤਿ ਹਮਰੀ ਰਹਰਾਸਿ ॥੧॥ ਰਹਾਉ ॥]** (ਅੰਗ ੪੯੨)

ਪ੍ਰਮਾਣ : **[ਵਾਹੁ ਵਾਹੁ ਅੰਮ੍ਰਿਤ ਨਾਮੁ ਹੈ ਗੁਰਮੁਖਿ ਪਾਵੈ ਕੋਇ ॥**
**ਵਾਹੁ ਵਾਹੁ ਕਰਮੀ ਪਾਈਐ ਆਪਿ ਦਇਆ ਕਰਿ ਦੇਇ ॥]** (ਅੰਗ ੫੧੫-੧੬)

**ਮਾਝ ਮਹਲਾ ੪ ॥**

**ਹਰਿ ਗੁਰ ਗਿਆਨੁ ਹਰਿ ਰਸੁ ਹਰਿ ਪਾਇਆ ॥ ਮਨੁ ਹਰਿ ਰੰਗਿ ਰਾਤਾ ਹਰਿ ਰਸੁ ਪੀਆਇਆ ॥ ਹਰਿ ਹਰਿ ਨਾਮੁ ਮੁਖਿ ਹਰਿ ਹਰਿ ਬੋਲੀ ਮਨੁ ਹਰਿ ਰਸਿ ਟੁਲਿ ਟੁਲਿ ਪਉਦਾ ਜੀਉ ॥੧॥ ਆਵਹੁ ਸੰਤ ਮੈ ਗਲਿ ਮੇਲਾਈਐ ॥ ਮੇਰੇ ਪ੍ਰੀਤਮ ਕੀ ਮੈ ਕਥਾ ਸੁਣਾਈਐ ॥ ਹਰਿ ਕੇ ਸੰਤ ਮਿਲਹੁ ਮਨੁ ਦੇਵਾ ਜੋ ਗੁਰਬਾਣੀ ਮੁਖਿ ਚਉਦਾ ਜੀਉ ॥੨॥ ਵਡਭਾਗੀ ਹਰਿ ਸੰਤੁ ਮਿਲਾਇਆ ॥ ਗੁਰਿ ਪੂਰੈ ਹਰਿ ਰਸੁ ਮੁਖਿ ਪਾਇਆ ॥ ਭਾਗਹੀਨ ਸਤਿਗੁਰੁ ਨਹੀ ਪਾਇਆ ਮਨਮੁਖੁ ਗਰਭ ਜੂਨੀ ਨਿਤਿ ਪਉਦਾ ਜੀਉ ॥੩॥ ਆਪਿ ਦਇਆਲਿ ਦਇਆ ਪ੍ਰਭਿ ਧਾਰੀ ॥ ਮਲੁ ਹਉਮੈ ਬਿਖਿਆ ਸਭ ਨਿਵਾਰੀ ॥ ਨਾਨਕ ਹਟ ਪਟਣ ਵਿਚਿ ਕਾਂਇਆ ਹਰਿ ਲੈਂਦੇ ਗੁਰਮੁਖਿ ਸਉਦਾ ਜੀਉ ॥੪॥੫॥**

(ਅੰਗ ੯੫)

**ਹਰਿ ਗੁਰ ਗਿਆਨੁ; ਹਰਿ ਰਸੁ ਹਰਿ ਪਾਇਆ ॥**

ਜਿਨ੍ਹਾਂ ਨੇ ਹਰੀ ਦੇ ਨਾਮ ਦੁਆਰਾ ਗੁਰਾਂ ਪਾਸੋਂ ਗਿਆਨ ਪ੍ਰਾਪਤ ਕੀਤਾ ਹੈ। ਉਹਨਾਂ ਨੇ ਹਰੀ ਦੇ ਨਾਮ ਦੇ (ਰਸੁ) ਅਨੰਦ ਨੂੰ ਪਾਇਆ ਹੈ। **ਵਾ:** ਜਿਨ੍ਹਾਂ ਨੇ ਹਰੀ ਗੁਰਾਂ ਪਾਸੋਂ ਹਰੀ ਦੇ ਨਾਮ ਰਸ ਨੂੰ ਪ੍ਰਾਪਤ ਕੀਤਾ ਹੈ, ਉਹਨਾਂ ਨੇ ਅਪਰੋਖ ਗਿਆਨ ਨੂੰ ਪਾਇਆ ਹੈ।

**ਮਨੁ ਹਰਿ ਰੰਗਿ ਰਾਤਾ; ਹਰਿ ਰਸੁ ਪੀਆਇਆ ॥**

ਜਿਨ੍ਹਾਂ ਨੂੰ ਗੁਰਾਂ ਨੇ ਹਰੀ ਦੇ ਨਾਮ ਰਸ ਨੂੰ ਪਿਆਇਆ ਹੈ। ਉਹਨਾਂ ਦਾ ਮਨ ਹਰੀ ਦੇ (ਰੰਗਿ) ਅਨੰਦ ਵਿਚ (ਰਾਤਾ) ਮਿਲਿਆ ਰਹਿੰਦਾ ਹੈ। **ਵਾ:** ਜਿਨ੍ਹਾਂ ਦਾ ਮਨ ਹਰੀ ਦੇ (ਰੰਗ) ਪ੍ਰੇਮ ਵਿਚ ਰੱਤਿਆ ਹੈ। ਉਹਨਾਂ ਨੂੰ ਗੁਰਾਂ ਨੇ ਨਾਮ ਰਸ ਅੰਮ੍ਰਿਤ ਪਿਆਉਣਾ ਕੀਤਾ ਹੈ।

**ਹਰਿ ਹਰਿ ਨਾਮੁ ਮੁਖਿ ਹਰਿ ਹਰਿ ਬੋਲੀ; ਮਨੁ ਹਰਿ ਰਸਿ ਟੁਲਿ ਟੁਲਿ ਪਉਦਾ ਜੀਉ ॥੧॥**

ਜੋ ਮਨ ਮੇਂ ਹਰਿ ਹਰਿ ਨਾਮ ਨੂੰ ਧਿਆਉਂਦੇ ਹਨ ਤੇ ਮੁਖੋਂ ਵੀ ਹਰਿ ਹਰਿ ਨਾਮ ਨੂੰ ਬੋਲਦੇ ਹਨ। ਉਹਨਾਂ ਦਾ ਮਨ ਹਰੀ ਦਾ ਰਸ ਲੈਣ ਲਈ (ਟੁਲਿ ਟੁਲਿ) ਉਲਟ ਉਲਟ ਕੇ, ਲਿਵ ਵਿਚ ਪੈਂਦਾ ਹੈ। ਭਾਵ-ਵਾਰ ਵਾਰ ਨਾਮ ਨਾਲ ਲੱਗ ਜਾਂਦਾ ਹੈ।

**ਆਵਹੁ ਸੰਤ; ਮੈ ਗਲਿ ਮੇਲਾਈਐ ॥**

ਹੇ ਸੰਤ ਜਨੋਂ! ਆਵੋ ਮੇਰੇ ਤਾਈ, ਅਭੇਦ ਨਿਹਚੇ ਰੂਪ ਕੰਠ ਨਾਲ ਮੈਨੂੰ ਮਿਲਾਉਣਾ ਕਰੋ।

**ਮੇਰੇ ਪ੍ਰੀਤਮ ਕੀ; ਮੈ ਕਥਾ ਸੁਣਾਈਐ ॥**

ਮੇਰੇ ਪਰਮ ਪ੍ਰੇਮ ਦੇ ਅਸਪਦ* ਪਰਮੇਸ਼ਰ ਦੀ ਪ੍ਰਾਪਤੀ ਦੀ, ਮੈਨੂੰ ਕਥਾ ਸੁਣਾਉਣਾ ਕਰੋ।

---

** ਅਸਪਦ ਦਾ ਅਰਥ = ਹੈ, ਪ੍ਰੇਮ ਵੱਧ ਵੀ ਹੋ ਸਕਦਾ ਹੈ, ਘੱਟ ਵੀ ਹੋ ਸਕਦਾ ਹੈ। ਹੈ ਸ਼ਬਦ ਦੋਨੋ ਪਾਸੇ ਲੱਗੇਗਾ। ਇਸ ਵਾਸਤੇ ਪਰਮੇਸ਼ਰ ਜੋ ਪਰਮ = ਵੱਡੇ ਪ੍ਰੇਮ ਦਾ ਰੂਪ, ਅਸਪਦ = ਹੈ। ਉਸਦੀ ਕਥਾ ਸੁਣਾਉਣਾ ਕਰੋ।*

**ਹਰਿ ਕੇ ਸੰਤ ਮਿਲਹੁ ਮਨੁ ਦੇਵਾ; ਜੋ ਗੁਰਬਾਣੀ ਮੁਖਿ ਚਉਦਾ ਜੀਉ ॥੨॥**

ਹੇ ਹਰੀ ਦੇ ਸੰਤ ਜਨੋਂ! ਮਿਲਣਾ ਕਰੋ। ਪ੍ਰਸ਼ਨ: ਕੀ ਭੇਟਾ ਕਰੋਗੇ ? ਉੱਤਰ-ਜੋ ਗੁਰਮੁਖ ਗੁਰਬਾਣੀ ਨੂੰ ਮੁਖੋਂ ਉਚਾਰਦੇ ਹਨ, ਮਨ ਨੂੰ ਉਹਨਾਂ ਦੀ ਭੇਟਾ ਕਰ ਦੇਵਾਂਗੇ ਹੇ ਪਿਆਰੇ ਜੀ!

**ਵਡਭਾਗੀ; ਹਰਿ ਸੰਤੁ ਮਿਲਾਇਆ ॥**

ਵਡੇਭਾਗਾਂ ਵਾਲਿਆਂ ਨੂੰ ਹਰੀ ਪਰਮੇਸ਼ਰ ਨੇ (ਸੰਤ) ਬਾਬਾ ਬੁੱਢਾ ਜੀ, ਭਾਈ ਪਾਰੋ ਜੀ ਆਦਿ ਨਾਲ ਮਿਲਾਇਆ ਹੈ। **ਵਾ** : (ਸੰਤ) ਸ੍ਰੀ ਗੁਰੂ ਅਮਰਦਾਸ ਜੀ ਨਾਲ ਮਿਲਾਇਆ ਹੈ।

**ਗੁਰਿ ਪੂਰੈ; ਹਰਿ ਰਸੁ ਮੁਖਿ ਪਾਇਆ ॥**

ਪੂਰਨ ਗੁਰੂ ਜੀ ਨੇ ਹਰੀ ਦੇ (ਰਸ) ਪ੍ਰੇਮ ਰਸ ਨੂੰ ਅੰਤਸਕਰਣ ਮੁਖ ਵਿਚ ਪਾਇਆ ਹੈ।

**ਭਾਗਹੀਨ, ਸਤਿਗੁਰੁ ਨਹੀ ਪਾਇਆ;**

ਭਾਗਾਂ ਤੋਂ ਹੀਣੇ ਪੁਰਸ਼ਾਂ ਨੇ ਸਤਿਗੁਰੂ ਜੀ ਨੂੰ ਪ੍ਰਾਪਤ ਨਹੀਂ ਕੀਤਾ ਹੈ।

**ਮਨਮੁਖੁ, ਗਰਭ ਜੂਨੀ ਨਿਤਿ ਪਉਦਾ ਜੀਉ ॥੩॥**

ਮਨਮੁਖ ਜੀਵ ਨਿਤਾ ਪ੍ਰਤੀ (ਜੂਨੀ) ਜੂਨਾਂ ਦੁਆਰਾ ਗਰਭ ਵਿਚ ਹੀ ਪੈਂਦਾ ਹੈ, ਹੇ ਪਿਆਰੇ ਜੀ!

**ਆਪਿ ਦਇਆਲਿ; ਦਇਆ ਪ੍ਰਭਿ ਧਾਰੀ ॥**

ਜਿਨਾਂ ਪਰ ਪ੍ਰਭੂ ਨੇ ਆਪ ਕਿਰਪਾਲਤਾ ਕਰਕੇ ਦਇਆ ਕੀਤੀ ਹੈ।

**ਮਲੁ ਹਉਮੈ ਬਿਖਿਆ; ਸਭ ਨਿਵਾਰੀ ॥**

ਉਹਨਾਂ ਦੀ ਹਉਮੈਂ ਦੀ ਮੈਲ ਤੇ ਵਿਸ਼ਿਆਂ ਦੀ ਮੈਲ, ਸਭ ਨਵਿਰਤ ਕਰ ਦਿੱਤੀ ਹੈ।

**ਨਾਨਕ ਹਟ ਪਟਣ ਵਿਚਿ ਕਾਂਇਆ; ਹਰਿ ਲੈਂਦੇ ਗੁਰਮੁਖਿ ਸਉਦਾ ਜੀਉ ॥੪॥੫॥**

ਧੰਨ ਸ੍ਰੀ ਗੁਰੂ ਰਾਮਦਾਸ ਜੀ ਕਹਿੰਦੇ ਹਨ ਕਿ ਉਹ ਗੁਰਮੁਖ, ਸੰਗਤ ਰੂਪੀ ਹੱਟ ਵਿਚੋਂ, ਸ੍ਰਵਣ, ਮੰਨਣ, ਆਦਿ ਰੂਪੀ ਵਸਤੂਆਂ ਦਾ ਜੋ ਬਾਜ਼ਾਰ ਲੱਗਾ ਹੈ। ਗੁਰਮੁਖ ਗੁਰਾਂ ਦੁਆਰਾ (ਕਾਂਇਆ) ਬੁਧੀ ਵਿਚ ਨਾਮ ਨੂੰ ਸ੍ਰਵਣ, ਮੰਨਣ ਕਰਨ ਰੂਪ ਸੌਦਾ ਲੈਂਦੇ ਹਨ, ਹੇ ਪਿਆਰੇ ਜੀ!

ਪ੍ਰਮਾਣ : **[ਨੇਤ੍ਰੀ ਸਤਿਗੁਰੁ ਪੇਖਣਾ ਸ੍ਰਵਣੀ ਸੁਨਣਾ ਗੁਰ ਨਾਉ ॥**
**ਸਤਿਗੁਰ ਸੇਤੀ ਰਤਿਆ ਦਰਗਹ ਪਾਈਐ ਠਾਉ ॥]** (ਅੰਗ ੫੧੭)

**ਮਾਝ ਮਹਲਾ ੪ ॥**

**ਹਉ ਗੁਣ ਗੋਵਿੰਦ ਹਰਿ ਨਾਮੁ ਧਿਆਈ ॥ ਮਿਲਿ ਸੰਗਤਿ ਮਨਿ ਨਾਮੁ ਵਸਾਈ ॥ ਹਰਿ ਪ੍ਰਭ ਅਗਮ ਅਗੋਚਰ ਸੁਆਮੀ ਮਿਲਿ ਸਤਿਗੁਰ ਹਰਿ ਰਸੁ ਕੀਚੈ ਜੀਉ ॥੧॥ ਧਨੁ ਧਨੁ ਹਰਿ ਜਨ ਜਿਨਿ ਹਰਿ ਪ੍ਰਭੁ ਜਾਤਾ ॥ ਜਾਇ ਪੁਛਾ ਜਨ ਹਰਿ ਕੀ ਬਾਤਾ ॥ ਪਾਵ ਮਲੋਵਾ ਮਲਿ ਮਲਿ ਧੋਵਾ ਮਿਲਿ ਹਰਿ ਜਨ ਹਰਿ ਰਸੁ ਪੀਚੈ ਜੀਉ ॥੨॥ ਸਤਿਗੁਰ ਦਾਤੈ ਨਾਮੁ ਦਿੜਾਇਆ ॥ ਵਡਭਾਗੀ ਗੁਰ ਦਰਸਨੁ ਪਾਇਆ ॥ ਅੰਮ੍ਰਿਤ ਰਸੁ ਸਚੁ ਅੰਮ੍ਰਿਤੁ ਬੋਲੀ ਗੁਰਿ ਪੂਰੈ ਅੰਮ੍ਰਿਤੁ ਲੀਚੈ ਜੀਉ ॥੩॥ ਹਰਿ ਸਤਸੰਗਤਿ ਸਤ ਪੁਰਖੁ ਮਿਲਾਈਐ ॥ ਮਿਲਿ ਸਤਸੰਗਤਿ ਹਰਿ ਨਾਮੁ ਧਿਆਈਐ ॥ ਨਾਨਕ ਹਰਿ ਕਥਾ ਸੁਣੀ ਮੁਖਿ ਬੋਲੀ ਗੁਰਮਤਿ ਹਰਿ ਨਾਮਿ ਪਰੀਚੈ ਜੀਉ ॥੪॥੬॥**

*(ਅੰਗ ੯੫-੯੬)*

**ਹਉ ਗੁਣ ਗੋਵਿੰਦ; ਹਰਿ ਨਾਮੁ ਧਿਆਈ ॥**

ਅਸੀਂ ਗੋਵਿੰਦ ਪਰਮੇਸ਼ਰ ਦੇ ਨਾਮ ਦੇ ਗੁਣਾਂ ਨੂੰ ਕੀਰਤਨ ਵਿਚ ਮੇਲ ਕਰਕੇ ਧਿਆਈਏ।

**ਮਿਲਿ ਸੰਗਤਿ; ਮਨਿ ਨਾਮੁ ਵਸਾਈ ॥**

ਸੰਗਤ ਵਿਚ ਮਿਲ ਕਰਕੇ, ਮਨ ਦੇ ਵਿਚ ਨਾਮ ਨੂੰ ਵਸਾਈਏ, ਨਿਧਿਆਸਣ ਕਰੀਏ।

**ਹਰਿ ਪ੍ਰਭ ਅਗਮ ਅਗੋਚਰ ਸੁਆਮੀ; ਮਿਲਿ ਸਤਿਗੁਰ ਹਰਿ ਰਸੁ ਕੀਚੈ ਜੀਉ ॥੧॥**

ਹਰੀ ਪ੍ਰਭੂ ਸਮਰੱਥ ਹੈ, ਮਨ ਦੀ ਗੰਮਤਾ ਤੋਂ ਪਰੇ ਹੈ; ਇੰਦ੍ਰੀਆਂ ਦੇ ਅਵਿਸ਼ੇ ਹੈ, (ਸੁਆਮੀ) ਮਾਲਕ ਹੈ ਗੁਰਾਂ ਨਾਲ ਮਿਲਕੇ ਹਰੀ ਦੇ ਪ੍ਰੇਮ ਰਸ ਨੂੰ ਪ੍ਰਾਪਤ (ਕੀਚੈ) ਕਰੀਦਾ ਹੈ ਜੀ।

**ਧਨੁ ਧਨੁ ਹਰਿ ਜਨ; ਜਿਨਿ ਹਰਿ ਪ੍ਰਭੁ ਜਾਤਾ ॥**

ਉਹ ਹਰੀ ਦੇ ਭਗਤ ਜਨ, ਮਨ ਬਾਣੀ ਸਰੀਰ ਕਰਕੇ ਧੰਨਤਾ ਜੋਗ ਹਨ; ਧੰਨ ਹਨ ਉਹਨਾਂ ਦੇ ਮਾਤਾ ਪਿਤਾ ਜਿਨ੍ਹਾਂ ਗੁਰਮੁਖਾਂ ਨੇ ਹਰੀ ਪਰਮੇਸ਼ਰ ਨੂੰ ਸਾਖਿਆਤ ਕਰਕੇ ਜਾਣਿਆ ਹੈ।

**ਜਾਇ ਪੁਛਾ; ਜਨ ਹਰਿ ਕੀ ਬਾਤਾ ॥**

ਉਹਨਾਂ ਭਗਤਾਂ ਦੀ ਸੰਗਤ ਵਿਚ ਜਾ ਕਰਕੇ, ਹਰੀ ਦੀ ਪ੍ਰਾਪਤੀ ਦੀਆਂ ਬਾਤਾਂ ਪੁੱਛਣਾ ਕਰੀਏ।

**ਪਾਵ ਮਲੋਵਾ, ਮਲਿ ਮਲਿ ਧੋਵਾ;**

ਉਹਨਾਂ ਸੰਤਾਂ ਦੇ ਚਰਨਾਂ ਸੱਜੇ ਖੱਬੇ ਨੂੰ ਮਲ ਮਲ ਧੋਈਏ, ਅਤੇ (ਮਲੋਵਾ) ਮੁੱਠੀ ਚਾਪੀ ਕਰੀਏ।

**ਦੂਸਰਾ ਅਰਥ:** ਜੋ ਚਰਨਾਂ ਵਿਚ ਚਿੱਤ ਨੂੰ ਮਿਲਾਉਣਾ ਹੈ, ਇਹੀ ਮੁੱਠੀ ਚਾਪੀ ਹੈ ਅਤੇ ਮਨ ਦੀ ਮੈਲ ਨਾਸ ਕਰਕੇ, ਅੰਤਹਕਰਣ ਵਿਚ ਲੀਨ ਹੋਣ ਰੂਪ ਧੋਣਾ ਕਰੀਏ।

**ਮਿਲਿ ਹਰਿ ਜਨ ਹਰਿ ਰਸੁ ਪੀਚੈ ਜੀਉ ॥੨॥**

ਹਰੀ ਦੇ ਸੰਤ ਜਨਾਂ ਨਾਲ ਮਿਲ ਕਰਕੇ ਨਾਮ ਰਸ ਨੂੰ ਪੀਣਾ ਕਰੀਏ, ਹੇ ਪਿਆਰੇ ਜੀ!

**ਸਤਿਗੁਰ ਦਾਤੈ; ਨਾਮੁ ਦਿੜਾਇਆ ॥**

ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ, ਸ੍ਰੀ ਗੁਰੂ ਅੰਗਦ ਦੇਵ ਜੀ, ਧੰਨ ਸ੍ਰੀ ਗੁਰੂ ਅਮਰਦਾਸ ਜੀ ਦਾਤਿਆਂ ਨੇ, ਨਾਮ ਹੀ ਦ੍ਰਿੜ ਕਰਾਇਆ ਹੈ।

**ਵਡਭਾਗੀ; ਗੁਰ ਦਰਸਨੁ ਪਾਇਆ ॥**

ਵੱਡੇ ਭਾਗਾਂ ਵਾਲੇ ਨਿਸ਼ਕਾਮੀ ਅਧਿਕਾਰੀਆਂ ਨੇ ਗੁਰਾਂ ਦੇ ਦਰਸ਼ਨਾਂ ਨੂੰ ਪ੍ਰਾਪਤ ਕੀਤਾ ਹੈ।

**ਅੰਮ੍ਰਿਤ ਰਸੁ, ਸਚੁ ਅੰਮ੍ਰਿਤੁ ਬੋਲੀ;**

ਹਿਰਦੇ ਵਿਚ ਵੀ ਅੰਮ੍ਰਿਤ ਨਾਮ ਦਾ (ਰਸ) ਪ੍ਰੇਮ ਪੈਦਾ ਕਰੀਏ ਅਤੇ ਮੁੱਖੋਂ ਵੀ ਸੱਚੇ ਅੰਮ੍ਰਿਤ ਨਾਮ ਨੂੰ ਬੋਲੀਏ।

**ਗੁਰਿ ਪੂਰੈ; ਅੰਮ੍ਰਿਤੁ ਲੀਚੈ ਜੀਉ ॥੩॥**

ਪੂਰਨ ਗੁਰਾਂ ਤੋਂ ਹੀ ਨਾਮ ਅੰਮ੍ਰਿਤ ਲੈਣਾ ਕਰੀਦਾ ਹੈ ਜੀ।

**ਹਰਿ ਸਤਸੰਗਤਿ; ਸਤ ਪੁਰਖੁ ਮਿਲਾਈਐ ॥**

ਹੇ ਹਰੀ (ਸਤ ਪੁਰਖੁ) ਸੱਤ ਪ੍ਰਤੱਗੀ, ਆਪ ਜੀ, (ਸਤ ਪੁਰਖੁ) ਪੂਰਨ ਪੁਰਖ, ਗੁਰੂ ਅਮਰਦਾਸ ਜੀ ਦੀ ਸੰਗਤ ਵਿਚ ਮਿਲਾਉਣਾ ਕਰੋ।

**ਮਿਲਿ ਸਤਸੰਗਤਿ; ਹਰਿ ਨਾਮੁ ਧਿਆਈਐ ॥**

ਕਿਉਂਕਿ ਸਤਿਸੰਗਤ ਮੇਂ ਮਿਲ ਕਰਕੇ ਹਰੀ ਦੇ ਨਾਮ ਨੂੰ ਧਿਆਉਣਾ ਕਰੀਏ।

**ਨਾਨਕ ਹਰਿ ਕਥਾ ਸੁਣੀ ਮੁਖਿ ਬੋਲੀ; ਗੁਰਮਤਿ ਹਰਿ ਨਾਮਿ ਪਰੀਚੈ ਜੀਉ ॥੪॥੬॥**

ਸ੍ਰੀ ਗੁਰੂ ਰਾਮਦਾਸ ਜੀ ਫ਼ੁਰਮਾਉਂਦੇ ਹਨ ਕਿ ਕੰਨਾਂ ਦੁਆਰਾ ਹਰੀ ਦੀ ਕਥਾ ਸੁਣੀਏ ਅਤੇ ਮੁੱਖੋਂ ਕਥਾ ਦਾ ਉਚਾਰਨ ਕਰੀਏ। ਐਸੇ ਗੁਰਮਤਿ ਦੁਆਰਾ ਹਰੀ ਦੇ ਨਾਮ ਵਿਚ ਪਰਚੇ ਰਹੀਏ, ਹੇ ਪਿਆਰੇ ਜੀ ॥੬॥੧॥ ਭਾਵ ਲੱਗੇ ਰਹੀਏ।

ਮਾਝ ਮਹਲਾ ੪ ॥

ਆਵਹੁ ਭੈਣੇ ਤੁਸੀ ਮਿਲਹੁ ਪਿਆਰੀਆ ॥ ਜੋ ਮੇਰਾ ਪ੍ਰੀਤਮੁ ਦਸੇ ਤਿਸ ਕੈ ਹਉ ਵਾਰੀਆ ॥ ਮਿਲਿ ਸਤਸੰਗਤਿ ਲਧਾ ਹਰਿ ਸਜਣੁ ਹਉ ਸਤਿਗੁਰ ਵਿਟਹੁ ਘੁਮਾਈਆ ਜੀਉ ॥੧॥ ਜਹ ਜਹ ਦੇਖਾ ਤਹ ਤਹ ਸੁਆਮੀ ॥ ਤੂ ਘਟਿ ਘਟਿ ਰਵਿਆ ਅੰਤਰਜਾਮੀ ॥ ਗੁਰਿ ਪੂਰੈ ਹਰਿ ਨਾਲਿ ਦਿਖਾਲਿਆ ਹਉ ਸਤਿਗੁਰ ਵਿਟਹੁ ਸਦ ਵਾਰਿਆ ਜੀਉ ॥੨॥ ਏਕੋ ਪਵਣੁ ਮਾਟੀ ਸਭ ਏਕਾ ਸਭ ਏਕਾ ਜੋਤਿ ਸਬਾਈਆ ॥ ਸਭ ਇਕਾ ਜੋਤਿ ਵਰਤੈ ਭਿਨਿ ਭਿਨਿ ਨ ਰਲਈ ਕਿਸੈ ਦੀ ਰਲਾਈਆ ॥ ਗੁਰ ਪਰਸਾਦੀ ਇਕੁ ਨਦਰੀ ਆਇਆ ਹਉ ਸਤਿਗੁਰ ਵਿਟਹੁ ਵਤਾਇਆ ਜੀਉ ॥੩॥ ਜਨੁ ਨਾਨਕੁ ਬੋਲੈ ਅੰਮ੍ਰਿਤ ਬਾਣੀ ॥ ਗੁਰਸਿਖਾਂ ਕੈ ਮਨਿ ਪਿਆਰੀ ਭਾਣੀ ॥ ਉਪਦੇਸੁ ਕਰੇ ਗੁਰੁ ਸਤਿਗੁਰੁ ਪੂਰਾ ਗੁਰੁ ਸਤਿਗੁਰੁ ਪਰਉਪਕਾਰੀਆ ਜੀਉ ॥੪॥੭॥ ਸਤ ਚਉਪਦੇ ਮਹਲੇ ਚਉਥੇ ਕੇ ॥

*(ਅੰਗ ੯੬)*

ਗੁਰੂ ਜੀ ਰੂਪਕ ਅਲੰਕਾਰ ਦੁਆਰਾ ਉਪਦੇਸ਼ ਦਿੰਦੇ ਹਨ :

**ਆਵਹੁ ਭੈਣੇ; ਤੁਸੀ ਮਿਲਹੁ ਪਿਆਰੀਆ ॥**

ਹੇ ਜਗਿਆਸੂ ਰੂਪੀ ਭੈ ਨੂੰ ਧਾਰਨ ਵਾਲੀਓ ਭੈਣੋ ! ਤੁਸੀਂ ਆਵਹੁ ਸੰਗਤ ਵਿਚ ਮੈਨੂੰ ਮਿਲਣਾ ਕਰੋ। ਤੁਸੀਂ ਪ੍ਰਭੂ ਪਤੀ ਨੂੰ ਪਿਆਰੀਆਂ ਹੋ।

**ਜੋ ਮੇਰਾ ਪ੍ਰੀਤਮੁ ਦਸੇ; ਤਿਸ ਕੈ ਹਉ ਵਾਰੀਆ ॥**

ਜੋ ਤੱਤਬੇਤੇ ਰੂਪੀ ਸਖੀ, ਮੇਰੇ ਪਿਆਰੇ ਨੂੰ ਦੱਸਣਾ ਕਰੇ। ਤਿਸ ਤੋਂ ਮੈਂ ਬਲਿਹਾਰ ਜਾਂਦਾ ਹਾਂ।

**ਮਿਲਿ ਸਤਸੰਗਤਿ ਲਧਾ ਹਰਿ ਸਜਣੁ; ਹਉ ਸਤਿਗੁਰ ਵਿਟਹੁ ਘੁਮਾਈਆ ਜੀਉ ॥੧॥**

ਸਤਿਸੰਗਤ ਵਿਚ ਮਿਲ ਕਰਕੇ ਹੀ, ਹਰੀ (ਸਜਣੁ) ਪਿਆਰਾ ਲੱਭਿਆ ਹੈ। ਅਸੀਂ ਸਤਿਗੁਰੂ ਸ੍ਰੀ ਗੁਰੂ ਅਮਰਦਾਸ ਜੀ ਦੇ ਉਪਰੋਂ (ਘੁਮਾਈਆ) ਵਾਰਨੇ ਫੇਰਨੇ ਜਾਂਦੇ ਹਾਂ। ਗੁਰਾਂ ਨੇ ਐਸੀ ਕਿਰਪਾ ਕੀਤੀ ਹੈ।

**ਜਹ ਜਹ ਦੇਖਾ; ਤਹ ਤਹ ਸੁਆਮੀ ॥**

ਜਿਥੇ ਜਿਥੇ ਵੀ ਲੋਕ ਪ੍ਰਲੋਕ ਵਿਚ ਦੇਖਦੇ ਹਾਂ ਤਿਥੇ ਤਿਥੇ ਮਾਲਕ ਪਰਮੇਸ਼ਰ ਹੀ ਦਿੱਸ ਰਿਹਾ ਹੈ।

**ਤੂ ਘਟਿ ਘਟਿ ਰਵਿਆ; ਅੰਤਰਜਾਮੀ ॥**

ਤੂੰ ਚਾਰੇ ਖਾਣੀਆਂ ਦੇ ਹਿਰਦਿਆਂ ਵਿਚ ਵਿਆਪਕ ਹੋ ਰਿਹਾ ਹੈ ਅਤੇ ਸਭ ਦੇ ਅੰਦਰ ਦੀ ਜਾਣਦਾ ਹੈਂ ਜੀ।

**ਗੁਰਿ ਪੂਰੈ ਹਰਿ ਨਾਲਿ ਦਿਖਾਲਿਆ; ਹਉ ਸਤਿਗੁਰ ਵਿਟਹੁ ਸਦ ਵਾਰਿਆ ਜੀਉ ॥੨॥**

ਪੂਰਨ ਗੁਰਾਂ ਨੇ, ਹਰੀ ਪਰਮੇਸ਼ਰ ਨੂੰ (ਨਾਲਿ) ਨੇੜੇ, ਅੰਗ ਸੰਗ ਪਾਸ ਹੀ ਪ੍ਰਗਟ ਕਰਕੇ ਦਿਖਾਲ ਦਿੱਤਾ ਹੈ। ਅਸੀਂ ਸਤਿਗੁਰਾਂ ਉਪਰੋਂ ਸੈਂਕੜੇ ਵਾਰੀ ਬਲਿਹਾਰ ਜਾਂਦੇ ਹਾਂ ਜੀ।

**ਏਕੋ ਪਵਣੁ ਮਾਟੀ ਸਭ ਏਕਾ; ਸਭ ਏਕਾ ਜੋਤਿ ਸਬਾਈਆ ॥**

ਪੌਣ ਵਿਚ ਵੀ ਉਸ ਦੀ ਜੋਤ ਹੈ, ਮਿੱਟੀ ਵਿਚ ਵੀ ਇਕੋ ਉਸਦੀ ਚੇਤਨ ਸੱਤਾ ਜੋਤ ਹੈ। ਸਾਰੇ ਇਕੋ ਪਰਮੇਸ਼ਰ ਦੀ ਚੇਤਨ ਸੱਤਾ ਰੂਪੀ ਜੋਤ ਆਈ ਹੋਈ ਹੈ। ਭਾਵ ਸਾਰੇ ਤੱਤਾਂ ਵਿਚ ਇਕੋ ਹੀ ਚੇਤਨ ਸੱਤਾ ਰੂਪੀ ਜੋਤ ਪ੍ਰਕਾਸ਼ ਰਹੀ ਹੈ।

**ਸਭ ਇਕਾ ਜੋਤਿ, ਵਰਤੈ ਭਿਨਿ ਭਿਨਿ; ਨ ਰਲਈ ਕਿਸੈ ਦੀ ਰਲਾਈਆ ॥**

ਸਾਰੇ ਜੀਵਾਂ ਵਿਚ ਵੱਖਰੀ ਵੱਖਰੀ ਪਰਮੇਸ਼ਰ ਦੀ ਜੋਤ ਵਰਤ ਰਹੀ ਹੈ। ਕਿਸੇ ਦੀ ਰਲਾਈ ਹੋਈ ਜੜ੍ਹ ਸੰਘਾਤ ਜੜ੍ਹ ਸੰਘਾਤ = ਸਥੂਲ ਸਰੀਰ ਵਿਚ ਰਲਦੀ ਨਹੀਂ ਹੈ। ਇੰਦਰੇ ਜੜ੍ਹ ਹਨ, ਇਨ੍ਹਾਂ ਨੂੰ ਪ੍ਰਕਾਸ਼ਦੀ ਹੈ, ਪਰ ਫੇਰ ਨਿਰਲੇਪ ਹੈ, ਰਲਦੀ ਨਹੀਂ ਹੈ। ਪਰਤੇ ਪਰਤੇ = ਪ੍ਰਤੀ ਪ੍ਰਤੀ ਸਭ ਨੂੰ ਪ੍ਰਕਾਸ਼ ਰਹੀ ਹੈ।

ਪ੍ਰਮਾਣ : [**ਮਾਟੀ ਏਕ ਅਨੇਕ ਭਾਂਤਿ ਕਰਿ ਸਾਜੀ ਸਾਜਨਹਾਰੈ ॥**] (ਅੰਗ ੧੩੫੦)

**ਗੁਰ ਪਰਸਾਦੀ ਇਕੁ ਨਦਰੀ ਆਇਆ, ਹਉ ਸਤਿਗੁਰ ਵਿਟਹੁ ਵਤਾਇਆ ਜੀਉ ॥੩॥**

ਜਿਨ੍ਹਾਂ ਗੁਰਾਂ ਦੀ ਕਿਰਪਾ ਦੁਆਰਾ ਇਕੋ ਨਿਰਗੁਣ ਸਰੂਪ ਦ੍ਰਿਸ਼ਟੀ ਵਿਚ ਆਇਆ ਹੈ। ਅਸੀਂ ਉਹਨਾਂ ਸਤਿਗੁਰੂ ਸ੍ਰੀ ਗੁਰੂ ਅਮਰਦਾਸ ਜੀ ਤੋਂ ਵਾਰਨੇ ਜਾਂਦੇ ਹਾਂ, ਹੇ ਪਿਆਰੇ ਜੀ!

**ਜਨੁ ਨਾਨਕੁ, ਬੋਲੈ; ਅੰਮ੍ਰਿਤ ਬਾਣੀ ॥**

ਸ੍ਰੀ ਗੁਰੂ ਰਾਮਦਾਸ ਜੀ ਕਹਿੰਦੇ ਹਨ ਕਿ ਅਸੀਂ ਤਾਂ ਅੰਮ੍ਰਿਤ ਰੂਪ ਬਾਣੀ ਨੂੰ ਹੀ ਮੁਖੋਂ ਬੋਲਦੇ ਹਾਂ।

**ਗੁਰਸਿਖਾਂ ਕੈ ਮਨਿ; ਪਿਆਰੀ ਭਾਣੀ ॥**

ਇਹ ਗੁਰਬਾਣੀ ਗੁਰਸਿੱਖਾਂ ਦੇ ਮਨਾਂ ਵਿਚ ਭਾਉਂਦੀ ਹੈ, ਮੁਕਤੀ ਦੀ ਪ੍ਰਾਪਤੀ ਵਾਸਤੇ।

**ਉਪਦੇਸੁ ਕਰੇ ਗੁਰੁ ਸਤਿਗੁਰੁ ਪੂਰਾ; ਗੁਰੁ ਸਤਿਗੁਰੁ ਪਰਉਪਕਾਰੀਆ ਜੀਉ ॥੪॥੭॥**

(ਗੁਰੂ) ਚੇਤਨ ਦਾ ਸਰੂਪ ਸਤਿਗੁਰੂ ਸ੍ਰੀ ਨਾਨਕ ਦੇਵ ਜੀ, ਪੂਰਨ ਗੁਰੂ ਸ੍ਰੀ ਗੁਰੂ ਅੰਗਦ ਦੇਵ ਜੀ, ਸਤਿਗੁਰੂ ਸ੍ਰੀ ਗੁਰੂ ਅਮਰਦਾਸ ਜੀ ਉਪਦੇਸ਼ ਨਾਮ ਦਾ ਕਰਦੇ ਹਨ। **ਵਾ:** (ਗੁਰੂ) ਅਵਧੂਤ ਗੁਰੂ ਤੋਂ ਵਖਰੇ ਜੋ ਸਤਿਗੁਰੂ ਹਨ ਅਤੇ ਪੰਡਤ ਗੁਰੂ ਤੋਂ ਵਖਰੇ ਜੋ ਪੂਰਨ ਸਤਿਗੁਰੂ ਹਨ। ਉਹ ਨਾਮ ਦਾ ਉਪਦੇਸ਼ ਕਰਦੇ ਹਨ। **ਵਾ:** (ਗੁਰੂ) ਚੇਤਨ ਦਾ ਸਰੂਪ ਜੋ ਬ੍ਰਹਮ ਨੇਸ਼ਟੀ ਸਤਿਗੁਰੂ ਹਨ ਅਤੇ ਪੂਰਨ ਗੁਰੂ, ਬ੍ਰਹਮਸ਼੍ਰੋਤਰੀ ਸਤਿਗੁਰੂ ਹਨ। ਉਹ ਨਾਮ ਦਾ ਉਪਦੇਸ਼ ਕਰਦੇ ਹਨ। ਗੁਰੂ ਜੀ ਨੂੰ ਕੋਈ ਲਾਲਚ ਨਹੀਂ ਚੇਲੇ ਬਣਾਉਣ ਦਾ। ਸਤਿਗੁਰੂ ਜੀ ਪਰਉਪਕਾਰੀ ਹਨ, ਹੇ ਪਿਆਰੇ ਜੀ ॥੭॥ ਚੌਥੇ ਪਾਤਸ਼ਾਹ ਜੀ ਦੇ ਚਾਰ ਪੌੜੀਆਂ ਵਾਲੇ ਸਤ ਸ਼ਬਦ ਪੂਰੇ ਹੋਏ ਹਨ।

## ਮਾਝ ਮਹਲਾ ੫ ਚਉਪਦੇ ਘਰੁ ੧ ॥

ਮੇਰਾ ਮਨੁ ਲੋਚੈ ਗੁਰ ਦਰਸਨ ਤਾਈ ॥ ਬਿਲਪ ਕਰੇ ਚਾਤ੍ਰਿਕ ਕੀ ਨਿਆਈ ॥ ਤ੍ਰਿਖਾ ਨ ਉਤਰੈ ਸਾਂਤਿ ਨ ਆਵੈ ਬਿਨੁ ਦਰਸਨ ਸੰਤ ਪਿਆਰੇ ਜੀਉ ॥੧॥ ਹਉ ਘੋਲੀ ਜੀਉ ਘੋਲਿ ਘੁਮਾਈ ਗੁਰ ਦਰਸਨ ਸੰਤ ਪਿਆਰੇ ਜੀਉ ॥੧॥ ਰਹਾਉ ॥ ਤੇਰਾ ਮੁਖੁ ਸੁਹਾਵਾ ਜੀਉ ਸਹਜ ਧੁਨਿ ਬਾਣੀ ॥ ਚਿਰੁ ਹੋਆ ਦੇਖੇ ਸਾਰਿੰਗਪਾਣੀ ॥ ਧੰਨੁ ਸੁ ਦੇਸੁ ਜਹਾ ਤੂੰ ਵਸਿਆ ਮੇਰੇ ਸਜਣ ਮੀਤ ਮੁਰਾਰੇ ਜੀਉ ॥੨॥ ਹਉ ਘੋਲੀ ਹਉ ਘੋਲਿ ਘੁਮਾਈ ਗੁਰ ਸਜਣ ਮੀਤ ਮੁਰਾਰੇ ਜੀਉ ॥੧॥ ਰਹਾਉ ॥ ਇਕ ਘੜੀ ਨ ਮਿਲਤੇ ਤਾ ਕਲਿਜੁਗੁ ਹੋਤਾ ॥ ਹੁਣਿ ਕਦਿ ਮਿਲੀਐ ਪ੍ਰਿਅ ਤੁਧੁ ਭਗਵੰਤਾ ॥ ਮੋਹਿ ਰੈਣਿ ਨ ਵਿਹਾਵੈ ਨੀਦ ਨ ਆਵੈ ਬਿਨੁ ਦੇਖੇ ਗੁਰ ਦਰਬਾਰੇ ਜੀਉ ॥੩॥ ਹਉ ਘੋਲੀ ਜੀਉ ਘੋਲਿ ਘੁਮਾਈ ਤਿਸੁ ਸਚੇ ਗੁਰ ਦਰਬਾਰੇ ਜੀਉ ॥੧॥ ਰਹਾਉ ॥ ਭਾਗੁ ਹੋਆ ਗੁਰਿ ਸੰਤੁ ਮਿਲਾਇਆ ॥ ਪ੍ਰਭੁ ਅਬਿਨਾਸੀ ਘਰ ਮਹਿ ਪਾਇਆ ॥ ਸੇਵ ਕਰੀ ਪਲੁ ਚਸਾ ਨ ਵਿਛੁੜਾ ਜਨ ਨਾਨਕ ਦਾਸ ਤੁਮਾਰੇ ਜੀਉ ॥੪॥ ਹਉ ਘੋਲੀ ਜੀਉ ਘੋਲਿ ਘੁਮਾਈ ਜਨ ਨਾਨਕ ਦਾਸ ਤੁਮਾਰੇ ਜੀਉ ॥ ਰਹਾਉ ॥੧॥੮॥

*(ਅੰਗ ੯੬-੯੭)*

**ਉਥਾਨਕਾ :** ਜਦੋਂ ਸ੍ਰੀ ਗੁਰੂ ਰਾਮਦਾਸ ਜੀ ਨੇ ਸ੍ਰੀ ਅੰਮ੍ਰਿਤਸਰ ਸ਼ਹਿਰ ਵਸਾਇਆ ਹੈ। ਉਸ ਵੇਲੇ ੫੨ ਗੋਤਾਂ ਵਾਲੇ ਏਥੇ ਲਿਆ ਕਰਕੇ ਵਸਾਏ ਹਨ। ਏਥੇ ਹੀ ਸਤਿਗੁਰੂ ਜੀ ਬਿਰਾਜ ਰਹੇ ਸਨ। ਗੁਰੂ ਸਾਹਿਬ ਜੀ ਦੇ ਤਾਏ ਦਾ ਪੁੱਤਰ ਭਾਈ ਸਿਹਾਰੀ ਜੀ, ਲਾਹੌਰ ਤੋਂ ਚੱਲ ਕਰਕੇ ਆਇਆ। ਇਸ ਨੇ ਬੇਨਤੀ ਕੀਤੀ ਕਿ ਹੇ ਸਤਿਗੁਰੂ ਜੀ! ਆਪਦੇ ਭਤੀਜੇ ਦੀ ਸ਼ਾਦੀ ਹੈ। ਕਿਰਪਾ ਕਰਕੇ ਲਾਹੌਰ ਮੇਂ ਚਰਨ ਪਾਉਣਾ ਕਰੋ। ਗੁਰੂ ਜੀ ਨੇ ਕਿਹਾ ਭਾਈ ਅਸੀਂ ਤੇਰੇ ਲੜਕੇ ਦੀ ਸ਼ਾਦੀ ਪਰ ਜਾਣ ਲਈ ਤਿਆਰ ਹਾਂ। ਪਰ ਇਕ ਬੜਾ ਭਾਰੀ ਕਾਰਨ ਹੈ। ਏਥੇ ਸੰਗਤਾਂ ਸਾਡੇ ਦਰਸ਼ਨਾਂ ਦੀਆਂ ਸਦਾ ਪਿਆਸੀ ਰਹਿੰਦੀਆਂ ਹਨ। ਇਨ੍ਹਾਂ ਨੂੰ ਛੱਡ ਕਰਕੇ ਜਾਣਾ ਸਾਨੂੰ ਭਾਉਂਦਾ ਨਹੀਂ ਹੈ ਅਤੇ ਜੋ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਗੁਰੂ ਅਮਰਦਾਸ ਜੀ ਤੱਕ ਪੁਰਾਤਨ ਸਿੱਖ ਹਨ। ਉਹ ਦੇਸ਼ਾਂ ਪ੍ਰਦੇਸ਼ਾਂ ਵਿਚ ਰਹਿੰਦੇ ਹਨ। ਉਹ ਹਰ ਰੋਜ਼ ਦੂਰੋਂ ਦੂਰੋਂ ਦਰਸ਼ਨਾਂ ਨੂੰ ਆਉਂਦੇ ਹਨ। ਉਹ ਸਾਡੇ ਪਿੱਛੋਂ ਏਥੇ ਆ ਕਰਕੇ ਨਿਰਾਸ ਹੋ ਜਾਣਗੇ। ਉਹਨਾਂ ਪੁਰਾਤਨ ਸਿੱਖਾਂ ਦੇ ਸਤਿਕਾਰ ਵਿਚ ਅਸੀਂ ਫ਼ਰਕ ਨਹੀਂ ਪਾਉਣਾ ਚਾਹੁੰਦੇ। ਦੂਜਾ ਕਾਰਨ ਇਹ ਹੈ ਕਿ ਜਦੋਂ ਅਸੀਂ ਲਾਹੌਰ ਵਿਚ ਗਏ ਤਾਂ ਉਥੇ ਸਾਡੇ ਪਾਸ ਸੰਗਤਾਂ ਬਹੁਤ ਇਕੱਤਰ ਹੋ ਜਾਣਗੀਆਂ ਲੰਗਰ ਦਾ ਖ਼ਰਚ ਲਾਹੌਰ ਵਿਚ ਤਾਂ ਚਲਦਾ ਰਹੇਗਾ। ਕਿਉਂਕਿ ਤੁਸੀਂ ਸਾਰੀ ਸੰਭਾਲ ਕਰ ਲਵੋਗੇ, ਪਰ ਜਦੋਂ ਅਸੀਂ ਹੋਰ ਸੰਬੰਧੀਆਂ ਦੇ ਘਰ ਜਾਵਾਂਗੇ। ਉਹਨਾਂ ਨੇ ਸਾਰੀ ਸੰਗਤ ਨੂੰ ਲੰਗਰ ਕਰਨ ਦਾ ਜ਼ੋਰ ਪਾਉਣਾ ਹੈ। ਫੇਰ ਉਹਨਾਂ ਦੇ ਕਾਰਜ ਵਿਚ ਖ਼ਰਚ ਵਧਣ ਦੇ ਕਾਰਨ ਬੇਰਸੀ ਹੋਵੇਗੀ। ਤੁਸੀਂ ਸਾਡੇ ਸਾਹਿਬਜ਼ਾਦੇ ਨੂੰ ਨਾਲ ਲੈ ਜਾਵੋ। ਭਾਈ ਸਿਹਾਰੀ ਨੇ ਕਿਹਾ, ਸਤ ਬਚਨ ਜੀ! ਮਹਾਰਾਜ ਫੇਰ ਤੁਸੀਂ ਆਪਣੇ ਸਪੁੱਤਰ ਨੂੰ ਸਾਡੇ ਨਾਲ ਭੇਜ ਦੇਵੋ। ਤਾਂ ਸਤਿਗੁਰੂ ਜੀ ਨੇ ਸਿੱਖ ਨੂੰ ਭੇਜ ਕਰਕੇ ਪ੍ਰਿਥੀਏ ਨੂੰ ਬੁਲਾਇਆ। ਬਚਨ ਕੀਤਾ ਹੇ ਪ੍ਰਿਥੀਚੰਦ ਇਹ ਤੇਰੇ ਤਾਇਆ ਜੀ ਲਾਹੌਰ ਤੋਂ ਆਏ ਹਨ। ਇਨ੍ਹਾਂ ਦੇ ਪੁੱਤਰ ਦੀ ਸ਼ਾਦੀ ਹੈ ਤੂੰ ਇਨ੍ਹਾਂ ਦੇ ਨਾਲ ਚਲਿਆ ਜਾਹ। ਪ੍ਰਿਥੀਏ ਨੇ ਕਿਹਾ ਤੁਸੀਂ ਬੜੇ ਬੇਪਰਵਾਹ ਹੋ। ਮੈਂ ਸਾਰਾ ਦਿਨ ਲੰਗਰ ਦੀ ਕਾਰ

ਸੰਭਾਲਦਾ ਹਾਂ। ਆਮਦਨ ਖ਼ਰਚ ਦਾ ਹਿਸਾਬ ਕਰਦਾ ਹਾਂ। ਇਹ ਕੌਣ ਕਰੇਗਾ ? ਗੁਰੂ ਜੀ ਨੇ ਕਿਹਾ ਕੋਈ ਸਿੱਖ ਕਰ ਲਵੇਗਾ। ਪ੍ਰਿਥੀਆ ਬੜਾ ਸੰਸੇ ਸਹਿਤ ਹੋਇਆ ਕਿ ਮੇਰਾ ਭੇਤ ਖੁੱਲ੍ਹ ਜਾਵੇਗਾ। ਦੂਸਰਾ ਜੇ ਮੈਂ ਚਲਾ ਗਿਆ ਤਾਂ ਗੁਰਤਾ ਗੱਦੀ ਹੋਰ ਸਾਹਿਬਜ਼ਾਦੇ ਨੂੰ ਨਾ ਦੇ ਦੇਣ। ਐਸੇ ਸੋਚ ਕੇ ਜਵਾਬ ਦੇ ਦਿੱਤਾ। ਫੇਰ ਗੁਰੂ ਜੀ ਨੇ ਮਹਾਂਦੇਵ ਨੂੰ ਕਿਹਾ, ਉਹਨਾਂ ਨੇ ਕਿਹਾ ਮੈਨੂੰ ਨਹੀਂ ਪਤਾ ਕੌਣ ਤਾਇਆ ਹੈ ਤੇ ਸ਼ਾਦੀ ਕੀ ਹੁੰਦੀ ਹੈ ? ਤਾਂ ਗੁਰੂ ਜੀ ਕਹਿੰਦੇ ਤੇਰਾ ਤਾਂ ਪਹਿਲਾਂ ਤੋਂ ਹੀ ਮਸਤ ਸੁਭਾ ਹੈ। ਫੇਰ ਗੁਰੂ ਅਰਜਨ ਦੇਵ ਜੀ ਨੂੰ ਬੁਲਾਇਆ। ਜਿਸ ਸਤਿਗੁਰਾਂ ਨੂੰ ਮਾਤਾ ਭਾਨੀ ਜੀ ਸਿਖਿਆ ਦਿੰਦੇ ਰਹਿੰਦੇ ਸਨ ਕਿ ਤੁਸਾਂ ਨੂੰ ਤੀਜੇ ਗੁਰਾਂ ਦਾ ਵਰ ਹੈ।

ਪ੍ਰਮਾਣ: **[ਦੋਹਿਤਾ ਬਾਣੀ ਕਾ ਬੋਹਿਥਾ]** (ਇਤਿਹਾਸਿਕ ਪ੍ਰਮਾਣ)

ਤੁਸੀਂ ਗੁਰੂ ਜੀ ਦੀ ਹਮੇਸ਼ਾਂ ਆਗਿਆ ਵਿਚ ਰਿਹਾ ਕਰੋ। ਜਦੋਂ ਸੱਦਣ ਤਾਂ ਚਰਨਾਂ ਪਰ ਮੱਥਾ ਟੇਕਿਆ ਤੇ ਸਨਮੁਖ ਖੜੇ ਹੋ ਗਏ। ਸ੍ਰੀ ਗੁਰੂ ਰਾਮਦਾਸ ਜੀ ਨੇ ਆਗਿਆ ਕੀਤੀ ਕਿ ਤੁਸੀਂ ਆਪਣੇ ਤਾਏ ਨਾਲ ਲਾਹੌਰ ਜਾਵੋ। ਉਥੇ ਵਿਆਹ ਵਿਚ ਅਨੁਸਾਰੀ ਹੋ ਕਰਕੇ ਵਰਤਣਾ। ਭਾਵ ਸਲਾਹ ਨਾਲ ਚੱਲਣਾ, ਇਕ ਮਹੀਨਾ ਇਨ੍ਹਾਂ ਪਾਸ ਰਹਿਣਾ ਹੈ। ਫੇਰ ਸਾਡਾ ਜੋ ਪ੍ਰਕਾਸ਼ ਅਸਥਾਨ ਹੈ। ਉਸ ਦੀ ਸੇਵਾ ਕਰਾਉਣੀ। ਸ੍ਰੀ ਗੁਰੂ ਅਰਜਨ ਦੇਵ ਜੀ ਦੀ ਉਮਰ ਉਸ ਵੇਲੇ ੧੩ ਸਾਲ ਦੀ ਸੀ, ਸ੍ਰੀ ਗੁਰੂ ਅਰਜਨ ਦੇਵ ਜੀ ਤਕਰੀਬਨ ਤਿੰਨ ਸਾਲ ਲਾਹੌਰ ਵਿਚ ਹੀ ਰਹੇ ਸਨ। ਸ੍ਰੀ ਗੁਰੂ ਰਾਮਦਾਸ ਜੀ ਨੇ ਆਗਿਆ ਕੀਤੀ ਸੀ ਕਿ ਤੁਸੀਂ ਬੁਲਾਏ ਤੋਂ ਬਿਨਾਂ ਆਉਣਾ ਨਹੀਂ ਹੈ। ਇਹ ਬਚਨ ਕਰਕੇ ਲਾਹੌਰ ਭੇਜ ਦਿੱਤੇ, ਪਰ ਮਗਰੋਂ ਸੱਦਣ ਲਈ ਕੋਈ ਵੀ ਗੁਰੂ ਜੀ ਨੇ ਲਾਹੌਰ ਨੂੰ ਖੱਤ ਨਹੀਂ ਪਾਇਆ। ਕਿਉਂਕਿ ਪਰਖ ਕਰਨੀ ਸੀ। ਬਹੁਤ ਦੇਰ ਹੋਣ ਤੋਂ ਗੁਰੂ ਅਰਜਨ ਦੇਵ ਜੀ ਨੇ ਪ੍ਰੇਮ ਵਿਚ ਇਸ ਸ਼ਬਦ ਦੀ ਪਹਿਲੀ ਪੌੜੀ, ਪੱਤਰਕਾ ਦੇ ਰੂਪ ਵਿਚ ਲਿਖੀ। ਜਿਸ ਸਿੱਖ ਦੇ ਹੱਥ ਪੱਤ੍ਰਕਾ ਭੇਜੀ ਸੀ ਉਸ ਕੋਲੋਂ ਪ੍ਰਿਥੀਏ ਨੇ ਰੱਖ ਲਈ। ਬਿਨਾਂ ਗੁਰੂ ਜੀ ਦੇ ਦਰਸ਼ਨ ਕਰਨ ਤੋਂ ਸਿੱਖ ਨੂੰ ਵਾਪਸ ਲਾਹੌਰ ਮੋੜ ਦਿੱਤਾ। ਪ੍ਰਿਥੀਆ ਚਿੱਠੀ ਦੇਖਕੇ ਹੈਰਾਨ ਹੋਇਆ, ਕਿ ਇਹ ਹੁਣੇ ਹੀ ਬਾਣੀ ਉਚਾਰਨ ਲੱਗ ਪਏ ਹਨ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਫੇਰ ਦੂਜੀ ਚਿੱਠੀ ਭੇਜੀ ਦੂਜੀ ਪੌੜੀ ਦੁਆਰਾ ਪ੍ਰਿਥੀਏ ਨੇ ਸਿੱਖ ਤੋਂ ਚਿੱਠੀ ਲੈ ਕੇ ਰੱਖ ਲਈ ਸਿੱਖ ਨੂੰ ਪ੍ਰਿਥੀਏ ਨੇ ਕਿਹਾ ਕਿ ਤੁਸੀਂ ਸੁਨੇਹਾ ਦੇ ਦੇਣਾ ਕਿ ਏਥੇ ਅਨੰਦ ਸੁਖ ਹੈ। ਉਹਨਾਂ ਨੂੰ ਕਹਿਣਾ ਕਿ ਉਹ ਲਾਹੌਰ ਵਿਚ ਰਹਿਣ ਤੇ ਉਥੇ ਹੀ ਪ੍ਰਚਾਰ ਕਰਨ ਸਿੱਖ ਸਮਝ ਗਿਆ ਕਿ ਇਹ ਖੱਤ ਗੁਰੂ ਜੀ ਪਾਸ ਨਹੀਂ ਪਹੁੰਚਣਾ ਹੈ। ਵਾਪਸ ਲਾਹੌਰ ਜਾ ਕਰਕੇ ਗੁਰੂ ਅਰਜਨ ਦੇਵ ਜੀ ਨੂੰ ਸਿੱਖ ਨੇ ਬੇਨਤੀ ਕੀਤੀ ਕਿ ਪ੍ਰਿਥੀਏ ਨੇ ਹੀ ਚਿੱਠੀ ਰੱਖ ਲਈ ਹੈ। ਮੈਨੂੰ ਸ਼ੰਕਾ ਹੈ ਕਿ ਗੁਰਾਂ ਪਾਸ ਪੱਤਰਕਾ ਨਹੀਂ ਦਿੱਤੀ ਹੈ। ਫੇਰ ਗੁਰੂ ਅਰਜਨ ਦੇਵ ਜੀ ਨੇ ਤੀਜੀ ਪੌੜੀ ਵਾਲੀ ਪੱਤਰਕਾ ਲਿਖ ਕਰਕੇ। ਸਿੱਖ ਨੂੰ ਕਿਹਾ, ਜਦੋਂ ਗੁਰੂ ਜੀ ਦੀਵਾਨ ਵਿਚ ਬੈਠੇ ਹੋਣ, ਉਸ ਵੇਲੇ ਸਤਿਗੁਰਾਂ ਨੂੰ ਚਿੱਠੀ ਦੇਣੀ। ਸਿੱਖ ਨੇ ਇਸੇ ਤਰ੍ਹਾਂ ਕੀਤਾ। ਜਦੋਂ ਸਿੱਖ ਨੇ ਪੱਤਰਕਾ ਸ੍ਰੀ ਗੁਰੂ ਰਾਮਦਾਸ ਜੀ ਨੂੰ ਦਿੱਤੀ ਅਤੇ ਸ੍ਰੀ ਗੁਰੂ ਰਾਮਦਾਸ ਜੀ ਨੇ ਪੜ੍ਹੀ ਤਾਂ ਬੜੇ ਪ੍ਰਸੰਨ ਹੋਏ। ਭਾਈ ਬੁੱਢਾ ਜੀ ਨੂੰ ਸਤਿਗੁਰਾਂ ਨੇ ਸੁੰਦਰ ਪੱਤਰਕਾ ਦਿਖਾਈ। ਬਾਬਾ ਬੁੱਢਾ ਜੀ ਨੂੰ ਲਾਹੌਰ ਤੋਂ ਲਿਆਉਣ ਵਾਸਤੇ ਭੇਜਿਆ। ਉਸ ਵੇਲੇ ਹੀ ਇਹ ਸ਼ਬਦ ਵੈਰਾਗ ਵਿਚ ਉਚਾਰੇ ਹਨ,

ਪ੍ਰਮਾਣ : **[ਇਕ ਘੜੀ ਦਿਨਸੁ ਮੋ ਕਉ ਬਹੁਤੁ ਦਿਹਾਰੇ ॥ ਮਨੁ ਨ ਰਹੈ ਕੈਸੇ ਮਿਲਉ ਪਿਆਰੇ ॥੧॥]** (ਅੰਗ ੩੭੪)

**[ਦਹ ਦਿਸ ਛਤ੍ਰ ਮੇਘ ਘਟਾ ਘਟ ਦਾਮਨਿ ਚਮਕਿ ਡਰਾਇਓ ॥**

***ਸੇਜ ਇਕੇਲੀ ਨੀਦ ਨਹੁ ਨੈਨਹ ਪਿਰੁ ਪਰਦੇਸਿ ਸਿਧਾਇਓ ॥੧॥]** (ਅੰਗ ੬੨੪)

---

** ਇਹ ਸ਼ਬਦ ਵੀ ਵੈਰਾਗ ਵਿਚ ਲਾਹੌਰ ਵਿਖੇ ਉਚਾਰੇ ਸਨ। ਸਤਿਗੁਰਾਂ ਦੀ ਉਮਰ ਉਸ ਵੇਲੇ ਤਕਰੀਬਨ ਅਠਾਰਾਂ ਸਾਲ ਦੀ ਸੀ। ਜਦੋਂ ਬਾਬਾ ਬੁੱਢਾ ਜੀ ਚੌਥੇ ਪਾਤਸ਼ਾਹ ਦੇ ਭੇਜਣ ਤੋਂ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਵਾਪਸ ਸ੍ਰੀ ਅੰਮ੍ਰਿਤਸਰ ਸਾਹਿਬ ਲੈ ਕੇ ਆਏ।*

ਉਸ ਵੇਲੇ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਆ ਕਰਕੇ ਸ੍ਰੀ ਗੁਰੂ ਰਾਮਦਾਸ ਜੀ ਦੇ ਚਰਨੀ ਪਏ। ਚੌਥੇ ਪਾਤਿਸ਼ਾਹ ਨੇ ਗਲਵੱਕੜੀ ਵਿਚ ਲੈ ਕਰਕੇ ਪਿਆਰ ਕੀਤਾ। ਗੁਰੂ ਸਾਹਿਬ ਜੀ ਨੇ ਕਿਹਾ ਹੇ ਸਪੁੱਤਰ ਜੀ ਤੁਸੀਂ ਖੱਤ ਇਕੋ ਭੇਜਿਆ ਹੈ, ਪਰ ਅੰਗ ਤੀਜਾ ਲਾਇਆ ਹੈ। ਤਾਂ ਅੱਗੋਂ ਬੇਨਤੀ ਕੀਤੀ ਕਿ ਅਸੀਂ ਤਾਂ ਤਿੰਨ ਖੱਤ ਪਾ ਚੁੱਕੇ ਹਾਂ। ਪਰ ਭਗਤਾ ਪ੍ਰਿਥੀ ਚੰਦ ਜੀ ਲੈ ਕੇ ਰੱਖ ਲੈਂਦੇ ਰਹੇ ਹਨ। ਹਜ਼ੂਰ ਨੇ ਪ੍ਰਿਥੀਏ ਦੇ ਘਰੋਂ ਪ੍ਰਿਥੀਏ ਨੂੰ ਬੁਲਾ ਕਰਕੇ ਪੁਛਿਆ ਕਿ ਖੱਤ ਕਿਥੇ ਹਨ ? ਪ੍ਰਿਥੀਆ ਮੁੱਕਰ ਗਿਆ ਤਾਂ ਸਤਿਗੁਰਾਂ ਨੇ ਸਿੱਖ ਨੂੰ ਕਹਿ ਕਰਕੇ ਪ੍ਰਿਥੀਏ ਦਾ ਘਰ ਤੋਂ ਚੋਲਾ ਮੰਗਵਾਇਆ। ਚੋਲੇ ਦੇ ਖੀਸੇ ਵਿਚੋਂ ਚਿੱਠੀਆਂ ਕਢਾਈਆਂ। ਪ੍ਰਿਥੀਆ ਸ਼ਰਮਿੰਦਾ ਹੋ ਕੇ ਬੈਠ ਗਿਆ। ਗੁਰੂ ਜੀ ਨੇ ਮੀਣਾਂ ਕਿਹਾ। ਪਰ ਉਸ ਵਕਤ ਇਸਨੇ ਬਹੁਤ ਬਕਵਾਸ ਕੀਤੀ ਸੀ। ਕਿ ਇਹ ਕੀ ਹੁੰਡੀ ਦੇ ਕਾਗਜ਼ ਸਨ। ਚੌਥੇ ਪਾਤਿਸ਼ਾਹ ਜੀ ਨੇ ਸ੍ਰੀ ਗੁਰੂ ਅਰਜਨ ਦੇਵ ਜੀ ਤੇ ਪ੍ਰਸੰਨ ਹੋ ਕਰਕੇ ਗੁਰਤਾ ਬਖ਼ਸ਼ ਕਰਕੇ। ਇਹ ਸ਼ਬਦ ਦੁਬਾਰਾ ਉਚਾਰਨ ਕਰਵਾ ਕੇ ਸੰਪੂਰਨ ਕਰਵਾਇਆ। ਇਹ ਗੁਰਤਾ ਗੱਦੀ ਬਖ਼ਸ਼ਣ ਵਾਲਾ ਸ਼ਬਦ ਹੈ। ਮਾਝ ਰਾਗ ਵਿਚ ਪੰਚਮ ਪਾਤਸ਼ਾਹ ਪਹਿਲੇ (ਘਰੁ) ਸੁਰ ਤਾਲ ਵਿਚ ਉਚਾਰਦੇ ਹਨ। (ਚਉਪਦੇ) ਚਾਰ ਚਾਰ ਪੌੜੀਆਂ ਵਾਲੇ ਸ਼ਬਦ ਹੋਣਗੇ।

**ਮੇਰਾ ਮਨੁ ਲੋਚੈ; ਗੁਰ ਦਰਸਨ ਤਾਈ ॥**

ਹੇ ਸ੍ਰੀ ਗੁਰੂ ਰਾਮਦਾਸ ਪਿਤਾ ਜੀ ਮੇਰਾ ਮਨ ਆਪ ਜੀ ਦੇ ਦਰਸ਼ਨਾਂ ਨੂੰ ਚਾਹੁੰਦਾ ਹੈ ਜੀ।

**ਬਿਲਪ ਕਰੇ; ਚਾਤ੍ਰਿਕ ਕੀ ਨਿਆਈ ॥**

ਹੇ ਬੱਦਲ ਰੂਪ ਗੁਰੂ ਜੀ ਆਪ ਦੀ ਉਪਦੇਸ਼ ਰੂਪੀ ਸੁਆਂਤੀ ਬੂੰਦ ਦੀ, ਇੱਛਾ ਵਾਸਤੇ ਸਾਡਾ ਚਿੱਤ ਰੂਪੀ ਬਬੀਹਾ ਵਿਰਲਾਪ ਕਰਦਾ ਹੈ।

**ਤ੍ਰਿਖਾ ਨ ਉਤਰੈ ਸਾਂਤਿ ਨ ਆਵੈ; ਬਿਨੁ ਦਰਸਨ ਸੰਤ ਪਿਆਰੇ ਜੀਉ ॥੧॥**

(ਤ੍ਰਿਖਾ) ਦਰਸ਼ਨਾਂ ਦੀ ਪਿਆਸਾ ਨਹੀਂ ਉਤਰਦੀ, ਇਕਾਗਰਤਾ ਦੀ ਸਮਾਧੀ ਰੂਪ ਸ਼ਾਂਤੀ ਨਹੀਂ ਆਉਂਦੀ ਹੈ। ਹੇ (ਸੰਤ) ਬਾਬਾ ਬੁੱਢਾ ਜੀ ਆਦਿ ਸੰਤਾਂ ਦੇ ਪਿਆਰੇ ਗੁਰੂ ਜੀ ਆਪਦੇ ਦਰਸ਼ਨਾਂ ਤੋਂ ਬਿਨਾਂ।)

**ਹਉ ਘੋਲੀ, ਜੀਉ ਘੋਲਿ ਘੁਮਾਈ; ਗੁਰ ਦਰਸਨ ਸੰਤ ਪਿਆਰੇ ਜੀਉ ॥੧॥ ਰਹਾਉ ॥**

ਅਸੀਂ (ਜੀਉ) ਜ਼ਿੰਦਗੀ ਕਰਕੇ ਭੀ (ਘੋਲੀ) ਬਲਿਹਾਰ ਜਾਂਦੇ ਹਾਂ ਤੇ ਸਰੀਰ ਕਰਕੇ ਵੀ (ਘੋਲਿ ਘੁਮਾਈ) ਵਾਰਨੇ ਫੇਰਨੇ ਜਾਂਦੇ ਹਾਂ। **ਵਾ:** ਮਨ ਕਰਕੇ ਵੀ ਘੋਲ ਘੁਮਾਉਂਦੇ ਹਾਂ ਤੇ ਸਰੀਰ ਕਰਕੇ ਵੀ (ਘੁਮਾਈ) ਵਾਰਨੇ ਜਾਂਦੇ ਹਾਂ ਜੀ। ਹੇ ਸੰਤਾਂ ਦੇ ਪਿਆਰੇ ਗੁਰੂ ਜੀ ਆਪਦੇ ਦਰਸ਼ਨਾਂ ਤੋਂ –

**ਤੇਰਾ ਮੁਖੁ ਸੁਹਾਵਾ ਜੀਉ, ਸਹਜ ਧੁਨਿ ਬਾਣੀ ॥**

ਹੇ ਗੁਰੂ ਜੀ (ਤੇਰਾ) ਆਪ ਜੀ ਦਾ ਮੁਖਾਰਬਿੰਦ ਸੋਹਣਾ ਹੈ ਜੀ ਅਤੇ (ਸਹਜ) ਸ਼ਾਂਤੀ ਦੇ ਦੇਣ ਵਾਲੀ ਮੁਖੋਂ ਬਾਣੀ (ਧੁਨਿ) ਉਚਾਰਨ ਹੁੰਦੀ ਹੈ। **ਵਾ:** ਆਪ ਦੀ (ਸਹਜ), ਗਿਆਨਵਾਲੀ (ਧੁਨਿ) ਸੁੰਦਰ ਬਾਣੀ ਹੈ।

**ਚਿਰੁ ਹੋਆ, ਦੇਖੇ ਸਾਰਿੰਗਪਾਣੀ ॥**

ਹੇ (ਸਾਰਿੰਗਪਾਣੀ) ਧਨੁਖਧਾਰੀ ਅਤੇ ਸ੍ਰੇਸ਼ਟਤਾਈ ਅੰਗਾਂ ਵਿਚ ਦੇਣ ਵਾਲੇ ਸਤਿਗੁਰੂ ਜੀ, ਆਪ ਜੀ

ਦੇ ਦਰਸ਼ਨ ਕੀਤਿਆਂ ਨੂੰ ਚਿਰ ਹੋ ਗਿਆ ਹੈ।

**ਧੰਨੁ ਸੁ ਦੇਸੁ ਜਹਾ ਤੂੰ ਵਸਿਆ; ਮੇਰੇ ਸਜਣ ਮੀਤ ਮੁਰਾਰੇ ਜੀਉ ॥੨॥**

ਉਹ ਮਾਝਾ ਦੇਸ਼ ਧੰਨ ਹੈ ਜਿਥੇ ਤੁਸੀਂ ਵਸਦੇ ਹੋ। **ਵਾ:** ਉਹ ਗੁਰਸਿਖਾਂ ਦਾ (ਦੇਸੁ) ਹਿਰਦਾ ਧੰਨ ਹੈ, ਜਿਥੇ ਆਪ ਸਾਖਿਆਤ ਹੋ ਕੇ ਵਸਦੇ ਹੋ। ਹੇ ਮੇਰੇ ਮਨ ਦੇ ਸਜਣ, ਤਨ ਦੇ ਮਿੱਤਰ ਮੁਰਾਰੀ ਜੀ। ਬ੍ਰਿਤੀ ਤੇ ਅਰੂਢ ਹੋ ਕੇ ਹੰਕਾਰ ਦੈਂਤ ਨੂੰ ਮਾਰਨ ਵਾਲੇ ਜੀ।

**ਹਉ ਘੋਲੀ ਹਉ ਘੋਲਿ ਘੁਮਾਈ; ਗੁਰ ਸਜਣ ਮੀਤ ਮੁਰਾਰੇ ਜੀਉ ॥੧॥ ਰਹਾਉ ॥**

ਅਸੀਂ ਮਨ ਬਾਣੀ ਸ਼ਰੀਰ ਕਰਕੇ ਵਾਰਨੇ ਫੇਰਨੇ ਜਾਂਦੇ ਹਾਂ। (ਹਉ) ਹਉਮੈਂ ਵੀ ਵਾਰ ਦੇਈਏ ਜੀ। ਹੇ ਗੁਰੂ ਰਾਮਦਾਸ ਜੀ! ਲੋਕ ਪ੍ਰਲੋਕ ਦੇ ਸੱਜਣ ਮਿੱਤਰ ਮੁਰਾਰੀ ਜੀ।

**ਇਕ ਘੜੀ ਨ ਮਿਲਤੇ; ਤਾ ਕਲਿਜੁਗੁ ਹੋਤਾ ॥**

ਜਦੋਂ ਇਕ ਘੜੀ ਵੀ ਨਹੀਂ ਮਿਲਦੇ ਸੀ ਤਾਂ (ਕਲਿਜੁਗ) ਕਲਪਣਾ ਸਹਿਤ ਸਮਾਂ ਬਤੀਤ ਹੁੰਦਾ ਸੀ। ਜਦੋਂ ਆਪ ਜੀ ਦੇ ਦਰਸ਼ਨ ਹੁੰਦੇ ਹਨ ਤਾਂ ਸਤਿਜੁਗ ਹੁੰਦਾ ਹੈ।

ਜਦੋਂ ਦਰਸ਼ਨ ਨਹੀਂ ਹੁੰਦੇ ਤਾਂ ਕਲਜੁਗ ਹੁੰਦਾ ਹੈ

ਪ੍ਰਮਾਣ : **[ਸਚਿ ਕਾਲੁ ਕੂੜੁ ਵਰਤਿਆ ਕਲਿ ਕਾਲਖ ਬੇਤਾਲ ॥**
**ਬੀਉ ਬੀਜਿ ਪਤਿ ਲੈ ਗਏ ਅਬ ਕਿਉ ਉਗਵੈ ਦਾਲਿ ॥]** (ਅੰਗ ੪੬੮)

ਜਦੋਂ ਸਚੁ ਸਹਿਤ ਹੁੰਦਾ ਹੈ ਤਾਂ ਸਤਜੁਗ, ਜਦੋਂ ਤਿੰਨਾਂ ਗੁਣਾਂ ਸਹਿਤ ਤਾਂ ਤ੍ਰੇਤਾ, ਦਵੈਤ ਸਹਿਤ ਦੁਆਪਰ; ਕਲਪਣਾਂ ਸਹਿਤ ਕਲਜੁਗ ਹੁੰਦਾ ਹੈ।

**ਹੁਣਿ ਕਦਿ ਮਿਲੀਐ; ਪ੍ਰਿਅ ਤੁਧੁ ਭਗਵੰਤਾ ॥**

ਹੇ ਪਿਆਰੇ ਭਗਵੰਤ ਸਰੂਪ ਗੁਰੂ ਜੀ! ਹੁਣ ਮਨੁੱਖਾ ਜਨਮ ਵਿਚ ਨਾ ਮਿਲੇ ਤਾਂ ਫੇਰ ਤੇਰੇ ਨਾਲ ਕਦੋਂ ਮਿਲ ਸਕਾਂਗੇ।

**ਮੋਹਿ ਰੈਣਿ ਨ ਵਿਹਾਵੈ, ਨੀਦ ਨ ਆਵੈ; ਬਿਨੁ ਦੇਖੇ ਗੁਰ ਦਰਬਾਰੇ ਜੀਉ ॥੩॥**

ਸਾਨੂੰ ਰਾਤ ਬਤੀਤ ਨਹੀਂ ਹੁੰਦੀ ਤੇ ਨੀਂਦ ਨਹੀਂ ਆਉਂਦੀ ਹੈ, ਤਾਰੇ ਗਿਣਦਿਆਂ ਦੀ ਰਾਤ ਲੰਘਦੀ ਹੈ। ਹੇ ਗੁਰੂ ਜੀ! ਆਪ ਜੀ ਦੇ ਹਰਿਮੰਦਰ ਸਾਹਿਬ ਦਰਬਾਰ ਦੇ ਦਰਸ਼ਨ ਕੀਤੇ ਤੋਂ ਬਿਨਾਂ। **ਵਾ:** ਸਾਡੀ ਉਮਰ ਰੂਪੀ ਰਾਤ ਬਤੀਤ ਨਹੀਂ ਹੁੰਦੀ ਹੈ; ਸ਼ਾਂਤੀ ਤੇ ਸਮਾਧੀ ਰੂਪ ਨੀਂਦ ਨਹੀਂ ਆਉਂਦੀ ਹੈ, ਹੇ ਗੁਰੂ ਜੀ, ਆਪ ਦੇ ਸੱਚਖੰਡ ਦਰਬਾਰ ਦੇ ਦਰਸ਼ਨਾਂ ਤੋਂ ਬਿਨਾਂ। ਸੰਗਤ ਰੂਪੀ ਦਰਬਾਰ ਦੇਖੇ ਬਿਨਾਂ।

**ਹਉ ਘੋਲੀ, ਜੀਉ ਘੋਲਿ ਘੁਮਾਈ; ਤਿਸੁ ਸਚੇ ਗੁਰ ਦਰਬਾਰੇ ਜੀਉ ॥੧॥ ਰਹਾਉ ॥**

ਅਸੀਂ (ਜੀਉ) ਜ਼ਿੰਦਗੀ ਵਾਰਦੇ ਹਾਂ, ਮਨ ਤਨ ਕਰਕੇ ਵਾਰਨੇ ਫੇਰਦੇ ਜਾਂਦੇ ਹਾਂ। (ਤਿਸੁ) ਆਪ ਦੇ ਸਚੇ ਸੱਚਖੰਡ ਦਰਬਾਰ ਉਤੋਂ ਹੇ ਗੁਰੂ ਜੀ। ਇਹ ਤਿੰਨ ਪੌੜੀਆਂ ਪਹੁੰਚਣ ਤੋਂ ਬਾਅਦ ਗੁਰੂ ਜੀ ਨੇ ਬਾਬਾ ਬੁੱਢਾ ਜੀ ਦੁਆਰਾ ਲਾਹੌਰ ਤੋਂ ਮੰਗਵਾ ਕਰਕੇ, ਗੁਰਤਾ ਗੱਦੀ ਦਿੱਤੀ। ਫੇਰ ਗੁਰੂ ਜੀ ਨੇ ਚੌਥੀ ਪੌੜੀ ਸਮੇਤ ਸਾਰਾ ਸ਼ਬਦ ਉਚਾਰਨ ਕੀਤਾ ਸੀ।

ਪ੍ਰਮਾਣ : **[ਮੂਰਤਿ ਪੰਚ ਪ੍ਰਮਾਣ ਪੁਰਖੁ ਗੁਰੁ ਅਰਜੁਨੁ ਪਿਖਹੁ ਨਯਣ ॥੧॥]** (ਅੰਗ ੧੪੦੮)

ਇਹ ਪਉੜੀ ਸਨਮੁਖ ਉਚਾਰਦੇ ਹਨ।

**ਭਾਗੁ ਹੋਆ; ਗੁਰਿ ਸੰਤੁ ਮਿਲਾਇਆ ॥**

ਜਦੋਂ ਸਾਡਾ ਕੋਈ ਸ੍ਰੇਸ਼ਟ ਕਰਮ ਉਦੇ ਹੋਇਆ, ਤਾਂ (ਸੰਤ) ਬਾਬਾ ਬੁੱਢਾ ਜੀ ਨੇ ਲਾਹੌਰ ਤੋਂ ਲਿਆ ਕਰਕੇ ਗੁਰੂ ਜੀ ਨਾਲ ਮਿਲਾਇਆ।

**ਦੂਸਰਾ ਅਰਥ:** ਜਦੋਂ ਕੋਈ ਸ੍ਰੇਸ਼ਟ ਭਾਗ ਜਾਗਿਆ ਤਾਂ (ਸੰਤ) ਸ਼ਾਂਤ ਰੂਪ ਗੁਰੂ ਜੀ ਨੇ ਚੇਤਨ ਸਰੂਪ ਨਾਲ ਮਿਲਾ ਦਿੱਤਾ।

**ਪ੍ਰਭੁ ਅਬਿਨਾਸੀ; ਘਰ ਮਹਿ ਪਾਇਆ ॥**

ਪ੍ਰਭੂ ਅਬਿਨਾਸ਼ੀ ਦਾ ਸਰੂਪ ਗੁਰੂ ਜੀ ਨੂੰ ਘਰ ਵਿਚ ਹੀ ਪਿਤਾ ਸਰੂਪ ਵਿਚ ਪ੍ਰਾਪਤ ਕਰ ਲਿਆ।
**ਵਾ:** ਪ੍ਰਭੂ ਅਬਿਨਾਸ਼ੀ ਨੂੰ (ਘਰ) ਹਿਰਦੇ, ਸੰਗਤਿ ਵਿਚੋਂ ਹੀ ਪਾ ਲਿਆ ਹੈ।

**ਸੇਵ ਕਰੀ ਪਲੁ ਚਸਾ ਨ ਵਿਛੁੜਾ; ਜਨ ਨਾਨਕ ਦਾਸ ਤੁਮਾਰੇ ਜੀਉ ॥੪॥**

ਹੇ ਗੁਰੂ ਜੀ! ਆਪਦੀ ਸੇਵਾ ਕਰੀਏ; ਪਲ ਵਿਚੋਂ ਇਕ ਚਸਾ ਵੀ ਨਾ ਵਿਛੁੜੀਏ; ਗੁਰੂ ਅਰਜਨ ਦੇਵ ਜੀ ਕਹਿੰਦੇ ਹਨ ਕਿ ਅਸੀਂ ਆਪਦੇ ਦਾਸ ਹਾਂ ਜੀ।

**ਹਉ ਘੋਲੀ, ਜੀਉ ਘੋਲਿ ਘੁਮਾਈ; ਜਨ ਨਾਨਕ ਦਾਸ ਤੁਮਾਰੇ ਜੀਉ ॥ ਰਹਾਉ ॥੧॥੮॥**

ਅਸੀਂ ਮਨ ਕਰਕੇ ਕੁਰਬਾਨ ਜਾਂਦੇ ਹਾਂ, (ਜੀਉ) ਜ਼ਿੰਦਗੀ ਕਰਕੇ ਵੀ ਵਾਰਨੇ ਫੇਰਨੇ ਜਾਈਏ। ਗੁਰੂ ਜੀ ਕਹਿੰਦੇ ਹਨ ਕਿ ਹੇ ਮਹਾਰਾਜ ਜੀ ਅਸੀਂ ਆਪ ਦੇ ਦਾਸ ਹਾਂ ਜੀ।*

** ਇਹ ਪਾਵਨ ਸ਼ਬਦ ਸ੍ਰੀ ਸ਼ਬਦ ਹਜ਼ਾਰਿਆਂ ਦਾ ਪਹਿਲਾ ਮੁਖ ਸ਼ਬਦ ਹੈ। ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਗੁਰਬਾਣੀ ਦੁਆਰਾ ਹਨ।*

**ਰਾਗੁ ਮਾਝ ਮਹਲਾ ੫ ॥**

**ਸਾ ਰੁਤਿ ਸੁਹਾਵੀ ਜਿਤੁ ਤੁਧੁ ਸਮਾਲੀ ॥ ਸੋ ਕੰਮੁ ਸੁਹੇਲਾ ਜੋ ਤੇਰੀ ਘਾਲੀ ॥ ਸੋ ਰਿਦਾ ਸੁਹੇਲਾ ਜਿਤੁ ਰਿਦੈ ਤੂੰ ਵੁਠਾ ਸਭਨਾ ਕੇ ਦਾਤਾਰਾ ਜੀਉ ॥੧॥ ਤੂੰ ਸਾਝਾ ਸਾਹਿਬੁ ਬਾਪੁ ਹਮਾਰਾ ॥ ਨਉ ਨਿਧਿ ਤੇਰੈ ਅਖੁਟ ਭੰਡਾਰਾ ॥ ਜਿਸੁ ਤੂੰ ਦੇਹਿ ਸੁ ਤ੍ਰਿਪਤਿ ਅਘਾਵੈ ਸੋਈ ਭਗਤੁ ਤੁਮਾਰਾ ਜੀਉ ॥੨॥ ਸਭੁ ਕੋ ਆਸੈ ਤੇਰੀ ਬੈਠਾ ॥ ਘਟ ਘਟ ਅੰਤਰਿ ਤੂੰਹੈ ਵੁਠਾ ॥ ਸਭੇ ਸਾਝੀਵਾਲ ਸਦਾਇਨਿ ਤੂੰ ਕਿਸੈ ਨ ਦਿਸਹਿ ਬਾਹਰਾ ਜੀਉ ॥੩॥ ਤੂੰ ਆਪੇ ਗੁਰਮੁਖਿ ਮੁਕਤਿ ਕਰਾਇਹਿ ॥ ਤੂੰ ਆਪੇ ਮਨਮੁਖਿ ਜਨਮਿ ਭਵਾਇਹਿ ॥ ਨਾਨਕ ਦਾਸ ਤੇਰੈ ਬਲਿਹਾਰੈ ਸਭੁ ਤੇਰਾ ਖੇਲੁ ਦਸਾਹਰਾ ਜੀਉ ॥੪॥੨॥੯॥**

(ਅੰਗ ੯੭)

ਜਦੋਂ ਗੁਰਤਾ ਗੱਦੀ ਪ੍ਰਾਪਤ ਕਰਕੇ ਸ੍ਰੀ ਗੁਰੂ ਅਰਜਨ ਦੇਵ ਜੀ ਨੇ (ਮੇਰਾ ਮਨੁ ਲੋਚੈ) ਇਹ ਸਾਰਾ ਸ਼ਬਦ ਸਨਮੁਖ ਹੋ ਕੇ ਸ੍ਰੀ ਗੁਰੂ ਰਾਮਦਾਸ ਜੀ ਦੇ ਉਚਾਰਿਆ ਤਾਂ ਸ੍ਰੀ ਗੁਰੂ ਰਾਮਦਾਸ ਜੀ ਨੇ ਆਗਿਆ ਕੀਤੀ। ਕਿ ਤੁਹਾਡੇ ਦੁਆਰਾ ਉਚਾਰੀ ਬਾਣੀ ਬੜੀ ਪਿਆਰੀ ਲੱਗਦੀ ਹੈ, ਹੋਰ ਸ਼ਬਦ ਸੁਣਾਉ। ਤਾਂ ਗੁਰੂ ਜੀ ਹੋਰ ਸ਼ਬਦ ਉਚਾਰਦੇ ਹਨ :

**ਸਾ ਰੁਤਿ ਸੁਹਾਵੀ; ਜਿਤੁ ਤੁਧੁ ਸਮਾਲੀ ॥**

ਉਹ ਰੁੱਤ ਸੋਭਨੀਕ ਹੈ, ਜਿਸ ਵਿਚ ਆਪ ਨੂੰ ਯਾਦ ਕਰੀਏ। **ਵਾ:** ਛੇ ਅਵਸਥਾ ਰੂਪੀ ਰੁੱਤਾਂ ਵਿਚੋਂ ਉਹ (ਰੁਤਿ) ਅਵਸਥਾ ਸੋਭਨੀਕ ਹੈ, ਜਿਸ ਅਵਸਥਾ ਵਿਚ ਨਾਮ ਨੂੰ ਚੇਤੇ ਕਰੀਏ।*

**ਸੋ ਕੰਮੁ ਸੁਹੇਲਾ; ਜੋ ਤੇਰੀ ਘਾਲੀ ॥**

ਉਹ ਕੰਮ ਸੋਭਨੀਕ ਹੈ, ਜਿਸ ਵਿਚ ਤੇਰੀ ਭਾਉ ਭਗਤੀ ਦੀ (ਘਾਲੀ) ਕਮਾਈ ਕਰੀਏ।

**ਸੋ ਰਿਦਾ ਸੁਹੇਲਾ ਜਿਤੁ ਰਿਦੈ ਤੂੰ ਵੁਠਾ; ਸਭਨਾ ਕੇ ਦਾਤਾਰਾ ਜੀਉ ॥੧॥**

ਉਹ ਰਿਦਾ ਸੁਖਾਲਾ ਹੈ; ਜਿਸ ਹਿਰਦੇ ਵਿਚ ਸਾਖਿਆਤ ਹੋ ਕਰਕੇ ਤੂੰ ਵੱਸਿਆ ਹੈ ਤੇ ਤੁਸੀਂ ਸਭਨਾਂ ਦੇ ਦਾਤੇ ਹੋ ਜੀ।

**ਤੂੰ ਸਾਝਾ ਸਾਹਿਬੁ; ਬਾਪੁ ਹਮਾਰਾ ॥**

ਹੇ ਸਤਿਗੁਰੂ ਜੀ ਤੁਸੀਂ ਸਭਨਾਂ ਦੇ ਮਾਲਕ ਹੋ ਤੇ ਸਾਡੇ ਪਿਤਾ ਹੋ। **ਵਾ:** ਸਾਡੇ ਗੁਰੂ ਰੂਪ ਹੋਣੇ ਕਰਕੇ ਪਿਤਾ ਹੋ ਅਤੇ ਸਾਰੇ ਸੰਸਾਰ ਦੇ ਸਾਂਝੇ ਮਾਲਕ ਹੋ ਜੀ।

ਪ੍ਰਮਾਣ : **[ਹਮ ਬਾਰਿਕ ਤੂੰ ਗੁਰੁ ਪਿਤਾ ਹੈ ਦੇ ਮਤਿ ਸਮਝਾਏ ॥
ਜਨੁ ਨਾਨਕੁ ਦਾਸੁ ਹਰਿ ਕਾਂਢਿਆ ਹਰਿ ਪੈਜ ਰਖਾਏ ॥੪॥੧੦॥੧੭॥]** (ਅੰਗ ੪੫੦)

**ਨਉ ਨਿਧਿ ਤੇਰੈ; ਅਖੁਟ ਭੰਡਾਰਾ ॥**

ਨੌਂ ਨਿਧੀਆਂ ਦੇ, ਭਾਉ ਭਗਤੀ ਦੇ, ਤੇਰੇ ਮੁੱਕਣ ਤੋਂ ਰਹਿਤ ਭੰਡਾਰੇ ਭਰੇ ਹੋਏ ਹਨ।

---

** ਸਰੀਰ ਦੀਆਂ ਛੇ ਅਵਸਥਾ ਗਰਭ, ਬਾਲਕ, ਕਸ਼ੋਰ, ਜੁਆਨੀ, ਪ੍ਰੌਢਿਆ, ਬਿਰਧ।*

**ਜਿਸੁ ਤੂੰ ਦੇਹਿ ਸੁ ਤ੍ਰਿਪਤਿ ਅਘਾਵੈ; ਸੋਈ ਭਗਤੁ ਤੁਮਾਰਾ ਜੀਉ ॥੨॥**

ਜਿਸ ਨੂੰ ਤੂੰ ਭਾਉ ਭਗਤੀ ਦੇ ਭੰਡਾਰੇ ਦਿੰਦਾ ਹੈ। ਉਹ ਆਤਮ ਤ੍ਰਿਪਤੀ ਕਰਕੇ ਰੱਜੇ ਹੋਏ ਹਨ। **ਵਾ:** ਉਹ ਆਪ ਤ੍ਰਿਪਤ ਹਨ ਤੇ ਹੋਰਾਂ ਨੂੰ ਬ੍ਰਹਮ ਗਿਆਨ ਕਰਵਾ ਕੇ (ਅਘਾਏ) ਤ੍ਰਿਪਤ ਕਰਦੇ ਹਨ। **ਵਾ:** ਉਹ ਬ੍ਰਹਮ ਲੋਕ ਦੇ ਪਦਾਰਥਾਂ ਕਰਕੇ ਤ੍ਰਿਪਤ ਹਨ ਤੇ ਇਸ ਲੋਕ ਦੇ ਪਦਾਰਥਾਂ ਕਰਕੇ ਵੀ ਰੱਜੇ ਹਨ।

ਪ੍ਰਮਾਣ : **[ਬ੍ਰਹਮ ਗਿਆਨੀ ਕਾ ਭੋਜਨੁ ਗਿਆਨ ॥**
**ਨਾਨਕ ਬ੍ਰਹਮ ਗਿਆਨੀ ਕਾ ਬ੍ਰਹਮ ਧਿਆਨੁ ॥੩॥]** (ਅੰਗ ੨੭੩)

ਉਹੀ ਆਪਦੇ ਭਗਤ ਹਨ ਜੀ।

**ਸਭੁ ਕੋ; ਆਸੈ ਤੇਰੀ ਬੈਠਾ ॥**

ਸਭ ਕੋਈ ਆਪ ਦੀ ਆਸਾ ਧਾਰ ਕੇ ਬੈਠੇ ਹਨ।

**ਘਟ ਘਟ ਅੰਤਰਿ; ਤੂੰਹੈ ਵੁਠਾ ॥**

ਹੇ ਪਰਮੇਸ਼ਰ ਤੂੰ ਹਿਰਦਿਆਂ ਹਿਰਦਿਆਂ ਅੰਦਰ ਵਸ ਰਿਹਾ ਹੈਂ, ਤੇਰੀ ਸਾਰਿਆਂ ਵਿਚ ਚੇਤਨ ਸੱਤਾ ਹੈ।

**ਸਭੇ ਸਾਝੀਵਾਲ ਸਦਾਇਨਿ; ਤੂੰ ਕਿਸੈ ਨ ਦਿਸਹਿ ਬਾਹਰਾ ਜੀਉ ॥੩॥**

ਆਪ ਦੇ ਨਾਲ ਸਭ ਦੀ ਸਾਂਝ ਹੈ; ਸਾਰੇ ਸਾਂਝ ਵਾਲੇ ਸਦਾਉਂਦੇ ਹਨ। ਤੂੰ ਕਿਸੇ ਤੋਂ ਵੀ ਬਾਹਰ ਨਹੀਂ ਹੈ, ਬਾਂਝਾ ਨਹੀਂ ਹੈ, ਸਭ ਦਾ ਆਤਮ ਰੂਪ ਹੋਣ ਕਰਕੇ ਸਭ ਤੇਰੇ ਨਾਲ ਪ੍ਰੇਮ ਕਰਦੇ ਹਨ।

**ਤੂੰ ਆਪੇ; ਗੁਰਮੁਖਿ ਮੁਕਤਿ ਕਰਾਇਹਿ ॥**

ਤੂੰ ਆਪੇ ਹੀ ਗੁਰਮੁਖਾਂ ਨੂੰ ਮੁਖੀ ਗੁਰਾਂ ਦੁਆਰਾ ਮੁਕਤ ਕਰਾਉਂਦਾ ਹੈ।

ਪ੍ਰਮਾਣ : **[ਗੁਰਮੁਖਿ ਰੋਮਿ ਰੋਮਿ ਹਰਿ ਧਿਆਵੈ ॥ ਨਾਨਕ ਗੁਰਮੁਖਿ ਸਾਚਿ ਸਮਾਵੈ ॥੨੭॥]** (ਅੰਗ ੯੪੧)

**ਤੂੰ ਆਪੇ; ਮਨਮੁਖਿ ਜਨਮਿ ਭਵਾਇਹਿ ॥**

ਹੇ ਪ੍ਰਭੂ ਤੂੰ ਆਪੇ ਹੀ ਮਨਮੁਖਾਂ ਨੂੰ ਜਨਮਾਂ ਵਿਚ ਭਵਾਉਂਦਾ ਹੈ, ਫੇਰਦਾ ਹੈ।

**ਨਾਨਕ ਦਾਸ ਤੇਰੈ ਬਲਿਹਾਰੈ; ਸਭੁ ਤੇਰਾ ਖੇਲੁ ਦਸਾਹਰਾ ਜੀਉ ॥੪॥੨॥੯॥**

ਗੁਰੂ ਜੀ ਕਹਿੰਦੇ ਹਨ ਕਿ ਅਸੀਂ ਆਪ ਜੀ ਤੋਂ ਬਲਿਹਾਰ ਜਾਂਦੇ ਹਾਂ। ਇਹ ਸੰਸਾਰ ਰੂਪੀ ਖੇਲ ਤੇਰਾ ਹੀ ਹੈ, ਜਿਤਨਾ (ਦਸਾਹਰਾ) ਦਿੱਸਣ ਵਿਚ ਆ ਰਿਹਾ ਹੈ ਜੀ।

**ਵਾ:** ਸਾਰੇ ਸੰਸਾਰ ਦਾ ਖੇਲ ਆਪਦਾ (ਦਸਾਹਰਾ) ਪ੍ਰਗਟ ਹੀ ਹੈ ਜੀ।

ਪ੍ਰਮਾਣ : **[ਬਾਜੀਗਰਿ ਜੈਸੇ ਬਾਜੀ ਪਾਈ ॥ ਨਾਨਾ ਰੂਪ ਭੇਖ ਦਿਖਲਾਈ ॥]** (ਅੰਗ ੭੩੬)

**ਮਾਝ ਮਹਲਾ ੫ ॥**

**ਅਨਹਦੁ ਵਾਜੈ ਸਹਜਿ ਸੁਹੇਲਾ ॥ ਸਬਦਿ ਅਨੰਦ ਕਰੇ ਸਦ ਕੇਲਾ ॥ ਸਹਜ ਗੁਫਾ ਮਹਿ ਤਾੜੀ ਲਾਈ ਆਸਣੁ ਊਚ ਸਵਾਰਿਆ ਜੀਉ ॥੧॥ ਫਿਰਿ ਘਿਰਿ ਅਪੁਨੇ ਗ੍ਰਿਹ ਮਹਿ ਆਇਆ ॥ ਜੋ ਲੋੜੀਦਾ ਸੋਈ ਪਾਇਆ ॥ ਤ੍ਰਿਪਤਿ ਅਘਾਇ ਰਹਿਆ ਹੈ ਸੰਤਹੁ ਗੁਰਿ ਅਨਭਉ ਪੁਰਖੁ ਦਿਖਾਰਿਆ ਜੀਉ ॥੨॥ ਆਪੇ ਰਾਜਨੁ ਆਪੇ ਲੋਗਾ ॥ ਆਪਿ ਨਿਰਬਾਣੀ ਆਪੇ ਭੋਗਾ ॥ ਆਪੇ ਤਖਤਿ ਬਹੈ ਸਚੁ ਨਿਆਈ ਸਭ ਚੂਕੀ ਕੂਕ ਪੁਕਾਰਿਆ ਜੀਉ ॥੩॥ ਜੇਹਾ ਡਿਠਾ ਮੈ ਤੇਹੋ ਕਹਿਆ ॥ ਤਿਸੁ ਰਸੁ ਆਇਆ ਜਿਨਿ ਭੇਦੁ ਲਹਿਆ ॥ ਜੋਤੀ ਜੋਤਿ ਮਿਲੀ ਸੁਖੁ ਪਾਇਆ ਜਨ ਨਾਨਕ ਇਕੁ ਪਸਾਰਿਆ ਜੀਉ ॥੪॥੩॥੧੦॥**

(ਅੰਗ ੯੭)

**ਉਥਾਨਕਾ :** ਗੁਰੂ ਸਾਹਿਬ ਜੀ ਪਾਸ ਇਕ ਰੰਗਨਾਥ ਜੋਗੀ* ਆਇਆ। ਉਸ ਨੇ ਬੇਨਤੀ ਕੀਤੀ ਕਿ ਹੇ ਗੁਰੂ ਜੀ ਅਨਹਦ ਸ਼ਬਦ ਕਿਵੇਂ ਸੁਣਿਆ ਜਾਂਦਾ ਹੈ ? **ਨੋਟ :** ਸ੍ਰੀ ਦਸਮ ਗ੍ਰੰਥ ਸਾਹਿਬ ਜੀ ਦੇ ਚਰਿੱਤ੍ਰਾਂ ਵਿਚ ਵੀ ਇਸਦਾ ਪ੍ਰਸੰਗ ਆਉਂਦਾ ਹੈ। **ਉੱਤਰ :**

**ਅਨਹਦੁ ਵਾਜੈ; ਸਹਜਿ ਸੁਹੇਲਾ ॥**

ਹੇ ਭਾਈ ਜੋ ਤੁਸੀਂ ਦਸਮ ਦੁਆਰ ਵਿਚ ਅਨਹਦ ਵਾਜੇ ਸੁਣਦੇ ਹੋ, ਉਹ ਹੱਦ ਵਾਲੇ ਹਨ,

**ਪ੍ਰਮਾਣ :** **[ਤਤ ਤਤੀ ਬਿਤ...]** (ਸ਼ਾਸਤ੍ਰ ਪ੍ਰਮਾਣ)
ਮਰਦੰਗ, ਘੰਡਿਆਲ, ਸਾਰੰਗੀ, ਬੀਨਾ, ਬੰਸਰੀ। ਇਹ ਸਾਰੇ ਹੱਦ ਵਾਲੇ ਹਨ। ਪਰ ਇਨ੍ਹਾਂ ਨੂੰ ਤੁਸੀਂ ਅਨਹਦ ਵਾਜੇ ਕਹਿੰਦੇ ਹੋ। ਗੁਰਮਤ ਵਿਚ ਤਾਂ ਇਹ ਵਾਜੇ ਹਨ।

---

** ਇਹ ਸਾਰਾ ਪ੍ਰਸੰਗ ਸ੍ਰੀ ਦਸਮ ਗ੍ਰੰਥ ਸਾਹਿਬ ਦੇ ਇਕਾਸ੍ਹੀਵੇਂ ਚਰਿੱਤ੍ਰ ਵਿਚ ਆਇਆ ਹੈ। ਇਕ ਸਿਰੋਮਨੀ ਸਿੰਘ ਰਾਜਾ ਸੀ, ਅਤੇ ਉਸਦੀ ਰਾਣੀ ਦਾ ਨਾਮ ਦ੍ਰਿਗ ਧੰਨਿਆ ਸੀ। ਦੇਵਨੇਤ ਨਾਲ ਰਾਜੇ ਨੇ ਇਕ ਯੋਗੀ ਰੰਗਨਾਥ ਦੀ ਮਹਿਮਾਂ ਸੁਣ ਕੇ ਉਸਨੂੰ ਆਪਣੇ ਮਹਿਲਾਂ ਵਿਚ ਸੱਦਿਆ, ਅਤੇ ਉਸ ਨਾਲ ਬ੍ਰਹਮ ਵੀਚਾਰ ਕੀਤੀ। ਬ੍ਰਹਮ ਵਿਚਾਰ ਸੁਣ ਕੇ ਰਾਜੇ ਨੂੰ ਵੈਰਾਗ ਪੈਦਾ ਹੋ ਗਿਆ। ਅਤੇ ਰਾਜੇ ਨੇ ਰਾਜ ਭਾਗ ਛਡ ਕੇ ਜੰਗਲ ਵਿਚ ਜਾ ਕੇ ਤਪੱਸਿਆ ਕਰਨ ਦਾ ਮਨ ਬਣਾ ਲਿਆ। ਰਾਜੇ ਨੂੰ ਰਾਣੀ ਅਤੇ ਵਜੀਰਾਂ ਨੇ ਰਾਜਮਾਤਾ ਨੇ ਬਹੁਤ ਰੋਕਣ ਦਾ ਯਤਨ ਕੀਤਾ। ਪਰ ਰਾਜੇ ਨੇ ਇਹ ਸਿਧਾਂਤ ਸੁਣ ਕੇ, ਦੋਹਰਾ ॥ ਚਕਿਯਾ ਕੈਸੇ ਪਟ ਬਨੇ ਗਗਨ ਭੂਮਿ ਪੁਨਿ ਦੋਇ ॥ ਦੂਹੂੰ ਪੁਰਨ ਮੈਂ ਆਇਕੈ ਸਾਬਿਤ ਗਯਾ ਨ ਕੋਇ ॥੨੨॥ ਸਾਰਿਆਂ ਨੂੰ ਚੁੱਪ ਕਰਾ ਦਿੱਤਾ। ਰਾਣੀ ਨੇਂ ਬੇ ਬੱਸ ਹੋ ਕੇ ਅਤੇ ਦੁਖੀ ਹੋ ਕੇ ਇਕ ਵਜੀਰ ਦੀ ਸਲਾਹ ਲੈ ਕੇ ਜੋਗੀ ਨੂੰ ਭੋਜਨ ਛਕਾਉਂਣ ਦੇ ਬਹਾਨੇ ਆਪਣੇ ਮਹਿਲਾਂ ਵਿਚ ਸੱਦ ਕੇ ਮਰਵਾ ਦਿੱਤਾ। ਰਾਣੀ ਨੂੰ ਦੁੱਖ ਸੀ ਕਿ ਇਸਦੀ ਸਿੱਖਿਆ ਕਰਕੇ ਹੀ ਰਾਜਾ ਉਪਰਾਂਮ ਹੋਇਆ ਹੈ। ਰਾਣੀ ਨੇ ਰਾਜੇ ਦੇ ਨਾਲ ਹੀ ਜੰਗਲ ਵਿਚ ਜਾ ਕੇ ਤਪੱਸਿਆ ਕਰਨ ਲਈ ਰਾਜੇ ਨੂੰ ਬੇਨਤੀ ਕੀਤੀ। ਅਤੇ ਉੱਧਰ ਗੁਪਤ ਹੀ ਰਾਣੀ ਨੇ ਸਾਰੀ ਵਿਉਂਤ ਬਣਾ ਲਈ। ਇਕ ਮਨੁੱਖ ਨੂੰ ਬਹੁਤਾ ਧਨ ਦਾ ਲਾਲਚ ਦੇ ਕੇ ਕਿਹਾ ਕਿ ਜੰਗਲ ਵਿਚ ਇਕ ਸੁੰਦਰ ਲੱਕੜ ਦਾ ਮਕਾਨ ਜਲਦੀ ਬਣਾ ਲਉ। ਅਤੇ ਜੋਗੀ ਵਾਲਾ ਲਿਬਾਸ ਪਹਿਨ ਕੇ ਜੰਗਲ ਵਿਚ ਹੀ ਤਪੱਸਵੀ ਦੇ ਰੂਪ ਵਿਚ ਰਹੋ। ਜਦੋਂ ਅਸੀਂ ਰਾਜੇ ਨਾਲ ਜੰਗਲ ਵਿਚ ਆਵਾਂਗੇ ਤਾਂ ਇਕ ਜਣਾਂ ਮਕਾਨ ਦੀ ਛੱਤ ਵਿਚ ਇਕ ਬੰਦੇ ਦੇ ਲੁਕਣ ਜੋਗਾ ਥਾਂ ਬਣਾ ਕੇ ਬੈਠ ਜਾਵੇ। ਦੂਸਰਾ ਉਥੇ ਆਲੇ ਦੁਆਲੇ ਤਪੱਸਵੀ ਦੇ ਰੂਪ ਵਿਚ ਰਹੇ। ਜਦੋਂ ਰਾਜਾ ਉਸ ਮਕਾਨ ਵਿਚ ਮੇਰੇ ਸਮੇਤ ਆ ਕੇ ਬੈਠ ਜਾਵੇ ਤਾਂ ਇਕ ਜਣਾਂ ਰਾਜੇ ਨੂੰ ਆ ਕੇ ਇਹ ਉਪਦੇਸ਼ ਦੇਵੇ ਕਿ ਮੈਂ ਉਹੋ ਹੀ ਰੰਗਨਾਥ ਜੋਗੀ ਹਾਂ। ਅਤੇ ਮੈਨੂੰ ਧਰਮਰਾਜੇ ਨੇ ਦੁਬਾਰਾ ਭੇਜ ਦਿੱਤਾ ਹੈ। ਕਿ ਰਾਜਾ ਰਾਜ ਭਾਗ ਛਡ ਕੇ ਤਪੱਸਿਆ ਕਰਨ ਜਾ ਰਿਹਾ ਹੈ ਉਸਨੂੰ ਕਹੋ ਕਿ ਰਾਜ ਕਰਦਾ ਹੀ ਤਪੱਸਿਆ ਕਰੇ। ਰਾਜ ਭਾਗ ਨਾਂ ਛੱਡੇ। ਅਤੇ ਜੇਕਰ ਰਾਜਾ ਕਹੇ ਕਿ ਇਸ ਗੱਲ ਦਾ ਪ੍ਰਮਾਣ ਕੀ ਹੈ। ਤਾਂ ਕਹਿ ਦੇਵੇ ਕਿ ਅਕਾਸ਼ ਬਾਣੀ ਦੁਆਰਾ ਏਸ ਬਚਨ ਦੀ ਪ੍ਰੋੜ੍ਹਤਾ ਹੋ ਜਾਵੇ ਤਾਂ ਯਕੀਨ ਕਰ ਲਵੇਂਗਾ। ਉਸ ਵਕਤ ਜੇਹੜਾ ਲੁਕ ਕੇ ਮਕਾਨ ਦੀ ਛੱਤ ਦੇ ਝਰੋਖਾ ਵਿਚ ਬੈਠਾ ਹੋਵੇ। ਉਹ ਤਿੰਨ ਵਾਰੀ ਸੱਤ ਸੱਤ ਸੱਤ ਉੱਚੀ ਬੋਲ ਕੇ ਕਹਿ ਦੇਵੇ। ਇੱਧਰ ਇਸ ਤਰਾਂ ਰਾਣੀ*

ਬਾਕੀ ਅਗਲੇ ਸਫੇ ਤੇ

ਪ੍ਰਮਾਣ : **[ਸਤੁ ਸੰਤੋਖੁ ਵਜਹਿ ਵਾਜੇ ਅਨਹਦਾ ਝੁਣਕਾਰੇ ॥**
**ਸੁਣਿ ਭੈ ਬਿਨਾਸੇ ਸਗਲ ਨਾਨਕ ਪ੍ਰਭ ਪੁਰਖ ਕਰਣੈਹਾਰੇ ॥੩॥]** (ਅੰਗ ੭੭੮)

ਹੇ ਭਾਈ! (ਅਨਹਦ) ਹੱਦ ਤੋਂ ਰਹਿਤ ਪਰਮੇਸ਼ਰ ਦਾ ਜੋ ਇਕਰਸ (ਵਾਜੇ) ਪ੍ਰਗਟ ਹੋਣਾ ਹੈ। ਇਹੀ ਸਾਡੇ ਵਾਜੇ ਹਨ। ਪ੍ਰਗਟ ਹੋਣ ਕਰਕੇ ਸਹਜੇ ਹੀ ਸੁਖੀ ਹੋ ਜਾਈਦਾ ਹੈ।

**ਸਬਦਿ ਅਨੰਦ; ਕਰੇ ਸਦ ਕੇਲਾ ॥**

ਇਕੱਲਾ ਜੋ ਪਰਮੇਸ਼ਰ ਹੈ, ਉਸ ਦੇ ਸ਼ਬਦ ਦੁਆਰਾ ਅਨੰਦ ਨੂੰ ਪ੍ਰਾਪਤ ਕਰੇ।

**ਸਹਜ ਗੁਫਾ ਮਹਿ ਤਾੜੀ ਲਾਈ; ਆਸਣੁ ਊਚ ਸਵਾਰਿਆ ਜੀਉ ॥੧॥**

ਹੇ ਜੋਗੀ ਮਿਟੀ ਪੁੱਟ ਕਰਕੇ ਗੁਫਾ ਵਿਚ ਬੈਠਣ ਦੀ ਲੋੜ ਨਹੀਂ ਹੈ। ਅਸੀਂ ਤਾਂ (ਸਹਜ) ਸ਼ਾਂਤੀ ਰੂਪੀ, ਸਰੂਪ ਰੂਪੀ ਗੁਫਾ ਵਿਚ (ਤਾੜੀ) ਸਮਾਧੀ ਲਾਈ ਹੈ। ਦਸਵੇਂ ਦੁਆਰ ਵਿਚ ਉੱਚਾ ਆਸਣ ਸਵਾਰਿਆ ਹੈ ਜੀ। **ਵਾ:** ਜਾਗ੍ਰਤ, ਸੁਪਨ, ਸੁਖੋਪਤ, ਤਿੰਨਾਂ ਤੋਂ ਉੱਚਾ ਤੁਰੀਆ ਪਦ ਵਿਚ ਆਸਣ ਕੀਤਾ ਹੈ ਜੀ।

**ਫਿਰਿ ਘਿਰਿ; ਅਪੁਨੇ ਗ੍ਰਿਹ ਮਹਿ ਆਇਆ ॥**

ਇਹ ਮਨ ਸੰਕਲਪਾਂ ਵਿਚ ਫਿਰਦਾ ਰਹਿੰਦਾ ਸੀ, ਹੁਣ ਫਿਰ ਕਰਕੇ ਮਨ ਘੇਰਿਆ ਹੋਇਆ ਸਾਧਨਾਂ ਨਾਲ, ਹਿਰਦੇ ਰੂਪੀ ਆਪਣੇ ਘਰ ਵਿਚ, ਸੰਗਤ ਰੂਪੀ ਘਰ ਵਿਚ ਆਇਆ ਹੈ।

**ਜੋ ਲੋੜੀਦਾ; ਸੋਈ ਪਾਇਆ ॥**

ਜੋ ਚਾਹੀਦਾ ਸੀ। ਉਹੀ ਹੁਣ ਆਤਮਾ ਨੰਦ ਨੂੰ ਪਾ ਲਿਆ ਹੈ।

**ਤ੍ਰਿਪਤਿ ਅਘਾਇ ਰਹਿਆ ਹੈ ਸੰਤਹੁ; ਗੁਰਿ ਅਨਭਉ ਪੁਰਖੁ ਦਿਖਾਰਿਆ ਜੀਉ ॥੨॥**

ਹੇ ਸੰਤ ਜਨੋਂ ਇਹ ਮਨ ਆਤਮ ਤ੍ਰਿਪਤੀ ਕਰਕੇ (ਅਘਾਇ) ਰੱਜ ਰਿਹਾ ਹੈ। **ਵਾ:** ਲੋਕ ਪ੍ਰਲੋਕ ਦੇ ਪਦਾਰਥਾਂ ਵਲੋਂ ਵੀ ਤ੍ਰਿਪਤੀ ਸਹਿਤ ਰੱਜ ਰਿਹਾ ਹੈ। ਗੁਰੂ ਜੀ ਨੇ (ਅਨਭਉ) ਸ੍ਵੈ ਅਨੁਭਵ ਆਤਮ ਸਰੂਪ ਪੂਰਨ ਦਿਖਾ ਦਿੱਤਾ ਹੈ ਜੀ।

**ਆਪੇ ਰਾਜਨੁ; ਆਪੇ ਲੋਗਾ ॥**

ਆਪ ਹੀ ਰਾਜਾ ਰੂਪ ਹੈ ਆਪੇ ਹੀ ਪਰਜਾ ਰੂਪ ਹੈ। **ਵਾ:** ਆਪੇ ਹੀ ਪ੍ਰਕਾਸ਼ ਸਰੂਪ ਹੈ ਤੇ ਆਪੇ ਹੀ ਸੰਸਾਰ,

---

*ਪਿਛਲੇ ਸਫੇ ਦੀ ਬਾਕੀ*

*ਨੇ ਸਮਝਾ ਕੇ ਸਾਰੀ ਤਿਆਰੀ ਕਰਾ ਦਿੱਤੀ। ਜਦੋਂ ਰਾਜਾ ਰਾਣੀ ਨਾਲ ਜੰਗਲ ਵਿਚ ਗਿਆ ਤਾਂ ਬਣੇਂ ਹੋਇ ਮਕਾਨ ਨੂੰ ਦੇਖ ਰਾਜੇ ਨੇ ਕਹਿ ਦਿੱਤਾ ਕਿ ਇਹ ਜਗਾ ਨਦੀ ਦੇ ਕਿਨਾਰੇ ਤੇ ਬਣੀ ਰਮਣੀਕ ਹੈ। ਆਪਾਂ ਇਥੇ ਬੈਠ ਕੇ ਤਪੱਸਿਆ ਕਰਾਂਗੇ। ਸੁਣ ਕੇ ਰਾਣੀ ਨੇ ਵੀ ਸਹਿਮਤੀ ਦੇ ਦਿੱਤੀ। ਇੰਨੇ ਨੂੰ ਉਹ ਜੋਗੀ ਲਿਬਾਸ ਵਾਲਾ ਮਨੁੱਖ ਆਇਆ ਤਾਂ ਰਾਣੀ ਨੇ ਰਾਜੇ ਨੂੰ ਕਿਹਾ ਆਪਾਂ ਇਸ ਮਹਾਤਮਾ ਤੋਂ ਉਪਦੇਸ਼ ਲੈ ਲਈਏ ਤਪੱਸਿਆ ਕਰਨ ਦਾ। ਤਾਂ ਉਸ ਨੂੰ ਬੇਨਤੀ ਕਰਕੇ ਰਾਜੇ ਨੇ ਉਪਦੇਸ਼ ਲੈਣ ਦੀ ਜਾਚਨਾਂ ਕੀਤੀ। ਤਾਂ ਉਸ ਪੁਰਸ਼ ਨੇ ਕਿਹਾ ਕਿ ਜੋ ਰਾਜਾ ਇਨਸਾਫ ਨਹੀਂ ਕਰਦਾ ਝੂਠ ਬੋਲਦਾ ਹੈ। ਰਾਜ ਛੱਡ ਕੇ ਜੰਗਲ ਵਿਚ ਤਪੱਸਿਆ ਕਰਦਾ ਹੈ ਉਹ ਨਰਕਾਂ ਨੂੰ ਜਾਂਦਾ ਹੈ। ਮਾਤਾ ਪਿਤਾ ਦੀ ਸੇਵਾ ਕਰਨੀਂ ਛੱਡ ਕੇ ਜੰਗਲ ਵਿਚ ਨਹੀਂ ਜਾਣਾ ਚਾਹੀਦਾ। ਅਤੇ ਨਾਲ ਹੀ ਉਸ ਨੇ ਕਿਹਾ ਹੇ ਰਾਜਨ ਤੈਨੂੰ ਜੇ ਕਰ ਯਕੀਨ ਨਹੀਂ ਕਿ ਮੈਂ ਉਹੋ ਹੀ ਰੰਗਨਾਥ ਜੋਗੀ ਹਾਂ ਤਾਂ ਧਰਮ ਰਾਜ ਅਕਾਸ਼ ਬਾਣੀ ਦੁਆਰਾ ਆਪਣਾ ਗੁਪਤ ਰੂਪ ਰੱਖ ਕੇ ਤੁਰੰਤ ਜਬਾਬ ਦੇ ਦੇਵੇ। ਜਦੋਂ ਉਸਨੇ ਉਚੀ ਬੋਲ ਕੇ ਇਸ ਤਰਾਂ ਕਿਹਾ ਤਾਂ ਝਰੋਖੇ ਵਾਲੇ ਵਿਅਕਤੀ ਨੇ ਤਿੰਨ ਵਾਰ ਸੱਤ ਸੱਤ ਸੱਤ ਕਹਿ ਦਿੱਤਾ। ਰਾਜਾ ਚੁੱਪ ਕਰ ਗਿਆ ਅਤੇ ਯਕੀਨ ਕਰਕੇ ਉਸ ਵਿਅਕਤੀ ਨੂੰ ਪੁੱਛਿਆ ਹੁਣ ਮੈਨੂੰ ਕੀ ਹੁਕਮ ਹੈ ਤਾਂ ਉਸਨੇ ਇਸਤਰਾਂ ਸਮਝਾਇਆ :- ਜਿਯਬੋ ਜਗ ਕੌ ਸਹਲ ਹੈ ਯਹੈ ਕਠਿਨ ਦ੍ਵੈ ਕਾਮ ॥ ਪ੍ਰਾਤ ਸੰਭਰਿਬੋ ਰਾਜ ਕੋ ਰਾਤ ਸੰਭਰਿਬੋ ਰਾਮ ॥ ਅਰਥਾਤ ਸੰਸਾਰ ਵਿਚ ਜਿਉਣਾਂ ਸੌਖਾ ਹੈ ਪਰ ਦੋ ਕੰਮ ਕਠਨ ਹਨ ਕਿ ਦਿਨੇ ਰਾਜ ਕਰਨਾਂ ਅਤੇ ਰਾਤ ਨੂੰ ਪਰਮੇਸਰ ਦੀ ਤਪੱਸਿਆ ਕਰਨੀ। ਪਰ ਜੋ ਕਰਦਾ ਹੈ ਉਹ ਧੰਨ ਹੈ। ਇਹ ਸੁਣ ਕੇ ਰਾਜੇ ਨੇ ਨਿਸਚਾ ਕਰ ਲਿਆ ਕਿ ਮੈਂ ਰਾਤ ਨੂੰ ਭੋਜਨ ਕਰਿਆ ਕਰਾਂਗਾ ਅਤੇ ਦਿਨੇ ਰਾਜ ਕਰਿਆ ਕਰਾਂਗਾ। ਇਹ ਸਾਰਾ ਪ੍ਰਸੰਗ ਇਸ ਜੋਗੀ ਦਾ ਦਸਮ ਗ੍ਰੰਥ ਸਾਹਿਬ ਵਿਚ ਵਿਸਥਾਰ ਸਹਿਤ ਹੈ।*

ਬ੍ਰਹਮ ਲੋਕ, ਇੰਦਰਲੋਕ ਹੈ। **ਵਾ:** ਆਪ ਹੀ (ਰਾਜਨੁ) ਬ੍ਰਹਮ ਗਿਆਨੀ ਰੂਪ ਹੈ ਤੇ ਆਪੇ ਹੀ (ਲੋਗ) ਜਗਿਆਸੂ ਰੂਪ ਹੋ ਕੇ ਸਾਧਨਾਂ ਨੂੰ ਕਰਨ ਵਾਲਾ ਹੈ।

**ਆਪਿ ਨਿਰਬਾਣੀ; ਆਪੇ ਭੋਗਾ ॥**

ਆਪ ਹੀ ਨਿਰਗੁਣ ਸਰੂਪ ਬੰਧਨਾਂ ਤੋਂ ਰਹਿਤ ਹੈ, ਆਪ ਹੀ ਸਰਗੁਣ ਸਰੂਪ ਵਿਚ ਭੋਗਾਂ ਨੂੰ ਭੋਗਦਾ ਹੈ, ਬ੍ਰਹਮਾਨੰਦ ਨੂੰ ਭੋਗਦਾ ਹੈ।

**ਆਪੇ ਤਖਤਿ ਬਹੈ ਸਚੁ ਨਿਆਈ; ਸਭ ਚੂਕੀ ਕੂਕ ਪੁਕਾਰਿਆ ਜੀਉ ॥੩॥**

ਆਪੇ ਸੰਸਾਰ ਤਖ਼ਤ ਰਚਕੇ ਹਿਰਦੇ ਸਿੰਘਾਸਣ ਪਰ ਬੈਠਦਾ ਹੈ। **ਵਾ:** ਸੰਗਤ ਰੂਪੀ ਤਖ਼ਤ ਪਰ ਆਪ ਹੀ ਬੈਠਦਾ ਹੈ; **ਵਾ:** ਤੁਰੀਆ ਤਖ਼ਤ ਸਰੂਪ ਤਖ਼ਤ ਪਰ ਆਪੇ ਹੀ ਬੈਠਦਾ ਹੈ। ਸੱਚਾ ਹੀ ਉਸਦਾ ਨਿਆਉਂ ਹੈਂ, ਸੱਚਾ ਨਿਆਂਕਾਰ ਹੈ। ਵੇਦਾਂ ਦੀਆਂ ਜੋ ਕੂਕਾਂ ਹਨ ਕਿ ਕਰਮ ਕਰੋ, ਉਪਾਸ਼ਨਾ ਕਰੋ, ਇਹ ਕੂਕਾਂ ਵੀ ਚੁੱਕੀਆਂ ਗਈਆਂ ਹਨ।

**ਪ੍ਰਮਾਣ :** **[ਸਾਸਤ੍ਰ ਬੇਦ ਕੀ ਫਿਰਿ ਕੂਕ ਨ ਹੋਇ ॥੫॥੧॥੧੦॥]** (ਅੰਗ ੧੨੬੧)

ਪੁਕਾਰ ਜੋ ਦੁੱਖ ਦੀ ਨਵਿਰਤੀ ਲਈ ਕਰਨੀ ਸੀ, ਉਹ ਵੀ ਚੁੱਕੀ ਗਈ ਹੈ ਜੀ। **ਵਾ:** ਜੋ ਚਾਂਗਾਂ ਮਾਰਕੇ ਪੁਕਾਰ ਕਰਨੀ ਸੀ, ਉਹ ਵੀ ਨਵਿਰਤ ਹੋ ਗਈ ਹੈ ਜੀ।

**ਜੇਹਾ ਡਿਠਾ; ਮੈ ਤੇਹੋ ਕਹਿਆ ॥**

ਜੈਸਾ ਸਰੂਪ ਅਸੀਂ ਦੇਖਿਆ ਹੈਂ; ਅਸੀਂ ਤੈਸਾ ਹੀ ਕਹਿ ਦਿੱਤਾ ਹੈ।

**ਪ੍ਰਮਾਣ :** **[ਸੰਤਨ ਕੀ ਸੁਣਿ ਸਾਚੀ ਸਾਖੀ ॥ ਸੋ ਬੋਲਹਿ ਜੋ ਪੇਖਹਿ ਆਖੀ ॥**
**ਨਹੀ ਲੇਪੁ ਤਿਸੁ ਪੁੰਨਿ ਨ ਪਾਪਿ ॥ ਨਾਨਕ ਕਾ ਪ੍ਰਭੁ ਆਪੇ ਆਪਿ ॥੪॥੨੫॥੩੬॥]** (ਅੰਗ ੬੯੪)

ਬਿਧੀ ਪੱਖ ਸੇ ਖਟ ਪ੍ਰਮਾਣਾਂ ਦਾ ਵਿਸ਼ਾ ਹੈ।

**ਤਿਸੁ ਰਸੁ ਆਇਆ; ਜਿਨਿ ਭੇਦੁ ਲਹਿਆ ॥**

ਤਿਨ੍ਹਾਂ ਨੂੰ (ਰਸ) ਅਨੰਦ ਆਇਆ ਹੈ, ਜਿਸ ਨੇ ਪ੍ਰਭੂ ਦਾ ਭੇਦ ਜਾਣਿਆ ਹੈ।

**ਜੋਤੀ ਜੋਤਿ ਮਿਲੀ ਸੁਖੁ ਪਾਇਆ; ਜਨ ਨਾਨਕ ਇਕੁ ਪਸਾਰਿਆ ਜੀਉ ॥੪॥੩॥੧੦॥**

ਜੋਤੀ ਸਰੂਪ ਵਿਚ ਪ੍ਰਤਿੱਕ ਜੋਤ ਮਿਲ ਗਈ ਹੈ; ਸੁਖ ਸਰੂਪ ਨੂੰ ਪਾਇਆ ਹੈ। ਗੁਰੂ ਜੀ ਦਾਸਾ ਭਾਵ ਧਾਰ ਕਰਕੇ ਕਹਿੰਦੇ ਹਨ ਕਿ ਇਕੋ ਹੀ ਪ੍ਰਭੂ ਨੇ ਸੰਸਾਰ ਨੂੰ ਪਸਾਰਿਆ ਭਾਵ ਫੈਲਾਇਆ ਹੈ ਜੀ ਤੇ ਆਪ ਹੀ ਵਿਚ ਪਸਿਰਿਆ ਹੈ।

**ਪ੍ਰਮਾਣ :** **[ਜਲਿ ਥਲਿ ਮਹੀਅਲਿ ਪੂਰਿਆ ਸੁਆਮੀ ਸਿਰਜਨਹਾਰੁ ॥**
**ਅਨਿਕ ਭਾਂਤਿ ਹੋਇ ਪਸਰਿਆ ਨਾਨਕ ਏਕੰਕਾਰੁ ॥੧॥]** (ਅੰਗ ੨੯੬)

**ਮਾਝ ਮਹਲਾ ੫ ॥**

**ਜਿਤੁ ਘਰਿ ਪਿਰਿ ਸੋਹਾਗੁ ਬਣਾਇਆ ॥ ਤਿਤੁ ਘਰਿ ਸਖੀਏ ਮੰਗਲੁ ਗਾਇਆ ॥ ਅਨਦ ਬਿਨੋਦ ਤਿਤੈ ਘਰਿ ਸੋਹਹਿ ਜੋ ਧਨ ਕੰਤਿ ਸਿਗਾਰੀ ਜੀਉ ॥੧॥ ਸਾ ਗੁਣਵੰਤੀ ਸਾ ਵਡਭਾਗਣਿ ॥ ਪੁਤ੍ਰਵੰਤੀ ਸੀਲਵੰਤਿ ਸੋਹਾਗਣਿ ॥ ਰੂਪਵੰਤਿ ਸਾ ਸੁਘੜਿ ਬਿਚਖਣਿ ਜੋ ਧਨ ਕੰਤ ਪਿਆਰੀ ਜੀਉ ॥੨॥ ਅਚਾਰਵੰਤਿ ਸਾਈ ਪਰਧਾਨੇ ॥ ਸਭ ਸਿੰਗਾਰ ਬਣੇ ਤਿਸੁ ਗਿਆਨੇ ॥ ਸਾ ਕੁਲਵੰਤੀ ਸਾ ਸਭਰਾਈ ਜੋ ਪਿਰਿ ਕੈ ਰੰਗਿ ਸਵਾਰੀ ਜੀਉ ॥੩॥ ਮਹਿਮਾ ਤਿਸ ਕੀ ਕਹਣੁ ਨ ਜਾਏ ॥ ਜੋ ਪਿਰਿ ਮੇਲਿ ਲਈ ਅੰਗਿ ਲਾਏ ॥ ਥਿਰੁ ਸੁਹਾਗੁ ਵਰੁ ਅਗਮੁ ਅਗੋਚਰੁ ਜਨ ਨਾਨਕ ਪ੍ਰੇਮ ਸਾਧਾਰੀ ਜੀਉ ॥੪॥੪॥੧੧॥**

*(ਅੰਗ ੯੭-੯੮)*

**ਪ੍ਰਸ਼ਨ** : ਹੇ ਗੁਰੂ ਜੀਉ ! ਬ੍ਰਹਮ ਗਿਆਨੀ ਨੂੰ ਅਨੰਦ ਕਿਸ ਪ੍ਰਕਾਰ ਦਾ ਹੈ? ਤਾਂ ਸਤ ਵਾਲੀਆਂ ਬੀਬੀਆਂ ਦੇ ਰੂਪਕ ਅਲੰਕਾਰ ਦੁਆਰਾ ਕਥਨ ਕਰਦੇ ਹਨ :

**ਜਿਤੁ ਘਰਿ; ਪਿਰਿ ਸੋਹਾਗੁ ਬਣਾਇਆ ॥**

ਜਿਸ ਜਗਿਆਸੂ ਰੂਪ ਸਖੀ ਦੇ ਹਿਰਦੇ ਵਿਚ ਪਿਆਰੇ ਪਤੀ ਪਰਮੇਸ਼ਰ ਨੇ (ਸੋਹਾਗੁ) ਅਨੰਦ ਬਣਾਇਆ ਹੈ। **ਵਾ:** ਜਿਸ ਅਭਾਸ ਬ੍ਰਿਤੀ ਰੂਪੀ ਸਖੀ ਦੇ ਅੰਤਸ਼ਕਰਣ ਰੂਪੀ ਘਰ ਵਿਚ ਸਾਖੀ ਚੇਤਨ ਪਤੀ ਨੇ (ਸੋਹਾਗੁ) ਅਨੰਦ ਏਕਾਗਰਤਾ ਦਾ ਬਣਾਇਆ ਹੈ।

**ਤਿਤੁ ਘਰਿ; ਸਖੀਏ ਮੰਗਲੁ ਗਾਇਆ ॥**

ਤਿਸ ਸਖੀ ਦੇ ਘਰ ਵਿਚ ਜਗਿਆਸੂ ਰੂਪੀ, ਬ੍ਰਿਤੀਆਂ ਰੂਪੀ, ਇੰਦਰੀਆਂ ਰੂਪੀ, ਕਰਣਾ ਮੁੱਦਤਾ ਆਦਿ ਰੂਪੀ, ਸਖੀਆਂ ਨੇ ਖ਼ੁਸ਼ੀਆਂ ਦੇ ਗੀਤਾਂ ਨੂੰ ਗਾਇਆ ਹੈ।

**ਅਨਦ ਬਿਨੋਦ ਤਿਤੈ ਘਰਿ ਸੋਹਹਿ; ਜੋ ਧਨ ਕੰਤਿ ਸਿਗਾਰੀ ਜੀਉ ॥੧॥**

ਤਿਨ੍ਹਾਂ ਸਖੀਆਂ ਦੇ ਘਰ ਵਿਚ ਅਨੰਦ ਦਾਇਕ (ਬਿਨੋਦ) ਕੌਤਕ ਸੋਭਦੇ ਹਨ। ਜਿਹੜੀ ਜਗਿਆਸੂ ਰੂਪੀ ਇਸਤਰੀ ਦੇ ਅੰਤਸ਼ਕਰਣ ਸੇਜਾ ਪਰ ਸਾਖਿਆਤ ਹੋ ਕੇ, ਪਤੀ ਪਰਮੇਸ਼ਰ ਨੇ ਸ਼ਿੰਗਾਰੀ ਹੈ ਜੀ ਸੁਭ ਗੁਣਾਂ ਸਹਿਤ ਸ਼ਿੰਗਾਰੀ ਹੈ। **ਵਾ:** ਜੋ ਇਸਤਰੀ ਰੂਪੀ ਅਭਾਸਬ੍ਰਿਤੀ ਸਾਖੀ ਚੇਤਨ ਨੇ ਦੈਵੀ ਸੰਪਦਾ ਸਹਿਤ ਸ਼ਿੰਗਾਰੀ ਹੈ। **ਵਾ:** ਜਿਹੜੀ ਜਗਿਆਸੂ ਰੂਪੀ ਇਸਤਰੀ ਨਵਧਾ ਭਗਤੀ ਸਹਿਤ ਸ਼ਿੰਗਾਰੀ ਹੈ। ਸਾਧਨਾਂ ਸਹਿਤ ਸ਼ਿੰਗਾਰੀ ਹੈ।

**ਸਾ ਗੁਣਵੰਤੀ; ਸਾ ਵਡਭਾਗਣਿ ॥**

ਉਹੀ ਸਤ, ਸੰਤੋਖ, ਗਿਆਨ ਗੁਣਾਂ ਵਾਲੀ ਹੈ। ਉਹੀ ਨਿਸ਼ਕਾਮ ਕਰਮਾਂ ਵਾਲੀ, (ਵਡਭਾਗਣਿ) ਵੱਡੇ ਭਾਗਾਂ ਵਾਲੀ ਹੈ।

**ਪ੍ਰਮਾਣ :** **[ਸੇਵਾ ਕਰਤ ਹੋਇ ਨਿਹਕਾਮੀ ॥ ਤਿਸ ਕਉ ਹੋਤ ਪਰਾਪਤਿ ਸੁਆਮੀ ॥]** (ਅੰਗ ੨੮੬)

**ਪੁਤ੍ਰਵੰਤੀ; ਸੀਲਵੰਤਿ ਸੋਹਾਗਣਿ ॥**

ਉਹੀ ਅਪੋਖ ਗਿਆਨ ਰੂਪੀ ਪੁੱਤਰ ਵਾਲੀ ਹੈ, ਅਤੇ ਉਹੀ (ਸੀਲਵੰਤ) ਨਿੰਮ੍ਰਤਾ ਵਾਲੀ ਹੈ, ਉਹੀ ਪਰਮੇਸ਼ਰ ਦੇ ਅਨੰਦ ਵਾਲੀ ਸੁਹਾਗਣ ਹੈ। ਜੋ ਸਖੀ ਪਤੀ ਪਰਮੇਸ਼ਰ ਨੇ ਸ਼ੁਭ ਗੁਣਾਂ ਸਹਿਤ ਸ਼ਿੰਗਾਰੀ ਹੈ।

**ਰੂਪਵੰਤਿ ਸਾ ਸੁਘੜਿ ਬਿਚਖਣਿ; ਜੋ ਧਨ ਕੰਤ ਪਿਆਰੀ ਜੀਉ ॥੨॥**

ਉਹੀ (ਰੂਪਵੰਤ) ਦਿਲ ਦੀ ਸਫ਼ਾਈ ਵਾਲੀ ਹੈ।

ਪ੍ਰਮਾਣ : **[ਰੂਪਵੰਤੁ ਹੋਇ ਨਾਹੀ ਮੋਹੈ ॥ ਪ੍ਰਭ ਕੀ ਜੋਤਿ ਸਗਲ ਘਟ ਸੋਹੈ ॥]** (ਅੰਗ ੨੯੨)

ਉਹੀ ਸ੍ਰੇਸ਼ਟ ਹੈ, ਜੋ ਸ਼ੁਭ ਗੁਣਾਂ ਦੀਆਂ ਘਾੜਤਾਂ ਘੜਨ ਵਾਲੀ ਹੈ। ਉਹੀ (ਬਿਚਖਣਿ) ਬੈਰਾਗ, ਬਿਬੇਕ, ਪ੍ਰੋਖ, ਅਪ੍ਰੋਖ, ਨੇਤਰਾਂ ਵਾਲੀ ਹੈ। **ਵਾ:** ਉਹੀ (ਬਿਚਖਣਿ) ਚਤੁਰ ਹਨ, ਕਾਮ ਆਦਿ ਦੇ ਤਿਆਗ ਲਈ, ਤੇ ਸ਼ੁਭ ਗੁਣ ਧਾਰਨ ਲਈ। ਜਿਹੜੀ ਇਸਤਰੀ ਜਗਿਆਸੂ ਪਤੀ ਪਰਮੇਸ਼ਰ ਨੂੰ ਪਿਆਰੀ ਹੈ ਜੀ।

**ਅਚਾਰਵੰਤਿ; ਸਾਈ ਪਰਧਾਨੇ ॥**

*(ਸਾਂਈ ਨਾ ਬੋਲੋ)*

ਉਹੀ ਸ੍ਰੇਸ਼ਟਾਚਾਰ ਵਾਲੀ ਹੈ, ਉਹੀ ਵਿਕਾਰਾਂ ਨੂੰ ਜਿੱਤਣੇ ਕਰਕੇ ਪ੍ਰਧਾਨ=ਮੁਖੀ ਹੈ।

**ਸਭ ਸਿੰਗਾਰ ਬਣੇ ਤਿਸੁ ਗਿਆਨੇ ॥**

ਉਸ ਦੇ ਸਾਰੇ ਵੈਰਾਗ ਬਿਬੇਕ ਆਦਿ ਦੇ, ਸਾਧਨਾਂ ਦੇ ਸ਼ਿੰਗਾਰ ਬਣੇ ਹੋਏ ਹਨ। ਅਪ੍ਰੋਖ ਗਿਆਨ ਰੂਪੀ ਚੂੜਾਮਣਿ=ਭੂਖਣ ਵੀ ਮੱਥੇ ਪਰ ਸੋਭਦਾ ਹੈ।

**ਸਾ ਕੁਲਵੰਤੀ ਸਾ ਸਭਰਾਈ; ਜੋ ਪਿਰਿ ਕੈ ਰੰਗਿ ਸਵਾਰੀ ਜੀਉ ॥੩॥**

*(੨) ਸ-ਭਰਾਈ*

ਉਹੀ ਅਚੁੱਤ ਕੁਲ ਵਾਲੀ ਹੈ ਅਚੁੱਤ ਨਾਸ ਤੋਂ ਰਹਿਤ, ਉਹੀ (ਸਭਰਾਈ) ਸਹਿਤ ਸ੍ਰਵਣ ਮੰਨਣ ਆਦਿ ਭਰਾਵਾਂ ਦੇ ਸਹਿਤ ਹੈ। **ਵਾ:** ਉਹੀ (ਸਭਰਾਈ) ਪਟਰਾਣੀ ਹੈ। ਜਿਸਨੂੰ ਪਤੀ ਪਰਮੇਸ਼ਰ ਨੇ (ਰੰਗਿ) ਪ੍ਰੇਮ ਦੇ ਕੇ ਸਵਾਰਿਆ ਹੈ। **ਵਾ:** ਜਿਸਨੇ ਪਰਮੇਸ਼ਰ ਪਤੀ ਦੇ (ਰੰਗਿ) ਅਨੰਦ ਵਿਚ ਬ੍ਰਿਤੀ ਸਵਾਰੀ ਹੈ ਜੀ।

ਪ੍ਰਮਾਣ : **[ਅਵਗਣ ਮਾਰਿ ਗੁਣੀ ਘਰੁ ਛਾਇਆ ਪੂਰੈ ਪੁਰਖਿ ਬਿਧਾਤੈ ॥**
**ਤਸਕਰ ਮਾਰਿ ਵਸੀ ਪੰਚਾਇਣਿ ਅਦਲੁ ਕਰੇ ਵੀਚਾਰੇ ॥]** (ਅੰਗ ੭੬੫)

**ਮਹਿਮਾ ਤਿਸ; ਕੀ ਕਹਣੁ ਨ ਜਾਏ ॥**

ਤਿਸ ਤੱਤਬੇਤੇ ਸਖੀ ਦੀ ਵਡਿਆਈ ਕਹੀ ਨਹੀਂ ਜਾਂਦੀ ਹੈ।

**ਜੋ ਪਿਰਿ ਮੇਲਿ ਲਈ; ਅੰਗਿ ਲਾਏ ॥**

ਜਿਹੜੀ ਪਿਆਰੇ ਪਤੀ ਨੇ ਪ੍ਰੇਮ ਰੂਪੀ ਅੰਗਾਂ ਨਾਲ ਲਗਾ ਕਰਕੇ ਮੇਲ ਲਈ ਹੈ। ਸਰੂਪ ਰੂਪੀ ਅੰਗਾਂ ਨਾਲ ਮੇਲ ਲਈ ਹੈ।

**ਥਿਰੁ ਸੁਹਾਗੁ ਵਰੁ ਅਗਮੁ ਅਗੋਚਰੁ; ਜਨ ਨਾਨਕ ਪ੍ਰੇਮ ਸਾਧਾਰੀ ਜੀਉ ॥੪॥੪॥੧੧॥**

ਉਸਦਾ (ਸੁਹਾਗੁ) ਅਨੰਦ, ਸਦਾ ਇਸਥਿਤ ਰਹਿਣ ਵਾਲਾ ਹੈ। ਉਸਦਾ (ਵਰੁ) ਪਤੀ ਮਨ ਦੀ ਗੰਮਤਾ ਤੋਂ ਰਹਿਤ ਹੈ ਤੇ ਇੰਦਰੀਆਂ ਦੇ ਅਵਿਸ਼ੇ ਹੈ। ਪਤੀ ਅਚੱਲ ਹੈ। ਦਾਸਾ ਭਾਵ ਧਾਰ ਕਰਕੇ ਗੁਰੂ ਅਰਜਨ ਦੇਵ ਜੀ ਕਹਿੰਦੇ ਹਨ ਕਿ ਪ੍ਰਭੂ ਪਤੀ ਨੇ ਉਸਨੂੰ ਪ੍ਰੇਮ ਸਹਿਤ ਧਾਰਨ ਕਰ ਲਿਆ ਹੈ ਜੀ। **ਵਾ:** ਉਸ ਨੇ ਸਾਰੇ ਪ੍ਰਵਾਰ ਨੂੰ ਪ੍ਰੇਮ ਕਰਕੇ ਸੁਧਾਰ ਲਿਆ ਹੈ।

ਪ੍ਰਮਾਣ : **[ਸਭ ਪਰਵਾਰੈ ਮਾਹਿ ਸਰੇਸਟ ॥ ਮਤੀ ਦੇਵੀ ਦੇਵਰ ਜੇਸਟ ॥]** (ਅੰਗ ੩੭੧)

**ਮਾਝ ਮਹਲਾ ੫ ॥**

**ਖੋਜਤ ਖੋਜਤ ਦਰਸਨ ਚਾਹੇ ॥ ਭਾਤਿ ਭਾਤਿ ਬਨ ਬਨ ਅਵਗਾਹੇ ॥ ਨਿਰਗੁਣੁ ਸਰਗੁਣੁ ਹਰਿ ਹਰਿ ਮੇਰਾ ਕੋਈ ਹੈ ਜੀਉ ਆਣਿ ਮਿਲਾਵੈ ਜੀਉ ॥੧॥ ਖਟੁ ਸਾਸਤ ਬਿਚਰਤ ਮੁਖਿ ਗਿਆਨਾ ॥ ਪੂਜਾ ਤਿਲਕੁ ਤੀਰਥ ਇਸਨਾਨਾ ॥ ਨਿਵਲੀ ਕਰਮ ਆਸਨ ਚਉਰਾਸੀਹ ਇਨ ਮਹਿ ਸਾਂਤਿ ਨ ਆਵੈ ਜੀਉ ॥੨॥ ਅਨਿਕ ਬਰਖ ਕੀਏ ਜਪ ਤਾਪਾ ॥ ਗਵਨੁ ਕੀਆ ਧਰਤੀ ਭਰਮਾਤਾ ॥ ਇਕੁ ਖਿਨੁ ਹਿਰਦੈ ਸਾਂਤਿ ਨ ਆਵੈ ਜੋਗੀ ਬਹੁੜਿ ਬਹੁੜਿ ਉਠਿ ਧਾਵੈ ਜੀਉ ॥੩॥ ਕਰਿ ਕਿਰਪਾ ਮੋਹਿ ਸਾਧੁ ਮਿਲਾਇਆ ॥ ਮਨੁ ਤਨੁ ਸੀਤਲੁ ਧੀਰਜੁ ਪਾਇਆ ॥ ਪ੍ਰਭੁ ਅਬਿਨਾਸੀ ਬਸਿਆ ਘਟ ਭੀਤਰਿ ਹਰਿ ਮੰਗਲੁ ਨਾਨਕੁ ਗਾਵੈ ਜੀਉ ॥੪॥੫॥੧੨॥**

(ਅੰਗ ੯੮)

**ਪ੍ਰਸ਼ਨ :** ਹੇ ਗੁਰੂ ਜੀ ਸਾਧਨ ਬੜੇ ਕੀਤੇ ਹਨ, ਪਰ ਦਰਸ਼ਨ ਕਿਵੇਂ ਹੁੰਦੇ ਹਨ ? **ਉੱਤਰ :**

**ਖੋਜਤ ਖੋਜਤ; ਦਰਸਨ ਚਾਹੇ ॥**

ਖੋਜੀ ਬਣ ਕਰਕੇ ਖੋਜਿਆ ਬੇਦਾਂ ਨੂੰ, ਖੋਜਿਆ ਸ਼ਾਸਤਰਾਂ ਨੂੰ, ਦਰਸ਼ਨਾਂ ਦੀ ਇੱਛਾ ਵਾਸਤੇ। **ਵਾ:** ਖੋਜਿਆ ਸਰੀਰ ਨੂੰ, ਖੋਜਿਆ ਮਨ ਨੂੰ, ਖੋਜਿਆ ਇੰਦਰੀਆਂ ਨੂੰ, ਦਰਸ਼ਨਾਂ ਦੀ ਪ੍ਰਾਪਤੀ ਲਈ।

**ਭਾਤਿ ਭਾਤਿ; ਬਨ ਬਨ ਅਵਗਾਹੇ ॥**

ਤਰ੍ਹਾਂ ਤਰ੍ਹਾਂ ਦੇ ਮਧੂਬਨ, ਬਿੰਦਰਾਬਨ, ਆਦਿ ਜੰਗਲਾਂ ਵਿਚ ਵਿਚਰੇ ਹਾਂ। **ਵਾ:** ਤਰ੍ਹਾਂ ਤਰ੍ਹਾਂ ਦੇ (ਬਨ) ਬਾਣੇ ਬਣਾ ਕਰਕੇ ਵਿਚਾਰ ਕੀਤਾ ਹੈ। **ਵਾ:** ਨਾਨ੍ਹਾ ਪ੍ਰਕਾਰ ਦੇ ਸੰਸਾਰ ਰੂਪੀ ਬਨ ਵਿਚ ਖੋਜਣਾ ਕੀਤਾ ਹੈ। **ਵਾ:** ਬੇਦਾਂ ਸ਼ਾਸਤਰਾਂ ਰੂਪੀ ਜੰਗਲਾਂ ਜੰਗਲਾਂ ਵਿਚ ਵਿਚਰਨਾ ਕੀਤਾ ਹੈ।

**ਨਿਰਗੁਣੁ ਸਰਗੁਣੁ ਹਰਿ ਹਰਿ ਮੇਰਾ, ਕੋਈ ਹੈ ਜੀਉ; ਆਣਿ ਮਿਲਾਵੈ ਜੀਉ ॥੧॥**

ਕੋਈ ਕਹਿੰਦਾ ਨਿਰਗੁਣ ਦੀ ਉਪਾਸ਼ਨਾ ਕਰੋ, ਕੋਈ ਕਹਿੰਦਾ ਸਰਗੁਣ ਦੀ ਉਪਾਸ਼ਨਾ ਕਰੋ। ਹੇ ਭਾਈ ਕੋਈ ਐਸਾ ਪੁਰਸ਼ ਹੈ ਜੋ ਮੇਰੇ ਹਰਿ ਹਰਿ ਪਰਮੇਸ਼ਰ ਨੂੰ ਮਿਲਾ ਦੇਵੇ ਜੀ।

**ਪ੍ਰਮਾਣ :** **[ਨਿਰਗੁਣੁ ਸਰਗੁਣੁ ਆਪੇ ਸੋਈ ॥ ਤਤੁ ਪਛਾਣੈ ਸੋ ਪੰਡਿਤੁ ਹੋਈ ॥]** (ਅੰਗ ੧੨੮)

**ਖਟੁ ਸਾਸਤ; ਬਿਚਰਤ ਮੁਖਿ ਗਿਆਨਾ ॥**

ਖਟ ਸ਼ਾਸਤਰਾਂ ਵਾਲੇ ਵੀ ਉਸਦੀ ਵਿਚਾਰ ਕਰਦੇ ਹਨ।
ਸਾਂਖੀ ਆਦਿ=ਮੁੱਖੋਂ ਗਿਆਨ ਦਾ ਕਥਨ ਕਰਦੇ ਹਨ।

**ਪੂਜਾ ਤਿਲਕੁ; ਤੀਰਥ ਇਸਨਾਨਾ ॥**

ਕਈ ਸੋਲਾਂ ਪ੍ਰਕਾਰ ਦੀ ਪੂਜਾ ਕਰਦੇ ਹਨ : ਬਾਰਾਂ ਤਿਲਕ ਲਾਉਂਦੇ ਹਨ। ਸ਼ਿਵਜੀ ਦਾ ਗੋਲ ਤਿਲਕ ਹੈ, ਵਿਸ਼ਨੂੰ ਦਾ ਚਪਟਾ ਤਿਲਕ ਹੈ, ਬਾਵਨ ਦਾ ਤ੍ਰਿਕੋਨਾ ਤਿਲਕ ਹੈ। ਤੀਰਥਾਂ ਪਰ ਜਾ ਕਰਕੇ ਇਸ਼ਨਾਨ ਕਰਦੇ ਹਨ।

**ਨਿਵਲੀ ਕਰਮ ਆਸਨ ਚਉਰਾਸੀਹ; ਇਨ ਮਹਿ ਸਾਂਤਿ ਨ ਆਵੈ ਜੀਉ ॥੨॥**

ਕਈ ਨਿਉਲੀ ਧੋਤੀ ਕਰਦੇ ਹਨ, ਕਈ ਪ੍ਰਾਸਚਿਤ ਕਰਮਾਂ ਨੂੰ ਕਰਦੇ ਹਨ। ਕਈ ਚੌਰਾਸੀ ਆਸਣਾਂ ਵਿਚ, ਸਿਧ ਆਸਣ, ਪਦਮ ਆਸਣ, ਐਸੇ ਆਸਣ ਲਾਉਂਦੇ ਹਨ, ਪਰ ਇਨ੍ਹਾਂ ਸਾਰੇ ਸਾਧਨਾਂ ਕਰਕੇ ਮਨ ਨੂੰ ਸ਼ਾਂਤੀ ਨਹੀਂ ਆਉਂਦੀ ਹੈ ਜੀ।

**ਅਨਿਕ ਬਰਖ; ਕੀਏ ਜਪ ਤਾਪਾ ॥**

ਜਿਨ੍ਹਾਂ ਨੇ ਅਨੇਕਾਂ ਜਨਮ ਧਾਰ ਕਰਕੇ ਕਿਤਨੇ ਸਾਲ ਦੇਵਤਿਆਂ ਦੀ ਉਪਾਸ਼ਨਾ ਦੇ ਜਾਪ ਕੀਤੇ ਹਨ ਅਤੇ (ਤਪ) ਧੂਣੀਆਂ ਜਲਧਾਰਾ ਕੀਤੇ ਹਨ।

**ਗਵਨੁ ਕੀਆ; ਧਰਤੀ ਭਰਮਾਤਾ ॥**

ਜਿਨ੍ਹਾਂ ਨੇ ਤੀਰਥਾਂ ਪਰ ਕਾਂਸੀ, ਕਾਂਤੀ, ਦੁਆਰਾਵਤੀ, ਕਿਦਾਰਨਾਥ, ਬਦਰੀ ਨਾਥ, ਤੀਰਥਾਂ ਪਰ ਗਮਨ ਕੀਤਾ ਹੈ। ਤੇ ਧਰਤੀ ਪਰ ਬਿਰੱਕਤ ਹੋ ਕੇ ਭਰਮਦੇ ਰਹਿੰਦੇ ਹਨ।

**ਇਕੁ ਖਿਨੁ ਹਿਰਦੈ ਸਾਂਤਿ ਨ ਆਵੈ ਜੋਗੀ; ਬਹੁੜਿ ਬਹੁੜਿ ਉਠਿ ਧਾਵੈ ਜੀਉ ॥੩॥**

ਪਰ ਇਕ ਖਿਨ ਵੀ ਹਿਰਦੇ ਵਿਚ ਸ਼ਾਂਤੀ ਨਹੀਂ ਆਉਂਦੀ ਹੈ। ਜਿਤਨਾਂ ਚਿਰ ਮਨ (ਜੋਗੀ) ਜੁੜਦਾ ਨਹੀਂ ਹੈ ਨਾਮ ਵਿਚ।) ਵਾਰ ਵਾਰ ਇਹ ਮਨ ਵਿਸ਼ਿਆਂ ਦੀ ਤਰਫ਼ ਨੂੰ ਉੱਠ ਕਰਕੇ ਧਾਉਂਦਾ ਹੈ। **ਵਾ:** ਇਹ ਜੀਵ ਵਾਸ਼ਨਾਂ ਕਰਕੇ ਵਾਰ ਵਾਰ ਜੂਨਾਂ ਵਿਚ ਉੱਠ ਉੱਠ ਕੇ ਧਾਉਂਦਾ ਪਿਆਰੇ ਜੀ।

**ਕਰਿ ਕਿਰਪਾ; ਮੋਹਿ ਸਾਧੁ ਮਿਲਾਇਆ ॥**

ਪਰਮੇਸ਼ਰ ਨੇ ਕਿਰਪਾ ਕਰਕੇ (ਸਾਧੁ) ਬਾਬਾ ਬੁੱਢਾ ਜੀ ਨਾਲ ਮੇਲਿਆ ਹੈ। **ਵਾ:** (ਸਾਧੁ) = ਸ੍ਰੇਸ਼ਟ ਸਤਿਗੁਰਾਂ ਨਾਲ (ਮੋਹਿ) ਮੈਨੂੰ ਮਿਲਾਇਆ ਹੈ।

**ਮਨੁ ਤਨੁ ਸੀਤਲੁ; ਧੀਰਜੁ ਪਾਇਆ ॥**

ਹੁਣ ਮਨ ਵੀ ਵਾਸ਼ਨਾ ਵਲੋਂ, ਤ੍ਰਿਸ਼ਨਾ ਵਲੋਂ ਅਤੇ ਤਨ ਬਿਕਾਰਾਂ ਵਲੋਂ, ਸ਼ਾਂਤ ਹੋ ਗਿਆ ਹੈ। ਵਿਸ਼ਿਆਂ ਤੋਂ ਧੀਰਜ ਪਾਇਆ ਹੈ ਪ੍ਰਾਪਤ ਕੀਤਾ ਹੈ।

**ਪ੍ਰਭੁ ਅਬਿਨਾਸੀ ਬਸਿਆ ਘਟ ਭੀਤਰਿ; ਹਰਿ ਮੰਗਲੁ ਨਾਨਕੁ ਗਾਵੈ ਜੀਉ ॥੪॥੫॥੧੨॥**

ਨਾਸ ਤੋਂ ਰਹਿਤ ਪ੍ਰਭੂ ਸਮਰੱਥ ਹਿਰਦੇ ਦੇ ਅੰਦਰ ਸਾਖਿਆਤ ਹੋ ਕੇ ਵੱਸ ਗਿਆ ਹੈ। ਗੁਰੂ ਜੀ ਕਹਿੰਦੇ ਹਨ ਕਿ ਹੁਣ ਅਸੀਂ ਹਰੀ ਦੇ ਜੱਸ ਨੂੰ ਗਾਉਂਦੇ ਹਾਂ ਹੇ ਪਿਆਰੇ ਜੀ! ਇਸ ਸ਼ਬਦ ਵਿਚ ਸਿੱਖ ਦੀ ਅਵਸਥਾ ਤੇ ਪ੍ਰਭੂ ਦੀ ਪ੍ਰਾਪਤੀ ਦਾ ਕਥਨ ਕੀਤਾ ਹੈ।

**ਮਾਝ ਮਹਲਾ ੫ ॥**

**ਪਾਰਬ੍ਰਹਮ ਅਪਰੰਪਰ ਦੇਵਾ ॥ ਅਗਮ ਅਗੋਚਰ ਅਲਖ ਅਭੇਵਾ ॥ ਦੀਨ ਦਇਆਲ ਗੋਪਾਲ ਗੋਬਿੰਦਾ ਹਰਿ ਧਿਆਵਹੁ ਗੁਰਮੁਖਿ ਗਾਤੀ ਜੀਉ ॥੧॥ ਗੁਰਮੁਖਿ ਮਧੁਸੂਦਨੁ ਨਿਸਤਾਰੇ ॥ ਗੁਰਮੁਖਿ ਸੰਗੀ ਕ੍ਰਿਸਨ ਮੁਰਾਰੇ ॥ ਦਇਆਲ ਦਮੋਦਰੁ ਗੁਰਮੁਖਿ ਪਾਈਐ ਹੋਰਤੁ ਕਿਤੈ ਨ ਭਾਤੀ ਜੀਉ ॥੨॥ ਨਿਰਹਾਰੀ ਕੇਸਵ ਨਿਰਵੈਰਾ ॥ ਕੋਟਿ ਜਨਾ ਜਾ ਕੇ ਪੂਜਹਿ ਪੈਰਾ ॥ ਗੁਰਮੁਖਿ ਹਿਰਦੈ ਜਾ ਕੈ ਹਰਿ ਹਰਿ ਸੋਈ ਭਗਤੁ ਇਕਾਤੀ ਜੀਉ ॥੩॥ ਅਮੋਘ ਦਰਸਨ ਬੇਅੰਤ ਅਪਾਰਾ ॥ ਵਡ ਸਮਰਥੁ ਸਦਾ ਦਾਤਾਰਾ ॥ ਗੁਰਮੁਖਿ ਨਾਮੁ ਜਪੀਐ ਤਿਤੁ ਤਰੀਐ ਗਤਿ ਨਾਨਕ ਵਿਰਲੀ ਜਾਤੀ ਜੀਉ ॥੪॥੬॥੧੩॥**

*(ਅੰਗ ੯੮)*

**ਉਥਾਨਕਾ :** ਸਿੱਖਾਂ ਨੇ ਬੇਨਤੀ ਕੀਤੀ ਕਿ ਪਰਮੇਸ਼ਰ ਦੀ ਪ੍ਰਾਪਤੀ ਕਿਵੇਂ ਹੁੰਦੀ ਹੈ, ਕੀ ਅਵਤਾਰ ਵੀ ਗੁਰਾਂ ਦੁਆਰਾ ਹੀ ਪ੍ਰਾਪਤੀ ਵਾਲੇ ਹੋਏ ਹਨ।

**ਪਾਰਬ੍ਰਹਮ; ਅਪਰੰਪਰ ਦੇਵਾ ॥**

ਹੇ ਭਾਈ ਉਹ ਪਾਪਾਂ ਪੁੰਨਾਂ ਤੋਂ ਪਰੇ ਵਿਆਪਕ ਹੈ। ਪ੍ਰਕਿਰਤੀ ਦੇ ਪਾਰਾਵਾਰ ਤੋਂ ਵੀ ਰਹਿਤ ਹੈ। (ਦੇਵਾ) ਪੂਜਨੀਕ ਹੈ, ਸੂਰਜ ਵੱਤ ਪ੍ਰਕਾਸ਼ ਵਾਲਾ ਹੈ। ਅਪਰਹਤ ਗਤਿ ਸਿਧੀ ਦਾ ਵੀ ਵਿਸ਼ਾ ਨਹੀਂ ਹੈ।

**ਅਗਮ ਅਗੋਚਰ; ਅਲਖ ਅਭੇਵਾ ॥**

ਮਨ ਦੇ ਸੰਕਲਪਾਂ ਦਾ ਵਿਸ਼ੇ ਨਹੀਂ, ਇੰਦ੍ਰੀਆਂ ਦੇ ਵੀ ਅਵਿਸ਼ੇ ਹੈ। ਅਸ਼ੁੱਧ ਮਨ ਕਰਕੇ ਲਿਖਿਆ ਨਹੀਂ ਜਾਂਦਾ। ਗੁਰਾਂ ਬਿਨਾਂ ਭੇਦ ਨਹੀਂ ਪਾਇਆ ਜਾਂਦਾ ਹੈ।

**ਦੀਨ ਦਇਆਲ ਗੋਪਾਲ ਗੋਬਿੰਦਾ; ਹਰਿ ਧਿਆਵਹੁ ਗੁਰਮੁਖਿ ਗਾਤੀ ਜੀਉ ॥੧॥**

ਗ਼ਰੀਬਾਂ ਤੇ ਦਇਆ ਕਰਨ ਵਾਲਾ ਹੈ। ਪ੍ਰਿਥਵੀ ਦਾ ਪਾਲਕ ਹੈ। (ਗੋ) ਇੰਦ੍ਰੀਆਂ ਦਾ ਪ੍ਰਕਾਸ਼ਕ ਹੈ, ਐਸੇ ਹਰੀ ਨੂੰ ਮੁਖੀ ਗੁਰਾਂ ਦੁਆਰਾ ਗੁਰਮੁਖ ਬਣ ਕਰਕੇ ਧਿਆਉਣਾ ਕਰੋ। ਜਿਨ੍ਹਾਂ ਚਿਰ (ਗਾਤੀ) ਸਰੀਰ ਹੈ, ਉਤਨਾਂ ਚਿਰ ਧਿਆਈ ਚਲੋ।

**ਪ੍ਰਸ਼ਨ :** ਫਲ ਕੀ ਹੋਵੇਗਾ ?

**ਉੱਤਰ :** (ਗਾਤੀ) ਗਤੀ ਹੋ ਜਾਏਗੀ, ਕਲਿਆਣ, ਮੁਕਤੀ ਪ੍ਰਾਪਤ ਹੋ ਜਾਵੇਗੀ, ਹੇ ਪਿਆਰੇ ਜੀ !

**ਗੁਰਮੁਖਿ; ਮਧੁਸੂਦਨੁ ਨਿਸਤਾਰੇ ॥**

ਮਧਸੂਦਨ ਪਰਮੇਸ਼ਰ ਵੀ ਜੀਵਾਂ ਨੂੰ ਗੁਰਾਂ ਦੁਆਰਾ ਹੀ ਤਾਰਦਾ ਹੈ।

**ਗੁਰਮੁਖਿ; ਸੰਗੀ ਕ੍ਰਿਸਨ ਮੁਰਾਰੇ ॥**

ਕ੍ਰਿਸ਼ਨ ਮੁਰਾਰੀ ਵੀ ਮੁਖੀ ਗੁਰਾਂ ਦੁਆਰਾ ਹੀ ਆਤਮ ਸਰੂਪ ਦੇ ਸੰਗੀ ਹੋਏ ਹਨ। **ਵਾ:** ਜੋ (ਕ੍ਰਿਸ਼ਨ) ਮੜ੍ਹਪਨ = ਕ੍ਰਿਸ਼ ਨਾਮ ਮਾੜੇ ਦਾ ਹੈ, ਭਾਵ ਜਿਸ ਵਿਚ ਕੰਮਜ਼ੋਰੀ ਪੁਣਾ ਨਹੀਂ ਹੈ ਤਾਂ ਕਰਕੇ ਜੋ ਮਾੜੇ

ਪਣ ਤੋਂ ਰਹਿਤ ਹੈ। ਮੜ੍ਹਪਣ ਰਹਿਤ, ਬ੍ਰਿਤੀ ਅਰੂਢ ਚੇਤਨ ਹੋ ਕਰਕੇ, ਹੰਕਾਰ ਰੂਪੀ ਦੈਂਤ ਨੂੰ ਨਾਸ ਕਰਨ ਵਾਲਾ ਪਰਮੇਸ਼ਰ। ਮੁਖੀ ਗੁਰਾਂ ਦੁਆਰਾ ਹੀ ਪਾਈਦਾ ਹੈ। ਗੁਰਾਂ ਦੀ ਸਿਖਿਆ ਦੁਆਰਾ ਹੀ ਪਾਈਦਾ ਹੈ।

ਪ੍ਰਮਾਣ : **[ਗੁਰਮਤਿ ਸਾਇਰਿ ਪਾਹਣ ਤਾਰੇ ॥**
**ਗੁਰਮਤਿ ਲੇਹੁ ਪਰਮ ਪਦੁ ਪਾਈਐ ਨਾਨਕ ਗੁਰਿ ਭ੍ਰਮੁ ਚੁਕਾਇਆ ॥੧੦॥]** (ਅੰਗ ੧੦੪੧)

**ਦਇਆਲ ਦਮੋਦਰੁ ਗੁਰਮੁਖਿ ਪਾਈਐ; ਹੋਰਤੁ ਕਿਤੈ ਨ ਭਾਤੀ ਜੀਉ ॥੨॥**

(ਦਮੋਦਰੁ) ਪ੍ਰੇਮ ਰੂਪੀ ਰੱਸੀ ਨਾਲ ਪਰਮੇਸ਼ਰ ਆਪਣੇ ਆਪਨੂੰ ਬੰਨਾਉਣ ਵਾਲਾ ਹੈ ਤੇ ਦਿਆਲੂ ਹੈ। ਉਹੀ ਮੁਖੀ ਗੁਰਾਂ ਦੁਆਰਾ ਪਾਈਦਾ ਹੈ। ਹੋਰ ਕਿਸੇ ਵੀ (ਭਾਤੀ) ਤਰੀਕੇ ਨਾਲ ਪ੍ਰਾਪਤ ਨਹੀਂ ਕੀਤਾ ਜਾਂਦਾ ਹੈ ਜੀ। (ਭਾਤੀ) ਪ੍ਰਕਾਸ਼ ਸਰੂਪ ਪਰਮੇਸ਼ਰ ਹੈ।

**ਨਿਰਹਾਰੀ; ਕੇਸਵ ਨਿਰਵੈਰਾ ॥**

ਭੋਜਨ ਆਦਿਕ ਅਹਾਰ ਤੋਂ ਰਹਿਤ ਹੈ, ਕੇਸਾ ਧਾਰੀ ਹੈ।

ਪ੍ਰਮਾਣ : **[ਕਿੰ ਕਿ ਸੇਤੀ ਕੇਸਵਾ]** (ਸ਼ਾਸਤ੍ਰ ਪ੍ਰਮਾਣ)
(ਕੇਸਵ) ਜਲ ਵਿਚ ਨਿਵਾਸ ਕਰਨ ਵਾਲਾ ਹੈ। ਵੈਰ ਤੋਂ ਰਹਿਤ ਹੈ।

**ਕੋਟਿ ਜਨਾ; ਜਾ ਕੇ ਪੂਜਹਿ ਪੈਰਾ ॥**

ਜਿਸ ਅਕਾਲ ਪੁਰਖ ਦੇ ਕਰੋੜਾਂ ਭਗਤ ਜਨ ਚਰਨਾਂ ਨੂੰ ਪੂਜਦੇ ਹਨ।

**ਗੁਰਮੁਖਿ ਹਿਰਦੈ ਜਾ ਕੈ ਹਰਿ ਹਰਿ; ਸੋਈ ਭਗਤੁ ਇਕਾਤੀ ਜੀਉ ॥੩॥**

ਹਰੀ ਜੋ ਤੱਤ ਪਦ ਦਾ ਲਖ ਅਰਥ ਹੈ (ਹਰੀ) ਜੋ ਤ੍ਵੰ ਪਦ ਦਾ ਲਖ ਅਰਥ ਹੈ। ਉਹ ਜੋ ਲਖ ਸ਼ੁਧ ਸਰੂਪ ਹੈ, ਜਿਨ੍ਹਾਂ ਗੁਰਮੁਖਾਂ ਦੇ ਹਿਰਦੇ ਵਿਚ ਸਾਖਿਆਤ ਹੋ ਕੇ ਵੱਸਦਾ ਹੈ। ਉਹੀ ਇਕੋ ਇਕ ਭਗਤ ਹੈ ਜੀ। **ਵਾ:** (ਇਕਾਂਤੀ) ਉਹੀ ਇਕਾਂਤ ਰਹਿਣ ਵਾਲਾ ਭਗਤ ਹੈ ਹੇ ਪਿਆਰੇ ਜੀ। **ਵਾ:** ਉਹੀ ਭਗਤ ਇਕ ਅੰਤੀ = ਇਕ ਪਰਮੇਸ਼ਰ ਨਾਲ ਅੰਤ ਨੂੰ ਮਿਲਣੇ ਵਾਲਾ ਹੈ। ਭਾਵ ਗੁਰਮੁਖਾਂ ਦੇ ਹਿਰਦੇ ਵਿਚ ਅਤੇ ਭਗਤਾਂ ਦੇ ਹਿਰਦੇ ਵਿਚ ਮੁਖੀ ਗੁਰਾਂ ਦੁਆਰਾ ਇਕ (ਹਰਿ ਹਰਿ) ਪਾਪਾਂ ਦਾ ਨਾਸ ਕਰਨ ਵਾਲਾ ਵੱਸਦਾ ਹੈ ਜੀ।

**ਅਮੋਘ ਦਰਸਨ; ਬੇਅੰਤ ਅਪਾਰਾ ॥**

ਉਸਦਾ ਦਰਸ਼ਨ (ਅਮੋਘ) ਸਫਲਾ ਹੈ। ਸਹਿਤ ਗਿਆਨ ਫਲ ਦੇ ਹੈ। ਪ੍ਰਕਿਰਤੀ ਦੇ ਪਾਰਾਵਾਰ ਤੋਂ ਰਹਿਤ ਹੈ, ਬੇਅੰਤ ਹੈ।

**ਵਡ ਸਮਰਥੁ; ਸਦਾ ਦਾਤਾਰਾ ॥**

ਵੱਡਾ (ਸਮਰਥੁ) ਸ਼ਕਤੀਵਾਨ ਹੈ, ਸਦਾ ਰਹਿਣ ਵਾਲਾ ਦਾਤਾ ਹੈ।

**ਗੁਰਮੁਖਿ ਨਾਮੁ ਜਪੀਐ ਤਿਤੁ ਤਰੀਐ; ਗਤਿ ਨਾਨਕ ਵਿਰਲੀ ਜਾਤੀ ਜੀਉ ॥੪॥੬॥੧੩॥**

ਮੁਖੀ ਗੁਰਾਂ ਦੁਆਰਾ ਨਾਮ ਜਪੀਏ; ਕਿਉਂਕਿ (ਤਿਤੁ) ਤਿਸ ਨਾਮ ਕਰਕੇ ਹੀ ਤਰ ਜਾਈਦਾ ਹੈ। ਗੁਰੂ ਜੀ ਕਹਿੰਦੇ ਹਨ ਕਿ ਕਿਸੇ ਵਿਰਲੇ ਗੁਰਮੁਖ ਨੇ ਹੀ (ਗਤਿ) ਗਿਆਨ ਦੀ, ਸਰੂਪ ਦੀ, ਕਲਿਆਣ ਦੀ ਪ੍ਰਾਪਤੀ ਜਾਣੀ ਹੈ, ਹੇ ਪਿਆਰੇ ਜੀ!

**ਮਾਝ ਮਹਲਾ ੫ ॥**

**ਕਹਿਆ ਕਰਣਾ ਦਿਤਾ ਲੈਣਾ ॥ ਗਰੀਬਾ ਅਨਾਥਾ ਤੇਰਾ ਮਾਣਾ ॥ ਸਭ ਕਿਛੁ ਤੂੰ ਹੈ ਤੂੰ ਹੈ ਮੇਰੇ ਪਿਆਰੇ ਤੇਰੀ ਕੁਦਰਤਿ ਕਉ ਬਲਿ ਜਾਈ ਜੀਉ ॥੧॥ ਭਾਣੈ ਉਝੜ ਭਾਣੈ ਰਾਹਾ ॥ ਭਾਣੈ ਹਰਿ ਗੁਣ ਗੁਰਮੁਖਿ ਗਾਵਾਹਾ ॥ ਭਾਣੈ ਭਰਮਿ ਭਵੈ ਬਹੁ ਜੂਨੀ ਸਭ ਕਿਛੁ ਤਿਸੈ ਰਜਾਈ ਜੀਉ ॥੨॥ ਨਾ ਕੋ ਮੂਰਖੁ ਨਾ ਕੋ ਸਿਆਣਾ ॥ ਵਰਤੈ ਸਭ ਕਿਛੁ ਤੇਰਾ ਭਾਣਾ ॥ ਅਗਮ ਅਗੋਚਰ ਬੇਅੰਤ ਅਥਾਹਾ ਤੇਰੀ ਕੀਮਤਿ ਕਹਣੁ ਨ ਜਾਈ ਜੀਉ ॥੩॥ ਖਾਕੁ ਸੰਤਨ ਕੀ ਦੇਹੁ ਪਿਆਰੇ ॥ ਆਇ ਪਇਆ ਹਰਿ ਤੇਰੈ ਦੁਆਰੈ ॥ ਦਰਸਨੁ ਪੇਖਤ ਮਨੁ ਆਘਾਵੈ ਨਾਨਕ ਮਿਲਣੁ ਸੁਭਾਈ ਜੀਉ ॥੪॥੭॥੧੪॥**

(ਅੰਗ ੯੮)

**ਕਹਿਆ ਕਰਣਾ; ਦਿਤਾ ਲੈਣਾ ॥**

**ਪ੍ਰਸ਼ਨ :** ਸਿੱਖਾਂ ਨੇ ਬੇਨਤੀ ਕੀਤੀ, ਹੇ ਗੁਰੂ ਜੀ ਚੌਹਾਂ ਜੁੱਗਾਂ ਵਿਚ ਲੋਕ ਜੋਗ, ਯੱਗ, ਪੂਜਾ, ਆਦਿਕ ਕਰਦੇ ਸਨ ਹੁਣ ਕਲਜੁਗ ਵਿਚ ਨਾਮ ਕੀਰਤਨ ਕਿਉਂ ਮੁਖ ਰੱਖਿਆ ਹੈ? **ਉੱਤਰ**

**ਪ੍ਰਮਾਣ :** [**ਸਭ ਜੁਗ ਮਹਿ ਨਾਮੁ ਊਤਮੁ ਹੋਈ ॥**] (ਅੰਗ ੮੮੦)

ਹੇ ਪਰਮੇਸ਼ਰ! ਜੋ ਕਿਹਾ ਹੈ ਸੋਈ ਅਸੀਂ ਕਰਤੱਬ ਕਰਨਾ ਹੈ; ਭਾਉ ਭਗਤੀ ਆਦਿਕ ਦਾ ਕਰਤੱਬ ਕਰਨਾ ਹੈ। ਹੇ ਪ੍ਰਭੂ! ਜੋ ਤੂੰ ਦਿੱਤਾ ਹੈ ਸੋਈ ਅਸੀਂ ਲੈਣਾ ਹੈ। **ਵਾ:** ਜਿਨ੍ਹਾਂ ਨੂੰ ਨਾਮ ਦਿੱਤਾ ਹੈ ਉਹਨਾਂ ਨੇ ਗਿਆਨ, ਮੁਕਤੀ ਆਦਿ ਪਦਾਰਥਾਂ ਨੂੰ ਲੈਣਾ ਹੈ।

**ਗਰੀਬਾ ਅਨਾਥਾ; ਤੇਰਾ ਮਾਣਾ ॥**

ਹੇ ਪ੍ਰਭੂ! ਅਸੀਂ ਗ਼ਰੀਬ ਹਾਂ (ਅਨਾਥਾ) ਯਤੀਮ ਹਾਂ, ਤੇਰਾ ਹੀ (ਮਾਣਾਂ) ਆਸਰਾ ਹੈ ਲੋਕ ਪ੍ਰਲੋਕ ਵਿਚ।

**ਸਭ ਕਿਛੁ ਤੂੰ ਹੈ ਤੂੰ ਹੈ ਮੇਰੇ ਪਿਆਰੇ; ਤੇਰੀ ਕੁਦਰਤਿ ਕਉ ਬਲਿ ਜਾਈ ਜੀਉ ॥੧॥**

ਹੇ ਮੇਰੇ ਪਿਆਰੇ ਪਰਮੇਸ਼ਰ ਜੀ ਇਸ ਲੋਕ ਵਿਚ ਵੀ ਮਾਤਾ ਪਿਤਾ ਗੁਰੂ ਰੂਪ ਤੂੰ ਹੀ ਹੈਂ ਅਤੇ ਪ੍ਰਲੋਕ ਵਿਚ ਵੀ ਤੂੰ ਹੀ ਸੰਗੀ ਹੈ। ਸਭ ਕੁਝ ਆਪ ਜੀ ਹੀ ਹੋ, ਆਪ ਜੀ ਦੀ ਸ਼ਕਤੀ ਤੋਂ ਬਲਿਹਾਰ ਕੁਰਬਾਨ ਜਾਂਦੇ ਹਾਂ ਜੀ।

**ਭਾਣੈ ਉਝੜ; ਭਾਣੈ ਰਾਹਾ ॥**

ਆਪ ਜੀ ਦਾ ਭਾਣਾ ਨਾ ਮੰਨਣੇ ਕਰਕੇ ਜੀਵ ਸੰਸਾਰ ਰੂਪੀ ਉਜਾੜ ਵਿਚ ਪੈਂਦੇ ਹਨ। ਭਾਣਾ ਮੰਨਣੇ ਕਰਕੇ ਹੀ ਮੁਕਤੀ ਦਾ ਰਸਤਾ ਪ੍ਰਾਪਤ ਹੁੰਦਾ ਹੈ।

**ਭਾਣੈ ਹਰਿ ਗੁਣ; ਗੁਰਮੁਖਿ ਗਾਵਾਹਾ ॥**

ਭਾਣੇ ਅਨੁਸਾਰ ਹੀ ਗੁਰਮੁਖ ਹਰੀ ਦੇ ਗੁਣਾਂ ਨੂੰ ਗਾਉਂਦੇ ਹਨ।

**ਭਾਣੈ ਭਰਮਿ ਭਵੈ ਬਹੁ ਜੂਨੀ; ਸਭ ਕਿਛੁ ਤਿਸੈ ਰਜਾਈ ਜੀਉ ॥੨॥**

ਪਰਮੇਸ਼ਰ ਦੇ ਭਾਣੇ ਅਨੁਸਾਰ ਹੀ ਜੀਵਾਂ ਨੂੰ ਭਰਮ ਹੋਇਆ ਹੈ ਤੇ ਭਾਣੇ ਕਰਕੇ ਹੀ ਬਹੁਤ ਜੂਨੀਆਂ

ਵਿਚ ਭੌਂਦੇ ਹਨ। (ਤਿਸੈ) ਆਪ ਜੀ ਦੀ ਆਗਿਆ ਵਿਚ ਹੀ ਸਭ ਕੋਈ ਸੰਸਾਰ ਵਿਚ ਹੈ, ਹੇ ਪਿਆਰੇ ਜੀ !

**ਨਾ ਕੋ ਮੂਰਖੁ; ਨਾ ਕੋ ਸਿਆਣਾ ॥**

ਤੱਤ ਬੇਤਿਆਂ ਦਾ ਐਸੇ ਨਿਹਚਾ ਹੈ ਕਿ ਹੇ ਪਰਮੇਸ਼ਰ ਤਮੋਗੁਣ ਕਰਕੇ ਨਾ ਕੋਈ ਮੂਰਖ ਹੈ ਅਤੇ ਸਤੋਗੁਣ ਕਰਕੇ ਨਾ ਹੀ ਕੋਈ ਸਿਆਣਾ ਹੈ। ਭਾਵ ਤਮੋਗੁਣ ਅਧਿਕ ਹੋਣ ਕਰਕੇ ਮੂਰਖਾਂ ਵਾਲੇ ਕਰਮ ਹੁੰਦੇ ਹਨ। ਸਤੋ ਗੁਣ ਕਰਕੇ ਸੋਝੀ ਭਾਵ ਸਮਝ ਹੁੰਦੀ ਹੈ।

**ਵਰਤੈ ਸਭ ਕਿਛੁ; ਤੇਰਾ ਭਾਣਾ ॥**

ਸਾਰੇ ਤੇਰਾ ਹੀ ਭਾਣਾ ਵਰਤ ਰਿਹਾ ਹੈ।

**ਅਗਮ ਅਗੋਚਰ ਬੇਅੰਤ ਅਥਾਹਾ; ਤੇਰੀ ਕੀਮਤਿ ਕਹਣੁ ਨ ਜਾਈ ਜੀਉ ॥੩॥**

ਮਨ ਕਰਕੇ ਅਗੰਮ ਹੈ, (ਅਗੋਚਰ) ਇੰਦ੍ਰੀਆਂ ਦੇ ਅਵਿਸ਼ੇ ਹੈ, ਗੁਣਾਂ ਕਰਕੇ ਬੇਅੰਤ ਹੈ। ਸੁਰਤੀ ਸਿੰਮ੍ਰਤੀ ਕਰਕੇ ਅਥਾਹ ਹੈ। ਹੇ ਪ੍ਰਭੂ ਤੇਰੀ ਕੀਮਤ ਕਿਸੇ ਪਾਸੋਂ ਵੀ ਕਥਨ ਨਹੀਂ ਕੀਤੀ ਜਾਂਦੀ ਹੈ ਜੀ। ਜਿਵੇਂ ਸੌ ਯੱਗ ਕਰਕੇ ਇੰਦਰ ਪੱਦਵੀ ਪ੍ਰਾਪਤ ਹੁੰਦੀ ਹੈ। ਯੋਗ ਅਭਿਆਸ ਕਰਕੇ ਬ੍ਰਹਮ ਲੋਕ ਦੀ ਪ੍ਰਾਪਤੀ ਹੁੰਦੀ ਹੈ। ਵੇਦ ਵੀ ਤਿੰਨਾਂ ਗੁਣਾਂ ਨੂੰ ਵਿਸ਼ੇ ਕਰਦੇ ਹਨ। ਪਰ ਤੇਰੀ ਕੀਮਤ ਨਹੀਂ ਪਾ ਸਕਦੇ ਹਨ। ਐਸੇ ਬੇਨਤੀ ਕਰੀਏ:

**ਖਾਕੁ ਸੰਤਨ ਕੀ; ਦੇਹੁ ਪਿਆਰੇ ॥**

ਹੇ ਪਿਆਰੇ ਪ੍ਰਭੂ ਸਾਨੂੰ ਸੰਤਾਂ ਮਹਾਤਮਾਂ ਦੀ ਧੂੜੀ ਬਖ਼ਸ਼ੋ ਜੀ।

**ਆਇ ਪਇਆ; ਹਰਿ ਤੇਰੈ ਦੁਆਰੈ ॥**

ਹੇ ਹਰੀ ਆਪ ਜੀ ਦੇ ਸੰਗਤ ਰੂਪ ਦਰਵਾਜ਼ੇ ਪਰ, ਸੰਸਾਰ ਵਲੋਂ ਆ ਕਰਕੇ ਪਿਆ ਹਾਂ ਜੀ।

**ਦਰਸਨੁ ਪੇਖਤ ਮਨੁ ਆਘਾਵੈ; ਨਾਨਕ ਮਿਲਣੁ ਸੁਭਾਈ ਜੀਉ ॥੪॥੭॥੧੪॥**

ਸੰਤਾਂ ਪਿਆਰਿਆਂ ਦੇ ਦਰਸ਼ਨ ਦੇਖਣ ਨਾਲ ਮਨ ਤ੍ਰਿਪਤ ਹੋ ਜਾਂਦਾ ਹੈ। ਵਿਕਾਰਾਂ ਵਲੋਂ ਮੁੜ ਕਰਕੇ ਨਾਮ ਵਿਚ ਤ੍ਰਿਪਤ ਹੋ ਜਾਂਦਾ ਹੈ। ਗੁਰੂ ਜੀ ਕਹਿੰਦੇ ਹਨ ਕਿ ਹੇ ਪ੍ਰਭੂ ਜੀ ਸੰਤਾਂ ਨਾਲ ਮਿਲਣ ਤੋਂ ਆਪ ਨਾਲ (ਸੁਭਾਈ) ਸੁਤੇ ਹੀ ਮਿਲਾਪ ਹੋ ਜਾਂਦਾ ਹੈ। **ਵਾ:** ਉਹਨਾਂ ਨਾਲ ਮਿਲਕੇ (ਸੁਭਾਈ) ਸੋਭਾ ਪ੍ਰਾਪਤ ਹੁੰਦੀ ਹੈ ਜੀ, **ਵਾ:** ਮਿਲਣੇ ਕਰਕੇ (ਸੁਭਾਈ) ਸੁਤੇ ਪ੍ਰਕਾਸ਼ ਹੋ ਜਾਂਦਾ ਹੈ।

**ਮਾਝ ਮਹਲਾ ੫ ॥**

**ਦੁਖੁ ਤਦੇ ਜਾ ਵਿਸਰਿ ਜਾਵੈ ॥ ਭੁਖ ਵਿਆਪੈ ਬਹੁ ਬਿਧਿ ਧਾਵੈ ॥ ਸਿਮਰਤ ਨਾਮੁ ਸਦਾ ਸੁਹੇਲਾ ਜਿਸੁ ਦੇਵੈ ਦੀਨ ਦਇਆਲਾ ਜੀਉ ॥੧॥ ਸਤਿਗੁਰੁ ਮੇਰਾ ਵਡ ਸਮਰਥਾ ॥ ਜੀਇ ਸਮਾਲੀ ਤਾ ਸਭੁ ਦੁਖੁ ਲਥਾ ॥ ਚਿੰਤਾ ਰੋਗੁ ਗਈ ਹਉ ਪੀੜਾ ਆਪਿ ਕਰੇ ਪ੍ਰਤਿਪਾਲਾ ਜੀਉ ॥੨॥ ਬਾਰਿਕ ਵਾਂਗੀ ਹਉ ਸਭ ਕਿਛੁ ਮੰਗਾ ॥ ਦੇਦੇ ਤੋਟਿ ਨਾਹੀ ਪ੍ਰਭ ਰੰਗਾ ॥ ਪੈਰੀ ਪੈ ਪੈ ਬਹੁਤੁ ਮਨਾਈ ਦੀਨ ਦਇਆਲ ਗੋਪਾਲਾ ਜੀਉ ॥੩॥ ਹਉ ਬਲਿਹਾਰੀ ਸਤਿਗੁਰ ਪੂਰੇ ॥ ਜਿਨਿ ਬੰਧਨ ਕਾਟੇ ਸਗਲੇ ਮੇਰੇ ॥ ਹਿਰਦੈ ਨਾਮੁ ਦੇ ਨਿਰਮਲ ਕੀਏ ਨਾਨਕ ਰੰਗਿ ਰਸਾਲਾ ਜੀਉ ॥੪॥੮॥੧੫॥**

*(ਅੰਗ ੯੮-੯੯)*

**ਦੁਖੁ ਤਦੇ; ਜਾ ਵਿਸਰਿ ਜਾਵੈ ॥**

ਜਦੋਂ ਪਰਮੇਸ਼ਰ ਦਾ ਨਾਮ ਭੁੱਲ ਜਾਂਦਾ ਹੈ, ਤਾਂ ਜਨਮ ਮਰਨ ਦਾ ਦੁਖ ਪ੍ਰਾਪਤ ਹੁੰਦਾ ਹੈ।

**ਭੁਖ ਵਿਆਪੈ; ਬਹੁ ਬਿਧਿ ਧਾਵੈ ॥**

ਨਾਮ ਦੇ ਭੁੱਲਣੇ ਕਰਕੇ ਹੀ ਪਦਾਰਥਾਂ ਦੀ ਭੁੱਖ ਲੱਗਦੀ ਹੈ, ਫੇਰ ਖੇਤੀ, ਦੁਕਾਨਦਾਰੀ, ਸੌਦਾਗਰੀ, ਆਦਿਕ ਕਰਨ ਲਈ ਬਹੁਤ ਤਰ੍ਹਾਂ ਨਾਲ ਧਾਵੈ=ਦੌੜਦਾ ਹੈ।

**ਸਿਮਰਤ ਨਾਮੁ ਸਦਾ ਸੁਹੇਲਾ; ਜਿਸੁ ਦੇਵੈ ਦੀਨ ਦਇਆਲਾ ਜੀਉ ॥੧॥**

ਹੇ ਦੀਨ ਦਿਆਲ ਪਰਮੇਸ਼ਰ ਜਿਸਨੂੰ ਆਪ ਬਖਸ਼ਦੇ ਹੋ, ਉਹੀ ਨਾਮ ਨੂੰ ਸਿਮਰ ਕਰਕੇ ਸਦਾ (ਸੁਹੇਲਾ) ਸੁਖੀ ਹੋ ਸਕਦਾ ਹੈ ਜੀ।

**ਸਤਿਗੁਰੁ ਮੇਰਾ; ਵਡ ਸਮਰਥਾ ॥**

ਸਾਡੇ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਸ੍ਰੀ ਗੁਰੂ ਰਾਮਦਾਸ ਜੀ ਬੜੇ ਸ਼ਕਤੀਵਾਨ ਹਨ।

**ਜੀਇ ਸਮਾਲੀ; ਤਾ ਸਭੁ ਦੁਖੁ ਲਥਾ ॥**

ਜਦੋਂ (ਜੀਇ) ਹਿਰਦੇ ਕਰਕੇ (ਸਮਾਲੀ) ਯਾਦ ਕਰੀਏ, ਤਾਂ ਸਾਰੇ ਅਗਿਆਨ ਜਨਯ ਦੁੱਖ ਲਹਿ ਜਾਂਦੇ ਹਨ।

**ਚਿੰਤਾ ਰੋਗੁ ਗਈ ਹਉ ਪੀੜਾ; ਆਪਿ ਕਰੇ ਪ੍ਰਤਿਪਾਲਾ ਜੀਉ ॥੨॥**

ਉਸ ਹਿਰਦੇ ਵਿਚੋਂ (ਚਿੰਤਾ) ਚਿੱਤ ਦੀ ਬਿਹਬਲ ਹਾਲਤ ਹੋਣੀ ਬਿਪਤਾ ਵੇਲੇ, ਹਉਮੈਂ ਦਾ ਰੋਗ ਤੇ ਅਵਿੱਦਿਆ ਦੀਆਂ ਪੀੜਾਂ ਚਲੀਆਂ ਗਈਆਂ ਤੇ ਤੁਸੀਂ ਆਪ ਹੀ ਪਾਲਣਾ ਕਰਦੇ ਹੋ ਜੀ।

**ਬਾਰਿਕ ਵਾਂਗੀ; ਹਉ ਸਭ ਕਿਛੁ ਮੰਗਾ ॥**

ਬਾਲਕ ਦੀ ਤਰ੍ਹਾਂ ਅਸੀਂ ਸਭ ਪਦਾਰਥ ਆਪ ਤੋਂ ਮੰਗਦੇ ਹਾਂ।

**ਦੇਦੇ ਤੋਟਿ ਨਾਹੀ; ਪ੍ਰਭ ਰੰਗਾ ॥**

(ਦੇਂਦੇ ਬੋਲੋ)

ਆਪ ਜੀ ਨੂੰ ਦਿੰਦੇ ਹੋਏ ਤੋਟਾ ਨਹੀਂ ਆਉਂਦਾ ਹੈ। ਰਿੱਧੀਆਂ, ਸਿੱਧੀਆਂ, ਧਨ, ਪਦਾਰਥ , ਸਭ ਦਿੰਦੇ ਹੋ। ਪਰ ਸਾਨੂੰ ਹੇ ਪ੍ਰਭੂ ਜੀ ਆਪਣਾ (ਰੰਗ) ਪ੍ਰੇਮ, (ਰੰਗ) ਅਨੰਦ ਦੇਣਾ ਕਰੋ ਜੀ।

**ਪੈਰੀ ਪੈ ਪੈ ਬਹੁਤੁ ਮਨਾਈ; ਦੀਨ ਦਇਆਲ ਗੋਪਾਲਾ ਜੀਉ ॥੩॥**

ਹੇ (ਦੀਨ) ਗ਼ਰੀਬਾਂ ਤੇ ਦਇਆ ਕਰਨ ਵਾਲੇ, ਪ੍ਰਿਥਵੀ ਦੇ (ਗੋਪਾਲਾ) ਪਾਲਕ ਪਰਮੇਸ਼ਰ, ਆਪ ਦੇ ਚਰਨਾਂ ਉਤੇ ਪੁਨ੍ਹਾਂ ਪੁਨ੍ਹਾਂ = ਵਾਰ ਵਾਰ ਪੈ ਕਰਕੇ ਆਪ ਨੂੰ ਬਹੁਤ ਮਨਾਉਂਦੇ ਹਾਂ ਜੀ।

**ਹਉ ਬਲਿਹਾਰੀ; ਸਤਿਗੁਰ ਪੂਰੇ ॥**

ਅਸੀਂ ਪੂਰਨ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਬਲਿਹਾਰ ਜਾਂਦੇ ਹਾਂ।

**ਜਿਨਿ ਬੰਧਨ ਕਾਟੇ; ਸਗਲੇ ਮੇਰੇ ॥**

ਜਿਨ੍ਹਾਂ ਸਤਿਗੁਰਾਂ ਨੇ ਸਾਡੇ *ਕਰਤਾ ਭੁਗਤਾ ਦੇ ਸਾਰੇ ਬੰਧਨ, ਮੋਹ ਆਦਿ ਦੇ ਬੰਧਨ ਵੀ ਕੱਟ ਦਿੱਤੇ ਹਨ।

**ਹਿਰਦੈ ਨਾਮੁ ਦੇ ਨਿਰਮਲ ਕੀਏ; ਨਾਨਕ ਰੰਗਿ ਰਸਾਲਾ ਜੀਉ ॥੪॥੮॥੧੫॥**

ਜਿਨ੍ਹਾਂ ਨੇ ਹਿਰਦੇ ਵਿਚ ਨਾਮ ਬਖ਼ਸ਼ ਕਰਕੇ, ਉੱਜਲ ਕਰ ਦਿੱਤੇ, ਮੈਲਾਂ ਤੋਂ, ਧੰਨ ਸ੍ਰੀ ਗੁਰੂ ਅਰਜਨ ਦੇਵ ਜੀ ਫ਼ੁਰਮਾਉਂਦੇ ਹਨ ਕਿ ਉਹ (ਰੰਗਿ) ਪ੍ਰੇਮ ਰੰਗ ਦੇ ਘਰ ਬਣ ਗਏ, (ਰੰਗਿ) ਅਨੰਦੀ ਹੋ ਗਏ। ਵਾ: (ਰੰਗਿ) ਅਨੰਦ ਦੇ ਸਹਿਤ ਰਸ ਆਲਾ=ਪ੍ਰੇਮ ਰਸ ਦਾ ਘਰ ਬਣ ਗਏ ਹਨ, ਹੇ ਪਿਆਰੇ ਜੀ !

---

** ਕਰਤਾ = ਕਰਨ ਦਾ ਮਾਣ, ਕਰਤਾ ਪੁਣਾਂ, ਭੁਗਤਾ = ਮੈਂ ਭੋਗਣ ਵਾਲਾ ਹਾਂ, ਹੰਗਤਾ = ਹੰਕਾਰ ਦੇ ਸਹਿਤ, ਕਰਨ ਦੀ ਹਉਮੈਂ, ਮਮਤਾ = ਮੋਹ ਮੇਰੇ ਹੀ ਹਨ, ਜਾਂ ਮੇਰਾ ਹੀ ਹੈ। ਇਹ ਬੰਧਨ ਚਾਰ ਤਰ੍ਹਾਂ ਦੇ ਮੰਨੇ ਹਨ।*

**ਮਾਝ ਮਹਲਾ ੫ ॥**

**ਲਾਲ ਗੋਪਾਲ ਦਇਆਲ ਰੰਗੀਲੇ ॥ ਗਹਿਰ ਗੰਭੀਰ ਬੇਅੰਤ ਗੋਵਿੰਦੇ ॥ ਊਚ ਅਥਾਹ ਬੇਅੰਤ ਸੁਆਮੀ ਸਿਮਰਿ ਸਿਮਰਿ ਹਉ ਜੀਵਾਂ ਜੀਉ ॥੧॥ ਦੁਖ ਭੰਜਨ ਨਿਧਾਨ ਅਮੋਲੇ ॥ ਨਿਰਭਉ ਨਿਰਵੈਰ ਅਥਾਹ ਅਤੋਲੇ ॥ ਅਕਾਲ ਮੂਰਤਿ ਅਜੂਨੀ ਸੰਭੌ ਮਨ ਸਿਮਰਤ ਠੰਢਾ ਥੀਵਾਂ ਜੀਉ ॥੨॥ ਸਦਾ ਸੰਗੀ ਹਰਿ ਰੰਗ ਗੋਪਾਲਾ ॥ ਊਚ ਨੀਚ ਕਰੇ ਪ੍ਰਤਿਪਾਲਾ ॥ ਨਾਮੁ ਰਸਾਇਣੁ ਮਨੁ ਤ੍ਰਿਪਤਾਇਣੁ ਗੁਰਮੁਖਿ ਅੰਮ੍ਰਿਤੁ ਪੀਵਾਂ ਜੀਉ ॥੩॥ ਦੁਖਿ ਸੁਖਿ ਪਿਆਰੇ ਤੁਧੁ ਧਿਆਈ ॥ ਏਹ ਸੁਮਤਿ ਗੁਰੂ ਤੇ ਪਾਈ ॥ ਨਾਨਕ ਕੀ ਧਰ ਤੂੰਹੈ ਠਾਕੁਰ ਹਰਿ ਰੰਗਿ ਪਾਰਿ ਪਰੀਵਾਂ ਜੀਉ ॥੪॥੯॥੧੬॥**

*(ਅੰਗ ੯੯)*

**ਪ੍ਰਸ਼ਨ :** ਪਰਮੇਸ਼ਰ ਦਾ ਉਸਤੋਤ੍ਰ ਕਿਵੇਂ ਗਾਇਨ ਕਰੇ ਜੀ ? **ਉੱਤਰ:**

**ਲਾਲ ਗੋਪਾਲ; ਦਇਆਲ ਰੰਗੀਲੇ ॥**

ਹੇ (ਲਾਲ) ਪਿਆਰੇ, ਪ੍ਰਿਥਵੀ ਦੇ ਪਾਲਕ, ਦਇਆ ਦੇ ਘਰ, (ਰੰਗੀਲੇ) ਅਨੰਦੀ ਸਰੂਪ ਪਰਮੇਸ਼ਰ !

**ਗਹਿਰ ਗੰਭੀਰ; ਬੇਅੰਤ ਗੋਵਿੰਦੇ ॥**

ਹੇ (ਗਹਿਰ) ਨਿਰ ਹੱਲ, (ਗੰਭੀਰ) ਡੂੰਘੇ, ਅਤੁੱਲ ਅਸਪਰਸ਼ ਪ੍ਰਭੂ। ਬੇਅੰਤ ਸਰੂਪ, ਇੰਦਰੀਆਂ ਦੇ ਪ੍ਰਕਾਸ਼ਕ।

**ਊਚ ਅਥਾਹ ਬੇਅੰਤ ਸੁਆਮੀ; ਸਿਮਰਿ ਸਿਮਰਿ ਹਉ ਜੀਵਾਂ ਜੀਉ ॥੧॥**

ਹੇ ਪ੍ਰਭੂ ਤਿੰਨਾਂ ਗੁਣਾਂ ਤੋਂ ਉੱਚੇ ਹੋ, ਬੇਦਾਂ ਸ਼ਾਸਤਰਾਂ ਕਰਕੇ ਅਥਾਹ ਹੋ, ਹੇ ਮਾਲਕ ਆਪ ਬੇਅੰਤ ਹੋ ! ਆਪ ਜੀ ਦੇ ਸਿਮਰਨ ਨੂੰ ਸਿਮਰਨ ਕਰਕੇ ਅਸੀਂ ਜਿਉਂਦੇ ਹਾਂ ਜੀ।

**ਦੁਖ ਭੰਜਨ; ਨਿਧਾਨ ਅਮੋਲੇ ॥**

ਹੇ ਦੁੱਖਾਂ ਨੂੰ ਭੰਨਣ ਵਾਲੇ, ਸਭ ਪਦਾਰਥਾਂ ਦੇ ਖ਼ਜ਼ਾਨੇ, ਅਮੋਲਕ ਪ੍ਰਭੂ ਜੀ !

**ਨਿਰਭਉ ਨਿਰਵੈਰ; ਅਥਾਹ ਅਤੋਲੇ ॥**

ਆਪ ਭੈ ਰਹਿਤ ਹੋ, ਵੈਰ ਰਹਿਤ ਹੋ, ਬੁੱਧੀ ਦੀ, ਅਕਲ ਕਰਕੇ ਥਾਹ ਨਹੀਂ ਹੈ, ਤੋਲਣ ਤੋਂ, ਵਿਚਾਰਨ ਤੋਂ ਰਹਿਤ ਹੋ।

**ਅਕਾਲ ਮੂਰਤਿ ਅਜੂਨੀ ਸੰਭੌ; ਮਨ ਸਿਮਰਤ ਠੰਢਾ ਥੀਵਾਂ ਜੀਉ ॥੨॥**

ਕਾਲ ਤੋਂ ਰਹਿਤ ਹਸਤੀ, ਆਪ ਜੀ ਦੀ ਹੈ, ਜੂਨਾਂ ਤੋਂ ਰਹਿਤ ਹੈ (ਸੰਭੌ) ਸੁਤੇ ਪ੍ਰਕਾਸ਼ ਹੋ, ਹੇ ਪਰਮੇਸ਼ਰ ਐਸੇ ਆਪ ਜੀ ਦੇ ਮੂਲ ਮੰਤਰ ਨੂੰ ਸਿਮਰ ਕਰਕੇ, ਮਨ ਵਿਚੋਂ ਵਾਸ਼ਨਾ ਖੈ ਹੋ ਜਾਂਦੀਆਂ ਹਨ ਤੇ ਮਨ ਸ਼ਾਂਤ ਹੋ ਜਾਂਦਾ ਹੈ। ਟਿਕ ਜਾਂਦਾ ਹੈ ਜੀ।

**ਸਦਾ ਸੰਗੀ; ਹਰਿ ਰੰਗ ਗੋਪਾਲਾ ॥**

ਹੇ ਸਦਾ ਅੰਗ ਸੰਗ ਪ੍ਰਭੂ, ਹਰੇਕ ਰੰਗਾਂ ਵਿਚ ਰਹਿਣ ਵਾਲੇ, ਪ੍ਰਿਥਵੀ ਦੇ ਪਾਲਕ।

**ਊਚ ਨੀਚ; ਕਰੇ ਪ੍ਰਤਿਪਾਲਾ ॥**

ਉੱਚੇ ਬ੍ਰਹਮ ਲੋਕ ਆਦਿ ਤੇ ਨੀਵੇਂ ਪਾਤਾਲ, ਸ਼ੱਤ ਲੋਕ ਆਦਿ, ਸਭ ਦੀ ਪਾਲਣਾ ਕਰਦੇ ਹੋ। **ਵਾ:** ਉੱਚੇ ਹੰਕਾਰੀ ਪੁਰਸ਼, ਨੀਵੇਂ ਨਿੰਮ੍ਰਤਾ ਵਾਲੇ, ਸਭ ਤਾਂਈ ਪਾਲਦੇ ਹੋ।

**ਨਾਮੁ ਰਸਾਇਣੁ ਮਨੁ ਤ੍ਰਿਪਤਾਇਣੁ; ਗੁਰਮੁਖਿ ਅੰਮ੍ਰਿਤੁ ਪੀਵਾਂ ਜੀਉ ॥੩॥**

ਆਪ ਜੀ ਦਾ ਨਾਮ ਰਸਾਂ ਦਾ ਘਰ ਹੈ, ਨਾਮ ਕਰਕੇ ਹੀ ਮਨ ਤ੍ਰਿਪਤ ਹੁੰਦਾ ਹੈ। ਗੁਰਮੁਖਾਂ ਦੀ ਸੰਗਤ ਵਿਚ ਮਿਲ ਕਰਕੇ ਨਾਮ ਅੰਮ੍ਰਿਤੁ ਨੂੰ ਪੀਣਾਂ ਕਰੀਏ ਹੇ ਪਿਆਰੇ ਜੀ!

**ਦੂਖਿ ਸੁਖਿ ਪਿਆਰੇ; ਤੁਧੁ ਧਿਆਈ ॥**

ਹੇ ਪਿਆਰੇ ਪਰਮੇਸ਼ਰ ਦੁੱਖ ਸੁੱਖ ਵਿਚ ਵੀ ਤੈਨੂੰ ਧਿਆਈਏ, ਕਦੇ ਵੀ ਭੁੱਲੀਏ ਨਾ ਜੀ।

**ਏਹ ਸੁਮਤਿ; ਗੁਰੂ ਤੇ ਪਾਈ ॥**

ਏਹ *ਆਤਮ ਵਿਸ਼ੈਣੀ ਸ੍ਰੇਸ਼ਟ ਮਤੀ ਗੁਰੂ ਜੀ ਤੋਂ ਪ੍ਰਾਪਤ ਕੀਤੀ ਹੈ।

**ਨਾਨਕ ਕੀ ਧਰ ਤੂੰਹੈ ਠਾਕੁਰ; ਹਰਿ ਰੰਗਿ ਪਾਰਿ ਪਰੀਵਾਂ ਜੀਉ ॥੪॥੯॥੧੬॥**

ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਪਰਮੇਸ਼ਰ (ਠਾਕੁਰ) ਸੁਆਮੀ ਸਾਡਾ ਤਾਂ ਤੂੰ ਹੀ (ਧਰ) ਟੇਕ, ਆਸਰਾ ਹੈਂ। ਆਪ ਜੀ ਦੇ ਪ੍ਰੇਮ ਰੰਗ ਕਰਕੇ ਹੀ ਸੰਸਾਰ ਤੋਂ ਪਾਰ (ਪਰੀਵਾਂ) ਪਈਦਾ ਹੈ ਜੀ। ਹੋਰਾਂ ਨੂੰ ਵੀ ਪਾਰ ਪਾਈਦਾ ਹੈ ਜੀ ਭਾਵ ਲਾਈ ਦਾ ਹੈ।

---

* *ਆਤਮ ਵਿਸ਼ੈਣੀ=ਪਰਮੇਸ਼ਰ ਨੂੰ, ਵਿਸ਼ੇ=ਭਾਵ ਅਨੁਭਵ ਕਰਨ ਵਾਲੀ ਬੁੱਧੀ*

**ਮਾਝ ਮਹਲਾ ੫ ॥**

**ਧੰਨੁ ਸੁ ਵੇਲਾ ਜਿਤੁ ਮੈ ਸਤਿਗੁਰੁ ਮਿਲਿਆ ॥ ਸਫਲੁ ਦਰਸਨੁ ਨੇਤ੍ਰ ਪੇਖਤ ਤਰਿਆ ॥ ਧੰਨੁ ਮੂਰਤ ਚਸੇ ਪਲ ਘੜੀਆ ਧੰਨਿ ਸੁ ਓਇ ਸੰਜੋਗਾ ਜੀਉ ॥੧॥ ਉਦਮੁ ਕਰਤ ਮਨੁ ਨਿਰਮਲੁ ਹੋਆ ॥ ਹਰਿ ਮਾਰਗਿ ਚਲਤ ਭ੍ਰਮੁ ਸਗਲਾ ਖੋਇਆ ॥ ਨਾਮੁ ਨਿਧਾਨੁ ਸਤਿਗੁਰੂ ਸੁਣਾਇਆ ਮਿਟਿ ਗਏ ਸਗਲੇ ਰੋਗਾ ਜੀਉ ॥੨॥ ਅੰਤਰਿ ਬਾਹਰਿ ਤੇਰੀ ਬਾਣੀ ॥ ਤੁਧੁ ਆਪਿ ਕਥੀ ਤੈ ਆਪਿ ਵਖਾਣੀ ॥ ਗੁਰਿ ਕਹਿਆ ਸਭੁ ਏਕੋ ਏਕੋ ਅਵਰੁ ਨ ਕੋਈ ਹੋਇਗਾ ਜੀਉ ॥੩॥ ਅੰਮ੍ਰਿਤ ਰਸੁ ਹਰਿ ਗੁਰ ਤੇ ਪੀਆ ॥ ਹਰਿ ਪੈਨਣੁ ਨਾਮੁ ਭੋਜਨੁ ਥੀਆ ॥ ਨਾਮਿ ਰੰਗ ਨਾਮਿ ਚੋਜ ਤਮਾਸੇ ਨਾਉ ਨਾਨਕ ਕੀਨੇ ਭੋਗਾ ਜੀਉ ॥੪॥੧੦॥੧੭॥**

*(ਅੰਗ ੯੯)*

**ਧੰਨੁ ਸੁ ਵੇਲਾ; ਜਿਤੁ ਮੈ ਸਤਿਗੁਰੁ ਮਿਲਿਆ ॥**

ਧੰਨ ਉਹ ਵੇਲਾ ਚਾਰ ਘੜੀ ਦਾ, ਜਦੋਂ ਸਾਨੂੰ ਲਾਹੌਰ ਤੋਂ ਵਾਪਸ ਸ੍ਰੀ ਅੰਮ੍ਰਿਤਸਰ ਆਇਆਂ ਨੂੰ ਸਤਿਗੁਰੂ ਸ੍ਰੀ ਗੁਰੂ ਰਾਮਦਾਸ ਜੀ ਮਿਲੇ, ਦਰਸ਼ਨ ਪ੍ਰਾਪਤ ਹੋਏ ਹਨ। **ਵਾ** : ਧੰਨ ਉਹ ਵੇਲਾ ਸੀ, ਜਦੋਂ ਸਾਨੂੰ ਸਤਿਗੁਰੂ ਸ੍ਰੀ ਗੁਰੂ ਅਮਰਦਾਸ ਜੀ ਪਾਸੋਂ ਵਰ ਮਿਲਿਆ [**ਦੋਹਿਤਾ ਬਾਣੀ ਕਾ ਬੋਹਿਥਾ**]
**ਵਾ** : ਧੰਨ ਉਹ (ਵੇਲਾ) ਟਾਈਮ ਹੈ ਜਦੋਂ ਸਾਨੂੰ ਸਤਿਗੁਰਾਂ ਦੁਆਰਾ ਚੇਤਨ ਸਰੂਪ ਪ੍ਰਭੂ ਮਿਲਿਆ ਹੈ ਸਾਖਿਆਤ ਹੋ ਕਰਕੇ

**ਸਫਲੁ ਦਰਸਨੁ; ਨੇਤ੍ਰ ਪੇਖਤ ਤਰਿਆ ॥**

ਸਹਿਤ ਗਿਆਨ ਫਲ ਦੇ ਦਰਸ਼ਨ ਹਨ ਗੁਰਾਂ ਦੇ, ਪ੍ਰੋਖ ਅਪ੍ਰੋਖ ਨੇਤਰਾਂ ਨਾਲ ਦੇਖ ਕਰਕੇ ਤਰੇ ਹਾਂ, ਪਾਰ ਹੋਏ ਹਾਂ।

**ਧੰਨੁ ਮੂਰਤ ਚਸੇ ਪਲ ਘੜੀਆ; ਧੰਨਿ ਸੁ ਓਇ ਸੰਜੋਗਾ ਜੀਉ ॥੧॥**

ਉਹ (ਮੂਰਤ) ਦੋ ਘੜੀਆਂ ਧੰਨ ਹਨ, (ਚਸੇ) ਪਲ, ਘੜੀਆਂ ਧੰਨਤਾ ਜੋਗ ਹਨ। ਉਹ (ਘੜੀਆਂ) ਅੱਠ ਘੜੀ ਦਾ ਸੰਜੋਗ=ਮਿਲਾਪ ਵੀ ਧੰਲਤਾ ਜੋਗ ਹੈ, ਜਦੋਂ ਦਰਸ਼ਨ ਗੁਰਾਂ ਦੇ ਹੋਏ।

**ਦੂਸਰਾ ਅਰਥ** : ਧੰਨ ਉਹ ਮੂਰਤ ਜਦੋਂ ਸੰਗਤ ਵਿਚ ਜਾਣ ਦਾ ਉੱਦਮ ਕੀਤਾ, ਧੰਨ ਉਹ ਚਸੇ ਜਦੋਂ ਸੰਗਤ ਵਲ ਤੁਰ ਪਏ, ਧੰਨ ਉਹ ਪਲ ਜਦੋਂ ਗੁਰਾਂ ਦੇ ਚਰਨ ਛੋਹੇ; ਧੰਨ ਉਹ ਘੜੀਆਂ ਜਦੋਂ ਗੁਰਾਂ ਨੇ ਉਪਦੇਸ਼ ਦਿੱਤਾ। ਉਹ (ਸੰਜੋਗ) ਅੱਠ ਘੜੀ ਦਾ ਵੀ ਧੰਨਤਾ ਜੋਗ ਹੈ, ਜਦੋਂ ਪਰਮੇਸ਼ਰ ਲਾਲ ਸੰਜੋਗ ਹੋਇਆ, ਅਭੇਦ ਹੋ ਗਏ।

**ਤੀਸਰਾ ਅਰਥ** : ਧੰਨ ਉਹ ਮੂਰਤ ਜਦੋਂ ਗੁਰਾਂ ਦੀ ਸ਼ਰਨ ਵਿਚ ਆਏ, ਧੰਨ ਉਹ ਚਸੇ ਜਦੋਂ ਗੁਰਾਂ ਨੇ ਉਪਦੇਸ਼ ਦਿੱਤਾ, ਧੰਨ ਉਹ ਪਲ ਜਦੋਂ ਲਿਵ ਲਗਾ ਕਰਕੇ, ਕਾਮ ਕਰੋਧ ਵਲੋਂ ਬ੍ਰਿਤੀਆਂ ਘੜੀਆਂ ਗਈਆਂ ਭਾਵ ਸ਼ੁਭ ਗੁਣਾਂ ਦੇ ਸਹਿਤ ਹੋ ਗਈਆਂ, ਧੰਨਤਾ ਜੋਗ ਉਹ ਹੈ, ਜਿਸ ਵੇਲੇ ਜੀਵ ਈਸ਼ ਦੀ ਏਕਤਾ ਦਾ ਸੰਜੋਗ ਹੋਇਆ।

**ਉਦਮੁ ਕਰਤ; ਮਨੁ ਨਿਰਮਲੁ ਹੋਆ ॥**

ਸਵੇਰੇ ਜਾਗ ਕਰਕੇ ਨਾਮ ਜਪਣ ਦਾ ਉੱਦਮ ਕਰਕੇ, ਮਨ ਉੱਜਲ ਹੋ ਜਾਂਦਾ ਹੈ।

**ਹਰਿ ਮਾਰਗਿ ਚਲਤ; ਭ੍ਰਮੁ ਸਗਲਾ ਖੋਇਆ ॥**

ਜੋ ਹਰੀ ਦੇ ਭਗਤੀ ਗਿਆਨ ਦੇ ਰਸਤੇ ਚਲਦੇ ਹਨ, ਉਹਨਾਂ ਦਾ ਗੁਰੂ ਜੀ ਸਾਰਾ ਭਰਮ ਮੇਟ ਦਿੰਦੇ ਹਨ।

**ਦੂਸਰਾ ਅਰਥ :** ਉਹ ਹਰੀ ਦੇ ਭਾਉ ਭਗਤੀ ਦੇ ਰਸਤੇ ਤੇ ਚਲ ਕਰਕੇ ਉਹਨਾਂ ਨੇ ਆਪਣਾ ਸਾਰਾ ਸਰੂਪ ਦਾ ਭਰਮ ਨਵਿਰਤ ਕਰ ਲਿਆ ਹੈ।

**ਨਾਮੁ ਨਿਧਾਨੁ ਸਤਿਗੁਰੂ ਸੁਣਾਇਆ; ਮਿਟਿ ਗਏ ਸਗਲੇ ਰੋਗਾ ਜੀਉ ॥੨॥**

ਨਾਮ ਦਾ ਖ਼ਜ਼ਾਨਾਂ ਸਤਿਗੁਰਾਂ ਨੇ ਸੁਣਾ ਕਰਕੇ ਦ੍ਰਿੜ੍ਹ ਕਰਵਾ ਦਿੱਤਾ ਹੈ। ਇਸ ਕਰਕੇ ਸਾਰੇ ਅਗਿਆਨ ਆਦਿਕ ਰੋਗ ਮਿਟ ਗਏ ਹਨ, ਹੇ ਪਿਆਰੇ ਜੀ!

**ਅੰਤਰਿ ਬਾਹਰਿ; ਤੇਰੀ ਬਾਣੀ ॥**

ਐਸੀ ਕਿਰਪਾ ਹੋਈ ਹੈ, ਅੰਦਰ ਵੀ ਤੇ ਬਾਹਰ ਵੀ ਤੇਰੀ ਬਾਣੀ ਹੀ ਸੁਣਦੇ ਹਾਂ।

**ਦੂਸਰਾ ਅਰਥ :** ਸੁਰਤ ਟਿਕਣ ਤੋਂ ਸਰੀਰ ਦੇ ਅੰਦਰ ਵੀ ਤੇਰੀ ਬਾਣੀ ਕਥਨ ਹੁੰਦੀ ਹੈ।

**ਪ੍ਰਮਾਣ :** [**ਗੁਰਮੁਖਿ ਰੋਮਿ ਰੋਮਿ ਹਰਿ ਧਿਆਵੈ ॥ ਨਾਨਕ ਗੁਰਮੁਖਿ ਸਾਚਿ ਸਮਾਵੈ ॥**] (ਅੰਗ ੯੪੧)

ਬਾਹਰ ਵੀ ਤੇਰੀ ਬਾਣੀ ਸੁਣਦੀ ਹੈ।

**ਪ੍ਰਮਾਣ :** [**ਧਰਤਿ ਪਾਤਾਲੁ ਆਕਾਸੁ ਹੈ ਮੇਰੀ ਜਿੰਦੁੜੀਏ ਸਭ ਹਰਿ ਹਰਿ ਨਾਮੁ ਧਿਆਵੈ ਰਾਮ ॥**
**ਪਉਣੁ ਪਾਣੀ ਬੈਸੰਤਰੋ ਮੇਰੀ ਜਿੰਦੁੜੀਏ ਨਿਤ ਹਰਿ ਹਰਿ ਹਰਿ ਜਸੁ ਗਾਵੈ ਰਾਮ ॥**] (ਅੰਗ ੫੪੦)
[**ਜੇਤਾ ਸੁਨਣਾ ਤੇਤਾ ਨਾਮੁ ॥ ਜੇਤਾ ਪੇਖਨੁ ਤੇਤਾ ਧਿਆਨੁ ॥੨॥**] (ਅੰਗ ੨੩੬)

**ਤੁਧੁ ਆਪਿ ਕਥੀ; ਤੈ ਆਪਿ ਵਖਾਣੀ ॥**

ਹੇ ਪਰਮੇਸ਼ਰ! ਤੁਸੀਂ ਗੁਰੂ ਰੂਪ ਹੋ ਕਰਕੇ ਬਾਣੀ ਆਪ ਹੀ ਕਥਨ ਕੀਤੀ ਹੈ ਤੇ ਤੁਸੀਂ ਆਪ ਹੀ ਬ੍ਰਹਮ ਗਿਆਨੀ ਹੋ ਕੇ ਵਖਿਆਨ ਕੀਤਾ ਹੈ।

**ਦੂਸਰਾ ਅਰਥ :** ਤੁਸੀਂ ਆਪ ਹੀ ਗੁਰੂ ਨਾਨਕ ਦੇਵ ਜੀ ਰੂਪ ਹੋ ਕੇ ਕਥਨ ਕੀਤੀ ਹੈ ਭਾਵ ਉਚਾਰੀ ਹੈ, ਫੇਰ ਆਪ ਹੀ ਦਸ ਸਰੂਪ ਧਾਰ ਕਰਕੇ ਗੁਰਬਾਣੀ ਦਾ (ਵਖਾਣਾ) ਪ੍ਰਚਾਰ ਕੀਤਾ ਹੈ।

**ਗੁਰਿ ਕਹਿਆ ਸਭੁ ਏਕੋ ਏਕੋ; ਅਵਰੁ ਨ ਕੋਈ ਹੋਇਗਾ ਜੀਉ ॥੩॥**

ਗੁਰੂ ਜੀ ਨੇ ਕਿਹਾ ਹੈ ਕਿ ਇਕੋ ਹੀ ਸਾਰੇ ਨਿਰਗੁਣ ਸਰੂਪ ਹੈ ਤੇ ਇਕੋ ਹੀ ਸਰਗੁਣ ਸਰੂਪ ਹੈ।

**ਦੂਸਰਾ ਅਰਥ :** ਇਕੋ ਹੀ ਜੀਵ ਦਾ ਸਾਖੀ ਚੇਤਨ ਤੇ ਈਸ਼ਰ ਦਾ ਸਾਖੀ ਚੇਤਨ, ਦੋਨੋਂ ਇਕੋ ਇਕ ਸਰੂਪ ਹੀ ਹੈ। ਉਸ ਸ਼ੁੱਧ ਸਰੂਪ ਤੋਂ ਬਿਨਾਂ ਹੋਰ ਨਾ ਕੋਈ ਪਿੱਛੇ ਸੀ, ਨਾ ਹੁਣ ਹੈ ਤੇ ਨਾ ਹੀ ਅੱਗੇ ਨੂੰ ਕੋਈ ਹੋਰ ਹੋਵੇਗਾ, ਹੇ ਪਿਆਰੇ ਜੀ!

**ਅੰਮ੍ਰਿਤ ਰਸੁ, ਹਰਿ; ਗੁਰ ਤੇ ਪੀਆ ॥**

ਹਰੀ ਦੇ (ਰਸੁ) ਪ੍ਰੇਮ ਕਰਕੇ ਗੁਰਾਂ ਪਾਸੋਂ ਨਾਮ ਅੰਮ੍ਰਿਤ ਨੂੰ ਪੀਤਾ ਹੈ।

**ਹਰਿ ਪੈਨਣੁ ਨਾਮੁ; ਭੋਜਨੁ ਥੀਆ ॥**

ਹਰੀ ਦਾ ਨਾਮ ਹੀ ਪੈਨ੍ਹਣਾ ਕੀਤਾ ਹੈ,

ਪ੍ਰਮਾਣ : **[ਪ੍ਰੇਮ ਪਟੋਲਾ ਤੈ ਸਹਿ ਦਿਤਾ ਢਕਣ ਕੂ ਪਤਿ ਮੇਰੀ ॥**
**ਦਾਨਾ ਬੀਨਾ ਸਾਈ ਮੈਡਾ ਨਾਨਕ ਸਾਰ ਨ ਜਾਣਾ ਤੇਰੀ ॥੧॥]** (ਅੰਗ ੫੨੦)

ਹਰੀ ਦੇ ਨਾਮ ਦਾ ਪ੍ਰੇਮ ਰੂਪ ਬਸਤਰ ਪੈਨ੍ਹਿਆਂ ਹੈ, ਨਾਮ ਦਾ ਸ੍ਰਵਣ ਮੰਨਣ ਆਦਿ ਭੋਜਨ ਛੱਤੀ ਪ੍ਰਕਾਰ ਦਾ ਕੀਤਾ ਹੈ।

ਪ੍ਰਮਾਣ : **[ਸਭਿ ਰਸ ਮਿਠੇ ਮੰਨਿਐ ਸੁਣਿਐ ਸਾਲੋਣੇ ॥ ਖਟ ਤੁਰਸੀ ਮੁਖਿ ਬੋਲਣਾ ਮਾਰਣ ਨਾਦ ਕੀਏ ॥]** (ਅੰਗ ੧੬)

ਪ੍ਰਮਾਣ : **[ਛਤੀਹ ਅੰਮ੍ਰਿਤ ਭਾਉ ਏਕੁ ਜਾ ਕਉ ਨਦਰਿ ਕਰੇਇ ॥੧॥]** (ਅੰਗ ੧੬)

**ਨਾਮਿ ਰੰਗ ਨਾਮਿ ਚੋਜ ਤਮਾਸੇ; ਨਾਉ ਨਾਨਕ ਕੀਨੇ ਭੋਗਾ ਜੀਉ ॥੪॥੧੦॥੧੭॥**

ਨਾਮ ਵਿਚ ਹੀ ਚਿੱਤ ਨੂੰ ਰੰਗਿਆ ਹੈ ਤੇ ਨਾਮ ਦੇ ਹੀ (ਚੋਜ) ਕੌਤਕ ਦੇਖਦੇ ਹਾਂ। **ਵਾ:** ਜੋ ਨਾਮ ਦੇ ਪ੍ਰੇਮ ਕਰਕੇ ਚਿੱਤ ਨੇ ਰੰਗਿਆ ਜਾਣਾ, ਇਹ ਸ੍ਰੋਤਾਨੰਦ ਹੈ। ਸ੍ਰਵਣ ਮੰਨਣ ਦੇ ਚੋਜ ਤਮਾਸ਼ੇ ਪ੍ਰਤੀਤ ਹੁੰਦੇ ਹਨ, ਇਹ ਸਰੂਰ=ਮਸਤੀ ਨੰਦ ਹੈ। ਗੁਰੂ ਜੀ ਕਹਿੰਦੇ ਹਨ ਕਿ ਨਾਮ ਦਾ ਹੀ ਬ੍ਰਹਮਾ ਨੰਦ (ਭੋਗਾ) ਭੋਗਦੇ ਹਾਂ, ਪਿਆਰੇ ਜੀ!

**ਮਾਝ ਮਹਲਾ ੫ ॥**

**ਸਗਲ ਸੰਤਨ ਪਹਿ ਵਸਤੁ ਇਕ ਮਾਂਗਉ ॥ ਕਰਉ ਬਿਨੰਤੀ ਮਾਨੁ ਤਿਆਗਉ ॥ ਵਾਰਿ ਵਾਰਿ ਜਾਈ ਲਖ ਵਰੀਆ ਦੇਹੁ ਸੰਤਨ ਕੀ ਧੂਰਾ ਜੀਉ ॥੧॥ ਤੁਮ ਦਾਤੇ ਤੁਮ ਪੁਰਖ ਬਿਧਾਤੇ ॥ ਤੁਮ ਸਮਰਥ ਸਦਾ ਸੁਖਦਾਤੇ ॥ ਸਭ ਕੋ ਤੁਮ ਹੀ ਤੇ ਵਰਸਾਵੈ ਅਉਸਰੁ ਕਰਹੁ ਹਮਾਰਾ ਪੂਰਾ ਜੀਉ ॥੨॥ ਦਰਸਨਿ ਤੇਰੈ ਭਵਨ ਪੁਨੀਤਾ ॥ ਆਤਮ ਗੜੁ ਬਿਖਮੁ ਤਿਨਾ ਹੀ ਜੀਤਾ ॥ ਤੁਮ ਦਾਤੇ ਤੁਮ ਪੁਰਖ ਬਿਧਾਤੇ ਤੁਧੁ ਜੇਵਡੁ ਅਵਰੁ ਨ ਸੂਰਾ ਜੀਉ ॥੩॥ ਰੇਨੁ ਸੰਤਨ ਕੀ ਮੇਰੈ ਮੁਖਿ ਲਾਗੀ ॥ ਦੁਰਮਤਿ ਬਿਨਸੀ ਕੁਬੁਧਿ ਅਭਾਗੀ ॥ ਸਚ ਘਰਿ ਬੈਸਿ ਰਹੇ ਗੁਣ ਗਾਏ ਨਾਨਕ ਬਿਨਸੇ ਕੂਰਾ ਜੀਉ ॥੪॥੧੧॥੧੮॥**

*(ਅੰਗ ੯੯-੧੦੦)*

**ਸਗਲ ਸੰਤਨ ਪਹਿ ਵਸਤੁ; ਇਕ ਮਾਂਗਉ ॥**

ਉਹਨਾਂ ਸਾਰੇ ਸੰਤਾਂ ਪਾਸੋਂ ਇਕੋ ਹੀ ਨਾਮ ਰੂਪੀ ਵਸਤੂ ਮੰਗਦੇ ਹਾਂ।

**ਕਰਉ ਬਿਨੰਤੀ; ਮਾਨੁ ਤਿਆਗਉ ॥**

ਹੇ ਸੰਤੋ ਮਾਣ ਤਿਆਗ ਕਰਕੇ ਬੇਨਤੀ ਕਰਦੇ ਹਾਂ।

**ਵਾਰਿ ਵਾਰਿ ਜਾਈ ਲਖ ਵਰੀਆ; ਦੇਹੁ ਸੰਤਨ ਕੀ ਧੂਰਾ ਜੀਉ ॥੧॥**

ਮਨ ਬਾਣੀ ਸਰੀਰ ਕਰਕੇ ਵਾਰ ਵਾਰ ਲਖਾਂ ਵਾਰੀ ਕੁਰਬਾਨ ਜਾਈਏ; ਸਾਧ ਸੰਗਤਿ ਦੀ ਧੂੜੀ ਦੇਵੋ ਜੀ।

**ਤੁਮ ਦਾਤੇ; ਤੁਮ ਪੁਰਖ ਬਿਧਾਤੇ ॥**

ਹੇ ਸੰਤੋਂ ! ਤੁਸੀਂ ਜੋ ਕਰਮਾਂ ਅਨੁਸਾਰ ਫਲ ਪਰਦਾਤਾ ਹੈਂ, ਉਸਨੇ ਤੁਸੀਂ ਦਾਤੇ ਬਣਾਏ ਹੋ। **ਵਾ:** ਤੁਸੀਂ ਰਿੱਧੀਆਂ ਸਿੱਧੀਆਂ ਚਾਰੇ ਪਦਾਰਥਾਂ ਦੇ ਦਾਤੇ ਹੋ, ਤੁਸੀਂ ਪੁਰਖ ਬਿਧਾਤੇ ਪਰਮੇਸ਼ਰ ਨੇ ਬਣਾਏ ਹੋ।

**ਤੁਮ ਸਮਰਥ; ਸਦਾ ਸੁਖਦਾਤੇ ॥**

ਤੁਸੀਂ ਸਰਬ ਸ਼ਕਤੀਵਾਨ ਹੋ ਸਦਾ ਸੁਖਾਂ ਦੇ ਦਾਤੇ ਹੋ।

**ਸਭ ਕੋ ਤੁਮ ਹੀ ਤੇ ਵਰਸਾਵੈ; ਅਉਸਰੁ ਕਰਹੁ ਹਮਾਰਾ ਪੂਰਾ ਜੀਉ ॥੨॥**

ਸਭ ਕੋਈ ਤੁਸਾਂ ਤੋਂ ਹੀ ਵਰੋਸਾਉਂਦਾ ਹੈ। ਸਾਡਾ ਜਨਮ ਮਰਨ ਦਾ (ਅਉਸਰ) ਸਮਾਂ ਪੂਰਾ ਕਰੋ ਭਾਵ ਨਾਸ ਕਰਿ ਦੇਵੋ ਜੀ। **ਵਾ:** ਸੰਗਤ ਵਿਚ ਰੱਖਕੇ ਹੀ ਸਾਡਾ ਜ਼ਿੰਦਗੀ ਦਾ ਸਮਾਂ ਪੂਰਨ ਕਰੋ ਜੀ।

**ਦੂਸਰਾ ਅਰਥ :** ਸਾਰੇ ਸੰਤਾਂ ਤੋਂ ਇਕ ਵਸਤੂ ਮੰਗਣਾ ਕਰੋ ਅਤੇ ਪਰਮੇਸ਼ਰ ਅੱਗੇ ਮਾਣ ਛੱਡ ਕਰਕੇ ਬੇਨਤੀ ਕਰੋ, ਹੇ ਪ੍ਰਭੂ ਸਾਨੂੰ ਮਾਣ ਨਾ ਫੁਰੇ। ਲੱਖਾਂ ਵਾਰੀ ਮਨੁੱਖਾ ਜਨਮ ਧਾਰ ਕਰਕੇ ਰੋਮ ਰੋਮ ਕਰਕੇ ਵਾਰਨੇ ਜਾਈਏ। ਮਾਣ ਰਹਿਤ ਸੰਤ ਮਹਾਤਮਾ ਦੀ ਧੂੜੀ ਦੇਵੋ ਹੇ ਪ੍ਰਭੂ ਜੀ। ਹੇ ਪਰਮੇਸ਼ਰ ਤੁਸੀਂ ਦਾਤੇ ਹੋ ਅਤੇ ਕਰਮਾ ਅਨੁਸਾਰ ਫਲ ਪਰ ਦਾਤੇ ਹੋ। ਹੇ ਪ੍ਰਭੂ ਤੁਸੀਂ ਸਮਰੱਥ ਹੋ, ਸਦਾ ਹੀ ਸੁੱਖਾਂ ਦੇ ਦਾਤੇ ਹੋ। ਹੇ ਪ੍ਰਭੂ ! ਸਭ ਕੋਈ ਜੀਵਨ ਮੁਕਤ, ਬਦੇਹ ਮੁਕਤ ਆਦਿ, ਤੇਰੇ ਪਾਸੋਂ ਹੀ ਵਰੋਸਾਉਂਦੇ ਹਨ। ਹੇ ਪ੍ਰਭੂ ਸਾਡਾ ਮਨੁੱਖਾ ਜਨਮ ਪੂਰਨ ਸਫਲਾ ਕਰੋ ਜੀ।

**ਦਰਸਨਿ ਤੇਰੈ; ਭਵਨ ਪੁਨੀਤਾ ॥**

ਹੇ ਪ੍ਰਭੂ ! ਤੇਰੇ ਸੰਤਾਂ ਦੇ ਦਰਸ਼ਨ ਕਰਕੇ ਘਰ ਵੀ ਪਵਿੱਤਰ, ਅੰਤਸ਼ਕਰਣ ਰੂਪੀ ਘਰ ਵੀ ਪਵਿੱਤਰ ਹੁੰਦਾ ਹੈ।

**ਆਤਮ ਗੜੁ ਬਿਖਮੁ; ਤਿਨਾ ਹੀ ਜੀਤਾ ॥**

ਤਿਨਾਂ ਸੰਤਾਂ ਨੇ ਹੀ ਆਤਮ ਸਰੂਪ ਦੇ ਗਿਆਨ ਕਰਕੇ ਮਨ ਰੂਪੀ ਕਿਲ੍ਹੇ ਨੂੰ, ਅਗਿਆਨ ਰੂਪੀ ਕਿਲ੍ਹੇ ਨੂੰ ਜਿੱਤਿਆ ਹੈ।

**ਤੁਮ ਦਾਤੇ ਤੁਮ ਪੁਰਖ ਬਿਧਾਤੇ; ਤੁਧੁ ਜੇਵਡੁ ਅਵਰੁ ਨ ਸੂਰਾ ਜੀਉ ॥੩॥**

ਹੇ ਪਰਮੇਸ਼ਰ ਤੁਸੀਂ ਹੀ ਚਾਰੇ ਪਦਾਰਥਾਂ ਦੇ ਦਾਤੇ ਹੋ ਤੇ ਕਰਮਾਂ ਅਨੁਸਾਰ ਫਲ ਪਰ ਦਾਤੇ ਹੋ। ਤੁਹਾਡੇ ਜੈਸਾ ਕੋਈ ਵੀ ਸੂਰਮਾ ਨਹੀਂ ਹੈ ਜੀ।

**ਰੇਨੁ ਸੰਤਨ ਕੀ; ਮੇਰੈ ਮੁਖਿ ਲਾਗੀ ॥**

ਜਦੋਂ ਐਸੇ ਬੇਨਤੀ ਕੀਤੀ ਤਾਂ ਗੁਰੂ ਨਾਨਕ ਦੇਵ ਜੀ ਤੋਂ ਆਦਿ ਸਤਿਗੁਰੂ ਰੂਪ ਸੰਤਾਂ ਦੀ ਧੂੜੀ ਸਾਡੇ ਮੱਥੇ ਪਰ ਲਗੀ। **ਵਾ:** ਬਾਬਾ ਬੁੱਢਾ ਜੀ ਆਦਿਕ ਸੰਤਾਂ ਦੀ ਧੂੜੀ ਸਾਡੇ ਮੱਥੇ ਪਰ ਲੱਗੀ। **ਵਾ:** ਸ਼ਰਧਾ ਰੂਪੀ ਧੂੜੀ ਸਾਡੇ ਅੰਤਸ਼ਕਰਣ ਰੂਪੀ ਮੱਥੇ ਪਰ ਲੱਗੀ ਹੈ।

**ਦੁਰਮਤਿ ਬਿਨਸੀ; ਕੁਬੁਧਿ ਅਭਾਗੀ ॥**

*(ਕੁਬੁੱਧ ਬੋਲੋ)*

ਖੋਟੀ ਮਤ ਨਾਸ ਹੋ ਗਈ ਹੈ।

ਪ੍ਰਮਾਣ : **[ਦੁਰਮਤਿ ਮਦੁ ਜੋ ਪੀਵਤੇ ਬਿਖਲੀ ਪਤਿ ਕਮਲੀ ॥**
**ਰਾਮ ਰਸਾਇਣਿ ਜੋ ਰਤੇ ਨਾਨਕ ਸਚ ਅਮਲੀ ॥੪॥]** (ਅੰਗ ੩੯੯)
**[ਮਨ ਰੇ ਕਉਨੁ ਕੁਮਤਿ ਤੈ ਲੀਨੀ ॥**
**ਪਰ ਦਾਰਾ ਨਿੰਦਿਆ ਰਸ ਰਚਿਓ ਰਾਮ ਭਗਤਿ ਨਹਿ ਕੀਨੀ ॥੧॥]** (ਅੰਗ ੬੩੧)

ਐਸੀ ਖੋਟੀ ਮਤੀ ਵੀ ਨਾਸ ਹੋ ਗਈ। ਦੁਰਮਤੀਆਂ ਪੁਰਸ਼ਾਂ ਦੀ ਸੰਗਤ ਕਰਕੇ ਜਿਸ ਖੋਟੀ ਬੁਧੀ ਰੂਪੀ ਡੂੰਮਣੀ ਦੀ ਪ੍ਰਾਪਤੀ ਹੋਈ ਸੀ। ਉਸਨੇ ਭਾਗਾਂ ਤੋਂ ਹੀਣੇ ਕਰਿ ਛੱਡਿਆ ਸੀ, ਉਹ ਬਿਨਸ ਗਈ ਹੈ।

**ਸਚ ਘਰਿ ਬੈਸਿ ਰਹੇ ਗੁਣ ਗਾਏ; ਨਾਨਕ ਬਿਨਸੇ ਕੂਰਾ ਜੀਉ ॥੪॥੧੧॥੧੮॥**

ਪਰਮੇਸ਼ਰ ਦੇ ਗੁਣਾਂ ਨੂੰ ਗਾਇਨ ਕਰਕੇ (ਸਚ ਘਰਿ) ਸੰਗਤ ਵਿਚ ਤੁਰੀਆ ਪਦ ਵਿਚ ਬੈਠੇ ਹਾਂ। (ਗੁਰੂ ਜੀ ਕਹਿੰਦੇ ਹਨ ਕਿ ਝੂਠਾ ਸੰਸਾਰ ਨਾਸ ਹੋ ਗਿਆ ਹੈ, ਹੇ ਪਿਆਰੇ ਜੀ !)

## ਮਾਝ ਮਹਲਾ ੫ ॥

ਵਿਸਰੁ ਨਾਹੀ ਏਵਡ ਦਾਤੇ ॥ ਕਰਿ ਕਿਰਪਾ ਭਗਤਨ ਸੰਗਿ ਰਾਤੇ ॥ ਦਿਨਸੁ ਰੈਣਿ ਜਿਉ ਤੁਧੁ ਧਿਆਈ ਏਹੁ ਦਾਨੁ ਮੋਹਿ ਕਰਣਾ ਜੀਉ ॥੧॥ ਮਾਟੀ ਅੰਧੀ ਸੁਰਤਿ ਸਮਾਈ ॥ ਸਭ ਕਿਛੁ ਦੀਆ ਭਲੀਆ ਜਾਈ ॥ ਅਨਦ ਬਿਨੋਦ ਚੋਜ ਤਮਾਸੇ ਤੁਧੁ ਭਾਵੈ ਸੋ ਹੋਣਾ ਜੀਉ ॥੨॥ ਜਿਸ ਦਾ ਦਿਤਾ ਸਭੁ ਕਿਛੁ ਲੈਣਾ ॥ ਛਤੀਹ ਅੰਮ੍ਰਿਤ ਭੋਜਨੁ ਖਾਣਾ ॥ ਸੇਜ ਸੁਖਾਲੀ ਸੀਤਲੁ ਪਵਣਾ ਸਹਜ ਕੇਲ ਰੰਗ ਕਰਣਾ ਜੀਉ ॥੩॥ ਸਾ ਬੁਧਿ ਦੀਜੈ ਜਿਤੁ ਵਿਸਰਹਿ ਨਾਹੀ ॥ ਸਾ ਮਤਿ ਦੀਜੈ ਜਿਤੁ ਤੁਧੁ ਧਿਆਈ ॥ ਸਾਸ ਸਾਸ ਤੇਰੇ ਗੁਣ ਗਾਵਾ ਓਟ ਨਾਨਕ ਗੁਰ ਚਰਣਾ ਜੀਉ ॥੪॥੧੨॥੧੯॥

(ਅੰਗ ੧੦੦)

**ਵਿਸਰੁ ਨਾਹੀ; ਏਵਡ ਦਾਤੇ ॥**

ਪ੍ਰਮਾਣ : [**ਵਡਾ ਦਾਤਾ ਤਿਲੁ ਨ ਤਮਾਇ ॥ ਨਾਨਕ ਮਿਲੀਐ ਸਬਦੁ ਕਮਾਇ ॥੪॥੬॥**] (ਅੰਗ ੧੧੭੪)

ਹੇ ਇਤਨੇ ਵੱਡੇ ਦਾਤੇ ਪਰਮੇਸ਼ਰ ਕਦੇ ਵੀ ਭੁੱਲਣਾ ਨਾ ਕਰੋ।

**ਕਰਿ ਕਿਰਪਾ; ਭਗਤਨ ਸੰਗਿ ਰਾਤੇ ॥**

ਆਪ ਕਿਰਪਾ ਕਰਕੇ ਭਗਤਾਂ ਦੇ ਨਾਲ ਰੰਗੇ ਹੋਏ ਮਿਲੇ ਹੋਏ ਹੋ। **ਵਾ:** ਹੇ ਭਗਤਾਂ ਨਾਲ ਰੱਤੇ ਹੋਏ ਪ੍ਰਭੂ ਜੀ ਸਾਡੇ ਪਰ ਕਿਰਪਾ ਕਰੋ।

**ਦਿਨਸੁ ਰੈਣਿ ਜਿਉ ਤੁਧੁ ਧਿਆਈ; ਏਹੁ ਦਾਨੁ ਮੋਹਿ ਕਰਣਾ ਜੀਉ ॥੧॥**

ਜਿਸ ਪ੍ਰਕਾਰ ਅਸੀਂ ਰਾਤ ਦਿਨ ਤੁਸਾਂ ਨੂੰ ਧਿਆਉਂਦੇ ਹੀ ਰਹੀਏ, ਏਹੀ ਦਾਨ ਸਾਨੂੰ ਕਰਨਾ ਕਰੋ ਜੀ।

**ਮਾਟੀ ਅੰਧੀ; ਸੁਰਤਿ ਸਮਾਈ ॥**

ਇਹ ਦੇਹ ਪੰਜਾਂ ਤੱਤਾਂ ਦੀ ਮਿੱਟੀ ਹੀ ਸੀ ਤੇ (ਅੰਧੀ ਜੜ੍ਹ ਸੀ) ਇਸ ਵਿਚ ਆਪ ਦੀ ਹੀ (ਸੁਰਤਿ) ਜੋਤ, ਗਿਆਤ ਸਮਾਈ ਹੋਈ ਹੈ। ਇਸ ਜੜ੍ਹ ਸਰੀਰ ਵਿਚ ਤੇਰੀ ਜੋਤ ਕਰਕੇ ਹੀ ਸਾਰੀ ਗਿਆਤ ਹੈ। ਸਾਰੇ ਇੰਦਰੇ ਤੇਰੀ ਚੇਤਨ ਸੱਤਾ ਕਰਕੇ ਹੀ ਕਿਰਿਆ ਕਰਦੇ ਹਨ।

**ਸਭ ਕਿਛੁ ਦੀਆ; ਭਲੀਆ ਜਾਈ ॥**

ਉਸ ਪਰਮੇਸ਼ਰ ਨੇ ਹੀ ਚਾਰੇ ਪਦਾਰਥ ਆਦਿ ਸਭ ਕੁਝ ਦਿੱਤਾ ਹੈ। ਸੰਗਤ ਰੂਪੀ (ਜਾਈ) ਥਾਂ ਵੀ ਭਲੀ ਹੈ; ਸੱਤੇ ਭੂਮਿਕਾਂ ਰੂਪੀ ਥਾਵਾਂ ਵੀ ਭਲੀਆਂ ਹਨ।

**ਅਨਦ ਬਿਨੋਦ ਚੋਜ ਤਮਾਸੇ; ਤੁਧੁ ਭਾਵੈ ਸੋ ਹੋਣਾ ਜੀਉ ॥੨॥**

ਹੇ ਅਨੰਦ ਦਾਇਕ (ਬਿਨੋਦ) ਕੌਤਕ ਕਰਨੇ ਵਾਲੇ! ਤੇਰੇ (ਚੋਜ) ਕੌਤਕ ਤੇ ਸੰਸਾਰ ਤਮਾਸ਼ਾ ਰੂਪ ਤੇਰਾ ਹੀ ਰਚਿਤ ਹੈ। ਜੋ ਤੈਨੂੰ ਭਾਉਂਦਾ ਸੋਈ ਤਿੰਨੇ ਕਾਲ ਹੁੰਦਾ ਹੈ ਜੀ।

**ਜਿਸ ਦਾ ਦਿਤਾ; ਸਭੁ ਕਿਛੁ ਲੈਣਾ ॥**

ਜਿਸ ਪਰਮੇਸ਼ਰ ਦਾ ਦਿੱਤਾ ਹੋਇਆ ਹੀ ਸਭ ਕੁਝ ਪ੍ਰਾਪਤ ਕਰਨਾ ਹੈ।

**ਛਤੀਹ ਅੰਮ੍ਰਿਤ; ਭੋਜਨੁ ਖਾਣਾ ॥**

ਅੰਮ੍ਰਿਤ ਰੂਪ ਛੱਤੀ ਪ੍ਰਕਾਰ ਦੇ ਭੋਜਨ ਖਾਣ ਨੂੰ ਦਿੱਤੇ ਹਨ।

ਪ੍ਰਮਾਣ : [**ਛਤੀਹ ਅੰਮ੍ਰਿਤ ਭਾਉ ਏਕੁ ਜਾ ਕਉ ਨਦਰਿ ਕਰੇਇ ॥੧॥**] (ਅੰਗ ੧੯)

**ਸਾਖੀ**

ਗੁਰੂ ਜੀ ਮਰਦਾਨੇ ਨੂੰ ਸਾਥ ਲੈ ਕੇ ਸਤਾਰਾਂ ਦਿਨ ਏਮਨਾਬਾਦ ਨੂੰ ਤੁਰੇ ਗਏ। ਭਾਈ ਲਾਲੋ ਦਾ ਭੋਜਨ ਬਾਜਰੇ ਦੇ ਪ੍ਰਸ਼ਾਦੇ ਖਾਧੇ ਸਨ। ਮਰਦਾਨੇ ਨੂੰ ਉਸ ਕੋਧਰੇ ਦੇ ਪ੍ਰਸ਼ਾਦੇ ਤੇ ਸਾਗ ਵਿਚੋਂ ਛੱਤੀ ਪ੍ਰਕਾਰ ਦੇ ਭੋਜਨਾਂ ਦਾ ਸੁਆਦ ਦਿਖਾਇਆ ਸੀ। 'ਤਾਂ ਮਰਦਾਨੇ ਨੇ ਕਿਹਾ',

ਪ੍ਰਮਾਣ : [**ਸ੍ਰੀ ਗੁਰ ਤੁਮਰੀਆਂ ਕੁਦਰਤਾਂ ਤੁਮਹੀ ਕਉ ਬਣਿ ਆਇ**] (ਇਤਿਹਾਸਿਕ ਪ੍ਰਮਾਣ)

**ਸੇਜ ਸੁਖਾਲੀ ਸੀਤਲੁ ਪਵਣਾ; ਸਹਜ ਕੇਲ ਰੰਗ ਕਰਣਾ ਜੀਉ ॥੩॥**

ਸੁਖਾਂ ਦਾ ਘਰ ਸੋਹਣੀਆਂ ਸੇਜਾਂ ਪੈਣ ਨੂੰ ਦਿੱਤੀਆਂ ਹਨ, ਠੰਡੀਆਂ ਪੌਣਾਂ ਗਰਮੀ ਤੋਂ ਬਚਣ ਲਈ ਦਿੱਤੀਆਂ ਹਨ, ਅਸੀਂ ਸਹਿਜੇ ਹੀ (ਰੰਗ) ਪ੍ਰੇਮ ਨਾਲ (ਕੇਲ) ਕਰੀੜਾਂ ਕਰਦੇ ਹਾਂ ਜੀ, ਇਹ ਆਪ ਦੀ ਹੀ (ਕਰਣਾ) ਕਿਰਪਾ ਹੈ ਜੀ।

**ਦੂਸਰਾ ਅਰਥ :** ਅੰਤਸ਼ਕਰਣ ਰੂਪ ਸੇਜਾ ਵੀ ਸੁਖ ਵਾਲੀ ਹੈ, ਸੁਆਸ ਭੀ ਠੰਢੇ ਸ਼ਾਂਤੀ ਵਾਲੇ ਹਨ, ਸਹਿਜੇ ਹੀ (ਰੰਗ) ਅਨੰਦ ਦਾਇਕ ਕਰੀੜਾ ਕਰਦੇ ਹਾਂ ਜੀ। ਭਾਵ ਸ੍ਰਵਣ ਮੰਨਣ ਆਦਿ ਦੇ ਕੇਲ ਸਹਿਜੇ ਹੀ ਕਰਦੇ ਹਾਂ ਜੀ।

**ਸਾ ਬੁਧਿ ਦੀਜੈ; ਜਿਤੁ ਵਿਸਰਹਿ ਨਾਹੀ ॥**

ਹੁਣ ਐਸੀ ਅਕਲ ਦੇਵੋ, ਜਿਸ ਕਰਕੇ ਨਾਮ ਨਾ ਭੁੱਲੇ।

**ਸਾ ਮਤਿ ਦੀਜੈ; ਜਿਤੁ ਤੁਧੁ ਧਿਆਈ ॥**

ਉਹ ਮਤੀ, ਸਿੱਖਿਆ ਦੇਵੋ ਜਿਸ ਕਰਕੇ ਤੈਨੂੰ ਧਿਆਈਏ।

**ਸਾਸ ਸਾਸ ਤੇਰੇ ਗੁਣ ਗਾਵਾ; ਓਟ ਨਾਨਕ ਗੁਰ ਚਰਣਾ ਜੀਉ ॥੪॥੧੨॥੧੯॥**

ਆਉਂਦੇ ਜਾਂਦੇ ਸੁਆਸਾਂ ਨਾਲ ਤੇਰੇ ਹੀ ਗੁਣਾਂ ਨੂੰ ਗਾਈਏ। ਗੁਰੂ ਜੀ ਕਹਿੰਦੇ ਹਨ ਕਿ ਆਪ ਦੇ ਚਰਨਾਂ ਦਾ ਹੀ (ਓਟ) ਆਸਰਾ ਹੈ, ਹੇ ਪਿਆਰੇ ਜੀ!

**ਮਾਝ ਮਹਲਾ ੫ ॥**

**ਸਿਫਤਿ ਸਾਲਾਹਣੁ ਤੇਰਾ ਹੁਕਮੁ ਰਜਾਈ ॥ ਸੋ ਗਿਆਨੁ ਧਿਆਨੁ ਜੋ ਤੁਧੁ ਭਾਈ ॥ ਸੋਈ ਜਪੁ ਜੋ ਪ੍ਰਭ ਜੀਉ ਭਾਵੈ ਭਾਣੈ ਪੂਰ ਗਿਆਨਾ ਜੀਉ ॥੧॥ ਅੰਮ੍ਰਿਤੁ ਨਾਮੁ ਤੇਰਾ ਸੋਈ ਗਾਵੈ ॥ ਜੋ ਸਾਹਿਬ ਤੇਰੈ ਮਨਿ ਭਾਵੈ ॥ ਤੂੰ ਸੰਤਨ ਕਾ ਸੰਤ ਤੁਮਾਰੇ ਸੰਤ ਸਾਹਿਬ ਮਨੁ ਮਾਨਾ ਜੀਉ ॥੨॥ ਤੂੰ ਸੰਤਨ ਕੀ ਕਰਹਿ ਪ੍ਰਤਿਪਾਲਾ ॥ ਸੰਤ ਖੇਲਹਿ ਤੁਮ ਸੰਗਿ ਗੋਪਾਲਾ ॥ ਅਪੁਨੇ ਸੰਤ ਤੁਧੁ ਖਰੇ ਪਿਆਰੇ ਤੂ ਸੰਤਨ ਕੇ ਪ੍ਰਾਨਾ ਜੀਉ ॥੩॥ ਉਨ ਸੰਤਨ ਕੈ ਮੇਰਾ ਮਨੁ ਕੁਰਬਾਨੇ ॥ ਜਿਨ ਤੂੰ ਜਾਤਾ ਜੋ ਤੁਧੁ ਮਨਿ ਭਾਨੇ ॥ ਤਿਨ ਕੈ ਸੰਗਿ ਸਦਾ ਸੁਖੁ ਪਾਇਆ ਹਰਿ ਰਸ ਨਾਨਕ ਤ੍ਰਿਪਤਿ ਅਘਾਨਾ ਜੀਉ ॥੪॥੧੩॥੨੦॥**

*(ਅੰਗ ੧੦੦)*

**ਪ੍ਰਸ਼ਨ :** ਹੇ ਗੁਰੂ ਜੀ ਕੋਈ ਕਹਿੰਦੇ ਹਨ ਕਿ ਜਪ ਤਪ, ਜੋਗ, ਧੂਣੀਆਂ, ਛਿਲੇ ਕੱਢਣੇ ਚਾਹੀਦੇ ਹਨ, ਕੋਈ ਕਹਿੰਦਾ ਹੈ ਕਿ ਨਿਰਾਹਾਰੀ ਹੋਣਾ ਚਾਹੀਦਾ ਹੈ। ਆਪ ਜੀ ਕਿਰਪਾ ਕਰਕੇ ਦੱਸੋ ਜੀ? ਉੱਤਰ

**ਸਿਫਤਿ ਸਾਲਾਹਣੁ; ਤੇਰਾ ਹੁਕਮੁ ਰਜਾਈ ॥**

ਹੇ ਰਜਾਈ ਪਰਮੇਸ਼ਰ ਤੇਰਾ ਹੁਕਮ ਤਾਂ ਇਹ ਹੈ ਕਿ (ਸਿਫਤਿ) ਸਿਮਰਨ ਕਰਨਾ ਤੇ (ਸਾਲਾਹਣੁ) ਕੀਰਤਨ ਕਰਨਾ। ਪ੍ਰਸ਼ਨ: ਕੀ ਤੁਸੀਂ ਗਿਆਨ ਧਿਆਨ ਗ੍ਰਹਿਣ ਕਰਦੇ ਹੋ? ਉੱਤਰ-

**ਸੋ ਗਿਆਨੁ ਧਿਆਨੁ; ਜੋ ਤੁਧੁ ਭਾਈ ॥**

ਉਹੀ ਨਿਰਗੁਣ ਦਾ ਗਿਆਨ ਤੇ ਸਰਗੁਣ ਦਾ ਧਿਆਨ ਹੈ। ਜੋ ਤੈਨੂੰ ਪ੍ਰਭੂ ਭਾ ਜਾਵੇ।

**ਸੋਈ ਜਪੁ ਜੋ ਪ੍ਰਭ ਜੀਉ ਭਾਵੈ; ਭਾਣੈ ਪੂਰ ਗਿਆਨਾ ਜੀਉ ॥੧॥**

ਜੋ ਪਰਮੇਸ਼ਰ ਨੂੰ ਭਾ ਜਾਵੇ ਸੋਈ ਜਾਪ ਲੇਖੇ ਵਿਚ ਹੈ। ਭਾਣਾ ਮੰਨਣਾ ਹੀ ਪੂਰਨ ਗਿਆਨ ਹੈ ਜੀ।

## ਸਾਖੀ—ਵਸ਼ਿਸ਼ਟ ਮੁਨੀ ਦੀ

ਜਿਵੇਂ ਵਸ਼ਿਸ਼ਟ ਮੁਨੀ ਪਾਸ ਵਿਸ਼ਵਾਮਿਤ੍ਰ ਆਇਆ ਕਰੇ। ਤਾਂ ਇਹ ਅਗੋਂ ਆਉ ਰਾਜ ਰਿਖੀ ਜੀ! ਕਹਿ ਕੇ ਬੁਲਾਇਆ ਕਰਨ। ਇਸ ਦੀ ਇੱਛਾਂ ਸੀ ਕਿ ਮੈਨੂੰ ਬ੍ਰਹਮ ਰਿਖੀ ਕਹਿਣ। ਇਸ ਨੇ ਗੁੱਸੇ ਨਾਲ ਵਸ਼ਿਸ਼ਟ ਮੁਨੀ ਦਾ ਸੌ ਪੁੱਤਰ ਮਾਰ ਦਿੱਤਾ ਤਾਂ ਵਿਸ਼ਸ਼ਟ ਮੁਨੀ ਬਿਆਸਾ ਵਿਚ ਫਾਹੀ ਪਾ ਕੇ ਡੁੱਬਣ ਲੱਗਾ। ਬਿਆਸਾ ਨੇ ਰਿਖੀ ਜਾਣ ਕੇ ਡੁੱਬਣ ਨਾ ਦਿਤਾ। ਫੇਰ ਸਤਲੁਜ ਵਿਚ ਡੁੱਬਣ ਲੱਗਾ ਸਤਲੁਜ ਵੀ ਸੌ ਧਾਰਾ ਹੋ ਕੇ ਵਗ ਤੁਰਿਆ। ਸਤੁੱਦ੍ਰਵ ਉਦੋਂ ਤੋਂ ਨਾਮ ਪਿਆ ਹੈ। ਇਸ ਪ੍ਰਕਾਰ ਪੁੱਤਰਾਂ ਦੇ ਮੋਹ ਦਾ ਅਸਰ ਹੋਇਆ ਸੀ। ਭਾਣਾ ਨਾ ਮੰਨ ਸਕਿਆ।

**ਅੰਮ੍ਰਿਤੁ ਨਾਮੁ ਤੇਰਾ; ਸੋਈ ਗਾਵੈ ॥**

ਹੇ ਪਰਮੇਸ਼ਰ ਤੇਰਾ ਅੰਮ੍ਰਿਤ ਨਾਮ ਉਹੀ ਗਾਇਨ ਕਰਦਾ ਹੈ।

**ਜੋ ਸਾਹਿਬ; ਤੇਰੈ ਮਨਿ ਭਾਵੈ ॥**

ਹੇ ਮਾਲਕ ਪਰਮੇਸ਼ਰ ਜੋ ਪੁਰਸ਼ ਤੇਰੇ ਮਨ ਵਿਚ ਭਾ ਜਾਵੇ। ਭਾਵ ਜਿਸਦਾ ਮਨ ਤੈਨੂੰ ਭਾ ਜਾਵੇ।

**ਤੂੰ ਸੰਤਨ ਕਾ ਸੰਤ ਤੁਮਾਰੇ; ਸੰਤ ਸਾਹਿਬ ਮਨੁ ਮਾਨਾ ਜੀਉ ॥੨॥**

ਹੇ ਪਰਮੇਸ਼ਰ ! ਤੂੰ ਸੰਤਾਂ ਦਾ ਹੈਂ ਤੇ ਸੰਤ ਤੇਰੇ ਹਨ ਆਪਸ ਵਿਚ ਮਨ ਮੰਨਿਆ ਹੈ ਜੀ, ਸਾਹਿਬ ਦਾ ਸੰਤਾਂ ਪਰ ਮਨ ਮੰਨਿਆ ਹੈ ਤੇ ਸੰਤਾਂ ਦਾ ਪਰਮੇਸ਼ਰ ਪਰ ਮਨ ਮੰਨਿਆ ਹੈ ਜੀ।

**ਤੂੰ ਸੰਤਨ ਕੀ; ਕਰਹਿ ਪ੍ਰਤਿਪਾਲਾ ॥**

ਹੇ ਪ੍ਰਭੂ ਤੂੰ ਹੀ ਸੰਤਾਂ ਦੀ ਪਾਲਣਾ ਕਰਦਾ ਹੈ।

**ਸੰਤ ਖੇਲਹਿ; ਤੁਮ ਸੰਗਿ ਗੋਪਾਲਾ ॥**

ਹੇ ਗੋਪਾਲ ਪਰਮੇਸ਼ਰ ਸੰਤ ਮਹਾਤਮਾ ਤੇਰੇ ਨਾਲ ਹੀ ਪ੍ਰੇਮ ਦੀ ਖੇਡ ਖੇਲਦੇ ਹਨ।

ਪ੍ਰਮਾਣ : **[ਜਉ ਤਉ ਪ੍ਰੇਮ ਖੇਲਣ ਕਾ ਚਾਉ ॥ ਸਿਰੁ ਧਰਿ ਤਲੀ ਗਲੀ ਮੇਰੀ ਆਉ ॥]** (ਅੰਗ ੧੪੧੨)

**ਅਪੁਨੇ ਸੰਤ ਤੁਧੁ ਖਰੇ ਪਿਆਰੇ; ਤੂ ਸੰਤਨ ਕੇ ਪ੍ਰਾਨਾ ਜੀਉ ॥੩॥**

ਜੋ ਆਪਣੇ ਸੰਤ ਹਨ; ਉਹ ਸੰਤ ਤੁਸਾਂ ਨੂੰ ਚੰਗੇ ਪਿਆਰੇ ਹਨ। ਹੇ ਪ੍ਰਭੂ ਤੂੰ ਸੰਤਾਂ ਦਾ ਪ੍ਰਾਣ ਰੂਪ ਹੈਂ। ਕਿਉਂਕਿ ਆਪ ਨੂੰ ਪ੍ਰਾਣਾਂ ਨਾਲ ਯਾਦ ਕਰਦੇ ਹਨ।

ਪ੍ਰਮਾਣ : **[ਆਖਾ ਜੀਵਾ ਵਿਸਰੈ ਮਰਿ ਜਾਉ ॥ ਆਖਣਿ ਅਉਖਾ ਸਾਚਾ ਨਾਉ ॥]** (ਅੰਗ ੧੪੧੨)

**ਉਨ ਸੰਤਨ ਕੈ; ਮੇਰਾ ਮਨੁ ਕੁਰਬਾਨੇ ॥**

ਉਹਨਾਂ ਐਸੇ ਸੰਤਾਂ ਦੇ ਉਪਰੋਂ ਸਾਡਾ ਮਨ ਕੁਰਬਾਨ ਜਾਂਦਾ ਹੈ।

**ਜਿਨ ਤੂੰ ਜਾਤਾ; ਜੋ ਤੁਧੁ ਮਨਿ ਭਾਨੇ ॥**

ਜਿਨ੍ਹਾਂ ਸੰਤਾਂ ਨੇ ਤੈਨੂੰ ਜਾਣਿਆ ਹੈ ਅਤੇ ਜੋ ਸੰਤ ਤੇਰੇ ਮਨ ਵਿਚ ਭਾਏ ਹਨ।

**ਤਿਨ ਕੈ ਸੰਗਿ ਸਦਾ ਸੁਖੁ ਪਾਇਆ; ਹਰਿ ਰਸ ਨਾਨਕ ਤ੍ਰਿਪਤਿ ਅਘਾਨਾ ਜੀਉ ॥੪॥੧੩॥੨੦॥**

ਜਿਸ ਕਿਸੇ ਨੇ ਵੀ ਸੁਖ ਪਾਇਆ ਹੈ, ਤਿਨ੍ਹਾਂ ਸੰਤਾਂ ਦੀ ਸੰਗਤ ਵਿਚੋਂ ਹੀ ਸਦਾ ਸੁਖ ਨੂੰ ਪਾਇਆ ਹੈ। ਗੁਰੂ ਜੀ ਕਹਿੰਦੇ ਹਨ ਕਿ ਸੰਤ ਮਹਾਤਮਾ ਤਾਂ ਹਰੀ ਦੇ (ਰਸ) ਪ੍ਰੇਮ ਕਰਕੇ ਏਥੇ ਵੀ ਤ੍ਰਿਪਤ ਹਨ ਤੇ ਪ੍ਰਲੋਕ ਦੇ ਪਦਾਰਥਾਂ ਕਰਕੇ ਵੀ (ਅਘਾਨਾ) ਰੱਜੇ ਹੋਏ ਹਨ, ਪਿਆਰੇ ਜੀ !

**ਮਾਝ ਮਹਲਾ ੫ ॥**

**ਤੂੰ ਜਲਨਿਧਿ ਹਮ ਮੀਨ ਤੁਮਾਰੇ ॥ ਤੇਰਾ ਨਾਮੁ ਬੂੰਦ ਹਮ ਚਾਤ੍ਰਿਕ ਤਿਖਹਾਰੇ ॥ ਤੁਮਰੀ ਆਸ ਪਿਆਸਾ ਤੁਮਰੀ ਤੁਮ ਹੀ ਸੰਗਿ ਮਨੁ ਲੀਨਾ ਜੀਉ ॥੧॥ ਜਿਉ ਬਾਰਿਕੁ ਪੀ ਖੀਰੁ ਅਘਾਵੈ ॥ ਜਿਉ ਨਿਰਧਨੁ ਧਨੁ ਦੇਖਿ ਸੁਖੁ ਪਾਵੈ ॥ ਤ੍ਰਿਖਾਵੰਤ ਜਲੁ ਪੀਵਤ ਠੰਢਾ ਤਿਉ ਹਰਿ ਸੰਗਿ ਇਹੁ ਮਨੁ ਭੀਨਾ ਜੀਉ ॥੨॥ ਜਿਉ ਅੰਧਿਆਰੈ ਦੀਪਕੁ ਪਰਗਾਸਾ ॥ ਭਰਤਾ ਚਿਤਵਤ ਪੂਰਨ ਆਸਾ ॥ ਮਿਲਿ ਪ੍ਰੀਤਮ ਜਿਉ ਹੋਤ ਅਨੰਦਾ ਤਿਉ ਹਰਿ ਰੰਗਿ ਮਨੁ ਰੰਗੀਨਾ ਜੀਉ ॥੩॥ ਸੰਤਨ ਮੋ ਕਉ ਹਰਿ ਮਾਰਗਿ ਪਾਇਆ ॥ ਸਾਧ ਕ੍ਰਿਪਾਲਿ ਹਰਿ ਸੰਗਿ ਗਿਝਾਇਆ ॥ ਹਰਿ ਹਮਰਾ ਹਮ ਹਰਿ ਕੇ ਦਾਸੇ ਨਾਨਕ ਸਬਦੁ ਗੁਰੂ ਸਚੁ ਦੀਨਾ ਜੀਉ ॥੪॥੧੪॥੨੧॥**

(ਅੰਗ ੧੦੦)

ਹੇ ਭਾਈ! ਪਰਮੇਸ਼ਰ ਨੂੰ ਸਰਬ ਵਿਆਪੀ ਜਾਣ ਕਰਕੇ ਜੁੜੇ ਰਹੋ।

**ਤੂੰ ਜਲਨਿਧਿ; ਹਮ ਮੀਨ ਤੁਮਾਰੇ ॥**

ਹੇ ਪਰਮੇਸ਼ਰ! ਤੂੰ ਸਮੁੰਦਰ ਰੂਪ ਹੈਂ, ਅਸੀਂ ਸਾਰੇ ਜੀਵ ਤੇਰੇ ਵਿਚ ਮੱਛੀਆਂ ਦੀ ਤਰ੍ਹਾਂ ਹਾਂ।

**ਤੇਰਾ ਨਾਮੁ ਬੂੰਦ; ਹਮ ਚਾਤ੍ਰਿਕ ਤਿਖਹਾਰੇ ॥**

ਜੇ ਤੂੰ ਬੱਦਲ ਹੋ ਜਾਵੇ ਤਾਂ ਅਸੀਂ ਬਬੀਹੇ ਹਾਂ, ਤੇਰੇ ਨਾਮ ਰੂਪੀ ਸੁਆਂਤੀ ਬੂੰਦ ਦੇ (ਤਿਖਹਾਰੇ) ਪਿਆਸੇ ਹਾਂ।

**ਤੁਮਰੀ ਆਸ ਪਿਆਸਾ ਤੁਮਰੀ; ਤੁਮ ਹੀ ਸੰਗਿ ਮਨੁ ਲੀਨਾ ਜੀਉ ॥੧॥**

ਹੇ ਪਰਮੇਸ਼ਰ! ਤੇਰੀ ਹੀ ਮਨ ਵਿਚ ਆਸਾ ਹੈ, ਤੇਰੀ ਹੀ ਤਨ ਵਿਚ ਪਿਆਸਾ ਹੈ। ਆਪ ਜੀ ਦੇ ਨਾਲ ਹੀ ਸਾਡਾ ਮਨ (ਲੀਨਾ) ਮਿਲਿਆ ਹੋਇਆ ਹੈ। ਹੇ ਪਿਆਰੇ ਜੀ!

**ਜਿਉ ਬਾਰਿਕੁ; ਪੀ ਖੀਰੁ ਅਘਾਵੈ ॥**

ਜਿਵੇਂ ਬੱਚਾ ਦੁੱਧ ਪੀ ਕਰਕੇ ਤ੍ਰਿਪਤ ਹੁੰਦਾ ਹੈ; ਐਸੇ ਮਾਤਾ ਪਿਤਾ ਰੂਪੀ, ਗੁਰਾਂ ਦੇ ਉਪਦੇਸ਼ ਰੂਪੀ ਅਸਥਨ 'ਚੋਂ ਨਾਮ ਰੂਪੀ ਦੁੱਧ ਪੀ ਕੇ ਤ੍ਰਿਪਤ ਹੁੰਦੇ ਹਾਂ।

**ਜਿਉ ਨਿਰਧਨੁ; ਧਨੁ ਦੇਖਿ ਸੁਖੁ ਪਾਵੈ ॥**

ਜਿਵੇਂ ਧਨ ਤੋਂ ਹੀਣੇ ਪੁਰਸ਼ ਧਨ ਨੂੰ ਦੇਖ ਕਰਕੇ ਸੁਖ ਪਾਉਂਦੇ ਹਨ। ਐਸੇ ਜਗਿਆਸੂ ਨਿਮ੍ਰਤਾ ਵਾਲੇ ਨਾਮ ਧਨ ਨੂੰ ਦੇਖ ਕਰਕੇ ਸੁਖ ਪਾਉਂਦੇ ਹਨ।

**ਤ੍ਰਿਖਾਵੰਤ ਜਲੁ ਪੀਵਤ ਠੰਢਾ; ਤਿਉ ਹਰਿ ਸੰਗਿ ਇਹੁ ਮਨੁ ਭੀਨਾ ਜੀਉ ॥੨॥**

ਜਿਵੇਂ ਤਿਹਾਇਆ ਪੁਰਸ਼ ਹੋਵੇ, ਉਸ ਦੀ ਪਿਆਸਾ ਠੰਡਾ ਜਲ ਪੀਣੇ ਸੇ ਬੁੱਝ ਜਾਂਦੀ ਹੈ। ਐਸੇ ਦਰਸ਼ਨਾਂ ਦੇ ਪਿਆਸੇ ਹਾਂ, ਦਰਸ਼ਨਾਂ ਤੋਂ ਹੀ ਪਿਆਸ ਬੁੱਝਦੀ ਹੈ। ਤਿਵੇਂ ਹੀ ਹੇ ਹਰੀ ਆਪਣੇ ਨਾਲ ਸਾਡਾ ਮਨ ਭਿੱਜਿਆ ਹੋਇਆ ਹੈ ਜੀ।

**ਜਿਉ ਅੰਧਿਆਰੈ; ਦੀਪਕੁ ਪਰਗਾਸਾ ॥**

ਜਿਵੇਂ ਹਨ੍ਹੇਰੇ ਵਿਚ ਦੀਵਾ ਪ੍ਰਕਾਸ਼ ਕਰਕੇ ਅੰਧੇਰਾ ਚੁੱਕ ਦਿੰਦਾ ਹੈ। ਐਸੇ ਹੀ

ਪ੍ਰਮਾਣ : [**ਸਤਿਗੁਰ ਸਬਦਿ ਉਜਾਰੋ ਦੀਪਾ ॥**
**ਬਿਨਸਿਓ ਅੰਧਕਾਰ ਤਿਹ ਮੰਦਰਿ ਰਤਨ ਕੋਠੜੀ ਖੁਲ੍ਹੀ ਅਨੂਪਾ ॥੧॥**] (ਅੰਗ ੮੨੧)

**ਭਰਤਾ ਚਿਤਵਤ; ਪੂਰਨ ਆਸਾ ॥**

ਜਿਵੇਂ ਨਾਰੀ ਦੀ ਪਤੀ ਨੂੰ (ਚਿਤਵਤ) ਦੇਖ ਕਰਕੇ ਪੂਰੀ ਆਸਾ ਹੁੰਦੀ ਹੈ। ਐਸੇ ਬ੍ਰਿਤੀ ਅਨਾਤਮਾ ਕਾਰ ਹੋਣ ਕਰਕੇ ਪਤੀ ਸਾਖੀ ਚੇਤਨ ਨੂੰ ਪ੍ਰਦੇਸ ਸਮਝਦੀ ਹੈ, ਆਤਮਾ ਕਾਰ ਹੋਣ ਤੋਂ ਸਾਖੀ ਚੇਤਨ ਰੂਪ ਪਤੀ ਪ੍ਰਾਪਤ ਹੁੰਦਾ ਹੈ ਤੇ ਸਭ ਆਸਾ ਪੂਰੀਆਂ ਹੋ ਜਾਂਦੀਆਂ ਹਨ

**ਮਿਲਿ ਪ੍ਰੀਤਮ ਜਿਉ ਹੋਤ ਅਨੰਦਾ; ਤਿਉ ਹਰਿ ਰੰਗਿ ਮਨੁ ਰੰਗੀਨਾ ਜੀਉ ॥੩॥**

ਜਿਵੇਂ (ਪ੍ਰੀਤਮ) ਮਿੱਤਰ ਪਿਆਰੇ ਨੂੰ ਮਿਲ ਕਰਕੇ ਅਨੰਦ ਪ੍ਰਾਪਤ ਹੁੰਦਾ ਹੈ ਤਿਵੇਂ ਸਾਡਾ ਮਨ ਪ੍ਰੇਮ ਰੰਗ ਵਿਚ ਤੁਸੀਂ ਰੰਗਿਆ ਹੈ ਜੀ।

**ਸੰਤਨ ਮੋ ਕਉ; ਹਰਿ ਮਾਰਗਿ ਪਾਇਆ ॥**

(ਸੰਤਨ) ਗੁਰਾਂ ਨੇ ਸਾਡੇ ਤਾਈਂ ਹਰੀ ਦੇ ਭਗਤੀ ਸਹਿਤ ਗਿਆਨ ਦੇ ਰਸਤੇ ਪਾਇਆ ਹੈ।

**ਸਾਧ ਕ੍ਰਿਪਾਲਿ; ਹਰਿ ਸੰਗਿ ਗਿਝਾਇਆ ॥ ॥**

(ਸਾਧ) ਬਾਬਾ ਬੁੱਢਾ ਜੀ ਆਦਿ ਸਾਧਾਂ ਨੇ ਸਾਡਾ ਮਨ ਹਰੀ ਦੇ ਨਾਮ ਜਪਣ ਨਾਲ ਗਿਝਾ ਦਿੱਤਾ ਹੈ (ਗਿਝਾਇਆ) ਲਲਚਾਉਂਦਾ ਹੈ, ਚਾਹੁੰਦਾ ਹੈ।

**ਹਰਿ ਹਮਰਾ ਹਮ ਹਰਿ ਕੇ ਦਾਸੇ; ਨਾਨਕ ਸਬਦੁ ਗੁਰੂ ਸਚੁ ਦੀਨਾ ਜੀਉ ॥੪॥੧੪॥੨੧॥**

ਹਰੀ ਪਰਮੇਸ਼ਰ ਸਾਡਾ ਹੈ ਤੇ ਅਸੀਂ ਹਰੀ ਦੇ ਦਾਸ ਹਾਂ। ਗੁਰੂ ਜੀ ਕਹਿੰਦੇ ਹਨ ਕਿ ਸਾਨੂੰ ਸ੍ਰੀ ਗੁਰੂ ਰਾਮਦਾਸ ਜੀ ਨੇ (ਸਬਦੁ) ਉਪਦੇਸ਼ ਦੁਆਰਾ ਸੱਚਾ ਨਾਮ ਬਖ਼ਸ਼ਿਆ ਹੈ, ਹੇ ਪਿਆਰੇ ਜੀ !

**ਮਾਝ ਮਹਲਾ ੫ ॥**

**ਅੰਮ੍ਰਿਤ ਨਾਮੁ ਸਦਾ ਨਿਰਮਲੀਆ ॥ ਸੁਖਦਾਈ ਦੂਖ ਬਿਡਾਰਨ ਹਰੀਆ ॥ ਅਵਰਿ ਸਾਦ ਚਖਿ ਸਗਲੇ ਦੇਖੇ ਮਨ ਹਰਿ ਰਸੁ ਸਭ ਤੇ ਮੀਠਾ ਜੀਉ ॥੧॥ ਜੋ ਜੋ ਪੀਵੈ ਸੋ ਤ੍ਰਿਪਤਾਵੈ ॥ ਅਮਰੁ ਹੋਵੈ ਜੋ ਨਾਮ ਰਸੁ ਪਾਵੈ ॥ ਨਾਮ ਨਿਧਾਨ ਤਿਸਹਿ ਪਰਾਪਤਿ ਜਿਸੁ ਸਬਦੁ ਗੁਰੂ ਮਨਿ ਵੂਠਾ ਜੀਉ ॥੨॥ ਜਿਨਿ ਹਰਿ ਰਸੁ ਪਾਇਆ ਸੋ ਤ੍ਰਿਪਤਿ ਅਘਾਨਾ ॥ ਜਿਨਿ ਹਰਿ ਸਾਦੁ ਪਾਇਆ ਸੋ ਨਾਹਿ ਡੁਲਾਨਾ ॥ ਤਿਸਹਿ ਪਰਾਪਤਿ ਹਰਿ ਹਰਿ ਨਾਮਾ ਜਿਸੁ ਮਸਤਕਿ ਭਾਗੀਠਾ ਜੀਉ ॥੩॥ ਹਰਿ ਇਕਸੁ ਹਥਿ ਆਇਆ ਵਰਸਾਣੇ ਬਹੁਤੇਰੇ ॥ ਤਿਸੁ ਲਗਿ ਮੁਕਤੁ ਭਏ ਘਣੇਰੇ ॥ ਨਾਮੁ ਨਿਧਾਨਾ ਗੁਰਮੁਖਿ ਪਾਈਐ ਕਹੁ ਨਾਨਕ ਵਿਰਲੀ ਡੀਠਾ ਜੀਉ ॥੪॥੧੫॥੨੨॥**

(ਅੰਗ ੧੦੧-੧੦੨)

**ਅੰਮ੍ਰਿਤ ਨਾਮੁ; ਸਦਾ ਨਿਰਮਲੀਆ ॥**

ਪਰਮੇਸ਼ਰ ਦਾ ਅੰਮ੍ਰਿਤ ਨਾਮ ਸਦਾ ਹੀ ਉੱਜਲ ਹੈ; ਮਲ ਵਿਖਸ਼ੇਪ ਦੀ ਮੈਲ ਤੋਂ ਉੱਜਲ ਕਰਨ ਵਾਲਾ ਹੈ

**ਸੁਖਦਾਈ; ਦੂਖ ਬਿਡਾਰਨ ਹਰੀਆ ॥**

ਐਸਾ ਨਾਮ ਹੈ, ਜੋ ਕਿ ਸੁਖਦਾਈ ਹੈ ਤੇ ਦੁੱਖਾਂ ਨੂੰ (ਹਰੀਆ) ਨਾਸ ਕਰਕੇ ਕੱਟ ਕਰਕੇ (ਬਿਡਾਰਨ) ਖਿੰਡਾ ਦੇਣ ਵਾਲਾ ਹੈ, ਐਸਾ ਹਰੀ ਹੈ।

**ਅਵਰਿ ਸਾਦ ਚਖਿ ਸਗਲੇ ਦੇਖੇ; ਮਨ ਹਰਿ ਰਸੁ ਸਭ ਤੇ ਮੀਠਾ ਜੀਉ ॥੧॥**

ਹੋਰ ਵਿਸ਼ਿਆਂ ਦੇ ਸੁਆਦ ਸਾਰੇ ਚੱਖ ਕਰਕੇ ਦੇਖੇ ਹਨ। ਜੋਗਾ ਨੰਦ ਭੋਗਾ ਨੰਦ ਆਦਿਕ ਸਭ ਨਾਲੋਂ ਮਨ ਵਿਚ ਜੋ ਹਰੀ ਦੇ ਨਾਮ ਦਾ ਰਸ ਹੈ; ਉਹ ਮਿੱਠਾ ਹੈ, ਪਿਆਰਾ ਹੈ ਜੀ।

**ਜੋ ਜੋ ਪੀਵੈ; ਸੋ ਤ੍ਰਿਪਤਾਵੈ ॥**

ਜਿਹੜੇ ਜਿਹੜੇ ਸ੍ਰਵਣ ਮੰਨਣ ਆਦਿ ਕਰਨ ਰੂਪ ਨਾਮ ਰਸ ਨੂੰ ਪੀਂਦੇ ਹਨ, ਉਹੀ ਬ੍ਰਹਮਾਨੰਦ ਸੇ ਤ੍ਰਿਪਤ ਹੁੰਦੇ ਹਨ।

**ਅਮਰੁ ਹੋਵੈ; ਜੋ ਨਾਮ ਰਸੁ ਪਾਵੈ ॥**

ਜੋ ਨਾਮ ਰਸ ਨੂੰ ਪ੍ਰਾਪਤ ਕਰਦਾ ਹੈ, ਉਹ ਮ੍ਰਿਤੂ ਤੋਂ ਰਹਿਤ ਅਮਰ ਹੋ ਜਾਂਦਾ ਹੈ।

**ਨਾਮ ਨਿਧਾਨ ਤਿਸਹਿ ਪਰਾਪਤਿ; ਜਿਸੁ ਸਬਦੁ ਗੁਰੂ ਮਨਿ ਵੂਠਾ ਜੀਉ ॥੨॥**

ਤਿਨ੍ਹਾਂ ਨੂੰ ਨਾਮ ਦਾ ਖ਼ਜ਼ਾਨਾਂ ਪ੍ਰਾਪਤ ਹੁੰਦਾ ਹੈ, ਜਿਸ ਦੇ ਮਨ ਅੰਦਰ ਗੁਰਾਂ ਦਾ ਉਪਦੇਸ਼ ਵੱਸ ਗਿਆ ਹੈ ਜੀ।

**ਜਿਨਿ ਹਰਿ ਰਸੁ ਪਾਇਆ; ਸੋ ਤ੍ਰਿਪਤਿ ਅਘਾਨਾ ॥**

ਜਿਨ੍ਹਾਂ ਨੇ ਹਰੀ ਦੇ ਨਾਮ ਰਸ ਨੂੰ ਪਾਇਆ ਹੈ, ਉਹ ਇਸ ਲੋਕ ਦੇ ਪਦਾਰਥਾਂ ਕਰਕੇ ਵੀ ਤ੍ਰਿਪਤ ਹਨ ਤੇ

ਪ੍ਰਲੋਕ ਦੇ ਪਦਾਰਥਾਂ ਕਰਕੇ ਵੀ ਅਘਾਏ ਹੋਏ ਹਨ ਭਾਵ ਰੱਜੇ ਹੋਏ ਹਨ।

**ਜਿਨਿ ਹਰਿ ਸਾਦੁ ਪਾਇਆ; ਸੋ ਨਾਹਿ ਡੁਲਾਨਾ ॥**

ਜਿਨ੍ਹਾਂ ਨੇ ਹਰੀ ਦੇ ਬ੍ਰਹਮਾ ਨੰਦ ਰੂਪ ਸੁਆਦ ਨੂੰ ਪਾਇਆ ਹੈ। ਉਹ ਵਿਸ਼ਿਆਂ ਵਿਚ ਡੋਲਦੇ ਨਹੀਂ ਹਨ।

ਪ੍ਰਮਾਣ : [**ਓਨਿ ਛਡੇ ਲਾਲਚ ਦੁਨੀ ਕੇ ਅੰਤਰਿ ਲਿਵ ਲਾਈ ॥**] (ਅੰਗ ੧੧੦੦)

**ਤਿਸਹਿ ਪਰਾਪਤਿ ਹਰਿ ਹਰਿ ਨਾਮਾ; ਜਿਸੁ ਮਸਤਕਿ ਭਾਗੀਠਾ ਜੀਉ ॥੩॥**

ਹਰਿ ਹਰਿ ਪਰਮੇਸ਼ਰ ਦਾ ਨਾਮ ਤਿਸ ਅਧਿਕਾਰੀ ਨੂੰ ਪ੍ਰਾਪਤ ਹੁੰਦਾ ਹੈ, ਜਿਸਦੇ ਮੱਥੇ ਦੇ ਭਾਗ ਗੀਠਾ = ਚੰਗੇ ਹਨ, ਪਿਆਰੇ ਹਨ।

**ਹਰਿ ਇਕਸੁ ਹਥਿ ਆਇਆ; ਵਰਸਾਣੇ ਬਹੁਤੇਰੇ ॥**

ਹਰੀ ਦੇ ਨਾਮ ਦਾ ਖ਼ਜ਼ਾਨਾ ਇਕੋ ਗੁਰੂ ਨਾਨਕ ਦੇਵ ਜੀ ਦੇ ਹੱਥ ਵਿਚ ਆਇਆ ਹੈ। ਅੱਗੇ ਅਨੇਕਾਂ ਹੀ ਗੁਰਮੁਖ ਗੁਰਸਿਖ ਗੁਰੂ ਜੀ ਤੋਂ ਬਹੁਤ ਸਾਰੇ ਵਰੋਸਾਏ ਹਨ।

**ਤਿਸੁ ਲਗਿ; ਮੁਕਤੁ ਭਏ ਘਣੇਰੇ ॥**

ਫੇਰ ਅੱਗੇ ਗੁਰਮੁਖ ਬ੍ਰਹਮ ਗਿਆਨੀ ਗੁਰਸਿੱਖਾਂ ਦੀ ਸੰਗਤ ਵਿਚ ਲੱਗ ਕਰਕੇ ਘਣੇ ਹੀ ਮੁਕਤ ਹੋਏ ਹਨ। **ਵਾ:** ਤਿਸ ਨਾਮ ਨਾਲ ਲੱਗ ਕਰਕੇ ਘਣੇ ਬਹੁਤੇ ਹੀ ਮੁਕਤ ਹੋਏ ਹਨ।

**ਨਾਮੁ ਨਿਧਾਨਾ ਗੁਰਮੁਖਿ ਪਾਈਐ; ਕਹੁ ਨਾਨਕ ਵਿਰਲੀ ਡੀਠਾ ਜੀਉ ॥੪॥੧੫॥੨੨॥**

ਗੁਰਮੁਖਾਂ ਦੀ ਸੰਗਤ ਵਿਚ ਨਾਮ ਦਾ ਖ਼ਜ਼ਾਨਾ ਪ੍ਰਾਪਤ ਕਰੀਦਾ ਹੈ। ਗੁਰੂ ਜੀ ਕਹਿੰਦੇ ਹਨ ਕਿ ਵਿਰਲੀ ਸ੍ਰਿਸ਼ਟੀ ਨੇ ਹੀ ਨਾਮ ਨੂੰ (ਡੀਠਾ) ਤੱਕਿਆ ਹੈ, ਧਾਰਨ ਕੀਤਾ ਹੈ, ਹੇ ਪਿਆਰੇ ਜੀ!

**ਮਾਝ ਮਹਲਾ ੫ ॥**

**ਨਿਧਿ ਸਿਧਿ ਰਿਧਿ ਹਰਿ ਹਰਿ ਹਰਿ ਮੇਰੈ ॥ ਜਨਮੁ ਪਦਾਰਥੁ ਗਹਿਰ ਗੰਭੀਰੈ ॥ ਲਾਖ ਕੋਟ ਖੁਸੀਆ ਰੰਗ ਰਾਵੈ ਜੋ ਗੁਰ ਲਾਗਾ ਪਾਈ ਜੀਉ ॥੧॥ ਦਰਸਨੁ ਪੇਖਤ ਭਏ ਪੁਨੀਤਾ ॥ ਸਗਲ ਉਧਾਰੇ ਭਾਈ ਮੀਤਾ ॥ ਅਗਮ ਅਗੋਚਰੁ ਸੁਆਮੀ ਅਪੁਨਾ ਗੁਰ ਕਿਰਪਾ ਤੇ ਸਚੁ ਧਿਆਈ ਜੀਉ ॥੨॥ ਜਾ ਕਉ ਖੋਜਹਿ ਸਰਬ ਉਪਾਏ ॥ ਵਡਭਾਗੀ ਦਰਸਨੁ ਕੋ ਵਿਰਲਾ ਪਾਏ ॥ ਊਚ ਅਪਾਰ ਅਗੋਚਰ ਥਾਨਾ ਓਹੁ ਮਹਲੁ ਗੁਰੂ ਦੇਖਾਈ ਜੀਉ ॥੩॥ ਗਹਿਰ ਗੰਭੀਰ ਅੰਮ੍ਰਿਤ ਨਾਮੁ ਤੇਰਾ ॥ ਮੁਕਤਿ ਭਇਆ ਜਿਸੁ ਰਿਦੈ ਵਸੇਰਾ ॥ ਗੁਰਿ ਬੰਧਨ ਤਿਨ ਕੇ ਸਗਲੇ ਕਾਟੇ ਜਨ ਨਾਨਕ ਸਹਜਿ ਸਮਾਈ ਜੀਉ ॥੪॥੧੬॥੨੩॥**

(ਅੰਗ ੧੦੧)

ਹੇ ਭਾਈ ਬਹੁਤ ਲੋਕ ਰਿੱਧੀਆਂ ਸਿੱਧੀਆਂ, ਖ਼ਜ਼ਾਨਿਆਂ ਵਿਚ ਫਸੇ ਰਹਿੰਦੇ ਹਨ।

**ਨਿਧਿ ਸਿਧਿ ਰਿਧਿ; ਹਰਿ ਹਰਿ ਹਰਿ ਮੇਰੈ ॥**

ਸਾਡਾ ਤਾਂ ਹਰੀ ਦਾ ਨਾਮ ਹੀ ਨਿੱਧੀਆਂ ਹਨ, ਸਿੱਧੀਆਂ ਵੀ ਹਰੀ ਦਾ ਨਾਮ ਹੈ ਤੇ ਰਿੱਧੀਆਂ ਵੀ ਹਰੀ ਦਾ ਨਾਮ ਹੀ (ਮੇਰੈ) ਸਾਡਾ ਹੈ।

**ਜਨਮੁ ਪਦਾਰਥੁ; ਗਹਿਰ ਗੰਭੀਰੈ ॥**

ਸਾਨੂੰ ਇਹ ਮਨੁੱਖਾ ਜਨਮ ਰੂਪ ਪਦਾਰਥ ਪ੍ਰਾਪਤ ਹੋਇਆ ਹੈ ਇਸ ਜਨਮ ਵਿਚ ਨਿਰਹੱਲ, ਡੂੰਘੇ, ਪਰਮੇਸ਼ਰ ਦੀ ਅਸੀਂ ਪ੍ਰਾਪਤੀ ਕਰਨੀ ਹੈ।

**ਲਾਖ ਕੋਟ ਖੁਸੀਆ ਰੰਗ ਰਾਵੈ; ਜੋ ਗੁਰ ਲਾਗਾ ਪਾਈ ਜੀਉ ॥੧॥**

ਲੱਖਾਂ ਇੰਦਰ ਪਦਵੀਆਂ ਅਤੇ ਕਰੋੜਾਂ ਬ੍ਰਹਮ ਲੋਕ ਦੀਆਂ ਪਦਵੀਆਂ ਦੀਆਂ ਖ਼ੁਸ਼ੀਆਂ ਨਾਲੋਂ ਉਹ ਗੁਰਮੁਖ ਜ਼ਿਆਦਾ (ਰੰਗ) ਅਨੰਦ ਮਾਣਦੇ ਹਨ। ਜੋ ਗੁਰੂ ਜੀ ਦੇ ਚਰਨੀ ਲੱਗੇ ਹਨ ਜੀ। **ਵਾ:** ਉਹਨਾਂ ਗੁਰਮੁਖਾਂ ਨੇ ਲੱਖਾਂ ਇੰਦਰ ਪਦਵੀਆਂ ਤੇ ਕਰੋੜਾਂ ਬ੍ਰਹਮਲੋਕ ਦੀਆਂ ਪਦਵੀਆਂ ਦੀਆਂ ਖ਼ੁਸ਼ੀਆਂ ਤੇ ਅਨੰਦ ਮਾਣ ਲਏ ਹਨ। **ਵਾ:** ਉਹਨਾਂ ਦੇ ਪਾਸ ਲੱਖਾਂ ਫ਼ੌਜਾਂ ਦੇ ਕਰੋੜਾਂ ਖ਼ਜ਼ਾਨੇ ਪਾਸ ਹਨ ਤੇ ਪਦਾਰਥਾਂ ਦੀਆਂ ਖ਼ੁਸ਼ੀਆਂ ਪ੍ਰਾਪਤ ਹਨ, ਉਹਨਾਂ ਨੇ ਚਾਰੇ ਮੁਕਤੀਆਂ ਦੇ ਵੀ (ਰੰਗ) ਅਨੰਦ ਮਾਣ ਲਏ ਹਨ। ਜੋ ਗੁਰੂ ਜੀ ਦੇ ਚਰਨਾਂ ਵਿਚ ਜੁੜੇ ਹਨ, ਹੇ ਪਿਆਰੇ ਜੀ !

**ਦਰਸਨੁ ਪੇਖਤ; ਭਏ ਪੁਨੀਤਾ ॥**

ਗੁਰੂ ਜੀ ਦੇ ਦਰਸ਼ਨ ਦੇਖ ਕਰਕੇ ਪਵਿੱਤਰ ਤੋਂ ਪਵਿੱਤਰ ਹੋ ਗਏ ਹਾਂ।

**ਸਗਲ ਉਧਾਰੇ; ਭਾਈ ਮੀਤਾ ॥**

ਭਾਈ ਸੱਕੇ ਮਹਾਂਦੇਵ ਆਦਿ, ਮਿੱਤਰ ਸੰਗਤਿ ਕਰਨ ਵਾਲੇ ਸਾਰੇ ਹੀ ਉਧਾਰ ਦਿੱਤੇ ਹਨ, ਇਸ ਸੰਸਾਰ ਤੋਂ। (ਭਾਈ) ਸ੍ਰਵਣ ਮੰਨਣ ਨਿਧਿਆਸਣ ਆਦਿ ਕਰਨ ਵਾਲੇ ਅਤੇ ਮਿੱਤਰ ਵੈਰਾਗ ਵਿਵੇਕ ਆਦਿ ਵਾਲੇ, ਸਾਰੇ ਜਗਤ ਤੋਂ ਉਧਾਰ ਦਿੱਤੇ ਹਨ।

**ਅਗਮ ਅਗੋਚਰੁ ਸੁਆਮੀ ਅਪੁਨਾ; ਗੁਰ ਕਿਰਪਾ ਤੇ ਸਚੁ ਧਿਆਈ ਜੀਉ ॥੨॥**

ਆਪਣਾ ਜੋ ਸੁਆਮੀ ਮਾਲਕ ਹੈ, ਉਹ ਮਨ ਦੇ ਸੰਕਲਪਾਂ ਵਿਕਲਪਾਂ ਤੋਂ ਅਗੰਮ ਹੈ ਅਤੇ ਇੰਦ੍ਰੀਆਂ ਦੇ (ਅਗੋਚਰ) ਅਵਿਸ਼ੇ ਹੈ। ਸਤਿਗੁਰਾਂ ਦੀ ਕਿਰਪਾ ਕਰਕੇ ਹੀ ਸਚੁ ਸਰੂਪ ਨੂੰ ਧਿਆਈਦਾ ਹੈ, ਹੇ ਪਿਆਰੇ ਜੀ!

**ਜਾ ਕਉ ਖੋਜਹਿ; ਸਰਬ ਉਪਾਏ ॥**

ਜਿਸ ਪਰਮੇਸ਼ਰ ਨੂੰ ਪੂਜਾ, ਜਪ, ਤਪ, ਸਾਧਨਾਂ ਦੇ ਉਪਾਉ ਯਤਨ ਕਰਕੇ ਸਾਰੇ ਰਿਖੀ ਮੁਨੀ ਖੋਜਦੇ ਹਨ।

**ਵਡਭਾਗੀ; ਦਰਸਨੁ ਕੋ ਵਿਰਲਾ ਪਾਏ ॥**

ਜੋ ਵੱਡੇ ਭਾਗਾਂ ਵਾਲਾ ਹੈ, (ਵਡਭਾਗੀ) ਵਡਿਆਈ ਦੀ ਇੱਛਾ ਜਿਸ ਪਾਸੋਂ ਭੱਜ ਗਈ ਹੈ। ਉਹ ਕੋਈ ਵਿਰਲਾ ਗੁਰਮੁਖ ਹੀ ਪਰਮੇਸ਼ਰ ਨੂੰ, ਸਾਖਿਆਤ ਕਰਕੇ ਦਰਸ਼ਨ ਪਾਉਂਦਾ ਹੈ।

**ਊਚ ਅਪਾਰ ਅਗੋਚਰ ਥਾਨਾ; ਓਹੁ ਮਹਲੁ ਗੁਰੂ ਦੇਖਾਈ ਜੀਉ ॥੩॥**

ਜੋ ਪ੍ਰਕਿਰਤੀ ਦੇ ਪਾਰਵਾਰ ਤੋਂ ਰਹਿਤ ਹੈ ਤੇ ਇੰਦਰੀਆਂ ਦੇ ਅਵਿਸ਼ੇ ਹੈ, ਤਿੰਨਾਂ ਗੁਣਾਂ ਤੋਂ ਵੀ ਉੱਚਾ ਉਸਦਾ ਸਰੂਪ ਰੂਪੀ, ਤੁਰੀਆਪਦ ਰੂਪੀ, ਸੱਚਖੰਡ ਰੂਪ ਅਸਥਾਨ ਹੈ। ਉਹ ਐਸਾ ਤੁਰੀਆ ਰੂਪ ਮਹਲ ਵਿਚ ਇਸਥਿਤੀ ਕਰਵਾ ਕੇ, ਗੁਰਾਂ ਨੇ ਸਾਖਿਆਤ ਕਰਕੇ ਦਿਖਾ ਦਿੱਤਾ ਹੈ, ਹੇ ਪਿਆਰੇ ਜੀ!

ਪ੍ਰਮਾਣ : [**ਨਹ ਸਿਵ ਸਕਤੀ ਜਲੁ ਨਹੀ ਪਵਨਾ ਤਹ ਅਕਾਰੁ ਨਹੀ ਮੇਦਨੀ ॥**
**ਸਤਿਗੁਰ ਜੋਗ ਕਾ ਤਹਾ ਨਿਵਾਸਾ ਜਹ ਅਵਿਗਤ ਨਾਥੁ ਅਗਮ ਧਨੀ ॥੩॥**] (ਅੰਗ ੯੮੩)
ਐਸਾ ਉੱਚਾ ਸਥਾਨ ਮਹਲ ਗੁਰਾਂ ਨੇ ਦਿਖਾ ਦਿੱਤਾ ਹੈ :

ਪ੍ਰਮਾਣ : [**ਅਤਿ ਊਚਾ ਤਾ ਕਾ ਦਰਬਾਰਾ ॥ ਅੰਤੁ ਨਾਹੀ ਕਿਛੁ ਪਾਰਾਵਾਰਾ ॥**] (ਅੰਗ ੫੬੨)

**ਗਹਿਰ ਗੰਭੀਰ; ਅੰਮ੍ਰਿਤ ਨਾਮੁ ਤੇਰਾ ॥**

(ਗਹਿਰ ਗੰਭੀਰ) ਹੇ ਅਤੁੱਲ ਅ=ਸਪਰਸ਼ ਪਰਮੇਸ਼ਰ ਤੇਰਾ ਨਾਮ ਮ੍ਰਿਤੂ ਤੋਂ ਰਹਿਤ ਕਰਨ ਵਾਲਾ ਅੰਮ੍ਰਿਤ ਰੂਪ ਹੈ।

**ਮੁਕਤਿ ਭਇਆ; ਜਿਸੁ ਰਿਦੈ ਵਸੇਰਾ ॥**

ਜਿਸਦੇ ਹਿਰਦੇ ਵਿਚ ਸ੍ਰਵਣ ਮੰਨਣ ਦੁਆਰਾ ਨਾਮ ਵੱਸਿਆ ਹੈ, ਉਹ ਮੁਕਤ ਹੋ ਗਏ ਹਨ।

**ਗੁਰਿ, ਬੰਧਨ ਤਿਨ ਕੇ ਸਗਲੇ ਕਾਟੇ; ਜਨ ਨਾਨਕ ਸਹਜਿ ਸਮਾਈ ਜੀਉ ॥੪॥੧੬॥੨੩॥**

ਤਿਨ੍ਹਾਂ ਗੁਰਮੁਖ ਤੱਤ ਬੇਤਿਆਂ ਦੇ ਜਨਮ ਮਰਨ ਦੇ ਕਰਤਾ ਭੁਗਤਾ ਦੇ, ਪੰਜਾਂ ਕੋਸ਼ਾਂ ਦੇ, ਮੋਹ ਦੇ ਸਾਰੇ ਬੰਧਨ ਗੁਰੂ ਜੀ ਨੇ ਕਿਰਪਾ ਕਰਕੇ ਕੱਟ ਦਿੱਤੇ ਹਨ। ਗੁਰੂ ਜੀ ਕਹਿੰਦੇ ਹਨ ਕਿ ਉਹ (ਜਨ) ਭਗਤ ਜਨ ਸਹਿਜ ਸਰੂਪ ਵਿਚ ਅਭੇਦ ਹੋ ਗਏ ਹਨ। ਉਹਨਾਂ ਦੀ ਸਹਿਜੇ ਹੀ ਸ਼ਾਂਤੀ ਪੂਰਬਕ ਸਰੂਪ ਵਿਚ ਸਮਾਈ ਹੋ ਗਈ ਹੈ।

ਮਾਝ ਮਹਲਾ ੫ ॥
ਪ੍ਰਭ ਕਿਰਪਾ ਤੇ ਹਰਿ ਹਰਿ ਧਿਆਵਉ ॥ ਪ੍ਰਭੂ ਦਇਆ ਤੇ ਮੰਗਲੁ ਗਾਵਉ ॥ ਊਠਤ ਬੈਠਤ ਸੋਵਤ ਜਾਗਤ ਹਰਿ ਧਿਆਈਐ ਸਗਲ ਅਵਰਦਾ ਜੀਉ ॥੧॥ ਨਾਮੁ ਅਉਖਧੁ ਮੋ ਕਉ ਸਾਧੂ ਦੀਆ ॥ ਕਿਲਬਿਖ ਕਾਟੇ ਨਿਰਮਲੁ ਥੀਆ ॥ ਅਨਦੁ ਭਇਆ ਨਿਕਸੀ ਸਭ ਪੀਰਾ ਸਗਲ ਬਿਨਾਸੇ ਦਰਦਾ ਜੀਉ ॥੨॥ ਜਿਸ ਕਾ ਅੰਗੁ ਕਰੇ ਮੇਰਾ ਪਿਆਰਾ ॥ ਸੋ ਮੁਕਤਾ ਸਾਗਰ ਸੰਸਾਰਾ ॥ ਸਤਿ ਕਰੇ ਜਿਨਿ ਗੁਰੂ ਪਛਾਤਾ ਸੋ ਕਾਹੇ ਕਉ ਡਰਦਾ ਜੀਉ ॥੩॥ ਜਬ ਤੇ ਸਾਧੂ ਸੰਗਤਿ ਪਾਏ ॥ ਗੁਰ ਭੇਟਤ ਹਉ ਗਈ ਬਲਾਏ ॥ ਸਾਸਿ ਸਾਸਿ ਹਰਿ ਗਾਵੈ ਨਾਨਕੁ ਸਤਿਗੁਰ ਢਾਕਿ ਲੀਆ ਮੇਰਾ ਪੜਦਾ ਜੀਉ ॥੪॥੧੭॥੨੪॥

(ਅੰਗ ੧੦੧)

ਸਤਿਗੁਰੂ ਜੀ ਪਿਆਰ ਵਾਲਾ ਉਪਦੇਸ਼ ਬਖ਼ਸ਼ਦੇ ਹਨ, ਮਾਣ ਨਹੀਂ ਕਰਨਾ ਚਾਹੀਦਾ ਹੈ।

**ਪ੍ਰਭ ਕਿਰਪਾ ਤੇ; ਹਰਿ ਹਰਿ ਧਿਆਵਉ ॥**

ਹੇ ਭਾਈ ਪਰਮੇਸ਼ਰ ਦੀ ਕਿਰਪਾ ਕਰਕੇ ਹੀ, ਹਰਿ ਹਰਿ ਪਰਮੇਸ਼ਰ ਨੂੰ ਧਿਆਉਣਾ ਕਰੋ।

**ਪ੍ਰਭੂ ਦਇਆ ਤੇ; ਮੰਗਲੁ ਗਾਵਉ ॥**

ਪਰਮੇਸ਼ਰ ਦੀ ਦਿਆਲਤਾ ਕਰਕੇ ਹੀ (ਮੰਗਲ) ਜੱਸ ਨੂੰ, ਖ਼ੁਸ਼ੀਆਂ ਨੂੰ ਗਾਉਣਾ ਕਰੀਏ।

**ਊਠਤ ਬੈਠਤ ਸੋਵਤ ਜਾਗਤ; ਹਰਿ ਧਿਆਈਐ ਸਗਲ ਅਵਰਦਾ ਜੀਉ ॥੧॥**

*(ਅ-ਵਰਦਾ ਬੋਲੋ)*

ਉੱਠਦਿਆਂ, ਬੈਠਦਿਆਂ, ਸੌਂਦਿਆਂ, ਜਾਗਦਿਆਂ, ਸਾਰੀ (ਅਵਰਦਾ) ਉਮਰ ਹੀ ਹਰੀ ਨੂੰ ਧਿਆਈਏ ਜੀ।

**ਦੂਸਰਾ ਅਰਥ:** (ਊਠਤ) ਸੰਸਾਰ ਤੋਂ ਉਪਰਾਮ ਹੋ ਕਰਕੇ, (ਬੈਠਤ) ਸੰਗਤ ਵਿਚ ਇਸਥਿਤ ਹੋ ਕਰਕੇ, (ਸੋਵਤ) ਨਿਰਵਿਕਲਪ ਸਮਾਧੀ ਵਿਚ (ਜਾਗਤ) ਗਿਆਨ ਅਵਸਥਾ ਵਿਚ, ਸਾਰੀ (ਅਵਰਦਾ) ਉਮਰ ਹੀ ਹਰੀ ਦੇ ਨਾਮ ਨੂੰ ਧਿਆਉਣਾ ਕਰੀਏ, ਹੇ ਪਿਆਰੇ ਜੀ!

**ਨਾਮੁ ਅਉਖਧੁ; ਮੋ ਕਉ ਸਾਧੂ ਦੀਆ ॥**

ਨਾਮ ਦੀ ਦੁਆਈ (ਸਾਧੂ) ਸ੍ਰੇਸ਼ਟ ਸਤਿਗੁਰਾਂ ਨੇ ਦਿੱਤੀ ਹੈ ਮੇਰੇ ਤਾਂਈ। ਅਗਿਆਨ ਤੇ ਹਉਮੈਂ ਦੇ ਰੋਗਾਂ ਵਾਸਤੇ ਇਹਨਾਂ ਨੂੰ ਨਾਸ ਕਰਨ ਲਈ।

**ਕਿਲਬਿਖ ਕਾਟੇ; ਨਿਰਮਲੁ ਥੀਆ ॥**

ਚਾਰੇ ਦਿਲਵਿਖ ਪਾਪ ਕੱਟੇ ਗਏ ਹਨ, ਮਨ ਪਾਪਾਂ ਦੀ ਮੈਲ ਤੋਂ ਉੱਜਲ ਹੋ ਗਿਆ ਹੈ।

**ਅਨਦੁ ਭਇਆ ਨਿਕਸੀ ਸਭ ਪੀਰਾ; ਸਗਲ ਬਿਨਾਸੇ ਦਰਦਾ ਜੀਉ ॥੨॥**

ਅਨੰਦ ਪ੍ਰਾਪਤ ਹੋ ਗਿਆ ਹੈ; ਹਉਮੈਂ ਦੀ ਪੀੜਾ ਅੰਦਰੋਂ ਨਿਕਲ ਗਈ ਹੈ; ਸਭ ਅਵਿੱਦਿਆ ਦੀਆਂ

ਦਰਦਾਂ ਵਿਚੋਂ ਨਾਸ ਹੋ ਗਈਆਂ ਹਨ, ਹੇ ਪਿਆਰੇ ਜੀ !

**ਜਿਸ ਕਾ ਅੰਗੁ ਕਰੇ; ਮੇਰਾ ਪਿਆਰਾ ॥ ਸੋ ਮੁਕਤਾ; ਸਾਗਰ ਸੰਸਾਰਾ ॥**

ਮੇਰਾ ਪਿਆਰਾ ਪਰਮੇਸ਼ਰ ਜਿਸਦਾ ਪੱਖ ਕਰਦਾ ਹੈ। ਉਹ ਸੰਸਾਰ ਸਮੁੰਦਰ ਤੋਂ ਪਾਰ ਹੋ ਕਰਕੇ ਮੁਕਤ ਹੋ ਜਾਂਦਾ ਹੈ। ਜਨਮ ਮਰਨ ਦੇ ਗੋਤੇ ਨਹੀਂ ਖਾਂਦਾ ਹੈ।

**ਸਤਿ ਕਰੇ ਜਿਨਿ ਗੁਰੂ ਪਛਾਤਾ; ਸੋ ਕਾਹੇ ਕਉ ਡਰਦਾ ਜੀਉ ॥੩॥**

(ਸਤਿ ਕਰੇ) ਨਿਹਚੇ ਕਰਕੇ ਜਿਸ ਨੇ ਗੁਰੂ ਜੀ ਨੂੰ ਪ੍ਰਭੂ ਸਰੂਪ ਪਛਾਣਿਆ ਹੈ।

**ਪ੍ਰਮਾਣ :** [**ਗੁਰੁ ਪਰਮੇਸਰੁ ਏਕੁ ਹੈ ਸਭ ਮਹਿ ਰਹਿਆ ਸਮਾਇ ॥**] (ਅੰਗ ੫੩)

**ਪ੍ਰਮਾਣ :** [**ਗੁਰੁ ਨਾਨਕੁ ਮਿਲਿਆ ਪਾਰਬ੍ਰਹਮੁ ਤੇਰਿਆ ਚਰਣਾ ਕਉ ਬਲਿਹਾਰਾ**] (ਅੰਗ ੭੪੭)

ਉਹ ਕਿਸ ਲਈ ਡਰਦਾ ਹੈ, ਉਸ ਨੂੰ ਕੋਈ ਡਰ ਨਹੀਂ ਰਹਿੰਦਾ ਹੈ।

**ਜਬ ਤੇ; ਸਾਧੂ ਸੰਗਤਿ ਪਾਏ ॥**

ਜਦੋਂ ਤੋਂ ਸਾਧ ਸੰਗਤ ਪ੍ਰਾਪਤ ਕੀਤੀ ਹੈ।

**ਗੁਰ ਭੇਟਤ; ਹਉ ਗਈ ਬਲਾਏ ॥**

ਤਾਂ ਸੰਗਤ ਵਿਚੋਂ ਗੁਰੂ ਜੀ ਮਿਲੇ ਹਨ, ਗੁਰ ਕਿਰਪਾ ਕਰਕੇ ਹੁਣ ਹਉਮੈਂ ਜੋ ਬਲਾ ਚਿੰਬੜੀ ਸੀ, ਉਹ (ਬੁਲਾਏ) ਚਲੀ ਗਈ ਹੈ।

**ਸਾਸਿ ਸਾਸਿ ਹਰਿ ਗਾਵੈ ਨਾਨਕੁ; ਸਤਿਗੁਰ ਢਾਕਿ ਲੀਆ ਮੇਰਾ ਪੜਦਾ ਜੀਉ ॥੪॥੧੭॥੨੪॥**

ਗੁਰੂ ਜੀ ਕਹਿੰਦੇ ਹਨ ਕਿ ਜੋ ਸੁਆਸਾਂ ਦਾ ਸੁਆਸ ਰੂਪ ਪਰਮੇਸ਼ਰ ਹੈ, ਉਸ ਨੂੰ ਸੁਆਸ ਸੁਆਸ ਗਾਉਂਦੇ ਹਾਂ। ਸਤਿਗੁਰੂ ਸ੍ਰੀ ਗੁਰੂ ਰਾਮਦਾਸ ਜੀ ਨੇ ਏਥੇ ਵੀ ਕਾਮ ਕਰੋਧ ਤੋਂ ਪੜਦਾ ਰੱਖਿਆ ਹੈ। ਪ੍ਰਲੋਕ ਵਿਚ ਵੀ ਜਮਾਂ ਤੋਂ ਪੜ੍ਹਦਾ ਢੱਕ ਲਿਆ ਹੈ ਜੀ। **ਵਾ:** ਆਪਣਾ ਭਗਤੀ ਰੂਪੀ ਪੜਦਾ ਦੇ ਕੇ ਢੱਕ ਲਿਆ ਹੈ।

**ਮਾਝ ਮਹਲਾ ੫ ॥**

**ਓਤਿ ਪੋਤਿ ਸੇਵਕ ਸੰਗਿ ਰਾਤਾ ॥ ਪ੍ਰਭ ਪ੍ਰਤਿਪਾਲੇ ਸੇਵਕ ਸੁਖਦਾਤਾ ॥ ਪਾਣੀ ਪਖਾ ਪੀਸਉ ਸੇਵਕ ਕੈ ਠਾਕੁਰ ਹੀ ਕਾ ਆਹਰੁ ਜੀਉ ॥੧॥ ਕਾਟਿ ਸਿਲਕ ਪ੍ਰਭਿ ਸੇਵਾ ਲਾਇਆ ॥ ਹੁਕਮੁ ਸਾਹਿਬ ਕਾ ਸੇਵਕ ਮਨਿ ਭਾਇਆ ॥ ਸੋਈ ਕਮਾਵੈ ਜੋ ਸਾਹਿਬ ਭਾਵੈ ਸੇਵਕੁ ਅੰਤਰਿ ਬਾਹਰਿ ਮਾਹਰੁ ਜੀਉ ॥੨॥ ਤੂੰ ਦਾਨਾ ਠਾਕੁਰੁ ਸਭ ਬਿਧਿ ਜਾਨਹਿ ॥ ਠਾਕੁਰ ਕੇ ਸੇਵਕ ਹਰਿ ਰੰਗ ਮਾਣਹਿ ॥ ਜੋ ਕਿਛੁ ਠਾਕੁਰ ਕਾ ਸੋ ਸੇਵਕ ਕਾ ਸੇਵਕੁ ਠਾਕੁਰ ਹੀ ਸੰਗਿ ਜਾਹਰੁ ਜੀਉ ॥੩॥ ਅਪੁਨੈ ਠਾਕੁਰਿ ਜੋ ਪਹਿਰਾਇਆ ॥ ਬਹੁਰਿ ਨ ਲੇਖਾ ਪੁਛਿ ਬੁਲਾਇਆ ॥ ਤਿਸੁ ਸੇਵਕ ਕੈ ਨਾਨਕ ਕੁਰਬਾਣੀ ਸੋ ਗਹਿਰ ਗਭੀਰਾ ਗਉਹਰੁ ਜੀਉ ॥੪॥੧੮॥੨੫॥**

*(ਅੰਗ ੧੦੧-੧੦੨)*

**ਓਤਿ ਪੋਤਿ; ਸੇਵਕ ਸੰਗਿ ਰਾਤਾ ॥**

ਉਹ ਪਰਮੇਸ਼ਰ ਤਾਣੇ ਪੇਟੇ ਵਾਂਗੂ ਸੇਵਕਾਂ ਦੇ ਨਾਲ (ਰਾਤਾ) ਮਿਲਿਆ ਹੋਇਆ ਹੈ। **ਵਾ:** ਉਹ ਪਰਮੇਸ਼ਰ ਭਗਤਾਂ ਸੇਵਕਾਂ ਦੇ (ਰੰਗ) ਪ੍ਰੇਮ ਨਾਲ (ਰਾਤਾ) ਮਿਲਿਆ ਹੋਇਆ ਹੈ ਤੇ ਸੇਵਕ ਉਸ ਦੇ ਪ੍ਰੇਮ ਵਿਚ ਪ੍ਰੋਤੇ ਹੋਏ ਹਨ।

**ਪ੍ਰਭ ਪ੍ਰਤਿਪਾਲੇ; ਸੇਵਕ ਸੁਖਦਾਤਾ ॥**

ਪ੍ਰਭੂ ਸਮਰੱਥ ਸਭ ਦੇ ਤਾਂਈ ਪਾਲਦਾ ਹੈ ਅਤੇ ਸੇਵਕਾਂ ਨੂੰ ਵੀ ਵਿਸ਼ੇਸ਼ ਸੁੱਖਾਂ ਦਾ ਦਾਤਾ ਹੈ। ਜਿਵੇਂ ਮਾਤਾ ਦੇ ਭਾਵੇਂ ਕਿਤਨੇ ਪੁੱਤਰ ਹੋਣ। ਪਰ ਗੋਦੀ ਵਾਲੇ ਬੱਚੇ ਦਾ ਖ਼ਿਆਲ ਬਹੁਤ ਰੱਖਦੀ ਹੈ। ਐਸੇ ਪਰਮੇਸ਼ਰ ਪਾਲਣਾ ਸਭ ਦੀ ਕਰਦਾ ਹੈ, ਪਰ ਸੇਵਕਾਂ ਨੂੰ ਨਾਮ ਰੂਪੀ ਦੁੱਧ ਦਾ ਦਾਤਾ ਹੈ। ਐਸੇ ਸੇਵਕ ਨਹੀਂ ਹੁੰਦੇ।

ਪ੍ਰਮਾਣ : **[ਮਾਨ ਅਭਿਮਾਨ ਮੰਧੇ ਸੋ ਸੇਵਕੁ ਨਾਹੀ ॥ ਤਤ ਸਮਦਰਸੀ ਸੰਤਹੁ ਕੋਈ ਕੋਟਿ ਮੰਧਾਹੀ ॥੨॥]**

(ਅੰਗ ੫੧)

ਐਸੇ ਹੁੰਦੇ ਹਨ ਸੇਵਕ :

ਪ੍ਰਮਾਣ : **[ਜੇ ਲੋਕੁ ਸਲਾਹੇ ਤਾ ਤੇਰੀ ਉਪਮਾ ਜੇ ਨਿੰਦੈ ਤ ਛੋਡਿ ਨ ਜਾਈ ॥੯॥]** (ਅੰਗ ੭੫੭)

**ਪਾਣੀ ਪਖਾ ਪੀਸਉ ਸੇਵਕ ਕੈ; ਠਾਕੁਰ ਹੀ ਕਾ ਆਹਰੁ ਜੀਉ ॥੧॥**

ਐਸੇ ਸੇਵਕਾਂ ਦੀ ਸੰਗਤ ਵਿਚ ਲੰਗਰ ਦਾ ਪਾਣੀ ਢੋਈਏ, ਪੱਖਾ ਝੱਲੀਏ, ਆਟਾ ਪੀਸਣਾ ਕਰੀਏ। (ਠਾਕੁਰ) ਪਰਮੇਸ਼ਰ ਦੇ ਜਪਣ ਦਾ ਹੀ (ਆਹਰੁ) ਉਦਮ-ਕੰਮ ਕਰੀਏ। ਭਾਵ: ਪਰਮੇਸ਼ਰ ਦਾ ਹੀ ਸਾਡੇ ਹਿਰਦੇ ਵਿਚ (ਆਹਰੁ) ਉੱਦਮ ਹੋਵੇ। ਐਸੇ ਨਾ ਕਹੇ ਮੈਂ ਉੱਦਮ ਕਰਕੇ ਸੇਵਾ ਕਰਦਾ ਹਾਂ।

## ਸਾਖੀ—ਭਾਈ ਹੇਮਾ ਜੀ

ਇੱਕ ਦਿਨ ਸ੍ਰੀ ਗੁਰੂ ਅਰਜਨ ਦੇਵ ਜੀ ਗੋਇੰਦਵਾਲ ਸਾਹਿਬ ਜੀ ਦੇ ਦਰਸ਼ਨ ਕਰਨ ਵਾਸਤੇ ਤਰਨ ਤਾਰਨ ਤੋਂ ਤੁਰੇ ਤਾਂ ਰਾਹ ਵਿਚ ਬੜਾ ਬਿਆਨਕ ਝੱਖੜ ਚਲ ਪਿਆ ਕੋਲ ਇਕ ਪਠਾਣਾਂ ਦਾ ਪਿੰਡ ਸੀ। ਗੁਰੂ ਜੀ ਨੇ ਬਿਸ਼ਰਾਮ ਕਰਨ ਵਾਸਤੇ ਸਿੱਖਾਂ ਨੂੰ ਭੇਜਕੇ ਪੁੱਛ ਭੇਜਿਆ ਕਿ ਰਹਿਣ ਵਾਸਤੇ ਜਗ੍ਹਾ

ਹੋਵੇ ਤਾਂ ਅਸੀਂ ਇੱਥੇ ਕੁਝ ਸਮਾਂ ਠਹਿਰ ਜਾਈਏ। ਗੁਰੂ ਜੀ ਦੇ ਹੁਕਮ ਨਾਲ ਜਦ ਸਿੱਖਾਂ ਨੇ ਆ ਕੇ ਪਠਾਨਾਂ ਤੋਂ ਪੁੱਛਿਆ ਤਾਂ ਉਹ ਸ਼ਰਾਬਾਂ ਵਿਚ ਮਸਤ ਹੋ ਕੇ ਵੇਸ਼ਵਾ ਤੋਂ ਮੁਜ਼ਰਾ ਕਰਵਾ ਰਹੇ ਸਨ, ਸਰਾਬ ਦੀ ਮਸਤੀ ਵਿਚ ਮਸਤ ਹੋਇਆ ਨੇ ਆਖਿਆ, "ਇੱਥੇ ਗੁਰੂ ਜੀ ਦੇ ਠਹਿਰਨ ਲਈ ਕੋਈ ਜਗ੍ਹਾ ਨਹੀਂ ਹੈ।" ਸਿੱਖਾਂ ਨੇ ਉਸੇ ਤਰ੍ਹਾਂ ਆ ਕੇ ਸੁਣਾ ਦਿੱਤਾ ਕਿ ਇਥੋਂ ਦੇ ਵਸਨੀਕ ਮੁਸਲਮਾਨ ਖਾਨ ਆਖਦੇ ਹਨ, "ਗੁਰੂ ਜੀ ਦੇ ਬਿਸ੍ਰਾਮ ਲਈ ਕੋਈ ਜਗ੍ਹਾ ਨਹੀਂ।" ਇਹ ਗੱਲ ਸੁਣ ਕੇ ਗੁਰੂ ਜੀ ਅੱਗੇ ਚਲ ਪਏ ਤੇ ਇੱਕ ਟੁੱਟੀ ਹੋਈ ਛੰਨ ਵੇਖਕੇ ਠਹਿਰ ਗਏ ਜਿਸ ਵਿਚ ਭਾਈ "ਹੇਮਾ" ਭਗਤ ਗੁਰੂ ਜੀ ਨੂੰ ਅਰਾਧ ਰਿਹਾ ਸੀ। ਇਸ ਦਾ ਵਿਹਾਰ ਇਸ ਤਰ੍ਹਾਂ ਦਾ ਸੀ ਜਦ ਵਾਢੀਆਂ ਹੋ ਚੁੱਕਦੀਆਂ ਸਨ ਤਾਂ ਖੇਤਾਂ ਵਿਚ ਜਾ ਕੇ ਕੁਝ ਰਹੇ ਹੋਏ ਦਾਣੇ ਚੁਗ ਕੇ ਇਕੱਠੇ ਕਰ ਰੱਖਦਾ ਸੀ ਤੇ ਆਪਣੀ ਹੱਥੀਂ ਚੱਕੀ ਵਿਚ ਪੀਹ ਕੇ ਰੋਜ਼ ਦੇ ਤਿੰਨ ਫੁਲਕੇ ਪਕਾਉਂਦਾ, ਇੱਕ ਫੁਲਕਾ ਆਪ ਖਾਂਦਾ, ਦੋ ਫੁਲਕੇ ਆਏ ਗਏ ਅੱਭਿਆਗਤਾਂ ਵਾਸਤੇ ਰੱਖ ਛੱਡਦਾ ਸੀ ਜਿਸ ਦਿਨ ਕੋਈ ਨਾ ਆਵੇ ਤਾਂ ਰਾਤ ਨੂੰ ਆਪ ਖਾ ਲੈਂਦਾ ਸੀ। ਜਿਸ ਵੇਲੇ ਗੁਰੂ ਜੀ ਇਸ ਦੀ ਝੌਂਪੜੀ ਪਾਸ ਆ ਕੇ ਖੜ੍ਹੇ ਹੋਏ ਤਾਂ ਦਰਸ਼ਨ ਕਰਕੇ ਗਦ-ਗਦ ਹੋ ਗਿਆ ਜਿਹੜੀ ਟੁੱਟੀ ਹੋਈ ਮੰਜੀ ਅੰਦਰ ਪਈ ਸੀ ਓਸੇ ਉੱਪਰ ਬਿਠਾਕੇ ਮੱਥਾ ਟੇਕਿਆ ਤੇ ਦੋਵੇਂ ਪ੍ਰਸ਼ਾਦੇ ਅੱਗੇ ਰੱਖਕੇ ਬੇਨਤੀ ਕੀਤੀ, "ਆਪ ਛਕੋ। ਗੁਰੂ ਜੀ ਨੇ ਦੋਵੇਂ ਪ੍ਰਸ਼ਾਦੇ ਛਕ ਕੇ ਕਿਹਾ, ਤ੍ਰੇਹ ਲੱਗੀ ਹੈ, ਪਾਣੀ ਲਿਆ। ਭਾਈ ਹੇਮੇ ਨੇ ਕਿਹਾ, "ਇੱਥੇ ਤਾਂ ਪਾਣੀ ਨਹੀਂ ਹੈ, ਦੂਰ ਹੈ, ਹੁਕਮ ਕਰੋ ਲੈ ਆਉਂਦਾ ਹਾਂ।" ਹਜ਼ੂਰ ਨੇ ਕਿਹਾ, "ਪਾਣੀ ਇੱਥੇ ਹੀ ਹੈ, ਚੱਲ ਤੈਨੂੰ ਵਿਖਾਈਏ।" ਨਾਲ ਲਿਜਾਕੇ ਸੁੱਕੇ ਛੱਪੜ ਵਿਚ ਇੱਕ ਅੱਠ ਨੁਕਰੀ ਢੀਮ ਪਈ ਸੀ, ਗੁਰੂ ਜੀ ਨੇ ਕਿਹਾ, "ਇਸ ਨੂੰ ਚੁੱਕ।" ਜਾਂ ਉਸ ਨੇ ਚੁੱਕੀ ਤਾਂ ਉਸੇ ਵੇਲੇ ਇੰਨਾ ਪਾਣੀ ਨਿਕਲਿਆ ਜੋ ਸਾਰਾ ਛੱਪੜ ਭਰ ਗਿਆ। ਉਸ ਵੇਲੇ ਗੁਰੂ ਜੀ ਨੇ ਵਰ ਦਿੱਤਾ ਇਹ ਪਾਣੀ ਸੁੱਕੇਗਾ ਨਹੀਂ ਇੱਥੇ ਅੱਠ ਗੁਣਾਂ ਬੜਾ ਭਾਰੀ ਖੂਹ ਹੋਵੇਗਾ ਅਤੇ ਜਿਹੜੀ ਮਾਈ ਇੱਥੇ ਆ ਕੇ ਇਸ਼ਨਾਨ ਕਰੇਗੀ ਉਸ ਨੂੰ ਅਠਰਾਹੇ ਦੀ ਬਿਮਾਰੀ ਨਹੀਂ ਰਹੇਗੀ। ਐਸੀਆਂ ਬਖਸ਼ਿਸ਼ਾਂ ਕੀਤੀਆਂ ਕਿਉਂਕਿ ਭਾਈ ਹੇਮਾ ਜੀ ਨੇ ਹੱਥੀਂ ਦਾਣੇ ਪੀਸ ਕੇ ਸੰਗਤ ਨੂੰ ਅਤੇ ਸਤਿਗੁਰਾਂ ਨੂੰ ਲੰਗਰ ਛਕਾਇਆ ਸੀ।

ਪ੍ਰਮਾਣ : [**ਪੀਸਨੁ ਪੀਸਿ ਓਢਿ ਕਾਮਰੀ ਸੁਖੁ ਮਨੁ ਸੰਤੋਖਾਏ ॥**
**ਐਸੋ ਰਾਜੁ ਨ ਕਿਤੈ ਕਾਜਿ ਜਿਤੁ ਨਹ ਤ੍ਰਿਪਤਾਏ ॥੨॥**] (ਅੰਗ ੭੪੫)

**ਵਾ:** ਪ੍ਰੇਮ ਰੂਪੀ ਪਾਣੀ ਢੋਵੋ, ਸੰਸਾਰ ਦਾ ਪੱਖ ਛੱਡਕੇ ਪਰਮੇਸ਼ਰ ਨਾਲ ਮਿਲਣ ਰੂਪ ਪੱਖਾ ਫੇਰਨਾ ਕਰੇ, ਸ੍ਰਵਣ ਮੰਨਣ ਦੀ ਚੱਕੀ ਵਿਚ ਸੁਤ, ਬਿਤ, ਆਦਿ ਬਾਸਨਾ ਨੂੰ ਪੀਸਣਾ ਕਰੇ। (ਠਾਕੁਰ) ਸੁਆਮੀ ਪ੍ਰਭੂ ਦੇ ਨਾਮ ਦਾ ਹੀ (ਆਹਰੁ) ਉੱਦਮ ਕਰੇ ਜਪਣੇ ਦਾ।

**ਕਾਟਿ ਸਿਲਕ; ਪ੍ਰਭਿ ਸੇਵਾ ਲਾਇਆ ॥**

(ਸਿਲਕ) ਨਾਮ ਫਾਹੀ ਦਾ ਹੈ। ਪਰਮੇਸ਼ਰ ਨੇ ਸਾਨੂੰ ਕਾਮ ਕਰੋਧ ਦੀ ਫਾਹੀ ਕੱਟ ਕਰਕੇ, ਜਮਾਂ ਦੀ ਫਾਹੀ ਕੱਟ ਕਰਕੇ ਆਪਣੀ ਭਾਉ ਭਗਤੀ ਦੀ ਸੇਵਾ ਵਿਚ ਲਗਾ ਲਿਆ ਹੈ।

ਨੋਟ-ਅੰਗੂਠੇ ਤੇ ਨਾਲ ਦੀ ਉਂਗਲ ਦੀ ਵਿਚਕਾਰ ਵਾਲਾ ਮਾਸ ਇਸਨੂੰ ਮੱਛਲੀ ਕਹਿੰਦੇ ਹਨ। ਤੁਰਕਾਂ ਦੇ ਰਾਜ ਸਮੇਂ ਇਸ ਥਾਂ ਭਾਵ ਮਾਸ ਨੂੰ ਬਿੰਨ੍ਹ ਕੇ, ਛੇਕ ਕਰਕੇ ਕੈਦੀਆਂ ਦੇ ਤਾਰ ਪਾ ਦਿਆ ਕਰਦੇ ਸਨ। ਉਸ ਤਾਰ ਨੂੰ ਸਿਲਕ ਕਹਿੰਦੇ ਸਨ। ਨੱਕ ਦੇ ਵਿਚਕਾਰ ਵਾਲੇ ਮਾਸ ਨੂੰ ਵੀ ਮੱਛਲੀ ਕਹਿੰਦੇ ਹਨ।

**ਹੁਕਮੁ ਸਾਹਿਬ ਕਾ; ਸੇਵਕ ਮਨਿ ਭਾਇਆ ॥**

ਨਾਮ ਜਪਣ ਰੂਪ ਹੁਕਮ ਪਰਮੇਸ਼ਰ ਮਾਲਕ ਦਾ ਸੇਵਕਾਂ ਦੇ ਮਨ ਵਿਚ ਚੰਗਾ ਲੱਗ ਆਇਆ ਹੈ।

**ਸੋਈ ਕਮਾਵੈ ਜੋ ਸਾਹਿਬ ਭਾਵੈ; ਸੇਵਕੁ ਅੰਤਰਿ ਬਾਹਰਿ ਮਾਹਰੁ ਜੀਉ ॥੨॥**

ਜੋ ਮਾਲਕ ਪ੍ਰਭੂ ਨੂੰ ਭਾਉਂਦਾ ਹੈ, ਉਹੀ ਕਮਾਉਂਦੇ ਹਨ ਸੇਵਕ। ਪਰਮੇਸ਼ਰ ਦੇ ਗੁਰਮੁਖ ਸੇਵਕ, ਅੰਦਰ ਸਰੀਰ ਵਿਚ ਤੇ ਬਾਹਰ ਸੰਸਾਰ ਵਿਚ (ਮਾਹਰ) ਮੁਖੀ ਹਨ ਜੀ। ਸਰੀਰ ਅੰਦਰ ਵੀ ਪਰਮੇਸ਼ਰ ਨੂੰ ਜਾਣਦੇ ਹਨ, ਕਾਮ ਕਰੋਧ ਫੁਰਨਾ ਨਹੀਂ ਫੁਰਨ ਦਿੰਦੇ ਤੇ ਬਾਹਰ ਵੀ ਪਰਮੇਸ਼ਰ ਨੂੰ ਜਾਣ ਕਰਕੇ ਪਦਾਰਥਾਂ ਵਿਚ ਪ੍ਰਵਿਰਤ ਨਹੀਂ ਹੁੰਦੇ ਹਨ। ਅੰਦਰ ਬਾਹਰ ਪਰਮੇਸ਼ਰ ਨੂੰ ਜਾਨਣ ਵਿਚ (ਮਾਹਰ) ਮਸ਼ਹੂਰ ਹਨ, ਭੇਤੀ ਹਨ।

**ਤੂੰ ਦਾਨਾ ਠਾਕੁਰੁ; ਸਭ ਬਿਧਿ ਜਾਨਹਿ ॥**

ਹੇ ਸੁਆਮੀ ਤੂੰ (ਦਾਨਾ) ਗਿਆਤਾ ਹੈਂ। ਸਭ ਪਾਲਣ ਪੋਸਣ ਦੀਆਂ ਬਿਧੀਆਂ ਨੂੰ ਜਾਣਦਾ ਹੈਂ।

**ਠਾਕੁਰ ਕੇ ਸੇਵਕ; ਹਰਿ ਰੰਗ ਮਾਣਹਿ ॥**

ਇਉਂ ਜਾਣ ਕਰਕੇ ਸੁਆਮੀ ਪ੍ਰਭੂ ਦੇ ਸੇਵਕ ਹਰੀ ਦੇ ਅਨੰਦ ਨੂੰ ਮਾਣਦੇ ਹਨ।

**ਜੋ ਕਿਛੁ ਠਾਕੁਰ ਕਾ ਸੋ ਸੇਵਕ ਕਾ; ਸੇਵਕੁ ਠਾਕੁਰ ਹੀ ਸੰਗਿ ਜਾਹਰੁ ਜੀਉ ॥੩॥**

ਜੋ ਖੰਡ, ਬ੍ਰਹਮੰਡ, ਗਿਆਨ, ਮੁਕਤੀਆਂ ਇਹ ਸਭ ਪਰਮੇਸ਼ਰ ਸੁਆਮੀ ਦੇ ਹਨ। ਉਹੀ ਪਰਮੇਸ਼ਰ ਦੇ ਸੇਵਕਾਂ ਦੇ ਹਨ। ਜਿਵੇਂ ਮਰਜ਼ੀ ਵਰਤ ਸਕਦੇ ਹਨ, ਸੇਵਕ, ਸੁਆਮੀ ਪਰਮੇਸ਼ਰ ਕਰਕੇ ਹੀ ਸੰਸਾਰ ਵਿਚ ਪ੍ਰਗਟ ਹਨ।

**ਅਪੁਨੈ ਠਾਕੁਰਿ; ਜੋ ਪਹਿਰਾਇਆ ॥**

ਆਪਣੇ ਜਾਣਕੇ ਜਿਨ੍ਹਾਂ ਸੇਵਕਾਂ ਦੇ ਭਗਤੀ ਰੂਪੀ ਸਿਰੋਪਾਉ ਸੁਆਮੀ ਨੇ ਪਹਿਰਾਇਆ ਹੈ।

**ਬਹੁਰਿ ਨ ਲੇਖਾ; ਪੁਛਿ ਬੁਲਾਇਆ ॥**

ਉਹਨਾਂ ਸੇਵਕਾਂ ਨੂੰ ਕਰਮਾਂ ਦੇ ਲੇਖੇ ਲਈ ਫੇਰ ਪੁੱਛਣ ਵਾਸਤੇ ਬੁਲਾਇਆ ਨਹੀਂ ਹੈ।

ਪ੍ਰਮਾਣ : [**ਧਰਮ ਰਾਇ ਦਰਿ ਕਾਗਦ ਫਾਰੇ ਜਨ ਨਾਨਕ ਲੇਖਾ ਸਮਝਾ ॥੪॥੫॥**] (ਅੰਗ ੬੯੮)

**ਤਿਸੁ ਸੇਵਕ ਕੈ, ਨਾਨਕ ਕੁਰਬਾਣੀ; ਸੋ ਗਹਿਰ ਗਭੀਰਾ, ਗਉਹਰੁ ਜੀਉ ॥੪॥੧੮॥੨੫॥**

ਤਿਸ ਸੇਵਕ ਉਤੋਂ ਗੁਰੂ ਜੀ ਕਹਿੰਦੇ ਹਨ ਕਿ ਅਸੀਂ ਕੁਰਬਾਨ ਜਾਂਦੇ ਹਾਂ। ਉਹ ਸੇਵਕ ਨਿਰਹੱਲ ਤੇ ਡੂੰਘਾ ਹੈ। (ਗਉਹਰੁ) ਅਨਬਿੱਧ ਮੋਤੀ ਵਤ, ਵੱਡਾ ਉਹ ਸੇਵਕ ਹੈ। **ਵਾ:** ਉਸ ਸੇਵਕ ਦਾ ਮਨ ਨਿਰਹੱਲ ਗੰਭੀਰ, ਅਨਬਿੱਧ ਹੈ।

## ਮਾਝ ਮਹਲਾ ੫ ॥

**ਸਭ ਕਿਛੁ ਘਰ ਮਹਿ ਬਾਹਰਿ ਨਾਹੀ ॥ ਬਾਹਰਿ ਟੋਲੈ ਸੋ ਭਰਮਿ ਭੁਲਾਹੀ ॥ ਗੁਰ ਪਰਸਾਦੀ ਜਿਨੀ ਅੰਤਰਿ ਪਾਇਆ ਸੋ ਅੰਤਰਿ ਬਾਹਰਿ ਸੁਹੇਲਾ ਜੀਉ ॥੧॥ ਝਿਮਿ ਝਿਮਿ ਵਰਸੈ ਅੰਮ੍ਰਿਤ ਧਾਰਾ ॥ ਮਨੁ ਪੀਵੈ ਸੁਨਿ ਸਬਦੁ ਬੀਚਾਰਾ ॥ ਅਨਦ ਬਿਨੋਦ ਕਰੇ ਦਿਨ ਰਾਤੀ ਸਦਾ ਸਦਾ ਹਰਿ ਕੇਲਾ ਜੀਉ ॥੨॥ ਜਨਮ ਜਨਮ ਕਾ ਵਿਛੁੜਿਆ ਮਿਲਿਆ ॥ ਸਾਧ ਕ੍ਰਿਪਾ ਤੇ ਸੂਕਾ ਹਰਿਆ ॥ ਸੁਮਤਿ ਪਾਏ ਨਾਮੁ ਧਿਆਏ ਗੁਰਮੁਖਿ ਹੋਏ ਮੇਲਾ ਜੀਉ ॥੩॥ ਜਲ ਤਰੰਗੁ ਜਿਉ ਜਲਹਿ ਸਮਾਇਆ ॥ ਤਿਉ ਜੋਤੀ ਸੰਗਿ ਜੋਤਿ ਮਿਲਾਇਆ ॥ ਕਹੁ ਨਾਨਕ ਭ੍ਰਮ ਕਟੇ ਕਿਵਾੜਾ ਬਹੁੜਿ ਨ ਹੋਈਐ ਜਉਲਾ ਜੀਉ ॥੪॥੧੯॥੨੬॥**

*(ਅੰਗ ੧੦੨)*

**ਸਭ ਕਿਛੁ ਘਰ ਮਹਿ; ਬਾਹਰਿ ਨਾਹੀ ॥**

ਪਰਮੇਸ਼ਰ ਨੇ ਸਭ ਕੁਝ ਗਿਆਨ, ਮੁਕਤੀਆਂ, ਪਦਾਰਥ, ਸੰਗਤ ਰੂਪੀ ਘਰ ਵਿਚ ਹੀ ਰੱਖੇ ਹਨ। ਸਰੀਰ ਘਰ ਵਿਚ ਹੀ ਸਭ ਕੁਝ ਰੱਖਿਆ ਹੈ।

ਪ੍ਰਮਾਣ : **[ਜੋ ਬ੍ਰਹਮੰਡੇ ਸੋਈ ਪਿੰਡੇ ਜੋ ਖੋਜੈ ਸੋ ਪਾਵੈ ॥
ਪੀਪਾ ਪ੍ਰਣਵੈ ਪਰਮ ਤਤੁ ਹੈ ਸਤਿਗੁਰੁ ਹੋਇ ਲਖਾਵੈ ॥੨॥੩॥]** (ਅੰਗ ੬੯੫)

**ਬਾਹਰਿ ਟੋਲੈ; ਸੋ ਭਰਮਿ ਭੁਲਾਹੀ ॥**

ਜਿਹੜੇ ਬਾਹਰ ਭਾਲਦੇ ਫਿਰਦੇ ਹਨ, ਅੰਤਰ ਮੁਖ ਬ੍ਰਿਤੀ ਨਹੀਂ ਕਰਦੇ ਹਨ। ਉਹ ਭਰਮ ਵਿਚ ਭੁੱਲੇ ਰਹਿੰਦੇ ਹਨ।

**ਗੁਰ ਪਰਸਾਦੀ ਜਿਨੀ ਅੰਤਰਿ ਪਾਇਆ; ਸੋ ਅੰਤਰਿ ਬਾਹਰਿ ਸੁਹੇਲਾ ਜੀਉ ॥੧॥**

ਗੁਰਾਂ ਦੀ ਕਿਰਪਾ ਕਰਕੇ ਜਿਨ੍ਹਾਂ ਨੇ ਅੰਤਸ਼ਕਰਣ ਵਿਚ ਅੰਦਰ ਹੀ ਪਰਮੇਸ਼ਰ ਨੂੰ ਪਾਇਆ ਹੈ। ਉਹ (ਅੰਤਰਿ) ਹਿਰਦੇ ਵਿਚ ਵੀ ਸੁਖੀ ਹੈ ਅਤੇ ਬਾਹਰ ਸੰਸਾਰ ਵਿਚ ਵੀ ਪਰਮੇਸ਼ਰ ਨੂੰ ਵਿਆਪਕ ਦੇਖਕੇ (ਸੁਹੇਲਾ) ਸੁਖੀ ਹੁੰਦਾ ਹੈ, ਹੇ ਪਿਆਰੇ ਜੀ!

**ਝਿਮਿ ਝਿਮਿ ਵਰਸੈ; ਅੰਮ੍ਰਿਤ ਧਾਰਾ ॥ ਮਨੁ ਪੀਵੈ; ਸੁਨਿ ਸਬਦੁ ਬੀਚਾਰਾ ॥**

ਜਿਵੇਂ ਥਿੰਮ੍ਹ ਥਿੰਮ੍ਹ ਕਰਕੇ, ਇਕ ਰਸ ਵਰਖਾ ਹੁੰਦੀ ਹੈ। ਬਿਜਲੀ ਦਾ ਲਿਸ਼ਕਾਰਾ ਪੈਂਦਾ ਹੈ। ਐਸੇ ਹੀ ਗੁਰੂ ਰੂਪੀ ਬੱਦਲ ਉਪਦੇਸੁ ਰੂਪੀ ਵਰਖਾ ਦੀਆਂ ਬਾਣੀ ਰੂਪੀ ਧਾਰਾਂ ਵਰਸਾਉਂਦੇ ਹਨ। (ਝਿਮਿ ਝਿਮਿ) ਇਕ ਰਸ, ਇਹ ਮਨ ਸ਼ਬਦ ਦੀ ਵਿਚਾਰ ਨੂੰ ਸੁਨਣ ਰੂਪ, ਅੰਮ੍ਰਿਤ ਜਲ ਨੂੰ ਪੀਂਦਾ ਹੈ।

**ਦੂਸਰਾ ਅਰਥ:** ਜਦੋਂ ਬ੍ਰਿਤੀ ਭਗਤੀ ਸਹਿਤ ਇਕਾਗਰ ਹੁੰਦੀ ਹੈ। ਉਸ ਵੇਲੇ ਸਤੋ ਮਇ ਬ੍ਰਿਤੀ ਦਾ, ਬਿਜਲੀ ਦੀ ਤਰ੍ਹਾਂ ਚਮਕਾਰਾ ਪੈਂਦਾ ਹੈ। ਫੇਰ ਸ਼ਬਦ ਰੂਪ ਬੱਦਲ ਬ੍ਰਹਮ ਅਨੰਦ ਦੀ ਵਰਖਾ ਕਰਦਾ ਹੈ, ਫੇਰ ਮਨ ਉਸ ਅਨੰਦ ਨੂੰ ਸ਼ਬਦ ਦੀ ਵਿਚਾਰ ਦੁਆਰਾ ਪੀਂਦਾ ਹੈ। ਉਸ ਗਿਆਨ ਖੰਡ ਦੀ ਅਵਸਥਾ ਵਿਚ ਕਰੋੜਾਂ ਰਾਮ ਕ੍ਰਿਸ਼ਨ ਦੇ ਅਵਤਾਰ ਦਿੱਸਦੇ ਹਨ। ਤਿੰਨਾਂ ਕਾਲਾਂ ਵਿਚ ਜੋ ਵਰਤਾਰਾ ਵਰਤਣਾ ਹੈ। ਉਹ ਸਭ ਸਾਖਿਆਤ ਹੋ ਜਾਂਦਾ ਹੈ।

**ਅਨਦ ਬਿਨੋਦ ਕਰੇ ਦਿਨ ਰਾਤੀ; ਸਦਾ ਸਦਾ ਹਰਿ ਕੇਲਾ ਜੀਉ ॥੨॥**

ਜੋ ਅਨੰਦਦਾਇਕ ਕੌਤਕਾਂ ਨੂੰ ਕਰਨ ਵਾਲਾ ਹੈ ਉਸ ਦੇ ਅਨੰਦ ਨੂੰ ਸਦਾ ਰਾਤ ਦਿਨ ਗੁਰਮੁਖ ਮਾਣਦੇ ਹਨ ਅਤੇ ਸਦਾ ਹੀ (ਕੇਲਾ) ਅਨੰਦ ਸਹਿਤ ਰਹਿੰਦੇ ਹਨ।

**ਦੂਸਰਾ ਅਰਥ :** ਉਨ੍ਹਾਂ ਨੂੰ ਸਰਵਣ ਕਰਕੇ ਸਾਰੇ ਸਰਵਣਾ ਨੰਦ ਪ੍ਰਾਪਤ ਹੁੰਦੇ ਹਨ।

**ਪ੍ਰਮਾਣ :** **[ਜੇਤਾ ਸੁਨਣਾ ਤੇਤਾ ਨਾਮੁ ॥ ਜੇਤਾ ਪੇਖਨੁ ਤੇਤਾ ਧਿਆਨੁ ॥੨॥]** (ਅੰਗ ੨੩੭)

ਮੰਨਣ ਕਰਕੇ ਸਾਰੇ ਕੌਤਕਾਂ ਨੂੰ ਦੇਖਦੇ ਹਨ। ਉਹਨਾਂ ਦੇ ਅਵਿਦਿਆ ਰਾਤ ਤੋਂ ਗਿਆਨ ਦਿਨ ਚੜ੍ਹ ਗਿਆ ਹੈ। ਸਦਾ ਸਦਾ ਜੋ ਇਕੱਲਾ ਪਰਮੇਸ਼ਰ ਹੈ, ਉਹ ਪ੍ਰਾਪਤ ਹੋ ਗਿਆ ਹੈ।

**ਜਨਮ ਜਨਮ ਕਾ; ਵਿਛੁੜਿਆ ਮਿਲਿਆ ॥**

ਇਹ ਜੀਵ ਜਨਮਾਂ ਜਨਮਾਂ ਦਾ ਵਿਛੁੜਿਆ ਹੋਇਆ ਪਰਮੇਸ਼ਰ ਨਾਲ ਮਿਲਿਆ ਹੈ।

**ਸਾਧ ਕ੍ਰਿਪਾ ਤੇ; ਸੂਕਾ ਹਰਿਆ ॥**

(ਸਾਧ) ਸ੍ਰੇਸ਼ਟ ਗੁਰਾਂ ਦੀ ਕਿਰਪਾ ਕਰਕੇ ਤ੍ਰਿਸ਼ਨਾ ਦੀ ਅਗਨੀ ਕਰਕੇ ਸੁੱਕਿਆ ਹੋਇਆ ਮਨ, ਪ੍ਰੇਮ ਦੀਆਂ ਲਹਿਰਾਂ ਸਹਿਤ ਹਰਿਆ ਹੋ ਗਿਆ ਹੈ।

**ਸੁਮਤਿ ਪਾਏ ਨਾਮੁ ਧਿਆਏ; ਗੁਰਮੁਖਿ ਹੋਏ ਮੇਲਾ ਜੀਉ ॥੩॥**

*('ਸੁਮੱਤਿ' ਇਕੱਠਾ ਹੈ)*

ਉਹਨਾਂ ਨੇ ਗੁਰਾਂ ਪਾਸੋਂ ਸ੍ਰੇਸ਼ਟ ਮਤ ਪਾ ਕੇ ਨਾਮ ਨੂੰ ਧਿਆਇਆ ਹੈ। ਉਹਨਾਂ ਗੁਰਮੁਖਾਂ ਦਾ ਪਰਮੇਸ਼ਰ ਨਾਲ ਮਿਲਾਪ ਹੋ ਗਿਆ ਹੈ।

**ਜਲ ਤਰੰਗੁ; ਜਿਉ ਜਲਹਿ ਸਮਾਇਆ ॥**

ਜਿਵੇਂ ਪੌਣ ਦੇ ਬੰਦ ਹੋਣ ਤੋਂ ਲਹਿਰ ਜਲ ਵਿਚ ਸਮਾ ਜਾਂਦੀ ਹੈ। ਐਸੇ ਜੀਵ ਲਹਿਰ ਦੀ ਤਰ੍ਹਾਂ ਬ੍ਰਹਮ ਰੂਪ ਜਲ ਵਿਚੋਂ ਉਤਪਤ ਹੋਇਆ ਹੈ ਵਾਸ਼ਨਾ ਰੂਪ ਪੌਣ ਕਰਕੇ। ਵਾਸ਼ਨਾ ਰੂਪੀ ਪੌਣ ਦੇ ਬੰਦ ਹੋਣ ਤੋਂ ਜੀਵ ਰੂਪੀ ਲਹਿਰ ਬ੍ਰਹਮ ਰੂਪ ਜਲ ਵਿਚ ਮਿਲ ਜਾਂਦੀ ਹੈ।

**ਪ੍ਰਮਾਣ :** **[ਜਲ ਵਿਚਹੁ ਬਿੰਬੁ ਉਠਾਲਿਓ ਜਲ ਮਾਹਿ ਸਮਾਈਆ ॥੬॥]** (ਅੰਗ ੧੦੯੬)

**ਤਿਉ ਜੋਤੀ ਸੰਗਿ; ਜੋਤਿ ਮਿਲਾਇਆ ॥**

ਤਿਵੇਂ ਹੀ ਜੋਤੀ ਸਰੂਪ ਵਿਚ ਪ੍ਰਤਿਕ ਜੋਤ ਨੂੰ ਮਿਲਾ ਦਿੱਤਾ ਹੈ।

**ਕਹੁ ਨਾਨਕ ਭ੍ਰਮ ਕਟੇ ਕਿਵਾੜਾ;**

ਗੁਰੂ ਜੀ ਕਹਿੰਦੇ ਹਨ ਕਿ ਭਰਮ ਦੇ ਤਖ਼ਤੇ ਦੇਹ ਅਧਿਆਸ ਕੁੰਡੇ ਸਹਿਤ ਲੱਗੇ ਹੋਏ ਸੀ, ਅਗਿਆਨ ਦਾ ਜਿੰਦਰਾ ਵੱਜਾ ਹੋਇਆ ਸੀ, ਉਹ ਕੱਟੇ ਗਏ ਹਨ।

**ਬਹੁੜਿ ਨ ਹੋਈਐ ਜਉਲਾ ਜੀਉ ॥੪॥੧੯॥੨੬॥**

ਹੁਣ ਫੇਰ (ਜਉਲਾ) ਵੱਖਰੇ ਨਹੀਂ ਪਰਮੇਸ਼ਰ ਤੋਂ ਹੋਈਦਾ ਜੀ, ਪਿਆਰੇ ਜੀ, ਆਰੀਏ ਕਹਿੰਦੇ ਹਨ ਕਿ ਮੁਕਤ ਹੋ ਕੇ ਸਾਢੇ ਤਿੰਨ ਕਰੋੜ ਸਾਲ, ਪ੍ਰਭੂ ਨਾਲ ਜੀਵ ਮਿਲਿਆ ਰਹਿੰਦਾ ਹੈ। ਫੇਰ ਵੱਖਰਾ ਹੋ ਜਾਂਦਾ ਹੈ, ਐਸੇ ਨਹੀਂ ਹੁੰਦਾ ਹੈ।

**ਮਾਝ ਮਹਲਾ ੫ ॥**

**ਤਿਸੁ ਕੁਰਬਾਣੀ ਜਿਨਿ ਤੂੰ ਸੁਣਿਆ ॥ ਤਿਸੁ ਬਲਿਹਾਰੀ ਜਿਨਿ ਰਸਨਾ ਭਣਿਆ ॥ ਵਾਰਿ ਵਾਰਿ ਜਾਈ ਤਿਸੁ ਵਿਟਹੁ ਜੋ ਮਨਿ ਤਨਿ ਤੁਧੁ ਆਰਾਧੇ ਜੀਉ ॥੧॥ ਤਿਸੁ ਚਰਣ ਪਖਾਲੀ ਜੋ ਤੇਰੈ ਮਾਰਗਿ ਚਾਲੈ ॥ ਨੈਨ ਨਿਹਾਲੀ ਤਿਸੁ ਪੁਰਖ ਦਇਆਲੈ ॥ ਮਨੁ ਦੇਵਾ ਤਿਸੁ ਅਪੁਨੇ ਸਾਜਨ ਜਿਨਿ ਗੁਰ ਮਿਲਿ ਸੋ ਪ੍ਰਭੁ ਲਾਧੇ ਜੀਉ ॥੨॥ ਸੇ ਵਡਭਾਗੀ ਜਿਨਿ ਤੁਮ ਜਾਣੇ ॥ ਸਭ ਕੈ ਮਧੇ ਅਲਿਪਤ ਨਿਰਬਾਣੇ ॥ ਸਾਧ ਕੈ ਸੰਗਿ ਉਨਿ ਭਉਜਲੁ ਤਰਿਆ ਸਗਲ ਦੂਤ ਉਨਿ ਸਾਧੇ ਜੀਉ ॥੩॥ ਤਿਨ ਕੀ ਸਰਣਿ ਪਰਿਆ ਮਨੁ ਮੇਰਾ ॥ ਮਾਣੁ ਤਾਣੁ ਤਜਿ ਮੋਹੁ ਅੰਧੇਰਾ ॥ ਨਾਮੁ ਦਾਨੁ ਦੀਜੈ ਨਾਨਕ ਕਉ ਤਿਸੁ ਪ੍ਰਭ ਅਗਮ ਅਗਾਧੇ ਜੀਉ ॥੪॥੨੦॥੨੭॥**

*(ਅੰਗ ੧੦੨)*

**ਤਿਸੁ ਕੁਰਬਾਣੀ; ਜਿਨਿ ਤੂੰ ਸੁਣਿਆ ॥**

ਹੇ ਪਰਮੇਸ਼ਰ ! ਜਿਸ ਨੇ ਤੈਨੂੰ ਸ਼ਰਧਾ ਵਿਸ਼ਵਾਸ਼ ਰੂਪੀ ਕੰਨਾਂ ਦੁਆਰਾ ਸੁਣਿਆ ਹੈ, ਤਿਸ ਤੋਂ ਬਲਿਹਾਰ ਜਾਂਦੇ ਹਾਂ।

**ਤਿਸੁ ਬਲਿਹਾਰੀ; ਜਿਨਿ ਰਸਨਾ ਭਣਿਆ ॥**

ਜਿਨ੍ਹਾਂ ਨੇ ਪ੍ਰੀਤੀ ਰੂਪੀ ਰਸਨਾ ਸੇ ਉਚਾਰਨ ਕੀਤਾ ਹੈ, ਤਿਸ ਉਤੋਂ ਬਲਿਹਾਰ ਜਾਂਦੇ ਹਾਂ।

**ਵਾਰਿ ਵਾਰਿ ਜਾਈ ਤਿਸੁ ਵਿਟਹੁ; ਜੋ ਮਨਿ ਤਨਿ ਤੁਧੁ ਆਰਾਧੇ ਜੀਉ ॥੧॥**

ਹੇ ਪਰਮੇਸ਼ਰ ! ਜੋ ਆਪ ਨੂੰ ਮਨ ਕਰਕੇ ਤਨ ਕਰਕੇ ਅਰਾਧਦੇ ਹਨ। ਉਹਨਾਂ ਉਪਰੋਂ ਮਨ ਬਾਣੀ ਸਰੀਰ ਕਰਕੇ ਕੁਰਬਾਨ ਜਾਈਏ ਜੀ। ਜੋ ਮਨ ਦੇ ਸੰਕਲਪਾਂ ਨੂੰ ਛੱਡ ਕੇ :

ਪ੍ਰਮਾਣ : **[ਅਜਪਾ ਜਾਪੁ ਨ ਵੀਸਰੈ ਆਦਿ ਜੁਗਾਦਿ ਸਮਾਇ ॥]** (ਅੰਗ ੧੨੯੧)

ਪ੍ਰਮਾਣ : **[ਸਹਜੇ ਹੋਤਾ ਜਾਇ ਸੁ ਹੋਇ ॥ ਸਹਜਿ ਬੈਰਾਗੁ ਸਹਜੇ ਹੀ ਹਸਨਾ ॥]** (ਅੰਗ ੨੩੬)

ਪਰਾ ਬਾਣੀ ਦੁਆਰਾ ਸਿਮਰਨ ਕਰਦੇ ਹਨ।

ਪ੍ਰਮਾਣ : **[ਗੁਰਮੁਖਿ ਸਾਚੇ ਕਾ ਭਉ ਪਾਵੈ ॥ ਗੁਰਮੁਖਿ ਬਾਣੀ ਅਘੜੁ ਘੜਾਵੈ ॥]** (ਅੰਗ ੯੪੧)

ਮਨ ਵਿਕਾਰਾਂ ਤੋਂ ਘੜਿਆਂ ਜਾਂਦਾ ਹੈ। ਤਨ ਕਰਕੇ ਵੀ ਰੋਮ ਰੋਮ ਜਪਦੇ ਹਨ। ਉਹਨਾਂ ਤੋਂ ਬਲਿਹਾਰ ਜਾਂਦੇ ਹਾਂ।

**ਤਿਸੁ ਚਰਣ ਪਖਾਲੀ; ਜੋ ਤੇਰੈ ਮਾਰਗਿ ਚਾਲੈ ॥**

ਹੇ ਪ੍ਰਭੂ ! ਜੋ ਤੇਰੇ ਭਾਉ ਭਗਤੀ ਦੇ ਰਸਤੇ ਚਲਦੇ ਹਨ। ਚੇਤੇ ਕਰਦੇ ਰਹਿੰਦੇ ਹਨ। ਤਿਸ ਦੇ ਚਰਣ ਧੋਣਾ ਕਰੀਏ, ਤਿਸਦੇ ਚਰਣਾਂ ਦਾ ਪੱਖ ਲੈਣਾ ਕਰੀਏ, ਤਿਸ ਦੇ ਚਰਣਾਂ ਨੂੰ ਪੇਖਣਾ ਕਰਦੇ ਹਾਂ।

**ਨੈਨ ਨਿਹਾਲੀ; ਤਿਸੁ ਪੁਰਖ ਦਇਆਲੈ ॥**

ਤਿਸ ਦਿਆਲੂ ਪੁਰਖ ਤੱਤ ਬੇਤੇ ਦੇ ਨੇਤਰਾਂ ਨਾਲ ਦਰਸ਼ਨ ਕਰੀਏ।

**ਮਨੁ ਦੇਵਾ ਤਿਸੁ ਅਪੁਨੇ ਸਾਜਨ; ਜਿਨਿ ਗੁਰ ਮਿਲਿ ਸੋ ਪ੍ਰਭੁ ਲਾਧੇ ਜੀਉ ॥੨॥**

ਤਿਸ ਤੱਤ ਬੇਤੇ (ਸੱਜਣ) ਪਿਆਰੇ ਨੂੰ ਮਨ ਭੇਟਾ ਕਰ ਦੇਈਏ, ਜਿਸਨੇ ਗੁਰਾਂ ਨਾਲ ਮਿਲ ਕਰਕੇ ਉਸ ਪਰਮੇਸ਼ਰ ਨੂੰ ਲੱਭ ਲਿਆ ਹੈ, ਹੇ ਪਿਆਰੇ ਜੀ!

**ਸੇ ਵਡਭਾਗੀ; ਜਿਨਿ ਤੁਮ ਜਾਣੇ ॥**

ਉਹ ਵੱਡੇ ਭਾਗਾਂ ਵਾਲੇ ਹਨ ਜਿਨ੍ਹਾਂ ਨੇ ਹੇ ਪਰਮੇਸ਼ਰ! ਤੈਨੂੰ ਜਾਣਿਆ ਹੈ।

**ਸਭ ਕੈ ਮਧੇ; ਅਲਿਪਤ ਨਿਰਬਾਣੇ ॥**

ਉਹ ਵਡਭਾਗੀ ਤੱਤ ਬੇਤੇ ਸਭਨਾਂ ਵਿਚ ਰਹਿੰਦੇ ਹੋਏ ਵੀ ਨਿਰਲੇਪ ਹਨ ਤੇ (ਨਿਰਲੇਪ) ਦੁੱਖਾਂ ਤੋਂ ਰਹਿਤ ਹਨ।

ਪ੍ਰਮਾਣ : [**ਦੀਸਹਿ ਸਭ ਮਹਿ ਸਭ ਤੇ ਰਹਤੇ ॥ ਪਾਰਬ੍ਰਹਮ ਕਾ ਓਇ ਧਿਆਨੁ ਧਰਤੇ ॥੩॥**] (ਅੰਗ ੧੮੧)

ਉਹਨਾਂ ਦਾ ਧੇਯ* ਤਿਆਗ ਹੁੰਦਾ ਹੈ।

**ਸਾਧ ਕੈ ਸੰਗਿ ਉਨਿ ਭਉਜਲੁ ਤਰਿਆ; ਸਗਲ ਦੂਤ ਉਨਿ ਸਾਧੇ ਜੀਉ ॥੩॥**

ਸਾਧ ਸੰਗਤ ਵਿਚ ਮਿਲਕੇ ਉਹਨਾਂ ਨੇ ਭੈ ਦਾਇਕ ਸੰਸਾਰ ਨੂੰ ਭਗਤੀ ਰੂਪੀ ਤਾਰੀ ਮਾਰਕੇ ਤਰਿਆ ਹੈ। ਸਾਰੇ ਦੂਤ ਨੇਕਾਈਲ, ਮੇਕਾਈਲ, ਇਸਰਾਈਲ, ਜਬਰਾਈਲ, ਆਦਿਕ ਸਾਧ ਲਏ ਹਨ। ਕਾਮ ਕਰੋਧ ਦੂਤ ਵੀ ਸਾਧ ਲਏ ਹਨ ਜੀ।

**ਤਿਨ ਕੀ ਸਰਣਿ ਪਰਿਆ; ਮਨੁ ਮੇਰਾ ॥**

ਤਿਨ੍ਹਾਂ ਮਹਾਤਮਾਂ ਦੀ ਸ਼ਰਨ ਵਿਚ ਮੇਰਾ ਮਨ ਪਇਆ ਹੈ।

**ਮਾਣੁ ਤਾਣੁ; ਤਜਿ ਮੋਹੁ ਅੰਧੇਰਾ ॥**

ਜੋ ਮਨ ਦਾ ਮਾਣ, ਤਨ ਦਾ ਤਾਣ ਅਤੇ ਮੋਹ ਦੇ ਅੰਧੇਰੇ ਨੂੰ ਛੱਡਣ ਵਾਲੇ ਜੋ ਸੰਤ ਹਨ।

**ਨਾਮੁ ਦਾਨੁ ਦੀਜੈ ਨਾਨਕ ਕਉ; ਤਿਸੁ ਪ੍ਰਭ ਅਗਮ ਅਗਾਧੇ ਜੀਉ ॥੪॥੨੦॥੨੭॥**

ਗੁਰੂ ਜੀ ਮੰਗਣ ਦੀ ਜਾਚ ਦਸਦੇ ਹਨ, ਹੇ ਗੁਰੂ ਜੀ ਤਿਸ ਅਗਮ ਅਗਾਧ ਪਰਮੇਸ਼ਰ ਦੇ ਨਾਮ ਦਾ ਦਾਨ ਬਖਸ਼ੋ ਜੀ। **ਵਾ:** ਤਿਸ ਅਗਮ ਅਗਾਧ ਪਰਮੇਸ਼ਰ ਪਾਸੋਂ ਮੰਗੋ, ਕਿ ਹੇ ਪਰਮੇਸ਼ਰ ਨਾਮ ਦਾ ਦਾਨ ਦੇਵੋ, ਹੇ ਪਿਆਰੇ ਜੀ!

---

* *ਧੇਯ—ਭਾਵ ਨਿਸ਼ਾਨਾਂ*

**ਮਾਝ ਮਹਲਾ ੫ ॥**

**ਤੂੰ ਪੇਡੁ ਸਾਖ ਤੇਰੀ ਫੂਲੀ ॥ ਤੂੰ ਸੂਖਮੁ ਹੋਆ ਅਸਥੂਲੀ ॥ ਤੂੰ ਜਲਨਿਧਿ ਤੂੰ ਫੇਨੁ ਬੁਦਬੁਦਾ ਤੁਧੁ ਬਿਨੁ ਅਵਰੁ ਨ ਭਾਲੀਐ ਜੀਉ ॥੧॥ ਤੂੰ ਸੂਤੁ ਮਣੀਏ ਭੀ ਤੂੰਹੈ ॥ ਤੂੰ ਗੰਠੀ ਮੇਰੁ ਸਿਰਿ ਤੂੰਹੈ ॥ ਆਦਿ ਮਧਿ ਅੰਤਿ ਪ੍ਰਭੁ ਸੋਈ ਅਵਰੁ ਨ ਕੋਇ ਦਿਖਾਲੀਐ ਜੀਉ ॥੨॥ ਤੂੰ ਨਿਰਗੁਣੁ ਸਰਗੁਣੁ ਸੁਖਦਾਤਾ ॥ ਤੂੰ ਨਿਰਬਾਣੁ ਰਸੀਆ ਰੰਗਿ ਰਾਤਾ ॥ ਅਪਣੇ ਕਰਤਬ ਆਪੇ ਜਾਣਹਿ ਆਪੇ ਤੁਧੁ ਸਮਾਲੀਐ ਜੀਉ ॥੩॥ ਤੂੰ ਠਾਕੁਰੁ ਸੇਵਕੁ ਫੁਨਿ ਆਪੇ ॥ ਤੂੰ ਗੁਪਤੁ ਪਰਗਟੁ ਪ੍ਰਭ ਆਪੇ ॥ ਨਾਨਕ ਦਾਸੁ ਸਦਾ ਗੁਣ ਗਾਵੈ ਇਕ ਭੋਰੀ ਨਦਰਿ ਨਿਹਾਲੀਐ ਜੀਉ ॥੪॥੨੧॥੨੮॥**

*(ਅੰਗ ੧੦੨)*

**ਤੂੰ ਪੇਡੁ; ਸਾਖ ਤੇਰੀ ਫੂਲੀ ॥**

**ਪਹਿਲਾ ਅਰਥ :** ਭੂਮਾ* ਰੂਪ ਬ੍ਰਹਮ ਬੀਜ ਹੈ, ਈਸ਼ਰ ਬੀਜ ਹੈ, ਹਿਰਨ ਅੰਕੂਰ ਹੈ, ਵੈਰਾਟ ਮੁੱਢ ਹੈ, (ਸਾਖ) ਸਾਤਕੀ, ਰਾਜਸੀ, ਤਾਮਸੀ, ਲੋਕ ਟਾਹਣੀਆਂ ਹਨ; ਉਪਾਸ਼ਕ ਫੁੱਲ ਹਨ, ਤੱਤ ਬੇਤੇ ਫਲ ਹਨ।

**ਦੂਸਰਾ ਅਰਥ :** (ਮੁਢ) ਵੈਰਾਟ ਰੂਪ ਮੁਢ ਹੈ; ਤਿੰਨ ਗੁਣ ਸਾਖਾਂ ਹਾਨ, ਜੋ ਪ੍ਰਫੁੱਲਤ ਹੋ ਰਹੀਆਂ ਹਨ। ਬ੍ਰਹਮਾ ਪੱਤਰੇ, ਵਿਸ਼ਨੂੰ ਟਾਹਣੀਆਂ, ਸ਼ਿਵਜੀ ਫੂਲ ਹੈ, ਬ੍ਰਹਮ ਗਿਆਨੀ ਫਲ ਹੈ।

**ਤੀਸਰਾ ਅਰਥ :** ਤੂੰ ਬ੍ਰਹਮ ਰੂਪ ਮੁੱਢ ਹੈ, ਸਿੱਖਾਂ ਦੇ ਰਿਦਿਆਂ ਵਿਚ ਕਰਣਾ, ਮੁੱਦਤਾ, ਅਪੇਖਿਆ, ਮੈਤਰੀ, ਆਦਿ ਟੈਹਿਣੀਆਂ ਫਲ ਰਹੀਆਂ ਹਨ।

**ਚੌਥਾ ਅਰਥ :** ਤੂੰ (ਪੇਡੁ) : ਕਾਰਨ ਰੂਪ ਮੁੱਢ ਹੈ, ਭਗਤ ਸਾਖਾਂ ਹਨ, ਬ੍ਰਹਮ ਗਿਆਨੀ ਫੁਲ ਹਨ, ਗਿਆਨ ਦੀ ਮਹਿਕ ਦਿੰਦੇ ਹਨ।

**ਤੂੰ ਸੂਖਮੁ; ਹੋਆ ਅਸਥੂਲੀ ॥**

ਤੂੰ ਹੀ ਸੂਖਮ ਹਿਰਨ ਗਰਭ ਰੂਪ ਹੈ, ਤੂੰ ਹੀ ਸਥੂਲ ਵੈਰਾਟ ਰੂਪ ਹੈਂ। **ਵਾ:** ਤੂੰ ਹੀ ਨਿਰਗੁਣ ਸੂਖਮ ਰੂਪ ਹੈ, ਤੂੰ ਹੀ ਸਰਗੁਣ ਸਥੂਲ ਰੂਪ ਹੈਂ,

**ਤੂੰ ਜਲਨਿਧਿ ਤੂੰ ਫੇਨੁ ਬੁਦਬੁਦਾ; ਤੁਧੁ ਬਿਨੁ ਅਵਰੁ ਨ ਭਾਲੀਐ ਜੀਉ ॥੧॥**

ਹੇ ਪ੍ਰਭੂ ਤੂੰ ਸਮੁੰਦਰ ਵੀ ਝੱਗ ਵੀ, ਬੁਲਬੁਲੇ ਵੀ ਆਪ ਹੀ ਹੈਂ। **ਵਾ:** ਸਾਗਰ ਰੂਪ ਬ੍ਰਹਮ ਵੀ ਤੂੰ ਹੈ, ਸਰੀਰਾਂ ਰੂਪੀ ਝੱਗ, ਜੀਵਾਂ ਰੂਪੀ ਬੁਲਬੁਲੇ ਤੂੰ ਹੀ ਹੈਂ। **ਵਾ:** ਮਾਇਆ ਸਬਲ ਸਮੁੰਦਰ, ਬ੍ਰਹਮਾ ਵਿਸ਼ਨੂੰ ਸ਼ਿਵਜੀ ਦੀਆਂ ਦੇਹਾਂ ਝੱਗ ਰੂਪ ਹਨ। ਜੀਵਾਂ ਰੂਪ ਬੁਲਬੁਲੇ ਸਭ ਆਪ ਹੀ ਹੈਂ।

**ਦੂਸਰਾ ਅਰਥ :** ਬ੍ਰਹਮ ਰੂਪ ਸਾਗਰ, ਉਪਾਸ਼ਿਕ ਰੂਪ ਝੱਗ, ਬੁਲਬੁੱਲੇ ਰੂਪੀ ਸਾਖੀ ਚੇਤਨ ਵੀ ਸਭ ਆਪ ਤੂੰ ਹੀ ਹੈਂ। ਸੰਸਾਰ ਵਿਚ ਤੇਰੇ ਬਿਨਾਂ ਹੋਰ ਕੋਈ ਵੀ ਭਾਲਣ ਨੂੰ ਨਹੀਂ ਹੈ, ਹੇ ਪਿਆਰੇ ਜੀ!

**ਤੂੰ ਸੂਤੁ; ਮਣੀਏ ਭੀ ਤੂੰਹੈ ॥ ਤੂੰ ਗੰਠੀ; ਮੇਰੁ ਸਿਰਿ ਤੂੰਹੈ ॥**

ਹੇ ਪਰਮੇਸ਼ਰ ਸੂਤਰ ਵੀ ਤੂੰ ਹੈ ਤੇ ਮਣਕੇ ਵੀ ਤੂੰ ਹੈ, ਗੰਢਾਂ ਵੀ ਤੂੰ ਹੈ ਤੇ ਮੇਰੂ ਮਣਕਾ ਸ਼੍ਰੋਮਣੀ ਵੀ ਤੂੰ ਹੈ।

---

* *ਭੂਮਾਂ ਬ੍ਰਹਮ=ਬ੍ਰਹਮ ਨੂੰ ਧਰਤੀ ਮੰਨ ਕਰਕੇ ਉਸਨੂੰ ਭੂਮਾਂ ਬ੍ਰਹਮ ਕਹਿੰਦੇ ਹਨ। ਈਸ਼ਰ=ਚੇਤਨ ਦਾ ਪ੍ਰਤੀਬਿੰਬ ਮਾਇਆ ਤੇ ਪੈਣ ਕਰਕੇ ਮਾਇਆ ਸਬਲ ਈਸ਼ਰ ਕਹਾਇਆ। ਸਬਲ=ਸਹਿਤ ਬਲ ਦੇ।*

**ਦੂਸਰਾ ਅਰਥ :** ਚੇਤਨ ਸੱਤਾ ਰੂਪੀ ਸੂਤ ਦਾ ਧਾਗਾ ਵੀ ਤੂੰ ਹੈਂ, ਦੇਹਾਂ ਰੂਪੀ ਮਣਕੇ ਵੀ ਤੂੰ ਹੈ, ਬਰਨਾ ਆਸ਼ਰਮਾਂ ਦੀਆਂ ਗੰਢਾਂ ਵੀ ਤੂੰ ਹੈ, ਇਨ੍ਹਾਂ ਸਭਨਾਂ ਉਪਰ (ਮੇਰੁ) ਬ੍ਰਹਮਾ ਸ਼੍ਰੋਮਣੀ ਵੀ ਤੂੰ ਹੈ। ਜਾਂ (ਮੇਰੁ ਸਿਰ) ਸੁਮੇਰ ਵੱਤ ਅਚੱਲ ਸ਼੍ਰੋਮਣੀ ਤੂੰ ਹੀ ਹੈ।

**ਪ੍ਰਮਾਣ :** **[ਬ੍ਰਹਮਾ ਬਿਸਨੁ ਸਿਰੇ ਤੈ ਅਗਨਤ ਤਿਨ ਕਉ ਮੋਹੁ ਭਯਾ ਮਨ ਮਦ ਕਾ ॥]** (ਅੰਗ ੧੪੦੩)

**ਆਦਿ ਮਧਿ ਅੰਤਿ ਪ੍ਰਭੁ ਸੋਈ; ਅਵਰੁ ਨ ਕੋਇ ਦਿਖਾਲੀਐ ਜੀਉ ॥੨॥**

ਜਦੋਂ ਤੱਤ ਰਚੇ ਨਹੀਂ ਸਨ, ਉਸ ਵੇਲੇ ਆਦਿ ਵਿਚ ਸੀ, ਫਿਰ ਸ੍ਰਿਸ਼ਟੀ ਦੇ ਵਿਚ ਵੀ ਹੈ, ਅੱਗੇ ਜਦੋਂ ਪਰਲੋ ਕਰੇਗਾ ਉਦੋਂ ਵੀ ਪ੍ਰਭੂ ਸੋਈ ਹੋਵੇਗਾ। **ਵਾ:** ਆਦਿ ਵਿਚ ਅਧਿਸ਼ਟਾਨ ਰੂਪ ਹੈ, ਮਧ ਵਿਚ ਵਿਆਪਕ ਰੂਪ ਹੈ, ਅੰਤ ਨੂੰ ਵੀ ਸਿਧਾਂਤ ਰੂਪ ਪਰਮੇਸ਼ਰ ਸੋਈ ਹੋਵੇਗਾ। ਤੱਤ ਵੇਤਿਆਂ ਦੀ ਨਜ਼ਰ ਵਿਚ ਹੋਰ ਕੋਈ ਆਉਂਦਾ ਹੀ ਨਹੀਂ ਹੈ, ਸਾਰੇ ਪਰਮੇਸ਼ਰ ਹੀ ਤਿੰਨੇ ਕਾਲ ਦਿੱਸਦਾ ਹੈ। ਜੇ ਕੋਈ ਹੋਰ ਹੈ ਤਾਂ ਦਿਖਾਉ ਜੀ, ਉਸ ਪ੍ਰਭੂ ਨੂੰ ਹੀ ਦੇਖਦੇ ਹਾਂ, ਹੇ ਪਿਆਰੇ ਜੀ!

**ਤੂੰ ਨਿਰਗੁਣੁ; ਸਰਗੁਣੁ ਸੁਖਦਾਤਾ ॥**

ਤੂੰ ਹੀ ਨਿਰਗੁਣ ਸਰੂਪ ਹੈਂ ਤੂੰ ਹੀ ਸਰਗੁਣ ਸਰੂਪ ਹੋ ਕੇ ਸੁੱਖਾਂ ਦਾ ਦਾਤਾ ਹੈਂ।

**ਦੂਸਰਾ ਅਰਥ:** ਤਿੰਨ ਗੁਣ ਰਹਿਤ ਨਿਰਗੁਣ ਤੂੰ ਹੈ, ਮਾਇਆ ਸਬਲ ਸਰਗੁਣ ਸਰੂਪ ਸੁੱਖਾਂ ਦਾ ਦਾਤਾ ਵੀ ਤੂੰ ਹੈ।

**ਤੂੰ ਨਿਰਬਾਣੁ; ਰਸੀਆ ਰੰਗਿ ਰਾਤਾ ॥**

ਤੂੰ ਹੀ (ਨਿਰਬਾਣੁ) ਦੁੱਖਾਂ ਤੋਂ ਰਹਿਤ ਹੈ, ਆਦਤਾਂ, ਵਾਸ਼ਨਾਂ ਤੋਂ ਰਹਿਤ ਹੈ। ਤੂੰ ਹੀ ਬ੍ਰਹਮ ਗਿਆਨੀ ਰੂਪ ਬ੍ਰਹਮਾਨੰਦ ਰਸ ਨੂੰ ਲੈਣ ਵਾਲਾ ਰਸੀਆ ਹੈ, ਤੂੰ ਹੀ ਜਗਿਆਸੂ ਰੂਪ ਪ੍ਰੇਮ ਰੰਗ ਵਿਚ ਰੱਤਿਆ ਹੈ, **ਵਾ:** ਤੂੰ ਹੀ ਰਸੀਆ ਗੁਰੂ ਰੂਪ ਹੈਂ ਤੇ ਤੂੰ ਹੀ ਪ੍ਰੇਮ ਰੰਗ ਵਿਚ ਰੱਤਿਆ ਸਿੱਖ ਹੈ।

**ਅਪਣੇ ਕਰਤਬ ਆਪੇ ਜਾਣਹਿ; ਆਪੇ ਤੁਧੁ ਸਮਾਲੀਐ ਜੀਉ ॥੩॥**

ਆਪਣੇ ਉਤਪਤਿ ਲੈਤਾ ਦੇ ਕੰਮ, ਰੋਜ਼ੀ ਆਦਿਕ ਦੇ ਕਰਤੱਬ ਆਪ ਹੀ ਜਾਣਦਾ ਹੈ। ਆਪ ਹੀ ਤੂੰ ਸੰਭਾਲ ਕਰਦਾ ਹੈ, ਆਪ ਹੀ ਸਭ ਵਿਚ ਆਉਣ ਵਾਲਾ ਹੈ।

**ਤੂੰ ਠਾਕੁਰੁ; ਸੇਵਕੁ ਫੁਨਿ ਆਪੇ ॥**

ਤੂੰ ਆਪੇ (ਠਾਕੁਰ) ਈਸ਼ਰ ਹੈ, ਆਪੇ ਹੀ (ਸੇਵਕ) ਜੀਵ ਰੂਪ ਹੈ। ਵਾ-ਗੁਰੂ ਆਪ ਹੈਂ ਤੇ ਸਿੱਖ ਰੂਪ ਵੀ ਆਪ ਹੈਂ। ਵਾ-(ਠਾਕੁਰ) ਪ੍ਰਬੁੱਧ ਚੇਤਨ ਰੂਪ ਠਾਕੁਰ ਵੀ ਆਪ ਹੈਂ ਤੇ ਅ-ਪ੍ਰਬੁੱਧ ਚੇਤਨ ਰੂਪ ਸੇਵਕ ਵੀ ਤੂੰ ਆਪ ਹੀ ਹੈਂ।

**ਤੂੰ ਗੁਪਤੁ; ਪਰਗਟੁ ਪ੍ਰਭ ਆਪੇ ॥**

ਤੂੰ ਨਿਰਗੁਣ ਰੂਪ ਵਿਚ ਗੁਪਤ ਹੈਂ ਤੇ ਸਰਗੁਣ ਸਰੂਪ ਵਿਚ ਪ੍ਰਗਟ ਵੀ ਆਪ ਹੈ। **ਵਾ :** ਅਗਿਆਨੀਆਂ ਦੇ ਅੰਦਰ ਗੁਪਤ ਹੈ, ਹੇ ਪ੍ਰਭੂ ਤੂੰ ਆਪ ਹੀ ਗਿਆਨੀਆਂ ਦੇ ਅੰਦਰ ਸਾਖਿਆਤ ਪ੍ਰਗਟ ਹੈਂ।

**ਨਾਨਕ ਦਾਸੁ ਸਦਾ ਗੁਣ ਗਾਵੈ; ਇਕ ਭੋਰੀ ਨਦਰਿ ਨਿਹਾਲੀਐ ਜੀਉ ॥੪॥੨੧॥੨੮॥**

ਦਾਸਾ ਭਾਵ ਧਾਰਕੇ ਗੁਰੂ ਜੀ ਕਹਿੰਦੇ ਹਨ ਸਦਾ ਤੇਰੇ ਗੁਣਾਂ ਨੂੰ ਗਾਉਂਦੇ ਰਹੀਏ। ਹੇ ਪਰਮੇਸ਼ਰ ਸਾਡੇ ਵੱਲ ਇਕ ਭੋਰਾ ਕੁ ਕਿਰਪਾ ਦੀ ਨਜ਼ਰ ਨਾਲ (ਨਿਹਾਲੀਐ) ਦੇਖਣਾ ਕਰੋ ਜੀ। **ਵਾ:** ਸਾਡੀ ਬ੍ਰਿਤੀ ਭੋਲੀ ਹੈ; ਕਿਰਪਾ ਦੀ ਨਜ਼ਰ ਨਾਲ ਦੇਖਕੇ (ਭੋਰੀ) ਪ੍ਰਕਾਸ਼ ਸਹਿਤ ਕਰ ਦੇਵੋ, ਹੇ ਪਿਆਰੇ ਜੀ!

**ਮਾਝ ਮਹਲਾ ੫ ॥**

**ਸਫਲ ਸੁ ਬਾਣੀ ਜਿਤੁ ਨਾਮੁ ਵਖਾਣੀ ॥ ਗੁਰ ਪਰਸਾਦਿ ਕਿਨੈ ਵਿਰਲੈ ਜਾਣੀ ॥ ਧੰਨੁ ਸੁ ਵੇਲਾ ਜਿਤੁ ਹਰਿ ਗਾਵਤ ਸੁਨਣਾ ਆਏ ਤੇ ਪਰਵਾਨਾ ਜੀਉ ॥੧॥ ਸੇ ਨੇਤ੍ਰ ਪਰਵਾਣੁ ਜਿਨੀ ਦਰਸਨੁ ਪੇਖਾ ॥ ਸੇ ਕਰ ਭਲੇ ਜਿਨੀ ਹਰਿ ਜਸੁ ਲੇਖਾ ॥ ਸੇ ਚਰਣ ਸੁਹਾਵੇ ਜੋ ਹਰਿ ਮਾਰਗਿ ਚਲੇ ਹਉ ਬਲਿ ਤਿਨ ਸੰਗਿ ਪਛਾਣਾ ਜੀਉ ॥੨॥ ਸੁਣਿ ਸਾਜਨ ਮੇਰੇ ਮੀਤ ਪਿਆਰੇ ॥ ਸਾਧਸੰਗਿ ਖਿਨ ਮਾਹਿ ਉਧਾਰੇ ॥ ਕਿਲਵਿਖ ਕਾਟਿ ਹੋਆ ਮਨੁ ਨਿਰਮਲੁ ਮਿਟਿ ਗਏ ਆਵਣ ਜਾਣਾ ਜੀਉ ॥੩॥ ਦੁਇ ਕਰ ਜੋੜਿ ਇਕੁ ਬਿਨਉ ਕਰੀਜੈ ॥ ਕਰਿ ਕਿਰਪਾ ਡੁਬਦਾ ਪਥਰੁ ਲੀਜੈ ॥ ਨਾਨਕ ਕਉ ਪ੍ਰਭ ਭਏ ਕ੍ਰਿਪਾਲਾ ਪ੍ਰਭ ਨਾਨਕ ਮਨਿ ਭਾਣਾ ਜੀਉ ॥੪॥੨੨॥੨੯॥**

*(ਅੰਗ ੧੦੩)*

**ਸਫਲ ਸੁ ਬਾਣੀ; ਜਿਤੁ ਨਾਮੁ ਵਖਾਣੀ ॥**

ਹੇ ਭਾਈ ਉਹ ਬਾਨੀ ਸਫਲੀ ਹੈ, ਜਿਸ ਨਾਲ ਪਰਮੇਸ਼ਰ ਦਾ ਨਾਮ ਕਥਨ ਕੀਤਾ ਜਾਵੇ। **ਵਾ:** ਉਹ ਬਾਨੀ ਪੜ੍ਹੀ ਹੋਈ ਸਫਲੀ ਹੈ, ਜੋ ਪਰਮੇਸ਼ਰ ਦੇ ਨਾਮ ਨੂੰ ਕਥਨ ਕਰਦੀ ਹੈ। **ਵਾ** : ਸਹਿਤ ਗਿਆਨ ਫਲ ਦੇ ਉਹ ਬਾਨੀ ਹੈ ਜੋ ਨਾਮ ਦਾ ਕਥਨ ਕਰਦੀ ਹੈ।

**ਗੁਰ ਪਰਸਾਦਿ; ਕਿਨੈ ਵਿਰਲੈ ਜਾਣੀ ॥**

ਗੁਰਾਂ ਦੀ ਕਿਰਪਾ ਕਰਕੇ ਕਿਸੇ ਵਿਰਲੇ ਗੁਰਮੁਖ ਨੇ ਗੁਰਬਾਣੀ ਨੂੰ ਜਾਣਿਆ ਹੈ।

**ਧੰਨੁ ਸੁ ਵੇਲਾ, ਜਿਤੁ ਹਰਿ ਗਾਵਤ ਸੁਨਣਾ;**

ਧੰਨ ਉਹ (ਵੇਲਾ) ਚਾਰ ਘੜੀ ਦਾ ਹੈ, ਜਿਸ ਵਿਚ ਹਰੀ ਪਰਮੇਸ਼ਰ ਦੇ ਕੀਰਤਨ ਨੂੰ ਗਾਉਣਾ ਤੇ ਸੁਨਣਾ ਹੈ। ਜੋ ਪ੍ਰੀਤੀ ਰੂਪੀ ਰਸਨਾ ਨਾਲ ਗਾਉਂਦੇ ਹਨ।

**ਆਏ ਤੇ ਪਰਵਾਨਾ ਜੀਉ ॥੧॥**

ਉਹੀ ਪੁਰਸ਼ ਸੰਗਤ ਵਿਚ ਆਏ ਹੋਏ, ਮਨੁੱਖਾ ਜਨਮ ਵਿਚ ਆਏ ਹੋਏ ਪ੍ਰਵਾਣਨੀਕ ਹਨ ਹੇ ਪਿਆਰੇ ਜੀ !

**ਸੇ ਨੇਤ੍ਰ ਪਰਵਾਣੁ; ਜਿਨੀ ਦਰਸਨੁ ਪੇਖਾ ॥**

ਉਹ ਨੇਤਰ ਵੈਰਾਗ ਬਿਬੇਕ ਰੂਪ ਵੀ ਪ੍ਰਵਾਣਨੀਕ ਹਨ, ਜਿਨ੍ਹਾਂ ਨਾਲ ਹਰੀ ਦਾ ਦਰਸ਼ਨ ਦੇਖੀਦਾ ਹੈ। ਪ੍ਰੱਤਖ ਨੇਤਰ ਵੀ ਪ੍ਰਵਾਣ ਹਨ। ਪ੍ਰੋਖ ਅਪਰੋਖ ਨੇਤਰ ਵੀ ਪ੍ਰਵਾਣ ਹਨ।

**ਸੇ ਕਰ ਭਲੇ; ਜਿਨੀ ਹਰਿ ਜਸੁ ਲੇਖਾ ॥**

ਉਹ ਹੱਥ ਭਲੇ ਚੰਗੇ ਹਨ ਜਿਨ੍ਹਾਂ ਨੇ ਹਰੀ ਦਾ ਜੱਸ ਲਿਖਿਆ ਹੈ। ਭਾਈ ਗੁਰਦਾਸ ਜੀ, ਭਾਈ ਮਨੀ ਸਿੰਘ ਜੀ ਤੇ ਬਾਬਾ ਦੀਪ ਸਿੰਘ ਜੀ ਦੇ ਹੱਥ ਧੰਨ ਹਨ। **ਵਾ:** ਉਹਨਾਂ ਦੇ ਪ੍ਰੇਮ ਹੱਥ ਵੀ ਚੰਗੇ ਹਨ, ਜਿਨ੍ਹਾਂ ਨੇ ਹਰੀ ਦੇ ਜੱਸ ਨੂੰ ਹਿਰਦੇ ਕਾਗਜ਼ ਪਰ ਚਿੱਤ ਨੂੰ ਲਿਖਾਰੀ ਬਣਾਕੇ, ਸ਼ਰਧਾ ਰੂਪੀ ਕਲਮ ਵਾ ਪਿੰਨ ਨਾਲ ਲਿਖਿਆ ਹੈ।

**ਸੇ ਚਰਣ ਸੁਹਾਵੇ, ਜੋ ਹਰਿ ਮਾਰਗਿ ਚਲੇ;**

ਉਹ ਪੈਰ ਵੀ ਸੋਭਨੀਕ ਹਨ ਜੋ ਹਰੀ ਦੇ ਸੰਗਤ ਦੇ ਰਸਤੇ ਚੱਲੇ ਹਨ **ਵਾ:** ਨਿਹਚੇ ਰੂਪੀ ਚਰਨ, ਮਨ ਬੁੱਧ ਰੂਪੀ ਚਰਨ ਸੋਭਨੀਕ ਹਨ, ਜੋ ਹਰੀ ਦੇ ਭਾਉ ਭਗਤੀ ਦੇ ਰਸਤੇ, ਪ੍ਰਮਾਰਥ ਦੇ ਰਸਤੇ ਚੱਲੇ ਹਨ।

**ਹਉ ਬਲਿ ਤਿਨ ਸੰਗਿ ਪਛਾਣਾ ਜੀਉ ॥੨॥**

ਤਿਨਾਂ ਗੁਰਮੁਖਾਂ ਤੋਂ ਬਲਿਹਾਰ ਜਾਂਦੇ ਹਾਂ ਜਿਨ੍ਹਾਂ ਦੀ ਸੰਗਤ ਕਰਕੇ ਪ੍ਰਭੂ ਨੂੰ ਪਛਾਣਦੇ ਹਾਂ ਜੀ। **ਵਾ:** ਤਿਨ੍ਹਾਂ ਦੀ ਸੰਗਤ ਕਰਕੇ ਹੀ ਬਿਬੇਕ ਦੇ ਬਲ ਨੂੰ ਪਛਾਣਦੇ ਹਾਂ ਜੀ।

**ਸੁਣਿ ਸਾਜਨ; ਮੇਰੇ ਮੀਤ ਪਿਆਰੇ ॥**

ਹੇ ਮੇਰੇ (ਸਜਣ) ਸ੍ਰਵਣ ਮੰਨਣ ਆਦਿ ਵਾਲੇ (ਮੀਤ) ਵੈਰਾਗ ਬਿਬੇਕ ਆਦਿ ਵਾਲੇ (ਪਿਆਰੇ) ਤੱਤ ਬੇਤਿਓ ਸੁਨਣਾ ਕਰੋ।

**ਸਾਧਸੰਗਿ; ਖਿਨ ਮਾਹਿ ਉਧਾਰੇ ॥**

ਜੋ ਸਾਧ ਸੰਗਤ ਕਰਦੇ ਹਨ, ਉਹਨਾਂ ਨੂੰ ਗੁਰੂ ਜੀ ਉਧਾਰਦੇ ਹਨ ਇਕ ਖਿਨ ਵਿਚ ਹੀ।

**ਕਿਲਵਿਖ ਕਾਟਿ ਹੋਆ ਮਨੁ ਨਿਰਮਲੁ; ਮਿਟਿ ਗਏ ਆਵਣ ਜਾਣਾ ਜੀਉ ॥੩॥**

ਗੁਰਾਂ ਨੇ ਉਹਨਾਂ ਦੇ ਕਿਲਵਿਖ ਪਾਪ ਕੱਟ ਦਿੱਤੇ ਹਨ ਤੇ ਮਨ, ਮਲ, ਵਿਖਸ਼ੇਪ ਦੀ ਮੈਲ ਤੋਂ ਉੱਜਲ ਹੋ ਗਿਆ ਹੈ। ਸੰਸਾਰ ਵਿਚ ਜੂਨਾਂ ਵਿਚ ਆਉਣਾ ਜਾਣਾ ਮਿਟ ਗਿਆ ਹੈ, ਹੇ ਪਿਆਰੇ ਜੀ। ਐਸੇ ਬੇਨਤੀ ਕਰੋ:

**ਦੁਇ ਕਰ ਜੋੜਿ; ਇਕੁ ਬਿਨਉ ਕਰੀਜੈ ॥**

ਦੋਨੋਂ ਮਨ ਬੁਧ ਰੂਪੀ ਹੱਥ ਜੋੜ ਕਰਕੇ, ਇਕ ਬੇਨਤੀ ਕਰੋ।

**ਕਰਿ ਕਿਰਪਾ; ਡੁਬਦਾ ਪਥਰੁ ਲੀਜੈ ॥**

ਹੇ ਪਰਮੇਸ਼ਰ ਕਿਰਪਾ ਕਰਕੇ ਮਨ ਰੂਪੀ ਪੱਥਰ ਨੂੰ ਸੰਸਾਰ ਵਿਚ ਡੁੱਬਦੇ ਨੂੰ ਤਾਰ ਲਵੋ ਜੀ।

**ਨਾਨਕ ਕਉ ਪ੍ਰਭ ਭਏ ਕ੍ਰਿਪਾਲਾ; ਪ੍ਰਭ ਨਾਨਕ ਮਨਿ ਭਾਣਾ ਜੀਉ ॥੪॥੨੨॥੨੯॥**

ਗੁਰੂ ਜੀ ਕਹਿੰਦੇ ਹਨ ਕਿ ਜਦੋਂ ਪ੍ਰਭੂ ਜੀ ਕਿਰਪਾਲੂ ਹੋਏ ਤਾਂ ਮਨ ਵਿਚ ਭਾਣਾ ਮੰਨਿਆ ਹੈ ਜਦੋਂ ਤੈਨੂੰ ਭਾ ਗਏ ਤਾਂ ਆਪ ਕਿਰਪਾਲੂ ਹੋ ਗਏ ਸੀ। ਹੇ ਪਿਆਰੇ ਸਤਿਗੁਰੂ ਜੀ !

## ਮਾਝ ਮਹਲਾ ੫ ॥

ਅੰਮ੍ਰਿਤ ਬਾਣੀ ਹਰਿ ਹਰਿ ਤੇਰੀ ॥ ਸੁਣਿ ਸੁਣਿ ਹੋਵੈ ਪਰਮ ਗਤਿ ਮੇਰੀ ॥ ਜਲਨਿ ਬੁਝੀ ਸੀਤਲੁ ਹੋਇ ਮਨੂਆ ਸਤਿਗੁਰ ਕਾ ਦਰਸਨੁ ਪਾਏ ਜੀਉ ॥੧॥ ਸੂਖੁ ਭਇਆ ਦੁਖੁ ਦੂਰਿ ਪਰਾਨਾ ॥ ਸੰਤ ਰਸਨ ਹਰਿ ਨਾਮੁ ਵਖਾਨਾ ॥ ਜਲ ਥਲ ਨੀਰਿ ਭਰੇ ਸਰ ਸੁਭਰ ਬਿਰਥਾ ਕੋਇ ਨ ਜਾਏ ਜੀਉ ॥੨॥ ਦਇਆ ਧਾਰੀ ਤਿਨਿ ਸਿਰਜਨਹਾਰੇ ॥ ਜੀਅ ਜੰਤ ਸਗਲੇ ਪ੍ਰਤਿਪਾਰੇ ॥ ਮਿਹਰਵਾਨ ਕਿਰਪਾਲ ਦਇਆਲਾ ਸਗਲੇ ਤ੍ਰਿਪਤਿ ਅਘਾਏ ਜੀਉ ॥੩॥ ਵਣੁ ਤ੍ਰਿਣੁ ਤ੍ਰਿਭਵਣੁ ਕੀਤੋਨੁ ਹਰਿਆ ॥ ਕਰਣਹਾਰਿ ਖਿਨ ਭੀਤਰਿ ਕਰਿਆ ॥ ਗੁਰਮੁਖਿ ਨਾਨਕ ਤਿਸੈ ਅਰਾਧੇ ਮਨ ਕੀ ਆਸ ਪੁਜਾਏ ਜੀਉ ॥੪॥੨੩॥੩੦॥

(ਅੰਗ ੧੦੩)

**ਅੰਮ੍ਰਿਤ ਬਾਣੀ; ਹਰਿ ਹਰਿ ਤੇਰੀ ॥**

ਹੇ ਹਰੀ ਤੇਰੀ ਹਰਿ ਹਰਿ ਨਾਮ ਦੀ ਬਾਣੀ ਅਮਰ ਕਰਨ ਵਾਲੀ ਅੰਮ੍ਰਿਤ ਰੂਪ ਹੈ।

**ਸੁਣਿ ਸੁਣਿ; ਹੋਵੈ ਪਰਮ ਗਤਿ ਮੇਰੀ ॥**

ਸ਼ਰਧਾ ਵਿਸ਼ਵਾਸ ਰੂਪੀ ਕੰਨਾਂ ਨਾਲ ਸੁਣ ਸੁਣ ਕੇ ਮੇਰੀ ਕਲਿਆਣ ਹੁੰਦੀ ਹੈ।

**ਜਲਨਿ ਬੁਝੀ ਸੀਤਲੁ ਹੋਇ ਮਨੂਆ; ਸਤਿਗੁਰ ਕਾ ਦਰਸਨੁ ਪਾਏ ਜੀਉ ॥੧॥**

ਈਰਖਾ ਦੀ, ਤ੍ਰਿਸ਼ਨਾ ਦੀ ਜਲਣ, ਕਾਮ ਕਰੋਧ ਵਿਸ਼ਿਆਂ ਦੀ ਜਲਣ, ਬੁਝ ਗਈ ਹੈ। ਮਨ ਅੰਮ੍ਰਿਤ ਨਾਮ ਕਰਕੇ ਸ਼ਾਂਤ ਹੋ ਗਿਆ ਹੈ। ਸਤਿਗੁਰਾਂ ਦੇ ਦਰਸ਼ਨ ਪ੍ਰਾਪਤ ਕਰਕੇ, ਹੇ ਪਿਆਰੇ ਜੀ!

**ਸੂਖੁ ਭਇਆ; ਦੁਖੁ ਦੂਰਿ ਪਰਾਨਾ ॥**

ਆਤਮਾਨੰਦ ਦਾ ਸੁਖ ਹੋਇਆ ਹੈ ਅਤੇ ਜਨਮ ਮਰਨ ਦਾ ਦੁਖ ਨਾਸ ਹੋ ਗਿਆ ਹੈ।

**ਸੰਤ ਰਸਨ; ਹਰਿ ਨਾਮੁ ਵਖਾਨਾ ॥**

ਉਹੀ ਸੰਤਾਂ ਦੀ ਰਸਨਾ ਹੈ, ਜੋ ਨਾਮ ਕਹਿੰਦੀ ਹੈ। ਭਾਵ ਸੰਤਾਂ ਦੀ ਰਸਨਾ ਤਾਂ ਅੱਠੇ ਪਹਿਰ ਨਾਮ ਦਾ ਹੀ ਉਚਾਰਨ ਕਰਦੀ ਹੈ।

**ਜਲ ਥਲ ਨੀਰਿ ਭਰੇ ਸਰ ਸੁਭਰ; ਬਿਰਥਾ ਕੋਇ ਨ ਜਾਏ ਜੀਉ ॥੨॥**

ਜਿਵੇਂ ਜਦੋਂ ਵਰਖਾ ਹੁੰਦੀ ਹੈ ਤਾਂ (ਜਲ ਥਲ) ਜਲਾਂ ਦੇ ਅਸਥਾਨ ਕੱਚੇ ਸਰੋਵਰ ਤੇ (ਸਰ) ਪੱਕੇ ਸਰੋਵਰ ਸਾਰੇ (ਸੁਭਰ) ਲਬਾਲਬ (ਨੀਰ) ਪਾਣੀ ਨਾਲ ਭਰ ਜਾਂਦੇ ਹਨ। ਕੋਈ ਵੀ (ਜਾਈ) ਥਾਂ (ਬਿਰਥਾ) ਖ਼ਾਲੀ ਨਹੀਂ ਰਹਿੰਦੀ ਹੈ। ਇਸ ਪ੍ਰਕਾਰ ਹੀ ਜਦੋਂ ਗੁਰੂ ਰੂਪ ਬੱਦਲ ਨਾਮ ਦੀ ਵਰਖਾ ਕਰਦੇ ਹਨ, ਕੱਚੇ ਸਰੋਵਰਾਂ ਦੀ ਤਰ੍ਹਾਂ ਪਦਾਰਥਾਂ, ਤੇ ਮੁਕਤੀ ਦੀ ਇੱਛਾ ਵਾਲੇ ਵੀ ਲਬਾਲੱਬ ਭਰ ਦਿੱਤੇ। ਜਿਵੇਂ ਧਰੂ ਨੂੰ ਮੁਕਤੀ ਵੀ ਦਿੱਤੀ ਤੇ ਛੱਤੀ ਹਜ਼ਾਰ ਸਾਲ ਰਾਜ ਵੀ ਦਿੱਤਾ ਸੀ। ਪੱਕੇ ਸਰੋਵਰਾਂ ਵੱਤ ਸਿਰਫ਼ ਪਦਾਰਥਾਂ ਦੀ ਇੱਛਾ ਵਾਲੇ ਵੀ ਪਦਾਰਥਾਂ ਦੀ ਵਰਖਾ ਕਰਕੇ ਭਰ ਦਿੱਤੇ। ਕੋਈ ਵੀ ਹੇ ਪਿਆਰੇ ਜੀ ਖਾਲੀ ਨਹੀਂ ਜਾਂਦਾ ਹੈ।

## ਸਾਖੀ—ਰਾਜੋਆਣੇ ਵਾਲੀ ਮਾਈ ਭੱਟੀ ਦੀ

ਦਸਵੇਂ ਪਾਤਿਸ਼ਾਹ ਜੀ ਨੇ ਪਿੰਡ ਹੇਰਾਂ (ਜ਼ਿਲ੍ਹਾ ਲੁਧਿਆਣਾ) ਵਿਖੇ ਪਾਵਨ ਚਰਨ ਪਾਏ ਅਤੇ ਆਪ ਜੀ ਉਸ ਨਗਰ ਅੰਦਰ ਕ੍ਰਿਪਾਲ ਦਾਸ ਮਹੰਤ ਦੇ ਡੇਰੇ ਗਏ ਤਾਂ ਕ੍ਰਿਪਾਲ ਦਾਸ ਨੇ ਹਜ਼ੂਰ ਨੂੰ ਸਵਾਰੀ ਵਾਸਤੇ ਘੋੜਾ ਦੇਣ ਤੋਂ ਇਨਕਾਰ ਕਰ ਦਿੱਤਾ। ਤਾਂ ਸੱਚੇ ਪਾਤਿਸ਼ਾਹ ਜੀ ਨਗਰ ਦੇ ਬਾਹਰ ਰਾਮ ਬਾਗ ਅਸਥਾਨ ਤੇ ਆ ਕਰਕੇ ਸਜ ਗਏ। ਇਥੇ ਮਾਈ ਭੱਟੀ ਸਤਿਗੁਰਾਂ ਦੇ ਦਰਸ਼ਨ ਕਰਨ ਸੰਗਤਾਂ ਦੇ ਨਾਲ ਆਈ। ਤਾਂ ਮਾਈ ਭੱਟੀ ਨੇ ਬੇਨਤੀ ਕੀਤੀ ਮਹਾਰਾਜ ਜੀ ਆਪ ਕੋਈ ਸੇਵਾ ਦੱਸੋ। ਤਾਂ ਹਜ਼ੂਰ ਨੇ ਬਚਨ ਕੀਤਾ ਕਿ ਸਾਡੇ ਚੜ੍ਹਨ ਵਾਸਤੇ ਘੋੜਾ ਲਿਆਉ। ਮਾਈ ਨੇ ਬੇਨਤੀ ਕੀਤੀ ਮਹਾਰਾਜ ਘੋੜਾ ਤਾਂ ਸਾਡੇ ਕੋਲ ਨਹੀਂ ਹੈ। ਪਲੰਘਾ ਲੈ ਆਉਂਦੇ ਹਾਂ ਉਸ ਤੇ ਬੈਠ ਜਾਉ। ਆਪ ਜੀ ਦਾ ਜਿੱਥੇ ਤੱਕ ਜਾਣ ਦਾ ਸੰਕਲਪ ਹੈ ਉਥੇ ਤੱਕ ਮੇਰੇ ਪੁੱਤਰ ਛੱਡ ਆਉਣਗੇ। ਤਾਂ ਹਜ਼ੂਰ ਨੇ ਆਗਿਆ ਦੇ ਦਿੱਤੀ। ਮਾਤਾ ਦੇ ਪੁੱਤਰ ਪਲੰਘ ਲੈ ਆਏ ਤੇ ਚੁੱਕ ਕੇ ਲੈ ਤੁਰੇ। ਮਾਤਾ ਦੇ ਤਿੰਨ ਪੁੱਤਰਾਂ ਨੇ ਤਿੰਨੇ ਪਾਵਿਆਂ ਦੇ ਥੱਲੇ ਸਿਰ ਲਾ ਕੇ ਪਲੰਘ ਚੁੱਕ ਲਿਆ ਚੌਥੇ ਪਾਵੇ ਥੱਲੇ ਮਾਤਾ ਨੇ ਆਪਣਾ ਸਿਰ ਲਾ ਲਿਆ। ਜਦੋਂ ਕੁਝ ਦੂਰ ਗਏ ਤਾਂ ਸਤਿਗੁਰਾਂ ਨੇ ਪੱਛਿਆ ਇਸ ਪਾਸੇ ਦਾ ਪਾਵਾ ਕਿਉਂ ਨੀਵਾਂ ਹੈ। ਤਾਂ ਮਾਤਾ ਨੇ ਬੇਨਤੀ ਕੀਤੀ ਮਹਾਰਾਜ ਇਸ ਪਾਸੇ ਦੀ ਸੇਵਾ ਮੈਨੂੰ ਮਿਲੀ ਹੈ ਮੇਰਾ ਕੱਦ ਛੋਟਾ ਹੋਣ ਕਰਕੇ ਥੋੜ੍ਹਾ ਨੀਵਾਂ ਹੈ। ਸੁਣ ਕੇ ਸਤਿਗੁਰਾਂ ਨੇ ਮਾਤਾ ਨੂੰ ਪਾਸੇ ਕਰਾ ਦਿੱਤਾ ਅਤੇ ਸਿੰਘਾਂ ਨੂੰ ਆਗਿਆ ਕੀਤੀ ਭਾਈ ਇਹ ਸੇਵਾ ਸਾਡੇ ਆਸਣ ਦੀ ਸਿੰਘ ਹੀ ਕਰੋ ਮਾਈਆਂ ਨੂੰ ਇਸ ਸੇਵਾ ਵਿਚ ਨਹੀਂ ਲਾਉਣਾ। ਚੌਥੇ ਪਾਸੇ ਇਕ ਸਿੰਘ ਨੇ ਸੇਵਾ ਸਾਂਭ ਲਈ ਫੇਰ ਸਤਿਗੁਰਾਂ ਨੇ ਮਾਤਾ ਨੂੰ ਪੁੱਛਿਆ ਮਾਤਾ ਤੇਰੀ ਕੀ ਇੱਛਾ ਸੀ ਜਿਸ ਕਰਕੇ ਤੂੰ ਸਾਡੀ ਆਪਣੇ ਪੁੱਤਰਾਂ ਨੂੰ ਨਾਲ ਲੈ ਕੇ ਕਠਨ ਸੇਵਾ ਕੀਤੀ ਹੈ। ਮਾਤਾ ਨੇ ਅਰਜ ਕੀਤੀ ਸੱਚੇ ਪਾਤਿਸ਼ਾਹ ਜੀ ਮੇਰੇ ਤਿੰਨੇ ਪੁੱਤਰ ਜੁਆਨ ਹੋ ਗਏ ਹਨ ਪਰ ਇਹਨਾਂ ਦੀ ਸ਼ਾਦੀ ਨਹੀਂ ਹੋਈ। ਆਪ ਕਿਰਪਾ ਕਰਕੇ ਵਰਦਾਨ ਦਿਉ ਜਿਸ ਕਰਕੇ ਇਹਨਾਂ ਦੀਆਂ ਸ਼ਾਦੀਆਂ ਹੋ ਜਾਣ। ਸਤਿਗੁਰੂ ਪ੍ਰਸੰਨ ਹੋਏ ਅਤੇ ਬਚਨ ਕੀਤਾ ਇਹਨਾਂ ਦੀਆਂ ਦੋ-ਦੋ, ਤਿੰਨ-ਤਿੰਨ ਸ਼ਾਦੀਆਂ ਹੋਣਗੀਆਂ। ਤਾਂ ਮਾਤਾ ਨੇ ਅਰਜ ਕੀਤੀ ਮਹਾਰਾਜ ਇਹਨਾਂ ਦੇ ਇਨੇ ਵੱਡੇ ਪਰਵਾਰਾਂ ਦਾ ਗੁਜ਼ਾਰਾ ਕਿਵੇਂ ਹੋਵੇਗਾ ਤਾਂ ਸਤਿਗੁਰੂ ਸਾਹਿਬ ਜੀ ਨੇ ਫੇਰ ਬਚਨ ਕੀਤਾ ਇਹਨਾਂ ਦੀਆਂ ਸੱਤ-ਸੱਤ ਸ਼ਾਦੀਆਂ ਹੋਣਗੀਆਂ ਅਤੇ ਤਿੰਨਾਂ ਦੀ ਉਲਾਦ ਦੇ ਨਗਰ ਵਸਣਗੇ। ਸਾਰਿਆਂ ਦਾ ਚੰਗਾ ਗੁਜ਼ਾਰਾ ਹੋਵੇਗਾ ਤੂੰ ਚਿੰਤਾ ਫਿਕਰ ਨਾ ਕਰ ਸਾਡੀ ਇਸ ਸੇਵਾ ਦਾ ਫਲ ਇਹਨਾਂ ਨੂੰ ਪੀੜ੍ਹੀਆਂ ਤੱਕ ਮਿਲੇਗਾ। ਇਸ ਤਰ੍ਹਾਂ ਇਹਨਾਂ ਦੀ ਸੰਤਾਨ ਤਿੰਨ ਨਗਰ (ਜ਼ਿਲ੍ਹਾ ਲੁਧਿਆਣਾ) ਵਿੱਚ ਅੱਜ ਵੀ ਵਸ ਰਹੇ ਹਨ। ਰਾਜੋਆਣਾ ਕਲਾਂ, ਰਾਜੋਆਣਾ ਖੁਰਦ ਅਤੇ ਤੁਗਲ। ਇਹ ਸਤਿਗੁਰਾਂ ਦੀ ਸੇਵਾ ਦਾ ਫਲ ਮਾਤਾ ਭੱਟੀ ਨੂੰ ਪ੍ਰਾਪਤ ਹੋਇਆ ਹੈ ਅਤੇ ਮਾਤਾ ਦੇ ਮਨ ਦੇ ਮਨੋਰਥ ਸਤਿਗੁਰਾਂ ਨੇ ਪੂਰੇ ਕੀਤੇ।

**ਨੋਟ :** ਮਾਤਾ ਦੇ ਪੁੱਤਰ ਸਤਿਗੁਰਾਂ ਨੂੰ ਗੁਰਦੁਆਰਾ ਟਾਹਲੀ ਸਾਹਿਬ ਰਾਏਕੋਟ ਵਿਖੇ ਛੱਡ ਕੇ ਆਏ ਸਨ।

**ਦੂਸਰਾ ਅਰਥ :** (ਜਲ ਥਲ) ਉੱਤਮ ਅਧਿਕਾਰੀ ਪ੍ਰੇਮ ਜਲ ਨਾਲ ਤੇ (ਸਰ) ਮੱਧਮ ਅਧਿਕਾਰੀ ਪਦਾਰਥਾਂ ਰੂਪੀ ਜਲ ਨਾਲ ਭਰ ਦਿੱਤੇ। ਕੋਈ ਵੀ ਥਾਂ ਹਿਰਦਾ ਰੂਪੀ ਥਾਂ ਖ਼ਾਲੀ ਨਹੀਂ ਰਹਿਣ ਦਿੱਤੀ ਹੈ ਹੇ ਪਿਆਰੇ ਜੀ!

**ਪ੍ਰਮਾਣ :** **[ਜੰਮਣੁ ਮਰਣੁ ਨ ਤਿਨ੍ ਕਉ ਜੋ ਹਰਿ ਲੜਿ ਲਾਗੇ ॥**
**ਜੀਵਤ ਸੇ ਪਰਵਾਣੁ ਹੋਏ ਹਰਿ ਕੀਰਤਨਿ ਜਾਗੇ ॥]** (ਅੰਗ ੩੨੨)

**ਦਇਆ ਧਾਰੀ; ਤਿਨਿ ਸਿਰਜਨਹਾਰੇ ॥ ਜੀਅ ਜੰਤ; ਸਗਲੇ ਪ੍ਰਤਿਪਾਰੇ ॥**

ਉਸ ਸਿਰਜਨਹਾਰ ਪ੍ਰਭੂ ਨੇ (ਦਇਆ) ਤਰਸ ਕਰਕੇ ਕਿਰਪਾ ਦ੍ਰਿਸ਼ਟੀ ਕੀਤੀ ਹੈ। ਜੋ ਸੂਖਮ ਸਥੂਲ ਸਭ

ਜੀਵਾਂ ਦੀ ਪਾਲਣਾ ਕਰਦਾ ਹੈ।

**ਮਿਹਰਵਾਨ ਕਿਰਪਾਲ ਦਇਆਲਾ; ਸਗਲੇ ਤ੍ਰਿਪਤਿ ਅਘਾਏ ਜੀਉ ॥੩॥**

ਉਹ ਪਰਮੇਸ਼ਰ ਸਤਿਜੁਗ ਵਿਚ ਵੀ ਮਿਹਰਵਾਨ ਸੀ, ਤ੍ਰੇਤੇ ਵਿਚ ਵੀ ਕਿਰਪਾਲੂ ਸੀ, ਦੁਆਪੁਰ ਵਿਚ ਵੀ ਦਿਆਲੂ ਸੀ, ਹੁਣ ਕਲਜੁਗ ਵਿਚ ਵੀ ਆਤਮ ਤ੍ਰਿਪਤੀ ਕਰਕੇ ਭਗਤਾਂ ਨੂੰ ਰਜਾ ਦਿੱਤਾ ਹੈ, ਹੇ ਪਿਆਰੇ ਜੀ।

**ਵਣੁ ਤ੍ਰਿਣੁ ਤ੍ਰਿਭਵਣੁ; ਕੀਤੋਨੁ ਹਰਿਆ ॥**

ਜੰਗਲ, ਕੱਖ, ਤਿੰਨੇ ਲੋਕ ਪ੍ਰਫੁੱਲਤ ਕੀਤੇ ਹਨ। **ਵਾ:** (ਵਣ) ਸਰੀਰ, (ਤ੍ਰਿਣ) ਇੰਦਰੇ, (ਤ੍ਰਿਭਵਣੁ) ਜਾਗ੍ਰਤ, ਸੁਪਨ, ਸਖੋਪਤ ਤਿੰਨੇ ਚੇਤਨ ਸੱਤਾ ਨਾਲ ਹਰੇ ਭਰੇ ਕੀਤੇ ਹਨ। **ਵਾ:** (ਵਣੁ) ਬ੍ਰਹਮਾ ਤੋਂ (ਤ੍ਰਿਣੁ) ਕੀੜੀ ਤੱਕ ਸਾਰੇ ਜੀਵਾਂ ਨੂੰ ਅਤੇ ਤਿੰਨੇ ਲੋਕਾਂ ਨੂੰ ਹਰੇ ਭਰੇ ਕੀਤਾ ਹੈ।

**ਕਰਣਹਾਰਿ; ਖਿਨ ਭੀਤਰਿ ਕਰਿਆ ॥**

ਕਰਣਹਾਰ ਪਰਮੇਸ਼ਰ ਨੇ ਇਕ ਖਿਨ ਵਿਚ ਹੀ ਸਭ ਨੂੰ ਹਰੇ ਭਰੇ ਕਰਿਆ ਹੈ।

**ਪ੍ਰਮਾਣ :** **[ਹਰਨ ਭਰਨ ਜਾ ਕਾ ਨੇਤ੍ਰ ਫੋਰੁ ॥ ਤਿਸ ਕਾ ਮੰਤ੍ਰੁ ਨ ਜਾਨੈ ਹੋਰੁ ॥]** (ਅੰਗ ੨੮੪)

**ਗੁਰਮੁਖਿ ਨਾਨਕ ਤਿਸੈ ਅਰਾਧੇ; ਮਨ ਕੀ ਆਸ ਪੁਜਾਏ ਜੀਉ ॥੪॥੨੩॥੩੦॥**

ਗੁਰੂ ਸਾਹਿਬ ਜੀ ਕਹਿੰਦੇ ਹਨ, ਕਿ ਗੁਰਮੁਖ ਤਾਂ ਤਿਸ ਪਰਮੇਸ਼ਰ ਨੂੰ ਮਨ ਕਰਕੇ ਅਰਾਧਦੇ ਹਨ। ਜੋ ਸਭ ਮਨ ਦੀਆਂ ਆਸਾਂ ਪੂਰੀਆਂ ਕਰਨ ਵਾਲਾ ਹੈ, ਹੇ ਪਿਆਰੇ ਜੀ!

**ਮਾਝ ਮਹਲਾ ੫ ॥**

**ਤੂੰ ਮੇਰਾ ਪਿਤਾ ਤੂੰ ਹੈ ਮੇਰਾ ਮਾਤਾ ॥ ਤੂੰ ਮੇਰਾ ਬੰਧਪੁ ਤੂੰ ਮੇਰਾ ਭ੍ਰਾਤਾ ॥ ਤੂੰ ਮੇਰਾ ਰਾਖਾ ਸਭਨੀ ਥਾਈ ਤਾ ਭਉ ਕੇਹਾ ਕਾੜਾ ਜੀਉ ॥੧॥ ਤੁਮਰੀ ਕ੍ਰਿਪਾ ਤੇ ਤੁਧੁ ਪਛਾਣਾ ॥ ਤੂੰ ਮੇਰੀ ਓਟ ਤੂੰ ਹੈ ਮੇਰਾ ਮਾਣਾ ॥ ਤੁਝ ਬਿਨੁ ਦੂਜਾ ਅਵਰੁ ਨ ਕੋਈ ਸਭੁ ਤੇਰਾ ਖੇਲੁ ਅਖਾੜਾ ਜੀਉ ॥੨॥ ਜੀਅ ਜੰਤ ਸਭਿ ਤੁਧੁ ਉਪਾਏ ॥ ਜਿਤੁ ਜਿਤੁ ਭਾਣਾ ਤਿਤੁ ਤਿਤੁ ਲਾਏ ॥ ਸਭ ਕਿਛੁ ਕੀਤਾ ਤੇਰਾ ਹੋਵੈ ਨਾਹੀ ਕਿਛੁ ਅਸਾੜਾ ਜੀਉ ॥੩॥ ਨਾਮੁ ਧਿਆਇ ਮਹਾ ਸੁਖੁ ਪਾਇਆ ॥ ਹਰਿ ਗੁਣ ਗਾਇ ਮੇਰਾ ਮਨੁ ਸੀਤਲਾਇਆ ॥ ਗੁਰਿ ਪੂਰੈ ਵਜੀ ਵਾਧਾਈ ਨਾਨਕ ਜਿਤਾ ਬਿਖਾੜਾ ਜੀਉ ॥੪॥੨੪॥੩੧॥**

(ਅੰਗ ੧੦੩)

**ਤੂੰ ਮੇਰਾ ਪਿਤਾ; ਤੂੰ ਹੈ ਮੇਰਾ ਮਾਤਾ ॥**

ਤੂੰ ਸ੍ਰੀ ਗੁਰੂ ਰਾਮਦਾਸ ਜੀ ਰੂਪ ਹੋ ਕੇ ਮੇਰਾ ਪਿਤਾ ਹੈਂ ਤੇ ਮਾਤਾ ਭਾਨੀ ਰੂਪ ਹੋ ਕੇ ਮਾਤਾ ਹੈਂ। **ਵਾ:** ਹੇ ਪਰਮੇਸ਼ਰ ਤੂੰ ਹੀ ਅਭਿੰਨ ਨਮਿੱਤ ਉਪਾਦਾਨ ਕਾਰਨ ਹੋ ਕੇ ਮਾਤਾ ਪਿਤਾ ਰੂਪ ਹੈ। ਆਪੇ ਹੀ ਉਪਾਦਾਨ ਕਾਰਨ ਮਾਇਆ ਹੈ, ਤੇ ਈਸ਼ਰ, ਨਮਿੱਤ ਕਾਰਨ, ਪਿਤਾ ਹੈ।

**ਤੂੰ ਮੇਰਾ ਬੰਧਪੁ; ਤੂੰ ਮੇਰਾ ਭ੍ਰਾਤਾ ॥**

ਤੂੰ ਹੀ ਮੇਰਾ ਸੰਬੰਧੀ ਭਾਈ ਗੁਰਦਾਸ ਜੀ ਹੈਂ, ਤੂੰ ਹੀ ਮੇਰਾ ਭਰਾਤਾ ਮਹਾਂਦੇਵ ਜੀ ਹੈਂ। **ਵਾ:** ਤੂੰ ਹੀ ਮੇਰਾ ਸੰਤੋਖ ਰੂਪ ਪਿਤਾ ਹੈਂ ਤੂੰ ਹੀ ਮੇਰੀ ਖਿਮਾਂ ਰੂਪ ਮਾਤਾ ਹੈ। ਤੂੰ ਹੀ ਮੇਰਾ ਸਰਵਣ ਮੰਨਣ ਆਦਿ ਸੰਬੰਧੀ ਹੈ ਅਤੇ ਤੂੰ ਹੀ ਮੇਰਾ ਬੈਰਾਗ ਬਿਬੇਕ ਆਦਿ ਭਾਈ ਹੈਂ।

**ਤੂੰ ਮੇਰਾ ਰਾਖਾ ਸਭਨੀ ਥਾਈ; ਤਾ ਭਉ ਕੇਹਾ ਕਾੜਾ ਜੀਉ ॥੧॥**

ਹੇ ਪਰਮੇਸ਼ਰ ਤੂੰ ਹੀ ਲੋਕ ਪ੍ਰਲੋਕ ਵਿਚ ਸਭਨੀ ਥਾਵੀਂ ਰਾਖਾ ਹੈਂ ਤਾਂ ਫੇਰ ਕਿਸਦਾ ਕੀ ਭੈ ਕਰਨਾ ਹੈ ਅਤੇ (ਕਾੜਾ) ਝੋਰਾ ਕਾਹਦਾ ਹੈ। **ਵਾ:** ਤਾਂ ਫੇਰ ਭੈ ਕਰਕੇ (ਕਾੜਾ) ਬੱਝਣਾ ਕੀ ਸੀ। ਹੇ ਪਿਆਰੇ ਜੀ!

**ਤੁਮਰੀ ਕ੍ਰਿਪਾ ਤੇ; ਤੁਧੁ ਪਛਾਣਾ ॥**

ਜਿਵੇਂ ਸੂਰਜ ਦੀ ਸੱਤਾ ਪਾ ਕਰਕੇ ਹੀ ਅੱਖਾਂ ਸੂਰਜ ਨੂੰ ਦੇਖਦੀਆਂ ਹਨ। ਐਸੇ ਹੀ ਹੇ ਪਰਮੇਸ਼ਰ! ਤੇਰੀ ਚੇਤਨ ਸੱਤਾ ਦੀ ਜੋਤ ਕਰਕੇ ਹੀ ਗੁਰਾਂ ਦੀ ਕਿਰਪਾ ਦੁਆਰਾ ਤੇਰੇ ਸਰੂਪ ਨੂੰ ਮਨ ਬੁਧ ਰੂਪੀ ਨੇਤਰਾਂ ਨਾਲ ਪਛਾਣੀਦਾ ਹੈ। ਤਾਂ ਮਨ ਬੁੱਧ ਵਿਚ ਗਿਆਤ ਸ਼ਕਤੀ ਹੈ।

**ਤੂੰ ਮੇਰੀ ਓਟ; ਤੂੰ ਹੈ ਮੇਰਾ ਮਾਣਾ ॥**

ਹੇ ਪਰਮੇਸ਼ਰ! ਤੂੰ ਹੀ ਇਸ ਲੋਕ ਦੀ ਮੇਰੀ ਓਟ ਹੈ ਅਤੇ ਤੂੰ ਹੀ ਮੇਰਾ ਪ੍ਰਲੋਕ ਦਾ ਮਾਣ ਹੈਂ।

**ਤੁਝ ਬਿਨੁ ਦੂਜਾ ਅਵਰੁ ਨ ਕੋਈ; ਸਭੁ ਤੇਰਾ ਖੇਲੁ ਅਖਾੜਾ ਜੀਉ ॥੨॥**

ਹੇ ਪ੍ਰਭੂ! ਤੇਰੇ ਬਿਨਾਂ ਦੂਜਾ ਹੋਰ ਕੋਈ ਨਹੀਂ ਹੈ। ਸਭ ਤੇਰਾ ਹੀ (ਅਖਾੜਾ) ਸੰਸਾਰ ਰੂਪ ਖੇਲ ਹੈ, ਹੇ ਪਿਆਰੇ ਜੀ!

**ਜੀਅ ਜੰਤ ਸਭਿ; ਤੁਧੁ ਉਪਾਏ ॥**

ਸੂਖਮ, ਸਥੂਲ, ਸਰੀਰ, ਜੀਆਂ ਮਾਤਰ, ਸਾਰੇ ਤੈਂ ਹੀ ਪੈਦਾ ਕੀਤੇ ਹਨ।

**ਜਿਤੁ ਜਿਤੁ ਭਾਣਾ; ਤਿਤੁ ਤਿਤੁ ਲਾਏ ॥**

ਜੀਵਾਂ ਦੀ ਵਾਸ਼ਨਾ ਅਨੁਸਾਰ ਜਿਸ ਜਿਸ ਪਾਸੇ ਭਾਉਂਦਾ ਹੈ, ਤਿਸ ਤਿਸ ਪਾਸੇ ਹੀ ਸਾਰੇ ਜੀਵ ਲਾਏ ਹਨ।

**ਸਭ ਕਿਛੁ ਕੀਤਾ ਤੇਰਾ ਹੋਵੈ; ਨਾਹੀ ਕਿਛੁ ਅਸਾੜਾ ਜੀਉ ॥੩॥**

ਹੇ ਪਰਮੇਸ਼ਰ ! ਸਭ ਕੁਝ ਕੀਤਾ ਹੋਇਆ ਤੇਰਾ ਹੀ ਹੁੰਦਾ ਹੈ। ਸਾਡੇ ਪਾਸੋਂ ਕੁਝ ਵੀ ਨਹੀਂ ਹੋ ਸਕਦਾ ਜੀ।

**ਨਾਮੁ ਧਿਆਇ; ਮਹਾ ਸੁਖੁ ਪਾਇਆ ॥**

ਨਾਮ ਨੂੰ ਧਿਆਉਣ ਕਰਕੇ (ਮਹਾ) ਆਤਮ ਨੰਦ ਸੁਖ ਨੂੰ ਪਾਇਆ ਹੈ।

**ਹਰਿ ਗੁਣ ਗਾਇ; ਮੇਰਾ ਮਨੁ ਸੀਤਲਾਇਆ ॥**

ਹਰੀ ਦੇ ਗੁਣਾਂ ਨੂੰ ਗਾਇਨ ਕਰਕੇ ਸਾਡਾ ਮਨ ਸ਼ਾਂਤੀ ਵਿਚ ਆਇਆ ਹੈ।

**ਗੁਰਿ ਪੂਰੈ ਵਜੀ ਵਾਧਾਈ; ਨਾਨਕ ਜਿਤਾ ਬਿਖਾੜਾ ਜੀਉ ॥੪॥੨੪॥੩੧॥**

ਗੁਰੂ ਪੂਰਨ ਨਾਲ ਮਿਲ ਕਰਕੇ ਖ਼ੁਸ਼ੀਆਂ ਬੱਝ ਗਈਆਂ ਹਨ। ਗੁਰੂ ਜੀ ਕਹਿੰਦੇ ਹਨ ਕਿ ਜੋ ਪੰਜਾਂ ਕੋਸ਼ਾਂ ਦਾ (ਬਿਖਾੜਾ) ਬਿਖੜਾ ਪੈਂਡਾ ਸੀ, ਜਮ ਮਾਰਗ ਦਾ ਕਠਨ ਰਸਤਾ ਸੀ, ਉਹ ਜਿੱਤ ਲਿਆ ਹੈ ਹੇ ਪਿਆਰੇ ਜੀ !

## ਮਾਝ ਮਹਲਾ ੫ ॥

**ਜੀਅ ਪ੍ਰਾਣ ਪ੍ਰਭ ਮਨਹਿ ਅਧਾਰਾ ॥ ਭਗਤ ਜੀਵਹਿ ਗੁਣ ਗਾਇ ਅਪਾਰਾ ॥ ਗੁਣ ਨਿਧਾਨ ਅੰਮ੍ਰਿਤੁ ਹਰਿ ਨਾਮਾ ਹਰਿ ਧਿਆਇ ਧਿਆਇ ਸੁਖੁ ਪਾਇਆ ਜੀਉ ॥੧॥ ਮਨਸਾ ਧਾਰਿ ਜੋ ਘਰ ਤੇ ਆਵੈ ॥ ਸਾਧਸੰਗਿ ਜਨਮੁ ਮਰਣੁ ਮਿਟਾਵੈ ॥ ਆਸ ਮਨੋਰਥੁ ਪੂਰਨੁ ਹੋਵੈ ਭੇਟਤ ਗੁਰ ਦਰਸਾਇਆ ਜੀਉ ॥੨॥ ਅਗਮ ਅਗੋਚਰ ਕਿਛੁ ਮਿਤਿ ਨਹੀ ਜਾਨੀ ॥ ਸਾਧਿਕ ਸਿਧ ਧਿਆਵਹਿ ਗਿਆਨੀ ॥ ਖੁਦੀ ਮਿਟੀ ਚੂਕਾ ਭੋਲਾਵਾ ਗੁਰਿ ਮਨ ਹੀ ਮਹਿ ਪ੍ਰਗਟਾਇਆ ਜੀਉ ॥੩॥ ਅਨਦ ਮੰਗਲ ਕਲਿਆਣ ਨਿਧਾਨਾ ॥ ਸੂਖ ਸਹਜ ਹਰਿ ਨਾਮੁ ਵਖਾਨਾ ॥ ਹੋਇ ਕ੍ਰਿਪਾਲੁ ਸੁਆਮੀ ਅਪਨਾ ਨਾਉ ਨਾਨਕ ਘਰ ਮਹਿ ਆਇਆ ਜੀਉ ॥੪॥੨੫॥੩੨॥**

*(ਅੰਗ ੧੦੩-੦੪)*

ਸਤਿਗੁਰੂ ਜੀ ਸਭਨਾਂ ਨੂੰ ਪਿਆਰ ਭਰਿਆ ਹਿਤੋ ਮਈ ਉਪਦੇਸ਼ ਦਿੰਦੇ ਹਨ।

**ਜੀਅ ਪ੍ਰਾਣ; ਪ੍ਰਭ ਮਨਹਿ ਅਧਾਰਾ ॥**

ਜੋ ਪਰਮੇਸ਼ਰ ਪ੍ਰਭੂ ਸਾਰੇ ਜੀਵਾਂ ਦੇ ਪ੍ਰਾਣਾਂ ਦਾ ਤੇ ਮਨਾਂ ਦਾ ਆਸਰਾ ਹੈ।

**ਭਗਤ ਜੀਵਹਿ; ਗੁਣ ਗਾਇ ਅਪਾਰਾ ॥**

ਉਸ ਅਪਾਰ ਪਰਮੇਸ਼ਰ ਦੇ ਗੁਣਾਂ ਨੂੰ ਗਾਇਨ ਕਰਕੇ ਭਗਤ ਜਿਉਂਦੇ ਹਨ।

**ਗੁਣ ਨਿਧਾਨ ਅੰਮ੍ਰਿਤੁ ਹਰਿ ਨਾਮਾ; ਹਰਿ ਧਿਆਇ ਧਿਆਇ, ਸੁਖੁ ਪਾਇਆ ਜੀਉ ॥੧॥**

ਹਰੀ ਪਰਮੇਸ਼ਰ ਦਾ ਅੰਮ੍ਰਿਤ ਨਾਮ ਗੁਣਾਂ ਦਾ ਖ਼ਜ਼ਾਨਾ ਹੈ। ਗੁਰਮੁਖਾਂ ਨੇ ਮਨ ਬਾਣੀ ਨਾਲ ਧਿਆ ਕੇ ਸੁਖ ਪਾਇਆ ਹੈ ਜੀ। **ਵਾ :** ਧਿਆਉਣ ਜੋਗ ਹਰੀ ਦੇ ਨਾਮ ਨੂੰ ਧਿਆ ਕਰਕੇ ਸੁਖ ਸਰੂਪ ਨੂੰ ਪਾਇਆ ਹੈ ਜੀ।

**ਮਨਸਾ ਧਾਰਿ; ਜੋ ਘਰ ਤੇ ਆਵੈ ॥**

ਜੋ (ਮਨਸਾ) ਇੱਛਾ ਧਾਰ ਕਰਕੇ ਘਰੋਂ ਆਉਂਦਾ ਹੈ।

**ਸਾਧਸੰਗਿ; ਜਨਮੁ ਮਰਣੁ ਮਿਟਾਵੈ ॥**

ਉਸ ਦਾ ਸਾਧ ਸੰਗਤ ਜਨਮ ਮਰਣ ਵੀ ਮੇਟ ਦਿੰਦੀ ਹੈ ਅਤੇ ਸਾਰੀਆਂ ਇੱਛਾਂ ਵੀ ਪੂਰੀਆਂ ਹੋ ਜਾਂਦੀਆਂ ਹਨ। ਕਿਉਂਕਿ ਸੰਗਤ ਵਿਚੋਂ ਚਾਰੇ ਪਦਾਰਥ ਪ੍ਰਾਪਤ ਹੁੰਦੇ ਹਨ। ਧ੍ਰੂ ਨੂੰ ਅਟਲ ਪਦਵੀ ਤੇ ਰਾਜ ਪ੍ਰਾਪਤ ਹੋਇਆ ਸੀ। ਬਭੀਖਨ ਰਾਜ ਦੀ ਇੱਛਾ ਕਰਕੇ ਰਾਮ ਚੰਦਰ ਦੀ ਸੰਗਤ ਵਿਚ ਆਇਆ ਸੀ।

**ਆਸ ਮਨੋਰਥੁ ਪੂਰਨੁ ਹੋਵੈ; ਭੇਟਤ ਗੁਰ ਦਰਸਾਇਆ ਜੀਉ ॥੨॥**

ਗੁਰਾਂ ਦੇ ਦਰਸ਼ਨ ਮਿਲਣੇ ਕਰਕੇ। ਸਭ ਦੀਰਘ ਕਾਲ ਦੀਆਂ ਆਸਾ ਅਤੇ (ਮਨੋਰਥੁ) ਅਤੇ ਸੰਕਲਪ ਪੂਰੇ ਹੋ ਜਾਂਦੇ ਹਨ ਹੇ ਪਿਆਰੇ ਜੀ!

## ਸਾਖੀ—ਦਸਵੇਂ ਪਾਤਸ਼ਾਹ ਨੇ ਬਹਾਦਰ ਸ਼ਾਹ ਨੂੰ ਰਾਜ ਬਖ਼ਸ਼ਿਆ

ਔਰੰਗਜੇਬ ਦੇ ਮਰਨ ਤੋਂ ਬਾਅਦ ਦਿੱਲੀ ਦੇ ਤਖਤ ਦਾ ਰਾਜ ਪ੍ਰਾਪਤ ਕਰਨ ਲਈ ਔਰੰਗੇ ਦੇ ਪੁੱਤਰਾਂ ਵਿੱਚ ਰੌਲਾ ਪੈ ਗਿਆ ਅਤੇ ਬਹਾਦਰ ਸ਼ਾਹ ਤੇ ਤਾਰਾ ਆਜਮ ਆਗਰੇ ਦੇ ਨੇੜੇ ਜਾਜੋਂ ਦੇ ਮੈਦਾਨ ਵਿਚ ਜੰਗ ਕਰਨ ਦੀ ਤਿਆਰ ਕਰਨ ਲੱਗੇ ਤਾਂ ਦੱਖਣ ਤੋਂ ਫੌਜ ਲੈ ਕੇ ਤਾਰਾ ਆਜ਼ਮ ਵੀ ਜਾਜੋਂ ਪਾਸ ਪਹੁੰਚ ਗਿਆ ਇਧਰੋਂ ਬਹਾਦਰ ਸ਼ਾਹ ਵੀ ਪੁੱਜ ਗਿਆ ਤਾਂ ਦੋਹਾਂ ਭਰਾਵਾਂ ਦੀਆਂ ਫੌਜਾਂ ਵਿਚ ਆਹਮੋ ਸਾਹਮਣੇ ਹੋ ਕੇ ਘੋਰ ਯੁੱਧ ਹੋਣ ਲੱਗਾ। ਬਹਾਦਰ ਸ਼ਾਹ ਨੇ ਭਾਈ ਧਰਮ ਸਿੰਘ ਨੂੰ ਕਿਹਾ, ਗੁਰੂ ਜੀ ਨੂੰ ਛੇਤੀ ਸੱਦੋ, ਨਹੀਂ ਤਾਂ ਮੇਰੀ ਹਾਰ ਹੋ ਜਾਏਗੀ। ਤਦ ਭਾਈ ਧਰਮ ਸਿੰਘ ਨੇ ਅਰਦਾਸ ਕੀਤੀ ਕਿ ਗੁਰੂ ਜੀ ਆਪ ਛੇਤੀ ਬਹੁੜੋ। ਅਰਦਾਸ ਤੋਂ ਛੇਤੀ ਹੀ ਪਿੱਛੋਂ ਭਾਈ ਧਰਮ ਸਿੰਘ ਨੇ ਵੇਖਿਆ ਕਿ ਗੁਰੂ ਜੀ ਸ਼ਹੀਦ ਸਿੰਘਾਂ ਦੇ ਇਕ ਵੱਡੇ ਦਲ ਨਾਲ ਪ੍ਰਗਟ ਹੋ ਗਏ ਹਨ। ਸ਼ਹੀਦਾਂ ਦੇ ਹੱਥਾਂ ਵਿਚ ਨਿਸ਼ਾਨ ਝੂਲ ਰਹੇ ਸਨ ਅਤੇ ਤਲਵਾਰਾਂ ਲਿਸ਼ਕ ਰਹੀਆਂ ਸਨ। ਗੁਰੂ ਸਾਹਿਬ ਜੀ ਨੇ ਹੱਥ ਵਿਚ ਧਨੁੱਖ ਬਾਣ ਫੜਿਆ ਹੋਇਆ ਸੀ ਅਤੇ ਆਪ ਜੀ ਇਕ ਚੰਚਲ ਘੋੜੇ ਉਤੇ ਅਸਵਾਰ ਸਨ। ਤਾਰਾ ਆਜ਼ਮ ਹਾਥੀ ਉਤੇ ਅਸਵਾਰ ਹੋ ਕੇ ਆਪਣੇ ਜੋਧਿਆਂ ਨੂੰ ਲਲਕਾਰ ਰਿਹਾ ਸੀ। ਗੁਰੂ ਜੀ ਨੇ ਆਪਣੇ ਦੋ ਤਿੱਖੇ ਬਾਣ ਤਾਰਾ ਆਜ਼ਮ ਨੂੰ ਨਿਸ਼ਾਨਾ ਕਰਕੇ ਮੱਥੇ ਵਿਚ ਮਾਰੇ ਜਿਸ ਨਾਲ ਤਾਰਾ ਆਜ਼ਮ ਹਾਥੀ ਤੋਂ ਡਿੱਗ ਕੇ ਮਰ ਗਿਆ ਅਤੇ ਉਸਦੇ ਨਾਲ ਹੀ ਉਸ ਦੇ ਮਦਦਗਾਰ ਜਿਹੜੇ ਹਾਥੀ ਉਤੇ ਬੈਠੇ ਹੋਏ ਸਨ, ਉਹ ਵੀ ਮਾਰੇ ਗਏ। ਤਾਰਾ ਆਜ਼ਮ ਦੇ ਮਰਨ ਨਾਲ ਉਸ ਦੇ ਉਮਰਾਵਾਂ ਨੇ ਲੜਾਈ ਬੰਦ ਕਰਕੇ ਬਹਾਦਰ ਸ਼ਾਹ ਦੀ ਤਾਬਿਆਦਾਰੀ ਮੰਨ ਲਈ। ਉਪਰੰਤ ਬਹਾਦਰ ਸ਼ਾਹ ਨੇ ਜਦ ਤਾਰਾ ਆਜ਼ਮ ਦੇ ਮੱਥੇ ਵਿਚ ਲੱਗਾ ਹੋਇਆ ਤੀਰ ਮੰਗਵਾ ਕੇ ਵੇਖਿਆ ਤਾਂ ਉਸ ਉਤੇ ਗੁਰੂ ਜੀ ਦੀ ਮੋਹਰ ਨਿਸ਼ਾਨੀ ਲੱਗੀ ਹੋਈ ਵੇਖ ਕੇ ਮੰਨ ਗਿਆ ਕਿ ਇਸਨੂੰ ਗੁਰੂ ਸਾਹਿਬ ਨੇ ਹੀ ਮਾਰਿਆ ਹੈ, ਬਹਾਦਰ ਸ਼ਾਹ ਨੇ ਗੁਰੂ ਜੀ ਦਾ ਧੰਨਵਾਦ ਕੀਤਾ ਅਤੇ ਇਸ ਜਿੱਤ ਦੀ ਖੁਸ਼ੀ ਵਿਚ ਆਪਣੇ ਡੇਰੇ ਵਿਚ ਬਹੁਤ ਇਨਾਮ ਵੰਡੇ ਤੇ ਖੁਸ਼ੀਆਂ ਕੀਤੀਆਂ। ਇਹ ਬਖਸ਼ਿਸ਼-ਸਾਹਿਬਾਂ ਨੇ ਕੀਤੀ ਰਾਜ ਭਾਗ ਦਿੱਤਾ ਬਹਾਦਰ ਸ਼ਾਹ ਨੂੰ। ਪਰ ਇਸਤੋਂ ਪਹਿਲਾਂ ਦਮਦਮਾ ਸਾਹਿਬ ਹਜ਼ੂਰ ਨੇ ਡੱਲੇ ਤੇ ਭਾਈ ਰਾਮ ਸਿੰਘ ਨੂੰ ਕਿਹਾ ਸੀ ਸਾਡੇ ਨਾਲ ਦੱਖਣ ਨੂੰ ਚੱਲੋ ਤੁਹਾਨੂੰ ਦਿੱਲੀ ਦਾ ਤਖ਼ਤ ਦੇਵੀਏ ਪਰ ਇਹਨਾਂ ਬਚਨਾਂ ਉੱਤੇ ਭਰੋਸਾ ਨਾ ਕਰ ਸਕੇ। ਇਸ ਕਾਰਨ ਦਿੱਲੀ ਦਾ ਰਾਜ ਨਹੀਂ ਲੈ ਸਕੇ ਸਨ। ਗੁਰੂ ਸਾਹਿਬ ਸਭ ਆਸਾਂ ਪੂਰੀਆਂ ਕਰਦੇ ਹਨ।

ਪ੍ਰਮਾਣ : **[ਜੋ ਸਰਣਿ ਆਵੈ ਤਿਸੁ ਕੰਠਿ ਲਾਵੈ ਇਹੁ ਬਿਰਦੁ ਸੁਆਮੀ ਸੰਦਾ ॥**
**ਬਿਨਵੰਤਿ ਨਾਨਕ ਹਰਿ ਕੰਤੁ ਮਿਲਿਆ ਸਦਾ ਕੇਲ ਕਰੰਦਾ ॥੪॥੧॥੪॥]** (ਅੰਗ ੫੪੪)

ਪ੍ਰਮਾਣ : **[ਜੋ ਸਰਣਿ ਆਵੈ ਤਿਸੁ ਕੰਠਿ ਲਾਵੈ ਇਹੁ ਬਿਰਦੁ ਸੁਆਮੀ ਸੰਦਾ ॥**
**ਬਿਨਵੰਤਿ ਨਾਨਕ ਹਰਿ ਕੰਤੁ ਮਿਲਿਆ ਸਦਾ ਕੇਲ ਕਰੰਦਾ ॥੪॥]** (ਅੰਗ ੫੪੪)

**ਅਗਮ ਅਗੋਚਰ; ਕਿਛੁ ਮਿਤਿ ਨਹੀ ਜਾਨੀ ॥**

ਪਰਮੇਸ਼ਰ ਮਨ ਕਰਕੇ ਅਗੰਮ ਹੈ ਤੇ (ਅਗੋਚਰ) ਇੰਦਰੀਆਂ ਦੇ ਅਵਿਸ਼ੇ ਹੈ। ਉਸਦੀ ਕੁਝ ਵੀ ਮਿਣਤੀ, ਮਰਿਯਾਦਾ ਨਹੀਂ ਜਾਣੀ ਜਾਂਦੀ ਹੈ।

**ਸਾਧਿਕ ਸਿਧ; ਧਿਆਵਹਿ ਗਿਆਨੀ ॥**

ਉਸਨੂੰ ਸਾਧਨਾਂ ਕਰਨੇ ਵਾਲੇ; ਚੌਰਾਸੀ ਸਿੱਧ, ਸਿੱਧੀਆਂ ਵਾਲੇ, ਅਤੇ ਵਿਸ਼ਿਸ਼ਟ ਆਦਿ ਗਿਆਨੀ ਧਿਆਉਂਦੇ ਹਨ।

**ਖੁਦੀ ਮਿਟੀ ਚੂਕਾ ਭੋਲਾਵਾ; ਗੁਰਿ ਮਨ ਹੀ ਮਹਿ ਪ੍ਰਗਟਾਇਆ ਜੀਉ ॥੩॥**

ਜਿਨ੍ਹਾਂ ਦੀ (ਖੁਦੀ) ਖ਼ੁਦ ਪਸੰਦੀ, ਹੰਕਾਰ ਚੁੱਕ ਜਾਂਦਾ ਹੈ ਤੇ (ਭੋਲਾਵਾ) ਭੁਲੇਖਾ ਵੀ ਨਵਿਰਤ ਹੋ ਜਾਂਦਾ ਹੈ। ਉਹਨਾਂ ਦੇ ਮਨ ਅੰਦਰ ਹੀ ਗੁਰੂ ਜੀ ਨੇ ਪਰਮੇਸ਼ਰ ਨੂੰ ਪ੍ਰਗਟ ਕਰ ਦਿੱਤਾ ਹੈ। ਹੇ ਪਿਆਰੇ ਜੀ!

**ਅਨਦ ਮੰਗਲ; ਕਲਿਆਣ ਨਿਧਾਨਾ ॥**

ਪਰਮੇਸ਼ਰ (ਅਨਦ ਮੰਗਲ) ਅਨੰਦ ਸਰੂਪ ਹੈ, ਮੁਕਤੀਆਂ ਦਾ ਖ਼ਜ਼ਾਨਾ ਹੈ। **ਵਾ:** ਅਨੰਦ ਸਰੂਪ ਪਰਮੇਸ਼ਰ ਦਾ ਨਾਮ ਮੁਕਤੀ ਦਾ ਖ਼ਜ਼ਾਨਾ ਹੈ। ਦੁੱਖਾਂ ਨੂੰ ਕੱਟ ਕੇ ਖੁਸ਼ੀਆਂ ਬਖਸ਼ਣ ਵਾਲਾ ਹੈ।

**ਸੂਖ ਸਹਜ; ਹਰਿ ਨਾਮੁ ਵਖਾਨਾ ॥**

ਹਰੀ ਦੇ ਨਾਮ ਨੂੰ ਕਥਨ ਕਰਕੇ ਹੀ (ਸੂਖ ਸਹਜ) ਅਚੁੱਤ ਸੁਖ ਪ੍ਰਾਪਤ ਹੁੰਦਾ ਹੈ।

**ਹੋਇ ਕ੍ਰਿਪਾਲੁ ਸੁਆਮੀ ਅਪਨਾ; ਨਾਉ ਨਾਨਕ ਘਰ ਮਹਿ ਆਇਆ ਜੀਉ ॥੪॥੨੫॥੩੨॥**

ਆਪਣਾ ਜੋ ਮਾਲਕ ਪਰਮੇਸ਼ਰ ਹੈ ਜਿਨ੍ਹਾਂ ਪਰ ਉਹ ਕਿਰਪਾਲੂ ਹੁੰਦਾ ਹੈ। ਗੁਰੂ ਜੀ ਸ੍ਰੀ ਗੁਰੂ ਅਰਜਨ ਦੇਵ ਜੀ ਕਹਿੰਦੇ ਹਨ ਕਿ ਉਹਨਾਂ ਦੇ ਹਿਰਦੇ ਘਰ ਵਿਚ ਨਾਮ ਪ੍ਰਾਪਤ ਹੁੰਦਾ ਹੈ। **ਵਾ:** ਉਹਨਾਂ ਦੇ ਹਿਰਦੇ ਘਰ ਵਿਚ ਨਾਮ ਕਰਕੇ ਪਰਮੇਸ਼ਰ ਆਉਂਦਾ ਹੈ ਜੀ।

**ਮਾਝ ਮਹਲਾ ੫ ॥**

**ਸੁਣਿ ਸੁਣਿ ਜੀਵਾ ਸੋਇ ਤੁਮਾਰੀ ॥ ਤੂੰ ਪ੍ਰੀਤਮੁ ਠਾਕੁਰੁ ਅਤਿ ਭਾਰੀ ॥ ਤੁਮਰੇ ਕਰਤਬ ਤੁਮ ਹੀ ਜਾਣਹੁ ਤੁਮਰੀ ਓਟ ਗੁੋਪਾਲਾ ਜੀਉ ॥੧॥ ਗੁਣ ਗਾਵਤ ਮਨੁ ਹਰਿਆ ਹੋਵੈ ॥ ਕਥਾ ਸੁਣਤ ਮਲੁ ਸਗਲੀ ਖੋਵੈ ॥ ਭੇਟਤ ਸੰਗਿ ਸਾਧ ਸੰਤਨ ਕੈ ਸਦਾ ਜਪਉ ਦਇਆਲਾ ਜੀਉ ॥੨॥ ਪ੍ਰਭੁ ਅਪੁਨਾ ਸਾਸਿ ਸਾਸਿ ਸਮਾਰਉ ॥ ਇਹ ਮਤਿ ਗੁਰ ਪ੍ਰਸਾਦਿ ਮਨਿ ਧਾਰਉ ॥ ਤੁਮਰੀ ਕ੍ਰਿਪਾ ਤੇ ਹੋਇ ਪ੍ਰਗਾਸਾ ਸਰਬ ਮਇਆ ਪ੍ਰਤਿਪਾਲਾ ਜੀਉ ॥੩॥ ਸਤਿ ਸਤਿ ਸਤਿ ਪ੍ਰਭੁ ਸੋਈ ॥ ਸਦਾ ਸਦਾ ਸਦ ਆਪੇ ਹੋਈ ॥ ਚਲਿਤ ਤੁਮਾਰੇ ਪ੍ਰਗਟ ਪਿਆਰੇ ਦੇਖਿ ਨਾਨਕ ਭਏ ਨਿਹਾਲਾ ਜੀਉ ॥੪॥੨੯॥੩੩॥**

*(ਅੰਗ ੧੦੪)*

**ਸੁਣਿ ਸੁਣਿ ਜੀਵਾ; ਸੋਇ ਤੁਮਾਰੀ ॥**

ਸੁਣਕੇ ਸ਼ਰਧਾ ਵਿਸ਼ਵਾਸ਼ ਰੂਪੀ ਕੰਨਾਂ ਨਾਲ ਆਪ ਦੀ (ਸੋਇ) ਸੋਭਾ, ਮਹਿਮਾ, ਵਡਿਆਈ ਜਿਊਂਦੇ ਹਾਂ ਜੀ।

**ਤੂੰ ਪ੍ਰੀਤਮੁ ਠਾਕੁਰੁ; ਅਤਿ ਭਾਰੀ ॥**

ਤੂੰ ਪਰਮ ਪ੍ਰੇਮ ਦਾ ਅਸਮਦ ਰੂਪ ਹੈਂ, ਸੁਆਮੀ ਹੈ, (ਅਤਿ ਭਾਰੀ) ਆਸਰਾ ਰੂਪ ਹੈ।

**ਤੁਮਰੇ ਕਰਤਬ, ਤੁਮ ਹੀ ਜਾਣਹੁ; ਤੁਮਰੀ ਓਟ ਗੁੋਪਾਲਾ ਜੀਉ ॥੧॥**

ਹੇ ਪ੍ਰਭੂ ਤੁਹਾਡੇ ਪਾਲਣ ਪੋਸਣ ਦੇ ਕੰਮ ਤੁਸੀਂ ਹੀ ਜਾਣਦੇ ਹੋ।

ਪ੍ਰਮਾਣ : **[ਸੈਲ ਪਥਰ ਮਹਿ ਜੰਤ ਉਪਾਏ ਤਾ ਕਾ ਰਿਜਕੁ ਆਗੈ ਕਰਿ ਧਰਿਆ ॥੧॥]** (ਅੰਗ ੪੯੫)

ਹੇ ਗੋਪਾਲ ਪਰਮੇਸ਼ਰ ਤੇਰੀ ਹੀ (ਓਟ) ਆਸਰਾ ਹੈ ਜੀ।

**ਗੁਣ ਗਾਵਤ; ਮਨੁ ਹਰਿਆ ਹੋਵੈ ॥**

ਹਰੀ ਦੇ ਗੁਣਾਂ ਨੂੰ ਗਾਇਨ ਕਰਕੇ ਮਨ ਪ੍ਰੇਮ ਸਹਿਤ ਹਰਾ ਹੁੰਦਾ ਹੈ।

**ਕਥਾ ਸੁਣਤ; ਮਲੁ ਸਗਲੀ ਖੋਵੈ ॥**

ਕਥਾ ਸੁਣ ਕਰਕੇ ਪਾਪਾਂ ਦੀ, ਅਵਿੱਦਿਆ ਦੀ ਮੈਲ, ਸਾਰੀ ਨੂੰ (ਖੋਵੈ) ਨਵਿਰਤ ਕਰਨਾ ਕਰੇ।

**ਭੇਟਤ ਸੰਗਿ ਸਾਧ ਸੰਤਨ ਕੈ; ਸਦਾ ਜਪਉ ਦਇਆਲਾ ਜੀਉ ॥੨॥**

ਹੇ ਭਾਈ! ਸਾਧ ਸੰਗਤ ਨਾਲ (ਭੇਟਤ) ਮਿਲ ਕਰਕੇ ਸਦਾ ਦਿਆਲੂ ਪਰਮੇਸ਼ਰ ਨੂੰ ਜਪਣਾ ਕਰੋ, ਹੇ ਪਿਆਰੇ ਜੀ!

**ਪ੍ਰਭੁ ਅਪੁਨਾ; ਸਾਸਿ ਸਾਸਿ ਸਮਾਰਉ ॥**

ਜੋ ਆਪਣਾ ਪ੍ਰਭੂ ਪਰਮੇਸ਼ਰ ਹੈ। ਉਸ ਨੂੰ ਆਉਂਦੇ ਜਾਂਦੇ ਸੁਆਸਾਂ ਨਾਲ (ਸਮਾਰਉ) ਯਾਦ ਕਰੋ, ਸੰਭਾਲਣਾ ਕਰੋ।

**ਇਹ ਮਤਿ; ਗੁਰ ਪ੍ਰਸਾਦਿ ਮਨਿ ਧਾਰਉ ॥**

ਇਹ ਨਾਮ ਜਪਣ ਦੀ (ਮਤਿ) ਸਿਖਿਆ, ਗੁਰਾਂ ਦੀ ਕਿਰਪਾ ਕਰਕੇ ਮਨ ਵਿਚ ਧਾਰਨ ਕਰੋ।

**ਤੁਮਰੀ ਕ੍ਰਿਪਾ ਤੇ ਹੋਇ ਪ੍ਰਗਾਸਾ; ਸਰਬ ਮਇਆ ਪ੍ਰਤਿਪਾਲਾ ਜੀਉ ॥੩॥**

ਫੇਰ ਮਾਣ ਨਾ ਕਦੇ ਕਰੋ; ਬੇਨਤੀ ਕਰੋ – ਹੇ ਪਰਮੇਸ਼ਰ ਤੇਰੀ ਕਿਰਪਾ ਕਰਕੇ ਹੀ ਗਿਆਨ ਦਾ ਪ੍ਰਕਾਸ਼ ਹੁੰਦਾ ਹੈ। ਹੇ ਸਾਰਿਆਂ ਪਰ ਕਿਰਪਾ ਕਰਕੇ ਪਾਲਣਾ ਕਰਨ ਵਾਲੇ ਪਰਮੇਸ਼ਰ ਜੀ ਹਨ।

**ਸਤਿ ਸਤਿ; ਸਤਿ ਪ੍ਰਭੁ ਸੋਈ ॥**

ਭੂਤ ਕਾਲ ਵਿਚ, ਸਤ ਸਰੂਪ ਸੀ, ਵਰਤਮਾਨ ਕਾਲ ਵਿਚ ਵੀ ਸਤ ਸਰੂਪ ਹੈ, ਅੱਗੇ ਭਵਿੱਖਤ ਕਾਲ ਵਿਚ ਸੋਈ ਪ੍ਰਭੂ ਸੱਤ ਸਰੂਪ ਹੋਵੇਗਾ।

**ਸਦਾ ਸਦਾ; ਸਦ ਆਪੇ ਹੋਈ ॥**

ਸਤਿਜੁਗ ਮੇਂ ਭੀ ਸਦਾ ਸੀ, ਤ੍ਰੇਤੇ ਵਿਚ ਵੀ ਸਦਾ ਰਹਿਣ ਵਾਲਾ ਸੀ, ਦੁਆਪਰ ਵਿਚ ਵੀ ਸਦਾ ਵਿਆਪਿਕ ਸੀ। ਹੁਣ ਕਲਜੁਗ ਵਿਚ ਵੀ ਆਪ ਪਰਮੇਸ਼ਰ ਹੋ ਰਿਹਾ ਹੈ।

**ਦੂਸਰਾ ਅਰਥ:** (ਸਤਿ) ਜਿਨ੍ਹਾਂ ਨੇ ਸਤਿਗੁਰਾਂ ਨਾਲ ਮਿਲਕੇ (ਸਤਿ) ਨਿਹਚੇ ਕਰਕੇ (ਸਤਿ) ਸਤਸਰੂਪ ਨੂੰ ਜਪਿਆ। ਉਹਨਾਂ ਨੂੰ ਪ੍ਰਭੂ ਦੀ ਪ੍ਰਾਪਤੀ ਹੋਈ ਹੈ। ਉਹ ਪਰਮੇਸ਼ਰ ਸ੍ਰਿਸ਼ਟੀ ਦੇ ਆਦਿ ਵਿਚ ਵੀ ਸਦਾ ਸੀ, ਹੁਣ ਵੀ ਸ੍ਰਿਸ਼ਟੀ ਵਿਚ ਸਦਾ ਵਿਆਪਕ ਹੈ ਅੱਗੇ ਭਵਿੱਖਤਕਾਲ ਨੂੰ ਵੀ ਸਦਾ ਪਰਲੋ ਤੋਂ ਮਗਰੋਂ ਹੋਵੇਗਾ।

**ਚਲਿਤ ਤੁਮਾਰੇ ਪ੍ਰਗਟ ਪਿਆਰੇ; ਦੇਖਿ ਨਾਨਕ ਭਏ ਨਿਹਾਲਾ ਜੀਉ ॥੪॥੨੬॥੩੩॥**

ਹੇ ਪਿਆਰੇ ਪਰਮੇਸ਼ਰ! ਆਪਦੇ ਕੌਤਕ ਪ੍ਰਗਟ ਹੀ ਹਨ। ਗੁਰੂ ਜੀ ਕਹਿੰਦੇ ਹਨ ਕਿ ਆਪਦੇ ਦਰਸ਼ਨਾਂ ਕਰਕੇ (ਨਿਹਾਲਾ) ਦੁੱਖਾਂ ਤੋਂ ਰਹਿਤ ਹੋ ਗਏ ਹਾਂ ਹੇ ਪਿਆਰੇ ਜੀ!

## ਮਾਝ ਮਹਲਾ ੫ ॥

**ਹੁਕਮੀ ਵਰਸਣ ਲਾਗੇ ਮੇਹਾ ॥ ਸਾਜਨ ਸੰਤ ਮਿਲਿ ਨਾਮੁ ਜਪੇਹਾ ॥ ਸੀਤਲ ਸਾਂਤਿ ਸਹਜ ਸੁਖੁ ਪਾਇਆ ਠਾਢਿ ਪਾਈ ਪ੍ਰਭਿ ਆਪੇ ਜੀਉ ॥੧॥ ਸਭੁ ਕਿਛੁ ਬਹੁਤੋ ਬਹੁਤੁ ਉਪਾਇਆ ॥ ਕਰਿ ਕਿਰਪਾ ਪ੍ਰਭਿ ਸਗਲ ਰਜਾਇਆ ॥ ਦਾਤਿ ਕਰਹੁ ਮੇਰੇ ਦਾਤਾਰਾ ਜੀਅ ਜੰਤ ਸਭਿ ਧ੍ਰਾਪੇ ਜੀਉ ॥੨॥ ਸਚਾ ਸਾਹਿਬੁ ਸਚੀ ਨਾਈ ॥ ਗੁਰ ਪਰਸਾਦਿ ਤਿਸੁ ਸਦਾ ਧਿਆਈ ॥ ਜਨਮ ਮਰਣ ਭੈ ਕਾਟੇ ਮੋਹਾ ਬਿਨਸੇ ਸੋਗ ਸੰਤਾਪੇ ਜੀਉ ॥੩॥ ਸਾਸਿ ਸਾਸਿ ਨਾਨਕੁ ਸਾਲਾਹੇ ॥ ਸਿਮਰਤ ਨਾਮੁ ਕਾਟੇ ਸਭਿ ਫਾਹੇ ॥ ਪੂਰਨ ਆਸ ਕਰੀ ਖਿਨ ਭੀਤਰਿ ਹਰਿ ਹਰਿ ਹਰਿ ਗੁਣ ਜਾਪੇ ਜੀਉ ॥੪॥੨੭॥੩੪॥**

*(ਅੰਗ ੧੦੪)*

**ਉਥਾਨਕਾ :** ਸਿੱਖਾਂ ਨੇ ਬੇਨਤੀ ਕੀਤੀ ਹੇ ਗੁਰੂ ਜੀ ! ਵਰਖਾ ਦੀ ਲੋੜ ਹੈ। ਤਾਂ ਗੁਰੂ ਜੀ ਨੇ ਜਦੋਂ ਵਰਖਾ ਹੋਣ ਲੱਗੀ ਤਾਂ ਇਹ ਸ਼ਬਦ ਉਚਾਰਿਆ ਹੈ :

**ਹੁਕਮੀ; ਵਰਸਣ ਲਾਗੇ ਮੇਹਾ ॥**

ਹੇ ਭਾਈ ! ਅਕਾਲ ਪੁਰਖ ਦੇ ਹੁਕਮ ਨਾਲ ਹੀ ਬੱਦਲ ਮੀਂਹ ਵਰਸਾਉਣ ਲੱਗਾ ਹੈ। **ਵਾ:** ਹੇ ਭਾਈ ਪਰਮੇਸ਼ਰ ਦੇ ਹੁਕਮ ਕਰਕੇ ਹੀ, ਗੁਰੂ ਰੂਪੀ ਬੱਦਲ ਨਾਮ ਦੀ ਵਰਖਾ ਕਰਨ ਲੱਗ ਪਏ ਹਨ।

**ਸਾਜਨ ਸੰਤ ਮਿਲਿ; ਨਾਮੁ ਜਪੇਹਾ ॥**

**ਪਹਿਲਾ ਅਰਥ :** ਸੰਤ ਉਸ ਗੁਰੂ ਰੂਪ ਸੱਜਣ ਨਾਲ ਮਿਲ ਕੇ ਨਾਮ ਜਪਣ ਲੱਗੇ ਹਨ।

**ਦੂਸਰਾ ਅਰਥ :** (ਸਾਜਨ) ਸ੍ਰਵਣ ਕਰਨ ਵਾਲੇ, (ਸੰਤ)

**ਪ੍ਰਮਾਣ :** **[ਜਿਨਾ ਸਾਸਿ ਗਿਰਾਸਿ ਨ ਵਿਸਰੈ ਸੇ ਪੂਰੇ ਪੁਰਖ ਪਰਧਾਨ ॥
ਕਰਮੀ ਸਤਿਗੁਰੁ ਪਾਈਐ ਅਨਦਿਨੁ ਲਗੈ ਧਿਆਨੁ ॥]** (ਅੰਗ ੩੧੩)
ਸਾਰੇ ਮਿਲਕੇ ਨਾਮ ਜਪਦੇ ਹਨ।

**ਸੀਤਲ ਸਾਂਤਿ ਸਹਜ ਸੁਖੁ ਪਾਇਆ; ਠਾਢਿ ਪਾਈ ਪ੍ਰਭਿ ਆਪੇ ਜੀਉ ॥੧॥**

**ਪਹਿਲਾ ਅਰਥ :** ਮਨ ਨੂੰ ਸ਼ਾਂਤ ਕਰਨ ਵਾਲੀ ਸ਼ਾਂਤੀ ਦਾ ਅਨੰਦ ਅਤੇ ਬਾਹਰਲੀ ਤਪਸ਼ ਤੋਂ ਆਪ ਪ੍ਰਭੂ ਨੇ ਹੇ ਪਿਆਰੇ ਜੀ ਠੰਢ ਪਾ ਦਿੱਤੀ ਹੈ। ਇਹ ਸੁੱਖ ਪਾਉਣਾ ਕੀਤਾ ਹੈ।

**ਦੂਸਰਾ ਅਰਥ :** ਸੀਤਲ ਰੂਪ ਪਰਮੇਸ਼ਰ ਦੇ ਨਾਮ ਦੀ ਸ਼ਾਂਤੀ ਕਰਕੇ (ਸਹਜ ਸੁਖੁ) ਅਚੁੱਤ ਸੁਖ ਪ੍ਰਾਪਤ ਕੀਤਾ ਹੈ। ਆਪ ਹੀ ਪ੍ਰਭੂ ਨੇ ਹਿਰਦੇ ਵਿਚ ਜੋ ਅਗਿਆਨ ਰੂਪੀ ਸੂਰਜ ਕਰਕੇ ਈਰਖਾ ਰੂਪੀ ਤਪਸ਼ ਪੈ ਰਹੀ ਸੀ। ਇਹ ਨਾਸ ਕਰਕੇ ਠੰਡ ਪਾ ਦਿੱਤੀ ਹੈ, ਹੇ ਪਿਆਰੇ ਜੀ !

**ਸਭੁ ਕਿਛੁ; ਬਹੁਤੋ ਬਹੁਤੁ ਉਪਾਇਆ ॥**

ਜਿਵੇਂ ਵਰਖਾ ਪੈਣ ਤੋਂ ਬਹੁਤਾ ਅੰਨ, ਬਹੁਤਾ ਘਾਸ ਆਦਿਕ ਪੈਦਾ ਹੁੰਦਾ ਹੈ। ਐਸੇ ਹੀ ਨਾਮ ਦੀ ਵਰਖਾ ਕਰਕੇ ਵੈਰਾਗ ਬਿਬੇਕ ਆਦਿ ਤੇ ਸ੍ਰਵਣ ਆਦਿ ਦੇ ਬੋਹਲ, ਭਗਤਾਂ ਦੇ ਹਿਰਦੇ ਰੂਪੀ ਪਿੜ ਵਿਚ ਪੈਦਾ ਹੋ ਗਏ ਹਨ, ਲੱਗ ਗਏ ਹਨ।

**ਕਰਿ ਕਿਰਪਾ; ਪ੍ਰਭਿ ਸਗਲ ਰਜਾਇਆ ॥**

**ਪਹਿਲਾ ਅਰਥ :** ਕਿਰਪਾ ਕਰਕੇ ਪਰਮੇਸ਼ਰ ਨੇ ਸਾਰਿਆਂ ਨੂੰ ਤ੍ਰਿਪਤ ਭਾਵ ਰਜਾ ਦਿੱਤਾ ਹੈ।

**ਦੂਸਰਾ ਅਰਥ :** ਪ੍ਰਭੂ ਨੇ ਗੁਰਾਂ ਦੁਆਰਾ ਕਿਰਪਾ ਕਰਕੇ ਸਾਰੇ ਭਗਤਾਂ ਨੂੰ ਗਿਆਨ ਦੀਆਂ ਭੂਮਿਕਾਂ ਬਖ਼ਸ਼ ਕੇ ਤ੍ਰਿਪਤ ਕੀਤਾ ਹੈ।

**ਦਾਤਿ ਕਰਹੁ ਮੇਰੇ ਦਾਤਾਰਾ; ਜੀਅ ਜੰਤ ਸਭਿ ਧ੍ਰਾਪੇ ਜੀਉ ॥੨॥**

**ਪਹਿਲਾ ਅਰਥ :** ਹੇ ਦਾਤਾਰ ਪ੍ਰਭੂ ! ਜਦੋਂ ਆਪ ਦਾਤਾਂ ਦਿੰਦੇ ਹੋਏ ਤਾਂ (ਜੀਅ) ਸੂਖਮ ਤੇ (ਜੰਤ) ਸਥੂਲ ਜੀਵ ਇਹ ਸਾਰੇ (ਧ੍ਰਾਪੇ) ਤ੍ਰਿਪਤ ਹੋ ਜਾਂਦੇ ਹਨ।

**ਦੂਸਰਾ ਅਰਥ :** ਹੇ ਮੇਰੇ ਦਾਤਾਰ ਪਰਮੇਸ਼ਰ ਜੀ ਨਾਮ ਦੀ ਦਾਤ ਕਰੋ, ਜਿਸ ਕਰਕੇ ਛੋਟੇ ਵੱਡੇ ਜੀਵ ਜੰਤ ਸਾਰੇ ਸਦਾ ਲਈ (ਧ੍ਰਾਪੇ) ਰੱਜ ਜਾਣ ਜੀ।

**ਸਚਾ ਸਾਹਿਬੁ; ਸਚੀ ਨਾਈ ॥**

ਸੱਚਾ ਮਾਲਕ ਹੈ। ਉਸਦੀ ਸੱਚੀ (ਨਾਈ) ਮਹਿਮਾ, ਸੋਭਾ, ਵਡਿਆਈ ਹੈ। **ਵਾ:** ਸੱਚੀ ਉਸ ਦੀ ਗੁਰਬਾਣੀ ਰੂਪੀ (ਨਾਈ) ਅਵਾਜ਼ ਹੈ।

**ਗੁਰ ਪਰਸਾਦਿ; ਤਿਸੁ ਸਦਾ ਧਿਆਈ ॥**

ਗੁਰਾਂ ਦੀ ਕਿਰਪਾ ਕਰਕੇ ਤਿਸ ਪਰਮੇਸ਼ਰ ਨੂੰ ਸਦਾ ਧਿਆਉਣਾ ਕਰੀਏ।

**ਜਨਮ ਮਰਣ ਭੈ ਕਾਟੇ ਮੋਹਾ; ਬਿਨਸੇ ਸੋਗ ਸੰਤਾਪੇ ਜੀਉ ॥੩॥**

ਜੋ ਧਿਆਉਂਦੇ ਹਨ ਉਹਨਾਂ ਦੇ ਜਨਮ ਮਰਣ ਦੇ ਭੈ ਕੱਟੇ ਗਏ, ਸਰੀਰਾਂ ਦੇ ਮੋਹ ਵੀ ਕੱਟੇ ਜਾਂਦੇ ਹਨ। ਉਹਨਾਂ ਦੇ ਵਿਛੋੜੇ ਕਰਕੇ ਸੋਗ ਤੇ (ਸੰਤਾਪ) ਆਧੀ ਬਿਆਧੀ ਤਿੰਨੇ ਤਾਪ ਨਾਸ ਹੋ ਗਏ ਹਨ, ਹੇ ਪਿਆਰੇ ਜੀ !

**ਸਾਸਿ ਸਾਸਿ; ਨਾਨਕੁ ਸਾਲਾਹੇ ॥**

ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਸੁਆਸਾਂ ਦੇ ਸੁਆਸ ਰੂਪ ਪਰਮੇਸ਼ਰ ਨੂੰ ਆਉਂਦੇ ਜਾਂਦੇ ਸੁਆਸ ਨਾਲ ਸਲਾਹੁਣਾ ਕਰੇ।

**ਸਿਮਰਤ ਨਾਮੁ; ਕਾਟੇ ਸਭਿ ਫਾਹੇ ॥**

ਨਾਮ ਦੇ ਸਿਮਰਨ ਕਰਕੇ ਸਾਰੇ ਕਰਤਾ ਭਗਤਾ ਦੇ, ਹਉਮੈਂ ਮਮਤਾ ਦੇ, ਜਮਾਂ ਦੇ ਫਾਹੇ ਕੱਟੇ ਜਾਂਦੇ ਹਨ।

**ਪੂਰਨ ਆਸ ਕਰੀ ਖਿਨ ਭੀਤਰਿ; ਹਰਿ ਹਰਿ, ਹਰਿ ਗੁਣ ਜਾਪੇ ਜੀਉ ॥੪॥੨੭॥੩੪॥**

ਜੋ ਗੁਰਮੁਖ, ਹਰੀ ਦੇ ਹਰੇ ਭਰੇ ਕਰਨ ਵਾਲੇ ਪਾਪਾਂ ਨੂੰ ਹਰਨ ਵਾਲੇ ਨਾਮ ਨੂੰ ਜਪਦੇ ਹਨ। ਉਹਨਾਂ ਦੀ ਅਭੇਦ ਹੋਣ ਦੀ ਆਸਾ ਇਕ ਖਿਨ ਵਿਚ ਪਰਮੇਸ਼ਰ ਨੇ ਪੂਰੀ ਕਰ ਦਿੱਤੀ ਹੈ। ਹੇ ਪਿਆਰੇ ਜੀ ! **ਵਾ:** ਜੋ ਹਰੇਕ ਅਵਸਥਾ ਵਾਲੇ ਭਗਤ ਹਰੀ ਦੇ ਗੁਣਾਂ ਨੂੰ ਜਪਦੇ ਹਨ।

**ਮਾਝ ਮਹਲਾ ੫ ॥**

**ਆਉ ਸਾਜਨ ਸੰਤ ਮੀਤ ਪਿਆਰੇ ॥ ਮਿਲਿ ਗਾਵਹ ਗੁਣ ਅਗਮ ਅਪਾਰੇ ॥ ਗਾਵਤ ਸੁਣਤ ਸਭੇ ਹੀ ਮੁਕਤੇ ਸੋ ਧਿਆਈਐ ਜਿਨਿ ਹਮ ਕੀਏ ਜੀਉ ॥੧॥ ਜਨਮ ਜਨਮ ਕੇ ਕਿਲਬਿਖ ਜਾਵਹਿ ॥ ਮਨਿ ਚਿੰਦੇ ਸੇਈ ਫਲ ਪਾਵਹਿ ॥ ਸਿਮਰਿ ਸਾਹਿਬੁ ਸੋ ਸਚੁ ਸੁਆਮੀ ਰਿਜਕੁ ਸਭਸੁ ਕਉ ਦੀਏ ਜੀਉ ॥੨॥ ਨਾਮੁ ਜਪਤ ਸਰਬ ਸੁਖੁ ਪਾਈਐ ॥ ਸਭੁ ਭਉ ਬਿਨਸੈ ਹਰਿ ਹਰਿ ਧਿਆਈਐ ॥ ਜਿਨਿ ਸੇਵਿਆ ਸੋ ਪਾਰਗਿਰਾਮੀ ਕਾਰਜ ਸਗਲੇ ਥੀਏ ਜੀਉ ॥੩॥ ਆਇ ਪਇਆ ਤੇਰੀ ਸਰਣਾਈ ॥ ਜਿਉ ਭਾਵੈ ਤਿਉ ਲੈਹਿ ਮਿਲਾਈ ॥ ਕਰਿ ਕਿਰਪਾ ਪ੍ਰਭੁ ਭਗਤੀ ਲਾਵਹੁ ਸਚੁ ਨਾਨਕ ਅੰਮ੍ਰਿਤੁ ਪੀਏ ਜੀਉ ॥੪॥੨੮॥੩੫॥**

*(ਅੰਗ ੧੦੪-੧੦੫)*

**ਆਉ ਸਾਜਨ; ਸੰਤ, ਮੀਤ ਪਿਆਰੇ ॥**

ਹੇ (ਸਾਜਨ) ਸਰਵਣ ਮੰਨਣ ਵਾਲਿਓ! (ਮੀਤ) ਵੈਰਾਗ ਬਿਬੇਕ ਆਦਿ ਵਾਲਿਓ (ਪਿਆਰੇ) ਤੱਤ ਬੇਤਿਓ, ਆਉ ਇਕੱਤਰ ਹੋਣਾ ਕਰੋ।

**ਮਿਲਿ ਗਾਵਹ ਗੁਣ; ਅਗਮ ਅਪਾਰੇ ॥**

ਅਗਮ ਪਰਮੇਸ਼ਰ ਦੇ ਮਿਲ ਕਰਕੇ ਪਾਰਾਵਾਰ ਤੋਂ ਰਹਿਤ ਗੁਣ ਗਾਈਏ।

ਪ੍ਰਸ਼ਨ : ਫਲ ਕੀ ਹੋਵੇਗਾ? **ਉੱਤਰ :**

**ਗਾਵਤ ਸੁਣਤ ਸਭੇ ਹੀ ਮੁਕਤੇ; ਸੋ ਧਿਆਈਐ ਜਿਨਿ ਹਮ ਕੀਏ ਜੀਉ ॥੧॥**

ਜੋ ਗੁਣਾਂ ਨੂੰ ਗਾਉਂਦੇ ਸੁਣਦੇ ਹਨ; ਉਹ ਸਾਰੇ ਹੀ ਮੁਕਤ ਹੋ ਜਾਣਗੇ। ਉਸ ਨੂੰ ਧਿਆਉਣਾ ਕਰੀਏ, ਜਿਸ ਨੇ (ਹਮ = ਅਸੀਂ ਕੀਤੇ ਹੋਏ ਹਾਂ, ਹੇ ਪਿਆਰੇ ਜੀ!)

ਪ੍ਰਮਾਣ : **[ਇਸੁ ਪਾਨੀ ਤੇ ਜਿਨਿ ਤੂ ਘਰਿਆ ॥ ਮਾਟੀ ਕਾ ਲੇ ਦੇਹੁਰਾ ਕਰਿਆ ॥]** (ਅੰਗ ੯੧੩)

**ਜਨਮ ਜਨਮ ਕੇ; ਕਿਲਬਿਖ ਜਾਵਹਿ ॥**

ਨਾਮ ਜਪਣੇ ਕਰਕੇ ਜਨਮਾਂ ਜਨਮਾਂ ਦੇ ਚਾਰੇ ਕਿਲਵਖ, (ਕਿਲ) ਨਿਹਚੇ ਕਰਕੇ ਵਿਹੁ ਰੂਪ ਪਾਪ ਚਲੇ ਜਾਂਦੇ ਹਨ।

**ਮਨਿ ਚਿੰਦੇ; ਸੇਈ ਫਲ ਪਾਵਹਿ ॥**

ਮਨ ਇੱਛਤ ਧਰਮ, ਅਰਥ, ਕਾਮ, ਮੋਖ, ਪਦਾਰਥਾਂ 'ਚੋਂ ਫਲ ਪ੍ਰਾਪਤ ਕਰ ਲੈਂਦਾ ਹੈ।

**ਸਿਮਰਿ ਸਾਹਿਬੁ ਸੋ ਸਚੁ ਸੁਆਮੀ; ਰਿਜਕੁ ਸਭਸੁ ਕਉ ਦੀਏ ਜੀਉ ॥੨॥**

ਹੇ ਭਾਈ! ਉਸ ਸੱਚੇ ਸੁਆਮੀ ਨੂੰ ਸਿਮਰਨਾ ਕਰ। ਜੋ ਪਰਮੇਸ਼ਰ ਸਾਰਿਆਂ ਜੀਵਾਂ ਨੂੰ ਰੋਜ਼ੀ ਦਿੰਦਾ ਹੈ, ਹੇ ਪਿਆਰੇ ਜੀ!

ਪ੍ਰਮਾਣ : **[ਜਾਨ ਕੋ ਦੇਤ ਅਜਾਨ ਕੋ ਦੇਤ ਜਮੀਨ ਕੋ ਦੇਤ ਜਮਾਨ ਕੋ ਦੈ ਹੈ ॥]** (ਸ੍ਰੀ ਦਸਮ ਗ੍ਰੰਥ ਸਾਹਿਬ, ਸ੍ਵੈਯੇ ਦੀਨਨ ਕੇ)

**ਨਾਮੁ ਜਪਤ; ਸਰਬ ਸੁਖੁ ਪਾਈਐ ॥**

ਨਾਮ ਦੇ ਜਪਣੇ ਕਰਕੇ ਲੋਕ ਪ੍ਰਲੋਕ ਦੇ ਸਾਰੇ ਸੁਖ ਪ੍ਰਾਪਤ ਹੋ ਜਾਂਦੇ ਹਨ।

**ਸਭੁ ਭਉ ਬਿਨਸੈ; ਹਰਿ ਹਰਿ ਧਿਆਈਐ ॥**

ਸਾਰੇ ਜਮਾਂ ਦੇ, ਕਾਲ ਦੇ, ਕਾਮ ਕਰੋਧ ਦੇ, ਸਾਰੇ ਭੈ ਨਾਸ ਹੋ ਜਾਂਦੇ ਹਨ। ਹਰੀ ਦੇ ਨਾਮ ਨੂੰ ਧਿਆਉਣੇ ਕਰਕੇ।

**ਜਿਨਿ ਸੇਵਿਆ ਸੋ ਪਾਰਗਿਰਾਮੀ; ਕਾਰਜ ਸਗਲੇ ਥੀਏ ਜੀਉ ॥੩॥**

ਜਿਸ ਨੇ ਪ੍ਰਭੂ ਨੂੰ ਸੇਵਿਆ ਹੈ। ਉਹ (ਗਿਰਾਮੀ) ਸਮੂੰਹ ਸੰਸਾਰ ਤੋਂ ਪਾਰ ਹੋ ਗਿਆ ਹੈ। ਸਾਰੇ ਵਿਵਹਾਰਕ ਪ੍ਰਮਾਰਥਕ ਕਾਰਜ ਵੀ ਹੋ ਗਏ ਹਨ ਜੀ, ਕਬੀਰ ਦਾ ਜੱਗ ਸੰਪੂਰਨ ਕੀਤਾ, ਧੰਨੇ ਦੀਆਂ ਗਊਆਂ ਚਾਰੀਆਂ, ਨਾਮਦੇਵ ਦਾ ਦੇਹੁਰਾ ਫੇਰਿਆ,

**ਆਇ ਪਇਆ; ਤੇਰੀ ਸਰਣਾਈ ॥**

ਹੇ ਪ੍ਰਭੂ! ਮਨੁੱਖਾ ਜਨਮ ਵਿਚ ਆ ਕਰਕੇ ਤੇਰੀ ਸ਼ਰਨ ਪਏ ਹਾਂ।

**ਜਿਉ ਭਾਵੈ; ਤਿਉ ਲੈਹਿ ਮਿਲਾਈ ॥**

ਜਿਵੇਂ ਵੀ ਤੈਨੂੰ ਭਾਉਂਦਾ ਹੈ, ਉਸ ਤਰ੍ਹਾਂ ਹੀ ਕਿਰਪਾ ਕਰਕੇ ਜ਼ਰੂਰ ਮੇਲ ਲੈ ਜੀ।

**ਕਰਿ ਕਿਰਪਾ ਪ੍ਰਭੁ ਭਗਤੀ ਲਾਵਹੁ; ਸਚੁ ਨਾਨਕ ਅੰਮ੍ਰਿਤੁ ਪੀਏ ਜੀਉ ॥੪॥੨੯॥੩੫॥**

ਹੇ ਪ੍ਰਭੂ ਜੀ ਕਿਰਪਾ ਕਰਕੇ ਪ੍ਰੇਮਾ ਭਗਤੀ ਬਖ਼ਸ਼ੋ ਜੀ। ਗੁਰੂ ਜੀ ਕਹਿੰਦੇ ਹਨ ਕਿ ਸਦਾ ਸੱਚੇ ਨਾਮ ਰੂਪੀ ਅੰਮ੍ਰਿਤ ਨੂੰ ਪੀਏ ਜੀ।

**ਮਾਝ ਮਹਲਾ ੫ ॥**

**ਭਏ ਕ੍ਰਿਪਾਲ ਗੋਵਿੰਦ ਗੁਸਾਈ ॥ ਮੇਘੁ ਵਰਸੈ ਸਭਨੀ ਥਾਈ ॥ ਦੀਨ ਦਇਆਲ ਸਦਾ ਕਿਰਪਾਲਾ ਠਾਢਿ ਪਾਈ ਕਰਤਾਰੇ ਜੀਉ ॥੧॥ ਅਪੁਨੇ ਜੀਅ ਜੰਤ ਪ੍ਰਤਿਪਾਰੇ ॥ ਜੀਉ ਬਾਰਿਕ ਮਾਤਾ ਸੰਮਾਰੇ ॥ ਦੁਖ ਭੰਜਨ ਸੁਖ ਸਾਗਰ ਸੁਆਮੀ ਦੇਤ ਸਗਲ ਆਹਾਰੇ ਜੀਉ ॥੨॥ ਜਲਿ ਥਲਿ ਪੂਰਿ ਰਹਿਆ ਮਿਹਰਵਾਨਾ ॥ ਸਦ ਬਲਿਹਾਰਿ ਜਾਈਐ ਕੁਰਬਾਨਾ ॥ ਰੈਣਿ ਦਿਨਸੁ ਤਿਸੁ ਸਦਾ ਧਿਆਈ ਜਿ ਖਿਨ ਮਹਿ ਸਗਲ ਉਧਾਰੇ ਜੀਉ ॥੩॥ ਰਾਖਿ ਲੀਏ ਸਗਲੇ ਪ੍ਰਭਿ ਆਪੇ ॥ ਉਤਰਿ ਗਏ ਸਭ ਸੋਗ ਸੰਤਾਪੇ ॥ ਨਾਮੁ ਜਪਤ ਮਨੁ ਤਨੁ ਹਰੀਆਵਲੁ ਪ੍ਰਭ ਨਾਨਕ ਨਦਰਿ ਨਿਹਾਰੇ ਜੀਉ ॥੪॥੨੯॥੩੬॥**

*(ਅੰਗ ੧੦੫)*

**ਭਏ ਕ੍ਰਿਪਾਲ; ਗੋਵਿੰਦ ਗੁਸਾਈ ॥**

ਜੋ ਪ੍ਰਿਥਵੀ ਦੇ ਮਾਲਕ, ਇੰਦ੍ਰੀਆਂ ਦੇ ਪ੍ਰਕਾਸ਼ਕ ਪਰਮੇਸ਼ਰ ਜੀ ਹਨ, ਉਹ ਕਿਰਪਾਲੂ ਹੋਏ ਹਨ।

**ਮੇਘੁ ਵਰਸੈ; ਸਭਨੀ ਥਾਈ ॥**

ਸ੍ਰੀ ਗੁਰੂ ਨਾਨਕ ਦੇਵ ਜੀ ਬੱਦਲ ਰੂਪ ਹੋ ਕੇ ਸਭਨਾਂ ਗੁਰਸਿੱਖਾਂ ਦੇ, ਰਿਦੇ ਰੂਪੀ ਥਾਵਾਂ ਪਰ ਨਾਮ ਦੀ ਵਰਖਾ ਕਰਦੇ ਹਨ।

**ਦੀਨ ਦਇਆਲ ਸਦਾ ਕਿਰਪਾਲਾ; ਠਾਢਿ ਪਾਈ ਕਰਤਾਰੇ ਜੀਉ ॥੧॥**

ਗ਼ਰੀਬਾਂ ਪਰ ਦਿਆਲਤਾ ਕਰਨ ਵਾਲਾ ਪਰਮੇਸ਼ਰ ਸਦਾ ਹੀ ਕਿਰਪਾਲੂ ਹੈ। ਕਰਤਾਰ ਪਰਮੇਸ਼ਰ ਨੇ ਗੁਰੂ ਰੂਪ ਹੋ ਕਰਕੇ ਆਪ ਹੀ ਵਿਸ਼ਿਆਂ ਵਿਕਾਰਾਂ ਵਲੋਂ ਠੰਡ ਪਾ ਦਿੱਤੀ ਹੈ, ਹੇ ਪਿਆਰੇ ਜੀ!

**ਅਪੁਨੇ ਜੀਅ ਜੰਤ; ਪ੍ਰਤਿਪਾਰੇ ॥**

ਸਾਰੇ ਜੀਵ ਜੰਤੂ ਆਪਣੇ ਜਾਣ ਕੇ ਪਾਲਣਾ ਕੀਤੇ ਹਨ।

**ਜੀਉ ਬਾਰਿਕ; ਮਾਤਾ ਸੰਮਾਰੇ ॥**

ਜਿਵੇਂ ਮਾਤਾ ਬੱਚੇ ਨੂੰ ਸੰਭਾਲਦੀ ਹੈ, ਐਸੇ ਗੁਰਮੁਖਾਂ ਨੂੰ ਨਾਮ ਰੂਪੀ ਦੁੱਧ ਪਿਲਾ ਕਰਕੇ ਸੰਭਾਲਦੇ ਹਨ।

**ਦੁਖ ਭੰਜਨ ਸੁਖ ਸਾਗਰ ਸੁਆਮੀ; ਦੇਤ ਸਗਲ ਆਹਾਰੇ ਜੀਉ ॥੨॥**

ਜੋ ਦੁੱਖ ਨੂੰ ਭੰਨਣ ਵਾਲਾ ਤੇ ਸੁਖਾ ਦਾ ਸਮੁੰਦਰ ਪਰਮੇਸ਼ਰ ਹੈ। ਸਾਰਿਆਂ ਨੂੰ ਰੋਜ਼ੀ ਦਾ ਆਹਾਰ ਦਿੰਦਾ ਹੈ ਜੀ।

**ਜਲਿ ਥਲਿ ਪੂਰਿ ਰਹਿਆ; ਮਿਹਰਵਾਨਾ ॥**

ਮਿਹਰਵਾਨ ਪਰਮੇਸ਼ਰ (ਜਲ) ਪ੍ਰੇਮੀਆਂ ਵਿਚ ਪ੍ਰੇਮ ਰੂਪ ਹੋ ਕਰਕੇ, (ਥਲ) ਕਾਮਨਾਂ ਵਾਲਿਆਂ ਵਿਚ ਇੱਛਾ ਰੂਪ ਹੋ ਕਰਕੇ ਪੂਰ ਰਿਹਾ ਹੈ।

**ਸਦ ਬਲਿਹਾਰਿ; ਜਾਈਐ ਕੁਰਬਾਨਾ ॥**

ਪਰਮੇਸ਼ਰ ਤੋਂ ਮਨ ਕਰਕੇ ਵੀ ਸਦਾ ਬਲਿਹਾਰ ਜਾਈਏ ਅਤੇ ਸਰੀਰ ਕਰਕੇ ਵੀ ਕੁਰਬਾਨ ਜਾਈਏ।

**ਰੈਣਿ ਦਿਨਸੁ ਤਿਸੁ ਸਦਾ ਧਿਆਈ; ਜਿ ਖਿਨ ਮਹਿ ਸਗਲ ਉਧਾਰੇ ਜੀਉ ॥੩॥**

ਜਿਹੜਾ ਆਪਦਾ ਸਰੂਪ ਖਿਨ ਵਿਚ ਕਲਿਆਣ ਸਾਰਿਆਂ ਦੀ ਕਰਨ ਵਾਲਾ ਹੈ। ਤਿਸ ਨੂੰ ਰਾਤ ਦਿਨ ਸਦਾ ਹੀ ਧਿਆਈਏ ਜੀ।

**ਰਾਖਿ ਲੀਏ ਸਗਲੇ; ਪ੍ਰਭਿ ਆਪੇ ॥**

ਪ੍ਰਭੂ ਪਰਮੇਸ਼ਰ ਨੇ ਆਪ ਹੀ ਕਿਰਪਾ ਕਰਕੇ ਭਗਤ ਸੰਤ ਜੂਨਾਂ ਤੋਂ ਰੱਖ ਲਏ ਹਨ।

**ਉਤਰਿ ਗਏ; ਸਭ ਸੋਗ ਸੰਤਾਪੇ ॥**

ਸਾਰੇ ਵਿਛੋੜੇ ਦੇ ਸੋਗ ਅਤੇ ਸੰਮਕ = ਸਮੂਹ (ਸੰਤਾਪੇ) ਤਾਪ ਉਤਰ ਗਏ ਹਨ।

**ਨਾਮੁ ਜਪਤ ਮਨੁ ਤਨੁ ਹਰੀਆਵਲੁ; ਪ੍ਰਭ ਨਾਨਕ ਨਦਰਿ ਨਿਹਾਰੇ ਜੀਉ ॥੪॥੨੯॥੩੬॥**

ਨਾਮ ਜਪ ਕਰਕੇ ਮਨ ਪ੍ਰੇਮ ਸਹਿਤ ਤੇ ਤਨ ਸ਼ੁਭ ਗੁਣਾਂ ਸਹਿਤ ਹਰੇ ਭਰੇ ਹੋ ਗਏ। ਗੁਰੂ ਜੀ ਕਹਿੰਦੇ ਹਨ ਕਿ ਜਦੋਂ ਪਰਮੇਸ਼ਰ ਨੇ ਕਿਰਪਾ ਦ੍ਰਿਸ਼ਟੀ ਨਾਲ ਤੱਕ ਕਰਕੇ ਸਾਰੇ (ਨਿਹਾਰੇ) ਨਿਹਾਲ ਕਰ ਦਿੱਤੇ ਹਨ ਹੇ ਪਿਆਰੇ ਜੀ!

**ਮਾਝ ਮਹਲਾ ੫ ॥**

**ਜਿਥੈ ਨਾਮੁ ਜਪੀਐ ਪ੍ਰਭ ਪਿਆਰੇ ॥ ਸੇ ਅਸਥਲ ਸੋਇਨ ਚਉਬਾਰੇ ॥ ਜਿਥੈ ਨਾਮੁ ਨ ਜਪੀਐ ਮੇਰੇ ਗੋਇਦਾ ਸੇਈ ਨਗਰ ਉਜਾੜੀ ਜੀਉ ॥੧॥ ਹਰਿ ਰੁਖੀ ਰੋਟੀ ਖਾਇ ਸਮਾਲੇ ॥ ਹਰਿ ਅੰਤਰਿ ਬਾਹਰਿ ਨਦਰਿ ਨਿਹਾਲੇ ॥ ਖਾਇ ਖਾਇ ਕਰੇ ਬਦਫੈਲੀ ਜਾਣੁ ਵਿਸੂ ਕੀ ਵਾੜੀ ਜੀਉ ॥੨॥ ਸੰਤਾ ਸੇਤੀ ਰੰਗੁ ਨ ਲਾਏ ॥ ਸਾਕਤ ਸੰਗਿ ਵਿਕਰਮ ਕਮਾਏ ॥ ਦੁਲਭ ਦੇਹ ਖੋਈ ਅਗਿਆਨੀ ਜੜ ਅਪੁਣੀ ਆਪਿ ਉਪਾੜੀ ਜੀਉ ॥੩॥ ਤੇਰੀ ਸਰਣਿ ਮੇਰੇ ਦੀਨ ਦਇਆਲਾ ॥ ਸੁਖ ਸਾਗਰ ਮੇਰੇ ਗੁਰ ਗੋਪਾਲਾ ॥ ਕਰਿ ਕਿਰਪਾ ਨਾਨਕੁ ਗੁਣ ਗਾਵੈ ਰਾਖਹੁ ਸਰਮ ਅਸਾੜੀ ਜੀਉ ॥੪॥੩੦॥੩੭॥**

*(ਅੰਗ ੧੦੫)*

**ਉਥਾਨਕਾ :** ਜਦੋਂ ਸ੍ਰੀ ਗੁਰੂ ਅਰਜਨ ਦੇਵ ਜੀ ਨਾਲ ਪ੍ਰਿਥੀਆ ਈਰਖਾ ਕਰਨ ਲੱਗ ਪਿਆ ਸੀ। ਤਾਂ ਗੁਰੂ ਸਾਹਿਬ ਜੀ ਖਿਮਾਂ ਦੇ ਖ਼ਜ਼ਾਨੇ ਪ੍ਰਿਥੀਏ ਦੀ ਈਰਖਾ ਦੇ ਕਾਰਨ ਸੋਚ ਕਰਕੇ ਸ੍ਰੀ ਨਨਕਾਣੇ ਸਾਹਿਬ ਦੀ ਯਾਤਰਾ ਨੂੰ ਚਲੇ ਗਏ। ਉਥੇ ਗੁਰਦੁਆਰਾ ਸਾਹਿਬ ਜੀ ਤਿਆਰ ਕਰਵਾਇਆ। ਉਥੋਂ ਵਿਚਰਦੇ ਹੋਏ ਗੁਰ ਮੰਦਰਾਂ ਪਿੰਡ ਜੋ ਪਾਕਿਸਤਾਨ ਵਿਚ ਹੈ ਆਏ, ਏਥੇ ਇਕ ਸਿਖ ਦੀਆਂ ਜੋੜਾਂ ਲਾਉਣ ਨਾਲ ਹਜੀਰਾਂ ਹਟ ਗਈਆਂ ਸਨ। ਫੇਰ ਸਰਹਾਲੀ ਚੋਲ੍ਹਾ ਸਾਹਿਬ ਹੁੰਦੇ ਹੋਏ, ਅੱਗੇ ਖਾਨਪੁਰੀ ਖਾਨਛਾਪੜੀ ਸਾਹਿਬ ਆਏ। ਵਰਖਾ ਪੈ ਰਹੀ ਸੀ, ਪੋਹ ਦਾ ਮਹੀਨਾ ਸੀ। ਏਥੋਂ ਦੇ ਸ਼ਰਾਬੀ ਕਬਾਬੀ ਮਨਮੁਖ ਲੋਕਾਂ ਨੇ ਸਤਿਗੁਰਾਂ ਨੂੰ ਬੈਠਣ ਲਈ ਜਗ੍ਹਾ ਨਾ ਦਿੱਤੀ। ਗੁਰੂ ਜੀ ਭਾਈ ਬਿਧੀ ਚੰਦ ਆਦਿਕ ਪੰਜਾਂ ਸਿੱਖਾਂ ਨੂੰ ਸਾਥ ਲੈ ਕੇ ਉਜਾੜ ਵਿਚ ਭਾਈ ਹੇਮੇਂ ਜੀ ਪਾਸ ਪਹੁੰਚੇ ਸਨ। ਉਸਨੇ ਬੜਾ ਪ੍ਰੇਮ ਕੀਤਾ, ਉਥੇ ਸਤਿਗੁਰੂ ਜੀ ਨੇ ਇਹ ਸ਼ਬਦ ਉਚਾਰਨ ਕੀਤਾ ਸੀ।

**ਜਿਥੈ ਨਾਮੁ ਜਪੀਐ; ਪ੍ਰਭ ਪਿਆਰੇ ॥**

ਹੇ ਭਾਈ ਹੇਮਾ ਜੀ, ਜਿਥੇ ਪ੍ਰਭੂ ਦੇ ਪਿਆਰੇ ਸੰਤ ਭਗਤ ਨਾਮ ਜਪਦੇ ਹਨ। **ਵਾ:** ਹੇ ਪਰਮੇਸ਼ਰ ਦੇ ਪਿਆਰੇ ਭਾਈ ਹੇਮਾ ਜੀ ਜਿਸ ਅਸਥਾਨ ਵਿਚ ਪ੍ਰਭੂ ਦਾ ਨਾਮ ਜਪਣਾ ਕਰੀਏ।

**ਸੇ ਅਸਥਲ; ਸੋਇਨ ਚਉਬਾਰੇ ॥**

ਉਸ ਅਸਥਾਨ ਪਰ ਸੋਹਣੇ ਚੁਬਾਰੇ ਸੋਹਣੇ ਹਨ। **ਵਾ:** (ਸੋਇਨ) ਸੁਨਹਿਰੀ ਕਲਸਾਂ ਵਾਲੇ ਚੁਬਾਰੇ ਸੋਹਣੇ ਹਨ।

**ਜਿਥੈ ਨਾਮੁ ਨ ਜਪੀਐ ਮੇਰੇ ਗੋਇਦਾ; ਸੇਈ ਨਗਰ ਉਜਾੜੀ ਜੀਉ ॥੧॥**

ਹੇ (ਗੋਇਦਾ) ਇੰਦਰੀਆਂ ਦੇ ਪ੍ਰਕਾਸ਼ਕ ਪਰਮੇਸ਼ਰ! ਜਿਥੇ ਨਾਮ ਨਾ ਜਪਣਾ ਕਰੀਏ, ਉਹ ਨਗਰ ਉਜਾੜ ਹਨ, ਹੇ ਪਿਆਰੇ ਜੀ!

**ਦੂਸਰਾ ਅਰਥ:** ਜਿਸ ਹਿਰਦੇ ਰੂਪੀ ਥਾਂ ਵਿਚ ਪ੍ਰਭੂ ਪਿਆਰੇ ਦਾ ਨਾਮ ਜਪਿਆ ਜਾਂਦਾ ਹੈ। ਉਸ ਹਿਰਦੇ ਰੂਪੀ ਅਸਥਾਨ ਪਰ ਅੰਤਸ਼ਕਰਣ ਰੂਪੀ ਚੌਬਾਰੇ ਸੋਹਣੇ ਹਨ। ਮਨਬੁੱਧ, ਚਿਤ, ਹੰਕਾਰ ਚਾਰ ਦਰਵਾਜ਼ੇ ਹਨ, ਵੈਰਾਗ, ਵਿਬੇਕ, ਖਟ ਸੰਪਤੀ, ਮੋਖ ਇਛਾ, ਬੂਹੇ ਲੱਗੇ ਹੋਏ ਹਨ। ਸੁੱਧ ਚਿੱਤ ਰੂਪੀ ਕਲਸ ਲੱਗੇ ਹੋਏ ਹਨ। ਹੇ ਮੇਰੇ ਗੋਬਿੰਦ ਪਰਮੇਸ਼ਰ ਜਿਸ ਹਿਰਦੇ ਵਿਚ ਨਾਮ ਨਹੀਂ ਜਪਦੇ ਹਨ। ਉਹ ਸਰੀਰਾਂ ਰੂਪੀ ਨਗਰ ਸ਼ੁਭ ਗੁਣਾਂ ਤੋਂ ਹੀਣੇ ਉੱਜੜੇ ਪਏ ਹਨ। ਕਾਮ ਕਰੋਧ ਰੂਪੀ ਉਜਾੜਿਆਂ ਨੇ ਉਜਾੜ ਦਿੱਤੇ ਹਨ।

**ਹਰਿ; ਰੁਖੀ ਰੋਟੀ ਖਾਇ ਸਮਾਲੇ ॥**

ਹੇ ਭਾਈ ਹੇਮਾ ਜੀ ! ਜਿਹੜੇ ਰੁੱਖੀ ਰੋਟੀ ਖਾ ਕਰਕੇ ਹਰੀ ਦੇ ਨਾਮ ਨੂੰ ਸੰਮ੍ਹਾਲਦੇ ਹਨ।

**ਹਰਿ ਅੰਤਰਿ ਬਾਹਰਿ; ਨਦਰਿ ਨਿਹਾਲੇ ॥**

ਉਹ ਹਰੀ ਪਰਮੇਸ਼ਰ ਨੂੰ ਹਿਰਦੇ ਅੰਦਰ ਵੀ ਤੇ ਬਾਹਰ ਸੰਸਾਰ ਵਿਚ ਵੀ ਵਿਆਪਕ ਦੇਖਕੇ ਨਿਹਾਲ ਹੁੰਦੇ ਹਨ।

**ਖਾਇ ਖਾਇ ਕਰੇ ਬਦਫੈਲੀ; ਜਾਣੁ ਵਿਸੂ ਕੀ ਵਾੜੀ ਜੀਉ ॥੨॥**

ਜੋ ਪੁਰਸ਼ ਸ਼ਰਾਬਾਂ ਕਬਾਬਾਂ ਨੂੰ ਖਾ ਖਾ ਕੇ ਬਦਫੈਲੀਆਂ ਕਰਦੇ ਹਨ। ਉਹ ਤਾਂ ਜਾਣੋਂ ਜ਼ਹਿਰ ਦੀ ਵਾੜੀ ਹੀ ਬੀਜਦੇ ਹਨ ਜੀ।

**ਦੂਸਰਾ ਅਰਥ :** ਜੋ ਵਿਸ਼ਿਆਂ ਤੋਂ ਬ੍ਰਿਤੀ ਰੁੱਖੀ ਰੱਖਣੀ ਹੈ; ਇਸ ਪ੍ਰਕਾਰ ਬ੍ਰਿਤੀ ਨੂੰ ਰੁੱਖੀ ਰੱਖਕੇ ਸੰਤੋਖ ਦੀ ਰੋਟੀ ਖਾਂਦੇ ਹਨ ਤੇ ਹਰੀ ਦੇ ਨਾਮ ਨੂੰ ਸੰਮ੍ਹਾਲਦੇ ਹਨ। ਉਹ ਹਰੀ ਨੂੰ ਵਿਆਪਕ ਦੇਖ ਕਰਕੇ ਨਿਹਾਲ ਹੁੰਦੇ ਹਨ। ਜੋ ਮਨਮੁਖ ਲੋਕ ਨਿਖੇਧ ਵਸਤੂਆਂ ਨੂੰ ਖਾ ਖਾ ਕਰਕੇ ਬਦਫੈਲੀਆਂ ਵਿਭਚਾਰ ਕਰਦੇ ਹਨ। ਉਹ ਤਾਂ ਜਾਣੋਂ ਜ਼ਹਿਰ ਦੀ ਵਾੜੀ ਬੀਜਦੇ ਹਨ। ਉਹਨਾਂ ਦੀ ਤਾਂ ਜਾਣੋ (ਵਿ) ਵਿਸ਼ੇਸ਼ ਕਰਕੇ (ਸੂਕੀ) ਸ਼ੁਭ ਗੁਣਾਂ ਦੀ ਵਾੜੀ ਸੁੱਕ ਗਈ ਹੈ ਜੀ।

**ਸੰਤਾ ਸੇਤੀ; ਰੰਗੁ ਨ ਲਾਏ ॥**

ਜੋ ਸੰਤਾਂ ਦੀ ਸੰਗਤ ਨਾਲ ਮਿਲਕੇ ਪ੍ਰੇਮ ਰੰਗ ਨਹੀਂ ਲਾਉਂਦੇ ਹਨ।

**ਸਾਕਤ ਸੰਗਿ; ਵਿਕਰਮ ਕਮਾਏ ॥**

*(ਵਿ-ਕਰਮ ਬੋਲੋ)*

(ਸਾਕਤ) ਕਠੋਰ ਚਿੱਤ ਵਾਲੇ ਪੁਰਸ਼ਾਂ ਨਾਲ ਮਿਲਕੇ ਖੋਟੇ ਭੈੜੇ ਕੰਮ ਮੰਦ ਕਰਮ ਕਮਾਉਂਦੇ ਹਨ।

**ਦੁਲਭ ਦੇਹ ਖੋਈ ਅਗਿਆਨੀ; ਜੜ ਅਪੁਣੀ ਆਪਿ ਉਪਾੜੀ ਜੀਉ ॥੩॥**

ਉਹਨਾਂ ਅਗਿਆਨੀਆਂ ਨੇ ਦੁਰਲੱਭ ਮਨੁੱਖਾ ਦੇਹ ਗੁਆ ਲਈ ਹੈ। ਆਪਣੀ ਕੁਲ ਦੀ ਜੜ੍ਹ, ਸ਼ਰਧਾ ਰੂਪੀ ਜੜ੍ਹ, ਆਪ ਹੀ ਪੁੱਟ ਲਈ ਹੈ, ਹੇ ਪਿਆਰੇ ਜੀ। ਸੁਆਸਾਂ ਰੂਪੀ ਚੰਦਨ ਦੇ ਬੂਟਿਆਂ ਨੂੰ ਵਿਸ਼ਿਆਂ ਵਿਚ ਲਗਾ ਕਰਕੇ ਕੋਇਲੇ ਕਰ ਦਿੱਤਾ ਹੈ।

**ਤੇਰੀ ਸਰਣਿ; ਮੇਰੇ ਦੀਨ ਦਇਆਲਾ ॥**

ਹੇ ਗ਼ਰੀਬਾਂ ਪਰ ਦਿਆਲਤਾ ਕਰਨ ਵਾਲੇ ਮੇਰੇ ਪ੍ਰਭੂ ਜੀ ਤੇਰੀ ਸ਼ਰਣ ਹਾਂ ਜੀ।

**ਸੁਖ ਸਾਗਰ; ਮੇਰੇ ਗੁਰ ਗੋਪਾਲਾ ॥**

ਹੇ ਸੁੱਖਾਂ ਦੇ ਸਮੁੰਦਰ ਮੇਰੇ ਪ੍ਰਿਥਵੀ ਦੇ ਪਾਲਕ ਗੁਰੂ ਜੀ !

**ਕਰਿ ਕਿਰਪਾ ਨਾਨਕੁ ਗੁਣ ਗਾਵੈ;**

ਸ੍ਰੀ ਗੁਰੂ ਅਰਜਨ ਦੇਵ ਜੀ ਫ਼ੁਰਮਾਉਂਦੇ ਹਨ ਕਿ ਕਿਰਪਾ ਕਰੋ ਆਪ ਜੀ ਦੇ ਗੁਣਾਂ ਨੂੰ ਗਾਈਏ ਜੀ।

**ਰਾਖਹੁ ਸਰਮ ਅਸਾੜੀ ਜੀਉ ॥੪॥੩੦॥੩੭॥**

ਸਾਡੀ ਲੱਜਿਆ ਰੱਖੋ, ਹੇ ਪਿਆਰੇ ਜੀ !

**ਪ੍ਰਮਾਣ :** [**ਪ੍ਰਭ ਜੂ ਤੋ ਕਹਿ ਲਾਜ ਹਮਾਰੀ ॥**] (ਸ਼ਬਦ ਹਜ਼ਾਰੇ, ਸ੍ਰੀ ਦਸਮ ਗ੍ਰੰਥ ਸਾਹਿਬ)

## ਮਾਝ ਮਹਲਾ ੫ ॥

**ਚਰਣ ਠਾਕੁਰ ਕੇ ਰਿਦੈ ਸਮਾਣੇ ॥ ਕਲਿ ਕਲੇਸ ਸਭ ਦੂਰਿ ਪਇਆਣੇ ॥ ਸਾਂਤਿ ਸੂਖ ਸਹਜ ਧੁਨਿ ਉਪਜੀ ਸਾਧੂ ਸੰਗਿ ਨਿਵਾਸਾ ਜੀਉ ॥੧॥ ਲਾਗੀ ਪ੍ਰੀਤਿ ਨ ਤੂਟੈ ਮੂਲੇ ॥ ਹਰਿ ਅੰਤਰਿ ਬਾਹਰਿ ਰਹਿਆ ਭਰਪੂਰੇ ॥ ਸਿਮਰਿ ਸਿਮਰਿ ਸਿਮਰਿ ਗੁਣ ਗਾਵਾ ਕਾਟੀ ਜਮ ਕੀ ਫਾਸਾ ਜੀਉ ॥੨॥ ਅੰਮ੍ਰਿਤੁ ਵਰਖੈ ਅਨਹਦ ਬਾਣੀ ॥ ਮਨ ਤਨ ਅੰਤਰਿ ਸਾਂਤਿ ਸਮਾਣੀ ॥ ਤ੍ਰਿਪਤਿ ਅਘਾਇ ਰਹੇ ਜਨ ਤੇਰੇ ਸਤਿਗੁਰਿ ਕੀਆ ਦਿਲਾਸਾ ਜੀਉ ॥੩॥ ਜਿਸ ਕਾ ਸਾ ਤਿਸ ਤੇ ਫਲੁ ਪਾਇਆ ॥ ਕਰਿ ਕਿਰਪਾ ਪ੍ਰਭ ਸੰਗਿ ਮਿਲਾਇਆ ॥ ਆਵਣ ਜਾਣ ਰਹੇ ਵਡਭਾਗੀ ਨਾਨਕ ਪੂਰਨ ਆਸਾ ਜੀਉ ॥੪॥੩੧॥੩੮॥**

(ਅੰਗ ੧੦੫)

### ਚਰਣ ਠਾਕੁਰ ਕੇ; ਰਿਦੈ ਸਮਾਣੇ ॥

ਜਿਨ੍ਹਾਂ ਦੇ ਹਿਰਦੇ ਅੰਦਰ (ਠਾਕੁਰ) ਸੁਆਮੀ ਪਰਮੇਸ਼ਰ ਦੇ ਚਰਨ ਸਮਾਏ ਹਨ।

### ਸਾਖੀ—ਭਾਈ ਗੌਂਦਾ ਜੀ ਦੀ

ਸਤਵੇਂ ਪਾਤਿਸ਼ਾਹ ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਦੇ ਪਾਸ ਰਹਿ ਕੇ ਭਾਈ ਗੌਂਦਾ ਬੜੀ ਸੇਵਾ ਕਰਦਾ ਹੁੰਦਾ ਸੀ। ਇਸ ਦੀ ਸੇਵਾ ਪਰ ਪ੍ਰਸੰਨ ਹੋ ਕੇ ਇਕ ਦਿਨ ਗੁਰਾਂ ਨੇ ਕਿਹਾ - ਹੇ ਭਾਈ ਗੌਂਦੇ! ਅਸੀਂ ਤੇਰੀ ਸੇਵਾ ਪਰ ਬਹੁਤ ਪ੍ਰਸੰਨ ਹਾਂ, ਹੁਣ ਤੂੰ ਸਾਡਾ ਕਹਿਣਾ ਮੰਨ ਕੇ ਕਾਬਲ ਵਿਖੇ ਜਾਹ ਉਥੋਂ ਦੀ ਸੰਗਤ ਗੁਰੂ ਘਰ ਦੀ ਬਹੁਤ ਪ੍ਰੇਮਣ ਹੈ ਤੂੰ ਜਾਂ ਕੇ ਓਥੇ ਸਿੱਖੀ ਦਾ ਉਪਦੇਸ਼ ਦੇਹ ਅਤੇ ਉਥੋਂ ਦੀ ਜਿਤਨੀ ਕਾਰ ਭੇਟ ਇਕੱਠੀ ਹੋਵੇ, ਉਸ ਨਾਲ ਗੁਰੂ ਦਾ ਅਤੁੱਟ ਲੰਗਰ ਚਲਾਵੀ। ਇਸ ਤਰ੍ਹਾਂ ਗੁਰੂ ਜੀ ਦੀ ਆਗਿਆ ਸੁਣ ਕੇ ਭਾਈ ਗੌਂਦੇ ਨੇ ਸਤਿ ਬਚਨ ਕੀਤਾ। ਚਰਨਾਂ ਪਰ ਨਮਸ਼ਕਾਰ ਕਰ ਕੇ ਤੁਰ ਪਿਆ। ਕਾਬਲ ਜਾ ਕੇ ਖੂਬ ਸਿੱਖੀ ਦਾ ਪ੍ਰਚਾਰ ਕੀਤਾ। ਬੜੀ ਸੁੰਦਰ ਧਰਮਸਾਲਾ ਬਣਵਾਈ ਤੇ ਸਿੱਖਾਂ ਵਲੋਂ ਜੋ ਵੀ ਭੇਟਾ ਆਵੇ ਉਸ ਦਾ ਅਤੁੱਟ ਲੰਗਰ ਵਰਤਾਇਆ ਕਰੇ। ਇਕ ਦਿਨ ਦਾ ਜ਼ਿਕਰ ਹੈ, ਭਾਈ ਗੌਂਦਾ ਜੀ ਸੌਚ ਇਸ਼ਨਾਨ ਕਰ ਕੇ ਅੰਮ੍ਰਿਤ ਵੇਲੇ ਸ੍ਰੀ ਜਪੁਜੀ ਸਾਹਿਬ ਦਾ ਪਾਠ ਕਰ ਕੇ ਸਤਿਗੁਰਾਂ ਦੇ ਚਰਨਾਂ ਦੇ ਧਿਆਨ ਵਿਚ ਮਸਤ ਹੋ ਗਏ। ਇਧਰ ਕੀਰਤਪੁਰ ਵਿਚ ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਅੰਮ੍ਰਿਤ ਵੇਲੇ ਦਾ ਇਸ਼ਨਾਨ ਕਰ ਕੇ ਸਿੰਘਾਸਣ ਪਰ ਬੈਠੇ ਹੋਏ ਦੀਵਾਨ ਵਿਚ ਸ਼ਸੋਭਤ ਹਨ। ਪਾਸ ਰਾਗੀ ਬੈਠੇ ਕੀਰਤਨ ਕਰ ਰਹੇ ਹਨ। ਪ੍ਰੰਤੂ ਪਤਾ ਕਿਸੇ ਨੂੰ ਨਹੀਂ ਲੱਗਾ ਕਿ ਗੁਰੂ ਸਾਹਿਬ ਜੀ ਕਿਸ ਰੰਗ ਵਿਚ ਬੈਠੇ ਹੋਏ ਹਨ। ਸਮੇਂ ਅਨੁਸਾਰ ਰਾਗੀਆਂ ਨੇ ਕੀਰਤਨ ਦਾ ਭੋਗ ਵੀ ਪਾ ਦਿੱਤਾ ਪਰ ਗੁਰੂ ਜੀ ਦੀ ਸਮਾਧੀ ਨਾ ਖੁੱਲ੍ਹੀ। ਅੱਜ ਐਸੀ ਅਡੋਲ ਸਮਾਧੀ ਵਿਚ ਬੈਠੇ ਹਨ, ਜੋ ਕੋਈ ਵੀ ਅੰਗ ਹਿਲਦਾ ਨਹੀਂ। ਆਪਣੇ ਵੇਲੇ ਸਿਰ ੧੨ ਵਜੇ ਦੇ ਕ਼ਰੀਬ ਲਾਂਗਰੀ ਨੇ ਵੀ ਆ ਕੇ ਬੇਨਤੀ ਕੀਤੀ ਕਿ ਮਹਾਰਾਜ ਜੀ ! ਲੰਗਰ ਤਿਆਰ ਹੈ ਪਰੰਤੂ ਗੁਰੂ ਜੀ ਕੋਈ ਨਾ ਬੋਲੇ, ਕਿਉਂ ਕਿ ਭਾਈ 'ਗੌਂਦੇ' ਨੇ ਆਪਣੇ ਪ੍ਰੇਮ ਮਈ ਹੱਥਾਂ ਨਾਲ ਗੁਰੂ ਜੀ ਦੇ ਚਰਨ ਇੰਜ ਫੜੇ ਹੋਏ ਹਨ ਜਿਵੇਂ ਭਗਤ ਸੂਰਦਾਸ ਨੇ ਅੰਤਰ ਧਿਆਨ ਵਿਚ ਭਗਵਾਨ ਦੇ ਸਰੂਪ ਨੂੰ ਜੱਫਾ ਮਾਰ ਕੇ ਫੜਿਆ ਸੀ। ਭਾਈ 'ਗੌਂਦਾ' ਜੀ ਸਵੇਰ ਤੋਂ ਲੈ ਕੇ ਪਿਛਲੇ ਪਹਿਰ ਤਕ ਗੁਰੂ ਜੀ ਦੇ ਚਰਨ ਫੜ ਕੇ ਪ੍ਰੇਮ ਸਮਾਧੀ ਵਿਚ ਬੇਸੁੱਧ ਰਹੇ। ਇਧਰ ਲਾਂਗਰੀ ਨੇ ਦੋ ਵਜੇ ਫਿਰ ਬੇਨਤੀ ਕੀਤੀ ਤਾਂ ਵੀ ਨਾ ਬੋਲੇ। ਚਾਰ ਵਜੇ ਫੇਰ ਪ੍ਰਾਰਥਨਾ ਕੀਤੀ ਕਿ ਮਹਾਰਾਜ ! ਲੰਗਰ ਦਾ ਪ੍ਰਸ਼ਾਦ ਸਭ ਠੰਢਾ ਹੋ

ਗਿਆ ਹੈ ਆਪ ਉੱਠ ਕੇ ਛੱਕੋ ਤਾਂ ਕਿ ਸੰਗਤ ਵੀ ਛਕ ਸਕੇ, ਨਹੀਂ ਤਾਂ ਸਾਰੀ ਸੰਗਤ ਐਵੇਂ ਬੈਠੀ ਹੈ। ਇਸ ਤਰ੍ਹਾਂ ਇਕ ਜਗ੍ਹਾਂ ਪਰ ਬੈਠਿਆਂ ਸਾਰਾ ਦਿਨ ਬੀਤ ਗਿਆ ਹੈ, ਆਪ ਨੇ ਚਰਨਾਂ ਤੱਕ ਵੀ ਕੋਈ ਅੰਗ ਨਹੀਂ ਹਿਲਾਇਆ ਇਸ ਦਾ ਕੀ ਕਾਰਨ ਹੈ ? ਇਸ ਤਰ੍ਹਾਂ ਦੀ ਬੇਨਤੀ ਸੁਣ ਕੇ ਹਜ਼ੂਰ ਨੇ ਨੇਤਰ ਖੋਲ੍ਹੇ ਤੇ ਹੱਸ ਕੇ ਸੰਗਤ ਨੂੰ ਸੁਣਾਇਆ ਕਿ ਕਾਬਲ ਵਿਖੇ ਭਾਈ ਗੋਂਦਾ ਸਿੱਖ ਹੈ, ਉਸਨੇ ਜਪੁਜੀ ਸਾਹਿਬ ਦਾ ਪਾਠ ਕਰ ਕੇ ਸਾਡੇ ਚਰਨ ਘੁਟ ਕੇ ਫੜੇ ਹੋਏ ਸਨ ਤੇ ਨਿਰਵਕਲਪ ਸਮਾਧੀ ਵਿਚ ਲੀਨ ਹੋ ਗਿਆ ਸੀ, ਸਾਨੂੰ ਉਸ ਨੇ ਪ੍ਰੇਮ ਰੂਪ ਬੰਧਨ ਵਿਚ ਬੰਨ੍ਹ ਲਿਆ ਸੀ। ਇਸ ਕਰਕੇ ਅਸੀਂ ਉੱਠ ਨਹੀਂ ਸਕੇ ਹੁਣ ਉਸ ਦੀ ਸਮਾਧੀ ਖੁਲ੍ਹੀ ਹੈ ਤੇ ਸਾਡੇ ਚਰਨ ਛੱਡੇ ਹਨ ਤਾਂ ਅਸੀਂ ਸਮਾਧੀ ਤੋਂ ਉੱਠੇ ਹਾਂ। ਇਹ ਅਸਚਰਜ ਬਚਨ ਸੁਣ ਕੇ ਕਈਆਂ (ਕੱਚੇ ਪੱਕੇ ਸ਼ਰਧਾਲੂਆਂ) ਦੇ ਮਨ ਵਿਖੇ ਸੰਸਾ ਹੋਇਆ ਜਿਸ ਕਰਕੇ ਸੇਵਾਦਾਰਾਂ ਵਿਚੋਂ ਕਈਆਂ ਨੇ ਨਿਰਣਾ ਕਰਨ ਦਾ ਸੰਕਲਪ ਰਖ ਕੇ ਉਸ ਵੇਲੇ ਸਮਾਂ ਦਿਨ ਸਭ ਕੁਝ ਲਿਖ ਕੇ ਰੱਖ ਲਿਆ ਕਿ ਇਸ ਗੱਲ ਦਾ ਪਤਾ ਕਰਾਂਗੇ। ਫੇਰ ਹਜ਼ੂਰ ਨੇ ਸਾਰੀ ਸੰਗਤ ਨੂੰ ਨਾਲ ਲਿਜਾ ਕੇ ਗੁਰੂ ਜੀ ਨੇ ਪ੍ਰਸ਼ਾਦਿ ਛਕਿਆ। ਕਈ ਦਿਨਾਂ ਤੋਂ ਪਿੱਛੋਂ ਜਦ ਭਾਈ ਗੋਂਦਾ ਗੁਰੂ ਜੀ ਦੇ ਦਰਸ਼ਨਾਂ ਨੂੰ ਆਇਆ ਤਾਂ ਸੰਗਤ ਨੇ ਭਾਈ ਗੋਂਦਾ ਜੀ ਦੇ ਨਾਲਦਿਆਂ ਸੇਵਕਾਂ ਨੂੰ ਪੁਛਿਆ ਕਿ ਫਲਾਣੇ ਦਿਨ ਭਾਈ ਗੋਂਦਾ ਜੀ ਨੇ ਕਿਸ ਵੇਲੇ ਸਮਾਧੀ ਲਗਾਈ ਸੀ ਤੇ ਕਿਸ ਵੇਲੇ ਸਮਾਧੀ ਖੁਲ੍ਹੀ ਸੀ ? ਸੇਵਕਾਂ ਨੂੰ ਭਾਈ ਗੋਂਦੇ ਜੀ ਦਾ ਸਾਰਾ ਹਾਲ ਸੁਣਾ ਦਿੱਤਾ ਕਿ ਜਪੁਜੀ ਸਾਹਿਬ ਦਾ ਪਾਠ ਕਰ ਕੇ ਜਿਉ ਅੰਮ੍ਰਿਤ ਵੇਲੇ ਦੇ ਬੈਠੇ ਪਿਛਲੇ ਪਹਿਰ ਸਮਾਧੀ ਖੁਲ੍ਹੀ ਸੀ। ਬਸ ਫਿਰ ਕੀ ਸੀ ਇਤਨੇ ਦਿਨਾਂ ਦਾ ਦੱਬਿਆ ਸੰਸਾ ਜਵਾਲਾ ਮੁਖੀ ਨਿਆਈ ਫੁਟ ਕੇ ਖਿੱਲਰ ਗਿਆ। ਮਨ ਵਿਖੇ ਸ਼ਰਧਾ ਪਿਆਰ ਸਿਦਕ ਉਛਾਲੇ ਮਾਰਨ ਲੱਗ ਪਿਆ। ਸੰਗਤਾਂ ਨਿਹਾਲ ਨਿਹਾਲ ਹੋ ਗਈਆਂ ਹੇ ਧੰਨ ਗੁਰੂ "ਧੰਨ ਗੁਰੂ" ਕਰਦੀਆਂ ਹੋਈਆਂ ਗੁਰੂ ਚਰਨਾਂ ਨੂੰ ਪਰਸ ਕੇ ਮਨ ਵਿਖੇ ਮਸਤ ਹੋ ਗਈਆਂ। ਇਸ ਪ੍ਰਕਾਰ ਜਿਹੜੇ ਕਈ ਸਿਖ ਤਨ ਕਰ ਕੇ ਭਾਵੇਂ ਦੂਰ ਵੀ ਹਨ ਪਰ ਮਨ ਕਰ ਕੇ ਉਹ ਕੋਈ ਸਤਿਗੁਰਾਂ ਦੇ ਨੇੜੇ ਨਜ਼ਦੀਕ ਹਨ। ਇਉ ਉਹ ਹਿਰਦੇ ਅੰਦਰ ਚਰਨਾਂ ਵਿਚ ਲੀਨ ਹੋ ਕੇ ਸਮਾਏ ਰਹਿੰਦੇ ਹਨ।

**ਕਲਿ ਕਲੇਸ; ਸਭ ਦੂਰਿ ਪਇਆਣੇ ॥**

ਉਹਨਾਂ ਦੇ (ਕਲਿ) ਕਲਪਣਾ, ਲੜਾਈਆਂ, ਅਵਿੱਦਿਆ ਤੇ ਪੰਜੇ ਕਲੇਸ਼ ਸਾਰੇ ਦੂਰ ਪਿਆਨਾ ਕਰ ਜਾਂਦੇ ਹਨ, ਭਾਵ ਨਵਿਰਤ ਹੋ ਜਾਂਦੇ ਹਨ।

**ਸਾਂਤਿ ਸੂਖ ਸਹਜ ਧੁਨਿ ਉਪਜੀ; ਸਾਧੂ ਸੰਗਿ ਨਿਵਾਸਾ ਜੀਉ ॥੧॥**

ਉਹਨਾਂ ਦੇ ਰਿਦੇ ਵਿਚ ਸ਼ਾਂਤੀ ਹੈ, ਸਰੀਰ ਕਰਕੇ ਵੀ (ਸੂਖ ਸਹਜ) ਅਚੁੱਤ ਸੁਖ ਪ੍ਰਾਪਤ ਹੁੰਦਾ ਹੈ। ਉਹਨਾਂ ਦੇ ਅੰਦਰ ਨਾਮ ਦੀ ਸਹਿਜੇ ਹੀ ਸੁੰਦਰ ਧੁਨੀ ਪੈਦਾ ਹੋ ਜਾਂਦੀ ਹੈ ਤੇ ਸਾਧਸੰਗਤ ਵਿਚ ਨਿਵਾਸ ਹੁੰਦਾ ਹੈ, ਹੇ ਪਿਆਰੇ ਜੀ !

**ਲਾਗੀ ਪ੍ਰੀਤਿ; ਨ ਤੂਟੈ ਮੂਲੇ ॥**

ਉਹਨਾਂ ਦੀ ਪਰਮੇਸ਼ਰ ਨਾਲ ਲਿਵ, ਪ੍ਰੀਤੀ ਲੱਗੀ ਹੋਈ ਟੁੱਟਦੀ ਨਹੀਂ ਹੈ।

ਪ੍ਰਮਾਣ : **[ਮੂ ਲਾਲਨ ਸਿਉ ਪ੍ਰੀਤਿ ਬਨੀ ॥ ਰਹਾਉ ॥ ਤੋਰੀ ਨ ਤੂਟੈ ਛੋਰੀ ਨ ਛੂਟੈ ਐਸੀ ਮਾਧੋ ਖਿੰਚ ਤਨੀ ॥੧॥]**

(ਅੰਗ ੯੨੭)

**ਹਰਿ ਅੰਤਰਿ ਬਾਹਰਿ; ਰਹਿਆ ਭਰਪੂਰੇ ॥**

ਉਹਨਾਂ ਦੀ ਐਸੀ ਲਿਵ ਲੱਗੀ ਹੈ ਕਿ ਸਾਰੇ ਹਰੀ ਪਰਮੇਸ਼ਰ ਨੂੰ ਅੰਦਰ ਹਿਰਦੇ ਵਿਚ ਅਤੇ ਬਾਹਰ ਸੰਸਾਰ

ਵਿਚ ਵਿਆਪਕ ਦੇਖਦੇ ਹਨ।

**ਸਿਮਰਿ ਸਿਮਰਿ ਸਿਮਰਿ ਗੁਣ ਗਾਵਾ; ਕਾਟੀ ਜਮ ਕੀ ਫਾਸਾ ਜੀਉ ॥੨॥**

ਸਿਮਰਨੇ ਜੋਗ ਪਰਮੇਸ਼ਰ ਦੇ ਸਿਮਰਨ ਨੂੰ ਹਿਰਦੇ ਵਿਚ ਸਿਮਰਦੇ ਹਨ ਤੇ ਰਸਨਾਂ ਕਰਕੇ ਗੁਣ ਗਾਉਂਦੇ ਹਨ। ਉਹਨਾਂ ਦੀ ਜਮਾਂ ਦੀ ਫਾਹੀ ਕੱਟੀ ਗਈ ਹੈ ਜੀ।

**ਅੰਮ੍ਰਿਤੁ ਵਰਖੈ; ਅਨਹਦ ਬਾਣੀ ॥**

ਗੁਰੂ ਜੀ ਅੰਮ੍ਰਿਤ ਨਾਮ ਦੀ ਬਾਣੀ ਦੀ ਇਕ ਰਸ ਵਰਖਾ ਕਰਦੇ ਹਨ। ਹਿਰਦੇ ਅਸਥਾਨਾਂ ਉਤੇ।

**ਮਨ ਤਨ ਅੰਤਰਿ; ਸਾਂਤਿ ਸਮਾਣੀ ॥**

ਉਹਨਾਂ ਦੇ ਮਨ ਤੇ ਤਨ ਦੇ ਅੰਦਰ ਸ਼ਾਂਤੀ ਸਮਾ ਗਈ ਹੈ, ਨਾਮ ਦੀ ਵਰਖਾ ਕਰਕੇ।

**ਤ੍ਰਿਪਤਿ ਅਘਾਇ ਰਹੇ ਜਨ ਤੇਰੇ; ਸਤਿਗੁਰਿ ਕੀਆ ਦਿਲਾਸਾ ਜੀਉ ॥੩॥**

ਹੇ ਪ੍ਰਭੂ ! ਤੇਰੇ ਜਨ ਇਸ ਲੋਕ ਦੇ ਪਦਾਰਥਾਂ ਕਰਕੇ ਵੀ (ਤ੍ਰਿਪਤ) ਰੱਜੇ ਹਨ; ਤੇ ਪ੍ਰਲੋਕ ਦੇ ਪਦਾਰਥਾਂ ਕਰਕੇ ਵੀ (ਅਘਾਇ) ਰੱਜ ਰਹੇ ਹਨ। ਸਤਿਗੁਰਾਂ ਨੇ (ਦਿਲਾਸਾ) ਧੀਰਜ ਕਰ ਦਿੱਤੀ ਹੈ, ਹੇ ਪਿਆਰੇ ਜੀ !

**ਜਿਸ ਕਾ ਸਾ; ਤਿਸ ਤੇ ਫਲੁ ਪਾਇਆ ॥**

ਜਿਸ ਪਰਮੇਸ਼ਰ ਦਾ ਇਹ ਜੀਵ ਹੈ, ਤਿਸ ਤੋਂ ਹੀ ਗੁਰਾਂ ਦੁਆਰਾ ਗਿਆਨ ਰੂਪੀ ਫਲ ਨੂੰ ਪਾਇਆ ਹੈ।

**ਕਰਿ ਕਿਰਪਾ ਪ੍ਰਭ; ਸੰਗਿ ਮਿਲਾਇਆ ॥**

ਪਰਮੇਸ਼ਰ ਨੇ ਕਿਰਪਾ ਕਰਕੇ ਆਪਣੇ ਨਾਲ ਅਭੇਦ ਕਰ ਲਿਆ ਹੈ।

**ਆਵਣ ਜਾਣ ਰਹੇ ਵਡਭਾਗੀ; ਨਾਨਕ ਪੂਰਨ ਆਸਾ ਜੀਉ ॥੪॥੩੧॥੩੮॥**

ਉਹਨਾਂ ਵੱਡੇ ਭਾਗਾਂ ਵਾਲਿਆਂ ਦਾ ਸੰਸਾਰ ਵਿਚ ਆਉਣਾ ਜਾਣਾ ਰਹਿ ਗਿਆ ਹੈ। ਨਾਸ ਹੋ ਗਿਆ ਹੈ। ਗੁਰੂ ਜੀ ਕਹਿੰਦੇ ਹਨ, ਉਹਨਾਂ ਦੀਆਂ ਸਭ ਆਸਾਂ ਪੂਰਨ ਹੋ ਗਈਆਂ ਹਨ, ਹੇ ਪਿਆਰੇ ਜੀ !

ਪ੍ਰਮਾਣ : **[ਲੇਪੁ ਨਹੀ ਜਗਜੀਵਨ ਦਾਤੇ ਦਰਸਨ ਡਿਠੇ ਲਹਨਿ ਵਿਜੋਗਾ ਜੀਉ ॥੩॥]** (ਅੰਗ ੧੦੮)

**ਮਾਝ ਮਹਲਾ ੫ ॥**

**ਮੀਹੁ ਪਇਆ ਪਰਮੇਸਰਿ ਪਾਇਆ ॥ ਜੀਅ ਜੰਤ ਸਭਿ ਸੁਖੀ ਵਸਾਇਆ ॥ ਗਇਆ ਕਲੇਸੁ ਭਇਆ ਸੁਖੁ ਸਾਚਾ ਹਰਿ ਹਰਿ ਨਾਮੁ ਸਮਾਲੀ ਜੀਉ ॥੧॥ ਜਿਸ ਕੇ ਸੇ ਤਿਨ ਹੀ ਪ੍ਰਤਿਪਾਰੇ ॥ ਪਾਰਬ੍ਰਹਮ ਪ੍ਰਭ ਭਏ ਰਖਵਾਰੇ ॥ ਸੁਣੀ ਬੇਨੰਤੀ ਠਾਕੁਰਿ ਮੇਰੈ ਪੂਰਨ ਹੋਈ ਘਾਲੀ ਜੀਉ ॥੨॥ ਸਰਬ ਜੀਆ ਕਉ ਦੇਵਣਹਾਰਾ ॥ ਗੁਰ ਪਰਸਾਦੀ ਨਦਰਿ ਨਿਹਾਰਾ ॥ ਜਲ ਥਲ ਮਹੀਅਲ ਸਭਿ ਤ੍ਰਿਪਤਾਣੇ ਸਾਧੂ ਚਰਨ ਪਖਾਲੀ ਜੀਉ ॥੩॥ ਮਨ ਕੀ ਇਛ ਪੁਜਾਵਣਹਾਰਾ ॥ ਸਦਾ ਸਦਾ ਜਾਈ ਬਲਿਹਾਰਾ ॥ ਨਾਨਕ ਦਾਨੁ ਕੀਆ ਦੁਖ ਭੰਜਨਿ ਰਤੇ ਰੰਗਿ ਰਸਾਲੀ ਜੀਉ ॥੪॥੩੨॥੩੯॥**

(ਅੰਗ ੧੦੫-੧੦੬)

**ਮੀਹੁ ਪਇਆ; ਪਰਮੇਸਰਿ ਪਾਇਆ ॥**

ਸਾਡੀ ਅਰਦਾਸ ਸੁਣ ਕੇ ਪਰਮੇਸ਼ਰ ਦਾ ਪਾਇਆ ਹੋਇਆ ਜਦੋਂ ਮੀਂਹ ਪੈ ਗਿਆ।

**ਜੀਅ ਜੰਤ; ਸਭਿ ਸੁਖੀ ਵਸਾਇਆ ॥**

ਤਾਂ ਸਾਰੇ (ਜੀਅ) ਮਨੁੱਖ ਤੇ (ਜੰਤ) ਜਾਨਵਰ ਸੁਖ ਦੇ ਸਹਿਤ ਵਸਾ ਦਿੱਤੇ।

**ਗਇਆ ਕਲੇਸੁ ਭਇਆ ਸੁਖੁ ਸਾਚਾ; ਹਰਿ ਹਰਿ ਨਾਮੁ ਸਮਾਲੀ ਜੀਉ ॥੧॥**

(ਕਲੇਸੁ) ਕਾਲ ਦਾ ਦੁਖ ਚਲਾ ਗਿਆ ਤੇ ਅਸੀਂ ਹੁਣ ਹਰੀ ਪਰਮੇਸ਼ਰ ਨੂੰ ਚੇਤੇ ਕਰਦੇ ਹਾਂ ਜੀ।

**ਜਿਸ ਕੇ ਸੇ; ਤਿਨ ਹੀ ਪ੍ਰਤਿਪਾਰੇ ॥**

ਜਿਸ ਪਰਮੇਸ਼ਰ ਨੇ ਜੀਵ ਪੈਦਾ ਕੀਤੇ ਹਨ ਉਸੇ ਨੇ ਪਾਲਣਾ ਕੀਤੀ ਹੈ।

**ਪਾਰਬ੍ਰਹਮ ਪ੍ਰਭ; ਭਏ ਰਖਵਾਰੇ ॥**

ਇਸ ਕਰਕੇ ਪ੍ਰਭੂ ਬ੍ਰਹਮ ਸਰੂਪ ਸਾਡੇ ਰੱਖਿਅਕ ਹੋਏ ਹਨ।

**ਸੁਣੀ ਬੇਨੰਤੀ ਠਾਕੁਰਿ ਮੇਰੈ; ਪੂਰਨ ਹੋਈ ਘਾਲੀ ਜੀਉ ॥੨॥**

ਸਾਡੀ ਪ੍ਰਭੂ ਨੇ (ਬੇਨੰਤੀ) ਅਰਦਾਸ ਸੁਣ ਕੇ ਕੀਤੀ ਹੋਈ (ਘਾਲ) ਮਿਹਨਤ ਸਫਲ ਕਰ ਦਿੱਤੀ ਭਾਵ ਖੇਤੀਆਂ ਹਰੀਆਂ ਭਰੀਆਂ ਕਰ ਦਿੱਤੀਆਂ।

**ਸਰਬ ਜੀਆ ਕਉ; ਦੇਵਣਹਾਰਾ ॥**

ਸਾਰੇ ਜੀਵਾਂ ਨੂੰ ਆਪ ਹੀ ਰਿਜਕ ਦੇਣ ਵਾਲਾ ਹੈ।

**ਗੁਰ ਪਰਸਾਦੀ; ਨਦਰਿ ਨਿਹਾਰਾ ॥**

ਗੁਰ ਸਾਹਿਬ ਦੀ ਕਿਰਪਾ ਨਾਲ ਉਸਦੀ ਮਿਹਰ ਦੀ ਨਦਰ ਨੂੰ ਅੱਖਾਂ ਨਾਲ (ਨਿਹਾਰਾ) ਵੇਖ ਲਿਆ ਹੈ।

**ਜਲ ਥਲ ਮਹੀਅਲ, ਸਭਿ ਤ੍ਰਿਪਤਾਣੇ; ਸਾਧੂ ਚਰਨ ਪਖਾਲੀ ਜੀਉ ॥੩॥**

ਪਰਮੇਸ਼ਰ ਨੇ ਜਲ ਤੇ ਮਾਰੂਥਲਾਂ, ਧਰਤੀ ਤੇ ਆਕਾਸ਼ ਸਭ ਤ੍ਰਿਪਤ ਕਰ ਦਿੱਤੇ ਹਨ। ਇਹ ਤਦ ਹੋਇਆ

ਜਦੋਂ ਸਤਿਗੁਰਾਂ ਦੇ ਚਰਨ ਧੋਣਾ ਕੀਤੇ ਭਾਵ ਚਰਨਾਂ ਦਾ ਆਸਰਾ ਲਿਆ ਹੈ ਜੀ।

**ਮਨ ਕੀ ਇਛ; ਪੁਜਾਵਣਹਾਰਾ॥**

ਗੁਰੂ ਸਾਹਿਬ ਮਨ ਦੀਆਂ ਸਾਰੀਆਂ ਇੱਛਾ ਪੂਰੀਆਂ ਕਰਨ ਵਾਲੇ ਹਨ।

**ਸਦਾ ਸਦਾ; ਜਾਈ ਬਲਿਹਾਰਾ॥**

ਇਸ ਕਰਕੇ ਮਨ ਬਾਣੀ ਕਰਕੇ ਸਤਿਗੁਰਾਂ ਤੋਂ ਬਲਿਹਾਰ ਜਾਂਦੇ ਹਾਂ।

**ਨਾਨਕ ਦਾਨੁ ਕੀਆ ਦੁਖ ਭੰਜਨਿ; ਰਤੇ ਰੰਗਿ ਰਸਾਲੀ ਜੀਉ॥੪॥੩੨॥੩੯॥**

ਇਹ ਦਾਨ ਵਰਖਾ ਦਾ ਦੁੱਖਾਂ ਨੂੰ ਨਾਸ ਕਰਨ ਵਾਲੇ ਸਤਿਗੁਰਾਂ ਨੇ ਦਿੱਤਾ ਹੈ। ਸਾਰੇ ਪਦਾਰਥ ਦੇ ਰਸਾਂ ਦੇ ਅਨੰਦ ਸਾਨੂੰ ਹੁਣ ਬਖਸ਼ ਦਿੱਤੇ ਹਨ ਜੀ।

**ਮੀਹੁ ਪਇਆ; ਪਰਮੇਸਰਿ ਪਾਇਆ॥**

**ਦੂਸਰਾ ਅਰਥ :** ਹੇ ਭਾਈ ਨਾਮ ਦੀ ਵਰਖਾ ਹੋਈ ਹੈ, ਪਰਮੇਸ਼ਰ ਨੇ ਗੁਰੂ ਰੂਪ ਬੱਦਲ ਦੁਆਰਾ ਨਾਮ ਦਾ ਉਪਦੇਸ਼ ਰੂਪ ਮੀਂਹ ਪਾਇਆ ਹੈ।

**ਜੀਅ ਜੰਤ; ਸਭਿ ਸੁਖੀ ਵਸਾਇਆ॥**

ਸੂਖਮ ਸਥੂਲ ਸਾਰੇ ਜੀਵ ਸੁਖ ਦੇ ਸਹਿਤ ਵਸਾ ਦਿੱਤੇ ਹਨ।

**ਗਇਆ ਕਲੇਸੁ ਭਇਆ ਸੁਖੁ ਸਾਚਾ; ਹਰਿ ਹਰਿ ਨਾਮੁ ਸਮਾਲੀ ਜੀਉ॥੧॥**

ਪੰਜੇ ਕਲੇਸ਼ ਨਾਸ ਹੋ ਗਏ ਹਨ; ਹਰੀ ਦੇ ਨਾਮ ਨੂੰ ਸਮ੍ਹਾਲਣੇ ਕਰਕੇ ਸੱਚਾ ਅਚੁੱਤ ਸੁਖ ਪ੍ਰਾਪਤ ਹੋ ਗਿਆ ਹੈ, ਹੇ ਪਿਆਰੇ ਜੀ!

**ਜਿਸ ਕੇ ਸੇ; ਤਿਨ ਹੀ ਪ੍ਰਤਿਪਾਰੇ॥**

ਜਿਸ ਪਰਮੇਸ਼ਰ ਦੇ ਬਣੇ ਸੀ, ਤਿਸਨੇ ਹੀ ਪਾਲਣਾ ਕੀਤੀ ਹੈ।

**ਪਾਰਬ੍ਰਹਮ ਪ੍ਰਭ; ਭਏ ਰਖਵਾਰੇ॥**

ਅਕਾਲ ਪੁਰਖ ਪ੍ਰਭੂ ਜੀ ਸਾਡੇ ਰਾਖੇ ਹੋ ਗਏ।

**ਸੁਣੀ ਬੇਨੰਤੀ ਠਾਕੁਰਿ ਮੇਰੈ; ਪੂਰਨ ਹੋਈ ਘਾਲੀ ਜੀਉ॥੨॥**

ਮੇਰੇ ਸੁਆਮੀ ਨੇ ਬੇਨਤੀ ਸੁਣ ਲਈ ਹੈ, (ਘਾਲੀ) ਕਮਾਈ ਪੂਰੀ ਹੋ ਗਈ ਹੈ ਜੀ।

**ਸਰਬ ਜੀਆ ਕਉ; ਦੇਵਣਹਾਰਾ॥**

ਸਾਰੇ ਜੀਵਾਂ ਨੂੰ ਰੋਜ਼ੀ ਆਦਿਕ ਦੇਵਣ ਵਾਲਾ ਹੈ।

**ਗੁਰ ਪਰਸਾਦੀ; ਨਦਰਿ ਨਿਹਾਰਾ॥**

ਗੁਰਾਂ ਦੀ ਕਿਰਪਾ (ਨਦਰਿ) ਦ੍ਰਿਸ਼ਟੀ ਨਾਲ ਦੇਖ ਲਿਆ ਹੈ।

**ਜਲ ਥਲ ਮਹੀਅਲ, ਸਭਿ ਤ੍ਰਿਪਤਾਣੇ; ਸਾਧੂ ਚਰਨ ਪਖਾਲੀ ਜੀਉ॥੩॥**

ਪਰਮੇਸ਼ਰ ਨੇ (ਜਲ) ਉਤ ਕ੍ਰਿਸ਼ਟ ਅਧਿਕਾਰੀ ਨਾਮ ਨਾਲ; (ਥਲ) ਮਧਮ ਅਧਿਕਾਰੀ ਪਦਾਰਥਾਂ ਨਾਲ,

(ਮਹੀ) ਆਤਮ ਵਿਸ਼ੈਣੀ ਬੁਧੀ ਵਾਲੇ, (ਅਲਿ) ਸੁੱਧ ਚਿਤ ਵਾਲੇ ਸਾਰੇ ਤ੍ਰਿਪਤ ਕਰ ਦਿੱਤੇ ਹਨ। ਜਿਸ ਕਰਕੇ ਨਾਮ ਦੇ ਸਾਧਕ ਸਾਧੂ ਹਮੇਸ਼ਾਂ ਨਾਮ ਰੂਪੀ ਚਰਨਾਂ ਨੂੰ ਅਭਿਆਸ ਰੂਪ ਕਮਾਈ ਨਾਲ ਧੋਣਾ ਕਰਦੇ ਹਨ ਜੀ।

**ਮਨ ਕੀ ਇਛ; ਪੁਜਾਵਣਹਾਰਾ ॥**

ਉਹ ਪਰਮੇਸ਼ਰ ਸਭ ਮਨ ਦੀਆਂ ਇੱਛਾਂ ਪੂਰੀਆਂ ਕਰਨ ਵਾਲਾ ਹੈ।

**ਸਦਾ ਸਦਾ; ਜਾਈ ਬਲਿਹਾਰਾ ॥**

ਤਿੰਨੇ ਕਾਲ ਸਦਾ ਹੀ ਸੈਂਕੜੇ ਵਾਰੀ ਮਨ ਬਾਣੀ ਸਰੀਰ ਕਰਕੇ ਬਲਿਹਾਰ ਜਾਈਏ।

**ਨਾਨਕ ਦਾਨੁ ਕੀਆ ਦੁਖ ਭੰਜਨਿ; ਰਤੇ ਰੰਗਿ ਰਸਾਲੀ ਜੀਉ ॥੪॥੩੨॥੩੯॥**

ਗੁਰੂ ਜੀ ਕਹਿੰਦੇ ਹਨ ਕਿ ਦੁੱਖ ਭੰਜਨ ਪਰਮੇਸ਼ਰ ਨੇ ਨਾਮ ਦਾ ਦਾਨ ਦਿੱਤਾ ਹੈ। (ਰਸਾਲੀ) ਰਸਾਂ ਦੇ ਘਰ ਨਾਮ ਦੇ ਰੰਗ ਵਿਚ ਰੱਤੇ ਗਏ ਹਨ। **ਵਾ:** (ਰਸਾਲੀ) ਸੁੰਦਰ ਨਾਮ ਦੇ (ਰੰਗਿ) ਅਨੰਦ ਵਿਚ (ਰਤੇ) ਮਿਲ ਗਏ ਹਾਂ, ਹੇ ਪਿਆਰੇ ਜੀ!

**ਮਾਝ ਮਹਲਾ ੫ ॥**

**ਮਨੁ ਤਨੁ ਤੇਰਾ ਧਨੁ ਭੀ ਤੇਰਾ ॥ ਤੂੰ ਠਾਕੁਰੁ ਸੁਆਮੀ ਪ੍ਰਭੁ ਮੇਰਾ ॥ ਜੀਉ ਪਿੰਡੁ ਸਭੁ ਰਾਸਿ ਤੁਮਾਰੀ ਤੇਰਾ ਜੋਰੁ ਗੋਪਾਲਾ ਜੀਉ ॥੧॥ ਸਦਾ ਸਦਾ ਤੂੰ ਹੈ ਸੁਖਦਾਈ ॥ ਨਿਵਿ ਨਿਵਿ ਲਾਗਾ ਤੇਰੀ ਪਾਈ ॥ ਕਾਰ ਕਮਾਵਾ ਜੇ ਤੁਧੁ ਭਾਵਾ ਜਾ ਤੂੰ ਦੇਹਿ ਦਇਆਲਾ ਜੀਉ ॥੨॥ ਪ੍ਰਭ ਤੁਮ ਤੇ ਲਹਣਾ ਤੂੰ ਮੇਰਾ ਗਹਣਾ ॥ ਜੋ ਤੂੰ ਦੇਹਿ ਸੋਈ ਸੁਖੁ ਸਹਣਾ ॥ ਜਿਥੈ ਰਖਹਿ ਬੈਕੁੰਠੁ ਤਿਥਾਈ ਤੂੰ ਸਭਨਾ ਕੇ ਪ੍ਰਤਿਪਾਲਾ ਜੀਉ ॥੩॥ ਸਿਮਰਿ ਸਿਮਰਿ ਨਾਨਕ ਸੁਖੁ ਪਾਇਆ ॥ ਆਠ ਪਹਰ ਤੇਰੇ ਗੁਣ ਗਾਇਆ ॥ ਸਗਲ ਮਨੋਰਥ ਪੂਰਨ ਹੋਏ ਕਦੇ ਨ ਹੋਇ ਦੁਖਾਲਾ ਜੀਉ ॥੪॥੩੩॥੪੦॥**

(ਅੰਗ ੧੦੬)

**ਮਨੁ ਤਨੁ ਤੇਰਾ; ਧਨੁ ਭੀ ਤੇਰਾ ॥**

ਹੇ ਪਰਮੇਸ਼ਰ ! ਸੂਖਮ ਸਥੂਲ ਸਰੀਰ ਸਭ ਆਪਦਾ ਹੀ ਹੈ, ਧਨ ਵੀ ਆਪ ਦਾ ਹੀ ਹੈ।

ਪ੍ਰਮਾਣ : **[ਧੰਨ ਧੰਨ ਧੰਨ ਤਾ ਕੋ ਆਖੀਐ ਜਾਕਾ ਜਗਤ ਗੁਲਾਮ।
ਸਭ ਨਿਰਖਤ ਜਾ ਕੋ ਫਿਰੈ ਸਭ ਚਲ ਕਰਤ ਸਲਾਮ ॥]** (ਸ੍ਰੀ ਦਸਮ ਗ੍ਰੰਥ ਸਾਹਿਬ)

**ਤੂੰ ਠਾਕੁਰੁ, ਸੁਆਮੀ; ਪ੍ਰਭੁ ਮੇਰਾ ॥**

ਹੇ ਪ੍ਰਭੂ ਜੀ ! ਤੂੰ ਇਸ ਲੋਕ ਦਾ ਵੀ (ਠਾਕੁਰ) ਮਾਲਕ ਹੈਂ ਤੇ ਪ੍ਰਲੋਕ ਦਾ ਵੀ ਮੇਰਾ ਸੁਆਮੀ ਹੈ।

**ਜੀਉ ਪਿੰਡੁ ਸਭੁ ਰਾਸਿ ਤੁਮਾਰੀ; ਤੇਰਾ ਜੋਰੁ ਗੋਪਾਲਾ ਜੀਉ ॥੧॥**

ਹੇ ਪਰਮੇਸ਼ਰ ! ਸੂਖਮ ਸਥੂਲ ਸਰੀਰ ਸਭ ਆਪ ਦਾ ਹੀ (ਰਾਸਿ) ਪੂੰਜੀ ਹੈ। ਹੇ ਗੋਪਾਲ ਪ੍ਰਭੂ ਤੇਰਾ ਹੀ ਸਭ ਸਰੀਰਾਂ ਵਿਚ ਜੋਰ ਹੈ ਜੀ।

**ਸਦਾ ਸਦਾ; ਤੂੰ ਹੈ ਸੁਖਦਾਈ ॥**

ਹੇ ਪਰਮੇਸ਼ਰ ! ਤੂੰ ਸਦਾ ਸਦਾ ਤਿੰਨੇ ਕਾਲ ਸੁਖਾਂ ਦਾ ਦਾਤਾ ਹੈ।

**ਨਿਵਿ ਨਿਵਿ ਲਾਗਾ; ਤੇਰੀ ਪਾਈ ॥**

ਦੇਹ ਅਭਿਮਾਨ ਵਲੋਂ ਨਿਵ ਕਰਕੇ, ਗੁਣਾਂ ਦੇ ਹੰਕਾਰ ਵਲੋਂ ਨਿਵ ਕਰਕੇ ਆਪ ਦੇ ਚਰਨੀ ਲਗੀਏ ਜੀ।

**ਕਾਰ ਕਮਾਵਾ ਜੇ ਤੁਧੁ ਭਾਵਾ;**

ਹੇ ਪ੍ਰਭੂ ! ਜੋ ਤੈਨੂੰ ਭਾਉ ਭਗਤੀ ਦੀ ਕਾਰ ਭਾਵੇ ਸੋਈ ਕਾਰ ਕਮਾਈਏ,

**ਜਾ ਤੂੰ ਦੇਹਿ ਦਇਆਲਾ ਜੀਉ ॥੨॥**

ਹੇ ਦਿਆਲੂ ਪਰਮੇਸ਼ਰ ! ਜਦੋਂ ਤੂੰ ਦੇਣਾ ਕਰੇਂ ਜੀ।

**ਪ੍ਰਭ ਤੁਮ ਤੇ ਲਹਣਾ; ਤੂੰ ਮੇਰਾ ਗਹਣਾ ॥**

ਹੇ ਪ੍ਰਭੂ ! ਤੇਰੇ ਪਾਸੋਂ ਹੀ ਸਭ ਕੁਝ ਲੈਣਾ ਹੈ। ਤੂੰ ਹੀ ਮੇਰਾ (ਗਹਣਾ) ਭੂਖਣ ਰੂਪ ਹੈਂ। **ਵਾ:** ਤੂੰ ਹੀ ਮੇਰਾ

ਮਨ ਵਾਸ਼ਨਾ ਵਲੋਂ (ਗਹਣਾ) ਪਕੜਨਾ ਹੈ।

**ਜੋ ਤੂੰ ਦੇਹਿ; ਸੋਈ ਸੁਖੁ ਸਹਣਾ ॥**

ਜੋ ਤੂੰ ਦੇਵੇਂ ਉਹੀ ਸੁਖ ਪ੍ਰਾਪਤ ਕਰਨਾ ਹੈ। ਅੱਗੇ ਭਾਣਾ ਮੰਨਣ ਦੀ ਜਾਂਚ ਦੱਸਦੇ ਹਨ :

**ਜਿਥੈ ਰਖਹਿ ਬੈਕੁੰਠੁ ਤਿਥਾਈ; ਤੂੰ ਸਭਨਾ ਕੇ ਪ੍ਰਤਿਪਾਲਾ ਜੀਉ ॥੩॥**

ਹੇ ਪਰਮੇਸ਼ਰ! ਜਿਥੇ ਵੀ ਆਪ ਰੱਖੋ, ਉਥੇ ਹੀ ਬੈਕੁੰਠ ਹੈ, ਭਾਵੇਂ ਸੰਗਤ ਵਿਚ ਭਾਵੇਂ ਬੈਕੁੰਠ ਵਿਚ ਤੂੰ ਸਾਰਿਆਂ ਦੇ ਤਾਈਂ ਪਾਲਨਾ ਕਰਨ ਵਾਲਾ ਹੈ ਜੀ।

**ਸਿਮਰਿ ਸਿਮਰਿ; ਨਾਨਕ ਸੁਖੁ ਪਾਇਆ ॥**

ਗੁਰੂ ਜੀ ਕਹਿੰਦੇ ਹਨ, ਕਿ ਸਿਮਰਨੇ ਜੋਗ ਨੂੰ ਸਿਮਰ ਕਰਕੇ ਸੁਖ ਨੂੰ ਪਾਇਆ ਹੈ।

**ਆਠ ਪਹਰ; ਤੇਰੇ ਗੁਣ ਗਾਇਆ ॥**

ਹੇ ਪ੍ਰਭੂ ਅੱਠੇ ਪਹਿਰ ਤੇਰੇ ਹੀ ਗੁਣਾਂ ਨੂੰ ਗਾਇਆ ਹੈ।

**ਸਗਲ ਮਨੋਰਥ ਪੂਰਨ ਹੋਏ; ਕਦੇ ਨ ਹੋਇ ਦੁਖਾਲਾ ਜੀਉ ॥੪॥੩੩॥੪੦॥**

ਸਾਰੇ ਲੋਕ ਪ੍ਰਲੋਕ ਦੇ ਸੰਕਲਪ ਪੂਰੇ ਹੋ ਗਏ ਹਨ। (ਪੂਰਨ) ਨਾਸ ਹੋ ਗਏ, ਮਰ ਗਏ ਹਨ। ਹੁਣ ਕਦੇ ਵੀ ਇਹ ਮਨ ਦੁਖ ਵਾਲਾ ਨਹੀਂ ਹੋਵੇਗਾ, ਹੇ ਪਿਆਰੇ ਜੀ!

**ਮਾਝ ਮਹਲਾ ੫ ॥**

**ਪਾਰਬ੍ਰਹਮਿ ਪ੍ਰਭਿ ਮੇਘੁ ਪਠਾਇਆ ॥ ਜਲਿ ਥਲਿ ਮਹੀਅਲਿ ਦਹ ਦਿਸਿ ਵਰਸਾਇਆ ॥ ਸਾਂਤਿ ਭਈ ਬੁਝੀ ਸਭ ਤ੍ਰਿਸਨਾ ਅਨਦੁ ਭਇਆ ਸਭ ਠਾਈ ਜੀਉ ॥੧॥ ਸੁਖਦਾਤਾ ਦੁਖ ਭੰਜਨਹਾਰਾ ॥ ਆਪੇ ਬਖਸਿ ਕਰੇ ਜੀਅ ਸਾਰਾ ॥ ਅਪਨੇ ਕੀਤੇ ਨੋ ਆਪਿ ਪ੍ਰਤਿਪਾਲੇ ਪਇ ਪੈਰੀ ਤਿਸਹਿ ਮਨਾਈ ਜੀਉ ॥੨॥ ਜਾ ਕੀ ਸਰਣਿ ਪਇਆ ਗਤਿ ਪਾਈਐ ॥ ਸਾਸਿ ਸਾਸਿ ਹਰਿ ਨਾਮੁ ਧਿਆਈਐ ॥ ਤਿਸੁ ਬਿਨੁ ਹੋਰੁ ਨ ਦੂਜਾ ਠਾਕੁਰੁ ਸਭ ਤਿਸੈ ਕੀਆ ਜਾਈ ਜੀਉ ॥੩॥ ਤੇਰਾ ਮਾਣੁ ਤਾਣੁ ਪ੍ਰਭ ਤੇਰਾ ॥ ਤੂੰ ਸਚਾ ਸਾਹਿਬੁ ਗੁਣੀ ਗਹੇਰਾ ॥ ਨਾਨਕੁ ਦਾਸੁ ਕਹੈ ਬੇਨੰਤੀ ਆਠ ਪਹਰ ਤੁਧੁ ਧਿਆਈ ਜੀਉ ॥੪॥੩੪॥੪੧॥**

*(ਅੰਗ ੧੦੬)*

ਉਥਾਨਕਾ : ਸ੍ਰੀ ਅੰਮ੍ਰਿਤਸਰ ਸਾਹਿਬ ਵਿਚ ਵਰਖਾ ਹੋਣ ਤੋਂ ਸੰਗਤ ਵਿਚ ਬੜੀ ਖ਼ੁਸ਼ੀ ਹੋਈ, ਗੁਰੂ ਸਾਹਿਬ ਜੀ ਨੂੰ ਸੰਗਤ ਨੇ ਕਿਹਾ, ਹੇ ਮਹਾਰਾਜ ਜੀ ਬੜਾ ਚੰਗਾ ਹੋਇਆ ਮੀਂਹ ਪੈ ਗਿਆ ਹੈ ਤਾਂ ਗੁਰੂ ਸਾਹਿਬ ਜੀ ਉਪਦੇਸ਼ ਦਿੰਦੇ ਹਨ :

**ਪਾਰਬ੍ਰਹਮਿ ਪ੍ਰਭਿ; ਮੇਘੁ ਪਠਾਇਆ ॥**

ਪਹਿਲਾ ਅਰਥ : ਪਰਮੇਸ਼ਰ ਨੇ ਆਪ ਹੀ (ਮੇਘੁ) ਬੱਦਲ ਨੂੰ ਭੇਜ ਕੇ

ਅੰਤਰੀਵ ਅਰਥ : ਹੇ ਭਾਈ ! ਅਕਾਲ ਪੁਰਖ ਗੁਰੂ ਨਾਨਕ ਦੇਵ ਜੀ ਬੱਦਲ ਰੂਪ ਬਣ ਕਰਕੇ ਸੰਸਾਰ ਵਿਚ ਆਏ ਹਨ।

**ਜਲਿ ਥਲਿ ਮਹੀਅਲਿ; ਦਹ ਦਿਸਿ ਵਰਸਾਇਆ ॥**

ਪਹਿਲਾ ਅਰਥ : ਪਾਣੀ ਵਾਲੀਆਂ ਅਤੇ ਖੁਸਕ ਥਾਵਾਂ ਅਤੇ ਧਰਤੀ ਉੱਤੇ ਦਸੋ ਦਿਸ਼ਾਵਾਂ ਵਿਚ ਮੀਂਹ ਪਵਾਉਣਾ ਕੀਤਾ ਹੈ।

ਦੂਸਰਾ ਅਰਥ : (ਜਲ) ਪ੍ਰੇਮੀਆਂ ਦੇ (ਥਲ) ਖ਼ੁਸ਼ਕ ਕਾਮਨਾ ਵਾਲਿਆਂ ਦੇ, (ਮਹੀ) ਬੁੱਧੀ ਵਾਲਿਆਂ ਦੇ (ਅਲਿ) ਸੁੱਧ ਚਿਤ ਵਾਲਿਆਂ ਦੇ, ਸਾਰਿਆਂ ਦੇ ਹਿਰਦੇ ਰੂਪੀ ਥਾਵਾਂ ਪਰ ਨਾਮ ਦਾ ਮੀਂਹ ਵਰਸਾਇਆ ਹੈ। (ਦਹ ਦਿਸਿ) ਦਸੇ ਇੰਦਰੀਆਂ ਵਿਚ ਵੀ ਨਾਮ ਦੀ ਧੁਨੀ ਪੈਦਾ ਕੀਤੀ ਹੈ।

ਪ੍ਰਮਾਣ : [**ਕਲਿਜੁਗ ਬਾਬੇ ਤਾਰਿਆ ਸੱਤਨਾਮ ਪੜ੍ਹ ਮੰਤ੍ਰ ਸੁਣਾਯਾ ॥**] (ਵਾਰਾਂ ਭਾਈ ਗੁਰਦਾਸ ਜੀ)

**ਸਾਂਤਿ ਭਈ ਬੁਝੀ ਸਭ ਤ੍ਰਿਸਨਾ; ਅਨਦੁ ਭਇਆ ਸਭ ਠਾਈ ਜੀਉ ॥੧॥**

ਪਹਿਲਾ ਅਰਥ : (ਤ੍ਰਿਸਨਾ) ਤਪਸ਼ ਸਾਰੀ ਮੇਟ ਕਰਕੇ ਸਾਰੀਆਂ ਥਾਵਾਂ ਤੇ ਠੰਢ ਰੂਪ ਸ਼ਾਂਤੀ ਵਰਤਾ ਦਿੱਤੀ ਹੈ ਹੇ ਪਿਆਰੇ ਜੀ !

ਦੂਸਰਾ ਅਰਥ : ਵਿਸ਼ਿਆਂ ਵਲੋਂ ਸ਼ਾਂਤੀ ਹੋ ਗਈ ਹੈ, ਸਭ ਰਸਾਂ ਕਸਾਂ ਦੀ ਤ੍ਰਿਸ਼ਨਾ ਬੁਝ ਗਈ ਹੈ। ਗੁਰੂ ਜੀ ਦੇ ਉਪਦੇਸ਼ ਰੂਪ ਵਰਖਾ ਕਰਕੇ ਸਾਰੇ ਭਗਤਾਂ ਸੰਤਾਂ ਦੇ ਹਿਰਦੇ ਰੂਪੀ ਥਾਵਾਂ ਵਿਚ ਅਨੰਦ ਵਰਤ ਗਿਆ ਹੈ ਜੀ।

**ਸੁਖਦਾਤਾ; ਦੁਖ ਭੰਜਨਹਾਰਾ ॥**

ਪਹਿਲਾ ਅਰਥ : ਸੁਖਾਂ ਦੇ ਦਾਤੇ ਪਰਮੇਸ਼ਰ ਨੇ ਸਾਰਾ ਦੁੱਖ ਨਾਸ਼ ਕਰ ਦਿੱਤਾ ਹੈ।

ਦੂਸਰਾ ਅਰਥ : ਗੁਰੂ ਜੀ ਸੁੱਖਾਂ ਦੇ ਦਾਤੇ ਹਨ ਤੇ ਅਗਿਆਨ ਜਨ ਦੁੱਖਾਂ ਨੂੰ ਭੰਨਣ ਵਾਲੇ ਹਨ।

**ਆਪੇ; ਬਖਸਿ ਕਰੇ ਜੀਅ ਸਾਰਾ ॥**

**ਪਹਿਲਾ ਅਰਥ :** ਆਪੇ ਹੀ ਗੁਰਾਂ ਦੁਆਰਾ ਬਖ਼ਸ਼ ਕਰਕੇ ਜੀਵਾਂ ਦੀ (ਸਾਰਾ) ਸੰਭਾਲ ਕਰਦਾ ਹੈ। **ਵਾ:** ਜਿਨ੍ਹਾਂ ਪਰ ਗੁਰਾ ਨੇ ਬਖ਼ਸ਼ਿਸ਼ ਕੀਤੀ ਹੈ, ਉਨ੍ਹਾਂ ਜੀਵਾਂ ਨੇ ਆਪਣੇ (ਸਾਰਾ) ਸ਼ੁੱਧ ਸਰੂਪ ਦੀ ਪ੍ਰਾਪਤੀ ਕੀਤੀ ਹੈ।

**ਅਪਨੇ ਕੀਤੇ ਨੋ ਆਪਿ ਪ੍ਰਤਿਪਾਲੇ; ਪਇ ਪੈਰੀ ਤਿਸਹਿ ਮਨਾਈ ਜੀਉ ॥੨॥**

ਪਰਮੇਸ਼ਰ ਆਪਣੇ ਕੀਤੇ ਸੰਸਾਰ ਨੂੰ ਆਪ ਹੀ ਪਾਲਦਾ ਹੈ। ਤਿਸਨੂੰ ਚਰਨੀ ਪੈ ਕਰਕੇ ਮਨਾਉਣਾ ਕਰੀਏ ਜੀ।

**ਜਾ ਕੀ ਸਰਣਿ ਪਇਆ; ਗਤਿ ਪਾਈਐ ॥**

ਜਿਸ ਪਰਮੇਸ਼ਰ ਦੀ ਸ਼ਰਨ ਪੈਣੇ ਕਰਕੇ (ਗਤਿ) ਕੈਵਲ ਮੁਕਤੀ ਪਾਈਦਾ ਹੈ।

**ਸਾਸਿ ਸਾਸਿ; ਹਰਿ ਨਾਮੁ ਧਿਆਈਐ ॥**

ਆਉਂਦੇ ਜਾਂਦੇ ਸੁਆਸਾਂ ਨਾਲ ਉਸ ਹਰੀ ਦੇ ਨਾਮ ਨੂੰ ਧਿਆਉਣਾ ਕਰੀਏ।

**ਤਿਸੁ ਬਿਨੁ ਹੋਰੁ ਨ ਦੂਜਾ ਠਾਕੁਰੁ; ਸਭ ਤਿਸੈ ਕੀਆ ਜਾਈ ਜੀਉ ॥੩॥**

ਤਿਸ ਪਰਮੇਸ਼ਰ ਤੋਂ ਬਿਨਾਂ ਹੋਰ ਕੋਈ ਦੂਜਾ (ਠਾਕੁਰੁ) ਮਾਲਕ ਨਹੀਂ ਹੈ। ਸਭ ਬੈਕੁੰਠ, ਸੁਰਗ ਲੋਕ, ਬ੍ਰਹਮ ਲੋਕ, ਪਾਤਾਲ ਲੋਕ, ਸਾਰੀਆਂ ਤਿਸ ਪਰਮੇਸ਼ਰ ਦੀਆਂ ਹੀ (ਜਾਈ) ਥਾਵਾਂ ਹਨ ਜੀ। **ਵਾ:** ਭੂਮਿਕਾ ਰੂਪੀ (ਜਾਈ) ਥਾਵਾਂ ਵੀ ਸਭ ਤਿਸਦੀਆਂ ਹੀ ਹਨ।

**ਤੇਰਾ ਮਾਣੁ; ਤਾਣੁ ਪ੍ਰਭ ਤੇਰਾ ॥**

ਮਨ ਵਿਚ ਮਾਣ ਤੇ ਤਨ ਵਿਚ ਤਾਣ ਹੈ। **ਵਾ:** ਮਾਣ ਸਰੂਪ ਦੇ ਗਿਆਨ ਦਾ ਤੇ ਤਾਣ ਬਿਬੇਕ ਦਾ ਬੁੱਧੀ ਵਿਚ ਹੇ ਪ੍ਰਭੂ ਤੇਰਾ ਹੀ ਹੈ।

**ਤੂੰ ਸਚਾ ਸਾਹਿਬੁ; ਗੁਣੀ ਗਹੇਰਾ ॥**

ਤੂੰ ਸੱਚਾ ਮਾਲਕ ਹੈਂ ਤੇ ਗੁਣਾਂ ਦਾ (ਗਹੇਰਾ) ਖ਼ਜ਼ਾਨਾ ਹੈ।

**ਨਾਨਕੁ ਦਾਸੁ ਕਹੈ ਬੇਨੰਤੀ; ਆਠ ਪਹਰ ਤੁਧੁ ਧਿਆਈ ਜੀਉ ॥੪॥੩੪॥੪੧॥**

ਦਾਸਾ ਭਾਵ ਧਾਰ ਕਰਕੇ ਗੁਰੂ ਜੀ ਬੇਨਤੀ ਕਹਿੰਦੇ ਹਨ ਕਿ ਹੇ ਪਰਮੇਸ਼ਰ ਅੱਠੇ ਪਹਿਰ ਆਪ ਜੀ ਨੂੰ ਧਿਆਈਏ, ਹੇ ਪਿਆਰੇ ਜੀ!

**ਮਾਝ ਮਹਲਾ ੫ ॥**

**ਸਭੇ ਸੁਖ ਭਏ ਪ੍ਰਭ ਤੁਠੇ ॥ ਗੁਰ ਪੂਰੇ ਕੇ ਚਰਣ ਮਨਿ ਵੁਠੇ ॥ ਸਹਜ ਸਮਾਧਿ ਲਗੀ ਲਿਵ ਅੰਤਰਿ ਸੋ ਰਸੁ ਸੋਈ ਜਾਣੈ ਜੀਉ ॥੧॥ ਅਗਮ ਅਗੋਚਰੁ ਸਾਹਿਬੁ ਮੇਰਾ ॥ ਘਟ ਘਟ ਅੰਤਰਿ ਵਰਤੈ ਨੇਰਾ ॥ ਸਦਾ ਅਲਿਪਤੁ ਜੀਆ ਕਾ ਦਾਤਾ ਕੋ ਵਿਰਲਾ ਆਪੁ ਪਛਾਣੈ ਜੀਉ ॥੨॥ ਪ੍ਰਭ ਮਿਲਣੈ ਕੀ ਏਹ ਨੀਸਾਣੀ ॥ ਮਨਿ ਇਕੋ ਸਚਾ ਹੁਕਮੁ ਪਛਾਣੀ ॥ ਸਹਜਿ ਸੰਤੋਖਿ ਸਦਾ ਤ੍ਰਿਪਤਾਸੇ ਅਨਦੁ ਖਸਮ ਕੈ ਭਾਣੈ ਜੀਉ ॥੩॥ ਹਥੀ ਦਿਤੀ ਪ੍ਰਭਿ ਦੇਵਣਹਾਰੈ ॥ ਜਨਮ ਮਰਣ ਰੋਗ ਸਭਿ ਨਿਵਾਰੇ ॥ ਨਾਨਕ ਦਾਸ ਕੀਏ ਪ੍ਰਭਿ ਅਪੁਨੇ ਹਰਿ ਕੀਰਤਨਿ ਰੰਗ ਮਾਣੇ ਜੀਉ ॥੪॥੩੫॥੪੨॥**

*(ਅੰਗ ੧੦੬)*

**ਸਭੇ ਸੁਖ ਭਏ; ਪ੍ਰਭ ਤੁਠੇ ॥**

ਜਦੋਂ ਪ੍ਰਭੂ ਜੀ ਪ੍ਰਸੰਨ ਹੋਏ ਤਾਂ ਸਾਰੇ ਵਿਵਹਾਰਕ ਪ੍ਰਮਾਰਥਕ ਸੁਖ ਪ੍ਰਾਪਤ ਹੋ ਗਏ।

**ਗੁਰ ਪੂਰੇ ਕੇ ਚਰਣ; ਮਨਿ ਵੁਠੇ ॥**

ਪੂਰਨ ਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਚਰਨ ਮਨ ਵਿਚ ਵੱਸ ਗਏ ਹਨ।

**ਸਹਜ ਸਮਾਧਿ ਲਗੀ ਲਿਵ ਅੰਤਰਿ; ਸੋ ਰਸੁ ਸੋਈ ਜਾਣੈ ਜੀਉ ॥੧॥**

ਅੰਤਰ ਮੁਖ ਬਿਰਤੀ ਹੋਣ ਕਰਕੇ ਸਹਿਜ ਸਰੂਪ ਵਿਚ ਨਿਰਵਿਕਲਪ ਸਮਾਧੀ ਲਗ ਗਈ ਹੈ। (ਸੋ) ਉਸ (ਰਸੁ) ਅਨੰਦ ਨੂੰ ਉਹੀ ਗੁਰਮੁਖ ਜਾਣਦੇ ਹਨ ਜੀ

**ਅਗਮ ਅਗੋਚਰੁ; ਸਾਹਿਬੁ ਮੇਰਾ ॥**

ਮਨ ਕਰਕੇ ਅਗਮ ਤੇ ਇੰਦਰੀਆਂ ਦੇ (ਅਗੋਚਰ) ਅਵਿਸ਼ੇ ਮੇਰਾ ਮਾਲਕ ਪਰਮੇਸ਼ਰ ਹੈ।

**ਘਟ ਘਟ ਅੰਤਰਿ; ਵਰਤੈ ਨੇਰਾ ॥**

ਚਾਰੇ ਖਾਣੀਆਂ ਵਿਚ ਨੇੜੇ ਤੋਂ ਨੇੜੇ ਹੋ ਕਰਕੇ ਸਭ ਦੇ ਹਿਰਦਿਆਂ ਅੰਦਰ ਵਿਆਪਕ ਹੋ ਰਿਹਾ ਹੈ।

**ਸਦਾ ਅਲਿਪਤੁ ਜੀਆ ਕਾ ਦਾਤਾ; ਕੋ ਵਿਰਲਾ ਆਪੁ ਪਛਾਣੈ ਜੀਉ ॥੨॥**

ਸਦਾ ਕਵਲ ਵੱਤ ਨਿਰਲੇਪ ਹੈ ਤੇ ਜੀਵਾਂ ਦਾ ਦਾਤਾ ਹੈ, ਐਸੇ ਉਸ ਪਰਮੇਸ਼ਰ ਨੂੰ ਕੋਈ ਵਿਰਲਾ ਹੀ ਗੁਰਮੁਖ ਆਪਣਾ ਆਤਮ ਸਰੂਪ ਕਰਕੇ ਪਛਾਣਦਾ ਹੈ, ਹੇ ਪਿਆਰੇ ਜੀ !

**ਪ੍ਰਭ ਮਿਲਣੈ ਕੀ; ਏਹ ਨੀਸਾਣੀ ॥**

ਪ੍ਰਭੂ ਪਰਮੇਸ਼ਰ ਦੇ ਮਿਲਣ ਦੀ ਇਹ ਨਿਸ਼ਾਨੀ ਹੈ।

**ਮਨਿ; ਇਕੋ ਸਚਾ ਹੁਕਮੁ ਪਛਾਣੀ ॥**

ਮਨ ਦੇ ਵਿਚ ਇਕੋ ਸੱਚੇ ਪਰਮੇਸ਼ਰ ਦੇ ਹੁਕਮ ਦੀ ਪਛਾਣ ਕਰਨਾ ਕਰੋ।

ਪ੍ਰਮਾਣ : **[ਏਕੋ ਨਾਮੁ ਹੁਕਮੁ ਹੈ ਨਾਨਕ ਸਤਿਗੁਰਿ ਦੀਆ ਬੁਝਾਇ ਜੀਉ ॥੫॥]** (ਅੰਗ ੭੨)

**ਸਹਜਿ ਸੰਤੋਖਿ ਸਦਾ ਤ੍ਰਿਪਤਾਸੇ;**

ਗੁਰਮੁਖ ਤਾਂ ਸ਼ਾਂਤੀ ਅਤੇ ਸੰਤੋਖ ਕਰਕੇ ਸਦਾ ਤ੍ਰਿਪਤ ਹੋਏ ਹਨ।

**ਅਨਦੁ ਖਸਮ ਕੈ ਭਾਣੈ ਜੀਉ ॥੩॥**

(ਖਸਮ) ਮਾਲਕ ਪ੍ਰਭੂ ਦੇ ਭਾਣੇ ਵਿਚ ਚਲਣ ਕਰਕੇ ਹੀ ਅਨੰਦ ਹੈ, ਹੇ ਪਿਆਰੇ ਜੀ!

**ਹਥੀ ਦਿਤੀ; ਪ੍ਰਭਿ ਦੇਵਣਹਾਰੈ ॥**

*(ਹੱਥੀ ਬੋਲੋ)*

ਜਿਵੇਂ ਕੋਈ ਸਮੁੰਦਰ ਵਿਚ ਡੁੱਬਦੇ ਨੂੰ ਆਪਣਾ ਹੱਥ ਪਕੜਾ ਕਰਕੇ ਬਚਾ ਲੈਂਦਾ ਹੈ, ਬਾਹਰ ਕੱਢ ਲੈਂਦਾ ਹੈ। ਐਸੇ ਹੀ ਪਰਮੇਸ਼ਰ ਜੋ ਸਭ ਬਖ਼ਸ਼ਿਸ਼ਾਂ ਦੇ ਦੇਣੇ ਵਾਲਾ ਹੈ। ਉਸਨੇ ਸੰਸਾਰ ਸਮੁੰਦਰ ਵਿਚ ਡੁੱਬਦੇ ਹੋਏ ਜੀਵਾਂ ਨੂੰ ਗੁਰੂ ਰੂਪ ਮਲਾਹ ਹੋ ਕਰਕੇ, ਭਗਤੀ, ਰੂਪੀ (ਹਥੀ) ਦਸਤ ਪੰਜਾ ਦਿੱਤਾ ਹੈ।

**ਜਨਮ ਮਰਣ ਰੋਗ; ਸਭਿ ਨਿਵਾਰੇ ॥**

ਸਾਰੇ ਜਨਮ ਮਰਨ ਦੇ ਰੋਗ ਨਾਸ ਕਰ ਦਿੱਤੇ ਹਨ।

**ਨਾਨਕ ਦਾਸ ਕੀਏ ਪ੍ਰਭਿ ਅਪੁਨੇ; ਹਰਿ ਕੀਰਤਨਿ ਰੰਗ ਮਾਣੇ ਜੀਉ ॥੪॥੩੫॥੪੨॥**

ਗੁਰੂ ਜੀ ਕਹਿੰਦੇ ਹਨ ਕਿ ਪ੍ਰਭੂ ਨੇ ਆਪਣੇ (ਦਾਸ) ਸੇਵਕ ਕਰ ਲਏ ਹਨ। ਹੁਣ ਹਰੀ ਦੇ ਕੀਰਤਨ ਦੇ ਅਨੰਦ ਨੂੰ ਮਾਣਦੇ ਹਾਂ, ਹੇ ਪਿਆਰੇ ਜੀ!

**ਮਾਝ ਮਹਲਾ ੫ ॥**

**ਕੀਨੀ ਦਇਆ ਗੋਪਾਲ ਗੁਸਾਈ ॥ ਗੁਰ ਕੇ ਚਰਣ ਵਸੇ ਮਨ ਮਾਹੀ ॥ ਅੰਗੀਕਾਰੁ ਕੀਆ ਤਿਨਿ ਕਰਤੈ ਦੁਖ ਕਾ ਡੇਰਾ ਢਾਹਿਆ ਜੀਉ ॥੧॥ ਮਨਿ ਤਨਿ ਵਸਿਆ ਸਚਾ ਸੋਈ ॥ ਬਿਖੜਾ ਥਾਨੁ ਨ ਦਿਸੈ ਕੋਈ ॥ ਦੂਤ ਦੁਸਮਣ ਸਭਿ ਸਜਣ ਹੋਏ ਏਕੋ ਸੁਆਮੀ ਆਹਿਆ ਜੀਉ ॥੨॥ ਜੋ ਕਿਛੁ ਕਰੇ ਸੁ ਆਪੇ ਆਪੈ ॥ ਬੁਧਿ ਸਿਆਣਪ ਕਿਛੂ ਨ ਜਾਪੈ ॥ ਆਪਣਿਆ ਸੰਤਾ ਨੋ ਆਪਿ ਸਹਾਈ ਪ੍ਰਭਿ ਭਰਮ ਭੁਲਾਵਾ ਲਾਹਿਆ ਜੀਉ ॥੩॥ ਚਰਣ ਕਮਲ ਜਨ ਕਾ ਆਧਾਰੋ ॥ ਆਠ ਪਹਰ ਰਾਮ ਨਾਮੁ ਵਾਪਾਰੋ ॥ ਸਹਜ ਅਨੰਦ ਗਾਵਹਿ ਗੁਣ ਗੋਵਿੰਦ ਪ੍ਰਭ ਨਾਨਕ ਸਰਬ ਸਮਾਹਿਆ ਜੀਉ ॥੪॥੩੬॥੪੩॥**

*(ਅੰਗ ੧੦੭)*

**ਕੀਨੀ ਦਇਆ; ਗੋਪਾਲ ਗੁਸਾਈ ॥**

(ਗੁਸਾਂਈ) ਪ੍ਰਿਥਵੀ ਦੇ ਮਾਲਕ ਤੇ (ਗੋ) ਇੰਦਰੀਆਂ ਦੇ ਪਾਲਕ ਪਰਮੇਸ਼ਰ ਨੇ ਦਇਆ ਕੀਤੀ ਹੈ।

**ਗੁਰ ਕੇ ਚਰਣ ਵਸੇ; ਮਨ ਮਾਹੀ ॥**

ਗੁਰੂ ਜੀ ਦੇ ਚਰਨ ਮਨ ਵਿਚ ਵੱਸ ਗਏ ਹਨ।

**ਅੰਗੀਕਾਰੁ ਕੀਆ ਤਿਨਿ ਕਰਤੈ; ਦੁਖ ਕਾ ਡੇਰਾ ਢਾਹਿਆ ਜੀਉ ॥੧॥**

ਤਿਸ ਕਰਤਾ ਪੁਰਖ ਨੇ ਸਾਡਾ (ਅੰਗੀਕਾਰੁ) ਪੱਖ ਕੀਤਾ ਹੈ। **ਵਾ:** (ਅੰਗੀਕਾਰ) ਪ੍ਰਵਾਣ ਕਰ ਲਏ ਹਾਂ। ਦੁੱਖਾਂ ਦਾ ਡੇਰਾ ਜੋ ਅਗਿਆਨ ਸੀ, ਉਹ ਢਾਹ ਦਿੱਤਾ ਹੈ, ਨਾਸ ਕਰ ਦਿੱਤਾ ਹੈ, ਹੇ ਪਿਆਰੇ ਜੀ!

**ਮਨਿ ਤਨਿ ਵਸਿਆ; ਸਚਾ ਸੋਈ ॥**

(ਸੋਈ) ਤੱਤ ਪਦ ਦਾ ਲੱਖ ਅਰਥ ਰੂਪ ਸਚਾ ਪਰਮੇਸ਼ਰ ਮਨ ਵਿਚ ਵੀ ਤੇ ਸਰੀਰ ਵਿਚ ਵੀ ਵੱਸ ਗਿਆ ਹੈ।

**ਬਿਖੜਾ ਥਾਨੁ; ਨ ਦਿਸੈ ਕੋਈ ॥**

(ਬਿਖੜਾ) ਕਠਨ ਪੰਜਾਂ ਕੋਸ਼ਾਂ ਦਾ ਥਾਨ; ਕਾਮ ਕਰੋਧ ਦਾ ਕਰਨ ਥਾਨ, ਜਮ ਮਾਰਗ ਦਾ ਬਿਖੜਾ ਥਾਂ ਵੀ ਹੁਣ ਦਿਸਦਾ ਨਹੀਂ ਹੈ।

**ਦੂਤ ਦੁਸਮਣ ਸਭਿ ਸਜਣ ਹੋਏ; ਏਕੋ ਸੁਆਮੀ ਆਹਿਆ ਜੀਉ ॥੨॥**

(ਦੂਤ) ਚੁਗਲ ਤੇ (ਦੁਸਮਣ) ਵੈਰੀ ਸਾਰੇ ਮਿੱਤਰ ਹੋ ਗਏ ਹਨ। **ਵਾ:** (ਦੂਤ) ਜਮਦੂਤ ਤੇ (ਦੁਸ਼ਮਣ) ਕਾਮ ਕਰੋਧ ਆਦਿਕ ਸਾਰੇ (ਸੱਜਣ) ਪਿਆਰੇ ਮਿੱਤਰ ਬਣ ਗਏ ਹਨ।

ਪ੍ਰਮਾਣ : **[ਕਰਹਿ ਬੇਨਤੀ ਰਾਖੁ ਠਾਕੁਰ ਤੇ ਹਮ ਤੇਰੀ ਸਰਨਇਆ ॥੨॥]** (ਅੰਗ ੬੧੨)

**ਸਾਖੀ—ਹੋਤੀ ਮਰਦਾਨ ਵਾਲੇ ਸੰਤਾਂ ਦੀ**

ਮਹਾਂਪੁਰਖੁ ਬ੍ਰਹਮ ਗਿਆਨੀ ਸੰਤ ਬਾਬਾ ਕਰਮ ਸਿੰਘ ਜੀ ਹੋਤੀ ਮਰਦਾਨ ਵਾਲਿਆਂ ਪਾਸ ਇਕ ਧਨਾਢ ਪਠਾਣ ਨੇ ਆ ਕਰਕੇ ਬੇਨਤੀ ਕੀਤੀ ਕਿ ਤੁਹਾਡੇ ਪਾਸੋਂ ਸਾਰੇ ਹੀ ਵਰਦਾਨ ਲੈ ਕੇ ਜਾਂਦੇ ਹਨ। ਮੇਰੀ ਇੱਛਾ ਵੀ ਪੂਰੀ ਕਰੋ। ਤਾਂ ਸੰਤਾਂ ਨੇ ਕਿਹਾ ਤੇਰੀ ਕੀ ਇੱਛਾ ਹੈ ਦੱਸ। ਤਾਂ ਉਸਨੇ ਅਰਜ ਕੀਤੀ ਕਿ ਇਕ ਬੁਹਤ ਸੁੰਦਰ ਲੜਕੀ ਹੈ ਮੈਂ ਉਸ ਨਾਲ ਸ਼ਾਦੀ ਕਰਨੀ ਚਾਹੁੰਦਾ ਹਾਂ। ਪਰ ਕੋਈ ਸਬੱਬ ਨਹੀਂ

ਬਨਦਾ ਉਹ ਹਿੰਦੂ ਪ੍ਰਵਾਰ ਵਿਚੋਂ ਹੈ, ਮੈਂ ਮੁਸਲਮਾਨ ਹਾਂ ਹੋਰ ਵੀ ਕਈ ਕਾਰਨ ਹਨ। ਪਰ ਇੱਛਾ ਬਹੁਤ ਪ੍ਰਬਲ ਹੈ। ਤਾਂ ਸੰਤਾਂ ਨੇ ਕਿਹਾ ਕਿ ਜੇਕਰ ਸਾਡਾ ਬਚਨ ਮੰਨੇ ਫੇਰ ਤੇਰਾ ਮਨ ਸਾਰੀਆਂ ਇੱਛਾ ਪ੍ਰਾਪਤ ਕਰ ਲਵੇਗਾ। ਇਸਨੇ ਸਿਰ ਝੁਕਾਇਆ ਅਤੇ ਸਤ ਬਚਨ ਆਖ ਕੇ ਆਗਿਆ ਮੰਗੀ ਤਾਂ ਸੰਤਾਂ ਨੇ ਕਿਹਾ ਕਿ ਇਹ ਗੁਰੂ ਘਰ ਦਾ ਮੂਲ ਮੰਤਰ ਹੈ। ਤੂੰ ੧ਓ ਤੋਂ ਲੈ ਕੇ ਨਾਨਕ ਹੋਸੀ ਭੀ ਸਚੁ ॥੧॥ ਤੱਕ ਚਾਲੀ ਦਿਨ ਸਵੇਰੇ ਕੇਸੀ ਇਸ਼ਨਾਨ ਕਰਕੇ ਸਵੱਛ ਬਸਤਰ ਪਹਿਨ ਕੇ ਸਾਫ ਜਗਾ ਇਕਾਂਤ ਵਿਚ ਬੈਠ ਕੇ ਧੂਫ ਧੁਖਾ ਕੇ ਇਕਾਗਰ ਚਿੱਤ ਜਾਪ ਕਰ ਤੇਰੇ ਸਭ ਮਨੋਰਥ ਪੂਰੇ ਹੋਣਗੇ। ਜਦੋਂ ਅਜੇ ਪੈਂਤੀ ਦਿਨ ਜਾਪ ਕਰਦਿਆਂ ਹੋਏ ਤਾਂ ਸਿਮਰਨ ਕਰਕੇ ਇਸਦਾ ਹਿਰਦਾ ਸ਼ੁੱਧ ਹੋ ਗਿਆ ਅਤੇ ਵਿਕਾਰ ਦ੍ਰਿਸ਼ਟੀ ਖਤਮ ਹੋ ਗਈ ਉਸ ਲੜਕੀ ਨਾਲ ਵਿਆਹ ਕਰਾਉਣ ਦੀ ਇੱਛਾ ਮੁੱਕ ਗਈ। ਮਨ ਵਿਚ ਉਸ ਲੜਕੀ ਤੇ ਪੁੱਤਰੀ ਵਾਲੀ ਭਾਵਨਾ ਬਣ ਗਈ। ਇਸਨੇ ਸੰਤਾਂ ਨੂੰ ਆ ਕੇ ਅਰਜ ਕੀਤੀ ਕਿ ਬਾਬੇ ਗੁਰੂ ਨਾਨਕ ਦੀ ਕਲਾਮ ਨਾਲ ਮੇਰਾ ਮਨ ਸ਼ਾਂਤ ਹੋ ਗਿਆ ਹੈ ਆਪ ਨੇ ਸਭ ਮਨੋਰਥ ਪੂਰੇ ਕਰ ਦਿੱਤੇ ਹਨ। ਅਤੇ ਹੁਣ ਮੈਂ ਉਸ ਲੜਕੀ ਨੂੰ ਆਪਣੀ ਪੁੱਤਰੀ ਬਣਾ ਕੇ ਉਸਦਾ ਵਿਆਹ ਕਰਾਂਗਾ। ਇਸਨੇ ਉਸ ਲੜਕੀ ਦਾ ਵਿਆਹ ਕੀਤਾ ਬੇਅੰਤ ਧਨ ਦਿੱਤਾ। ਅਤੇ ਜੋ ਇਸਦੇ ਦੁਸ਼ਮਣ ਸਨ ਸਭ ਇਸਦੇ ਨਾਲ ਪ੍ਰੇਮ ਕਰਨ ਲੱਗ ਪਏ ਅਤੇ ਸਭ ਨੇ ਵੈਰ ਛੱਡ ਦਿੱਤਾ। ਏਨਾ ਸਿਮਰਨ ਗੁਰਬਾਣੀ ਦੀ ਕਮਾਈ ਦਾ ਪ੍ਰਤਾਪ ਹੈ।

ਪ੍ਰਮਾਣ : **[ਨ੍ਰਿਪ ਕੰਨਿਆ ਕੇ ਕਾਰਨੈ ਇਕੁ ਭਇਆ ਭੇਖਧਾਰੀ ॥**
**ਕਾਮਾਰਥੀ ਸੁਆਰਥੀ ਵਾ ਕੀ ਪੈਜ ਸਵਾਰੀ ॥੧॥]** (ਅੰਗ ੮੫੮)

ਮਿੱਤਰ ਬਣ ਗਏ ਸਨ, ਐਸਾ ਭਜਨ ਦਾ ਪ੍ਰਤਾਪ ਹੈ। ਇਕੋ ਜੋ ਸੁਆਮੀ ਦੀ (ਆਹਿਆ) ਇੱਛਾ ਸੀ। ਉਹ ਸੁਆਮੀ (ਆਹਿਆ) ਪ੍ਰਾਪਤ ਹੋ ਗਿਆ ਹੈ, ਹੇ ਪਿਆਰੇ ਜੀ!

**ਜੋ ਕਿਛੁ ਕਰੇ; ਸੁ ਆਪੇ ਆਪੇ ॥**

ਪਰਮੇਸ਼ਰ ਜੋ ਕੁਝ ਕਰਦਾ ਹੈ, ਆਪੇ ਆਪ ਹੀ ਤਿੰਨੇ ਕਾਲ ਕਰਦਾ ਹੈ।

**ਬੁਧਿ ਸਿਆਣਪ; ਕਿਛੂ ਨ ਜਾਪੇ ॥**

ਬੁੱਧੀ ਦੀ ਚਤੁਰਾਈ ਸਿਆਣਪ ਕਰਕੇ ਕੁਝ ਵੀ ਜਾਣਿਆਂ ਨਹੀਂ ਜਾਂਦਾ ਹੈ।

**ਆਪਣਿਆ ਸੰਤਾ ਨੋ ਆਪਿ ਸਹਾਈ; ਪ੍ਰਭਿ ਭਰਮ ਭੁਲਾਵਾ ਲਾਹਿਆ ਜੀਉ ॥੩॥**

ਪਰਮੇਸ਼ਰ ਦੇ ਜੋ ਆਪਣੇ ਸੰਤ ਭਗਤ ਹਨ, ਉਹਨਾਂ ਦਾ ਆਪ ਹੀ ਸਹਾਇਕ ਹੁੰਦਾ ਹੈ। ਪ੍ਰਭੂ ਨੇ ਉਹਨਾਂ ਦੇ ਅੰਦਰੋਂ ਗਿਆਨ ਦੁਆਰਾ, ਭਰਮ ਕਰਕੇ ਜੋ ਸਰੂਪ ਦਾ ਭੁਲੇਖਾ ਸੀ, ਉਹ ਲਾਹ ਦਿੱਤਾ ਹੈ ਜੀ।

**ਚਰਣ ਕਮਲ; ਜਨ ਕਾ ਆਧਾਰੋ ॥**

ਸੰਤਾਂ ਭਗਤਾਂ ਦਾ ਤਾਂ ਪਰਮੇਸ਼ਰ ਦੇ ਚਰਨਾਂ ਕਵਲਾਂ ਦਾ ਹੀ ਆਸਰਾ ਹੈ।

**ਆਠ ਪਹਰ; ਰਾਮ ਨਾਮੁ ਵਾਪਾਰੋ ॥**

ਉਹ ਅੱਠੇ ਪਹਿਰ ਰਾਮ ਦੇ ਨਾਮ ਦਾ ਜਪਣ ਜਪਾਉਣ ਦਾ ਵਪਾਰ ਕਰਦੇ ਹਨ।

**ਸਹਜ ਅਨੰਦ ਗਾਵਹਿ ਗੁਣ ਗੋਵਿੰਦ; ਪ੍ਰਭ ਨਾਨਕ ਸਰਬ ਸਮਾਇਆ ਜੀਉ ॥੪॥੩੬॥੪੩॥**

ਉਹਨਾਂ ਸੰਤਾਂ ਨੂੰ (ਸਹਜ) ਸੁੱਤੇ ਹੀ ਅਨੰਦ ਹੈ ਤੇ ਗੋਬਿੰਦ ਦੇ ਗੁਣਾਂ ਨੂੰ ਗਾਉਂਦੇ ਹਨ। ਗੁਰੂ ਜੀ ਕਹਿੰਦੇ ਹਨ ਕਿ ਉਹ ਸੰਤ ਮਹਾਤਮਾ, ਪ੍ਰਭੂ ਅਕਾਲ ਪੁਰਖ ਨੂੰ ਸਾਰੇ ਲੋਕ ਪ੍ਰਲੋਕ ਵਿਚ ਸਮਾਇਆ ਹੋਇਆ ਵਿਆਪਕ ਜਾਣਦੇ ਹਨ, ਹੇ ਪਿਆਰੇ ਜੀ!

ਪ੍ਰਮਾਣ : **[ਜਲਿ ਥਲਿ ਮਹੀਅਲਿ ਪੂਰਿਆ ਸੁਆਮੀ ਸਿਰਜਨਹਾਰੁ ॥**
**ਅਨਿਕ ਭਾਂਤਿ ਹੋਇ ਪਸਰਿਆ ਨਾਨਕ ਏਕੰਕਾਰੁ ॥੧॥ ]** (ਅੰਗ ੨੯੬)

**ਮਾਝ ਮਹਲਾ ੫ ॥**

**ਸੋ ਸਚੁ ਮੰਦਰੁ ਜਿਤੁ ਸਚੁ ਧਿਆਈਐ ॥ ਸੋ ਰਿਦਾ ਸੁਹੇਲਾ ਜਿਤੁ ਹਰਿ ਗੁਣ ਗਾਈਐ ॥ ਸਾ ਧਰਤਿ ਸੁਹਾਵੀ ਜਿਤੁ ਵਸਹਿ ਹਰਿਜਨ ਸਚੇ ਨਾਮ ਵਿਟਹੁ ਕੁਰਬਾਣੋ ਜੀਉ ॥੧॥ ਸਚੁ ਵਡਾਈ ਕੀਮ ਨ ਪਾਈ ॥ ਕੁਦਰਤਿ ਕਰਮੁ ਨ ਕਹਣਾ ਜਾਈ ॥ ਧਿਆਇ ਧਿਆਇ ਜੀਵਹਿ ਜਨ ਤੇਰੇ ਸਚੁ ਸਬਦੁ ਮਨਿ ਮਾਣੋ ਜੀਉ ॥੨॥ ਸਚੁ ਸਾਲਾਹਣੁ ਵਡਭਾਗੀ ਪਾਈਐ ॥ ਗੁਰ ਪਰਸਾਦੀ ਹਰਿ ਗੁਣ ਗਾਈਐ ॥ ਰੰਗਿ ਰਤੇ ਤੇਰੈ ਤੁਧੁ ਭਾਵਹਿ ਸਚੁ ਨਾਮੁ ਨੀਸਾਣੋ ਜੀਉ ॥੩॥ ਸਚੇ ਅੰਤੁ ਨ ਜਾਣੈ ਕੋਈ ॥ ਥਾਨਿ ਥਨੰਤਰਿ ਸਚਾ ਸੋਈ ॥ ਨਾਨਕ ਸਚੁ ਧਿਆਈਐ ਸਦ ਹੀ ਅੰਤਰਜਾਮੀ ਜਾਣੋ ਜੀਉ ॥੪॥੩੭॥੪੪॥**

(ਅੰਗ ੧੦੭)

**ਉਥਾਨਕਾ :** ਜਦੋਂ ਸਤਿਗੁਰੂ ਜੀ ਨੇ ਹਰਿਮੰਦਰ ਸਾਹਿਬ ਰਚਿਆ ਹੈ ਤਾਂ ਸਿੱਖਾਂ ਨੇ ਪ੍ਰਸ਼ਨ ਕੀਤਾ ਕਿ ਗੁਰੂ ਜੀ ਇਹ ਕਿਸ ਦਾ ਮੰਦਰ ਹੈ? **ਉੱਤਰ** : ਹੇ ਭਾਈ ! ਇਹ ਸੱਚੇ ਦਾ ਮੰਦਰ ਹੈ। **ਪ੍ਰਸ਼ਨ** : ਕਿਸ ਤਰ੍ਹਾਂ ਦਾ ਸੱਚਾ ਮੰਦਰ ਹੁੰਦਾ ਹੈ? **ਉੱਤਰ** :

**ਸੋ ਸਚੁ ਮੰਦਰੁ; ਜਿਤੁ ਸਚੁ ਧਿਆਈਐ ॥**

ਹੇ ਭਾਈ ! ਉਹ ਦਰਬਾਰ ਸਾਹਿਬ ਸੱਚੇ ਪਰਮੇਸ਼ਰ ਦਾ ਮੰਦਰ ਹੈ। ਜਿਸਦੇ ਵਿਚ ਸੱਚੇ ਨਾਮ ਦਾ ਕੀਰਤਨ ਸਿਮਰਨ ਕਰਕੇ ਧਿਆਉਂਦੇ ਹਨ। **ਵਾ:** ਸੋ ਸੱਚੇ ਦਾ ਮੰਦਰ ਸੰਗਤ ਹੈ, ਜਿਸ ਵਿਚ ਸੱਚੇ ਨਾਮ ਨੂੰ ਧਿਆਈਦਾ ਹੈ। **ਵਾ:** ਉਹ ਸੱਚਾ ਮੰਦਰ ਗੁਰੂ ਗ੍ਰੰਥ ਸਾਹਿਬ ਜੀ ਹੈ, ਜਿਸ ਕਰਕੇ ਸੱਚੇ ਨਾਮ ਨੂੰ ਧਿਆਈਦਾ ਹੈ। **ਵਾ:** ਉਹ ਸੱਚੇ ਪਰਮੇਸ਼ਰ ਦਾ ਹਿਰਦਾ ਰੂਪੀ ਮੰਦਰ ਹੈ, ਜਿਸਦੇ ਅੰਦਰ ਸੱਚੇ ਨਾਮ ਨੂੰ ਧਿਆਈਦਾ ਹੈ। **ਵਾ:** ਸੋ ਸੱਚਾ ਅਧਿਸਟਾਨ ਰੂਪ ਮੰਦਰ ਹੈ, ਜਿਥੇ ਤੁਰੀਆ ਵਿਚ ਇਸਥਿਤ ਹੋ ਕਰਕੇ ਧਿਆਈਦਾ ਹੈ।

**ਸੋ ਰਿਦਾ ਸੁਹੇਲਾ; ਜਿਤੁ ਹਰਿ ਗੁਣ ਗਾਈਐ ॥**

ਉਹ ਹਿਰਦਾ ਸੋਭਨੀਕ ਹੈ, ਜਿਸ ਵਿਚ ਹਰੀ ਦੇ ਗੁਣਾਂ ਨੂੰ ਗਾਈਦਾ ਹੈ।

**ਸਾ ਧਰਤਿ ਸੁਹਾਵੀ, ਜਿਤੁ ਵਸਹਿ ਹਰਿਜਨ; ਸਚੇ ਨਾਮ ਵਿਟਹੁ ਕੁਰਬਾਣੋ ਜੀਉ ॥੧॥**

ਉਹ ਧਰਤੀ ਸੋਭਨੀਕ ਹੈ, ਜਿਥੇ ਹਰੀ ਦੇ ਜਨ ਵਸਦੇ ਹਨ ਤੇ ਨਾਮ ਜਪਦੇ ਹਨ। ਸੱਚੇ ਨਾਮ ਦੇ ਉਤੋਂ ਕੁਰਬਾਨ ਜਾਈਏ ਜੀ।

**ਪ੍ਰਮਾਣ :** **[ਧਰਤਿ ਪਾਤਾਲੁ ਆਕਾਸੁ ਹੈ ਮੇਰੀ ਜਿੰਦੁੜੀਏ ਸਭ ਹਰਿ ਹਰਿ ਨਾਮੁ ਧਿਆਵੈ ਰਾਮ ॥]** (ਅੰਗ ੫੪੦)
**ਵਾ:** ਉਹ ਬੁੱਧੀ ਰੂਪੀ ਧਰਤੀ ਸੋਭਨੀਕ ਹੈ, ਜਿਸ ਮੇਂ ਸੰਤ ਭਗਤ ਨਿਹਚਾ ਕਰਦੇ ਹਨ। **ਵਾ:** ਉਹ ਭੂਮਿਕਾ ਰੂਪੀ ਧਰਤੀ ਵੀ ਸੋਭਨੀਕ ਹੈ, ਜਿਸ ਵਿਚ ਸੰਤ ਭਗਤ ਵੱਸਦੇ ਹਨ। **ਵਾ:** ਉਹ ਭੂਮਾ ਰੂਪ ਬ੍ਰਹਮ ਵੀ ਸੋਭਨੀਕ ਹੈ ਜਿਸ ਦੇ ਅਨੰਦ ਵਿਚ ਹਰੀ ਦੇ ਭਗਤ ਵੱਸਦੇ ਹਨ।

**ਸਚੁ ਵਡਾਈ; ਕੀਮ ਨ ਪਾਈ ॥**

ਸੱਚੇ ਨਾਮ ਦੀ ਵਡਿਆਈ ਦੀ ਕੀਮਤ ਨਹੀਂ ਪਾਈ ਜਾਂਦੀ ਹੈ।

**ਕੁਦਰਤਿ ਕਰਮੁ; ਨ ਕਹਣਾ ਜਾਈ ॥**

ਜਿਸ (ਕੁਦਰਤਿ) ਸ਼ਕਤੀ ਕਰਕੇ (ਕਰਮੁ) ਜਗਤ ਨੂੰ ਰਚਦਾ ਹੈ ਉਸ ਸ਼ਕਤੀ ਨੂੰ ਕਹਿਆ ਨਹੀਂ ਜਾਂਦਾ ਹੈ।

ਪ੍ਰਮਾਣ : **[ਬਹੁਤਾ ਕਰਮੁ ਲਿਖਿਆ ਨਾ ਜਾਇ ॥ ਵਡਾ ਦਾਤਾ ਤਿਲੁ ਨ ਤਮਾਇ ॥]** (ਅੰਗ ੫)
**ਵਾ:** ਉਸ ਪਰਮੇਸ਼ਰ ਦੀ ਕੁਦਰਤਿ ਅਤੇ ਕਰਤੱਬ ਦੋਨਾ ਨੂੰ ਕਹਿਆ ਨਹੀਂ ਜਾਂਦਾ ਹੈ। **ਵਾ:** (ਕੁਦਰਤਿ) ਸ਼ਕਤੀ ਵਾਲੇ ਪਰਮੇਸ਼ਰ ਦੀ ਕਰਮ ਬਖ਼ਸ਼ੀ ਵੀ ਕਹੀ ਨਹੀਂ ਜਾਂਦੀ ਹੈ। **ਵਾ:** ਜਿਨ੍ਹਾਂ ਪਰ ਕਰਮ ਬਖ਼ਸ਼ੀ ਕਰਦਾ ਹੈ, ਉਹਨਾਂ ਦੀ ਸ਼ਕਤੀ ਦਾ ਕਥਨ ਨਹੀਂ ਕੀਤਾ ਜਾਂਦਾ ਹੈ।

**ਧਿਆਇ ਧਿਆਇ ਜੀਵਹਿ ਜਨ ਤੇਰੇ; ਸਚੁ ਸਬਦੁ ਮਨਿ ਮਾਣੋ ਜੀਉ ॥੨॥**

ਧਿਆਉਣੇ ਜੋਗ ਪਰਮੇਸ਼ਰ ਦੇ ਨਾਮ ਨੂੰ ਧਿਆ ਕਰਕੇ ਤੇਰੇ ਭਗਤ ਜਨ ਜਿਊਂਦੇ ਹਨ। ਸੱਚਾ ਜੋ (ਸਬਦੁ) ਬ੍ਰਹਮ ਹੈ, ਉਸ ਦੇ ਅਨੰਦ ਨੂੰ ਮਨ ਵਿਚ ਮਾਣਦੇ ਹਨ ਜੀ।

**ਸਚੁ ਸਾਲਾਹਣੁ; ਵਡਭਾਗੀ ਪਾਈਐ ॥**

ਸੱਚੇ ਪਰਮੇਸ਼ਰ ਦੀ ਸਿਫ਼ਤ ਵੱਡੇ ਭਾਗਾਂ ਵਾਲੇ ਪ੍ਰਾਪਤ ਕਰਦੇ ਹਨ।

ਪ੍ਰਮਾਣ : **[ਜਿਸ ਨੋ ਬਖਸੇ ਸਿਫਤਿ ਸਾਲਾਹ ॥ ਨਾਨਕ ਪਾਤਿਸਾਹੀ ਪਾਤਿਸਾਹੁ ॥੨੫॥]** (ਅੰਗ ੫)
**[ਵਾਹੁ ਵਾਹੁ ਸਿਫਤਿ ਸਲਾਹ ਹੈ ਗੁਰਮੁਖਿ ਬੂਝੈ ਕੋਇ ॥]** (ਅੰਗ ੫੧੪)

**ਗੁਰ ਪਰਸਾਦੀ; ਹਰਿ ਗੁਣ ਗਾਈਐ ॥**

ਗੁਰੂ ਦੀ ਕਿਰਪਾ ਕਰਕੇ ਹੀ ਹਰੀ ਦੇ ਗੁਣਾਂ ਨੂੰ ਗਾਈਦਾ ਹੈ।

**ਰੰਗਿ ਰਤੇ ਤੇਰੈ ਤੁਧੁ ਭਾਵਹਿ; ਸਚੁ ਨਾਮੁ ਨੀਸਾਣੋ ਜੀਉ ॥੩॥**

ਜੋ ਤੇਰੇ ਪ੍ਰੇਮ ਰੰਗ ਵਿਚ ਰੱਤੇ ਹਨ, ਉਹੀ ਤੈਨੂੰ ਭਾਉਂਦੇ ਹਨ। ਉਹਨਾਂ ਪਾਸ ਸੱਚੇ ਨਾਮ ਦਾ (ਨੀਸਾਣੋ) ਟੋਬੂ ਹੈ, ਚਿੰਨ੍ਹ ਹੈ। **ਵਾ:** ਸਚੇ ਨਾਮ ਜਪਣ ਦਾ (ਨੀਸਾਣੋ) ਲੇਖ ਪਿਆ ਹੋਇਆ ਹੈ। ਉਹਨਾਂ ਦੇ ਮੱਥੇ ਪਰ। **ਵਾ:** ਉਹਨਾਂ ਦੇ ਹਿਰਦੇ ਵਿਚ ਸੱਚਾ ਨਾਮ (ਨੀਸਾਣੋ) ਪ੍ਰਗਟ ਹੋਇਆ ਹੈ ਜੀ।

**ਸਚੇ; ਅੰਤੁ ਨ ਜਾਣੈ ਕੋਈ ॥**

ਸਚੇ ਨਾਮ ਦਾ, ਸੱਚ ਸਰੂਪ ਦਾ, ਕੋਈ ਵੀ ਅੰਤ ਨਹੀਂ ਜਾਣਦਾ ਹੈ।

**ਥਾਨਿ ਥਨੰਤਰਿ; ਸਚਾ ਸੋਈ ॥**

(ਥਾਨਿ) ਸਰੀਰਾਂ ਵਿਚ ਅਤੇ (ਥਨੰਤਰਿ) ਜੀਵਾਂ ਵਿਚ ਵੀ ਉਹੀ ਸੱਚਾ ਵਿਆਪਕ ਹੈ।

**ਨਾਨਕ ਸਚੁ ਧਿਆਈਐ ਸਦ ਹੀ; ਅੰਤਰਜਾਮੀ ਜਾਣੋ ਜੀਉ ॥੪॥੩੭॥੪੪॥**

ਗੁਰੂ ਜੀ ਕਹਿੰਦੇ ਹਨ, ਸਦਾ ਹੀ ਸੱਚੇ ਪਰਮੇਸ਼ਰ ਨੂੰ ਧਿਆਉਣਾ ਕਰੀਏ। ਹੇ ਪਿਆਰੇ ਜੀ!

**ਮਾਝ ਮਹਲਾ ੫ ॥**

**ਰੈਣਿ ਸੁਹਾਵੜੀ ਦਿਨਸੁ ਸੁਹੇਲਾ ॥ ਜਪਿ ਅੰਮ੍ਰਿਤ ਨਾਮੁ ਸੰਤਸੰਗਿ ਮੇਲਾ ॥ ਘੜੀ ਮੂਰਤ ਸਿਮਰਤ ਪਲ ਵੰਞਹਿ ਜੀਵਣੁ ਸਫਲੁ ਤਿਥਾਈ ਜੀਉ ॥੧॥ ਸਿਮਰਤ ਨਾਮੁ ਦੋਖ ਸਭਿ ਲਾਥੇ ॥ ਅੰਤਰਿ ਬਾਹਰਿ ਹਰਿ ਪ੍ਰਭੁ ਸਾਥੇ ॥ ਭੈ ਭਉ ਭਰਮੁ ਖੋਇਆ ਗੁਰਿ ਪੂਰੈ ਦੇਖਾ ਸਭਨੀ ਜਾਈ ਜੀਉ ॥੨॥ ਪ੍ਰਭੁ ਸਮਰਥੁ ਵਡ ਊਚ ਅਪਾਰਾ ॥ ਨਉ ਨਿਧਿ ਨਾਮੁ ਭਰੇ ਭੰਡਾਰਾ ॥ ਆਦਿ ਅੰਤਿ ਮਧਿ ਪ੍ਰਭੁ ਸੋਈ ਦੂਜਾ ਲਵੈ ਨ ਲਾਈ ਜੀਉ ॥੩॥ ਕਰਿ ਕਿਰਪਾ ਮੇਰੇ ਦੀਨ ਦਇਆਲਾ ॥ ਜਾਚਿਕੁ ਜਾਚੈ ਸਾਧ ਰਵਾਲਾ ॥ ਦੇਹਿ ਦਾਨੁ ਨਾਨਕੁ ਜਨੁ ਮਾਗੈ ਸਦਾ ਸਦਾ ਹਰਿ ਧਿਆਈ ਜੀਉ ॥੪॥੩੮॥੪੫॥**

(ਅੰਗ ੧੦੭)

**ਰੈਣਿ ਸੁਹਾਵੜੀ; ਦਿਨਸੁ ਸੁਹੇਲਾ ॥**

ਉਹ ਰਾਤਾਂ ਅਤੇ ਦਿਨ ਸੋਭਨੀਕ ਤੇ ਸੁਖਦਾਇਕ ਹਨ।

**ਜਪਿ ਅੰਮ੍ਰਿਤ ਨਾਮੁ; ਸੰਤਸੰਗਿ ਮੇਲਾ ॥**

ਜਿਨ੍ਹਾਂ ਦਿਨ ਤੇ ਰਾਤਾਂ ਵਿਚ ਅੰਮ੍ਰਿਤ ਨਾਮ ਦਾ ਜਾਪ ਤੇ ਕੀਰਤਨ ਹੁੰਦਾ ਹੈ ਤੇ ਸੰਤਾਂ ਦਾ ਮਿਲਾਪ ਹੁੰਦਾ ਹੈ। **ਵਾ:** ਉਹ ਪ੍ਰੇਮ ਅਵਸਥਾ ਰੂਪੀ ਰਾਤ ਸੋਭਨੀਕ ਹੈ, ਵੈਰਾਗ, ਚੰਦਰਮਾ, ਸ਼ੁਭ ਗੁਣਾਂ ਰੂਪੀ ਤਾਰੇ ਹਨ, ਉਹ ਦਿਨ ਵੀ ਗਿਆਨ ਰੂਪੀ ਸੁਹੇਲਾ ਹੈ, ਜਿਸ ਵਿਚ ਅੰਮ੍ਰਿਤ ਨਾਮ ਦਾ ਕੀਰਤਨ ਤੇ ਸੰਤਾਂ ਦਾ ਮਿਲਾਪ ਹੁੰਦਾ ਹੈ।

**ਘੜੀ ਮੂਰਤ ਸਿਮਰਤ ਪਲ ਵੰਞਹਿ; ਜੀਵਣੁ ਸਫਲੁ ਤਿਥਾਈ ਜੀਉ ॥੧॥**

ਜਿਹੜੀ ਘੜੀ (ਮੂਰਤ) ਦੋ ਘੜੀਆਂ ਅਤੇ ਇਕ ਪਲ, ਨਾਮ ਨੂੰ ਸਿਮਰਦੇ ਹੋਏ (ਵੰਞਹਿ) ਲੰਘਦੇ ਹਨ, ਉਹ ਵਕਤ ਸਫਲਾ ਹੈ। ਜਿਊਣਾ ਵੀ ਤਿਸ ਸੰਗਤ ਰੂਪੀ ਥਾਂ ਵਿਚ ਹੀ ਸਫਲਾ ਹੈ ਜੀ

**ਸਿਮਰਤ ਨਾਮੁ; ਦੋਖ ਸਭਿ ਲਾਥੇ ॥**

ਨਾਮ ਦੇ ਸਿਮਰਨੇ ਕਰਕੇ ਸਾਰੇ ਦੋਸ਼ ਕਲੰਕ ਲਹਿ ਜਾਂਦੇ ਹਨ।

**ਸਾਖੀ—ਅਜਾਮਲ ਦੀ**

ਬ੍ਰਾਹਮਣਾਂ ਦੇ ਘਰ ਇਕ ਵਿਦਵਾਨ ਦੇ ਘਰ ਪੁੱਤਰ ਪੈਦਾ ਹੋਇਆ, ਜਿਸ ਦਾ ਨਾਮ ਅਜਾਮਲ ਰੱਖਿਆ ਗਿਆ। ਜਿਸਦਾ ਅਰਥ ਹੈ—ਅਜ-ਬ੍ਰਹਮਾਂ, ਕੰਨੇ ਵਿਚੋਂ ਐੜਾ ਲੈ ਕੇ ਅਮਲ-ਕਰਮ-ਕੰਮ ਭਾਵ ਜਿਸ ਦਾ ਕਰਮ ਬ੍ਰਹਮਾਂ ਵਰਗਾ ਹੋਵੇ, ਭਾਵ ਵੇਦਾਂ ਨੂੰ ਪੜ੍ਹਨ-ਪੜ੍ਹਾਉਣ ਵਾਲਾ ਹੋਵੇ। ਜਦੋਂ ਅਜਾਮਲ ਪੜ੍ਹਨ ਦੇ ਯੋਗ ਹੋਇਆ ਤਾਂ ਇਸਦੇ ਪਿਤਾ ਨੇ ਇਹ ਸੋਚ ਕੇ ਇਸਨੇ ਮੇਰੇ ਕੋਲੋਂ ਠੀਕ ਤਰ੍ਹਾਂ ਪੜ੍ਹਨਾ ਨਹੀਂ ਅਤੇ ਮੈਂ ਕੇਵਲ ਵਿਦਵਾਨ ਹਾਂ, ਆਪਣੇ ਪੁੱਤਰ ਨੂੰ ਉੱਚਾ ਜੀਵਨ ਵਾਲਾ ਨਹੀਂ ਬਣਾ ਸਕਦਾ। ਇਸ ਲਈ ਅਜਾਮਲ ਨੂੰ ਇਕ ਵਿਦਵਾਨ ਮਹਾਂਪੁਰਸ਼ ਕੋਲ ਪੜ੍ਹਨੇ ਪਾਇਆ। ਇਹ ਮਹਾਂਪੁਰਸ਼ ਸ਼ਹਿਰ ਤੋਂ ਬਾਹਰ ਕੁਟੀਆ ਬਣਾ ਕੇ ਰਹਿੰਦੇ ਸਨ। ਇਸ ਤਰ੍ਹਾਂ ਵਿੱਦਿਆ ਦੇ ਨਾਲ-ਨਾਲ ਮਹਾਂਪੁਰਖ ਇਸ ਨੂੰ ਸ਼ੁਭ ਸਿੱਖਿਆ ਵੀ ਦਿੰਦੇ ਰਹੇ। ਮਹਾਂਪੁਰਸ਼ ਰੋਜ਼ਾਨਾ ਹੀ ਅਜਾਮਲ ਨੂੰ ਕਹਿੰਦੇ ਕਿ ਮੇਰੇ ਕੋਲ ਸ਼ਹਿਰ ਦੇ ਵਿਚੋਂ

ਦੀ ਨਹੀਂ ਆਉਣਾ, ਬਲਕਿ ਬਾਹਰ ਦੇ ਰਸਤੇ ਆਇਆ ਕਰ। ਜਦੋਂ ਅਜਾਮਲ ਜਵਾਨ ਹੋਣ ਲੱਗਾ ਤੇ ਇਸ ਦੀ ਵਿੱਦਿਆ ਵੀ ਸੰਪੂਰਨ ਹੋਣ ਲੱਗੀ ਤਾਂ ਗੁਰੂ ਜੀ ਦੇ ਰੋਜ਼ ਪੁੱਛਣ ਤੋਂ ਕਿ ਸ਼ਹਿਰ ਵਿਚਲੇ ਰਸਤੇ ਆਇਆ ਹੈਂ ਕਿ ਬਾਹਰਲੇ ਤਾਂ ਇਕ ਦਿਨ ਅਜਾਮਲ ਨੇ ਸੋਚਿਆ ਕਿ ਗੁਰੂ ਜੀ ਮੈਨੂੰ ਹਰ ਰੋਜ਼ ਪੁੱਛਦੇ ਹਨ ਤੇ ਸ਼ਹਿਰ ਵਿਚੋਂ ਆਉਣ ਦੀ ਆਗਿਆ ਨਹੀਂ ਦਿੰਦੇ, ਇਸ ਵਿਚ ਜ਼ਰੂਰ ਕੋਈ ਕਾਰਨ ਹੈ। ਇਸ ਤਰ੍ਹਾਂ ਇਕ ਦਿਨ ਆਪਣੀ ਮਰਜ਼ੀ ਨਾਲ ਅਜਾਮਲ ਸ਼ਹਿਰ ਵਿਚੋਂ ਉਸ ਬਾਜ਼ਾਰ ਵਿਚੋਂ ਲੰਘਿਆ ਜੋ ਵੇਸਵਾਵਾਂ ਦਾ ਬਾਜ਼ਾਰ ਸੀ। ਇਸ ਨੇ ਸੋਚਿਆ ਕਿ ਗੁਰੂ ਨੂੰ ਕਿਹੜਾ ਪਤਾ ਲੱਗਣਾ ਹੈ ਤੇ ਜੇ ਲੱਗ ਵੀ ਗਿਆ ਤਾਂ ਕੀ ਹੋ ਚੱਲਿਆ ਹੈ, ਮੇਰੀ ਤਾਂ ਵਿੱਦਿਆ ਪੂਰੀ ਹੋਣ ਵਾਲੀ ਹੈ, ਬਥੇਰਾ ਪੜ੍ਹ ਲਿਆ ਹੈ। ਜੇ ਅੱਗੇ ਨਾ ਵੀ ਪੜ੍ਹਾਂਗੇ ਤਾਂ ਕੋਈ ਗੱਲ ਨਹੀਂ ਹੈ। ਜਦੋਂ ਗੁਰੂ ਨੇ ਪੁੱਛਣਾ ਤਾਂ ਇਸ ਨੇ ਝੂਠ ਬੋਲ ਦੇਣਾ। ਇਸ ਤਰ੍ਹਾਂ ਰੋਜ਼ਾਨਾ ਆਉਣ ਕਰਕੇ ਅਜਾਮਲ ਦੇ ਨੇਤਰ ਚੰਚਲ ਹੋ ਗਏ ਤੇ ਇਕ ਸੁੰਦਰ ਨੌਜਵਾਨ ਵੇਸਵਾ ਨੇ ਹਾਵ-ਭਾਵ ਦਿਖਾ ਕੇ ਇਸਨੂੰ ਕਾਬੂ ਕਰ ਲਿਆ। ਜਦੋਂ ਸੰਥਿਆ ਚੰਗੀ ਤਰ੍ਹਾਂ ਪੱਕਦੀ ਨਾ ਦੇਖੀ ਤਾਂ ਮਹਾਂਪੁਰਸ਼ਾਂ ਨੇ ਇਸਦੇ ਪਿਤਾ ਨੂੰ ਪੜ੍ਹਾਈ ਵਿਚ ਰੁਚੀ ਨਾ ਦੇਖ ਕੇ ਇਸਦੀ ਸ਼ਾਦੀ ਕਰਨ ਦੀ ਸਲਾਹ ਦਿੱਤੀ। ਇਸ ਦੇ ਪਿਤਾ ਨੇ ਬਚਨ ਮੰਨ ਕੇ ਇਕ ਸੁਸ਼ੀਲ ਕੰਨਿਆ ਨਾਲ ਇਸ ਦੀ ਸ਼ਾਦੀ ਕਰ ਦਿੱਤੀ। ਪਰ ਫਿਰ ਵੀ ਚੋਰੀ ਵੇਸਵਾ ਪਾਸ ਜਾਣ ਤੋਂ ਨਾ ਰੁਕਿਆ। ਇਨ੍ਹਾਂ ਦਿਨਾਂ ਵਿਚ ਹੀ ਇਸਦੇ ਪਿਤਾ ਦੀ ਮੌਤ ਹੋਣ ਤੋਂ ਬਾਦਸ਼ਾਹ ਨੇ ਇਸਦੇ ਪਿਤਾ ਦੀ ਥਾਂ ਇਸਨੂੰ ਰਾਜ ਪੰਡਿਤ ਬਣਾ ਦਿੱਤਾ। ਪਰ ਹੌਲੀ-ਹੌਲੀ ਇਸਦਾ ਵੇਸਵਾ ਗਮਨ ਵਾਲਾ ਔਗੁਣ ਪ੍ਰਗਟ ਹੋ ਗਿਆ। ਬਾਦਸ਼ਾਹ ਨੂੰ ਪਤਾ ਲੱਗਣ ਤੋਂ ਭਰੇ ਦਰਬਾਰ ਵਿਚ ਅਜਾਮਲ ਨੂੰ ਤੇ ਵੇਸਵਾ ਨੂੰ ਦੇਸ਼ ਨਿਕਾਲਾ ਦੇ ਦਿੱਤਾ ਤੇ ਅਜਾਮਲ ਦੀ ਸਾਰੀ ਧਨ, ਸੰਪਤੀ ਇਸ ਦੀ ਇਸਤ੍ਰੀ ਨੂੰ ਦੇ ਦਿੱਤੀ। ਸਰੀਰ ਤੇ ਪਹਿਨੇ ਹੋਏ ਬਸਤਰਾਂ ਤੋਂ ਇਲਾਵਾ ਕੋਈ ਵੀ ਵਸਤੂ ਨਹੀਂ ਦਿੱਤੀ। ਇਸ ਪ੍ਰਕਾਰ ਅਜਾਮਲ ਤੇ ਵੇਸਵਾ ਨੇ ਜੰਗਲ ਵਿਚ ਕੁਟੀਆ ਬਣਾ ਕੇ ਰਹਿਣਾ ਸ਼ੁਰੂ ਕੀਤਾ। ਇਸ ਤੋਂ ਬਾਅਦ ਇਸ ਦੇ ਘਰ ਬੱਚੇ ਪੈਦਾ ਹੋਣੇ ਸ਼ੁਰੂ ਹੋ ਗਏ। ਆਪਣੇ ਤੇ ਬੱਚਿਆਂ ਦੇ ਭੋਜਨ ਵਾਸਤੇ ਜੀਵ ਹੱਤਿਆ ਕਰਕੇ ਉਨ੍ਹਾਂ ਦਾ ਮਾਸ ਭੁੰਨ ਕੇ ਖਾ ਕੇ ਗੁਜ਼ਾਰਾ ਕਰਦਾ ਤੇ ਪਿਛਲੇ ਜੀਵਨ ਬਾਰੇ ਸੋਚ ਕੇ ਪਸ਼ਚਾਤਾਪ ਕਰਦਾ। ਇਸ ਪ੍ਰਕਾਰ ਇਸ ਦੇ ਛੇ ਬੱਚੇ ਪੈਦਾ ਹੋਏ। ਇਕ ਦਿਨ ਮੀਂਹ ਪੈ ਰਿਹਾ ਸੀ ਤੇ ਇਹ ਵੀ ਸ਼ਿਕਾਰ ਕਰਕੇ ਘਰ ਨਹੀਂ ਆਇਆ। ਇਸਦੇ ਪਿੱਛੋਂ ਦੋ ਮਹਾਂਪੁਰਸ਼ ਇਸਦੇ ਘਰ ਆ ਗਏ। ਅਤੇ ਵੇਸਵਾ ਨੇ ਜਦੋਂ ਅਜਾਮਲ ਵਾਪਸ ਆਇਆ ਤਾਂ ਅੱਗੇ ਹੋ ਕੇ ਇਸ਼ਾਰਾ ਕੀਤਾ ਕਿ ਮਹਾਂਪੁਰਖ ਆਏ ਹਨ ਤੇ ਜੀਵ ਹਿੰਸਾ ਦੇਖ ਕੇ ਕਿਤੇ ਘਰੋਂ ਨਾ ਚਲੇ ਜਾਣ। ਅੱਜ ਆਪਾਂ ਵੈਸ਼ਨੂੰ ਭੋਜਨ ਹੀ ਕਰੀਏ। ਤਦੋਂ ਇਸ ਨੇ ਸ਼ਿਕਾਰ ਜੋ ਮਾਰ ਕੇ ਲਿਆਂਦਾ ਸੀ, ਲੁਕੋ ਦਿੱਤਾ ਤੇ ਮੂੰਹ ਹੱਥ ਧੋ ਕੇ ਮਹਾਤਮਾਂ ਨੂੰ ਨਮਸਕਾਰ ਕੀਤੀ। ਭੋਜਨ ਬਣਾ ਕੇ ਛਕਾਇਆ। ਰਾਤ ਦੇ ਸਮੇਂ ਮੁੱਠੀ-ਚਾਪੀ ਕਰਦਾ ਹੋਇਆ ਰੋ-ਰੋ ਕੇ ਆਪਣੇ ਸਾਰੇ ਪਿਛਲੇ ਅਉਗੁਣ ਦੱਸਣ ਲੱਗਾ ਕਿ ਕਿਸ ਤਰ੍ਹਾਂ ਮਹਾਂ ਪੰਡਿਤ ਤੋਂ ਮਹਾਂ ਪਾਪੀ ਬਣ ਗਿਆ ਹਾਂ। ਫਿਰ ਬੇਨਤੀ ਕੀਤੀ ਕਿ ਕਿਸੇ ਤਰ੍ਹਾਂ ਮਹਾਂਪੁਰਸ਼ੋ ਮੇਰਾ ਵੀ ਉਧਾਰ ਕਰੋ। ਤਦੋਂ ਮਹਾਤਮਾਂ ਨੇ ਕਿਹਾ ਕਿ ਆਪਣੀ ਘਰਵਾਲੀ ਦੇ ਪੇਟ ਤੋਂ ਹੋਣ ਵਾਲੇ ਬੱਚੇ ਦਾ ਨਾਮ ਨਰਾਇਣ ਰੱਖੀਂ। ਇਹ ਬੱਚਾ ਹੀ ਤੇਰੀ ਰੱਖਿਆ ਕਰੇਗਾ। ਮਹਾਂਪੁਰਸ਼ਾਂ ਦਾ ਬਚਨ ਮੰਨ ਕੇ ਅਜਾਮਲ ਨੇ ਆਪਣੇ ਪੁੱਤਰ ਦਾ ਨਾਮ ਨਾਰਾਇਣ ਰੱਖਿਆ ਅਤੇ ਇਸ ਨਾਲ ਬਹੁਤ ਪ੍ਰੇਮ ਕਰਨ ਲੱਗਾ। ਜਦੋਂ ਅੰਤ ਸਮੇਂ ਜਮ ਦੇਖੇ ਤਾਂ ਕਹਿਣ ਲੱਗਾ ਕਿ ਪੁੱਤਰ ਨਾਰਾਇਣ ਰੱਖਿਆ ਕਰੀਂ। ਤਿਸ ਸਮੇਂ ਪੁੱਤਰ ਤਾਂ ਭੁੱਲ ਗਿਆ ਤੇ ਕਹਿੰਦਾ ਰਿਹਾ ਨਾਰਾਇਣ ਰੱਖਿਆ ਕਰੀਂ, ਨਾਰਾਇਣ ਰੱਖਿਆ ਕਰੀਂ। ਜਿਸ ਤੋਂ ਪ੍ਰਮੇਸ਼ਰ ਨੇ ਆਪਣੇ ਬਿਰਦ ਦੀ ਲਾਜ ਰੱਖਦਿਆਂ ਜਮ੍ਹਾਂ ਤੋਂ ਛੁਡਾ ਕੇ ਮਹਾਂਪਾਪੀ ਤੋਂ ਪਵਿੱਤਰ ਕਰਕੇ ਇਸ ਦੀ ਕਲਿਆਣ ਕੀਤੀ ਤੇ ਅਪਾਣੇ ਚਰਨਾਂ ਵਿਚ ਨਿਵਾਸ ਦਿੱਤਾ।

ਪ੍ਰਮਾਣ : [ਪਤਿਤ ਉਧਾਰਣ ਰਾਮ ਨਾਮ ਦੁਰਮਤਿ ਪਾਪ ਕਲੇਵਰ ਧੋਤਾ॥] (ਵਾਰਾਂ ਭਾਈ ਗੁਰਦਾਸ ਜੀ)
ਐਸੇ ਨਾਮ ਨਾਲ ਪਾਪ ਉਤਰਦੇ ਹਨ।

**ਅੰਤਰਿ ਬਾਹਰਿ; ਹਰਿ ਪ੍ਰਭੁ ਸਾਥੇ ॥**

ਉਹਨਾਂ ਨੂੰ ਪ੍ਰਤੀਤ ਹੁੰਦਾ ਹੈ ਕਿ ਹਰੀ ਪਰਮੇਸ਼ਰ ਹਿਰਦੇ ਦੇ ਅੰਦਰ ਤੇ ਬਾਹਰ ਅੰਗ ਸੰਗ ਹੈ।

**ਭੈ ਭਉ ਭਰਮੁ ਖੋਇਆ ਗੁਰਿ ਪੂਰੈ; ਦੇਖਾ ਸਭਨੀ ਜਾਈ ਜੀਉ ॥੨॥**

ਸੱਤ ਪ੍ਰਕਾਰ ਦਾ ਭੈ, ਜਨਮ ਮਰਨ ਦਾ ਭਉ ਤੇ ਪੰਜ ਤਰ੍ਹਾਂ ਦਾ ਭਰਮ, ਪੂਰਨ ਗੁਰਾਂ ਨੇ ਨਾਸ ਕਰ ਦਿੱਤਾ। ਉਹ ਗੁਰਮੁਖ ਸਭਨੀ (ਜਾਈ) ਥਾਂਈ ਪਰਮੇਸ਼ਰ ਨੂੰ ਦੇਖਦੇ ਹਨ, ਹੇ ਪਿਆਰੇ ਜੀ !

**ਪ੍ਰਭੁ ਸਮਰਥੁ; ਵਡ ਊਚ ਅਪਾਰਾ ॥**

ਪ੍ਰਭੂ ਸਰਬ ਸ਼ਕਤੀ ਵਾਲਾ ਵੱਡਾ ਹੈ, ਬ੍ਰਹਮਾ ਆਦਿਕ ਤੋਂ ਬ੍ਰਹਮ ਲੋਕ ਆਦਿ ਤੋਂ ਉੱਚਾ ਹੈ। ਪ੍ਰਕਿਰਤੀ ਦੇ ਪਾਰਵਾਰ ਤੋਂ ਰਹਿਤ ਹੈ।

**ਨਉ ਨਿਧਿ ਨਾਮੁ; ਭਰੇ ਭੰਡਾਰਾ ॥**

ਜੋ ਪਰਮੇਸ਼ਰ ਦੇ ਨਾਮ ਨੂੰ ਜਪਦੇ ਹਨ ਉਹਨਾਂ ਭਗਤਾਂ ਦੇ ਨੌਂ ਨਿੱਧੀਆਂ ਦੇ ਭੰਡਾਰੇ ਭਰੇ ਹਨ। **ਵਾ:** ਹਿਰਦੇ ਰੂਪੀ ਭੰਡਾਰੇ ਨਵਧਾ ਭਗਤੀ ਨਾਲ ਭਰੇ ਹੋਏ ਹਨ। **ਵਾ:** ਜੋ ਨੌਂ ਗੋਲਕਾਂ ਦਾ ਨਿਧੀ ਰੂਪ ਪਰਮੇਸ਼ਰ ਹੈ, ਉਸ ਦੇ ਨਾਮ ਦੇ ਭੰਡਾਰੇ ਭਰੇ ਹੋਏ ਹਨ।

**ਆਦਿ ਅੰਤਿ ਮਧਿ ਪ੍ਰਭੁ ਸੋਈ; ਦੂਜਾ ਲਵੈ ਨ ਲਾਈ ਜੀਉ ॥੩॥**

ਉਹ ਪਰਮੇਸ਼ਰ ਸ੍ਰਿਸ਼ਟੀ ਦੇ ਆਦਿ ਵਿਚ ਵੀ ਸੀ ਮੱਧ ਵਿਚ ਵੀ ਹੈ, ਪਰਲੋ ਨੂੰ ਅੰਤ ਸਮੇਂ ਵੀ ਸੋਈ ਪ੍ਰਭੂ ਹੋਵੇਗਾ। ਉਸ ਦੇ ਸੁਦਰਸ਼ ਦੂਜਾ ਨਹੀਂ ਲਾਇਆ ਜਾਂਦਾ ਹੈ ਜੀ। **ਵਾ:** ਆਦਿ ਵਿਚ ਅਧਿਸ਼ਟਾਨ ਰੂਪ ਹੈ, ਮੱਧ ਵਿਚ ਵਿਆਪਕ ਸਰੂਪ ਹੈ, ਅੰਤ ਨੂੰ ਪ੍ਰਭੂ ਸੋਈ ਸਿਧਾਂਤ ਰੂਪ ਹੋਵੇਗਾ।
ਪ੍ਰਮਾਣ : [ਜੈਸਾ ਤੂ ਤੈਸਾ ਤੁਹੀ ਕਿਆ ਉਪਮਾ ਦੀਜੈ ॥੩॥੧॥] (ਅੰਗ ੮੫੮)

**ਕਰਿ ਕਿਰਪਾ; ਮੇਰੇ ਦੀਨ ਦਇਆਲਾ ॥**

ਹੇ ਮੇਰੇ ਦੀਨਾਂ ਪਰ ਦਿਆਲਤਾ ਕਰਨ ਵਾਲੇ ਪਰਮੇਸ਼ਰ ਕਿਰਪਾ ਕਰੋ।

**ਜਾਚਿਕੁ ਜਾਚੈ; ਸਾਧ ਰਵਾਲਾ ॥**

ਅਸੀਂ ਮੰਗਤੇ ਹਾਂ, ਆਪ ਤੋਂ ਸਾਧਸੰਗਤ ਦੀ ਧੂੜੀ ਮੰਗਦੇ ਹਾਂ।
ਪ੍ਰਮਾਣ : [ਧਨੁ ਧਨੁ ਭਾਗ ਤਿਨਾ ਸਾਧ ਜਨਾ ਹਰਿ ਕੀਰਤਨੁ ਗਾਇ ਗੁਣੀ ਜਨ ਬਣਤਿਆ ॥] (ਅੰਗ ੬੪੯)
ਸਤਿਗੁਰੂ ਜੀ ਮੰਗਣ ਦੀ ਜਾਚ ਦੱਸਦੇ ਹਨ।

**ਦੇਹਿ ਦਾਨੁ ਨਾਨਕੁ ਜਨੁ ਮਾਗੈ; ਸਦਾ ਸਦਾ ਹਰਿ ਧਿਆਈ ਜੀਉ ॥੪॥੩੮॥੪੫॥**

ਗੁਰੂ ਜੀ ਦਾਸਾ ਭਾਵ ਧਾਰ ਕੇ ਕਹਿੰਦੇ ਹਨ, ਹੇ ਪਰਮੇਸ਼ਰ ਆਪਣੇ ਭਗਤਾਂ ਨੂੰ ਇਹੀ ਦਾਨ ਦੇਣਾ ਕਰੋ ਕਿ ਸਦਾ ਸਦਾ ਤਿੰਨੇ ਕਾਲ ਆਪਦੇ ਹਰੀ ਨਾਮ ਨੂੰ ਧਿਆਈਏ, ਹੇ ਪਿਆਰੇ ਜੀ !

**ਮਾਝ ਮਹਲਾ ੫ ॥**

**ਐਥੈ ਤੂੰ ਹੈ ਆਗੈ ਆਪੇ ॥ ਜੀਅ ਜੰਤ੍ਰ ਸਭਿ ਤੇਰੇ ਥਾਪੇ ॥ ਤੁਧੁ ਬਿਨੁ ਅਵਰੁ ਨ ਕੋਈ ਕਰਤੇ ਮੈ ਧਰ ਓਟ ਤੁਮਾਰੀ ਜੀਉ ॥੧॥ ਰਸਨਾ ਜਪਿ ਜਪਿ ਜੀਵੈ ਸੁਆਮੀ ॥ ਪਾਰਬ੍ਰਹਮ ਪ੍ਰਭ ਅੰਤਰਜਾਮੀ ॥ ਜਿਨਿ ਸੇਵਿਆ ਤਿਨ ਹੀ ਸੁਖੁ ਪਾਇਆ ਸੋ ਜਨਮੁ ਨ ਜੂਐ ਹਾਰੀ ਜੀਉ ॥੨॥ ਨਾਮੁ ਅਵਖਧੁ ਜਿਨਿ ਜਨ ਤੇਰੈ ਪਾਇਆ ॥ ਜਨਮ ਜਨਮ ਕਾ ਰੋਗੁ ਗਵਾਇਆ ॥ ਹਰਿ ਕੀਰਤਨੁ ਗਾਵਹੁ ਦਿਨੁ ਰਾਤੀ ਸਫਲ ਏਹਾ ਹੈ ਕਾਰੀ ਜੀਉ ॥੩॥ ਦ੍ਰਿਸਟਿ ਧਾਰਿ ਅਪਨਾ ਦਾਸੁ ਸਵਾਰਿਆ ॥ ਘਟ ਘਟ ਅੰਤਰਿ ਪਾਰਬ੍ਰਹਮੁ ਨਮਸਕਾਰਿਆ ॥ ਇਕਸੁ ਵਿਣੁ ਹੋਰੁ ਦੂਜਾ ਨਾਹੀ ਬਾਬਾ ਨਾਨਕ ਇਹ ਮਤਿ ਸਾਰੀ ਜੀਉ ॥੪॥੩੯॥੪੬॥**

(ਅੰਗ ੧੦੭-੧੦੮)

**ਐਥੈ ਤੂੰ ਹੈ; ਆਗੈ ਆਪੇ ॥**

ਹੇ ਪਰਮੇਸ਼ਰ ਏਥੇ ਇਸ ਲੋਕ ਵਿਚ ਵੀ ਤੂੰਹੈ ਅਤੇ ਅਗੇ ਪ੍ਰਲੋਕ ਵਿਚ ਵੀ ਆਪ ਹੀ ਹੈਂ

ਪ੍ਰਮਾਣ : [**ਊਹਾ ਹੁਕਮੁ ਤੁਮਾਰਾ ਸੁਣੀਐ ॥ ਈਹਾ ਹਰਿ ਜਸੁ ਤੇਰਾ ਭਣੀਐ ॥**] (ਅੰਗ ੧੦੮੧)

**ਜੀਅ ਜੰਤ੍ਰ; ਸਭਿ ਤੇਰੇ ਥਾਪੇ ॥**

ਸਭ ਜੀਵ ਜੰਤ ਛੋਟੇ ਵੱਡੇ ਤੇਰੇ ਹੀ ਇਸਥਿਤ ਕੀਤੇ ਹੋਏ ਹਨ।

**ਤੁਧੁ ਬਿਨੁ ਅਵਰੁ ਨ ਕੋਈ ਕਰਤੇ; ਮੈ ਧਰ ਓਟ ਤੁਮਾਰੀ ਜੀਉ ॥੧॥**

ਹੇ ਕਰਤਾ ਪੁਰਖ ਪਰਮੇਸ਼ਰ ਤੇਰੇ ਬਿਨਾਂ ਹੋਰ ਕੋਈ ਦੂਜਾ ਨਹੀਂ ਹੈ। ਮੈਨੂੰ (ਧਰ) ਇਸ ਲੋਕ ਵਿਚ ਵੀ ਆਸਰਾ ਹੈ ਅਤੇ ਪ੍ਰਲੋਕ ਵਿਚ ਵੀ ਤੇਰੀ ਹੀ ਓਟ ਹੈ ਜੀ **ਵਾ:** ਸਰੀਰ ਵਿਚ ਵੀ ਤੇਰੀ ਟੇਕ ਹੈ ਮਨ ਵਿਚ ਵੀ ਤੇਰੀ ਓਟ ਹੈ ਜੀ।

**ਰਸਨਾ; ਜਪਿ ਜਪਿ ਜੀਵੈ ਸੁਆਮੀ ॥**

ਹੇ ਸੁਆਮੀ ਪਰਮੇਸ਼ਰ ਸਾਡੀ ਰਸਨਾ ਜਪ ਕਰਕੇ ਜਿਊਂਦੀ ਹੈ।

**ਪਾਰਬ੍ਰਹਮ ਪ੍ਰਭ; ਅੰਤਰਜਾਮੀ ॥**

ਹੇ ਪਾਪਾਂ ਪੁੰਨਾਂ ਤੋਂ ਪਰੇ ਵਿਆਪਕ ਸਮਰੱਥ! ਤੂੰ ਅੰਦਰ ਦੀ ਜਾਨਣ ਵਾਲਾ ਹੈਂ।

**ਜਿਨਿ ਸੇਵਿਆ ਤਿਨ ਹੀ ਸੁਖੁ ਪਾਇਆ; ਸੋ ਜਨਮੁ ਨ ਜੂਐ ਹਾਰੀ ਜੀਉ ॥੨॥**

ਜਿਸਨੇ ਪਰਮੇਸ਼ਰ ਦਾ ਸੇਵਨ ਕੀਤਾ ਹੈ, ਤਿਸਨੇ ਸੁਖ ਸਰੂਪ ਨੂੰ ਪਾਇਆ ਹੈ। ਉਹ ਵਿਸ਼ਿਆਂ ਵਿਚ ਲਗਾ ਕਰਕੇ ਜਨਮ ਨੂੰ ਜੂਏ ਵਿਚ ਨਹੀਂ ਹਾਰਦੇ ਹਨ, ਹੇ ਪਿਆਰੇ ਜੀ!

**ਨਾਮੁ ਅਵਖਧੁ; ਜਿਨਿ ਜਨ ਤੇਰੈ ਪਾਇਆ ॥**

ਜਿਸ ਤੇਰੇ ਭਗਤ ਨੇ ਨਾਮ ਰੂਪੀ ਦਵਾਈ ਨੂੰ ਪ੍ਰਾਪਤ ਕੀਤਾ ਹੈ।

**ਜਨਮ ਜਨਮ ਕਾ; ਰੋਗੁ ਗਵਾਇਆ ॥**

ਉਹਨਾਂ ਨੇ ਜਨਮਾਂ ਜਨਮਾਂ ਦੇ ਹਉਮੈਂ, ਅਗਿਆਨ, ਦੇਹ ਅਧਿਆਸ, ਕਾਮ ਕਰੋਧ, ਆਦਿਕ ਰੋਗਾਂ ਨੂੰ ਗੁਆ ਲਿਆ ਹੈ। ਨਵਿਰਤ ਕਰ ਲਿਆ ਹੈ।

ਪ੍ਰਮਾਣ : **[ਜਨਮ ਜਨਮ ਕੇ ਦੂਖ ਨਿਵਾਰੇ ॥ ਅਨਹਦ ਸਬਦ ਵਜੇ ਦਰਬਾਰੇ ॥੩॥]** (ਅੰਗ ੧੧੩੭)

**ਹਰਿ ਕੀਰਤਨੁ ਗਾਵਹੁ ਦਿਨੁ ਰਾਤੀ; ਸਫਲ ਏਹਾ ਹੈ ਕਾਰੀ ਜੀਉ ॥੩॥**

ਹਰੀ ਦੇ ਕੀਰਤਨ ਜਸ ਨੂੰ ਗਾਇਆ ਕਰੋ ਰਾਤ ਦਿਨ, ਫੇਰ ਅਵਿੱਦਿਆ ਰਾਤ ਤੋਂ ਗਿਆਨ ਦਿਨ ਹੋ ਜਾਵੇਗਾ। ਏਹੀ ਭਾਉ ਭਗਤੀ ਦੀ ਸਫਲ ਕਾਰ ਹੈ। **ਵਾ:** ਏਹੀ ਚੰਗੀ ਸਫਲ ਹੋਣ ਵਾਲੀ (ਕਾਰੀ) ਦੁਆਈ ਹੈ।

**ਦ੍ਰਿਸਟਿ ਧਾਰਿ; ਅਪਨਾ ਦਾਸੁ ਸਵਾਰਿਆ ॥**

ਆਪ ਨੇ ਕਿਰਪਾ ਦ੍ਰਿਸ਼ਟੀ ਧਾਰ ਕਰਕੇ ਦਾਸ ਨੂੰ ਸ਼ੁਭ ਗੁਣਾਂ ਸਹਿਤ ਸਵਾਰ ਲਿਆ ਹੈ।

**ਘਟ ਘਟ ਅੰਤਰਿ; ਪਾਰਬ੍ਰਹਮੁ ਨਮਸਕਾਰਿਆ ॥**

ਐਸੀ ਕਿਰਪਾ ਕੀਤੀ ਹੈ, ਉਹ ਸਾਰਿਆਂ ਦੇ ਹਿਰਦਿਆਂ ਹਿਰਦਿਆਂ ਵਿਚ ਪਰਮੇਸ਼ਰ ਨੂੰ ਜਾਣ ਕਰਕੇ ਨਮਸ਼ਕਾਰ ਕਰਦੇ ਹਨ।

**ਇਕਸੁ ਵਿਣੁ ਹੋਰੁ ਦੂਜਾ ਨਾਹੀ; ਬਾਬਾ ਨਾਨਕ ਇਹ ਮਤਿ ਸਾਰੀ ਜੀਉ ॥੪॥੩੯॥੪੬॥**

ਇਕ ਅਕਾਲ ਪੁਰਖ ਤੋਂ ਬਿਨਾਂ ਹੋਰ ਸੰਸਾਰ ਵਿਚ ਕੋਈ ਦੂਜਾ ਨਹੀਂ ਹੈ। ਇਹ (ਮਤਿ) ਸਿਖਿਆ ਸਭ ਤੋਂ ਵੱਡੇ ਬਾਬੇ ਸ੍ਰੀ ਗੁਰੂ ਨਾਨਕ ਦੇਵ ਜੀ (ਸਾਰੀ) ਕਹੀ ਹੈ।

**ਮਾਝ ਮਹਲਾ ੫ ॥**

**ਮਨੁ ਤਨੁ ਰਤਾ ਰਾਮ ਪਿਆਰੇ ॥ ਸਰਬਸੁ ਦੀਜੈ ਅਪਨਾ ਵਾਰੇ ॥ ਆਠ ਪਹਰ ਗੋਵਿੰਦ ਗੁਣ ਗਾਈਐ ਬਿਸਰੁ ਨ ਕੋਈ ਸਾਸਾ ਜੀਉ ॥੧॥ ਸੋਈ ਸਾਜਨ ਮੀਤੁ ਪਿਆਰਾ ॥ ਰਾਮ ਨਾਮੁ ਸਾਧਸੰਗਿ ਬੀਚਾਰਾ ॥ ਸਾਧੂ ਸੰਗਿ ਤਰੀਜੈ ਸਾਗਰੁ ਕਟੀਐ ਜਮ ਕੀ ਫਾਸਾ ਜੀਉ ॥੨॥ ਚਾਰਿ ਪਦਾਰਥ ਹਰਿ ਕੀ ਸੇਵਾ ॥ ਪਾਰਜਾਤੁ ਜਪਿ ਅਲਖ ਅਭੇਵਾ ॥ ਕਾਮੁ ਕ੍ਰੋਧੁ ਕਿਲਬਿਖ ਗੁਰਿ ਕਾਟੇ ਪੂਰਨ ਹੋਈ ਆਸਾ ਜੀਉ ॥੩॥ ਪੂਰਨ ਭਾਗ ਭਏ ਜਿਸੁ ਪ੍ਰਾਣੀ ॥ ਸਾਧਸੰਗਿ ਮਿਲੇ ਸਾਰੰਗਪਾਣੀ ॥ ਨਾਨਕ ਨਾਮੁ ਵਸਿਆ ਜਿਸੁ ਅੰਤਰਿ ਪਰਵਾਣੁ ਗਿਰਸਤ ਉਦਾਸਾ ਜੀਉ ॥੪॥੪੦॥੪੭॥**

(ਅੰਗ ੧੦੮)

**ਮਨੁ ਤਨੁ ਰਤਾ; ਰਾਮ ਪਿਆਰੇ ॥**

ਜਿਨ੍ਹਾਂ ਨੇ ਮਨ ਵੀ, ਤਨ ਵੀ, ਪਿਆਰੇ ਰਾਮ ਪਰਮੇਸ਼ਰ ਦੇ ਨਾਮ ਵਿਚ ਰੰਗਿਆ ਹੈ।

**ਸਰਬਸੁ ਦੀਜੈ; ਅਪਨਾ ਵਾਰੇ ॥**

ਉਹਨਾਂ ਤੋਂ ਆਪਣਾ ਸਰਬੰਸ ਵਾਰ ਦੇਈਏ। ਉਸ ਪਰਮੇਸ਼ਰ ਤੋਂ ਵੀ ਆਪਣਾ ਸਰਬੰਸ ਵਾਰਨਾ ਕਰੀਏ।

**ਆਠ ਪਹਰ, ਗੋਵਿੰਦ ਗੁਣ ਗਾਈਐ; ਬਿਸਰੁ ਨ ਕੋਈ ਸਾਸਾ ਜੀਉ ॥੧॥**

ਅੱਠੇ ਪਹਿਰ ਗੋਵਿੰਦ ਪਰਮੇਸ਼ਰ ਦੇ ਗੁਣਾਂ ਨੂੰ ਗਾਇਨ ਕਰੀਏ, ਕੋਈ ਵੀ ਸੁਆਸ ਵਿਚੋਂ ਭੁਲਾਈਏ ਨਾ, ਹੇ ਪਿਆਰੇ ਜੀ!

**ਸੋਈ ਸਾਜਨ; ਮੀਤੁ ਪਿਆਰਾ ॥**

ਉਹੀ ਸਾਡਾ ਇਸ ਲੋਕ ਦਾ ਸੱਜਣ ਹੈ, ਉਹੀ ਪ੍ਰਲੋਕ ਦਾ ਮਿੱਤਰ ਪਿਆਰਾ ਹੈ। **ਵਾ:** ਉਹੀ ਸਾਡਾ ਮਨ ਦਾ ਸੱਜਣ ਹੈ, ਤਨ ਦਾ ਮਿੱਤਰ ਹੈ, ਬਾਣੀ ਦਾ ਪਿਆਰਾ ਹੈ। **ਵਾ:** ਉਹੀ ਸ੍ਰਵਣ ਮੰਨਣ ਆਦਿਕ ਵਾਲਾ ਸੱਜਣ ਵੈਰਾਗ ਬਿਬੇਕ ਆਦਿਕ ਵਾਲਾ ਮਿੱਤਰ, ਬ੍ਰਹਮ ਗਿਆਨ ਵਾਲਾ ਪਿਆਰਾ ਹੈ।

**ਰਾਮ ਨਾਮੁ; ਸਾਧਸੰਗਿ ਬੀਚਾਰਾ ॥**

ਜੋ ਸਾਧ ਸੰਗਤ ਵਿਚ ਮਿਲ ਕੇ ਰਾਮ ਨਾਮ ਦੀ ਵਿਚਾਰ ਕਰਦਾ ਹੈ।

**ਸਾਧੂ ਸੰਗਿ ਤਰੀਜੈ ਸਾਗਰੁ; ਕਟੀਐ ਜਮ ਕੀ ਫਾਸਾ ਜੀਉ ॥੨॥**

ਉਸ ਸਾਧ ਸੰਗਤ ਨਾਲ ਮਿਲ ਕਰਕੇ ਸੰਸਾਰ ਸਮੁੰਦਰ ਤੋਂ ਤਰ ਜਾਈਦਾ ਹੈ। ਜਮਾਂ ਦੀ ਫਾਹੀ ਵੀ ਕੱਟੀ ਜਾਂਦੀ ਹੈ, ਹੇ ਪਿਆਰੇ ਜੀ!

**ਚਾਰਿ ਪਦਾਰਥ; ਹਰਿ ਕੀ ਸੇਵਾ ॥**

ਹਰੀ ਪਰਮੇਸ਼ਰ ਦੀ ਸੇਵਾ ਭਗਤੀ ਵਿਚ ਚਾਰ ਪਦਾਰਥ ਪ੍ਰਾਪਤ ਹੁੰਦੇ ਹਨ।

**ਪਾਰਜਾਤੁ; ਜਪਿ ਅਲਖ ਅਭੇਵਾ ॥**

ਜੇ ਕਿਸੇ ਨੂੰ ਕਾਮਨਾਂ ਪੂਰੀਆਂ ਕਰਨ ਲਈ (ਪਾਰਜਾਤੁ) ਕਲਪਤਰ ਬ੍ਰਿਛ ਦੀ ਲੋੜ ਹੈ ਤਾਂ ਭੇਦ ਤੋਂ ਰਹਿਤ ਅਲਖ ਸਰੂਪ ਨੂੰ ਜਪਣਾ ਕਰੇ।

ਪ੍ਰਮਾਣ : **[ਪਾਰਜਾਤੁ ਘਰਿ ਆਗਨਿ ਮੇਰੈ ਪੁਹਪ ਪਤ੍ਰ ਤਤੁ ਡਾਲਾ ॥**
**ਸਰਬ ਜੋਤਿ ਨਿਰੰਜਨ ਸੰਭੂ ਛੋਡਹੁ ਬਹੁਤੁ ਜੰਜਾਲਾ ॥੩॥]** (ਅੰਗ ੫੦੩)

**ਕਾਮੁ ਕ੍ਰੋਧੁ ਕਿਲਬਿਖ ਗੁਰਿ ਕਾਟੇ; ਪੂਰਨ ਹੋਈ ਆਸਾ ਜੀਉ ॥੩॥**

ਗੁਰੂ ਜੀ ਨੇ ਕਾਮ ਕਰੋਧ ਅਤੇ ਚਾਰ ਤਰ੍ਹਾਂ ਦੇ ਕਿਲਵਿਖ ਕਟ ਦਿੱਤੇ ਹਨ, ਸਾਰੀ ਆਸਾ ਪੂਰਨ ਹੋ ਗਈ ਹੈ ਜੀ।

**ਪੂਰਨ ਭਾਗ ਭਏ; ਜਿਸੁ ਪ੍ਰਾਣੀ ॥**

ਜਿਸ ਪ੍ਰਾਣਾਂ ਧਾਰੀ ਜੀਵ ਦੇ ਪੂਰਨ ਪਿਛਲੇ ਭਾਗ (ਭਏ) ਜਾਗ ਪਏ ਹਨ।

**ਸਾਧਸੰਗਿ ਮਿਲੇ; ਸਾਰੰਗਪਾਣੀ ॥**

ਉਹਨਾਂ ਨੂੰ ਸਾਧ ਸੰਗਤ ਵਿਚੋਂ (ਸਾਰੰਗਪਾਣੀ) ਧਨੁਖਧਾਰੀ ਪਰਮੇਸ਼ਰ ਮਿਲਿਆ ਹੈ। (ਪਾਣੀ) ਸਾਰੇ ਹੱਥਾਂ ਆਦਿ ਅੰਗਾਂ ਵਿਚ ਸ੍ਰੇਸ਼ਟਤਾਈ ਦੇਣ ਵਾਲਾ ਪਰਮੇਸ਼ਰ ਮਿਲਿਆ ਹੈ। **ਵਾ:** ਜਿਸ ਤਰ੍ਹਾਂ (ਸਾਰੰਗ) ਬੰਬੀਹੇ ਨੂੰ ਪਾਣੀ ਦੀ ਸੁਆਂਤੀ ਬੂੰਦ ਪ੍ਰਾਪਤ ਹੁੰਦੀ ਹੈ, ਐਸੇ ਹੀ ਉਹਨਾਂ ਨੂੰ ਪਰਮੇਸ਼ਰ ਮਿਲਿਆ ਹੈ।

**ਨਾਨਕ ਨਾਮੁ ਵਸਿਆ ਜਿਸੁ ਅੰਤਰਿ; ਪਰਵਾਣੁ ਗਿਰਸਤ ਉਦਾਸਾ ਜੀਉ ॥੪॥੪੦॥੪੭॥**

ਗੁਰੂ ਜੀ ਕਹਿੰਦੇ ਹਨ ਕਿ ਜਿਸ ਦੇ ਅੰਦਰ ਨਾਮ ਵੱਸ ਗਿਆ ਹੈ। ਉਹ ਗਿਰਸਤ ਵਿਚ ਵੀ ਤੇ ਬਿਰਕਤ ਪੁਣੇ ਵਿਚ ਵੀ ਪ੍ਰਵਾਣਨੀਕ ਹੈ, ਹੇ ਪਿਆਰੇ ਜੀ!

ਪ੍ਰਮਾਣ : **[ਇਕਿ ਗ੍ਰਿਹ ਕੁਟੰਬ ਮਹਿ ਸਦਾ ਉਦਾਸੀ ॥]** (ਅੰਗ ੧੦੪੬)
ਇਸ ਪ੍ਰਕਾਰ ਨਿਰਲੇਪ ਹੀ ਰਹਿੰਦੇ ਹਨ।

**ਮਾਝ ਮਹਲਾ ੫ ॥**

**ਸਿਮਰਤ ਨਾਮੁ ਰਿਦੈ ਸੁਖੁ ਪਾਇਆ ॥ ਕਰਿ ਕਿਰਪਾ ਭਗਤੰੀ ਪ੍ਰਗਟਾਇਆ ॥ ਸੰਤਸੰਗਿ ਮਿਲਿ ਹਰਿ ਹਰਿ ਜਪਿਆ ਬਿਨਸੇ ਆਲਸ ਰੋਗਾ ਜੀਉ ॥੧॥ ਜਾ ਕੈ ਗ੍ਰਿਹਿ ਨਵ ਨਿਧਿ ਹਰਿ ਭਾਈ ॥ ਤਿਸੁ ਮਿਲਿਆ ਜਿਸੁ ਪੁਰਬ ਕਮਾਈ ॥ ਗਿਆਨ ਧਿਆਨ ਪੂਰਨ ਪਰਮੇਸੁਰ ਪ੍ਰਭੁ ਸਭਨਾ ਗਲਾ ਜੋਗਾ ਜੀਉ ॥੨॥ ਖਿਨ ਮਹਿ ਥਾਪਿ ਉਥਾਪਨਹਾਰਾ ॥ ਆਪਿ ਇਕੰਤੀ ਆਪਿ ਪਸਾਰਾ ॥ ਲੇਪੁ ਨਹੀ ਜਗਜੀਵਨ ਦਾਤੇ ਦਰਸਨ ਡਿਠੇ ਲਹਨਿ ਵਿਜੋਗਾ ਜੀਉ ॥੩॥ ਅੰਚਲਿ ਲਾਇ ਸਭ ਸਿਸਟਿ ਤਰਾਈ ॥ ਆਪਣਾ ਨਾਉ ਆਪਿ ਜਪਾਈ ॥ ਗੁਰ ਬੋਹਿਥੁ ਪਾਇਆ ਕਿਰਪਾ ਤੇ ਨਾਨਕ ਧੁਰਿ ਸੰਜੋਗਾ ਜੀਉ ॥੪॥੪੧॥੪੮॥** (ਅੰਗ ੧੦੮)

**ਸਿਮਰਤ ਨਾਮੁ; ਰਿਦੈ ਸੁਖੁ ਪਾਇਆ ॥**

ਜਿਨ੍ਹਾਂ ਨੇ ਸਿਮਰਨ ਕੀਤਾ ਹੈ, ਉਹਨਾਂ ਨੇ ਹਿਰਦੇ ਵਿਚ ਹੀ ਸੁਖ ਸਰੂਪ ਨੂੰ ਪ੍ਰਾਪਤ ਕਰ ਲਿਆ ਹੈ।

**ਕਰਿ ਕਿਰਪਾ; ਭਗਤੰੀ ਪ੍ਰਗਟਾਇਆ ॥**

ਪਰਮੇਸ਼ਰ ਨੇ ਕਿਰਪਾ ਕਰਕੇ ਆਪਣੀ ਭਗਤੀ ਦੇ ਕਰਕੇ ਭਗਤਾਂ ਨੂੰ, ਲੋਕ ਪ੍ਰਲੋਕ ਵਿਚ ਪ੍ਰਗਟ ਕਰ ਦਿੱਤਾ ਹੈ। **ਵਾ:** ਉਹਨਾਂ ਗੁਰਮੁਖਾਂ ਨੇ ਭਗਤੀ ਕਰਕੇ ਗੁਰਾਂ ਦੀ ਕਿਰਪਾ ਦੁਆਰਾ ਪ੍ਰਗਟ ਕਰ ਲਿਆ ਹੈ।

**ਸੰਤਸੰਗਿ ਮਿਲਿ ਹਰਿ ਹਰਿ ਜਪਿਆ; ਬਿਨਸੇ ਆਲਸ ਰੋਗਾ ਜੀਉ ॥੧॥**

ਜਿਨ੍ਹਾਂ ਨੇ ਸੰਤਾਂ ਦੀ ਸੰਗਤ ਨਾਲ ਮਿਲ ਕਰਕੇ ਹਰਿ ਹਰਿ ਨਾਮ ਨੂੰ ਜਪਿਆ ਹੈ। ਉਹਨਾਂ ਦੇ ਦਲਿੱਦਰ ਤੇ ਹਉਮੈਂ ਦੇ ਰੋਗ ਸਭ ਨਾਸ ਹੋ ਗਏ, ਹੇ ਪਿਆਰੇ ਜੀ! ਆਲਸ ਦਲਿੱਦਰ ਨਹੀਂ ਕਰਨਾ ਚਾਹੀਦਾ ਹੈ, ਭਗਤ ਕਬੀਰ ਜੀ ਨੇ ਵੀ ਕਿਹਾ ਹੈ :

ਪ੍ਰਮਾਣ : **[ਕਬੀਰ ਕਾਲਿ ਕਰੰਤਾ ਅਬਹਿ ਕਰੁ ਅਬ ਕਰਤਾ ਸੁਇ ਤਾਲ ॥
ਪਾਛੈ ਕਛੂ ਨ ਹੋਇਗਾ ਜਉ ਸਿਰ ਪਰਿ ਆਵੈ ਕਾਲੁ ॥੧੩੮॥]** (ਅੰਗ ੧੩੭੧)
**[ਉਦਮੁ ਕਰੇਦਿਆ ਜੀਉ ਤੂੰ ਕਮਾਵਦਿਆ ਸੁਖ ਭੁੰਚੁ ॥
ਧਿਆਇਦਿਆ ਤੂੰ ਪ੍ਰਭੂ ਮਿਲੁ ਨਾਨਕ ਉਤਰੀ ਚਿੰਤ ॥੧॥ ]** (ਅੰਗ ੫੨੨)

**ਜਾ ਕੈ ਗ੍ਰਿਹਿ; ਨਵ ਨਿਧਿ ਹਰਿ ਭਾਈ ॥**

ਜਿਸਦੇ ਘਰ ਵਿਚ ਨੌਨਿੱਧਾਂ ਹਨ, ਉਸ ਹਰੀ ਵਿੱਚ ਭਾਵਨਾ ਭਾਵ ਸ਼ਰਧਾ ਲਗਾਉਣੀ ਹੈ। ਉਹਨਾਂ ਨੂੰ ਹਰੀ ਦੀ ਭਾਵਨਾ ਚੰਗੀ ਲੱਗੀ ਹੈ । **ਵਾ:** ਜਿਸਦੇ ਹਿਰਦੇ ਰੂਪੀ ਘਰ ਵਿਚ ਨਵਧਾ ਭਗਤੀ ਹੈ, ਉਹਨਾਂ ਦੀ ਹਰੀ ਪਰਮੇਸ਼ਰ ਨੂੰ ਭਾਵਨਾ ਭਾਉਂਦੀ ਹੈ।

**ਤਿਸੁ ਮਿਲਿਆ; ਜਿਸੁ ਪੁਰਬ ਕਮਾਈ ॥**

ਤਿਸ ਨੂੰ ਪਰਮੇਸ਼ਰ ਸਾਖਿਆਤ ਹੋ ਕਰਕੇ ਮਿਲਿਆ ਹੈ, ਜਿਸ ਦੀ ਪੂਰਬਲੇ ਨਿਸ਼ਕਾਮ ਕਰਮਾਂ ਦੀ ਕਮਾਈ ਕੀਤੀ ਹੋਈ ਹੈ।

ਪ੍ਰਮਾਣ : **[ਈਹਾਂ ਨਾਮ ਸੋ ਜਪੈ ਜੋ ਜਪ ਆਇਆ ਹੋਇ; ਕੇਸਰ ਕਿਆਰੀ ਕਸਮੀਰ ਬਿਨ ਕੇਸਰ ਮੂਲ ਨਾ ਹੋਇ]**
(ਸ਼ਾਸਤ੍ਰ ਪ੍ਰਮਾਣ)

ਪਰ ਗੁਰੂ ਜੀ ਲੇਖ ਵੀ ਬਦਲ ਦਿੰਦੇ ਹਨ ਜਿਵੇਂ ਮਾਤਾ ਸੁਲੱਖਣੀ ਨੂੰ ਪੁੱਤਰ ਬਖ਼ਸ਼ੇ ਹਨ। ਇਉਂ ਨਾ ਸਮਝੇ ਕਿ ਮੇਰੇ ਕਰਮਾਂ ਵਿਚ ਭਜਨ ਸਿਮਰਨ ਨਹੀਂ ਹੈ ਤਾਂ ਕੀ ਕਰਨਾ ਹੈ। ਸੰਗਤ ਵਿਚ ਆ ਕੇ ਗੁਰਾਂ ਤੋਂ ਕਿਰਪਾ ਕਰਵਾ ਕੇ ਲੈ ਲਵੇ।

**ਗਿਆਨ ਧਿਆਨ ਪੂਰਨ ਪਰਮੇਸੁਰ; ਪ੍ਰਭੁ ਸਭਨਾ ਗਲਾ ਜੋਗਾ ਜੀਉ ॥੨॥**

ਪਰਮੇਸ਼ਰ ਦੇ ਨਿਰਗੁਣ ਸਰੂਪ ਦੇ ਗਿਆਨ ਕਰਕੇ ਤੇ ਸਰਗੁਣ ਸਰੂਪ ਦੇ ਧਿਆਨ ਕਰਕੇ, ਤੱਤਬੇਤੇ ਪੂਰਨ ਹਨ। ਉਹਨਾਂ ਅੰਦਰ ਨਿਰਗੁਣ ਸਰਗੁਣ ਦਾ ਗਿਆਨ ਧਿਆਨ ਪੂਰਨ ਹੈ। ਪ੍ਰਭੂ ਸਭਨਾਂ ਗੱਲਾਂ ਦੇ ਕਰਨ ਵਾਸਤੇ ਸਮਰੱਥ ਹੈ, ਹੇ ਪਿਆਰੇ ਜੀ!

**ਖਿਨ ਮਹਿ; ਥਾਪਿ ਉਥਾਪਨਹਾਰਾ ॥**

ਪਰਮੇਸ਼ਰ ਇਕ ਛਿਨ ਵਿਚ ਉਤਪਤ ਕਰਕੇ ਸੰਸਾਰ ਨੂੰ (ਉਥਾਪਨਹਾਰਾ) ਪੁੱਟ ਦੇਣ ਵਾਲਾ ਹੈ।

**ਦੂਸਰਾ ਅਰਥ:** ਇਕ ਖਿਨ ਵਿਚ ਸ਼ੁਭ ਗੁਣਾਂ ਨੂੰ ਹਿਰਦੇ ਵਿਚ ਥਾਪ ਕਰਕੇ, ਕਾਮ ਕਰੋਧ ਨੂੰ ਪੁੱਟ ਦਿੰਦਾ ਹੈ।

**ਤੀਸਰਾ ਅਰਥ:** ਜਿਸ ਖਿਨ ਵਿਚ ਗਿਆਨ ਨੂੰ ਥਾਪਦਾ ਹੈ, ਉਸੀ ਖਿਨ ਵਿਚ ਅਗਿਆਨ ਨੂੰ ਪੁੱਟ ਦਿੰਦਾ ਹੈ।

**ਆਪਿ ਇਕੰਤੀ; ਆਪਿ ਪਸਾਰਾ ॥**

ਆਪ ਹੀ ਨਿਰਗੁਣ ਸਰੂਪ ਵਿਚ ਇਕਾਂਤ ਹੈ ਅਤੇ ਆਪ ਹੀ ਸਰਗੁਣ ਸਰੂਪ ਵਿਚ ਪਾਸਾਰਾ ਕਰਨ ਵਾਲਾ ਹੈ।

**ਵਾ:** ਆਪ ਹੀ ਜੀਵਨ ਮੁਕਤ ਹੋ ਕੇ ਇਕਾਂਤ ਰਸ ਮਾਣਦਾ ਹੈ। ਆਪ ਹੀ ਪ੍ਰਵਿਰਤੀ ਵਾਲਾ ਹੋ ਕਰਕੇ ਕੁਟੰਬ ਦੇ ਪਸਾਰੇ ਵਿਚ ਫਸਿਆ ਹੈ।

**ਲੇਪੁ ਨਹੀ ਜਗਜੀਵਨ ਦਾਤੇ; ਦਰਸਨ ਡਿਠੇ ਲਹਨਿ ਵਿਜੋਗਾ ਜੀਉ ॥੩॥**

ਸਾਰੇ ਜਗਤ ਦੇ ਜੀਵਨ ਰੂਪ ਪਰਮੇਸ਼ਰ ਦਾਤੇ ਨੂੰ ਕਿਸੇ ਪ੍ਰਕਾਰ ਦੀ ਲਿਪਾਇਮਾਨਗੀ ਨਹੀਂ ਹੈ। ਦਰਸ਼ਨ ਕਰਕੇ ਜਨਮਾਂ ਜਨਮਾਂ ਦੇ ਵਿਛੋੜੇ ਦੇ ਦੁਖ ਲਹਿ ਜਾਂਦੇ ਹਨ ਜੀ।

**ਅੰਚਲਿ ਲਾਇ; ਸਭ ਸਿਸਟਿ ਤਰਾਈ ॥**

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪਣੇ ਸ਼ਰਨ ਰੂਪੀ ਪੱਲੇ ਨਾਲ ਲਾ ਕਰਕੇ ਸਾਰੀ ਸ੍ਰਿਸ਼ਟੀ ਤਾਰ ਦਿੱਤੀ ਹੈ।

**ਆਪਣਾ ਨਾਉ; ਆਪਿ ਜਪਾਈ ॥**

ਅਕਾਲ ਪੁਰਖ ਨੇ ਸ੍ਰੀ ਗੁਰੂ ਨਾਨਕ ਰੂਪ ਹੋ ਕਰਕੇ ਆਪਣਾ ਨਾਮ ਆਪ ਹੀ ਜਪਾਇਆ ਹੈ। ਹੋਰ ਅਵਤਾਰ ਸਭ ਹਉਮੈਂ ਵਿਚ ਪੈ ਕੇ ਆਪਣਾ ਨਾਮ ਜਪਾਉਂਦੇ ਰਹੇ ਹਨ।

ਪ੍ਰਮਾਣ : **[ਸਤਿਨਾਮੁ ਗੁਰ ਸਬਦ ਸੁਣਾਇਆ]** (ਵਾਰਾਂ ਭਾਈ ਗੁਰਦਾਸ ਜੀ)

ਪ੍ਰਮਾਣ : **[ਜੇ ਜੇ ਭਏ ਪਹਿਲ ਅਵਤਾਰਾ ॥ ਆਪ ਆਪਨਾ ਜਾਪ ਉਚਾਰਾ]** (ਸ੍ਰੀ ਦਸਮ ਗ੍ਰੰਥ ਸਾਹਿਬ)

**ਗੁਰ ਬੋਹਿਥੁ ਪਾਇਆ ਕਿਰਪਾ ਤੇ; ਨਾਨਕ ਧੁਰਿ ਸੰਜੋਗਾ ਜੀਉ ॥੪॥੪੧॥੪੮॥**

ਗੁਰੂ ਜੀ ਸੰਸਾਰ ਸਮੁੰਦਰ ਵਿਚ ਜਹਾਜ਼ ਹਨ। ਗੁਰੂ ਅਰਜਨ ਦੇਵ ਜੀ ਕਹਿੰਦੇ ਹਨ ਕਿ ਧੁਰੋਂ ਸ੍ਰੇਸ਼ਟ ਕਰਮਾਂ ਦੇ ਸੰਜੋਗ ਕਰਕੇ ਗੁਰਮੁਖਾਂ ਨੇ ਪਰਮੇਸ਼ਰ ਦੀ ਕਿਰਪਾ ਕਰਕੇ ਗੁਰੂ ਰੂਪੀ ਜਹਾਜ਼ ਪ੍ਰਾਪਤ ਕੀਤੇ ਹਨ, ਹੇ ਪਿਆਰੇ ਜੀ! **ਵਾ:** ਧੁਰੋਂ ਕਰਮਾਂ ਦਾ ਸੰਜੋਗ ਕਰਕੇ ਗੁਰਾਂ ਪਾਸੋਂ ਨਾਮ ਪਾਇਆ ਹੈ ਜੀ।

## ਮਾਝ ਮਹਲਾ ੫ ॥

ਸੋਈ ਕਰਣਾ ਜਿ ਆਪਿ ਕਰਾਏ ॥ ਜਿਥੈ ਰਖੈ ਸਾ ਭਲੀ ਜਾਏ ॥ ਸੋਈ ਸਿਆਣਾ ਸੋ ਪਤਿਵੰਤਾ ਹੁਕਮੁ ਲਗੈ ਜਿਸੁ ਮੀਠਾ ਜੀਉ ॥੧॥ ਸਭ ਪਰੋਈ ਇਕਤੁ ਧਾਗੈ ॥ ਜਿਸੁ ਲਾਇ ਲਏ ਸੋ ਚਰਣੀ ਲਾਗੈ ॥ ਊਂਧ ਕਵਲੁ ਜਿਸੁ ਹੋਇ ਪ੍ਰਗਾਸਾ ਤਿਨਿ ਸਰਬ ਨਿਰੰਜਨੁ ਡੀਠਾ ਜੀਉ ॥੨॥ ਤੇਰੀ ਮਹਿਮਾ ਤੂੰ ਹੈ ਜਾਣਹਿ ॥ ਅਪਣਾ ਆਪੁ ਤੂੰ ਆਪਿ ਪਛਾਣਹਿ ॥ ਹਉ ਬਲਿਹਾਰੀ ਸੰਤਨ ਤੇਰੇ ਜਿਨਿ ਕਾਮੁ ਕ੍ਰੋਧੁ ਲੋਭੁ ਪੀਠਾ ਜੀਉ ॥੩॥ ਤੂੰ ਨਿਰਵੈਰੁ ਸੰਤ ਤੇਰੇ ਨਿਰਮਲ ॥ ਜਿਨ ਦੇਖੇ ਸਭ ਉਤਰਹਿ ਕਲਮਲ ॥ ਨਾਨਕ ਨਾਮੁ ਧਿਆਇ ਧਿਆਇ ਜੀਵੈ ਬਿਨਸਿਆ ਭ੍ਰਮੁ ਭਉ ਧੀਠਾ ਜੀਉ ॥੪॥੪੨॥੪੯॥

(ਅੰਗ ੧੦੮)

**ਸੋਈ ਕਰਣਾ; ਜਿ ਆਪਿ ਕਰਾਏ ॥ ਜਿਥੈ ਰਖੈ; ਸਾ ਭਲੀ ਜਾਏ ॥**

ਗੁਰੂ ਜੀ ਸਾਨੂੰ ਭਾਣਾ ਮੰਨਣ ਦੀ ਜਾਂਚ ਦਸਦੇ ਹਨ ?
ਹੇ ਭਾਈ ! ਉਹੀ ਕੰਮ ਕਰਨਾ ਹੈ, ਜੋ ਪਰਮੇਸ਼ਰ ਆਪ ਪ੍ਰੇਰ ਕਰਕੇ ਕਰਾਉਂਦਾ ਹੈ। ਜਿਥੇ ਉਹ ਰਖੇ, ਉਹੀ ਭਲੀ ਚੰਗੀ ਥਾਂ ਹੈ

ਪ੍ਰਮਾਣ : **[ਬ੍ਰਹਮੁ ਪਸਾਰੁ ਪਸਾਰਿਓ ਭੀਤਰਿ ਸਤਿਗੁਰ ਤੇ ਸੋਝੀ ਪਾਈ ॥੨॥]** (ਅੰਗ ੬੭੧)

**ਸੋਈ ਸਿਆਣਾ ਸੋ ਪਤਿਵੰਤਾ; ਹੁਕਮੁ ਲਗੈ ਜਿਸੁ ਮੀਠਾ ਜੀਉ ॥੧॥**

ਉਹੀ ਸਿਆਣਾ ਗਿਆਨੀ ਹੈ ਤੇ ਉਹੀ ਕਾਮ ਕਰੋਧ ਵਲੋਂ (ਪਤਵੰਤਾ) ਇੱਜ਼ਤ ਵਾਲਾ ਹੈ। ਜਿਸਨੂੰ ਪਰਮੇਸ਼ਰ ਦਾ ਹੁਕਮ ਪਿਆਰਾ ਲੱਗਦਾ ਹੈ ਜੀ।

**ਸਭ ਪਰੋਈ; ਇਕਤੁ ਧਾਗੈ ॥**

ਸਾਰੀ ਸ੍ਰਿਸ਼ਟੀ ਇਕੋ ਚੇਤਨ ਸੱਤਾ ਰੂਪੀ ਧਾਗੇ ਵਿਚ, ਹੁਕਮ ਰੂਪੀ ਧਾਗੇ, ਪ੍ਰਾਣਾਂ ਰੂਪੀ ਧਾਗੇ ਵਿਚ ਪਰੋਈ ਹੋਈ ਹੈ।

ਪ੍ਰਮਾਣ : **[ਪਵਨਿ ਪਰੋਇਓ ਸਗਲ ਅਕਾਰਾ ਪਾਵਕ ਕਾਸਟ ਸੰਗੇ ॥**
**ਨੀਰੁ ਧਰਣਿ ਕਰਿ ਰਾਖੇ ਏਕਤ ਕੋਇ ਨ ਕਿਸ ਹੀ ਸੰਗੇ ॥੩॥]** (ਅੰਗ ੧੨੩੬)

**ਜਿਸੁ ਲਾਇ ਲਏ; ਸੋ ਚਰਣੀ ਲਾਗੈ ॥**

ਜਿਸ ਨੂੰ ਪਰਮੇਸ਼ਰ ਨਾਮ ਵਿਚ ਸ਼ਰਨ ਵਿਚ ਲਾ ਲਵੇ, ਉਹੀ ਗੁਰਾਂ ਦੇ ਚਰਨੀ ਲੱਗਦਾ ਹੈ।

**ਊਂਧ ਕਵਲੁ ਜਿਸੁ ਹੋਇ ਪ੍ਰਗਾਸਾ; ਤਿਨਿ ਸਰਬ ਨਿਰੰਜਨੁ ਡੀਠਾ ਜੀਉ ॥੨॥**

ਜਿਸ ਪੁਰਸ਼ ਦੀ ਮਨਮੁਖ ਹੋਣ ਰੂਪ ਮੂਧੇ ਕਵਲ ਤੋਂ, ਸਨਮੁਖ ਹੋਣ ਰੂਪ ਸਿੱਧਾ ਹੋਇਆ ਹੈ, ਤੇ ਗਿਆਨ ਦਾ ਪ੍ਰਕਾਸ਼ ਹਿਰਦੇ ਵਿਚ ਹੋਇਆ ਹੈ, ਤਿਸ ਨੇ ਸਾਰੇ ਸ਼ੁਧ ਸਰੂਪ ਨੂੰ ਵਿਆਪਕ ਦੇਖ ਲਿਆ ਹੈ ਜੀ।

**ਦੂਸਰਾ ਅਰਥ :** ਜਿਨ੍ਹਾਂ ਦਾ ਹਿਰਦਾ ਰੂਪੀ ਕਵਲ ਪੁੱਠੇ ਤੋਂ ਸਿੱਧਾ ਹੋ ਕੇ, ਕਰਣਾ ਮੁਦਤਾ ਪੰਖੜੀਆਂ ਸਹਿਤ ਖਿੜਿਆ ਹੈ, ਤਿਨ੍ਹਾਂ ਨੇ ਸਾਰੇ ਮਾਇਆ ਕਾਲਖ ਤੋਂ ਰਹਿਤ ਸ਼ੁੱਧ ਸਰੂਪ ਨੂੰ ਦੇਖ ਲਿਆ ਹੈ ਜੀ।

**ਤੇਰੀ ਮਹਿਮਾ; ਤੂੰ ਹੈ ਜਾਣਹਿ ॥**

ਹੇ ਪਰਮੇਸ਼ਰ! ਤੇਰੀ ਮਹਿਮਾ ਵਡਿਆਈ ਨੂੰ ਤੂੰ ਆਪ ਹੀ ਜਾਣਦਾ ਹੈ।

**ਅਪਣਾ ਆਪੁ; ਤੂੰ ਆਪਿ ਪਛਾਣਹਿ ॥**

ਹੇ ਪਰਮੇਸ਼ਰ! ਤੂੰ ਬ੍ਰਹਮਬੇਤਾ ਹੋ ਕਰਕੇ (ਆਪੁ) ਤੱਤਪਦ, (ਆਪਿ) ਤੂੰ ਪਦ, ਦੋਨਾਂ ਦੀ ਵਿਚਾਰ ਨੂੰ ਆਪ ਹੀ ਪਛਾਣਦਾ ਹੈਂ। ਆਪਣੇ ਆਪ ਨੂੰ ਤੂੰ ਆਪ ਹੀ ਜਾਣਦਾ ਹੈਂ। ਭਾਵ ਆਪਣੇ ਸਰੂਪ ਨੂੰ ਤੂੰ ਆਪ ਹੀ ਪਛਾਣਦਾ ਹੈ।

**ਹਉ ਬਲਿਹਾਰੀ ਸੰਤਨ ਤੇਰੇ; ਜਿਨਿ ਕਾਮੁ ਕ੍ਰੋਧੁ ਲੋਭੁ ਪੀਠਾ ਜੀਉ ॥੩॥**

ਹੇ ਪਰਮੇਸ਼ਰ ਤੇਰੇ ਸੰਤਾਂ ਤੋਂ ਅਸੀਂ ਬਲਿਹਾਰ ਜਾਂਦੇ ਹਾਂ। ਜਿਨ੍ਹਾਂ ਨੇ ਵਸਤੂ ਵਿਚਾਰ ਦੁਆਰਾ ਕਾਮ ਨੂੰ ਤੇ ਸ਼ਾਂਤੀ ਦੁਆਰਾ ਕਰੋਧ ਨੂੰ, ਸੰਤੋਖ ਦੁਆਰਾ ਲੋਭ ਨੂੰ, ਪੀਠ ਦਿੱਤਾ ਹੈ, ਨਾਸ ਕਰ ਦਿੱਤਾ ਹੈ। ਵਾ: ਵੈਰਾਗ ਵਿਵੇਕ ਰੂਪੀ ਚੱਕੀ, ਸਮ ਦਮ ਰੂਪੀ ਚੱਕੀ, ਸ੍ਰਵਣ ਮੰਨਣ ਦੀ ਚੱਕੀ ਵਿਚ ਪੀਠ ਦਿੱਤਾ ਹੈ ਜੀ।

**ਤੂੰ ਨਿਰਵੈਰੁ; ਸੰਤ ਤੇਰੇ ਨਿਰਮਲ ॥**

ਹੇ ਪ੍ਰਭੂ ਤੂੰ ਨਿਰਵੈਰ ਹੈਂ ਤੇ ਤੇਰੇ ਸੰਤ ਵੀ ਮਲ ਵਿਖਸ਼ੇਖ ਦੀ ਮੈਲ ਤੋਂ ਉੱਜਲ ਹਨ।

**ਜਿਨ ਦੇਖੇ; ਸਭ ਉਤਰਹਿ ਕਲਮਲ ॥**

ਜਿਨ੍ਹਾਂ ਦੇ ਦਰਸ਼ਨ ਕਰਕੇ ਸਾਰੇ (ਕਲਮਲ) ਕਲਬਲ੍ਹਾਹਟ ਪਾਉਣ ਵਾਲੇ, ਮੈਲ ਰੂਪ ਪਾਪ ਉਤਰ ਜਾਂਦੇ ਹਨ। ਕਾਮ ਕ੍ਰੋਧ ਇਹ ਸਭ ਰੌਲ੍ਹਾ ਗੌਲ੍ਹਾ ਪਾਉਣ ਵਾਲੇ ਹਨ, ਮਨ ਨੂੰ ਸ਼ਾਂਤ ਨਹੀਂ ਹੋਣ ਦਿੰਦੇ।

**ਨਾਨਕ ਨਾਮੁ ਧਿਆਇ ਧਿਆਇ ਜੀਵੈ; ਬਿਨਸਿਆ ਭ੍ਰਮੁ ਭਉ ਧੀਠਾ ਜੀਉ ॥੪॥੪੨॥੪੯॥**

ਗੁਰੂ ਜੀ ਕਹਿੰਦੇ ਹਨ ਕਿ ਗੁਰਮੁਖ ਤਾਂ ਨਾਮ ਨੂੰ ਮਨ ਬਾਣੀ ਦੁਆਰਾ ਧਿਆ ਧਿਆ ਕੇ ਜੀਊਂਦੇ ਹਨ। ਉਹਨਾਂ ਦਾ ਪੰਜ ਪ੍ਰਕਾਰ ਦਾ ਭਰਮ ਤੇ ਸੱਤ ਪ੍ਰਕਾਰ ਦਾ ਭੈ ਅਤੇ (ਧੀਠਾ) ਢੀਠਤਾਈ ਵਾਲਾ ਸੁਭਾ ਨਾਸ ਹੋ ਗਿਆ ਹੈ, ਹੇ ਪਿਆਰੇ ਜੀ। ਢੀਠ ਸੁਭਾ : ਪੈਂਚਾ ਦਾ ਕਹਿਆ ਸਿਰ ਮੱਥੇ, ਪਨਾਲਾ ਉਥੇ ਦਾ ਉਥੇ।

**ਮਾਝ ਮਹਲਾ ੫ ॥**

**ਝੂਠਾ ਮੰਗਣੁ ਜੇ ਕੋਈ ਮਾਗੈ ॥ ਤਿਸ ਕਉ ਮਰਤੇ ਘੜੀ ਨ ਲਾਗੈ ॥ ਪਾਰਬ੍ਰਹਮੁ ਜੋ ਸਦ ਹੀ ਸੇਵੈ ਸੋ ਗੁਰ ਮਿਲਿ ਨਿਹਚਲੁ ਕਹਣਾ ॥੧॥ ਪ੍ਰੇਮ ਭਗਤਿ ਜਿਸ ਕੈ ਮਨਿ ਲਾਗੀ ॥ ਗੁਣ ਗਾਵੈ ਅਨਦਿਨੁ ਨਿਤਿ ਜਾਗੀ ॥ ਬਾਹ ਪਕੜਿ ਤਿਸੁ ਸੁਆਮੀ ਮੇਲੈ ਜਿਸ ਕੈ ਮਸਤਕਿ ਲਹਣਾ ॥੨॥ ਚਰਨ ਕਮਲ ਭਗਤਾਂ ਮਨਿ ਵੁਠੇ ॥ ਵਿਣੁ ਪਰਮੇਸਰ ਸਗਲੇ ਮੁਠੇ ॥ ਸੰਤ ਜਨਾਂ ਕੀ ਧੂੜਿ ਨਿਤ ਬਾਂਛਹਿ ਨਾਮੁ ਸਚੇ ਕਾ ਗਹਣਾ ॥੩॥ ਊਠਤ ਬੈਠਤ ਹਰਿ ਹਰਿ ਗਾਈਐ ॥ ਜਿਸੁ ਸਿਮਰਤ ਵਰੁ ਨਿਹਚਲੁ ਪਾਈਐ ॥ ਨਾਨਕ ਕਉ ਪ੍ਰਭ ਹੋਇ ਦਇਆਲਾ ਤੇਰਾ ਕੀਤਾ ਸਹਣਾ ॥੪॥੪੩॥੫੦॥**

*(ਅੰਗ ੧੦੯)*

**ਝੂਠਾ ਮੰਗਣੁ; ਜੇ ਕੋਈ ਮਾਗੈ ॥**

ਝੂਠੇ ਪਦਾਰਥਾਂ ਦੀ ਮੰਗ ਨੂੰ ਜੇ ਕੋਈ ਮੰਗਦਾ ਹੈ।

**ਤਿਸ ਕਉ ਮਰਤੇ; ਘੜੀ ਨ ਲਾਗੈ ॥**

ਤਿਸ ਪੁਰਸ਼ ਨੂੰ ਮਰਦੇ ਨੂੰ ਘੜੀ ਵੀ ਨਹੀਂ ਲੱਗਦੀ ਹੈ।

## ਸਾਖੀ—ਹਰਨਾਖਸ਼ ਦੀ

ਹਰਨਾਖਸ਼ ਕਸ਼ਯਪ ਦੇ ਘਰ ਦਿਤੀ ਦੀ ਕੁੱਖੋਂ ਪੈਦਾ ਹੋਇਆ ਦੱਸਿਆ ਹੈ। ਇਕ ਹਰਨਾਖਸ਼ ਦਾ ਵੱਡਾ ਭਰਾ ਸੀ ਜਿਸ ਦਾ ਨਾਮ ਹਰਨਾਖ ਜਾਂ ਹਿਰਣਯਾਕ੍ਸ਼ ਸੀ। ਇਹ ਦੋਵੇਂ ਨਾਮ ਹਰਨਾਖਸ਼ ਦੇ ਭਰਾ ਦੇ ਲਿਖੇ ਮਿਲਦੇ ਹਨ। ਇਸ ਹਿਰਣਯਾਕ੍ਸ਼ ਦਾ ਵਿਸ਼ਨੂੰ ਦੇ ਅਵਤਾਰ ਵਰਾਹ ਨਾਲ ਭਾਰੀ ਜੁੱਧ ਹੋਇਆ ਤੇ ਇਕ ਹਜ਼ਾਰ ਸਾਲ ਜੁੱਧ ਚੱਲਿਆ। ਆਖ਼ਿਰ ਨੂੰ ਵਰਾਹ ਅਵਤਾਰ ਨੇ ਹਿਰਣਯਾਕ੍ਸ਼ ਰਾਖਸ਼ ਨੂੰ ਮਾਰ ਕੇ ਖ਼ਤਮ ਕਰ ਦਿੱਤਾ। ਭਾਗਵਤ-ਪੁਰਾਣ ਅਨੁਸਾਰ ਹਰਨਾਖਸ਼ ਨੂੰ ਆਪਣੇ ਭਰਾ ਮਰੇ ਦਾ ਬਹੁਤ ਦੁੱਖ ਹੋਇਆ। ਇਸ ਭਰਾ ਦੇ ਬਦਲੇ ਦੀ ਭਾਵਨਾ ਨੂੰ ਲੈ ਕੇ ਹਰਨਾਖਸ਼ ਨੇ ਦੇਵੀ ਦੇਵਤੇ, ਗਊ ਬ੍ਰਾਹਮਣ ਅਤੇ ਵੇਦਾਂ ਨੂੰ ਨਸ਼ਟ ਕਰਨ ਦੀ ਆਗਿਆ ਦਿੱਤੀ। ਮੰਦਰਾਚਲ ਪਹਾੜ ਜਾਂ ਕਾਲਾਂਤਰ ਵਿਚ ਇਸ ਨੇ ਤਪੱਸਿਆ ਕਰਕੇ ਬ੍ਰਹਮਾ ਪਾਸੋਂ ਵਰ ਪ੍ਰਾਪਤ ਕਰ ਲਿਆ ਕਿ ਇਹ ਨਾ ਦਿਨ ਨੂੰ, ਨਾ ਰਾਤ ਨੂੰ ਮਰੇ, ਨਾ ਹੀ ਕੋਈ ਪਸ਼ੂ ਜਾਂ ਦੇਵਤਾ ਮਾਰ ਸਕੇ ਅਤੇ ਨਾ ਹੀ ਸ਼ਸਤ੍ਰ ਜਾਂ ਅਸਤ੍ਰ ਕਰਕੇ ਮਾਰਿਆ ਜਾ ਸਕੇ। ਇਸ ਤਰ੍ਹਾਂ ਦੇ ਵਰ ਪ੍ਰਾਪਤ ਕਰਕੇ ਹੰਕਾਰ ਹੋ ਆਇਆ ਕਿ ਮੈਨੂੰ ਮਾਰਨ ਵਾਲਾ ਕੋਈ ਨਹੀਂ ਹੈ। ਮੈਂ ਨਾਸ ਰਹਿਤ ਅਬਿਨਾਸੀ ਹਾਂ। ਇਸ ਦੇ ਭਰਾ ਨੂੰ ਵਿਸ਼ਨੂੰ ਦੇ ਅਵਤਾਰ ਵਰਾਹ ਨੇ ਮਾਰਿਆ ਸੀ। ਇਸ ਕਰਕੇ ਵਿਸ਼ਨੂੰ ਭਗਵਾਨ ਦਾ ਨਾਮ ਲੈਣ ਵਾਲੇ ਨੂੰ ਵੀ ਮਾਰਨ ਦਾ ਹੁਕਮ ਦੇ ਦਿੱਤਾ। ਦੇਵਤਿਆਂ ਨਾਲ ਜੰਗ ਜੁੱਧ ਸ਼ੁਰੂ ਕਰ ਦਿੱਤਾ। ਬ੍ਰਹਮਾ ਦੇ ਵਰ ਨਾਲ ਸਭ ਨੂੰ ਜਿਤ ਕੇ ਤ੍ਰਿਲੋਕੀ ਦਾ ਰਾਜ ਹਾਸਲ ਕਰ ਲਿਆ। ਇਸ ਨੂੰ ਇਤਨਾ ਹੰਕਾਰ ਹੋ ਗਿਆ ਕਿ ਕੋਈ ਭਗਵਾਨ ਨਹੀਂ ਹੈ, ਮੈਂ ਹੀ ਖ਼ੁਦ ਭਗਵਾਨ ਹਾਂ। ਕਿਸੇ ਨੇ ਭਗਵਾਨ ਦਾ ਨਾਮ ਨਹੀਂ ਲੈਣਾ, ਮੇਰਾ ਨਾਮ ਜਪੋ, ਮੈਂ ਹੀ ਭਗਵਾਨ ਹਾਂ। ਇਸ ਹਰਨਾਖਸ਼ ਦੇ ਘਰ ਵਾਲੀ ਕਿਆਧੂ ਦੇ ਕੁੱਖੋਂ ਇਸ ਦੇ ਚਾਰ ਪੁੱਤਰਾਂ ਨੇ ਜਨਮ ਲਿਆ। ੧. ਸੰਹਲਾਦ ੨. ਅਨਹਲਾਦ ੩. ਹਲਾਦ। ਇਹ ਤਿੰਨ ਪੁੱਤਰਾਂ ਤੋਂ ਪਿਛੋਂ ਅਕਾਲ ਪੁਰਖ ਨੇ ਆਪਣੇ ਭਗਤ ਪ੍ਰਹਿਲਾਦ ਨੂੰ ਇਸ ਦੇ ਘਰ

ਜਨਮ ਦਿੱਤਾ, ਜੋ ਬਾਲਕ ਅਵੱਸਥਾ ਵਿਚ ਪੜ੍ਹਨ ਸਮੇਂ ਹੀ ਆਪਣੇ ਬਾਪ ਰਾਜਾ ਹਰਨਾਖਸ਼ ਦੇ ਹੁਕਮ ਦੇ ਉਲਟ ਰਾਮ ਦਾ ਨਾਮ ਲੈਣ ਲੱਗਿਆ। ਇਸ ਨੂੰ ਵੇਖ ਕੇ ਨਾਲ ਪੜ੍ਹਨ ਵਾਲੇ ਬਾਲਕਾਂ ਨੇ ਵੀ ਰਾਮ ਨਾਮ ਉੱਚੀ ਉੱਚੀ ਜੱਪਣਾ ਸ਼ੁਰੂ ਕਰ ਦਿੱਤਾ। ਸੰਡਾ, ਮਰਕਾ ਜੋ ਬੱਚਿਆਂ ਨੂੰ ਪੜ੍ਹਾਵਣ ਵਾਲੇ ਸਨ, ਉਨ੍ਹਾਂ ਨੇ ਹਰਨਾਖਸ਼ ਪਾਸ ਪੁਕਾਰ ਕੀਤੀ ਕਿ ਤੁਹਾਡਾ ਪੁੱਤਰ ਆਪ ਤਾਂ ਵਿਗੜਿਆ ਹੈ, ਉਸ ਨੇ ਤਾਂ ਸਾਰੇ ਬਾਲਕ ਵੀ ਵਿਗਾੜ ਦਿੱਤੇ ਹਨ। ਤਾਂ ਹਰਨਾਖਸ਼ ਨੇ ਪ੍ਰਹਿਲਾਦ ਨੂੰ ਰਾਮ ਨਾਮ ਕਹਿਣ ਤੋਂ ਰੋਕਿਆ, ਪਰ ਭਗਤ ਪ੍ਰਹਿਲਾਦ ਨਾਮ ਜਪਣੋਂ ਨਹੀਂ ਹਟਿਆ। ਭਗਤ ਜੀ ਨੂੰ ਮਾਰਣ ਵਾਸਤੇ ਹਰਨਾਖਸ਼ ਨੇ ਹੁਕਮ ਦੇ ਦਿੱਤਾ। ਭਗਤ ਪ੍ਰਹਿਲਾਦ ਨੂੰ ਮਾਰਣ ਵਾਸਤੇ ਭਗਤ ਜੀ ਦੀ ਭੂਆ ਹੋਲਕਾ ਭਗਤ ਪ੍ਰਹਿਲਾਦ ਨੂੰ ਅੱਗ ਵਿਚ ਲੈ ਕੇ ਬੈਠੀ ਪਰ ਹੋਲਕਾ ਸੜ ਕੇ ਭਸਮ ਹੋ ਗਈ। ਪ੍ਰਹਿਲਾਦ ਦੀ ਰੱਖਿਆ ਪ੍ਰਮੇਸ਼ਰ ਨੇ ਕੀਤੀ। ਜਲ ਵਿਚ ਡੋਬਣ ਦਾ ਜਤਨ ਕੀਤਾ ਤਾਂ ਪ੍ਰਮੇਸ਼ਰ ਨੇ ਰੱਖਿਆ ਕੀਤੀ। ਅਨੇਕਾਂ ਜਤਨ ਪ੍ਰਹਿਲਾਦ ਨੂੰ ਮਾਰਨ ਦੇ ਕੀਤੇ ਪਰ ਪ੍ਰਭੂ ਰੱਖਿਆ ਕਰਦਾ ਰਿਹਾ। ਆਖ਼ਿਰ ਥੰਮ੍ਹ ਤਪਾਇਆ ਗਿਆ ਤੇ ਕਿਹਾ ਕਿ ਇਸ ਨੂੰ ਜੱਫੀ ਪਾ। ਭਗਵਾਨ ਨੇ ਕੀੜੀ ਦੇ ਰੂਪ ਵਿਚ ਥੰਮ੍ਹ ਉਪਰ ਤੁਰਨਾ ਕੀਤਾ। ਕੀੜੀ ਵੇਖ ਕੇ ਭਗਤ ਜੀ ਨੇ ਤਪਦੇ ਥੰਮ੍ਹ ਨੂੰ ਜੱਫੀ ਪਾ ਲਈ। ਥੰਮ੍ਹ ਸ਼ਾਂਤ ਹੋ ਗਿਆ। ਇਹ ਵੇਖ ਕੇ ਹਰਨਾਖਸ਼ ਨੇ ਭਗਤ ਜੀ ਨੂੰ ਮਾਰਨ ਵਾਸਤੇ ਤਲਵਾਰ ਕੱਢ ਲਈ। ਕਿਹਾ ਦੱਸ ਹੁਣ ਮੇਰੀ ਤਲਵਾਰ ਤੋਂ ਤੈਨੂੰ ਕੌਣ ਬਚਾਏਗਾ। ਤਾਂ ਉਸੇ ਸਮੇਂ ਭਗਵਾਨ ਨਰ ਸਿੰਘ ਰੂਪ ਧਾਰ ਕੇ ਪ੍ਰਗਟ ਹੋ ਆਇਆ। ਹਰਨਾਖਸ਼ ਜੋ ਅਬਿਨਾਸੀ ਰੱਬ ਆਪ ਕਹਾਉਂਦਾ ਸੀ, ਉਸ ਨੂੰ ਨੌਂਦਰਾਂ ਨਾਲ ਪਾੜ ਦਿੱਤਾ ਸੀ।

**ਸਾਖੀ**

ਕੋਈ ਜੁਲਾਹਾ ਰੋਜ਼ਾਨਾ ਸ਼ਿਵਜੀ ਦੇ ਮੰਦਰ ਤੇ ਇੱਟਾਂ ਮਾਰਨ ਜਾਂਦਾ ਸੀ। ਇਕ ਬ੍ਰਾਹਮਣ ਰੋਜ਼ਾਨਾ ਪੂਜਾ ਕਰਨ ਜਾਂਦਾ ਸੀ। ਇਹਨਾਂ ਦੋਨਾਂ ਦਾ ਇਹ ਪੱਕਾ ਨਿਯਮ ਸੀ। ਇਕ ਦਿਨ ਰਸਤੇ ਵਿਚ ਨਦੀ ਅੰਦਰ ਜ਼ੋਰ ਦੇ ਪਾਣੀ ਦਾ ਹੜ੍ਹ ਆ ਗਿਆ ਤਾਂ ਪੰਡਤਿ ਵੇਖ ਕੇ ਮੁੜ ਆਇਆ ਨਾ ਗਿਆ। ਪਰ ਜੁਲਾਹਾ ਕਿਸੇ ਤਰ੍ਹਾਂ ਚਲਾ ਗਿਆ ਜਾ ਕਰਕੇ ਇੱਟਾਂ ਮਾਰੀਆਂ ਉਸੇ ਵਕਤ ਭੋਲੇ ਸ਼ੰਕਰ ਪ੍ਰਗਟ ਹੋ ਕੇ ਕਹਿੰਦੇ ਵਰ ਮੰਗ ਤਾਂ ਇਸਨੇ ਵਰ ਮੰਗਿਆ ਕਿ ਮੈਨੂੰ ਚਾਰ ਲੱਤਾਂ ਚਾਰ ਬਾਹਵਾਂ ਦੇ ਦਿਉ ਤਾਣੀਂ ਬੁਣਨ ਵਾਸਤੇ। ਸ਼ੰਕਰ ਜੀ ਨੇ ਤਥਾਅਸਤੂ ਕਹਿ ਦਿੱਤਾ ਭਾਵ ਤੇਰੀ ਇੱਛਾ ਪੂਰੀ ਹੋਵੇ। ਜਦੋਂ ਇਹ ਸ਼ਹਿਰ ਵਿਚ ਆਇਆ ਇਸਦੀ ਚਾਰ ਬਾਹਵਾਂ ਚਾਰ ਲੱਤਾਂ ਵਾਲੀ ਹਾਲਤ ਦੇਖਕੇ ਲੋਕਾਂ ਨੇ ਭੂਤ ਸਮਝ ਕੇ ਇੱਟਾਂ ਮਾਰ ਕੇ ਮਾਰ ਦਿੱਤਾ। ਇਹਨਾਂ ਝੂਠੇ ਪਦਾਰਥਾਂ ਦੇ ਮੰਗਣ ਦਾ ਫਲ ਐਸਾ ਹੀ ਹੈ।

**ਪਾਰਬ੍ਰਹਮੁ ਜੋ ਸਦ ਹੀ ਸੇਵੈ; ਸੋ ਗੁਰ ਮਿਲਿ ਨਿਹਚਲੁ ਕਹਣਾ ॥੧॥**

ਜੋ ਸਦਾ ਹੀ ਅਕਾਲ ਪੁਰਖ ਨੂੰ ਸੇਵਦੇ ਹਨ ਤੇ ਗੁਰਾਂ ਨਾਲ ਮਿਲ ਕਰਕੇ ਨਾਮ ਜਪਦੇ ਹਨ ਉਸਨੂੰ ਅਚੱਲ ਕਿਹਾ ਜਾਂਦਾ ਹੈ। **ਵਾ:** ਜੋ ਗੁਰਾਂ ਨਾਲ ਮਿਲਕੇ ਪਰਮੇਸ਼ਰ ਨੂੰ ਸਦਾ ਹੀ ਸੇਵਦੇ ਹਨ (ਸੋ) ਉਹ ਅਚੱਲ ਕਹੇ ਜਾਂਦੇ ਹਨ।

**ਪ੍ਰੇਮ ਭਗਤਿ; ਜਿਸ ਕੈ ਮਨਿ ਲਾਗੀ ॥**

ਜਿਸ ਦੇ ਮਨ ਵਿਚ ਪਰਮੇਸ਼ਰ ਦੀ ਪ੍ਰੇਮਾ ਭਗਤੀ ਲਗੀ ਹੈ।

**ਗੁਣ ਗਾਵੈ; ਅਨਦਿਨੁ ਨਿਤਿ ਜਾਗੀ ॥**

ਉਹ ਰਾਤ ਦਿਨ (ਜਾਗੀ) ਗਿਆਨ ਅਵਸਥਾ ਵਿਚ ਪਰਮੇਸ਼ਰ ਦੇ ਗੁਣਾਂ ਨੂੰ ਗਾਉਂਦੇ ਹਨ।

**ਬਾਹ ਪਕੜਿ ਤਿਸੁ ਸੁਆਮੀ ਮੇਲੈ; ਜਿਸ ਕੈ ਮਸਤਕਿ ਲਹਣਾ ॥੨॥**

ਬ੍ਰਿਤੀ ਰੂਪੀ ਭੁਜਾ ਪਕੜ ਕਰਕੇ ਤਿਸ ਨੂੰ ਸੁਆਮੀ ਪਰਮੇਸ਼ਰ ਮੇਲ ਲੈਂਦਾ ਹੈ, ਜਿਸਦੇ ਮੱਥੇ ਦੇ ਭਾਗ (ਲਹਣਾ) ਚੰਗੇ ਹਨ, ਜਿਸ ਦੇ ਕਰਮਾਂ ਵਿਚ ਲੈਣਾ ਹੈ, ਉਹ ਦਾਤ ਲੈਂਦਾ ਹੈ।

**ਚਰਨ ਕਮਲ; ਭਗਤਾਂ ਮਨਿ ਵੁਠੇ ॥**

(ਚਰਨ) ਪੂਜਨੀਕ ਕਵਲ ਵੱਤ ਨਿਰਲੇਪ ਪਰਮੇਸ਼ਰ ਭਗਤਾਂ ਦੇ ਮਨ ਵਿਚ ਵੱਸਿਆ ਹੈ।

**ਵਿਣੁ ਪਰਮੇਸਰ; ਸਗਲੇ ਮੁਠੇ ॥**

ਪਰਮੇਸ਼ਰ ਦੀ ਪ੍ਰਾਪਤੀ ਤੋਂ ਬਿਨਾਂ ਸਾਰੇ ਲੁਟੇ ਜਾ ਰਹੇ ਹਨ।

**ਸੰਤ ਜਨਾਂ ਕੀ ਧੂੜਿ ਨਿਤ ਬਾਂਛਹਿ; ਨਾਮੁ ਸਚੇ ਕਾ ਗਹਣਾ ॥੩॥**

ਸੰਤਾਂ ਮਹਾਤਮਾਂ ਦੀ ਨਿਤਾਪ੍ਰਤੀ ਧੂੜੀ ਚਾਹੁਣਾ ਕਰੀਏ, ਸੱਚੇ ਪਰਮੇਸ਼ਰ ਦਾ ਨਾਮ ਹੀ (ਗਹਣਾ) ਭੂਖਣ ਹੈ। **ਵਾ:** (ਗਹਣਾ) ਮਨ ਨੂੰ ਪਕੜਨ ਵਾਲਾ ਹੈ।

**ਊਠਤ ਬੈਠਤ; ਹਰਿ ਹਰਿ ਗਾਈਐ ॥**

(ਊਠਤ) ਸੰਸਾਰ ਤੋਂ ਉਪਰਾਮ ਹੋਣ ਵੇਲੇ ਵੀ ਅਤੇ ਨਿਰਵਿਕਲਪ ਸਮਾਧੀ ਵਿਚ ਬੈਠਣ ਵੇਲੇ ਵੀ। ਹਰਿ ਹਰਿ ਨਾਮ ਨੂੰ ਗਾਈਏ।

**ਜਿਸੁ ਸਿਮਰਤ; ਵਰੁ ਨਿਹਚਲੁ ਪਾਈਐ ॥**

ਜਿਸ ਨਾਮ ਨੂੰ ਸਿਮਰ ਕਰਕੇ ਅਚੱਲ (ਵਰ) ਪਤੀ ਪਰਮੇਸ਼ਰ ਪਾਈਦਾ ਹੈ।

ਪ੍ਰਮਾਣ : **[ਅਕਾਲ ਮੂਰਤਿ ਵਰੁ ਪਾਇਆ ਅਬਿਨਾਸੀ ਨਾ ਕਦੇ ਮਰੈ ਨ ਜਾਇਆ ॥**
**ਵੀਆਹੁ ਹੋਆ ਮੇਰੇ ਬਾਬੋਲਾ ਗੁਰਮੁਖੇ ਹਰਿ ਪਾਇਆ ॥੨॥]** (ਅੰਗ ੭੮)

**ਨਾਨਕ ਕਉ ਪ੍ਰਭ ਹੋਇ ਦਇਆਲਾ; ਤੇਰਾ ਕੀਤਾ ਸਹਣਾ ॥੪॥੪੩॥੫੦॥**

ਧੰਨ ਸ੍ਰੀ ਗੁਰੂ ਅਰਜਨ ਦੇਵ ਜੀ ਫ਼ੁਰਮਾਉਂਦੇ ਹਨ, ਹੇ ਪ੍ਰਭੂ ਜੀ ! ਤੁਸੀਂ ਦਿਆਲੂ ਹੋਣਾ ਕਰੋ ਜੀ, ਤੇਰਾ ਕੀਤਾ ਹੋਇਆ ਸਹਾਰ ਲਈਏ।

ਪ੍ਰਮਾਣ : **[ਤੇਰਾ ਕੀਆ ਮੀਠਾ ਲਾਗੈ ॥ ਹਰਿ ਨਾਮੁ ਪਦਾਰਥੁ ਨਾਨਕੁ ਮਾਂਗੈ ॥੨॥]** (ਅੰਗ ੩੯੪)

ਅਜਰ ਸ਼ਕਤੀ ਬਖ਼ਸ਼ੋ ਜੀ। ਸ੍ਰੀ ਗੁਰੂ ਅਰਜਨ ਦੇਵ ਜੀ ਧੰਨ ਹਨ, ਜੋ ਤੱਤੀਆਂ ਤਵੀਆਂ ਪਰ ਬੈਠ ਕਰਕੇ ਵੀ ਪਰਮੇਸ਼ਰ ਦਾ ਕੀਤਾ ਹੋਇਆ ਭਾਣਾ ਮੰਨਕੇ ਸਹਾਰਦੇ ਹਨ।

## ਰਾਗੁ ਮਾਝ ਅਸਟਪਦੀਆ ਮਹਲਾ ੧ ਘਰੁ ੧

## ੧ੴ ਸਤਿਗੁਰ ਪ੍ਰਸਾਦਿ ॥

**ਸਬਦਿ ਰੰਗਾਏ ਹੁਕਮਿ ਸਬਾਏ ॥ ਸਚੀ ਦਰਗਹ ਮਹਲਿ ਬੁਲਾਏ ॥ ਸਚੇ ਦੀਨ ਦਇਆਲ ਮੇਰੇ ਸਾਹਿਬਾ ਸਚੇ ਮਨੁ ਪਤੀਆਵਣਿਆ ॥੧॥ ਹਉ ਵਾਰੀ ਜੀਉ ਵਾਰੀ ਸਬਦਿ ਸੁਹਾਵਣਿਆ ॥ ਅੰਮ੍ਰਿਤ ਨਾਮੁ ਸਦਾ ਸੁਖਦਾਤਾ ਗੁਰਮਤੀ ਮੰਨਿ ਵਸਾਵਣਿਆ ॥੧॥ ਰਹਾਉ ॥ ਨਾ ਕੋ ਮੇਰਾ ਹਉ ਕਿਸੁ ਕੇਰਾ ॥ ਸਾਚਾ ਠਾਕੁਰੁ ਤ੍ਰਿਭਵਣਿ ਮੇਰਾ ॥ ਹਉਮੈ ਕਰਿ ਕਰਿ ਜਾਇ ਘਣੇਰੀ ਕਰਿ ਅਵਗਣ ਪਛੋਤਾਵਣਿਆ ॥੨॥ ਹੁਕਮੁ ਪਛਾਣੈ ਸੁ ਹਰਿ ਗੁਣ ਵਖਾਣੈ ॥ ਗੁਰ ਕੈ ਸਬਦਿ ਨਾਮਿ ਨੀਸਾਣੈ ॥ ਸਭਨਾ ਕਾ ਦਰਿ ਲੇਖਾ ਸਚੈ ਛੂਟਸਿ ਨਾਮਿ ਸੁਹਾਵਣਿਆ ॥੩॥ ਮਨਮੁਖੁ ਭੂਲਾ ਠਉਰੁ ਨ ਪਾਏ ॥ ਜਮ ਦਰਿ ਬਧਾ ਚੋਟਾ ਖਾਏ ॥ ਬਿਨੁ ਨਾਵੈ ਕੋ ਸੰਗਿ ਨ ਸਾਥੀ ਮੁਕਤੇ ਨਾਮੁ ਧਿਆਵਣਿਆ ॥੪॥ ਸਾਕਤ ਕੂੜੇ ਸਚੁ ਨ ਭਾਵੈ ॥ ਦੁਬਿਧਾ ਬਾਧਾ ਆਵੈ ਜਾਵੈ ॥ ਲਿਖਿਆ ਲੇਖੁ ਨ ਮੇਟੈ ਕੋਈ ਗੁਰਮੁਖਿ ਮੁਕਤਿ ਕਰਾਵਣਿਆ ॥੫॥ ਪੇਈਅੜੈ ਪਿਰੁ ਜਾਤੋ ਨਾਹੀ ॥ ਝੂਠਿ ਵਿਛੁੰਨੀ ਰੋਵੈ ਧਾਹੀ ॥ ਅਵਗਣਿ ਮੁਠੀ ਮਹਲੁ ਨ ਪਾਏ ਅਵਗਣ ਗੁਣਿ ਬਖਸਾਵਣਿਆ ॥੬॥ ਪੇਈਅੜੈ ਜਿਨਿ ਜਾਤਾ ਪਿਆਰਾ ॥ ਗੁਰਮੁਖਿ ਬੂਝੈ ਤਤੁ ਬੀਚਾਰਾ ॥ ਆਵਣੁ ਜਾਣਾ ਠਾਕਿ ਰਹਾਏ ਸਚੈ ਨਾਮਿ ਸਮਾਵਣਿਆ ॥੭॥ ਗੁਰਮੁਖਿ ਬੂਝੈ ਅਕਥੁ ਕਹਾਵੈ ॥ ਸਚੇ ਠਾਕੁਰ ਸਾਚੋ ਭਾਵੈ ॥ ਨਾਨਕ ਸਚੁ ਕਹੈ ਬੇਨੰਤੀ ਸਚੁ ਮਿਲੈ ਗੁਣ ਗਾਵਣਿਆ ॥੮॥੧॥**

*(ਅੰਗ ੧੦੯)*

**ਨੋਟ:** ਪਿੱਛੇ ਸੱਤ ਸ਼ਬਦ ਚੌਥੇ ਗੁਰਾਂ ਦੇ ਅਤੇ ਤਰਤਾਲੀ (੪੩) ਸ਼ਬਦ ਪੰਚਮ ਪਾਤਸ਼ਾਹ ਜੀ ਨੇ ਉਚਾਰਨ ਕੀਤੇ ਹਨ। ਅੱਗੇ ਅੱਠਾਂ ਅੱਠਾਂ ਪਦਾਂ ਵਾਲੇ ਸ਼ਬਦ ਮਾਝ ਰਾਗ ਦੇ ਵਿੱਚ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਅਸਟਪਦੀਆਂ ਰਾਹੀਂ ਬਾਣੀ ਉਚਾਰਦੇ ਹਨ। ਪਹਿਲੇ (ਘਰੁ) ਸੁਰ ਤਾਲ ਵਿਚ। ਇਕ ਜੋ ਅਦਵੈਤ ਸਰੂਪ ਪਰਮੇਸ਼ਰ ਹੈ, ਸੋ ਸਤਿਗੁਰਾਂ ਦੀ ਕਿਰਪਾ ਕਰਕੇ ਪ੍ਰਾਪਤ ਹੁੰਦਾ ਹੈ।

**ਉਥਾਨਕਾ :** ਜਦੋਂ ਸਤਿਗੁਰੂ ਜੀ ਪੀਲੀਭੀਤ ਦੇ ਇਲਾਕੇ ਵਿਚ ਗਏ ਹਨ, ਉਥੇ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਰੀਠਾ ਸਾਹਿਬ ਵਾਲੇ ਅਸਥਾਨ ਤੇ ਸਿੱਧ ਮਿਲੇ ਹਨ। ਹੋਰ ਵੀ ਨਾਨਕ ਮਤੇ ਸਾਹਿਬ ਆਦਿਕ ਸਥਾਨਾਂ ਉਤੇ ਸਿੱਧਾਂ ਨੇ ਹਜ਼ੂਰ ਨਾਲ ਚਰਚਾ ਕੀਤੀ ਸੀ। ਸਿੱਧਾਂ ਨੇ ਪ੍ਰਸ਼ਨ ਕੀਤਾ ਕਿ ਆਪ ਜੀ ਕਿਸੇ ਪਾਸੇ ਜਾਣ ਤੋਂ ਬਿਨਾਂ ਹੀ ਫੁੱਲ ਫੱਲ ਆਦਿ ਛਕਾਉਣਾ ਕਰੋ। ਤਾਂ ਸਤਿਗੁਰੂ ਜੀ ਨੇ ਕਿਰਪਾ ਦ੍ਰਿਸ਼ਟੀ ਨਾਲ ਰੀਠੇ ਦੇ ਇੱਕ ਪਾਸੇ ਦੇ ਸਾਰੇ ਫਲ ਮਿੱਠੇ ਕਰ ਦਿੱਤੇ। ਭੰਗਰਨਾਥ ਅਦਿ ਸਾਰੇ ਫਲ ਖਾਣ ਲੱਗੇ ਜਦੋਂ ਦੂਜੇ ਪਾਸੇ ਦੇ ਫਲ ਕੌੜੇ ਵੇਖੇ ਤਾਂ ਗੁਰੂ ਸਾਹਿਬ ਜੀ ਨੇ ਕਿਹਾ, ਤੁਸੀਂ ਇਸ ਪਾਸੇ ਦੇ ਫਲ ਮਿੱਠੇ ਕਰੋ। ਤਾਂ ਸਿੱਧਾਂ ਨੇ ਬੜਾ ਜ਼ੋਰ ਲਾਇਆ ਪਰ ਸਿੱਧਾਂ ਦੀ ਤਰਫ਼ ਵਾਲਾ ਪਾਸਾ ਮਿੱਠਾ ਨਾ ਹੋਇਆ ਅਖ਼ੀਰ ਸਿੱਧ ਬੜੇ ਸ਼ਰਮਿੰਦੇ ਹੋਏ। ਹੁਣ ਤੱਕ ਉਹ ਰੀਠਾ ਸਾਹਿਬ ਦਾ ਬ੍ਰਿਛ ਮਿੱਠਾ ਹੈ। ਉਹ ਰੀਠਾ ਸਾਹਿਬ ਜੋ ਗੁਰੂ ਜੀ ਦਾ ਨਾਮ ਕੀਰਤਨ ਸੁਣ ਕੇ ਮਿੱਠਾ ਹੋਇਆ ਹੈ। ਉਹ ਸਾਨੂੰ ਵੀ ਸ਼ਰਮਿੰਦੇ ਕਰਦਾ ਹੈ ਕਿ ਤੁਸੀਂ ਕੀਰਤਨ ਭਜਨ ਸੁਣ ਕਰਕੇ ਮਿੱਠੇ ਮਨ ਵਾਲੇ ਵਿਸ਼ੇ ਕੁੜੱਤਣ ਤੋਂ ਰਹਿਤ ਨਹੀਂ ਹੋਏ ਹੋ।

ਪ੍ਰਮਾਣ : [ **ਜਨ ਨਾਨਕ ਗੁਰ ਕੇ ਲਾਲੇ ਗੋਲੇ ਲਗਿ ਸੰਗਤਿ ਕਰੂਆ ਮੀਠਾ ॥੪॥੯॥੨੩॥੬੧॥** ] (ਅੰਗ ੧੭੧)

ਗੁਰੂ ਸਾਹਿਬ ਜੀ ਅੱਗੇ ਸਿੱਧਾਂ ਨੇ ਪ੍ਰਸ਼ਨ ਕੀਤਾ ਕਿ ਹੇ ਗੁਰੂ ਜੀ ਸਚੀ ਦਰਗਾਹ ਮੇਂ ਕੌਣ ਬੁਲਾਏ ਗਏ ਹਨ ਇਸ ਸ਼ਬਦ ਦਾ ਉਚਾਰਨ ਕਰਕੇ ਉੱਤਰ ਦੇਂਦੇ ਹਨ। **ਉੱਤਰ** :

**ਸਬਦਿ ਰੰਗਾਏ; ਹੁਕਮਿ ਸਬਾਏ ॥ ਸਚੀ ਦਰਗਹ; ਮਹਲਿ ਬੁਲਾਏ ॥**

ਹੇ ਭਾਈ (ਹੁਕਮਿ ਸਬਾਏ) ਸਭ ਜੀਵ ਪ੍ਰਭੂ ਦੇ ਹੁਕਮ ਅੰਦਰ ਹੀ ਆਏ ਹੋਏ ਹਨ, (ਸਚੀ ਦਰਗਾਹ) ਜਿਨ੍ਹਾਂ ਨੇ ਸੰਗਤ ਰੂਪੀ ਸੱਚੀ ਦਰਗਾਹ ਵਿਚ ਗੁਰਾਂ ਦੇ ਸ਼ਬਦ ਦੁਆਰਾ ਆਪਣੇ ਮਨ ਰੰਗੇ ਹਨ। ਉਹ ਪਰਮੇਸ਼ਰ ਨੇ ਸੱਚਖੰਡ ਰੂਪ ਮਹਲ ਵਿਚ ਬੁਲਾਏ ਹਨ। **ਵਾ:** ਪਰਮੇਸ਼ਰ ਨੇ ਸਭ ਨੂੰ ਹੁਕਮ ਵਿਚ ਚਲਾਇਆ ਹੈ, ਜਿਨ੍ਹਾਂ ਦੇ ਮਨ ਸ਼ਬਦ ਵਿਚ ਰੰਗਾਏ ਹਨ, ਜੋ (ਦਰ) ਅੰਦਰ ਹੀ ਤੁਰੀਆ (ਗਹਿ) ਅਸਥਾਨ ਹੈ ਉਹ ਤੁਰੀਆ ਮਹਲ ਵਿਚ ਬੁਲਾ ਲਏ ਹਨ। ਫੇਰ ਉਹਨਾਂ ਮਹਾਤਮਾਂ ਦੀ ਸੱਚੀ ਹੀ ਸੰਗਤ ਹੈ। ਅਗੇ ਸਨਮੁਖ ਬ੍ਰਿਤੀ ਜੋੜ ਕਰਕੇ ਕਹਿੰਦੇ ਹਨ।

**ਸਚੇ ਦੀਨ ਦਇਆਲ ਮੇਰੇ ਸਾਹਿਬਾ; ਸਚੇ ਮਨੁ ਪਤੀਆਵਣਿਆ ॥੧॥**

ਹੇ ਤ੍ਰੈਈ ਕਾਲ ਅਬਾਧ ਸੱਚੇ, ਗ਼ਰੀਬਾਂ ਤੇ ਦਿਆਲੂ, ਮਾਇਆ ਬ੍ਰਿਤੀ ਦੁਆਰਾ ਸਾਹਿਬ ਪਰਮੇਸ਼ਰ, ਜੋ ਗੁਰਮੁਖ ਤੇਰੇ ਸੱਚੇ ਨਾਮ ਨੂੰ ਮਨ ਵਿਚ ਸ੍ਰਵਣ ਮੰਨਣ ਨਿਧਿਆਸਣ ਕਰਦੇ ਹਨ; ਉਹਨਾਂ ਦਾ ਮਨ ਆਪ ਜੀ ਪਰ ਪਤੀਜਦਾ ਹੈ, ਭਰੋਸਾ ਕਰਦਾ ਹੈ। **ਵਾ:** ਤੁਸੀਂ ਵੀ ਉਹਨਾਂ ਤੇ ਹੀ ਪਤੀਜਦੇ ਹੋ।

**ਹਉ ਵਾਰੀ ਜੀਉ ਵਾਰੀ; ਸਬਦਿ ਸੁਹਾਵਣਿਆ ॥**

ਜਿਨ੍ਹਾਂ ਨੇ ਹਉਮੈਂ ਵਾਰੀ ਹੈ ਵਰਜੀ ਹੈ। ਭਾਵ ਰੋਕੀ ਹੈ ਅਤੇ (ਜੀਉ) ਜ਼ਿੰਦਗੀ ਵਾਰੀ ਹੈ, ਕੁਰਬਾਨ ਕੀਤੀ ਹੈ ਤੇ ਸ਼ਬਦ ਕਰਕੇ ਸੋਭਨੀਕ ਹੋਏ ਹਨ। ਉਹਨਾਂ ਤੋਂ ਅਸੀਂ ਵਾਰਨੇ ਜਾਂਦੇ ਹਾਂ।

**ਦੂਸਰਾ ਅਰਥ:** (ਹਉ) ਅਸੀਂ ਵਾਰਨੇ ਜਾਂਦੇ ਹਾਂ, ਜਿਨ੍ਹਾਂ ਨੇ ਗੁਰਾਂ ਦੇ ਚਰਨਾਂ ਤੋਂ (ਜੀਉ) ਜ਼ਿੰਦਗੀ ਵਾਰੀ ਹੈ ਤੇ ਸ਼ਬਦ ਦੀ ਕਮਾਈ ਕਰਕੇ ਸੋਭਨੀਕ ਹੋਏ ਹਨ। ਅਸੀਂ ਉਹਨਾਂ ਤੋਂ ਵਾਰਨੇ ਫੇਰਨੇ ਜਾਂਦੇ ਹਾਂ।

**ਅੰਮ੍ਰਿਤ ਨਾਮੁ ਸਦਾ ਸੁਖਦਾਤਾ; ਗੁਰਮਤੀ ਮੰਨਿ ਵਸਾਵਣਿਆ ॥੧॥ ਰਹਾਉ ॥**

ਨਾਮ ਅੰਮ੍ਰਿਤ ਸਦਾ ਹੀ ਸੁਖਾਂ ਦਾ ਦਾਤਾ ਹੈ ਜੋ ਗੁਰਾਂ ਦੀ (ਮਤੀ) ਸਿਖਿਆ ਨੂੰ ਧਾਰਨ ਕਰਦੇ ਹਨ, ਉਹਨਾਂ ਨੂੰ ਮੰਨਣ ਪ੍ਰਾਪਤ ਹੁੰਦਾ ਹੈ, ਫੇਰ ਉਹਨਾਂ ਨੂੰ (ਵਸਾਵਣਿਆ) ਨਿਧਿਆਸਣ ਪ੍ਰਾਪਤ ਹੁੰਦਾ ਹੈ। ਫੇਰ ਅੰਮ੍ਰਿਤ ਨਾਮ ਜੋ ਸੁਖਾਂ ਦਾ ਦਾਤਾ ਹੈ ਪ੍ਰਾਪਤ ਹੋ ਜਾਂਦਾ ਹੈ। **ਪ੍ਰਸ਼ਨ** : ਸਿੱਖਾਂ ਨੇ ਕਿਹਾ ਤੁਸੀਂ ਕਿਸ ਸੰਪਰਦਾ = ਟਕਸਾਲ ਵਿਚੋਂ ਕਹਾਉਂਦੇ ਹੋ? **ਉੱਤਰ** :

**ਨਾ ਕੋ ਮੇਰਾ; ਹਉ ਕਿਸੁ ਕੇਰਾ ॥**

ਹੇ ਭਾਈ ਨਾ ਹੀ ਕੋਈ ਸੰਸਾਰ ਵਿਚ ਸਾਡਾ ਹੈ ਅਤੇ ਨਾ ਹੀ ਅਸੀਂ ਕਿਸੇ ਦੇ ਹਾਂ।

**ਸਾਚਾ ਠਾਕੁਰੁ; ਤ੍ਰਿਭਵਣਿ ਮੇਰਾ ॥**

ਕੇਵਲ ਸਾਡਾ ਤਾਂ ਤਿੰਨਾਂ ਭਵਨਾਂ ਵਿਚ ਸੱਚਾ ਸੁਆਮੀ ਹੀ ਹੈ।

ਪ੍ਰਮਾਣ : [**ਪਾਂਇ ਗਹੇ ਜਬ ਤੇ ਤੁਮਰੇ ਤਬ ਤੇ ਕੋਊ ਆਂਖ ਤਰੇ ਨਹੀ ਆਨਯੋ**] (ਸ੍ਰੀ ਚੌਪਈ ਸਾਹਿਬ)

ਹੋਰ ਸੰਬੰਧੀ ਤਾਂ ਐਸੇ ਹਨ :

ਪ੍ਰਮਾਣ : [**ਜਬ ਹੀ ਨਿਰਧਨ ਦੇਖਿਓ ਨਰ ਕਉ ਸੰਗੁ ਛਾਡਿ ਸਭ ਭਾਗੇ ॥੧॥**] (ਅੰਗ ੬੩੩)

**ਹਉਮੈਂ ਕਰਿ ਕਰਿ ਜਾਇ ਘਣੇਰੀ; ਕਰਿ ਅਵਗਣ ਪਛੋਤਾਵਣਿਆ ॥੨॥**

(ਹਉਮੈ) ਮਾਤਾ ਪਿਤਾ ਸੰਬੰਧੀਆਂ ਦੀ, ਕੁਲ ਦੀ, ਸੰਪਰਦਾ ਦੀ, ਮੁਰਸ਼ਦ ਦੀ ਹਉਮੈਂ ਕਰਕੇ ਘਣੀ

ਸ੍ਰਿਸ਼ਟੀ ਚਲੀ ਜਹਾ ਰਹੀ ਹੈ। ਔਗੁਣਾਂ ਨੂੰ ਕਰਕੇ ਮਗਰੋਂ ਅੰਤ ਨੂੰ ਪਛਤਾਉਂਦੇ ਹਨ।

ਪ੍ਰਮਾਣ : **[ਲੋਕੁ ਅਵਗਣਾ ਕੀ ਬੰਨੈ੍ ਗੰਠੜੀ ਗੁਣ ਨ ਵਿਹਾਝੈ ਕੋਇ ॥**
**ਗੁਣ ਕਾ ਗਾਹਕੁ ਨਾਨਕਾ ਵਿਰਲਾ ਕੋਈ ਹੋਇ ॥**] (ਅੰਗ ੧੦੯੨)

**ਹੁਕਮੁ ਪਛਾਣੈ; ਸੁ ਹਰਿ ਗੁਣ ਵਖਾਣੈ ॥**

ਜੋ ਪੁਰਸ਼ ਪਰਮੇਸ਼ਰ ਦੇ ਹੁਕਮ ਦੀ ਪਛਾਣ ਕਰਦੇ ਹਨ ਉਹ ਹੀ ਹਰੀ ਦੇ ਗੁਣਾਂ ਨੂੰ ਕਥਨ ਕਰਦੇ ਹਨ। ਉਹ ਹੁਕਮ ਕਿਹੜਾ ਹੈ।

ਪ੍ਰਮਾਣ : **[ਏਕੋ ਨਾਮੁ ਹੁਕਮੁ ਹੈ ਨਾਨਕ ਸਤਿਗੁਰਿ ਦੀਆ ਬੁਝਾਇ ਜੀਉ ॥੫॥**] (ਅੰਗ ੭੨)

**ਗੁਰ ਕੈ ਸਬਦਿ; ਨਾਮਿ ਨੀਸਾਣੈ ॥**

ਗੁਰਾਂ ਦੇ ਉਪਦੇਸ਼ ਦੁਆਰਾ ਹਿਰਦੇ ਰੂਪੀ ਕਾਗਜ਼ ਪਰ ਜੋ ਚਿੱਤ ਨੂੰ ਲਿਖਾਰੀ ਬਣਾ ਕੇ ਪ੍ਰੇਮ ਦੀ ਕਲਮ ਲੈ ਕੇ ਨਾਮ ਦੇ (ਨੀਸਾਣੈ) ਲੇਖ ਨੂੰ ਲਿਖੇਗਾ ਫਿਰ ਉਹਨਾਂ ਅੰਦਰ ਨਾਮੀ ਪਰਮੇਸ਼ਰ (ਨੀਸਾਣੈ) ਪ੍ਰਗਟ ਹੋ ਜਾਏਗਾ। ਇਸ ਕਰਕੇ ਨਾਮ ਦੇ ਲੇਖ ਨੂੰ ਲਿਖਣਾ ਕਰੇ।

**ਸਭਨਾ ਕਾ ਦਰਿ ਲੇਖਾ ਸਚੈ; ਛੂਟਸਿ ਨਾਮਿ ਸੁਹਾਵਣਿਆ ॥੩॥**

ਪੂਰਬਲੇ ਕਰਮਾਂ ਦੀ ਕਰਨੀ ਅਨੁਸਾਰ ਸਭਨਾਂ ਜੀਵਾਂ ਦਾ ਲੇਖਾ ਸੱਚੇ ਦੀ ਦਰਗਾਹ ਵਿਚ ਹੋਵੇਗਾ। **ਪ੍ਰਸ਼ਨ**ः ਫੇਰ ਛੁਟਕਾਰਾ ਕੌਣ ਪਾਵੇਗਾ? **ਉੱਤਰ**ः ਜਿਨ੍ਹਾਂ ਦੇ ਚਿੱਤ ਨਾਮ ਕਰਕੇ ਸੋਭਨੀਕ ਹਨ ਉਹ ਛੁੱਟ ਜਾਣਗੇ।

**ਮਨਮੁਖੁ ਭੂਲਾ; ਠਉਰੁ ਨ ਪਾਏ ॥**

ਮਨਮੁਖਾਂ ਦਾ ਮਨ ਕਾਮ ਕ੍ਰੋਧ ਕਰਕੇ ਧਾਉਂਦਾ ਹੀ ਰਹਿੰਦਾ ਹੈ; ਕਿਤੇ ਵੀ ਇਕਾਗਰਤਾ ਰੂਪ ਠਹਿਰਨ ਨੂੰ ਥਾਂ ਨਹੀਂ ਪਾਉਂਦਾ ਹੈ। **ਵਾ**ः ਮਨਮੁਖ ਪੁਰਸ਼ ਜੂਨਾਂ ਵਿਚ ਭੁਲਿਆ ਹੀ ਫਿਰਦਾ ਹੈ ਕਿਤੇ ਵੀ ਸੰਗਤ ਵਿਚ ਸੱਚਖੰਡ ਵਿਚ ਠਹਿਰਨ ਲਈ ਥਾਂ ਨਹੀਂ ਪਾਉਂਦਾ ਹੈ।

**ਜਮ ਦਰਿ ਬਧਾ; ਚੋਟਾ ਖਾਏ ॥**

ਇਥੇ ਵੀ ਕਾਮ ਕ੍ਰੋਧ ਦੀਆਂ ਚੋਟਾਂ, ਤਰਕਾਂ ਰੂਪੀ ਚੋਟਾਂ ਖਾਂਦਾ ਹੈ। ਤੇ ਪ੍ਰਲੋਕ ਵਿਚ ਵੀ ਜਮਾਂ ਦਾ ਬੰਨ੍ਹਿਆਂ ਹੋਇਆ ਚੋਟਾਂ ਖਾਂਦਾ ਹੈ।

**ਬਿਨੁ ਨਾਵੈ ਕੋ ਸੰਗਿ ਨ ਸਾਥੀ; ਮੁਕਤੇ ਨਾਮੁ ਧਿਆਵਣਿਆ ॥੪॥**

ਬਿਨਾਂ ਪਰਮੇਸ਼ਰ ਦੇ ਨਾਮ ਤੋਂ ਕੋਈ ਵੀ ਇਥੇ ਸੰਗੀ ਨਹੀਂ ਹੈ ਅਤੇ ਪ੍ਰਲੋਕ ਵਿਚ ਵੀ ਕੋਈ ਸਾਥੀ ਨਹੀਂ ਹੈ। **ਵਾ**ः ਬਿਨਾਂ ਨਾਮ ਤੋਂ ਸੰਗੀ ਹੋ ਕਿ ਸਹਾਇਤਾ ਕਰਨ ਵਾਲਾ ਕੋਈ ਵੀ ਸਾਥੀ ਨਹੀਂ ਹੈ ਜੋ ਨਾਮ ਨੂੰ ਧਿਆਉਂਦੇ ਹਨ, ਉਹ ਮੁਕਤ ਹੋ ਗਏ ਹਨ।

**ਸਾਕਤ ਕੂੜੇ; ਸਚੁ ਨ ਭਾਵੈ ॥**

ਸ਼ਕਤੀ ਦੇ ਉਪਾਸ਼ਕ, ਸ਼ਕਤੀ=ਮਾਇਆ ਦੇ ਉਪਾਸ਼ਕ ਜੋ ਕਠੋਰ ਚਿੱਤ ਵਾਲੇ ਸਾਕਤ ਹਨ ਉਹ ਝੂਠੇ ਪਦਾਰਥਾਂ ਵਿਚ ਲੱਗੇ ਹੋਏ ਹਨ, ਉਹਨਾਂ ਨੂੰ ਸੱਚਾ ਭਾਉ ਭਗਤੀ ਦਾ ਕਰਤਬ ਭਾਉਂਦਾ ਹੀ ਨਹੀਂ ਹੈ।

**ਦੁਬਿਧਾ ਬਾਧਾ; ਆਵੈ ਜਾਵੈ ॥**

ਇਹ ਜੀਵ ਦੁਚਿਤੇ ਪੁਣੇ ਵਿਚ ਦੁਬਿਧਾ ਵਿਚ ਬੰਨਿਆ ਹੋਇਆ ਹੈ, ਜੰਮ ਕਰਕੇ ਆਉਂਦਾ ਹੈ ਮਰ ਕਰਕੇ ਜਾਂਦਾ ਰਹਿੰਦਾ ਹੈ।

ਪ੍ਰਮਾਣ : [**ਮਾਇਆ ਬਿਖੁ ਭੁਇਅੰਗਮ ਨਾਲੇ ॥ ਇਨਿ ਦੁਬਿਧਾ ਘਰ ਬਹੁਤੇ ਗਾਲੇ ॥**] (ਅੰਗ ੧੦੨੯)

**ਲਿਖਿਆ ਲੇਖੁ ਨ ਮੇਟੈ ਕੋਈ; ਗੁਰਮੁਖਿ ਮੁਕਤਿ ਕਰਾਵਣਿਆ ॥੫॥**

ਜੋ ਪਰਮੇਸ਼ਰ ਨੇ ਕਰਮ ਅਨੁਸਾਰ ਲੇਖ ਲਿਖਿਆ ਹੈ ਉਸ ਲੇਖ ਨੂੰ ਕੋਈ ਵੀ ਗੁਰਾਂ ਬਿਨਾਂ ਮੇਟ ਨਹੀਂ ਸਕਦਾ ਹੈ

ਪ੍ਰਮਾਣ : [**ਅਵਸਮੇਵ ਭੁੱਗਤਿਅੰ ਕ੍ਰਿਤਾ ਕ੍ਰਿਤ ਕ੍ਰਿਤੰ ਸੁਭਾਸੁਭੰ ਅੱਭੁਗਤਿਆਂ ਨਾ ਖੀਯਤੇ ॥**] (ਸੁਰਤੀ ਪ੍ਰਮਾਣ)
ਜੋ ਗੁਰਾਂ ਦੁਆਰਾ ਅਧਿਕਾਰੀ ਬਣੇ ਹਨ।

ਪ੍ਰਮਾਣ : [**ਗੁਰਮੁਖਿ ਰੋਮਿ ਰੋਮਿ ਹਰਿ ਧਿਆਵੈ ॥ ਨਾਨਕ ਗੁਰਮੁਖਿ ਸਾਚਿ ਸਮਾਵੈ ॥੨੭॥**] (ਅੰਗ ੯੪੧)
ਐਸੇ ਗੁਰਮੁਖਾਂ ਨੂੰ ਗੁਰਾਂ ਨੇ ਮੁਕਤ ਕਰ ਦਿਤਾ ਹੈ। ਉਹ ਹੋਰ ਜੀਵਾਂ ਨੂੰ ਵੀ ਮੁਕਤ ਕਰਦੇ ਹਨ ॥ ਅੱਗੇ ਰੂਪਕ ਅਲੰਕਾਰ ਦੁਆਰਾ ਕਥਨ ਕਰਦੇ ਹਨ :

**ਪੇਈਅੜੈ; ਪਿਰੁ ਜਾਤੋ ਨਾਹੀ ॥**

ਜਿਸ ਇਸਤਰੀ ਨੇ ਪੇਕੇ ਘਰ ਵਿਚ ਪਤੀ ਨੂੰ ਜਾਣਿਆਂ ਹੀ ਨਹੀਂ ਹੈ।

**ਝੂਠਿ ਵਿਛੁੰਨੀ; ਰੋਵੈ ਧਾਹੀ ॥**

ਉਹ ਝੂਠ ਬੋਲਦੀ ਹੈ, ਝੂਠੇ ਪੁਰਸ਼ਾਂ ਨਾਲ ਪ੍ਰੇਮ ਕਰਦੀ ਹੈ, ਇਸ ਕਰਕੇ ਵਿਛੜੀ ਹੋਈ ਧਾਹਾਂ ਮਾਰਕੇ ਰੋਂਦੀ ਹੈ।

**ਅਵਗਣਿ ਮੁਠੀ, ਮਹਲੁ ਨ ਪਾਏ; ਅਵਗਣ ਗੁਣਿ ਬਖਸਾਵਣਿਆ ॥੬॥**

ਉਹ ਇਸਤਰੀ ਔਗੁਣਾਂ ਕਰਕੇ ਲੁੱਟੀ ਗਈ ਹੈ, ਇਸ ਕਰਕੇ ਪਤੀ ਦੇ ਟਿਕਾਣੇ ਨੂੰ ਪ੍ਰਾਪਤ ਨਹੀਂ ਕਰ ਸਕਦੀ ਹੈ। ਜੇ ਉਸ ਵਿਚ ਗੁਣ ਹੋਣ ਤਾਂ ਹੀ ਪਤੀ ਪਾਸੋਂ ਔਗੁਣਾਂ ਨੂੰ ਬਖ਼ਸ਼ਾ ਸਕਦੀ ਹੈ।

ਦੂਸਰਾ ਅਰਥ : **ਪੇਈਅੜੈ ਪਿਰੁ ਜਾਤੋ ਨਾਹੀ ॥**
ਜਿਸ ਜਗਿਆਸੂ ਰੂਪੀ ਇਸਤਰੀ ਨੇ ਇਸ ਲੋਕ ਰੂਪੀ ਪੇਕੇ ਘਰ ਵਿਚ ਪਤੀ ਪਰਮੇਸ਼ਰ ਦੀ ਖੋਜ ਕਰਕੇ ਜਾਣਿਆ ਹੀ ਨਹੀਂ ਹੈ ਉਹ ਤਾਂ (ਝੂਠਿ)

ਪ੍ਰਮਾਣ : [**ਕੋਈ ਹੰਨੇ ਦੀ ਕੋਈ ਬੰਨੇ ਦੀ ਕੋਈ ਪਹਾੜਾਂ ਵਾਲੀ ਰੰਨੇ ਦੀ।**] (ਲੌਕਿਕ ਪ੍ਰਮਾਣ)
ਉਹ ਤਾਂ ਝੂਠਿਆਂ ਦੀਆਂ ਉਪਾਸ਼ਨਾ ਵਿਚ ਲਗ ਕਰਕੇ, ਵਿਛੁੜੀ ਹੋਈ ਧਾਹਾਂ ਮਾਰ ਕਰਕੇ, ਜੂਨਾਂ ਵਿਚ ਰੋਂਦੀ ਹੈ।

ਪ੍ਰਮਾਣ : [**ਖਸਮੁ ਛੋਡਿ ਦੂਜੈ ਲਗੇ ਡੁਬੇ ਸੇ ਵਣਜਾਰਿਆ ॥**] (ਅੰਗ ੪੭੦)
ਜਗਿਆਸੂ ਰੂਪੀ ਇਸਤਰੀ ਕਾਮ ਕਰੋਧ ਔਗੁਣਾਂ ਕਰਕੇ ਲੁਟੀ ਹੋਈ, ਸਰੂਪ ਰੂਪੀ, ਸੱਚਖੰਡ ਰੂਪੀ, ਮਹਿਲ ਨੂੰ ਨਹੀਂ ਪਾ ਸਕਦੀ ॥

ਪ੍ਰਮਾਣ : [**ਜੇਤਾ ਸਮੁੰਦੁ ਸਾਗਰੁ ਨੀਰਿ ਭਰਿਆ ਤੇਤੇ ਅਉਗਣ ਹਮਾਰੇ ॥**] (ਅੰਗ ੧੫੬)
ਸਤਿ ਸੰਤੋਖ ਗੁਣਾਂ ਨੂੰ ਧਾਰ ਕਰਕੇ ਹੀ ਵਸਤੂ ਸਾਰੇ ਔਗੁਣ ਬਖ਼ਸ਼ਾਏ ਜਾਂਦੇ ਹਨ।

ਪ੍ਰਮਾਣ : [**ਨਾਨਕ ਅਉਗੁਣ ਜੇਤੜੇ ਤੇਤੇ ਗਲੀ ਜੰਜੀਰ ॥ ਜੇ ਗੁਣ ਹੋਨਿ ਤ ਕਟੀਅਨਿ ਸੇ ਭਾਈ ਸੇ ਵੀਰ ॥**]
(ਅੰਗ ੧੫੬)

ਵਸਤੂ ਵਿਚਾਰ ਕਰਕੇ ਕਾਮ ਕਟਿਆ ਜਾਂਦਾ ਹੈ, ਸ਼ਾਂਤੀ ਕਰਕੇ ਕਰੋਧ ਕਟਿਆ ਜਾਂਦਾ ਹੈ।

ਤੀਸਰਾ ਅਰਥ : **ਪੇਈਅੜੈ ਪਿਰੁ ਜਾਤੋ ਨਾਹੀ ॥**
ਜਿਸ ਅਭਾਸ ਬ੍ਰਿਤੀ ਰੂਪੀ ਇਸਤਰੀ ਨੇ ਸੰਸਾਰਾਕਾਰ ਰੂਪੀ ਪੇਕੇ ਘਰ ਵਿਚ, ਸਾਥੀ ਚੇਤਨ ਰੂਪੀ ਪਤੀ ਨੂੰ ਨਹੀਂ ਜਾਣਿਆ ਹੈ, ਉਹ ਬ੍ਰਿਤੀ, ਝੂਠਾ ਜੋ ਗਿਆਨ ਦਾ ਸੁਭਾ ਹੈ, ਉਸ ਵਿਚ ਲਗ ਕਰਕੇ ਵਿਛੁੜੀ

ਹੋਈ ਸਾਖੀ ਚੇਤਨ ਤੋਂ, ਵਿਰਲਾਪ ਕਰਕੇ ਰੋਂਦੀ ਹੈ। ਉਹ ਅਭਾਸ ਬ੍ਰਿਤੀ ਰੂਪੀ ਇਸਤਰੀ ਵਿਸ਼ਿਆਂ ਦੀ ਲੁੱਟੀ ਹੋਣ ਕਰਕੇ, ਤੁਰੀਆ ਪਦ ਰੂਪੀ ਮਹਲ ਨੂੰ ਨਹੀਂ ਪਾ ਸਕਦੀ ਹੈ। ਸ੍ਰੇਸਟ ਗੁਣਾਂ ਕਰਕੇ ਹੀ ਔਗੁਣ ਪਰਮੇਸ਼ਰ ਪਾਸੋਂ ਬਖ਼ਸ਼ਾਏ ਜਾਂਦੇ ਹਨ।

**ਪੇਈਅੜੈ; ਜਿਨਿ ਜਾਤਾ ਪਿਆਰਾ ॥**

ਜਿਸ ਜਗਿਆਸੂ ਰੂਪੀ ਇਸਤਰੀ ਨੇ ਸੰਸਾਰ ਰੂਪੀ ਪੇਕੇ ਘਰ ਵਿਚ ਪਿਆਰੇ ਪਰਮੇਸ਼ਰ ਨੂੰ ਜਾਣਿਆ ਹੈ। ਇਸ ਤਰਾਂ ਵਿਆਪਕ ਜਿਸਨੇ ਜਾਣਿਆ ਹੈ :

ਪ੍ਰਮਾਣ : **[ਈਹਾ ਹਰਿ ਜਸੁ ਤੇਰਾ ਭਣੀਐ ॥ ਆਪੇ ਲੇਖ ਅਲੇਖੈ ਆਪੇ ਤੁਮ ਸਿਉ ਨਾਹੀ ਕਿਛੁ ਝਗੜਾ ॥੩॥]**

(ਅੰਗ ੧੦੮੧)

**ਗੁਰਮੁਖਿ ਬੂਝੈ; ਤਤੁ ਬੀਚਾਰਾ ॥**

ਉਹ ਗੁਰਮੁਖ ਗੁਰਾਂ ਤੋਂ ਪੁੱਛਦੇ ਹਨ। ਫੇਰ ਉਹਨਾਂ ਨੂੰ ਤੱਤ ਸਰੂਪ ਦੇ ਵਿਚਾਰ ਦੀ (ਬੂਝੈ) ਸਮਝ ਪੈਂਦੀ ਹੈ। ਭਾਵ ਉਹ ਗੁਰਮੁਖ ਤੱਤ ਮਿਥਿਆ ਦੀ ਵਿਚਾਰ ਨੂੰ (ਬੂਝੈ) ਸਮਝਦੇ ਹਨ ॥

**ਆਵਣੁ ਜਾਣਾ ਠਾਕਿ ਰਹਾਏ; ਸਚੈ ਨਾਮਿ ਸਮਾਵਣਿਆ ॥੭॥**

ਉਹਨਾਂ ਗੁਰਮੁਖਾਂ ਦਾ ਜੰਮ ਕਰਕੇ ਆਉਣਾਂ ਵੀ ਠਾਕਿਆ ਗਿਆ, ਰੁਕ ਗਿਆ ਹੈ ਤੇ ਮਰ ਕਰਕੇ ਆਉਣਾ ਜਾਣਾ ਵੀ ਰਹਿ ਗਿਆ ਹੈ। ਉਹਨਾਂ ਦਾ ਆਣਾ ਜਾਣਾ ਵੀ ਨਵਿਰਤ ਹੋ ਗਿਆ ਹੈ ਤੇ ਇੰਦਰੇ ਵੀ ਵਿਸ਼ਿਆਂ ਵਲੋਂ ਠਾਕੇ ਗਏ ਤੇ ਮਨ ਵੀ ਵਾਸ਼ਨਾ ਵਲੋਂ ਰਹਿ ਕਰਕੇ ਇਸਥਿਤ ਹੋ ਗਿਆ ਹੈ। ਉਹਨਾਂ ਦਾ ਮਨ ਸੱਚੇ ਨਾਮ ਵਿਚ ਸਮਾ ਗਿਆ ਹੈ, ਤਤੱਬੇਤੇ ਦੇ ਪ੍ਰਾਣ ਕਿਸੇ ਲੋਕ ਨੂੰ ਗਮਨ ਨਹੀਂ ਕਰਦੇ ਹਨ।

**ਗੁਰਮੁਖਿ ਬੂਝੈ; ਅਕਥੁ ਕਹਾਵੈ ॥**

ਜੋ ਗੁਰਮੁਖ ਗੁਰਾਂ ਦੁਆਰਾ (ਬੂਝੈ) ਪੁੱਛਦਾ ਹੈ। ਗੁਰੂ ਜੀ ਉਸ ਪਾਸੋਂ ਅਕੱਥ ਸਰੂਪ ਨੂੰ ਕਹਾ ਦਿੰਦੇ ਹਨ।

ਪ੍ਰਮਾਣ : **[ਸੋ ਪ੍ਰਭੁ ਦੂਰਿ ਨਾਹੀ ਪ੍ਰਭੁ ਤੂੰ ਹੈ ॥ ਸਭੁ ਜਗੁ ਦੇਖਿਆ ਮਾਇਆ ਛਾਇਆ ॥]** (ਅੰਗ ੩੫੪)

ਐਸੇ ਕਹਾ ਦਿੰਦੇ ਹਨ।

**ਸਚੇ ਠਾਕੁਰ; ਸਾਚੋ ਭਾਵੈ ॥**

ਉਹ ਜੋ ਗੁਰਮੁਖ ਸੱਚੇ ਨਾਮ ਦਾ ਸ਼੍ਰਵਣ ਮੰਨਣ ਨਿਧਿਆਸਣ ਕਰਦੇ ਹਨ ਤੇ (ਭਾਵੈ) ਭਾਵਨਾ ਕਰਦੇ ਹਨ। ਉਹੀ ਸੱਚੇ ਸੁਆਮੀ ਨੂੰ ਭਾਉਂਦੇ ਹਨ ॥

**ਨਾਨਕ ਸਚੁ ਕਹੈ ਬੇਨੰਤੀ; ਸਚੁ ਮਿਲੈ ਗੁਣ ਗਾਵਣਿਆ ॥੮॥੧॥**

ਧੰਨ ਸ੍ਰੀ ਗੁਰੂ ਨਾਨਕ ਦੇਵ ਜੀ ਫ਼ੁਰਮਾਉਂਦੇ ਹਨ ਕਿ ਹੇ ਸਿੱਧੋ ਅਸੀਂ ਤਾਂ ਸਚੇ ਪਰਮੇਸ਼ਰ ਅਗੇ ਬੇਨਤੀ ਕਰਦੇ ਹਾਂ ਕਿਉਂਕਿ

ਪ੍ਰਮਾਣ : **[ਜਿਸੁ ਨਾਲਿ ਜੋਰੁ ਨ ਚਲਈ ਖਲੇ ਕੀਚੈ ਅਰਦਾਸਿ ॥ ਨਾਨਕ ਗੁਰਮੁਖਿ ਨਾਮੁ ਮਨਿ ਵਸੈ ਤਾ ਸੁਣਿ ਕਰੇ ਸਾਬਾਸਿ ॥]** (ਅੰਗ ੯੬੪)

ਹੇ ਪਰਮੇਸ਼ਰ ਆਪਦਾ ਸੱਚਾ ਨਾਮ ਮਿਲੇ, ਤਾਂ ਗੁਣਾਂ ਨੂੰ ਗਾਉਣਾਂ ਕਰੀਏ। **ਵਾ** : ਗੁਰੂ ਜੀ ਬੇਨਤੀ ਪੂਰਬਕ ਕਹਿੰਦੇ ਹਨ, ਕਿ ਜੋ ਸਚੇ ਦੇ ਗੁਣਾਂ ਨੂੰ ਗਾਉਂਦੇ ਹਨ, ਉਹ ਗੁਰਮੁਖ ਸੱਚੇ ਪਰਮੇਸ਼ਰ ਨਾਲ ਅਭੇਦ ਹੋ ਜਾਣਗੇ।

ਪ੍ਰਮਾਣ : **[ਕਲਜੁਗ ਮਹਿ ਕੀਰਤਨੁ ਪਰਧਾਨਾ ॥ ਗੁਰਮੁਖਿ ਜਪੀਐ ਲਾਇ ਧਿਆਨਾ ॥]** (ਅੰਗ ੧੦੭੫)

## ਮਾਝ ਮਹਲਾ ੩ ਘਰੁ ੧ ॥

ਕਰਮੁ ਹੋਵੈ ਸਤਿਗੁਰੂ ਮਿਲਾਏ ॥ ਸੇਵਾ ਸੁਰਤਿ ਸਬਦਿ ਚਿਤੁ ਲਾਏ ॥ ਹਉਮੈ ਮਾਰਿ ਸਦਾ ਸੁਖੁ ਪਾਇਆ ਮਾਇਆ ਮੋਹੁ ਚੁਕਾਵਣਿਆ ॥੧॥ ਹਉ ਵਾਰੀ ਜੀਉ ਵਾਰੀ ਸਤਿਗੁਰ ਕੈ ਬਲਿਹਾਰਣਿਆ ॥ ਗੁਰਮਤੀ ਪਰਗਾਸੁ ਹੋਆ ਜੀ ਅਨਦਿਨੁ ਹਰਿ ਗੁਣ ਗਾਵਣਿਆ ॥੧॥ ਰਹਾਉ ॥ ਤਨੁ ਮਨੁ ਖੋਜੇ ਤਾ ਨਾਉ ਪਾਏ ॥ ਧਾਵਤੁ ਰਾਖੈ ਠਾਕਿ ਰਹਾਏ ॥ ਗੁਰ ਕੀ ਬਾਣੀ ਅਨਦਿਨੁ ਗਾਵੈ ਸਹਜੇ ਭਗਤਿ ਕਰਾਵਣਿਆ ॥੨॥ ਇਸੁ ਕਾਇਆ ਅੰਦਰਿ ਵਸਤੁ ਅਸੰਖਾ ॥ ਗੁਰਮੁਖਿ ਸਾਚੁ ਮਿਲੈ ਤਾ ਵੇਖਾ ॥ ਨਉ ਦਰਵਾਜੇ ਦਸਵੈ ਮੁਕਤਾ ਅਨਹਦ ਸਬਦੁ ਵਜਾਵਣਿਆ ॥੩॥ ਸਚਾ ਸਾਹਿਬੁ ਸਚੀ ਨਾਈ ॥ ਗੁਰ ਪਰਸਾਦੀ ਮੰਨਿ ਵਸਾਈ ॥ ਅਨਦਿਨੁ ਸਦਾ ਰਹੈ ਰੰਗਿ ਰਾਤਾ ਦਰਿ ਸਚੈ ਸੋਝੀ ਪਾਵਣਿਆ ॥੪॥ ਪਾਪ ਪੁੰਨ ਕੀ ਸਾਰ ਨ ਜਾਣੀ ॥ ਦੂਜੈ ਲਾਗੀ ਭਰਮਿ ਭੁਲਾਣੀ ॥ ਅਗਿਆਨੀ ਅੰਧਾ ਮਗੁ ਨ ਜਾਣੈ ਫਿਰਿ ਫਿਰਿ ਆਵਣ ਜਾਵਣਿਆ ॥੫॥ ਗੁਰ ਸੇਵਾ ਤੇ ਸਦਾ ਸੁਖੁ ਪਾਇਆ ॥ ਹਉਮੈ ਮੇਰਾ ਠਾਕਿ ਰਹਾਇਆ ॥ ਗੁਰ ਸਾਖੀ ਮਿਟਿਆ ਅੰਧਿਆਰਾ ਬਜਰ ਕਪਾਟ ਖੁਲਾਵਣਿਆ ॥੬॥ ਹਉਮੈ ਮਾਰਿ ਮੰਨਿ ਵਸਾਇਆ ॥ ਗੁਰ ਚਰਣੀ ਸਦਾ ਚਿਤੁ ਲਾਇਆ ॥ ਗੁਰ ਕਿਰਪਾ ਤੇ ਮਨੁ ਤਨੁ ਨਿਰਮਲੁ ਨਿਰਮਲ ਨਾਮੁ ਧਿਆਵਣਿਆ ॥੭॥ ਜੀਵਣੁ ਮਰਣਾ ਸਭੁ ਤੁਧੈ ਤਾਈ ॥ ਜਿਸੁ ਬਖਸੇ ਤਿਸੁ ਦੇ ਵਡਿਆਈ ॥ ਨਾਨਕ ਨਾਮੁ ਧਿਆਇ ਸਦਾ ਤੂੰ ਜੰਮਣੁ ਮਰਣੁ ਸਵਾਰਣਿਆ ॥੮॥੧॥੨॥

*(ਅੰਗ ੧੦੯-੧੧੦)*

### ਮਾਝ ਮਹਲਾ ੩ ਘਰੁ ੧ ॥

**ਉਥਾਨਕਾ :** ਸਤਿਗੁਰੂ ਸ੍ਰੀ ਗੁਰੂ ਅਮਰਦਾਸ ਜੀ ਗੋਇੰਦਵਾਲ ਸਾਹਿਬ ਵਿਚ ਨਿਵਾਸ ਕਰ ਰਹੇ ਹਨ। ਸਮੂਹ ਸੰਗਤਾਂ ਚਕੋਰਾਂ ਵੱਤ ਗੁਰੂ ਜੀ ਵੱਲ ਤੱਕ ਰਹੀਆਂ ਹਨ। ਗੁਰੂ ਜੀ ਭਗਤੀ ਰੂਪੀ ਚਾਂਦਨੀ ਦਾ ਸਿੱਖਾਂ ਦੇ ਹਿਰਦਿਆਂ ਰੂਪੀ ਅਕਾਸ਼ ਵਿਚ ਪ੍ਰਕਾਸ਼ ਕਰ ਰਹੇ ਹਨ। ਸ਼ੁਭ ਗੁਣਾਂ ਰੂਪੀ ਤਾਰੇ ਟਹਿਕ ਰਹੇ ਹਨ। ਗੁਰੂ ਜੀ ਪੂਰਨਮਾਸ਼ੀ ਦੇ ਚੰਦਰਮਾ ਹਨ।

**ਪ੍ਰਮਾਣ :** [**ਪੂਨਿਉ ਪੂਰਾ ਚੰਦ ਅਕਾਸ ॥ ਪਸਰਹਿ ਕਲਾ ਸਹਜ ਪਰਗਾਸ ॥**] (ਅੰਗ ੩੪੪)
ਅਗਿਆਨ ਰੂਪੀ ਸੂਰਜ ਦੀਆਂ ਰਾਗ ਦਵੈਤ ਰੂਪੀ ਕਿਰਨਾਂ ਕਰਕੇ, ਜੋ ਤ੍ਰਿਸ਼ਨਾ ਰੂਪੀ ਧੁੱਪ ਦੀ ਈਰਖਾ ਰੂਪੀ ਤਪਸ਼ ਪੈ ਰਹੀ ਹੈ, ਉਸ ਨੂੰ ਸ਼ਾਂਤ ਕਰ ਰਹੇ ਹਨ। ਸਿੱਖਾਂ ਦੀਆਂ ਬੁੱਧੀਆਂ ਰੂਪੀ ਕੰਮੀਆਂ ਖਿੜ ਰਹੀਆਂ ਹਨ। ਸਿੱਖਾਂ ਨੇ ਬੇਨਤੀ ਕੀਤੀ ਹੈ ਗੁਰੂ ਜੀ ਪਰਮੇਸ਼ਰ ਸਤਿਗੁਰਾਂ ਨਾਲ ਕਿਵੇਂ ਮਿਲਾਉਂਦਾ ਹੈ ? ਸ਼ਬਦ ਵਿਚ ਚਿੱਤ ਕਿਵੇਂ ਜੁੜਦਾ ਹੈ ? ਹਉਮੈਂ ਦੀ ਨਵਿਰਤੀ ਕਿਵੇਂ ਹੁੰਦੀ ਹੈ ? ਮਾਇਆ ਦਾ ਮੋਹ ਕਿਵੇਂ ਚੁਕਿਆ ਜਾਂਦਾ ਹੈ ?

**ਉੱਤਰ :** ਤੀਜੇ ਸਤਿਗੁਰੂ ਜੀ ਮਾਝ ਰਾਗ ਵਿਚ ਪਹਿਲੇ (ਘਰੁ) ਸੁਰਤਾਲ ਵਿਚ ਉਚਾਰਨ ਕਰਦੇ ਹਨ।

**ਕਰਮੁ ਹੋਵੈ; ਸਤਿਗੁਰੂ ਮਿਲਾਏ ॥**

ਜੇ ਪੂਰਬਲੇ ਨਿਸ਼ਕਾਮ ਕਰਮ ਹੋਣ ਤਾਂ ਪਰਮੇਸ਼ਰ ਅਧਿਕਾਰੀ ਨੂੰ ਸਤਿਗੁਰਾਂ ਦੇ ਨਾਲ ਮਿਲਾਉਂਦਾ ਹੈ।

**ਸੇਵਾ ਸੁਰਤਿ; ਸਬਦਿ ਚਿਤੁ ਲਾਏ ॥**

ਫੇਰ ਸਿੱਖ ਦੀ ਸੇਵਾ ਵਿਚ ਸ੍ਰੇਸ਼ਟ (ਰਤਿ) ਪ੍ਰੀਤੀ ਹੋਵੇ ਤੇ ਸ਼ਬਦ ਵਿਚ ਚਿੱਤ ਨੂੰ ਜੋੜਨਾ ਕਰੇ।

**ਸਾਖੀ**

ਜਿਵੇਂ ਤੀਜੇ ਸਤਿਗੁਰਾਂ ਨੇ ਲੋਕਾਂ ਦੇ ਕੁਬਾਕ ਸਹਾਰਦੇ ਹੋਏ ਵੀ ਬਾਰਾਂ ਸਾਲ ਗੁਰੂ ਅੰਗਦ ਦੇਵ ਜੀ ਦੀ ਸੇਵਾ ਕੀਤੀ ਸੀ। ਹਰ ਰੋਜ਼ ਚੌਰਾਸੀ ਪਾਠ ਵੀ ਜਪੁ ਜੀ ਸਾਹਿਬ ਦੇ ਕਰਿਆ ਕਰਦੇ ਸਨ। ਉਸ ਵੇਲੇ ਭਾਵੇਂ ਗੁਰਾਂ ਦੀ ਚੌਰਾਸੀ ਸਾਲ ਦੀ ਉਮਰ ਸੀ। ਖੱਡੀ ਸਾਹਿਬ ਵਾਲੇ ਥਾਂ 'ਤੇ ਕਿੱਲੇ ਵਿਚ ਲੱਗਣ ਕਰਕੇ ਡਿੱਗੇ ਸਨ। ਪਰ ਪ੍ਰੀਤੀ ਨਾਲ ਸੇਵਾ ਹੀ ਕਰਦੇ ਰਹੇ।
ਇਸ ਪ੍ਰਕਾਰ ਸ੍ਰੇਸ਼ਟ ਪ੍ਰੀਤੀ ਕਰਕੇ ਸੇਵਾ ਵੀ ਕਰੇ ਅਤੇ ਅੱਠੇ ਪਹਿਰ ਸ਼ਬਦ ਵਿਚ ਚਿੱਤ ਨੂੰ ਜੋੜਨਾਂ ਕਰੇ।

**ਹਉਮੈ ਮਾਰਿ ਸਦਾ ਸੁਖੁ ਪਾਇਆ; ਮਾਇਆ ਮੋਹੁ ਚੁਕਾਵਣਿਆ ॥੧॥**

ਗੁਰਮੁਖਾਂ ਨੇ ਹਉਮੈਂ ਨੂੰ ਮਾਰ ਕਰਕੇ, ਸਦਾ ਅਬਿਨਾਸ਼ੀ ਸੁਖ ਨੂੰ ਪਾਇਆ ਹੈ।

ਪ੍ਰਮਾਣ : **[ਹਉ ਹਉ ਮੈ ਮੈ ਵਿਚਹੁ ਖੋਵੈ ॥ ਦੂਜਾ ਮੇਟੈ ਏਕੋ ਹੋਵੈ ॥]** (ਅੰਗ ੯੪੩)

ਉਹਨਾਂ ਸਿੱਖਾਂ ਦੇ ਹਿਰਦਿਆਂ ਵਿੱਚੋਂ ਗੁਰੂ ਜੀ ਨੇ ਮਾਇਆ ਦਾ, ਰਿੱਧੀਆਂ ਸਿੱਧੀਆਂ ਦਾ ਮੋਹ ਵੀ ਚੁੱਕ ਦਿੱਤਾ ਹੈ।

ਪ੍ਰਮਾਣ : **[ਰਿਧਿ ਸਿਧਿ ਸਭੁ ਮੋਹੁ ਹੈ ਨਾਮੁ ਨ ਵਸੈ ਮਨਿ ਆਇ ॥]** (ਅੰਗ ੫੯੩)

**ਵਾ** : ਆਪ ਹੀ ਸਤਿਗੁਰਾਂ ਨੇ ਮਾਇਆ ਦਾ ਮੋਹ ਚੁੱਕ ਦਿੱਤਾ ਹੈ। ਭਾਵ :

ਪ੍ਰਮਾਣ : **[ਬਾਰਿਜੁ ਕਰਿ ਦਾਹਿਣੈ ਸਿਧਿ ਸਨਮੁਖ ਮੁਖੁ ਜੋਵੈ ॥]** (ਅੰਗ ੧੩੯੪)

ਐਸੇ ਸਤਿਗੁਰੂ ਜੀ ਨਵਿਰਤੀ ਵਾਲੇ ਸਨ ਕਿ ਰਾਤ ਨੂੰ ਲੰਗਰ ਦੇ ਘੜੇ ਵੀ ਮੂਧੇ ਮਰਵਾ ਦਿੰਦੇ ਸਨ। ਗੱਡੇ ਰਸਤਾਂ ਦੇ ਬੂਹੇ ਅੱਗੇ ਖੜੇ ਰਹਿੰਦੇ ਸਨ, ਪਰ ਵਾਰੀ ਸਿਰ ਲੰਗਰਾਂ ਵਿਚ ਰਸਤ ਪਿਆ ਕਰਦੀ ਸੀ।

**ਹਉ ਵਾਰੀ ਜੀਉ ਵਾਰੀ; ਸਤਿਗੁਰ ਕੈ ਬਲਿਹਾਰਣਿਆ ॥**

ਅਸੀਂ ਸਤਿਗੁਰੂ ਜੀ ਤੋਂ ਵਾਰਨੇ ਫੇਰਨੇ ਜਾਂਦੇ ਹਾਂ, ਸਰੀਰ ਕਰਕੇ ਵੀ ਵਾਰਨੇ ਜਾਂਦੇ ਹਾਂ। (ਜੀਉ) ਜ਼ਿੰਦਗੀ ਕਰਕੇ ਵੀ ਵਾਰਨੇ ਜਾਂਦੇ ਹਾਂ, ਬਾਣੀ ਕਰਕੇ ਵੀ ਗੁਰਾਂ ਤੋਂ ਬਲਿਹਾਰ ਜਾਂਦੇ ਹਾਂ।

**ਗੁਰਮਤੀ ਪਰਗਾਸੁ ਹੋਆ ਜੀ; ਅਨਦਿਨੁ ਹਰਿ ਗੁਣ ਗਾਵਣਿਆ ॥੧॥ ਰਹਾਉ ॥**

ਗੁਰਾਂ ਦੀ (ਮਤੀ) ਸਿਖਿਆ ਦੁਆਰਾ ਜਿਨ੍ਹਾਂ ਦੇ (ਜੀ) ਰਿਦੇ ਵਿਚ ਗਿਆਨ ਦਾ ਪ੍ਰਕਾਸ਼ ਹੋਇਆ ਹੈ ਜੀ, ਉਹ ਰਾਤ ਦਿਨ ਹਰੀ ਦੇ ਗੁਣਾਂ ਨੂੰ ਗਾਇਨ ਕਰਦੇ ਹਨ।

**ਤਨੁ ਮਨੁ ਖੋਜੇ; ਤਾ ਨਾਉ ਪਾਏ ॥**

ਤਨ ਵਿੱਚੋਂ ਮਨ ਨੂੰ ਖੋਜੇ, ਫੇਰ ਮਨ ਵਿੱਚੋਂ ਖੋਜ ਕਰਕੇ ਨਾਮ ਪ੍ਰਾਪਤ ਹੁੰਦਾ ਹੈ।

ਪ੍ਰਮਾਣ : **[ਇਸੁ ਤਨ ਮਹਿ ਮਨੁ ਕੋ ਗੁਰਮੁਖਿ ਦੇਖੈ ॥]** (ਅੰਗ ੧੨੪)

**ਵਾ** : (ਤਨ ਮਨ) ਨਿਰੰਤਰ ਹੀ ਪਰਮੇਸ਼ਰ ਦੀ ਖੋਜ ਕਰੇ ਤਾਂ ਜੀਵ ਨਾਮ ਪਾ ਸਕਦਾ ਹੈ।

**ਧਾਵਤੁ ਰਾਖੈ; ਠਾਕਿ ਰਹਾਏ ॥**

ਮਨ ਜੋ ਵਾਸ਼ਨਾ ਵਿਚ ਧਾਉਂਦਾ ਹੈ, ਇਸ ਨੂੰ ਵੀ ਰੋਕ ਕੇ ਰੱਖੇ ਅਤੇ ਇੰਦਰੀਆਂ ਨੂੰ ਵੀ ਵਿਸ਼ਿਆਂ ਵਲੋਂ

(ਠਾਕਿ) ਰੋਕ ਕਰਕੇ (ਰਹਾਏ) ਇਸਥਿਤ ਕਰਕੇ ਰੱਖੇ।

ਪ੍ਰਸ਼ਨ : ਕਿਵੇਂ ਰੋਕ ਕਰਕੇ ਰੱਖੇ ? **ਉੱਤਰ :**

**ਗੁਰ ਕੀ ਬਾਣੀ ਅਨਦਿਨੁ ਗਾਵੈ; ਸਹਜੇ ਭਗਤਿ ਕਰਾਵਣਿਆ ॥੨॥**

ਗੁਰੂ ਜੀ ਦੀ ਬਾਣੀ ਰਾਤ ਦਿਨ ਗਾਉਣਾ ਕਰੇ, ਕੀਰਤਨ ਦੁਆਰਾ। ਜਦੋਂ ਮਨ ਅੱਕ ਜਾਵੇ ਤਾਂ ਫੇਰ ਮਨ ਦੇ ਪਾਸੋਂ ਸੁਤੇ ਸਿੱਧ ਸਹਿਜੇ ਹੀ ਭਗਤੀ ਕਰਵਾਏ; ਸਿਮਰਨ ਵਿਚ ਜੋੜੀ ਰੱਖੇ ਤਾਂ ਮਨ ਇੰਦਰੇ ਇਸਥਿਤ ਰਹਿੰਦੇ ਹਨ।

**ਇਸੁ ਕਾਇਆ ਅੰਦਰਿ; ਵਸਤੁ ਅਸੰਖਾ ॥**

ਇਸ ਦੇਹ ਦੇ ਅੰਦਰ ਅਸੰਖਾਂ ਅਣਗਿਣਤ ਹੀ ਵਸਤੂਆਂ ਹਨ।

ਪ੍ਰਮਾਣ : [**ਜੋ ਬ੍ਰਹਮੰਡੇ ਸੋਈ ਪਿੰਡੇ ਜੋ ਖੋਜੈ ਸੋ ਪਾਵੈ ॥**] (ਅੰਗ ੬੯੫)

**ਗੁਰਮੁਖਿ ਸਾਚੁ ਮਿਲੈ; ਤਾ ਵੇਖਾ ॥**

ਉਹ ਗੁਰਮੁਖ ਗੁਰਾਂ ਦੁਆਰਾ ਸੱਚੇ ਨਾਮ ਨਾਲ ਮਿਲ ਕਰਕੇ ਦੇਖ ਲੈਂਦੇ ਹਨ।

ਪ੍ਰਮਾਣ : [**ਸਗਲ ਭਵਣ ਕੀ ਮੂਰਤਿ ਏਕਾ ਮੁਖਿ ਤੇਰੈ ਟਕਸਾਲਾ ॥੧॥**] (ਅੰਗ ੫੯੬)
ਜੋਗ ਮੱਤ ਅਨੁਸਾਰ, ਜੋਗੀ ਵੀ ਇਸ ਦੇਹ ਵਿਚ ਹੀ ਅਸੰਖਾਂ ਵਸਤੂਆਂ ਦੇਖਦੇ ਹਨ। ਜਿਵੇਂ **ਵਾ :** ਗੋਡਿਆਂ ਤੱਕ ਧਰਤੀ ਦਾ ਧਿਆਨ ਧਾਰਦੇ ਹਨ, ਲੱਕ ਤਕ ਪਾਣੀ ਦਾ ਧਿਆਨ ਧਾਰਦੇ ਹਨ, ਨਾਭੀ ਤਕ ਅਗਨੀ ਦਾ ਧਿਆਨ ਕਰਦੇ ਹਨ, ਕੰਠ ਤਕ ਪੌਣ ਦਾ ਧਿਆਨ ਕਰਦੇ ਹਨ, ਸਿਰ ਤੱਕ ਅਕਾਸ਼ ਦਾ ਧਿਆਨ ਕਰਦੇ ਹਨ। ਫੇਰ ਦੇਹ ਵਿਚ ਹੀ ਅੰਗੁਸਠ ਪ੍ਰਮਾਣੂ ਭਗਵਾਨ ਦੀ ਮੂਰਤੀ ਦਾ ਧਿਆਨ ਧਰਦੇ ਹਨ। **ਵਾ :** ਗੁਰਮੁਖ ਬੁੱਧੀ ਰੂਪ ਦੇਹ ਵਿਚ ਕਲਪਤ ਰੂਪ ਕਰਕੇ ਸਭ ਵਸਤੂਆਂ ਨੂੰ ਦੇਖਦੇ ਹਨ। **ਵਾ :** ਦੇਹ ਦੇ ਅੰਦਰ ਹੀ ਅਸੰਖ ਰੂਪ ਪਰਮੇਸ਼ਰ ਵੱਸਦਾ ਹੈ। ਜੋ ਗੁਰਮੁਖ ਸੱਚੇ ਨਾਮ ਨਾਲ ਮਿਲੇ ਹਨ, ਉਹ ਸਾਖਿਆਤ ਕਰਕੇ ਦੇਖ ਲੈਂਦੇ ਹਨ।

**ਨਉ ਦਰਵਾਜੇ ਦਸਵੈ ਮੁਕਤਾ; ਅਨਹਦ ਸਬਦੁ ਵਜਾਵਣਿਆ ॥੩॥**

ਨੌਂ ਗੋਲਕਾਂ ਰੂਪੀ ਦਰਵਾਜ਼ੇ ਹਨ ਤੇ ਦਸਵਾਂ ਦਰਵਾਜ਼ਾ (ਮੁਕਤਾ) ਸੁਤੰਤਰ ਹੈ। ਜੋਗੀਆਂ ਦੇ (ਅਨਹਦ ਸਬਦੁ) ਤਤ, ਤੰਤੀ, ਬਿਤ, ਚਰਮਕਾ, ਆਦਿਕ ਵੱਜ ਆਉਂਦੇ ਹਨ। **ਵਾ :** ਜਿਨ੍ਹਾਂ ਨੇ ਨੌਂ ਗੋਲਕਾਂ ਦੇ ਵਿਸ਼ੇ ਰੋਕੇ ਹਨ, ਉਹ ਦਸਵੇਂ ਚੇਤਨ ਨੂੰ ਮਿਲ ਕੇ ਮੁਕਤ ਹੁੰਦਾ ਹੈ। ਉਹਨਾਂ ਦੇ ਇਕ ਰਸ ਬ੍ਰਹਮ ਪ੍ਰਗਟ ਹੋ ਆਉਂਦਾ ਹੈ।

**ਸਚਾ ਸਾਹਿਬੁ; ਸਚੀ ਨਾਈ ॥**

ਉਹ ਸੱਚਾ ਹੀ ਮਾਇਆ ਬ੍ਰਿਤੀ ਦੁਆਰਾ ਮਾਲਕ ਹੈ ਅਤੇ ਉਸ ਦੀ ਸੱਚੀ ਹੀ (ਨਾਈ) ਮਹਿਮਾ ਵਡਿਆਈ ਹੈ।

**ਗੁਰ ਪਰਸਾਦੀ; ਮੰਨਿ ਵਸਾਈ ॥**

ਗੁਰਾਂ ਦੀ ਕਿਰਪਾ ਕਰਕੇ ਮਨ ਵਿਚ ਪਰਮੇਸ਼ਰ ਦੀ ਵਡਿਆਈ ਵੱਸਦੀ ਹੈ।

**ਅਨਦਿਨੁ ਸਦਾ ਰਹੈ ਰੰਗਿ ਰਾਤਾ; ਦਰਿ ਸਚੈ ਸੋਝੀ ਪਾਵਣਿਆ ॥੪॥**

ਰਾਤ ਦਿਨ ਸਦਾ ਹੀ ਪ੍ਰੇਮ ਰੰਗ ਵਿਚ ਮਿਲਿਆ ਰਹੇ। ਸੰਗਤ ਰੂਪੀ ਸੱਚ ਸਰੂਪ ਦੀ, ਸਾਖੀ ਚੇਤਨ ਦੀ,

ਸੋਝੀ ਪਾਈ ਦੀ ਹੈ।

**ਪਾਪ ਪੁੰਨ ਕੀ; ਸਾਰ ਨ ਜਾਣੀ ॥**

ਇਸ ਜਗਿਆਸੂ ਰੂਪ ਇਸਤਰੀ ਨੇ ਪਾਪ ਤੇ ਪੁੰਨ ਦੀ ਖ਼ਬਰ ਹੀ ਨਹੀਂ ਜਾਣੀ ਹੈ। (ਪਾਪ) ਜੋ ਵਿਭਚਾਰ ਕਰਨਾ ਹੈ (ਪਾਪ) ਧਰਮ ਤੋਂ ਹੀਣੇ ਰਹਿਣਾ, (ਪੁੰਨ) ਜੋ ਮਾਵਾਂ ਭੈਣਾਂ ਸਮਝਣਾ ਹੈ, (ਪੁੰਨ) ਸ੍ਵੈ ਧਰਮ ਵਿਚ ਪੱਕੇ ਹੋਣਾ, ਇਹ ਸਾਰ ਨਹੀਂ ਜਾਣੀ ਹੈ।

ਪ੍ਰਮਾਣ : [**ਤ੍ਰਿਗਦ ਜੋਨਿ ਅਚੇਤ ਸੰਭਵ ਪੁੰਨ ਪਾਪ ਅਸੋਚ ॥ ਮਾਨੁਖਾ ਅਵਤਾਰ ਦੁਲਭ ਤਿਹੀ ਸੰਗਤਿ ਪੋਚ ॥੨॥**]

(ਅੰਗ ੪੮੬)

[**ਅਵਤਰਿ ਆਇ ਕਹਾ ਤੁਮ ਕੀਨਾ ॥ ਰਾਮ ਕੋ ਨਾਮੁ ਨ ਕਬਹੂ ਲੀਨਾ ॥੧॥**] (ਅੰਗ ੭੯੨)

[**ਚੋਰ ਜਾਰ ਜੂਆਰ ਤੇ ਬੁਰਾ ॥ ਅਣਹੋਦਾ ਭਾਰੁ ਨਿੰਦਕਿ ਸਿਰਿ ਧਰਾ ॥੩॥**] (ਅੰਗ ੧੧੪੫)

**ਦੂਜੈ ਲਾਗੀ; ਭਰਮਿ ਭੁਲਾਣੀ ॥**

ਇਹ ਜੀਵ ਰੂਪ ਇਸਤਰੀ ਦੂਸਰਿਆਂ ਦੀ ਉਪਾਸ਼ਨਾ ਵਿਚ ਲੱਗੀ ਹੋਈ ਹੈ, ਆਪਣੇ ਪਤੀ ਪਰਮੇਸ਼ਰ ਵਲੋਂ ਭਰਮ ਕਰਕੇ ਭੁੱਲਣ ਵਿਚ ਆ ਰਹੀ ਹੈ, ਭਰਮ ਕਰਕੇ ਪਤੀ ਨੂੰ ਭੁੱਲ ਗਈ ਹੈ।

**ਅਗਿਆਨੀ ਅੰਧਾ ਮਗੁ ਨ ਜਾਣੈ; ਫਿਰਿ ਫਿਰਿ ਆਵਣ ਜਾਵਣਿਆ ॥੫॥**

ਇਹ ਵੈਰਾਗ ਬਿਬੇਕ ਰੂਪੀ ਨੇਤਰਾਂ ਵਿਚ ਵਿਚਾਰ ਰੂਪੀ ਨਜ਼ਰ ਤੋਂ ਅੰਧਾ, ਬ੍ਰਹਮ ਗਿਆਨ ਦਾ ਰਸਤਾ ਹੀ ਨਹੀਂ ਜਾਣਦਾ ਹੈ। ਭਾਉ ਭਗਤੀ ਦਾ ਰਸਤਾ ਹੀ ਨਹੀਂ ਜਾਣਦਾ ਹੈ। ਮੁੜ ਮੁੜ ਕੇ ਜੂੰਨਾਂ ਵਿਚ ਆਉਂਦਾ ਜਾਂਦਾ ਰਹਿੰਦਾ ਹੈ।

## ਅਲੰਕਾਰ

ਇਕ ਕਿਲ੍ਹਾ ਸੀ ਉਸ ਦੇ ੮੪ ਦਰਵਾਜ਼ੇ ਸਨ। ਕੇਵਲ ਇਕ ਦਰਵਾਜ਼ਾ ਹੀ ਖੁੱਲ੍ਹਾ ਸੀ ਬਾਕੀ ਸਾਰੇ ਬੰਦ ਸਨ। ਉਸ ਖੁੱਲ੍ਹੇ ਦਰਵਾਜ਼ੇ ਤੇ ਸ਼ਹਿਦ ਦੀਆਂ ਮੱਖੀਆਂ ਦੀ ਮਖਿਆਲ ਲੱਗੀ ਸੀ। ਇਸ ਕਿਲ੍ਹੇ ਅੰਦਰ ਇਕ ਅੰਨ੍ਹਾ, ਟੁੰਡਾ ਤੇ ਗੰਜਾ ਆਦਮੀ ਪ੍ਰਵੇਸ਼ ਹੋ ਗਿਆ। ਵਿਚਾਰੇ ਨੇ ਬੜੀ ਕੂਕ ਪੁਕਾਰ ਕੀਤੀ ਕਿ ਕੋਈ ਰਾਹ ਦੱਸੇ। ਕਿਸੇ ਕਿਹਾ ਜਿਹੜਾ ਹੱਥ ਸਾਬਤ ਹੈ ਇਸ ਦੇ ਨਾਲ ਕੰਧ ਨੂੰ ਨਾਲ ਟੋਹੀ ਚੱਲ, ਜਿੱਥੇ ਦਰਵਾਜ਼ਾ ਆਵੇਗਾ ਉੱਥੋਂ ਨਿਕਲ ਜਾਵੀਂ। ਜਦੋਂ ਦਰਵਾਜ਼ਾ ਆ ਗਿਆ ਤਾਂ ਟੁੰਡ ਮਖਿਆਲ ਵਿਚ ਜਾ ਵੱਜਾ ਤੇ ਮੱਖੀਆਂ ਉਡਣ ਲੱਗ ਪਈਆਂ, ਦੁਖੀ ਹੋ ਕੇ ਛੇਤੀ-ਛੇਤੀ ਅੱਗੇ ਤੁਰ ਕੇ ਖੁੱਲ੍ਹਾ ਦਰਵਾਜ਼ਾ ਲੰਘ ਗਿਆ। ਵਿਚਾਰਾ ਫੇਰ ਉਸੇ ਚੱਕਰ ਵਿਚ ਪੈ ਗਿਆ। ਇਸੇ ਤਰ੍ਹਾਂ ਸੰਸਾਰ ਕਿਲ੍ਹਾ ਹੈ, ਚਉਰਾਸੀ ਲੱਖ ਜੂਨਾਂ ਚਉਰਾਸੀ ਦਰਵਾਜ਼ੇ ਹਨ ਜੋ ਕਿ ਬੰਦ ਹਨ :

**'ਚਾਰਿ ਪਾਵ ਦੁਇ ਸਿੰਗ ਗੁੰਗ ਮੁਖ ਤਬ ਕੈਸੇ ਗੁਨ ਗਈ ਹੈ ॥**
**ਊਠਤ ਬੈਠਤ ਠੇਗਾ ਪਰਿ ਹੈ ਤਬ ਕਤ ਮੂਡ ਲੁਕਈ ਹੈ ॥'** (੫੨੪)

ਕੇਵਲ ਇਕੋ ਮਨੁੱਖ ਜਨਮ ਬੂਹਾ ਖੁੱਲ੍ਹਾ ਹੈ। ਇਸ ਵਿਚ ਵਿਚਾਰ, ਬਿਬੇਕ ਨੇਤ੍ਰਾਂ ਤੋਂ ਬਿਨਾਂ ਹੋਣ ਕਰਕੇ ਜੀਵ ਅੰਨ੍ਹਾ ਹੈ, ਸ਼ੁਭ ਗੁਣਾਂ ਰਹਿਤ ਨਿਸ਼ਰਧਕ-ਪੁਣਾ ਗੰਜਾਪਣ ਹੈ ਅਤੇ ਪ੍ਰੇਮ ਰੂਪ ਹੱਥਾਂ ਬਿਨਾਂ ਟੁੰਡਾ ਹੈ। ਮਾਇਆ ਰੂਪ ਮੱਖੀ ਹੈ :

**'ਮਾਖੀ ਰਾਮ ਕੀ ਤੂ ਮਾਖੀ ॥**
**ਜਹ ਦੁਰਗੰਧ ਤਹਾ ਤੂ ਬੈਸਹਿ ਮਹਾ ਬਿਖਿਆ ਮਦ ਚਾਖੀ ॥'** (੧੨੨੭)

ਇਉਂ ਜਦੋਂ ਮਨੁੱਖ ਜਨਮ ਦਰਵਾਜ਼ਾ ਆਇਆ ਤਾਂ ਵਿਸ਼ੇ ਸੁੱਖ ਰੂਪ ਮਖਿਆਲ ਹੈ, ਸ਼ਬਦ, ਸਪਰਸ਼, ਰੂਪ, ਰਸ, ਗੰਧ ਫੁਰਨ ਰੂਪ ਡੰਗ ਹਨ। ਜਦ ਇੱਛਾ ਰੂਪ ਖੁਰਕ ਹੋਈ ਤਾਂ ਇਸੇ ਇੱਛਾ ਵਿਚ ਇਹ ਮਨੁੱਖਾ ਜਨਮ ਰੂਪੀ ਦਰਵਾਜ਼ਾ ਲੰਘਾ ਦਿੱਤਾ ਦੁਬਾਰਾ ਫੇਰ ਚਉਰਾਸੀ ਦੇ ਗੇੜੇ ਵਿਚ ਪੈ ਗਿਆ। ਭਾਉ-ਭਗਤੀ, ਸਿਮਰਨ-ਭਜਨ, ਕਥਾ-ਕੀਰਤਨ, ਧਰਮ ਦੀ ਕ੍ਰਿਤ, ਵੰਡ ਕੇ ਛਕਣਾ, ਸੰਗਤਾਂ ਦੀ ਸੇਵਾ ਆਦਿਕ ਨੇਕ ਕਰਮ ਕਰੀਏ ਜਿਸ ਕਰ ਕੇ ਚਉਰਾਸੀ ਲੱਖ ਜੂਨਾਂ ਦੇ ਚੱਕਰ ਵਿਚ ਨਾ ਪਈਏ।

**ਗੁਰ ਸੇਵਾ ਤੇ; ਸਦਾ ਸੁਖੁ ਪਾਇਆ ॥**

ਗੁਰੂ ਜੀ ਦੀ ਸੇਵਾ ਕਰਕੇ, ਭਗਤੀ ਕਰਕੇ, ਗੁਰਮੁਖਾਂ ਨੇ ਸਦਾ ਰਹਿਣ ਵਾਲੇ ਅੱਚਲ ਸੁਖ ਨੂੰ ਪਾਇਆ ਹੈ।

**ਹਉਮੈ ਮੇਰਾ; ਠਾਕਿ ਰਹਾਇਆ ॥**

ਉਹਨਾਂ ਦੇਹ ਦੀ ਹਉਮੈਂ, ਤੇ ਪਦਾਰਥਾਂ ਦੀ ਮਮਤਾ ਵੀ ਰੋਕ ਦਿੱਤੀ ਹੈ। ਮਨ ਨੂੰ ਵੀ ਰੋਕ ਕਰਕੇ ਇਸਥਿਤ (ਰਹਾਇਆ) ਰੱਖਿਆ ਹੈ।

**ਗੁਰ ਸਾਖੀ ਮਿਟਿਆ ਅੰਧਿਆਰਾ; ਬਜਰ ਕਪਾਟ ਖੁਲਾਵਣਿਆ ॥੬॥**

ਉਹਨਾਂ ਦੇ ਅੰਦਰੋਂ ਗੁਰਾਂ ਦੀ ਸਿੱਖਿਆ ਕਰਕੇ ਅਗਿਆਨ ਦਾ ਅੰਧੇਰਾ ਮਿਟ ਗਿਆ ਹੈ ਅਤੇ ਸਾਖੀ ਚੇਤਨ ਦਾ ਪ੍ਰਕਾਸ਼ ਹੋ ਗਿਆ ਹੈ। ਸੱਤਾਂ ਧਾਤਾਂ ਦੇ ਆਸਾ ਅੰਦੇਸਾ ਦੇ ਤਖ਼ਤੇ ਖੁੱਲ੍ਹ ਗਏ ਹਨ।

**ਹਉਮੈ ਮਾਰਿ; ਮੰਨਿ ਵਸਾਇਆ ॥**

ਗੁਰਾਂ ਨੇ ਹਉਮੈਂ ਮਾਰ ਦਿੱਤੀ ਹੈ ਤੇ ਜਿਨ੍ਹਾਂ ਨੇ ਸ੍ਰਵਣ ਮੰਨਣ ਨਿਧਿਆਸਣ ਕੀਤਾ ਹੈ। ਉਹਨਾਂ ਅੰਦਰ ਨਾਮ ਵਸਾ ਦਿੱਤਾ ਹੈ। **ਵਾ** : ਜਿਨ੍ਹਾਂ ਨੇ ਦੇਹ ਦੀ ਹਉਮੈਂ ਨੂੰ ਮਾਰ ਕਰਕੇ ਨਾਮ ਦਾ ਸ੍ਰਵਣ ਮੰਨਣ ਕਰਕੇ ਮਨ ਵਿਚ ਵਸਾਇਆ ਹੈ।

**ਗੁਰ ਚਰਣੀ; ਸਦਾ ਚਿਤੁ ਲਾਇਆ ॥**

ਉਹਨਾਂ ਨੇ ਗੁਰੂ ਜੀ ਦੇ ਚਰਨਾਂ ਵਿਚ ਸਦਾ ਹੀ ਚਿੱਤ ਨੂੰ ਜੋੜਿਆ ਹੈ। ਉਹ ਗੁਰਮੁਖ ਜਾਣਦੇ ਹਨ ਕਿ :

ਪ੍ਰਮਾਣ : [**ਆਪਣੀ ਕਰਣੀ ਕਰ ਨਰਕ ਹੂੰ ਨਾ ਪਾਵੋਂ ਠਉਰ।**] (ਕਬਿੱਤ, ਭਾਈ ਗੁਰਦਾਸ ਜੀ)

**ਗੁਰ ਕਿਰਪਾ ਤੇ ਮਨੁ ਤਨੁ ਨਿਰਮਲੁ; ਨਿਰਮਲ ਨਾਮੁ ਧਿਆਵਣਿਆ ॥੭॥**

ਗੁਰਾਂ ਦੀ ਕਿਰਪਾ ਕਰਕੇ ਹੀ ਸੂਖਮ ਸਥੂਲ ਸਰੀਰ ਪਾਪਾਂ ਦੀ ਮੈਲ ਤੋਂ ਉੱਜਲ ਹੁੰਦਾ ਹੈ। ਉਹ ਲਾਲਚ ਲਿਪਸਾ ਤੋਂ ਉੱਜਲ ਨਾਮ ਨੂੰ ਧਿਆਉਂਦੇ ਹਨ।

**ਜੀਵਣੁ ਮਰਣਾ; ਸਭੁ ਤੁਧੈ ਤਾਈ ॥**

ਹੇ ਪ੍ਰਭੂ! ਉਹ ਜਗਤ ਵਿਚ ਜਿਊਂਦੇ ਵੀ ਤੇਰੇ ਵਿਚ ਹੀ ਜੁੜੇ ਰਹਿੰਦੇ ਹਨ, ਭਾਵ ਤੇਰੇ ਤਾਈਂ ਸਿਮਰਦੇ ਹਨ ਅਤੇ ਮਰ ਕਰਕੇ ਵੀ (ਤੁਧੈ ਤਾਈ) ਤੇਰੇ ਵਿਚ ਹੀ ਅਭੇਦ ਹੋਏ ਹਨ। **ਵਾ** : ਹੇ ਪਰਮੇਸ਼ਰ! ਜਦੋਂ ਤੇਰੇ ਤਾਈਂ ਚੇਤਦੇ ਹਨ ਤਾਂ ਜਿਊਂਦੇ ਹਨ ਤੇ ਜਦੋਂ ਵਿਸਰਦਾ ਹੈ ਤਾਂ ਮਰਨਾ ਮੰਨਦੇ ਹਨ, ਮੱਛਲੀ ਤੇ ਜਲ ਦੀ ਤਰ੍ਹਾਂ। **ਵਾ** : ਜਿਨ੍ਹਾਂ ਨੇ ਜੀਵਤ ਭਾਵ ਤੋਂ ਮਰਣਾ ਕੀਤਾ ਹੈ, ਉਹ ਤੇਰੇ ਤਾਈਂ ਮਿਲੇ ਹਨ।

**ਜਿਸੁ ਬਖਸੇ; ਤਿਸੁ ਦੇ ਵਡਿਆਈ ॥**

ਜਿਸ ਨੂੰ ਬਖ਼ਸ਼ਿਆ ਹੈ, ਤਿਸ ਨੂੰ ਗਿਆਨ ਦੀ ਵਡਿਆਈ ਦਿੰਦੇ ਹੋ। **ਵਾ** : ਜਿਸ ਦੇ ਔਗੁਣ ਬਖ਼ਸ਼ੇ

ਹਨ, ਤਿਸ ਨੂੰ ਨਾਮ ਦੀ ਵਡਿਆਈ ਦਿੱਤੀ ਹੈ।

**ਨਾਨਕ ਨਾਮੁ ਧਿਆਇ ਸਦਾ ਤੂੰ; ਜੰਮਣੁ ਮਰਣੁ ਸਵਾਰਣਿਆ ॥੮॥੧॥੨॥**

ਧੰਨ ਸ੍ਰੀ ਗੁਰੂ ਅਮਰਦਾਸ ਜੀ ਫ਼ੁਰਮਾਉਂਦੇ ਹਨ ਕਿ ਹੇ ਸਿਖ! ਸਦਾ ਹੀ ਤੂੰ ਨਾਮ ਨੂੰ ਧਿਆਇਆ ਕਰ। ਉਹਨਾਂ ਗੁਰਮੁਖਾਂ ਨੇ ਜੰਮਣ ਮਰਨ ਸਵਾਰ ਲਿਆ ਹੈ। **ਵਾ** : ਉਹਨਾਂ ਦੇ ਅੰਦਰ ਗਿਆਨ ਜੰਮ ਪਿਆ ਹੈ ਤੇ ਅਗਿਆਨ ਮਰ ਗਿਆ ਹੈ। ਐਸੇ ਜੀਵਨ ਸਵਾਰ ਲਿਆ ਹੈ।

**ਪ੍ਰਮਾਣ :** **[ਤਿਨ ਧੰਨੁ ਜਣੇਦੀ ਮਾਉ ਆਏ ਸਫਲੁ ਸੇ ॥੨॥]** (ਅੰਗ ੪੮੮)

**ਪ੍ਰਮਾਣ :** **[ਮਨਮੁਖ ਮਰਹਿ ਮਰਿ ਮਰਣੁ ਵਿਗਾੜਹਿ ॥ ਦੂਜੈ ਭਾਇ ਆਤਮ ਸੰਘਾਰਹਿ ॥]** (ਅੰਗ ੩੬੨)

ਪਰ ਮਨਮੁਖ ਤਾਂ ਆਪਣਾ ਜੀਵਨ ਵੀ ਤੇ ਮਰਣ ਨੂੰ ਵੀ ਵਿਗਾੜ ਜਾਂਦੇ ਹਨ।

## ਮਾਝ ਮਹਲਾ ੩ ॥

ਮੇਰਾ ਪ੍ਰਭੁ ਨਿਰਮਲੁ ਅਗਮ ਅਪਾਰਾ ॥ ਬਿਨੁ ਤਕੜੀ ਤੋਲੈ ਸੰਸਾਰਾ ॥ ਗੁਰਮੁਖਿ ਹੋਵੈ ਸੋਈ ਬੂਝੈ ਗੁਣ ਕਹਿ ਗੁਣੀ ਸਮਾਵਣਿਆ ॥੧॥ ਹਉ ਵਾਰੀ ਜੀਉ ਵਾਰੀ ਹਰਿ ਕਾ ਨਾਮੁ ਮੰਨਿ ਵਸਾਵਣਿਆ ॥ ਜੋ ਸਚਿ ਲਾਗੇ ਸੇ ਅਨਦਿਨੁ ਜਾਗੇ ਦਰਿ ਸਚੈ ਸੋਭਾ ਪਾਵਣਿਆ ॥ ੧॥ ਰਹਾਉ ॥ ਆਪਿ ਸੁਣੈ ਤੈ ਆਪੇ ਵੇਖੈ ॥ ਜਿਸ ਨੋ ਨਦਰਿ ਕਰੇ ਸੋਈ ਜਨੁ ਲੇਖੈ ॥ ਆਪੇ ਲਾਇ ਲਏ ਸੋ ਲਾਗੈ ਗੁਰਮੁਖਿ ਸਚੁ ਕਮਾਵਣਿਆ ॥੨॥ ਜਿਸੁ ਆਪਿ ਭੁਲਾਏ ਸੁ ਕਿਥੈ ਹਥੁ ਪਾਏ ॥ ਪੂਰਬਿ ਲਿਖਿਆ ਸੁ ਮੇਟਣਾ ਨ ਜਾਏ ॥ ਜਿਨ ਸਤਿਗੁਰੁ ਮਿਲਿਆ ਸੇ ਵਡਭਾਗੀ ਪੂਰੈ ਕਰਮਿ ਮਿਲਾਵਣਿਆ ॥੩॥ ਪੇਈਅੜੈ ਧਨ ਅਨਦਿਨੁ ਸੁਤੀ ॥ ਕੰਤਿ ਵਿਸਾਰੀ ਅਵਗਣਿ ਮੁਤੀ ॥ ਅਨਦਿਨੁ ਸਦਾ ਫਿਰੈ ਬਿਲਲਾਦੀ ਬਿਨੁ ਪਿਰ ਨੀਦ ਨ ਪਾਵਣਿਆ ॥੪॥ ਪੇਈਅੜੈ ਸੁਖਦਾਤਾ ਜਾਤਾ ॥ ਹਉਮੈ ਮਾਰਿ ਗੁਰ ਸਬਦਿ ਪਛਾਤਾ ॥ ਸੇਜ ਸੁਹਾਵੀ ਸਦਾ ਪਿਰੁ ਰਾਵੇ ਸਚੁ ਸੀਗਾਰੁ ਬਣਾਵਣਿਆ ॥੫॥ ਲਖ ਚਉਰਾਸੀਹ ਜੀਅ ਉਪਾਏ ॥ ਜਿਸ ਨੋ ਨਦਰਿ ਕਰੇ ਤਿਸੁ ਗੁਰੂ ਮਿਲਾਏ ॥ ਕਿਲਬਿਖ ਕਾਟਿ ਸਦਾ ਜਨ ਨਿਰਮਲ ਦਰਿ ਸਚੈ ਨਾਮਿ ਸੁਹਾਵਣਿਆ ॥੬॥ ਲੇਖਾ ਮਾਗੈ ਤਾ ਕਿਨਿ ਦੀਐ ॥ ਸੁਖੁ ਨਾਹੀ ਫੁਨਿ ਦੂਐ ਤੀਐ ॥ ਆਪੇ ਬਖਸਿ ਲਏ ਪ੍ਰਭੁ ਸਾਚਾ ਆਪੇ ਬਖਸਿ ਮਿਲਾਵਣਿਆ ॥੭॥ ਆਪਿ ਕਰੇ ਤੈ ਆਪਿ ਕਰਾਏ ॥ ਪੂਰੇ ਗੁਰ ਕੈ ਸਬਦਿ ਮਿਲਾਏ ॥ ਨਾਨਕ ਨਾਮੁ ਮਿਲੈ ਵਡਿਆਈ ਆਪੇ ਮੇਲਿ ਮਿਲਾਵਣਿਆ ॥੮॥੨॥੩॥

*(ਅੰਗ ੧੧੦-੧੧੧)*

**ਮੇਰਾ ਪ੍ਰਭੁ ਨਿਰਮਲੁ; ਅਗਮ ਅਪਾਰਾ ॥**

ਗੁਰੂ ਅਮਰਦਾਸ ਸਾਹਿਬ ਜੀ ਗੋਇੰਦਵਾਲ ਸਾਹਿਬ ਵਿਖੇ ਸਰਬ ਜੀਵਾਂ ਦੀ ਕਲਿਆਣ ਕਰ ਰਹੇ ਹਨ। ਜਿਵੇਂ ਬਹੁਤੇ ਬਬੀਹੇ ਮਿਲ ਕਰਕੇ ਸੁਆਂਤੀ ਬੂੰਦ ਦੇ ਪਿਆਸੇ ਬੱਦਲ ਵੱਲ ਤੱਕਦੇ ਹਨ। ਐਸੇ ਗੁਰਸਿਖ ਗੁਰਾਂ ਵਲ ਉਪਦੇਸ਼ ਦੀ ਪ੍ਰਾਪਤੀ ਲਈ ਤੱਕ ਰਹੇ ਹਨ। ਗੁਰੂ ਜੀ ਨਾਮ ਦੀ ਵਰਖਾ ਕਰਦੇ ਹਨ। ਉਪਦੇਸ਼ ਦਿੰਦੇ ਹਨ ਹੇ ਗੁਰਸਿੱਖੋ ਸਾਡਾ ਪ੍ਰਭੂ ਮਾਇਆ ਦੀ ਮੈਲ ਤੋਂ, ਅਗਿਆਨ ਦੀ ਮੈਲ ਤੋਂ ਉੱਜਲ ਹੈ। ਬੇਦਾਂ ਸ਼ਾਸਤਰਾਂ ਕਰਕੇ ਅਗਮ ਹੈ, ਪ੍ਰਕਿਰਤੀ ਦੇ ਪਾਰਾਵਾਰ ਤੋਂ ਰਹਿਤ ਹੈ।

**ਬਿਨੁ ਤਕੜੀ; ਤੋਲੈ ਸੰਸਾਰਾ ॥**

ਬੁੱਧੀ ਰੂਪੀ ਤਕੜੀ ਤੇ ਸ਼ਾਸਤਰ ਪ੍ਰਮਾਣ ਰੂਪੀ ਵੱਟੇ ਤੋਂ ਬਿਨਾਂ ਹੀ ਸਾਰੇ ਸੰਸਾਰ ਨੂੰ (ਤੋਲੈ) ਵਿਚਾਰ ਰਿਹਾ ਹੈ।

ਪ੍ਰਮਾਣ : **[ਬਿਨੁ ਬਕਨੇ ਬਿਨੁ ਕਹਨ ਕਹਾਵਨ ਅੰਤਰਜਾਮੀ ਜਾਨੈ ॥]** (ਅੰਗ ੧੨੨੮)

**ਗੁਰਮੁਖਿ ਹੋਵੈ ਸੋਈ ਬੂਝੈ; ਗੁਣ ਕਹਿ ਗੁਣੀ ਸਮਾਵਣਿਆ ॥੧॥**

ਜੋ ਗੁਰਮੁਖ ਅਧਿਕਾਰੀ ਹੋਵੇ, ਸੋਈ ਗੁਰਾਂ ਪਾਸੋਂ ਪੁੱਛ ਕੇ ਸਰੂਪ ਨੂੰ (ਬੂਝੈ) ਸਮਝਦੇ ਹਨ। ਉਹ ਗੁਣਾਂ ਨੂੰ

ਉਚਾਰ ਕਰਕੇ (ਗੁਣੀ) ਗਿਆਨ ਸਰੂਪ ਪਰਮੇਸ਼ਰ ਵਿਚ ਸਮਾ ਜਾਂਦੇ ਹਨ। **ਵਾ** : ਉਹ ਗੁਣੀ ਪੁਰਸ਼ ਗੁਣਾਂ ਨੂੰ ਉਚਾਰਦੇ ਹੋਏ ਅਭੇਦ ਹੋ ਜਾਂਦੇ ਹਨ।

**ਹਉ ਵਾਰੀ ਜੀਉ ਵਾਰੀ; ਹਰਿ ਕਾ ਨਾਮੁ ਮੰਨਿ ਵਸਾਵਣਿਆ ॥**

ਜਿਨ੍ਹਾਂ ਨੇ ਦੇਹ ਦੀ ਹਉਮੈਂ ਵਾਰੀ ਹੈ, ਉਹਨਾਂ ਤੋਂ ਜ਼ਿੰਦਗੀ ਵਾਰਦੇ ਹਾਂ। ਜਿਨ੍ਹਾਂ ਨੇ ਹਰੀ ਦਾ ਨਾਮ ਸ੍ਰਵਣ ਮੰਨਣ ਕਰਕੇ ਹਿਰਦੇ ਵਿਚ ਵਸਾਉਣਾ ਕੀਤਾ ਹੈ, ਉਹਨਾਂ ਤੋਂ ਅਸੀਂ ਵਾਰਨੇ ਫੇਰਨੇ ਜਾਂਦੇ ਹਾਂ।

**ਜੋ ਸਚਿ ਲਾਗੇ ਸੇ ਅਨਦਿਨੁ ਜਾਗੇ; ਦਰਿ ਸਚੈ ਸੋਭਾ ਪਾਵਣਿਆ ॥੧॥ ਰਹਾਉ ॥**

ਜੋ ਸੱਚੇ ਨਾਮ ਵਿਚ ਲੱਗੇ ਹਨ, ਉਹ ਰਾਤ ਦਿਨ ਗਿਆਨ ਅਵਸਥਾ ਵਿਚ ਜਾਗਦੇ ਹਨ। ਉਹ ਸੱਚੇ ਦੀ ਦਰਗਾਹ ਵਿਚ ਸੋਭਾ ਪਾਉਂਦੇ ਹਨ, ਉਹ (ਦਰਿ) ਹਿਰਦੇ ਦੇ ਅੰਦਰ ਹੀ ਤੁਰੀਆ ਵਿਚ ਲੀਨ ਹੋ ਕੇ ਸੋਭਦੇ ਹਨ। ਉਹ ਸੱਚੇ ਦੇ (ਦਰਿ) ਗਿਆਨ ਵਿਚ ਇਸਥਿਤ ਹੋ ਕੇ ਸੋਭਾ ਪਾਉਂਦੇ ਹਨ।

ਪ੍ਰਮਾਣ : **[ਬ੍ਰਹਮ ਗਿਆਨੀ ਕਉ ਖੋਜਹਿ ਮਹੇਸੁਰ ॥ ਨਾਨਕ ਬ੍ਰਹਮ ਗਿਆਨੀ ਆਪਿ ਪਰਮੇਸੁਰ ॥੬॥]**

(ਅੰਗ ੨੭੩)

**ਆਪਿ ਸੁਣੈ; ਤੈ ਆਪੇ ਵੇਖੈ ॥**

ਉਸ ਅਵਸਥਾ ਵਿਚ ਵਾਸ਼ਨਾ ਨਹੀਂ ਰਹਿੰਦੀ ਹੈ, ਉਹ ਆਪ ਹੀ ਨਾਮ ਨੂੰ ਸੁਣਦੇ ਹਨ ਤੇ ਆਪ ਹੀ ਸਾਖਿਆਤ ਕਰਕੇ ਵੇਖਦੇ ਹਨ। **ਵਾ** : ਉਹ ਆਪ ਹੀ ਪਰਮੇਸ਼ਰ ਸ੍ਰੋਤਾ ਹੋ ਕਰਕੇ ਸੁਣਦਾ ਹੈ ਤੇ ਆਪ ਹੀ ਗੁਰੂ ਰੂਪ ਹੋ ਕੇ ਦੇਖਦਾ ਹੈ।

**ਜਿਸ ਨੋ ਨਦਰਿ ਕਰੇ; ਸੋਈ ਜਨੁ ਲੇਖੈ ॥**

ਜਿਸ ਪਰ ਗੁਰਾਂ ਦੁਆਰਾ ਕਿਰਪਾ ਦ੍ਰਿਸ਼ਟੀ ਕਰਦਾ ਹੈ, ਉਹ ਭਗਤ ਜਨ (ਲੇਖੈ) ਪ੍ਰਵਾਣਗੀ ਵਿਚ ਪੈਂਦਾ ਹੈ। **ਵਾ** : ਉਹ ਸਰੂਪ ਨੂੰ ਲਖ ਲੈਂਦਾ ਹੈ।

**ਆਪੇ ਲਾਇ ਲਏ ਸੋ ਲਾਗੈ; ਗੁਰਮੁਖਿ ਸਚੁ ਕਮਾਵਣਿਆ ॥੨॥**

ਜੋ ਆਪ ਗੁਰਾਂ ਨੇ ਸ਼ਰਨ ਵਿਚ ਲਾ ਲਏ ਹਨ, ਉਹੀ ਨਾਮ ਵਿਚ ਲੱਗੇ ਹਨ। **ਵਾ** : ਜੋ ਆਪ ਨਾਮ ਵਿਚ ਲਾ ਲਏ ਹਨ, ਉਹੀ ਗਿਆਨ ਵਿਚ ਲੱਗੇ ਹਨ। ਗੁਰਮੁਖ ਤਾਂ ਸਚ ਸਰੂਪ ਦੀ ਭਗਤੀ ਨੂੰ ਕਮਾਉਂਦੇ ਹਨ।

**ਜਿਸੁ ਆਪਿ ਭੁਲਾਏ; ਸੁ ਕਿਥੈ ਹਥੁ ਪਾਏ ॥**

ਜਿਹੜੇ ਮਾੜੇ ਕਰਮਾਂ ਕਰਕੇ ਪਰਮੇਸ਼ਰ ਨੇ ਆਪ ਹੀ ਸਰੂਪ ਵਲੋਂ ਭੁਲਾ ਛੱਡੇ ਹਨ। ਉਹ ਕਿਥੇ ਹੱਥ ਪਾ ਸਕਦੇ ਹਨ ? ਕੀ ਜਤਨ ਕਰ ਸਕਦੇ ਹਨ ? ਉਹ ਕਿਹੜੇ ਦੇਵਤੇ ਦੀ ਸ਼ਰਨ ਰੂਪ ਹੱਥ ਪਾ ਸਕਦੇ ਹਨ ? ਭਾਵ ਉਹਨਾਂ ਤੋਂ ਕੋਈ ਜਤਨ ਨਹੀਂ ਹੁੰਦਾ ਹੈ।

**ਪੂਰਬਿ ਲਿਖਿਆ; ਸੁ ਮੇਟਣਾ ਨ ਜਾਏ ॥**

ਜੋ ਪੂਰਬਲੇ ਕਰਮਾਂ ਅਨੁਸਾਰ ਪਰਮੇਸ਼ਰ ਨੇ ਲੇਖ ਲਿਖਿਆ ਹੈ, ਉਹ ਲੇਖ ਜੀਵਾਂ ਪਾਸੋਂ ਮੇਟਿਆ ਨਹੀਂ ਜਾਂਦਾ ਹੈ।

ਪ੍ਰਮਾਣ : **[ਕਰੀ ਲੋਹ ਕਲਮੈ ਲਿਖਿਉ ਲੇਖ ਮਾਥੈ ॥]** (ਸ੍ਰੀ ਦਸਮ ਗ੍ਰੰਥ ਸਾਹਿਬ ਜੀ)

ਪ੍ਰਸ਼ਨ : ਕਿਵੇਂ ਮਿਟ ਵੀ ਸਕਦਾ ਹੈ ? **ਉੱਤਰ** :

**ਪ੍ਰਮਾਣ :** [ਗੁਰ ਕਾ ਸਬਦੁ ਕਾਟੈ ਕੋਟਿ ਕਰਮ ॥੩॥੧॥] (ਅੰਗ ੧੧੯੫)

**ਜਿਨ ਸਤਿਗੁਰੁ ਮਿਲਿਆ ਸੇ ਵਡਭਾਗੀ; ਪੂਰੈ ਕਰਮਿ ਮਿਲਾਵਣਿਆ ॥੩॥**

ਜਿਨ੍ਹਾਂ ਨੂੰ ਪੂਰਨ ਸਤਿਗੁਰੂ ਜੀ ਮਿਲੇ ਹਨ, ਉਹ ਵੱਡੇ ਭਾਗਾਂ ਵਾਲੇ ਗੁਰਸਿੱਖ ਹਨ। ਉਹਨਾਂ ਦੇ ਪੂਰਨ ਸ੍ਰੇਸ਼ਟ ਕਰਮਾਂ ਕਰਕੇ, ਗੁਰੂ ਜੀ ਉਹਨਾਂ ਨੂੰ ਪ੍ਰਭੂ ਨਾਲ ਮਿਲਾਉਂਦੇ ਹਨ।

**ਪੇਈਅੜੈ ਧਨ; ਅਨਦਿਨੁ ਸੁਤੀ ॥**

(ਧਨ) ਜਗਿਆਸੂ ਰੂਪੀ; ਜੀਵ ਰੂਪੀ ਇਸਤਰੀ, ਸੰਸਾਰ ਰੂਪੀ ਪੇਕੇ ਘਰ ਵਿਚ ਰਾਤ ਦਿਨ ਅਵਿੱਦਿਆ ਨੀਂਦ ਵਿਚ ਸੁੱਤੀ ਪਈ ਹੈ। ਗੁਣਾਂ ਨੂੰ ਨਹੀਂ ਸਿੱਖਦੀ। **ਵਾ :** ਅਭਾਸ ਬ੍ਰਿਤੀ ਰੂਪੀ ਇਸਤਰੀ, ਸੰਸਾਰਾਕਾਰ ਰੂਪੀ ਪੇਕੇ ਘਰ ਵਿਚ ਰਾਤ ਦਿਨ ਸੁੱਤੀ ਪਈ ਹੈ, ਅਵਿੱਦਿਆ ਵਿਚ।

**ਕੰਤਿ ਵਿਸਾਰੀ; ਅਵਗਣਿ ਮੁਤੀ ॥**

ਔਗੁਣਾਂ ਕਰਕੇ ਲੁੱਟੀ ਹੋਈ ਨੂੰ (ਕੰਤਿ) ਪਤੀ ਪਰਮੇਸ਼ਰ ਨੇ ਭੁਲਾ ਦਿੱਤਾ ਹੈ। ਤਿਆਗ ਦਿੱਤਾ ਹੈ। **ਵਾ :** ਸਾਖੀ ਚੇਤਨ ਪਤੀ ਨੇ ਅਭਾਸ ਬ੍ਰਿਤੀ ਤਿਆਗ ਦਿੱਤੀ ਹੈ।

**ਅਨਦਿਨੁ ਸਦਾ ਫਿਰੈ ਬਿਲਲਾਦੀ; ਬਿਨੁ ਪਿਰ ਨੀਦ ਨ ਪਾਵਣਿਆ ॥੪॥**

ਇਹ ਜੀਵ ਰੂਪੀ ਇਸਤਰੀ ਰਾਤ ਦਿਨ ਜੂਨਾਂ ਵਿਚ ਵਿਰਲਾਪ ਕਰਦੀ ਫਿਰਦੀ ਹੈ। ਵਿਸ਼ਿਆਂ ਵਿਕਾਰਾਂ ਵਿਚ ਤੜਫਦੀ ਫਿਰਦੀ ਹੈ। ਬਿਨਾਂ ਪਿਆਰੇ ਪਤੀ ਪਰਮੇਸ਼ਰ ਤੋਂ ਸ਼ਾਂਤੀ ਰੂਪੀ, ਸਮਾਧੀ ਰੂਪੀ, ਨੀਂਦ ਪ੍ਰਾਪਤ ਨਹੀਂ ਕਰ ਸਕਦੀ ਹੈ।

**ਪੇਈਅੜੈ; ਸੁਖਦਾਤਾ ਜਾਤਾ ॥ ਹਉਮੈ ਮਾਰਿ; ਗੁਰ ਸਬਦਿ ਪਛਾਤਾ ॥**

**ਅੰਨਵੈ ਅਰਥ :** ਜਿਨ੍ਹਾਂ ਨੇ ਸੰਸਾਰ ਰੂਪੀ ਪੇਕੇ ਘਰ ਵਿਚ ਦੇਹ ਦੀ ਹਉਮੈਂ ਨੂੰ ਮਾਰਿਆ ਹੈ। ਉਹਨਾਂ ਨੇ ਗੁਰਾਂ ਦੇ ਉਪਦੇਸ਼ ਨੂੰ ਪਛਾਣ ਕਰਕੇ ਸੁੱਖਾਂ ਦਾ ਦਾਤਾ ਪਰਮੇਸ਼ਰ ਜਾਣ ਲਿਆ ਹੈ।

**ਸੇਜ ਸੁਹਾਵੀ ਸਦਾ ਪਿਰੁ ਰਾਵੇ; ਸਚੁ ਸੀਗਾਰੁ ਬਣਾਵਣਿਆ ॥੫॥**

ਉਹਨਾਂ ਦੀ ਸ਼ਰਧਾ ਰੂਪੀ ਸੇਜਾ ਸੋਭਨੀਕ ਹੈ। ਅੰਤਸ਼ਕਰਣ ਰੂਪੀ ਸੇਜਾ ਸੋਭਨੀਕ ਹੈ। (ਸੇਜ) ਮਨ, ਬੁੱਧ, ਚਿੱਤ, ਹੰਕਾਰ ਪਾਵੇ ਹਨ। ਇਨ੍ਹਾਂ ਦੀਆਂ ਬ੍ਰਿਤੀਆਂ ਬਾਹੀਆਂ ਹਨ। ਪ੍ਰੇਮ ਰੂਪੀ ਵਾਣ ਨਾਲ ਬੁਣਿਆ ਹੈ। ਤੁਲਤਾ ਦੀ ਤੁਲਾਈ, ਸਮਤਾ ਦੀ ਵਿਛਾਈ ਹੈ। ਮਹਾਂਵਾਕਾਂ ਰੂਪ ਸੇਜਬੰਦ ਹੈ, ਭਗਤੀ ਰੂਪੀ ਸਿਰਪੋਸ਼ ਹੈ, ਹੰਕਾਰ ਦੀ ਨਵਿਰਤੀ ਸਿਰ੍ਹਾਣਾ ਹੈ, ਸਤ ਸੰਤੋਖ ਆਦਿ ਦੇ ਤੋਤੇ ਹਨ, ਸ਼ਬਦ, ਸਪਰਸ਼ ਆਦਿਕ ਦਾ ਤਿਆਗ ਰੂਪ ਫੁੱਲ ਅਰਪਣੇ ਹਨ। ਐਸੇ ਜਿਨ੍ਹਾਂ ਦੀ ਅੰਤਸ਼ਕਰਣ ਰੂਪੀ ਸੇਜਾ ਸੋਭਨੀਕ ਹੈ। ਉਹ ਸਦਾ ਹੀ ਪਿਆਰੇ ਦੇ ਅਨੰਦ ਨੂੰ ਮਾਣਦੀਆਂ ਹਨ। ਉਹਨਾਂ ਨੇ ਸੱਚੇ ਨਾਮ ਦਾ ਹੀ ਸ਼ਿੰਗਾਰ ਬਣਾਇਆ ਹੈ। **ਵਾ :** ਸਾਧਨ ਰੂਪ ਸ਼ਿੰਗਾਰ ਉਹਨਾਂ ਨੇ ਸੱਚੇ ਦੀ ਪ੍ਰਾਪਤੀ ਲਈ ਬਣਾਇਆ ਹੈ। **ਵਾ :** ਉਹਨਾਂ ਦਾ ਸ਼ਿੰਗਾਰ ਬਣਾਇਆ ਹੋਇਆ ਸੱਚਾ ਹੈ।

**ਲਖ ਚਉਰਾਸੀਹ; ਜੀਅ ਉਪਾਏ ॥**

ਪਰਮੇਸ਼ਰ ਨੇ ਚੌਰਾਸੀ ਲੱਖ ਜੂਨਾਂ ਦੇ ਜੀਵ ਪੈਦਾ ਕੀਤੇ ਹਨ।

**ਜਿਸ ਨੋ ਨਦਰਿ ਕਰੇ; ਤਿਸੁ ਗੁਰੂ ਮਿਲਾਏ ॥**

ਜਿਸ ਤੇ ਅਕਾਲ ਪੁਰਖ ਕਿਰਪਾ ਦ੍ਰਿਸ਼ਟੀ ਕਰਦਾ ਹੈ, ਤਿਸ ਨੂੰ ਗੁਰਾਂ ਦੇ ਨਾਲ ਮੇਲਦਾ ਹੈ।

**ਕਿਲਬਿਖ ਕਾਟਿ ਸਦਾ ਜਨ ਨਿਰਮਲ; ਦਰਿ ਸਚੈ ਨਾਮਿ ਸੁਹਾਵਣਿਆ ॥੬॥**

ਉਹ ਗੁਰਸਿਖ ਪਾਪਾਂ ਨੂੰ ਕੱਟ ਕਰਕੇ ਉੱਜਲ ਸਦਾ ਲਈ ਹੋ ਜਾਂਦੇ ਹਨ। ਫੇਰ ਸੱਚੇ ਦੇ ਨਾਮ ਕਰਕੇ ਸੱਚੇ ਪਰਮੇਸ਼ਰ ਦੀ (ਦਰਿ) ਸੰਗਤ ਵਿਚ ਗਿਆਨ ਵਿਚ ਸੋਭਨੀਕ ਹੁੰਦੇ ਹਨ।

**ਲੇਖਾ ਮਾਗੈ; ਤਾ ਕਿਨਿ ਦੀਐ ॥**

ਜਦੋਂ ਪਰਮੇਸ਼ਰ ਲੇਖਾ ਕਰਮਾਂ ਧਰਮਾਂ ਦਾ ਮੰਗੇਗਾ ਤਾਂ ਕਿਸ ਪਾਸੋਂ ਦਿੱਤਾ ਜਾਵੇਗਾ, ਭਾਵ ਕਿਸੇ ਨੇ ਵੀ ਤੇਰੇ ਥਾਂ ਹਿਸਾਬ ਨਹੀਂ ਦੇਣਾ। ਦੱਸੋ ਤਾਂ ਕੌਣ ਦੇਵੇਗਾ ਉਥੇ ਹਿਸਾਬ ਕਿਤਾਬ। ਇਹ ਤੇਰੇ ਤਾਈਂ ਹੀ ਦੇਣਾ ਪਵੇਗਾ।

**ਸੁਖੁ ਨਾਹੀ; ਫੁਨਿ ਦੂਐ ਤੀਐ ॥**

ਦਵੈਤ ਵਿਚ ਅਤੇ ਤਿੰਨ੍ਹਾਂ ਗੁਣਾਂ ਵਿਚ ਲੱਗ ਕਰਕੇ ਸੁਖ ਨਹੀਂ ਹੈ।

ਪ੍ਰਮਾਣ : **[ਸੁਤ ਬਿਤ ਲੋਕ ਈਖਣਾਂ ਤੀਨੀ।]** (ਸ਼ਾਸਤ੍ਰ ਪ੍ਰਮਾਣ)

ਤਿੰਨਾਂ ਵਾਸ਼ਨਾ ਵਿਚ ਲੱਗ ਕਰਕੇ ਵੀ ਸੁਖ ਨਹੀਂ ਹੈ। **ਵਾ :** (ਦੂਐ) ਮੁਸਲਮਾਨ ਇਕ ਖ਼ੁਦਾ ਤੇ ਇਕ ਪੈਗੰਬਰ ਦੋਨਾਂ ਨੂੰ ਮੰਨਦੇ ਹਨ। ਉਹਨਾਂ ਨੂੰ ਵੀ ਸੁਖ ਨਹੀਂ ਹੈ। ਈਸਾਈ ਖ਼ੁਦਾ ਤੇ ਰੂਹ ਇਕਦਸ (ਕੌਮਾਂ) ਜੋ ਮਰੀਅਮ ਹਜ਼ਰਤ ਈਸਾ ਜੀ ਦੀ ਮਾਤਾ ਦੇ ਪੇਟ ਵਿਚ ਪ੍ਰਵੇਸ਼ ਹੋਈ ਸੀ ਅਤੇ ਪੈਗ਼ੰਬਰ ਈਸਾ, ਇਨ੍ਹਾਂ ਤਿੰਨਾਂ ਨੂੰ ਮੰਨਦੇ ਹਨ, ਉਹਨਾਂ ਨੂੰ ਵੀ ਸੁਖ ਨਹੀਂ ਹੈ।

**ਆਪੇ ਬਖਸਿ ਲਏ ਪ੍ਰਭੁ ਸਾਚਾ; ਆਪੇ ਬਖਸਿ ਮਿਲਾਵਣਿਆ ॥੭॥**

ਪਰਮੇਸ਼ਰ ਸੱਚਾ ਜਿਨ੍ਹਾਂ ਨੂੰ ਆਪ ਬਖ਼ਸ਼ ਲਵੇ, ਉਹਨਾਂ ਦੇ ਔਗੁਣਾਂ ਨੂੰ ਗੁਰੂ ਜੀ ਆਪ ਹੀ ਬਖ਼ਸ਼ ਕਰਕੇ ਮਿਲਾ ਲੈਂਦੇ ਹਨ। **ਵਾ :** ਜੋ ਸੰਸਾਰ ਦੇ ਵਾਸਤੇ ਸੱਚੇ ਪਰਮੇਸ਼ਰ ਨੇ ਆਪ ਹੀ ਗੁਰੂ ਜੀ ਨੂੰ ਬਖ਼ਸ਼ੇ ਹਨ। ਗੁਰੂ ਜੀ ਜੀਵਾਂ ਨੂੰ ਨਾਮ ਬਖ਼ਸ਼ ਕਰਕੇ ਪਰਮੇਸ਼ਰ ਵਿਚ ਮਿਲਾ ਦਿੰਦੇ ਹਨ।

**ਆਪਿ ਕਰੇ; ਤੈ ਆਪਿ ਕਰਾਏ ॥**

ਆਪ ਹੀ ਪਰਮੇਸ਼ਰ ਨੇ ਬ੍ਰਹਮਾ, ਵਿਸ਼ਨੂੰ, ਸ਼ਿਵਜੀ ਪੈਦਾ ਕਰੇ ਹਨ। ਉਹਨਾਂ ਤੋਂ ਆਪ ਹੀ ਸੰਸਾਰ ਨੂੰ ਕਰਾਇਆ ਹੈ। **ਵਾ :** ਆਪ ਹੀ ਪਰਮੇਸ਼ਰ ਨੇ ਅਧਿਕਾਰੀ ਕਰੇ ਹਨ ਤੇ ਆਪ ਹੀ ਗੁਰਾਂ ਦੁਆਰਾ ਕਲਿਆਣ ਕਰਾਉਂਦਾ ਹੈ।

**ਪੂਰੇ ਗੁਰ ਕੈ; ਸਬਦਿ ਮਿਲਾਏ ॥**

ਆਪ ਹੀ ਪੂਰੇ ਸਤਿਗੁਰਾਂ ਦੇ ਉਪਦੇਸ਼ ਕਰਕੇ ਮਿਲਾ ਲਏ ਹਨ, ਅਭੇਦ ਕਰ ਲਏ ਹਨ।

**ਨਾਨਕ ਨਾਮੁ ਮਿਲੈ ਵਡਿਆਈ; ਆਪੇ ਮੇਲਿ ਮਿਲਾਵਣਿਆ ॥੮॥੨॥੩॥**

ਗੁਰੂ ਜੀ ਕਹਿੰਦੇ ਹਨ ਕਿ ਨਾਮ ਕਰਕੇ ਹੀ ਪ੍ਰਾਪਤੀ ਦੀ ਵਡਿਆਈ ਮਿਲਦੀ ਹੈ, ਜੋ ਆਪ ਗੁਰਾਂ ਨਾਲ ਮੇਲੇ ਹਨ, ਉਹਨਾਂ ਨੂੰ ਹੀ ਮਿਲਾਉਣਾ ਕੀਤਾ ਹੈ।

## ਮਾਝ ਮਹਲਾ ੩ ॥

ਇਕੋ ਆਪਿ ਫਿਰੈ ਪਰਛੰਨਾ ॥ ਗੁਰਮੁਖਿ ਵੇਖਾ ਤਾ ਇਹੁ ਮਨੁ ਭਿੰਨਾ ॥ ਤ੍ਰਿਸਨਾ ਤਜਿ ਸਹਜ ਸੁਖੁ ਪਾਇਆ ਏਕੋ ਮੰਨਿ ਵਸਾਵਣਿਆ ॥੧॥ ਹਉ ਵਾਰੀ ਜੀਉ ਵਾਰੀ ਇਕਸੁ ਸਿਉ ਚਿਤੁ ਲਾਵਣਿਆ ॥ ਗੁਰਮਤੀ ਮਨੁ ਇਕਤੁ ਘਰਿ ਆਇਆ ਸਚੈ ਰੰਗਿ ਰੰਗਾਵਣਿਆ ॥੧॥ ਰਹਾਉ ॥ ਇਹੁ ਜਗੁ ਭੂਲਾ ਤੈਂ ਆਪਿ ਭੁਲਾਇਆ ॥ ਇਕੁ ਵਿਸਾਰਿ ਦੂਜੈ ਲੋਭਾਇਆ ॥ ਅਨਦਿਨੁ ਸਦਾ ਫਿਰੈ ਭ੍ਰਮਿ ਭੂਲਾ ਬਿਨੁ ਨਾਵੈ ਦੁਖੁ ਪਾਵਣਿਆ ॥੨॥ ਜੋ ਰੰਗਿ ਰਾਤੇ ਕਰਮ ਬਿਧਾਤੇ ॥ ਗੁਰ ਸੇਵਾ ਤੇ ਜੁਗ ਚਾਰੇ ਜਾਤੇ ॥ ਜਿਸ ਨੋ ਆਪਿ ਦੇਇ ਵਡਿਆਈ ਹਰਿ ਕੈ ਨਾਮਿ ਸਮਾਵਣਿਆ ॥੩॥ ਮਾਇਆ ਮੋਹਿ ਹਰਿ ਚੇਤੈ ਨਾਹੀ ॥ ਜਮਪੁਰਿ ਬਧਾ ਦੁਖ ਸਹਾਹੀ ॥ ਅੰਨਾ ਬੋਲਾ ਕਿਛੁ ਨਦਰਿ ਨ ਆਵੈ ਮਨਮੁਖ ਪਾਪਿ ਪਚਾਵਣਿਆ ॥੪॥ ਇਕਿ ਰੰਗਿ ਰਾਤੇ ਜੋ ਤੁਧੁ ਆਪਿ ਲਿਵ ਲਾਏ ॥ ਭਾਇ ਭਗਤਿ ਤੇਰੈ ਮਨਿ ਭਾਏ ॥ ਸਤਿਗੁਰੁ ਸੇਵਨਿ ਸਦਾ ਸੁਖਦਾਤਾ ਸਭ ਇਛਾ ਆਪਿ ਪੁਜਾਵਣਿਆ ॥੫॥ ਹਰਿ ਜੀਉ ਤੇਰੀ ਸਦਾ ਸਰਣਾਈ ॥ ਆਪੇ ਬਖਸਿਹਿ ਦੇ ਵਡਿਆਈ ॥ ਜਮਕਾਲੁ ਤਿਸੁ ਨੇੜਿ ਨ ਆਵੈ ਜੋ ਹਰਿ ਹਰਿ ਨਾਮੁ ਧਿਆਵਣਿਆ ॥੬॥ ਅਨਦਿਨੁ ਰਾਤੇ ਜੋ ਹਰਿ ਭਾਏ ॥ ਮੇਰੈ ਪ੍ਰਭਿ ਮੇਲੇ ਮੇਲਿ ਮਿਲਾਏ ॥ ਸਦਾ ਸਦਾ ਸਚੇ ਤੇਰੀ ਸਰਣਾਈ ਤੂੰ ਆਪੇ ਸਚੁ ਬੁਝਾਵਣਿਆ ॥੭॥ ਜਿਨ ਸਚੁ ਜਾਤਾ ਸੇ ਸਚਿ ਸਮਾਣੇ ॥ ਹਰਿ ਗੁਣ ਗਾਵਹਿ ਸਚੁ ਵਖਾਣੇ ॥ ਨਾਨਕ ਨਾਮਿ ਰਤੇ ਬੈਰਾਗੀ ਨਿਜ ਘਰਿ ਤਾੜੀ ਲਾਵਣਿਆ ॥੮॥੩॥੪॥ *(ਅੰਗ ੧੧੧)*

ਬ੍ਰਹਮ ਬੇਤਿਆਂ ਦੀ ਦ੍ਰਿਸ਼ਟੀ ਦਾ ਕਥਨ ਕਰਦੇ ਹਨ।

**ਇਕੋ ਆਪਿ; ਫਿਰੈ ਪਰਛੰਨਾ ॥**

ਮੇਰੇ ਇੱਕੋ ਪਰਮੇਸ਼ਰ ਹੀ ਆਪ (ਪਰਛੰਨਾ) ਛੁਪਣ ਰਹਿਤ ਲੁਕਣ ਰਹਿਤ ਵਰਤ ਰਿਹਾ ਹੈ। **ਵਾ** : ਪਰ ਵਿਸ਼ੇਸ਼ ਕਰਕੇ ਇਕ ਪਰਮੇਸ਼ਰ ਹੀ ਸਾਰੇ (ਛੰਨਾ) ਪ੍ਰਗਟ ਹੋ ਰਿਹਾ ਹੈ। **ਵਾ** : ਇਕੋ ਆਪ ਪ੍ਰਭੂ ਹੀ ਸਾਰੇ (ਪਰਛੰਨਾ) ਗੁਪਤ ਵਰਤ ਰਿਹਾ ਹੈ।

ਪ੍ਰਮਾਣ : [**ਤੂ ਹਿਰਦੈ ਗੁਪਤੁ ਵਸਹਿ ਦਿਨੁ ਰਾਤੀ ਤੇਰਾ ਭਾਉ ਨ ਬੁਝਹਿ ਗਵਾਰੀ ॥**] (ਅੰਗ ੬੦੭)

**ਗੁਰਮੁਖਿ ਵੇਖਾ; ਤਾ ਇਹੁ ਮਨੁ ਭਿੰਨਾ ॥**

ਜਿਨ੍ਹਾਂ ਗੁਰਮੁਖਾਂ ਨੇ ਗੁਰਾਂ ਦੁਆਰਾ ਵੇਖਿਆ ਹੈ, ਉਹਨਾਂ ਦਾ ਮਨ ਸ਼ਰਧਾ ਸਹਿਤ ਭਿੱਜ ਗਿਆ ਹੈ।

**ਤ੍ਰਿਸਨਾ ਤਜਿ ਸਹਜ ਸੁਖੁ ਪਾਇਆ; ਏਕੋ ਮੰਨਿ ਵਸਾਵਣਿਆ ॥੧॥**

ਉਹਨਾਂ ਨੇ ਰਸਾਂ ਕਸਾਂ ਦੀ ਤ੍ਰਿਸ਼ਨਾ ਛੱਡ ਕਰਕੇ (ਸਹਜ ਸੁਖੁ) ਅਚੁਤ ਸੁਖ ਨੂੰ ਪਾਇਆ ਹੈ, ਇਕੋ ਨੂੰ ਸ੍ਰਵਣ ਮੰਨਣ ਕਰਕੇ ਮਨ ਵਿਚ ਵਸਾਇਆ ਹੈ।

**ਹਉ ਵਾਰੀ ਜੀਉ ਵਾਰੀ; ਇਕਸੁ ਸਿਉ ਚਿਤੁ ਲਾਵਣਿਆ ॥**

ਅਸੀਂ ਵਾਰਨੇ ਜਾਂਦੇ ਹਾਂ, ਜ਼ਿੰਦਗੀ ਕਰਕੇ ਵੀ ਉਹਨਾਂ ਤੋਂ ਵਾਰਨੇ ਜਾਂਦੇ ਹਾਂ, ਜਿਨ੍ਹਾਂ ਨੇ ਇਕ ਪਰਮੇਸ਼ਰ ਨਾਲ ਚਿੱਤ ਨੂੰ ਲਾਉਣਾ ਕੀਤਾ ਹੈ।.

**ਗੁਰਮਤੀ ਮਨੁ ਇਕਤੁ ਘਰਿ ਆਇਆ; ਸਚੈ ਰੰਗਿ ਰੰਗਾਵਣਿਆ ॥੧॥ ਰਹਾਉ ॥**

ਜਿਨ੍ਹਾਂ ਦਾ ਮਨ ਗੁਰਾਂ ਦੀ ਸਿੱਖਿਆ ਦੁਆਰਾ ਏਕਤਾ ਦੇ ਘਰ ਵਿਚ ਆਇਆ ਹੈ, ਉਹਨਾਂ ਨੂੰ ਗੁਰਾਂ ਨੇ ਸੱਚੇ ਨਾਮ ਰੰਗ ਵਿਚ ਰੰਗ ਦਿੱਤਾ ਹੈ।

**ਇਹੁ ਜਗੁ ਭੂਲਾ; ਤੈਂ ਆਪਿ ਭੁਲਾਇਆ ॥**

ਇਹ ਸੰਸਾਰ ਆਪ ਹੀ ਪਰਮੇਸ਼ਰ ਵਲੋਂ ਭੁਲਿਆ ਹੈ ਕਿ ਹੇ ਪਰਮੇਸ਼ਰ ਤੂੰ ਆਪ ਹੀ ਭੁਲਾਇਆ ਹੈ। **ਵਾ** : ਇਹ ਸਾਰਾ ਸੰਸਾਰ ਸਰੂਪ ਨੂੰ ਭੁਲਿਆ ਹੋਇਆ ਹੈ। ਇਨ੍ਹਾਂ ਦੇ ਕਰਮਾਂ ਅਨੁਸਾਰ ਹੇ ਪ੍ਰਭੂ ਤੂੰ ਆਪ ਹੀ ਭੁਲਾਇਆ ਹੈ।

**ਇਕੁ ਵਿਸਾਰਿ; ਦੂਜੈ ਲੋਭਾਇਆ ॥**

ਇਕ ਨਾਮ ਨੂੰ ਵਿਸਾਰ ਕਰਕੇ ਦੂਜੇ ਪਦਾਰਥਾਂ ਵਿਚ ਲੁਭਾਇਮਾਨ ਹੋ ਰਿਹਾ ਹੈ।

**ਅਨਦਿਨੁ ਸਦਾ ਫਿਰੈ ਭ੍ਰਮਿ ਭੂਲਾ; ਬਿਨੁ ਨਾਵੈ ਦੁਖੁ ਪਾਵਣਿਆ ॥੨॥**

ਰਾਤ ਦਿਨ ਇਹ ਸੰਸਾਰ ਪ੍ਰਭੂ ਦੇ ਸਰੂਪ ਵਲੋਂ ਭੁੱਲਿਆ ਹੋਇਆ, ਸਦਾ ਜੂਨਾਂ ਵਿਚ ਭਰਮਦਾ ਫਿਰਦਾ ਹੈ। ਬਿਨਾਂ ਨਾਮ ਤੋਂ ਜਨਮ ਮਰਨ ਦੇ ਦੁੱਖ ਨੂੰ ਪਾਉਣਾ ਕਰਦਾ ਹੈ।

**ਜੋ ਰੰਗਿ ਰਾਤੇ; ਕਰਮ ਬਿਧਾਤੇ ॥**

ਕਰਮਾਂ ਅਨੁਸਾਰ ਫਲ ਪਰਦਾਤੇ ਪਰਮੇਸ਼ਰ ਦੀ ਅਤੇ ਗੁਰਾਂ ਦੀ ਸੇਵਾ ਕਰਕੇ ਪ੍ਰੇਮ ਰੰਗ ਵਿਚ ਰੱਤੇ ਹੋਏ ਹਨ।

**ਗੁਰ ਸੇਵਾ ਤੇ; ਜੁਗ ਚਾਰੇ ਜਾਤੇ ॥**

ਉਹ ਚਾਰੇ ਜੁਗਾਂ ਵਿਚ ਜਾਣੇ ਗਏ ਹਨ। **ਵਾ** : ਉਹ ਚਾਰੇ ਸਾਧਨਾ ਸਹਿਤ ਜਾਣੇ ਗਏ ਹਨ। **ਵਾ** : ਉਹ (ਜੁਗ) ਜੀਵ ਈਸ਼ ਦੀ ਏਕਤਾ ਸਹਿਤ (ਚਾਰੇ) ਸੁੰਦਰ ਜਾਣੇ ਗਏ ਹਨ।

**ਜਿਸ ਨੋ ਆਪਿ ਦੇਇ ਵਡਿਆਈ; ਹਰਿ ਕੈ ਨਾਮਿ ਸਮਾਵਣਿਆ ॥੩॥**

ਜਿਸ ਨੂੰ ਪਰਮੇਸ਼ਰ ਆਪ ਗਿਆਨ ਦੀ ਵਡਿਆਈ ਬਖ਼ਸ਼ਦਾ ਹੈ, ਉਸ ਦਾ ਮਨ ਹਰੀ ਦੇ ਨਾਮ ਵਿਚ ਸਮਾਉਂਦਾ ਹੈ।

**ਮਾਇਆ ਮੋਹਿ; ਹਰਿ ਚੇਤੈ ਨਾਹੀ ॥**

ਇਹ ਜੀਵ ਮਾਇਆ ਦਾ ਮੋਹਿਆ ਹੋਇਆ ਹਰੀ ਦੇ ਨਾਮ ਦਾ ਚਿੰਤਨ ਹੀ ਨਹੀਂ ਕਰਦਾ ਹੈ।

**ਜਮਪੁਰਿ ਬਧਾ; ਦੁਖ ਸਹਾਹੀ ॥**

ਜਮਾਂ ਦੀ ਪੁਰੀ ਵਿਚ ਬੰਨ੍ਹਿਆਂ ਹੋਇਆ ਦੁਖ ਹੀ ਸਹਾਰਦਾ ਹੈ।

**ਅੰਨਾ ਬੋਲਾ ਕਿਛੁ ਨਦਰਿ ਨ ਆਵੈ; ਮਨਮੁਖ ਪਾਪਿ ਪਚਾਵਣਿਆ ॥੪॥**

ਮਨ ਬੁਧ ਨੇਤਰ ਵਿਚ ਵਿਚਾਰ ਰੂਪ ਨਿਗਾਹ ਨਹੀਂ, ਅੰਧਾ ਹੈ, ਸ਼ਰਧਾ ਵਿਸ਼ਵਾਸ ਕੰਨਾਂ ਤੋਂ ਹੀਣਾ ਬੋਲਾ ਹੈ। ਇਸ ਨੂੰ ਪਾਪ ਪੁੰਨ ਦੀ ਵਿਚਾਰ ਕੁਝ ਨਜ਼ਰ ਹੀ ਨਹੀਂ ਆਉਂਦੀ ਹੈ। ਇਹ ਮਨਮੁਖ ਪਾਪ ਕਰਕੇ ਆਪ ਸੜਦਾ ਹੈ ਤੇ ਹੋਰਾਂ ਨੂੰ ਵੀ (ਪਚਾਵਣਿਆ) ਸਾੜਦਾ ਹੈ, ਨਰਕਾਂ ਵਿਚ ਪਾ ਕਰਕੇ।

**ਇਕਿ ਰੰਗਿ ਰਾਤੇ; ਜੋ ਤੁਧੁ ਆਪਿ ਲਿਵ ਲਾਏ ॥**

ਜਿਹੜੇ ਤੁਸੀਂ ਆਪ ਲਿਵ ਵਿਚ ਜੋੜ ਦਿੱਤੇ ਹਨ, ਉਹ ਇੱਕੋ ਹੀ ਨਾਮ ਰੰਗ ਵਿਚ ਰੱਤੇ ਗਏ, ਮਿਲ ਗਏ ਹਨ।

**ਭਾਇ ਭਗਤਿ; ਤੇਰੈ ਮਨਿ ਭਾਏ ॥**

ਉਹ ਪ੍ਰੇਮਾ ਭਗਤੀ ਕਰਕੇ ਤੇਰੇ ਮਨ ਵਿਚ ਭਾਏ ਹਨ, ਚੰਗੇ ਲੱਗੇ ਹਨ।

**ਸਤਿਗੁਰੁ ਸੇਵਨਿ ਸਦਾ ਸੁਖਦਾਤਾ; ਸਭ ਇਛਾ ਆਪਿ ਪੁਜਾਵਣਿਆ ॥੫॥**

ਜੋ ਸਤਿਗੁਰਾਂ ਦੁਆਰਾ ਸਦਾ ਸੁੱਖਾਂ ਦੇ ਦਾਤੇ ਪਰਮੇਸ਼ਰ ਨੂੰ ਸੇਵਦੇ ਹਨ। ਉਹਨਾਂ ਨੇ ਆਪ ਸਾਰੀਆਂ ਲੋਕ ਪ੍ਰਲੋਕ ਦੀਆਂ ਇੱਛਾਂ ਪੂਰੀਆਂ ਕਰ ਲਈਆਂ ਹਨ। **ਵਾ** : ਜੋ ਸਦਾ ਸੁੱਖਾਂ ਦੇ ਦਾਤੇ ਗੁਰੂ ਜੀ ਨੂੰ ਸੇਵਦੇ ਹਨ। ਉਹਨਾਂ ਦੀਆਂ ਸਭ ਇੱਛਾਵਾਂ ਗੁਰੂ ਸਾਹਿਬ ਜੀ ਨੇ ਪੂਰੀਆਂ ਕਰ ਦਿੱਤੀਆਂ ਹਨ।

**ਹਰਿ ਜੀਉ; ਤੇਰੀ ਸਦਾ ਸਰਣਾਈ ॥**

ਹੇ ਹਰੀ ਜੀ! ਆਪ ਜੀ ਦੀ ਸਦਾ ਹੀ ਸ਼ਰਨ ਹਾਂ।

**ਆਪੇ ਬਖਸਿਹਿ; ਦੇ ਵਡਿਆਈ ॥**

ਤੁਸੀਂ ਆਪ ਹੀ ਔਗੁਣਾਂ ਨੂੰ ਬਖ਼ਸ਼ ਕਰਕੇ ਬ੍ਰਹਮ ਵਿੱਦਿਆ ਦੀ ਵਡਿਆਈ ਦਿੰਦੇ ਹੋ।

**ਜਮਕਾਲੁ ਤਿਸੁ ਨੇੜਿ ਨ ਆਵੈ; ਜੋ ਹਰਿ ਹਰਿ ਨਾਮੁ ਧਿਆਵਣਿਆ ॥੬॥**

ਤਿਸੁ ਪੁਰਸ਼ ਦੇ ਜੰਮਣ ਮਰਣ ਦਾ ਕਾਲ ਨੇੜੇ ਨਹੀਂ ਆਉਂਦਾ ਹੈ। **ਵਾ** : ਜਮ ਕਾਲ ਕਰਨੇ ਵਾਲਾ ਨੇੜੇ ਨਹੀਂ ਆਉਂਦਾ ਹੈ, ਜੋ ਹਰੀ ਦੇ ਨਾਮ ਨੂੰ ਸਦਾ ਹੀ ਧਿਆਉਂਦੇ ਹਨ।

**ਅਨਦਿਨੁ ਰਾਤੇ; ਜੋ ਹਰਿ ਭਾਏ ॥**

ਜੋ ਹਰੀ ਪਰਮੇਸ਼ਰ ਨੂੰ ਭਾਏ ਹਨ, ਉਹ ਰਾਤ ਦਿਨ ਪ੍ਰੇਮ ਰੰਗ ਵਿਚ ਰਤੇ ਰਹਿੰਦੇ ਹਨ।

**ਮੇਰੈ ਪ੍ਰਭਿ ਮੇਲੇ; ਮੇਲਿ ਮਿਲਾਏ ॥**

ਜੋ ਗੁਰਾਂ ਨੇ ਸੰਗਤ ਦੇ ਮੇਲ ਵਿਚ ਮਿਲਾਏ ਹਨ, ਉਹ ਮੇਰੇ ਪ੍ਰਭੂ ਨੇ (ਮੇਲੇ) ਅਭੇਦ ਕਰ ਲਏ ਹਨ।

**ਸਦਾ ਸਦਾ, ਸਚੇ ਤੇਰੀ ਸਰਣਾਈ; ਤੂੰ ਆਪੇ ਸਚੁ ਬੁਝਾਵਣਿਆ ॥੭॥**

ਸਦਾ ਸਦਾ ਤਿੰਨੇ ਕਾਲ ਹੇ ਸੱਚੇ ਪਰਮੇਸ਼ਰ ਤੇਰੀ ਸ਼ਰਣ ਹਾਂ। ਤੂੰ ਆਪ ਹੀ ਕਿਰਪਾ ਕਰਕੇ ਸੱਚ ਸਰੂਪ ਨੂੰ ਬੁਝਾਉਣ ਵਾਲਾ ਹੈਂ।

**ਜਿਨ ਸਚੁ ਜਾਤਾ; ਸੇ ਸਚਿ ਸਮਾਣੇ ॥**

ਜਿਨ੍ਹਾਂ ਨੇ ਸੱਚੇ ਨਾਮ ਨੂੰ ਜਾਣਿਆ ਹੈ, ਉਹ ਸੱਚੇ ਸਰੂਪ ਵਿਚ ਸਮਾ ਗਏ ਹਨ। **ਵਾ** : ਜਿਨ੍ਹਾਂ ਨੇ ਸੱਚੇ ਸਰੂਪ ਪਰਮੇਸ਼ਰ ਨੂੰ ਜਾਣਿਆ ਹੈ, ਉਹ ਹਰ ਵਕਤ ਸੱਚੇ ਨਾਮ ਵਿਚ ਸਮਾਏ ਰਹਿੰਦੇ ਹਨ।

**ਹਰਿ ਗੁਣ ਗਾਵਹਿ; ਸਚੁ ਵਖਾਣੇ ॥**

ਉਹ ਹਰੀ ਦੇ ਗੁਣਾਂ ਨੂੰ ਕੀਰਤਨ ਵਿਚ ਪਾ ਕੇ ਭੀ ਗਾਉਂਦੇ ਹਨ ਤੇ ਸੁਤੇ ਸਿਧ ਵੀ ਸੱਚੇ ਨਾਮ ਨੂੰ ਹੀ ਕਥਨ ਕਰਦੇ ਹਨ।

**ਨਾਨਕ ਨਾਮਿ ਰਤੇ ਬੈਰਾਗੀ; ਨਿਜ ਘਰਿ ਤਾੜੀ ਲਾਵਣਿਆ ॥੮॥੩॥੪॥**

ਗੁਰੂ ਜੀ ਕਹਿੰਦੇ ਹਨ ਕਿ ਜਿਹੜੇ ਨਾਮ ਵਿਚ ਰੰਗੇ ਹੋਏ ਹਨ, ਉਹ ਤਰਤੀਬਰ ਤਰ ਤਮ ਵੈਰਾਗ ਵਾਲੇ ਵੈਰਾਗੀ ਗੁਰਮੁਖ ਹਨ, ਉਹਨਾਂ ਨੇ ਆਪਣੇ ਸਰੂਪ ਰੂਪੀ ਘਰ ਵਿਚ ਤੁਰੀਆ ਪਦ ਰੂਪੀ ਘਰ ਵਿਚ (ਤਾੜੀ) ਨਿਰਵਿਕਲਪ ਸਮਾਧੀ ਲਾਉਣਾ ਕੀਤੀ ਹੈ।

## ਮਾਝ ਮਹਲਾ ੩ ॥

ਸਬਦਿ ਮਰੈ ਸੁ ਮੁਆ ਜਾਪੈ ॥ ਕਾਲੁ ਨ ਚਾਪੈ ਦੁਖੁ ਨ ਸੰਤਾਪੈ ॥ ਜੋਤੀ ਵਿਚਿ ਮਿਲਿ ਜੋਤਿ ਸਮਾਣੀ ਸੁਣਿ ਮਨ ਸਚਿ ਸਮਾਵਣਿਆ ॥੧॥ ਹਉ ਵਾਰੀ ਜੀਉ ਵਾਰੀ ਹਰਿ ਕੈ ਨਾਇ ਸੋਭਾ ਪਾਵਣਿਆ ॥ ਸਤਿਗੁਰੁ ਸੇਵਿ ਸਚਿ ਚਿਤੁ ਲਾਇਆ ਗੁਰਮਤੀ ਸਹਜਿ ਸਮਾਵਣਿਆ ॥੧॥ ਰਹਾਉ ॥ ਕਾਇਆ ਕਚੀ ਕਚਾ ਚੀਰੁ ਹੰਢਾਏ ॥ ਦੂਜੈ ਲਾਗੀ ਮਹਲੁ ਨ ਪਾਏ ॥ ਅਨਦਿਨੁ ਜਲਦੀ ਫਿਰੈ ਦਿਨੁ ਰਾਤੀ ਬਿਨੁ ਪਿਰ ਬਹੁ ਦੁਖੁ ਪਾਵਣਿਆ ॥੨॥ ਦੇਹੀ ਜਾਤਿ ਨ ਆਗੈ ਜਾਏ ॥ ਜਿਥੈ ਲੇਖਾ ਮੰਗੀਐ ਤਿਥੈ ਛੁਟੈ ਸਚੁ ਕਮਾਏ ॥ ਸਤਿਗੁਰੁ ਸੇਵਨਿ ਸੇ ਧਨਵੰਤੇ ਐਥੈ ਓਥੈ ਨਾਮਿ ਸਮਾਵਣਿਆ ॥੩॥ ਭੈ ਭਾਇ ਸੀਗਾਰੁ ਬਣਾਏ ॥ ਗੁਰ ਪਰਸਾਦੀ ਮਹਲੁ ਘਰੁ ਪਾਏ ॥ ਅਨਦਿਨੁ ਸਦਾ ਰਵੈ ਦਿਨੁ ਰਾਤੀ ਮਜੀਠੈ ਰੰਗੁ ਬਣਾਵਣਿਆ ॥੪॥ ਸਭਨਾ ਪਿਰੁ ਵਸੈ ਸਦਾ ਨਾਲੇ ॥ ਗੁਰ ਪਰਸਾਦੀ ਕੋ ਨਦਰਿ ਨਿਹਾਲੇ ॥ ਮੇਰਾ ਪ੍ਰਭੁ ਅਤਿ ਊਚੋ ਊਚਾ ਕਰਿ ਕਿਰਪਾ ਆਪਿ ਮਿਲਾਵਣਿਆ ॥੫॥ ਮਾਇਆ ਮੋਹਿ ਇਹੁ ਜਗੁ ਸੁਤਾ ॥ ਨਾਮੁ ਵਿਸਾਰਿ ਅੰਤਿ ਵਿਗੁਤਾ ॥ ਜਿਸ ਤੇ ਸੁਤਾ ਸੋ ਜਾਗਾਏ ਗੁਰਮਤਿ ਸੋਝੀ ਪਾਵਣਿਆ ॥੬॥ ਅਪਿਉ ਪੀਐ ਸੋ ਭਰਮੁ ਗਵਾਏ ॥ ਗੁਰ ਪਰਸਾਦਿ ਮੁਕਤਿ ਗਤਿ ਪਾਏ ॥ ਭਗਤੀ ਰਤਾ ਸਦਾ ਬੈਰਾਗੀ ਆਪੁ ਮਾਰਿ ਮਿਲਾਵਣਿਆ ॥੭॥ ਆਪਿ ਉਪਾਏ ਧੰਧੈ ਲਾਏ ॥ ਲਖ ਚਉਰਾਸੀ ਰਿਜਕੁ ਆਪਿ ਅਪੜਾਏ ॥ ਨਾਨਕ ਨਾਮੁ ਧਿਆਇ ਸਚਿ ਰਾਤੇ ਜੋ ਤਿਸੁ ਭਾਵੈ ਸੁ ਕਾਰ ਕਰਾਵਣਿਆ ॥੮॥੪॥੫॥

*(ਅੰਗ ੧੧੧-੧੧੨)*

### ਸਬਦਿ ਮਰੈ; ਸੁ ਮੁਆ ਜਾਪੈ ॥

ਜੋ ਪੁਰਸ਼ ਗੁਰਾਂ ਦੇ ਸ਼ਬਦ ਕਰਕੇ ਜੀਵਤ ਭਾਵ ਤੋਂ ਮਰਿਆ ਹੈ। ਉਹ ਸੰਸਾਰ ਵਿਚ ਮਰਿਆ ਹੋਇਆ ਜਾਣੀ ਦਾ ਹੈ। ਉਹ ਬਿਦੇਹ ਮੁਕਤ ਜਾਣੀਦਾ ਹੈ।

### ਕਾਲੁ ਨ ਚਾਪੈ; ਦੁਖੁ ਨ ਸੰਤਾਪੈ ॥

ਉਸ ਨੂੰ ਕਾਲ ਨਹੀਂ (ਚਾਪੈ) ਚਿੰਬੜਦਾ ਹੈ ਤੇ ਜੰਮਣ ਮਰਨ ਦਾ ਦੁੱਖ ਵੀ (ਸੰ) ਭਲੀ ਪ੍ਰਕਾਰ (ਤਾਪੈ) ਤਪਾਉਂਦਾ ਨਹੀਂ ਹੈ। **ਵਾ :** ਉਸ ਨੂੰ ਕਾਲ ਅਭਾਵ ਰੂਪੀ (ਚਾਪੈ) ਧਨੁੱਖ ਲੈ ਕੇ ਦੁਖੀ ਨਹੀਂ ਕਰਦਾ ਹੈ ਤੇ ਆਧੀ ਬਿਆਧੀ ਆਦਿਕ ਤਾਪ ਵੀ ਨਹੀਂ ਲੱਗਦੇ ਹਨ। **ਵਾ :** ਕਾਲ ਵੀ (ਚਾਪੈ) ਦਬਾਉਂਦਾ ਨਹੀਂ ਹੈ ਤੇ ਅਗਿਆਨ ਦਾ ਦੁਖ ਵੀ ਸਤਾਉਂਦਾ ਨਹੀਂ ਹੈ, ਕਾਮ ਆਦਿਕ ਦਾ ਦੁੱਖ ਵੀ ਨਹੀਂ ਲੱਗਦਾ ਹੈ।

### ਜੋਤੀ ਵਿਚਿ ਮਿਲਿ ਜੋਤਿ ਸਮਾਣੀ; ਸੁਣਿ ਮਨ ਸਚਿ ਸਮਾਵਣਿਆ ॥੧॥

ਉਹਨਾਂ ਦੀ ਪ੍ਰਤਿਕ ਜੋਤਿ ਜੋਤੀ ਸਰੂਪ ਵਿਚ ਸਮਾ ਗਈ ਹੈ। ਜੋ ਸੱਚੇ ਨਾਮ ਦਾ ਮਨ ਵਿਚ ਸ੍ਰਵਣ ਮੰਨਣ ਨਿਧਿਆਸਣ ਕਰਕੇ ਸਮਾ ਗਏ ਹਨ।

### ਹਉ ਵਾਰੀ ਜੀਉ ਵਾਰੀ; ਹਰਿ ਕੈ ਨਾਇ ਸੋਭਾ ਪਾਵਣਿਆ ॥

ਅਸੀਂ ਬਲਿਹਾਰ ਜਾਂਦੇ ਹਾਂ ਤੇ ਜ਼ਿੰਦਗੀ ਕਰਕੇ ਵੀ ਵਾਰਨੇ ਜਾਂਦੇ ਹਾਂ, ਜਿਹੜੇ ਹਰੀ ਦੇ ਨਾਮ ਕਰਕੇ

ਸੋਭਾ ਪਾਉਂਦੇ ਹਨ।

**ਸਤਿਗੁਰੁ ਸੇਵਿ ਸਚਿ ਚਿਤੁ ਲਾਇਆ; ਗੁਰਮਤੀ ਸਹਜਿ ਸਮਾਵਣਿਆ ॥੧॥ ਰਹਾਉ ॥**

ਜਿਨ੍ਹਾਂ ਨੇ ਸਤਿਗੁਰਾਂ ਦੀ ਸੇਵਾ ਕਰਕੇ ਸੱਚੇ ਨਾਮ ਵਿਚ ਚਿੱਤ ਨੂੰ ਜੋੜਿਆ ਹੈ, ਉਹ ਗੁਰਾਂ ਦੀ (ਮਤੀ) ਸਿੱਖਿਆ ਦੁਆਰਾ ਸਹਿਜੇ ਹੀ ਸਮਾ ਗਏ ਹਨ।

**ਕਾਇਆ ਕਚੀ; ਕਚਾ ਚੀਰੁ ਹੰਢਾਏ ॥**

ਇਹ ਦੇਹ ਵੀ ਪੰਜਾਂ ਤੱਤਾਂ ਦੀ ਕੱਚੀ ਹੈ ਤੇ ਨਾਨ੍ਹਾ ਪ੍ਰਕਾਰ ਦੇ ਰੰਗਾਂ ਰੰਗਾਂ ਦੇ ਬਸਤਰ ਵੀ ਕੱਚੇ ਹੀ ਹੰਢਾਉਂਦੀ ਹੈ।

**ਦੂਸਰਾ ਅਰਥ :** ਸੂਖਮ ਸਰੀਰ ਰੂਪ ਕਾਂਇਆ ਵੀ ਕੱਚੀ ਹੈ ਅਤੇ ਸਥੂਲ ਸਰੀਰ ਰੂਪੀ ਬਸਤਰ ਵੀ ਕੱਚਾ ਹੀ ਹੰਢਾ ਰਹੀ ਹੈ।

**ਤੀਸਰਾ ਅਰਥ :** ਬੁੱਧੀ ਰੂਪੀ ਕਾਂਇਆ ਵੀ ਕੱਚੀ ਹੈ ਤੇ ਪਦਾਰਥਾਂ ਰੂਪੀ ਬਸਤਰ ਵੀ ਕੱਚੇ ਹੰਢਾਉਂਦੀ ਹੈ।

**ਦੂਜੈ ਲਾਗੀ; ਮਹਲੁ ਨ ਪਾਏ ॥**

ਇਹ ਦੇਹ ਦੂਜੇ ਪਦਾਰਥਾਂ ਵਿਚ ਲੱਗੀ ਹੈ, ਹੋਰ ਦੇਵ ਉਪਾਸ਼ਨਾ ਵਿਚ ਲੱਗੀ ਹੈ। ਇਸ ਕਰਕੇ (ਮਹਲੁ) ਸਰੂਪ ਨੂੰ ਨਹੀਂ ਪਾ ਸਕਦੀ ਹੈ।

**ਅਨਦਿਨੁ ਜਲਦੀ ਫਿਰੈ ਦਿਨੁ ਰਾਤੀ; ਬਿਨੁ ਪਿਰ ਬਹੁ ਦੁਖੁ ਪਾਵਣਿਆ ॥੨॥**

(ਅਨਦਿਨੁ) ਨਿਰੰਤਰ ਇਕਰਸ ਰਾਤ ਦਿਨ ਜੂਨਾਂ ਵਿਚ ਪੈ ਕਰਕੇ ਜਿੰਦ ਸੜਦੀ ਰਹਿੰਦੀ ਹੈ। ਬਿਨਾਂ ਪਿਆਰੇ ਪਤੀ ਪਰਮੇਸ਼ਰ ਤੋਂ ਅਗਿਆਨ ਦਾ ਬਹੁਤ ਦੁੱਖ ਪਾਉਂਦੀ ਹੈ।

**ਦੇਹੀ ਜਾਤਿ; ਨ ਆਗੈ ਜਾਏ ॥**

ਇਹ ਸਰੀਰ ਅਤੇ ਜਾਤੀ ਅੱਗੇ ਪ੍ਰਲੋਕ ਵਿਚ ਨਾਲ ਨਹੀਂ ਜਾਂਦੇ ਹਨ।

ਪ੍ਰਮਾਣ : [**ਅਗੈ ਜਾਤਿ ਨ ਜੋਰੁ ਹੈ ਅਗੈ ਜੀਉ ਨਵੇ ॥ ਜਿਨ ਕੀ ਲੇਖੈ ਪਤਿ ਪਵੈ ਚੰਗੇ ਸੇਈ ਕੇਇ ॥੩॥**]

(ਅੰਗ ੪੬੯)

**ਜਿਥੈ ਲੇਖਾ ਮੰਗੀਐ; ਤਿਥੈ ਛੁਟੈ ਸਚੁ ਕਮਾਏ ॥**

ਜਿਥੇ ਪ੍ਰਲੋਕ ਵਿਚ ਲੇਖਾ ਮੰਗਿਆ ਜਾਵੇਗਾ, ਉਥੇ ਸਚੀ ਕਮਾਈ ਕਰਕੇ ਹੀ ਛੁਟਿਆ ਜਾਂਦਾ ਹੈ।

**ਸਤਿਗੁਰੁ ਸੇਵਨਿ ਸੇ ਧਨਵੰਤੇ; ਐਥੈ ਓਥੈ ਨਾਮਿ ਸਮਾਵਣਿਆ ॥੩॥**

ਜੋ ਸਤਿਗੁਰਾਂ ਦੇ (ਸੇਵਨਿ) ਭਜਨ ਕਰਦੇ ਹਨ, ਉਹੀ ਧਨ ਵਾਲੇ ਹਨ। ਉਹ ਏਥੇ ਸੰਸਾਰ ਵਿਚ ਰਹਿੰਦੇ ਵੀ ਨਾਮ ਵਿਚ ਸਮਾਏ ਰਹਿੰਦੇ ਹਨ ਅਤੇ ਪ੍ਰਲੋਕ ਵਿਚ ਵੀ ਨਾਮੀ ਪਰਮੇਸ਼ਰ ਵਿਚ ਅਭੇਦ ਹੋ ਜਾਂਦੇ ਹਨ।

**ਭੈ ਭਾਇ; ਸੀਗਾਰੁ ਬਣਾਏ ॥**

ਪ੍ਰਭੂ ਦੇ ਭੈ ਵਿਚ ਰਹਿ ਕਰਕੇ ਪ੍ਰੇਮ ਦਾ ਸ਼ਿੰਗਾਰ ਬਣਾਉਣਾ ਕਰੇ।

**ਗੁਰ ਪਰਸਾਦੀ; ਮਹਲੁ ਘਰੁ ਪਾਏ ॥**

ਗੁਰਾਂ ਦੀ ਕਿਰਪਾ ਦੁਆਰਾ ਸਰੀਰ ਰੂਪੀ ਘਰ ਵਿੱਚੋਂ ਹੀ ਤੁਰੀਆ ਮਹਲ ਨੂੰ ਪਾਉਣਾ ਕਰੇ। **ਵਾ :**

ਸੰਸਾਰ ਘਰ ਵਿੱਚੋਂ ਹੀ ਸਰੂਪ ਰੂਪੀ ਮਹਲ ਨੂੰ ਪਾਵੇ। **ਵਾ** : ਸੰਗਤ ਰੂਪੀ ਘਰ ਵਿਚ ਰਹਿੰਦਾ ਹੋਇਆ ਗੁਰਾਂ ਦੀ ਕਿਰਪਾ ਦੁਆਰਾ ਤੁਰੀਆ ਪਦ ਮਹਲ ਨੂੰ ਪਾਉਣਾ ਕਰੇ।

**ਅਨਦਿਨੁ ਸਦਾ ਰਵੈ ਦਿਨੁ ਰਾਤੀ; ਮਜੀਠੈ ਰੰਗੁ ਬਣਾਵਣਿਆ ॥੪॥**

(ਅਨਦਿਨੁ) ਜੋ ਇਕਰਸ ਰਾਤ ਦਿਨ ਨਾਮ ਨੂੰ (ਰਵੈ) ਉਚਾਰਦੇ ਹਨ, ਉਹਨਾਂ ਦੇ ਅੰਦਰ ਭਗਤੀ ਦਾ ਮਜੀਠੀ ਰੰਗ ਬਣਾ ਦਿੰਦੇ ਹਨ।

**ਸਭਨਾ ਪਿਰੁ ਵਸੈ; ਸਦਾ ਨਾਲੇ ॥**

ਸਭਨਾਂ ਜਗਿਆਸੂ ਰੂਪੀ ਇਸਤਰੀਆਂ ਦੇ ਨਾਲ ਸਦਾ ਹੀ ਪਿਆਰਾ ਪਰਮੇਸ਼ਰ ਪਤੀ ਵੱਸਦਾ ਹੈ।

**ਗੁਰ ਪਰਸਾਦੀ; ਕੋ ਨਦਰਿ ਨਿਹਾਲੇ ॥**

ਪਰ ਗੁਰਾਂ ਦੀ ਕਿਰਪਾ ਦੁਆਰਾ ਕੋਈ ਹੀ ਗਿਆਨ ਦ੍ਰਿਸ਼ਟੀ ਦੁਆਰਾ ਦੇਖਦਾ ਹੈ ਤੇ ਦੇਖ ਕਰਕੇ ਨਿਹਾਲ ਹੁੰਦਾ ਹੈ।

**ਮੇਰਾ ਪ੍ਰਭੁ ਅਤਿ ਊਚੋ ਊਚਾ; ਕਰਿ ਕਿਰਪਾ ਆਪਿ ਮਿਲਾਵਣਿਆ ॥੫॥**

ਸਾਡਾ ਪ੍ਰਭੂ ਪਰਮੇਸ਼ਰ ਬ੍ਰਹਮਾਂ, ਵਿਸ਼ਨੂੰ, ਸ਼ਿਵਜੀ ਆਦਿਕ ਜੋ ਈਸ਼ਰ ਦੀਆਂ ਤਿੰਨੇ ਦੇਹਾਂ ਹਨ, ਵੈਰਾਟ ਰੂਪ ਸਰੀਰ ਵਿੱਚ, ਅਤੇ ਜਿਸਦੀ ਕਾਰਨ ਦੇਹ ਮਾਇਆ ਹੈ। ਇਹਨਾਂ ਤੋਂ ਅਤੇ ਸੂਖਮ ਦੇਹ = ਹਿਰਨ ਗਰਭ, ਭਾਵ ਪੰਜ ਸੂਖਮ ਤੱਤਾਂ ਦੇ ਸਹਿਤ। ਸਥੂਲ ਦੇਹ = ਸਾਰਾ ਵੈਰਾਟ ਜਿਸ ਵਿਚ ਸਾਰਾ ਬ੍ਰਹਿਮੰਡ ਹੈ। ਵੈਰਾਟ, ਹਿਰਨ ਗਰਭ ਆਦਿਕ ਸਭ ਮਾਇਕੀ ਅਕਾਰਾਂ ਤੋਂ ਉੱਚੇ ਤੋਂ ਉੱਚਾ ਹੈ। ਕਿਰਪਾ ਕਰਕੇ ਆਪ ਹੀ ਗੁਰਮੁਖਾਂ ਨੂੰ ਮਿਲਾਉਣਾ ਕੀਤਾ ਹੈ।

**ਮਾਇਆ ਮੋਹਿ; ਇਹੁ ਜਗੁ ਸੁਤਾ ॥**

ਇਹ ਸੰਸਾਰ ਮਾਇਆ ਦੇ ਮੋਹ ਵਿਚ ਪੈ ਕਰਕੇ ਸਭ ਅਵਿੱਦਿਆ ਨੀਂਦ ਵਿਚ ਸੁੱਤਾ ਪਿਆ ਹੈ।

**ਨਾਮੁ ਵਿਸਾਰਿ; ਅੰਤਿ ਵਿਗੁਤਾ ॥**

ਨਾਮ ਨੂੰ ਭੁਲਾ ਕਰਕੇ ਅੰਤ ਸਮੇਂ ਖ਼ਰਾਬ ਹੋ ਰਿਹਾ ਹੈ। ਅੰਤ ਨੂੰ ਨਰਕਾਂ ਵਿਚ ਖੁਆਰ ਹੋਵੇਗਾ।

ਪ੍ਰਮਾਣ : **[ਅਣਹੋਦਾ ਆਪੁ ਗਣਾਇਦੇ ਜਮੁ ਮਾਰਿ ਕਰੇ ਤਿਨ ਖੁਆਰੁ ॥**
**ਨਾਨਕ ਕਿਸ ਨੋ ਆਖੀਐ ਜਾ ਆਪੇ ਬਖਸਣਹਾਰੁ ॥੨॥]** (ਅੰਗ ੫੮੯)

**ਜਿਸ ਤੇ ਸੁਤਾ ਸੋ ਜਾਗਾਏ; ਗੁਰਮਤਿ ਸੋਝੀ ਪਾਵਣਿਆ ॥੬॥**

ਜਿਸ ਪਰਮੇਸ਼ਰ ਤੋਂ ਇਹ ਸੰਸਾਰ ਅਵਿੱਦਿਆ ਨੀਂਦ ਵਿਚ ਸੁੱਤਾ ਪਿਆ ਹੈ। ਉਹੀ ਪ੍ਰਭੂ ਗੁਰੂ ਰੂਪ ਹੋ ਕੇ ਗਿਆਨ ਅਵਸਥਾ ਵਿਚ ਜਗਾਉਂਦਾ ਹੈ। ਗੁਰਾਂ ਦੀ ਸਿੱਖਿਆ ਕਰਕੇ ਹੀ (ਸੋਝੀ) ਗਿਆਤ ਪਾਉਂਦੇ ਹਨ।

**ਅਪਿਉ ਪੀਐ; ਸੋ ਭਰਮੁ ਗਵਾਏ ॥**

ਜੋ (ਅਪਿਉ) ਨਾਮ ਅੰਮ੍ਰਿਤ ਨੂੰ ਪੀਂਦੇ ਹਨ, ਉਹ ਪੰਜ ਪ੍ਰਕਾਰ ਦਾ ਭਰਮ ਨਾਸ ਕਰ ਲੈਂਦੇ ਹਨ। ਸਰੂਪ ਦਾ ਭਰਮ ਵੀ ਗੁਆ ਲੈਂਦੇ ਹਨ।

**ਗੁਰ ਪਰਸਾਦਿ; ਮੁਕਤਿ ਗਤਿ ਪਾਏ ॥**

ਗੁਰਾਂ ਦੀ ਕਿਰਪਾ ਨਾਲ (ਮੁਕਤਿ) ਚਾਰੇ ਮੁਕਤੀਆਂ ਅਤੇ (ਗਤਿ) ਕੈਵਲ ਮੋਖ ਵੀ ਪਾ ਲੈਂਦੇ ਹਨ। **ਵਾ** : ਗੁਰਾਂ ਦੀ ਕਿਰਪਾ ਸੇ ਮੁਕਤੀ ਦੀ (ਗਤਿ) ਪ੍ਰਾਪਤੀ ਪਾ ਲੈਂਦੇ ਹਨ। **ਵਾ** : ਆਪ ਵੀ ਮੁਕਤ ਹੁੰਦੇ ਹਨ ਤੇ ਹੋਰਾਂ ਦੀ ਵੀ ਗਤੀ ਕਰ ਦਿੰਦੇ ਹਨ।

**ਭਗਤੀ ਰਤਾ ਸਦਾ ਬੈਰਾਗੀ; ਆਪੁ ਮਾਰਿ ਮਿਲਾਵਣਿਆ ॥੭॥**

ਜੋ ਭਾਉ ਭਗਤੀ ਵਿਚ ਮਿਲਿਆ ਹੈ, ਉਹ ਸਦਾ ਹੀ ਗੁਰਮੁਖ ਵੈਰਾਗਵਾਨ ਹੈ। ਉਸ ਨੇ ਆਪਣੇ ਦੇਹ ਅਧਿਆਸ ਨੂੰ ਮਾਰ ਕਰਕੇ ਆਪਣੇ ਆਤਮਾ ਨੂੰ ਪਰਮੇਸ਼ਰ ਵਿਚ ਮਿਲਾ ਲਿਆ ਹੈ।

**ਆਪਿ ਉਪਾਏ; ਧੰਧੈ ਲਾਏ ॥**

ਇਹ ਸਾਰੇ ਜੀਵ ਪਰਮੇਸ਼ਰ ਨੇ ਆਪ ਹੀ ਪੈਦਾ ਕੀਤੇ ਹਨ ਅਤੇ ਵਾਸ਼ਨਾ ਅਨੁਸਾਰ ਭਿੰਨ ਭਿੰਨ ਕੰਮਾਂ ਧੰਧਿਆਂ ਵਿਚ ਲਾਏ ਹਨ।

**ਲਖ ਚਉਰਾਸੀ; ਰਿਜਕੁ ਆਪਿ ਅਪੜਾਏ ॥**

ਚੌਰਾਸੀ ਲੱਖ ਜੂਨਾਂ ਦੇ ਜੀਵਾਂ ਨੂੰ ਆਪ ਹੀ ਰੋਜ਼ੀ ਦਾ ਆਹਾਰ ਪਹੁੰਚਾਉਣਾ ਕੀਤਾ ਹੈ।

ਪ੍ਰਮਾਣ : [**ਜਾਨ ਕੋ ਦੇਤਿ ਅਜਾਨ ਕੋ ਦੇਤਿ; ਜਮੀਨ ਕੋ ਦੇਤ ਜਮਾਨ ਕੋ ਦੈ ਹੈ ॥**] (ਸ੍ਰੀ ਦਸਮ ਗ੍ਰੰਥ ਸਾਹਿਬ)

**ਨਾਨਕ ਨਾਮੁ ਧਿਆਇ ਸਚਿ ਰਾਤੇ; ਜੋ ਤਿਸੁ ਭਾਵੈ ਸੁ ਕਾਰ ਕਰਾਵਣਿਆ ॥੮॥੪॥੫॥**

ਗੁਰੂ ਜੀ ਕਹਿੰਦੇ ਹਨ ਜੋ ਨਾਮ ਨੂੰ ਧਿਆਉਂਦੇ ਹਨ, ਉਹ ਸੱਚੇ ਦੇ ਪ੍ਰੇਮ ਵਿਚ ਰੰਗੇ ਹੋਏ ਹਨ। ਸਭ ਜੀਵਾਂ ਦੇ ਪਾਸੋਂ ਜੋ ਤਿਸ ਪਰਮੇਸ਼ਰ ਨੂੰ ਉਹਨਾਂ ਦੀ ਵਾਸ਼ਨਾ ਅਨੁਸਾਰ ਭਾਉਂਦਾ ਹੈ, ਸੋਈ ਕਾਰ ਕਰਾਉਂਦਾ ਹੈ। ਜਿਸ ਨੂੰ ਭਾਵੇ ਭਗਤੀ ਕਰਾਉਂਦਾ ਹੈ, ਜਿਸ ਨੂੰ ਭਾਵੇ ਪ੍ਰਵਿਰਤੀ ਵਿਚ ਲਗਾ ਦਿੰਦਾ ਹੈ, ਕਰਮਾਂ ਅਨੁਸਾਰ।

### ਮਾਝ ਮਹਲਾ ੩ ॥

ਅੰਦਰਿ ਹੀਰਾ ਲਾਲੁ ਬਣਾਇਆ ॥ ਗੁਰ ਕੈ ਸਬਦਿ ਪਰਖਿ ਪਰਖਾਇਆ ॥ ਜਿਨ ਸਚੁ ਪਲੈ ਸਚੁ ਵਖਾਣਹਿ ਸਚੁ ਕਸਵਟੀ ਲਾਵਣਿਆ ॥੧॥ ਹਉ ਵਾਰੀ ਜੀਉ ਵਾਰੀ ਗੁਰ ਕੀ ਬਾਣੀ ਮੰਨਿ ਵਸਾਵਣਿਆ ॥ ਅੰਜਨ ਮਾਹਿ ਨਿਰੰਜਨੁ ਪਾਇਆ ਜੋਤੀ ਜੋਤਿ ਮਿਲਾਵਣਿਆ ॥੧॥ ਰਹਾਉ ॥ ਇਸੁ ਕਾਇਆ ਅੰਦਰਿ ਬਹੁਤੁ ਪਸਾਰਾ ॥ ਨਾਮੁ ਨਿਰੰਜਨੁ ਅਤਿ ਅਗਮ ਅਪਾਰਾ ॥ ਗੁਰਮੁਖਿ ਹੋਵੈ ਸੋਈ ਪਾਏ ਆਪੇ ਬਖਸਿ ਮਿਲਾਵਣਿਆ ॥੨॥ ਮੇਰਾ ਠਾਕੁਰੁ ਸਚੁ ਦ੍ਰਿੜਾਏ ॥ ਗੁਰ ਪਰਸਾਦੀ ਸਚਿ ਚਿਤੁ ਲਾਏ ॥ ਸਚੋ ਸਚੁ ਵਰਤੈ ਸਭਨੀ ਥਾਈ ਸਚੇ ਸਚਿ ਸਮਾਵਣਿਆ ॥੩॥ ਵੇਪਰਵਾਹੁ ਸਚੁ ਮੇਰਾ ਪਿਆਰਾ ॥ ਕਿਲਵਿਖ ਅਵਗਣ ਕਾਟਣਹਾਰਾ ॥ ਪ੍ਰੇਮ ਪ੍ਰੀਤਿ ਸਦਾ ਧਿਆਈਐ ਭੈ ਭਾਇ ਭਗਤਿ ਦ੍ਰਿੜਾਵਣਿਆ ॥੪॥ ਤੇਰੀ ਭਗਤਿ ਸਚੀ ਜੇ ਸਚੇ ਭਾਵੈ ॥ ਆਪੇ ਦੇਇ ਨ ਪਛੋਤਾਵੈ ॥ ਸਭਨਾ ਜੀਆ ਕਾ ਏਕੋ ਦਾਤਾ ਸਬਦੇ ਮਾਰਿ ਜੀਵਾਵਣਿਆ ॥੫॥ ਹਰਿ ਤੁਧੁ ਬਾਝਹੁ ਮੈ ਕੋਈ ਨਾਹੀ ॥ ਹਰਿ ਤੁਧੈ ਸੇਵੀ ਤੈ ਤੁਧੁ ਸਾਲਾਹੀ ॥ ਆਪੇ ਮੇਲਿ ਲੈਹੁ ਪ੍ਰਭ ਸਾਚੇ ਪੂਰੈ ਕਰਮਿ ਤੂੰ ਪਾਵਣਿਆ ॥੬॥ ਮੈ ਹੋਰੁ ਨ ਕੋਈ ਤੁਧੈ ਜੇਹਾ ॥ ਤੇਰੀ ਨਦਰੀ ਸੀਝਸਿ ਦੇਹਾ ॥ ਅਨਦਿਨੁ ਸਾਰਿ ਸਮਾਲਿ ਹਰਿ ਰਾਖਹਿ ਗੁਰਮੁਖਿ ਸਹਜਿ ਸਮਾਵਣਿਆ ॥੭॥ ਤੁਧੁ ਜੇਵਡੁ ਮੈ ਹੋਰੁ ਨ ਕੋਈ ॥ ਤੁਧੁ ਆਪੇ ਸਿਰਜੀ ਆਪੇ ਗੋਈ ॥ ਤੂੰ ਆਪੇ ਹੀ ਘੜਿ ਭੰਨਿ ਸਵਾਰਹਿ ਨਾਨਕ ਨਾਮਿ ਸੁਹਾਵਣਿਆ ॥੮॥੫॥੬॥ *(ਅੰਗ ੧੧੨-੧੧੩)*

### ਮਾਝ ਮਹਲਾ ੩ ॥

ਪ੍ਰਸ਼ਨ : ਹੇ ਗੁਰੂ ਜੀ ! ਜਿਸ ਪ੍ਰਭੂ ਨੇ ਜਗਤ ਬਣਾਇਆ ਹੈ, ਉਹ ਪਰਮੇਸ਼ਰ ਕਿਥੇ ਰਹਿੰਦਾ ਹੈ ? **ਉੱਤਰ :**

**ਅੰਦਰਿ; ਹੀਰਾ ਲਾਲੁ ਬਣਾਇਆ ॥**

ਹੇ ਭਾਈ ! ਜਿਸ ਪਰਮੇਸ਼ਰ ਨੇ ਸੰਸਾਰ ਨੂੰ ਬਣਾਇਆ ਹੈ। ਉਹ (ਹੀਰਾ) ਅਮੋਲਕ, (ਲਾਲੁ) ਬੇਕੀਮਤਾ, ਪਰਮੇਸ਼ਰ ਸਭ ਦੇ (ਹੀਰਾ) ਹਿਰਦਿਆਂ ਦੇ ਅੰਦਰ ਹੀ ਰਹਿੰਦਾ ਹੈ। **ਵਾ :** ਜਿਸ ਪਰਮੇਸ਼ਰ ਨੇ ਜਗਤ ਬਣਾਇਆ ਹੈ। ਉਹ (ਲਾਲੁ) ਪਿਆਰਾ ਪਰਮੇਸ਼ਰ ਸਭ ਦੇ (ਹੀਰਾ) ਹਿਰਦਿਆਂ ਵਿਚ ਵਿਆਪਕ ਹੋ ਰਿਹਾ ਹੈ।

**ਗੁਰ ਕੈ ਸਬਦਿ; ਪਰਖਿ ਪਰਖਾਇਆ ॥**

ਜਿਨ੍ਹਾਂ ਨੇ ਗੁਰਾਂ ਦੇ ਸ਼ਬਦ ਦੁਆਰਾ ਆਪਣੇ ਤੂੰ ਪਦ ਸਰੂਪ ਨੂੰ ਪਰਖਿਆ ਹੈ। ਉਹਨਾਂ ਨੂੰ ਗੁਰੂ ਸਾਹਿਬ ਜੀ ਨੇ ਤੱਤ ਪਦ ਦੇ ਲੱਖ ਅਰਥ ਨੂੰ ਪਰਖਾ ਦਿੱਤਾ ਹੈ। ਭਾਵ ਪਰਮੇਸ਼ਰ ਨੂੰ ਜਾਣ ਲਿਆ ਹੈ। ਪਰਖ ਲਿਆ ਹੈ।

**ਜਿਨ ਸਚੁ ਪਲੈ, ਸਚੁ ਵਖਾਣਹਿ; ਸਚੁ ਕਸਵਟੀ ਲਾਵਣਿਆ ॥੧॥**

ਜਿਨ੍ਹਾਂ ਦੇ ਅੰਤਸ਼ਕਰਣ ਰੂਪੀ ਪੱਲੇ ਵਿਚ ਸੱਚੇ ਦਾ ਪ੍ਰੇਮ ਹੈ। ਉਹ ਸੱਚੇ ਨਾਮ ਨੂੰ ਹੀ ਕਥਨ ਕਰਦੇ ਹਨ।

ਉਹਨਾਂ ਨੂੰ ਗੁਰਾਂ ਨੇ ਸੱਚੇ ਦੀ ਭਗਤੀ ਰੂਪੀ ਕਸਵਟੀ ਪਰ ਲਾਉਣਾ ਕੀਤਾ ਹੈ।

**ਹਉ ਵਾਰੀ ਜੀਉ ਵਾਰੀ; ਗੁਰ ਕੀ ਬਾਣੀ ਮੰਨਿ ਵਸਾਵਣਿਆ ॥**

ਅਸੀਂ ਉਹਨਾਂ ਤੋਂ ਮਨ ਕਰਕੇ ਵੀ ਵਾਰਨੇ ਜਾਂਦੇ ਹਾਂ ਤੇ ਜ਼ਿੰਦਗੀ ਕਰਕੇ ਵੀ ਵਾਰਨੇ ਜਾਂਦੇ ਹਾਂ। ਜੋ ਗੁਰੂ ਕੀ ਗੁਰਬਾਣੀ ਨੂੰ ਮਨ ਵਿਚ ਸ੍ਰਵਣ ਮੰਨਣ ਕਰਕੇ ਵਸਾਉਂਦੇ ਹਨ।

**ਅੰਜਨ ਮਾਹਿ, ਨਿਰੰਜਨੁ ਪਾਇਆ; ਜੋਤੀ ਜੋਤਿ ਮਿਲਾਵਣਿਆ ॥੧॥ ਰਹਾਉ ॥**

ਉਹਨਾਂ ਨੇ (ਅੰਜਨ) ਕਾਲਖ ਰੂਪ ਸੰਸਾਰ ਵਿਚ (ਨਿਰੰਜਨੁ) ਸ਼ੁੱਧ ਸਰੂਪ ਬ੍ਰਹਮ ਨੂੰ ਪਾਇਆ ਹੈ। ਜਿਨ੍ਹਾਂ ਦੀ ਪ੍ਰਤਿਕ ਜੋਤਿ ਨੂੰ ਪਰਮੇਸ਼ਰ ਨੇ ਆਪਣੀ ਜੋਤ ਵਿਚ ਮਿਲਾਉਣਾ ਕੀਤਾ ਹੈ।

**ਇਸੁ ਕਾਇਆ ਅੰਦਰਿ; ਬਹੁਤੁ ਪਸਾਰਾ ॥**

ਇਸ ਦੇਹ ਦੇ ਅੰਦਰ ਹੀ ਬੇਅੰਤ ਪਾਸਾਰਾ ਹੈ। **ਵਾ** : ਇਸ ਈਸ਼ਰ ਦੀ ਵੈਰਾਟ ਰੂਪ ਦੇਹ ਵਿਚ ਹੀ ਬੇਅੰਤ ਪਾਸਾਰਾ ਹੈ। **ਵਾ** : ਬੁੱਧੀ ਰੂਪੀ ਦੇਹ ਵਿਚ ਮਿਥਿਆ ਪਦਾਰਥਾਂ ਨੂੰ ਨਿਹਚੇ ਕਰਨ ਰੂਪ ਪਾਸਾਰਾ ਹੈ।

**ਨਾਮੁ ਨਿਰੰਜਨੁ; ਅਤਿ ਅਗਮ ਅਪਾਰਾ ॥**

ਸੁਧ ਸਰੂਪ ਪਰਮੇਸ਼ਰ ਦਾ ਨਾਮ ਵੀ ਸਰੀਰ ਵਿਚ ਹੀ ਪ੍ਰਗਟ ਹੁੰਦਾ ਹੈ। ਜੋ ਮਨ ਕਰਕੇ ਅਗਮ ਹੈ ਤੇ ਪ੍ਰਕਿਰਤੀ ਦੇ ਪਾਰਵਾਰ ਤੋਂ ਰਹਿਤ ਹੈ।

**ਗੁਰਮੁਖਿ ਹੋਵੈ ਸੋਈ ਪਾਏ; ਆਪੇ ਬਖਸਿ ਮਿਲਾਵਣਿਆ ॥੨॥**

ਜੋ ਗੁਰਮੁਖ ਹਨ, ਉਹੀ ਗੁਰਾਂ ਤੋਂ ਨਾਮ ਨੂੰ ਪ੍ਰਾਪਤ ਕਰਦੇ ਹਨ, ਜਿਨ੍ਹਾਂ ਦੇ ਗੁਰੂ ਸਾਹਿਬ ਜੀ ਆਪ ਔਗੁਣ ਬਖ਼ਸ਼ਦੇ ਹਨ, ਉਹਨਾਂ ਨੂੰ ਪਰਮੇਸ਼ਰ ਨਾਲ ਮਿਲਾ ਦਿੰਦੇ ਹਨ।

**ਮੇਰਾ ਠਾਕੁਰੁ; ਸਚੁ ਦ੍ਰਿੜਾਏ ॥**

ਜਿਨ੍ਹਾਂ ਨੂੰ ਮੇਰਾ ਠਾਕੁਰ ਪਰਮੇਸ਼ਰ ਸੱਚਾ ਨਾਮ ਦ੍ਰਿੜ੍ਹ ਕਰਾਉਂਦਾ ਹੈ।

**ਪ੍ਰਮਾਣ :** [**ਗੁਰ ਨਾਨਕ ਹਰਿ ਨਾਮੁ ਦ੍ਰਿੜਾਇਆ ਭੰਨਣ ਘੜਣ ਸਮਰਥੁ ॥**
**ਪ੍ਰਭੁ ਸਦਾ ਸਮਾਲਹਿ ਮਿਤ੍ਰ ਤੂ ਦੁਖੁ ਸਬਾਇਆ ਲਥੁ ॥੧॥**] (ਅੰਗ ੩੧੭)

**ਗੁਰ ਪਰਸਾਦੀ; ਸਚਿ ਚਿਤੁ ਲਾਏ ॥**

ਉਹ ਗੁਰਾਂ ਦੀ ਕਿਰਪਾ ਨਾਲ ਸੱਚੇ ਨਾਮ ਵਿਚ ਚਿੱਤ ਨੂੰ ਜੋੜਦੇ ਹਨ।

**ਸਚੋ ਸਚੁ ਵਰਤੈ ਸਭਨੀ ਥਾਈ; ਸਚੇ ਸਚਿ ਸਮਾਵਣਿਆ ॥੩॥**

ਉਹਨਾਂ ਨੂੰ ਸੱਚਾ ਹੀ ਸੱਚਾ ਸਾਰੇ ਥਾਵਾਂ ਵਿਚ ਪ੍ਰਤੀਤ ਹੁੰਦਾ ਹੈ। ਉਹ ਸੱਚੇ ਨਾਮ ਨੂੰ ਜਪ ਕਰਕੇ ਸੱਚ ਸਰੂਪ ਵਿਚ ਹੀ ਸਮਾਉਂਦੇ ਹਨ।

**ਅਲੰਕਾਰ :** ਰਾਜੇ ਦੀ ਸਭਾ ਵਿਚ ਸੋਨੇ, ਚਾਂਦੀ ਹੋਰ ਧਾਤਾਂ ਤੇ ਥਾਲਾਂ ਨੂੰ ਮਹਾਤਮਾ ਨੇ ਪਾਰਸ ਦੀ ਵੱਟੀ ਲਾ ਕੇ ਸੋਨੇ ਦੇ ਥਾਲ ਹੀ ਸਾਰੇ ਬਣਾ ਦਿੱਤੇ ਸਨ। ਐਸੇ ਮਹਾਤਮਾ ਨੂੰ ਸਾਰੇ ਸੋਨੇ ਦੀ ਤਰ੍ਹਾਂ ਸ਼ੁੱਧ ਸਰੂਪ ਹੀ ਪ੍ਰਤੀਤ ਹੁੰਦਾ ਹੈ।

**ਵੇਪਰਵਾਹੁ; ਸਚੁ ਮੇਰਾ ਪਿਆਰਾ ॥**

(ਸਚੁ) ਤ੍ਰੈਈ ਕਾਲ ਅਬਾਧ (ਵੇਪਰਵਾਹੁ) ਬੇਖ਼ਾਹਸ਼ ਮੇਰਾ ਪਿਆਰਾ ਪਰਮੇਸ਼ਰ ਹੈ।

**ਕਿਲਵਿਖ ਅਵਗਣ; ਕਾਟਣਹਾਰਾ ॥**

ਚਾਰੇ ਕਿਲਵਿਖ ਤੇ ਕਾਮ ਕਰੋਧ ਆਦਿਕ ਔਗੁਣ ਸਭਨਾਂ ਨੂੰ ਨਵਿਰਤ ਕਰਨ ਵਾਲਾ ਹੈ।

**ਪ੍ਰੇਮ ਪ੍ਰੀਤਿ ਸਦਾ ਧਿਆਈਐ; ਭੈ ਭਾਇ ਭਗਤਿ ਦ੍ਰਿੜਾਵਣਿਆ ॥੪॥**

ਹਿਰਦੇ ਕਰਕੇ ਪ੍ਰੇਮ ਕਰੀਏ, ਬਾਣੀ ਕਰਕੇ ਪ੍ਰੀਤੀ ਨਾਲ ਧਿਆਉਣਾ ਕਰੀਏ। ਫੇਰ ਭੈ ਧਾਰਨ ਤੋਂ ਗੁਰੂ ਜੀ (ਭਾਇ) ਪ੍ਰੇਮਾ ਭਗਤੀ ਦ੍ਰਿੜ੍ਹ ਕਰਾਉਂਦੇ ਹਨ।

**ਤੇਰੀ ਭਗਤਿ ਸਚੀ; ਜੇ ਸਚੇ ਭਾਵੈ ॥**

ਹੇ ਪਰਮੇਸ਼ਰ ! ਤੇਰੀ ਭਗਤੀ ਸੱਚੀ ਹੈ, ਜੇਕਰ ਸੱਚੇ ਪਰਮੇਸ਼ਰ ਨੂੰ ਭਗਤੀ ਕੀਤੀ ਹੋਈ ਭਾ ਜਾਵੇ ਤਾਂ ਹੀ ਲੇਖੇ ਵਿਚ ਹੈ।

**ਆਪੇ ਦੇਇ; ਨ ਪਛੋਤਾਵੈ ॥**

ਉਹ ਪਰਮੇਸ਼ਰ ਆਪ ਦਾਨ ਦੇ ਕਰਕੇ ਪਛਤਾਉਂਦਾ ਨਹੀਂ ਹੈ। ਜਿਵੇਂ ਵੱਡੇ ਵੱਡੇ ਦਾਨੀ ਲੋਕ ਧਨ ਘਟਣ ਤੋਂ ਫੇਰ ਪਛਤਾਉਂਦੇ ਹਨ।

**ਸਭਨਾ ਜੀਆ ਕਾ ਏਕੋ ਦਾਤਾ; ਸਬਦੇ ਮਾਰਿ ਜੀਵਾਵਣਿਆ ॥੫॥**

ਸਾਰੇ ਜੀਵਾਂ ਦਾ ਇਕੋ ਪਰਮੇਸ਼ਰ ਹੀ ਦਾਤਾ ਹੈ। ਗੁਰੂ ਰੂਪ ਹੋ ਕੇ ਸ਼ਬਦ ਦੁਆਰਾ ਸੰਸਾਰ ਵਲੋਂ ਮਾਰ ਕਰਕੇ, ਪਰਮੇਸ਼ਰ ਵਲ ਜੀਵਾਉਂਦਾ ਹੈ।

**ਹਰਿ ਤੁਧੁ ਬਾਝਹੁ; ਮੈ ਕੋਈ ਨਾਹੀ ॥**

ਹੇ ਹਰੀ ! ਤੇਰੇ ਬਿਨਾਂ ਮੇਰਾ ਜਗਤ ਵਿਚ ਕੋਈ ਨਹੀਂ ਹੈ।

**ਹਰਿ ਤੁਧੈ ਸੇਵੀ; ਤੈ ਤੁਧੁ ਸਾਲਾਹੀ ॥**

ਹੇ ਹਰੀ ! ਤੇਰੀ ਹੀ ਟਹਿਲ ਸੇਵਾ ਕਰਦੇ ਹਾਂ ਤੇ ਤੈਨੂੰ ਹੀ ਰਸਨਾ ਕਰਕੇ ਸਲਾਹੁੰਦੇ ਹਾਂ।

**ਆਪੇ ਮੇਲਿ ਲੈਹੁ ਪ੍ਰਭ ਸਾਚੇ; ਪੂਰੈ ਕਰਮਿ ਤੂੰ ਪਾਵਣਿਆ ॥੬॥**

ਹੇ ਸੱਚੇ ਪ੍ਰਭੂ ! ਆਪ ਹੀ ਮੇਲ ਲਵੋ; ਗੁਰਾਂ ਦੀ ਪੂਰਨ ਕਰਮ ਬਖ਼ਸ਼ੀ ਕਰਕੇ ਤੂੰ ਪਾਇਆ ਜਾਂਦਾ ਹੈ। **ਵਾ** : ਜਿਨ੍ਹਾਂ ਦੇ ਪੂਰਨ ਭਾਗ ਹਨ। **ਵਾ** : ਜਿਨ੍ਹਾਂ ਦੇ ਕਰਮ ਪੂਰੇ ਹੋ ਗਏ, ਨਾਸ ਹੋ ਗਏ ਹਨ, ਉਹਨਾਂ ਨੇ ਤੈਨੂੰ ਪਾਉਣਾ ਕੀਤਾ ਹੈ।

**ਮੈ ਹੋਰੁ ਨ ਕੋਈ; ਤੁਧੈ ਜੇਹਾ ॥**

ਹੇ ਪਰਮੇਸ਼ਰ ! ਮੈਨੂੰ ਤੇਰੇ ਜੈਸਾ ਹੋਰ ਕੋਈ ਵੀ ਨਜ਼ਰ ਨਹੀਂ ਆਉਂਦਾ ਹੈ।

**ਤੇਰੀ ਨਦਰੀ; ਸੀਝਸਿ ਦੇਹਾ ॥**

ਤੇਰੀ ਕਿਰਪਾ ਦ੍ਰਿਸ਼ਟੀ ਕਰਕੇ ਹੀ ਤਿੰਨਾਂ ਦੇਹਾਂ ਤੋਂ (ਸੀਝਸਿ) ਛੁੱਟੀਦਾ ਹੈ, ਕਲਿਆਣ ਹੁੰਦੀ ਹੈ।

**ਅਨਦਿਨੁ ਸਾਰਿ ਸਮਾਲਿ ਹਰਿ ਰਾਖਹਿ; ਗੁਰਮੁਖਿ ਸਹਜਿ ਸਮਾਵਣਿਆ ॥੭॥**

ਜੋ ਹਰੀ ਪਰਮੇਸ਼ਰ ਜੀ ਆਪ ਨੂੰ ਰਾਤ ਦਿਨ (ਸਾਰਿ ਸਮਾਲਿ) ਯਾਦ ਕਰਕੇ ਹਿਰਦੇ ਵਿਚ ਰੱਖਦੇ ਹਾਂ, ਉਹ ਗੁਰਮੁਖ ਸਹਿਜੇ ਹੀ ਆਪ ਵਿਚ ਸਮਾਏ ਰਹਿੰਦੇ ਹਨ।

**ਤੁਧੁ ਜੇਵਡੁ; ਮੈ ਹੋਰੁ ਨ ਕੋਈ ॥**

ਹੇ ਪ੍ਰਭੂ ! ਤੇਰੇ ਜਿਤਨਾ ਵੱਡਾ ਮੈਨੂੰ ਹੋਰ ਕੋਈ ਵੀ ਪ੍ਰਤੀਤ ਨਹੀਂ ਹੁੰਦਾ ਹੈ।

**ਤੁਧੁ ਆਪੇ ਸਿਰਜੀ; ਆਪੇ ਗੋਈ ॥**

ਇਹ ਸਾਰੀ ਸ੍ਰਿਸ਼ਟੀ ਤੂੰ ਆਪੇ ਹੀ ਪੈਦਾ ਕੀਤੀ ਹੈ, ਫੇਰ ਪਾਲਣਾ ਕਰਕੇ ਆਪੇ ਹੀ (ਗੋਈ) ਮਿਲਾਈ, ਛੁਪਾਈ, ਬਿਲਾਈ ਹੈ, ਭਾਵ ਨਾਸ ਕੀਤੀ ਹੈ।

**ਤੂੰ ਆਪੇ ਹੀ ਘੜਿ ਭੰਨਿ ਸਵਾਰਹਿ; ਨਾਨਕ ਨਾਮਿ ਸੁਹਾਵਣਿਆ ॥੮॥੫॥੬॥**

ਹੇ ਪਰਮੇਸ਼ਰ ! ਤੂੰ ਆਪੇ ਹੀ ਸੂਖਮ ਸਥੂਲ ਤੱਤਾਂ ਦੁਆਰਾ ਸੂਖਮ ਸਥੂਲ ਸਰੀਰਾਂ ਨੂੰ ਘੜ ਕਰਕੇ, ਅੰਗ ਪ੍ਰਤਿਅੰਗ ਸਵਾਰਦਾ ਹੈਂ ਤੇ ਫੇਰ (ਭੰਨਿ) ਪਰਲੋ ਕਰਦਾ ਹੈਂ। **ਵਾ :** ਤੂੰ ਆਪੇ ਹੀ ਜਿਨ੍ਹਾਂ ਦੇ ਅੰਦਰ ਸ੍ਰਵਣ ਮੰਨਣ ਆਦਿ ਭਾਂਡੇ (ਘੜਦਾ) ਬਣਾਉਂਦਾ ਹੈ, ਉਹਨਾਂ ਦੇ ਅੰਦਰੋਂ ਕਾਮ ਕਰੋਧ ਨੂੰ ਭੰਨ ਦਿੰਦਾ ਹੈ ਤੇ ਜੀਵਨ ਸਵਾਰ ਦਿੰਦਾ ਹੈਂ। **ਵਾ :** ਜਿਨ੍ਹਾਂ ਦੇ ਅੰਦਰ ਗਿਆਨ ਘੜਦਾ ਹੈਂ ਉਹਨਾਂ ਦੇ ਅੰਦਰੋਂ ਅਗਿਆਨ ਭੰਨ ਦਿੰਦਾ ਹੈਂ, ਉਹਨਾਂ ਨੂੰ ਸਵਾਰ ਲੈਂਦਾ ਹੈ। ਗੁਰੂ ਜੀ ਕਹਿੰਦੇ ਹਨ ਕਿ ਨਾਮ ਕਰਕੇ ਹੀ ਲੋਕ ਪ੍ਰਲੋਕ ਵਿਚ ਸੋਭਨੀਕ ਹੋਈਦਾ ਹੈ।

## ਮਾਝ ਮਹਲਾ ੩ ॥

ਸਭ ਘਟ ਆਪੇ ਭੋਗਣਹਾਰਾ ॥ ਅਲਖੁ ਵਰਤੈ ਅਗਮ ਅਪਾਰਾ ॥ ਗੁਰ ਕੈ ਸਬਦਿ ਮੇਰਾ ਹਰਿ ਪ੍ਰਭੁ ਧਿਆਈਐ ਸਹਜੇ ਸਚਿ ਸਮਾਵਣਿਆ ॥੧॥ ਹਉ ਵਾਰੀ ਜੀਉ ਵਾਰੀ ਗੁਰ ਸਬਦੁ ਮੰਨਿ ਵਸਾਵਣਿਆ ॥ ਸਬਦੁ ਸੂਝੈ ਤਾ ਮਨ ਸਿਉ ਲੂਝੈ ਮਨਸਾ ਮਾਰਿ ਸਮਾਵਣਿਆ ॥੧॥ ਰਹਾਉ ॥ ਪੰਚ ਦੂਤ ਮੁਹਹਿ ਸੰਸਾਰਾ ॥ ਮਨਮੁਖ ਅੰਧੇ ਸੁਧਿ ਨ ਸਾਰਾ ॥ ਗੁਰਮੁਖਿ ਹੋਵੈ ਸੁ ਅਪਨਾ ਘਰੁ ਰਾਖੈ ਪੰਚ ਦੂਤ ਸਬਦਿ ਪਚਾਵਣਿਆ ॥੨॥ ਇਕਿ ਗੁਰਮੁਖਿ ਸਦਾ ਸਚੈ ਰੰਗਿ ਰਾਤੇ ॥ ਸਹਜੇ ਪ੍ਰਭੁ ਸੇਵਹਿ ਅਨਦਿਨੁ ਮਾਤੇ ॥ ਮਿਲਿ ਪ੍ਰੀਤਮ ਸਚੇ ਗੁਣ ਗਾਵਹਿ ਹਰਿ ਦਰਿ ਸੋਭਾ ਪਾਵਣਿਆ ॥੩॥ ਏਕਮ ਏਕੈ ਆਪੁ ਉਪਾਇਆ ॥ ਦੁਬਿਧਾ ਦੂਜਾ ਤ੍ਰਿਬਿਧਿ ਮਾਇਆ ॥ ਚਉਥੀ ਪਉੜੀ ਗੁਰਮੁਖਿ ਊਚੀ ਸਚੋ ਸਚੁ ਕਮਾਵਣਿਆ ॥੪॥ ਸਭੁ ਹੈ ਸਚਾ ਜੇ ਸਚੇ ਭਾਵੈ ॥ ਜਿਨਿ ਸਚੁ ਜਾਤਾ ਸੋ ਸਹਜਿ ਸਮਾਵੈ ॥ ਗੁਰਮੁਖਿ ਕਰਣੀ ਸਚੇ ਸੇਵਹਿ ਸਾਚੇ ਜਾਇ ਸਮਾਵਣਿਆ ॥੫॥ ਸਚੇ ਬਾਝਹੁ ਕੋ ਅਵਰੁ ਨ ਦੂਆ ॥ ਦੂਜੈ ਲਾਗਿ ਜਗੁ ਖਪਿ ਖਪਿ ਮੂਆ ॥ ਗੁਰਮੁਖਿ ਹੋਵੈ ਸੁ ਏਕੋ ਜਾਣੈ ਏਕੋ ਸੇਵਿ ਸੁਖੁ ਪਾਵਣਿਆ ॥੬॥ ਜੀਅ ਜੰਤ ਸਭਿ ਸਰਣਿ ਤੁਮਾਰੀ ॥ ਆਪੇ ਧਰਿ ਦੇਖਹਿ ਕਚੀ ਪਕੀ ਸਾਰੀ ॥ ਅਨਦਿਨੁ ਆਪੇ ਕਾਰ ਕਰਾਏ ਆਪੇ ਮੇਲਿ ਮਿਲਾਵਣਿਆ ॥੭॥ ਤੂੰ ਆਪੇ ਮੇਲਹਿ ਵੇਖਹਿ ਹਦੂਰਿ ॥ ਸਭ ਮਹਿ ਆਪਿ ਰਹਿਆ ਭਰਪੂਰਿ ॥ ਨਾਨਕ ਆਪੇ ਆਪਿ ਵਰਤੈ ਗੁਰਮੁਖਿ ਸੋਝੀ ਪਾਵਣਿਆ ॥੮॥੬॥੭॥

*(ਅੰਗ ੧੧੩)*

ਗੁਰੂ ਸਾਹਿਬ ਜੀ ਸ੍ਰੀ ਗੋਇੰਦਵਾਲ ਸਾਹਿਬ ਜੀ ਗੁਰਸਿੱਖਾਂ ਨੂੰ ਨਿਹਾਲ ਕਰ ਰਹੇ ਹਨ। ਇਸ ਸ਼ਬਦ ਵਿਚ ਵਾਹਿਗੁਰੂ ਦੀ ਅਗਮ ਅਪਾਰਤਾ ਕਥਨ ਕਰਕੇ ਦਿਖਾਉਂਦੇ ਹਨ।

**ਸਭ ਘਟ; ਆਪੇ ਭੋਗਣਹਾਰਾ ॥**

ਹੇ ਸਿੱਖੋ ! ਪਰਮੇਸ਼ਰ ਸਾਰੇ (ਘਟ) ਖਾਣੀਆਂ ਵਿਚ ਆਪੇ ਹੀ ਭੋਗਣ ਵਾਲਾ ਹੋ ਰਿਹਾ ਹੈ। **ਵਾ :** ਸਭ ਦੇ (ਘਟ) ਹਿਰਦੇ ਵਿਚ ਬੈਠ ਕੇ ਆਪ ਹੀ ਪਦਾਰਥਾਂ ਨੂੰ ਭੋਗ ਰਿਹਾ ਹੈ। **ਵਾ :** ਸਭ (ਘਟ) ਪ੍ਰਾਣੀਆਂ ਦੇ ਜੀਵਾਂ ਦਾ ਭੋਗ ਪਾਉਣ ਵਾਲਾ ਹੈ, ਭਾਵ ਸਮਾਪਤੀ ਕਰਨ ਵਾਲਾ ਹੈ।

**ਅਲਖੁ ਵਰਤੈ; ਅਗਮ ਅਪਾਰਾ ॥**

ਜੋ ਅਸ਼ੁੱਧ ਮਨ ਕਰਕੇ ਅਲੱਖ ਹੈ, ਬੇਦਾਂ ਸ਼ਾਸਤਰਾਂ ਕਰਕੇ ਅਗਮ ਹੈ, ਅਪਾਰ ਹੈ, ਉਹ ਸਾਰੇ ਵਰਤ ਰਿਹਾ ਹੈ।

**ਗੁਰ ਕੈ ਸਬਦਿ ਮੇਰਾ ਹਰਿ ਪ੍ਰਭੁ ਧਿਆਈਐ; ਸਹਜੇ ਸਚਿ ਸਮਾਵਣਿਆ ॥੧॥**

ਜਿਨ੍ਹਾਂ ਨੇ ਗੁਰਾਂ ਦੇ ਉਪਦੇਸ਼ ਕਰਕੇ ਮੇਰਾ ਹਰੀ ਪ੍ਰਭੂ ਧਿਆਇਆ ਹੈ, ਉਹਨਾਂ ਦਾ ਮਨ ਸਹਿਜੇ ਹੀ ਸਚ ਸਰੂਪ ਵਿਚ ਸਮਾ ਜਾਂਦਾ ਹੈ, ਅਭੇਦ ਹੋ ਜਾਂਦਾ ਹੈ।

**ਹਉ ਵਾਰੀ ਜੀਉ ਵਾਰੀ; ਗੁਰ ਸਬਦੁ ਮੰਨਿ ਵਸਾਵਣਿਆ ॥**

ਅਸੀਂ ਵਾਰ ਵਾਰ ਉਹਨਾਂ ਤੋਂ ਬਲਿਹਾਰ ਜਾਂਦੇ ਹਾਂ ਜੀ। ਜਿਨ੍ਹਾਂ ਨੇ ਗੁਰਾਂ ਦੇ ਸ਼ਬਦ ਨੂੰ ਸ੍ਰਵਣ ਮੰਨਣ ਕਰਕੇ ਮਨ ਵਿਚ ਵਸਾਉਣਾ ਭਾਵ ਧਾਰਨ ਕੀਤਾ ਹੈ।

**ਸਬਦੁ ਸੂਝੈ ਤਾ ਮਨ ਸਿਉ ਲੂਝੈ; ਮਨਸਾ ਮਾਰਿ ਸਮਾਵਣਿਆ ॥੧॥ ਰਹਾਉ ॥**

ਜਦੋਂ ਗੁਰਾਂ ਦਾ ਸ਼ਬਦ (ਸੂਝੈ) ਦਿੱਸ ਆਵੇ ਤਾਂ ਮਨ ਨਾਲ ਇਹ ਜੀਵ ਝਗੜਾ ਕਰਦਾ ਹੈ। **ਵਾ** : ਜੇ ਗੁਰਾਂ ਦੇ ਸ਼ਬਦ ਦੁਆਰਾ ਗਿਆਨ ਸੁੱਝ ਆਵੇ ਤਾਂ ਮਨ ਨਾਲ ਜੰਗ ਕਰਨ ਦੀ ਸੋਝੀ ਪੈਂਦੀ ਹੈ। **ਵਾ** : ਜਦੋਂ ਸ਼ਬਦ ਦੁਆਰਾ ਤੱਤ ਪਦ ਦੇ ਲਖ ਅਰਥ ਨੂੰ ਬੁੱਝਦਾ ਹੈ ਤਾਂ ਮਨ ਵਿਚ ਤ੍ਵੰ ਪਦ ਦੇ ਲਖ ਅਰਥ ਨੂੰ (ਲੂਝੈ) ਚਾਹੁੰਦਾ ਹੈ। ਭਾਵ ਚੇਤਨ ਸਰੂਪ ਪ੍ਰਭੂ ਨੂੰ ਜਾਣਦਾ ਹੈ ਅਤੇ ਜੀਵ ਪੁਣੇ ਦਾ ਤਿਆਗ ਕਰਦਾ ਹੈ, ਆਤਮਾਕਾਰ ਬਿਰਤੀ ਦੁਆਰਾ। ਮਨ ਦੀਆਂ ਇੱਛਾਂ ਨੂੰ ਮਾਰ ਕਰਕੇ ਸਮਾਉਣਾ ਕੀਤਾ ਹੈ।

**ਪੰਚ ਦੂਤ; ਮੁਹਹਿ ਸੰਸਾਰਾ ॥**

ਕਾਮ ਕਰੋਧ ਆਦਿ ਪੰਜੇ ਜਮਦੂਤ ਸਾਰੇ ਸੰਸਾਰ ਨੂੰ ਮੋਹਤ ਕਰ ਰਹੇ ਹਨ।

**ਮਨਮੁਖ ਅੰਧੇ; ਸੁਧਿ ਨ ਸਾਰਾ ॥**

ਇਸ ਮਨਮੁਖ ਅਗਿਆਨੀ ਨੂੰ ਸਾਰ ਰੂਪ ਬ੍ਰਹਮ ਦੀ ਗਿਆਤ ਹੀ ਨਹੀਂ ਹੈ।

**ਗੁਰਮੁਖਿ ਹੋਵੈ, ਸੁ ਅਪਨਾ ਘਰੁ ਰਾਖੈ; ਪੰਚ ਦੂਤ ਸਬਦਿ ਪਚਾਵਣਿਆ ॥੨॥**

ਜੋ ਗੁਰਮੁਖ ਹੁੰਦੇ ਹਨ, ਉਹ ਆਪਣਾ ਹਿਰਦਾ ਰੂਪੀ ਘਰ ਕਾਮ ਕਰੋਧ ਚੋਰਾਂ ਤੋਂ ਬਚਾ ਕਰਕੇ ਰੱਖਦੇ ਹਨ। ਉਹ ਪੰਜਾਂ ਕਾਮ ਕਰੋਧ ਆਦਿਕਾਂ ਨੂੰ ਬ੍ਰਹਮ ਅਭਿਆਸ ਅਗਨੀ ਨਾਲ (ਪਚਾਵਣਿਆ) ਸਾੜ ਦਿੰਦੇ ਹਨ।

**ਇਕਿ ਗੁਰਮੁਖਿ; ਸਦਾ ਸਚੈ ਰੰਗਿ ਰਾਤੇ ॥**

ਇਕ ਐਸੇ ਗੁਰਮੁਖ ਹਨ, ਜੋ ਸਦਾ ਹੀ ਸੱਚੇ ਦੇ ਪ੍ਰੇਮ ਰੰਗ ਵਿਚ ਮਿਲੇ ਰਹਿੰਦੇ ਹਨ।

**ਸਹਜੇ ਪ੍ਰਭੁ ਸੇਵਹਿ; ਅਨਦਿਨੁ ਮਾਤੇ ॥**

ਸੁਤੇ ਸਿਧ ਹੀ ਪ੍ਰਭੂ ਦਾ ਸੇਵਨ ਭਜਨ ਕਰਕੇ, ਰਾਤ ਦਿਨ ਇਕ ਰਸ ਮਸਤ ਰਹਿੰਦੇ ਹਨ।

**ਮਿਲਿ ਪ੍ਰੀਤਮ ਸਚੇ ਗੁਣ ਗਾਵਹਿ; ਹਰਿ ਦਰਿ ਸੋਭਾ ਪਾਵਣਿਆ ॥੩॥**

(ਪ੍ਰੀਤਮ) ਪਿਆਰੇ ਗੁਰਾਂ ਨਾਲ ਮਿਲ ਕੇ ਸੱਚੇ ਦੇ ਗੁਣਾਂ ਨੂੰ ਗਾਉਂਦੇ ਹਨ, ਉਹ ਮਹਾਂਪੁਰਖ ਹਰੀ ਦੇ (ਦਰਿ) ਸੰਗਤ ਵਿਚ, ਗਿਆਨ ਵਿਚ, ਸੱਚਖੰਡ ਵਿਚ ਸੋਭਾ ਪਾਉਂਦੇ ਹਨ।

**ਏਕਮ; ਏਕੈ ਆਪੁ ਉਪਾਇਆ ॥**

ਏਕਮ ਦੁਆਰਾ ਕਥਨ ਕਰਦੇ ਹਨ ਕਿ ਇਕ ਪਰਮੇਸ਼ਰ ਨੇ ਹੀ ਆਪ ਸੰਸਾਰ ਪੈਦਾ ਕੀਤਾ ਹੈ।

**ਦੁਬਿਧਾ ਦੂਜਾ; ਤ੍ਰਿਬਿਧਿ ਮਾਇਆ ॥**

ਦੂਜ ਦੁਆਰਾ ਕਹਿੰਦੇ ਹਨ ਕਿ ਸਾਰੀ ਸ੍ਰਿਸ਼ਟੀ ਦੁਬਿਧਾ ਵਿਚ ਪਈ ਹੋਈ ਹੈ, (ਤ੍ਰਿਬਿਧਿ) ਤੀਜ ਦੁਆਰਾ ਕਹਿੰਦੇ ਹਨ ਤਿੰਨਾਂ ਗੁਣਾਂ ਤੋਂ ਸ੍ਰਿਸ਼ਟੀ ਪੈਦਾ ਕੀਤੀ ਹੈ।

**ਦੂਸਰਾ ਅਰਥ :** ਇਕੋ ਇਕ ਪਰਮੇਸ਼ਰ ਨੇ ਸਭ ਜਗਤ ਪੈਦਾ ਕੀਤਾ ਹੈ। ਜਿਨ੍ਹਾਂ ਦਾ (ਦੂਜਾ) ਦਵੈਤ ਵਾਲਾ ਸੁਭਾ ਹੈ, ਉਹਨਾਂ ਦੇ ਚਿੱਤ ਵਿਚ ਦੁਬਿਧਾ ਪਈ ਹੈ ਅਤੇ ਉਹਨਾਂ ਨੂੰ ਹੀ ਤ੍ਰਿਗੁਣ ਰੂਪ ਮਾਇਆ ਚਿੰਬੜੀ ਰਹਿੰਦੀ ਹੈ।

**ਤੀਸਰਾ ਅਰਥ :** ਜਿਨ੍ਹਾਂ ਨੇ ਇਕ ਆਪਣੇ ਸਰੂਪ ਦੇ ਗਿਆਨ ਨੂੰ ਉਪਾਇਆ ਹੈ, ਉਹਨਾਂ ਨੇ ਦੁਬਿਧਾ, ਦਵੈਤ ਭਾਵ ਤੇ ਤਿੰਨੇ ਵਾਸ਼ਨਾਂ ਅਤੇ ਮਾਇਆ ਆਪਣੀ ਦ੍ਰਿਸ਼ਟੀ ਵਿਚ (ਏਕਮ) ਕਮ, ਭਾਵ : ਘੱਟ ਕਰ ਦਿੱਤੀਆਂ ਹਨ।

**ਚਉਥੀ ਪਉੜੀ ਗੁਰਮੁਖਿ ਊਚੀ; ਸਚੋ ਸਚੁ ਕਮਾਵਣਿਆ ॥੪॥**

ਜੋ ਜਾਗ੍ਰਤਿ, ਸੁਪਨ, ਸੁਖੋਪਤ ਤੋਂ ਉੱਚੀ ਚੌਥੀ ਤੁਰੀਆ ਭੂਮਿਕਾ ਰੂਪੀ ਪੌੜੀ ਹੈ, ਉਹ ਗੁਰਮੁਖਾਂ ਨੂੰ ਪ੍ਰਾਪਤ ਹੋਈ ਹੈ। ਗੁਰਮੁਖ ਸੱਚੇ ਨਾਮ ਨੂੰ ਹੀ ਸ੍ਰਵਣ ਮੰਨਣ ਕਰਕੇ ਸੱਚੇ ਨਾਮ ਨੂੰ ਹੀ ਕਮਾਉਂਦੇ ਹਨ। **ਵਾ** : ਉਹਨਾਂ ਦੇ ਹਿਰਦੇ ਵਿਚ ਸੱਚਾ ਹੋਣੇ ਕਰਕੇ ਸੱਚੇ ਦੀ ਕਮਾਈ ਕਰਦੇ ਹਨ।

**ਸਭੁ ਹੈ ਸਚਾ; ਜੇ ਸਚੇ ਭਾਵੈ ॥**

ਜੇ ਸੱਚੇ ਪਰਮੇਸ਼ਰ ਨੂੰ ਭਾ ਜਾਈਏ ਤਾਂ ਸਾਰੇ ਸੱਚਾ ਹੀ ਸੱਚਾ ਪ੍ਰਤੀਤ ਹੁੰਦਾ ਹੈ।

**ਜਿਨਿ ਸਚੁ ਜਾਤਾ; ਸੋ ਸਹਜਿ ਸਮਾਵੈ ॥**

ਜਿਨ੍ਹਾਂ ਨੇ ਸੱਚੇ ਨਾਮ ਨੂੰ ਜਾਣਿਆ ਹੈ, ਉਹ ਸਹਿਜੇ ਹੀ ਸਰੂਪ ਵਿਚ ਸਮਾਉਂਦੇ ਹਨ।

**ਗੁਰਮੁਖਿ ਕਰਣੀ ਸਚੇ ਸੇਵਹਿ; ਸਾਚੇ ਜਾਇ ਸਮਾਵਣਿਆ ॥੫॥**

ਗੁਰਮੁਖਾਂ ਦੀ ਤਾਂ ਏਹੀ (ਕਰਣੀ) ਭਗਤੀ ਹੈ, ਜੋ ਸੱਚੇ ਦੀ ਸੇਵਾ ਕਰਨੀ ਹੈ, ਉਹ ਸੱਚੇ ਪਰਮੇਸ਼ਰ ਵਿਚ ਜਾ ਕਰਕੇ ਸਮਾ ਜਾਂਦੇ ਹਨ। ਉਹਨਾਂ ਗੁਰਮੁਖਾਂ ਦੀ ਐਸੀ ਦ੍ਰਿਸ਼ਟੀ ਹੋ ਜਾਂਦੀ ਹੈ।

**ਸਚੇ ਬਾਝਹੁ; ਕੋ ਅਵਰੁ ਨ ਦੂਆ ॥**

ਸੱਚੇ ਪਰਮੇਸ਼ਰ ਤੋਂ ਬਿਨਾਂ ਹੋਰ ਕੋਈ ਦੂਜਾ ਸੰਸਾਰ ਵਿਚ ਨਹੀਂ ਹੈ।

**ਦੂਜੈ ਲਾਗਿ; ਜਗੁ ਖਪਿ ਖਪਿ ਮੂਆ ॥**

ਦਵੈਤ ਭਾਵ ਵਿਚ ਸੰਸਾਰ ਲੱਗ ਕਰਕੇ ਜੂਨਾਂ ਵਿਚ ਖੱਪ ਖੱਪ ਕੇ ਮਰਦਾ ਰਹਿੰਦਾ ਹੈ।

**ਗੁਰਮੁਖਿ ਹੋਵੈ ਸੁ ਏਕੋ ਜਾਣੈ; ਏਕੋ ਸੇਵਿ ਸੁਖੁ ਪਾਵਣਿਆ ॥੬॥**

ਜੋ ਗੁਰਮੁਖ ਹੁੰਦੇ ਹਨ, ਉਹ ਤਾਂ ਇਕੋ ਪਰਮੇਸ਼ਰ ਨੂੰ ਹੀ ਸਾਰੇ ਜਾਣਦੇ ਹਨ ਤੇ ਇਕੋ ਦਾ ਹੀ ਸੇਵਨ ਭਜਨ ਕਰਕੇ ਸੁਖ ਸਰੂਪ ਨੂੰ ਪਾਉਂਦੇ ਹਨ।

**ਜੀਅ ਜੰਤ ਸਭਿ; ਸਰਣਿ ਤੁਮਾਰੀ ॥**

ਹੇ ਪ੍ਰਭੂ ! ਸਾਰੇ ਛੋਟੇ ਵੱਡੇ ਜੀਵ ਤੇਰੀ ਸ਼ਰਨ ਹਨ।

**ਆਪੇ ਧਰਿ ਦੇਖਹਿ; ਕਚੀ ਪਕੀ ਸਾਰੀ ॥**

ਇਹ ਸੰਸਾਰ ਚੌਪੜ ਹੈ, ਚੌਰਾਸੀ ਲੱਖ ਜੂਨਾਂ ਰੂਪੀ ਖਾਨੇ ਹਨ, ਤਿੰਨ ਗੁਣਾਂ ਰੂਪੀ ਡਾਲੇ ਹਨ। ਚਾਰੇ ਬਰਣ—ਖੱਤਰੀ, ਬ੍ਰਾਹਮਣ, ਸੂਦ, ਵੈਸ਼; ਚਾਰੇ ਮਜ਼ਹਬ—ਸ਼ੀਆ, ਸੁੰਨੀ, ਰਾਫ਼ਜ਼ੀ, ਇਮਾਮਸਾਫੀ; ਚਾਰੇ ਆਸ਼ਰਮ—ਬ੍ਰਹਮਚਾਰੀ, ਗ੍ਰਿਸਤੀ, ਬਾਣਪ੍ਰਸਤੀ, ਸੰਨਿਆਸ; ਚਾਰੇ ਉੱਤਮ, ਮੱਧਮ, ਕਨਿਸ਼ਟ, ਅੰਧ।

ਇਹ ਸਾਰੇ ਜੀਵ ਨਰਦਾਂ ਹਨ। ਆਪ ਹੀ ਪਰਮੇਸ਼ਰ ਜੀਵਾਂ ਰੂਪੀ (ਸਾਰੀ) ਨਰਦਾਂ ਨੂੰ ਜੂਨਾਂ ਵਿਚ ਧਰ ਕਰਕੇ ਦੇਖ ਰਿਹਾ ਹੈ। ਜੋ ਵਿਸ਼ੇ ਅਧੀਨ ਜੀਵ, ਉਹ ਕੱਚੀਆਂ ਨਰਦਾਂ ਹਨ ਅਤੇ ਜਿਹੜੇ (ਸਾਰੀ) ਸਾਰ ਰੂਪ ਦੀ ਭਗਤੀ ਵਿਚ ਲੱਗੇ ਹੋਏ ਜੀਵ ਹਨ, ਉਹ ਪੱਕੀਆਂ ਨਰਦਾਂ ਹਨ। ਸਭ ਨੂੰ ਆਪ ਪਰਮੇਸ਼ਰ ਦੇਖ ਰਿਹਾ ਹੈ।

ਪ੍ਰਮਾਣ : **[ਕਾਮੁ ਕ੍ਰੋਧੁ ਲੋਭੁ ਮੋਹੁ ਜੀਤਹੁ ਐਸੀ ਖੇਲ ਹਰਿ ਪਿਆਰੀ ॥੨॥]** (ਅੰਗ ੧੧੮੫)

**ਅਨਦਿਨੁ ਆਪੇ ਕਾਰ ਕਰਾਏ; ਆਪੇ ਮੇਲਿ ਮਿਲਾਵਣਿਆ ॥੭॥**

ਰਾਤ ਦਿਨ ਪਰਮੇਸ਼ਰ ਆਪ ਹੀ ਬ੍ਰਹਮਾ, ਵਿਸ਼ਨੂੰ ਆਦਿ ਤੋਂ ਸੰਸਾਰ ਦੀ ਕਾਰ ਕਰਾਉਂਦਾ ਹੈ। **ਵਾ** : ਰਾਤ ਦਿਨ ਗੁਰਮੁਖਾਂ ਤੋਂ ਆਪ ਹੀ ਭਾਉ ਭਗਤੀ ਦੀ ਕਾਰ ਕਰਵਾ ਰਿਹਾ ਹੈ। ਫੇਰ ਆਪ ਹੀ ਸਰੂਪ ਦੇ ਮੇਲ ਵਿਚ ਸਿੱਖਾਂ ਨੂੰ ਮਿਲਾਉਣਾ ਕੀਤਾ ਹੈ।

**ਤੂੰ ਆਪੇ ਮੇਲਹਿ; ਵੇਖਹਿ ਹਦੂਰਿ ॥**

ਜਿਨ੍ਹਾਂ ਨੂੰ ਤੂੰ ਆਪ ਮੇਲਦਾ ਹੈਂ, ਉਹ ਸਦਾ ਹੀ ਹਾਜ਼ਰ ਨਾਜ਼ਰ ਦੇਖਦੇ ਹਨ।

**ਸਭ ਮਹਿ; ਆਪਿ ਰਹਿਆ ਭਰਪੂਰਿ ॥**

ਪਰਮੇਸ਼ਰ ਤੂੰ ਸਾਰੇ ਜੀਵਾਂ ਵਿਚ ਆਪ ਹੀ ਵਿਆਪਕ ਹੋ ਰਿਹਾ ਹੈ।

**ਨਾਨਕ ਆਪੇ ਆਪਿ ਵਰਤੈ; ਗੁਰਮੁਖਿ ਸੋਝੀ ਪਾਵਣਿਆ ॥੮॥੬॥੭॥**

ਗੁਰੂ ਜੀ ਕਹਿੰਦੇ ਹਨ ਕਿ ਪਰਮੇਸ਼ਰ ਸਾਰਿਆਂ ਵਿਚ ਆਪਣਾ ਆਪ ਰੂਪ ਹੋ ਕਰਕੇ ਵਰਤ ਰਿਹਾ ਹੈ, ਪਰ ਇਹ (ਸੋਝੀ) ਗਿਆਤ ਗੁਰਮੁਖਾਂ ਨੇ ਹੀ ਪਾਉਣਾ ਕੀਤੀ ਹੈ।

## ਮਾਝ ਮਹਲਾ ੩ ॥

ਅੰਮ੍ਰਿਤ ਬਾਨੀ ਗੁਰ ਕੀ ਮੀਠੀ ॥ ਗੁਰਮੁਖਿ ਵਿਰਲੈ ਕਿਨੈ ਚਖਿ ਡੀਠੀ ॥ ਅੰਤਰਿ ਪਰਗਾਸੁ ਮਹਾ ਰਸੁ ਪੀਵੈ ਦਰਿ ਸਚੈ ਸਬਦੁ ਵਜਾਵਣਿਆ ॥੧॥ ਹਉ ਵਾਰੀ ਜੀਉ ਵਾਰੀ ਗੁਰ ਚਰਣੀ ਚਿਤੁ ਲਾਵਣਿਆ ॥ ਸਤਿਗੁਰੁ ਹੈ ਅੰਮ੍ਰਿਤ ਸਰੁ ਸਾਚਾ ਮਨੁ ਨਾਵੈ ਮੈਲੁ ਚੁਕਾਵਣਿਆ ॥੧॥ ਰਹਾਉ ॥ ਤੇਰਾ ਸਚੇ ਕਿਨੈ ਅੰਤੁ ਨ ਪਾਇਆ ॥ ਗੁਰ ਪਰਸਾਦਿ ਕਿਨੈ ਵਿਰਲੈ ਚਿਤੁ ਲਾਇਆ ॥ ਤੁਧੁ ਸਾਲਾਹਿ ਨ ਰਜਾ ਕਬਹੂੰ ਸਚੇ ਨਾਵੈ ਕੀ ਭੁਖ ਲਾਵਣਿਆ ॥੨॥ ਏਕੋ ਵੇਖਾ ਅਵਰੁ ਨ ਬੀਆ ॥ ਗੁਰ ਪਰਸਾਦੀ ਅੰਮ੍ਰਿਤੁ ਪੀਆ ॥ ਗੁਰ ਕੈ ਸਬਦਿ ਤਿਖਾ ਨਿਵਾਰੀ ਸਹਜੇ ਸੂਖਿ ਸਮਾਵਣਿਆ ॥੩॥ ਰਤਨੁ ਪਦਾਰਥੁ ਪਲਰਿ ਤਿਆਗੈ ॥ ਮਨਮੁਖੁ ਅੰਧਾ ਦੂਜੈ ਭਾਇ ਲਾਗੈ ॥ ਜੋ ਬੀਜੈ ਸੋਈ ਫਲੁ ਪਾਏ ਸੁਪਨੈ ਸੁਖੁ ਨ ਪਾਵਣਿਆ ॥੪॥ ਅਪਨੀ ਕਿਰਪਾ ਕਰੇ ਸੋਈ ਜਨੁ ਪਾਏ ॥ ਗੁਰ ਕਾ ਸਬਦੁ ਮੰਨਿ ਵਸਾਏ ॥ ਅਨਦਿਨੁ ਸਦਾ ਰਹੈ ਭੈ ਅੰਦਰਿ ਭੈ ਮਾਰਿ ਭਰਮੁ ਚੁਕਾਵਣਿਆ ॥੫॥ ਭਰਮੁ ਚੁਕਾਇਆ ਸਦਾ ਸੁਖੁ ਪਾਇਆ ॥ ਗੁਰ ਪਰਸਾਦਿ ਪਰਮ ਪਦੁ ਪਾਇਆ ॥ ਅੰਤਰੁ ਨਿਰਮਲੁ ਨਿਰਮਲ ਬਾਣੀ ਹਰਿ ਗੁਣ ਸਹਜੇ ਗਾਵਣਿਆ ॥੬॥ ਸਿਮ੍ਰਿਤਿ ਸਾਸਤ ਬੇਦ ਵਖਾਣੈ ॥ ਭਰਮੇ ਭੂਲਾ ਤਤੁ ਨ ਜਾਣੈ ॥ ਬਿਨੁ ਸਤਿਗੁਰ ਸੇਵੇ ਸੁਖੁ ਨ ਪਾਏ ਦੁਖੋ ਦੁਖੁ ਕਮਾਵਣਿਆ ॥੭॥ ਆਪਿ ਕਰੇ ਕਿਸੁ ਆਖੈ ਕੋਈ ॥ ਆਖਣਿ ਜਾਈਐ ਜੇ ਭੂਲਾ ਹੋਈ ॥ ਨਾਨਕ ਆਪੇ ਕਰੇ ਕਰਾਏ ਨਾਮੇ ਨਾਮਿ ਸਮਾਵਣਿਆ ॥੮॥੭॥੮॥

*(ਅੰਗ ੧੧੩-੧੧੪)*

**ਅੰਮ੍ਰਿਤ ਬਾਣੀ; ਗੁਰ ਕੀ ਮੀਠੀ ॥**

ਗੁਰੂ ਜੀ ਦੀ ਮ੍ਰਿਤੂ ਤੋਂ ਰਹਿਤ ਕਰਨ ਵਾਲੀ ਅੰਮ੍ਰਿਤ ਸਰੀਖੀ ਬਾਣੀ ਮਿੱਠੀ ਪਿਆਰੀ ਹੈ।

**ਗੁਰਮੁਖਿ ਵਿਰਲੈ; ਕਿਨੈ ਚਖਿ ਡੀਠੀ ॥**

ਪਰ ਕਿਸੇ ਵਿਰਲੇ ਗੁਰਮੁਖਿ ਨੇ ਹੀ (ਚਖਿ) ਧਾਰਨ ਕਰਕੇ ਦੇਖੀ ਹੈ।

ਪ੍ਰਮਾਣ : **[ਸਾਚੀ ਬਾਣੀ ਮੀਠੀ ਅੰਮ੍ਰਿਤ ਧਾਰ ॥ ਜਿਨਿ ਪੀਤੀ ਤਿਸੁ ਮੋਖ ਦੁਆਰ ॥੫॥]** (ਅੰਗ ੧੨੭੫)

**ਅੰਤਰਿ ਪਰਗਾਸੁ ਮਹਾ ਰਸੁ ਪੀਵੈ; ਦਰਿ ਸਚੈ ਸਬਦੁ ਵਜਾਵਣਿਆ ॥੧॥**

ਜਿਨ੍ਹਾਂ ਦੇ ਅੰਦਰ ਨਾਮ ਦਾ ਪ੍ਰਕਾਸ਼ ਹੋ ਗਿਆ ਹੈ, ਉਹ (ਮਹਾ ਰਸੁ) ਬ੍ਰਹਮਾਨੰਦ ਨੂੰ ਪੀਂਦੇ ਹਨ। ਉਹ ਸੰਗਤ ਰੂਪੀ ਸੱਚੇ ਦੇ ਦਰ ਵਿਚ ਸ਼ਬਦ ਕੀਰਤਨ ਕਰਦੇ ਹਨ। **ਵਾ :** ਉਹਨਾਂ ਦੇ (ਦਰਿ) ਹਿਰਦੇ ਅੰਦਰ ਹੀ ਸੱਚੇ ਗੁਰਾਂ ਨੇ (ਸਬਦੁ) ਬ੍ਰਹਮ ਪ੍ਰਗਟ ਕਰ ਦਿੱਤਾ ਹੈ।

**ਹਉ ਵਾਰੀ ਜੀਉ ਵਾਰੀ; ਗੁਰ ਚਰਣੀ ਚਿਤੁ ਲਾਵਣਿਆ ॥**

ਅਸੀਂ ਵਾਰ ਵਾਰ ਬਲਿਹਾਰਨੇ ਜਾਂਦੇ ਹਾਂ ਜੀ, ਜੋ ਗੁਰਮੁਖ ਗੁਰਾਂ ਦੇ ਚਰਨਾਂ ਵਿਚ ਚਿੱਤ ਨੂੰ ਲਾਉਂਦੇ ਹਨ।

**ਸਤਿਗੁਰੁ ਹੈ ਅੰਮ੍ਰਿਤ ਸਰੁ ਸਾਚਾ; ਮਨੁ ਨਾਵੈ ਮੈਲੁ ਚੁਕਾਵਣਿਆ ॥੧॥ ਰਹਾਉ ॥**

ਸਤਿਗੁਰੂ ਜੀ ਨਾਮ ਅੰਮ੍ਰਿਤ ਦੇ ਸੱਚੇ ਸਰੋਵਰ ਹਨ, ਜਿਨ੍ਹਾਂ ਦਾ ਮਨ ਇਸ਼ਨਾਨ ਕਰਦਾ ਹੈ, ਨਾਮ ਨੂੰ

ਸ੍ਰਵਣ ਮੰਨਣ ਕਰਨ ਰੂਪ। ਉਹਨਾਂ ਦੀ ਗੁਰੂ ਸਾਹਿਬ ਜੀ ਮਲ, ਵਿਖਸ਼ੇਪ ਦੀ ਮੈਲ ਚੁੱਕਾ ਦਿੰਦੇ ਹਨ।

**ਤੇਰਾ ਸਚੇ; ਕਿਨੈ ਅੰਤੁ ਨ ਪਾਇਆ ॥**

ਹੇ ਸੱਚੇ ਪਰਮੇਸ਼ਰ ! ਤੇਰਾ ਜਿਸ ਕਿਸੇ ਨੇ ਗੁਣਾਂ ਕਰਕੇ ਅੰਤ ਨਹੀਂ ਪਾਇਆ ਹੈ।

**ਗੁਰ ਪਰਸਾਦਿ; ਕਿਨੈ ਵਿਰਲੈ ਚਿਤੁ ਲਾਇਆ ॥**

ਗੁਰਾਂ ਦੀ ਕਿਰਪਾ ਕਰਕੇ ਵਿਰਲੇ ਗੁਰਮੁਖ ਨੇ ਹੀ ਚਿੱਤ ਨੂੰ ਨਾਮ ਵਿਚ ਜੋੜਿਆ ਹੈ।

ਪ੍ਰਮਾਣ : [**ਕੋਟਨ ਮੈ ਨਾਨਕ ਕੋਊ ਨਾਰਾਇਨੁ ਜਿਹ ਚੀਤਿ ॥੨੪॥** (ਅੰਗ ੧੪੨੭)]

**ਤੁਧੁ ਸਾਲਾਹਿ ਨ ਰਜਾ ਕਬਹੂੰ; ਸਚੇ ਨਾਵੈ ਕੀ ਭੂਖ ਲਾਵਣਿਆ ॥੨॥**

ਹੇ ਪ੍ਰਭੂ ! ਤੇਰੀ ਸਿਫ਼ਤ ਕਰਦੇ ਕਦੇ ਰੱਜੀਏ ਹੀ ਨਾ ਜੀ, ਆਪ ਸੱਚੇ ਨਾਮ ਦੀ ਭੁੱਖ ਲਾਉਣ ਵਾਲੇ ਹੋ।

ਪ੍ਰਮਾਣ : [**ਸਾਚੇ ਨਾਮ ਕੀ ਲਾਗੈ ਭੂਖ ॥ ਉਤੁ ਭੂਖੈ ਖਾਇ ਚਲੀਅਹਿ ਦੂਖ ॥੧॥**] (ਅੰਗ ੯)

**ਏਕੋ ਵੇਖਾ; ਅਵਰੁ ਨ ਬੀਆ ॥**

ਇਕੋ ਪਰਮੇਸ਼ਰ ਨੂੰ ਹੀ ਦੇਖਦੇ ਹਾਂ, ਉਸ ਤੋਂ ਬਿਨਾਂ ਹੋਰ (ਬੀਆ) ਦੂਜਾ ਕੋਈ ਨਹੀਂ ਦੇਖਦੇ ਹਾਂ।

**ਗੁਰ ਪਰਸਾਦੀ; ਅੰਮ੍ਰਿਤੁ ਪੀਆ ॥**

ਗੁਰਾਂ ਦੀ ਕਿਰਪਾ ਕਰਕੇ ਅੰਮ੍ਰਿਤ ਨੂੰ ਪੀਤਾ ਹੈ।

**ਗੁਰ ਕੈ ਸਬਦਿ ਤਿਖਾ ਨਿਵਾਰੀ; ਸਹਜੇ ਸੂਖਿ ਸਮਾਵਣਿਆ ॥੩॥**

ਗੁਰਾਂ ਦੇ ਉਪਦੇਸ਼ ਕਰਕੇ ਰਸਾਂ ਕਸਾਂ ਦੀ ਤੇਹ ਨਵਿਰਤ ਕੀਤੀ ਹੈ। ਹੁਣ ਸਹਿਜੇ ਹੀ ਸੁਖ ਸਰੂਪ ਵਿਚ ਅਭੇਦ ਹੋ ਗਏ ਹਾਂ।

**ਰਤਨੁ ਪਦਾਰਥੁ; ਪਲਰਿ ਤਿਆਗੈ ॥**

ਜੋ ਸ਼ਬਦ ਰੂਪੀ ਰਤਨ ਪਦਾਰਥ ਨੂੰ ਹਿਰਦੇ ਰੂਪੀ ਪੱਲੇ ਵਿੱਚੋਂ (ਪਲਰਿ) ਪਰਾਲੀ ਦੀ ਨਿਆਈਂ ਸਮਝ ਕੇ ਤਿਆਗ ਦਿੰਦਾ ਹੈ।

**ਮਨਮੁਖੁ ਅੰਧਾ; ਦੂਜੈ ਭਾਇ ਲਾਗੈ ॥**

ਮਨਮੁਖ ਅਗਿਆਨੀ ਦਵੈਤ ਭਾਵ ਵਿਚ ਲੱਗਾ ਰਹਿੰਦਾ ਹੈ।

**ਜੋ ਬੀਜੈ, ਸੋਈ ਫਲੁ ਪਾਏ;**

ਜੈਸਾ ਉਹ ਬੀਜ ਕੁਕਰਮਾਂ ਦਾ ਬੀਜਦੇ ਹਨ, ਤੈਸਾ ਹੀ ਫਲ ਪਾਉਂਦੇ ਹਨ।

**ਸੁਪਨੈ ਸੁਖੁ ਨ ਪਾਵਣਿਆ ॥੪॥**

ਇਹ ਜੀਵ ਸੁਪਨੇ ਰੂਪ ਸੰਸਾਰ ਵਿਚ ਸੁਪਨੇ ਮਾਤਰ ਵੀ ਸੁਖ ਨਹੀਂ ਪਾਉਂਦੇ ਹਨ।

**ਅਪਨੀ ਕਿਰਪਾ ਕਰੇ; ਸੋਈ ਜਨੁ ਪਾਏ ॥ ਗੁਰ ਕਾ ਸਬਦੁ; ਮੰਨਿ ਵਸਾਏ ॥**

ਅੰਨਵੈ ਅਰਥ : ਜਿਨ੍ਹਾਂ ਪਰ ਆਪਣੀ ਕਿਰਪਾ ਕਰਦਾ ਹੈ, ਉਹ ਗੁਰਮੁਖ ਗੁਰਾਂ ਦਾ ਸਬਦ ਮਨ ਵਿਚ ਮੰਨਣ ਕਰਕੇ ਵਸਾਉਂਦੇ ਹਨ, ਧਾਰਨ ਕਰਦੇ ਹਨ। ਫੇਰ ਉਹ ਗੁਰਮੁਖ ਪਰਮੇਸ਼ਰ ਨੂੰ ਪ੍ਰਾਪਤ ਕਰ ਲੈਂਦੇ ਹਨ।

**ਅਨਦਿਨੁ ਸਦਾ ਰਹੈ ਭੈ ਅੰਦਰਿ; ਭੈ ਮਾਰਿ ਭਰਮੁ ਚੁਕਾਵਣਿਆ ॥੫॥**

ਰਾਤ ਦਿਨ ਪਰਮੇਸ਼ਰ ਦੇ ਭੈ ਅੰਦਰ ਰਹਿਣਾ ਕਰੇ।

ਪ੍ਰਮਾਣ : [ਸਭੁ ਕਿਛੁ ਸੁਣਦਾ ਵੇਖਦਾ ਕਿਉ ਮੁਕਰਿ ਪਇਆ ਜਾਇ ॥ ਪਾਪੋ ਪਾਪੁ ਕਮਾਵਦੇ ਪਾਪੇ ਪਚਹਿ ਪਚਾਇ ॥]

(ਅੰਗ ੩੯)

ਇਸ ਤਰ੍ਹਾਂ ਸਮਝੋ। ਫੇਰ ਗੁਰੂ ਜੀ ਹਰ ਪ੍ਰਕਾਰ ਦਾ ਭੈ ਨਵਿਰਤ ਕਰਕੇ ਭਰਮ ਚੁਕਾ ਦਿੰਦੇ ਹਨ।

**ਭਰਮੁ ਚੁਕਾਇਆ; ਸਦਾ ਸੁਖੁ ਪਾਇਆ ॥**

ਜਿਨ੍ਹਾਂ ਦਾ ਭਰਮ ਗੁਰਾਂ ਨੇ ਚੁਕਾਇਆ ਹੈ, ਉਹਨਾਂ ਨੇ ਸਦਾ ਹੀ ਅਬਿਨਾਸ਼ੀ ਸੁਖ ਨੂੰ ਪਾਇਆ ਹੈ।

**ਗੁਰ ਪਰਸਾਦਿ; ਪਰਮ ਪਦੁ ਪਾਇਆ ॥**

ਗੁਰਾਂ ਦੀ ਕਿਰਪਾ ਕਰਕੇ ਹੀ ਕੈਵਲ ਮੋਖ ਨੂੰ ਪਾਇਆ ਹੈ।

**ਅੰਤਰੁ ਨਿਰਮਲੁ ਨਿਰਮਲ ਬਾਣੀ;**

ਜਿਨ੍ਹਾਂ ਦੇ ਅੰਦਰ ਗੁਰੂ ਕੀ ਉੱਜਲ ਬਾਣੀ ਹੈ, ਉਹਨਾਂ ਦਾ ਹਿਰਦਾ ਵੀ ਉੱਜਲ ਹੈ। **ਵਾ :** ਉਹਨਾਂ ਦੀ ਬਾਣੀ ਵੀ ਨਿਰਮਲੀ ਹੈ ਤੇ ਹਿਰਦਾ ਵੀ ਅੰਦਰੋਂ ਉੱਜਲਾ ਹੈ।

**ਹਰਿ ਗੁਣ ਸਹਜੇ ਗਾਵਣਿਆ ॥੬॥**

ਉਹ ਸਹਜੇ ਹੀ ਹਰੀ ਦੇ ਗੁਣਾਂ ਨੂੰ ਗਾਉਂਦੇ ਹਨ।

**ਸਿਮ੍ਰਿਤਿ ਸਾਸਤ ਬੇਦ; ਵਖਾਣੈ ॥**

ਸਾਰੇ ਸਿੰਮ੍ਰਤੀਆਂ ਖੱਟ ਸ਼ਾਸਤਰ ਤੇ ਚਾਰੇ ਬੇਦ ਕਥਨ ਕਰਦੇ ਹਨ।

ਪ੍ਰਮਾਣ : [ਏਕ ਮੇਵਾ ਅਦੁਤੀ ਬ੍ਰਹਮ] (ਸੁਰਤੀ ਪ੍ਰਮਾਣ)

**ਭਰਮੇ ਭੂਲਾ; ਤਤੁ ਨ ਜਾਣੈ ॥**

ਇਹ ਜੀਵ ਭਰਮ ਵਿਚ ਭੁੱਲਿਆ ਹੋਇਆ ਤੱਤ ਸਰੂਪ ਨੂੰ ਜਾਣਦਾ ਹੀ ਨਹੀਂ ਹੈ।

**ਬਿਨੁ ਸਤਿਗੁਰ ਸੇਵੇ ਸੁਖੁ ਨ ਪਾਏ;**

ਬੇਦ ਸ਼ਾਸਤਰ ਸਭ ਕਹਿੰਦੇ ਹਨ ਕਿ ਬਿਨਾਂ ਸਤਿਗੁਰੂ ਦੀ ਸੇਵਾ ਤੋਂ ਸੁਖ ਪ੍ਰਾਪਤ ਨਹੀਂ ਹੁੰਦਾ ਹੈ।

**ਦੁਖੋ ਦੁਖੁ ਕਮਾਵਣਿਆ ॥੭॥**

ਲੋਕਾਂ ਨੂੰ ਦੁਖ ਦੇਣ ਦੀ ਕਮਾਈ ਕਰਦੇ ਹਨ। ਅੱਗੇ ਦੁੱਖ ਹੀ ਦੁਖ ਕੰਮ ਆਵੇਗਾ।

**ਆਪਿ ਕਰੇ; ਕਿਸੁ ਆਖੈ ਕੋਈ ॥**

ਪਰਮੇਸ਼ਰ ਆਪ ਹੀ ਸਭ ਕੁਝ ਕਰਦਾ ਹੈ, ਕਿਸੇ ਤਾਈਂ ਕੋਈ ਕੀ ਕਹਿ ਸਕਦਾ ਹੈ।

**ਆਖਣਿ ਜਾਈਐ; ਜੇ ਭੂਲਾ ਹੋਈ ॥**

ਪਰਮੇਸ਼ਰ ਨੂੰ ਤਾਂ ਆਖਣ ਜਾਈਏ, ਜੇ ਕਰਕੇ ਉਹ ਭੁੱਲਾ ਹੋਵੇ।

**ਨਾਨਕ ਆਪੇ ਕਰੇ ਕਰਾਏ; ਨਾਮੇ ਨਾਮਿ ਸਮਾਵਣਿਆ ॥੮॥੭॥੮॥**

ਗੁਰੂ ਜੀ ਕਹਿੰਦੇ ਹਨ ਕਿ ਆਪ ਹੀ ਪਰਮੇਸ਼ਰ ਨੇ ਬ੍ਰਹਮਾ ਆਦਿਕ ਕੀਤੇ ਹਨ ਤੇ ਆਪ ਹੀ ਉਹਨਾਂ ਤੋਂ ਸ੍ਰਿਸ਼ਟੀ ਨੂੰ ਕਰਾਇਆ ਹੈ। ਜਿਹੜੇ ਨਾਮ ਜਪਣ ਵਾਲੇ ਹਨ, ਉਹ ਨਾਮੀ ਪਰਮੇਸ਼ਰ ਵਿਚ ਅਭੇਦ ਹੁੰਦੇ ਹਨ।

**ਮਾਝ ਮਹਲਾ ੩ ॥**

**ਆਪੇ ਰੰਗੇ ਸਹਜਿ ਸੁਭਾਏ ॥ ਗੁਰ ਕੈ ਸਬਦਿ ਹਰਿ ਰੰਗੁ ਚੜਾਏ ॥ ਮਨੁ ਤਨੁ ਰਤਾ ਰਸਨਾ ਰੰਗਿ ਚਲੂਲੀ ਭੈ ਭਾਇ ਰੰਗੁ ਚੜਾਵਣਿਆ ॥੧॥ ਹਉ ਵਾਰੀ ਜੀਉ ਵਾਰੀ ਨਿਰਭਉ ਮੰਨਿ ਵਸਾਵਣਿਆ ॥ ਗੁਰ ਕਿਰਪਾ ਤੇ ਹਰਿ ਨਿਰਭਉ ਧਿਆਇਆ ਬਿਖੁ ਭਉਜਲੁ ਸਬਦਿ ਤਰਾਵਣਿਆ ॥੧॥ ਰਹਾਉ ॥ ਮਨਮੁਖ ਮੁਗਧ ਕਰਹਿ ਚਤੁਰਾਈ ॥ ਨਾਤਾ ਧੋਤਾ ਥਾਇ ਨ ਪਾਈ ॥ ਜੇਹਾ ਆਇਆ ਤੇਹਾ ਜਾਸੀ ਕਰਿ ਅਵਗਣ ਪਛੋਤਾਵਣਿਆ ॥੨॥ ਮਨਮੁਖ ਅੰਧੇ ਕਿਛੂ ਨ ਸੂਝੈ ॥ ਮਰਣੁ ਲਿਖਾਇ ਆਏ ਨਹੀ ਬੂਝੈ ॥ ਮਨਮੁਖ ਕਰਮ ਕਰੇ ਨਹੀ ਪਾਏ ਬਿਨੁ ਨਾਵੈ ਜਨਮੁ ਗਵਾਵਣਿਆ ॥੩॥ ਸਚੁ ਕਰਣੀ ਸਬਦੁ ਹੈ ਸਾਰੁ ॥ ਪੂਰੈ ਗੁਰਿ ਪਾਈਐ ਮੋਖ ਦੁਆਰੁ ॥ ਅਨਦਿਨੁ ਬਾਣੀ ਸਬਦਿ ਸੁਣਾਏ ਸਚਿ ਰਾਤੇ ਰੰਗਿ ਰੰਗਾਵਣਿਆ ॥੪॥ ਰਸਨਾ ਹਰਿ ਰਸਿ ਰਾਤੀ ਰੰਗੁ ਲਾਏ ॥ ਮਨੁ ਤਨੁ ਮੋਹਿਆ ਸਹਜਿ ਸੁਭਾਏ ॥ ਸਹਜੇ ਪ੍ਰੀਤਮੁ ਪਿਆਰਾ ਪਾਇਆ ਸਹਜੇ ਸਹਜਿ ਮਿਲਾਵਣਿਆ ॥੫॥ ਜਿਸੁ ਅੰਦਰਿ ਰੰਗੁ ਸੋਈ ਗੁਣ ਗਾਵੈ ॥ ਗੁਰ ਕੈ ਸਬਦਿ ਸਹਜੇ ਸੁਖਿ ਸਮਾਵੈ ॥ ਹਉ ਬਲਿਹਾਰੀ ਸਦਾ ਤਿਨ ਵਿਟਹੁ ਗੁਰ ਸੇਵਾ ਚਿਤੁ ਲਾਵਣਿਆ ॥੬॥ ਸਚਾ ਸਚੋ ਸਚਿ ਪਤੀਜੈ ॥ ਗੁਰ ਪਰਸਾਦੀ ਅੰਦਰੁ ਭੀਜੈ ॥ ਬੈਸਿ ਸੁਥਾਨਿ ਹਰਿ ਗੁਣ ਗਾਵਹਿ ਆਪੇ ਕਰਿ ਸਤਿ ਮਨਾਵਣਿਆ ॥੭॥ ਜਿਸ ਨੋ ਨਦਰਿ ਕਰੇ ਸੋ ਪਾਏ ॥ ਗੁਰ ਪਰਸਾਦੀ ਹਉਮੈ ਜਾਏ ॥ ਨਾਨਕ ਨਾਮੁ ਵਸੈ ਮਨ ਅੰਤਰਿ ਦਰਿ ਸਚੈ ਸੋਭਾ ਪਾਵਣਿਆ ੮॥੮॥੯॥**

*(ਅੰਗ ੧੧੪)*

**ਆਪੇ ਰੰਗੇ; ਸਹਜਿ ਸੁਭਾਏ ॥**

ਜਿਨ੍ਹਾਂ ਨੂੰ ਸ਼ਾਂਤੀ ਸੁਭਾਅ ਦਿੱਤਾ ਹੈ, ਜੋ (ਭਾਏ) ਭਾਵਨਾ ਵਾਲੇ ਹਨ। ਉਹਨਾਂ ਨੂੰ ਆਪ ਹੀ ਪ੍ਰਮੇਸ਼ਰ ਪ੍ਰੇਮ ਵਿੱਚ ਰੰਗਦਾ ਹੈ।

**ਗੁਰ ਕੈ ਸਬਦਿ; ਹਰਿ ਰੰਗੁ ਚੜਾਏ ॥**

ਗੁਰਾਂ ਦੇ ਸ਼ਬਦਿ ਦੁਆਰਾ ਹਰੀ ਦੇ ਪ੍ਰੇਮ ਰੰਗ ਨੂੰ ਹਿਰਦੇ ਰੂਪ ਬ਼ਸਤਰ ਪਰ ਚਾੜ੍ਹਨਾ ਕਰੇ।

**ਮਨੁ ਤਨੁ ਰਤਾ ਰਸਨਾ ਰੰਗਿ ਚਲੂਲੀ; ਭੈ ਭਾਇ ਰੰਗੁ ਚੜਾਵਣਿਆ ॥੧॥**

(ਮਨੁ ਤਨੁ) ਜਿਨ੍ਹਾਂ ਦਾ ਸੂਖਮ ਸਥੂਲ ਸਰੀਰ ਵੀ ਪ੍ਰੇਮ ਵਿਚ ਰੱਤਾ ਹੈ ਅਤੇ ਰਸਨਾ ਵੀ (ਚਲੂਲੀ) ਗਾੜ੍ਹੇ ਪ੍ਰੇਮ ਰੰਗ ਵਿੱਚ ਰੰਗੀ ਗਈ ਹੈ, ਉਹਨਾਂ ਨੇ ਭੈ ਦੇ ਸੰਜੁਗਤ ਹੋ ਕੇ ਨਾਮ ਰੰਗ ਨੂੰ ਚੜ੍ਹਾਉਣਾਂ ਕੀਤਾ ਹੈ।

**ਹਉ ਵਾਰੀ ਜੀਉ ਵਾਰੀ; ਨਿਰਭਉ ਮੰਨਿ ਵਸਾਵਣਿਆ ॥**

ਅਸੀਂ ਵਾਰ ਵਾਰ ਵਾਰਨੇ ਜਾਂਦੇ ਹਾਂ ਜੀ, ਜੋ ਨਿਰਭਉ ਸਰੂਪ ਨੂੰ ਮਨ ਵਿੱਚ ਵਸਾਉਣਾ ਕਰਦੇ ਹਨ।

**ਗੁਰ ਕਿਰਪਾ ਤੇ ਹਰਿ ਨਿਰਭਉ ਧਿਆਇਆ; ਬਿਖੁ ਭਉਜਲੁ ਸਬਦਿ ਤਰਾਵਣਿਆ ॥ ॥੧॥ ਰਹਾਉ ॥**

ਗੁਰਾਂ ਦੀ ਕਿਰਪਾ ਕਰਕੇ ਹਰੀ ਜੋ ਨਿਰਭਉ ਸਰੂਪ ਹੈ, ਉਸਨੂੰ ਧਿਆਇਆ ਹੈ, ਗੁਰੂ ਜੀ ਬਿਖੁ ਰੂਪ ਸੰਸਾਰ ਸਮੁੰਦਰ ਤੋਂ, ਸ਼ਬਦ ਰੂਪੀ ਜਹਾਜ਼ ਪਰ ਚੜ੍ਹਾ ਕੇ, ਨਾਮ ਰੂਪੀ ਟਿਕਟ ਦੇ ਕਰਕੇ ਤਾਰਦੇ ਹਨ।

**ਮਨਮੁਖ ਮੁਗਧ; ਕਰਹਿ ਚਤੁਰਾਈ ॥**

ਮਨਮੁਖ ਮੂਰਖ ਲੋਕ ਵਾਕਾਂ ਦੀ ਚਤੁਰਾਈ ਕਰਦਾ ਹੈ।

**ਨਾਤਾ ਧੋਤਾ; ਥਾਇ ਨ ਪਾਈ ॥**

ਤੀਰਥਾਂ ਪਰ ਨ੍ਹਾਤੇ ਧੋਤੇ ਹੋਏ ਵੀ ਥਾਂ ਨਹੀਂ ਪਾ ਸਕਦੇ ਹਨ। **ਵਾ**: ਨਿਉਲੀ ਧੋਤੀ ਕਰਨੇ ਕਰਕੇ ਵੀ ਸਰੂਪ ਰੂਪੀ ਥਾਂ ਨੂੰ ਨਹੀਂ ਪਾ ਸਕਦੇ ਹਨ।

**ਜੇਹਾ ਆਇਆ ਤੇਹਾ ਜਾਸੀ; ਕਰਿ ਅਵਗਣ ਪਛੋਤਾਵਣਿਆ ॥੨॥**

ਜਿਹੋ ਜਿਹਾ ਆਇਆ ਸੀ ਸੰਸਾਰ ਵਿਚ, ਤੈਸਾ ਹੀ ਚਲਾ ਜਾਂਦਾ ਹੈ। ਅੰਤ ਨੂੰ ਔਗੁਣ ਕਰਕੇ ਪਛਤਾਂਉਂਦਾ ਹੈ।

**ਮਨਮੁਖ ਅੰਧੇ; ਕਿਛੂ ਨ ਸੂਝੈ ॥**

ਮਨਮੁੱਖ ਮਨ ਬੁੱਧ ਨੇਤਰਾਂ ਤੋਂ ਅੰਧੇ ਹਨ, ਉਹਨਾਂ ਨੂੰ ਪ੍ਰਮਾਰਥ ਦਾ ਰਸਤਾ ਕੁਝ ਵੀ (ਸੂਝੈ) ਦਿੱਸਦਾ ਨਹੀਂ ਹੈ।

**ਮਰਣੁ ਲਿਖਾਇ ਆਏ; ਨਹੀ ਬੂਝੈ ॥**

*(ਬੂੱਝੈ ਬੋਲੋ)*

ਇਹ ਜੀਵ ਮਰਨ ਦਾ ਸਮਾਂ ਲਿਖਾ ਕਰਕੇ ਆਏ ਹਨ, ਉਸ ਸਮੇਂ ਨੂੰ ਬੁੱਝਦੇ, ਸਮਝਦੇ ਹੀ ਨਹੀਂ ਹਨ

ਪ੍ਰਮਾਣ : [**ਸਾਹੇ ਲਿਖੇ ਨ ਚਲਨੀ ਜਿੰਦੂ ਕੂੰ ਸਮਝਾਇ ॥ ਜਿੰਦੁ ਵਹੁਟੀ ਮਰਣੁ ਵਰੁ ਲੈ ਜਾਸੀ ਪਰਣਾਇ ॥**]

(ਅੰਗ ੧੩੭੭)

**ਮਨਮੁਖ ਕਰਮ ਕਰੇ ਨਹੀ ਪਾਏ; ਬਿਨੁ ਨਾਵੈ ਜਨਮੁ ਗਵਾਵਣਿਆ ॥੩॥**

ਮਨਮੁੱਖ ਲੋਕ ਕਰਮਕਾਂਡ ਆਦਿਕ ਕਰਮਾਂ ਨੂੰ ਕਰਦੇ ਹਨ, ਪਰ ਨਾਮ ਨੂੰ ਨਹੀਂ ਪਾਉਂਦੇ ਹਨ। ਬਿਨਾਂ ਪਰਮੇਸ਼ਰ ਦੇ ਨਾਮ ਤੋਂ ਮਨੁੱਖਾ ਜਨਮ ਨਿਸਫਲ ਗੁਵਾ ਦਿੰਦੇ ਹਨ।

**ਸਚੁ ਕਰਣੀ; ਸਬਦੁ ਹੈ ਸਾਰੁ ॥**

ਜੋ ਗੁਰਾਂ ਦੇ ਸ਼ਬਦ ਦੀ ਕਮਾਈ ਕਰਨੀ ਹੈ, ਇਹੀ ਸਾਰ ਰੂਪ ਪਰਮੇਸ਼ਰ ਦੀ ਸੱਚੀ (ਕਰਣੀ) ਭਗਤੀ ਹੈ।

**ਪੂਰੈ ਗੁਰਿ; ਪਾਈਐ ਮੋਖ ਦੁਆਰੁ ॥**

ਇਹ ਭਗਤੀ ਪੂਰਨ ਗੁਰਾਂ ਤੋਂ ਪਾਈਦੀ ਹੈ, ਫੇਰ ਮੁਕਤੀ ਦਾ ਦਰਵਾਜ਼ਾ ਗਿਆਨ ਪ੍ਰਾਪਤ ਹੁੰਦਾ ਹੈ। **ਵਾ** : ਦੁਆਰਿਆਂ ਵਾਲੇ ਸੰਸਾਰ ਤੋਂ, ਸਰੀਰ ਤੋਂ ਫੇਰ ਛੁਟਕਾਰਾ ਹੁੰਦਾ ਹੈ।

**ਅਨਦਿਨੁ ਬਾਣੀ ਸਬਦਿ ਸੁਣਾਏ;**

ਰਾਤ ਦਿਨ ਗੁਰਾਂ ਦੀ ਬਾਣੀ ਸਾਡੇ ਤਾਂਈ (ਸਬਦਿ) ਉਪਦੇਸ਼ ਸੁਣਾਉਂਦੀ ਹੈ।

**ਸਚਿ ਰਾਤੇ ਰੰਗਿ ਰੰਗਾਵਣਿਆ ॥੪॥**

ਜੋ ਸੱਚੇ ਨਾਮ ਵਿਚ ਰੱਤੇ ਹਨ, ਉਹ ਆਪ ਰੰਗੇ ਗਏ ਹਨ ਤੇ ਉਹ ਹੋਰਾਂ ਨੂੰ ਵੀ ਪ੍ਰੇਮ ਰੰਗ ਵਿਚ ਰੰਗ ਦੇ ਹਨ।

**ਰਸਨਾ ਹਰਿ ਰਸਿ ਰਾਤੀ; ਰੰਗੁ ਲਾਏ ॥**

ਜਿਨ੍ਹਾਂ ਦੀ ਰਸਨਾ ਹਰੀ ਦੇ ਨਾਮ ਰਸ ਵਿਚ ਰੱਤੀ ਹੋਈ ਹੈ, ਉਹਨਾਂ ਨੂੰ ਗੁਰੂ ਜੀ ਪ੍ਰੇਮ ਰੰਗ ਲਾਉਂਦੇ ਹਨ।

**ਮਨੁ ਤਨੁ ਮੋਹਿਆ; ਸਹਜਿ ਸੁਭਾਏ ॥**

ਉਹਨਾਂ ਦਾ ਮਨ ਤੇ ਤਨ ਸੁਤੇ ਸਿੱਧ ਹੀ ਮੋਹਤ ਹੋ ਗਿਆ ਹੈ।

**ਸਹਜੇ ਪ੍ਰੀਤਮੁ ਪਿਆਰਾ ਪਾਇਆ; ਸਹਜੇ ਸਹਜਿ ਮਿਲਾਵਣਿਆ ॥੫॥**

ਉਹਨਾਂ ਨੇ ਸ਼ਾਂਤੀ ਪੂਰਬਕ ਸਹਿਜੇ ਹੀ ਪਰਮ ਪ੍ਰੇਮ ਦਾ ਅਸਪਦ ਪਿਆਰਾ ਪਰਮੇਸ਼ਰ ਪਾਇਆ ਹੈ। ਪ੍ਰਭੂ ਨੇ ਉਹਨਾਂ ਨੂੰ ਸਹਿਜੇ ਹੀ ਮਨ ਬਾਣੀ ਸਰੀਰ ਕਰਕੇ ਸਹਜ ਸਰੂਪ ਵਿਚ ਮਿਲਾਉਣਾ ਕੀਤਾ ਹੈ।

**ਜਿਸੁ ਅੰਦਰਿ ਰੰਗੁ; ਸੋਈ ਗੁਣ ਗਾਵੈ ॥**

ਜਿਸ ਦੇ ਅੰਦਰ ਪਰਮੇਸ਼ਰ ਦਾ (ਰੰਗੁ) ਪ੍ਰੇਮ ਹੈ, ਸੋਈ ਗੁਣਾਂ ਨੂੰ ਗਾਉਂਦਾ ਹੈ।

**ਗੁਰ ਕੈ ਸਬਦਿ; ਸਹਜੇ ਸੁਖਿ ਸਮਾਵੈ ॥**

ਉਹ ਗੁਰਾਂ ਦੇ ਉਪਦੇਸ਼ ਕਰਕੇ ਸਹਿਜੇ ਹੀ ਸੁਖ ਸਰੂਪ ਵਿਚ ਸਮਾ ਜਾਂਦਾ ਹੈ।

**ਹਉ ਬਲਿਹਾਰੀ ਸਦਾ ਤਿਨ ਵਿਟਹੁ; ਗੁਰ ਸੇਵਾ ਚਿਤੁ ਲਾਵਣਿਆ ॥੬॥**

ਅਸੀਂ ਤਿਨ੍ਹਾਂ ਤੋਂ ਸਦਾ ਹੀ ਬਲਿਹਾਰ ਜਾਂਦੇ ਹਾਂ, ਜੋ ਗੁਰਾਂ ਦੀ ਸੇਵਾ ਵਿਚ ਚਿੱਤ ਨੂੰ ਲਾਉਂਦੇ ਹਨ।

**ਸਚਾ ਸਚੋ; ਸਚਿ ਪਤੀਜੈ ॥**

ਜਿਨ੍ਹਾਂ ਨੂੰ ਸੱਚੇ ਪਰਮੇਸ਼ਰ ਪਰ ਨਿਹਚਾ ਹੈ ਤੇ ਸੱਚੇ ਦਾ ਸ੍ਰਵਣ ਮੰਨਣ ਕਰਦੇ ਹਨ, ਉਹਨਾਂ ਪਰ ਸੱਚਾ ਪਰਮੇਸ਼ਰ ਪਤੀਜਦਾ ਹੈ, ਕਿ ਇਹ ਮੇਰੇ ਵਿਚ ਮਿਲਣ ਵਾਲੇ ਹਨ।

**ਗੁਰ ਪਰਸਾਦੀ; ਅੰਦਰੁ ਭੀਜੈ ॥**

ਗੁਰਾਂ ਦੀ ਕਿਰਪਾ ਕਰਕੇ ਉਹਨਾਂ ਦਾ ਅੰਦਰ ਸ਼ਰਧਾ ਨਾਲ ਭਿੱਜ ਜਾਂਦਾ ਹੈ।

**ਬੈਸਿ ਸੁਥਾਨਿ ਹਰਿ ਗੁਣ ਗਾਵਹਿ; ਆਪੇ ਕਰਿ ਸਤਿ ਮਨਾਵਣਿਆ ॥੭॥**

ਜੋ ਸੰਗਤ ਰੂਪੀ ਸ੍ਰੇਸ਼ਟ ਥਾਂ ਵਿਚ ਬੈਠ ਕਰਕੇ ਹਰੀ ਦੇ ਗੁਣਾਂ ਨੂੰ ਗਾਉਂਦੇ ਹਨ। ਉਹਨਾਂ ਤੋਂ ਆਪ ਹੀ ਅਭਿਆਸ ਕਰਾ ਕੇ (ਸਤਿ) ਸੱਚਾ ਪ੍ਰਭੂ ਮੰਨਣ ਕਰਾਉਂਦਾ ਹੈ। **ਵਾ:**- ਆਪ ਹੀ ਸ੍ਰਵਣ ਕਰਕੇ ਸੱਚੇ ਦਾ ਮੰਨਣ ਕਰਾਉਂਦਾ ਹੈ।

**ਜਿਸ ਨੋ ਨਦਰਿ ਕਰੇ; ਸੋ ਪਾਏ ॥**

ਜਿਸ ਪਰ ਕਿਰਪਾ ਦ੍ਰਿਸ਼ਟੀ ਕਰਦਾ ਹੈ, ਉਹ ਗੁਰਮੁਖ ਨਾਮ ਧਨ ਨੂੰ ਪਾਉਂਦਾ ਹੈ।

**ਗੁਰ ਪਰਸਾਦੀ; ਹਉਮੈ ਜਾਏ ॥**

ਗੁਰਾਂ ਦੀ ਕਿਰਪਾ ਕਰਕੇ ਹਉਮੈਂ ਚਲੀ ਜਾਂਦੀ ਹੈ।

**ਨਾਨਕ ਨਾਮੁ ਵਸੈ ਮਨ ਅੰਤਰਿ; ਦਰਿ ਸਚੈ ਸੋਭਾ ਪਾਵਣਿਆ ॥੮॥੮॥੯॥**

ਗੁਰੂ ਜੀ ਕਹਿੰਦੇ ਹਨ ਕਿ ਜਿਨ੍ਹਾਂ ਦੇ ਮਨ ਅੰਦਰ ਨਾਮ ਵੱਸਦਾ ਹੈ, ਫੇਰ ਉਹ ਸੱਚੇ ਦੇ (ਦਰਿ) ਸੰਗਤ ਵਿਚ, ਪ੍ਰਲੋਕ ਵਿਚ ਸੋਭਾ ਪਾਉਂਦੇ ਹਨ।

**ਮਾਝ ਮਹਲਾ ੩ ॥**

**ਸਤਿਗੁਰੁ ਸੇਵਿਐ ਵਡੀ ਵਡਿਆਈ ॥ ਹਰਿ ਜੀ ਅਚਿੰਤੁ ਵਸੈ ਮਨਿ ਆਈ ॥ ਹਰਿ ਜੀਉ ਸਫਲਿਓ ਬਿਰਖੁ ਹੈ ਅੰਮ੍ਰਿਤੁ ਜਿਨਿ ਪੀਤਾ ਤਿਸੁ ਤਿਖਾ ਲਹਾਵਣਿਆ ॥੧॥ ਹਉ ਵਾਰੀ ਜੀਉ ਵਾਰੀ ਸਚੁ ਸੰਗਤਿ ਮੇਲਿ ਮਿਲਾਵਣਿਆ ॥ ਹਰਿ ਸਤਸੰਗਤਿ ਆਪੇ ਮੇਲੈ ਗੁਰ ਸਬਦੀ ਹਰਿ ਗੁਣ ਗਾਵਣਿਆ ॥੧॥ ਰਹਾਉ ॥ ਸਤਿਗੁਰੁ ਸੇਵੀ ਸਬਦਿ ਸੁਹਾਇਆ ॥ ਜਿਨਿ ਹਰਿ ਕਾ ਨਾਮੁ ਮੰਨਿ ਵਸਾਇਆ ॥ ਹਰਿ ਨਿਰਮਲੁ ਹਉਮੈ ਮੈਲੁ ਗਵਾਏ ਦਰਿ ਸਚੈ ਸੋਭਾ ਪਾਵਣਿਆ ॥੨॥ ਬਿਨੁ ਗੁਰ ਨਾਮੁ ਨ ਪਾਇਆ ਜਾਇ ॥ ਸਿਧ ਸਾਧਿਕ ਰਹੇ ਬਿਲਲਾਇ ॥ ਬਿਨੁ ਗੁਰ ਸੇਵੇ ਸੁਖੁ ਨ ਹੋਵੀ ਪੂਰੈ ਭਾਗਿ ਗੁਰੁ ਪਾਵਣਿਆ ॥੩॥ ਇਹੁ ਮਨੁ ਆਰਸੀ ਕੋਈ ਗੁਰਮੁਖਿ ਵੇਖੈ ॥ ਮੋਰਚਾ ਨ ਲਾਗੈ ਜਾ ਹਉਮੈ ਸੋਖੈ ॥ ਅਨਹਤ ਬਾਣੀ ਨਿਰਮਲ ਸਬਦੁ ਵਜਾਏ ਗੁਰ ਸਬਦੀ ਸਚਿ ਸਮਾਵਣਿਆ ॥੪॥ ਬਿਨੁ ਸਤਿਗੁਰ ਕਿਹੁ ਨ ਦੇਖਿਆ ਜਾਇ ॥ ਗੁਰਿ ਕਿਰਪਾ ਕਰਿ ਆਪੁ ਦਿਤਾ ਦਿਖਾਇ ॥ ਆਪੇ ਆਪਿ ਆਪਿ ਮਿਲਿ ਰਹਿਆ ਸਹਜੇ ਸਹਜਿ ਸਮਾਵਣਿਆ ॥੫॥ ਗੁਰਮੁਖਿ ਹੋਵੈ ਸੁ ਇਕਸੁ ਸਿਉ ਲਿਵ ਲਾਏ ॥ ਦੂਜਾ ਭਰਮੁ ਗੁਰ ਸਬਦਿ ਜਲਾਏ ॥ ਕਾਇਆ ਅੰਦਰਿ ਵਣਜੁ ਕਰੇ ਵਾਪਾਰਾ ਨਾਮੁ ਨਿਧਾਨੁ ਸਚੁ ਪਾਵਣਿਆ ॥੬॥ ਗੁਰਮੁਖਿ ਕਰਣੀ ਹਰਿ ਕੀਰਤਿ ਸਾਰੁ ॥ ਗੁਰਮੁਖਿ ਪਾਏ ਮੋਖ ਦੁਆਰੁ ॥ ਅਨਦਿਨੁ ਰੰਗਿ ਰਤਾ ਗੁਣ ਗਾਵੈ ਅੰਦਰਿ ਮਹਲਿ ਬੁਲਾਵਣਿਆ ॥੭॥ ਸਤਿਗੁਰੁ ਦਾਤਾ ਮਿਲੈ ਮਿਲਾਇਆ ॥ ਪੂਰੈ ਭਾਗਿ ਮਨਿ ਸਬਦੁ ਵਸਾਇਆ ॥ ਨਾਨਕ ਨਾਮੁ ਮਿਲੈ ਵਡਿਆਈ ਹਰਿ ਸਚੇ ਕੇ ਗੁਣ ਗਾਵਣਿਆ ॥੮॥੯॥੧੦॥**

*(ਅੰਗ ੧੧੪-੧੫)*

**ਸਤਿਗੁਰੁ ਸੇਵਿਐ; ਵਡੀ ਵਡਿਆਈ ॥**

ਸਤਿਗੁਰਾਂ ਦੀ ਸੇਵਾ ਕਰਕੇ ਵੱਡੀ ਵਡਿਆਈ ਪ੍ਰਾਪਤ ਹੁੰਦੀ ਹੈ। ਕਿਸੇ ਅਵਤਾਰ ਪੀਰ ਪੈਕੰਬਰ ਦੀ ਵੀ ਉਤਨੀ ਵਡਿਆਈ ਨਹੀਂ ਹੁੰਦੀ ਹੈ। **ਪ੍ਰਸ਼ਨ** : ਕਿਹੜੀ ਵਡਿਆਈ ਹੁੰਦੀ ਹੈ? **ਉੱਤਰ:**

**ਹਰਿ ਜੀ; ਅਚਿੰਤੁ ਵਸੈ ਮਨਿ ਆਈ ॥**

ਉਹਨਾਂ ਦੇ ਅੰਦਰ ਹਰੀ ਪਰਮੇਸ਼ਰ (ਅਚਿੰਤੁ) ਅਕਸ਼ ਮਾਤਰ ਸ੍ਰੇਸ਼ਟ ਹੀ ਮਨ ਵਿਚ ਆ ਕਰਕੇ ਵੱਸ ਜਾਂਦਾ ਹੈ। **ਵਾ:** ਚਿਤਵਨੀ ਤੋਂ ਰਹਿਤ ਹੋਣ ਕਰਕੇ ਹਰੀ ਜੀ ਮਨ ਵਿਚ ਆ ਵੱਸਦਾ ਹੈ। **ਵਾ:** ਚਿੰਤਾ ਤੋਂ ਰਹਿਤ ਪਰਮੇਸ਼ਰ ਹਰੀ ਮਨ ਵਿਚ ਸਾਖਿਅਤ ਹੋ ਕੇ ਵੱਸ ਜਾਂਦਾ ਹੈ।

**ਹਰਿ ਜੀਉ ਸਫਲਿਓ ਬਿਰਖੁ ਹੈ ਅੰਮ੍ਰਿਤੁ; ਜਿਨਿ ਪੀਤਾ ਤਿਸੁ ਤਿਖਾ ਲਹਾਵਣਿਆ ॥੧॥**

ਹਰੀ ਪਰਮੇਸ਼ਰ ਦਾ ਨਾਮ ਸਹਿਤ ਗਿਆਨ ਫਲ ਦੇ ਅੰਮ੍ਰਿਤ ਰੂਪ ਬ੍ਰਿਛ ਹੈ, ਜਿਸ ਨੇ ਨਾਮ ਅੰਮ੍ਰਿਤ ਨੂੰ ਗੁਰਾਂ ਪਾਸੋਂ ਪੀਤਾ ਹੈ, ਤਿਸ ਨੇ (ਤਿਖਾ) ਰਸਾਂ ਕਸਾਂ ਦੀ ਤੇਹ ਲਾਹ ਲਈ ਹੈ। **ਵਾ:** ਹਰੀ ਦਾ ਸਰੂਪ ਗੁਰੂ ਜੀ ਸਹਿਤ ਗਿਆਨ ਫਲ ਦੇ ਅੰਮ੍ਰਿਤ ਰੂਪ ਬ੍ਰਿਛ ਹਨ, ਜਿਨ੍ਹਾਂ ਨੇ ਉਪਦੇਸ਼ ਨੂੰ ਪੀਤਾ ਹੈ, ਤਿਨ੍ਹਾਂ ਦੀ ਤ੍ਰਿਸ਼ਨਾ ਦੀ ਤੇਹ ਨਵਿਰਤ ਕਰਿ ਦਿੱਤੀ ਹੈ।

**ਹਉ ਵਾਰੀ ਜੀਉ ਵਾਰੀ; ਸਚੁ ਸੰਗਤਿ ਮੇਲਿ ਮਿਲਾਵਣਿਆ ॥**

ਅਸੀਂ ਬਾਰ ਬਾਰ ਬਲਿਹਾਰ ਜਾਂਦੇ ਹਾਂ ਜੀ, ਜੋ ਸੰਗਤਿ ਵਿਚ ਮਨ ਮੇਲੀ ਹੋ ਕਰਕੇ ਸੱਚੇ ਵਿਚ ਆਪ ਨੂੰ

ਮਿਲਾਉਂਦੇ ਹਨ। ਉਹ ਗੁਰਮੁਖ ਫੇਰ ਹੰਕਾਰ ਨਹੀਂ ਕਰਦੇ ਹਨ; ਐਸੇ ਸਮਝਦੇ ਹਨ।

**ਹਰਿ ਸਤਸੰਗਤਿ ਆਪੇ ਮੇਲੈ; ਗੁਰ ਸਬਦੀ ਹਰਿ ਗੁਣ ਗਾਵਣਿਆ ॥੧॥ ਰਹਾਉ ॥**

ਹਰੀ ਸਤ ਸੰਗਤਿ ਵਿਚ ਆਪ ਹੀ ਮੇਲਦਾ ਹੈ, ਗੁਰਾਂ ਦੇ ਸ਼ਬਦੀਆਂ ਨਾਲ ਮਿਲ ਕਰਕੇ ਗਾਉਣਾ ਕਰੀਏ ਹਰੀ ਦੇ ਗੁਣਾਂ ਨੂੰ।

**ਸਤਿਗੁਰੁ ਸੇਵੀ; ਸਬਦਿ ਸੁਹਾਇਆ ॥**

ਜੋ ਸਤਿਗੁਰਾਂ ਦਾ ਸੇਵਨ ਕਰਦੇ ਹਨ, ਉਹ ਸ਼ਬਦ ਕਰਕੇ ਸੋਭਨੀਕ ਹੁੰਦੇ ਹਨ।

**ਜਿਨਿ ਹਰਿ ਕਾ ਨਾਮੁ; ਮੰਨਿ ਵਸਾਇਆ ॥**

ਜਿਨ੍ਹਾਂ ਨੇ ਹਰੀ ਦਾ ਨਾਮ ਮਨ ਵਿਚ ਮੰਨਣ ਕਰਕੇ ਵਸਾਇਆ ਹੈ।

**ਹਰਿ ਨਿਰਮਲੁ ਹਉਮੈ ਮੈਲੁ ਗਵਾਏ; ਦਰਿ ਸਚੈ ਸੋਭਾ ਪਾਵਣਿਆ ॥੨॥**

ਹਰੀ ਦਾ ਨਾਮ ਉੱਜਲ ਹੈ, ਹਉਮੈਂ ਦੀ ਮੈਲ ਨੂੰ ਅੰਦਰੋਂ ਨਾਸ ਕਰ ਦਿੰਦਾ ਹੈ। ਉਹ ਗੁਰਮੁਖ ਸੱਚੇ ਦੇ ਸੰਗਤ ਰੂਪੀ ਦਰ ਵਿਚ ਸੱਚਖੰਡ ਰੂਪੀ ਦਰਿ ਵਿਚ ਸੋਭਾ ਪਾਉਂਦੇ ਹਨ।

**ਬਿਨੁ ਗੁਰ; ਨਾਮੁ ਨ ਪਾਇਆ ਜਾਇ ॥**

ਬਿਨਾਂ ਸਤਿਗੁਰਾਂ ਤੋਂ ਨਾਮ ਪ੍ਰਾਪਤ ਨਹੀਂ ਕੀਤਾ ਜਾਂਦਾ ਹੈ।

**ਸਿਧ ਸਾਧਿਕ; ਰਹੇ ਬਿਲਲਾਇ ॥**

ਚੌਰਾਸੀ ਸਿੱਧ ਤੇ ਸਾਧਨਾ ਕਰਨੇ ਵਾਲੇ ਸਾਧਕ ਪੁਰਸ਼ ਵਿਰਲਾਪ ਕਰ ਰਹੇ ਹਨ।

**ਬਿਨੁ ਗੁਰ ਸੇਵੇ, ਸੁਖੁ ਨ ਹੋਵੀ; ਪੂਰੈ ਭਾਗਿ ਗੁਰੁ ਪਾਵਣਿਆ ॥੩॥**

ਬਿਨਾਂ ਸਤਿਗੁਰਾਂ ਦਾ ਸੇਵਨ ਭਜਨ ਕਰੇ ਤੋਂ ਸੁਖ ਨਹੀਂ ਹੁੰਦਾ ਹੈ। ਜਿਨ੍ਹਾਂ ਦੇ ਪੂਰੇ ਨਿਸ਼ਕਾਮ ਕਰਮ ਹਨ। ਉਹਨਾਂ ਨੇ ਗੁਰਾਂ ਨੂੰ ਪਾਉਣਾ ਕੀਤਾ ਹੈ।

**ਇਹੁ ਮਨੁ ਆਰਸੀ; ਕੋਈ ਗੁਰਮੁਖਿ ਵੇਖੈ ॥**

ਇਹ ਮਨ (ਆਰਸੀ) ਸ਼ੀਸ਼ੇ ਵੱਤ; (ਆਰਸੀ) ਤਲਵਾਰ ਵੱਤ ਉੱਜਲ ਹੈ। ਕੋਈ ਵਿਰਲਾ ਗੁਰਮੁਖ ਹੀ ਮਨ ਰੂਪੀ ਸ਼ੀਸ਼ੇ ਵਿਚ ਆਪਣੇ ਸਰੂਪ, ਆਤਮ ਸਰੂਪ ਨੂੰ ਦੇਖਦਾ ਹੈ। ਕਿਉਂਕਿ ਜੇ ਇਸ ਮਨ ਸ਼ੀਸ਼ੇ ਨੂੰ ਮਲ, ਵਿਖਸ਼ੇਪ ਦਾ ਜੰਗਾਲ ਨਾ ਲੱਗੇ ਤਾਂ ਹੀ ਸਰੂਪ ਦੇਖੀਦਾ ਹੈ।

ਪ੍ਰਮਾਣ : [**ਮਨ ਮਹਿ ਆਪਿ ਮਨ ਅਪੁਨੇ ਮਾਹਿ ॥ ਨਾਨਕ ਕੀਮਤਿ ਕਹਨੁ ਨ ਜਾਇ ॥੭॥**] (ਅੰਗ ੨੭੯)

**ਮੋਰਚਾ ਨ ਲਾਗੈ; ਜਾ ਹਉਮੈ ਸੋਖੈ ॥**

ਜੇ ਕਰਕੇ ਅੰਦਰੋਂ ਹਉਮੈਂ ਨੂੰ ਸੋਖ ਲਵੇ, ਨਾਸ ਕਰ ਦੇਵੇ ਤਾਂ ਕਾਮ ਕਰੋਧ ਆਦਿਕ ਦਾ (ਮੋਰਚਾ) ਜੰਗਾਲ ਨਹੀਂ ਲਗਦਾ ਹੈ।

**ਅਨਹਤ ਬਾਣੀ ਨਿਰਮਲ ਸਬਦੁ ਵਜਾਏ; ਗੁਰ ਸਬਦੀ ਸਚਿ ਸਮਾਵਣਿਆ ॥੪॥**

ਨਾਸ ਤੋਂ ਰਹਿਤ ਬਾਣੀ ਦੁਆਰਾ ਉੱਜਲ ਸਬਦੁ ਨੂੰ (ਵਜਾਏ) ਪ੍ਰਗਟ ਕਰੇ। **ਵਾ:** ਉਜਲ ਬ੍ਰਹਮ ਨੂੰ ਪ੍ਰਗਟ ਕਰੇ। ਗੁਰਾਂ ਦੇ ਸ਼ਬਦ ਕਰਕੇ ਹੀ ਸੱਚੇ ਵਿਚ ਸਮਾਉਣਾ ਹੁੰਦਾ ਹੈ।

**ਬਿਨੁ ਸਤਿਗੁਰ; ਕਿਹੁ ਨ ਦੇਖਿਆ ਜਾਇ ॥**

ਸਤਿਗੁਰਾਂ ਤੋਂ ਬਿਨਾਂ ਕਿਸੇ ਤੋਂ ਵੀ ਆਪਣਾ ਆਤਮ ਸਰੂਪ ਸਾਖਿਆਤ ਕਰਕੇ ਦੇਖਿਆ ਨਹੀਂ ਜਾਂਦਾ ਹੈ।

**ਗੁਰਿ ਕਿਰਪਾ ਕਰਿ; ਆਪੁ ਦਿਤਾ ਦਿਖਾਇ ॥**

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਕਿਰਪਾ ਕਰਕੇ ਸ੍ਰੀ ਗੁਰੂ ਅੰਗਦ ਦੇਵ ਜੀ ਨੂੰ ਦਿਖਾ ਦਿਤਾ, ਦੂਜੇ ਗੁਰਾਂ ਨੇ ਤੀਜੇ ਗੁਰਾਂ ਨੂੰ ਦਿਖਾਇਆ ਹੈ। ਤੀਜੇ ਸਤਿਗੁਰਾਂ ਨੇ ਆਪ ਹੀ ਕਿਰਪਾ ਕਰਕੇ ਅਨੇਕਾਂ ਗੁਰਸਿੱਖਾਂ ਨੂੰ ਆਤਮ ਸਰੂਪ ਸਾਖਿਆਤ ਕਰਕੇ, ਦਿਖਾ ਦਿਤਾ ਹੈ।

**ਆਪੇ ਆਪਿ ਆਪਿ ਮਿਲਿ ਰਹਿਆ; ਸਹਜੇ ਸਹਜਿ ਸਮਾਵਣਿਆ ॥੫॥**

ਆਪੇ ਹੀ ਈਸ਼ਰ ਹੋ ਕੇ, ਆਪੇ ਹੀ ਜੀਵ ਹੋ ਕਰਕੇ ਆਪ ਹੀ ਸ਼ੁੱਧ ਸਰੂਪ ਹੋ ਕਰਕੇ ਮਿਲ ਰਿਹਾ ਹੈ। (ਸਹਜੇ) ਗਿਆਨ ਦੁਆਰਾ (ਸਹਜਿ) ਸ਼ਾਂਤੀ ਧਾਰ ਕਰਕੇ, ਸਰੂਪ ਵਿਚ ਮਿਲੀਦਾ ਹੈ।

**ਗੁਰਮੁਖਿ ਹੋਵੈ; ਸੁ ਇਕਸੁ ਸਿਉ ਲਿਵ ਲਾਏ ॥**

ਜੋ ਗੁਰਮੁਖ ਹੁੰਦੇ ਹਨ, ਉਹ ਇਕੋ ਪਰਮੇਸ਼ਰ ਦੇ ਨਾਮ ਨਾਲ ਬਿਰਤੀ ਲਾਉਂਦੇ ਹਨ।

**ਦੂਜਾ ਭਰਮੁ; ਗੁਰ ਸਬਦਿ ਜਲਾਏ ॥**

ਦਵੈਤ ਅਤੇ ਭਰਮ ਗੁਰਾਂ ਦੇ ਸ਼ਬਦ ਦੀ ਕਮਾਈ ਕਰਕੇ ਸਾੜ ਦਿੰਦੇ ਹਨ।

**ਕਾਇਆ ਅੰਦਰਿ ਵਣਜੁ ਕਰੇ ਵਾਪਾਰਾ; ਨਾਮੁ ਨਿਧਾਨੁ ਸਚੁ ਪਾਵਣਿਆ ॥੬॥**

ਉਹ ਗੁਰਮੁਖ ਦੇਹ ਦੇ ਅੰਦਰ ਹੀ ਨਾਮ ਜਪਣ ਦਾ ਵਣਜ ਕਰਦੇ ਹਨ ਤੇ ਹੋਰ ਅਧਿਕਾਰੀਆਂ ਨੂੰ ਜਪਾਉਣ ਦਾ ਵਾਪਾਰ ਕਰਦੇ ਹਨ, ਉਹਨਾਂ ਨੇ ਸੱਚੇ ਪਰਮੇਸ਼ਰ ਦੇ ਨਾਮ ਦੇ ਖ਼ਜ਼ਾਨੇ ਨੂੰ ਪਾਉਂਣਾ ਕੀਤਾ ਹੈ।

**ਗੁਰਮੁਖਿ ਕਰਣੀ; ਹਰਿ ਕੀਰਤਿ ਸਾਰੁ ॥**

ਪ੍ਰਭੂ ਪ੍ਰਾਪਤੀ ਲਈ ਜੋ ਸਾਰ ਰੂਪ ਹਰੀ ਦਾ ਕੀਰਤਨ ਕਰਨਾ ਹੈ, ਇਹ ਗੁਰਮੁਖਾਂ ਦੀ ਕਰਨੀ ਹੈ।

**ਗੁਰਮੁਖਿ; ਪਾਏ ਮੋਖ ਦੁਆਰੁ ॥**

ਗੁਰਮੁਖ ਮੁਕਤੀ ਦੇ ਦੁਆਰੇ ਗਿਆਨ ਨੂੰ ਪਾਉਂਦੇ ਹਨ।

**ਅਨਦਿਨੁ ਰੰਗਿ ਰਤਾ ਗੁਣ ਗਾਵੈ; ਅੰਦਰਿ ਮਹਲਿ ਬੁਲਾਵਣਿਆ ॥੭॥**

ਜੋ ਰਾਤ ਦਿਨ ਪ੍ਰੇਮ ਰੰਗ ਵਿਚ ਰੱਤਿਆ ਹੋਇਆ ਪਰਮੇਸ਼ਰ ਦੇ ਗੁਣਾਂ ਨੂੰ ਗਾਉਂਦਾ ਹੈ, ਉਸ ਨੂੰ ਪਰਮੇਸ਼ਰ ਨੇ ਅੰਦਰ ਹੀ ਤੁਰੀਆ ਪਦ ਰੂਪ ਮਹੱਲ ਵਿਚ ਬੁਲਾ ਲਿਆ ਹੈ।

**ਸਤਿਗੁਰੁ ਦਾਤਾ; ਮਿਲੈ ਮਿਲਾਇਆ ॥**

ਸਤਿਗੁਰੂ ਜੀ ਹੀ ਕੇਵਲ ਦਾਤੇ ਹਨ, ਗੁਰਾਂ ਦਾ ਹੀ ਮਿਲਾਇਆ ਹੋਇਆ ਨਾਮ ਮਿਲਦਾ ਹੈ। **ਵਾ:** ਪਰਮੇਸ਼ਰ ਦੇ ਮਿਲਾਇ ਹੋਏ ਹੀ ਸਤਿਗੁਰੂ ਦਾਤੇ ਮਿਲਦੇ ਹਨ, ਫੇਰ ਉਹਨਾਂ ਪਾਸੋਂ ਨਾਮ ਮਿਲਦਾ ਹੈ। **ਵਾ** : ਸਤਿਗੁਰਾਂ ਦਾ ਮਿਲਾਇਆ ਹੋਇਆ ਹੀ ਪਰਮੇਸ਼ਰ ਮਿਲਦਾ ਹੈ।

**ਪੂਰੈ ਭਾਗਿ; ਮਨਿ ਸਬਦੁ ਵਸਾਇਆ ॥**

ਪੂਰਨ ਭਾਗਾਂ ਵਾਲਿਆਂ ਨੇ ਹੀ ਸ਼ਬਦ ਨੂੰ ਮਨ ਵਿਚ ਵਸਾਇਆ ਹੈ।

**ਨਾਨਕ ਨਾਮੁ ਮਿਲੈ ਵਡਿਆਈ; ਹਰਿ ਸਚੇ ਕੇ ਗੁਣ ਗਾਵਣਿਆ ॥੮॥੯॥੧੦॥**

ਗੁਰੂ ਜੀ ਕਹਿੰਦੇ ਹਨ ਕਿ ਨਾਮ ਕਰਕੇ ਹੀ,

**ਪ੍ਰਮਾਣ :** [**ਨਾਨਕ ਬ੍ਰਹਮ ਗਿਆਨੀ ਆਪਿ ਪਰਮੇਸੁਰ ॥੬॥**] (ਅੰਗ ੨੭੪)

ਵਡਿਆਈ ਮਿਲਦੀ ਹੈ, ਹਰੀ ਸੱਚੇ ਤ੍ਰੈਈ ਕਾਲ ਅਬਾਧ ਪਰਮੇਸ਼ਰ ਦੇ ਗੁਣਾਂ ਨੂੰ ਗਾਉਣਾ ਕਰੀਏ।

## ਮਾਝ ਮਹਲਾ ੩

ਆਪੁ ਵੰਞਾਏ ਤਾ ਸਭ ਕਿਛੁ ਪਾਏ ॥ ਗੁਰ ਸਬਦੀ ਸਚੀ ਲਿਵ ਲਾਏ ॥ ਸਚੁ ਵਣੰਜਹਿ ਸਚੁ ਸੰਘਰਹਿ ਸਚੁ ਵਾਪਾਰੁ ਕਰਾਵਣਿਆ ॥੧॥ ਹਉ ਵਾਰੀ ਜੀਉ ਵਾਰੀ ਹਰਿ ਗੁਣ ਅਨਦਿਨੁ ਗਾਵਣਿਆ ॥ ਹਉ ਤੇਰਾ ਤੂੰ ਠਾਕੁਰੁ ਮੇਰਾ ਸਬਦਿ ਵਡਿਆਈ ਦੇਵਣਿਆ ॥੧॥ ਰਹਾਉ ॥ ਵੇਲਾ ਵਖਤ ਸਭਿ ਸੁਹਾਇਆ ॥ ਜਿਤੁ ਸਚਾ ਮੇਰੇ ਮਨਿ ਭਾਇਆ ॥ ਸਚੇ ਸੇਵਿਐ ਸਚੁ ਵਡਿਆਈ ਗੁਰ ਕਿਰਪਾ ਤੇ ਸਚੁ ਪਾਵਣਿਆ ॥੨॥ ਭਾਉ ਭੋਜਨੁ ਸਤਿਗੁਰਿ ਤੁਠੈ ਪਾਏ ॥ ਅਨ ਰਸੁ ਚੂਕੈ ਹਰਿ ਰਸੁ ਮੰਨਿ ਵਸਾਏ ॥ ਸਚੁ ਸੰਤੋਖੁ ਸਹਜ ਸੁਖੁ ਬਾਣੀ ਪੂਰੇ ਗੁਰ ਤੇ ਪਾਵਣਿਆ ॥੩॥ ਸਤਿਗੁਰੁ ਨ ਸੇਵਹਿ ਮੂਰਖ ਅੰਧ ਗਵਾਰਾ ॥ ਫਿਰਿ ਓਇ ਕਿਥਹੁ ਪਾਇਨਿ ਮੋਖ ਦੁਆਰਾ ॥ ਮਰਿ ਮਰਿ ਜੰਮਹਿ ਫਿਰਿ ਫਿਰਿ ਆਵਹਿ ਜਮ ਦਰਿ ਚੋਟਾ ਖਾਵਣਿਆ ॥੪॥ ਸਬਦੈ ਸਾਦੁ ਜਾਣਹਿ ਤਾ ਆਪੁ ਪਛਾਣਹਿ ॥ ਨਿਰਮਲ ਬਾਣੀ ਸਬਦਿ ਵਖਾਣਹਿ ॥ ਸਚੇ ਸੇਵਿ ਸਦਾ ਸੁਖੁ ਪਾਇਨਿ ਨਉ ਨਿਧਿ ਨਾਮੁ ਮੰਨਿ ਵਸਾਵਣਿਆ ॥੫॥ ਸੋ ਥਾਨੁ ਸੁਹਾਇਆ ਜੋ ਹਰਿ ਮਨਿ ਭਾਇਆ ॥ ਸਤਸੰਗਤਿ ਬਹਿ ਹਰਿ ਗੁਣ ਗਾਇਆ ॥ ਅਨਦਿਨੁ ਹਰਿ ਸਾਲਾਹਹਿ ਸਾਚਾ ਨਿਰਮਲ ਨਾਦੁ ਵਜਾਵਣਿਆ ॥੬॥ ਮਨਮੁਖ ਖੋਟੀ ਰਾਸਿ ਖੋਟਾ ਪਾਸਾਰਾ ॥ ਕੂੜੁ ਕਮਾਵਨਿ ਦੁਖੁ ਲਾਗੈ ਭਾਰਾ ॥ ਭਰਮੇ ਭੂਲੇ ਫਿਰਨਿ ਦਿਨ ਰਾਤੀ ਮਰਿ ਜਨਮਹਿ ਜਨਮੁ ਗਵਾਵਣਿਆ ॥੭॥ ਸਚਾ ਸਾਹਿਬੁ ਮੈ ਅਤਿ ਪਿਆਰਾ ॥ ਪੂਰੇ ਗੁਰ ਕੈ ਸਬਦਿ ਅਧਾਰਾ ॥ ਨਾਨਕ ਨਾਮਿ ਮਿਲੈ ਵਡਿਆਈ ਦੁਖੁ ਸੁਖੁ ਸਮ ਕਰਿ ਜਾਨਣਿਆ ॥੮॥੧੦॥੧੧॥

*(ਅੰਗ ੧੧੫-੧੬)*

**ਆਪੁ ਵੰਞਾਏ; ਤਾ ਸਭ ਕਿਛੁ ਪਾਏ ॥**

ਜੇ ਆਪਾ ਭਾਵ ਹੰਕਾਰ ਗੁਆ ਦੇਵੇ ਨਾਸ ਕਰ ਦੇਵੇ, ਤਾਂ ਹੀ ਸਭ ਕੁਝ ਰਿੱਧੀਆਂ ਸਿੱਧੀਆਂ ਸ੍ਰਵਣ, ਮੰਨਣ, ਗਿਆਨ ਆਦਿ, ਜੀਵਨ ਮੁਕਤੀ, ਬਿਦੇਹ ਮੁਕਤੀ, ਚਾਰੇ ਮੁਕਤੀਆਂ ਆਦਿ ਪਾ ਸਕਦਾ ਹੈ।

ਪ੍ਰਮਾਣ : [**ਆਪੁ ਗਵਾਈਐ ਤਾ ਸਹੁ ਪਾਈਐ ਅਉਰੁ ਕੈਸੀ ਚਤੁਰਾਈ ॥**] (ਅੰਗ ੭੨੩)

ਪ੍ਰਸ਼ਨ : ਆਪਾ ਭਾਵ ਕਿਵੇਂ ਜਾਵੇ? **ਉੱਤਰ :**

**ਗੁਰ ਸਬਦੀ; ਸਚੀ ਲਿਵ ਲਾਏ ॥**

ਗੁਰਾਂ ਦੇ ਸ਼ਬਦ ਦੁਆਰਾ ਸੱਚੀ ਲਿਵ ਲਗਾਉਣਾ ਕਰੇ।

**ਸਚੁ ਵਣੰਜਹਿ ਸਚੁ ਸੰਘਰਹਿ; ਸਚੁ ਵਾਪਾਰੁ ਕਰਾਵਣਿਆ ॥੧॥**

ਫੇਰ ਸੱਚੇ ਨਾਮ ਨੂੰ ਹੀ ਖ਼ਰੀਦਣਾ ਕਰੇ, ਤਨ, ਮਨ, ਧਨ ਦੇ ਕਰਕੇ। ਸੱਚੇ ਨਾਮ ਨੂੰ ਹੀ ਇਕੱਤਰ ਕਰਨਾ ਕਰੇ, ਹੋਰ ਸਿੱਖਾਂ ਨੂੰ ਵੀ ਸੰਗਤ ਵਿੱਚ ਮਿਲ ਕੇ ਸੱਚੇ ਨਾਮ ਦਾ ਵਾਪਾਰ ਕਰਾਉਣਾ ਕਰੇ।

ਪ੍ਰਮਾਣ : [**ਜਨੁ ਨਾਨਕੁ ਧੂੜਿ ਮੰਗੈ ਤਿਸੁ ਗੁਰਸਿਖ ਕੀ ਜੋ ਆਪਿ ਜਪੈ ਅਵਰਹ ਨਾਮੁ ਜਪਾਵੈ ॥੨॥**] (ਅੰਗ ੩੦੬)

**ਹਉ ਵਾਰੀ ਜੀਉ ਵਾਰੀ; ਹਰਿ ਗੁਣ ਅਨਦਿਨੁ ਗਾਵਣਿਆ ॥**

ਉਹਨਾਂ ਤੋਂ ਅਸੀਂ ਵਾਰ ਵਾਰ ਬਲਿਹਾਰ ਜਾਈਏ ਜੀ, ਜੋ ਰਾਤ ਦਿਨ ਹਰੀ ਦੇ ਗੁਣਾਂ ਨੂੰ ਗਾਉਂਦੇ ਹਨ।

**ਹਉ ਤੇਰਾ ਤੂੰ ਠਾਕੁਰੁ ਮੇਰਾ; ਸਬਦਿ ਵਡਿਆਈ ਦੇਵਣਿਆ ॥੧॥ ਰਹਾਉ ॥**

ਮੈਂ ਤੇਰਾ ਹਾਂ, ਤੂੰ ਸਾਡਾ ਸੁਆਮੀ ਮਾਲਕ ਹੈਂ, ਸਤਿਗੁਰਾਂ ਦੇ ਸ਼ਬਦ ਕਰਕੇ ਪ੍ਰਾਪਤੀ ਦੀ ਵਡਿਆਈ ਦਿੰਦਾ ਹੈਂ।

**ਵੇਲਾ ਵਖਤ; ਸਭਿ ਸੁਹਾਇਆ ॥**

ਵੇਲਾ ਚਾਰ ਘੜੀ ਦਾ ਤੇ ਵਖਤ ਸਭ ਸੋਭਨੀਕ ਹੈ। **ਵਾ:** ਵੇਲਾ ਰਾਤ ਦਾ, ਵਖਤ ਦਿਨ ਦਾ ਸਭ ਸੋਭਨੀਕ ਹੈ। **ਵਾ:** ਵੇਲਾ ਪੂਜਾ ਦਾ ਵਖਤ ਨਿਵਾਜ਼ ਦਾ ਸਭ ਸੋਭਨੀਕ ਹੈ। **ਵਾ:** ਵੇਲਾ ਗੁਰਾਂ ਦੀ ਸ਼ਰਨ ਪੈਣ ਦਾ, ਵਕਤ ਉਪਦੇਸ਼ ਲੈਣ ਦਾ ਸਭ ਸੋਭਨੀਕ ਹੈ। **ਵਾ:** ਸ੍ਰਵਣ ਮੰਨਣ ਕਰਨ ਦਾ ਵੇਲਾ ਤੇ ਨਿਧਿਆਸਣ, ਤੱਤ ਤ੍ਵੰ ਦਾ ਸੋਧਨ ਕਰਨ ਦਾ ਵਕਤ ਸਭ ਸੋਭਨੀਕ ਹੈ।

**ਜਿਤੁ ਸਚਾ; ਮੇਰੇ ਮਨਿ ਭਾਇਆ ॥**

ਜਦੋਂ ਸੱਚਾ ਮੇਰੇ ਮਨ ਵਿਚ ਚੰਗਾ ਲੱਗਿਆ ਹੈ।

**ਸਚੇ ਸੇਵਿਐ ਸਚੁ ਵਡਿਆਈ; ਗੁਰ ਕਿਰਪਾ ਤੇ ਸਚੁ ਪਾਵਣਿਆ ॥੨॥**

ਸੱਚੇ ਨਾਮ ਨੂੰ ਸੇਵਨੇ ਕਰਕੇ, ਸਚ ਸਰੂਪ ਦੀ ਪ੍ਰਾਪਤੀ ਦੀ ਵਡਿਆਈ ਮਿਲਦੀ ਹੈ। ਗੁਰਾਂ ਦੀ ਕ੍ਰਿਪਾ ਕਰਕੇ ਹੀ ਸੱਚਾ ਨਾਮ ਪਾਈਦਾ ਹੈ।

**ਭਾਉ ਭੋਜਨੁ; ਸਤਿਗੁਰਿ ਤੁਠੈ ਪਾਏ ॥**

ਜਦੋਂ ਸਤਿਗੁਰੂ ਜੀ (ਤੁਠੈ) ਪ੍ਰਸੰਨ ਹੋਣ, ਤਾਂ ਉਹਨਾਂ ਪਾਸੋਂ (ਭਾਉ) ਪ੍ਰੇਮ ਦਾ ਭੋਜਨ, ਗਿਆਨ ਦਾ ਭੋਜਨ, ਪ੍ਰਾਪਤ ਕਰੇ, ਜੋ ਤ੍ਰਿਪਤੀ ਕਰਨੇ ਵਾਲਾ ਹੈ।

**ਅਨ ਰਸੁ ਚੂਕੈ; ਹਰਿ ਰਸੁ ਮੰਨਿ ਵਸਾਏ ॥**

(ਅਨ ਰਸੁ) ਦਵੈਤ ਦੇ ਰਸਾਂ ਨੂੰ ਚੁੱਕ ਕਰਕੇ, ਨਵਿਰਤ ਕਰਕੇ, ਹਰੀ ਦਾ ਨਾਮ ਰਸ ਹੀ ਮੰਨਣ ਕਰਕੇ ਮਨ ਵਿਚ ਵਸਾਉਣਾ ਕਰੇ, ਧਾਰਨ ਕਰੇ।

**ਸਚੁ ਸੰਤੋਖੁ ਸਹਜ ਸੁਖੁ ਬਾਣੀ; ਪੂਰੇ ਗੁਰ ਤੇ ਪਾਵਣਿਆ ॥੩॥**

ਸਚੁ ਬੋਲੇ, ਸੰਤੋਖ ਰੱਖੇ, (ਸਹਜ) ਸ਼ਾਂਤੀ ਧਾਰੇ, ਲੋਕਾਂ ਨੂੰ ਸੁੱਖ ਦੇਣ ਵਾਲੀ ਮੁੱਖੋਂ ਬਾਨੀ ਕਹੇ। ਐਸੇ ਗੁਣ ਪੂਰਨ ਗੁਰਾਂ ਪਾਸੋਂ ਹੀ ਪਾਏ ਜਾਂਦੇ ਹਨ।

**ਸਤਿਗੁਰੁ ਨ ਸੇਵਹਿ; ਮੂਰਖ ਅੰਧ ਗਵਾਰਾ ॥**

ਪ੍ਰਮਾਰਥ ਵਲੋਂ ਮੂਰਖ, ਵਿਵਹਾਰਾਂ ਕਰਕੇ ਅੰਧੇ, ਦੇਹ ਅਭਿਮਾਨ ਕਰਕੇ ਗਾਵਾਰ, ਸਤਿਗੁਰਾਂ ਨੂੰ ਸੇਵਨ ਹੀ ਨਹੀਂ ਕਰਦੇ ਹਨ। **ਵਾ:** ਮਨ ਬਾਣੀ ਸਰੀਰ ਕਰਕੇ ਵੀ ਮੂਰਖ ਅੰਧ ਗਵਾਰ ਹਨ।

**ਫਿਰਿ, ਓਇ ਕਿਥਹੁ ਪਾਇਨਿ; ਮੋਖ ਦੁਆਰਾ ॥**

ਫੇਰ ਉਹ ਮੁਕਤੀ ਦਾ ਦਰਵਾਜ਼ਾ ਗਿਆਨ ਕਿਥੋਂ ਪਾ ਸਕਦੇ ਹਨ। ਭਾਵ ਨਹੀਂ ਪਾ ਸਕਦੇ ਹਨ।

**ਮਰਿ ਮਰਿ ਜੰਮਹਿ ਫਿਰਿ ਫਿਰਿ ਆਵਹਿ; ਜਮ ਦਰਿ ਚੋਟਾ ਖਾਵਣਿਆ ॥੪॥**

ਮੌਤ ਦੇ ਮਾਰੇ ਹੋਏ ਮਰਦੇ ਹਨ ਤੇ ਵਾਸ਼ਨਾ ਕਰਕੇ ਜੰਮਦੇ ਰਹਿੰਦੇ ਹਨ। ਮੁੜ ਮੁੜਕੇ ਜੂਨਾਂ ਵਿਚ ਆਉਂਦੇ ਹਨ, ਜਮਾਂ ਦੇ ਦਰਿ ਪਰ ਸੱਟਾਂ ਖਾਂਦੇ ਹਨ।

**ਸਬਦੈ ਸਾਦੁ ਜਾਣਹਿ; ਤਾ ਆਪੁ ਪਛਾਣਹਿ ॥**

ਜੇ ਕਰਕੇ ਸ਼ਬਦ ਦੁਆਰਾ ਨਾਮ ਦੇ ਰਸ ਨੂੰ ਜਾਣ ਲੈਣ ਤਾਂ ਆਪਣੇ ਆਤਮ ਸਰੂਪ ਨੂੰ ਪਛਾਣ ਸਕਦੇ ਹਨ

**ਨਿਰਮਲ ਬਾਣੀ; ਸਬਦਿ ਵਖਾਣਹਿ ॥**

ਗੁਰਾਂ ਦੀ ਉੱਜਲ ਬਾਣੀ (ਸਬਦਿ) ਉਪਦੇਸ਼ ਨੂੰ ਕਥਨ ਕਰਦੀ ਹੈ। **ਵਾ** : ਰਸਨਾ ਵੀ ਉੱਜਲ ਬਾਣੀ ਨੂੰ ਉਚਾਰੇ ਤੇ ਸੁਆਸਾਂ ਨਾਲ ਵੀ ਸ਼ਬਦ ਨੂੰ ਕਥਨ ਕਰੇ

**ਸਚੇ ਸੇਵਿ ਸਦਾ ਸੁਖੁ ਪਾਇਨਿ; ਨਉ ਨਿਧਿ ਨਾਮੁ ਮੰਨਿ ਵਸਾਵਣਿਆ ॥੫॥**

ਜੋ ਸੱਚੇ ਪਰਮੇਸ਼ਰ ਦਾ ਸੇਵਨ ਭਜਨ ਕਰਦੇ ਹਨ, ਉਹ ਸਦਾ ਸੁਖ ਨੂੰ ਪਾਉਂਦੇ ਹਨ ਅਤੇ ਨੌਂ ਗੋਲਕਾਂ ਦਾ (ਨਿਧਿ) ਆਸਰਾ ਰੂਪ ਪਰਮੇਸ਼ਰ ਦੇ ਨਾਮ ਨੂੰ ਮਨ ਵਿਚ ਵਸਾਉਣਾ ਕਰਦੇ ਹਨ।

**ਸੋ ਥਾਨੁ ਸੁਹਾਇਆ; ਜੋ ਹਰਿ ਮਨਿ ਭਾਇਆ ॥**

ਉਹ ਹਿਰਦਾ ਰੂਪੀ, ਸੰਗਤ ਰੂਪੀ ਸਥਾਨ ਸੋਭਨੀਕ ਹੈ, ਜੋ ਹਰੀ ਦੇ ਮਨ ਵਿਚ ਚੰਗਾ ਲੱਗ ਆਇਆ ਹੈ। **ਵਾ** : ਜਿਸ (ਮਨਿ) ਸਥਾਨ ਵਿਚ ਹਰੀ ਭਾਅ ਆਇਆ ਹੈ, ਉਹ ਥਾਂ ਸੋਭਨੀਕ ਹੈ।

**ਸਤਸੰਗਤਿ ਬਹਿ; ਹਰਿ ਗੁਣ ਗਾਇਆ ॥**

ਜਿਸ ਸੰਗਤ ਵਿਚ ਇਸਥਿਤ ਹੋ ਕੇ ਹਰੀ ਦੇ ਗੁਣਾਂ ਨੂੰ ਗਾਇਆ ਜਾਂਦਾ ਹੈ।

**ਅਨਦਿਨੁ ਹਰਿ ਸਾਲਾਹਹਿ ਸਾਚਾ; ਨਿਰਮਲ ਨਾਦੁ ਵਜਾਵਣਿਆ ॥੬॥**

ਰਾਤ ਦਿਨ ਹਰੀ ਸਚੇ ਦੀ ਸਿਫ਼ਤਿ ਕਰਦੇ ਰਹਿੰਦੇ ਹਨ। ਉਜਲ (ਨਾਦੁ) ਸ਼ਬਦ ਨੂੰ ਪ੍ਰਗਟ ਕਰਦੇ ਹਨ। **ਵਾ**: (ਨਾਦੁ) ਬ੍ਰਹਮ ਨੂੰ ਪ੍ਰਗਟ ਕਰਦੇ ਹਨ।

**ਮਨਮੁਖ ਖੋਟੀ ਰਾਸਿ; ਖੋਟਾ ਪਾਸਾਰਾ ॥**

ਮਨਮੁੱਖਾਂ ਦੀ ਖੋਟੀ ਹੀ ਸ਼ਰਧਾ ਰੂਪੀ ਪੂੰਜੀ ਹੈ ਤੇ ਖੋਟੇ ਸਾਧਨਾ ਦਾ ਪਸਾਰਾ ਹੀ ਖੋਟਾ ਹੈ।

ਪ੍ਰਮਾਣ : [**ਵੇਮਾਰਗਿ ਮੂਸੈ ਮੰਤ੍ਰਿ ਮਸਾਣਿ ॥ ਸਬਦੁ ਨ ਚੀਨੈ ਲਵੈ ਕੁਬਾਣਿ ॥**] (ਅੰਗ ੯੪੧)

**ਕੂੜੁ ਕਮਾਵਨਿ; ਦੁਖੁ ਲਾਗੈ ਭਾਰਾ ॥**

ਝੂਠ ਦੀ ਹੀ ਕਮਾਈ ਕਰਦੇ ਹਨ, ਇਸ ਕਰਕੇ ਭਾਰੀ ਜਨਮ ਮਰਨ ਦਾ ਦੁੱਖ ਲੱਗਦਾ ਹੈ, ਸਾਰੇ ਪਰਿਵਾਰ ਦਾ ਭਾੜਾ ਢੋਣ ਵਿਚ ਹੀ ਲੱਗੇ ਰਹਿੰਦੇ ਹਨ।

**ਭਰਮੇ ਭੂਲੇ ਫਿਰਨਿ ਦਿਨ ਰਾਤੀ; ਮਰਿ ਜਨਮਹਿ ਜਨਮੁ ਗਵਾਵਣਿਆ ॥੭॥**

ਉਹ ਰਾਤ ਦਿਨ ਭਰਮ ਕਰਕੇ ਭੁੱਲੇ ਫਿਰਦੇ ਰਹਿੰਦੇ ਹਨ, ਉਹ ਪਰਮੇਸ਼ਰ ਵਲੋਂ ਮਰ ਗਏ ਹਨ, ਜਨਮ ਕਰਕੇ ਮਨੁੱਖਾ ਜਨਮ ਨੂੰ ਗੁਆ ਦਿੰਦੇ ਹਨ।

**ਸਚਾ ਸਾਹਿਬੁ; ਮੈ ਅਤਿ ਪਿਆਰਾ ॥**

*(ਪਾਠ ਅੱਤ ਨਹੀਂ, ਅਤ ਪੋਲਾ ਬੋਲੋ)*

ਸੱਚਾ ਮਾਲਕ ਪਰਮੇਸ਼ਰ ਸਾਨੂੰ ਅਤਿਅੰਤ ਪਿਆਰਾ ਹੈ।

**ਪੂਰੇ ਗੁਰ ਕੈ; ਸਬਦਿ ਅਧਾਰਾ ॥**

ਪੂਰਨ ਗੁਰਾਂ ਦੇ ਸ਼ਬਦ ਕਰਕੇ ਹੀ ਪ੍ਰਭੂ ਦਾ ਆਸਰਾ ਮਿਲਦਾ ਹੈ।

**ਨਾਨਕ ਨਾਮਿ ਮਿਲੈ ਵਡਿਆਈ; ਦੂਖੁ ਸੁਖੁ ਸਮ ਕਰਿ ਜਾਨਣਿਆ ॥੮॥੧੦॥੧੧॥**

ਗੁਰੂ ਜੀ ਕਹਿੰਦੇ ਹਨ ਕਿ ਨਾਮ ਕਰਕੇ ਹੀ ਵਡਿਆਈਆਂ ਪ੍ਰਾਪਤ ਹੁੰਦੀਆਂ ਹਨ, ਦੁੱਖ ਸੁੱਖ ਨੂੰ ਸਮਾਨ ਜਾਣ ਕਰਕੇ ਭਾਣਾ ਮੰਨਣਾ ਕਰੇ।

## ਮਾਝ ਮਹਲਾ ੩ ॥

ਤੇਰੀਆ ਖਾਣੀ ਤੇਰੀਆ ਬਾਣੀ ॥ ਬਿਨੁ ਨਾਵੈ ਸਭ ਭਰਮਿ ਭੁਲਾਣੀ ॥ ਗੁਰ ਸੇਵਾ ਤੇ ਹਰਿ ਨਾਮੁ ਪਾਇਆ ਬਿਨੁ ਸਤਿਗੁਰ ਕੋਇ ਨ ਪਾਵਣਿਆ ॥੧॥ ਹਉ ਵਾਰੀ ਜੀਉ ਵਾਰੀ ਹਰਿ ਸੇਤੀ ਚਿਤੁ ਲਾਵਣਿਆ ॥ ਹਰਿ ਸਚਾ ਗੁਰ ਭਗਤੀ ਪਾਈਐ ਸਹਜੇ ਮੰਨਿ ਵਸਾਵਣਿਆ ॥੧॥ ਰਹਾਉ ॥ ਸਤਿਗੁਰੁ ਸੇਵੇ ਤਾ ਸਭ ਕਿਛੁ ਪਾਏ ॥ ਜੇਹੀ ਮਨਸਾ ਕਰਿ ਲਾਗੈ ਤੇਹਾ ਫਲੁ ਪਾਏ ॥ ਸਤਿਗੁਰੁ ਦਾਤਾ ਸਭਨਾ ਵਥੂ ਕਾ ਪੂਰੈ ਭਾਗਿ ਮਿਲਾਵਣਿਆ ॥੨॥ ਇਹੁ ਮਨੁ ਮੈਲਾ ਇਕੁ ਨ ਧਿਆਏ ॥ ਅੰਤਰਿ ਮੈਲੁ ਲਾਗੀ ਬਹੁ ਦੂਜੈ ਭਾਏ ॥ ਤਟਿ ਤੀਰਥਿ ਦਿਸੰਤਰਿ ਭਵੈ ਅਹੰਕਾਰੀ ਹੋਰੁ ਵਧੇਰੈ ਹਉਮੈ ਮਲੁ ਲਾਵਣਿਆ ॥੩॥ ਸਤਿਗੁਰੁ ਸੇਵੇ ਤਾ ਮਲੁ ਜਾਏ ॥ ਜੀਵਤੁ ਮਰੈ ਹਰਿ ਸਿਉ ਚਿਤੁ ਲਾਏ ॥ ਹਰਿ ਨਿਰਮਲੁ ਸਚੁ ਮੈਲੁ ਨ ਲਾਗੈ ਸਚਿ ਲਾਗੈ ਮੈਲੁ ਗਵਾਵਣਿਆ ॥੪॥ ਬਾਝੁ ਗੁਰੂ ਹੈ ਅੰਧ ਗੁਬਾਰਾ ॥ ਅਗਿਆਨੀ ਅੰਧਾ ਅੰਧੁ ਅੰਧਾਰਾ ॥ ਬਿਸਟਾ ਕੇ ਕੀੜੇ ਬਿਸਟਾ ਕਮਾਵਹਿ ਫਿਰਿ ਬਿਸਟਾ ਮਾਹਿ ਪਚਾਵਣਿਆ ॥੫॥ ਮੁਕਤੇ ਸੇਵੇ ਮੁਕਤਾ ਹੋਵੈ ॥ ਹਉਮੈ ਮਮਤਾ ਸਬਦੇ ਖੋਵੈ ॥ ਅਨਦਿਨੁ ਹਰਿ ਜੀਉ ਸਚਾ ਸੇਵੀ ਪੂਰੈ ਭਾਗਿ ਗੁਰੁ ਪਾਵਣਿਆ ॥੬॥ ਆਪੇ ਬਖਸੇ ਮੇਲਿ ਮਿਲਾਏ ॥ ਪੂਰੇ ਗੁਰ ਤੇ ਨਾਮੁ ਨਿਧਿ ਪਾਏ ॥ ਸਚੈ ਨਾਮਿ ਸਦਾ ਮਨੁ ਸਚਾ ਸਚੁ ਸੇਵੇ ਦੁਖੁ ਗਵਾਵਣਿਆ ॥੭॥ ਸਦਾ ਹਜੂਰਿ ਦੂਰਿ ਨ ਜਾਣਹੁ ॥ ਗੁਰ ਸਬਦੀ ਹਰਿ ਅੰਤਰਿ ਪਛਾਣਹੁ ॥ ਨਾਨਕ ਨਾਮਿ ਮਿਲੈ ਵਡਿਆਈ ਪੂਰੇ ਗੁਰ ਤੇ ਪਾਵਣਿਆ ॥੮॥੧੧॥੧੨॥

*(ਅੰਗ ੧੧੬)*

**ਤੇਰੀਆ ਖਾਣੀ; ਤੇਰੀਆ ਬਾਣੀ ॥**

ਹੇ ਪਰਮੇਸ਼ਰ! ਤੇਰੀਆਂ ਹੀ ਚਾਰੇ ਖਾਣੀਆਂ ਹਨ ਤੇ ਤੇਰੀਆਂ ਹੀ ਚਾਰੇ ਪਰਾ, ਪਸੰਤੀ, ਮਧਮਾ, ਬੈਖਰੀ ਬਾਣੀਆਂ ਹਨ। **ਵਾ**: ਤੇਰੀਆਂ ਹੀ ਸਭ ਲੋਹੇ ਦੀ, ਕੋਇਲੇ ਦੀ, ਸੋਨੇ ਦੀ, ਤਾਂਬੇ ਦੀ, ਚਾਂਦੀ ਦੀ, ਹੀਰਿਆਂ ਦੀਆਂ ਖਾਣਾਂ ਹਨ ਤੇ ਤੇਰੀਆਂ ਹੀ ਮਹਿਤੱਤਕ, ਪ੍ਰਕਿਰਤਕ, ਤ੍ਰਿਗੁਣ ਆਤਮਿਕ ਆਦਿ, ਬੇਦ ਬਾਣੀ ਆਦਿ ਸਭ ਤੇਰੀਆਂ ਹੀ ਬਾਣੀਆਂ ਹਨ।

**ਬਿਨੁ ਨਾਵੈ; ਸਭ ਭਰਮਿ ਭੁਲਾਣੀ ॥**

ਬਿਨਾਂ ਨਾਮ ਤੋਂ ਸਭ ਸ੍ਰਿਸ਼ਟੀ ਭੁੱਲਣ ਵਿਚ ਆ ਰਹੀ ਹੈ।

**ਗੁਰ ਸੇਵਾ ਤੇ ਹਰਿ ਨਾਮੁ ਪਾਇਆ; ਬਿਨੁ ਸਤਿਗੁਰ ਕੋਇ ਨ ਪਾਵਣਿਆ ॥੧॥**

ਗੁਰਾਂ ਦੀ ਸੇਵਾ ਕਰਕੇ ਹੀ ਹਰੀ ਦਾ ਨਾਮ ਪਾਇਆ ਜਾਂਦਾ ਹੈ। ਕੋਈ ਵੀ ਬਿਨਾਂ ਸਤਿਗੁਰਾਂ ਤੋਂ ਨਾਮ ਨੂੰ ਪਾ ਨਹੀਂ ਸਕਦਾ।

**ਹਉ ਵਾਰੀ ਜੀਉ ਵਾਰੀ; ਹਰਿ ਸੇਤੀ ਚਿਤੁ ਲਾਵਣਿਆ ॥**

ਅਸੀਂ ਉਹਨਾਂ ਤੋਂ ਬਾਰ ਬਾਰ ਬਲਿਹਾਰਨੇ ਜਾਈਏ ਜੀ, ਜੋ ਹਰੀ ਦੇ ਨਾਲ ਚਿੱਤ ਨੂੰ ਲਾਉਣਾ ਕਰਦੇ ਹਨ।

**ਹਰਿ ਸਚਾ, ਗੁਰ ਭਗਤੀ ਪਾਈਐ; ਸਹਜੇ ਮੰਨਿ ਵਸਾਵਣਿਆ ॥੧॥ ਰਹਾਉ ॥**

ਹਰੀ ਸੱਚਾ ਪਰਮੇਸ਼ਰ ਗੁਰਾਂ ਦੀ ਉਪਾਸ਼ਨਾ ਕਰਕੇ ਪਾਈਦਾ ਹੈ। ਗੁਰੂ ਜੀ ਸਹਿਜੇ ਹੀ ਨਾਮ ਨੂੰ ਮਨ ਵਿਚ ਵਸਾ ਦਿੰਦੇ ਹਨ।

**ਸਤਿਗੁਰੁ ਸੇਵੇ; ਤਾ ਸਭ ਕਿਛੁ ਪਾਏ ॥**

ਜੇ ਸਤਿਗੁਰਾਂ ਦਾ ਸੇਵਨ ਕਰੇ ਤਾਂ ਇਹ ਜੀਵ ਸਭ ਕੁਝ ਚਾਰੇ ਪਦਾਰਥ ਪਾ ਸਕਦਾ ਹੈ।

**ਜੇਹੀ ਮਨਸਾ ਕਰਿ ਲਾਗੈ; ਤੇਹਾ ਫਲੁ ਪਾਏ ॥**

ਇਹ ਜੀਵ ਜੈਸੀ ਇੱਛਾ ਕਰਕੇ ਗੁਰਾਂ ਦੀ ਸੇਵਾ ਵਿੱਚ ਲੱਗਦਾ ਹੈ, ਤੈਸਾ ਫਲ ਪਾ ਲੈਂਦਾ ਹੈ।

**ਸਤਿਗੁਰੁ ਦਾਤਾ ਸਭਨਾ ਵਥੂ ਕਾ; ਪੂਰੈ ਭਾਗਿ ਮਿਲਾਵਣਿਆ ॥੨॥**

ਸਤਿਗੁਰੂ ਜੀ ਧਰਮ, ਅਰਥ, ਕਾਮ, ਮੋਖ ਸਭ ਵਸਤੂਆਂ ਦੇ ਦਾਤੇ ਹਨ। ਪੂਰਨ ਭਾਗਾਂ ਵਾਲਿਆਂ ਨੂੰ ਪਰਮੇਸ਼ਰ ਨਾਲ ਗੁਰਾਂ ਨੇ ਮਿਲਾਇਆ ਹੈ।

**ਇਹੁ ਮਨੁ ਮੈਲਾ; ਇਕੁ ਨ ਧਿਆਏ ॥**

ਇਹ ਮਨ ਪਾਪਾਂ ਕਰਕੇ ਮੈਲਾ ਹੈ, ਇੱਕ ਪਰਮੇਸ਼ਰ ਦੇ ਨਾਮ ਨੂੰ ਧਿਆਉਂਦਾ ਨਹੀਂ ਹੈ।

**ਪ੍ਰਸ਼ਨ :** ਕਿਉਂ ਮੈਲਾ ਹੈ ? **ਉੱਤਰ :**

**ਅੰਤਰਿ ਮੈਲੁ ਲਾਗੀ ਬਹੁ; ਦੂਜੈ ਭਾਏ ॥**

ਦਵੈਤ ਭਾਵ ਕਰਕੇ ਅੰਦਰ ਬਹੁਤ ਹੀ ਹਉਮੈਂ ਦੀ ਮੈਲ ਲੱਗ ਗਈ ਹੈ।

**ਤਟਿ ਤੀਰਥਿ ਦਿਸੰਤਰਿ ਭਵੈ ਅਹੰਕਾਰੀ; ਹੋਰੁ ਵਧੇਰੈ ਹਉਮੈ ਮਲੁ ਲਾਵਣਿਆ ॥੩॥**

ਹੰਕਾਰੀ ਪੁਰਸ਼ ਤੀਰਥਾਂ ਦੇ ਕਿਨਾਰਿਆਂ ਉਪਰ ਦਸੋ ਦਿਸ਼ਾ ਭੌਂਦੇ ਫਿਰਦੇ ਹਨ। ਹੋਰ ਬਹੁਤੀ ਹਉਮੈਂ ਦੀ ਮੈਲ ਲਗਾਉਂਦੇ ਹਨ ਕਿ ਮੈਂ ਸਾਰੇ ਬੈਜਨਾਥ, ਕਿਦਾਰਨਾਥ ਆਦਿ ਤੀਰਥਾਂ ਦੀ ਯਾਤਰਾ ਕੀਤੀ ਹੈ, ਇਉਂ ਕਹਿੰਦਾ ਹੈ ਕਿ ਤੁਸੀਂ ਤਾਂ ਪਿੰਡੋਂ ਹੀ ਨਹੀਂ ਨਿਕਲੇ ਹੋ।

**ਸਤਿਗੁਰੁ ਸੇਵੇ; ਤਾ ਮਲੁ ਜਾਏ ॥**

ਜੇ ਸਤਿਗੁਰਾਂ ਦੀ ਸੇਵਾ ਕਰੇ ਤਾਂ ਹਉਮੈਂ ਦੀ ਮੈਲ ਜਾਂਦੀ ਹੈ।

**ਜੀਵਤੁ ਮਰੈ; ਹਰਿ ਸਿਉ ਚਿਤੁ ਲਾਏ ॥**

ਜੀਵਤ ਭਾਵ ਤੋਂ ਮਰ ਕਰਕੇ ਹਰੀ ਦੇ ਨਾਮ ਨਾਲ ਚਿੱਤ ਲਾਉਣਾ ਕਰੇ।

**ਹਰਿ ਨਿਰਮਲੁ ਸਚੁ ਮੈਲੁ ਨ ਲਾਗੈ; ਸਚਿ ਲਾਗੈ ਮੈਲੁ ਗਵਾਵਣਿਆ ॥੪॥**

ਹਰੀ ਸੱਚਾ ਉੱਜਲ ਹੈ, ਉਸ ਨੂੰ ਮਾਇਆ ਦੀ ਮੈਲ ਨਹੀਂ ਲੱਗਦੀ ਹੈ। ਜੋ ਸੱਚੇ ਨਾਮ ਵਿਚ ਲੱਗਦੇ ਹਨ, ਉਹਨਾਂ ਦੀ ਗੁਰੂ ਜੀ ਹਉਮੈਂ ਦੀ ਮੈਲ ਗੁਆ ਦਿੰਦੇ ਹਨ।

**ਬਾਝੁ ਗੁਰੂ ਹੈ; ਅੰਧ ਗੁਬਾਰਾ ॥**

ਗੁਰਾਂ ਤੋਂ ਬਿਨਾਂ ਅਗਿਆਨ ਦਾ ਗਾੜ੍ਹਾ ਹਨੇਰਾ ਹੈ।

**ਅਗਿਆਨੀ ਅੰਧਾ; ਅੰਧੁ ਅੰਧਾਰਾ ॥**

ਅਗਿਆਨੀ ਜੀਵ ਮਨ ਬੁੱਧ ਨੇਤਰਾਂ ਤੋਂ ਅੰਧਾ ਹੈ, ਅੰਧਤਾਈ ਵਾਲੇ ਕਰਮ ਕਰਨੇ ਕਰਕੇ ਅੰਦਰ ਅਗਿਆਨ ਦਾ ਅੰਧੇਰਾ ਹੈ। ਅਗਿਆਨ ਦੀਆਂ ਸੱਤ੍ਰਾਪਾਦ, ਅਭਾਨਾਪਾਦ ਸ਼ਕਤੀਆਂ ਕਰਕੇ ਕੁਕਰਮਾਂ ਨੂੰ ਕਰਦਾ ਹੈ।

**ਬਿਸਟਾ ਕੇ ਕੀੜੇ ਬਿਸਟਾ ਕਮਾਵਹਿ; ਫਿਰਿ ਬਿਸਟਾ ਮਾਹਿ ਪਚਾਵਣਿਆ ॥੫॥**

ਇਹ ਜੀਵ ਮਾਤਾ ਦੇ ਗਰਭ ਰੂਪੀ ਵਿਸ਼ਟਾ ਦੇ ਕੀੜੇ ਹਨ, ਵਿਸ਼ਿਆਂ ਰੂਪੀ ਵਿਸ਼ਟਾ ਦੀ ਕਮਾਈ ਕਰਦੇ ਹਨ, ਫਿਰ ਨਰਕਾਂ ਰੂਪੀ ਵਿਸ਼ਟਾ ਵਿਚ ਹੀ ਅੰਤ ਨੂੰ ਸਾੜੇ ਜਾਣਗੇ, ਪਹੁੰਚਾਏ ਜਾਣਗੇ।

**ਮੁਕਤੇ ਸੇਵੇ; ਮੁਕਤਾ ਹੋਵੈ ॥**

ਜੋ ਮੁਕਤ ਰੂਪ ਗੁਰਾਂ ਨੂੰ ਸੇਵਦੇ ਹਨ, ਉਹ ਮੁਕਤ ਹੋ ਜਾਂਦੇ ਹਨ।

**ਹਉਮੈ ਮਮਤਾ; ਸਬਦੇ ਖੋਵੈ ॥**

ਦੇਹ ਦੀ ਹਉਮੈਂ ਤੇ ਪਦਾਰਥਾਂ ਦੀ ਮਮਤਾ ਸ਼ਬਦ ਕਰਕੇ ਗੁਵਾ ਲਵੇ।

**ਅਨਦਿਨੁ ਹਰਿ ਜੀਉ ਸਚਾ ਸੇਵੀ; ਪੂਰੈ ਭਾਗਿ ਗੁਰੁ ਪਾਵਣਿਆ ॥੬॥**

ਰਾਤ ਦਿਨ ਸੱਚੇ ਹਰੀ ਜੀ ਨੂੰ ਸੇਵਣਾ ਕਰੀਏ। ਪੂਰਨ ਭਾਗਾਂ ਕਰਕੇ ਗੁਰੂ ਜੀ ਪਾਏ ਜਾਂਦੇ ਹਨ।

**ਆਪੇ ਬਖਸੇ; ਮੇਲਿ ਮਿਲਾਏ ॥**

ਜਿਨ੍ਹਾਂ ਨੂੰ ਆਪ ਗੁਣ ਬਖ਼ਸ਼ੇ ਹਨ ਉਹ ਸੰਗਤ ਵਿਚ ਮੇਲ ਕਰਕੇ ਪਰਮੇਸ਼ਰ ਨੇ ਅਭੇਦ ਕਰ ਲਏ ਹਨ। **ਵਾ** : ਜੋ ਪਰਮੇਸ਼ਰ ਨੇ ਸੰਸਾਰ ਲਈ ਗੁਰੂ ਜੀ ਬਖਸ਼ੇ ਹਨ, ਉਹ ਗੁਰੂ ਜੀ ਆਪਣੇ ਮੇਲ ਵਿਚ ਮਿਲਾ ਲੈਂਦੇ ਹਨ।

**ਪੂਰੇ ਗੁਰ ਤੇ; ਨਾਮੁ ਨਿਧਿ ਪਾਏ ॥**

ਉਹ ਫੇਰ ਪੂਰਨ ਗੁਰਾਂ ਤੋਂ ਨਾਮ ਦਾ ਖ਼ਜ਼ਾਨਾ ਪਾਉਂਦੇ ਹਨ।

**ਸਚੈ ਨਾਮਿ ਸਦਾ ਮਨੁ ਸਚਾ; ਸਚੁ ਸੇਵੇ ਦੁਖੁ ਗਵਾਵਣਿਆ ॥੭॥**

ਜਿਨ੍ਹਾਂ ਅੰਦਰ ਸਚੇ ਨਾਮ ਦਾ ਸ੍ਰਵਣ ਹੈ, ਉਹਨਾਂ ਅੰਦਰ ਹੀ ਸਦਾ ਸੱਚੇ ਦਾ ਮੰਨਣ ਹੈ। ਉਹ ਸੱਚ ਸਰੂਪ ਦਾ ਸੇਵਨ ਕਰਕੇ, ਜਨਮ ਮਰਨ ਦੇ ਦੁੱਖਾਂ ਨੂੰ ਗੁਆ ਲੈਂਦੇ ਹਨ।

**ਸਦਾ ਹਜੂਰਿ; ਦੂਰਿ ਨ ਜਾਣਹੁ ॥**

ਪਰਮੇਸ਼ਰ ਸਦਾ ਹਾਜ਼ਰ ਨਾਜ਼ਰ ਹੈ, ਉਸ ਨੂੰ ਦੂਰ ਨਾ ਜਾਨਣਾ ਕਰੋ।

**ਗੁਰ ਸਬਦੀ; ਹਰਿ ਅੰਤਰਿ ਪਛਾਣਹੁ ॥**

ਗੁਰਾਂ ਦੇ ਸ਼ਬਦ ਕਰਕੇ ਹਰੀ ਨੂੰ ਹਿਰਦੇ ਅੰਦਰ ਹੀ ਪਛਾਨਣਾ ਕਰੋ।

**ਨਾਨਕ ਨਾਮਿ ਮਿਲੈ ਵਡਿਆਈ; ਪੂਰੇ ਗੁਰ ਤੇ ਪਾਵਣਿਆ ॥੮॥੧੧॥੧੨॥**

ਗੁਰੂ ਜੀ ਕਹਿੰਦੇ ਹਨ ਕਿ ਨਾਮ ਕਰਕੇ ਹੀ ਵਡਿਆਈ ਲੋਕ ਪ੍ਰਲੋਕ ਵਿਚ ਮਿਲਦੀ ਹੈ, ਪਰ ਨਾਮ ਪੂਰਨ ਗੁਰਾਂ ਪਾਸੋਂ ਹੀ ਪਾਇਆ ਜਾਂਦਾ ਹੈ।

## ਮਾਝ ਮਹਲਾ ੩ ॥

ਐਥੈ ਸਾਚੇ ਸੁ ਆਗੈ ਸਾਚੇ ॥ ਮਨੁ ਸਚਾ ਸਚੈ ਸਬਦਿ ਰਾਚੇ ॥ ਸਚਾ ਸੇਵਹਿ ਸਚੁ ਕਮਾਵਹਿ ਸਚੋ ਸਚੁ ਕਮਾਵਣਿਆ ॥੧॥ ਹਉ ਵਾਰੀ ਜੀਉ ਵਾਰੀ ਸਚਾ ਨਾਮੁ ਮੰਨਿ ਵਸਾਵਣਿਆ ॥ ਸਚੇ ਸੇਵਹਿ ਸਚਿ ਸਮਾਵਹਿ ਸਚੇ ਕੇ ਗੁਣ ਗਾਵਣਿਆ ॥੧॥ ਰਹਾਉ ॥ ਪੰਡਿਤ ਪੜਹਿ ਸਾਦੁ ਨ ਪਾਵਹਿ ॥ ਦੂਜੈ ਭਾਇ ਮਾਇਆ ਮਨੁ ਭਰਮਾਵਹਿ ॥ ਮਾਇਆ ਮੋਹਿ ਸਭ ਸੁਧਿ ਗਵਾਈ ਕਰਿ ਅਵਗਣ ਪਛੋਤਾਵਣਿਆ ॥੨॥ ਸਤਿਗੁਰੁ ਮਿਲੈ ਤਾ ਤਤੁ ਪਾਏ ॥ ਹਰਿ ਕਾ ਨਾਮੁ ਮੰਨਿ ਵਸਾਏ ॥ ਸਬਦਿ ਮਰੈ ਮਨੁ ਮਾਰੈ ਅਪਨਾ ਮੁਕਤੀ ਕਾ ਦਰੁ ਪਾਵਣਿਆ ॥੩॥ ਕਿਲਵਿਖ ਕਾਟੈ ਕ੍ਰੋਧੁ ਨਿਵਾਰੇ ॥ ਗੁਰ ਕਾ ਸਬਦੁ ਰਖੈ ਉਰ ਧਾਰੇ ॥ ਸਚਿ ਰਤੇ ਸਦਾ ਬੈਰਾਗੀ ਹਉਮੈ ਮਾਰਿ ਮਿਲਾਵਣਿਆ ॥੪॥ ਅੰਤਰਿ ਰਤਨੁ ਮਿਲੈ ਮਿਲਾਇਆ ॥ ਤ੍ਰਿਬਿਧਿ ਮਨਸਾ ਤ੍ਰਿਬਿਧਿ ਮਾਇਆ ॥ ਪੜਿ ਪੜਿ ਪੰਡਿਤ ਮੋਨੀ ਥਕੇ ਚਉਥੇ ਪਦ ਕੀ ਸਾਰ ਨ ਪਾਵਣਿਆ ॥੫॥ ਆਪੇ ਰੰਗੇ ਰੰਗੁ ਚੜਾਏ ॥ ਸੇ ਜਨ ਰਾਤੇ ਗੁਰ ਸਬਦਿ ਰੰਗਾਏ ॥ ਹਰਿ ਰੰਗੁ ਚੜਿਆ ਅਤਿ ਅਪਾਰਾ ਹਰਿ ਰਸਿ ਰਸਿ ਗੁਣ ਗਾਵਣਿਆ ॥੬॥ ਗੁਰਮੁਖਿ ਰਿਧਿ ਸਿਧਿ ਸਚੁ ਸੰਜਮੁ ਸੋਈ ॥ ਗੁਰਮੁਖਿ ਗਿਆਨੁ ਨਾਮਿ ਮੁਕਤਿ ਹੋਈ ॥ ਗੁਰਮੁਖਿ ਕਾਰ ਸਚੁ ਕਮਾਵਹਿ ਸਚੇ ਸਚਿ ਸਮਾਵਣਿਆ ॥੭॥ ਗੁਰਮੁਖਿ ਥਾਪੇ ਥਾਪਿ ਉਥਾਪੇ ॥ ਗੁਰਮੁਖਿ ਜਾਤਿ ਪਤਿ ਸਭੁ ਆਪੇ ॥ ਨਾਨਕ ਗੁਰਮੁਖਿ ਨਾਮੁ ਧਿਆਏ ਨਾਮੇ ਨਾਮਿ ਸਮਾਵਣਿਆ ॥੮॥੧੨॥੧੩॥

*(ਅੰਗ ੧੧੬-੧੭)*

### ਐਥੈ ਸਾਚੇ; ਸੁ ਆਗੈ ਸਾਚੇ ॥

ਗੁਰੂ ਸਾਹਿਬ ਜੀ ਨੇ ਇਹ ਇਕੱਤੀ ਅਸਟਪਦੀਆਂ ਸ੍ਰੀ ਗੋਇੰਦਵਾਲ ਸਾਹਿਬ ਹੀ ਉਚਾਰਨ ਕੀਤੀਆਂ ਹਨ।

**ਪ੍ਰਮਾਣ :** [**ਗੋਬਿੰਦ ਵਾਲੁ ਗੋਬਿੰਦ ਪੁਰੀ ਸਮ ਜਲੵਨ ਤੀਰਿ ਬਿਪਾਸ ਬਨਾਯਉ ॥**] (ਅੰਗ ੧੪੦੦)
ਸਤਿਗੁਰੂ ਜੀ ਸਰਬ ਜੀਵਾਂ ਦੀ ਕਲਿਆਣ ਕਰਨ ਵਸਤੇ ਉਪਦੇਸ਼ ਬਖ਼ਸ਼ਦੇ ਹਨ।

**ਪ੍ਰਸ਼ਨ :** ਹੇ ਗੁਰੂ ਜੀ ਸੱਚੇ ਪੁਰਖ ਕੌਣ ਹਨ ?

**ਉੱਤਰ :** ਹੇ ਭਾਈ ! ਜੋ ਇਸ ਲੋਕ ਵਿਚ ਇੱਥੇ ਸੱਚੇ ਹਨ। ਸੱਚੇ ਨਾਮ ਵਿਚ ਜੁੜਨ ਵਾਲੇ ਹਨ, ਸਿਮਰਨ ਕਰਦੇ ਹਨ। ਉਹ ਅੱਗੇ ਪ੍ਰਲੋਕ ਵਿਚ ਵੀ ਸਚਿਆਈ ਵਾਲੇ ਹਨ, ਦਰਗਾਹ ਵਿਚ ਵੀ ਸਚਿਆਈ ਵਾਲੇ ਹੋਣਗੇ।

### ਮਨੁ ਸਚਾ; ਸਚੈ ਸਬਦਿ ਰਾਚੇ ॥

ਜਿਨ੍ਹਾਂ ਦੇ ਮਨ ਵਿਚ ਸੱਚਾ ਵੱਸਿਆ ਹੈ, ਉਹ ਬਾਣੀ ਕਰਕੇ ਵੀ ਸੱਚੇ ਦੇ ਸ਼ਬਦ ਨੂੰ ਉਚਾਰਨ ਵਿਚ ਰਚੇ ਹੋਏ ਹਨ। **ਵਾ:** ਜਿਨ੍ਹਾਂ ਨੇ ਸੱਚੇ ਦਾ ਮਨ ਵਿਚ ਮੰਨਣ ਕੀਤਾ ਹੈ, ਉਹ ਗੁਰਾਂ ਦੇ (ਸਬਦਿ) ਉਪਦੇਸ਼ ਦੁਆਰਾ ਬ੍ਰਹਮ ਵਿਚ ਰਚ ਗਏ, ਅਭੇਦ ਹੋ ਗਏ ਹਨ।

**ਸਚਾ ਸੇਵਹਿ ਸਚੁ ਕਮਾਵਹਿ; ਸਚੋ ਸਚੁ ਕਮਾਵਣਿਆ ॥੧॥**

ਉਹ ਸੱਚੇ ਦੀ ਹੀ ਸੇਵਾ ਕਰਦੇ ਹਨ ਤੇ ਸੱਚੇ ਦੀ ਹੀ ਭਗਤੀ ਰੂਪੀ ਕਮਾਈ ਕਰਦੇ ਹਨ। ਜੋ ਸੱਚਾ ਪਰਮੇਸ਼ਰ ਹੈ, ਉਸ ਦਾ ਸੱਚਾ ਨਾਮ ਹੀ ਲੋਕ ਪ੍ਰਲੋਕ ਵਿਚ ਕੰਮ ਆਉਣਾ ਹੈ। ਇਹ (ਸੱਚੋ) ਨਿਹਚਾ ਕੀਤਾ ਹੈ ਉਹਨਾਂ ਨੇ।

**ਹਉ ਵਾਰੀ ਜੀਉ ਵਾਰੀ; ਸਚਾ ਨਾਮੁ ਮੰਨਿ ਵਸਾਵਣਿਆ ॥**

ਜਿਨ੍ਹਾਂ ਨੇ ਹਉਮੈਂ ਵਾਰੀ ਹੈ ਭਾਵ ਨਵਿਰਤ ਕੀਤੀ ਹੈ ਤੇ ਸੱਚੇ ਨਾਮ ਨੂੰ ਮਨ ਵਿਚ ਮੰਨਣ ਕਰਕੇ ਵਸਾਉਣਾ ਕੀਤਾ ਹੈ, ਉਹਨਾਂ ਤੋਂ ਜ਼ਿੰਦਗੀ ਕਰਕੇ ਵੀ ਵਾਰਨੇ ਜਾਂਦੇ ਹਾਂ।

**ਸਚੇ ਸੇਵਹਿ ਸਚਿ ਸਮਾਵਹਿ; ਸਚੇ ਕੇ ਗੁਣ ਗਾਵਣਿਆ ॥੧॥ ਰਹਾਉ ॥**

ਜੋ ਸੱਚੇ ਦਾ ਸੇਵਨ ਭਜਨ ਕਰਦੇ ਹਨ, ਉਹ ਸੱਚ ਸਰੂਪ ਵਿਚ ਸਮਾਉਂਦੇ ਹਨ ਅਤੇ ਪ੍ਰਭੂ ਸੱਚੇ ਦੇ ਗੁਣਾਂ ਨੂੰ ਹੀ ਗਾਂਉਂਦੇ ਹਨ।

**ਪੰਡਿਤ ਪੜਹਿ; ਸਾਦੁ ਨ ਪਾਵਹਿ ॥**

ਪੰਡਿਤ ਵਿਦਵਾਨ ਬੇਦਾਂ ਸ਼ਾਸਤਰਾਂ ਨੂੰ ਪੜ੍ਹਦੇ ਤਾਂ ਹਨ, ਪਰ ਨਾਮ ਦੇ ਰਸ ਨੂੰ ਪਾਉਂਦੇ ਨਹੀਂ ਹਨ।

**ਦੂਜੈ ਭਾਇ; ਮਾਇਆ ਮਨੁ ਭਰਮਾਵਹਿ ॥**

ਦਵੈਤ ਭਾਵ ਕਰਕੇ ਮਾਇਆ ਵਿਚ ਮਨ ਨੂੰ ਭਰਮਾਉਦੇ ਹਨ।

**ਮਾਇਆ ਮੋਹਿ ਸਭ ਸੁਧਿ ਗਵਾਈ; ਕਰਿ ਅਵਗਣ ਪਛੋਤਾਵਣਿਆ ॥੨॥**

ਮਾਇਆ ਦੇ ਮੋਹ ਨੇ ਸਾਰੇ ਜੀਵਾਂ ਦੀ (ਸੁਧਿ) ਗਿਆਤ ਭੁਲਾ ਦਿੱਤੀ ਹੈ, ਅਵਗੁਣਾਂ ਕਰਕੇ ਅੰਤ ਨੂੰ ਜੀਵ ਪਛਤਾਉਂਦੇ ਹਨ।

**ਸਤਿਗੁਰੁ ਮਿਲੈ; ਤਾ ਤਤੁ ਪਾਏ ॥ ਹਰਿ ਕਾ ਨਾਮੁ; ਮੰਨਿ ਵਸਾਏ ॥**

ਜੇ ਕਰਕੇ ਇਹ ਜੀਵ ਸਤਿਗੁਰਾਂ ਨਾਲ ਮਿਲ ਜਾਵੇ, ਤਾਂ ਗੁਰੂ ਜੀ ਹਰੀ ਦਾ ਨਾਮ ਮਨ ਵਿਚ ਮੰਨਣ ਕਰਵਾ ਕੇ ਵਸਾ ਦਿੰਦੇ ਹਨ, ਫੇਰ ਇਹ ਤਾਂ ਤੱਤ ਸਰੂਪ ਨੂੰ ਪਾ ਸਕਦਾ ਹੈ।

**ਸਬਦਿ ਮਰੈ, ਮਨੁ ਮਾਰੈ ਅਪਨਾ; ਮੁਕਤੀ ਕਾ ਦਰੁ ਪਾਵਣਿਆ ॥੩॥**

ਜੋ ਸ਼ਬਦ ਕਰਕੇ ਜੀਵਤ ਭਾਵ ਤੋਂ ਮਰੇ ਅਤੇ ਆਪਣੇ ਮਨ ਦੇ ਮੰਦੇ ਸੁਭਾਅ ਨੂੰ ਮਾਰਨਾ ਕਰੇ, ਉਹ ਮੁਕਤੀ ਦਾ ਦਰਵਾਜ਼ਾ ਗਿਆਨ ਪਾਉਂਦਾ ਹੈ। ਉਹ (ਦਰੁ) ਸੰਗਤ ਵਿਚੋਂ ਮੁਕਤੀ ਨੂੰ ਪਾਉਂਦਾ ਹੈ।

**ਕਿਲਵਿਖ ਕਾਟੈ; ਕ੍ਰੋਧੁ ਨਿਵਾਰੇ ॥**

ਜਿਹੜੇ ਅੰਦਰੋਂ ਕ੍ਰੋਧ ਨੂੰ ਨਵਿਰਤ ਕਰਦੇ ਹਨ, ਗੁਰੂ ਜੀ ਉਹਨਾਂ ਦੇ ਚਾਰ ਪ੍ਰਕਾਰ ਦੇ ਕਿਲਵਿਖ ਪਾਪ ਕੱਟ ਦਿੰਦੇ ਹਨ।

**ਪ੍ਰਸ਼ਨ :** ਕ੍ਰੋਧ ਕਿਵੇਂ ਨਵਿਰਤ ਹੋਵੇ? **ਉੱਤਰ:**

**ਗੁਰ ਕਾ ਸਬਦੁ; ਰਖੈ ਉਰ ਧਾਰੇ ॥**

ਹੇ ਭਾਈ ! ਗੁਰਾਂ ਦਾ (ਸਬਦੁ) ਉਪਦੇਸ਼ ਹਿਰਦੇ ਵਿਚ ਧਾਰਨ ਕਰਕੇ ਰੱਖਣਾ ਕਰੇ, ਫੇਰ ਕ੍ਰੋਧ ਨਾਸ ਹੁੰਦਾ ਹੈ।

**ਸਚਿ ਰਤੇ ਸਦਾ ਬੈਰਾਗੀ; ਹਉਮੈ ਮਾਰਿ ਮਿਲਾਵਣਿਆ ॥੪॥**

ਜੋ ਸੱਚੇ ਨਾਮ ਵਿਚ ਰੱਤੇ ਹਨ, ਉਹ ਸਦਾ ਹੀ ਵੈਰਾਗਵਾਨ ਹਨ। ਜਿਨ੍ਹਾਂ ਨੇ ਹਉਮੈਂ ਮਾਰ ਲਈ ਹੈ, ਉਹਨਾਂ ਨੂੰ ਸੱਚੇ ਪਰਮੇਸ਼ਰ ਨੇ ਆਪਣੇ ਸਰੂਪ ਵਿਚ ਮਿਲਾਉਣਾ ਕੀਤਾ ਹੈ।

**ਅੰਤਰਿ ਰਤਨੁ; ਮਿਲੈ ਮਿਲਾਇਆ ॥**

ਅੰਦਰ ਹੀ (ਰਤਨੁ) ਨਾਮ ਰੂਪੀ ਰਤਨ ਹੈ, ਅੰਦਰ ਹੀ (ਰਤਨੁ) ਅਮੋਲਕ ਬ੍ਰਹਮ ਹੈ, ਪਰ ਗੁਰਾਂ ਦਾ ਮਿਲਾਇਆ ਹੋਇਆ ਮਿਲਦਾ ਹੈ।

**ਤ੍ਰਿਬਿਧਿ ਮਨਸਾ; ਤ੍ਰਿਬਿਧਿ ਮਾਇਆ ॥**

ਜੀਵ ਨੂੰ ਤਿੰਨ ਪ੍ਰਕਾਰ ਦੀ ਹੀ (ਮਨਸਾ) ਇੱਛਾ (ਸੁਤ, ਬਿਤ, ਲੋਕ, ਈਖਣਾ ਤੀਨੀ) ਅਤੇ ਤਿੰਨ ਗੁਣ ਰੂਪ ਮਾਇਆ ਚਿੰਬੜੀ ਹੋਈ ਹੈ। ਕਿਸੇ ਨੂੰ ਤਮੋਂ ਗੁਣ ਹੋ ਕੇ, ਕਿਸੇ ਨੂੰ ਰਜੋ ਗੁਣ ਰੂਪ ਹੋ ਕੇ, ਕਿਸੇ ਨੂੰ ਸਤੋ ਗੁਣ ਹੋ ਕਰਕੇ ਚਿੰਬੜੀ ਹੋਈ ਹੈ।

**ਪੜਿ ਪੜਿ ਪੰਡਿਤ ਮੋਨੀ ਥਕੇ; ਚਉਥੇ ਪਦ ਕੀ ਸਾਰ ਨ ਪਾਵਣਿਆ ॥੫॥**

ਪੰਡਿਤ ਵਿਦਵਾਨ ਲੋਕ ਵੇਦਾਂ ਸ਼ਾਸਤਰਾਂ ਨੂੰ ਪੜ੍ਹ ਪੜ੍ਹ ਕੇ ਅਤੇ ਮੋਨੀ ਮੋਨ ਧਾਰ ਕਰ ਕੇ ਥਕ ਗਏ ਹਨ, ਉਹਨਾਂ ਨੇ ਚੌਥੇ ਤੁਰੀਆਂ ਪਦ ਦੀ ਖ਼ਬਰ ਹੀ ਨਹੀਂ ਪਾਈ ਹੈ।

**ਆਪੇ ਰੰਗੇ; ਰੰਗੁ ਚੜਾਏ ॥**

ਜਿਨ੍ਹਾਂ ਨੇ ਮਨ ਨੂੰ ਪ੍ਰੇਮ ਰੰਗ ਵਿਚ ਰੰਗਿਆ ਹੈ, ਉਹਨਾਂ ਦੇ ਅੰਦਰ ਗੁਰੂ ਜੀ ਪਰਮੇਸ਼ਰ ਦੇ ਗਿਆਨ ਦਾ ਰੰਗ ਚੜ੍ਹਾ ਦਿੰਦੇ ਹਨ।

**ਸੇ ਜਨ ਰਾਤੇ; ਗੁਰ ਸਬਦਿ ਰੰਗਾਏ ॥**

ਉਹ ਪੁਰਸ਼ ਨਾਮ ਵਿਚ ਰੱਤੇ ਹਨ, ਜੋ ਗੁਰਾਂ ਨੇ ਸ਼ਬਦ ਦੁਆਰਾ ਪ੍ਰੇਮ ਵਿਚ ਰੰਗੇ ਹਨ।

**ਹਰਿ ਰੰਗੁ ਚੜਿਆ ਅਤਿ ਅਪਾਰਾ; ਹਰਿ ਰਸਿ ਰਸਿ ਗੁਣ ਗਾਵਣਿਆ ॥੬॥**

ਉਹਨਾਂ ਦੇ ਅੰਦਰ ਹਰੀ ਦਾ ਅਤਿਅੰਤ ਪਾਰਾਵਾਰ ਤੋਂ ਰਹਿਤ (ਰੰਗੁ) ਅਨੰਦ ਚੜ੍ਹਿਆ ਹੈ। ਹਰੀ ਦੇ ਪ੍ਰੇਮ ਰਸ ਵਿਚ ਉਹਨਾਂ ਦਾ ਚਿੱਤ ਵੀ ਰਸਿਆ ਹੈ ਅਤੇ ਰਸਨਾ ਵੀ ਗੁਣਾਂ ਨੂੰ ਗਾਉਂਦੀ ਹੈ।

**ਗੁਰਮੁਖਿ ਰਿਧਿ ਸਿਧਿ; ਸਚੁ ਸੰਜਮੁ ਸੋਈ ॥**

ਗੁਰਮੁਖਾਂ ਨੂੰ ਤਾਂ ਰਿੱਧੀਆਂ ਸਿੱਧੀਆਂ, (ਸੰਜਮੁ) ਇੰਦਰੇ ਦਮਨ ਕਰਨੇ, ਇਹਨਾਂ ਦੀ ਥਾਂ ਸੱਚਾ ਨਾਮ ਹੀ ਹੈ। **ਵਾ:** ਗੁਰਮੁਖਾਂ ਨੇ ਤਾਂ ਰਿੱਧੀਆਂ ਸਿੱਧੀਆਂ ਦੇ ਥਾਂ ਸੱਚ ਦਾ ਸੰਜਮ ਹੀ ਗ੍ਰਹਿਣ ਕੀਤਾ ਹੈ। **ਵਾ:** ਰਿੱਧੀਆਂ ਸਿੱਧੀਆਂ, ਸੱਚ ਬੋਲਣਾ, ਇੰਦਰੇ ਦਮਨ ਕਰਨੇ, ਇਹਨਾਂ ਨੂੰ ਗ੍ਰਹਿਣ ਕਰਨ ਦੀ ਥਾਂ ਗੁਰਮੁਖਾਂ ਨੇ ਪਰਮੇਸ਼ਰ ਨੂੰ ਹੀ ਜਾਣਿਆ ਹੈ।

**ਗੁਰਮੁਖਿ ਗਿਆਨੁ; ਨਾਮਿ ਮੁਕਤਿ ਹੋਈ ॥**

ਗੁਰਮੁੱਖਾਂ ਦਾ ਤਾਂ ਨਾਮ ਜਪਣਾ ਹੀ ਗਿਆਨ ਹੈ, ਕਿਉਂਕਿ ਨਾਮ ਕਰਕੇ ਹੀ ਤਿੰਨੇ ਕਾਲ ਮੁਕਤੀ ਹੁੰਦੀ ਹੈ। **ਵਾ:** ਗੁਰਮੁੱਖਾਂ ਦਾ ਤਾਂ ਇਹੀ ਗਿਆਨ ਹੈ ਕਿ ਨਾਮ ਕਰਕੇ ਹੀ ਮੁਕਤੀ ਹੁੰਦੀ ਹੈ।

**ਗੁਰਮੁਖਿ ਕਾਰ ਸਚੁ ਕਮਾਵਹਿ; ਸਚੇ ਸਚਿ ਸਮਾਵਣਿਆ ॥੭॥**

ਗੁਰਮੁੱਖ ਸੱਚੇ ਨਾਮ ਨੂੰ ਜਪਣ ਦੀ ਕਾਰ ਕਮਾਉਂਦੇ ਹਨ। **ਵਾ:** ਗੁਰਮੁੱਖ ਤਾਂ ਸੱਚੀ ਭਗਤੀ ਦੀ ਕਾਰ ਨੂੰ ਕਮਾਉਂਦੇ ਹਨ, ਸੱਚੇ ਨਾਮ ਨੂੰ ਜਪ ਕਰਕੇ ਸਚ ਸਰੂਪ ਵਿਚ ਸਮਾ ਜਾਂਦੇ ਹਨ।

**ਗੁਰਮੁਖਿ ਥਾਪੇ; ਥਾਪਿ ਉਥਾਪੇ ॥**

ਗੁਰਮੁੱਖਾਂ ਨੇ ਥਾਪੇ ਹੋਏ ਕਾਮ, ਕ੍ਰੋਧ ਆਦਿਕ (ਉਥਾਪੇ) ਪੁੱਟ ਕਰਕੇ, (ਥਾਪਿ) ਸਤ ਸੰਤੋਖ ਆਦਿ ਹਿਰਦੇ ਵਿਚ ਥਾਪ ਲਏ ਹਨ। **ਵਾ:** ਗੁਰਮੁੱਖਾਂ ਵਿਚ ਇਤਨੀ ਸ਼ਕਤੀ ਹੁੰਦੀ ਹੈ ਕਿ ਥਾਪੇ ਹੋਏ ਸੰਸਾਰ ਨੂੰ (ਉਥਾਪੇ) ਪੁੱਟ ਕੇ ਪਰਲੋ ਕਰਕੇ, ਫਿਰ ਰਚ ਸਕਦੇ ਹਨ, ਥਾਪ ਸਕਦੇ ਹਨ। ਧੰਨ ਭਾਈ ਮਤੀ ਦਾਸ ਜੀ ਵਰਗੇ ਮਹਾਂਪੁਰਖ, **ਵਾ:** ਗੁਰਮੁੱਖ ਥਾਪੇ ਹੋਏ ਅਗਿਆਨ ਨੂੰ ਹਿਰਦੇ ਵਿੱਚੋਂ (ਉਥਾਪੇ) ਪੁੱਟ ਕਰਕੇ (ਥਾਪਿ) ਗਿਆਨ ਨੂੰ ਇਸਥਿਤ ਕਰ ਲੈਂਦੇ ਹਨ।

**ਗੁਰਮੁਖਿ ਜਾਤਿ ਪਤਿ; ਸਭੁ ਆਪੇ ॥**

ਗੁਰਮੁੱਖਾਂ ਦੀ ਜਾਤ ਤੇ ਪਾਤ ਸਭ ਆਪ ਪਰਮੇਸ਼ਰ ਹੀ ਹੈ, ਉਸ ਪ੍ਰਮੇਸ਼ਰ ਨੂੰ ਹੀ ਸਭ ਕੁਝ ਸਮਝਦੇ ਹਨ। **ਵਾ:** ਗੁਰਮੁੱਖ ਪਰਮੇਸ਼ਰ ਦੀ ਪ੍ਰਾਪਤੀ ਵਾਲੀ (ਜਾਤਿ) ਬੁੱਧੀ ਵਾਲੇ ਹਨ ਤੇ ਪਤੀ ਦੀ ਪ੍ਰਾਪਤੀ ਰੂਪੀ ਪਤਿਸ਼ਟਾ ਵਾਲੇ ਸਭ ਆਪੇ ਹੀ ਹਨ।

**ਨਾਨਕ ਗੁਰਮੁਖਿ ਨਾਮੁ ਧਿਆਏ; ਨਾਮੇ ਨਾਮਿ ਸਮਾਵਣਿਆ ॥੮॥੧੨॥੧੩॥**

ਗੁਰੂ ਜੀ ਕਹਿੰਦੇ ਹਨ ਕਿ ਗੁਰਮੁਖ ਤਾਂ ਅੱਠੇ ਪਹਿਰ ਨਾਮ ਨੂੰ ਧਿਆਉਂਦੇ ਹਨ। (ਨਾਮੇ ਨਾਮਿ) ਅਤੇ ਨਾਮ ਨੂੰ ਜਪ ਕਰਕੇ ਨਾਮੀ ਪਰਮੇਸ਼ਰ ਵਿਚ ਹੀ ਸਮਾ ਜਾਂਦੇ ਹਨ, ਅਭੇਦ ਹੋ ਜਾਂਦੇ ਹਨ।

## ਮਾਝ ਮਹਲਾ ੩ ॥

ਉਤਪਤਿ ਪਰਲਉ ਸਬਦੇ ਹੋਵੈ ॥ ਸਬਦੇ ਹੀ ਫਿਰਿ ਓਪਤਿ ਹੋਵੈ ॥ ਗੁਰਮੁਖਿ ਵਰਤੈ ਸਭੁ ਆਪੇ ਸਚਾ ਗੁਰਮੁਖਿ ਉਪਾਇ ਸਮਾਵਣਿਆ ॥੧॥ ਹਉ ਵਾਰੀ ਜੀਉ ਵਾਰੀ ਗੁਰੁ ਪੂਰਾ ਮੰਨਿ ਵਸਾਵਣਿਆ ॥ ਗੁਰ ਤੇ ਸਾਤਿ ਭਗਤਿ ਕਰੇ ਦਿਨੁ ਰਾਤੀ ਗੁਣ ਕਹਿ ਗੁਣੀ ਸਮਾਵਣਿਆ ॥੧॥ ਰਹਾਉ ॥ ਗੁਰਮੁਖਿ ਧਰਤੀ ਗੁਰਮੁਖਿ ਪਾਣੀ ॥ ਗੁਰਮੁਖਿ ਪਵਣੁ ਬੈਸੰਤਰੁ ਖੇਲੈ ਵਿਡਾਣੀ ॥ ਸੋ ਨਿਗੁਰਾ ਜੋ ਮਰਿ ਮਰਿ ਜੰਮੈ ਨਿਗੁਰੇ ਆਵਣ ਜਾਵਣਿਆ ॥੨॥ ਤਿਨਿ ਕਰਤੈ ਇਕੁ ਖੇਲੁ ਰਚਾਇਆ ॥ ਕਾਇਆ ਸਰੀਰੈ ਵਿਚਿ ਸਭੁ ਕਿਛੁ ਪਾਇਆ ॥ ਸਬਦਿ ਭੇਦਿ ਕੋਈ ਮਹਲੁ ਪਾਏ ਮਹਲੇ ਮਹਲਿ ਬੁਲਾਵਣਿਆ ॥੩॥ ਸਚਾ ਸਾਹੁ ਸਚੇ ਵਣਜਾਰੇ ॥ ਸਚੁ ਵਣੰਜਹਿ ਗੁਰ ਹੇਤਿ ਅਪਾਰੇ ॥ ਸਚੁ ਵਿਹਾਝਹਿ ਸਚੁ ਕਮਾਵਹਿ ਸਚੋ ਸਚੁ ਕਮਾਵਣਿਆ ॥੪॥ ਬਿਨੁ ਰਾਸੀ ਕੋ ਵਥੁ ਕਿਉ ਪਾਏ ॥ ਮਨਮੁਖ ਭੂਲੇ ਲੋਕ ਸਬਾਏ ॥ ਬਿਨੁ ਰਾਸੀ ਸਭ ਖਾਲੀ ਚਲੇ ਖਾਲੀ ਜਾਇ ਦੁਖੁ ਪਾਵਣਿਆ ॥੫॥ ਇਕਿ ਸਚੁ ਵਣੰਜਹਿ ਗੁਰ ਸਬਦਿ ਪਿਆਰੇ ॥ ਆਪਿ ਤਰਹਿ ਸਗਲੇ ਕੁਲ ਤਾਰੇ ॥ ਆਏ ਸੇ ਪਰਵਾਣੁ ਹੋਏ ਮਿਲਿ ਪ੍ਰੀਤਮ ਸੁਖੁ ਪਾਵਣਿਆ ॥੬॥ ਅੰਤਰਿ ਵਸਤੁ ਮੂੜਾ ਬਾਹਰੁ ਭਾਲੇ ॥ ਮਨਮੁਖ ਅੰਧੇ ਫਿਰਹਿ ਬੇਤਾਲੇ ॥ ਜਿਥੈ ਵਥੁ ਹੋਵੈ ਤਿਥਹੁ ਕੋਇ ਨ ਪਾਵੈ ਮਨਮੁਖ ਭਰਮਿ ਭੁਲਾਵਣਿਆ ॥੭॥ ਆਪੇ ਦੇਵੈ ਸਬਦਿ ਬੁਲਾਏ ॥ ਮਹਲੀ ਮਹਲਿ ਸਹਜ ਸੁਖੁ ਪਾਏ ॥ ਨਾਨਕ ਨਾਮਿ ਮਿਲੈ ਵਡਿਆਈ ਆਪੇ ਸੁਣਿ ਸੁਣਿ ਧਿਆਵਣਿਆ ॥੮॥੧੩॥੧੪॥

(ਅੰਗ ੧੧੭)

### ਉਤਪਤਿ ਪਰਲਉ; ਸਬਦੇ ਹੋਵੈ ॥

(ੳ) ਓਅੰਕਾਰ ਸ਼ਬਦ ਕਰਕੇ ਹੀ ਸਾਰੀ ਸ੍ਰਿਸ਼ਟੀ ਉਤਪਤ ਹੁੰਦੀ ਹੈ।

ਪ੍ਰਮਾਣ : [**ਓਅੰਕਾਰਿ ਉਤਪਾਤੀ ॥ ਕੀਆ ਦਿਨਸੁ ਸਭ ਰਾਤੀ ॥**] (ਅੰਗ ੧੦੦੩)

ਪ੍ਰਮਾਣ : [**ਕੀਤਾ ਪਸਾਉ ਏਕੋ ਕਵਾਉ ॥ ਤਿਸ ਤੇ ਹੋਏ ਲਖ ਦਰੀਆਉ ॥**] (ਅੰਗ ੩)

ਫਿਰ ਸ਼ਬਦ ਕਰਕੇ ਹੀ ਪਰਲੋ ਹੁੰਦੀ ਹੈ।

ਪ੍ਰਮਾਣ : [**ਅਨੇਕ ਹੈਂ ਫਿਰ ਏਕ ਹੈਂ ॥**] (ਸ੍ਰੀ ਦਸਮ ਗ੍ਰੰਥ ਸਾਹਿਬ ਜੀ, ਜਾਪੁ ਸਾਹਿਬ)

### ਸਬਦੇ ਹੀ; ਫਿਰਿ ਓਪਤਿ ਹੋਵੈ ॥

(ੳ) ਓਅੰਕਾਰ ਸ਼ਬਦ ਕਰਕੇ ਹੀ ਫਿਰ ਦੁਬਾਰਾ ਸ੍ਰਿਸ਼ਟੀ ਦੀ ਉਤਪਤੀ ਹੋ ਜਾਂਦੀ ਹੈ।

ਪ੍ਰਮਾਣ : [**ਓਅੰਕਾਰਿ ਬ੍ਰਹਮਾ ਉਤਪਤਿ ॥ ਓਅੰਕਾਰੁ ਕੀਆ ਜਿਨਿ ਚਿਤਿ ॥ ਓਅੰਕਾਰਿ ਸੈਲ ਜੁਗ ਭਏ ॥ ਓਅੰਕਾਰਿ ਬੇਦ ਨਿਰਮਏ ॥**] (ਅੰਗ ੯੨੯-੯੩੦)

ਦੂਸਰਾ ਅਰਥ : (**ਉਤਪਤਿ ਪਰਲਉ ਸਬਦੇ ਹੋਵੈ**) ਜੋ ਕਾਮ ਕ੍ਰੋਧ ਆਦਿਕ ਹਿਰਦੇ ਵਿਚ ਉਤਪਤ ਹੋਏ ਹੋਏ ਹਨ। ਇਹਨਾਂ ਦੀ ਪਰਲੋ ਵੀ (ਸਬਦੇ) ਗੁਰਾਂ ਦੇ ਉਪਦੇਸ਼ ਕਰਕੇ ਹੁੰਦੀ ਹੈ। (**ਸਬਦੇ ਹੀ ਫਿਰਿ ਓਪਤਿ ਹੋਵੈ**) ਫਿਰ ਸ਼ਬਦ ਦੀ ਕਮਾਈ ਕਰਕੇ ਹੀ ਸਤ ਸੰਤੋਖ ਆਦਿ ਦੀ ਉਤਪਤੀ ਹੁੰਦੀ ਹੈ। **ਵਾ:** ਜੋ ਹਿਰਦੇ ਵਿਚ ਅਗਿਆਨ ਉਤਪਤ ਹੋਇਆ ਹੈ, ਇਸ ਦੀ ਪਰਲੋ ਵੀ ਗੁਰਾਂ ਦੇ (ਸਬਦੇ) ਉਪਦੇਸ਼ ਕਰਕੇ ਹੁੰਦੀ ਹੈ ਅਤੇ

ਫਿਰ ਸ਼ਬਦ ਦੀ ਕਮਾਈ ਕਰਕੇ ਹੀ ਗਿਆਨ ਉਤਪਤ ਹੁੰਦਾ ਹੈ।

**ਗੁਰਮੁਖਿ ਵਰਤੈ ਸਭੁ ਆਪੇ ਸਚਾ; ਗੁਰਮੁਖਿ ਉਪਾਇ ਸਮਾਵਣਿਆ ॥੧॥**

ਗੁਰਮੁਖ ਜਾਣਦੇ ਹਨ ਕਿ ਆਪ ਹੀ ਸੱਚਾ ਸਾਰੇ ਵਰਤ ਰਿਹਾ ਹੈ। ਗੁਰਮੁਖ ਸਮਝਦੇ ਹਨ ਕਿ ਪਰਮੇਸ਼ਰ ਨੇ ਹੀ ਜਗਤ ਨੂੰ ਪੈਦਾ ਕਰਕੇ ਲੈ ਕਰਨਾ ਹੈ, ਸਮਾਪਤ ਕਰਨਾ ਹੈ। **ਵਾ:** ਗੁਰਮੁਖਾਂ ਨੇ ਹਿਰਦੇ ਵਿਚ ਗਿਆਨ ਨੂੰ ਪੈਦਾ ਕਰਕੇ ਪਰਮੇਸ਼ਰ ਵਿਚ ਸਮਾਉਣਾ ਕੀਤਾ ਹੈ।

**ਹਉ ਵਾਰੀ ਜੀਉ ਵਾਰੀ; ਗੁਰੁ ਪੂਰਾ ਮੰਨਿ ਵਸਾਵਣਿਆ ॥**

ਅਸੀਂ ਵਾਰ ਵਾਰ ਬਲਿਹਾਰ ਜਾਣਾ ਕਰੀਏ ਜੀ, ਜਿਨ੍ਹਾਂ ਨੇ ਪੂਰਨ ਗੁਰਾਂ ਦੇ ਉਪਦੇਸ਼ ਨੂੰ ਮਨ ਵਿਚ ਮੰਨਣ ਕਰਕੇ ਵਸਾਇਆ ਧਾਰਨ ਕੀਤਾ ਹੈ।

**ਗੁਰ ਤੇ ਸਾਂਤਿ ਭਗਤਿ ਕਰੇ ਦਿਨੁ ਰਾਤੀ; ਗੁਣ ਕਹਿ ਗੁਣੀ ਸਮਾਵਣਿਆ ॥੧॥ ਰਹਾਉ ॥**

ਗੁਰਾਂ ਤੋਂ ਸ਼ਾਂਤੀ ਲੈ ਕਰਕੇ ਰਾਤ ਦਿਨ ਭਗਤੀ ਕਰੇ। **ਵਾ:** ਸ਼ਾਂਤੀ ਭਗਤੀ, ਗੁਰਾਂ ਤੋਂ ਹੀ ਪ੍ਰਾਪਤ ਹੁੰਦੀ ਹੈ। ਰਾਤ ਦਿਨ ਗੁਰਾਂ ਤੋਂ ਭਗਤੀ ਲੈ ਕੇ ਕਰੇ, ਫਿਰ ਸ਼ਾਂਤੀ ਪ੍ਰਾਪਤ ਹੁੰਦੀ ਹੈ। ਗੁਣੀਂ ਪੁਰਸ਼ ਗੁਣਾਂ ਨੂੰ ਉਚਾਰਨ ਕਰਕੇ ਪਰਮੇਸ਼ਰ ਵਿਚ ਅਭੇਦ ਹੁੰਦੇ ਹਨ।

**ਗੁਰਮੁਖਿ ਧਰਤੀ; ਗੁਰਮੁਖਿ ਪਾਣੀ ॥**

ਗੁਰਮੁਖ ਜਾਣਦੇ ਹਨ ਕਿ ਧਰਤੀ ਵੀ ਪਰਮੇਸ਼ਰ ਨੇ ਰਚੀ ਹੈ ਤੇ ਪਾਣੀ ਵੀ ਪਰਮੇਸ਼ਰ ਨੇ ਉਤਪਤ ਕੀਤਾ ਹੈ ਜਾਂ ਗੁਰਮੁਖ ਮੁਖੀ ਗੁਰਾਂ ਦੁਆਰਾ ਜਾਣਦੇ ਹਨ ਕਿ ਧਰਤੀ ਪਾਣੀ ਪਰਮੇਸ਼ਰ ਨੇ ਹੀ ਰਚੇ ਹਨ।

**ਗੁਰਮੁਖਿ, ਪਵਣੁ ਬੈਸੰਤਰੁ; ਖੇਲੈ ਵਿਡਾਣੀ ॥**

ਗੁਰਮੁਖ ਜਾਣਦੇ ਹਨ ਕਿ ਪੌਣ ਵੀ ਪ੍ਰਭੂ ਨੇ ਰਚੀ ਹੈ, ਤੇ ਅਗਨੀ ਵੀ ਪਰਮੇਸ਼ਰ ਨੇ ਹੀ ਪੈਦਾ ਕੀਤੀ ਹੈ। ਜੋ ਕਾਰਖਾਨਿਆਂ ਵਿਚ, ਲੰਗਰਾਂ ਵਿਚ, ਤੇ ਜਠਰਾ ਅਗਨੀ ਹੋ ਕਰਕੇ ਅਨੇਕਾਂ ਹੀ (ਵਿਡਾਣੀ) ਅਸਚਰਜ ਕੌਤਕ ਖੇਲਾਂ ਨੂੰ ਖੇਡਦੀ ਹੈ। ਇਹ ਸਾਰੇ ਪੰਜੇ ਤੱਤ ਪਰਮੇਸ਼ਰ ਨੇ ਹੀ ਪੈਦਾ ਕੀਤੇ ਹਨ। **ਵਾ:** ਜਿਨ੍ਹਾਂ ਗੁਰਮੁਖਾਂ ਨੇ (ਧਰਤੀ) ਬੁੱਧੀ ਵਿਚ ਮੁਖੀ ਗੁਰਾਂ ਦੁਆਰਾ (ਪਾਣੀ) ਪ੍ਰੇਮ ਪੈਦਾ ਕੀਤਾ ਹੈ, ਉਹ ਗੁਰਮੁਖ (ਪਵਣੁ) ਸੁਆਸ ਸੁਆਸ ਭਜਨ ਕਰਦੇ ਹਨ। ਫਿਰ ਉਹਨਾਂ ਨੂੰ ਜਠਰਾ ਅਗਨੀ ਦਾ ਅੰਦਰ ਪ੍ਰਕਾਸ਼ ਪ੍ਰਤੀਤ ਹੋਣ ਲੱਗ ਜਾਂਦਾ ਹੈ ਅੰਦਰ ਹੀ ਅਸਚਰਜ ਖੇਲਾਂ ਨੂੰ ਨਾੜੀਆਂ ਦੇ ਪ੍ਰਕਾਸ਼ ਨੂੰ ਦੇਖ ਲੈਂਦੇ ਹਨ। **ਵਾ:** ਜਿਨ੍ਹਾਂ ਗੁਰਮੁਖਾਂ ਦੀ ਬੁੱਧੀ ਰੂਪੀ ਧਰਤੀ, ਪਰਮੇਸ਼ਰ ਦੇ ਨਿਸਚੇ ਵਿਚ ਰਹਿੰਦੀ ਹੈ। ਉਹਨਾਂ ਗੁਰਮੁਖਾਂ ਦਾ ਮਨ (ਪਾਣੀ) ਸੀਤਲ ਹੈ ਤੇ ਉਹਨਾਂ ਦਾ ਪਉਣ ਜੈਸਾ ਨਿਰਲੇਪ ਚਿਤ ਹੈ, ਤੇ ਪ੍ਰਕਾਸ਼ ਵਾਲੇ ਹੋ ਕੇ ਪਰਮੇਸ਼ਰ ਦਾ ਅਸਚਰਜ ਖੇਲ ਦੇਖਦੇ ਹਨ। **ਵਾ** : ਜਿਹੜੇ ਗੁਰਮੁਖ ਧਰਤੀ ਵੱਤ ਖਿਮਾ ਧਾਰਦੇ ਹਨ ਤੇ ਪਾਣੀ ਵੱਤ ਸਤੋ ਗੁਣੀ ਹਨ। ਜੋ ਗੁਰਮੁਖ (ਪਵਣੁ) ਰਜੋ ਗੁਣ ਨੂੰ ਪਾ ਕਰਕੇ ਉੱਦਮ ਕਰਦੇ ਹਨ। ਉਹ ਪ੍ਰਕਾਸ਼ ਰੂਪ ਹੋ ਕਰਕੇ ਅਸਚਰਜ ਖੇਲਾਂ ਨੂੰ ਖੇਲਦੇ ਹਨ। **ਵਾ** : ਜਿਹੜੇ ਗੁਰਮੁਖ (ਧਰਤੀ) ਤੁਰੀਆ ਭੂਮਿਕਾ ਵਾਲੇ ਹਨ, ਜੋ ਗੁਰਮੁਖ ਪਾਣੀ ਵੱਤ ਸਭ ਨੂੰ ਨਿਰਮਲ ਕਰਨ ਵਾਲੇ ਹਨ। ਜੋ ਆਪ ਵੀ ਪਉਣ ਵੱਤ ਪਵਿੱਤਰ ਹਨ ਤੇ ਗਿਆਨ ਦੇ ਪ੍ਰਕਾਸ਼ ਵਾਲੇ ਹਨ, ਉਹ ਚੇਤਨ ਦੀਆਂ ਅਸਚਰਜ ਖੇਲਾਂ ਨੂੰ ਦੇਖਦੇ ਹਨ।

**ਸੋ ਨਿਗੁਰਾ ਜੋ ਮਰਿ ਮਰਿ ਜੰਮੈ; ਨਿਗੁਰੇ ਆਵਣ ਜਾਵਣਿਆ ॥੨॥**

ਜੋ ਗੁਰੂ ਤੋਂ ਬੇਮੁਖ ਹਨ ਉਹ ਨਿਗੁਰੇ ਹਨ। ਜੋ ਗੁਰੂ ਨਹੀਂ ਧਾਰਨ ਕਰਦੇ ਹਨ, ਉਹ ਨਿਗੁਰੇ ਮੌਤ ਦੇ ਮਾਰੇ ਹੋਏ ਜੰਮਦੇ ਰਹਿੰਦੇ ਹਨ। ਉਹ ਨਿਗੁਰੇ ਆਉਂਦੇ ਜਾਂਦੇ ਰਹਿੰਦੇ ਹਨ ਜੂਨਾਂ ਵਿਚ।

**ਤਿਨਿ ਕਰਤੈ; ਇਕੁ ਖੇਲੁ ਰਚਾਇਆ ॥**

ਤਿਸ ਕਰਤਾ ਪੁਰਖ ਨੇ ਸੰਸਾਰ ਦਾ ਇਕ ਖੇਲ ਹੀ ਰਚਾਇਆ ਹੈ।

**ਕਾਇਆ ਸਰੀਰੈ ਵਿਚਿ; ਸਭੁ ਕਿਛੁ ਪਾਇਆ ॥**

ਇਹ ਵੈਰਾਟ ਰੂਪ ਕਾਇਆਂ ਈਸ਼ਰ ਦੇ ਸਰੀਰ ਵਿਚ ਸਭ ਕੁਛ ਪਾਤਾਲ ਆਕਾਸ਼ ਪੈਦਾ ਕੀਤੇ ਹੋਏ ਹਨ, ਪਾਇ ਹੋਏ ਹਨ। **ਵਾ:** ਸਰੀਰ ਵਿਚ (ਕਾਇਆ) ਬੁੱਧੀ ਵਿਚ ਸੂਖਮ ਪ੍ਰਤੀਬਿੰਬ ਹੋ ਕੇ ਸਭ ਕੁਛ ਪਾਇਆ ਹੋਇਆ ਹੈ, ਸਭ ਵਸਤੂਆਂ ਬੁੱਧੀ ਵਿਚ ਕਲਪਤ ਹਨ। **ਵਾ:** ਈਸ਼ਰ ਦੇ ਵੈਰਾਟ ਰੂਪ ਸਰੀਰ ਵਿਚ ਸਭ (ਕਾਇਆ) ਦੈਂਤ ਦੇਵਤਿਆਂ ਦੀਆਂ ਦੇਹਾਂ ਪੈਦਾ ਕਰਕੇ ਰੱਖੀਆਂ ਹਨ। **ਵਾ:** ਸਰੀਰ ਅੰਦਰ (ਕਾਇਆ) ਬੁੱਧੀ ਵਿਚ ਹੀ ਆਸੁਰੀ ਸੰਪਤਾ, ਦੈਵੀ ਸੰਪਤਾ, ਰਚ ਕਰਕੇ ਰੱਖੀਆਂ ਹਨ।

**ਸਬਦਿ ਭੇਦਿ ਕੋਈ ਮਹਲੁ ਪਾਏ; ਮਹਲੇ ਮਹਲਿ ਬੁਲਾਵਣਿਆ ॥੩॥**

ਮਨ ਨੂੰ ਸ਼ਬਦ ਦੁਆਰਾ (ਭੇਦਿ) ਵਿੰਨ੍ਹ ਕਰਕੇ ਕੋਈ ਹੀ ਤੁਰੀਆ ਮਹਿਲ ਨੂੰ, ਸਰੂਪ ਰੂਪੀ ਮਹਿਲ ਨੂੰ ਪਾਉਂਦਾ ਹੈ। ਪਰਮੇਸ਼ਰ ਨੇ ਸੰਗਤ ਰੂਪੀ ਮਹਿਲ ਦੁਆਰਾ ਉਹਨਾਂ ਨੂੰ (ਮਹਲਿ) ਸਰੂਪ ਵਿਚ ਬੁਲਾਉਣਾ ਕੀਤਾ ਹੈ। **ਵਾ :** ਜੋ ਮਹਿਲਾਂ ਦਾ ਮਾਲਕ ਪਰਮੇਸ਼ਰ ਹੈ, ਉਸਨੇ (ਮਹਲਿ) ਸਰੂਪ ਵਿਚ ਅਧਿਕਾਰੀ ਨੂੰ ਬੁਲਾਉਣਾ ਕੀਤਾ ਹੈ।

**ਸਚਾ ਸਾਹੁ; ਸਚੇ ਵਣਜਾਰੇ ॥**

ਸੱਚੇ ਹੀ ਸਤਿਗੁਰੂ ਜੀ ਸ਼ਾਹੂਕਾਰ ਹਨ ਅਤੇ ਸੱਚੇ ਹੀ ਸਿੱਖ ਵਣਜਾਰੇ ਹਨ, ਜੋ ਨਾਮ ਨੂੰ ਵਣਜਦੇ ਹਨ।

**ਸਚੁ ਵਣੰਜਹਿ; ਗੁਰ ਹੇਤਿ ਅਪਾਰੇ ॥**

ਜਿਨ੍ਹਾਂ ਦਾ ਗੁਰਾਂ ਨਾਲ ਅਤਿਅੰਤ ਹਿਤ ਹੈ। ਉਹ ਸਿੱਖ ਸੱਚੇ ਨਾਮ ਦਾ ਹੀ ਤਨ, ਮਨ, ਧਨ ਦੇ ਕਰਕੇ ਵਾਪਾਰ ਕਰਦੇ ਹਨ।

**ਸਚੁ ਵਿਹਾਝਹਿ ਸਚੁ ਕਮਾਵਹਿ; ਸਚੋ ਸਚੁ ਕਮਾਵਣਿਆ ॥੪॥**

ਉਹ ਸੱਚੇ ਨਾਮ ਨੂੰ ਹੀ ਖ਼ਰੀਦਦੇ ਹਨ ਤੇ ਸੱਚੇ ਨਾਮ ਦੀ ਕਮਾਈ ਕਰਦੇ ਹਨ ਤੇ ਸੱਚੇ ਦਾ ਹੀ ਉਪਦੇਸ਼ ਦਿੰਦੇ ਹਨ, ਸੱਚੇ ਦਾ ਨਾਮ ਹੀ ਅੱਗੇ ਕੰਮ ਆਵੇਗਾ।

**ਬਿਨੁ ਰਾਸੀ; ਕੋ ਵਥੁ ਕਿਉ ਪਾਏ ॥**

ਬਿਨਾਂ ਸ਼ਰਧਾ ਰੂਪੀ (ਰਾਸੀ) ਪੂੰਜੀ ਤੋਂ ਕੋਈ ਕਿਵੇਂ ਨਾਮ ਰੂਪੀ ਵਸਤੂ ਨੂੰ ਪਾ ਸਕਦਾ ਹੈ।

**ਮਨਮੁਖ ਭੂਲੇ; ਲੋਕ ਸਬਾਏ ॥**

ਸਾਰੇ ਆਏ ਹੋਏ ਲੋਕ ਮਨਮੁਖਤਾ ਕਰਕੇ ਭੁੱਲੇ ਹੋਏ ਹਨ।

**ਬਿਨੁ ਰਾਸੀ ਸਭ ਖਾਲੀ ਚਲੇ; ਖਾਲੀ ਜਾਇ ਦੁਖੁ ਪਾਵਣਿਆ ॥੫॥**

ਬਿਨਾਂ ਸ਼ਰਧਾ ਰੂਪੀ ਪੂੰਜੀ ਤੋਂ ਸਭ ਖ਼ਾਲੀ ਚਲੇ ਜਾਂਦੇ ਹਨ। ਨਾਮ ਧੰਨ ਤੋਂ ਖ਼ਾਲੀ ਹੋਣ ਕਰਕੇ, ਪ੍ਰਲੋਕ ਵਿਚ ਜਾ ਕੇ ਜਨਮ ਮਰਣ ਦੇ ਦੁੱਖ ਪਾਉਂਦੇ ਹਨ।

**ਇਕਿ ਸਚੁ ਵਣੰਜਹਿ; ਗੁਰ ਸਬਦਿ ਪਿਆਰੇ ॥**

ਇੱਕ ਗੁਰਾਂ ਦੇ ਸ਼ਬਦ ਨਾਲ ਪਿਆਰ ਕਰਨ ਵਾਲੇ ਗੁਰਮੁਖ ਸੱਚੇ ਨਾਮ ਨੂੰ ਖ਼ਰੀਦਦੇ ਹਨ।

**ਆਪਿ ਤਰਹਿ; ਸਗਲੇ ਕੁਲ ਤਾਰੇ ॥**

ਉਹ ਆਪ ਵੀ ਸੰਸਾਰ ਸਮੁੰਦਰ ਤੋਂ ਤਰ ਜਾਂਦੇ ਹਨ, ਅਤੇ ਉਹਨਾਂ ਨੇ ਸਭ ਕੁਲਾਂ ਵੀ ਤਾਰ ਦਿੱਤੀਆਂ ਹਨ। ਦੈਵੀ ਸੰਪਦਾ ਰੂਪੀ ਕੁਲ ਨੂੰ ਵੀ ਤਾਰ ਦਿੱਤਾ ਹੈ।

**ਆਏ ਸੇ ਪਰਵਾਣੁ ਹੋਏ; ਮਿਲਿ ਪ੍ਰੀਤਮ ਸੁਖੁ ਪਾਵਣਿਆ ॥੬॥**

ਉਹੀ ਸੰਸਾਰ ਵਿਚ ਆਏ ਹੋਏ ਪ੍ਰਵਾਣਨੀਕ ਹੋਏ ਹਨ, ਜਿਨ੍ਹਾਂ ਨੇ (ਪ੍ਰੀਤਮ) ਪਿਆਰੇ ਗੁਰਾਂ ਨਾਲ ਮਿਲ ਕਰਕੇ ਆਤਮਾਨੰਦ ਦੇ ਸੁਖ ਨੂੰ ਪਾਉਣਾ ਕੀਤਾ ਹੈ।

**ਅੰਤਰਿ ਵਸਤੁ; ਮੂੜਾ ਬਾਹਰੁ ਭਾਲੇ ॥**

ਅੰਦਰ ਹੀ ਆਤਮਾਨੰਦ ਰੂਪੀ ਵਸਤੂ ਹੈ, ਪਰ ਇਹ ਮੂਰਖ ਬਾਹਰ (ਭਾਲੇ) ਟੋਲਦਾ ਫਿਰਦਾ ਹੈ।

**ਮਨਮੁਖ ਅੰਧੇ; ਫਿਰਹਿ ਬੇਤਾਲੇ ॥**

ਮਨਮੁਖ ਗਿਆਨੀ (ਬੇਤਾਲੇ) ਭੂਤਨਿਆਂ ਦੀ ਤਰ੍ਹਾਂ (ਬੇ-ਤਾਲੇ) ਸਰੂਪ ਤੋਂ ਰਹਿਤ ਹੋ ਕੇ ਜੂਨਾਂ ਵਿਚ ਤੁਰੇ ਫਿਰਦੇ ਹਨ।

**ਜਿਥੈ ਵਥੁ ਹੋਵੈ ਤਿਥਹੁ ਕੋਇ ਨ ਪਾਵੈ; ਮਨਮੁਖ ਭਰਮਿ ਭੁਲਾਵਣਿਆ ॥੭॥**

ਜਿਥੇ ਸਾਧ ਸੰਗਤ ਵਿਚ ਆਤਮਾਨੰਦ ਰੂਪੀ ਵਸਤੂ ਹੈ, ਉਥੋਂ ਕੋਈ ਵੀ ਪ੍ਰਾਪਤ ਨਹੀਂ ਕਰਦਾ ਹੈ, ਮਨਮੁੱਖ ਭਰਮ ਕਰਕੇ ਭੁੱਲਣ ਵਿੱਚ ਆ ਰਹੇ ਹਨ।

**ਆਪੇ ਦੇਵੈ; ਸਬਦਿ ਬੁਲਾਏ ॥**

ਆਪ ਹੀ ਗੁਰੂ ਜੀ ਸ਼ਬਦ ਦੁਆਰਾ ਬਖ਼ਸ਼ਦੇ ਹਨ ਸੰਗਤ ਵਿਚ ਬੁਲਾ ਕਰਕੇ।

**ਮਹਲੀ ਮਹਲਿ; ਸਹਜ ਸੁਖੁ ਪਾਏ ॥**

ਫੇਰ (ਮਹਲੀ) ਜਗਿਆਸੂ ਤੁਰੀਆ ਪਦ ਰੂਪੀ ਮਹਿਲ ਦੇ ਸਹਿਜ ਸੁੱਖ ਨੂੰ ਪਾਉਂਦੇ ਹਨ। **ਵਾ:** ਫੇਰ (ਮਹਲੀ) ਜਗਿਆਸੂ (ਮਹਲਿ) ਸਰੂਪ ਦੇ ਸੁੱਖ ਨੂੰ ਸਹਿਜੇ ਹੀ ਪ੍ਰਾਪਤ ਕਰ ਲੈਂਦੇ ਹਨ।

**ਨਾਨਕ ਨਾਮਿ ਮਿਲੈ ਵਡਿਆਈ; ਆਪੇ ਸੁਣਿ ਸੁਣਿ ਧਿਆਵਣਿਆ ॥੮॥੧੩॥੧੪॥**

ਗੁਰੂ ਜੀ ਕਹਿੰਦੇ ਹਨ ਕਿ ਉਹਨਾਂ ਨੂੰ ਨਾਮ ਕਰਕੇ ਵਡਿਆਈ ਮਿਲਦੀ ਹੈ, ਜਿਹੜੇ ਸ਼ਰਧਾ ਵਿਸ਼ਵਾਸ਼ ਰੂਪੀ ਕੰਨਾਂ ਨਾਲ ਸੁਣ ਕਰਕੇ ਧਿਆਉਣਾਂ ਕਰਦੇ ਹਨ। **ਵਾ:** ਜੋ ਕੰਨਾਂ ਨਾਲ ਸ੍ਰਵਣ ਕਰਕੇ ਮੰਨਣ ਨਿਧਿਆਸਣ ਕਰਦੇ ਹੋਏ ਧਿਆਉਂਦੇ ਹਨ।

## ਮਾਝ ਮਹਲਾ ੩ ॥

ਸਤਿਗੁਰ ਸਾਚੀ ਸਿਖ ਸੁਣਾਈ ॥ ਹਰਿ ਚੇਤਹੁ ਅੰਤਿ ਹੋਇ ਸਖਾਈ ॥ ਹਰਿ ਅਗਮੁ ਅਗੋਚਰੁ ਅਨਾਥੁ ਅਜੋਨੀ ਸਤਿਗੁਰ ਕੈ ਭਾਇ ਪਾਵਣਿਆ ॥੧॥ ਹਉ ਵਾਰੀ ਜੀਉ ਵਾਰੀ ਆਪੁ ਨਿਵਾਰਣਿਆ ॥ ਆਪੁ ਗਵਾਏ ਤਾ ਹਰਿ ਪਾਏ ਹਰਿ ਸਿਉ ਸਹਜਿ ਸਮਾਵਣਿਆ ॥੧॥ ਰਹਾਉ ॥ ਪੂਰਬਿ ਲਿਖਿਆ ਸੁ ਕਰਮੁ ਕਮਾਇਆ ॥ ਸਤਿਗੁਰੁ ਸੇਵਿ ਸਦਾ ਸੁਖੁ ਪਾਇਆ ॥ ਬਿਨੁ ਭਾਗਾ ਗੁਰੁ ਪਾਈਐ ਨਾਹੀ ਸਬਦੈ ਮੇਲਿ ਮਿਲਾਵਣਿਆ ॥੨॥ ਗੁਰਮੁਖਿ ਅਲਿਪਤੁ ਰਹੈ ਸੰਸਾਰੇ ॥ ਗੁਰ ਕੈ ਤਕੀਐ ਨਾਮਿ ਅਧਾਰੇ ॥ ਗੁਰਮੁਖਿ ਜੋਰੁ ਕਰੇ ਕਿਆ ਤਿਸ ਨੋ ਆਪੇ ਖਪਿ ਦੁਖੁ ਪਾਵਣਿਆ ॥੩॥ ਮਨਮੁਖਿ ਅੰਧੇ ਸੁਧਿ ਨ ਕਾਈ ॥ ਆਤਮ ਘਾਤੀ ਹੈ ਜਗਤ ਕਸਾਈ ॥ ਨਿੰਦਾ ਕਰਿ ਕਰਿ ਬਹੁ ਭਾਰੁ ਉਠਾਵੈ ਬਿਨੁ ਮਜੂਰੀ ਭਾਰੁ ਪਹੁਚਾਵਣਿਆ ॥੪॥ ਇਹੁ ਜਗੁ ਵਾੜੀ ਮੇਰਾ ਪ੍ਰਭੁ ਮਾਲੀ ॥ ਸਦਾ ਸਮਾਲੇ ਕੋ ਨਾਹੀ ਖਾਲੀ ॥ ਜੇਹੀ ਵਾਸਨਾ ਪਾਏ ਤੇਹੀ ਵਰਤੈ ਵਾਸੂ ਵਾਸੁ ਜਣਾਵਣਿਆ ॥੫॥ ਮਨਮੁਖੁ ਰੋਗੀ ਹੈ ਸੰਸਾਰਾ ॥ ਸੁਖਦਾਤਾ ਵਿਸਰਿਆ ਅਗਮ ਅਪਾਰਾ ॥ ਦੁਖੀਏ ਨਿਤਿ ਫਿਰਹਿ ਬਿਲਲਾਦੇ ਬਿਨੁ ਗੁਰ ਸਾਂਤਿ ਨ ਪਾਵਣਿਆ ॥੬॥ ਜਿਨਿ ਕੀਤੇ ਸੋਈ ਬਿਧਿ ਜਾਣੈ ॥ ਆਪਿ ਕਰੇ ਤਾ ਹੁਕਮਿ ਪਛਾਣੈ ॥ ਜੇਹਾ ਅੰਦਰਿ ਪਾਏ ਤੇਹਾ ਵਰਤੈ ਆਪੇ ਬਾਹਰਿ ਪਾਵਣਿਆ ॥੭॥ ਤਿਸੁ ਬਾਝਹੁ ਸਚੇ ਮੈ ਹੋਰੁ ਨ ਕੋਈ ॥ ਜਿਸੁ ਲਾਇ ਲਏ ਸੋ ਨਿਰਮਲੁ ਹੋਈ ॥ ਨਾਨਕ ਨਾਮੁ ਵਸੈ ਘਟ ਅੰਤਰਿ ਜਿਸੁ ਦੇਵੈ ਸੋ ਪਾਵਣਿਆ ॥੮॥੧੪॥੧੫॥

*(ਅੰਗ ੧੧੭-੧੮)*

**ਸਤਿਗੁਰ ਸਾਚੀ; ਸਿਖ ਸੁਣਾਈ ॥**

ਇਹ ਸਤਿਗੁਰਾਂ ਨੇ ਸਾਨੂੰ ਸੱਚੀ ਸਿੱਖਿਆ ਸਣਾਉਣਾ ਕੀਤੀ ਹੈ।

**ਹਰਿ ਚੇਤਹੁ; ਅੰਤਿ ਹੋਇ ਸਖਾਈ ॥**

ਹੇ ਭਾਈ! ਹਰੀ ਪਰਮੇਸ਼ਰ ਦਾ ਚਿੰਤਨ ਕਰਿਆ ਕਰੋ, ਜੋ ਕਿ ਅੰਤ ਦੇ ਸਮੇਂ ਸਹਾਇਕ ਹੋਇਗਾ।

**ਹਰਿ ਅਗਮੁ ਅਗੋਚਰੁ ਅਨਾਥੁ ਅਜੋਨੀ; ਸਤਿਗੁਰ ਕੈ ਭਾਇ ਪਾਵਣਿਆ ॥੧॥**

ਹਰੀ ਬੇਦਾਂ ਕਰਕੇ ਅਗਮ ਹੈ, ਇੰਦ੍ਰੀਆਂ ਕਰਕੇ ਅਗੋਚਰ ਹੈ, (ਅਨਾਥੁ) ਮਾਲਕ ਤੋਂ ਰਹਿਤ ਹੈ, ਅਜਨਮਾਂ ਹੈ, ਜੇ ਸਤਿਗੁਰੂ ਨੂੰ ਭਾ ਜਾਈਏ ਤਾਂ ਪਾਈਦਾ ਹੈ। **ਵਾ** : ਸਤਿਗੁਰੂ ਦੇ (ਭਾਇ) ਅਨੁਸਾਰ ਹੋ ਕਰਕੇ ਅਨੰਦ ਪਾਈਦਾ ਹੈ।

**ਹਉ ਵਾਰੀ ਜੀਉ ਵਾਰੀ; ਆਪੁ ਨਿਵਾਰਣਿਆ ॥**

ਅਸੀਂ ਵਾਰਨੇ ਜਾਂਦੇ ਹਾਂ, ਜ਼ਿੰਦਗੀ ਕਰਕੇ ਵੀ ਵਾਰਨੇ ਜਾਂਦੇ ਹਾਂ, ਜਿਨ੍ਹਾਂ ਨੇ ਆਪਾ ਭਾਵ ਨੂੰ ਨਵਿਰਤ ਕੀਤਾ ਹੈ।

**ਆਪੁ ਗਵਾਏ ਤਾ ਹਰਿ ਪਾਏ; ਹਰਿ ਸਿਉ ਸਹਜਿ ਸਮਾਵਣਿਆ ॥੧॥ ਰਹਾਉ ॥**

ਜੇ ਕਰਕੇ ਇਹ ਆਪਾ ਭਾਵ ਹੰਕਾਰ ਨੂੰ ਮੇਟਣਾ ਕਰੇ ਤਾਂ ਹਰੀ ਨੂੰ ਪਾ ਸਕਦਾ ਹੈ। ਉਹਨਾਂ ਦਾ ਮਨ ਫੇਰ ਸੁਤੇ ਹੀ ਹਰੀ ਨਾਲ ਸਮਾਇਆ ਰਹਿੰਦਾ ਹੈ, ਮਿਲਿਆ ਰਹਿੰਦਾ ਹੈ।

**ਪੂਰਬਿ ਲਿਖਿਆ; ਸੁ ਕਰਮੁ ਕਮਾਇਆ ॥**

ਜੀਵਾਂ ਨੇ ਜੋ ਪੂਰਬਲਾ ਲੇਖ ਲਿਖਿਆ ਹੋਇਆ ਹੈ, ਉਸ ਅਨੁਸਾਰ ਹੀ ਏਥੇ ਕਰਮਾਂ ਨੂੰ ਕਮਾਇਆ ਹੈ।

**ਸਤਿਗੁਰੁ ਸੇਵਿ; ਸਦਾ ਸੁਖੁ ਪਾਇਆ ॥**

ਜਿਨ੍ਹਾਂ ਨੇ ਸਤਿਗੁਰਾਂ ਦੀ ਸੇਵਾ ਕੀਤੀ ਹੈ, ਉਹਨਾਂ ਨੇ ਸਦਾ ਸੁਖ ਸਰੂਪ ਨੂੰ ਪਾਇਆ ਹੈ।

**ਬਿਨੁ ਭਾਗਾ ਗੁਰੁ ਪਾਈਐ ਨਾਹੀ; ਸਬਦੈ ਮੇਲਿ ਮਿਲਾਵਣਿਆ ॥੨॥**

ਬਿਨਾਂ ਸ੍ਰੇਸ਼ਟ ਕਰਮਾਂ ਤੋਂ ਗੁਰੂ ਜੀ ਨਹੀਂ ਪਾਏ ਜਾਂਦੇ ਹਨ, ਜਿਨ੍ਹਾਂ ਨੂੰ ਗੁਰੂ ਜੀ ਸ਼ਬਦ ਦੇ ਮੇਲ ਵਿਚ ਮਿਲਾਉਂਦੇ ਹਨ, ਉਹਨਾਂ ਨੂੰ ਪਰਮੇਸ਼ਰ ਨੇ ਮਿਲਾਉਣਾ ਕੀਤਾ ਹੈ।

**ਗੁਰਮੁਖਿ ਅਲਿਪਤੁ ਰਹੈ; ਸੰਸਾਰੇ ॥**

ਗੁਰਮੁਖ ਸਦਾ ਹੀ ਸੰਸਾਰ ਵਿਚ ਪਦਾਰਥਾਂ ਤੋਂ ਨਿਰਲੇਪ ਰਹਿੰਦੇ ਹਨ।

**ਗੁਰ ਕੈ ਤਕੀਐ; ਨਾਮਿ ਅਧਾਰੇ ॥**

*(ਤਕੀਐ ਪੋਲਾ ਬੋਲੋ)*

ਉਹ ਸਰੀਰ ਕਰਕੇ ਵੀ ਗੁਰਾਂ ਦੇ (ਤਕੀਐ) ਆਸਰੇ ਹਨ ਤੇ ਮਨ ਕਰਕੇ ਵੀ ਨਾਮ ਦੇ ਆਸਰੇ ਹਨ। **ਵਾ :** ਉਹਨਾਂ ਨੇ ਗੁਰਾਂ ਦੇ ਨਾਮ ਦੇ ਆਸਰੇ ਨੂੰ ਤੱਕਿਆ ਹੈ।

**ਗੁਰਮੁਖਿ ਜੋਰੁ ਕਰੇ ਕਿਆ ਤਿਸ ਨੋ; ਆਪੇ ਖਪਿ ਦੁਖੁ ਪਾਵਣਿਆ ॥੩॥**

ਜੋ ਗੁਰਮੁਖ ਹਨ, ਉਹਨਾਂ ਪਰ ਕੋਈ ਕੀ ਜ਼ੋਰ ਪਾ ਸਕਦਾ ਹੈ, ਆਪ ਹੀ ਮਨਮੁਖ ਖਪ ਕਰਕੇ ਦੁੱਖ ਪਾਉਂਦੇ ਹਨ, ਈਰਖਾ ਕਰਕੇ। **ਵਾ :** ਤਿਸ ਗੁਰਮੁਖ ਨੂੰ ਕਾਮ ਕਰੋਧ ਕੀ ਜ਼ੋਰ ਕਰ ਸਕਦੇ ਹਨ, ਸਗੋਂ ਦੁੱਖ ਪਾ ਕੇ ਆਪ ਹੀ ਨਾਸ ਹੋ ਜਾਂਦੇ ਹਨ।

**ਮਨਮੁਖਿ ਅੰਧੇ; ਸੁਧਿ ਨ ਕਾਈ ॥**

ਮਨਮੁਖ ਵੈਰਾਗ ਬਿਬੇਕ ਨੇਤਰਾਂ ਤੋਂ ਅੰਧੇ ਹਨ; ਪ੍ਰਮਾਰਥ ਦੇ ਰਸਤੇ ਦੀ ਕੋਈ ਵੀ ਗਿਆਤ ਨਹੀਂ ਹੈ।

**ਆਤਮ ਘਾਤੀ; ਹੈ, ਜਗਤ ਕਸਾਈ ॥**

ਉਹ ਆਤਮਘਾਤੀ ਹਨ ਜੋ ਨਾਮ ਨਹੀਂ ਜਪਦੇ। ਸਾਰੇ ਜਗਤ ਨੂੰ ਨਾਸ ਕਰਨ ਦੇ ਬਰਾਬਰ (ਆਤਮ ਘਾਤੀ) ਪਾਪ ਹੈ। ਜੋ ਆਤਮ ਘਾਤ ਕਰਦੇ ਹਨ ਉਹ ਜਗਤ ਦੇ ਕਸਾਈ ਹਨ।

**ਨਿੰਦਾ ਕਰਿ ਕਰਿ ਬਹੁ ਭਾਰੁ ਉਠਾਵੈ; ਬਿਨੁ ਮਜੂਰੀ ਭਾਰੁ ਪਹੁਚਾਵਣਿਆ ॥੪॥**

ਨਿੰਦਕ ਲੋਕ ਨਿੰਦਿਆ ਕਰਕੇ ਬਹੁਤਾ ਭਾਰ ਪਾਪਾਂ ਦਾ ਚੁੱਕਦੇ ਹਨ, ਉਹ ਤਾਂ ਬਿਨਾਂ ਮਜ਼ਦੂਰੀ ਤੋਂ ਭਾਰ ਚੁੱਕ ਕੇ ਪਹੁੰਚਾਉਂਦੇ ਹਨ।

**ਇਹੁ ਜਗੁ ਵਾੜੀ; ਮੇਰਾ ਪ੍ਰਭੁ ਮਾਲੀ ॥**

ਇਹ ਸੰਸਾਰ ਬਗ਼ੀਚਾ ਹੈ, ਮੇਰਾ ਪ੍ਰਭੂ ਮਾਲੀ ਹੈ।

**ਸਦਾ ਸਮਾਲੇ; ਕੋ ਨਾਹੀ ਖਾਲੀ ॥**

ਸਦਾ ਸਾਰਿਆਂ ਦੀ ਸੰਭਾਲ ਕਰਦਾ ਹੈ, ਉਸ ਦੀ ਸੰਭਾਲ ਤੋਂ ਕੋਈ ਵੀ ਖ਼ਾਲੀ ਨਹੀਂ ਹੈ।

**ਜੇਹੀ ਵਾਸਨਾ ਪਾਏ ਤੇਹੀ ਵਰਤੈ; ਵਾਸੂ ਵਾਸੁ ਜਣਾਵਣਿਆ ॥੫॥**

ਕਰਣੀ ਅਨੁਸਾਰ ਜੀਵਾਂ ਵਿਚ ਜੈਸੀ ਵਾਸ਼ਨਾ ਪਾਈ ਹੈ। ਉਸ ਅਨੁਸਾਰ ਜੀਵ ਸੰਸਾਰ ਵਿਚ ਵਰਤਦੇ ਹਨ, ਕੰਮ ਕਰਦੇ ਹਨ। (ਵਾਸੂ) ਵਾਸ਼ਨਾ ਵਾਲੇ ਸਰੀਰ ਰੂਪੀ ਭਾਂਡੇ ਵਿਚ ਜੈਸੀ ਚੰਗੀ ਮੰਦੀ ਵਾਸ਼ਨਾ ਹੁੰਦੀ ਹੈ, ਤੈਸੀ ਹੀ ਉਹ ਜਣਾਉਂਦੇ ਹਨ। ਜਿਨ੍ਹਾਂ ਅੰਦਰ ਭਗਤੀ ਹੈ ਉਹ ਭਗਤੀ ਦੀ ਵਾਸ਼ਨਾ ਜਣਾਉਂਦੇ ਹਨ। ਜਿਨ੍ਹਾਂ ਅੰਦਰ ਮੰਦੀ ਵਿਸ਼ੇ ਵਾਸ਼ਨਾ ਹੈ, ਉਹ ਭੈੜੀ ਵਿਸ਼ਿਆਂ ਦੀ ਬਦਬੋ ਮੁੱਖੋਂ ਕੱਢਦੇ ਹਨ।

**ਮਨਮੁਖੁ; ਰੋਗੀ ਹੈ ਸੰਸਾਰਾ ॥**

ਸੰਸਾਰ ਵਿਚ ਮਨਮੁਖ ਪੁਰਸ਼ ਹਉਮੈ ਦੇ ਰੋਗੀ ਹਨ।

**ਸੁਖਦਾਤਾ ਵਿਸਰਿਆ; ਅਗਮ ਅਪਾਰਾ ॥**

ਉਹਨਾਂ ਨੂੰ ਸੁੱਖਾਂ ਦਾ ਦਾਤਾ ਜੋ ਅਗਮ ਅਪਾਰ ਹੈ, ਮਨ ਦੀ ਪਹੁੰਚ ਤੋਂ ਪਰੇ ਅਤੇ ਪ੍ਰਕਿਤੀ ਦੇ ਪਾਰਾਵਾਰ ਤੋਂ ਰਹਿਤ ਉਹ ਭੁੱਲ ਗਿਆ ਹੈ।

**ਦੁਖੀਏ ਨਿਤਿ ਫਿਰਹਿ ਬਿਲਲਾਦੇ; ਬਿਨੁ ਗੁਰ ਸਾਂਤਿ ਨ ਪਾਵਣਿਆ ॥੬॥**

ਉਹ ਮਨਮੁਖ ਲੋਕ ਦੁਖੀ ਹੋਏ ਨਿੱਤ ਜੂਨਾਂ ਵਿਚ ਵਿਰਲਾਪ ਕਰਦੇ ਫਿਰਦੇ ਹਨ। ਬਿਨਾਂ ਗੁਰਾਂ ਤੋਂ ਸ਼ਾਂਤੀ ਨਹੀਂ ਪਾ ਸਕਦੇ ਹਨ।

**ਜਿਨਿ ਕੀਤੇ; ਸੋਈ ਬਿਧਿ ਜਾਣੈ ॥**

ਜਿਸ ਪਰਮੇਸ਼ਰ ਨੇ ਇਹ ਜੀਵ ਕੀਤੇ ਹਨ, ਉਹ ਪਾਲਣ ਦੀ ਬਿਧੀ ਨੂੰ ਜਾਣਦਾ ਹੈ।

**ਆਪਿ ਕਰੇ; ਤਾ ਹੁਕਮਿ ਪਛਾਣੈ ॥**

ਜਿਨ੍ਹਾਂ ਪਰ ਆਪ ਕਿਰਪਾ ਕਰੇ ਤਾਂ ਉਹ ਹੁਕਮ ਦੀ ਪਛਾਣ ਕਰ ਸਕਦੇ ਹਨ।

ਪ੍ਰਮਾਣ : **[ਏਕੋ ਨਾਮੁ ਹੁਕਮੁ ਹੈ ਨਾਨਕ ਸਤਿਗੁਰਿ ਦੀਆ ਬੁਝਾਇ ਜੀਉ ॥੫॥]** (ਅੰਗ ੭੨)

**ਜੇਹਾ ਅੰਦਰਿ ਪਾਏ ਤੇਹਾ ਵਰਤੈ; ਆਪੇ ਬਾਹਰਿ ਪਾਵਣਿਆ ॥੭॥**

ਜੈਸਾ ਜੀਵਾਂ ਦੇ ਅੰਦਰ ਸੁਭਾਅ ਪਾਉਂਦਾ ਹੈ ਪਰਮੇਸ਼ਰ ਤਿਸ ਅਨੁਸਾਰ ਹੀ ਵਰਤਦੇ ਹਨ। ਜੋ ਕਰਮ ਕਰਦੇ ਹਨ ਉਹ ਆਪ ਹੀ ਬਾਹਰ ਪ੍ਰਗਟ ਪਾਇਆ ਜਾਂਦਾ ਹੈ।

ਪ੍ਰਮਾਣ : **[ਅੰਤਰਿ ਬਹਿ ਕੈ ਕਰਮ ਕਮਾਵੈ ਸੋ ਚਹੁ ਕੁੰਡੀ ਜਾਣੀਐ ॥]** (ਅੰਗ ੧੩੮)

**ਤਿਸੁ ਬਾਝਹੁ ਸਚੇ; ਮੈ ਹੋਰੁ ਨ ਕੋਈ ॥**

ਤਿਸ ਸੱਚੇ ਪਰਮੇਸ਼ਰ ਤੋਂ ਬਿਨਾਂ ਸਾਨੂੰ ਹੋਰ ਕੋਈ ਪ੍ਰਤੀਤ ਨਹੀਂ ਹੁੰਦਾ ਰਖਿਆ ਕਰਨੇ ਵਾਲਾ।

**ਜਿਸੁ ਲਾਇ ਲਏ; ਸੋ ਨਿਰਮਲੁ ਹੋਈ ॥**

ਜਿਸ ਨੂੰ ਗੁਰਾਂ ਦੁਆਰਾ ਨਾਮ ਵਿਚ ਲਗਾ ਲਵੇ, ਉਹ ਪਾਪਾਂ ਦੀ ਮੈਲ ਤੋਂ ਉੱਜਲ ਹੁੰਦਾ ਹੈ।

**ਨਾਨਕ ਨਾਮੁ ਵਸੈ ਘਟ ਅੰਤਰਿ; ਜਿਸੁ ਦੇਵੈ ਸੋ ਪਾਵਣਿਆ ॥੮॥੧੪॥੧੫॥**

ਗੁਰੂ ਜੀ ਕਹਿੰਦੇ ਹਨ ਕਿ ਉਹਨਾਂ ਦੇ ਹਿਰਦੇ ਅੰਦਰ ਨਾਮ ਵੱਸਦਾ ਹੈ, ਜਿਸ ਨੂੰ ਨਾਮ ਪਰਮੇਸ਼ਰ ਦੇਵੇ ਸੋਈ ਪਾਉਂਦੇ ਹਨ।

**ਮਾਝ ਮਹਲਾ ੩ ॥**

**ਅੰਮ੍ਰਿਤ ਨਾਮੁ ਮੰਨਿ ਵਸਾਏ ॥ ਹਉਮੈ ਮੇਰਾ ਸਭੁ ਦੁਖੁ ਗਵਾਏ ॥ ਅੰਮ੍ਰਿਤ ਬਾਣੀ ਸਦਾ ਸਲਾਹੇ ਅੰਮ੍ਰਿਤ ਅੰਮ੍ਰਿਤੁ ਪਾਵਣਿਆ ॥੧॥ ਹਉ ਵਾਰੀ ਜੀਉ ਵਾਰੀ ਅੰਮ੍ਰਿਤ ਬਾਣੀ ਮੰਨਿ ਵਸਾਵਣਿਆ ॥ ਅੰਮ੍ਰਿਤ ਬਾਣੀ ਮੰਨਿ ਵਸਾਏ ਅੰਮ੍ਰਿਤੁ ਨਾਮੁ ਧਿਆਵਣਿਆ ॥੧॥ ਰਹਾਉ ॥ ਅੰਮ੍ਰਿਤੁ ਬੋਲੈ ਸਦਾ ਮੁਖਿ ਵੈਣੀ ॥ ਅੰਮ੍ਰਿਤੁ ਵੇਖੈ ਪਰਖੈ ਸਦਾ ਨੈਣੀ ॥ ਅੰਮ੍ਰਿਤ ਕਥਾ ਕਹੈ ਸਦਾ ਦਿਨੁ ਰਾਤੀ ਅਵਰਾ ਆਖਿ ਸੁਨਾਵਣਿਆ ॥੨॥ ਅੰਮ੍ਰਿਤ ਰੰਗਿ ਰਤਾ ਲਿਵ ਲਾਏ ॥ ਅੰਮ੍ਰਿਤੁ ਗੁਰ ਪਰਸਾਦੀ ਪਾਏ ॥ ਅੰਮ੍ਰਿਤੁ ਰਸਨਾ ਬੋਲੈ ਦਿਨੁ ਰਾਤੀ ॥ ਮਨਿ ਤਨਿ ਅੰਮ੍ਰਿਤੁ ਪੀਆਵਣਿਆ ॥੩॥ ਸੋ ਕਿਛੁ ਕਰੈ ਜੁ ਚਿਤਿ ਨ ਹੋਈ ॥ ਤਿਸ ਦਾ ਹੁਕਮੁ ਮੇਟਿ ਨ ਸਕੈ ਕੋਈ ॥ ਹੁਕਮੇ ਵਰਤੈ ਅੰਮ੍ਰਿਤ ਬਾਣੀ ਹੁਕਮੇ ਅੰਮ੍ਰਿਤੁ ਪੀਆਵਣਿਆ ॥੪॥ ਅਜਬ ਕੰਮ ਕਰਤੇ ਹਰਿ ਕੇਰੇ ॥ ਇਹੁ ਮਨੁ ਭੂਲਾ ਜਾਂਦਾ ਫੇਰੇ ॥ ਅੰਮ੍ਰਿਤ ਬਾਣੀ ਸਿਉ ਚਿਤੁ ਲਾਏ ਅੰਮ੍ਰਿਤ ਸਬਦਿ ਵਜਾਵਣਿਆ ॥ ੫॥ ਖੋਟੇ ਖਰੇ ਤੁਧੁ ਆਪਿ ਉਪਾਏ ॥ ਤੁਧੁ ਆਪੇ ਪਰਖੇ ਲੋਕ ਸਬਾਏ ॥ ਖਰੇ ਪਰਖਿ ਖਜਾਨੈ ਪਾਇਹਿ ਖੋਟੇ ਭਰਮਿ ਭੁਲਾਵਣਿਆ ॥੬॥ ਕਿਉ ਕਰਿ ਵੇਖਾ ਕਿਉ ਸਾਲਾਹੀ ॥ ਗੁਰ ਪਰਸਾਦੀ ਸਬਦਿ ਸਲਾਹੀ ॥ ਤੇਰੇ ਭਾਣੇ ਵਿਚਿ ਅੰਮ੍ਰਿਤੁ ਵਸੈ ਤੂੰ ਭਾਣੈ ਅੰਮ੍ਰਿਤੁ ਪੀਆਵਣਿਆ ॥੭॥ ਅੰਮ੍ਰਿਤ ਸਬਦੁ ਅੰਮ੍ਰਿਤ ਹਰਿ ਬਾਣੀ ॥ ਸਤਿਗੁਰਿ ਸੇਵਿਐ ਰਿਦੈ ਸਮਾਣੀ ॥ ਨਾਨਕ ਅੰਮ੍ਰਿਤ ਨਾਮੁ ਸਦਾ ਸੁਖਦਾਤਾ ਪੀ ਅੰਮ੍ਰਿਤੁ ਸਭ ਭੁਖ ਲਹਿ ਜਾਵਣਿਆ ॥੮॥੧੫॥੧੬॥** *(ਅੰਗ ੧੧੮-੧੧੯)*

ਕੇਵਲ ਨਾਮ ਹੀ ਅੰਮ੍ਰਿਤ ਹੈ ਹੋਰ ਸੁਰਗ, ਸਮੁੰਦਰ, ਚੰਦ੍ਰਮਾ ਦੇ ਅੰਮ੍ਰਿਤ ਝੂਠੇ ਹਨ।

ਪ੍ਰਮਾਣ : [**ਸੁਰਿ ਨਰ ਮੁਨਿ ਜਨ ਅੰਮ੍ਰਿਤੁ ਖੋਜਦੇ ਸੁ ਅੰਮ੍ਰਿਤੁ ਗੁਰ ਤੇ ਪਾਇਆ ॥**] (ਅੰਗ ੯੮੧)

**ਅੰਮ੍ਰਿਤ ਨਾਮੁ; ਮੰਨਿ ਵਸਾਏ ॥**

ਹੇ ਭਾਈ ! ਨਾਮ ਅੰਮ੍ਰਿਤ ਨੂੰ ਸ੍ਰਵਣ ਮੰਨਣ ਕਰਕੇ ਮਨ ਵਿਚ ਵਸਾਉਣਾ ਕਰੇ।

**ਹਉਮੈ ਮੇਰਾ; ਸਭੁ ਦੁਖੁ ਗਵਾਏ ॥**

ਫੇਰ ਗੁਰੂ ਜੀ ਦੇਹ ਦੀ ਹਉਮੈਂ ਅਤੇ ਪਦਾਰਥਾਂ ਦੀ ਮਮਤਾ, ਤੇ ਸਾਰੇ ਜਨਮ ਮਰਨ ਦੇ ਦੁੱਖ ਨਾਸ ਕਰ ਦਿੰਦੇ ਹਨ।

**ਅੰਮ੍ਰਿਤ ਬਾਣੀ ਸਦਾ ਸਲਾਹੇ; ਅੰਮ੍ਰਿਤ ਅੰਮ੍ਰਿਤੁ ਪਾਵਣਿਆ ॥੧॥**

ਅੰਮ੍ਰਿਤ ਰੂਪ ਬਾਣੀ ਦੁਆਰਾ ਪ੍ਰਮੇਸ਼ਰ ਦੀ ਸਦਾ ਸਿਫ਼ਤ ਕਰੇ। ਜੋ ਅੰਮ੍ਰਿਤ ਨਾਮ ਨੂੰ ਛਕਦੇ ਹਨ, ਉਹ ਅਮਰ ਪਦਵੀ ਨੂੰ ਪਾਉਂਦੇ ਹਨ। **ਵਾ** : (ਅੰਮ੍ਰਿਤ) ਗਿਆਨ ਕਰਕੇ ਮਿਰਤੂ ਤੋਂ ਰਹਿਤ ਮੁਕਤਿ ਪਦਵੀ ਨੂੰ ਪਾਉਂਦੇ ਹਨ।

**ਹਉ ਵਾਰੀ ਜੀਉ ਵਾਰੀ; ਅੰਮ੍ਰਿਤ ਬਾਣੀ ਮੰਨਿ ਵਸਾਵਣਿਆ ॥**

ਅਸੀਂ ਬਾਰ ਬਾਰ ਬਲਿਹਾਰ ਜਾਂਦੇ ਹਾਂ ਜੀ, ਜੋ ਅੰਮ੍ਰਿਤ ਰੂਪ ਬਾਣੀ ਨੂੰ ਮਨ ਵਿਚ ਮੰਨਣ ਕਰਕੇ ਵਸਾਉਂਦੇ ਹਨ।

**ਅੰਮ੍ਰਿਤ ਬਾਣੀ, ਮੰਨਿ ਵਸਾਏ; ਅੰਮ੍ਰਿਤੁ ਨਾਮੁ ਧਿਆਵਣਿਆ ॥੧॥ ਰਹਾਉ ॥**

ਮਿਰਤੂ ਤੋਂ ਰਹਿਤ ਕਰਨ ਵਾਲੀ ਗੁਰਾਂ ਦੀ ਬਾਣੀ ਨੂੰ ਮਨ ਵਿਚ ਵਸਾਉਣਾ ਅਤੇ ਨਾਮ ਅੰਮ੍ਰਿਤ ਨੂੰ ਹੀ ਮੁਖੋਂ ਧਿਆਉਣਾਂ ਕਰੇ। **ਵਾ** : ਅੰਮ੍ਰਿਤ ਬਾਣੀ ਨੂੰ ਪਿੱਛੇ ਭਗਤ ਮਨ ਵਿਚ ਵਸਾਉਂਦੇ ਸਨ ਤੇ ਅੱਗੇ ਨੂੰ ਵੀ ਨਾਮ ਅੰਮ੍ਰਿਤ ਨੂੰ ਧਿਆਉਂਦੇ ਹਨ।

**ਅੰਮ੍ਰਿਤੁ ਬੋਲੈ; ਸਦਾ ਮੁਖਿ ਵੈਣੀ ॥**

ਜੋ ਨਾਮ ਅੰਮ੍ਰਿਤ ਨੂੰ ਸਦਾ ਮੁਖੋਂ ਬੋਲਦੇ ਹਨ, ਉਹਨਾਂ ਦੇ (ਵੈਣੀ) ਬਚਨਾਂ ਵਿੱਚ ਵੀ ਅੰਮ੍ਰਿਤ ਵਸਦਾ ਹੈ, ਸਭ ਨੂੰ ਮੋਹਤ ਕਰਦੇ ਹਨ।

**ਅੰਮ੍ਰਿਤੁ ਵੇਖੈ; ਪਰਖੈ ਸਦਾ ਨੈਣੀ ॥**

ਉਹ ਗੁਰਮੁਖ ਅੰਮ੍ਰਿਤ ਰੂਪ ਪ੍ਰਮੇਸ਼ਰ ਨੂੰ ਦੇਖ ਲੈਂਦੇ ਹਨ ਅਤੇ ਉਸ ਪ੍ਰਭੂ ਨੂੰ ਹੀ ਸਾਰੇ ਵਿਆਪਕ ਰੂਪ ਵਿੱਚ ਪਰਖ ਲੈਂਦੇ ਹਨ। **ਵਾ** : ਉਹ ਅੰਮ੍ਰਿਤ ਰੂਪ ਪ੍ਰਭੂ ਨੂੰ ਪ੍ਰੋਖ ਅਪ੍ਰੋਖ ਗਿਆਨ ਰੂਪੀ ਨੇਤਰਾਂ ਨਾਲ ਵੇਖ ਕੇ ਪਰਖ ਲੈਂਦੇ ਹਨ।

**ਅੰਮ੍ਰਿਤ ਕਥਾ ਕਹੈ ਸਦਾ ਦਿਨੁ ਰਾਤੀ; ਅਵਰਾ ਆਖਿ ਸੁਨਾਵਣਿਆ ॥੨॥**

ਉਹ ਸਦਾ ਹੀ ਰਾਤ ਦਿਨ ਅੰਮ੍ਰਿਤ ਕਥਾ ਨੂੰ ਕਹਿੰਦੇ ਹਨ। ਉਹ ਅਮਰ ਕਰਨ ਵਾਲੀ ਕਥਾ ਨੂੰ ਕਹਿੰਦੇ ਹਨ, ਹੋਰਨਾਂ ਨੂੰ ਵੀ ਆਖ ਕਰਕੇ ਸੁਣਾਉਂਦੇ ਹਨ।

**ਅੰਮ੍ਰਿਤ ਰੰਗਿ ਰਤਾ; ਲਿਵ ਲਾਏ ॥**

ਜੋ ਨਾਮ ਅੰਮ੍ਰਿਤ ਦੇ (ਰੰਗਿ) ਪ੍ਰੇਮ ਵਿਚ ਮਿਲਿਆ ਹੈ। ਉਹ ਅੱਠੇ ਪਹਿਰ ਲਿਵ ਲਗਾ ਕੇ ਰੱਖਦਾ ਹੈ।

**ਅੰਮ੍ਰਿਤੁ; ਗੁਰ ਪਰਸਾਦੀ ਪਾਏ ॥**

ਪਰ ਨਾਮ ਅੰਮ੍ਰਿਤ ਗੁਰਾਂ ਦੀ ਕਿਰਪਾ ਕਰਕੇ ਪਾਇਆ ਜਾਂਦਾ ਹੈ।

**ਅੰਮ੍ਰਿਤੁ, ਰਸਨਾ ਬੋਲੈ ਦਿਨੁ ਰਾਤੀ;**

ਜਿਨ੍ਹਾਂ ਦੀ ਰਸਨਾ ਰਾਤ ਦਿਨ ਨਾਮ ਅੰਮ੍ਰਿਤ ਨੂੰ ਬੋਲਦੀ ਹੈ।

**ਮਨਿ ਤਨਿ ਅੰਮ੍ਰਿਤੁ ਪੀਆਵਣਿਆ ॥੩॥**

ਉਹਨਾਂ ਨੂੰ ਗੁਰੂ ਜੀ (ਮਨਿ ਤਨਿ) ਇਕ ਰਸ ਬ੍ਰਹਮਾਂ ਨੰਦ ਰੂਪ ਅੰਮ੍ਰਿਤ ਪਿਆ ਦਿੰਦੇ ਹਨ।

**ਸੋ ਕਿਛੁ ਕਰੈ; ਜੁ ਚਿਤਿ ਨ ਹੋਈ ॥**

ਪ੍ਰਮੇਸ਼ਰ ਉਹ ਕਰਤੱਬ ਕਰਦਾ ਹੈ, ਜੋ ਕਦੇ ਜੀਵ ਦੇ ਚਿੱਤ ਚੇਤੇ ਹੀ ਨਹੀ ਹੁੰਦਾ ਹੈ।

**ਤਿਸ ਦਾ ਹੁਕਮੁ; ਮੇਟਿ ਨ ਸਕੈ ਕੋਈ ॥**

ਤਿਸ ਪ੍ਰਮੇਸ਼ਰ ਦਾ ਹੁਕਮ ਕੋਈ ਵੀ ਨਵਿਰਤ ਨਹੀਂ ਕਰ ਸਕਦਾ ਹੈ।

**ਹੁਕਮੇ ਵਰਤੈ ਅੰਮ੍ਰਿਤ ਬਾਣੀ; ਹੁਕਮੇ ਅੰਮ੍ਰਿਤੁ ਪੀਆਵਣਿਆ ॥੪॥**

ਜੋ ਪ੍ਰਮੇਸ਼ਰ ਦੇ ਹੁਕਮ ਅਨੁਸਾਰ ਵਰਤਦੇ ਹਨ ਉਹਨਾਂ ਨੂੰ ਅਮਰ ਕਰਨ ਵਾਲੀ ਬਾਣੀ ਦਾ ਵਰਤਾਰਾ ਮਿਲਦਾ ਹੈ। ਪ੍ਰਮੇਸ਼ਰ ਦੇ ਹੁਕਮ ਅਨੁਸਾਰ ਹੀ ਨਾਮ ਅੰਮ੍ਰਿਤ ਨੂੰ ਪੀਵੀਦਾ ਹੈ। ਸ੍ਰੇਸ਼ਟ ਕਰਮਾਂ ਬਿਨਾਂ ਨਾਮ ਪ੍ਰਾਪਤ ਨਹੀਂ ਹੁੰਦਾ ਹੈ।

**ਅਜਬ ਕੰਮ ਕਰਤੇ; ਹਰਿ ਕੇਰੇ ॥**

*(ਅਜੱਬ ਨਹੀਂ ਕਰਨਾ)*

ਹਰੀ ਕਰਤਾ ਪੁਰਖ ਦੇ (ਅਜਬ) ਅਸਚਰਜ ਹੀ ਕੌਤਕ ਹਨ।

**ਇਹੁ ਮਨੁ ਭੂਲਾ ਜਾਂਦਾ; ਫੇਰੇ ॥**

ਇਹ ਮਨ ਨਾਮ ਤੋਂ ਭੁਲਿਆ ਹੋਣੇ ਕਰਕੇ ਚੌਰਾਸੀ ਲੱਖ ਜੂਨਾਂ ਦੇ ਫੇਰਿਆਂ ਵਿਚ ਜਾਂਦਾ ਹੈ। **ਵਾ** : ਇਹ ਮਨ ਵਾਸ਼ਨਾ ਵਿਚ ਲਗ ਕੇ ਭੁੱਲਿਆ ਹੈ, ਇਸ ਨੂੰ ਬਾਹਰ ਜਾਣ ਤੋਂ ਮੋੜ ਕਰਕੇ ਫੇਰ ਕਰਕੇ ਰੱਖੇ।

**ਅੰਮ੍ਰਿਤ ਬਾਣੀ ਸਿਉ ਚਿਤੁ ਲਾਏ; ਅੰਮ੍ਰਿਤ ਸਬਦਿ ਵਜਾਵਣਿਆ ॥ ੫॥**

**ਪ੍ਰਸ਼ਨ :** ਮਨ ਨੂੰ ਕਿਵੇਂ ਮੋੜੇ ?

**ਉੱਤਰ :** ਗੁਰਾਂ ਦੀ ਅੰਮ੍ਰਿਤ ਰੂਪ ਬਾਣੀ ਨਾਲ ਚਿੱਤ ਨੂੰ ਲਾਉਣਾ ਕਰੇ ਤੇ ਅੰਮ੍ਰਿਤ ਰੂਪ ਪ੍ਰਭੂ ਦੇ ਸਬਦ ਨੂੰ ਹਿਰਦੇ ਵਿੱਚ (ਵਜਾਵਣਿਆ) ਪ੍ਰਗਟ ਕਰੇ। ਉਚਾਰਨਾ ਕਰੇ।

**ਖੋਟੇ ਖਰੇ; ਤੁਧੁ ਆਪਿ ਉਪਾਏ ॥**

ਹੇ ਪ੍ਰਮੇਸ਼ਰ ! (ਖੋਟੇ) ਪਾਪੀ ਧਰਮ ਤੋਂ ਹੀਣੇ, (ਖਰੇ) ਧਰਮੀ ਪੁਰਸ਼ ਤੂੰ ਆਪ ਹੀ ਪੈਦਾ ਕੀਤੇ ਹਨ।

**ਤੁਧੁ ਆਪੇ ਪਰਖੇ; ਲੋਕ ਸਬਾਏ ॥**

(ਸਬਾਏ) ਸਾਰੇ ਲੋਕ ਜੋ ਆਏ ਹਨ ਤੋਂ ਆਪ ਹੀ ਪਰਖਣਾਂ ਕੀਤੇ ਹਨ, ਮਾਇਆ ਦੁਆਰਾ।

**ਖਰੇ ਪਰਖਿ ਖਜਾਨੈ ਪਾਇਹਿ; ਖੋਟੇ ਭਰਮਿ ਭੁਲਾਵਣਿਆ ॥੬॥**

ਜੋ (ਖਰੇ) ਧਰਮੀ ਪੁਰਸ਼ ਹਨ, ਉਹਨਾਂ ਨੂੰ ਪਰਖ ਕਰਕੇ ਆਪਣੇ ਸਰੂਪ ਵਿਚ ਅਭੇਦ ਕਰਨ ਰੂਪ ਖ਼ਜ਼ਾਨੇ ਵਿਚ ਪਾਏ ਹਨ। (ਖੋਟੇ) ਪਾਪੀਆਂ ਦੇ ਅੰਦਰ ਭਰਮ ਹੈ, ਇਸ ਕਰਕੇ ਸੰਸਾਰ ਚੱਕਰ ਵਿੱਚ ਭਰਮ ਕਰਕੇ ਭੁੱਲਣ ਵਿੱਚ ਆ ਰਹੇ ਹਨ।

**ਕਿਉ ਕਰਿ ਵੇਖਾ; ਕਿਉ ਸਾਲਾਹੀ ॥**

**ਪ੍ਰਸ਼ਨ :** ਕਿਵੇਂ ਪ੍ਰਭੂ ਨੂੰ ਦੇਖੀਏ ਤੇ ਕਿਵੇਂ ਸਿਫ਼ਤ ਕਰੀਏ?

**ਗੁਰ ਪਰਸਾਦੀ; ਸਬਦਿ ਸਲਾਹੀ ॥**

**ਉੱਤਰ :** ਗੁਰਾਂ ਦੀ ਕਿਰਪਾ ਕਰਕੇ ਦੇਖੀਏ ਪ੍ਰਭੂ ਨੂੰ ਅਤੇ ਗੁਰਾਂ ਦੇ ਸ਼ਬਦ ਕਰਕੇ ਸਿਫ਼ਤ ਕਰੀਏ, ਸਲਾਹੀਏ।

**ਤੇਰੇ ਭਾਣੇ ਵਿਚਿ ਅੰਮ੍ਰਿਤੁ ਵਸੈ; ਤੂੰ ਭਾਣੈ ਅੰਮ੍ਰਿਤੁ ਪੀਆਵਣਿਆ ॥੭॥**

ਤੇਰੇ ਭਾਣੇ ਕਰਕੇ ਹੀ ਹਿਰਦੇ ਵਿਚ ਨਾਮ ਅੰਮ੍ਰਿਤ ਵਸਦਾ ਹੈ, ਜੋ ਭਾਣੇ ਵਿਚ ਚਲਦੇ ਹਨ ਉਹਨਾਂ ਨੂੰ ਤੂੰ ਅੰਮ੍ਰਿਤ ਪਿਆਉਦਾ ਹੈਂ।

**ਅੰਮ੍ਰਿਤ ਸਬਦੁ; ਅੰਮ੍ਰਿਤ ਹਰਿ ਬਾਣੀ ॥**

ਗੁਰਾਂ ਦਾ (ਸਬਦੁ) ਉਪਦੇਸ਼ ਵੀ ਅੰਮ੍ਰਿਤ ਰੂਪ ਹੈ ਤੇ ਹਰੀ ਸੰਬੰਧੀ ਬਾਣੀ ਵੀ ਅੰਮ੍ਰਿਤ ਹੈ।

**ਸਤਿਗੁਰਿ ਸੇਵਿਐ; ਰਿਦੈ ਸਮਾਣੀ ॥**

ਸਤਿਗੁਰਾਂ ਦੀ ਸੇਵਾ ਕਰਕੇ ਹਿਰਦੇ ਵਿਚ ਅੰਮ੍ਰਿਤ ਰੂਪ ਬਾਣੀ ਸਮਾਉਂਦੀ ਹੈ।

**ਨਾਨਕ ਅੰਮ੍ਰਿਤ ਨਾਮੁ ਸਦਾ ਸੁਖਦਾਤਾ; ਪੀ ਅੰਮ੍ਰਿਤੁ ਸਭ ਭੁਖ ਲਹਿ ਜਾਵਣਿਆ ॥੮॥੧੫॥੧੬॥**

ਗੁਰੂ ਜੀ ਕਹਿੰਦੇ ਹਨ। ਕਿ ਨਾਮ ਅੰਮ੍ਰਿਤ ਸਦਾ ਹੀ ਸੁਖਾਂ ਦਾ ਦਾਤਾ ਹੈ, ਨਾਮ ਅੰਮ੍ਰਿਤ ਪੀਣੇ ਕਰਕੇ ਸਭ ਆਸਾ ਰੂਪੀ ਭੁੱਖਾਂ ਲਹਿ ਜਾਂਦੀਆਂ ਹਨ।

**ਮਾਝ ਮਹਲਾ ੩ ॥**

**ਅੰਮ੍ਰਿਤੁ ਵਰਸੈ ਸਹਜਿ ਸੁਭਾਏ ॥ ਗੁਰਮੁਖਿ ਵਿਰਲਾ ਕੋਈ ਜਨੁ ਪਾਏ ॥ ਅੰਮ੍ਰਿਤੁ ਪੀ ਸਦਾ ਤ੍ਰਿਪਤਾਸੇ ਕਰਿ ਕਿਰਪਾ ਤ੍ਰਿਸਨਾ ਬੁਝਾਵਣਿਆ ॥੧॥ ਹਉ ਵਾਰੀ ਜੀਉ ਵਾਰੀ ਗੁਰਮੁਖਿ ਅੰਮ੍ਰਿਤੁ ਪੀਆਵਣਿਆ ॥ ਰਸਨਾ ਰਸੁ ਚਾਖਿ ਸਦਾ ਰਹੈ ਰੰਗਿ ਰਾਤੀ ਸਹਜੇ ਹਰਿ ਗੁਣ ਗਾਵਣਿਆ ॥੧॥ ਰਹਾਉ ॥ ਗੁਰ ਪਰਸਾਦੀ ਸਹਜੁ ਕੋ ਪਾਏ ॥ ਦੁਬਿਧਾ ਮਾਰੇ ਇਕਸੁ ਸਿਉ ਲਿਵ ਲਾਏ ॥ ਨਦਰਿ ਕਰੇ ਤਾ ਹਰਿ ਗੁਣ ਗਾਵੈ ਨਦਰੀ ਸਚਿ ਸਮਾਵਣਿਆ ॥੨॥ ਸਭਨਾ ਉਪਰਿ ਨਦਰਿ ਪ੍ਰਭ ਤੇਰੀ ॥ ਕਿਸੈ ਥੋੜੀ ਕਿਸੈ ਹੈ ਘਣੇਰੀ ॥ ਤੁਝ ਤੇ ਬਾਹਰਿ ਕਿਛੁ ਨ ਹੋਵੈ ਗੁਰਮੁਖਿ ਸੋਝੀ ਪਾਵਣਿਆ ॥੩॥ ਗੁਰਮੁਖਿ ਤਤੁ ਹੈ ਬੀਚਾਰਾ ॥ ਅੰਮ੍ਰਿਤ ਭਰੇ ਤੇਰੇ ਭੰਡਾਰਾ ॥ ਬਿਨੁ ਸਤਿਗੁਰ ਸੇਵੇ ਕੋਈ ਨ ਪਾਵੈ ਗੁਰ ਕਿਰਪਾ ਤੇ ਪਾਵਣਿਆ ॥੪॥ ਸਤਿਗੁਰੁ ਸੇਵੈ ਸੋ ਜਨੁ ਸੋਹੈ ॥ ਅੰਮ੍ਰਿਤ ਨਾਮਿ ਅੰਤਰੁ ਮਨੁ ਮੋਹੈ ॥ ਅੰਮ੍ਰਿਤਿ ਮਨੁ ਤਨੁ ਬਾਣੀ ਰਤਾ ਅੰਮ੍ਰਿਤੁ ਸਹਜਿ ਸੁਣਾਵਣਿਆ ॥੫॥ ਮਨਮੁਖੁ ਭੂਲਾ ਦੂਜੈ ਭਾਇ ਖੁਆਏ ॥ ਨਾਮੁ ਨ ਲੇਵੈ ਮਰੈ ਬਿਖੁ ਖਾਏ ॥ ਅਨਦਿਨੁ ਸਦਾ ਵਿਸਟਾ ਮਹਿ ਵਾਸਾ ਬਿਨੁ ਸੇਵਾ ਜਨਮੁ ਗਵਾਵਣਿਆ ॥੬॥ ਅੰਮ੍ਰਿਤੁ ਪੀਵੈ ਜਿਸ ਨੋ ਆਪਿ ਪੀਆਏ ॥ ਗੁਰ ਪਰਸਾਦੀ ਸਹਜਿ ਲਿਵ ਲਾਏ ॥ ਪੂਰਨ ਪੂਰਿ ਰਹਿਆ ਸਭ ਆਪੇ ਗੁਰਮਤਿ ਨਦਰੀ ਆਵਣਿਆ ॥੭॥ ਆਪੇ ਆਪਿ ਨਿਰੰਜਨੁ ਸੋਈ ॥ ਜਿਨਿ ਸਿਰਜੀ ਤਿਨਿ ਆਪੇ ਗੋਈ ॥ ਨਾਨਕ ਨਾਮੁ ਸਮਾਲਿ ਸਦਾ ਤੂੰ ਸਹਜੇ ਸਚਿ ਸਮਾਵਣਿਆ ॥੮॥੧੬॥੧੭॥**

*(ਅੰਗ ੧੧੯)*

**ਅੰਮ੍ਰਿਤੁ ਵਰਸੈ; ਸਹਜਿ ਸੁਭਾਏ ॥**

ਗੁਰੂ ਜੀ ਸੁਤੇ ਸਿਧ ਹੀ ਬੱਦਲ ਰੂਪ ਹੋ ਕਰਕੇ ਅੰਮ੍ਰਿਤ ਨਾਮ ਦੀ ਵਰਖਾ ਕਰਦੇ ਹਨ।

**ਗੁਰਮੁਖਿ ਵਿਰਲਾ; ਕੋਈ ਜਨੁ ਪਾਏ ॥**

ਪਰ ਸ਼ਾਂਤੀ ਸੁਭਾਅ ਧਾਰ ਕਰਕੇ, ਕੋਈ ਹੀ ਗੁਰਮੁਖ ਪੁਰਸ਼ ਨਾਮ ਅੰਮ੍ਰਿਤ ਨੂੰ ਪਾਉਂਦਾ ਹੈ। ਭਾਵ ਵਿਰਲੇ ਹੀ ਨਾਮ ਅੰਮ੍ਰਿਤ ਨੂੰ ਪੀਂਦੇ ਹਨ।

**ਅੰਮ੍ਰਿਤੁ ਪੀ ਸਦਾ ਤ੍ਰਿਪਤਾਸੇ; ਕਰਿ ਕਿਰਪਾ ਤ੍ਰਿਸਨਾ ਬੁਝਾਵਣਿਆ ॥੧॥**

ਉਹ ਗੁਰਮੁਖ ਨਾਮ ਅੰਮ੍ਰਿਤ ਨੂੰ ਪੀ ਕਰਕੇ ਸਦਾ ਲਈ ਅਤਿਸ਼ੈ ਕਰਕੇ ਤ੍ਰਿਪਤ ਹੋ ਗਏ ਹਨ, ਗੁਰਾਂ ਨੇ ਕਿਰਪਾ ਕਰਕੇ ਉਹਨਾਂ ਦੀ ਰਸਾਂ ਕਸਾਂ ਦੀ ਤ੍ਰਿਸਨਾ ਬੁਝਾ ਦਿੱਤੀ ਹੈ।

**ਹਉ ਵਾਰੀ ਜੀਉ ਵਾਰੀ; ਗੁਰਮੁਖਿ ਅੰਮ੍ਰਿਤੁ ਪੀਆਵਣਿਆ ॥**

ਅਸੀਂ ਵਾਰ ਵਾਰ ਬਲਿਹਾਰ ਜਾਈਏ ਜੀ, ਜੋ ਨਾਮ ਅੰਮ੍ਰਿਤ ਨੂੰ ਆਪ ਪੀਂਦੇ ਹਨ ਤੇ ਹੋਰਾਂ ਨੂੰ ਪਿਆਉਂਦੇ ਹਨ।

**ਰਸਨਾ ਰਸੁ ਚਾਖਿ ਸਦਾ ਰਹੈ ਰੰਗਿ ਰਾਤੀ; ਸਹਜੇ ਹਰਿ ਗੁਣ ਗਾਵਣਿਆ ॥੧॥ ਰਹਾਉ ॥**

ਜਿਨ੍ਹਾਂ ਦੀ ਰਸਨਾ ਨਾਮ ਰਸ ਨੂੰ ਚੱਖਦੀ ਹੈ ਅਤੇ ਬ੍ਰਿਤੀ ਸਦਾ ਪ੍ਰੇਮ ਰੰਗ ਵਿਚ ਰੱਤੀ ਰਹਿੰਦੀ ਹੈ। ਉਹ ਸਹਜੇ ਹੀ ਹਰੀ ਦੇ ਗੁਣਾਂ ਨੂੰ ਗਾਉਂਦੇ ਰਹਿੰਦੇ ਹਨ।

**ਗੁਰ ਪਰਸਾਦੀ; ਸਹਜੁ ਕੋ ਪਾਏ ॥**

ਗੁਰਾਂ ਦੀ ਕਿਰਪਾ ਕਰਕੇ ਕੋਈ ਹੀ ਗਿਆਨ ਨੂੰ ਪਾਉਂਦਾ ਹੈ।

**ਦੁਬਿਧਾ ਮਾਰੇ; ਇਕਸੁ ਸਿਉ ਲਿਵ ਲਾਏ ॥**

ਅੰਦਰੋਂ ਦੁਬਿਧਾ ਦੁਚਿੱਤੇ ਪੁਣੇ ਨੂੰ ਨਵਿਰਤ ਕਰਕੇ, ਇੱਕ ਪ੍ਰਮੇਸ਼ਰ ਦੇ ਨਾਲ ਬ੍ਰਿਤੀ ਨੂੰ ਲਗਾ ਕਰਕੇ ਰੱਖੇ।

**ਨਦਰਿ ਕਰੇ, ਤਾ ਹਰਿ ਗੁਣ ਗਾਵੈ; ਨਦਰੀ ਸਚਿ ਸਮਾਵਣਿਆ ॥੨॥**

ਜੇ ਗੁਰੂ ਜੀ ਕਿਰਪਾ ਦ੍ਰਿਸ਼ਟੀ ਕਰਨ, ਤਾਂ ਹਰੀ ਦੇ ਗੁਣਾਂ ਨੂੰ ਗਾਇਨ ਕਰੇ, ਗੁਰਾਂ ਦੀ ਕਿਰਪਾ ਦ੍ਰਿਸ਼ਟੀ ਕਰਕੇ ਹੀ ਸੱਚੇ ਨਾਮ ਦੁਆਰਾ ਪ੍ਰਮੇਸ਼ਰ ਵਿਚ ਸਮਾਈਦਾ ਹੈ।

**ਸਭਨਾ ਉਪਰਿ; ਨਦਰਿ ਪ੍ਰਭ ਤੇਰੀ ॥**

ਹੇ ਪ੍ਰਮੇਸ਼ਰ! ਸਭ ਜੀਵਾਂ ਉੱਤੇ ਤੇਰੀ ਕਿਰਪਾ ਦ੍ਰਿਸ਼ਟੀ ਹੈ।

**ਕਿਸੈ ਥੋੜੀ; ਕਿਸੈ ਹੈ ਘਣੇਰੀ ॥**

ਕਿਸੇ ਪਾਂਬਰਾਂ ਉੱਤੇ ਥੋੜੀ ਹੈ, ਭਾਵ ਨਾਸਤਿਕਾਂ ਉੱਤੇ, ਕਿਸੇ ਪਰ ਬਹੁਤੀ ਹੈ। ਦ੍ਰਿਸ਼ਟਾਂਤ:- ਜਿਵੇਂ ਸੂਰਜ ਦੀ ਧੁੱਪ ਧਰਤੀ ਪਰ, ਜਲ ਪਰ, ਆਤਸ਼ੀ ਸ਼ੀਸ਼ੇ ਪਰ, ਇਕੋ ਜਿਹੀ ਪੈਂਦੀ ਹੈ। ਪਰ ਧਰਤੀ ਤੇ ਧੁੱਪ ਹੀ ਹੁੰਦੀ ਹੈ, ਪਾਣੀ ਉੱਤੇ ਧੁੱਪ ਤੇ ਪ੍ਰਤੀਬਿੰਬ ਦੋ ਹੁੰਦੇ ਹਨ। ਆਤਸ਼ੀ ਸ਼ੀਸ਼ੇ ਤੇ ਧੁੱਪ, ਸੂਰਜ ਦਾ ਪ੍ਰਤੀਬਿੰਬ ਅਤੇ ਅਗਨੀ ਪੈਦਾ ਹੁੰਦੀ ਹੈ, ਇਹ ਤਿੰਨੇ ਹੁੰਦੇ ਹਨ। ਇਸ ਪ੍ਰਕਾਰ ਹੀ ਸੂਰਜ ਰੂਪ ਬ੍ਰਹਮ, ਧਰਤੀ ਦੀ ਤਰਾਂ ਤਾਮਸੀ ਪੁਰਸ਼ਾਂ ਵਿੱਚ ਧੁੱਪ ਦੀ ਨਿਆਈ ਹੈਤਾ ਰੂਪ ਹੈ। ਭਾਵ : ਹੈਤਾ ਮਾਇਆ ਰੂਪ। ਜਲ ਦੀ ਤਰਾਂ ਰਾਜਸੀ ਪੁਰਸ਼ਾਂ ਵਿਚ ਧੁੱਪ ਤੇ ਪ੍ਰਤੀਬਿੰਬ ਦੀ ਨਿਆਈਂ ਹੈਤਾ ਰੂਪ, ਤੇ ਚੇਤਨ ਰੂਪ ਹੈ। ਆਤਸ਼ੀ ਸ਼ੀਸ਼ੇ ਦੀ ਤਰ੍ਹਾਂ ਸਾਤਕੀ ਪੁਰਸ਼ਾਂ ਵਿਚ, ਧੁੱਪ, ਪ੍ਰਤੀਬਿੰਬ, ਅਗਨੀ ਦੀ ਨਿਆਈ ਹੈਤਾ ਰੂਪੀ, ਚੇਤਨ ਰੂਪ, ਪ੍ਰਕਾਸ਼ ਰੂਪ ਹੈ। ਬ੍ਰਹਮਗਿਆਨੀਆਂ ਦੇ ਹਿਰਦੇ ਵਿਚ ਸਤ ਚੇਤਨ ਪ੍ਰਕਾਸ਼ ਰੂਪ ਹੋਕੇ ਵਰਤ ਰਿਹਾ ਹੈ।

**ਤੁਝ ਤੇ ਬਾਹਰਿ ਕਿਛੁ ਨ ਹੋਵੈ; ਗੁਰਮੁਖਿ ਸੋਝੀ ਪਾਵਣਿਆ ॥੩॥**

ਹੇ ਪ੍ਰਮੇਸ਼ਰ! ਤੇਰੀ ਆਗਿਆ ਤੋਂ ਬਾਹਰ ਕੁਝ ਵੀ ਨਹੀਂ ਹੁੰਦਾ ਹੈ। ਇਹ ਗਿਆਤ ਗੁਰਮੁਖਾਂ ਨੇ ਪਾਉਣਾ ਕੀਤਾ ਹੈ।

**ਗੁਰਮੁਖਿ; ਤਤੁ ਹੈ ਬੀਚਾਰਾ ॥**

ਗੁਰਮੁਖਾਂ ਨੇ ਤੱਤ ਸਰੂਪ ਨੂੰ ਵਿਚਾਰਿਆ ਹੈ।

**ਅੰਮ੍ਰਿਤ ਭਰੇ; ਤੇਰੇ ਭੰਡਾਰਾ ॥**

ਤੇਰੇ ਸਿੱਖਾਂ ਦੇ ਹਿਰਦੇ ਰੂਪੀ ਭੰਡਾਰੇ ਨਾਮ ਅੰਮ੍ਰਿਤ ਨਾਲ ਭਰੇ ਹੋਇ ਹਨ।

**ਬਿਨੁ ਸਤਿਗੁਰ ਸੇਵੇ ਕੋਈ ਨ ਪਾਵੈ; ਗੁਰ ਕਿਰਪਾ ਤੇ ਪਾਵਣਿਆ ॥੪॥**

ਬਿਨਾਂ ਸਤਿਗੁਰਾਂ ਦੀ ਸੇਵਾ ਤੋਂ ਕੋਈ ਵੀ ਨਾਮ ਅੰਮ੍ਰਿਤ ਦੀ ਦਾਤ ਨੂੰ ਪ੍ਰਾਪਤ ਨਹੀਂ ਕਰ ਸਕਦਾ ਹੈ, ਗੁਰਾਂ ਦੀ ਕਿਰਪਾ ਕਰਕੇ ਹੀ ਨਾਮ ਨੂੰ ਪਾਉਣਾ ਕਰੀਦਾ ਹੈ।

**ਸਤਿਗੁਰੁ ਸੇਵੈ; ਸੋ ਜਨੁ ਸੋਹੈ ॥**

ਜੋ ਸਤਿਗੁਰਾਂ ਦਾ ਸੇਵਨ ਕਰਦੇ ਹਨ, ਉਹੀ ਪੁਰਸ਼ ਸੋਭਦੇ ਹਨ ਲੋਕ ਪ੍ਰਲੋਕ ਵਿਚ।

## ਸਾਖੀ—ਸੇਵਾ ਬਿਨਾ ਮੁਰਦਾ

ਇਕ ਦਿਨ ਦਸਮ ਪਾਤਿਸ਼ਾਹ ਜੀ ਨੂੰ ਪਿਆਸ ਲੱਗੀ ਤੋਂ ਜਲ ਮੰਗਿਆ, ਗਣਵਈ ਸਿੰਘ ਪਾਸ ਨਹੀਂ ਸੀ। ਇਕ ਸਰਦਾਰਾਂ ਦਾ ਲੜਕਾ ਜਲ ਦਾ ਕਟੋਰਾ ਭਰ ਲਿਆਇਆ। ਹਜ਼ੂਰ ਨੇ ਵੇਖਿਆ ਇਸ ਦੇ ਹੱਥ ਬਹੁਤ ਕੋਮਲ ਹਨ, ਕੋਈ ਕਾਰ, ਸੇਵਾ ਨਹੀਂ ਕੀਤੀ ਹੋਣੀ। ਪੁੱਛਿਆ, ਸਿੱਖਾਂ ! ਕੀ ਕੰਮ ਕਰਦਾ ਹੁੰਦਾ ਹੈਂ ? ਕਹਿੰਦਾ, ਜੀ ! ਤੁਹਾਡੀ ਬੜੀ ਕਿਰਪਾ ਹੈ, ਬਹੁਤ ਧਨ ਤੇ ਸੇਵਾਦਾਰ ਤੁਸੀਂ ਬਖਸ਼ੇ ਹਨ। ਮੈਂ ਆਪਣੀ ਹੱਥੀਂ ਕੋਈ ਕੰਮ ਨਹੀਂ ਕੀਤਾ, ਓਹੀ ਕਰਦੇ ਹਨ। ਅੱਜ ਇਹ ਪਹਿਲਾਂ ਦਿਨ ਹੈ ਜੋ ਜਲ ਦਾ ਕਟੋਰਾ ਭਰਕੇ ਆਪ ਜੀ ਨੂੰ ਹਾਜ਼ਰ ਕੀਤਾ ਹੈ। ਹਜ਼ੂਰ ਨੇ ਉਹ ਜਲ ਡੋਲ੍ਹ ਦਿਤਾ ਤੇ ਕਿਹਾ ਕਿ ਮੁਰਦੇ ਨਾਲ ਛੋਹਣ ਕਰਕੇ ਅਪਵਿੱਤਰ ਹੋਇਆ ਜਲ, ਸਾਡੇ ਛਕਣ ਦੇ ਯੋਗ ਨਹੀਂ। ਉਹ ਲੜਕਾ ਹੈਰਾਨ ਹੋ ਕੇ ਕਹਿਣ ਲੱਗਾ, ਜੀ ! ਮੈਂ ਤਾਂ ਜਿਉਂਦਾ ਹਾਂ। ਹਜ਼ੂਰ ਕਹਿੰਦੇ, ਸੇਵਾ ਬਿਨਾ ਮੁਰਦਾ ਹੈ। **'ਵਿਣ ਸੇਵਾ ਧ੍ਰਿਗ ਹੱਥ ਪੈਰ ਹੋਰ ਨਿਹਫਲ ਕਰਣੀ।'** ਇਸਨੇ ਬੇਨਤੀ ਕੀਤੀ, ਜੀ ! ਮੇਰੇ ਤੇ ਕਿਰਪਾ ਕਿਵੇਂ ਹੋਵੇ ? ਤਾਂ ਹਜ਼ੂਰ ਨੇ ਕਿਹਾ, ਪਹਿਲਾਂ ਖੰਡੇ ਦਾ ਅੰਮ੍ਰਿਤ ਛਕ। ਸਾਧ ਸੰਗਤ ਦੇ ਜੂਠੇ ਭਾਂਡੇ ਮਾਂਜਣੇ, ਜਲ ਢੋਣਾ, ਪੱਖਾ ਕਰਨਾ, ਤੱਪੜ ਝਾੜਨੇ, ਲੰਗਰ ਪਕਾਉਣਾ ਤੇ ਰਸਨਾ ਨਾਲ ਸਿਮਰਨ ਕਰਨ ਨਾਲ ਜਿਉਂਦਾ ਹੋਵੇਂਗਾ। ਬਚਨ ਮੰਨਕੇ ਇਸੇ ਤਰ੍ਹਾਂ ਹੀ ਕੀਤਾ। ਹਜ਼ੂਰ ਨੇ ਕਿਰਪਾ ਭਰੀ ਨਿਗ੍ਹਾ ਨਾਲ ਨਿਹਾਲ ਕਰ ਦਿੱਤਾ।

**ਅੰਮ੍ਰਿਤ ਨਾਮਿ; ਅੰਤਰੁ ਮਨੁ ਮੋਹੈ ॥**

ਉਹਨਾਂ ਦੇ ਅੰਦਰ ਮਨ ਨੂੰ ਮੋਹਤ ਕਰਨੇ ਵਾਲਾ ਨਾਮ ਅੰਮ੍ਰਿਤ ਹੈ। **ਵਾ:** ਉਹ ਸਾਰਿਆਂ ਦੇ ਮਨਾਂ ਨੂੰ ਮੋਹਤ ਕਰਦੇ ਹਨ। **ਵਾ:** ਸਭ ਦੇ ਮਨਾਂ ਨੂੰ ਮੋਹਤ ਕਰਨੇ ਵਾਲਾ ਨਾਮ ਅੰਮ੍ਰਿਤ ਉਹਨਾਂ ਦੇ ਅੰਦਰ ਹੀ ਹੈ।

**ਅੰਮ੍ਰਿਤਿ ਮਨੁ ਤਨੁ ਬਾਣੀ ਰਤਾ; ਅੰਮ੍ਰਿਤੁ ਸਹਜਿ ਸੁਣਾਵਣਿਆ ॥੫॥**

ਉਹ ਗੁਰਮੁਖ ਮਨ ਬਾਨੀ ਸਰੀਰ ਕਰਕੇ ਨਾਮ ਅੰਮ੍ਰਿਤ ਵਿਚ ਰੰਗੇ ਰਹਿੰਦੇ ਹਨ। ਉਹ ਨਾਮ ਅੰਮ੍ਰਿਤ ਦਾ ਹੀ ਸਹਿਜੇ ਉਪਦੇਸ਼ ਸੁਣਾਉਂਦੇ ਹਨ।

**ਮਨਮੁਖੁ ਭੂਲਾ; ਦੂਜੈ ਭਾਇ ਖੁਆਏ ॥**

ਮਨਮੁਖ ਨਾਮ ਨੂੰ ਭੁੱਲਣੇ ਕਰਕੇ ਦਵੈਤ ਭਾਵ ਵਿਚ ਲੱਗਣੇ ਕਰਕੇ ਖ਼ਰਾਬ ਹੋ ਰਹੇ ਹਨ।

**ਨਾਮੁ ਨ ਲੇਵੈ; ਮਰੈ ਬਿਖੁ ਖਾਏ ॥**

ਨਾਮ ਨੂੰ ਨਹੀਂ ਲੈਂਦੇ ਹਨ, ਵਿਸ਼ਿਆਂ ਨੂੰ ਧਾਰਨ ਕਰਕੇ ਮਰਦੇ ਰਹਿੰਦੇ ਹਨ। ਸ਼ਰਾਬ ਆਦਿਕ ਜ਼ਹਿਰ ਨੂੰ ਖਾ ਪੀ ਕਰਕੇ ਮਰਦੇ ਹਨ।

**ਅਨਦਿਨੁ ਸਦਾ ਵਿਸਟਾ ਮਹਿ ਵਾਸਾ; ਬਿਨੁ ਸੇਵਾ ਜਨਮੁ ਗਵਾਵਣਿਆ ॥੬॥**

ਰਾਤ ਦਿਨ ਉਹਨਾਂ ਦਾ ਨਿੰਦਿਆ ਰੂਪੀ ਵਿਸ਼ਟਾ ਵਿਚ ਹੀ ਵਾਸਾ ਹੈ, ਬਿਨਾਂ ਸੇਵਾ ਤੋਂ ਮਨੁੱਖਾ ਜਨਮ ਨਿਸਫਲ ਹੀ ਗਵਾਉਂਦੇ ਹਨ।

**ਅੰਮ੍ਰਿਤੁ ਪੀਵੈ; ਜਿਸ ਨੋ ਆਪਿ ਪੀਆਏ ॥**

ਉਹ ਨਾਮ ਅੰਮ੍ਰਿਤ ਨੂੰ ਪੀਂਦੇ ਹਨ, ਜਿਨ੍ਹਾਂ ਨੂੰ ਗੁਰਾਂ ਦੁਆਰਾ ਆਪ ਪ੍ਰਮੇਸ਼ਰ ਪਿਆਉਂਦਾ ਹੈ।

**ਗੁਰ ਪਰਸਾਦੀ; ਸਹਜਿ ਲਿਵ ਲਾਏ ॥**

ਗੁਰੂ ਸਾਹਿਬ ਜੀ ਕਿਰਪਾ ਕਰਕੇ ਸਹਿਜੇ ਹੀ ਲਿਵ ਨਾਮ ਵਿਚ ਲਗਾ ਦਿੰਦੇ ਹਨ।

**ਪੂਰਨ ਪੂਰਿ ਰਹਿਆ ਸਭ ਆਪੇ; ਗੁਰਮਤਿ ਨਦਰੀ ਆਵਣਿਆ ॥੭॥**

ਪੂਰਨ ਪ੍ਰਮੇਸ਼ਰ ਆਪ ਹੀ ਸਾਰੇ ਪੂਰ ਰਿਹਾ ਹੈ। ਵਿਆਪਕ ਹੋ ਰਿਹਾ ਹੈ। **ਵਾ:** ਸਭ ਦੀ ਪੂਰਤੀ ਕਰ ਰਿਹਾ ਹੈ, ਪਰ ਗੁਰਾਂ ਦੀ ਸਿੱਖਿਆ ਕਰਕੇ (ਨਦਰੀ) ਨਜ਼ਰ ਵਿਚ ਆਉਂਦਾ ਹੈ।

**ਆਪੇ ਆਪਿ; ਨਿਰੰਜਨੁ ਸੋਈ ॥**

ਆਪੇ ਹੀ ਜੀਵ ਰੂਪ, ਆਪ ਹੀ ਈਸ਼ਰ ਰੂਪ, ਉਹ (ਨਿਰੰਜਨੁ) ਮਾਇਆ ਕਾਲਖ ਤੋਂ ਰਹਿਤ ਸ਼ੁੱਧ ਸਰੂਪ ਪ੍ਰਮੇਸ਼ਰ ਹੈ।

**ਜਿਨਿ ਸਿਰਜੀ; ਤਿਨਿ ਆਪੇ ਗੋਈ ॥**

ਜਿਸ ਪ੍ਰਭੂ ਨੇ ਇਹ ਸ੍ਰਿਸ਼ਟੀ ਪੈਦਾ ਕੀਤੀ ਹੈ, ਤਿਸ ਨੇ ਹੀ ਆਪ ਹੀ (ਗੋਈ) ਮਿਲਾਈ, ਬੁਲਾਈ, ਛੁਪਾਈ ਹੈ।

**ਨਾਨਕ ਨਾਮੁ ਸਮਾਲਿ ਸਦਾ ਤੂੰ; ਸਹਜੇ ਸਚਿ ਸਮਾਵਣਿਆ ॥੮॥੧੬॥੧੭॥**

ਗੁਰੂ ਜੀ ਕਹਿੰਦੇ ਹਨ ਕਿ ਹੇ ਜੀਵ ! ਤੂੰ ਪ੍ਰਮੇਸ਼ਰ ਦੇ ਨਾਮ ਨੂੰ ਸਦਾ ਯਾਦ ਕਰਿਆ ਕਰ। ਫੇਰ ਸਹਿਜੇ ਹੀ ਸੱਚੇ ਵਿਚ ਸਮਾ ਜਾਈਦਾ ਹੈ।

## ਮਾਝ ਮਹਲਾ ੩

ਸੇ ਸਚਿ ਲਾਗੇ ਜੋ ਤੁਧੁ ਭਾਏ ॥ ਸਦਾ ਸਚੁ ਸੇਵਹਿ ਸਹਜ ਸੁਭਾਏ ॥ ਸਚੈ ਸਬਦਿ ਸਚਾ ਸਲਾਹੀ ਸਚੈ ਮੇਲਿ ਮਿਲਾਵਣਿਆ ॥੧॥ ਹਉ ਵਾਰੀ ਜੀਉ ਵਾਰੀ ਸਚੁ ਸਾਲਾਹਣਿਆ ॥ ਸਚੁ ਧਿਆਇਨਿ ਸੇ ਸਚਿ ਰਾਤੇ ਸਚੇ ਸਚਿ ਸਮਾਵਣਿਆ ॥੧॥ ਰਹਾਉ ॥ ਜਹ ਦੇਖਾ ਸਚੁ ਸਭਨੀ ਥਾਈ ॥ ਗੁਰ ਪਰਸਾਦੀ ਮੰਨਿ ਵਸਾਈ ॥ ਤਨੁ ਸਚਾ ਰਸਨਾ ਸਚਿ ਰਾਤੀ ਸਚੁ ਸੁਣਿ ਆਖਿ ਵਖਾਨਣਿਆ ॥੨॥ ਮਨਸਾ ਮਾਰਿ ਸਚਿ ਸਮਾਣੀ ॥ ਇਨਿ ਮਨਿ ਡੀਠੀ ਸਭ ਆਵਣ ਜਾਣੀ ॥ ਸਤਿਗੁਰੁ ਸੇਵੇ ਸਦਾ ਮਨੁ ਨਿਹਚਲੁ ਨਿਜ ਘਰਿ ਵਾਸਾ ਪਾਵਣਿਆ ॥੩॥ ਗੁਰ ਕੈ ਸਬਦਿ ਰਿਦੈ ਦਿਖਾਇਆ ॥ ਮਾਇਆ ਮੋਹੁ ਸਬਦਿ ਜਲਾਇਆ ॥ ਸਚੋ ਸਚਾ ਵੇਖਿ ਸਾਲਾਹੀ ਗੁਰ ਸਬਦੀ ਸਚੁ ਪਾਵਣਿਆ ॥੪॥ ਜੋ ਸਚਿ ਰਾਤੇ ਤਿਨ ਸਚੀ ਲਿਵ ਲਾਗੀ ॥ ਹਰਿ ਨਾਮੁ ਸਮਾਲਹਿ ਸੇ ਵਡਭਾਗੀ ॥ ਸਚੈ ਸਬਦਿ ਆਪਿ ਮਿਲਾਏ ਸਤਸੰਗਤਿ ਸਚੁ ਗੁਣ ਗਾਵਣਿਆ ॥੫॥ ਲੇਖਾ ਪੜੀਐ ਜੇ ਲੇਖੇ ਵਿਚਿ ਹੋਵੈ ॥ ਓਹੁ ਅਗਮੁ ਅਗੋਚਰੁ ਸਬਦਿ ਸੁਧਿ ਹੋਵੈ ॥ ਅਨਦਿਨੁ ਸਚ ਸਬਦਿ ਸਾਲਾਹੀ ਹੋਰ ਕੋਇ ਨ ਕੀਮਤਿ ਪਾਵਣਿਆ ॥੬॥ ਪੜਿ ਪੜਿ ਥਾਕੇ ਸਾਂਤਿ ਨ ਆਈ ॥ ਤ੍ਰਿਸਨਾ ਜਾਲੇ ਸੁਧਿ ਨ ਕਾਈ ॥ ਬਿਖੁ ਬਿਹਾਝਹਿ ਬਿਖੁ ਮੋਹ ਪਿਆਸੇ ਕੂੜੁ ਬੋਲਿ ਬਿਖੁ ਖਾਵਣਿਆ ॥੭॥ ਗੁਰ ਪਰਸਾਦੀ ਏਕੋ ਜਾਣਾ ॥ ਦੂਜਾ ਮਾਰਿ ਮਨੁ ਸਚਿ ਸਮਾਣਾ ॥ ਨਾਨਕ ਏਕੋ ਨਾਮੁ ਵਰਤੈ ਮਨ ਅੰਤਰਿ ਗੁਰ ਪਰਸਾਦੀ ਪਾਵਣਿਆ ॥੮॥੧੭॥੧੮॥

*(ਅੰਗ ੧੧੯-੨੦)*

**ਸੇ ਸਚਿ ਲਾਗੇ; ਜੋ ਤੁਧੁ ਭਾਏ ॥**

ਹੇ ਪ੍ਰਮੇਸ਼ਰ! ਉਹ ਗੁਰਮੁਖ ਸੱਚੇ ਨਾਮ ਵਿਚ ਲੱਗੇ ਹਨ। ਜੋ ਤੈਨੂੰ (ਭਾਏ) ਚੰਗੇ ਲਗੇ ਹਨ, ਜਿਨ੍ਹਾਂ ਦੀ ਭਾਵਨਾ ਤੈਨੂੰ ਭਾਈ ਹੈ।

**ਸਦਾ ਸਚੁ ਸੇਵਹਿ; ਸਹਜ ਸੁਭਾਏ ॥**

ਉਹ ਸ਼ਾਂਤੀ ਸੁਭਾਅ ਧਾਰ ਕਰਕੇ ਸਹਿਜੇ ਹੀ ਸੱਚੇ ਨਾਮ ਦਾ ਸਦਾ ਸੇਵਨ ਕਰਦੇ ਹਨ।

**ਸਚੈ ਸਬਦਿ ਸਚਾ ਸਲਾਹੀ; ਸਚੈ ਮੇਲਿ ਮਿਲਾਵਣਿਆ ॥੧॥**

ਸੱਚੇ ਉਪਦੇਸ਼ ਕਰਕੇ ਸੱਚੇ ਪ੍ਰਭੂ ਨੂੰ ਸਲਾਹੁਣਾ ਕਰੀਏ।ਫੇਰ ਗੁਰੂ ਸਾਹਿਬ ਸੱਚ ਦੇ ਮੇਲ ਕਰਕੇ ਪ੍ਰਮੇਸ਼ਰ ਵਿਚ ਮਿਲਾ ਦਿੰਦੇ ਹਨ।

**ਹਉ ਵਾਰੀ ਜੀਉ ਵਾਰੀ; ਸਚੁ ਸਾਲਾਹਣਿਆ ॥**

ਅਸੀਂ ਉਹਨਾਂ ਤੋਂ ਜ਼ਿੰਦਗੀ ਕਰਕੇ ਵੀ ਵਾਰਨੇ ਬਲਿਹਾਰਨੇ ਜਾਈਏ, ਜੋ ਸੱਚੇ ਪ੍ਰਮੇਸ਼ਰ ਨੂੰ ਸਲਾਹੁਣਾ ਕਰਦੇ ਹਨ ।

**ਸਚੁ ਧਿਆਇਨਿ ਸੇ ਸਚਿ ਰਾਤੇ; ਸਚੇ ਸਚਿ ਸਮਾਵਣਿਆ ॥੧॥ ਰਹਾਉ ॥**

ਜੋ ਸੱਚੇ ਨਾਮ ਨੂੰ ਧਿਆਉਂਦੇ ਹਨ, ਉਹ ਸੱਚ ਸਰੂਪ ਵਿਚ ਰੰਗੇ ਹਨ। ਉਹ ਸੱਚੇ ਨਾਮ ਦਾ ਸ੍ਰਵਣ ਮੰਨਣ

ਕਰਕੇ ਪ੍ਰਭੂ ਦੇ ਸਰੂਪ ਵਿਚ ਅਭੇਦ ਹੋ ਜਾਂਦੇ ਹਨ।

**ਜਹ ਦੇਖਾ; ਸਚੁ ਸਭਨੀ ਥਾਈ ॥**

ਉਹ ਜਿਥੇ ਵੀ ਦੇਖਦੇ ਹਨ, ਸੱਚੇ ਨੂੰ ਹੀ ਸਭਨੀ ਥਾਂਈ ਦੇਖਦੇ ਹਨ।

**ਗੁਰ ਪਰਸਾਦੀ; ਮੰਨਿ ਵਸਾਈ ॥**

ਗੁਰਾਂ ਦੀ ਕਿਰਪਾ ਦੁਆਰਾ ਗੁਰਮੁਖ ਮਨ ਵਿਚ ਵਸਾਉਂਦੇ ਹਨ।

**ਤਨੁ ਸਚਾ ਰਸਨਾ ਸਚਿ ਰਾਤੀ; ਸਚੁ ਸੁਣਿ ਆਖਿ ਵਖਾਨਣਿਆ ॥੨॥**

ਉਹਨਾਂ ਦੇ ਸਰੀਰ ਵਿਚ ਵੀ ਰੋਮ ਰੋਮ ਵਿਚ ਵੀ, ਸੱਚੇ ਦਾ ਸਿਮਰਨ ਹੁੰਦਾ ਹੈ ਤੇ ਰਸਨਾ ਵੀ ਸੱਚੇ ਨਾਮ ਵਿਚ ਰੱਤੀ ਹੋਈ ਹੈ। ਸੱਚੇ ਨਾਮ ਨੂੰ ਹੀ ਸੁਣਦੇ ਹਨ ਤੇ ਮੁਖੋਂ ਸੱਚੇ ਦਾ ਹੀ ਉਪਦੇਸ਼ ਕਥਨ ਕਰਦੇ ਹਨ

**ਮਨਸਾ ਮਾਰਿ; ਸਚਿ ਸਮਾਣੀ ॥**

ਜਿਨ੍ਹਾਂ ਨੇ (ਮਨਸਾ) ਇੱਛਾਂ ਮਾਰ ਲਈਆਂ ਹਨ ਉਹਨਾਂ ਦੀ ਬਿਰਤੀ ਸੱਚੇ ਨਾਮ ਵਿਚ ਸਮਾ ਗਈ ਹੈ।

**ਇਨਿ ਮਨਿ ਡੀਠੀ; ਸਭ ਆਵਣ ਜਾਣੀ ॥**

ਜਿਨਾਂ ਨੇ ਬ੍ਰਿਤੀ ਜੋੜੀ ਹੈ, ਉਹਨਾਂ ਨੇ ਮਨ ਵਿਚ ਸ੍ਰਿਸ਼ਟੀ ਆਉਣ ਜਾਣ ਵਾਲੀ ਹੀ ਦੇਖੀ ਹੈ।

**ਸਤਿਗੁਰੁ ਸੇਵੇ ਸਦਾ ਮਨੁ ਨਿਹਚਲੁ; ਨਿਜ ਘਰਿ ਵਾਸਾ ਪਾਵਣਿਆ ॥੩॥**

ਜੋ ਸਤਿਗੁਰਾਂ ਦਾ ਸੇਵਨ ਕਰਦੇ ਹਨ, ਉਹਨਾਂ ਦਾ ਸਦਾ ਮਨ ਅਚੱਲ ਹੁੰਦਾ ਹੈ, ਉਹਨਾਂ ਨੇ ਆਪਣੇ ਸਰੂਪ ਰੂਪੀ ਘਰ ਵਿਚ ਵਾਸਾ ਪਾਉਣਾਂ ਕੀਤਾ ਹੈ।

**ਗੁਰ ਕੈ ਸਬਦਿ; ਰਿਦੈ ਦਿਖਾਇਆ ॥**

ਗੁਰਾਂ ਨੇ ਸ਼ਬਦ ਦੁਆਰਾ ਹਿਰਦੇ ਵਿਚ ਹੀ ਪ੍ਰਗਟ ਕਰਕੇ ਦਿਖਾ ਦਿੱਤਾ ਹੈ।

**ਮਾਇਆ ਮੋਹੁ; ਸਬਦਿ ਜਲਾਇਆ ॥**

ਗੁਰਾਂ ਨੇ ਉਹਨਾਂ ਦਾ ਸ਼ਬਦ ਕਰਕੇ ਮਾਇਆ ਦਾ ਮੋਹ ਵੀ ਸਾੜ ਦਿੱਤਾ ਹੈ।

**ਸਚੋ ਸਚਾ ਵੇਖਿ ਸਾਲਾਹੀ;**

ਜੋ ਸੱਚੇ ਦਾ ਸ੍ਰਵਣ ਮੰਨਣ ਕਰਕੇ ਵੇਖ ਲੈਂਦੇ ਹਨ, ਉਹੀ ਸਲਾਹੁੰਦੇ ਹਨ।

**ਗੁਰ ਸਬਦੀ ਸਚੁ ਪਾਵਣਿਆ ॥੪॥**

ਗੁਰਾਂ ਦੇ ਉਪਦੇਸ਼ ਕਰਕੇ ਸਚੇ ਪ੍ਰਭੂ ਨੂੰ ਪਾਉਣਾ ਕਰੀਦਾ ਹੈ।

**ਜੋ ਸਚਿ ਰਾਤੇ; ਤਿਨ ਸਚੀ ਲਿਵ ਲਾਗੀ ॥**

ਜੋ ਸੱਚੇ ਨਾਮ ਵਿਚ ਰੱਤੇ ਹਨ, ਤਿਨ੍ਹਾਂ ਦੀ ਸੱਚੀ ਲਿਵ ਬ੍ਰਿਤੀ ਪ੍ਰਮੇਸ਼ਰ ਵਿੱਚ ਲੱਗੀ ਹੈ।

**ਹਰਿ ਨਾਮੁ ਸਮਾਲਹਿ; ਸੇ ਵਡਭਾਗੀ ॥**

ਜੋ ਹਰੀ ਦੇ ਨਾਮ ਨੂੰ ਸੰਮਾਲਦੇ ਹਨ ਉਹ ਵੱਡੇ ਭਾਗਾਂ ਵਾਲੇ ਹਨ।

**ਸਚੈ ਸਬਦਿ, ਆਪਿ ਮਿਲਾਏ;**

ਜੋ ਪ੍ਰਮੇਸ਼ਰ ਨੇ ਆਪ ਸੱਚੇ ਸ਼ਬਦ ਨਾਲ ਮਿਲਾਏ ਹਨ।

**ਸਤਸੰਗਤਿ; ਸਚੁ ਗੁਣ ਗਾਵਣਿਆ ॥੫॥**

ਉਹ ਸਤਿਸੰਗਤ ਵਿਚ ਸੱਚ ਸਰੂਪ ਦੇ ਗੁਣਾਂ ਨੂੰ ਗਾਉਂਦੇ ਹਨ।

**ਲੇਖਾ ਪੜੀਐ; ਜੇ ਲੇਖੇ ਵਿਚਿ ਹੋਵੈ ॥**

(ਲੇਖਾ) ਵੈਰਾਗ ਬਿਬੇਕ ਆਦਿ ਸਾਧਨਾਂ ਦਾ, ਪੱਚੀ ਪ੍ਰਕ੍ਰਿਤੀਆਂ ਦਾ ਲੇਖ ਤਾਂ ਹੀ ਪੜ੍ਹਨਾ ਕਰੀਏ। ਜੇ ਉਹ ਪ੍ਰਮੇਸ਼ਰ ਲੇਖੇ ਵਿਚ ਹੋਵੇ, ਉਹ ਤਾਂ ਅਲੇਖ ਪ੍ਰਭੂ ਹੈ।

**ਓਹੁ ਅਗਮੁ ਅਗੋਚਰੁ; ਸਬਦਿ ਸੁਧਿ ਹੋਵੈ ॥**

ਉਹ ਪ੍ਰਮੇਸ਼ਰ ਬੇਦਾਂ ਸ਼ਾਸਤਰਾਂ ਕਰਕੇ ਅਗੰਮ ਹੈ, ਇੰਦਰੀਆਂ ਦੇ ਅਵਿਸ਼ੇ ਹੈ, ਸ਼ਬਦ ਦੀ ਕਮਾਈ ਕਰਕੇ ਉਸ ਦੀ ਗਿਆਤ ਹੁੰਦੀ ਹੈ।

**ਅਨਦਿਨੁ ਸਚ ਸਬਦਿ ਸਾਲਾਹੀ; ਹੋਰ ਕੋਇ ਨ ਕੀਮਤਿ ਪਾਵਣਿਆ ॥੬॥**

ਰਾਤ ਦਿਨ ਸੱਚੇ ਪ੍ਰਮੇਸ਼ਰ ਦੀ ਸ਼ਬਦ ਦੁਆਰਾ ਸਿਫ਼ਤ ਕਰੀਏ। ਹੋਰ ਕਿਸੇ ਤੋਂ ਉਸ ਪ੍ਰਭੂ ਦੀ ਕੀਮਤ ਨਹੀਂ ਪਾਈ ਜਾਂਦੀ ਹੈ।

**ਪੜਿ ਪੜਿ ਥਾਕੇ; ਸਾਂਤਿ ਨ ਆਈ ॥**

ਵਿਦਵਾਨ ਵੇਦਾਂ ਸ਼ਾਸ਼ਤਰਾਂ ਨੂੰ ਪੜ੍ਹ ਪੜ੍ਹ ਕੇ ਥੱਕ ਗਏ ਹਨ, ਪਰ ਮਨ ਨੂੰ ਵਿਸ਼ਿਆਂ ਵਲੋਂ ਸ਼ਾਂਤੀ ਨਹੀਂ ਆਈ ਹੈ।

**ਸਾਖੀ**

ਨਾਰਦ ਨੇ ੭੪ ਹਜ਼ਾਰ ਸਾਲ ਵਿਦਿਆ ਪੜੀ ਪਰ ਮਨ ਨੂੰ ਸ਼ਾਂਤੀ ਨਾ ਆਈ। ਸਨਕਾਦਿਕਾਂ ਤੋਂ ਪੁਛਿਆ ਕਿ ਵਿਦਿਆ ਮੈਂ ਇਤਨੀ ਪੜ੍ਹੀ ਪਰ ਸ਼ਾਂਤੀ ਨਹੀ ਹੋਈ। ਉਹਨਾਂ ਨੇ ਦਸਿਆ ਕਿ ਅਧਿਆਤਮਕ ਵਿਦਿਆ ਭਾਵ ਬ੍ਰਹਮ ਵਿਦਿਆ ਪੜ੍ਹ ਫੇਰ ਸ਼ਾਤੀ ਆਵੇਗੀ। ਤਾਂ ਨਾਰਦ ਦਾ ਮਨ ਸ਼ਾਂਤ ਹੋਇਆ ਸੀ।

**ਤ੍ਰਿਸਨਾ ਜਾਲੇ; ਸੁਧਿ ਨ ਕਾਈ ॥**

ਵਿਦਵਾਨ ਲੋਕ ਰਸਾਂ ਕਸਾਂ ਦੀ ਤ੍ਰਿਸ਼ਨਾ ਨੇ ਸਾੜ ਦਿੱਤੇ ਹਨ। ਉਹਨਾਂ ਨੂੰ ਆਤਮ ਸਰੂਪ ਦੀ ਗਿਆਤ ਹੀ ਕੋਈ ਨਹੀਂ ਹੈ।

**ਬਿਖੁ ਬਿਹਾਝਹਿ ਬਿਖੁ ਮੋਹ ਪਿਆਸੇ; ਕੂੜੁ ਬੋਲਿ ਬਿਖੁ ਖਾਵਣਿਆ ॥੭॥**

ਮਾਇਆ ਰੂਪੀ ਜ਼ਹਿਰ ਨੂੰ ਖ਼ਰੀਦ ਕਰਕੇ ਇਕੱਠੀ ਕਰਦੇ ਹਨ। ਵਿਸ਼ਿਆਂ ਦੇ ਮੋਹ ਕਰਕੇ ਭੋਗਣ ਦੀ ਪਿਆਸ ਲੱਗੀ ਹੈ। ਝੂਠ ਬੋਲ ਕਰਕੇ ਸ਼ਰਾਬ ਆਦਿ ਜ਼ਹਿਰ ਨੂੰ ਹੀ ਖਾਂਦੇ ਹਨ, ਪੀਂਦੇ ਹਨ।

**ਗੁਰ ਪਰਸਾਦੀ; ਇਕੋ ਜਾਣਾ ॥**

ਜਿਨ੍ਹਾਂ ਨੇ ਗੁਰਾਂ ਦੀ ਕਿਰਪਾ ਕਰਕੇ ਇਕੋ ਨੂੰ ਜਾਣਿਆ ਹੈ।

**ਦੂਜਾ ਮਾਰਿ; ਮਨੁ ਸਚਿ ਸਮਾਣਾ ॥**

ਉਹਨਾਂ ਨੇ ਦਵੈਤ ਨੂੰ ਮਾਰ ਲਿਆ ਹੈ ਤੇ ਮਨ ਸੱਚੁ ਸਰੂਪ ਵਿਚ ਸਮਾ ਗਿਆ ਹੈ।

**ਨਾਨਕ ਏਕੋ ਨਾਮੁ ਵਰਤੈ ਮਨ ਅੰਤਰਿ; ਗੁਰ ਪਰਸਾਦੀ ਪਾਵਣਿਆ ॥੮॥੧੭॥੧੮॥**

ਗੁਰੂ ਜੀ ਕਹਿੰਦੇ ਹਨ ਕਿ ਉਹਨਾਂ ਦੇ ਅੰਦਰ ਇਕੋ ਨਾਮ ਦੇ ਸਿਮਰਨ ਦਾ ਵਰਤਾਰਾ ਵਰਤਦਾ ਹੈ। ਗੁਰਮੁਖਾਂ ਨੇ ਗੁਰਾਂ ਦੀ ਕਿਰਪਾ ਕਰਕੇ ਅਨੰਦ ਨੂੰ ਪਾਉਣਾ ਕੀਤਾ ਹੈ।

**ਮਾਝ ਮਹਲਾ ੩ ॥**

ਵਰਨ ਰੂਪ ਵਰਤਹਿ ਸਭ ਤੇਰੇ ॥ ਮਰਿ ਮਰਿ ਜੰਮਹਿ ਫੇਰ ਪਵਹਿ ਘਣੇਰੇ ॥ ਤੂੰ ਏਕੋ ਨਿਹਚਲੁ ਅਗਮ ਅਪਾਰਾ ਗੁਰਮਤੀ ਬੂਝ ਬੁਝਾਵਣਿਆ ॥੧॥ ਹਉ ਵਾਰੀ ਜੀਉ ਵਾਰੀ ਰਾਮ ਨਾਮੁ ਮੰਨਿ ਵਸਾਵਣਿਆ ॥ ਤਿਸੁ ਰੂਪੁ ਨ ਰੇਖਿਆ ਵਰਨੁ ਨ ਕੋਈ ਗੁਰਮਤੀ ਆਪਿ ਬੁਝਾਵਣਿਆ ॥੧॥ ਰਹਾਉ ॥ ਸਭ ਏਕਾ ਜੋਤਿ ਜਾਣੈ ਜੇ ਕੋਈ ॥ ਸਤਿਗੁਰੁ ਸੇਵਿਐ ਪਰਗਟੁ ਹੋਈ ॥ ਗੁਪਤੁ ਪਰਗਟੁ ਵਰਤੈ ਸਭ ਥਾਈ ਜੋਤੀ ਜੋਤਿ ਮਿਲਾਵਣਿਆ ॥੨॥ ਤਿਸਨਾ ਅਗਨਿ ਜਲੈ ਸੰਸਾਰਾ ॥ ਲੋਭੁ ਅਭਿਮਾਨੁ ਬਹੁਤੁ ਅਹੰਕਾਰਾ ॥ ਮਰਿ ਮਰਿ ਜਨਮੈ ਪਤਿ ਗਵਾਏ ਅਪਣੀ ਬਿਰਥਾ ਜਨਮੁ ਗਵਾਵਣਿਆ ॥੩॥ ਗੁਰ ਕਾ ਸਬਦੁ ਕੋ ਵਿਰਲਾ ਬੂਝੈ ॥ ਆਪੁ ਮਾਰੇ ਤਾ ਤ੍ਰਿਭਵਣੁ ਸੂਝੈ ॥ ਫਿਰਿ ਓਹੁ ਮਰੈ ਨ ਮਰਣਾ ਹੋਵੈ ਸਹਜੇ ਸਚਿ ਸਮਾਵਣਿਆ ॥੪॥ ਮਾਇਆ ਮਹਿ ਫਿਰਿ ਚਿਤੁ ਨ ਲਾਏ ॥ ਗੁਰ ਕੈ ਸਬਦਿ ਸਦ ਰਹੈ ਸਮਾਏ ॥ ਸਚੁ ਸਲਾਹੇ ਸਭ ਘਟ ਅੰਤਰਿ ਸਚੋ ਸਚੁ ਸੁਹਾਵਣਿਆ ॥੫॥ ਸਚੁ ਸਾਲਾਹੀ ਸਦਾ ਹਜੂਰੇ ॥ ਗੁਰ ਕੈ ਸਬਦਿ ਰਹਿਆ ਭਰਪੂਰੇ ॥ ਗੁਰ ਪਰਸਾਦੀ ਸਚੁ ਨਦਰੀ ਆਵੈ ਸਚੇ ਹੀ ਸੁਖੁ ਪਾਵਣਿਆ ॥੬॥ ਸਚੁ ਮਨ ਅੰਦਰਿ ਰਹਿਆ ਸਮਾਇ ॥ ਸਦਾ ਸਚੁ ਨਿਹਚਲੁ ਆਵੈ ਨ ਜਾਇ ॥ ਸਚੇ ਲਾਗੈ ਸੋ ਮਨੁ ਨਿਰਮਲੁ ਗੁਰਮਤੀ ਸਚਿ ਸਮਾਵਣਿਆ ॥੭॥ ਸਚੁ ਸਾਲਾਹੀ ਅਵਰੁ ਨ ਕੋਈ ॥ ਜਿਤੁ ਸੇਵਿਐ ਸਦਾ ਸੁਖੁ ਹੋਈ ॥ ਨਾਨਕ ਨਾਮਿ ਰਤੇ ਵੀਚਾਰੀ ਸਚੋ ਸਚੁ ਕਮਾਵਣਿਆ ॥੮॥੧੮॥੧੯॥

*(ਅੰਗ ੧੨੦-੨੧)*

**ਵਰਨ ਰੂਪ; ਵਰਤਹਿ ਸਭ ਤੇਰੇ ॥**

ਹੇ ਪ੍ਰਮੇਸ਼ਰ ! ਜਿਤਨੇ (ਵਰਨ) ਖੱਤਰੀ ਬ੍ਰਹਮਣ, ਸ਼ੂਦ, ਵੈਸ਼ ਅਤੇ (ਰੂਪ) ਜੋਗੀ, ਜੰਗਮ, ਸ੍ਰੇਵੜੇ, ਅਦਿਕ ਹਨ। ਸਭ ਤੇਰੇ ਆਸਰੇ ਵਿਚ ਵਰਤ ਰਹੇ ਹਨ, ਸਭਨਾਂ ਵਿਚ ਤੂੰ ਵਰਤ ਰਿਹਾ ਹੈ।

**ਮਰਿ ਮਰਿ ਜੰਮਹਿ; ਫੇਰ ਪਵਹਿ ਘਣੇਰੇ ॥**

ਜੋ ਸਿਮਰਨ ਵਲੋਂ ਮਰੇ ਹੋਏ ਹਨ, ਉਹ ਮੌਤ ਦੇ ਮਾਰੇ ਮਰਦੇ ਹਨ ਤੇ ਵਾਸ਼ਨਾ ਕਰਕੇ ਜੰਮਦੇ ਹਨ। ਉਹਨਾਂ ਨੂੰ ਘਣੇ ਚੌਰਾਸੀ ਲੱਖ ਜੂਨਾਂ ਦੇ ਫੇਰੇ ਪੈਂਦੇ ਹਨ।

**ਤੂੰ ਏਕੋ ਨਿਹਚਲੁ ਅਗਮ ਅਪਾਰਾ;**

ਤੂੰ ਇਕੋ ਅਦਵੈਤ ਰੂਪ ਅਚੱਲ, ਮਨ ਕਰਕੇ ਅਗੰਮ ਅਪਾਰ ਹੈ।

**ਗੁਰਮਤੀ ਬੂਝ ਬੁਝਾਵਣਿਆ ॥੧॥**

ਜਿਨ੍ਹਾਂ ਨੂੰ ਗੁਰੂ ਜੀ ਆਤਮ ਵਿਸ਼ੈਣੀ ਮਤੀ ਦਿੰਦੇ ਹਨ, ਉਹਨਾਂ ਨੂੰ ਤੱਤ ਤ੍ਹੂੰ ਦੀ (ਬੂਝ) ਸਮਝ ਨੂੰ, ਬੂਝ ਨੂੰ ਬੁਝਾ ਦਿੰਦੇ ਹਨ। **ਵਾ :** (ਬੂਝ) ਸਿੱਖਿਆ ਬੁਝਾ ਦਿੰਦੇ ਹਨ।

**ਹਉ ਵਾਰੀ ਜੀਉ ਵਾਰੀ; ਰਾਮ ਨਾਮੁ ਮੰਨਿ ਵਸਾਵਣਿਆ ॥**

ਅਸੀਂ ਉਹਨਾਂ ਤੋਂ ਵਾਰ ਵਾਰ ਵਾਰਨੇ ਜਾਂਦੇ ਹਾਂ ਜੀ, ਜੋ ਰਾਮ ਦੇ ਨਾਮ ਨੂੰ ਸ੍ਰਵਣ ਮੰਨਣ ਕਰਕੇ ਮਨ ਵਿਚ ਵਸਾਉਂਦੇ ਹਨ।

**ਤਿਸੁ ਰੂਪੁ ਨ ਰੇਖਿਆ, ਵਰਨੁ ਨ ਕੋਈ; ਗੁਰਮਤੀ ਆਪਿ ਬੁਝਾਵਣਿਆ ॥੧॥ ਰਹਾਉ ॥**

ਤਿਸ ਪ੍ਰਮੇਸ਼ਰ ਦਾ (ਰੂਪੁ) ਆਕਾਰ, (ਰੇਖਾ) ਮੱਛ ਕੱਛ ਆਦਿਕ ਕੋਈ ਨਹੀਂ ਹੈ।

ਜੋ ਗੁਰਾਂ ਦੀ ਸਿੱਖਿਆ ਧਾਰਨ ਕਰਦੇ ਹਨ, ਉਹਨਾਂ ਨੂੰ ਗੁਰੂ ਜੀ ਆਪਣਾ ਆਤਮ ਸਰੂਪ ਬੁਝਾ ਦਿੰਦੇ ਹਨ।

**ਸਭ ਏਕਾ ਜੋਤਿ; ਜਾਣੈ ਜੇ ਕੋਈ ॥**

ਜੇ ਕੋਈ ਜਾਣੇ ਤਾਂ ਸਭ ਚੰਦ ਸੂਰਜ ਆਦਿ ਵਿਚ ਇਕੋ ਪ੍ਰਮੇਸ਼ਰ ਦੀ ਹੀ ਜੋਤਿ ਹੈ।

**ਪ੍ਰਸ਼ਨ :** ਪ੍ਰਗਟ ਕਿਵੇਂ ਹੁੰਦੀ ਹੈ ? **ਉੱਤਰ :**

**ਸਤਿਗੁਰੁ ਸੇਵਿਐ; ਪਰਗਟੁ ਹੋਈ ॥**

ਸਤਿਗੁਰਾਂ ਦੀ ਸੇਵਾ ਕਰਕੇ ਜੋਤ ਪ੍ਰਗਟ ਹੁੰਦੀ ਹੈ ।

**ਗੁਪਤੁ ਪਰਗਟੁ ਵਰਤੈ ਸਭ ਥਾਈ; ਜੋਤੀ ਜੋਤਿ ਮਿਲਾਵਣਿਆ ॥੨॥**

ਪ੍ਰਭੂ ਨਿਰਗੁਣ ਹੋ ਕੇ ਗੁਪਤ ਤੇ ਸਰਗੁਣ ਰੂਪ ਹੋ ਕੇ ਪ੍ਰਗਟ ਸਾਰੇ ਵਰਤ ਰਿਹਾ ਹੈ, ਅਗਿਆਨੀਆਂ ਅੰਦਰ ਗੁਪਤ, ਤੇ ਗਿਆਨੀਆਂ ਅੰਦਰ ਪ੍ਰਗਟ, ਸਭ ਥਾਂਈ ਵਰਤ ਰਿਹਾ ਹੈ। ਉਹ ਪ੍ਰਤਿਕ ਜੋਤ ਨੂੰ ਆਪਣੀ ਜੋਤ ਵਿੱਚ ਅਭੇਦ ਕਰ ਲੈਂਦਾ ਹੈ।

**ਪ੍ਰਸ਼ਨ :** ਸਾਰੇ ਜੀਵ ਉਸ ਵਿੱਚ ਕਿਉਂ ਨਹੀ ਜੁੜਦੇ ਹਨ ?

**ਤਿਸਨਾ ਅਗਨਿ; ਜਲੈ ਸੰਸਾਰਾ ॥**

**ਉਤਰ :** ਇਹ ਸੰਸਾਰ ਤ੍ਰਿਸ਼ਨਾ ਦੀ ਅਗਨੀ ਵਿੱਚ ਸੜ ਰਿਹਾ ਹੈ।

**ਲੋਭੁ ਅਭਿਮਾਨੁ; ਬਹੁਤੁ ਅਹੰਕਾਰਾ ॥**

ਇਨ੍ਹਾਂ ਜੀਵਾਂ ਨੂੰ ਜੋੜਨ ਦਾ ਲੋਭ , ਸੂਖਮ ਤੇ ਸਥੂਲ ਦਾ ਹੰਕਾਰ ਹੈ। **ਵਾ :** ਦੇਹ ਦਾ ਅਭਿਮਾਨ ਤੇ ਗੁਣਾਂ ਦਾ ਹੰਕਾਰ ਹੈ।

**ਮਰਿ ਮਰਿ ਜਨਮੈ ਪਤਿ ਗਵਾਏ; ਅਪਣੀ ਬਿਰਥਾ ਜਨਮੁ ਗਵਾਵਣਿਆ ॥੩॥**

ਮੌਤ ਦੇ ਮਾਰੇ ਹੋਏ ਮਰਦੇ ਹਨ ਤੇ ਵਾਸ਼ਨਾ ਕਰਕੇ ਜੰਮਦੇ ਹਨ। ਕਾਮ ਕਰੋਧ ਵਿੱਚ ਆਪਣੀ ਇੱਜ਼ਤ ਗੁਆ ਲੈਂਦੇ ਹਨ। ਨਿਸਫਲ ਹੀ ਮਨੁਖਾ ਜਨਮ ਗਵਾਉਣਾ ਕਰਦੇ ਹਨ।

**ਗੁਰ ਕਾ ਸਬਦੁ; ਕੋ ਵਿਰਲਾ ਬੂਝੈ ॥**

ਗੁਰਾਂ ਦੇ ਉਪਦੇਸ਼ ਨੂੰ ਕੋਈ ਵਿਰਲਾ ਗੁਰਮੁਖ ਸਮਝਦਾ ਹੈ।

**ਆਪੁ ਮਾਰੇ; ਤਾ ਤ੍ਰਿਭਵਣੁ ਸੂਝੈ ॥**

ਆਪਣੇ ਦੇਹ ਅਧਿਆਸ ਨੂੰ ਮਾਰੇ ਤਾਂ ਉਸਨੂੰ ਤਿੰਨਾਂ ਭਵਨਾਂ ਵਿਚ ਭੌਣ ਵਾਲੇ ਮਨ ਨੂੰ ਰੋਕਣ ਦੀ ਸਮਝ ਪੈਂਦੀ ਹੈ। **ਵਾ :** ਤਾਂ ਹੀ ਉਸਨੂੰ ਤਿੰਨਾਂ ਭਵਨਾਂ ਵਿਚ ਪ੍ਰਮੇਸ਼ਰ ਵਿਆਪਕ ਦੀ ਸੋਝੀ ਪੈਂਦੀ ਹੈ, ਦਿੱਸ ਪੈਂਦਾ ਹੈ।

**ਫਿਰਿ ਓਹੁ ਮਰੈ ਨ ਮਰਣਾ ਹੋਵੈ; ਸਹਜੇ ਸਚਿ ਸਮਾਵਣਿਆ ॥੪॥**

ਫੇਰ ਉਹ ਮਰਦੇ ਨਹੀਂ ਹਨ ਅਤੇ ਨਾ ਹੀ ਉਹਨਾਂ ਦਾ ਬਾਰ੍ਹੀ ਤੇਰ੍ਹੀ ਸਤਾਰ੍ਹਾ ਤੇ ਮਰਣਾ ਹੀ ਹੁੰਦਾ ਹੈ। **ਵਾ :** ਫੇਰ ਉਹਨਾਂ ਦਾ ਮੌਤ ਕਰਕੇ ਮਰਣਾ ਨਹੀ ਹੁੰਦਾ। ਸੁਤੇ ਸਿੱਧ ਸਹਿਜੇ ਹੀ ਸਚ ਸਰੂਪ ਵਿਚ ਸਮਾ ਜਾਂਦੇ ਹਨ।

**ਮਾਇਆ ਮਹਿ; ਫਿਰਿ ਚਿਤੁ ਨ ਲਾਏ ॥**

ਉਹ ਗੁਰਮੁਖ ਫੇਰ ਮਾਇਆ ਵਿਚ ਚਿੱਤ ਨਹੀਂ ਲਾਉਂਦੇ ਹਨ।

**ਗੁਰ ਕੈ ਸਬਦਿ; ਸਦ ਰਹੈ ਸਮਾਏ ॥**

ਗੁਰਾਂ ਦੇ ਸ਼ਬਦ ਕਰਕੇ ਸਦਾ ਪ੍ਰਮੇਸ਼ਰ ਵਿਚ ਸਮਾਏ ਰਹਿੰਦੇ ਹਨ।

**ਸਚੁ ਸਲਾਹੇ ਸਭ ਘਟ ਅੰਤਰਿ; ਸਚੋ ਸਚੁ ਸੁਹਾਵਣਿਆ ॥੫॥**

ਜੋ ਸੱਚੇ ਦੀ ਸਿਫਤ ਕਰਦੇ ਹਨ, ਉਹ ਸਭ ਹਿਰਦਿਆਂ ਵਿਚ ਸੱਚੇ ਨੂੰ ਪ੍ਰਗਟ ਹੋਇਆ ਦੇਖਦੇ ਹਨ। (ਸਚੋ) ਸਚੇ ਨਾਮ ਨੂੰ ਜਪਣ ਵਾਲੇ ਸੱਚੇ ਦਾ ਸਰੂਪ ਹੋ ਕੇ ਸੋਭਦੇ ਹਨ।

**ਸਚੁ ਸਾਲਾਹੀ; ਸਦਾ ਹਜੂਰੇ ॥**

ਸਦਾ ਹਾਜ਼ਰ-ਨਾਜ਼ਰ ਜਾਣ ਕੇ ਸੱਚੇ ਨੂੰ ਸਲਾਹੁੰਣਾ ਕਰੀਏ

**ਗੁਰ ਕੈ ਸਬਦਿ; ਰਹਿਆ ਭਰਪੂਰੇ ॥**

ਗੁਰਾਂ ਦੇ ਸ਼ਬਦ ਕਰਕੇ ਵਿਆਪਕ ਰੂਪ ਪ੍ਰਤੀਤ ਹੁੰਦਾ ਹੈ।

**ਗੁਰ ਪਰਸਾਦੀ ਸਚੁ ਨਦਰੀ ਆਵੈ; ਸਚੇ ਹੀ ਸੁਖੁ ਪਾਵਣਿਆ ॥੬॥**

ਗੁਰਾਂ ਦੀ ਕਿਰਪਾ ਕਰਕੇ ਸੱਚ ਸਰੂਪ ਨਜ਼ਰ ਵਿਚ ਆਉਂਦਾ ਹੈ, ਸੱਚੇ ਨਾਮ ਕਰਕੇ ਹੀ ਸੁੱਖ ਸਰੂਪ ਨੂੰ ਪਾਉਣਾ ਕਰੀਦਾ ਹੈ।

**ਸਚੁ ਮਨ ਅੰਦਰਿ; ਰਹਿਆ ਸਮਾਇ ॥**

ਜਿਨ੍ਹਾਂ ਦੇ ਮਨ ਅੰਦਰ ਸੱਚਾ ਨਾਮ ਸਮਾ ਰਿਹਾ ਹੈ

**ਸਦਾ ਸਚੁ ਨਿਹਚਲੁ; ਆਵੈ ਨ ਜਾਇ ॥**

ਉਹਨਾਂ ਨੂੰ ਸਦਾ ਸੱਚੇ ਦਾ ਅਚੱਲ ਸੁੱਖ ਮਿਲਿਆ ਹੈ, ਉਹ ਫੇਰ ਆਉਂਦੇ ਜਾਂਦੇ ਨਹੀਂ ਹਨ।

**ਸਚੇ ਲਾਗੈ ਸੋ ਮਨੁ ਨਿਰਮਲੁ; ਗੁਰਮਤੀ ਸਚਿ ਸਮਾਵਣਿਆ ॥੭॥**

ਜਿਨ੍ਹਾਂ ਦਾ ਚਿੱਤ ਸੱਚੇ ਨਾਮ ਵਿਚ ਲੱਗਾ ਹੈ, ਉਹਨਾਂ ਦਾ ਮਨ ਉੱਜਲ ਹੈ। ਗੁਰਾਂ ਦੀ ਸਿੱਖਿਆ ਕਰਕੇ ਸੱਚੇ ਵਿਚ ਸਮਾਉਣਾ ਕਰੀਦਾ ਹੈ।

**ਸਚੁ ਸਾਲਾਹੀ; ਅਵਰੁ ਨ ਕੋਈ ॥**

ਸੱਚ ਸਰੂਪ ਨੂੰ ਸਲਾਹੁੰਣਾ ਕਰੀਏ, ਉਸ ਤੋਂ ਬਿਨਾਂ ਹੋਰ ਕੋਈ ਨਹੀਂ ਹੈ।

**ਜਿਤੁ ਸੇਵਿਐ; ਸਦਾ ਸੁਖੁ ਹੋਈ ॥**

ਜਿਸ ਦੇ (ਸੇਵਿਐ) ਸਿਮਰਨ ਕਰਕੇ ਸਦਾ ਅਬਿਨਾਸ਼ੀ ਸੁੱਖ ਹੁੰਦਾ ਹੈ।

**ਨਾਨਕ ਨਾਮਿ ਰਤੇ ਵੀਚਾਰੀ; ਸਚੋ ਸਚੁ ਕਮਾਵਣਿਆ ॥੮॥੧੮॥੧੯॥**

ਗੁਰੂ ਜੀ ਕਹਿੰਦੇ ਹਨ, ਕਿ ਜੋ (ਵੀਚਾਰੀ) ਵਿਚਾਰਵਾਨ ਨਾਮ ਵਿੱਚ ਰੰਗੇ ਹੋਏ ਹਨ, ਉਹ ਸੱਚੇ ਨਾਮ ਦਾ ਸ੍ਰਵਣ ਮੰਨਣ ਕਰਕੇ ਕਮਾਈ ਕਰਦੇ ਹਨ। **ਵਾ :** ਉਹਨਾਂ ਦੇ (ਸਚੋ) ਨਿਹਚੇ ਕਰਕੇ, ਸੱਚਾ ਨਾਮ ਹੀ ਕੰਮ ਆਵੇਗਾ।

**ਮਾਝ ਮਹਲਾ ੩ ॥**

**ਨਿਰਮਲ ਸਬਦੁ ਨਿਰਮਲ ਹੈ ਬਾਣੀ ॥ ਨਿਰਮਲ ਜੋਤਿ ਸਭ ਮਾਹਿ ਸਮਾਣੀ ॥ ਨਿਰਮਲ ਬਾਣੀ ਹਰਿ ਸਾਲਾਹੀ ਜਪਿ ਹਰਿ ਨਿਰਮਲੁ ਮੈਲੁ ਗਵਾਵਣਿਆ ॥੧॥ ਹਉ ਵਾਰੀ ਜੀਉ ਵਾਰੀ ਸੁਖਦਾਤਾ ਮੰਨਿ ਵਸਾਵਣਿਆ ॥ ਹਰਿ ਨਿਰਮਲੁ ਗੁਰ ਸਬਦਿ ਸਲਾਹੀ ਸਬਦੋ ਸੁਣਿ ਤਿਸਾ ਮਿਟਾਵਣਿਆ ॥੧॥ ਰਹਾਉ ॥ ਨਿਰਮਲ ਨਾਮੁ ਵਸਿਆ ਮਨਿ ਆਏ ॥ ਮਨੁ ਤਨੁ ਨਿਰਮਲੁ ਮਾਇਆ ਮੋਹੁ ਗਵਾਏ ॥ ਨਿਰਮਲ ਗੁਣ ਗਾਵੈ ਨਿਤ ਸਾਚੇ ਕੇ ਨਿਰਮਲ ਨਾਦੁ ਵਜਾਵਣਿਆ ॥੨॥ ਨਿਰਮਲ ਅੰਮ੍ਰਿਤੁ ਗੁਰ ਤੇ ਪਾਇਆ ॥ ਵਿਚਹੁ ਆਪੁ ਮੁਆ ਤਿਥੈ ਮੋਹੁ ਨ ਮਾਇਆ ॥ ਨਿਰਮਲ ਗਿਆਨੁ ਧਿਆਨੁ ਅਤਿ ਨਿਰਮਲੁ ਨਿਰਮਲ ਬਾਣੀ ਮੰਨਿ ਵਸਾਵਣਿਆ ॥੩॥ ਜੋ ਨਿਰਮਲੁ ਸੇਵੇ ਸੁ ਨਿਰਮਲੁ ਹੋਵੈ ॥ ਹਉਮੈ ਮੈਲੁ ਗੁਰ ਸਬਦੇ ਧੋਵੈ ॥ ਨਿਰਮਲ ਵਾਜੈ ਅਨਹਦ ਧੁਨਿ ਬਾਣੀ ਦਰਿ ਸਚੈ ਸੋਭਾ ਪਾਵਣਿਆ ॥੪॥ ਨਿਰਮਲ ਤੇ ਸਭ ਨਿਰਮਲ ਹੋਵੈ ॥ ਨਿਰਮਲੁ ਮਨੂਆ ਹਰਿ ਸਬਦਿ ਪਰੋਵੈ ॥ ਨਿਰਮਲ ਨਾਮਿ ਲਗੇ ਬਡਭਾਗੀ ਨਿਰਮਲੁ ਨਾਮਿ ਸੁਹਾਵਣਿਆ ॥੫॥ ਸੋ ਨਿਰਮਲੁ ਜੋ ਸਬਦੇ ਸੋਹੈ ॥ ਨਿਰਮਲ ਨਾਮਿ ਮਨੁ ਤਨੁ ਮੋਹੈ ॥ ਸਚਿ ਨਾਮਿ ਮਲੁ ਕਦੇ ਨ ਲਾਗੈ ਮੁਖੁ ਊਜਲੁ ਸਚੁ ਕਰਾਵਣਿਆ ॥੬॥ ਮਨੁ ਮੈਲਾ ਹੈ ਦੂਜੈ ਭਾਇ ॥ ਮੈਲਾ ਚਉਕਾ ਮੈਲੈ ਥਾਇ ॥ ਮੈਲਾ ਖਾਇ ਫਿਰਿ ਮੈਲੁ ਵਧਾਏ ਮਨਮੁਖ ਮੈਲੁ ਦੁਖੁ ਪਾਵਣਿਆ ॥੭॥ ਮੈਲੇ ਨਿਰਮਲ ਸਭਿ ਹੁਕਮਿ ਸਬਾਏ ॥ ਸੇ ਨਿਰਮਲ ਜੋ ਹਰਿ ਸਾਚੇ ਭਾਏ ॥ ਨਾਨਕ ਨਾਮੁ ਵਸੈ ਮਨ ਅੰਤਰਿ ਗੁਰਮੁਖਿ ਮੈਲੁ ਚੁਕਾਵਣਿਆ ॥੮॥੧੯॥੨੦॥**

*(ਅੰਗ ੧੨੧)*

ਸਤਿਗੁਰਾਂ ਦੀ ਬਾਣੀ ਉੱਜਲ ਹੈ, ਹੋਰ ਤੁਰਕਾਂ ਦੀ ਕੁਰਾਨ, ਤੇ ਬੇਦਾਂ ਸ਼ਾਸਤਰਾਂ ਵਾਂਗੂ ਨਹੀਂ ਹੈ।

ਪ੍ਰਮਾਣ : **[ਦਰੋਗੁ ਪੜਿ ਪੜਿ ਖੁਸੀ ਹੋਇ ਬੇਖਬਰ ਬਾਦੁ ਬਕਾਹਿ ॥**
**ਹਕੁ ਸਚੁ ਖਾਲਕੁ ਖਲਕ ਮਿਆਨੇ ਸਿਆਮ ਮੂਰਤਿ ਨਾਹਿ ॥੨॥]** (ਅੰਗ ੭੨੭)

**ਨਿਰਮਲ ਸਬਦੁ; ਨਿਰਮਲ ਹੈ ਬਾਣੀ ॥**

ਗੁਰਾਂ ਦਾ ਉਪਦੇਸ਼ ਵੀ ਉੱਜਲ ਹੈ ਤੇ ਮਾਇਆ ਦੀ ਮੈਲ ਤੋਂ ਰਹਿਤ ਕਰਨ ਵਾਲੀ ਬਾਣੀ ਵੀ ਉੱਜਲ ਹੈ। **ਵਾ :** (ਸਬਦੁ) ਬ੍ਰਹਮ ਵੀ ਉੱਜਲ ਹੈ, ਉਸਦੀ (ਬਾਣੀ) ਬਨਾਵਟ ਵੀ ਉੱਜਲ ਹੈ।

**ਨਿਰਮਲ ਜੋਤਿ; ਸਭ ਮਾਹਿ ਸਮਾਣੀ ॥**

ਉਸਦੀ ਉੱਜਲ ਚੇਤਨ ਸੱਤਾ ਰੂਪੀ ਜੋਤਿ ਸਾਰਿਆਂ ਵਿਚ ਸਮਾਈ ਹੋਈ ਹੈ।

**ਨਿਰਮਲ ਬਾਣੀ, ਹਰਿ ਸਾਲਾਹੀ; ਜਪਿ ਹਰਿ ਨਿਰਮਲੁ ਮੈਲੁ ਗਵਾਵਣਿਆ ॥੧॥**

ਉੱਜਲ ਬਾਣੀ ਦੁਆਰਾ ਹਰੀ ਦੀ ਸਿਫ਼ਤ ਕਰੀਏ, ਹਰੀ ਦੇ ਉੱਜਲ ਨਾਮ ਨੂੰ ਜਪ ਕਰਕੇ ਪਾਪਾਂ ਦੀ ਮੈਲ ਨੂੰ ਗੁਵਾਉਣਾ ਕਰੀਏ।

**ਹਉ ਵਾਰੀ ਜੀਉ ਵਾਰੀ; ਸੁਖਦਾਤਾ ਮੰਨਿ ਵਸਾਵਣਿਆ ॥**

ਅਸੀਂ ਬਾਰ ਬਾਰ ਬਲਿਹਾਰ ਜਾਈਏ ਜੀ, ਜਿਨ੍ਹਾਂ ਨੇ ਸੁਖਦਾਤਾ ਪ੍ਰਮੇਸ਼ਰ ਮਨ ਵਿਚ ਵਸਾਇਆ ਹੈ।

**ਹਰਿ ਨਿਰਮਲੁ ਗੁਰ ਸਬਦਿ ਸਲਾਹੀ; ਸਬਦੋ ਸੁਣਿ ਤਿਸਾ ਮਿਟਾਵਣਿਆ ॥੧॥ ਰਹਾਉ ॥**

ਹਰੀ ਮਾਇਆ ਦੀ ਮੈਲ ਤੋਂ ਉੱਜਲ ਹੈ , ਗੁਰਾਂ ਦੇ ਸ਼ਬਦ ਦੁਆਰਾ ਸਲਾਹੁੰਣਾ ਕਰੀਏ। ਜੇ ਸ਼ਬਦ ਨੂੰ ਸੁਣਾਂਗੇ ਤਾਂ ਰਸਾਂ ਕਸਾਂ ਦੀ ਤੇਹ ਮਿਟਾ ਦੇਵੇਗਾ।

**ਨਿਰਮਲ ਨਾਮੁ; ਵਸਿਆ ਮਨਿ ਆਏ ॥**

ਪ੍ਰਮੇਸ਼ਰ ਦਾ ਨਾਮ ਉੱਜਲ ਹੈ, ਜਿਨ੍ਹਾਂ ਦੇ ਮਨ ਵਿਚ ਵੱਸਿਆ ਹੈ।

**ਮਨੁ ਤਨੁ ਨਿਰਮਲੁ; ਮਾਇਆ ਮੋਹੁ ਗਵਾਏ ॥**

ਉਹਨਾਂ ਦਾ ਮਨ ਵੀ ਤਨ ਵੀ ਉੱਜਲ ਹੋ ਗਿਆ ਹੈ ਤੇ ਮਾਇਆ ਦਾ ਮੋਹ ਵੀ ਉਹਨਾਂ ਨੇ ਨਾਸ ਕਰ ਲਿਆ ਹੈ।

**ਨਿਰਮਲ ਗੁਣ ਗਾਵੈ ਨਿਤ ਸਾਚੇ ਕੇ; ਨਿਰਮਲ ਨਾਦੁ ਵਜਾਵਣਿਆ ॥੨॥**

ਉਹ ਨਿਤਾਪ੍ਰਤੀ ਸੱਚੇ ਪ੍ਰਮੇਸ਼ਰ ਦੇ ਉੱਜਲ ਗੁਣਾਂ ਨੂੰ ਗਾਉਂਦੇ ਹਨ ਤੇ ਉੱਜਲ (ਨਾਦੁ) ਸ਼ਬਦ ਨੂੰ ਪ੍ਰਗਟ ਕਰਦੇ ਹਨ। **ਵਾ :** ਉੱਜਲ (ਨਾਦ) ਬ੍ਰਹਮ ਨੂੰ ਪ੍ਰਗਟ ਕਰਦੇ ਹਨ।

**ਨਿਰਮਲ ਅੰਮ੍ਰਿਤੁ; ਗੁਰ ਤੇ ਪਾਇਆ ॥**

ਉੱਜਲ ਨਾਮ ਅੰਮ੍ਰਿਤ ਗੁਰਾਂ ਤੋਂ ਪਾਇਆ ਹੈ।

**ਵਿਚਹੁ ਆਪੁ ਮੁਆ; ਤਿਥੈ ਮੋਹੁ ਨ ਮਾਇਆ ॥**

ਜਿਸ ਹਿਰਦੇ ਵਿਚੋਂ ਆਪਾ ਭਾਵ ਮਰ ਗਿਆ ਹੈ, ਤਿਸ ਵਿਚ ਮਾਇਆ ਦਾ ਮੋਹ ਨਹੀਂ ਰਿਹਾ ਹੈ।

**ਨਿਰਮਲ ਗਿਆਨੁ ਧਿਆਨੁ ਅਤਿ ਨਿਰਮਲੁ; ਨਿਰਮਲ ਬਾਣੀ ਮੰਨਿ ਵਸਾਵਣਿਆ ॥੩॥**

ਉਹਨਾਂ ਦਾ ਨਿਰਗੁਣ ਸਰੂਪ ਦਾ ਗਿਆਨ ਨਿਰਮਲ ਹੈ ਤੇ ਸਰਗੁਣ ਸਰੂਪ ਦਾ ਧਿਆਨ ਵੀ ਅਤਿ ਉੱਜਲ ਹੈ। ਜੋ ਉੱਜਲ ਬਾਣੀ ਨੂੰ ਮਨ ਵਿਚ ਵਸਾਉਣਾ ਕਰਦੇ ਹਨ।

**ਜੋ ਨਿਰਮਲੁ ਸੇਵੇ; ਸੁ ਨਿਰਮਲੁ ਹੋਵੈ ॥**

ਜੋ ਉੱਜਲ ਪ੍ਰਮੇਸ਼ਰ ਨੂੰ ਸੇਵਦਾ ਹੈ, ਉਹ ਪਾਪਾਂ ਦੀ ਮੈਲ ਤੋਂ ਉੱਜਲ ਹੋ ਜਾਂਦਾ ਹੈ।

**ਹਉਮੈ ਮੈਲੁ; ਗੁਰ ਸਬਦੇ ਧੋਵੈ ॥**

ਹਉਮੈਂ ਦੀ ਮੈਲ ਨੂੰ ਸੰਗਤ ਰੂਪੀ ਘਾਟ ਪਰ ਜਾ ਕਰਕੇ, ਪ੍ਰੇਮ ਰੂਪੀ ਪਾਣੀ ਪਾ ਕੇ, ਗੁਰਾਂ ਦੇ ਉਪਦੇਸ਼ ਦੁਆਰਾ ਨਾਮ ਰੂਪੀ ਸਾਬਣ ਲਗਾ ਕੇ, ਨਿਹਚੇ ਰੂਪੀ ਪਟੜੇ ਪਰ ਰੱਖਕੇ, ਜੁਗਤੀ ਰੂਪੀ ਮੁੱਕੀਆਂ ਨਾਲ ਧੋਣਾ ਕਰੇ। ਫੇਰ ਭਗਤੀ ਰੂਪੀ ਧੁੱਪ ਵਿਚ ਸੁਕਾਵੇ।

**ਨਿਰਮਲ ਵਾਜੈ ਅਨਹਦ ਧੁਨਿ ਬਾਣੀ; ਦਰਿ ਸਚੈ ਸੋਭਾ ਪਾਵਣਿਆ ॥੪॥**

ਜਿਨ੍ਹਾਂ ਦੇ ਅੰਦਰ (ਅਨਹਦ) ਇਕਰਸ ਨਿਰਮਲ ਬਾਣੀ ਦੀ ਧੁੰਨੀ (ਵਾਜੈ) ਪ੍ਰਗਟ ਹੁੰਦੀ ਹੈ। ਉਹ ਸੱਚੇ ਦਰਿ ਸੰਗਤ ਵਿਚ ਸੱਚਖੰਡ ਵਿਚ, ਸੋਭਾ ਪਾਉਦੇ ਹਨ।

**ਨਿਰਮਲ ਤੇ; ਸਭ ਨਿਰਮਲ ਹੋਵੈ ॥**

ਨਿਰਮਲ ਨਾਮ ਕਰਕੇ ਹੀ ਸਾਰੇ ਉੱਜਲ ਹੁੰਦੇ ਹਨ।

**ਨਿਰਮਲੁ ਮਨੂਆ; ਹਰਿ ਸਬਦਿ ਪਰੋਵੈ ॥**

ਜੋ ਹਿਰਦੇ ਵਿਚ ਹਰੀ ਦੇ ਉਪਦੇਸ਼ ਨੂੰ ਪਰੋ ਲੈਂਦੇ ਹਨ, ਉਹਨਾਂ ਦਾ ਮਨ ਉੱਜਲ ਹੁੰਦਾ ਹੈ।

**ਨਿਰਮਲ ਨਾਮਿ ਲਗੇ ਬਡਭਾਗੀ; ਨਿਰਮਲੁ ਨਾਮਿ ਸੁਹਾਵਣਿਆ ॥੫॥**

ਵੱਡੇਭਾਗਾਂ ਵਾਲੇ ਉੱਜਲ ਨਾਮ ਵਿਚ ਲਗੇ ਹਨ; ਉਹ ਉੱਜਲ ਨਾਮ ਕਰਕੇ ਸ਼ੋਭਨੀਕ ਹੁੰਦੇ ਹਨ।

**ਸੋ ਨਿਰਮਲੁ; ਜੋ ਸਬਦੇ ਸੋਹੈ ॥**

ਉਹ ਉੱਜਲ ਹਨ, ਜੋ ਸ਼ਬਦ ਕਰਕੇ ਸੁਭਾਇਮਾਨ ਹੋ ਰਹੇ ਹਨ।

**ਨਿਰਮਲ; ਨਾਮਿ ਮਨੁ ਤਨੁ ਮੋਹੈ ॥**

ਪ੍ਰਮੇਸ਼ਰ ਦਾ ਨਾਮ ਮਨ ਨੂੰ ਤਨ ਨੂੰ ਵੀ ਮੋਹਤ ਕਰਦਾ ਹੈ। **ਵਾ** : ਉਹਨਾਂ ਗੁਰਮੁਖਾਂ ਦੇ ਮਨ ਤਨ (ਮੋ) ਵਿਚ ਉੱਜਲ ਨਾਮ ਹੀ (ਹੈ) ਹੈ।

**ਸਚਿ ਨਾਮਿ, ਮਲੁ ਕਦੇ ਨ ਲਾਗੈ; ਮੁਖੁ ਊਜਲੁ ਸਚੁ ਕਰਾਵਣਿਆ ॥੬॥**

ਸੱਚੇ ਨਾਮ ਕਰਕੇ ਕਦੇ ਵੀ ਪਾਪਾਂ ਦੀ ਮੈਲ ਨਹੀਂ ਲਗਦੀ ਹੈ; ਉਹਨਾਂ ਦਾ ਮੁੱਖ ਵੀ ਉੱਜਲਾ ਹੈ ਤੇ ਹੋਰਾਂ ਦਾ ਮਨ ਵੀ ਉੱਜਲਾ ਸੱਚੇ ਨਾਮ ਕਰਕੇ ਕਰਾਉਂਦੇ ਹਨ।

**ਮਨੁ ਮੈਲਾ ਹੈ; ਦੂਜੈ ਭਾਇ ॥**

ਜੋ ਮਨਮੁੱਖ ਦਵੈਤ ਭਾਵ ਵਿਚ ਲੱਗੇ ਹਨ, ਉਹਨਾਂ ਦਾ ਮਨ ਪਾਪਾਂ ਕਰਕੇ ਮੈਲਾ ਹੈ।

**ਮੈਲਾ ਚਉਕਾ; ਮੈਲੈ ਥਾਇ ॥**

ਉਹਨਾਂ ਦਾ ਅੰਤਸ਼ਕਰਣ ਰੂਪੀ ਚੌਕਾ ਵੀ ਮੈਲਾ ਹੈ ਤੇ ਹਿਰਦਾ ਰੂਪੀ ਥਾਂ ਵੀ ਮੈਲਾ ਹੈ। **ਵਾ** : ਜਿਸ ਥਾਂ ਉਹ ਬੈਠਦੇ ਹਨ ਉਹ ਸਥਾਨ ਵੀ ਮੈਲਾ ਕਰ ਦਿੰਦੇ ਹਨ।

**ਮੈਲਾ ਖਾਇ ਫਿਰਿ ਮੈਲੁ ਵਧਾਏ; ਮਨਮੁਖ ਮੈਲੁ ਦੁਖੁ ਪਾਵਣਿਆ ॥੭॥**

ਪਰਾਏ ਹੱਕ ਰੂਪ ਮੈਲ ਨੂੰ ਖਾਂਦੇ ਹਨ, ਫੇਰ ਪਾਪਾਂ ਦੀ ਮੈਲ ਨੂੰ ਵਧਾਉਂਦੇ ਹਨ। ਮਨਮੁਖ ਲੋਕ ਪਾਪਾਂ ਦੀ ਮੈਲ ਕਰਕੇ ਜਨਮ ਮਰਨ ਦੇ ਦੁੱਖ ਨੂੰ ਪਾਉਂਦੇ ਹਨ।

ਪ੍ਰਮਾਣ : [**ਗੁਰੁ ਪੀਰੁ ਹਾਮਾ ਤਾ ਭਰੇ ਜਾ ਮੁਰਦਾਰੁ ਨ ਖਾਇ ॥**] (ਅੰਗ ੧੪੧)

ਪ੍ਰਮਾਣ : [**ਕੂੜੁ ਬੋਲਿ ਮੁਰਦਾਰੁ ਖਾਇ ॥ ਅਵਰੀ ਨੋ ਸਮਝਾਵਣਿ ਜਾਇ ॥**] (ਅੰਗ ੧੩੯-੧੪੦)

**ਮੈਲੇ ਨਿਰਮਲ; ਸਭਿ ਹੁਕਮਿ ਸਬਾਏ ॥**

ਮੈਲੇ ਤੇ ਉੱਜਲ ਲੋਕ, ਸਾਰੇ ਹੀ ਪ੍ਰਮੇਸ਼ਰ ਹੁਕਮ ਵਿਚ ਆਏ ਹੋਏ ਹਨ।

**ਸੇ ਨਿਰਮਲ; ਜੋ ਹਰਿ ਸਾਚੇ ਭਾਏ ॥**

ਜੋ ਹਰੀ ਸੱਚੇ ਨੂੰ ਭਾਉਂਦੇ ਹਨ, ਉਹ ਤਿੰਨਾਂ ਲੋਕਾਂ ਵਿਚ ਉੱਜਲ ਹਨ।

**ਨਾਨਕ ਨਾਮੁ ਵਸੈ ਮਨ ਅੰਤਰਿ; ਗੁਰਮੁਖਿ ਮੈਲੁ ਚੁਕਾਵਣਿਆ ॥੮॥੧੯॥੨੦॥**

ਗੁਰੂ ਜੀ ਕਹਿੰਦੇ ਹਨ, ਕਿ ਜੇ ਕਰਕੇ ਮਨ ਦੇ ਅੰਦਰ ਨਾਮ ਵੱਸ ਜਾਵੇ, ਤਾਂ ਗੁਰਮੁਖ ਹਿਰਦੇ ਵਿਚੋਂ ਪਾਪਾਂ ਦੀ ਮੈਲ ਚੁਕਾ ਦਿੰਦੇ ਹਨ।

**ਮਾਝ ਮਹਲਾ ੩ ॥**

ਗੋਵਿੰਦੁ ਊਜਲੁ ਊਜਲ ਹੰਸਾ ॥ ਮਨੁ ਬਾਣੀ ਨਿਰਮਲ ਮੇਰੀ ਮਨਸਾ ॥ ਮਨਿ ਊਜਲ ਸਦਾ ਮੁਖ ਸੋਹਹਿ ਅਤਿ ਊਜਲ ਨਾਮੁ ਧਿਆਵਣਿਆ ॥੧॥ ਹਉ ਵਾਰੀ ਜੀਉ ਵਾਰੀ ਗੋਬਿੰਦ ਗੁਣ ਗਾਵਣਿਆ ॥ ਗੋਬਿਦੁ ਗੋਬਿਦੁ ਕਹੈ ਦਿਨ ਰਾਤੀ ਗੋਬਿਦ ਗੁਣ ਸਬਦਿ ਸੁਣਾਵਣਿਆ ॥੧॥ ਰਹਾਉ ॥ ਗੋਬਿਦੁ ਗਾਵਹਿ ਸਹਜਿ ਸੁਭਾਏ ॥ ਗੁਰ ਕੈ ਭੈ ਊਜਲ ਹਉਮੈ ਮਲੁ ਜਾਏ ॥ ਸਦਾ ਅਨੰਦਿ ਰਹਹਿ ਭਗਤਿ ਕਰਹਿ ਦਿਨੁ ਰਾਤੀ ਸੁਣਿ ਗੋਬਿਦ ਗੁਣ ਗਾਵਣਿਆ ॥੨॥ ਮਨੂਆ ਨਾਚੈ ਭਗਤਿ ਦ੍ਰਿੜਾਏ ॥ ਗੁਰ ਕੈ ਸਬਦਿ ਮਨੈ ਮਨੁ ਮਿਲਾਏ ॥ ਸਚਾ ਤਾਲੁ ਪੂਰੇ ਮਾਇਆ ਮੋਹੁ ਚੁਕਾਏ ਸਬਦੇ ਨਿਰਤਿ ਕਰਾਵਣਿਆ ॥੩॥ ਊਚਾ ਕੂਕੇ ਤਨਹਿ ਪਛਾੜੇ ॥ ਮਾਇਆ ਮੋਹਿ ਜੋਹਿਆ ਜਮਕਾਲੇ ॥ ਮਾਇਆ ਮੋਹੁ ਇਸੁ ਮਨਹਿ ਨਚਾਏ ਅੰਤਰਿ ਕਪਟੁ ਦੁਖੁ ਪਾਵਣਿਆ ॥੪॥ ਗੁਰਮੁਖਿ ਭਗਤਿ ਜਾ ਆਪਿ ਕਰਾਏ ॥ ਤਨੁ ਮਨੁ ਰਾਤਾ ਸਹਜਿ ਸੁਭਾਏ ॥ ਬਾਣੀ ਵਜੈ ਸਬਦਿ ਵਜਾਏ ਗੁਰਮੁਖਿ ਭਗਤਿ ਥਾਇ ਪਾਵਣਿਆ ॥੫॥ ਬਹੁ ਤਾਲ ਪੂਰੇ ਵਾਜੇ ਵਜਾਏ ॥ ਨਾ ਕੋ ਸੁਣੇ ਨ ਮੰਨਿ ਵਸਾਏ ॥ ਮਾਇਆ ਕਾਰਣਿ ਪਿੜ ਬੰਧਿ ਨਾਚੈ ਦੂਜੈ ਭਾਇ ਦੁਖੁ ਪਾਵਣਿਆ ॥੬॥ ਜਿਸੁ ਅੰਤਰਿ ਪ੍ਰੀਤਿ ਲਗੈ ਸੋ ਮੁਕਤਾ ॥ ਇੰਦ੍ਰੀ ਵਸਿ ਸਚ ਸੰਜਮਿ ਜੁਗਤਾ ॥ ਗੁਰ ਕੈ ਸਬਦਿ ਸਦਾ ਹਰਿ ਧਿਆਏ ਏਹਾ ਭਗਤਿ ਹਰਿ ਭਾਵਣਿਆ ॥੭॥ ਗੁਰਮੁਖਿ ਭਗਤਿ ਜੁਗ ਚਾਰੇ ਹੋਈ ॥ ਹੋਰਤੁ ਭਗਤਿ ਨ ਪਾਏ ਕੋਈ ॥ ਨਾਨਕ ਨਾਮੁ ਗੁਰ ਭਗਤੀ ਪਾਈਐ ਗੁਰ ਚਰਣੀ ਚਿਤੁ ਲਾਵਣਿਆ ॥੮॥੨੦॥੨੧॥

*(ਅੰਗ ੧੨੧-੨੨)*

**ਗੋਵਿੰਦੁ ਊਜਲੁ; ਊਜਲ ਹੰਸਾ ॥**

ਪ੍ਰਮੇਸ਼ਰ ਵੀ ਉੱਜਲ ਹੈ ਤੇ (ਹੰਸਾ) ਤੱਤ ਬੇਤੇ ਬ੍ਰਹਮਗਿਆਨੀ ਵੀ ਉੱਜਲ ਹਨ।

**ਮਨੁ ਬਾਣੀ; ਨਿਰਮਲ ਮੇਰੀ ਮਨਸਾ ॥**

ਉਹਨਾਂ ਦੀ ਸੰਗਤ ਕਰਕੇ ਮੇਰੀ (ਮਨਸਾ) ਬੁੱਧੀ ਵੀ ਉੱਜਲ ਹੈ। ਜਿਨ੍ਹਾਂ ਦਾ ਮਨ ਵੀ, ਬਾਣੀ ਵੀ, ਬੁੱਧੀ ਵੀ ਉੱਜਲ ਹੈ।

**ਮਨਿ ਊਜਲ ਸਦਾ ਮੁਖ ਸੋਹਹਿ; ਅਤਿ ਊਜਲ ਨਾਮੁ ਧਿਆਵਣਿਆ ॥੧॥**

ਜੋ ਅਤਿਅੰਤ ਉੱਜਲ ਨਾਮ ਨੂੰ ਧਿਆਉਂਦੇ ਹਨ, ਉਹਨਾਂ ਦਾ ਮਨ ਵੀ ਨਿਰਮਲ ਹੈ ਤੇ ਸਦਾ ਪ੍ਰਲੋਕ ਵਿਚ ਉਹਨਾਂ ਦਾ ਮੁਖ ਸੋਭਦਾ ਹੈ।

**ਹਉ ਵਾਰੀ ਜੀਉ ਵਾਰੀ; ਗੋਬਿੰਦ ਗੁਣ ਗਾਵਣਿਆ ॥**

ਅਸੀਂ ਵਾਰ ਵਾਰ ਬਲਿਹਾਰ ਜਾਈਏ ਜੀ, ਜੋ ਗੋਬਿੰਦ ਪ੍ਰਮੇਸ਼ਰ ਦੇ ਗੁਣਾਂ ਨੂੰ ਗਾਉਂਦੇ ਹਨ।

**ਗੋਬਿਦੁ ਗੋਬਿਦੁ ਕਹੈ ਦਿਨ ਰਾਤੀ; ਗੋਬਿਦ ਗੁਣ ਸਬਦਿ ਸੁਣਾਵਣਿਆ ॥੧॥ ਰਹਾਉ ॥**

(ਗੋਬਿੰਦੁ) ਪ੍ਰਿਥਵੀ ਦਾ ਪਾਲਕ ਹੈ ਗੁਰਾਂ ਦੀ ਬਾਣੀ ਕਰਕੇ (ਬਿੰਦ) ਜਾਨਣੇ ਜੋਗ ਹੈ। ਉਹ ਇਸ ਤਰ੍ਹਾਂ

ਦਿਨ ਰਾਤ ਕਹਿਣਾ ਕਰਦੇ ਹਨ। (ਗੋਬਿਦੁ) ਇੰਦਰੀਆਂ ਦੇ ਪ੍ਰਕਾਸ਼ਕ ਪ੍ਰਮੇਸ਼ਰ ਦੇ ਗੁਣਾਂ ਦਾ ਹੀ (ਸਬਦਿ) ਉਪਦੇਸ਼ ਸੁਣਾਉਂਦੇ ਹਨ।

**ਗੋਬਿਦੁ ਗਾਵਹਿ; ਸਹਜਿ ਸੁਭਾਏ ॥**

ਸੁਤੇ ਸਿਧ ਹੀ ਸ਼ਾਂਤੀ ਸੁਭਾਅ ਧਾਰ ਕਰਕੇ, (ਗੋਬਿਦੁ) ਪ੍ਰਮੇਸ਼ਰ ਨੂੰ ਗਾਉਣਾ ਕਰੇ।

**ਗੁਰ ਕੈ ਭੈ ਊਜਲ; ਹਉਮੈ ਮਲੁ ਜਾਏ ॥**

ਜਿਨ੍ਹਾਂ ਦੇ ਅੰਦਰ ਗੁਰਾਂ ਦਾ (ਭੈ) ਸਤਿਕਾਰ ਹੈ, ਉਹ ਉੱਜਲ ਹੋ ਜਾਂਦੇ ਹਨ ਤੇ ਉਹਨਾਂ ਦੀ ਹਉਮੈਂ ਦੀ ਮੈਲ ਚਲੀ ਜਾਂਦੀ ਹੈ।

**ਸਦਾ ਅਨੰਦ ਰਹਹਿ, ਭਗਤਿ ਕਰਹਿ ਦਿਨੁ ਰਾਤੀ; ਸੁਣਿ ਗੋਬਿਦ ਗੁਣ ਗਾਵਣਿਆ ॥੨॥**

ਜੋ ਰਾਤ ਦਿਨ ਭਗਤੀ ਕਰਦੇ ਹਨ, ਉਹਨਾਂ ਨੂੰ ਅਵਿੱਦਿਆ ਰਾਤ ਤੋਂ ਗਿਆਨ ਪੈਦਾ ਹੁੰਦਾ ਹੈ ਤੇ ਫੇਰ ਸਦਾ ਅਨੰਦ ਰਹਿੰਦਾ ਹੈ। ਉਹ ਕੰਨਾਂ ਦੁਆਰਾ ਵੀ ਨਾਮ ਨੂੰ ਸੁਣਦੇ ਹਨ ਤੇ ਰਸਨਾ ਦੁਆਰਾ ਵੀ ਗੋਵਿੰਦ ਦੇ ਗੁਣਾਂ ਨੂੰ ਗਾਉਂਦੇ ਹਨ।

**ਮਨੂਆ ਨਾਚੈ; ਭਗਤਿ ਦ੍ਰਿੜਾਏ ॥**

ਮਨ ਵਿਚ ਨਿਰਨਾ ਕਰਨ ਰੂਪ ਨਿਰਤਕਾਰੀ ਕਰੇ ਤੇ ਭਗਤੀ ਨੂੰ ਦ੍ਰਿੜ੍ਹ ਕਰਨਾ ਕਰੇ।

**ਗੁਰ ਕੈ ਸਬਦਿ; ਮਨੈ ਮਨੁ ਮਿਲਾਏ ॥**

ਗੁਰਾਂ ਦਾ ਸ਼ਬਦ ਮੰਨਣ ਕਰਕੇ ਮਨ ਵਿਚ ਮਿਲਾਵੇ। **ਵਾ** : ਗੁਰਾਂ ਦਾ ਸ਼ਬਦ ਮਨ ਵਿਚ ਵਸਾ ਕਰਕੇ (ਮਨੈ) ਸ਼੍ਰੋਮਣੀ ਪ੍ਰਮੇਸ਼ਰ ਵਿਚ ਮਿਲਾਵੇ।

**ਸਚਾ ਤਾਲੁ ਪੂਰੇ, ਮਾਇਆ ਮੋਹੁ ਚੁਕਾਏ; ਸਬਦੇ ਨਿਰਤਿ ਕਰਾਵਣਿਆ ॥੩॥**

ਜੋ ਮਾਇਆ ਦੇ ਮੋਹ ਨੂੰ ਚੁੱਕਣਾ ਹੈ, ਏਹੀ ਸਚਾ ਤਾਲ ਪੂਰਨਾ ਕਰੇ। ਸਬਦ ਦਾ ਨਿਰਨਾ ਕਰਨਾ ਹੀ ਨੱਚਣਾ ਕਰਾਵੇ ਮਨ ਨੂੰ।

**ਊਚਾ ਕੂਕੇ; ਤਨਹਿ ਪਛਾੜੇ ॥**

ਜੋ ਉੱਚੀ ਕੂਕਦੇ ਹਨ, ਸਰੀਰ ਨੂੰ (ਪਛਾੜੇ) ਪਟਕਾਉਂਦੇ ਹਨ।

**ਮਾਇਆ ਮੋਹਿ; ਜੋਹਿਆ ਜਮਕਾਲੇ ॥**

ਮਾਇਆ ਦੇ ਮੋਹੇ ਹੋਏ ਹਨ; ਉਹਨਾਂ ਨੂੰ ਜਮਕਾਲ ਨੇ ਤੱਕਿਆ ਹੈ, ਤਾੜਿਆ ਹੈ।

**ਮਾਇਆ ਮੋਹੁ ਇਸੁ ਮਨਹਿ ਨਚਾਏ; ਅੰਤਰਿ ਕਪਟੁ ਦੁਖੁ ਪਾਵਣਿਆ ॥੪॥**

ਮਾਇਆ ਦਾ ਮੋਹ ਹੀ ਇਸ ਮਨ ਨੂੰ ਨਚਾਉਂਦਾ ਹੈ, ਜਿਨ੍ਹਾਂ ਦੇ ਅੰਦਰ ਛਲ ਹੈ, ਉਹ ਜਨਮ ਮਰਨ ਦੁੱਖ ਨੂੰ ਪਾਉਂਦੇ ਹਨ।

**ਗੁਰਮੁਖਿ ਭਗਤਿ; ਜਾ ਆਪਿ ਕਰਾਏ ॥**

ਇਹ ਗੁਰਮੁਖਤਾਈ ਦੀ ਭਗਤੀ ਹੈ, ਜੋ ਸਮਝਣਾ ਹੈ ਕਿ ਪ੍ਰਭੂ ਆਪ ਹੀ ਸਿਮਰਨ ਕਰਾਉਂਦਾ ਹੈ। **ਵਾ** : ਜਿਨ੍ਹਾਂ ਗੁਰਮੁਖਾਂ ਤੋਂ ਗੁਰੂ ਜੀ ਆਪ ਭਗਤੀ ਕਰਾਉਂਦੇ ਹਨ।

**ਤਨੁ ਮਨੁ ਰਾਤਾ; ਸਹਜਿ ਸੁਭਾਏ ॥**

ਉਹਨਾਂ ਦੇ ਸੁਤੇ ਸਿਧ ਹੀ ਮਨ ਤਨ ਨਾਮ ਰੰਗ ਵਿਚ ਰੱਤਿਆ ਰਹਿੰਦਾ ਹੈ।

**ਬਾਣੀ ਵਜੈ, ਸਬਦਿ ਵਜਾਏ;**

(ਬਾਣੀ) ਰਸਨਾਂ ਕਰਕੇ ਵੀ ਜੋ (ਵਜੈ) ਪ੍ਰਗਟ ਕਰੇ ਉਚਾਰੇ ਬਾਣੀ ਨੂੰ ਅਤੇ ਹਿਰਦੇ ਵਿਚ ਵੀ ਸ਼ਬਦ ਨੂੰ ਪਰਗਟ ਕਰੇ। **ਵਾ**: ਬਾਣੀ ਨੂੰ ਉਚਾਰ ਕਰਕੇ (ਸਬਦਿ) ਬ੍ਰਹਮ ਨੂੰ (ਵਜਾਏ) ਪ੍ਰਗਟ ਕਰੇ। **ਵਾ**: ਮੁੱਖੋਂ ਬਾਣੀ ਉਚਾਰ ਕਰਕੇ ਸ਼ਬਦ ਨੂੰ ਪ੍ਰਗਟ ਕਰੇ।

**ਗੁਰਮੁਖਿ ਭਗਤਿ ਥਾਇ ਪਾਵਣਿਆ ॥੫॥**

ਉਹਨਾਂ ਗੁਰਮੁਖਾਂ ਦੀ ਭਗਤੀ ਪ੍ਰਮੇਸ਼ਰ ਲੇਖੇ, ਪ੍ਰਵਾਨਗੀ ਰੂਪੀ ਥਾਂ ਵਿਚ ਪਾਉਂਦਾ ਹੈ।

**ਬਹੁ ਤਾਲ ਪੂਰੇ; ਵਾਜੇ ਵਜਾਏ ॥**

ਜੋ ਕੋਈ ਬਹੁਤੇ ਤਾਲ ਪੂਰਦਾ ਰਹੇ ਤੇ ਵਾਜੇ ਵਜਾਉਂਦਾ ਰਹੇ।

**ਨਾ ਕੋ ਸੁਣੇ; ਨ ਮੰਨਿ ਵਸਾਏ ॥**

ਨਾ ਕੋਈ ਉਸ ਦਾ ਉਪਦੇਸ਼ ਸੁਣਦਾ ਹੈ ਤੇ ਨਾ ਹੀ ਮਨ ਵਿਚ ਵਸਾਉਂਦਾ ਹੈ।

**ਮਾਇਆ ਕਾਰਣਿ, ਪਿੜ ਬੰਧਿ ਨਾਚੈ; ਦੂਜੈ ਭਾਇ ਦੁਖੁ ਪਾਵਣਿਆ ॥੬॥**

ਉਹ ਤਾਂ ਮਾਇਆ ਵਾਸਤੇ (ਪਿੜ) ਅਖਾੜਾ ਬੰਨ੍ਹ ਕਰਕੇ ਨੱਚਦੇ ਹਨ। ਦਵੈਤ ਭਾਵ ਕਰਕੇ ਜਨਮ ਮਰਨ ਦੇ ਦੁੱਖ ਨੂੰ ਪਾਉਣਾ ਕਰਦੇ ਹਨ।

**ਜਿਸੁ ਅੰਤਰਿ ਪ੍ਰੀਤਿ ਲਗੈ; ਸੋ ਮੁਕਤਾ ॥**

ਜਿਸ ਅੰਦਰ ਪ੍ਰਮੇਸ਼ਰ ਦੀ ਪ੍ਰੀਤੀ ਲੱਗੀ ਹੈ, ਉਹ ਮੁਕਤ ਪੁਰਸ਼ ਹੁੰਦਾ ਹੈ।

**ਇੰਦ੍ਰੀ ਵਸਿ; ਸਚ ਸੰਜਮਿ ਜੁਗਤਾ ॥**

ਜੋ ਇੰਦਰੀਆਂ ਨੂੰ ਵੱਸ ਵਿਚ ਰਖੇ ਸੱਚ ਦੇ ਸੰਜਮ ਵਿਚ ਰਹੇ ਤੇ ਨਾਮ ਵਿਚ ਜੁੜਿਆ ਰਹੇ।

**ਗੁਰ ਕੈ ਸਬਦਿ, ਸਦਾ ਹਰਿ ਧਿਆਏ;**

ਗੁਰਾਂ ਦੇ ਸ਼ਬਦ ਦੁਆਰਾ ਸਦਾ ਹਰੀ ਨੂੰ ਧਿਆਵੇ।

**ਏਹਾ ਭਗਤਿ ਹਰਿ ਭਾਵਣਿਆ ॥੭॥**

ਇਹੀ ਭਗਤੀ ਹਰੀ ਪ੍ਰਮੇਸ਼ਰ ਨੂੰ ਭਾਉਂਦੀ ਹੈ।

**ਗੁਰਮੁਖਿ ਭਗਤਿ; ਜੁਗ ਚਾਰੇ ਹੋਈ ॥**

ਮੁਖੀ ਗੁਰਾਂ ਦੁਆਰਾ ਹੀ ਚੌਹਾਂ ਜੁਗਾਂ ਵਿਚ ਭਗਤੀ ਹੁੰਦੀ ਹੈ। **ਵਾ**: ਗੁਰਮੁਖਾਂ ਦੀ ਸੰਗਤਿ ਦੁਆਰਾ ਹੀ ਚੌਹਾਂ ਜੁਗਾਂ ਵਿਚ ਭਗਤੀ ਹੁੰਦੀ ਹੈ।

**ਹੋਰਤੁ ਭਗਤਿ; ਨ ਪਾਏ ਕੋਈ ॥**

ਹੋਰ ਕਿਸੇ ਤਰੀਕੇ ਕਰਕੇ ਕੋਈ ਵੀ ਭਗਤੀ ਨਹੀਂ ਪਾ ਸਕਦਾ ਹੈ।

**ਨਾਨਕ ਨਾਮੁ ਗੁਰ ਭਗਤੀ ਪਾਈਐ; ਗੁਰ ਚਰਣੀ ਚਿਤੁ ਲਾਵਣਿਆ ॥੮॥੨੦॥ ੨੧॥**

ਗੁਰੂ ਜੀ ਕਹਿੰਦੇ ਹਨ ਕਿ ਗੁਰਾਂ ਦੀ ਭਗਤੀ ਕਰਕੇ ਨਾਮ ਪਾਈਦਾ ਹੈ, ਗੁਰਾਂ ਦੇ ਚਰਨਾਂ ਵਿਚ ਚਿੱਤ ਲਾਉਣਾ ਕਰੇ।

## ਮਾਝ ਮਹਲਾ ੩ ॥

ਸਚਾ ਸੇਵੀ ਸਚੁ ਸਾਲਾਹੀ ॥ ਸਚੈ ਨਾਇ ਦੁਖੁ ਕਬ ਹੀ ਨਾਹੀ ॥ ਸੁਖਦਾਤਾ ਸੇਵਨਿ ਸੁਖੁ ਪਾਇਨਿ ਗੁਰਮਤਿ ਮੰਨਿ ਵਸਾਵਣਿਆ ॥੧॥ ਹਉ ਵਾਰੀ ਜੀਉ ਵਾਰੀ ਸੁਖ ਸਹਜਿ ਸਮਾਧਿ ਲਗਾਵਣਿਆ ॥ ਜੋ ਹਰਿ ਸੇਵਹਿ ਸੇ ਸਦਾ ਸੋਹਹਿ ਸੋਭਾ ਸੁਰਤਿ ਸੁਹਾਵਣਿਆ ॥੧॥ ਰਹਾਉ ॥ ਸਭੁ ਕੋ ਤੇਰਾ ਭਗਤੁ ਕਹਾਏ ॥ ਸੇਈ ਭਗਤ ਤੇਰੈ ਮਨਿ ਭਾਏ ॥ ਸਚੁ ਬਾਣੀ ਤੁਧੈ ਸਾਲਾਹਨਿ ਰੰਗਿ ਰਾਤੇ ਭਗਤਿ ਕਰਾਵਣਿਆ ॥੨॥ ਸਭੁ ਕੋ ਸਚੇ ਹਰਿ ਜੀਉ ਤੇਰਾ ॥ ਗੁਰਮੁਖਿ ਮਿਲੈ ਤਾ ਚੂਕੈ ਫੇਰਾ ॥ ਜਾ ਤੁਧੁ ਭਾਵੈ ਤਾ ਨਾਇ ਰਚਾਵਹਿ ਤੂੰ ਆਪੇ ਨਾਉ ਜਪਾਵਣਿਆ ॥੩॥ ਗੁਰਮਤੀ ਹਰਿ ਮੰਨਿ ਵਸਾਇਆ ॥ ਹਰਖੁ ਸੋਗੁ ਸਭੁ ਮੋਹੁ ਗਵਾਇਆ ॥ ਇਕਸੁ ਸਿਉ ਲਿਵ ਲਾਗੀ ਸਦ ਹੀ ਹਰਿ ਨਾਮੁ ਮੰਨਿ ਵਸਾਵਣਿਆ ॥੪॥ ਭਗਤ ਰੰਗਿ ਰਾਤੇ ਸਦਾ ਤੇਰੈ ਚਾਏ ॥ ਨਉ ਨਿਧਿ ਨਾਮੁ ਵਸਿਆ ਮਨਿ ਆਏ ॥ ਪੂਰੈ ਭਾਗਿ ਸਤਿਗੁਰੁ ਪਾਇਆ ਸਬਦੇ ਮੇਲਿ ਮਿਲਾਵਣਿਆ ॥੫॥ ਤੂੰ ਦਇਆਲੁ ਸਦਾ ਸੁਖਦਾਤਾ ॥ ਤੂੰ ਆਪੇ ਮੇਲਿਹਿ ਗੁਰਮੁਖਿ ਜਾਤਾ ॥ ਤੂੰ ਆਪੇ ਦੇਵਹਿ ਨਾਮੁ ਵਡਾਈ ਨਾਮਿ ਰਤੇ ਸੁਖੁ ਪਾਵਣਿਆ ॥੬॥ ਸਦਾ ਸਦਾ ਸਾਚੇ ਤੁਧੁ ਸਾਲਾਹੀ ॥ ਗੁਰਮੁਖਿ ਜਾਤਾ ਦੂਜਾ ਕੋ ਨਾਹੀ ॥ ਏਕਸੁ ਸਿਉ ਮਨੁ ਰਹਿਆ ਸਮਾਏ ਮਨਿ ਮੰਨਿਐ ਮਨਹਿ ਮਿਲਾਵਣਿਆ ॥੭॥ ਗੁਰਮੁਖਿ ਹੋਵੈ ਸੋ ਸਾਲਾਹੇ ॥ ਸਾਚੇ ਠਾਕੁਰ ਵੇਪਰਵਾਹੇ ॥ ਨਾਨਕ ਨਾਮੁ ਵਸੈ ਮਨ ਅੰਤਰਿ ਗੁਰ ਸਬਦੀ ਹਰਿ ਮੇਲਾਵਣਿਆ ॥੮॥੨੧॥੨੨॥

*(ਅੰਗ ੧੨੨)*

**ਸਚਾ ਸੇਵੀ; ਸਚੁ ਸਾਲਾਹੀ ॥**

ਸੱਚੇ ਨੂੰ ਸਰੀਰ ਕਰਕੇ ਸੇਵਨ ਕਰੇ ਤੇ ਬਾਣੀ ਕਰਕੇ ਵੀ ਸੱਚੇ ਨੂੰ ਸਲਾਹੀਏ।

**ਸਚੈ ਨਾਇ; ਦੁਖੁ ਕਬ ਹੀ ਨਾਹੀ ॥**

ਸੱਚੇ ਨਾਮ ਕਰਕੇ ਕਦੇ ਵੀ ਦੁੱਖ ਨਹੀਂ ਹੁੰਦਾ ਹੈ।

**ਸੁਖਦਾਤਾ ਸੇਵਨਿ ਸੁਖੁ ਪਾਇਨਿ; ਗੁਰਮਤਿ ਮੰਨਿ ਵਸਾਵਣਿਆ ॥੧॥**

ਜੋ ਸੁਖਾਂ ਦੇ ਦਾਤੇ ਪ੍ਰਮੇਸ਼ਰ ਦਾ ਸਿਮਰਨ ਕਰਦੇ ਹਨ, ਉਹ ਸੁੱਖ ਸਰੂਪ ਨੂੰ ਪਾਉਂਦੇ ਹਨ। ਗੁਰਾਂ ਦੀ ਸਿੱਖਿਆ ਕਰਕੇ ਮਨ ਵਿਚ ਵਸਾਉਣਾ ਕਰੀਦਾ ਹੈ।

**ਹਉ ਵਾਰੀ ਜੀਉ ਵਾਰੀ; ਸੁਖ ਸਹਜਿ ਸਮਾਧਿ ਲਗਾਵਣਿਆ ॥**

ਅਸੀਂ ਵਾਰ ਵਾਰ ਬਲਿਹਾਰ ਜਾਈਏ ਜੀ, ਜਿਹੜੇ ਸਹਿਜੇ ਹੀ ਸੁਖ ਸਰੂਪ ਵਿਚ ਨਿਰਵਿਕਲਪ ਸਮਾਧੀ ਲਗਾਉਂਦੇ ਹਨ।

**ਜੋ ਹਰਿ ਸੇਵਹਿ ਸੇ ਸਦਾ ਸੋਹਹਿ; ਸੋਭਾ ਸੁਰਤਿ ਸੁਹਾਵਣਿਆ ॥੧॥ ਰਹਾਉ ॥**

ਜੋ ਹਰੀ ਦਾ ਸੇਵਨ ਕਰਦੇ ਹਨ, ਉਹ ਸਦਾ ਹੀ ਸੋਭਨੀਕ ਹੁੰਦੇ ਹਨ। ਉਹਨਾਂ ਦੀ ਏਥੇ ਵੀ ਸੋਭਾ ਹੁੰਦੀ

ਹੈ, ਸੁਰਗ ਦੀ ਵੀ ਗਿਆਤ ਹੁੰਦੀ ਹੈ ਤੇ ਬ੍ਰਹਮ ਲੋਕ ਵਿਚ ਵੀ ਸੁਹਾਵਣੇ ਹਨ। **ਵਾ** : ਉਹ ਸ੍ਰੇਸ਼ਟ ਪ੍ਰੀਤੀ ਕਰਕੇ ਸੋਭਾ ਸਹਿਤ ਹਨ।

**ਸਭੁ ਕੋ ਤੇਰਾ; ਭਗਤੁ ਕਹਾਏ ॥**

ਹੇ ਪ੍ਰਮੇਸ਼ਰ! ਸਭ ਕੋਈ ਤੇਰਾ ਭਗਤ ਕਹਾਉਂਦਾ ਹੈ।

**ਸੇਈ ਭਗਤ; ਤੇਰੈ ਮਨਿ ਭਾਏ ॥**

ਉਹੀ ਭਗਤ ਹਨ ਜੋ ਤੇਰੇ ਮਨ ਵਿਚ ਭਾਉਂਦੇ ਹਨ, ਚੰਗੇ ਲੱਗੇ ਹਨ।

**ਸਚੁ ਬਾਣੀ ਤੁਧੈ ਸਾਲਾਹਨਿ; ਰੰਗਿ ਰਾਤੇ ਭਗਤਿ ਕਰਾਵਣਿਆ ॥੨॥**

ਜੋ ਸੱਚੀ ਬਾਣੀ ਦੁਆਰਾ ਤੈਨੂੰ ਸਲਾਹੁੰਦੇ ਹਨ, ਉਹ ਪ੍ਰੇਮ ਰੰਗ ਵਿਚ ਰੱਤੇ ਹਨ। ਉਹਨਾਂ ਤੋਂ ਉਹ ਭਗਤੀ ਕਰਵਾਉਂਦਾ ਹੈ।

**ਸਭੁ ਕੋ; ਸਚੇ ਹਰਿ ਜੀਉ ਤੇਰਾ ॥**

ਹੇ ਸੱਚੇ! ਹਰੀ ਜੀ ਸਭ ਕੋਈ ਸੰਸਾਰ ਵਿਚ ਤੇਰਾ ਹੀ ਹੈ।

**ਗੁਰਮੁਖਿ ਮਿਲੈ; ਤਾ ਚੂਕੈ ਫੇਰਾ ॥**

ਜੇ ਗੁਰਮੁਖ ਦੀ ਸੰਗਤਿ ਵਿਚ ਮੁਖੀ ਗੁਰਾਂ ਦੁਆਰਾ ਮਿਲੇ, ਤਾਂ ਚੌਰਾਸੀ ਦਾ ਫੇਰਾ ਚੁੱਕਿਆ ਜਾਂਦਾ ਹੈ।

**ਜਾ ਤੁਧੁ ਭਾਵੈ ਤਾ ਨਾਇ ਰਚਾਵਹਿ; ਤੂੰ ਆਪੇ ਨਾਉ ਜਪਾਵਣਿਆ ॥੩॥**

ਜਦੋਂ ਤੈਨੂੰ ਭਾਵੇ ਤਾਂ ਜੀਵਾਂ ਨੂੰ ਨਾਮ ਵਿਚ ਰਚਾਉਂਦਾ ਹੈ। ਗੁਰਮੁਖ ਹੰਕਾਰ ਨਹੀਂ ਕਰਦੇ ਐਸੇ ਕਹਿੰਦੇ ਹਨ। ਹੇ ਪ੍ਰਭੂ! ਤੂੰ ਆਪੇ ਹੀ ਨਾਮ ਜਪਾਉਂਦਾ ਹੈ।

**ਗੁਰਮਤੀ; ਹਰਿ ਮੰਨਿ ਵਸਾਇਆ ॥**

ਗੁਰਾਂ ਦੀ ਸਿੱਖਿਆ ਦੁਆਰਾ ਜਿਨ੍ਹਾਂ ਨੇ ਹਰੀ ਨਾਮ ਨੂੰ ਮਨ ਵਿਚ ਵਸਾਇਆ ਹੈ।

**ਹਰਖੁ ਸੋਗੁ; ਸਭੁ ਮੋਹੁ ਗਵਾਇਆ ॥**

ਉਹਨਾਂ ਨੇ ਪਦਾਰਥਾਂ ਦੀ ਪ੍ਰਾਪਤੀ ਕਰਕੇ ਖ਼ੁਸ਼ੀ, ਤੇ ਵਿਛੋੜੇ ਕਰਕੇ ਸੋਗ, ਸਬੰਧੀਆਂ ਦਾ ਮੋਹ ਸਭ ਗੁਆ ਦਿੱਤਾ ਹੈ।

**ਇਕਸੁ ਸਿਉ ਲਿਵ ਲਾਗੀ ਸਦ ਹੀ; ਹਰਿ ਨਾਮੁ ਮੰਨਿ ਵਸਾਵਣਿਆ ॥੪॥**

ਉਹਨਾਂ ਦੀ ਸਦਾ ਹੀ ਇਕ ਪ੍ਰਮੇਸ਼ਰ ਨਾਲ ਬ੍ਰਿਤੀ ਲੱਗ ਗਈ ਹੈ। ਉਹਨਾਂ ਦੀ ਸੰਗਤ ਵਿੱਚ ਹਰੀ ਦੇ ਨਾਮ ਨੂੰ ਸ੍ਰਵਣ ਕਰਕੇ, ਮੰਨਣ ਕਰਕੇ, ਮਨ ਵਿਚ ਧਾਰਨ ਕਰੀਦਾ ਹੈ।

**ਭਗਤ ਰੰਗਿ ਰਾਤੇ; ਸਦਾ ਤੇਰੈ ਚਾਏ ॥**

ਜੋ ਭਗਤ ਪ੍ਰੇਮ ਰੰਗ ਵਿਚ ਰੱਤੇ ਹਨ, ਉਹ ਸਦਾ ਤੇਰੇ ਉਤਸ਼ਾਹ ਵਿਚ ਰਹਿੰਦੇ ਹਨ।

**ਨਉ ਨਿਧਿ ਨਾਮੁ; ਵਸਿਆ ਮਨਿ ਆਏ ॥**

ਉਹਨਾਂ ਦੇ ਮਨ ਵਿਚ ਨਾਮ ਦਾ ਖ਼ਜ਼ਾਨਾ ਵੱਸ ਗਿਆ ਹੈ।

**ਪੂਰੈ ਭਾਗਿ ਸਤਿਗੁਰੁ ਪਾਇਆ; ਸਬਦੇ ਮੇਲਿ ਮਿਲਾਵਣਿਆ ॥੫॥**

ਉਹਨਾਂ ਨੇ ਪੂਰਨ ਭਾਗਾਂ ਕਰਕੇ ਸਤਿਗੁਰਾਂ ਨੂੰ ਪਾਇਆ ਹੈ, ਗੁਰੂ ਜੀ ਸ਼ਬਦ ਵਿਚ ਮੇਲ ਕਰਕੇ ਪ੍ਰਮੇਸ਼ਰ ਨਾਲ ਮਿਲਾ ਦਿੰਦੇ ਹਨ।

**ਤੂੰ ਦਇਆਲੁ; ਸਦਾ ਸੁਖਦਾਤਾ ॥**

ਤੂੰ ਦਿਆਲੂ ਹੈ, ਸਦਾ ਹੀ ਸੁਖਾਂ ਦਾ ਦਾਤਾ ਹੈ।

**ਤੂੰ ਆਪੇ ਮੇਲਿਹਿ; ਗੁਰਮੁਖਿ ਜਾਤਾ ॥**

ਤੂੰ ਆਪੇ ਹੀ ਸੰਗਤ ਵਿਚ ਮੇਲਦਾ ਹੈ, ਤੇ ਉਹਨਾਂ ਗੁਰਮੁਖਾਂ ਨੇ ਸਰੂਪ ਨੂੰ (ਜਾਤਾ) ਜਾਨਿਆ ਹੈ।

**ਤੂੰ ਆਪੇ ਦੇਵਹਿ ਨਾਮੁ ਵਡਾਈ; ਨਾਮਿ ਰਤੇ ਸੁਖੁ ਪਾਵਣਿਆ ॥੬॥**

ਤੂੰ ਆਪ ਹੀ ਨਾਮ ਦੀ ਵਡਿਆਈ ਬਖ਼ਸ਼ਦਾ ਹੈ, ਜੋ ਨਾਮ ਵਿਚ ਰੰਗੇ ਹੋਏ ਹਨ, ਉਹ ਸੁੱਖ ਸਰੂਪ ਨੂੰ ਪਾਉਂਦੇ ਹਨ।

**ਸਦਾ ਸਦਾ; ਸਾਚੇ ਤੁਧੁ ਸਾਲਾਹੀ ॥ ਗੁਰਮੁਖਿ ਜਾਤਾ; ਦੂਜਾ ਕੋ ਨਾਹੀ ॥**

ਹੇ ਸੱਚੇ ਪ੍ਰਮੇਸ਼ਰ ! ਸਦਾ ਸਦਾ ਤੈਨੂੰ ਹੀ ਸਲਾਹੁੰਣਾ ਕਰੀਏ। ਗੁਰਮੁਖਾਂ ਨੇ ਜਾਨਿਆ ਹੈ ਕਿ ਤੇਰੇ ਬਿਨਾਂ ਹੋਰ ਦੂਜਾ ਕੋਈ ਨਹੀਂ ਹੈ।

**ਏਕਸੁ ਸਿਉ ਮਨੁ ਰਹਿਆ ਸਮਾਏ; ਮਨਿ ਮੰਨਿਐ ਮਨਹਿ ਮਿਲਾਵਣਿਆ ॥੭॥**

ਉਹਨਾਂ ਦਾ ਮਨ ਇਕ ਪ੍ਰਭੂ ਨਾਲ ਸਮਾ ਰਿਹਾ ਹੈ, ਜਿਨ੍ਹਾਂ ਦਾ ਮਨ ਉਪਦੇਸ਼ ਵਿਚ ਮਨ ਜਾਂਦਾ ਹੈ, ਉਹਨਾਂ ਨੂੰ ਗੁਰੂ ਜੀ (ਮਨਹਿ) ਮਨ ਵਿਚੋਂ ਹੀ ਪ੍ਰਮੇਸ਼ਰ ਨੂੰ ਮਿਲਾ ਦਿੰਦੇ ਹਨ।

**ਗੁਰਮੁਖਿ ਹੋਵੈ; ਸੋ ਸਾਲਾਹੇ ॥**

ਜੋ ਗੁਰਮੁਖ ਹੁੰਦਾ ਹੈ, ਉਹ ਪ੍ਰਭੂ ਨੂੰ ਸਲਾਹੁੰਦਾ ਹੈ।

**ਸਾਚੇ ਠਾਕੁਰ; ਵੇਪਰਵਾਹੇ ॥**

ਹੇ ਸੱਚੇ ! (ਠਾਕੁਰ) ਉਤਪੁਤ ਲੈਤਾ ਕਰਨ ਵਾਲੇ ਤੂੰ ਵੇਪਰਵਾਹ ਹੈ।

**ਨਾਨਕ ਨਾਮੁ ਵਸੈ ਮਨ ਅੰਤਰਿ; ਗੁਰ ਸਬਦੀ ਹਰਿ ਮੇਲਾਵਣਿਆ ॥੮॥੨੧॥੨੨॥**

ਗੁਰੂ ਜੀ ਕਹਿੰਦੇ ਹਨ ਕਿ ਜਿਨ੍ਹਾਂ ਦੇ ਮਨ ਅੰਦਰ ਨਾਮ ਵਸਦਾ ਹੈ, ਉਹਨਾਂ ਗੁਰ ਸ਼ਬਦੀਆਂ ਨੂੰ ਹਰੀ ਪ੍ਰਮੇਸ਼ਰ ਮਿਲਾਉਂਦਾ ਹੈ।

## ਮਾਝ ਮਹਲਾ ੩ ॥

ਤੇਰੇ ਭਗਤ ਸੋਹਹਿ ਸਾਚੈ ਦਰਬਾਰੇ ॥ ਗੁਰ ਕੈ ਸਬਦਿ ਨਾਮਿ ਸਵਾਰੇ ॥ ਸਦਾ ਅਨੰਦਿ ਰਹਹਿ ਦਿਨੁ ਰਾਤੀ ਗੁਣ ਕਹਿ ਗੁਣੀ ਸਮਾਵਣਿਆ ॥੧॥ ਹਉ ਵਾਰੀ ਜੀਉ ਵਾਰੀ ਨਾਮੁ ਸੁਣਿ ਮੰਨਿ ਵਸਾਵਣਿਆ ॥ ਹਰਿ ਜੀਉ ਸਚਾ ਊਚੋ ਊਚਾ ਹਉਮੈ ਮਾਰਿ ਮਿਲਾਵਣਿਆ ॥੧॥ ਰਹਾਉ ॥ ਹਰਿ ਜੀਉ ਸਾਚਾ ਸਾਚੀ ਨਾਈ ॥ ਗੁਰ ਪਰਸਾਦੀ ਕਿਸੈ ਮਿਲਾਈ ॥ ਗੁਰ ਸਬਦਿ ਮਿਲਹਿ ਸੇ ਵਿਛੁੜਹਿ ਨਾਹੀ ਸਹਜੇ ਸਚਿ ਸਮਾਵਣਿਆ ॥੨॥ ਤੁਝ ਤੇ ਬਾਹਰਿ ਕਛੂ ਨ ਹੋਇ ॥ ਤੂੰ ਕਰਿ ਕਰਿ ਵੇਖਹਿ ਜਾਣਹਿ ਸੋਇ ॥ ਆਪੇ ਕਰੇ ਕਰਾਏ ਕਰਤਾ ਗੁਰਮਤਿ ਆਪਿ ਮਿਲਾਵਣਿਆ ॥੩॥ ਕਾਮਣਿ ਗੁਣਵੰਤੀ ਹਰਿ ਪਾਏ ॥ ਭੈ ਭਾਇ ਸੀਗਾਰੁ ਬਣਾਏ ॥ ਸਤਿਗੁਰੁ ਸੇਵਿ ਸਦਾ ਸੋਹਾਗਣਿ ਸਚ ਉਪਦੇਸਿ ਸਮਾਵਣਿਆ ॥੪॥ ਸਬਦੁ ਵਿਸਾਰਨਿ ਤਿਨਾ ਠਉਰੁ ਨ ਠਾਉ ॥ ਭ੍ਰਮਿ ਭੂਲੇ ਜਿਉ ਸੁੰਞੈ ਘਰਿ ਕਾਉ ॥ ਹਲਤੁ ਪਲਤੁ ਤਿਨੀ ਦੋਵੈ ਗਵਾਏ ਦੁਖੇ ਦੁਖਿ ਵਿਹਾਵਣਿਆ ॥੫॥ ਲਿਖਦਿਆ ਲਿਖਦਿਆ ਕਾਗਦ ਮਸੁ ਖੋਈ ॥ ਦੂਜੈ ਭਾਇ ਸੁਖੁ ਪਾਏ ਨ ਕੋਈ ॥ ਕੂੜੁ ਲਿਖਹਿ ਤੈ ਕੂੜੁ ਕਮਾਵਹਿ ਜਲਿ ਜਾਵਹਿ ਕੂੜਿ ਚਿਤੁ ਲਾਵਣਿਆ ॥੬॥ ਗੁਰਮੁਖਿ ਸਚੋ ਸਚੁ ਲਿਖਹਿ ਵੀਚਾਰੁ ॥ ਸੇ ਜਨ ਸਚੇ ਪਾਵਹਿ ਮੋਖ ਦੁਆਰੁ ॥ ਸਚੁ ਕਾਗਦੁ ਕਲਮ ਮਸਵਾਣੀ ਸਚੁ ਲਿਖਿ ਸਚਿ ਸਮਾਵਣਿਆ ॥੭॥ ਮੇਰਾ ਪ੍ਰਭੁ ਅੰਤਰਿ ਬੈਠਾ ਵੇਖੈ ॥ ਗੁਰ ਪਰਸਾਦੀ ਮਿਲੈ ਸੋਈ ਜਨੁ ਲੇਖੈ ॥ ਨਾਨਕ ਨਾਮੁ ਮਿਲੈ ਵਡਿਆਈ ਪੂਰੇ ਗੁਰ ਤੇ ਪਾਵਣਿਆ ॥੮॥੨੨॥੨੩॥

*(ਅੰਗ ੧੨੨-੨੩)*

**ਤੇਰੇ ਭਗਤ ਸੋਹਹਿ; ਸਾਚੈ ਦਰਬਾਰੇ ॥**

ਹੇ ਪ੍ਰਮੇਸਰ! ਤੇਰੇ ਭਗਤ ਹਰਿਮੰਦਰ ਸਾਹਿਬ, ਸੱਚੇ ਦਰਬਾਰ ਵਿਚ ਸੰਗਤ ਰੂਪੀ ਦਰਬਾਰ ਵਿਚ, ਸੱਚਖੰਡ ਦਰਬਾਰ ਵਿਚ, ਸਰੂਪ ਰੂਪ ਸੱਚੇ ਦਰਬਾਰ ਵਿਚ ਸੋਭਦੇ ਹਨ।

**ਗੁਰ ਕੈ ਸਬਦਿ; ਨਾਮਿ ਸਵਾਰੇ ॥**

ਜਿਨ੍ਹਾਂ ਨੇ ਗੁਰਾਂ ਦੇ ਸ਼ਬਦ ਦੁਆਰਾ ਨਾਮ ਨਾਲ ਮਨ ਨੂੰ ਸਵਾਰ ਲਿਆ ਹੈ।

**ਸਦਾ ਅਨੰਦਿ ਰਹਹਿ ਦਿਨੁ ਰਾਤੀ; ਗੁਣ ਕਹਿ ਗੁਣੀ ਸਮਾਵਣਿਆ ॥੧॥**

ਉਹ ਸਦਾ ਰਾਤ ਦਿਨ ਅਨੰਦ ਵਿਚ ਰਹਿੰਦੇ ਹਨ, ਉਹਨਾਂ ਨੇ ਗੁਣਾਂ ਨੂੰ ਉਚਾਰਨ ਕਰਕੇ ਗੁਣੀ ਪ੍ਰਮੇਸ਼ਰ ਵਿਚ ਸਮਾਉਣਾ ਕੀਤਾ ਹੈ।

**ਹਉ ਵਾਰੀ ਜੀਉ ਵਾਰੀ; ਨਾਮੁ ਸੁਣਿ ਮੰਨਿ ਵਸਾਵਣਿਆ ॥**

ਅਸੀਂ ਉਹਨਾਂ ਤੋਂ ਵਾਰ ਵਾਰ ਬਲਿਹਾਰ ਜਾਈਏ ਜੀ, ਜਿਨ੍ਹਾਂ ਨੇ ਨਾਮ ਨੂੰ ਸ੍ਰਵਣ ਕਰਕੇ ਮਨ ਵਿਚ ਮੰਨਣ ਕਰਕੇ ਵਸਾਉਣਾ ਕੀਤਾ ਹੈ।

**ਹਰਿ ਜੀਉ ਸਚਾ, ਊਚੋ ਊਚਾ; ਹਉਮੈ ਮਾਰਿ ਮਿਲਾਵਣਿਆ ॥੧॥ ਰਹਾਉ ॥**

ਹਰੀ ਪ੍ਰਮੇਸ਼ਰ ਜੀ ਤਿੰਨੇ ਕਾਲ ਸੱਚਾ ਹੈ ਤੇ ਮਾਇਕੀ ਅਕਾਰਾਂ ਤੋਂ ਵੈਰਾਟ, ਆਦਿਕਾਂ ਤੋਂ, ਉੱਚਿਆ ਤੋਂ ਉੱਚਾ ਹੈ। ਜਿਨ੍ਹਾਂ ਨੇ ਹਉਮੈ ਮਾਰੀ ਹੈ, ਉਹਨਾਂ ਨੂੰ ਆਪਣੇ ਵਿਚ ਅਭੇਦ ਕੀਤਾ ਹੈ।

**ਹਰਿ ਜੀਉ ਸਾਚਾ; ਸਾਚੀ ਨਾਈ ॥**

ਹਰੀ ਪ੍ਰਮੇਸ਼ਰ ਜੀ ! ਸੱਚਾ ਹੈ ਅਤੇ ਸੱਚੀ ਹੀ ਉਸ ਦੀ (ਨਾਈ) ਅਵਾਜ਼, ਮਹਿਮਾ ਵਡਿਆਈ ਹੈ।

**ਗੁਰ ਪਰਸਾਦੀ; ਕਿਸੈ ਮਿਲਾਈ ॥**

ਗੁਰਾਂ ਦੀ ਕਿਰਪਾ ਦੁਆਰਾ ਹੀ ਗੁਰਾਂ ਨੇ ਜਿਸ ਕਿਸੇ ਨੂੰ ਹੀ ਮਿਲਾਇਆ ਹੈ।

**ਗੁਰ ਸਬਦਿ ਮਿਲਹਿ ਸੇ ਵਿਛੁੜਹਿ ਨਾਹੀ; ਸਹਜੇ ਸਚਿ ਸਮਾਵਣਿਆ ॥੨॥**

ਜੋ ਗੁਰਾਂ ਦੇ ਸ਼ਬਦ ਵਿਚ ਮਿਲੇ ਹਨ, ਉਹ ਫੇਰ ਵਿਛੁੜਦੇ ਨਹੀਂ ਹਨ। ਸਹਜੇ ਹੀ ਸਚ ਸਰੂਪ ਵਿਚ ਸਮਾ ਜਾਂਦੇ ਹਨ।

**ਤੁਝ ਤੇ ਬਾਹਰਿ; ਕਛੂ ਨ ਹੋਇ ॥**

ਹੇ ਪ੍ਰਮੇਸ਼ਰ ! ਤੇਰੀ ਆਗਿਆ ਤੋਂ ਬਾਹਰ ਕੁਝ ਹੋ ਨਹੀਂ ਸਕਦਾ ਹੈ।

**ਤੂੰ ਕਰਿ ਕਰਿ ਵੇਖਹਿ; ਜਾਣਹਿ ਸੋਇ ॥**

ਤੂੰ ਉਤਪਤੀ ਕਰਕੇ, ਪਾਲਣਾ ਕਰਕੇ, ਸਭ ਨੂੰ ਵੇਖ ਰਿਹਾ ਹੈਂ ਤੇ ਸਭ ਦੀ (ਸੋਇ) ਕਣਸੋਅ = ਅਵਾਜ਼ ਨੂੰ ਜਾਣਦਾ ਹੈਂ।

**ਆਪੇ ਕਰੇ ਕਰਾਏ ਕਰਤਾ; ਗੁਰਮਤਿ ਆਪਿ ਮਿਲਾਵਣਿਆ ॥੩॥**

ਆਪ ਹੀ ਕਰਤਾ ਪੁਰਖ ਨੇ ਬ੍ਰਹਮਾ ਆਦਿਕ ਕੀਤੇ ਹਨ, ਫੇਰ ਆਪ ਹੀ ਉਹਨਾਂ ਤੋਂ ਸ੍ਰਿਸ਼ਟੀ ਰਚਾਉਂਦਾ ਹੈ। **ਵਾ** : ਆਪ ਹੀ ਗੁਰੂ ਰੂਪ ਹੋ ਕੇ ਉਪਦੇਸ਼ ਕਰਦਾ ਹੈ ਅਤੇ ਆਪ ਹੀ ਅਧਿਕਾਰੀ ਹੋ ਕੇ ਅਭਿਆਸ ਕਰਾਉਂਦਾ ਹੈ। ਗੁਰਮਤਿ ਧਾਰਨ ਕਰਕੇ ਆਪਣੇ ਆਪ ਨੂੰ ਪ੍ਰਮੇਸ਼ਰ ਵਿਚ ਮਿਲਾਉਣਾ ਕਰਦਾ ਹੈ।

**ਕਾਮਣਿ ਗੁਣਵੰਤੀ; ਹਰਿ ਪਾਏ ॥**

(ਕਾਮਣਿ) ਜੋ ਪਤੀ ਪ੍ਰਮੇਸ਼ਰ ਦੀ ਚਾਹਵਾਨ ਜਗਿਆਸੂ ਰੂਪੀ ਇਸਤਰੀ ਹੈ, ਉਹ ਗਿਆਨ ਆਦਿ ਗੁਣਾਂ ਵਾਲੀ ਹੋ ਕੇ ਹਰੀ ਨੂੰ ਪਾ ਸਕਦੀ ਹੈ।

**ਭੈ ਭਾਇ; ਸੀਗਾਰੁ ਬਣਾਏ ॥**

ਭੈ ਦੇ ਸੰਜੁਗਤਿ ਪ੍ਰੇਮ ਕਰਨ ਰੂਪ ਸ਼ਿੰਗਾਰ ਕਰੇ।

ਪ੍ਰਮਾਣ : [**ਭੈ ਕੀਆ ਦੇਹਿ ਸਲਾਈਆ ਨੈਣੀ ਭਾਵ ਕਾ ਕਰਿ ਸੀਗਾਰੋ ॥ ਤਾ ਸੋਹਾਗਣਿ ਜਾਣੀਐ ਲਾਗੀ ਜਾ ਸਹੁ ਧਰੇ ਪਿਆਰੋ ॥੧॥**] (ਅੰਗ ੭੨੨)

**ਸਤਿਗੁਰੁ ਸੇਵਿ ਸਦਾ ਸੋਹਾਗਣਿ; ਸਚ ਉਪਦੇਸਿ ਸਮਾਵਣਿਆ ॥੪॥**

ਜੋ ਸਤਿਗੁਰਾਂ ਦੀ ਸੇਵਾ ਕਰਦੀਆਂ ਹਨ, ਉਹ ਜਗਿਆਸੂ ਰੂਪੀ ਇਸਤਰੀਆਂ, ਸਦਾ ਸੁਹਾਗ ਨੂੰ ਮਾਣਦੀਆਂ ਹਨ। ਉਹਨਾਂ ਨੇ ਸੱਚੇ ਉਪਦੇਸ਼ ਦੁਆਰਾ ਸਮਾਉਣਾ ਕੀਤਾ ਹੈ।

**ਸਬਦੁ ਵਿਸਾਰਨਿ; ਤਿਨਾ ਠਉਰੁ ਨ ਠਾਉ ॥**

ਜੋ ਸ਼ਬਦ ਨੂੰ ਵਿਸਾਰਦੇ ਹਨ, ਤਿਨ੍ਹਾਂ ਨੂੰ ਨਾ ਏਥੇ ਠਹਿਰਣ ਲਈ ਥਾਂ ਹੈ, ਕਾਮ ਕਰੋਧ ਟਿਕਣ ਨਹੀਂ ਦਿੰਦੇ ਹਨ ਅਤੇ ਨਾ ਹੀ ਪ੍ਰਲੋਕ ਵਿਚ ਠਹਿਰਣ ਲਈ ਥਾਂ ਹੈ। ਜਮ ਉਥੇ ਟਿਕਣ ਨਹੀਂ ਦਿੰਦੇ ਹਨ।

**ਭ੍ਰਮਿ ਭੂਲੇ; ਜਿਉ ਸੁੰਞੈ ਘਰਿ ਕਾਉ ॥**

ਉਹ ਤਾਂ ਭਰਮ ਵਿਚ ਭੁੱਲੇ ਫਿਰਦੇ ਹਨ, ਜੂਨਾਂ ਵਿਚ। ਜਿਵੇਂ ਸੁੰਨੇ ਘਰ ਵਿਚ ਕਾਂ ਨੇ ਕਿਹੜਾ ਬੁਰਕੀ ਬੱਚੇ ਤੋਂ ਖੋਹ ਕੇ ਲੈ ਜਾਣੀ ਹੈ। ਐਸੇ ਸੰਸਾਰ ਸੁੰਨੇ ਘਰ ਵਿੱਚੋਂ ਉਹਨਾਂ ਨੇ ਕਿਹੜਾ ਸੱਤ ਸੰਤੋਖ ਬੱਚਿਆਂ ਤੋਂ ਗੁਣ ਧਾਰਨ ਰੂਪੀ ਬੁਰਕੀ ਖੋਹਣੀ ਹੈ, ਖ਼ਾਲੀ ਚਲੇ ਜਾਂਦੇ ਹਨ।

**ਹਲਤੁ ਪਲਤੁ ਤਿਨੀ ਦੋਵੈ ਗਵਾਏ; ਦੂਖੇ ਦੂਖਿ ਵਿਹਾਵਣਿਆ ॥੫॥**

ਤਿਨ੍ਹਾਂ ਨੇ ਲੋਕ ਪ੍ਰਲੋਕ ਦੋਨੋਂ ਹੀ ਗੁਆ ਲਏ ਹਨ, ਉਹਨਾਂ ਦੀ ਉਮਰ ਦੁੱਖਾਂ ਹੀ ਦੁੱਖਾਂ ਵਿਚ ਬਤੀਤ ਹੁੰਦੀ ਹੈ।

**ਲਿਖਦਿਆ ਲਿਖਦਿਆ; ਕਾਗਦ ਮਸੁ ਖੋਈ ॥**

ਜੇ ਕਰਕੇ ਸਾਰੇ ਦੇ ਸਾਰੇ ਦੀਪਾਂ ਨੂੰ ਕਾਗ਼ਜ਼ ਬਣਾ ਲਵੇ, ਸੱਤਾਂ ਸਮੁੰਦਰਾਂ ਦੀ ਸਿਆਹੀ ਬਣਾ ਲਵੇ, ਲਿਖਦਿਆਂ ਲਿਖਦਿਆਂ ਭਾਵੇਂ ਸਭ ਕਾਗਜ਼ ਤੇ ਸਿਆਹੀ ਗੁਆ ਲਵੇ, ਪਰ ਇਹ ਸਿੱਧ ਨਹੀਂ ਕਰ ਸਕਦਾ ਕਿ ਦਵੈਤ ਕਰਕੇ ਸੁੱਖ ਹੈ, ਇਤਨਾ ਜਤਨ ਕਰਕੇ ਵੀ।

**ਦੂਜੈ ਭਾਇ; ਸੁਖੁ ਪਾਏ ਨ ਕੋਈ ॥**

ਦਵੈਤ ਭਾਵ ਵਿਚ ਕੋਈ ਸੁਖ ਨਹੀਂ ਪ੍ਰਾਪਤ ਕਰ ਸਕਦਾ ਹੈ।

ਦੂਸਰਾ ਅਰਥ : ਬੁੱਧੀ ਰੂਪੀ ਸਿਆਹੀ = ਰੁਸ਼ਨਾਈ (ਰੁਸ਼ਨਾਈ ਸਿਆਹੀ ਨੂੰ ਕਹਿੰਦੇ ਹਨ) ਤੇ ਹਿਰਦੇ ਰੂਪੀ ਕਾਗਜ਼ ਤਾਂ ਖ਼ਤਮ ਹੋ ਜਾਵੇਗਾ ਪਰ ਲਿਖ ਕੇ ਇਹ ਸਿੱਧ ਨਹੀਂ ਹੁੰਦਾ ਹੈ ਕਿ ਦਵੈਤ ਵਿਚ ਸੁਖ ਹੈ। ਦਵੈਤ ਵਿਚ ਪ੍ਰੇਮ ਕਰਕੇ ਕੋਈ ਵੀ ਸੁਖ ਨਹੀਂ ਪਾ ਸਕਦਾ ਹੈ।

**ਕੂੜੁ ਲਿਖਹਿ ਤੈ ਕੂੜੁ ਕਮਾਵਹਿ;**

ਜੋ ਝੂਠ ਹੀ ਹਿਰਦੇ ਵਿਚ ਲਿਖਦੇ ਹਨ ਤੇ ਝੂਠ ਦੀ ਹੀ ਕਮਾਈ ਕਰਦੇ ਹਨ।

**ਜਲਿ ਜਾਵਹਿ, ਕੂੜਿ ਚਿਤੁ ਲਾਵਣਿਆ ॥੬॥**

ਜੋ ਝੂਠ ਬੋਲਣ ਵਿਚ, ਝੂਠੇ ਪਦਾਰਥਾਂ ਵਿਚ ਚਿੱਤ ਨੂੰ ਲਾਉਂਦੇ ਹਨ, ਉਹ ਸੜ ਜਾਣ।

**ਗੁਰਮੁਖਿ ਸਚੋ ਸਚੁ; ਲਿਖਹਿ ਵੀਚਾਰੁ ॥**

ਗੁਰਮੁਖ ਤਾਂ ਸੱਚੇ ਦਾ ਸ੍ਰਵਣ ਕਰਕੇ, ਸੱਚੇ ਦਾ ਮੰਨਣ ਕਰਕੇ, ਸੱਚੇ ਦੀ ਵਿਚਾਰ ਨੂੰ ਹਿਰਦੇ ਕਾਗ਼ਜ਼ ਪਰ, ਪ੍ਰੇਮ ਰੂਪੀ ਕਲਮ ਨੂੰ ਸ਼ਰਧਾ ਰੂਪੀ ਸਿਆਹੀ ਲਗਾ ਕਰਕੇ ਲਿਖਦੇ ਹਨ।

**ਸੇ ਜਨ ਸਚੇ; ਪਾਵਹਿ ਮੋਖ ਦੁਆਰੁ ॥**

ਉਹ ਭਗਤ ਜਨ ਸੱਚੇ ਹਨ, ਤਿੰਨਾਂ ਲੋਕਾਂ ਵਿਚ, ਜੋ ਮੁਕਤੀ ਦਾ ਦਰ ਗਿਆਨ ਪਾਉਂਦੇ ਹਨ।

**ਸਚੁ ਕਾਗਦੁ ਕਲਮ ਮਸਵਾਣੀ; ਸਚੁ ਲਿਖਿ ਸਚਿ ਸਮਾਵਣਿਆ ॥੭॥**

ਉਹਨਾਂ ਪਾਸ ਹਿਰਦਾ ਰੂਪੀ ਸੱਚਾ ਕਾਗਜ਼ ਹੈ, ਪ੍ਰੇਮ ਰੂਪ ਕਲਮ ਹੈ ਤੇ ਸ਼ਰਧਾ ਰੂਪੀ ਸੱਚੀ ਸਿਆਹੀ ਹੈ। ਸੱਚੇ ਨਾਮ ਨੂੰ ਲਿਖ ਕਰਕੇ ਸਚ ਸਰੂਪ ਵਿਚ ਸਮਾ ਜਾਂਦੇ ਹਨ, ਅਭੇਦ ਹੁੰਦੇ ਹਨ।

**ਮੇਰਾ ਪ੍ਰਭੁ; ਅੰਤਰਿ ਬੈਠਾ ਵੇਖੈ ॥**

ਮੇਰਾ ਪ੍ਰਭੂ ਸਭ ਦੇ ਹਿਰਦੇ ਦੇ ਅੰਦਰ ਬੈਠਾ ਵੇਖ ਰਿਹਾ ਹੈ।

**ਗੁਰ ਪਰਸਾਦੀ ਮਿਲੈ; ਸੋਈ ਜਨੁ ਲੇਖੈ ॥**

ਜੋ ਗੁਰਾਂ ਦੀ ਕਿਰਪਾ ਕਰਕੇ ਸੰਗਤ ਵਿਚ ਮਿਲੇ, ਉਹੀ ਪੁਰਸ਼ ਪ੍ਰਭੂ ਨੂੰ ਲਖ ਸਕਦਾ ਹੈ। **ਵਾ** : ਉਹੀ ਲੇਖੇ ਵਿਚ ਪ੍ਰਵਾਣਗੀ ਵਿਚ ਹੈ, ਜੋ ਗੁਰਾਂ ਦੀ ਕਿਰਪਾ ਦੁਆਰਾ ਪ੍ਰਮੇਸ਼ਰ ਨਾਲ ਮਿਲਦਾ ਹੈ।

**ਨਾਨਕ ਨਾਮੁ ਮਿਲੈ ਵਡਿਆਈ;**

ਗੁਰੂ ਜੀ ਕਹਿੰਦੇ ਹਨ ਕਿ ਨਾਮ ਕਰਕੇ ਪ੍ਰਾਪਤੀ ਦੀ ਵਡਿਆਈ ਮਿਲਦੀ ਹੈ।

**ਪੂਰੇ ਗੁਰ ਤੇ ਪਾਵਣਿਆ ॥੮॥੨੨॥੨੩॥**

ਪੂਰਨ ਗੁਰਾਂ ਪਾਸੋਂ ਨਾਮੁ ਪਾਇਆ ਜਾਂਦਾ ਹੈ।

ਪ੍ਰਮਾਣ : **[ਗੁਰ ਨਾਨਕ ਹਰਿ ਨਾਮੁ ਦ੍ਰਿੜਾਇਆ ਭੰਨਣ ਘੜਣ ਸਮਰਥੁ ॥**
**ਪ੍ਰਭੁ ਸਦਾ ਸਮਾਲਹਿ ਮਿਤ੍ਰ ਤੂ ਦੁਖੁ ਸਬਾਇਆ ਲਥੁ ॥੧॥]** (ਅੰਗ ੩੧੭)

## ਮਾਝ ਮਹਲਾ ੩ ॥

ਆਤਮਰਾਮ ਪਰਗਾਸੁ ਗੁਰ ਤੇ ਹੋਵੈ ॥ ਹਉਮੈ ਮੈਲੁ ਲਾਗੀ ਗੁਰ ਸਬਦੀ ਖੋਵੈ ॥ ਮਨੁ ਨਿਰਮਲੁ ਅਨਦਿਨੁ ਭਗਤੀ ਰਾਤਾ ਭਗਤਿ ਕਰੇ ਹਰਿ ਪਾਵਣਿਆ ॥੧॥ ਹਉ ਵਾਰੀ ਜੀਉ ਵਾਰੀ ਆਪਿ ਭਗਤਿ ਕਰਨਿ ਅਵਰਾ ਭਗਤਿ ਕਰਾਵਣਿਆ ॥ ਤਿਨਾ ਭਗਤ ਜਨਾ ਕਉ ਸਦ ਨਮਸਕਾਰੁ ਕੀਜੈ ਜੋ ਅਨਦਿਨੁ ਹਰਿ ਗੁਣ ਗਾਵਣਿਆ ॥੧॥ ਰਹਾਉ ॥ ਆਪੇ ਕਰਤਾ ਕਾਰਣੁ ਕਰਾਏ ॥ ਜਿਤੁ ਭਾਵੈ ਤਿਤੁ ਕਾਰੈ ਲਾਏ ॥ ਪੂਰੈ ਭਾਗਿ ਗੁਰ ਸੇਵਾ ਹੋਵੈ ਗੁਰ ਸੇਵਾ ਤੇ ਸੁਖੁ ਪਾਵਣਿਆ ॥੨॥ ਮਰਿ ਮਰਿ ਜੀਵੈ ਤਾ ਕਿਛੁ ਪਾਏ ॥ ਗੁਰ ਪਰਸਾਦੀ ਹਰਿ ਮੰਨਿ ਵਸਾਏ ॥ ਸਦਾ ਮੁਕਤੁ ਹਰਿ ਮੰਨਿ ਵਸਾਏ ਸਹਜੇ ਸਹਜਿ ਸਮਾਵਣਿਆ ॥੩॥ ਬਹੁ ਕਰਮ ਕਮਾਵੈ ਮੁਕਤਿ ਨ ਪਾਏ ॥ ਦੇਸੰਤਰੁ ਭਵੈ ਦੂਜੈ ਭਾਇ ਖੁਆਏ ॥ ਬਿਰਥਾ ਜਨਮੁ ਗਵਾਇਆ ਕਪਟੀ ਬਿਨੁ ਸਬਦੈ ਦੁਖੁ ਪਾਵਣਿਆ ॥੪॥ ਧਾਵਤੁ ਰਾਖੈ ਠਾਕਿ ਰਹਾਏ ॥ ਗੁਰ ਪਰਸਾਦੀ ਪਰਮ ਪਦੁ ਪਾਏ ॥ ਸਤਿਗੁਰੁ ਆਪੇ ਮੇਲਿ ਮਿਲਾਏ ਮਿਲਿ ਪ੍ਰੀਤਮ ਸੁਖੁ ਪਾਵਣਿਆ ॥੫॥ ਇਕਿ ਕੂੜਿ ਲਾਗੇ ਕੂੜੇ ਫਲ ਪਾਏ ॥ ਦੂਜੈ ਭਾਇ ਬਿਰਥਾ ਜਨਮੁ ਗਵਾਏ ॥ ਆਪਿ ਡੁਬੇ ਸਗਲੇ ਕੁਲ ਡੋਬੇ ਕੂੜੁ ਬੋਲਿ ਬਿਖੁ ਖਾਵਣਿਆ ॥੬॥ ਇਸੁ ਤਨ ਮਹਿ ਮਨੁ ਕੋ ਗੁਰਮੁਖਿ ਦੇਖੈ ॥ ਭਾਇ ਭਗਤਿ ਜਾ ਹਉਮੈ ਸੋਖੈ ॥ ਸਿਧ ਸਾਧਿਕ ਮੋਨਿਧਾਰੀ ਰਹੇ ਲਿਵ ਲਾਇ ਤਿਨ ਭੀ ਤਨ ਮਹਿ ਮਨੁ ਨ ਦਿਖਾਵਣਿਆ ॥੭॥ ਆਪਿ ਕਰਾਏ ਕਰਤਾ ਸੋਈ ॥ ਹੋਰੁ ਕਿ ਕਰੇ ਕੀਤੇ ਕਿਆ ਹੋਈ ॥ ਨਾਨਕ ਜਿਸੁ ਨਾਮੁ ਦੇਵੈ ਸੋ ਲੇਵੈ ਨਾਮੋ ਮੰਨਿ ਵਸਾਵਣਿਆ ॥੮॥੨੩॥੨੪॥

*(ਅੰਗ ੧੨੩-੧੨੪)*

ਪ੍ਰਸ਼ਨ : ਜੀਵ ਦੇ ਅੰਦਰ ਰਾਮ ਪ੍ਰਮੇਸ਼ਰ ਦਾ ਪ੍ਰਕਾਸ਼ ਕਿਵੇਂ ਹੁੰਦਾ ਹੈ ? ਉੱਤਰ :

**ਆਤਮਰਾਮ, ਪਰਗਾਸੁ; ਗੁਰ ਤੇ ਹੋਵੈ ॥**

ਹੇ ਭਾਈ ! (ਆਤਮ) ਮਨ ਵਿਚ ਰਾਮ ਦਾ ਪ੍ਰਗਾਸ ਗੁਰਾਂ ਦੀ ਕਿਰਪਾ ਕਰਕੇ ਹੁੰਦਾ ਹੈ। **ਵਾ** : (ਆਤਮ) ਤੂੰ ਪਦ ਤੇ (ਰਾਮ) ਤੱਤਪਦ ਦੇ ਲਖ ਅਰਥ ਦਾ ਪ੍ਰਕਾਸ਼ ਗੁਰਾਂ ਕਰਕੇ ਹੁੰਦਾ ਹੈ। **ਵਾ** : (ਆਤਮ ਰਾਮ) (ਆ) ਸਰਬ ਓਰ ਸੇ ਜੋ ਤਮ ਅਤਿਸੈ ਕਰਕੇ ਰਮਿਆ ਹੋਇਆ ਪ੍ਰਮੇਸ਼ਰ ਹੈ, ਉਸ ਦਾ ਪ੍ਰਕਾਸ਼ ਗੁਰਾਂ ਦੁਆਰਾ ਹਿਰਦੇ ਵਿਚ ਹੁੰਦਾ ਹੈ।

**ਹਉਮੈ ਮੈਲੁ ਲਾਗੀ; ਗੁਰ ਸਬਦੀ ਖੋਵੈ ॥**

ਜੋ ਅੰਦਰ ਹਉਮੈਂ ਦੀ ਮੈਲ ਲੱਗੀ ਹੈ, ਇਸ ਨੂੰ ਗੁਰਾਂ ਦੇ ਸ਼ਬਦ ਦੁਆਰਾ ਨਾਮ ਦਾ ਸਾਬਣ ਲਗਾ ਕੇ ਪ੍ਰੇਮ ਰੂਪੀ ਪਾਣੀ ਪਾ ਕੇ, ਸੰਗਤ ਘਾਟ ਉੱਤੇ ਜਾ ਕੇ, ਨਿਹਚੇ ਰੂਪੀ ਪਟੜੇ ਉੱਤੇ ਰੱਖ ਕਰਕੇ ਜੁਗਤੀਆਂ ਰੂਪੀ ਮੁੱਕੀਆਂ ਮਾਰ ਕਰਕੇ ਮੈਲ ਨਵਿਰਤ ਕਰਨਾ ਕਰੋ।

**ਮਨੁ ਨਿਰਮਲੁ ਅਨਦਿਨੁ ਭਗਤੀ ਰਾਤਾ; ਭਗਤਿ ਕਰੇ ਹਰਿ ਪਾਵਣਿਆ ॥੧॥**

ਜੋ ਰਾਤ ਦਿਨ ਭਗਤੀ ਵਿਚ ਰੱਤਿਆ ਹੈ, ਉਹਨਾਂ ਦਾ ਮਨ ਨਿਰਮਲ ਹੈ। ਜੋ ਭਗਤੀ ਕਰਦੇ ਹਨ;

ਉਹਨਾਂ ਨੇ ਪਿੱਛੇ ਹਰੀ ਪਾਇਆ ਸੀ, ਹੁਣ ਪਾ ਰਹੇ ਹਨ, ਅੱਗੇ ਨੂੰ ਭਗਤੀ ਕਰਕੇ ਪਾਉਣਗੇ।

**ਹਉ ਵਾਰੀ ਜੀਉ ਵਾਰੀ; ਆਪਿ ਭਗਤਿ ਕਰਨਿ ਅਵਰਾ ਭਗਤਿ ਕਰਾਵਣਿਆ ॥**

ਅਸੀਂ ਉਹਨਾਂ ਤੋਂ ਬਾਰ ਬਾਰ ਜ਼ਿੰਦਗੀ ਕਰਕੇ ਬਲਿਹਾਰ ਜਾਂਦੇ ਹਾਂ, ਜੋ ਆਪ ਪ੍ਰਮੇਸ਼ਰ ਦੀ ਭਗਤੀ ਕਰਦੇ ਹਨ ਤੇ ਹੋਰਾਂ ਨੂੰ ਉਪਦੇਸ਼ ਦੇ ਕਰਕੇ ਭਗਤੀ ਕਰਾਉਂਦੇ ਹਨ।

**ਤਿਨਾ ਭਗਤ ਜਨਾ ਕਉ, ਸਦ ਨਮਸਕਾਰੁ ਕੀਜੈ; ਜੋ ਅਨਦਿਨੁ ਹਰਿ ਗੁਣ ਗਾਵਣਿਆ ॥੧॥ ਰਹਾਉ ॥**

ਤਿਨ੍ਹਾਂ ਸੰਤਾਂ ਭਗਤਾਂ ਨੂੰ ਸਦਾ ਹੀ ਨਮਸ਼ਕਾਰ ਕਰੀਏ, ਜੋ ਰਾਤ ਦਿਨ ਹਰੀ ਦੇ ਗੁਣਾਂ ਨੂੰ ਗਾਉਂਦੇ ਹਨ।

**ਆਪੇ ਕਰਤਾ; ਕਾਰਣੁ ਕਰਾਏ ॥**

ਆਪ ਹੀ ਪ੍ਰਮੇਸ਼ਰ ਕਾਰਣਾਂ ਤੇ ਕਾਰਜਾਂ ਨੂੰ ਕਰਾਉਂਦਾ ਹੈ।

**ਜਿਤੁ ਭਾਵੈ; ਤਿਤੁ ਕਾਰੈ ਲਾਏ ॥**

ਜਿਸ ਤਰ੍ਹਾਂ ਦੀ ਭਾਵਨਾ ਜੀਵਂ ਦੀ ਹੁੰਦੀ ਹੈ। ਉਸ ਭਾਵਨਾ ਅਨੁਸਾਰ ਜਿਵੇਂ ਭਾਉਂਦਾ ਹੈ, ਤਿਵੇਂ ਕੰਮਾਂ ਕਾਰਾਂ ਵਿਚ ਲਗਾਉਂਦਾ ਹੈ।

**ਪੂਰੈ ਭਾਗਿ ਗੁਰ ਸੇਵਾ ਹੋਵੈ; ਗੁਰ ਸੇਵਾ ਤੇ ਸੁਖੁ ਪਾਵਣਿਆ ॥੨॥**

ਪੂਰਨ ਨਿਸ਼ਕਾਮ ਕਰਮਾਂ ਕਰਕੇ ਗੁਰੂ ਜੀ ਦੀ ਸੇਵਾ ਪ੍ਰਾਪਤ ਹੁੰਦੀ ਹੈ। ਫੇਰ ਗੁਰਾਂ ਦੀ ਸੇਵਾ ਕਰਕੇ ਸੁਖ ਸਰੂਪ ਨੂੰ ਪਾਉਣਾ ਕਰੀਦਾ ਹੈ।

**ਮਰਿ ਮਰਿ ਜੀਵੈ; ਤਾ ਕਿਛੁ ਪਾਏ ॥**

ਜੋ ਪ੍ਰਮੇਸ਼ਰ ਵਲੋਂ (ਮਰਿ) ਮਰਿਆ ਹੋਇਆ ਹੈ ਤੇ ਸੰਸਾਰ ਵਲ ਜਿਊਂਦਾ ਹੈ, ਉਹ ਪ੍ਰਾਪਤੀ ਨਹੀਂ ਕਰ ਸਕਦਾ। ਪਰ ਜੇ ਕਰਕੇ ਪ੍ਰਮੇਸ਼ਰ ਵਲ ਜਿਊਂਦਾ ਹੋਣਾ ਕਰੇ ਤੇ ਸੰਸਾਰ ਵਲੋਂ (ਮਰਿ) ਮਰ ਜਾਵੇ ਤਾਂ ਕੁਝ ਪ੍ਰਾਪਤ ਕਰ ਸਕਦਾ ਹੈ।

**ਗੁਰ ਪਰਸਾਦੀ; ਹਰਿ ਮੰਨਿ ਵਸਾਏ ॥**

ਗੁਰਾਂ ਦੀ ਕਿਰਪਾ ਦੁਆਰਾ ਹਰੀ ਨੂੰ ਮਨ ਵਿਚ ਵਸਾਉਣਾ ਕਰੇ।

**ਸਦਾ ਮੁਕਤੁ ਹਰਿ ਮੰਨਿ ਵਸਾਏ; ਸਹਜੇ ਸਹਜਿ ਸਮਾਵਣਿਆ ॥੩॥**

ਜੋ ਹਰੀ ਦੇ ਨਾਮ ਨੂੰ ਮੰਨਣ ਕਰਕੇ ਮਨ ਵਿਚ ਵਸਾਉਂਦੇ ਹਨ, ਉਹ ਸਦਾ ਮੁਕਤ ਹਨ। ਸਹਿਜੇ ਹੀ ਗਿਆਨ ਕਰਕੇ ਪ੍ਰਮੇਸ਼ਰ ਵਿਚ ਸਮਾਈਦਾ ਹੈ।

**ਬਹੁ ਕਰਮ ਕਮਾਵੈ; ਮੁਕਤਿ ਨ ਪਾਏ ॥**

ਜੇ ਬਹੁਤ ਸਾਰੇ ਕਰਮਕਾਂਡ, ਨਿੱਤ, ਨਮਿਤ, ਕਾਮੁਕ ਕਰਮਾਂ ਨੂੰ ਕਮਾਉਣਾ ਕਰੇ ਤਾਂ ਵੀ ਮੁਕਤੀ ਨਹੀਂ ਪ੍ਰਾਪਤ ਕਰ ਸਕਦਾ ਹੈ।

**ਦੇਸੰਤਰੁ ਭਵੈ; ਦੂਜੈ ਭਾਇ ਖੁਆਏ ॥**

ਜੇ ਦਸੋ ਦਿਸ਼ਾ ਵਿਚ ਵੀ ਜਾਵੇ ਤਾਂ ਦਵੈਤ ਭਾਵ ਕਰਕੇ ਖ਼ਰਾਬ ਹੀ ਹੁੰਦਾ ਹੈ। **ਵਾ:** (ਦਸੰਤਰੁ) ਇੰਦਰੀਆਂ ਦੇ ਵਿਸ਼ਿਆਂ ਵਿਚ ਭੌਣੇ ਤੋਂ, ਬਿਰਤੀਆਂ ਰੂਪੀ ਦਿਸ਼ਾ ਵਿਚ ਭੌਣੇ ਕਰਕੇ ਕੁਝ ਪ੍ਰਾਪਤ ਨਹੀਂ

ਹੁੰਦਾ ਹੈ। ਦਵੈਤ ਭਾਵ ਵਿਚ ਲਗਕੇ ਖੁਆਰ ਹੀ ਹੁੰਦਾ ਹੈ।

**ਬਿਰਥਾ ਜਨਮੁ ਗਵਾਇਆ ਕਪਟੀ; ਬਿਨੁ ਸਬਦੈ ਦੁਖੁ ਪਾਵਣਿਆ ॥੪॥**

ਇਸ ਛਲੀਏ ਜੀਵ ਨੇ ਨਿਸਫਲ ਹੀ ਮਨੁੱਖਾ ਜਨਮ ਗੁਆ ਲਿਆ ਹੈ, ਬਿਨਾਂ ਗੁਰਾਂ ਦੇ ਸ਼ਬਦ ਤੋਂ ਦੁੱਖ ਹੀ ਪਾਉਣਾ ਕਰਦਾ ਹੈ।

**ਧਾਵਤੁ ਰਾਖੈ; ਠਾਕਿ ਰਹਾਏ ॥**

ਮਨ ਜੋ ਧਾਉਂਦਾ ਹੈ, ਇਸ ਨੂੰ ਵੀ ਰੋਕ ਕਰਕੇ ਰੱਖੇ ਅਤੇ ਇੰਦਰੀਆਂ ਨੂੰ ਵੀ ਰੋਕ ਕਰਕੇ ਵਿਸ਼ਿਆਂ ਤੋਂ ਇਸਥਿਤ ਰੱਖਣਾ ਕਰੇ।

**ਗੁਰ ਪਰਸਾਦੀ; ਪਰਮ ਪਦੁ ਪਾਏ ॥**

ਤਾਂ ਗੁਰਾਂ ਦੀ ਕਿਰਪਾ ਕਰਕੇ ਕੈਵਲ ਮੋਖ ਪਰਮ ਪਦਵੀ ਨੂੰ ਪਾ ਸਕਦਾ ਹੈ।

**ਸਤਿਗੁਰੁ ਆਪੇ ਮੇਲਿ ਮਿਲਾਏ; ਮਿਲਿ ਪ੍ਰੀਤਮ ਸੁਖੁ ਪਾਵਣਿਆ ॥੫॥**

ਸਤਿਗੁਰੂ ਜੀ ਆਪ ਹੀ ਸ਼ਰਨ ਵਿਚ ਮੇਲ ਕਰਕੇ ਪ੍ਰਭੂ ਨਾਲ ਮਿਲਾ ਦਿੰਦੇ ਹਨ। ਫੇਰ (ਪ੍ਰੀਤਮ) ਪ੍ਰਮੇਸ਼ਰ ਨਾਲ ਮਿਲਦੇ ਹੀ ਸੁਖ ਅਨੰਦ ਨੂੰ ਪਾਉਣਾ ਕਰੀਦਾ ਹੈ।

**ਇਕਿ ਕੂੜਿ ਲਾਗੇ; ਕੂੜੇ ਫਲ ਪਾਏ ॥**

ਇਕ ਝੂਠੇ ਪਦਾਰਥਾਂ ਵਿਚ ਲੱਗੇ ਹੋਏ ਹਨ, ਉਹਨਾਂ ਨੇ ਅੰਤ ਨੂੰ ਨਾਸ ਹੋਣ ਵਾਲੇ ਝੂਠੇ ਫਲ ਪਾਏ ਹਨ।

**ਦੂਜੈ ਭਾਇ; ਬਿਰਥਾ ਜਨਮੁ ਗਵਾਏ ॥**

ਉਹ ਦਵੈਤ ਭਾਵ ਵਿਚ ਲਗ ਕਰਕੇ, ਨਿਸਫਲ ਹੀ ਜਨਮ ਗਵਾ ਰਹੇ ਹਨ।

**ਆਪਿ ਡੁਬੇ ਸਗਲੇ ਕੁਲ ਡੋਬੇ; ਕੂੜੁ ਬੋਲਿ ਬਿਖੁ ਖਾਵਣਿਆ ॥੬॥**

ਉਹ ਆਪ ਵੀ ਸੰਸਾਰ ਵਿਚ ਡੁੱਬੇ ਹਨ ਤੇ ਸਾਰੀਆਂ ਕੁਲਾਂ ਨੂੰ ਵੀ ਡੋਬ ਦਿੱਤਾ ਹੈ ਨਰਕਾਂ ਵਿਚ। ਝੂਠ ਬੋਲ ਕਰਕੇ ਵਿਸ਼ੇ ਜ਼ਹਿਰ ਹੀ ਖਾਣਾ ਕਰਦੇ ਹਨ।

**ਇਸੁ ਤਨ ਮਹਿ ਮਨੁ; ਕੋ ਗੁਰਮੁਖਿ ਦੇਖੈ ॥**

ਇਸ ਸਰੀਰ ਵਿਚ ਮਨ ਨੂੰ ਇਸਥਿਤ ਕਰਕੇ ਕੋਈ ਗੁਰਮੁਖ ਹੀ ਦੇਖਦਾ ਹੈ। **ਵਾ** : ਇਸ ਸਰੀਰ ਵਿਚ ਕੋਈ ਗੁਰਮੁਖ ਹੀ (ਮਨੁ) ਸ਼੍ਰੋਮਣੀ ਪ੍ਰਭੂ ਨੂੰ ਸਾਖਿਆਤ ਦੇਖਦਾ ਹੈ।

**ਪ੍ਰਸ਼ਨ :** ਕਿਵੇਂ ਦੇਖਦਾ ਹੈ ? **ਉੱਤਰ :**

**ਭਾਇ ਭਗਤਿ; ਜਾ ਹਉਮੈ ਸੋਖੈ ॥**

ਜਦੋਂ ਪ੍ਰੇਮਾ ਭਗਤੀ ਕਰਕੇ ਹਉਮੈਂ ਨੂੰ (ਸੋਖੈ) ਮੁਕਾ ਦਿੰਦਾ ਹੈ, ਖਿੱਚ ਦਿੰਦਾ ਹੈ ਤਾਂ ਦੇਹ ਵਿਚ ਸ਼੍ਰੋਮਣੀ ਪ੍ਰਭੂ ਨੂੰ ਦੇਖਦਾ ਹੈ।

**ਸਿਧ ਸਾਧਿਕ ਮੋਨਿਧਾਰੀ, ਰਹੇ ਲਿਵ ਲਾਇ;**

ਚੌਰਾਸੀ ਸਿੱਧ, ਸਾਧਨਾ ਕਰਨ ਵਾਲੇ, ਮੋਨਧਾਰੀ ਸਭ ਬ੍ਰਿਤੀ ਲਗਾ ਕਰਕੇ ਥੱਕ ਗਏ ਹਨ।

**ਤਿਨ ਭੀ ਤਨ ਮਹਿ ਮਨੁ ਨ ਦਿਖਾਵਣਿਆ ॥੭॥**

ਤਿਨ੍ਹਾਂ ਨੇ ਵੀ ਸਰੀਰ ਵਿਚ ਮਨ ਨੂੰ ਇਸਥਿਤ ਕਰਕੇ ਨਹੀਂ ਦੇਖਿਆ ਹੈ। **ਵਾ :** ਉਹਨਾਂ ਨੇ ਵੀ (ਮਨੁ) ਸ਼੍ਰੋਮਣੀ ਪ੍ਰਮੇਸ਼ਰ ਨੂੰ ਸਰੀਰ ਵਿਚ ਸਾਖਿਆਤ ਨਹੀਂ ਦੇਖਿਆ ਹੈ।

**ਆਪਿ ਕਰਾਏ; ਕਰਤਾ ਸੋਈ ॥**

ਆਪ ਹੀ ਸਾਰੇ ਕਰਤੱਬਾਂ ਨੂੰ ਸਾਧਨਾਂ ਨੂੰ ਕਰਤਾ ਪ੍ਰਮੇਸ਼ਰ ਕਰਾਉਂਦਾ ਹੈ।

**ਹੋਰੁ ਕਿ ਕਰੇ; ਕੀਤੈ ਕਿਆ ਹੋਈ ॥**

ਹੋਰ ਕੋਈ ਆਪ ਕੀ ਕਰ ਸਕਦਾ ਹੈ ਤੇ ਕੀ ਕਿਸੇ ਤੋਂ ਕਰਵਾ ਸਕਦਾ ਹੈ। ਜੇ ਕਰ ਵੀ ਲਵੇ ਤਾਂ ਕੀ ਹੋ ਸਕਦਾ ਹੈ। ਭਾਵ ਕੁਝ ਵੀ ਜੀਵ ਨਹੀਂ ਕਰ ਸਕਦਾ ਹੈ।

**ਨਾਨਕ ਜਿਸੁ ਨਾਮੁ ਦੇਵੈ, ਸੋ ਲੇਵੈ; ਨਾਮੋ ਮੰਨਿ ਵਸਾਵਣਿਆ ॥੮॥੨੩॥੨੪॥**

ਗੁਰੂ ਜੀ ਕਹਿੰਦੇ ਹਨ ਜਿਸ ਨੂੰ ਨਾਮ ਦਿੰਦਾ ਹੈ, ਨਾਮ ਧਨ ਨੂੰ ਸੋਈ ਪ੍ਰਾਪਤ ਕਰਦੇ ਹਨ। ਤੇ ਫੇਰ ਉਹ ਮੰਨਣ ਕਰਕੇ ਮਨ ਵਿਚ ਵਸਾਉਂਦੇ ਹਨ।

## ਮਾਝ ਮਹਲਾ ੩ ॥

**ਇਸੁ ਗੁਫਾ ਮਹਿ ਅਖੁਟ ਭੰਡਾਰਾ ॥ ਤਿਸੁ ਵਿਚਿ ਵਸੈ ਹਰਿ ਅਲਖ ਅਪਾਰਾ ॥ ਆਪੇ ਗੁਪਤੁ ਪਰਗਟੁ ਹੈ ਆਪੇ ਗੁਰ ਸਬਦੀ ਆਪੁ ਵੰਞਾਵਣਿਆ ॥੧॥ ਹਉ ਵਾਰੀ ਜੀਉ ਵਾਰੀ ਅੰਮ੍ਰਿਤ ਨਾਮੁ ਮੰਨਿ ਵਸਾਵਣਿਆ ॥ ਅੰਮ੍ਰਿਤ ਨਾਮੁ ਮਹਾ ਰਸੁ ਮੀਠਾ ਗੁਰਮਤੀ ਅੰਮ੍ਰਿਤੁ ਪੀਆਵਣਿਆ ॥੧॥ ਰਹਾਉ ॥ ਹਉਮੈ ਮਾਰਿ ਬਜਰ ਕਪਾਟ ਖੁਲਾਇਆ ॥ ਨਾਮੁ ਅਮੋਲਕੁ ਗੁਰ ਪਰਸਾਦੀ ਪਾਇਆ ॥ ਬਿਨੁ ਸਬਦੈ ਨਾਮੁ ਨ ਪਾਏ ਕੋਈ ਗੁਰ ਕਿਰਪਾ ਮੰਨਿ ਵਸਾਵਣਿਆ ॥੨॥ ਗੁਰ ਗਿਆਨ ਅੰਜਨੁ ਸਚੁ ਨੇਤ੍ਰੀ ਪਾਇਆ ॥ ਅੰਤਰਿ ਚਾਨਣੁ ਅਗਿਆਨੁ ਅੰਧੇਰੁ ਗਵਾਇਆ ॥ ਜੋਤੀ ਜੋਤਿ ਮਿਲੀ ਮਨੁ ਮਾਨਿਆ ਹਰਿ ਦਰਿ ਸੋਭਾ ਪਾਵਣਿਆ ॥੩॥ ਸਰੀਰਹੁ ਭਾਲਣਿ ਕੋ ਬਾਹਰਿ ਜਾਏ ॥ ਨਾਮੁ ਨ ਲਹੈ ਬਹੁਤੁ ਵੇਗਾਰਿ ਦੁਖੁ ਪਾਏ ॥ ਮਨਮੁਖ ਅੰਧੇ ਸੂਝੈ ਨਾਹੀ ਫਿਰਿ ਘਿਰਿ ਆਇ ਗੁਰਮੁਖਿ ਵਥੁ ਪਾਵਣਿਆ ॥੪॥ ਗੁਰ ਪਰਸਾਦੀ ਸਚਾ ਹਰਿ ਪਾਏ ॥ ਮਨਿ ਤਨਿ ਵੇਖੈ ਹਉਮੈ ਮੈਲੁ ਜਾਏ ॥ ਬੈਸਿ ਸੁਥਾਨਿ ਸਦ ਹਰਿ ਗੁਣ ਗਾਵੈ ਸਚੈ ਸਬਦਿ ਸਮਾਵਣਿਆ ॥੫॥ ਨਉ ਦਰ ਠਾਕੇ ਧਾਵਤੁ ਰਹਾਏ ॥ ਦਸਵੈ ਨਿਜ ਘਰਿ ਵਾਸਾ ਪਾਏ ॥ ਓਥੈ ਅਨਹਦ ਸਬਦ ਵਜਹਿ ਦਿਨੁ ਰਾਤੀ ਗੁਰਮਤੀ ਸਬਦੁ ਸੁਣਾਵਣਿਆ ॥੬॥ ਬਿਨੁ ਸਬਦੈ ਅੰਤਰਿ ਆਨੇਰਾ ॥ ਨ ਵਸਤੁ ਲਹੈ ਨ ਚੂਕੈ ਫੇਰਾ ॥ ਸਤਿਗੁਰ ਹਥਿ ਕੁੰਜੀ ਹੋਰਤੁ ਦਰੁ ਖੁਲੈ ਨਾਹੀ ਗੁਰੁ ਪੂਰੈ ਭਾਗਿ ਮਿਲਾਵਣਿਆ ॥੭॥ ਗੁਪਤੁ ਪਰਗਟੁ ਤੂੰ ਸਭਨੀ ਥਾਈ ॥ ਗੁਰ ਪਰਸਾਦੀ ਮਿਲਿ ਸੋਝੀ ਪਾਈ ॥ ਨਾਨਕ ਨਾਮੁ ਸਲਾਹਿ ਸਦਾ ਤੂੰ ਗੁਰਮੁਖਿ ਮੰਨਿ ਵਸਾਵਣਿਆ ॥੮॥੨੪॥੨੫॥**

*(ਅੰਗ ੧੨੪)*

**ਪ੍ਰਸ਼ਨ :** ਇਸ ਸਰੀਰ ਗੁਫਾ ਵਿਚ ਕੌਣ ਹੈ ਜੀ ? **ਉੱਤਰ :**

**ਇਸੁ ਗੁਫਾ ਮਹਿ; ਅਖੁਟ ਭੰਡਾਰਾ ॥**

ਹੇ ਭਾਈ! ਇਸ ਸਰੀਰ ਰੂਪ ਗੁਫਾ ਵਿਚ ਮੁੱਕਣ ਤੋਂ ਰਹਿਤ ਹੀ ਨਾਮ ਦੇ ਭੰਡਾਰੇ ਹਨ। **ਵਾ :** ਇਸ ਅੰਤਸ਼ਕਰਣ ਰੂਪੀ ਗੁਫਾ ਵਿਚ ਬ੍ਰਹਮ ਗਿਆਨ ਦੇ ਅਖੁੱਟ ਭੰਡਾਰੇ ਹਨ। **ਵਾ :** ਇਸ ਤੁਰੀਆ ਪਦ ਰੂਪੀ ਗੁਫਾ ਵਿਚ ਅਨੁਭਵ ਪ੍ਰਕਾਸ਼ ਰੂਪ ਦੇ ਅਖੁੱਟ ਭੰਡਾਰੇ ਹਨ। **ਵਾ :** ਇਸ ਸੰਗਤ ਰੂਪ ਗੁਫਾ ਵਿਚ ਸਿਮਰਨ ਭਗਤੀ ਦੇ ਮੁੱਕਣ ਰਹਿਤ ਭੰਡਾਰੇ ਹਨ।

**ਤਿਸੁ ਵਿਚਿ ਵਸੈ; ਹਰਿ ਅਲਖ ਅਪਾਰਾ ॥**

ਤਿਸ ਗੁਫਾ ਵਿਚ ਹੀ ਹਰੀ ਅਲਖ ਅਪਾਰ ਵੱਸਦਾ ਹੈ।

**ਆਪੇ ਗੁਪਤੁ ਪਰਗਟੁ ਹੈ ਆਪੇ; ਗੁਰ ਸਬਦੀ ਆਪੁ ਵੰਞਾਵਣਿਆ ॥੧॥**

ਆਪੇ ਹੀ ਨਿਰਗੁਣ ਸਰੂਪ ਹੋ ਕੇ ਗੁਪਤ ਹੈ, ਆਪੇ ਸਰਗੁਣ ਹੋ ਕੇ ਪ੍ਰਗਟ ਹੈ। ਆਪੇ ਅਗਿਆਨੀਆਂ ਅੰਦਰ ਗੁਪਤ ਹੈ, ਆਪੇ ਗਿਆਨੀਆਂ ਅੰਦਰ ਪ੍ਰਗਟ ਹੈ। ਗੁਰਾਂ ਦੇ ਸ਼ਬਦ ਦੀ ਕਮਾਈ ਕਰਕੇ ਆਪਾ ਭਾਵ ਨੂੰ ਨਵਿਰਤ, ਨਾਸ ਕਰਨਾ ਕਰੇ।

**ਹਉ ਵਾਰੀ ਜੀਉ ਵਾਰੀ; ਅੰਮ੍ਰਿਤ ਨਾਮੁ ਮੰਨਿ ਵਸਾਵਣਿਆ ॥**

ਜਿਨ੍ਹਾਂ ਨੇ ਹਉਮੈਂ ਵਰਜ ਦਿੱਤੀ ਹੈ ਅਤੇ ਨਾਮ ਅੰਮ੍ਰਿਤ ਨੂੰ ਮਨ ਵਿਚ ਮੰਨਣ ਕਰਕੇ ਵਸਾਉਣਾ ਕੀਤਾ ਹੈ, ਤਿਨ੍ਹਾਂ ਤੋਂ ਅਸੀਂ ਵਾਰ ਵਾਰ ਬਲਿਹਾਰ ਜਾਂਦੇ ਹਾਂ ਜੀ।

**ਅੰਮ੍ਰਿਤ ਨਾਮੁ ਮਹਾ ਰਸੁ ਮੀਠਾ; ਗੁਰਮਤੀ ਅੰਮ੍ਰਿਤੁ ਪੀਆਵਣਿਆ ॥੧॥ ਰਹਾਉ ॥**

ਨਾਮ ਅੰਮ੍ਰਿਤ ਮਹਾਂ ਅਨੰਦ ਦੇ ਦੇਣ ਵਾਲਾ ਮਿੱਠਾ ਹੈ, ਪਰ ਗੁਰਾਂ ਦੀ ਸਿੱਖਿਆ ਕਰਕੇ ਹੀ ਅੰਮ੍ਰਿਤ ਨੂੰ ਪੀਣਾ ਕਰੀਦਾ ਹੈ। ਗੁਰੂ ਜੀ ਪਿਆਉਂਦੇ ਹਨ।

**ਹਉਮੈ ਮਾਰਿ; ਬਜਰ ਕਪਾਟ ਖੁਲਾਇਆ ॥**

ਜਿਨ੍ਹਾਂ ਨੇ ਹਉਮੈਂ ਮਾਰੀ ਹੈ, ਉਹਨਾਂ ਦੇ ਗੁਰੂ ਜੀ ਨੇ ਆਸਾ ਅੰਦੇਸਾ ਦੇ ਬੱਜਰ ਜੈਸੇ ਤਖ਼ਤੇ ਖੋਲ੍ਹ ਦਿੱਤੇ ਹਨ। ਪੰਜਾਂ ਕੋਸ਼ਾਂ ਦੇ ਤਖ਼ਤੇ ਖੋਲ੍ਹ ਦਿੱਤੇ ਹਨ। **ਵਾ** : ਦਸਮ ਦੁਆਰ ਵਿਚ ਜਾਣ ਲਈ ਖਟ ਚੱਕਰਾਂ ਦੇ ਤਖ਼ਤੇ ਖੋਲ੍ਹ ਦਿੱਤੇ ਹਨ।

**ਨਾਮੁ ਅਮੋਲਕੁ; ਗੁਰ ਪਰਸਾਦੀ ਪਾਇਆ ॥**

ਅਮੋਲਕ ਨਾਮ ਨੂੰ ਗੁਰਾਂ ਦੀ ਕਿਰਪਾ ਕਰਕੇ ਪਾਉਣਾ ਕੀਤਾ ਹੈ।

**ਬਿਨੁ ਸਬਦੈ ਨਾਮੁ ਨ ਪਾਏ ਕੋਈ; ਗੁਰ ਕਿਰਪਾ ਮੰਨਿ ਵਸਾਵਣਿਆ ॥੨॥**

ਬਿਨਾਂ ਗੁਰਾਂ ਦੇ ਉਪਦੇਸ਼ ਤੋਂ ਕੋਈ ਨਾਮ ਨਹੀਂ ਪਾ ਸਕਦਾ ਹੈ, ਗੁਰਾਂ ਦੀ ਕਿਰਪਾ ਕਰਕੇ ਹੀ ਨਾਮ ਨੂੰ ਸ੍ਰਵਣ ਕਰਕੇ ਮੰਨਣ ਕਰਕੇ ਵਸਾਉਣਾ ਕੀਤਾ ਹੈ।

**ਗੁਰ ਗਿਆਨ ਅੰਜਨੁ ਸਚੁ; ਨੇਤ੍ਰੀ ਪਾਇਆ ॥**

ਗੁਰਾਂ ਪਾਸ ਗਿਆਨ ਦਾ ਸੁਰਮਾ ਹੈ, ਜਿਨ੍ਹਾਂ ਦੇ ਮਨ ਬੁੱਧੀ ਨੇਤਰਾਂ ਵਿਚ ਸੱਚੇ ਨਾਮ ਦੁਆਰਾ ਪਾਇਆ ਹੈ। **ਵਾ** : ਜਿਨ੍ਹਾਂ ਨੇ (ਗੁਰ) ਵੱਡਾ ਅਪਰੋਖ ਗਿਆਨ ਰੂਪ ਸੱਚਾ ਸੁਰਮਾ ਨੇਤਰਾਂ ਵਿਚ ਪਾਇਆ ਹੈ।

**ਅੰਤਰਿ ਚਾਨਣੁ; ਅਗਿਆਨੁ ਅੰਧੇਰੁ ਗਵਾਇਆ ॥**

ਉਹਨਾਂ ਅੰਦਰ ਪ੍ਰਕਾਸ਼ ਹੋ ਗਿਆ ਹੈ ਤੇ ਅਗਿਆਨ ਦੇ ਅੰਧੇਰੇ ਨੂੰ ਗੁਆ ਲਿਆ ਹੈ।

**ਜੋਤੀ ਜੋਤਿ ਮਿਲੀ, ਮਨੁ ਮਾਨਿਆ; ਹਰਿ ਦਰਿ ਸੋਭਾ ਪਾਵਣਿਆ ॥੩॥**

ਉਹਨਾਂ ਦੀ ਪ੍ਰਤਿਕ ਜੋਤ ਜੋਤੀ ਸਰੂਪ ਵਿਚ ਮਿਲ ਗਈ ਤੇ ਮਨ ਮੰਨ ਗਿਆ ਹੈ, ਉਹ ਹਰੀ ਦੇ ਗਿਆਨ ਵਿਚ ਇਸਥਿਤ ਹੋ ਕੇ ਸੋਭਾ ਪਾਉਂਦੇ ਹਨ। **ਵਾ** : ਹਰੀ ਦਾ ਰੂਪ ਹੋ ਕੇ ਸੋਭਾ ਪਾਉਂਦੇ ਹਨ।

**ਸਰੀਰਹੁ ਭਾਲਣਿ; ਕੋ ਬਾਹਰਿ ਜਾਏ ॥**

ਕੋਈ ਸਰੀਰ ਨੂੰ ਛੱਡ ਕੇ ਬਿੰਦਰਾ ਬਨ, ਮਧੂਬਨ, ਆਦਿਕਾਂ ਵਿਚ ਭਾਲਣ ਜਾਂਦੇ ਹਨ।

ਪ੍ਰਮਾਣ : [**ਨਉ ਨਿਧਿ ਅੰਮ੍ਰਿਤੁ ਪ੍ਰਭ ਕਾ ਨਾਮੁ ॥ ਦੇਹੀ ਮਹਿ ਇਸ ਕਾ ਬਿਸ੍ਰਾਮੁ ॥**] (ਅੰਗ ੨੯੩)

**ਨਾਮੁ ਨ ਲਹੈ; ਬਹੁਤੁ ਵੇਗਾਰਿ ਦੁਖੁ ਪਾਏ ॥**

ਉਹ ਨਾਮ ਨੂੰ ਨਹੀਂ ਪ੍ਰਾਪਤ ਕਰਦੇ, ਪਰਿਵਾਰ ਦੀਆਂ, ਲੋਕਾਂ ਦੀਆਂ, ਬਿਗਾਰਾਂ ਕਰਨ ਵਿਚ ਬਹੁਤ ਜਨਮ ਮਰਨ ਦੇ ਦੁਖ ਪਾਉਂਦੇ ਹਨ।

ਪ੍ਰਮਾਣ : [ਵੇਗਾਰਿ ਫਿਰੈ ਵੇਗਾਰੀਆ ਸਿਰਿ ਭਾਰੁ ਉਠਾਇਆ ॥ ਜੋ ਗੁਰ ਕੀ ਜਨੁ ਸੇਵਾ ਕਰੇ ਸੋ ਘਰ ਕੈ ਕੰਮਿ ਹਰਿ ਲਾਇਆ ॥੧॥] (ਅੰਗ ੧੬੬)

**ਮਨਮੁਖ ਅੰਧੇ ਸੂਝੈ ਨਾਹੀ; ਫਿਰਿ ਘਿਰਿ ਆਇ, ਗੁਰਮੁਖਿ ਵਥੁ ਪਾਵਣਿਆ ॥੪॥**

ਮਨਮੁਖ ਅਗਿਆਨ ਕਰਕੇ ਅੰਧੇ ਪ੍ਰਮਾਰਥ ਦੇ ਰਸਤੇ ਨੂੰ ਸਮਝਦੇ, ਦੇਖਦੇ ਨਹੀਂ ਹਨ। ਜੇ ਚੌਰਾਸੀ ਲੱਖ ਜੂਨਾਂ ਵਿਚੋਂ ਫਿਰ ਘਿਰ ਕਰਕੇ ਗੁਰਾਂ ਦੀ ਸ਼ਰਨ ਵਿਚ ਆਉਣ ਤਾਂ ਹੀ ਮੁਖੀ ਗੁਰਾਂ ਤੋਂ ਗੁਰਮੁਖ ਬਣ ਕੇ ਨਾਮ ਵਸਤੂ ਨੂੰ ਪਾਉਣਾ ਕਰਦੇ ਹਨ। **ਵਾ** : ਜੇ ਮਨ ਫਿਰਦੇ ਹੋਇ ਨੂੰ ਘੇਰ ਕਰਕੇ ਸ਼ਰਨ ਵਿਚ ਲਿਆਵੇ ਤਾਂ ਗੁਰਾਂ ਤੋਂ ਨਾਮ ਵਸਤੂ ਨੂੰ ਪਾਉਣਾ ਕਰੀਦਾ ਹੈ।

**ਗੁਰ ਪਰਸਾਦੀ; ਸਚਾ ਹਰਿ ਪਾਏ ॥**

ਗੁਰਾਂ ਦੀ ਕਿਰਪਾ ਕਰਕੇ ਹਰੀ ਸੱਚੇ ਨੂੰ ਜੀਵ ਪਾ ਲੈਂਦਾ ਹੈ।

**ਮਨਿ ਤਨਿ ਵੇਖੈ; ਹਉਮੈ ਮੈਲੁ ਜਾਏ ॥**

ਹਉਮੈਂ ਦੀ ਮੈਲ ਜਾਣ ਤੋਂ ਫੇਰ ਮਨ ਤਨ ਵਿਚ ਪ੍ਰਭੂ ਨੂੰ ਵੇਖ ਲੈਂਦਾ ਹੈ।

**ਬੈਸਿ ਸੁਥਾਨਿ ਸਦ ਹਰਿ ਗੁਣ ਗਾਵੈ; ਸਚੈ ਸਬਦਿ ਸਮਾਵਣਿਆ ॥੫॥**

ਸਤਿਸੰਗਤ ਰੂਪ ਸ੍ਰੇਸ਼ਟ ਥਾਂ ਵਿਚ ਅੰਤਸ਼ਕਰਣ ਰੂਪੀ ਥਾਂ ਵਿਚ ਬੈਠ ਕਰਕੇ, ਵਾਸ਼ਨਾ ਵਲੋਂ ਬੈਠ ਕਰਕੇ, ਹਰੀ ਦੇ ਗੁਣਾਂ ਨੂੰ ਗਾਇਨ ਕਰੇ। ਫੇਰ ਗੁਰਾਂ ਦੇ ਸ਼ਬਦ ਦੁਆਰਾ ਸੱਚੇ ਵਿਚ ਸਮਾ ਜਾਂਦਾ ਹੈ, ਅਭੇਦ ਹੋ ਜਾਂਦਾ ਹੈ।

**ਨਉ ਦਰ ਠਾਕੇ; ਧਾਵਤੁ ਰਹਾਏ ॥**

ਨੌਂ ਗੋਲਕਾਂ ਦੇ ਵਿਸ਼ਿਆਂ ਨੂੰ ਰੋਕੇ ਅਤੇ ਮਨ ਨੂੰ ਵਾਸ਼ਨਾ ਵਿਚ ਧਾਵਣ ਤੋਂ ਰੋਕੇ (ਰਹਾਏ) ਇਸਥਿਤ ਰੱਖੇ।

**ਦਸਵੈ; ਨਿਜ ਘਰਿ ਵਾਸਾ ਪਾਏ ॥**

ਦਸਵਾਂ ਜੋ ਆਪਣਾ ਸਰੂਪ ਰੂਪੀ ਘਰ ਹੈ, ਤੁਰੀਆ ਘਰ ਹੈ, ਉਸ ਵਿਚ ਵਾਸਾ ਪਾਵੇ।

**ਓਥੈ ਅਨਹਦ ਸਬਦ ਵਜਹਿ ਦਿਨੁ ਰਾਤੀ; ਗੁਰਮਤੀ ਸਬਦੁ ਸੁਣਾਵਣਿਆ ॥੬॥**

ਉਥੇ ਦਸਵੇਂ ਦੁਆਰ ਵਿਚ ਇਕ ਰਸ ਰਾਤ ਦਿਨ ਤੱਤ ਤੰਤੀ ਆਦਿ ਵਾਜੇ ਵੱਜਦੇ ਹਨ। ਗੁਰਾਂ ਦੀ ਸਿੱਖਿਆ ਧਾਰਨ ਕਰਕੇ ਉਹਨਾਂ ਵਾਜਿਆਂ ਵਿਚ ਵੀ ਵਾਹਿਗੁਰੂ ਸ਼ਬਦ ਨੂੰ ਸੁਣਨਾ ਕਰੇ। ਉਥੇ ਸੰਗਤ ਵਿਚ ਇਕ ਰਸ ਰਾਤ ਦਿਨ ਸ਼ਬਦ ਕੀਰਤਨ ਹੁੰਦਾ ਹੈ। ਗੁਰਮਤੀਏ ਸ਼ਬਦ ਨੂੰ ਸੁਣਾਉਂਦੇ ਹਨ, ਗੁਰਾਂ ਦੀ ਮਤ ਧਾਰਨ ਕਰੇ ਤਾਂ ਸ਼ਬਦ ਸੁਣਿਆ ਜਾਂਦਾ ਹੈ।

**ਬਿਨੁ ਸਬਦੈ; ਅੰਤਰਿ ਆਨੇਰਾ ॥**

ਸਤਿਗੁਰਾਂ ਦੇ ਉਪਦੇਸ਼ ਤੋਂ ਬਿਨਾਂ ਅੰਦਰ ਅਗਿਆਨ ਦਾ ਅੰਧੇਰਾ ਹੈ।

**ਨ ਵਸਤੁ ਲਹੈ; ਨ ਚੂਕੈ ਫੇਰਾ ॥**

ਨਾ ਹੀ ਇਹ ਆਤਮਾਨੰਦ ਰੂਪੀ ਵਸਤੂ ਲੈ ਸਕਦਾ ਹੈ ਅਤੇ ਨਾ ਹੀ ਚੌਰਾਸੀ ਦਾ ਫੇਰਾ ਚੁੱਕਿਆ ਜਾਂਦਾ ਹੈ।

**ਸਤਿਗੁਰ ਹਥਿ ਕੁੰਜੀ, ਹੋਰਤੁ ਦਰੁ ਖੁਲੈ ਨਾਹੀ; ਗੁਰੁ ਪੂਰੈ ਭਾਗਿ ਮਿਲਾਵਣਿਆ ॥੭॥**

ਸਤਿਗੁਰਾਂ ਦੇ ਹੱਥ ਵਿਚ ਹੀ ਦਸਮ ਦੁਆਰ ਲਈ, ਪ੍ਰਾਣਾਯਾਮ ਦੀ ਕੁੰਜੀ, ਬ੍ਰਹਮ ਗਿਆਨੀਆਂ ਲਈ ਗਿਆਨ ਰੂਪ ਕੁੰਜੀ, ਉਪਾਸ਼ਕਾਂ ਨੂੰ ਸਿਮਰਨ ਭਗਤੀ ਰੂਪ ਕੁੰਜੀ ਹੈ। ਹੋਰ ਕਿਸੇ ਪਾਸੋਂ ਇਹ ਪੜਦਾ ਅਗਿਆਨ ਦਾ ਖੁੱਲ੍ਹਦਾ ਨਹੀਂ ਹੈ। ਗੁਰੂ ਜੀ ਪੂਰਨ ਭਾਗਾਂ ਵਾਲੇ ਨੂੰ ਹੀ ਮਿਲਾਉਂਦੇ ਹਨ।

**ਗੁਪਤੁ ਪਰਗਟੁ; ਤੂੰ ਸਭਨੀ ਥਾਈ ॥**

ਹੇ ਪ੍ਰਮੇਸ਼ਰ! ਗੁਪਤ ਰੂਹਾਂ ਵਿਚ ਤੂੰ ਪ੍ਰਗਟ ਹੀ ਦਿੱਸ ਪੈਂਦਾ ਹੈ, ਸਾਰੀਆਂ ਥਾਵਾਂ ਤੇ। **ਵਾ** : ਸੂਖਮ ਦੇਹਾਂ ਵਿਚ ਗੁਪਤ ਤੇ ਸਥੂਲ ਦੇਹਾਂ ਵਿਚ ਪ੍ਰਗਟ ਸਭਨੀ ਥਾਂਈ ਤੂੰ ਹੈਂ। ਦਿਬਿਓਪਾਤ ਖਾਣੀਂ ਵਿਚ ਗੁਪਤ ਹੈਂ, ਮਨੁੱਖਾਂ ਵਿਚ ਪ੍ਰਗਟ ਹੈਂ। ਦਿਬਿਓਪਾਤ = ਖਾਣੀਂ = ਦੇਵਤੇ

**ਗੁਰ ਪਰਸਾਦੀ; ਮਿਲਿ ਸੋਝੀ ਪਾਈ ॥**

ਇਹ ਗੁਰਾਂ ਦੀ ਕਿਰਪਾ ਨਾਲ ਮਿਲ ਕਰਕੇ (ਸੋਝੀ) ਗਿਆਤ ਪਾਈ ਹੈ।

**ਨਾਨਕ ਨਾਮੁ ਸਲਾਹਿ ਸਦਾ ਤੂੰ; ਗੁਰਮੁਖਿ ਮੰਨਿ ਵਸਾਵਣਿਆ ॥੮॥੨੪॥੨੫॥**

ਗੁਰੂ ਜੀ ਕਹਿੰਦੇ ਹਨ ਕਿ ਹੇ ਭਾਈ! ਤੂੰ ਵੀ ਨਾਮ ਦੁਆਰਾ ਸਿਫ਼ਤ ਕਰ, ਜੋ ਗੁਰਮੁਖ ਬਣ ਕੇ ਮਨ ਵਿਚ ਨਾਮ ਨੂੰ ਵਸਾਉਂਦੇ ਹਨ, ਉਹਨਾਂ ਨੂੰ ਸੋਝੀ ਪੈਂਦੀ ਹੈ।

## ਮਾਝ ਮਹਲਾ ੩ ॥

**ਗੁਰਮੁਖਿ ਮਿਲੈ ਮਿਲਾਏ ਆਪੇ ॥ ਕਾਲੁ ਨ ਜੋਹੈ ਦੁਖੁ ਨ ਸੰਤਾਪੇ ॥ ਹਉਮੈ ਮਾਰਿ ਬੰਧਨ ਸਭ ਤੋੜੈ ਗੁਰਮੁਖਿ ਸਬਦਿ ਸੁਹਾਵਣਿਆ ॥੧॥ ਹਉ ਵਾਰੀ ਜੀਉ ਵਾਰੀ ਹਰਿ ਹਰਿ ਨਾਮਿ ਸੁਹਾਵਣਿਆ ॥ ਗੁਰਮੁਖਿ ਗਾਵੈ ਗੁਰਮੁਖਿ ਨਾਚੈ ਹਰਿ ਸੇਤੀ ਚਿਤੁ ਲਾਵਣਿਆ ॥੧॥ ਰਹਾਉ ॥ ਗੁਰਮੁਖਿ ਜੀਵੈ ਮਰੈ ਪਰਵਾਣੁ ॥ ਆਰਜਾ ਨ ਛੀਜੈ ਸਬਦੁ ਪਛਾਣੁ ॥ ਗੁਰਮੁਖਿ ਮਰੈ ਨ ਕਾਲੁ ਨ ਖਾਏ ਗੁਰਮੁਖਿ ਸਚਿ ਸਮਾਵਣਿਆ ॥੨॥ ਗੁਰਮੁਖਿ ਹਰਿ ਦਰਿ ਸੋਭਾ ਪਾਏ ॥ ਗੁਰਮੁਖਿ ਵਿਚਹੁ ਆਪੁ ਗਵਾਏ ॥ ਆਪਿ ਤਰੈ ਕੁਲ ਸਗਲੇ ਤਾਰੇ ਗੁਰਮੁਖਿ ਜਨਮੁ ਸਵਾਰਣਿਆ ॥੩॥ ਗੁਰਮੁਖਿ ਦੁਖੁ ਕਦੇ ਨ ਲਗੈ ਸਰੀਰਿ ॥ ਗੁਰਮੁਖਿ ਹਉਮੈ ਚੂਕੈ ਪੀਰ ॥ ਗੁਰਮੁਖਿ ਮਨੁ ਨਿਰਮਲੁ ਫਿਰਿ ਮੈਲੁ ਨ ਲਾਗੈ ਗੁਰਮੁਖਿ ਸਹਜਿ ਸਮਾਵਣਿਆ ॥੪॥ ਗੁਰਮੁਖਿ ਨਾਮੁ ਮਿਲੈ ਵਡਿਆਈ ॥ ਗੁਰਮੁਖਿ ਗੁਣ ਗਾਵੈ ਸੋਭਾ ਪਾਈ ॥ ਸਦਾ ਅਨੰਦਿ ਰਹੈ ਦਿਨੁ ਰਾਤੀ ਗੁਰਮੁਖਿ ਸਬਦੁ ਕਰਾਵਣਿਆ ॥੫॥ ਗੁਰਮੁਖਿ ਅਨਦਿਨੁ ਸਬਦੇ ਰਾਤਾ ॥ ਗੁਰਮੁਖਿ ਜੁਗ ਚਾਰੇ ਹੈ ਜਾਤਾ ॥ ਗੁਰਮੁਖਿ ਗੁਣ ਗਾਵੈ ਸਦਾ ਨਿਰਮਲੁ ਸਬਦੇ ਭਗਤਿ ਕਰਾਵਣਿਆ ॥੬॥ ਬਾਝੁ ਗੁਰੂ ਹੈ ਅੰਧ ਅੰਧਾਰਾ ॥ ਜਮਕਾਲਿ ਗਰਠੇ ਕਰਹਿ ਪੁਕਾਰਾ ॥ ਅਨਦਿਨੁ ਰੋਗੀ ਬਿਸਟਾ ਕੇ ਕੀੜੇ ਬਿਸਟਾ ਮਹਿ ਦੁਖੁ ਪਾਵਣਿਆ ॥੭॥ ਗੁਰਮੁਖਿ ਆਪੇ ਕਰੇ ਕਰਾਏ ॥ ਗੁਰਮੁਖਿ ਹਿਰਦੈ ਵੁਠਾ ਆਪਿ ਆਏ ॥ ਨਾਨਕ ਨਾਮਿ ਮਿਲੈ ਵਡਿਆਈ ਪੂਰੇ ਗੁਰ ਤੇ ਪਾਵਣਿਆ ॥੮॥੨੫॥੨੬॥**

*(ਅੰਗ ੧੨੪-੨੫)*

**ਪ੍ਰਸ਼ਨ :** ਸਤਿਗੁਰੂ ਸ੍ਰੀ ਗੁਰੂ ਅਮਰਦਾਸ ਜੀ ਸਰਬ ਜੀਆਂ ਦੀ ਕਲਿਆਣ ਵਾਸਤੇ ਅੰਮ੍ਰਿਤ ਰੂਪ ਉਪਦੇਸ਼ ਬਖ਼ਸ਼ਦੇ ਹਨ। ਸਿੱਖਾਂ ਨੇ ਬੇਨਤੀ ਕੀਤੀ ਕਿ ਹੇ ਗੁਰੂ ਜੀ ! ਕਾਲ ਦੇ ਦੁਖ ਤੋਂ ਕਿਵੇਂ ਬਚੀਦਾ ਹੈ ? ਜੰਮਣ ਮਰਣ ਦੇ ਕਲੇਸ਼, ਹਉਮੈਂ ਦੇ ਬੰਧਨ ਕਿਵੇਂ ਟੁੱਟਦੇ ਹਨ ?

**ਗੁਰਮੁਖਿ ਮਿਲੈ; ਮਿਲਾਏ ਆਪੇ ॥**

**ਉੱਤਰ :** ਹੇ ਭਾਈ ! ਜੋ ਗੁਰਮੁਖਾਂ ਦੀ ਸੰਗਤ ਵਿਚ ਮਿਲਦੇ ਹਨ, ਉਹਨਾਂ ਨੂੰ ਗੁਰੂ ਜੀ ਆਪ ਹੀ ਸਰੂਪ ਵਿਚ ਮਿਲਾ ਲੈਂਦੇ ਹਨ। **ਵਾ :** ਜੋ ਗੁਰਮੁਖਾਂ ਦੀ ਸੰਗਤ ਵਿਚ ਮਿਲਦੇ ਹਨ, ਉਹਨਾਂ ਨੂੰ ਮੁਖੀ ਗੁਰੂ ਜੀ ਆਪੇ ਹੀ ਪ੍ਰਮੇਸ਼ਰ ਵਿਚ ਮਿਲਾ ਦਿੰਦੇ ਹਨ।

**ਕਾਲੁ ਨ ਜੋਹੈ; ਦੁਖੁ ਨ ਸੰਤਾਪੇ ॥**

ਫੇਰ ਕਾਲ ਨਹੀਂ ਤਾੜ ਸਕਦਾ, ਤੱਕ ਨਹੀਂ ਸਕਦਾ ਅਤੇ ਜਨਮ, ਮਰਨ, ਦੁਖ, ਤਿੰਨੇ ਤਾਪ ਵੀ ਨਹੀਂ ਲੱਗਦੇ ਹਨ।

**ਹਉਮੈ ਮਾਰਿ ਬੰਧਨ ਸਭ ਤੋੜੈ; ਗੁਰਮੁਖਿ ਸਬਦਿ ਸੁਹਾਵਣਿਆ ॥੧॥**

ਉਹਨਾਂ ਨੇ ਹਉਮੈਂ ਨੂੰ ਮਾਰ ਕਰਕੇ ਸਭ ਕਰਤਾ ਭੁਗਤਾ ਦੇ ਬੰਧਨ ਤੋੜ ਲਏ ਹਨ, ਉਹ ਗੁਰਮੁਖਿ ਸ਼ਬਦ

ਕਰਕੇ ਸੋਭਨੀਕ ਹੁੰਦੇ ਹਨ।

**ਹਉ ਵਾਰੀ ਜੀਉ ਵਾਰੀ; ਹਰਿ ਹਰਿ ਨਾਮਿ ਸੁਹਾਵਣਿਆ ॥**

ਅਸੀਂ ਉਹਨਾਂ ਤੋਂ ਵਾਰ ਵਾਰ ਬਲਿਹਾਰਨੇ ਜਾਈਏ ਜੀ, ਜਿਹੜੇ ਹਰਿ ਹਰਿ ਨਾਮ ਨੂੰ ਜਪ ਕਰਕੇ ਸੋਭਦੇ ਹਨ।

**ਗੁਰਮੁਖਿ ਗਾਵੈ ਗੁਰਮੁਖਿ ਨਾਚੈ; ਹਰਿ ਸੇਤੀ ਚਿਤੁ ਲਾਵਣਿਆ ॥੧॥ ਰਹਾਉ ॥**

ਗੁਰਮੁਖ ਰਸਨਾ ਕਰਕੇ ਨਾਮ ਨੂੰ ਗਾਉਂਦੇ ਹਨ ਤੇ ਗੁਰਮੁਖ ਨਿਰਨਾ ਸੱਤਿ ਅਸੱਤਿ ਦਾ ਕਰਨ ਰੂਪ ਨੱਚਦੇ ਹਨ। ਹਰੀ ਦੇ ਨਾਲ ਹਰਿ ਵਕਤ ਚਿੱਤ ਨੂੰ ਲਾਉਂਦੇ ਹਨ, ਜੋੜੀ ਰੱਖਦੇ ਹਨ।

ਪ੍ਰਮਾਣ : [**ਨਚਿਐ ਟਪਿਐ ਭਗਤਿ ਨ ਹੋਇ ॥ ਸਬਦਿ ਮਰੈ ਭਗਤਿ ਪਾਏ ਜਨੁ ਸੋਇ ॥੩॥**] (ਅੰਗ ੧੫੯)

**ਗੁਰਮੁਖਿ ਜੀਵੈ; ਮਰੈ ਪਰਵਾਣੁ ॥**

ਗੁਰਮੁਖ ਸੰਸਾਰ ਵਿਚ ਜਿਊਂਦੇ ਵੀ ਪ੍ਰਵਾਣ ਹਨ ਤੇ ਮਰ ਕੇ ਪ੍ਰਲੋਕ ਵਿਚ ਵੀ ਪ੍ਰਵਾਣਨੀਕ ਹਨ। **ਵਾ :** ਜੋ ਗੁਰਮੁਖ ਜੀਵਤ ਭਾਵ ਤੋਂ ਮਰਨਾ ਕਰਦੇ ਹਨ, ਉਹ ਪ੍ਰਵਾਣਨੀਕ ਹਨ।

**ਆਰਜਾ ਨ ਛੀਜੈ; ਸਬਦੁ ਪਛਾਣੁ ॥**

ਜੋ (ਸਬਦੁ) ਬ੍ਰਹਮ ਨੂੰ ਪਛਾਣ ਲੈਂਦੇ ਹਨ, ਉਹਨਾਂ ਦੀ ਉਮਰ ਨਹੀਂ ਨਾਸ ਹੁੰਦੀ ਹੈ, ਅਖੰਡ ਚੇਤਨ ਦੇਹ ਪ੍ਰਾਪਤ ਹੋ ਜਾਂਦੀ ਹੈ। **ਵਾ :** ਸ੍ਰੇਸ਼ਟਤਾਈ ਨਾਸ ਨਹੀਂ ਹੁੰਦੀ ਹੈ, ਉਹਨਾਂ ਦੀ ਸੁਆਸਾਂ ਦੇ ਹਿਸਾਬ ਨਾਲ ਉਮਰ ਖ਼ਤਮ ਨਹੀਂ ਹੁੰਦੀ ਕਿਉਂਕਿ ਉਹਨਾਂ ਦੀ ਦੇਹ ਅਖੰਡ ਚੇਤਨ ਹੁੰਦੀ ਹੈ।

**ਗੁਰਮੁਖਿ ਮਰੈ ਨ, ਕਾਲੁ ਨ ਖਾਏ; ਗੁਰਮੁਖਿ ਸਚਿ ਸਮਾਵਣਿਆ ॥੨॥**

ਗੁਰਮੁਖ ਮਰਦੇ ਨਹੀਂ ਹਨ ਤੇ ਭੂਤ ਭਵਿੱਖਤ ਵਰਤਮਾਨ ਕਾਲ ਵੀ ਭੱਖਣ ਨਹੀਂ ਕਰਦਾ ਹੈ। ਗੁਰਮੁਖ ਸਚੇ ਨਾਮ ਵਿਚ ਸਮਾਏ ਰਹਿੰਦੇ ਹਨ। ਗੁਰਮੁਖ ਜਿਊਂਦੇ ਵੀ ਸੱਚੇ ਨਾਮ ਵਿਚ ਸਮਾਏ ਰਹਿੰਦੇ ਹਨ ਤੇ ਮਰ ਕਰਕੇ ਵੀ ਸੱਚ ਸਰੂਪ ਵਿਚ ਅਭੇਦ ਹੁੰਦੇ ਹਨ।

**ਗੁਰਮੁਖਿ; ਹਰਿ ਦਰਿ ਸੋਭਾ ਪਾਏ ॥**

ਗੁਰਮੁਖ ਹਰੀ ਦੀ ਸੰਗਤ ਵਿਚ ਮਿਲ ਕੇ ਸੋਭਾ ਪਾਉਂਦੇ ਹਨ। **ਵਾ :** ਗੁਰਮੁਖ ਹਰੀ ਦੇ (ਦਰਿ) ਗਿਆਨ ਵਿਚ ਅਭੇਦ ਹੋ ਕੇ ਸੋਭਾ ਪਾਉਂਦੇ ਹਨ।

**ਗੁਰਮੁਖਿ; ਵਿਚਹੁ ਆਪੁ ਗਵਾਏ ॥**

ਗੁਰਮੁਖ ਵਿੱਚੋਂ ਆਪਾ ਭਾਵ ਹੰਕਾਰ ਗੁਆ ਦਿੰਦੇ ਹਨ।

**ਆਪਿ ਤਰੈ ਕੁਲ ਸਗਲੇ ਤਾਰੇ; ਗੁਰਮੁਖਿ ਜਨਮੁ ਸਵਾਰਣਿਆ ॥੩॥**

ਗੁਰਮੁਖ ਆਪ ਸੰਸਾਰ ਤੋਂ ਤਰੇ ਹਨ ਤੇ (ਤਾਰੇ) ਜਹਾਜ਼ ਰੂਪ ਹੋ ਕੇ ਸਭ ਕੁਲਾਂ ਤੇ ਦੈਵੀ ਕੁਲਾਂ ਨੂੰ ਤਾਰਦੇ ਹਨ। ਗੁਰਮੁਖਾਂ ਨੇ ਆਪਣਾ ਵੀ ਜਨਮ ਸਵਾਰ ਲਿਆ ਹੈ ਤੇ ਹੋਰਾਂ ਦਾ ਵੀ ਸਵਾਰ ਦਿੱਤਾ ਹੈ।

**ਗੁਰਮੁਖਿ; ਦੂਖੁ ਕਦੇ ਨ ਲਗੈ ਸਰੀਰਿ ॥**

ਗੁਰਮੁਖਾਂ ਦੇ ਸਰੀਰ ਨੂੰ ਕਦੇ ਵੀ ਦੁਖ ਨਹੀਂ ਲੱਗਦਾ ਹੈ। ਭਾਈ ਮਨੀ ਸਿੰਘ ਜੀ, ਭਾਈ ਮਤੀਦਾਸ ਜੀ ਆਦਿ ਅਟੱਲ ਰਹੇ ਸਨ।

**ਗੁਰਮੁਖਿ; ਹਉਮੈ ਚੂਕੈ ਪੀਰ ॥**

ਗੁਰਮੁਖਾਂ ਦੀ ਪੀੜ ਪਾਉਣ ਵਾਲੀ ਹਉਮੈਂ ਚੁੱਕੀ ਜਾਂਦੀ ਹੈ।

**ਗੁਰਮੁਖਿ ਮਨੁ ਨਿਰਮਲੁ, ਫਿਰਿ ਮੈਲੁ ਨ ਲਾਗੈ; ਗੁਰਮੁਖਿ ਸਹਜਿ ਸਮਾਵਣਿਆ ॥੪॥**

ਗੁਰਮੁਖਾਂ ਦੇ ਮਨ ਉੱਜਲ ਹਨ, ਫੇਰ ਪਾਪਾਂ ਦੀ ਮੈਲ ਨਹੀਂ ਲਗਦੀ ਹੈ। ਗੁਰਮੁਖਾਂ ਦਾ ਮਨ ਸ਼ਾਂਤ ਸਰੂਪ ਵਿਚ ਗਿਆਨ ਕਰਕੇ ਸਹਿਜੇ ਮਿਲ ਗਿਆ ਹੈ।

**ਗੁਰਮੁਖਿ; ਨਾਮੁ ਮਿਲੈ ਵਡਿਆਈ ॥**

ਗੁਰਮੁਖਾਂ ਨੂੰ ਨਾਮ ਕਰਕੇ ਹੀ ਵਡਿਆਈ ਮਿਲੀ ਹੈ।

**ਗੁਰਮੁਖਿ ਗੁਣ ਗਾਵੈ; ਸੋਭਾ ਪਾਈ ॥**

ਗੁਰਮੁਖ ਹਰੀ ਦੇ ਗੁਣਾਂ ਨੂੰ ਗਾਇਨ ਕਰਕੇ ਸੋਭਾ ਪਾਉਂਦੇ ਹਨ।

**ਸਦਾ ਅਨੰਦਿ ਰਹੈ ਦਿਨੁ ਰਾਤੀ; ਗੁਰਮੁਖਿ ਸਬਦੁ ਕਰਾਵਣਿਆ ॥੫॥**

ਗੁਰਮੁਖ ਆਪ ਸਦਾ ਰਾਤ ਦਿਨ ਅਨੰਦ ਵਿਚ ਰਹਿੰਦੇ ਹਨ ਅਤੇ ਅਵਿੱਦਿਆ ਰੂਪ ਰਾਤ ਤੋਂ ਗਿਆਨ ਰੂਪ ਦਿਨ ਚੜ੍ਹ ਗਿਆ ਹੈ। ਆਪ ਅਭਿਆਸ ਕਰਦੇ ਹਨ, ਹੋਰਾਂ ਤੋਂ ਸ਼ਬਦ ਦਾ ਅਭਿਆਸ ਕਰਾਉਂਦੇ ਹਨ।

**ਗੁਰਮੁਖਿ; ਅਨਦਿਨੁ ਸਬਦੇ ਰਾਤਾ ॥**

ਗੁਰਮੁਖਾਂ ਦਾ ਮਨ ਰਾਤ ਦਿਨ ਸ਼ਬਦ ਵਿਚ ਰੰਗਿਆ ਰਹਿੰਦਾ ਹੈ।

**ਗੁਰਮੁਖਿ; ਜੁਗ ਚਾਰੇ ਹੈ ਜਾਤਾ ॥**

ਗੁਰਮੁਖ ਚੌਹਾਂ ਜੁਗਾਂ ਵਿਚ ਜਾਣੇ ਜਾਂਦੇ ਹਨ। ਜਨਕ, ਪ੍ਰਹਿਲਾਦ ਆਦਿਕ। **ਵਾ** : ਗੁਰਮੁਖ ਚੌਹਾਂ ਜੁਗਾਂ ਵਾਲੇ ਸੰਸਾਰ ਵਿਚ ਜਾਣੇ ਜਾਂਦੇ ਹਨ। **ਵਾ** : ਗੁਰਮੁਖਾਂ ਨੇ ਪ੍ਰਮੇਸ਼ਰ ਨੂੰ ਚੌਹਾਂ ਜੁਗਾਂ ਵਿਚ ਜਾਣਿਆ ਹੈ।

**ਗੁਰਮੁਖਿ ਗੁਣ ਗਾਵੈ ਸਦਾ ਨਿਰਮਲੁ; ਸਬਦੇ ਭਗਤਿ ਕਰਾਵਣਿਆ ॥੬॥**

ਗੁਰਮੁਖ ਗੁਣ ਗਾਇਨ ਕਰਕੇ ਸਦਾ ਪਾਪਾਂ ਤੋਂ ਉੱਜਲ ਰਹਿੰਦੇ ਹਨ। ਗੁਰਾਂ ਦੇ ਸ਼ਬਦ ਦੁਆਰਾ ਹੋਰਾਂ ਤੋਂ ਭਗਤੀ ਕਰਾਉਂਦੇ ਹਨ।

**ਬਾਝੁ ਗੁਰੂ ਹੈ; ਅੰਧ ਅੰਧਾਰਾ ॥**

ਗੁਰਾਂ ਤੋਂ ਬਿਨਾਂ ਅਗਿਆਨ ਕਰਕੇ ਅੰਧੇਰਾ ਹੈ ਅਵਰਣ ਦਾ।

**ਜਮਕਾਲਿ ਗਰਠੇ; ਕਰਹਿ ਪੁਕਾਰਾ ॥**

*('ਗਰੱਠੇ' ਨਾ ਬੋਲੋ)*

ਸਾਰੇ ਜੀਵ ਕਾਲ ਕਰਨ ਵਾਲੇ ਜਮ ਦੇ (ਗਰਠੇ) ਗੁੱਸੇ ਹੋਏ, ਪਕੜੇ ਹੋਏ ਹਨ। ਦੁਖੀ ਹੋ ਕੇ ਪੁਕਾਰਾਂ ਕਰਦੇ ਹਨ।

**ਅਨਦਿਨੁ ਰੋਗੀ ਬਿਸਟਾ ਕੇ ਕੀੜੇ; ਬਿਸਟਾ ਮਹਿ ਦੁਖੁ ਪਾਵਣਿਆ ॥੭॥**

ਰਾਤ ਦਿਨ ਹਉਮੈਂ ਕਰਕੇ, ਬਿਕਾਰਾਂ ਕਰਕੇ ਰੋਗੀ ਹਨ। ਵਿਸ਼ਿਆਂ ਰੂਪੀ ਵਿਸ਼ਟਾ ਦੇ ਕੀੜੇ ਹਨ ਤੇ ਮਰ

ਕਰਕੇ ਵੀ ਨਰਕਾਂ ਰੂਪੀ ਵਿਸ਼ਟਾ ਵਿਚ ਗਰਭ ਰੂਪੀ ਵਿਸ਼ਟਾ ਵਿਚ ਪੈ ਕਰਕੇ ਜਨਮ ਮਰਨ ਦੇ ਦੁੱਖਾਂ ਨੂੰ ਪਾਉਂਦੇ ਹਨ।

**ਗੁਰਮੁਖਿ ਆਪੇ; ਕਰੇ ਕਰਾਏ ॥**

ਗੁਰਮੁਖ ਜਾਣਦੇ ਹਨ ਕਿ ਪ੍ਰਮੇਸ਼ਰ ਨੇ ਆਪ ਹੀ ਬ੍ਰਹਮਾ ਆਦਿਕ ਕੀਤੇ ਹਨ ਤੇ ਉਹਨਾਂ ਤੋਂ ਸੰਸਾਰ ਨੂੰ ਕਰਾਇਆ ਹੈ। **ਵਾ** : ਗੁਰਮੁਖ ਆਪ ਅਭਿਆਸ ਕਰਦੇ ਹਨ ਤੇ ਹੋਰਾਂ ਤੋਂ ਕਰਾਉਂਦੇ ਹਨ।

**ਗੁਰਮੁਖਿ ਹਿਰਦੈ ਵੁਠਾ; ਆਪਿ ਆਏ ॥**

ਗੁਰਮੁਖਾਂ ਦੇ ਹਿਰਦੇ ਵਿਚ ਆਪ ਆ ਕਰਕੇ ਪ੍ਰਮੇਸ਼ਰ ਵੱਸਿਆ ਹੈ।

**ਨਾਨਕ ਨਾਮਿ ਮਿਲੈ ਵਡਿਆਈ; ਪੂਰੇ ਗੁਰ ਤੇ ਪਾਵਣਿਆ ॥੮॥੨੫॥੨੬॥**

ਗੁਰੂ ਜੀ ਕਹਿੰਦੇ ਹਨ ਕਿ ਨਾਮ ਕਰਕੇ ਹੀ

ਪ੍ਰਮਾਣ : **[ਨਾਨਕ ਬ੍ਰਹਮ ਗਿਆਨੀ ਆਪਿ ਪਰਮੇਸੁਰ ॥੬॥]** (ਅੰਗ ੨੭੩)

ਵਡਿਆਈ ਮਿਲਦੀ ਹੈ, ਪਰ ਨਾਮ ਪੂਰਨ ਗੁਰਾਂ ਪਾਸੋਂ ਪਾਇਆ ਜਾਂਦਾ ਹੈ।

## ਮਾਝ ਮਹਲਾ ੩ ॥

ਏਕਾ ਜੋਤਿ ਜੋਤਿ ਹੈ ਸਰੀਰਾ ॥ ਸਬਦਿ ਦਿਖਾਏ ਸਤਿਗੁਰੁ ਪੂਰਾ ॥ ਆਪੇ ਫਰਕੁ ਕੀਤੋਨੁ ਘਟ ਅੰਤਰਿ ਆਪੇ ਬਣਤ ਬਣਾਵਣਿਆ ॥੧॥ ਹਉ ਵਾਰੀ ਜੀਉ ਵਾਰੀ ਹਰਿ ਸਚੇ ਕੇ ਗੁਣ ਗਾਵਣਿਆ ॥ ਬਾਝੁ ਗੁਰੂ ਕੋ ਸਹਜੁ ਨ ਪਾਏ ਗੁਰਮੁਖਿ ਸਹਜਿ ਸਮਾਵਣਿਆ ॥੧॥ ਰਹਾਉ ॥ ਤੂੰ ਆਪੇ ਸੋਹਹਿ ਆਪੇ ਜਗੁ ਮੋਹਹਿ ॥ ਤੂੰ ਆਪੇ ਨਦਰੀ ਜਗਤੁ ਪਰੋਵਹਿ ॥ ਤੂੰ ਆਪੇ ਦੁਖੁ ਸੁਖੁ ਦੇਵਹਿ ਕਰਤੇ ਗੁਰਮੁਖਿ ਹਰਿ ਦੇਖਾਵਣਿਆ ॥੨॥ ਆਪੇ ਕਰਤਾ ਕਰੇ ਕਰਾਏ ॥ ਆਪੇ ਸਬਦੁ ਗੁਰ ਮੰਨਿ ਵਸਾਏ ॥ ਸਬਦੇ ਉਪਜੈ ਅੰਮ੍ਰਿਤ ਬਾਣੀ ਗੁਰਮੁਖਿ ਆਖਿ ਸੁਣਾਵਣਿਆ ॥੩॥ ਆਪੇ ਕਰਤਾ ਆਪੇ ਭੁਗਤਾ ॥ ਬੰਧਨ ਤੋੜੇ ਸਦਾ ਹੈ ਮੁਕਤਾ ॥ ਸਦਾ ਮੁਕਤੁ ਆਪੇ ਹੈ ਸਚਾ ਆਪੇ ਅਲਖੁ ਲਖਾਵਣਿਆ ॥੪॥ ਆਪੇ ਮਾਇਆ ਆਪੇ ਛਾਇਆ ॥ ਆਪੇ ਮੋਹੁ ਸਭੁ ਜਗਤੁ ਉਪਾਇਆ ॥ ਆਪੇ ਗੁਣਦਾਤਾ ਗੁਣ ਗਾਵੈ ਆਪੇ ਆਖਿ ਸੁਣਾਵਣਿਆ ॥੫॥ ਆਪੇ ਕਰੇ ਕਰਾਏ ਆਪੇ ॥ ਆਪੇ ਥਾਪਿ ਉਥਾਪੇ ਆਪੇ ॥ ਤੁਝ ਤੇ ਬਾਹਰਿ ਕਛੂ ਨ ਹੋਵੈ ਤੂੰ ਆਪੇ ਕਾਰੈ ਲਾਵਣਿਆ ॥੬॥ ਆਪੇ ਮਾਰੇ ਆਪਿ ਜੀਵਾਏ ॥ ਆਪੇ ਮੇਲੇ ਮੇਲਿ ਮਿਲਾਏ ॥ ਸੇਵਾ ਤੇ ਸਦਾ ਸੁਖੁ ਪਾਇਆ ਗੁਰਮੁਖਿ ਸਹਜਿ ਸਮਾਵਣਿਆ ॥੭॥ ਆਪੇ ਊਚਾ ਊਚੋ ਹੋਈ ॥ ਜਿਸੁ ਆਪਿ ਵਿਖਾਲੇ ਸੁ ਵੇਖੈ ਕੋਈ ॥ ਨਾਨਕ ਨਾਮੁ ਵਸੈ ਘਟ ਅੰਤਰਿ ਆਪੇ ਵੇਖਿ ਵਿਖਾਲਣਿਆ ॥੮॥ ੨੬॥੨੭॥

*(ਅੰਗ ੧੨੫-੨੬)*

### ਏਕਾ ਜੋਤਿ; ਜੋਤਿ ਹੈ ਸਰੀਰਾ ॥

ਹੇ ਭਾਈ ! ਖਟ ਜੋਤੀਆਂ ਵਿਚ ਵੀ ਪ੍ਰਮੇਸ਼ਰ ਦੀ ਜੋਤ ਹੈ ਅਤੇ ਸਾਰੇ ਸਰੀਰਾਂ ਵਿਚ ਵੀ ਪ੍ਰਮੇਸ਼ਰ ਜੋਤੀ ਸਰੂਪ ਦੀ ਹੀ ਪ੍ਰਤੇ ਪ੍ਰਤੇ ਜੋਤਿ ਪ੍ਰਕਾਸ਼ ਰਹੀ ਹੈ। ਭਾਵ ਸਾਰੇ ਇਕੋ ਇਕ ਪ੍ਰਮੇਸ਼ਰ ਦੀ ਹੀ ਜੋਤਿ ਪ੍ਰਕਾਸ਼ ਰਹੀ ਹੈ।

ਪ੍ਰਮਾਣ : [**ਸਗਲ ਭਵਣ ਕੀ ਮੂਰਤਿ ਏਕਾ ਮੁਖਿ ਤੇਰੈ ਟਕਸਾਲਾ ॥੧॥**] (ਅੰਗ ੫੯੬)
ਜੋ ਬੁੱਧੀ ਵਿਚ ਜੋਤਿ ਪ੍ਰਕਾਸ਼ ਰਹੀ ਹੈ, ਉਹ ਜੋਤ ਵੀ ਉਸ ਪ੍ਰਮੇਸ਼ਰ ਦੀ ਹੈ।

ਪ੍ਰਸ਼ਨ : ਦੇਖਣ ਵਿਚ ਕਿਉਂ ਨਹੀਂ ਆਉਂਦੀ ਹੈ। **ਉੱਤਰ :**

### ਸਬਦਿ ਦਿਖਾਏ; ਸਤਿਗੁਰੁ ਪੂਰਾ ॥

ਪੂਰਨ ਸਤਿਗੁਰੂ ਜੀ ਸ਼ਬਦ ਦੀ ਕਮਾਈ ਕਰਵਾ ਕੇ ਦਿਖਾ ਦਿੰਦੇ ਹਨ।

### ਆਪੇ ਫਰਕੁ ਕੀਤੋਨੁ ਘਟ ਅੰਤਰਿ; ਆਪੇ ਬਣਤ ਬਣਾਵਣਿਆ ॥੧॥

ਆਪ ਹੀ ਸਾਰੇ ਸਰੀਰ ਅੰਦਰ ਪ੍ਰਮੇਸ਼ਰ ਨੇ ਫ਼ਰਕ ਪਾਉਣਾ ਕੀਤਾ ਹੈ, ਕੋਈ ਰਜੋਗੁਣੀ ਹੈ, ਕੋਈ ਤਮੋਗੁਣੀ ਹੈ, ਕੋਈ ਸਤੋਗੁਣੀ ਹੈ। ਆਪ ਹੀ ਪ੍ਰਭੂ ਨੇ ਸੂਖਮ ਸਥੂਲ ਤੱਤਾਂ ਦੁਆਰਾ ਸੂਖਮ ਸਥੂਲ ਸ੍ਰਿਸ਼ਟੀ ਦੀ ਬਨਾਵਟ ਨੂੰ ਬਨਾਉਣਾ ਕੀਤਾ ਹੈ। ਦਿਬਿਓਪਾਤ ਖਾਣੀ ਨੂੰ ਵੀ ਆਪ ਹੀ ਬਣਾਇਆ ਹੈ।

**ਹਉ ਵਾਰੀ ਜੀਉ ਵਾਰੀ; ਹਰਿ ਸਚੇ ਕੇ ਗੁਣ ਗਾਵਣਿਆ ॥**

ਅਸੀਂ ਵਾਰ ਵਾਰ ਵਾਰਨੇ ਜਾਈਏ ਜੀ ਜੋ ਹਰੀ ਸੱਚੇ ਦੇ ਗੁਣਾਂ ਨੂੰ ਗਾਇਨ ਕਰਦੇ ਹਨ।

**ਬਾਝੁ ਗੁਰੂ, ਕੋ ਸਹਜੁ ਨ ਪਾਏ; ਗੁਰਮੁਖਿ ਸਹਜਿ ਸਮਾਵਣਿਆ ॥੧॥ ਰਹਾਉ ॥**

ਗੁਰਾਂ ਤੋਂ ਬਿਨਾਂ ਕੋਈ ਗਿਆਨ ਨਹੀਂ ਪਾ ਸਕਦਾ ਹੈ। ਗੁਰਾਂ ਦੁਆਰਾ ਗੁਰਮੁਖ ਸ਼ਾਂਤ ਸਰੂਪ ਵਿਚ ਮਿਲਦੇ ਹਨ।

**ਤੂੰ ਆਪੇ ਸੋਹਹਿ; ਆਪੇ ਜਗੁ ਮੋਹਹਿ ॥**

ਤੂੰ ਆਪੇ ਹੀ ਗਿਆਨੀਆਂ ਦੇ ਹਿਰਦੇ ਵਿਚ ਸਾਖਿਆਤ ਹੋ ਕੇ ਸੋਭਦਾ ਹੈਂ ਤੇ ਆਪੇ ਹੀ ਗੁਰੂ ਰੂਪ ਹੋ ਕੇ ਜਗਤ ਨੂੰ ਮੋਹਤ ਕਰਦਾ ਹੈਂ। **ਵਾ :** ਤੂੰ ਆਪੇ ਹੀ ਗੁਰੂ ਰੂਪ ਹੋ ਕੇ ਸੋਭਦਾ ਹੈਂ ਤੇ ਆਪੇ ਹੀ ਮਾਇਆ ਸਬਲ ਹੋ ਕੇ ਮਾਇਆ ਵਿਚ ਜਗਤ ਨੂੰ ਮੋਹਤ ਕਰਦਾ ਹੈਂ।

**ਤੂੰ ਆਪੇ ਨਦਰੀ; ਜਗਤੁ ਪਰੋਵਹਿ ॥**

ਤੂੰ ਆਪ ਹੀ ਦ੍ਰਿਸ਼ਟੀ ਕਰਕੇ ਸਾਰੇ ਜਗਤ ਨੂੰ ਮਾਇਆ ਵਿਚ ਪਰੋ ਦਿੰਦਾ ਹੈਂ, ਤੂੰ ਆਪਣੀ ਨਜ਼ਰ ਵਿਚ ਹੀ ਜਗਤ ਨੂੰ ਪਰੋਇਆ ਹੈ।

ਪ੍ਰਮਾਣ : **[ਚਿਤੈ ਅੰਦਰਿ ਸਭੁ ਕੋ ਵੇਖਿ ਨਦਰੀ ਹੇਠਿ ਚਲਾਇਦਾ ॥**
**ਆਪੇ ਦੇ ਵਡਿਆਈਆ ਆਪੇ ਹੀ ਕਰਮ ਕਰਾਇਦਾ ॥]** (ਅੰਗ ੪੭੨)

**ਤੂੰ ਆਪੇ ਦੁਖੁ ਸੁਖੁ ਦੇਵਹਿ ਕਰਤੇ; ਗੁਰਮੁਖਿ ਹਰਿ ਦੇਖਾਵਣਿਆ ॥੨॥**

ਹੇ ਕਰਤਾ ਪੁਰਖ ਪ੍ਰਮੇਸ਼ਰ ! ਤੂੰ ਆਪ ਹੀ ਦੁਖ ਸੁਖ ਕਰਮਾਂ ਅਨੁਸਾਰ ਦਿੰਦਾ ਹੈਂ ਜੀਵਾਂ ਨੂੰ। ਮੁਖੀ ਗੁਰਾਂ ਦੁਆਰਾ ਹਰੀ ਨੂੰ ਗੁਰਮੁਖਾਂ ਨੇ ਦੇਖਣਾ ਕੀਤਾ ਹੈ, ਗੁਰਮੁਖਾਂ ਦੇ ਹੀ ਹਰੀ ਦੇਖਣ ਵਿਚ ਆਇਆ ਹੈ।

**ਆਪੇ ਕਰਤਾ; ਕਰੇ ਕਰਾਏ ॥**

ਆਪੇ ਹੀ ਪ੍ਰਮੇਸ਼ਰ ਕਰਤੇ ਨੇ ਬ੍ਰਹਮਾ, ਵਿਸ਼ਨੂੰ, ਸ਼ਿਵਜੀ ਕੀਤੇ ਹਨ। ਅੱਗੇ ਇਨ੍ਹਾਂ ਤੋਂ ਆਪ ਹੀ ਉਤਪਤ ਲੈਤਾ ਪਾਲਣਾ ਕਰਾਉਂਦਾ ਹੈ।

**ਆਪੇ ਸਬਦੁ; ਗੁਰ ਮੰਨਿ ਵਸਾਏ ॥**

ਆਪ ਹੀ ਗੁਰੂ ਜੀ ਉਪਦੇਸ਼ ਮਨ ਵਿਚ ਮੰਨਣ ਕਰਵਾ ਕੇ ਵਸਾਉਂਦੇ ਹਨ।

**ਸਬਦੇ ਉਪਜੈ ਅੰਮ੍ਰਿਤ ਬਾਣੀ; ਗੁਰਮੁਖਿ ਆਖਿ ਸੁਣਾਵਣਿਆ ॥੩॥**

ਗੁਰਾਂ ਦੇ ਉਪਦੇਸ਼ ਦੁਆਰਾ ਅੰਮ੍ਰਿਤ ਰੂਪ ਬਾਣੀ ਪ੍ਰਗਟ ਹੁੰਦੀ ਹੈ। **ਵਾ :** ਅੰਮ੍ਰਿਤ ਬਾਣੀ ਦੁਆਰਾ ਹੀ (ਸਬਦੇ) ਬ੍ਰਹਮ ਪ੍ਰਗਟ ਹੁੰਦਾ ਹੈ। **ਵਾ :** (ਸਬਦੇ) ਬ੍ਰਹਮ ਤੋਂ ਹੀ ਓਅੰਕਾਰ ਰੂਪ ਅੰਮ੍ਰਿਤ ਬਾਣੀ ਪੈਦਾ ਹੋਈ ਹੈ। ਗੁਰਮੁਖ ਮੁਖੋਂ ਕਹਿ ਕੇ ਬਾਣੀ ਨੂੰ ਸੁਣਾਉਂਦੇ ਹਨ। **ਵਾ :** ਗੁਰਾਂ ਦੇ ਮੁਖ ਦੁਆਰਾ ਆਪ ਪ੍ਰਗਟ ਕਰਦਾ ਹੈ।

**ਆਪੇ ਕਰਤਾ; ਆਪੇ ਭੁਗਤਾ ॥**

ਆਪੇ ਹੀ ਸ੍ਰਿਸ਼ਟੀ ਦਾ ਕਰਤਾ ਹੈ ਤੇ ਆਪ ਹੀ ਸਭ ਵਿਚ ਵਿਆਪਕ ਹੋ ਕੇ ਭੋਗਣ ਵਾਲਾ ਹੈ।

**ਬੰਧਨ ਤੋੜੇ; ਸਦਾ ਹੈ ਮੁਕਤਾ ॥**

ਜੋ ਇਸ ਪ੍ਰਕਾਰ ਪ੍ਰਮੇਸ਼ਰ ਨੂੰ ਸਮਝ ਕੇ ਕਰਤਾ ਭੁਗਤਾ ਦੇ ਬੰਧਨ ਤੋੜ ਦੇਵੇ, ਉਹ ਪੁਰਸ਼ ਸਦਾ ਹੀ ਮੁਕਤ ਹੈ।

**ਸਦਾ ਮੁਕਤੁ ਆਪੇ ਹੈ ਸਚਾ; ਆਪੇ ਅਲਖੁ ਲਖਾਵਣਿਆ ॥੪॥**

ਸੱਚਾ ਪ੍ਰਮੇਸ਼ਰ ਆਪ ਸਦਾ ਹੀ ਮੁਕਤ ਸਰੂਪ ਹੈ। ਆਪ ਜੋ ਅਸ਼ੁੱਧ ਮਨ ਕਰਕੇ ਅਲੱਖ ਹੈ। ਆਪ ਹੀ ਗੁਰਾਂ ਦੁਆਰਾ ਸਰੂਪ ਨੂੰ ਲਖਾ ਦਿੰਦਾ ਹੈ, ਜਣਾ ਦਿੰਦਾ ਹੈ।

**ਆਪੇ ਮਾਇਆ; ਆਪੇ ਛਾਇਆ ॥**

ਆਪ ਹੀ ਮਾਇਆ ਸਬਲ ਹੋ ਕੇ ਈਸ਼ਰ ਰੂਪ ਹੈ ਤੇ ਆਪ ਹੀ (ਛਾਇਆ) ਅਵਿੱਦਿਆ ਸੰਜੁਗਤ ਹੋ ਕੇ ਜੀਵ ਰੂਪ ਹੈ। ਵਾ : ਆਪ ਹੀ ਮਾਇਆ ਰੂਪ ਹੈ, ਆਪ ਹੀ ਉਸ ਵਿਚ (ਛਾਇਆ) ਪ੍ਰਤੀਬਿੰਬ ਰੂਪ ਹੋ ਰਿਹਾ ਹੈ।

**ਆਪੇ ਮੋਹੁ; ਸਭੁ ਜਗਤੁ ਉਪਾਇਆ ॥**

ਆਪ ਹੀ ਸਾਰੇ ਜਗਤ ਵਿਚ ਮਾਇਆ ਦਾ ਮੋਹ ਪੈਦਾ ਕੀਤਾ ਹੈ।

**ਆਪੇ ਗੁਣਦਾਤਾ ਗੁਣ ਗਾਵੈ; ਆਪੇ ਆਖਿ ਸੁਣਾਵਣਿਆ ॥੫॥**

ਆਪੇ ਹੀ ਗੁਰੂ ਰੂਪ ਹੋ ਕਰਕੇ ਗਿਆਨ ਆਦਿਕ ਗੁਣਾਂ ਦਾ ਦਾਤਾ ਹੈ। ਆਪ ਹੀ ਜਗਿਆਸੂ ਹੋ ਕੇ ਗੁਣ ਗਾਉਂਦਾ ਹੈ। ਆਪ ਹੀ ਗੁਰਾਂ ਦੁਆਰਾ ਨਾਮ ਨੂੰ ਆਖ ਕੇ ਸੁਣਾਉਂਦਾ ਹੈ।

**ਆਪੇ ਕਰੇ; ਕਰਾਏ ਆਪੇ ॥**

ਆਪ ਹੀ ਸਾਰੇ ਜੀਵ ਕੀਤੇ ਹਨ, ਆਪ ਹੀ ਇਨ੍ਹਾਂ ਤੋਂ ਪ੍ਰੇਮ ਕਰਕੇ ਕਰਮਾਂ ਅਨੁਸਾਰ ਕੰਮ ਕਰਾਉਂਦਾ ਹੈ।

**ਆਪੇ ਥਾਪਿ; ਉਥਾਪੇ ਆਪੇ ॥**

ਆਪੇ ਹੀ ਬ੍ਰਹਮਾ, ਵਿਸ਼ਨੂੰ, ਸ਼ਿਵਜੀ ਥਾਪੇ ਹਨ, ਆਪੇ ਹੀ ਇਨ੍ਹਾਂ ਨੂੰ (ਉਥਾਪੇ) ਪੁੱਟ ਦਿੰਦਾ ਹੈ। **ਵਾ :** ਆਪ ਸ੍ਰਿਸ਼ਟੀ ਨੂੰ ਥਾਪਦਾ ਹੈ, ਫੇਰ ਆਪ ਹੀ ਪੁੱਟ ਦਿੰਦਾ ਹੈ। ਨਾਸ ਕਰਦਾ ਹੈ। **ਵਾ :** ਹਿਰਦੇ ਵਿਚ ਆਪੇ ਹੀ ਗਿਆਨ ਨੂੰ ਥਾਪਦਾ ਹੈ ਤੇ ਆਪ ਹੀ ਅਗਿਆਨ ਨੂੰ ਪੁੱਟ ਦਿੰਦਾ ਹੈ।

**ਤੁਝ ਤੇ ਬਾਹਰਿ ਕਛੂ ਨ ਹੋਵੈ; ਤੂੰ ਆਪੇ ਕਾਰੈ ਲਾਵਣਿਆ ॥੬॥**

ਹੇ ਪ੍ਰਮੇਸ਼ਰ! ਤੇਰੀ ਆਗਿਆ ਤੋਂ ਬਾਹਰ ਕੁਝ ਵੀ ਨਹੀਂ ਹੋ ਸਕਦਾ ਹੈ। ਤੂੰ ਹੀ ਭਾਉ ਭਗਤੀ ਦੀ ਕਾਰ ਵਿਚ ਲਾਉਣਾ ਕਰਦਾ ਹੈਂ।

**ਆਪੇ ਮਾਰੇ; ਆਪਿ ਜੀਵਾਏ ॥**

ਆਪ ਹੀ ਸੰਸਾਰ ਵਲੋਂ ਮਾਰ ਕਰਕੇ, ਆਪ ਹੀ ਪ੍ਰਮੇਸ਼ਰ ਆਪਣੇ ਵਲ ਜਿਵਾਉਂਦਾ ਹੈਂ। **ਵਾ :** ਆਪ ਹੀ ਸਰੀਰਾਂ ਦਾ ਅੰਤ ਕਰਨ ਰੂਪ ਮਾਰਦਾ ਹੈਂ ਤੇ ਆਪ ਹੀ ਜੀਵਨ ਮੁਕਤ ਮਹਾਂਪੁਰਖਾਂ ਨੂੰ ਜੀਵਨ ਪਦਵੀ ਦਿੰਦਾ ਹੈਂ।

**ਆਪੇ ਮੇਲੇ; ਮੇਲਿ ਮਿਲਾਏ ॥**

ਆਪ ਹੀ ਪ੍ਰਮੇਸ਼ਰ ਗੁਰਾਂ ਦੀ ਸੰਗਤ ਦੇ ਮੇਲ ਵਿਚ ਮਿਲਾ ਕਰਕੇ (ਮੇਲੇ) ਅਭੇਦ ਕਰਦਾ ਹੈ। **ਵਾ :** ਜੋ

ਆਪ ਗੁਰਾਂ ਨਾਲ ਮੇਲੇ ਹਨ, ਉਹਨਾਂ ਨੂੰ ਗੁਰੂ ਜੀ ਨਾਮ ਵਿਚ ਮੇਲ ਕਰਕੇ ਮਿਲਾ ਦਿੰਦੇ ਹਨ, ਅਭੇਦ ਕਰ ਦਿੰਦੇ ਹਨ।

**ਸੇਵਾ ਤੇ ਸਦਾ ਸੁਖੁ ਪਾਇਆ; ਗੁਰਮੁਖਿ ਸਹਜਿ ਸਮਾਵਣਿਆ ॥੭॥**

ਜਿਨ੍ਹਾਂ ਨੇ ਗੁਰਾਂ ਦੀ ਸੇਵਾ ਕਰਕੇ ਅਬਿਨਾਸ਼ੀ ਸੁਖ ਨੂੰ ਪਾਇਆ ਹੈ, ਉਹ ਗੁਰਮੁਖਾਂ ਦਾ ਮਨ ਸਹਿਜੇ ਹੀ ਮਿਲ ਗਿਆ ਹੈ।

**ਆਪੇ ਊਚਾ; ਊਚੋ ਹੋਈ ॥**

ਆਪ ਹੀ ਪ੍ਰਮੇਸ਼ਰ ਹਿਰਨ ਗਰਭ, ਵੈਰਾਟ ਆਦਿਕਾਂ ਤੋਂ ਉੱਚੇ ਤੋਂ ਉੱਚਾ ਹੋ ਰਿਹਾ ਹੈ।

**ਜਿਸੁ ਆਪਿ ਵਿਖਾਲੇ; ਸੁ ਵੇਖੈ ਕੋਈ ॥**

ਆਪ ਸਰੂਪ ਨੂੰ ਕੋਈ ਨਹੀਂ ਦੇਖ ਸਕਦਾ ਹੈ। ਜਿਸ ਅਧਿਕਾਰੀ ਨੂੰ ਆਪ ਗੁਰਾਂ ਦੁਆਰਾ ਦਿਖਾਉਂਦਾ ਹੈ, ਉਹ ਕੋਈ ਵਿਰਲਾ ਸਰੂਪ ਨੂੰ ਵੇਖਦਾ ਹੈ।

**ਪ੍ਰਸ਼ਨ :** ਕੌਣ ਦੇਖਦਾ ਹੈ ? **ਉੱਤਰ :**

**ਨਾਨਕ ਨਾਮੁ ਵਸੈ ਘਟ ਅੰਤਰਿ; ਆਪੇ ਵੇਖਿ ਵਿਖਾਲਣਿਆ ॥੮॥੨੬॥੨੭॥**

ਗੁਰੂ ਜੀ ਕਹਿੰਦੇ ਹਨ ਕਿ ਜਿਨ੍ਹਾਂ ਦੇ (ਘਟ) ਹਿਰਦੇ ਅੰਦਰ ਨਾਮ ਵੱਸਦਾ ਹੈ, ਉਹ ਜਾਣਦੇ ਹਨ ਕਿ ਆਪ ਹੀ ਪ੍ਰਮੇਸ਼ਰ ਗੁਰੂ ਰੂਪ ਹੋ ਕੇ ਵੇਖਦਾ ਹੈ। ਸਰੂਪ ਨੂੰ ਅਤੇ ਆਪ ਹੀ ਅਧਿਕਾਰੀਆਂ ਨੂੰ ਦਿਖਾਉਣ ਵਾਲਾ ਹੈ।

## ਮਾਝ ਮਹਲਾ ੩ ॥

ਮੇਰਾ ਪ੍ਰਭੁ ਭਰਪੂਰਿ ਰਹਿਆ ਸਭ ਥਾਈ ॥ ਗੁਰ ਪਰਸਾਦੀ ਘਰ ਹੀ ਮਹਿ ਪਾਈ ॥ ਸਦਾ ਸਰੇਵੀ ਇਕ ਮਨਿ ਧਿਆਈ ਗੁਰਮੁਖਿ ਸਚਿ ਸਮਾਵਣਿਆ ॥੧॥ ਹਉ ਵਾਰੀ ਜੀਉ ਵਾਰੀ ਜਗਜੀਵਨੁ ਮੰਨਿ ਵਸਾਵਣਿਆ ॥ ਹਰਿ ਜਗਜੀਵਨੁ ਨਿਰਭਉ ਦਾਤਾ ਗੁਰਮਤਿ ਸਹਜਿ ਸਮਾਵਣਿਆ ॥੧॥ ਰਹਾਉ ॥ ਘਰ ਮਹਿ ਧਰਤੀ ਧਉਲੁ ਪਾਤਾਲਾ ॥ ਘਰ ਹੀ ਮਹਿ ਪ੍ਰੀਤਮੁ ਸਦਾ ਹੈ ਬਾਲਾ ॥ ਸਦਾ ਅਨੰਦਿ ਰਹੈ ਸੁਖਦਾਤਾ ਗੁਰਮਤਿ ਸਹਜਿ ਸਮਾਵਣਿਆ ॥੨॥ ਕਾਇਆ ਅੰਦਰਿ ਹਉਮੈ ਮੇਰਾ ॥ ਜੰਮਣ ਮਰਣੁ ਨ ਚੂਕੈ ਫੇਰਾ ॥ ਗੁਰਮੁਖਿ ਹੋਵੈ ਸੁ ਹਉਮੈ ਮਾਰੇ ਸਚੋ ਸਚੁ ਧਿਆਵਣਿਆ ॥੩॥ ਕਾਇਆ ਅੰਦਰਿ ਪਾਪੁ ਪੁੰਨੁ ਦੁਇ ਭਾਈ ॥ ਦੁਹੀ ਮਿਲਿ ਕੈ ਸ੍ਰਿਸਟਿ ਉਪਾਈ ॥ ਦੋਵੈ ਮਾਰਿ ਜਾਇ ਇਕਤੁ ਘਰਿ ਆਵੈ ਗੁਰਮਤਿ ਸਹਜਿ ਸਮਾਵਣਿਆ ॥੪॥ ਘਰ ਹੀ ਮਾਹਿ ਦੂਜੈ ਭਾਇ ਅਨੇਰਾ ॥ ਚਾਨਣੁ ਹੋਵੈ ਛੋਡੈ ਹਉਮੈ ਮੇਰਾ ॥ ਪਰਗਟੁ ਸਬਦੁ ਹੈ ਸੁਖਦਾਤਾ ਅਨਦਿਨੁ ਨਾਮੁ ਧਿਆਵਣਿਆ ॥੫॥ ਅੰਤਰਿ ਜੋਤਿ ਪਰਗਟੁ ਪਾਸਾਰਾ ॥ ਗੁਰ ਸਾਖੀ ਮਿਟਿਆ ਅੰਧਿਆਰਾ ॥ ਕਮਲੁ ਬਿਗਾਸਿ ਸਦਾ ਸੁਖੁ ਪਾਇਆ ਜੋਤੀ ਜੋਤਿ ਮਿਲਾਵਣਿਆ ॥੬॥ ਅੰਦਰਿ ਮਹਲ ਰਤਨੀ ਭਰੇ ਭੰਡਾਰਾ ॥ ਗੁਰਮੁਖਿ ਪਾਏ ਨਾਮੁ ਅਪਾਰਾ ॥ ਗੁਰਮੁਖਿ ਵਣਜੇ ਸਦਾ ਵਾਪਾਰੀ ਲਾਹਾ ਨਾਮੁ ਸਦ ਪਾਵਣਿਆ ॥੭॥ ਆਪੇ ਵਥੁ ਰਾਖੈ ਆਪੇ ਦੇਇ ॥ ਗੁਰਮੁਖਿ ਵਣਜਹਿ ਕੇਈ ਕੇਇ ॥ ਨਾਨਕ ਜਿਸੁ ਨਦਰਿ ਕਰੇ ਸੋ ਪਾਏ ਕਰਿ ਕਿਰਪਾ ਮੰਨਿ ਵਸਾਵਣਿਆ ॥੮॥੨੭॥੨੮॥

*(ਅੰਗ ੧੨੬)*

**ਮੇਰਾ ਪ੍ਰਭੁ; ਭਰਪੂਰਿ ਰਹਿਆ ਸਭ ਥਾਈ ॥**

ਹੇ ਭਾਈ ! ਮੇਰਾ ਸਮਰੱਥ ਪ੍ਰਮੇਸ਼ਰ ਸਾਰੇ ਥਾਵਾਂ ਵਿਚ ਵਿਆਪਕ ਹੋ ਰਿਹਾ ਹੈ।

**ਗੁਰ ਪਰਸਾਦੀ; ਘਰ ਹੀ ਮਹਿ ਪਾਈ ॥**

ਗੁਰਮੁਖਾਂ ਨੇ ਗੁਰਾਂ ਦੀ ਕਿਰਪਾ ਨਾਲ (ਘਰ) ਸਰੀਰ ਵਿਚ, ਹਿਰਦੇ ਵਿਚ ਹੀ ਪਾ ਲਿਆ ਹੈ।

**ਸਦਾ ਸਰੇਵੀ ਇਕ ਮਨਿ ਧਿਆਈ; ਗੁਰਮੁਖਿ ਸਚਿ ਸਮਾਵਣਿਆ ॥੧॥**

ਜੋ ਸਦਾ ਸਦਾ ਸੇਵਾ ਕਰਦੇ ਹਨ ਤੇ ਇਕ ਮਨ ਕਰਕੇ ਧਿਆਉਂਦੇ ਹਨ। ਗੁਰਮੁਖਿ ਦਾ ਮਨ ਸਚ ਵਿਚ ਸਮਾ ਗਿਆ ਹੈ।

**ਹਉ ਵਾਰੀ ਜੀਉ ਵਾਰੀ; ਜਗਜੀਵਨੁ ਮੰਨਿ ਵਸਾਵਣਿਆ ॥**

ਅਸੀਂ ਵਾਰਨੇ ਫੇਰਨੇ ਜਾਂਦੇ ਹਾਂ ਜੀ, ਜੋ ਜਗਜੀਵਨ ਪ੍ਰਮੇਸ਼ਰ ਨੂੰ ਮਨ ਵਿਚ ਵਸਾਉਂਦੇ ਹਨ।

**ਹਰਿ ਜਗਜੀਵਨੁ ਨਿਰਭਉ ਦਾਤਾ; ਗੁਰਮਤਿ ਸਹਜਿ ਸਮਾਵਣਿਆ ॥੧॥ ਰਹਾਉ ॥**

ਹਰੀ ਸੰਸਾਰ ਦਾ ਜੀਵਨ ਰੂਪ ਹੈ, ਭੈ ਤੋਂ ਰਹਿਤ ਹੈ, ਸਭ ਦਾਤਾਂ ਨੂੰ ਦੇਣ ਵਾਲਾ ਹੈ। ਗੁਰਾਂ ਦੀ

ਸਿੱਖਿਆ ਦੁਆਰਾ ਸਹਿਜ ਸਰੂਪ ਵਿਚ ਸਮਾਇਆ ਜਾਂਦਾ ਹੈ।

**ਘਰ ਮਹਿ ਧਰਤੀ; ਧਉਲੁ ਪਾਤਾਲਾ ॥**

ਪ੍ਰਮੇਸ਼ਰ ਦੇ ਬ੍ਰਹਿਮੰਡ ਰੂਪੀ ਘਰ ਵਿਚ ਹੀ ਧਰਤੀ (ਧੌਲਾ) ਅਕਾਸ਼ ਪਾਤਾਲ ਹਨ।

**ਘਰ ਹੀ ਮਹਿ ਪ੍ਰੀਤਮੁ; ਸਦਾ ਹੈ ਬਾਲਾ ॥**

ਬ੍ਰਹਿਮੰਡ ਘਰ ਵਿਚ ਹੀ ਪ੍ਰੀਤਮ ਪ੍ਰਮੇਸ਼ਰ ਬਲ ਵਾਲਾ ਹੈ। ਜਿਨ੍ਹਾਂ ਦੇ ਹਿਰਦੇ ਰੂਪੀ ਘਰ ਵਿਚ (ਧਰਤੀ) ਆਤਮ ਵਿਸ਼ੈਣੀ ਬੁੱਧੀ ਹੈ, ਧਰਮ ਰੂਪੀ ਧੌਲਾ ਹੈ (ਪਾਤਾਲਾ) ਨਿੰਮ੍ਰਤਾ ਹੈ। ਉਨ੍ਹਾਂ ਦੇ ਹਿਰਦੇ ਰੂਪੀ ਘਰ ਵਿਚ ਪਰਮ ਪ੍ਰੇਮ ਦਾ ਅਸਪਦ (ਬਾਲਾ) ਬਲੀ ਪ੍ਰਮੇਸ਼ਰ ਪ੍ਰਗਟ ਹੈ। **ਵਾ** : ਜਿਨ੍ਹਾਂ ਦੇ ਸਰੀਰ ਰੂਪੀ ਘਰ ਵਿਚ (ਧਰਤੀ) ਖਿਮਾਂ ਹੈ, (ਧਉਲੁ) ਨਿਸ਼ਕਾਮ ਕਰਮ ਹਨ, (ਪਾਤਾਲਾ) ਨਿੰਮ੍ਰਤਾ ਹੈ। ਉਹਨਾਂ ਨੇ (ਧਉਲੁ) ਉੱਜਲ ਸਰੂਪ (ਧਰਤੀ) ਭੂਮਾਂਰੂਪ ਬ੍ਰਹਮ ਦੇ (ਤਾਲ) ਸਰੂਪ ਨੂੰ ਪਾ ਲਿਆ ਹੈ। ਉਹਨਾਂ ਨੇ ਸਰੀਰ ਘਰ ਵਿਚ ਹੀ ਪ੍ਰੀਤਮ ਬਲੀ ਬਾਲਕ ਰੂਪ ਧਾਰਨ ਵਾਲੇ ਪ੍ਰਮੇਸ਼ਰ ਨੂੰ ਸਦਾ ਜਾਣਿਆ ਹੈ।

ਪ੍ਰਮਾਣ : **[ਨਗਰੀ ਨਾਇਕੁ ਨਵਤਨੋ ਬਾਲਕੁ ਲੀਲ ਅਨੂਪੁ ॥ ਨਾਰਿ ਨ ਪੁਰਖੁ ਨ ਪੰਖਣੂ ਸਾਚਉ ਚਤੁਰੁ ਸਰੂਪੁ ॥]**

(ਅੰਗ ੧੦੧੦)

**ਸਦਾ ਅਨੰਦਿ ਰਹੈ ਸੁਖਦਾਤਾ; ਗੁਰਮਤਿ ਸਹਜਿ ਸਮਾਵਣਿਆ ॥੨॥**

ਉਹ ਸੁਖਾਂ ਦੇ ਦਾਤੇ ਪ੍ਰਮੇਸ਼ਰ ਨੂੰ ਪਾ ਕਰਕੇ ਸਦਾ ਅਨੰਦ ਰਹਿੰਦੇ ਹਨ। ਗੁਰਾਂ ਦੀ ਸਿੱਖਿਆ ਧਾਰ ਕਰਕੇ ਸਹਜੇ ਹੀ ਅਭੇਦ ਹੋ ਜਾਂਦੇ ਹਨ।

**ਕਾਇਆ ਅੰਦਰਿ; ਹਉਮੈ ਮੇਰਾ ॥**

ਇਸ ਦੇਹ ਵਿਚ ਹਉਮੈਂ ਤੇ ਮਮਤਾ ਪਦਾਰਥਾਂ ਦੀ ਰਹਿੰਦੀ ਹੈ।

**ਜੰਮਣ ਮਰਣੁ; ਨ ਚੂਕੈ ਫੇਰਾ ॥**

ਇਸ ਕਰਕੇ ਜੰਮਣ ਮਰਣ ਵੀ ਨਹੀਂ ਨਵਿਰਤ ਹੁੰਦਾ ਤੇ ਨਾ ਹੀ ਚੌਰਾਸੀ ਦਾ ਚੱਕਰ ਚੁੱਕਿਆ ਜਾਂਦਾ ਹੈ।

**ਗੁਰਮੁਖਿ ਹੋਵੈ ਸੁ ਹਉਮੈ ਮਾਰੇ; ਸਚੋ ਸਚੁ ਧਿਆਵਣਿਆ ॥੩॥**

ਜੋ ਗੁਰਮੁਖ ਹੁੰਦੇ ਹਨ, ਉਹ ਹਉਮੈਂ ਨੂੰ ਮਾਰਦੇ ਹਨ ਨਾਮ ਕਰਕੇ। (ਸਚੋ ਸਚੁ) ਉਹ ਸੱਚੇ ਦਾ ਸ੍ਰਵਨ ਮੰਨਣ ਕਰਕੇ ਧਿਆਉਂਦੇ ਹਨ।

**ਕਾਇਆ ਅੰਦਰਿ; ਪਾਪੁ ਪੁੰਨੁ ਦੁਇ ਭਾਈ ॥**

ਹੇ ਭਾਈ ! ਇਸ ਦੇਹ ਦੇ ਅੰਦਰ ਹੀ ਪਾਪ ਪੁੰਨ ਦੋਨੋਂ ਹਨ। ਇਹ ਦੋਨੋਂ ਭਾਈ ਹਨ।

**ਦੁਹੀ ਮਿਲਿ ਕੈ; ਸ੍ਰਿਸਟਿ ਉਪਾਈ ॥**

ਦੋਨਾਂ ਪਾਪ ਪੁੰਨ ਨੇ ਮਿਲ ਕੇ ਸ੍ਰਿਸ਼ਟੀ ਪੈਦਾ ਕੀਤੀ ਹੈ। ਪੁੰਨਾਂ ਕਰਕੇ ਦੇਵ ਸ੍ਰਿਸ਼ਟੀ ਸ਼ਾਂਤਕੀ ਸ੍ਰਿਸ਼ਟੀ ਹੈ। ਪਾਪਾਂ ਕਰਕੇ ਤਾਮਸੀ ਸ੍ਰਿਸ਼ਟੀ ਹੈ। ਦੋਨਾਂ ਦੀ ਮਿਲ ਕੇ ਮਿਸ਼੍ਰਤ ਸ੍ਰਿਸ਼ਟੀ ਹੈ, ਇਹ ਮਨੁੱਖਾਂ ਦੀ।

**ਦੋਵੈ ਮਾਰਿ ਜਾਇ ਇਕਤੁ ਘਰਿ ਆਵੈ; ਗੁਰਮਤਿ ਸਹਜਿ ਸਮਾਵਣਿਆ ॥੪॥**

ਪਾਪ ਪੁੰਨ ਦੋਨਾਂ ਨੂੰ (ਜਾਇ) ਹਿਰਦੇ ਥਾਂ ਵਿੱਚੋਂ ਮਾਰ ਕਰਕੇ ਏਕਤਾ ਦੇ ਘਰ ਵਿਚ ਆਉਣਾ ਕਰੇ।

(ਪਾਪ) ਮੰਦ ਕਰਮ ਤਿਆਗੇ ਅਤੇ (ਪੁੰਨ) ਸ੍ਰੇਸ਼ਟ ਕੰਮ ਕਰਕੇ ਨਿਸ਼ਕਾਮ ਰਹੇ। ਫੇਰ ਗੁਰਾਂ ਦੀ ਸਿੱਖਿਆ ਦੁਆਰਾ ਸ਼ਾਂਤੀ ਧਾਰ ਕੇ ਗਿਆਨ ਸਰੂਪ ਵਿਚ ਸਮਾਉਂਦਾ ਹੈ।

**ਘਰ ਹੀ ਮਾਹਿ; ਦੂਜੈ ਭਾਇ ਅਨੇਰਾ ॥**

ਹਿਰਦੇ ਵਿਚ ਹੀ ਪ੍ਰਮੇਸ਼ਰ ਹੈ। ਪਰ ਦਵੈਤ ਭਾਵ ਕਰਕੇ ਅਗਿਆਨ ਦਾ ਅੰਧੇਰਾ ਹੋ ਰਿਹਾ ਹੈ।

**ਚਾਨਣੁ ਹੋਵੈ; ਛੋਡੈ ਹਉਮੈ ਮੇਰਾ ॥**

ਜੇ ਹਉਮੈਂ ਮਮਤਾ ਛੱਡ ਦੇਵੇ ਤਾਂ ਗਿਆਨ ਦਾ ਪ੍ਰਕਾਸ਼ ਹੁੰਦਾ ਹੈ।

ਪ੍ਰਸ਼ਨ : ਕਿਵੇਂ ਛੱਡੇ ? **ਉੱਤਰ :**

**ਪਰਗਟੁ ਸਬਦੁ ਹੈ ਸੁਖਦਾਤਾ; ਅਨਦਿਨੁ ਨਾਮੁ ਧਿਆਵਣਿਆ ॥੫॥**

ਸਤਿਗੁਰਾਂ ਦਾ ਸ਼ਬਦ ਪ੍ਰਗਟ ਹੀ ਸੁੱਖਾਂ ਦਾ ਦਾਤਾ ਹੈ। ਰਾਤ ਦਿਨ ਨਾਮ ਨੂੰ ਧਿਆਉਂਣਾ ਕਰੇ।

**ਅੰਤਰਿ ਜੋਤਿ; ਪਰਗਟੁ ਪਾਸਾਰਾ ॥**

ਜਿਸ ਦਾ ਸਾਰਾ ਸੰਸਾਰ ਰੂਪ ਪਾਸਾਰਾ ਹੈ। ਉਹ ਜੋਤੀ ਸਰੂਪ ਸਾਰਿਆਂ ਦੇ ਅੰਦਰ ਹੀ ਹੈ।

**ਗੁਰ ਸਾਖੀ; ਮਿਟਿਆ ਅੰਧਿਆਰਾ ॥**

ਜਿਨ੍ਹਾਂ ਨੂੰ ਗੁਰਾਂ ਦੀ ਸਿੱਖਿਆ ਕਰਕੇ ਸਾਖੀ ਸਰੂਪ ਦਾ ਬੋਧ ਹੋ ਗਿਆ ਹੈ। ਉਹਨਾਂ ਅੰਦਰੋਂ ਅਗਿਆਨ ਦਾ ਅੰਧੇਰਾ ਮਿਟਿਆ ਹੈ।

**ਕਮਲੁ ਬਿਗਾਸਿ, ਸਦਾ ਸੁਖੁ ਪਾਇਆ;**

ਉਹਨਾਂ ਦਾ ਹਿਰਦਾ ਕਵਲ, ਕਰਣਾ, ਮੁੱਦਤਾ ਆਦਿ ਪੰਖੜੀਆਂ ਸਹਿਤ ਖਿੜਿਆ ਹੈ, ਤੇ ਸਦਾ ਰਹਿਣ ਵਾਲੇ ਸੁਖ ਸਰੂਪ ਨੂੰ ਪਾਇਆ ਹੈ।

**ਜੋਤੀ ਜੋਤਿ ਮਿਲਾਵਣਿਆ ॥੬॥**

ਆਪਣੀ ਪ੍ਰਤਿਕ ਜੋਤਿ ਜੋਤੀ ਸਰੂਪ ਵਿਚ ਮਿਲਾ ਲਈ ਹੈ, ਉਹਨਾਂ ਜੋਤੀ ਸਰੂਪ ਵਿਚ ਆਪਣੀ ਪ੍ਰਤਿਕ ਜੋਤ ਨੂੰ ਮਿਲਾ ਲਿਆ ਹੈ।

**ਅੰਦਰਿ ਮਹਲ; ਰਤਨੀ ਭਰੇ ਭੰਡਾਰਾ ॥**

ਹਿਰਦੇ ਦੇ ਅੰਦਰ ਸਰੀਰ ਦੇ ਅੰਦਰ ਹੀ ਤੁਰੀਆ ਪਦ ਰੂਪੀ ਮਹਿਲ ਹੈ, ਉਹਨਾਂ ਦੇ ਵੈਰਾਗ ਬਿਬੇਕ ਰੂਪ ਰਤਨਾਂ ਦੇ ਭੰਡਾਰੇ ਭਰੇ ਹੋਏ ਹਨ।

**ਗੁਰਮੁਖਿ ਪਾਏ; ਨਾਮੁ ਅਪਾਰਾ ॥**

ਗੁਰਮੁਖ ਹੀ ਅਪਾਰ ਪ੍ਰਮੇਸ਼ਰ ਦੇ ਨਾਮ ਨੂੰ ਪਾਉਂਦੇ ਹਨ।

**ਗੁਰਮੁਖਿ ਵਣਜੇ ਸਦਾ ਵਾਪਾਰੀ; ਲਾਹਾ ਨਾਮੁ ਸਦ ਪਾਵਣਿਆ ॥੭॥**

ਗੁਰਮੁਖ ਜੋ ਸਦਾ ਨਾਮ ਵਾ ਵਪਾਰ ਕਰਨ ਵਾਲੇ ਵਪਾਰੀ ਹਨ ਉਹ ਤਨ ਮਨ ਦੇ ਕਰਕੇ ਗੁਰਾਂ ਪਾਸੋਂ ਨਾਮ ਧਨ ਨੂੰ (ਵਣਜੇ) ਖ਼ਰੀਦਦੇ ਹਨ, ਸਦਾ ਹੀ ਨਾਮ ਦਾ ਲਾਭ ਪ੍ਰਾਪਤ ਕਰਦੇ ਹਨ। **ਵਾ :** ਗੁਰਮੁਖ ਸਦਾ ਨਾਮ ਨੂੰ ਹੀ ਖ਼ਰੀਦਦੇ ਹਨ ਤੇ ਹੋਰਾਂ ਨੂੰ ਨਾਮ ਦਾ ਵਪਾਰ ਕਰਾਉਂਦੇ ਹਨ। ਸਦਾ ਨਾਮ ਦਾ ਲਾਭ

ਪ੍ਰਾਪਤ ਕਰਦੇ ਹਨ।

**ਆਪੇ ਵਥੁ ਰਾਖੈ; ਆਪੇ ਦੇਇ ॥**

ਆਪ ਹੀ ਸਭ ਦੇ ਅੰਦਰ ਨਾਮ ਰੂਪੀ ਵਸਤੂ ਰੱਖੀ ਹੈ, ਆਪ ਹੀ ਬ੍ਰਹਮ ਗਿਆਨ ਦੁਆਰਾ ਬਖ਼ਸ਼ ਦਿੰਦਾ ਹੈ।

**ਪ੍ਰਮਾਣ :** [**ਨਉ ਨਿਧਿ ਅੰਮ੍ਰਿਤੁ ਪ੍ਰਭ ਕਾ ਨਾਮੁ ॥ ਦੇਹੀ ਮਹਿ ਇਸ ਕਾ ਬਿਸ੍ਰਾਮੁ ॥**] (ਅੰਗ ੨੯੩)

**ਵਾ :** ਆਪ ਹੀ ਚੇਤਨ ਸੱਤਾ ਰੂਪ ਵਸਤੂ ਸਰੀਰਾਂ ਵਿਚ ਰੱਖੀ ਹੈ, ਆਪ ਹੀ ਗੁਰਾਂ ਦੁਆਰਾ ਉਸ ਸੱਤਾ ਦੀ ਗਿਆਤ ਬਖ਼ਸ਼ਦਾ ਹੈ।

**ਗੁਰਮੁਖਿ ਵਣਜਹਿ; ਕੇਈ ਕੇਇ ॥**

ਕੋਈ ਕੋਈ ਵਿਰਲੇ ਗੁਰਮੁਖ ਤਨ, ਮਨ, ਧਨ ਅਰਪ ਕਰਕੇ ਨਾਮ ਨੂੰ ਵਣਜਦੇ ਹਨ।

**ਨਾਨਕ ਜਿਸੁ ਨਦਰਿ ਕਰੇ ਸੋ ਪਾਏ; ਕਰਿ ਕਿਰਪਾ ਮੰਨਿ ਵਸਾਵਣਿਆ ॥੮॥੨੭॥੨੮॥**

ਗੁਰੂ ਜੀ ਕਹਿੰਦੇ ਹਨ, ਜਿਨ੍ਹਾਂ ਪਰ ਪ੍ਰਮੇਸ਼ਰ ਕਿਰਪਾ ਕਰਦਾ ਹੈ, ਉਹੀ ਗੁਰੂ ਸਾਹਿਬ ਜੀ ਨੂੰ ਪਾਉਂਦੇ ਹਨ। ਗੁਰੂ ਜੀ ਕਿਰਪਾ ਕਰਕੇ ਨਾਮ ਨੂੰ ਮਨ ਵਿਚ ਵਸਾਉਂਦੇ ਹਨ।

## ਮਾਝ ਮਹਲਾ ੩ ॥

ਹਰਿ ਆਪੇ ਮੇਲੇ ਸੇਵ ਕਰਾਏ ॥ ਗੁਰ ਕੈ ਸਬਦਿ ਭਾਉ ਦੂਜਾ ਜਾਏ ॥ ਹਰਿ ਨਿਰਮਲੁ ਸਦਾ ਗੁਣਦਾਤਾ ਹਰਿ ਗੁਣ ਮਹਿ ਆਪਿ ਸਮਾਵਣਿਆ ॥੧॥ ਹਉ ਵਾਰੀ ਜੀਉ ਵਾਰੀ ਸਚੁ ਸਚਾ ਹਿਰਦੈ ਵਸਾਵਣਿਆ ॥ ਸਚਾ ਨਾਮੁ ਸਦਾ ਹੈ ਨਿਰਮਲੁ ਗੁਰ ਸਬਦੀ ਮੰਨਿ ਵਸਾਵਣਿਆ ॥੧॥ ਰਹਾਉ ॥ ਆਪੇ ਗੁਰੁ ਦਾਤਾ ਕਰਮਿ ਬਿਧਾਤਾ ॥ ਸੇਵਕ ਸੇਵਹਿ ਗੁਰਮੁਖਿ ਹਰਿ ਜਾਤਾ ॥ ਅੰਮ੍ਰਿਤ ਨਾਮਿ ਸਦਾ ਜਨ ਸੋਹਹਿ ਗੁਰਮਤਿ ਹਰਿ ਰਸੁ ਪਾਵਣਿਆ ॥੨॥ ਇਸੁ ਗੁਫਾ ਮਹਿ ਇਕੁ ਥਾਨੁ ਸੁਹਾਇਆ ॥ ਪੂਰੈ ਗੁਰਿ ਹਉਮੈ ਭਰਮੁ ਚੁਕਾਇਆ ॥ ਅਨਦਿਨੁ ਨਾਮੁ ਸਲਾਹਨਿ ਰੰਗਿ ਰਾਤੇ ਗੁਰ ਕਿਰਪਾ ਤੇ ਪਾਵਣਿਆ ॥੩॥ ਗੁਰ ਕੈ ਸਬਦਿ ਇਹੁ ਗੁਫਾ ਵੀਚਾਰੇ ॥ ਨਾਮੁ ਨਿਰੰਜਨੁ ਅੰਤਰਿ ਵਸੈ ਮੁਰਾਰੇ ॥ ਹਰਿ ਗੁਣ ਗਾਵੈ ਸਬਦਿ ਸੁਹਾਏ ਮਿਲਿ ਪ੍ਰੀਤਮ ਸੁਖੁ ਪਾਵਣਿਆ ॥੪॥ ਜਮੁ ਜਾਗਾਤੀ ਦੂਜੈ ਭਾਇ ਕਰੁ ਲਾਏ ॥ ਨਾਵਹੁ ਭੂਲੇ ਦੇਇ ਸਜਾਏ ॥ ਘੜੀ ਮੁਹਤ ਕਾ ਲੇਖਾ ਲੇਵੈ ਰਤੀਅਹੁ ਮਾਸਾ ਤੋਲ ਕਢਾਵਣਿਆ ॥੫॥ ਪੇਈਅੜੈ ਪਿਰੁ ਚੇਤੇ ਨਾਹੀ ॥ ਦੂਜੈ ਮੁਠੀ ਰੋਵੈ ਧਾਹੀ ॥ ਖਰੀ ਕੁਆਲਿਓ ਕੁਰੂਪਿ ਕੁਲਖਣੀ ਸੁਪਨੈ ਪਿਰੁ ਨਹੀ ਪਾਵਣਿਆ ॥੬॥ ਪੇਈਅੜੈ ਪਿਰੁ ਮੰਨਿ ਵਸਾਇਆ ॥ ਪੂਰੈ ਗੁਰਿ ਹਦੂਰਿ ਦਿਖਾਇਆ ॥ ਕਾਮਣਿ ਪਿਰੁ ਰਾਖਿਆ ਕੰਠਿ ਲਾਇ ਸਬਦੇ ਪਿਰੁ ਰਾਵੈ ਸੇਜ ਸੁਹਾਵਣਿਆ ॥੭॥ ਆਪੇ ਦੇਵੈ ਸਦਿ ਬੁਲਾਏ ॥ ਆਪਣਾ ਨਾਉ ਮੰਨਿ ਵਸਾਏ ॥ ਨਾਨਕ ਨਾਮੁ ਮਿਲੈ ਵਡਿਆਈ ਅਨਦਿਨੁ ਸਦਾ ਗੁਣ ਗਾਵਣਿਆ ॥੮॥੨੮॥੨੯॥

(ਅੰਗ ੧੨੬-੨੭)

**ਹਰਿ ਆਪੇ ਮੇਲੇ; ਸੇਵ ਕਰਾਏ ॥**

ਜਿਨ੍ਹਾਂ ਤੋਂ ਗੁਰਾਂ ਦੀ ਸੇਵਾ ਕਰਾਉਂਦਾ ਹੈ, ਉਹਨਾਂ ਨੂੰ ਹਰੀ ਆਪੇ ਹੀ ਮੇਲ ਲੈਂਦਾ ਹੈ। ਫੇਰ ਜੋ ਹਰੀ ਨੇ ਆਪੇ ਮੇਲੇ ਹਨ ਉਹ ਗੁਰਮੁਖ ਹੋਰਾਂ ਦੀ ਕਲਿਆਣ ਕਰਨ ਵਾਸਤੇ ਸੇਵਾ ਕਰਾਉਂਦੇ ਹਨ।

**ਗੁਰ ਕੈ ਸਬਦਿ; ਭਾਉ ਦੂਜਾ ਜਾਏ ॥**

ਗੁਰਾਂ ਦੇ ਉਪਦੇਸ਼ ਕਰਕੇ ਦਵੈਤ ਭਾਵ ਜਾਂਦਾ ਹੈ।

**ਹਰਿ ਨਿਰਮਲੁ ਸਦਾ ਗੁਣਦਾਤਾ;**

ਹਰੀ ਉੱਜਲ ਹੈ ਤੇ ਸਦਾ ਹੀ ਗੁਣਾਂ ਦਾ ਦਾਤਾ ਹੈ।

**ਹਰਿ ਗੁਣ ਮਹਿ ਆਪਿ ਸਮਾਵਣਿਆ ॥੧॥**

ਜਿਨ੍ਹਾਂ ਅੰਦਰ ਗਿਆਨ ਆਦਿ ਗੁਣ ਹਨ, ਉਹਨਾਂ ਅੰਦਰ ਹਰੀ ਆਪ ਹੀ ਸਮਾਇਆ ਹੋਇਆ ਹੈ, ਸਮਾਉਂਦਾ ਹੈ।

**ਹਉ ਵਾਰੀ ਜੀਉ ਵਾਰੀ; ਸਚੁ ਸਚਾ ਹਿਰਦੈ ਵਸਾਵਣਿਆ ॥**

ਅਸੀਂ ਵਾਰ ਵਾਰ ਬਲਿਹਾਰ ਜਾਈਏ ਜੀ, ਜੋ ਸੱਚੇ ਨਾਮ ਨੂੰ ਸ੍ਰਵਣ ਕਰਕੇ ਮੰਨਣ ਕਰਕੇ ਸੱਚੇ ਨੂੰ ਹਿਰਦੇ ਵਿਚ ਵਸਾਉਂਦੇ ਹਨ।

**ਸਚਾ ਨਾਮੁ ਸਦਾ ਹੈ ਨਿਰਮਲੁ; ਗੁਰ ਸਬਦੀ ਮੰਨਿ ਵਸਾਵਣਿਆ ॥੧॥ ਰਹਾਉ ॥**

ਪ੍ਰਮੇਸ਼ਰ ਦਾ ਸੱਚਾ ਨਾਮ ਸਦਾ ਹੀ ਉੱਜਲਾ ਹੈ। ਪਰ ਗੁਰਾਂ ਦੇ ਉਪਦੇਸ਼ ਕਰਕੇ ਮਨ ਵਿਚ ਨਾਮ ਵਸਾਈਦਾ ਹੈ। **ਵਾ :** ਜੋ ਗੁਰਾਂ ਦੇ ਸ਼ਬਦ ਦੀ ਕਮਾਈ ਕਰਕੇ ਸੱਚਾ ਨਾਮ ਮਨ ਵਿਚ ਵਸਾਉਂਦੇ ਹਨ, ਉਹ ਸਦਾ ਹੀ ਉੱਜਲ ਹਨ।

**ਆਪੇ ਗੁਰੁ ਦਾਤਾ; ਕਰਮਿ ਬਿਧਾਤਾ ॥**

ਆਪ ਹੀ ਗੁਰੂ ਹੋ ਕੇ ਨਾਮ ਦਾ ਦਾਤਾ ਹੋਵੇ ਤੇ ਆਪ ਹੀ ਈਸ਼ਰ ਹੋ ਕੇ ਕਰਮਾਂ ਅਨੁਸਾਰ ਫਲ ਪਰਦਾਤਾ ਹੈ।

**ਸੇਵਕ ਸੇਵਹਿ; ਗੁਰਮੁਖਿ ਹਰਿ ਜਾਤਾ ॥**

ਜੋ ਸੇਵਕ ਸੇਵਾ ਗੁਰਾਂ ਦੀ ਕਰਦੇ ਹਨ, ਉਹਨਾਂ ਗੁਰਮੁਖਾਂ ਨੇ ਮੁਖੀ ਗੁਰਾਂ ਦੁਆਰਾ ਹਰੀ ਨੂੰ ਜਾਣਿਆ ਹੈ।

**ਅੰਮ੍ਰਿਤ ਨਾਮਿ ਸਦਾ ਜਨ ਸੋਹਹਿ; ਗੁਰਮਤਿ ਹਰਿ ਰਸੁ ਪਾਵਣਿਆ ॥੨॥**

ਨਾਮ ਅੰਮ੍ਰਿਤ ਕਰਕੇ ਹੀ ਸਦਾ ਭਗਤ ਸੋਭਦੇ ਹਨ, ਗੁਰਾਂ ਦੀ ਸਿੱਖਿਆ ਕਰਕੇ ਹਰੀ ਦੇ ਪ੍ਰੇਮ ਨੂੰ ਪਾਉਂਣਾ ਕਰੀਦਾ ਹੈ।

**ਇਸੁ ਗੁਫਾ ਮਹਿ; ਇਕੁ ਥਾਨੁ ਸੁਹਾਇਆ ॥**

ਇਸ ਸਰੀਰ ਰੂਪੀ ਗੁਫਾ ਵਿਚ ਇਕ ਅੰਤਸ਼ਕਰਣ ਰੂਪੀ ਥਾਨ ਸੋਭਨੀਕ ਹੈ, ਦਸਵਾਂ ਦੁਆਰ ਰੂਪ ਥਾਂ ਸੋਭਨੀਕ ਹੈ।

**ਪੂਰੈ ਗੁਰਿ; ਹਉਮੈ ਭਰਮੁ ਚੁਕਾਇਆ ॥**

ਪੂਰਨ ਗੁਰਾਂ ਨੇ ਦੇਹ ਦੀ ਹਉਮੈਂ ਤੇ ਭਰਮ ਚੁੱਕ ਦਿੱਤਾ ਹੈ।

**ਅਨਦਿਨੁ ਨਾਮੁ ਸਲਾਹਨਿ ਰੰਗਿ ਰਾਤੇ; ਗੁਰ ਕਿਰਪਾ ਤੇ ਪਾਵਣਿਆ ॥੩॥**

ਉਹ ਪ੍ਰੇਮ ਰੰਗ ਵਿਚ ਰੱਤੇ ਹੋਏ, ਰਾਤ ਦਿਨ ਨਾਮ ਨੂੰ ਹੀ ਸਲਾਹੁਦੇ ਹਨ, ਗੁਰਾਂ ਦੀ ਕਿਰਪਾ ਕਰਕੇ ਹੀ ਨਾਮ ਪਾਇਆ ਜਾਂਦਾ ਹੈ।

**ਗੁਰ ਕੈ ਸਬਦਿ; ਇਹੁ ਗੁਫਾ ਵੀਚਾਰੇ ॥**

ਗੁਰਾਂ ਦੇ ਸ਼ਬਦ ਕਰਕੇ ਇਸ ਮਨੁੱਖਾ ਦੇਹ ਰੂਪੀ, ਸੰਗਤ ਰੂਪੀ ਤੁਰੀਆ ਰੂਪੀ ਗੁਫਾ ਦੀ ਵਿਚਾਰ ਕਰੇ।

**ਨਾਮੁ ਨਿਰੰਜਨੁ; ਅੰਤਰਿ ਵਸੈ ਮੁਰਾਰੇ ॥**

ਮੁਰਾਰੀ ਪ੍ਰਮੇਸ਼ਰ ਦਾ (ਨਿਰੰਜਨੁ) ਉੱਜਲ ਨਾਮ ਅੰਦਰ ਹੀ ਵੱਸਦਾ ਹੈ।

**ਹਰਿ ਗੁਣ ਗਾਵੈ ਸਬਦਿ ਸੁਹਾਏ; ਮਿਲਿ ਪ੍ਰੀਤਮ ਸੁਖੁ ਪਾਵਣਿਆ ॥੪॥**

ਜੋ ਹਰੀ ਦੇ ਗੁਣਾਂ ਨੂੰ ਗਾਉਂਦੇ ਹਨ, ਉਹ ਸ਼ਬਦ ਕਰਕੇ ਸੋਭਦੇ ਹਨ। ਉਹਨਾਂ ਨੇ (ਪ੍ਰੀਤਮ) ਗੁਰਾਂ ਨਾਲ ਮਿਲ ਕਰਕੇ ਸੁਖ ਸਰੂਪ ਨੂੰ ਪਾਇਆ ਹੈ।

**ਜਮੁ ਜਾਗਾਤੀ; ਦੂਜੈ ਭਾਇ ਕਰੁ ਲਾਏ ॥**

ਜਮੁ ਜਾਗਾਤੀਏ ਹਨ, ਟੈਕਸ ਲੈਣ ਵਾਲੇ ਹਨ। ਜੋ ਦਵੈਤ ਭਾਵ ਵਿਚ ਲੱਗੇ ਹਨ, ਉਹਨਾਂ ਨੂੰ (ਕਰੁ) ਟੈਕਸ ਲਾਉਂਦੇ ਹਨ। ਲੋਕ ਡੰਡ, ਦੇਵ ਡੰਡ, ਪਿਤਰ ਡੰਡ, ਰਾਜ ਡੰਡ, ਆਦਿਕ ਲਾਉਂਦੇ ਹਨ।

**ਨਾਵਹੁ ਭੂਲੇ; ਦੇਇ ਸਜਾਏ ॥**

ਜੋ ਨਾਮ ਤੋਂ ਭੁੱਲੇ ਹਨ, ਉਹਨਾਂ ਨੂੰ ਸਜ਼ਾ ਦਿੰਦੇ ਹਨ।

**ਘੜੀ ਮੁਹਤ ਕਾ ਲੇਖਾ ਲੇਵੈ; ਰਤੀਅਹੁ ਮਾਸਾ ਤੋਲ ਕਢਾਵਣਿਆ ॥੫॥**

ਜੋ ਜੀਵ ਨੇ ਘੜੀ ਵਿਚ, (ਮੁਹਤ) ਅੱਧੀ ਘੜੀ ਵਿਚ ਕੰਮ ਕੀਤੇ ਹਨ, ਉਹਨਾਂ ਸਾਰੇ ਕੰਮਾਂ ਦਾ ਜਮ ਲੇਖਾ ਲੈਂਦੇ ਹਨ। ਤੋਲੇ 'ਚੋਂ ਮਾਸਾ, ਮਾਸੇ ਵਿੱਚੋਂ ਰੱਤੀ ਜਿਤਨਾ ਵੀ ਹਿਸਾਬ ਜਮ ਕੱਢਦਾ ਹੈ।

**ਦੂਸਰਾ ਅਰਥ :** (ਤੋਲੇ) ਸਾਲਾਂ ਵਿਚ ਜੋ ਕੰਮ ਕਰਦੇ ਹਨ, (ਮਾਸਾ) ਮਹੀਨਿਆਂ ਵਿਚ ਜੋ ਕੰਮ ਕੀਤੇ ਹਨ, (ਰਤੀ) ਘੜੀਆਂ ਵਿਚ ਜੋ ਕੰਮ ਕੀਤੇ ਹਨ, ਸਾਰੇ ਕੰਮਾਂ ਦਾ ਜਮ ਹਿਸਾਬ ਕੱਢਦਾ ਹੈ।

**ਤੀਸਰਾ ਅਰਥ :** (ਤੋਲਾ) ਜੋ ਪੂਰਨ ਕਹਾਉਂਦੇ ਹਨ (ਮਾਸਾ) ਮਸਰੂ ਇੰਦਰੀਆਂ ਨੂੰ ਦਮਨ ਕਰਨ ਵਾਲੇ ਜੋ ਹਨ; (ਰਤੀਅਹੁ) ਸੰਸਾਰ ਦੀ ਪ੍ਰੀਤੀ ਵਾਲੇ ਜੋ ਕਹਾਉਂਦੇ ਹਨ, ਉਹਨਾਂ ਦਾ ਸਾਰਾ ਹੀ ਹਿਸਾਬ ਜਮ ਕੱਢੇਗਾ।

**ਪੇਈਅੜੈ; ਪਿਰੁ ਚੇਤੇ ਨਾਹੀ ॥**

ਜੋ ਜੀਵ ਰੂਪੀ ਇਸਤਰੀ ਸੰਸਾਰ ਰੂਪੀ ਪੇਕੇ ਘਰ ਵਿਚ ਪਤੀ ਪ੍ਰਮੇਸ਼ਰ ਨੂੰ ਚੇਤੇ ਨਹੀਂ ਕਰਦੀ ਹੈ।

**ਦੂਜੈ ਮੁਠੀ; ਰੋਵੈ ਧਾਹੀ ॥**

ਉਹ ਦੂਜੇ ਦੇਵੀ ਦੇਵਤਿਆਂ ਵਿਚ ਲੱਗ ਕੇ ਧਾਹਾਂ ਮਾਰ ਕੇ ਰੋਂਦੀ ਹੈ।

ਪ੍ਰਮਾਣ : **[ਕੋਈ ਹੰਨੇ ਦੀ ਕੋਈ ਬੰਨੇ ਦੀ ਕੋਈ ਪਹਾੜਾਂ ਵਾਲੀ ਰੰਨੇ ਦੀ ।]** (ਲੌਕਿਕ ਪ੍ਰਮਾਣ)

**ਖਰੀ ਕੁਆਲਿਓ ਕੁਰੂਪਿ ਕੁਲਖਣੀ; ਸੁਪਨੈ ਪਿਰੁ ਨਹੀ ਪਾਵਣਿਆ ॥੬॥**

ਜਿਵੇਂ ਇਸਤਰੀ (ਕੁਆਲਿਓ) ਭੈੜੀ ਕਾਲੀ (ਕੁਰੂਪਿ) ਹੁੱਡਾਂ ਵਾਲੀ (ਕੁਲਖਣੀ) ਕੁਲ ਨੂੰ ਨਾਸ ਕਰਨ ਵਾਲੀ ਹੁੰਦੀ ਹੈ। (ਕੁਲਖਣੀ) ਖੋਟੇ ਲਖਸ਼ਣਾਂ ਵਾਲੀ, ਉਹ ਪਤੀ ਨੂੰ ਸੁਪਨੇ ਵਿਚ ਵੀ ਨਹੀਂ ਪਾਉਂਦੀ ਹੈ। ਉਹ ਜੀਵ ਰੂਪੀ ਇਸਤਰੀ (ਖਰੀ) ਅਤਿਅੰਤ ਹੀ (ਕੁਆਲਿਓ) ਭੈੜੀਆਂ ਆਦਤਾਂ ਵਾਲੀ ਹੈ, ਅਤੇ (ਕੁਰੂਪਿ) ਦਿਲ ਦੀ ਸਫ਼ਾਈ ਤੋਂ ਰਹਿਤ ਹੈ, (ਕੁਲਖਣੀ) ਦੈਵੀ ਕੁਲ ਨੂੰ ਨਾਸ ਕਰਨ ਵਾਲੀ ਹੈ। ਉਸ ਨੇ ਸੁਪਨ ਰੂਪ ਸੰਸਾਰ ਵਿਚ ਸੁਪਨੇ ਵਿਚ ਵੀ ਪਤੀ ਪ੍ਰਮੇਸ਼ਰ ਨੂੰ ਨਹੀਂ ਪਾਇਆ ਹੈ।

**ਪੇਈਅੜੈ; ਪਿਰੁ ਮੰਨਿ ਵਸਾਇਆ ॥**

ਜਿਸ ਜਗਿਆਸੂ ਰੂਪੀ ਇਸਤਰੀ ਨੇ ਇਸ ਲੋਕ ਰੂਪੀ ਪੇਕੇ ਘਰ ਵਿਚ ਪਤੀ ਪ੍ਰਮੇਸ਼ਰ ਦੇ ਨਾਮ ਨੂੰ ਮਨ ਵਿਚ ਵਸਾਇਆ ਹੈ।

**ਪੂਰੈ ਗੁਰਿ; ਹਦੂਰਿ ਦਿਖਾਇਆ ॥**

ਉਹਨਾਂ ਨੇ ਪੂਰਨ ਗੁਰਾਂ ਦੇ ਉਪਦੇਸ਼ ਕਰਕੇ (ਹਦੂਰਿ) ਨੇੜੇ ਪਤੀ ਪ੍ਰਮੇਸ਼ਰ ਨੂੰ ਦੇਖਿਆ ਹੈ।

**ਕਾਮਣਿ ਪਿਰੁ ਰਾਖਿਆ ਕੰਠਿ ਲਾਇ;**

ਉਸ ਪਤੀ ਪ੍ਰਮੇਸ਼ਰ ਦੀ ਚਾਹਵਾਨ (ਕਾਮਣਿ) ਜਗਿਆਸੂ ਰੂਪੀ ਇਸਤਰੀ ਨੇ ਪਿਆਰੇ ਪਤੀ ਨੂੰ ਅਭੇਦ

ਨਿਹਚੇ ਕਰਕੇ ਹਿਰਦੇ ਰੂਪੀ ਕੰਠ ਨਾਲ ਲਗਾ ਕਰਕੇ ਰੱਖਿਆ ਹੈ।

**ਸਬਦੇ ਪਿਰੁ ਰਾਵੈ ਸੇਜ ਸੁਹਾਵਣਿਆ ॥੭॥**

ਉਹ ਸ਼ਬਦ ਕਰਕੇ ਪਤੀ ਪ੍ਰਮੇਸ਼ਰ ਦੇ ਅਨੰਦ ਨੂੰ (ਰਾਵੈ) ਮਾਣਦੀਆਂ ਹਨ, ਉਸ ਦੀ ਸ਼ਰਧਾ ਰੂਪੀ, ਅੰਤਸ਼ਕਰਣ ਰੂਪੀ ਸੇਜਾ ਸੋਭਦੀ ਹੈ।

**ਆਪੇ ਦੇਵੈ; ਸਦਿ ਬੁਲਾਏ ॥**

ਗੁਰੂ ਜੀ ਆਪ ਹੀ (ਸਾਦਿ) ਅਵਾਜ਼ ਨਾਲ ਬੁਲਾ ਕੇ, (ਸਦਿ) ਸ਼ੀਘਰ ਹੀ ਬੁਲਾ ਕੇ ਨਾਮ ਦੀ ਦਾਤ ਦਿੰਦੇ ਹਨ।

## ਸਾਖੀ ਭਾਈ ਬਹਿਲੋ ਦੀ

ਇਕ ਸਿੱਧੂ ਜਿਮੀਦਾਰ ਮਾਲਵੇ ਦੇਸ ਫਫੜੇ ਪਿੰਡ ਦਾ ਵਸਨੀਕ ਬਹਿਲੋ ਨਾਮ ਬਹੁਤ ਉੱਘਾ ਸਰਵਰੀਆ ਸਿੱਖ ਸੀ। ਹਰ ਸਾਲ ਸੈਂਕੜੇ ਪੀਰ ਭਾਈਆਂ ਨੂੰ ਲੈ ਕੇ ਨਗਾਹੇ ਜਾਂਦਾ ਸੀ। ਘਰ ਵਿੱਚ (ਪੀਰ ਦੀ ਜਗ੍ਹਾ) "ਪੀਰ ਖਾਨਾ" ਬਣਾਇਆ ਹੋਇਆ ਸੀ ਤੇ ਹਰ ਵੀਰਵਾਰ ਨੂੰ ਖੂੰਡੀ ਸੰਗਲੀ ਮਾਰ ਕੇ ਖੇਡਦਾ ਹੁੰਦਾ, ਪੁੱਛਣਾ ਦਸਦਾ, ਖਲੜੂ, ਤੇ ਕੰਧੇ ਤੇ ਮੁਸੱਲਾ, ਸਿਰ ਟੋਪੀ, ਭੇਖ ਭਰਾਈਆਂ ਦਾ ਰੱਖਦਾ। ਸੰ: ੧੬੪੨ ਬਿ: ਨੂੰ ਨਿਗਾਹੇ ਤੋਂ ਆਉਂਦਾ ਹੋਇਆ ਗੁਰੂ ਜੀ ਦੇ ਦਰਸ਼ਨਾਂ ਨੂੰ ਆਇਆ। ਬੇਅੰਤ ਲੋਕਾਂ ਦੀ ਭੀੜ ਸਤਸੰਗ ਕਥਾ ਕੀਰਤਨ ਦਾ ਆਨੰਦ ਤੇ ਲੰਗਰ ਵਰਤਦਾ ਦੇਖ ਕੇ ਪ੍ਰਸੰਨ ਹੋਇਆ। ਗੁਰੂ ਜੀ ਨੇ ਕਿਹਾ, ਦੇਖੋ ਹਿੰਦੂ ਕੇਡੇ ਮੂਰਖ ਹਨ ਤੁਰਕਾਂ ਦੀਆਂ ਕਬਰਾਂ ਨੂੰ ਮੰਨਦੇ ਹਨ। ਇਸੇ ਲਈ ਨਾਮ ਦੇਵ ਜੀ ਨੂੰ ਕਿਹਾ ਹੈ (ਹਿੰਦੂ ਅੰਨਾ ਤੁਰਕੂ ਕਾਣਾ ॥) ਭਾਈ ਸਿੱਖੋ, ਇਕ ਅਕਾਲ ਪੁਰਖ ਦੇ ਬਿਨਾਂ ਹੋਰ ਮੜ੍ਹੀ, ਗੁੱਗਾ, ਮਠ, ਗੋਰ, ਪੀਰਖਾਨੇ ਆਦਿਕ ਨੂੰ ਮੰਨਣਾ ਨਿਸਫਲ ਹੈ ਕਿਉਂਕਿ ਇਹ ਜੜ੍ਹ ਪਦਾਰਥ ਕਿਸੇ ਨੂੰ ਵਰ ਸਰਾਪ ਨਹੀਂ ਦੇ ਸਕਦੇ ਤੇ ਨਾ ਹੀ ਕਿਸੇ 'ਪਰ ਖੁਸ਼ੀ ਤੇ ਨਾ ਰਾਜ਼ੀ ਕਰ ਸਕਦੇ ਹਨ। ਇਹ ਜਗਤ ਦੀ ਕੇਵਲ ਭੇਡ ਚਾਲ ਹੈ - ਸੋ ਬਿਨਾਂ ਵਿਚਾਰੇ ਨਿਗੁਰੇ ਲੋਕ ਪਏ ਭਟਕਦੇ ਹਨ, ਸਮਰਥ ਸਤਿਗੁਰੂ ਜੀ ਦੇ ਇਹ ਬਚਨ ਬਹਿਲੋ ਦੇ ਹਿਰਦੇ ਵਿਚ ਧਸ ਗਏ ਕਿਉਂਕਿ ਕਮਾਈ ਵਾਲੇ ਸਤ ਪੁਰਖਾਂ ਦੇ ਬਚਨ ਪੁਰਖਾਂ ਦੇ ਵਿਕਾਰਾਂ ਨੂੰ ਸੁਹਾਗੇ ਦੀ ਤਰ੍ਹਾਂ ਸਾਫ ਕਰ ਕੇ ਭਰੀ ਹੋਈ ਗੱਡੀ ਦੀਆਂ ਲੀਕਾਂ ਵਾਂਗ ਅਸਰ ਕਰ ਜਾਂਦੇ ਹਨ। ਜਿਵੇਂ ਕੋਇਲ ਦੇ ਬਚਨ ਸੁਣ ਕੇ ਕੋਇਲ ਦਾ ਪੁੱਤਰ ਕਾਵਾਂ ਨੂੰ ਛੱਡ ਕੇ ਆਪਣੇ ਪਰਵਾਰ ਵਿਚ ਆ ਜਾਂਦਾ ਹੈ ਤੈਸੇ ਹੀ ਬਹਿਲੋ ਦਾ ਮਨ ਸਰਵਰੀਆਂ ਵੱਲੋਂ ਹਟ ਕੇ ਗੁਰਸਿੱਖਾਂ ਦਾ ਸਾਥੀ ਬਣ ਗਿਆ ਤੇ ਤੀਰਥ ਦੀ ਸ੍ਰੀ ਅੰਮ੍ਰਿਤਸਰ ਸਾਹਿਬ ਸਰੋਵਰ ਦੀ ਪੁਟਾਈ ਜਿਸ ਤਰ੍ਹਾਂ ਹੋਰ ਸਿੱਖ ਕਰਦੇ ਸਨ ਇਹ ਵੀ ਕਰਨ ਲੱਗ ਪਿਆ। ਜਿਉਂ ਜਿਉਂ ਸੇਵਾ ਸਤਸੰਗ ਕੀਤਾ - ਹਿਰਦਾ ਸ਼ੁੱਧ ਹੁੰਦਾ ਗਿਆ। ਫਿਰ ਖੂੰਡੀ ਸਤਲੁਜ ਵਿਚ ਸਿਟ ਕੇ ਘਰ ਜਾ ਕੇ ਪੀਰਖਾਨਾ ਢਾਹ ਸਿੱਟਿਆ ਤੇ ਫੇਰ ਗੁਰੂ ਜੀ ਪਾਸ ਆ ਕੇ ਸੰਤੋਖਸਰ ਤਾਲ ਦੀ ਸੇਵਾ ਕਰਨ ਲੱਗਾ। ਫੇਰ ਤਾਂ ਐਨਾ ਸਿਦਕੀ ਹੋਇਆ ਜੋ ਇਕ ਦਿਨ ਇਸ ਨੇ ਘੁਮਿਆਰ ਤੋਂ ਸੁਣਿਆ ਜੇਕਰ ਆਵੇ ਵਿਚ ਬਿਸ਼ਟਾ ਪਵੇ ਤਾਂ ਬਹੁਤ ਚੰਗੀਆਂ ਇੱਟਾਂ ਪਕਦੀਆਂ ਹਨ। ਉਸੇ ਦਿਨ ਤੋਂ ਕੰਬਲ ਦਾ ਝੁੰਬ ਮਾਰ ਕੇ, ਇਕ ਰੱਸੀ ਲੱਕ, ਇਸ ਸਿਰ ਬੰਨ੍ਹ ਕੇ ਇਕ ਫਾਹੁੜੀ ਛੱਜ ਲੈ, ਮੈਲਾ ਉਠਾ ਉਠਾ ਕੇ ਆਵੇ ਵਿਚ ਪਾਉਣ ਲੱਗ ਪਿਆ। ਸਾਰਾ ਦਿਨ ਇਹੋ ਕਾਰ, ਤੇ ਰਾਤ ਨੂੰ ਉਸੇ ਤਰ੍ਹਾਂ ਉਹ ਮੰਡਾਸਾ ਬੱਧਾ ਬਧਾਇਆ ਰੱਖ ਕੇ ਨਹਾ ਧੋ ਦੁਕਾਨਦਾਰਾਂ ਦੇ ਜਾ ਕੇ ਚੱਕੀ ਪੀਸਿਆ ਕਰ ਜਾਂ ਧਾਨ ਛੜੇ। ਉਸ ਮਿਹਨਤ ਦਾ ਪ੍ਰਸ਼ਾਦ ਛਕ ਕੇ ਫਿਰ ਦਿਨ ਭਰ ਮੈਲਾ ਉਠਾ ਉਠਾ ਕੇ ਆਵੇ ਵਿਚ ਪਾਉਂਦਾ ਫਿਰੇ। ਕਈ ਲੱਖ ਇੱਟਾਂ ਦਾ ਆਵਾ ਏਸੇ ਤਰ੍ਹਾਂ ਪਕਾਇਆ। ਭਾਵੇਂ ਹੋਰ ਕਈ ਆਵੇ ਵੀ ਪੱਕੇ

ਪਰ ਜੈਸਾ ਇਨ੍ਹਾਂ ਦਾ ਆਵਾ ਪੱਕਿਆਂ ਐਸਾ ਹੋਰ ਕੋਈ ਨਾ ਪੱਕਿਆ। ਜਾਂ ਗੁਰੂ ਜੀ ਨੂੰ ਇਹ ਖਬਰ ਹੋਈ ਤਾਂ ਇਸ ਦੀ ਸੇਵਾ ਪਰ ਬਹੁਤ ਖੁਸ਼ੀ ਹੋ ਕੇ ਬਹਿਲੋ ਦਾ ਮੰਡਾਸਾ ਉਤਰਵਾ ਇਸ਼ਨਾਨ ਕਰਾ ਪੌਸ਼ਾਕਾ ਪਹਿਨਾ "ਭਾਈ ਬਹਿਲੋ, ਸਭ ਤੋਂ ਪਹਿਲੋ" ਇਹ ਵਰ ਦੇ ਕੇ ਅਧਯਾਤਮ ਬਿਦਯਾ ਦਾ ਦ੍ਰਿੜ੍ਹ ਪ੍ਰਕਾਸ਼ ਕਰਾ ਦਿੱਤਾ ਜਿਸ ਤੋਂ ਰਿਧੀਆਂ ਵੀ ਉਸ ਦੇ ਵੱਸ ਵਿਚ ਆ ਗਈਆਂ। ਫਿਰ ਗੁਰੂ ਜੀ ਨੇ ਉਸ ਨੂੰ ਮਾਲਵੇ ਦਾ ਮਸੰਦ (ਕਾਰਦਾਰ) ਕਰ ਦਿੱਤਾ ਤਾਂ ਭਾਈ ਬਹਿਲੋ ਨੇ ਉਥੋਂ ਦਾ ਮੁੱਖ ਕਾਰਦਾਰ ਹੋ ਕੇ ਵੀ ਹੰਕਾਰ ਨਾ ਕੀਤਾ ਸਗੋਂ ਗੁਰੂ ਕੇ ਬਚਨਾਂ 'ਪਰ ਆਪ ਸਦੀਵ ਚਲਦਾ ਰਿਹਾ ਤੇ ਹੋਰਨਾਂ ਨੂੰ ਵੀ ਚਲਾਇਆ। ਆਪ ਕੋਲ ਸੱਦ ਕੇ ਨਾਮ ਦੀਆਂ ਦਾਤਾਂ ਬਖਸ਼ਿਸ਼ ਕੀਤੀਆਂ।

**ਆਪਣਾ ਨਾਉ; ਮੰਨਿ ਵਸਾਏ ॥**

ਗੁਰੂ ਜੀ ਆਪਣਾ ਨਾਮ ਮਨ ਵਿਚ ਮੰਨਣ ਕਰਾ ਕੇ ਵਸਾ ਦਿੰਦੇ ਹਨ।

**ਨਾਨਕ ਨਾਮੁ ਮਿਲੈ ਵਡਿਆਈ; ਅਨਦਿਨੁ ਸਦਾ ਗੁਣ ਗਾਵਣਿਆ ॥੮॥੨੮॥੨੯॥**

ਗੁਰੂ ਜੀ ਕਹਿੰਦੇ ਹਨ ਕਿ ਨਾਮ ਕਰਕੇ ਵਡਿਆਈ ਮਿਲਦੀ ਹੈ, ਰਾਤ ਦਿਨ ਸਦਾ ਗੁਣਾਂ ਨੂੰ ਗਾਉਣਾ ਕਰੀਏ।

## ਮਾਝ ਮਹਲਾ ੩ ॥

ਊਤਮ ਜਨਮੁ ਸੁਥਾਨਿ ਹੈ ਵਾਸਾ ॥ ਸਤਿਗੁਰੁ ਸੇਵਹਿ ਘਰ ਮਾਹਿ ਉਦਾਸਾ ॥ ਹਰਿ ਰੰਗਿ ਰਹਹਿ ਸਦਾ ਰੰਗਿ ਰਾਤੇ ਹਰਿ ਰਸਿ ਮਨੁ ਤ੍ਰਿਪਤਾਵਣਿਆ ॥੧॥ ਹਉ ਵਾਰੀ ਜੀਉ ਵਾਰੀ ਪੜਿ ਬੁਝਿ ਮੰਨਿ ਵਸਾਵਣਿਆ ॥ ਗੁਰਮੁਖਿ ਪੜਹਿ ਹਰਿ ਨਾਮੁ ਸਲਾਹਹਿ ਦਰਿ ਸਚੈ ਸੋਭਾ ਪਾਵਣਿਆ ॥੧॥ ਰਹਾਉ ॥ ਅਲਖ ਅਭੇਉ ਹਰਿ ਰਹਿਆ ਸਮਾਏ ॥ ਉਪਾਇ ਨ ਕਿਤੀ ਪਾਇਆ ਜਾਏ ॥ ਕਿਰਪਾ ਕਰੇ ਤਾ ਸਤਿਗੁਰੁ ਭੇਟੈ ਨਦਰੀ ਮੇਲਿ ਮਿਲਾਵਣਿਆ ॥੨॥ ਦੂਜੈ ਭਾਇ ਪੜੈ ਨਹੀ ਬੂਝੈ ॥ ਤ੍ਰਿਬਿਧਿ ਮਾਇਆ ਕਾਰਣਿ ਲੂਝੈ ॥ ਤ੍ਰਿਬਿਧਿ ਬੰਧਨ ਤੂਟਹਿ ਗੁਰ ਸਬਦੀ ਗੁਰ ਸਬਦੀ ਮੁਕਤਿ ਕਰਾਵਣਿਆ ॥੩॥ ਇਹੁ ਮਨੁ ਚੰਚਲੁ ਵਸਿ ਨ ਆਵੈ ॥ ਦੁਬਿਧਾ ਲਾਗੈ ਦਹ ਦਿਸਿ ਧਾਵੈ ॥ ਬਿਖੁ ਕਾ ਕੀੜਾ ਬਿਖੁ ਮਹਿ ਰਾਤਾ ਬਿਖੁ ਹੀ ਮਾਹਿ ਪਚਾਵਣਿਆ ॥੪॥ ਹਉ ਹਉ ਕਰੇ ਤੈ ਆਪੁ ਜਣਾਏ ॥ ਬਹੁ ਕਰਮ ਕਰੈ ਕਿਛੁ ਥਾਇ ਨ ਪਾਏ ॥ ਤੁਝ ਤੇ ਬਾਹਰਿ ਕਿਛੂ ਨ ਹੋਵੈ ਬਖਸੇ ਸਬਦਿ ਸੁਹਾਵਣਿਆ ॥੫॥ ਉਪਜੈ ਪਚੈ ਹਰਿ ਬੂਝੈ ਨਾਹੀ ॥ ਅਨਦਿਨੁ ਦੂਜੈ ਭਾਇ ਫਿਰਾਹੀ ॥ ਮਨਮੁਖ ਜਨਮੁ ਗਇਆ ਹੈ ਬਿਰਥਾ ਅੰਤਿ ਗਇਆ ਪਛੁਤਾਵਣਿਆ ॥੬॥ ਪਿਰੁ ਪਰਦੇਸਿ ਸਿਗਾਰੁ ਬਣਾਏ ॥ ਮਨਮੁਖ ਅੰਧੁ ਐਸੇ ਕਰਮ ਕਮਾਏ ॥ ਹਲਤਿ ਨ ਸੋਭਾ ਪਲਤਿ ਨ ਢੋਈ ਬਿਰਥਾ ਜਨਮੁ ਗਵਾਵਣਿਆ ॥੭॥ ਹਰਿ ਕਾ ਨਾਮੁ ਕਿਨੈ ਵਿਰਲੈ ਜਾਤਾ ॥ ਪੂਰੇ ਗੁਰ ਕੈ ਸਬਦਿ ਪਛਾਤਾ ॥ ਅਨਦਿਨੁ ਭਗਤਿ ਕਰੇ ਦਿਨੁ ਰਾਤੀ ਸਹਜੇ ਹੀ ਸੁਖੁ ਪਾਵਣਿਆ ॥੮॥ ਸਭ ਮਹਿ ਵਰਤੈ ਏਕੋ ਸੋਈ ॥ ਗੁਰਮੁਖਿ ਵਿਰਲਾ ਬੂਝੈ ਕੋਈ ॥ ਨਾਨਕ ਨਾਮਿ ਰਤੇ ਜਨ ਸੋਹਹਿ ਕਰਿ ਕਿਰਪਾ ਆਪਿ ਮਿਲਾਵਣਿਆ ॥੯॥੨੯॥੩੦॥

*(ਅੰਗ ੧੨੭-੨੮)*

### ਊਤਮ ਜਨਮੁ; ਸੁਥਾਨਿ ਹੈ ਵਾਸਾ ॥

ਹੇ ਭਾਈ ! ਦੇਖੋ ਤੁਹਾਡਾ ਉੱਤਮ ਘਰਾਣਿਆਂ ਤੇ ਕੁਲ ਵਿਚ ਜਨਮ ਹੋਇਆ ਹੈ ਅਤੇ ਸ੍ਰੇਸ਼ਟ ਧਰਮ ਖੰਡ ਸਥਾਨ ਵਿਚ ਵਾਸਾ ਹੈ। **ਵਾ** : ਸ੍ਰੇਸ਼ਟ ਭਾਰਤ ਸਥਾਨ ਵਿਚ ਵਾਸਾ ਹੈ। **ਵਾ** : ਸ੍ਰੇਸ਼ਟ ਮਦ੍ਰ ਦੇਸ਼ = ਪੰਜਾਬ ਸਥਾਨ ਵਿਚ ਵਾਸਾ ਹੈ।

### ਸਤਿਗੁਰੁ ਸੇਵਹਿ; ਘਰ ਮਾਹਿ ਉਦਾਸਾ ॥

ਇਸ ਕਰਕੇ ਸਤਿਗੁਰਾਂ ਦੀ ਸੇਵਾ ਕਰੋ ਤੇ ਗ੍ਰਿਹਸਤ ਵਿਚ ਹੀ ਉਪਰਾਮ ਨਿਰਲੇਪ ਰਹੋ।

**ਦੂਸਰਾ ਅਰਥ :** ਹੇ ਭਾਈ ! ਤੁਹਾਡਾ ਉੱਤਮ ਮਨੁੱਖਾ ਜਨਮ ਹੈ, ਅਤੇ ਸੰਗਤ ਰੂਪੀ ਸ੍ਰੇਸ਼ਟ ਥਾਂ ਵਿਚ ਵਾਸਾ ਹੈ। (ਘਰ) ਹਿਰਦੇ ਵਿਚ ਸਰੀਰ ਵਿਚ ਹੀ ਉਪਰਾਮ ਹੋ ਕਰਕੇ ਸੰਸਾਰ ਤੋਂ ਗੁਰਾਂ ਦੀ ਸੇਵਾ ਕਰੋ।

### ਹਰਿ ਰੰਗਿ ਰਹਹਿ ਸਦਾ ਰੰਗਿ ਰਾਤੇ;

ਜਿਨ੍ਹਾਂ ਅੰਦਰ ਹਰੀ ਦਾ ਨਾਮ ਰੰਗ ਚੜ੍ਹਿਆ ਹੈ, ਉਹ ਸਦਾ ਪ੍ਰੇਮ ਰੰਗ ਵਿਚ ਰੱਤੇ ਰਹਿੰਦੇ ਹਨ। **ਵਾ** :

ਉਹ ਹਰੀ ਦੇ ਨਾਮ ਵਿਚ ਮਨ ਕਰਕੇ ਵੀ ਰੰਗੇ ਤੇ ਬਾਣੀ ਕਰਕੇ ਵੀ ਰੰਗੇ ਤੇ ਸਰੀਰ ਕਰਕੇ ਵੀ ਰੱਤੇ ਹਨ।

**ਹਰਿ ਰਸਿ ਮਨੁ ਤ੍ਰਿਪਤਾਵਣਿਆ ॥੧॥**

ਉਹਨਾਂ ਦਾ ਮਨ ਹਰੀ ਦੇ ਪ੍ਰੇਮ ਰਸ ਵਿਚ ਤ੍ਰਿਪਤ ਹੋ ਗਿਆ ਹੈ।

**ਹਉ ਵਾਰੀ ਜੀਉ ਵਾਰੀ; ਪੜਿ ਬੁਝਿ ਮੰਨਿ ਵਸਾਵਣਿਆ ॥**

ਅਸੀਂ ਬਾਰ ਬਾਰ ਬਲਿਹਾਰ ਜਾਈਏ ਜੀ, ਜੋ ਗੁਰਾਂ ਪਾਸੋਂ ਪੜ੍ਹ ਕੇ ਬੁੱਝ ਕਰਕੇ ਉਪਦੇਸ਼ ਨੂੰ ਮਨ ਵਿਚ ਮੰਨਣ ਕਰਕੇ ਫੇਰ ਵਸਾਉਂਦੇ ਹਨ।

**ਗੁਰਮੁਖਿ ਪੜਹਿ ਹਰਿ ਨਾਮੁ ਸਲਾਹਹਿ; ਦਰਿ ਸਚੈ ਸੋਭਾ ਪਾਵਣਿਆ ॥੧॥ ਰਹਾਉ ॥**

ਗੁਰਮੁਖਾਂ ਦੀ ਏਹੀ ਪੜ੍ਹਾਈ ਹੈ, ਕਿ ਉਹ ਪੁੱਛ ਕੇ ਸਮਝ ਕੇ ਫੇਰ ਹਰੀ ਦੇ ਨਾਮ ਨੂੰ ਸਲਾਹੁਦੇ ਹਨ। ਫੇਰ ਸੱਚੇ ਦਰ ਸੰਗਤ ਵਿਚ ਸੋਭਾ ਪਾਉਂਦੇ ਹਨ।

**ਅਲਖ ਅਭੇਉ; ਹਰਿ ਰਹਿਆ ਸਮਾਏ ॥**

ਲਖਣ ਰਹਿਤ, ਭੇਦ ਰਹਿਤ ਪ੍ਰਮੇਸ਼ਰ ਹਰੀ ਸਾਰੇ ਵਿਆਪਕ ਹੋ ਰਿਹਾ ਹੈ।

**ਉਪਾਇ ਨ ਕਿਤੀ; ਪਾਇਆ ਜਾਏ ॥**

ਕਿਸੇ ਵੀ ਸਾਧਨਾ ਦੇ ਜਤਨ ਕਰਕੇ ਪਾਇਆ ਨਹੀਂ ਜਾਂਦਾ ਹੈ।

**ਕਿਰਪਾ ਕਰੇ ਤਾ ਸਤਿਗੁਰੁ ਭੇਟੈ; ਨਦਰੀ ਮੇਲਿ ਮਿਲਾਵਣਿਆ ॥੨॥**

ਜੇ ਪ੍ਰਭੂ ਕਿਰਪਾ ਕਰੇ ਤਾਂ ਸਤਿਗੁਰਾਂ ਨਾਲ ਮੇਲੇ, ਫੇਰ ਗੁਰੂ ਜੀ (ਨਦਰੀ) ਗਿਆਨ ਦ੍ਰਿਸ਼ਟੀ ਦੁਆਰਾ ਪ੍ਰਮੇਸ਼ਰ ਦੇ ਮੇਲ ਵਿਚ ਮਿਲਾ ਦਿੰਦੇ ਹਨ।

**ਦੂਜੈ ਭਾਇ ਪੜੈ; ਨਹੀ ਬੂਝੈ ॥**

ਮਨਮੁਖ ਦਵੈਤ ਭਾਵ ਵਾਲੀ ਪੜ੍ਹਾਈ ਪੜ੍ਹਦੇ ਹਨ, ਦਵੈਤ ਭਾਵ ਵਿਚ ਪੜ੍ਹੇ ਹੋਏ ਹਨ। ਪ੍ਰਮਾਰਥ ਦੇ ਰਸਤੇ ਨੂੰ ਸਮਝਦੇ ਨਹੀਂ ਹਨ।

**ਤ੍ਰਿਬਿਧਿ ਮਾਇਆ ਕਾਰਣਿ; ਲੂਝੈ ॥**

ਸੁਤ ਬਿੱਤ ਲੋਕ ਈਖਣਾਂ ਤਿੰਨਾਂ ਪ੍ਰਕਾਰ ਦੀ ਇੱਛਾ ਕਰਕੇ ਮਾਇਆ ਵਾਸਤੇ ਝਗੜਦੇ ਹਨ।

**ਤ੍ਰਿਬਿਧਿ ਬੰਧਨ ਤੂਟਹਿ ਗੁਰ ਸਬਦੀ; ਗੁਰ ਸਬਦੀ ਮੁਕਤਿ ਕਰਾਵਣਿਆ ॥੩॥**

ਰਾਜਸੀ, ਤਾਂਮਸੀ, ਸ਼ਾਂਤਕੀ ਤਿੰਨ ਪ੍ਰਕਾਰ ਦੇ ਮਾਇਆ ਦੇ ਬੰਧਨ, ਗੁਰਾਂ ਦੇ ਸ਼ਬਦ ਦੀ ਕਮਾਈ ਕਰਕੇ ਟੁੱਟਦੇ ਹਨ। ਗੁਰੂ ਜੀ ਉਪਦੇਸ਼ ਦੇ ਕਰਕੇ ਹੀ ਮੁਕਤ ਕਰਦੇ ਹਨ।

**ਇਹੁ ਮਨੁ ਚੰਚਲੁ; ਵਸਿ ਨ ਆਵੈ ॥**

ਇਹ ਮਨ ਚੰਚਲ ਹੈ, ਵੱਸ ਵਿਚ ਨਹੀਂ ਆਉਂਦਾ ਹੈ।

**ਦੁਬਿਧਾ ਲਾਗੈ; ਦਹ ਦਿਸਿ ਧਾਵੈ ॥**

ਦੁਬਿਧਾ ਵਿਚ ਲੱਗਿਆ ਹੋਇਆ, ਦਸੋ ਦਿਸ਼ਾਂ ਵਿਚ ਮਨ ਧਾਉਂਦਾ ਹੈ। **ਵਾ :** ਦਸੇ ਇੰਦਰੀਆਂ ਦੇ

ਵਿਸ਼ਿਆਂ ਦਾ (ਦਹ) ਸਾੜਿਆ ਹੋਇਆ, ਜੂਨਾਂ ਵਿਚ ਧਾਉਂਦਾ ਹੈ।

**ਬਿਖੁ ਕਾ ਕੀੜਾ ਬਿਖੁ ਮਹਿ ਰਾਤਾ; ਬਿਖੁ ਹੀ ਮਾਹਿ ਪਚਾਵਣਿਆ ॥੪॥**

ਮਾਤਾ ਦੇ ਗਰਭ ਰੂਪੀ ਵਿਸ਼ਟੇ ਦਾ ਕੀੜਾ ਹੈ ਏਥੇ ਵੀ ਵਿਸ਼ੇ ਰੂਪ ਜ਼ਹਿਰ ਵਿਚ ਮਿਲਿਆ ਹੋਇਆ ਹੈ। ਅੰਤ ਨੂੰ ਨਰਕਾਂ ਰੂਪੀ ਜ਼ਹਿਰ ਵਿਚ ਵਿਸ਼ਟਾ ਵਿਚ ਸੜਨਾ ਕਰੇਗਾ, ਪਹੁੰਚਾਇਆ ਜਾਵੇਗਾ।

**ਹਉ ਹਉ ਕਰੇ; ਤੈ ਆਪੁ ਜਣਾਏ ॥**

ਇਹ ਜੀਵ (ਹਉ ਹਉ) ਮੈਂ ਸਿਆਣਾ ਹਾਂ, ਮੈਂ ਵਿਦਿਵਾਨ ਹਾਂ, ਐਸੇ ਕਰਕੇ ਆਪਣੇ ਆਪ ਨੂੰ ਜਣਾਉਂਦਾ ਹੈ।

**ਬਹੁ ਕਰਮ ਕਰੈ; ਕਿਛੁ ਥਾਇ ਨ ਪਾਏ ॥**

ਬਹੁਤ ਕਰਮਕਾਂਡ ਦੇ ਕਰਮਾਂ ਨੂੰ ਕਰਦਾ ਹੈ। ਪਰ ਫੇਰ ਵੀ ਉਹ ਕਰਮ ਲੇਖੇ ਵਿਚ ਪ੍ਰਵਾਨਗੀ ਵਿਚ ਨਹੀਂ ਪਾਏ ਜਾਂਦੇ ਹਨ।

**ਤੁਝ ਤੇ ਬਾਹਰਿ ਕਿਛੂ ਨ ਹੋਵੈ; ਬਖਸੇ ਸਬਦਿ ਸੁਹਾਵਣਿਆ ॥੫॥**

ਹੇ ਪ੍ਰਮੇਸ਼ਰ ! ਤੇਰੀ ਆਗਿਆ ਤੋਂ ਬਾਹਰ ਕੁਝ ਵੀ ਨਹੀਂ ਹੁੰਦਾ ਹੈ। **ਵਾ** : ਹੇ ਪ੍ਰਮੇਸਰ ਕਿਰਪਾ ਕਰੋ ਤੇਰੇ ਬਿਨਾਂ ਸਾਡੇ ਪਾਸੋਂ ਕੁਝ ਵੀ ਨਹੀਂ ਹੁੰਦਾ ਹੈ। ਸ਼ਬਦ ਦੀ ਬਖ਼ਸ਼ਿਸ਼ ਕਰਕੇ ਸ਼ੋਭਨੀਕ ਹੋਈਦਾ ਹੈ।

**ਉਪਜੈ ਪਚੈ; ਹਰਿ ਬੂਝੈ ਨਾਹੀ ॥**

ਜੋ ਹਰੀ ਨੂੰ ਸਮਝਦੇ ਨਹੀਂ ਹਨ, ਉਹ ਪੈਦਾ ਹੋ ਕਰਕੇ ਨਾਸ ਹੁੰਦੇ ਰਹਿੰਦੇ ਹਨ, ਨਰਕਾਂ ਵਿਚ (ਪਚੈ) ਸੜਦੇ ਰਹਿੰਦੇ ਹਨ।

**ਅਨਦਿਨੁ; ਦੂਜੈ ਭਾਇ ਫਿਰਾਹੀ ॥**

ਰਾਤ ਦਿਨ ਦਵੈਤ ਭਾਵ ਵਿਚ ਲੱਗੇ ਫਿਰਦੇ ਰਹਿੰਦੇ ਹਨ।

**ਮਨਮੁਖ ਜਨਮੁ ਗਇਆ ਹੈ ਬਿਰਥਾ; ਅੰਤਿ ਗਇਆ ਪਛੁਤਾਵਣਿਆ ॥੬॥**

ਮਨਮੁੱਖ ਜੀਵਾਂ ਦਾ ਮਨੁੱਖਾ ਜਨਮ ਨਿਸਫਲ ਹੀ ਚਲਾ ਗਿਆ ਹੈ ਸੰਸਾਰ ਤੋਂ। ਅੰਤ ਨੂੰ ਪਛੁਤਾਉਂਦੇ ਹੀ ਸੰਸਾਰ ਤੋਂ ਚਲੇ ਜਾਂਦੇ ਹਨ।

**ਪਿਰੁ ਪਰਦੇਸਿ; ਸਿਗਾਰੁ ਬਣਾਏ ॥**

ਜਿਸ ਇਸਤਰੀ ਦਾ ਪਤੀ ਪਰਦੇਸ ਗਿਆ ਹੋਵੇ, ਜੇਕਰ ਉਹ ਸ਼ਿੰਗਾਰ ਬਣਾਵੇ ਤਾਂ ਉਹ ਬਿਭਚਾਰ ਦਾ ਕਾਰਨ ਹੀ ਹੁੰਦੇ ਹਨ। **ਵਾ** : ਜਿਸ ਜਗਿਆਸੂ ਰੂਪੀ ਇਸਤਰੀ ਦਾ ਪਤੀ ਪ੍ਰਮੇਸ਼ਰ ਆਸਿਖਿਆਤ ਹੋਣ ਰੂਪ ਪਰਦੇਸ ਵਿਚ ਗਿਆ ਹੋਵੇ। ਉਹ ਫੇਰ ਜਗਿਆਸੂ ਸਾਧਨਾ ਦੇ ਸ਼ਿੰਗਾਰ ਲਾਵੇ, ਦੇਵ ਉਪਾਸ਼ਨਾ ਰੂਪੀ ਸ਼ਿੰਗਾਰ ਲਾਵੇ ਉਹ ਸਭ ਨਿਸਫਲ ਹੀ ਹੁੰਦੇ ਹਨ।

**ਮਨਮੁਖ ਅੰਧੁ; ਐਸੇ ਕਰਮ ਕਮਾਏ ॥**

ਮਨਮੁਖ ਅਗਿਆਨੀ ਇਸ ਪ੍ਰਕਾਰ ਹੰਕਾਰ ਸਹਿਤ, ਪਖੰਡ ਦੇ ਕਰਮਾਂ ਨੂੰ ਕਰਦੇ ਹਨ।

**ਹਲਤਿ ਨ ਸੋਭਾ, ਪਲਤਿ ਨ ਢੋਈ; ਬਿਰਥਾ ਜਨਮੁ ਗਵਾਵਣਿਆ ॥੭॥**

ਉਹਨਾਂ ਦੀ ਇਸ ਲੋਕ ਵਿਚ ਵੀ ਸੋਭਾ ਨਹੀਂ ਤੇ ਪ੍ਰਲੋਕ ਵਿਚ ਵੀ ਆਸਰਾ ਨਹੀਂ ਮਿਲਦਾ ਹੈ।

ਨਿਸਫਲ ਹੀ ਜਨਮ ਗੁਆਉਣਾ ਕੀਤਾ ਹੈ।

**ਹਰਿ ਕਾ ਨਾਮੁ; ਕਿਨੈ ਵਿਰਲੈ ਜਾਤਾ ॥**

ਹਰੀ ਦਾ ਨਾਮ ਕਿਸੇ ਵਿਰਲੇ ਗੁਰਮੁਖ ਨੇ ਹੀ ਜਾਣਿਆ ਹੈ।

**ਪੂਰੇ ਗੁਰ ਕੈ; ਸਬਦਿ ਪਛਾਤਾ ॥**

ਪੂਰਨ ਗੁਰਾਂ ਦੇ ਉਪਦੇਸ਼ ਕਰਕੇ ਹੀ ਪ੍ਰਭੂ ਨੂੰ ਪਛਾਣਿਆ ਹੈ।

**ਅਨਦਿਨੁ ਭਗਤਿ ਕਰੇ ਦਿਨੁ ਰਾਤੀ; ਸਹਜੇ ਹੀ ਸੁਖੁ ਪਾਵਣਿਆ ॥੮॥**

ਉਹ ਰਾਤ ਦਿਨ ਭਗਤੀ ਕਰਦੇ ਹਨ ਇਕ ਰਸ। ਅਵਿੱਦਿਆ ਰਾਤਰੀ ਤੋਂ ਗਿਆਨ ਦਿਨ ਚੜ੍ਹ ਗਿਆ ਹੈ, ਉਹਨਾਂ ਨੇ ਸਹਜੇ ਹੀ ਸੂਖ ਸਰੂਪ ਨੂੰ ਪਾ ਲਿਆ ਹੈ।

**ਸਭ ਮਹਿ ਵਰਤੈ; ਏਕੋ ਸੋਈ ॥**

ਉਹਨਾਂ ਦੀ ਐਸੀ ਦ੍ਰਿਸ਼ਟੀ ਹੋ ਗਈ ਹੈ ਕਿ ਸਭ ਜੀਵਾਂ ਵਿਚ ਇੱਕੋ ਪ੍ਰਮੇਸ਼ਰ ਹੀ ਵਰਤ ਰਿਹਾ ਹੈ।

**ਗੁਰਮੁਖਿ; ਵਿਰਲਾ ਬੂਝੈ ਕੋਈ ॥**

ਕੋਈ ਵਿਰਲਾ ਗੁਰਮੁਖ ਹੀ ਉਸ ਪ੍ਰਮੇਸ਼ਰ ਨੂੰ ਸਮਝਦਾ ਹੈ।

**ਨਾਨਕ ਨਾਮਿ ਰਤੇ ਜਨ ਸੋਹਹਿ; ਕਰਿ ਕਿਰਪਾ ਆਪਿ ਮਿਲਾਵਣਿਆ ॥੯॥੨੯॥੩੦॥**

ਗੁਰੂ ਜੀ ਕਹਿੰਦੇ ਹਨ ਕਿ ਜੋ ਨਾਮ ਵਿਚ ਰੰਗੇ ਹੋਏ ਹਨ, ਉਹੀ ਭਗਤ ਜਨ ਸੋਭਦੇ ਹਨ। ਉਹਨਾਂ ਨੂੰ ਕਿਰਪਾ ਕਰਕੇ ਆਪਣੇ ਸਰੂਪ ਵਿਚ ਮਿਲਾ ਲਿਆ ਹੈ।

## ਮਾਝ ਮਹਲਾ ੩ ॥

ਮਨਮੁਖ ਪੜਹਿ ਪੰਡਿਤ ਕਹਾਵਹਿ ॥ ਦੂਜੈ ਭਾਇ ਮਹਾ ਦੁਖੁ ਪਾਵਹਿ ॥ ਬਿਖਿਆ ਮਾਤੇ ਕਿਛੁ ਸੂਝੈ ਨਾਹੀ ਫਿਰਿ ਫਿਰਿ ਜੂਨੀ ਆਵਣਿਆ ॥੧॥ ਹਉ ਵਾਰੀ ਜੀਉ ਵਾਰੀ ਹਉਮੈ ਮਾਰਿ ਮਿਲਾਵਣਿਆ ॥ ਗੁਰ ਸੇਵਾ ਤੇ ਹਰਿ ਮਨਿ ਵਸਿਆ ਹਰਿ ਰਸੁ ਸਹਜਿ ਪੀਆਵਣਿਆ ॥੧॥ ਰਹਾਉ ॥ ਵੇਦੁ ਪੜਹਿ ਹਰਿ ਰਸੁ ਨਹੀ ਆਇਆ ॥ ਵਾਦੁ ਵਖਾਣਹਿ ਮੋਹੇ ਮਾਇਆ ॥ ਅਗਿਆਨਮਤੀ ਸਦਾ ਅੰਧਿਆਰਾ ਗੁਰਮੁਖਿ ਬੂਝਿ ਹਰਿ ਗਾਵਣਿਆ ॥੨॥ ਅਕਥੋ ਕਥੀਐ ਸਬਦਿ ਸੁਹਾਵੈ ॥ ਗੁਰਮਤੀ ਮਨਿ ਸਚੋ ਭਾਵੈ ॥ ਸਚੋ ਸਚੁ ਰਵਹਿ ਦਿਨੁ ਰਾਤੀ ਇਹੁ ਮਨੁ ਸਚਿ ਰੰਗਾਵਣਿਆ ॥੩॥ ਜੋ ਸਚਿ ਰਤੇ ਤਿਨ ਸਚੋ ਭਾਵੈ ॥ ਆਪੇ ਦੇਇ ਨ ਪਛੋਤਾਵੈ ॥ ਗੁਰ ਕੈ ਸਬਦਿ ਸਦਾ ਸਚੁ ਜਾਤਾ ਮਿਲਿ ਸਚੇ ਸੁਖੁ ਪਾਵਣਿਆ ॥੪॥ ਕੂੜੁ ਕੁਸਤੁ ਤਿਨਾ ਮੈਲੁ ਨ ਲਾਗੈ ॥ ਗੁਰ ਪਰਸਾਦੀ ਅਨਦਿਨੁ ਜਾਗੈ ॥ ਨਿਰਮਲ ਨਾਮੁ ਵਸੈ ਘਟ ਭੀਤਰਿ ਜੋਤੀ ਜੋਤਿ ਮਿਲਾਵਣਿਆ ॥੫॥ ਤ੍ਰੈ ਗੁਣ ਪੜਹਿ ਹਰਿ ਤਤੁ ਨ ਜਾਣਹਿ ॥ ਮੂਲਹੁ ਭੁਲੇ ਗੁਰ ਸਬਦੁ ਨ ਪਛਾਣਹਿ ॥ ਮੋਹ ਬਿਆਪੇ ਕਿਛੁ ਸੂਝੈ ਨਾਹੀ ਗੁਰ ਸਬਦੀ ਹਰਿ ਪਾਵਣਿਆ ॥੬॥ ਵੇਦੁ ਪੁਕਾਰੈ ਤ੍ਰਿਬਿਧਿ ਮਾਇਆ ॥ ਮਨਮੁਖ ਨ ਬੂਝਹਿ ਦੂਜੈ ਭਾਇਆ ॥ ਤ੍ਰੈ ਗੁਣ ਪੜਹਿ ਹਰਿ ਏਕੁ ਨ ਜਾਣਹਿ ਬਿਨੁ ਬੂਝੇ ਦੁਖੁ ਪਾਵਣਿਆ ॥੭॥ ਜਾ ਤਿਸੁ ਭਾਵੈ ਤਾ ਆਪਿ ਮਿਲਾਏ ॥ ਗੁਰ ਸਬਦੀ ਸਹਸਾ ਦੂਖੁ ਚੁਕਾਏ ॥ ਨਾਨਕ ਨਾਵੈ ਕੀ ਸਚੀ ਵਡਿਆਈ ਨਾਮੋ ਮੰਨਿ ਸੁਖੁ ਪਾਵਣਿਆ ॥੮॥੩੦॥੩੧॥

*(ਅੰਗ ੧੨੮)*

**ਮਨਮੁਖ ਪੜਹਿ; ਪੰਡਿਤ ਕਹਾਵਹਿ ॥**

ਹੇ ਭਾਈ ! ਮਨਮੁਖ ਲੋਕ ਬੇਦਾਂ ਸ਼ਾਸਤਰਾਂ ਨੂੰ ਪੜ੍ਹਦੇ ਹਨ ਅਤੇ ਵਿਦਵਾਨ ਪੰਡਤ ਕਹਾਉਂਦੇ ਹਨ।

**ਦੂਜੈ ਭਾਇ; ਮਹਾ ਦੁਖੁ ਪਾਵਹਿ ॥**

ਦਵੈਤ ਭਾਵ ਵਿਚ ਲੱਗ ਕਰਕੇ ਬੜਾ ਭਾਰੀ ਦੁੱਖ ਪਾਉਂਦੇ ਹਨ।

ਪ੍ਰਮਾਣ : **[ਪੜਿਆ ਮੂਰਖੁ ਆਖੀਐ ਜਿਸੁ ਲਬੁ ਲੋਭੁ ਅਹੰਕਾਰਾ ॥**
**ਨਾਉ ਪੜੀਐ ਨਾਉ ਬੁਝੀਐ ਗੁਰਮਤੀ ਵੀਚਾਰਾ ॥]** (ਅੰਗ ੧੪੦)

**ਬਿਖਿਆ ਮਾਤੇ ਕਿਛੁ ਸੂਝੈ ਨਾਹੀ; ਫਿਰਿ ਫਿਰਿ ਜੂਨੀ ਆਵਣਿਆ ॥੧॥**

(ਬਿਖਿਆ) ਮਾਇਆ ਵਿਚ ਮਸਤ ਹਨ, ਪ੍ਰਮਾਰਥ ਨੂੰ ਭਾਵ ਮੁਕਤੀ ਨੂੰ ਕੁਝ ਸਮਝਦੇ ਹੀ ਨਹੀਂ ਹਨ। ਮੁੜ ਮੁੜ ਕੇ ਚੌਰਾਸੀ ਲੱਖ ਜੂਨਾਂ ਵਿਚ ਆਉਂਦੇ ਹਨ। **ਵਾ :** ਜੂਨੀ ਦੁਆਰਾ ਮਾਤਾ ਦੇ ਗਰਭ ਵਿਚ ਆਉਂਦੇ ਹਨ ਮੁੜ ਮੁੜ ਕੇ।

**ਹਉ ਵਾਰੀ ਜੀਉ ਵਾਰੀ; ਹਉਮੈ ਮਾਰਿ ਮਿਲਾਵਣਿਆ ॥**

ਅਸੀਂ ਉਹਨਾਂ ਤੋਂ ਬਾਰ-ਬਾਰ ਬਲਿਹਾਰ ਜਾਂਦੇ ਹਾਂ। ਜਿਨ੍ਹਾਂ ਨੇ ਹਉਮੈਂ ਨੂੰ ਮਾਰ ਕਰਕੇ, ਮਨ ਨੂੰ ਨਾਮ ਵਿਚ ਮੇਲਿਆ ਹੈ। **ਵਾ :** ਜਿਨ੍ਹਾਂ ਨੂੰ ਗੁਰਾਂ ਨੇ ਹਉਮੈ ਮਾਰ ਕਰਕੇ ਮੇਲਿਆ ਹੈ।

**ਗੁਰ ਸੇਵਾ ਤੇ, ਹਰਿ ਮਨਿ ਵਸਿਆ; ਹਰਿ ਰਸੁ ਸਹਜਿ ਪੀਆਵਣਿਆ ॥੧॥ ਰਹਾਉ ॥**

ਗੁਰਾਂ ਦੀ ਸੇਵਾ ਕਰਕੇ ਹਰੀ ਮਨ ਵਿਚ ਵੱਸ ਗਿਆ ਹੈ। ਗੁਰਾਂ ਨੇ ਉਹਨਾਂ ਨੂੰ ਸਹਿਜੇ ਹੀ ਹਰੀ ਦਾ ਨਾਮ ਰਸ ਪਿਆਉਣਾ ਕੀਤਾ ਹੈ।

**ਵੇਦੁ ਪੜਹਿ; ਹਰਿ ਰਸੁ ਨਹੀ ਆਇਆ ॥**

ਵਿਦਵਾਨ ਲੋਕ ਵੇਦਾਂ ਨੂੰ ਤਾਂ ਪੜ੍ਹਦੇ ਹਨ, ਪਰ ਉਹਨਾਂ ਨੂੰ ਹਰੀ ਦਾ ਨਾਮ ਰਸ ਨਹੀਂ ਆਇਆ ਹੈ।

**ਵਾਦੁ ਵਖਾਣਹਿ; ਮੋਹੇ ਮਾਇਆ ॥**

ਉਲਟੀਆਂ ਚਰਚਾ ਝਗੜੇ ਹੀ ਕਰਦੇ ਹਨ, ਮਾਇਆ ਦੇ ਮੋਹੇ ਹੋਏ ਹਨ। ਚਰਚਾ ਕਰਕੇ ਸਭਾ ਜਿੱਤ ਜਿੱਤ ਕੇ ਮਾਇਆ ਲੈਂਦੇ ਹਨ।

**ਅਗਿਆਨਮਤੀ ਸਦਾ ਅੰਧਿਆਰਾ; ਗੁਰਮੁਖਿ ਬੂਝਿ ਹਰਿ ਗਾਵਣਿਆ ॥੨॥**

ਉਹਨਾਂ ਦੀ ਅਗਿਆਨ ਵਾਲੀ ਮੱਤ ਹੈ, ਅੰਦਰ ਸਦਾ ਅਵਰਨ ਦਾ ਅੰਧੇਰਾ ਹੈ। ਜਿਨ੍ਹਾਂ ਨੇ ਮੁਖੀ ਗੁਰਾਂ ਤੋਂ ਪੁੱਛਿਆ ਹੈ, ਉਹਨਾਂ ਨੂੰ (ਬੂਝਿ) ਸਮਝ ਆਈ ਹੈ ਤੇ ਹਰੀ ਦੇ ਗੁਣਾਂ ਨੂੰ ਗਾਉਂਦੇ ਹਨ।

**ਅਕਥੋ ਕਥੀਐ; ਸਬਦਿ ਸੁਹਾਵੈ ॥**

ਗੁਰੂ ਜੀ ਅਕਥ ਸਰੂਪ ਨੂੰ ਕਥਨ ਕਰਦੇ ਹਨ। (ਸਬਦਿ) ਉਪਦੇਸ਼ ਕਰਕੇ ਗੁਰਮੁਖ ਸੋਭਨੀਕ ਹੁੰਦੇ ਹਨ।

**ਗੁਰਮਤੀ; ਮਨਿ ਸਚੋ ਭਾਵੈ ॥**

ਗੁਰਮਤੀਆਂ ਦੇ ਮਨ ਵਿਚ ਸੱਚਾ ਪ੍ਰਭੂ ਭਾਉਂਦਾ ਹੈ।

**ਸਚੋ ਸਚੁ ਰਵਹਿ ਦਿਨੁ ਰਾਤੀ; ਇਹੁ ਮਨੁ ਸਚਿ ਰੰਗਾਵਣਿਆ ॥੩॥**

ਉਹ ਸੱਚੇ ਨੂੰ ਸ੍ਰਵਣ ਕਰਕੇ, ਸੱਚੇ ਨੂੰ ਮੰਨਣ ਕਰਕੇ, ਰਾਤ ਦਿਨ ਉਚਾਰਨ ਕਰਦੇ ਹਨ, ਇਹ ਮਨ ਸੱਚੇ ਦੇ ਪ੍ਰੇਮ ਰੰਗ ਵਿਚ ਰੰਗਾਉਣਾ ਕੀਤਾ ਹੈ। **ਵਾ** : (ਸੱਚੋ) ਨਿਹਚੇ ਕਰਕੇ ਸੱਚੇ ਨੂੰ ਹੀ ਰਾਤ ਦਿਨ ਉਚਾਰਦੇ ਹਨ।

**ਜੋ ਸਚਿ ਰਤੇ; ਤਿਨ ਸਚੋ ਭਾਵੈ ॥**

ਜੋ ਸੱਚੇ ਨਾਮ ਵਿਚ ਰੰਗੇ ਹਨ, ਉਹਨਾਂ ਨੂੰ ਸੱਚਾ ਪ੍ਰਮੇਸ਼ਰ ਹੀ ਭਾਉਂਦਾ ਹੈ।

**ਆਪੇ ਦੇਇ; ਨ ਪਛੋਤਾਵੈ ॥**

ਪ੍ਰਮੇਸ਼ਰ ਆਪ ਦਾਤ ਦੇ ਕਰਕੇ ਪਿੱਛੋਂ ਪਛਤਾਉਂਦਾ ਨਹੀਂ ਹੈ। **ਵਾ** : ਜਿਨ੍ਹਾਂ ਨੂੰ ਆਪ ਦਾਨ ਦਿੰਦਾ ਹੈ ਨਾਮ ਦਾ; ਉਹ ਫੇਰ ਪਿੱਛੋਂ ਪਛਤਾਉਂਦੇ ਨਹੀਂ ਹਨ।

**ਗੁਰ ਕੈ ਸਬਦਿ ਸਦਾ ਸਚੁ ਜਾਤਾ; ਮਿਲਿ ਸਚੇ ਸੁਖੁ ਪਾਵਣਿਆ ॥੪॥**

ਜਿਨ੍ਹਾਂ ਨੇ ਗੁਰਾਂ ਦੇ ਸ਼ਬਦ ਕਰਕੇ ਸਦਾ ਸਚ ਸਰੂਪ ਨੂੰ ਜਾਨਿਆ ਹੈ, ਉਹ ਸੱਚੇ ਨਾਮ ਨਾਲ ਮਿਲ ਕੇ ਸੁਖ ਪਾਉਂਦੇ ਹਨ।

**ਕੂੜੁ ਕੁਸਤੁ; ਤਿਨਾ ਮੈਲੁ ਨ ਲਾਗੈ ॥**

ਝੂਠ ਬੋਲਣ ਦੀ (ਕੁਸਤੁ) ਉਲਟੇ ਹਠ ਕਰਨ ਦੀ ਉਹਨਾਂ ਨੂੰ ਮੈਲ ਨਹੀਂ ਲੱਗਦੀ ਹੈ।

**ਗੁਰ ਪਰਸਾਦੀ; ਅਨਦਿਨੁ ਜਾਗੈ ॥**

ਉਹ ਗੁਰਾਂ ਦੀ ਕਿਰਪਾ ਕਰਕੇ ਰਾਤ ਦਿਨ ਗਿਆਨ ਅਵਸਥਾ ਵਿਚ ਜਾਗਦੇ ਹਨ।

**ਨਿਰਮਲ ਨਾਮੁ ਵਸੈ ਘਟ ਭੀਤਰਿ; ਜੋਤੀ ਜੋਤਿ ਮਿਲਾਵਣਿਆ ॥੫॥**

ਉਹਨਾਂ ਦੇ ਹਿਰਦੇ ਅੰਦਰ ਉੱਜਲ ਨਾਮ ਵੱਸ ਗਿਆ ਹੈ, ਜੋਤੀ ਸਰੂਪ ਨੇ ਪ੍ਰਤਿਕ ਜੋਤ ਆਪਣੇ ਵਿਚ ਮਿਲਾ ਲਈ ਹੈ।

**ਤ੍ਰੈ ਗੁਣ ਪੜਹਿ; ਹਰਿ ਤਤੁ ਨ ਜਾਣਹਿ ॥**

ਮਨਮੁਖ ਲੋਕ ਤਾਂ ਤਿੰਨਾਂ ਗੁਣਾਂ ਦੀ ਪੜ੍ਹਾਈ ਪੜ੍ਹਦੇ ਹਨ। ਹਰੀ ਜੋ ਤੱਤ ਸਰੂਪ ਹੈ, ਉਸ ਨੂੰ ਜਾਣਦੇ ਹੀ ਨਹੀਂ ਹਨ। ਕਰਮ, ਉਪਾਸ਼ਨਾ, ਗਿਆਨ, ਕਰਮਕਾਂਡ ਦੀ ਪੜ੍ਹਾਈ ਤਾਮਸੀ ਹੈ, ਉਪਾਸ਼ਨਾ ਦੀ ਪੜ੍ਹਾਈ ਰਾਜਸੀ ਹੈ ਤੇ ਗਿਆਨ ਦੀ ਪੜ੍ਹਾਈ ਸਾਂਤਕੀ ਹੈ।

**ਮੂਲਹੁ ਭੁਲੇ; ਗੁਰ ਸਬਦੁ ਨ ਪਛਾਣਹਿ ॥**

ਉਹ ਮੁੱਢੋਂ ਹੀ ਭੁੱਲੇ ਹੋਏ ਹਨ। **ਵਾ** : ਮੂਲ ਰੂਪ ਪ੍ਰਮੇਸ਼ਰ ਵਲੋਂ ਭੁੱਲੇ ਹੋਏ ਹਨ। ਗੁਰਾਂ ਦੇ ਸ਼ਬਦ ਦੀ ਪਛਾਣ ਹੀ ਨਹੀਂ ਕਰਦੇ ਹਨ।

**ਮੋਹ ਬਿਆਪੇ, ਕਿਛੁ ਸੂਝੈ ਨਾਹੀ;**

ਮਾਇਆ ਦਾ ਮੋਹ ਉਹਨਾਂ ਨੂੰ ਵਿਆਪ ਰਿਹਾ ਹੈ, ਕੁਝ ਪ੍ਰਮਾਰਥ ਦਾ ਰਸਤਾ ਦਿੱਸਦਾ ਹੀ ਨਹੀਂ ਹੈ।

**ਗੁਰ ਸਬਦੀ ਹਰਿ ਪਾਵਣਿਆ ॥੬॥**

ਗੁਰਾਂ ਦੇ ਉਪਦੇਸ਼ ਕਰਕੇ ਹਰੀ ਨੂੰ ਪਾਉਣਾ ਕਰੀਦਾ ਹੈ।

**ਵੇਦੁ ਪੁਕਾਰੈ; ਤ੍ਰਿਬਿਧਿ ਮਾਇਆ ॥**

ਵੇਦ ਤਿੰਨ ਪ੍ਰਕਾਰ ਦੀ ਮਾਇਆ ਨੂੰ ਪੁਕਾਰ ਕਰਕੇ ਕਥਨ ਕਰਦਾ ਹੈ।

**ਪ੍ਰਮਾਣ :** [**ਤ੍ਰਿਗੁਣ ਵਿਸ਼ਿਆ ਵੇਦਾ......**] (ਸੁਰਤੀ ਪ੍ਰਮਾਣ)

**ਮਨਮੁਖ ਨ ਬੂਝਹਿ; ਦੂਜੈ ਭਾਇਆ ॥**

ਦੂਜੇ ਦੇਵੀ ਦੇਵਤਿਆਂ ਨਾਲ, ਦੂਜੇ ਪਦਾਰਥਾਂ ਨਾਲ ਪ੍ਰੇਮ ਕਰਨੇ ਕਰਕੇ ਮਨਮੁਖ ਪੁਰਸ਼ ਸਮਝਦਾ ਹੀ ਨਹੀਂ ਹੈ।

**ਤ੍ਰੈ ਗੁਣ ਪੜਹਿ, ਹਰਿ ਏਕੁ ਨ ਜਾਣਹਿ;**

ਮਨਮੁਖ ਤਿੰਨਾਂ ਗੁਣਾਂ ਦੀ ਪੜ੍ਹਾਈ ਪੜ੍ਹਦੇ ਹਨ। ਇਕ ਪ੍ਰਮੇਸ਼ਰ ਨੂੰ ਜਾਣਦੇ ਹੀ ਨਹੀਂ ਹਨ।

**ਬਿਨੁ ਬੂਝੇ ਦੁਖੁ ਪਾਵਣਿਆ ॥੭॥**

ਬਿਨਾਂ ਗੁਰਾਂ ਤੋਂ (ਬੂਝੇ) ਉਪਦੇਸ਼ ਨੂੰ ਬੁੱਝੇ ਤੋਂ ਜਨਮ ਮਰਨ ਦੇ ਦੁੱਖਾਂ ਨੂੰ ਪਾਉਂਦੇ ਹਨ।

**ਜਾ ਤਿਸੁ ਭਾਵੈ; ਤਾ ਆਪਿ ਮਿਲਾਏ ॥**

ਜੇ ਤਿਸ ਪ੍ਰਮੇਸ਼ਰ ਨੂੰ ਨਿਸ਼ਕਾਮ ਕਰਮ ਭਾ ਜਾਣ ਤਾਂ ਆਪ ਹੀ ਗੁਰਾਂ ਨਾਲ ਮਿਲਾ ਦਿੰਦਾ ਹੈ।

**ਗੁਰ ਸਬਦੀ; ਸਹਸਾ ਦੂਖੁ ਚੁਕਾਏ ॥**

ਗੁਰਾਂ ਦੇ ਉਪਦੇਸ਼ ਦੁਆਰਾ ਪ੍ਰਮਾਣਗਤਿ, ਪ੍ਰਮੇਯਗਤਿ ਸੰਸਾ ਅਤੇ ਜਨਮ ਮਰਨ ਦਾ ਦੁੱਖ ਚੁਕਾਉਣਾ ਕਰੇ।

**ਨਾਨਕ ਨਾਵੈ ਕੀ ਸਚੀ ਵਡਿਆਈ; ਨਾਮੋ ਮੰਨਿ ਸੁਖੁ ਪਾਵਣਿਆ ॥੮॥੩੦॥ ੩੧॥**

ਗੁਰੂ ਜੀ ਕਹਿੰਦੇ ਹਨ ਕਿ ਉਹਨਾਂ ਨੂੰ ਨਾਮ ਦੀ ਸੱਚੀ ਵਡਿਆਈ ਪ੍ਰਾਪਤ ਹੋਈ ਹੈ। ਉਹ ਨਾਮ ਦਾ ਮੰਨਣ ਕਰਕੇ ਮਨ ਵਿਚ ਸੁਖ ਸਰੂਪ ਨੂੰ ਪਾਉਂਦੇ ਹਨ। ਪਿੱਛੇ ਸੁਖ ਪਾਉਂਦੇ ਸੀ, ਹੁਣ ਪਾਉਂਦੇ ਹਨ, ਅੱਗੇ ਨੂੰ ਸੁਖ ਪਾਉਣਗੇ।

## ਮਾਝ ਮਹਲਾ ੩ ॥

ਨਿਰਗੁਣੁ ਸਰਗੁਣੁ ਆਪੇ ਸੋਈ ॥ ਤਤੁ ਪਛਾਣੈ ਸੋ ਪੰਡਿਤੁ ਹੋਈ ॥ ਆਪਿ ਤਰੈ ਸਗਲੇ ਕੁਲ ਤਾਰੈ ਹਰਿ ਨਾਮੁ ਮੰਨਿ ਵਸਾਵਣਿਆ ॥੧॥ ਹਉ ਵਾਰੀ ਜੀਉ ਵਾਰੀ ਹਰਿ ਰਸੁ ਚਖਿ ਸਾਦੁ ਪਾਵਣਿਆ ॥ ਹਰਿ ਰਸੁ ਚਾਖਹਿ ਸੇ ਜਨ ਨਿਰਮਲ ਨਿਰਮਲ ਨਾਮੁ ਧਿਆਵਣਿਆ ॥੧॥ ਰਹਾਉ ॥ ਸੋ ਨਿਹਕਰਮੀ ਜੋ ਸਬਦੁ ਬੀਚਾਰੇ ॥ ਅੰਤਰਿ ਤਤੁ ਗਿਆਨਿ ਹਉਮੈ ਮਾਰੇ ॥ ਨਾਮੁ ਪਦਾਰਥੁ ਨਉ ਨਿਧਿ ਪਾਏ ਤ੍ਰੈ ਗੁਣ ਮੇਟਿ ਸਮਾਵਣਿਆ ॥੨॥ ਹਉਮੈ ਕਰੈ ਨਿਹਕਰਮੀ ਨ ਹੋਵੈ ॥ ਗੁਰ ਪਰਸਾਦੀ ਹਉਮੈ ਖੋਵੈ ॥ ਅੰਤਰਿ ਬਿਬੇਕੁ ਸਦਾ ਆਪੁ ਵੀਚਾਰੇ ਗੁਰ ਸਬਦੀ ਗੁਣ ਗਾਵਣਿਆ ॥੩॥ ਹਰਿ ਸਰੁ ਸਾਗਰੁ ਨਿਰਮਲੁ ਸੋਈ ॥ ਸੰਤ ਚੁਗਹਿ ਨਿਤ ਗੁਰਮੁਖਿ ਹੋਈ ॥ ਇਸਨਾਨੁ ਕਰਹਿ ਸਦਾ ਦਿਨੁ ਰਾਤੀ ਹਉਮੈ ਮੈਲੁ ਚੁਕਾਵਣਿਆ ॥੪॥ ਨਿਰਮਲ ਹੰਸਾ ਪ੍ਰੇਮ ਪਿਆਰਿ ॥ ਹਰਿ ਸਰਿ ਵਸੈ ਹਉਮੈ ਮਾਰਿ ॥ ਅਹਿਨਿਸਿ ਪ੍ਰੀਤਿ ਸਬਦਿ ਸਾਚੈ ਹਰਿ ਸਰਿ ਵਾਸਾ ਪਾਵਣਿਆ ॥੫॥ ਮਨਮੁਖੁ ਸਦਾ ਬਗੁ ਮੈਲਾ ਹਉਮੈ ਮਲੁ ਲਾਈ ॥ ਇਸਨਾਨੁ ਕਰੈ ਪਰੁ ਮੈਲੁ ਨ ਜਾਈ ॥ ਜੀਵਤੁ ਮਰੈ ਗੁਰ ਸਬਦੁ ਬੀਚਾਰੈ ਹਉਮੈ ਮੈਲੁ ਚੁਕਾਵਣਿਆ ॥੬॥ ਰਤਨੁ ਪਦਾਰਥੁ ਘਰ ਤੇ ਪਾਇਆ ॥ ਪੂਰੈ ਸਤਿਗੁਰਿ ਸਬਦੁ ਸੁਣਾਇਆ ॥ ਗੁਰ ਪਰਸਾਦਿ ਮਿਟਿਆ ਅੰਧਿਆਰਾ ਘਟਿ ਚਾਨਣੁ ਆਪੁ ਪਛਾਨਣਿਆ ॥੭॥ ਆਪਿ ਉਪਾਏ ਤੈ ਆਪੇ ਵੇਖੈ ॥ ਸਤਿਗੁਰੁ ਸੇਵੈ ਸੋ ਜਨੁ ਲੇਖੈ ॥ ਨਾਨਕ ਨਾਮੁ ਵਸੈ ਘਟ ਅੰਤਰਿ ਗੁਰ ਕਿਰਪਾ ਤੇ ਪਾਵਣਿਆ ॥੮॥੩੧॥੩੨॥

*(ਅੰਗ ੧੨੮-੨੯)*

**ਉਥਾਨਕਾ :** ਸਤਿਗੁਰੂ ਜੀ ਗੋਇੰਦਵਾਲ ਸਾਹਿਬ ਵਿਖੇ ਸਿੱਖ ਸੰਗਤਾਂ ਨੂੰ ਉਪਦੇਸ਼ ਦੇ ਰਹੇ ਹਨ। ਗੁਰਸਿੱਖ ਨਦੀਆਂ ਨਾਲਿਆਂ ਵੱਤ ਸਮੁੰਦਰ ਰੂਪ ਬ੍ਰਹਮ ਵਿਚ ਮਿਲ ਰਹੇ ਹਨ। ਇਕ ਬੱਲੂ ਪੰਡਿਤ ਗੁਰੂ ਜੀ ਦੀ ਸ਼ਰਨ ਵਿਚ ਆਇਆ, ਇਸ ਨੂੰ ਗੁਰੂ ਜੀ ਨੇ ਸਿੱਖੀ ਬਖ਼ਸ਼ੀ ਸੀ। ਇਸ ਨੇ ਪ੍ਰਸ਼ਨ ਕੀਤਾ, ਹੇ ਗੁਰੂ ਜੀ! ਨਿਰਗੁਣ ਦੀ ਉਪਾਸ਼ਨਾ ਕਰਨੀ ਚੰਗੀ ਹੈ ਕਿ ਸਰਗੁਣ ਦੀ ਉਪਾਸ਼ਨਾ ਚੰਗੀ ਹੈ। **ਉੱਤਰ :**

**ਨਿਰਗੁਣੁ ਸਰਗੁਣੁ; ਆਪੇ ਸੋਈ ॥**

ਹੇ ਭਾਈ! ਗੁਰੂ ਘਰ ਵਿਚ ਤਾਂ ਨਾਮ ਦੀ ਉਪਾਸ਼ਨਾ ਹੈ। ਨਾਮ ਦੇ ਹੀ ਅਧੀਨ ਹਨ ਨਿਰਗੁਣ ਸਰਗੁਣੁ। ਜੋ ਨਾਮ ਦਾ ਜਾਪ ਕਰਦਾ ਹੈ, ਉਸ ਨੂੰ ਸਰਗੁਣ ਸਰੂਪ ਧਾਰ ਕੇ ਦਾਤਾਂ ਦਿੰਦਾ ਹੈ। ਨਾਮ ਦੇ ਲਖ ਅਰਥ ਵਿਚ ਜੁੜਨੇ ਕਰਕੇ ਨਿਰਗੁਣ ਸਰੂਪ ਸਾਖਿਆਤ ਹੋ ਜਾਂਦਾ ਹੈ। **ਵਾ :** ਆਪੇ ਹੀ (ਨਿਰਗੁਣੁ) ਜੀਵ ਹੈ (ਸਰਗੁਣੁ) ਆਪੇ ਹੀ ਈਸ਼ਰ ਰੂਪ ਹੈ। **ਵਾ :** ਆਪੇ ਹੀ ਤ੍ਰਿੰਨ ਗੁਣ ਅਤੀਤ ਨਿਰਗੁਣ ਹੈ। ਆਪੇ ਹੀ ਸਾਰੇ ਗੁਣਾਂ ਸਹਿਤ ਮਾਇਆ ਸਬਲ ਸਰਗੁਣ ਸਰੂਪ ਹੈ।

**ਤਤੁ ਪਛਾਣੈ; ਸੋ ਪੰਡਿਤੁ ਹੋਈ ॥**

ਜੋ ਸਿਧਾਂਤ ਨੂੰ ਪਛਾਣਦੇ ਹਨ, ਉਹੀ ਵਿਦਵਾਨ ਪੰਡਿਤ ਹਨ।

**ਆਪਿ ਤਰੈ, ਸਗਲੇ ਕੁਲ ਤਾਰੈ; ਹਰਿ ਨਾਮੁ ਮੰਨਿ ਵਸਾਵਣਿਆ ॥੧॥**

ਉਹ ਆਪ ਵੀ ਸੰਸਾਰ ਤੋਂ ਤਰੇ ਹਨ, ਸਭ ਕੁਲਾਂ ਨੂੰ ਵੀ (ਤਾਰੈ) ਜਹਾਜ਼ ਬਣ ਕੇ ਤਾਰ ਲੈਂਦੇ ਹਨ।

ਪ੍ਰਸ਼ਨ : ਕਿਵੇਂ ਤਰਦੇ ਤਰਾਉਂਦੇ ਹਨ ?

ਉੱਤਰ : ਆਪ ਵੀ ਹਰੀ ਦੇ ਨਾਮ ਨੂੰ ਮਨ ਵਿਚ ਵਸਾ ਕਰਕੇ ਤਰੇ ਹਨ। ਹੋਰਾਂ ਨੂੰ ਵੀ ਹਰੀ ਦਾ ਨਾਮ ਮਨ ਵਿਚ ਵਸਾ ਕਰਕੇ ਤਾਰ ਦਿੱਤਾ ਹੈ।

**ਹਉ ਵਾਰੀ ਜੀਉ ਵਾਰੀ; ਹਰਿ ਰਸੁ ਚਖਿ, ਸਾਦੁ ਪਾਵਣਿਆ ॥**

ਅਸੀਂ ਵਾਰਨੇ ਫੇਰਨੇ ਜਾਈਏ ਜੀ, ਜੋ ਹਰੀ ਦੇ ਨਾਮ ਰਸ ਨੂੰ (ਚਖਿ) ਧਾਰਨ ਕਰਕੇ (ਰਸੁ) ਅਨੰਦ ਨੂੰ ਪਾਉਂਦੇ ਹਨ।

**ਹਰਿ ਰਸੁ ਚਾਖਹਿ ਸੇ ਜਨ ਨਿਰਮਲ; ਨਿਰਮਲ ਨਾਮੁ ਧਿਆਵਣਿਆ ॥੧॥ ਰਹਾਉ ॥**

ਜੋ ਹਰੀ ਦੇ ਨਾਮ ਰਸ ਨੂੰ ਧਾਰਨ ਕਰਦੇ ਹਨ, ਉਹ ਤਿੰਨਾਂ ਲੋਕਾਂ ਵਿਚ ਭਗਤਿ ਜਨ ਉੱਜਲ ਹਨ।

ਪ੍ਰਸ਼ਨ : ਉਹ ਨਿਰਮਲ ਕਿਵੇਂ ਹਨ ? **ਉੱਤਰ** : ਨਾਮ ਕਰਕੇ ਉੱਜਲ ਹਨ।

ਪ੍ਰਸ਼ਨ : ਨਿਸ਼ਕਾਮੀ ਕੌਣ ਹੈ ? **ਉੱਤਰ** :

**ਸੋ ਨਿਹਕਰਮੀ; ਜੋ ਸਬਦੁ ਬੀਚਾਰੇ ॥**

ਹੇ ਭਾਈ ! ਉਹ ਨਿਸ਼ਕਾਮੀ ਹੈ, ਜੋ (ਸਬਦੁ) ਬ੍ਰਹਮ ਦੀ ਵਿਚਾਰ ਕਰਦਾ ਹੈ।

ਪ੍ਰਮਾਣ : [**ਸੇਵਾ ਕਰਤ ਹੋਇ ਨਿਹਕਾਮੀ ॥ ਤਿਸ ਕਉ ਹੋਤ ਪਰਾਪਤਿ ਸੁਆਮੀ ॥**] (ਅੰਗ ੨੮੬)

**ਅੰਤਰਿ ਤਤੁ ਗਿਆਨਿ; ਹਉਮੈ ਮਾਰੇ ॥**

ਅੰਦਰ ਹੀ ਤੱਤ ਸਰੂਪ ਹੈ, ਉਸ ਦੇ ਗਿਆਨ ਦੀ ਵਿਚਾਰ ਕਰੇ। ਹਉਮੈ ਨੂੰ ਮਾਰ ਕਰਕੇ, ਉਹ ਨਿਸ਼ਕਾਮੀ ਹੈ।

**ਨਾਮੁ ਪਦਾਰਥੁ ਨਉ ਨਿਧਿ ਪਾਏ; ਤ੍ਰੈ ਗੁਣ ਮੇਟਿ ਸਮਾਵਣਿਆ ॥੨॥**

ਨੌਂ ਨਿੱਧਾਂ ਦੇ ਦੇਣ ਵਾਲਾ ਨਾਮ ਪਦਾਰਥ ਪਾ ਲੈਂਦਾ ਹੈ। ਫੇਰ ਤਿੰਨਾਂ ਗੁਣਾਂ ਦੀ ਉਪਾਸ਼ਨਾ ਮੇਟ ਕਰਕੇ ਮਿਲ ਜਾਂਦੇ ਹਨ। **ਵਾ** : ਤਮੋਂ ਕਰਕੇ ਕਾਰਣ ਦੇਹ, ਰਜੋ ਕਰਕੇ ਸੂਖਮ ਦੇਹ, ਸਤੋ ਕਰਕੇ ਸਥੂਲ ਦੇਹ। ਤਮੋਂ ਕਰਕੇ ਸਖੋਪਤੀ, ਰਜੋ ਕਰਕੇ ਸੁਪਨਾ, ਸਤੋ ਕਰਕੇ ਜਾਗ੍ਰਤਿ, ਇਹ ਅਵਸਥਾਵਾਂ ਤਿੰਨਾਂ ਗੁਣਾਂ ਦੀਆਂ ਦੇਹ, ਦੀਆਂ ਹਨ। ਇਨ੍ਹਾਂ ਤਿੰਨਾਂ ਦੇਹਾਂ ਨੂੰ ਮੇਟ ਕਰਕੇ ਪ੍ਰਮੇਸ਼ਰ ਵਿਚ ਸਮਾ ਜਾਂਦੇ ਹਨ।

**ਹਉਮੈ ਕਰੈ; ਨਿਹਕਰਮੀ ਨ ਹੋਵੈ ॥**

ਜੋ ਹਉਮੈ ਕਰਦੇ ਹਨ, ਮੈਂ ਸੰਨਿਆਸੀ ਹਾਂ, ਮੈਂ ਸੰਤ ਹਾਂ,

ਪ੍ਰਮਾਣ : [**ਹਉ ਪੰਡਿਤੁ ਹਉ ਚਤੁਰੁ ਸਿਆਣਾ ॥ ਕਰਣੈਹਾਰੁ ਨ ਬੁਝੈ ਬਿਗਾਨਾ ॥੩॥**] (ਅੰਗ ੧੭੮)

ਸੋ ਨਿਸ਼ਕਾਮੀ ਨਹੀਂ ਹੋ ਸਕਦਾ ਹੈ।

**ਗੁਰ ਪਰਸਾਦੀ; ਹਉਮੈ ਖੋਵੈ ॥**

ਗੁਰਾਂ ਦੀ ਕਿਰਪਾ ਕਰਕੇ ਦੇਹ ਦੀ ਹਉਮੈਂ ਨੂੰ ਨਾਸ ਕਰੇ।

**ਅੰਤਰਿ ਬਿਬੇਕੁ, ਸਦਾ ਆਪੁ ਵੀਚਾਰੇ;**

ਅੰਦਰ ਜੀਵ ਈਸ਼ ਦੀ ਏਕਤਾ ਦਾ (ਬਿਬੇਕੁ) ਗਿਆਨ ਹੋਵੇ ਤੇ ਆਤਮ ਸਰੂਪ ਦੀ ਵੀਚਾਰ ਕਰੇ।

**ਗੁਰ ਸਬਦੀ ਗੁਣ ਗਾਵਣਿਆ ॥੩॥**

ਗੁਰਾਂ ਦੇ ਸ਼ਬਦ ਦੀ ਕਮਾਈ ਕਰਕੇ ਗੁਣਾਂ ਨੂੰ ਗਾਉਣਾ ਕਰੇ।

**ਹਰਿ ਸਰੁ ਸਾਗਰੁ; ਨਿਰਮਲੁ ਸੋਈ ॥**

ਹਰੀ ਪ੍ਰਮੇਸ਼ਰ ਦੀ (ਸਰੁ) ਸੰਗਤ ਸਰੋਵਰ ਰੂਪ ਹੈ। ਇਸ ਸੰਸਾਰ ਸਮੁੰਦਰ ਵਿਚ ਜੋ ਸ੍ਰਵਣ ਮੰਨਣ ਕਰਨ ਰੂਪ ਇਸ਼ਨਾਨ ਕਰਦੇ ਹਨ ਉਹ ਉੱਜਲ ਹਨ, ਉਹ (ਸਾਗਰੁ) ਸਮੁੰਦਰ ਰੂਪ ਪ੍ਰਮੇਸ਼ਰ ਵਿਚ ਮਿਲ ਜਾਂਦੇ ਹਨ। **ਵਾ** : ਹਰੀ ਜੋ (ਸਰੁ) ਪ੍ਰਵਾਹ ਰੂਪ ਸਮੁੰਦਰ ਵੱਤ ਹੈ। ਜੋ ਇਸ਼ਨਾਨ ਕਰਦੇ ਹਨ ਉਹ ਪਾਪਾਂ ਤੋਂ ਨਿਰਮਲ ਹਨ। **ਵਾ** : ਹਰੀ ਦਾ ਸਰੂਪ ਗੁਰੂ ਜੀ (ਸਰੁ) ਮਾਨ ਸਰੋਵਰ ਹਨ। ਜੋ ਨਾਮ ਜਪਣ ਰੂਪ ਇਸ਼ਨਾਨ ਕਰਦੇ ਹਨ; ਉਹੀ ਨਿਰਮਲ ਹਨ। **ਵਾ** : ਜੋ ਹਰੀ ਦੀ ਸਾਧ ਸੰਗਤ ਰੂਪੀ ਸਰੋਵਰ ਵਿਚ ਇਸ਼ਨਾਨ ਕਰਦਾ ਹੈ। ਉਹ ਸਮੁੰਦਰ ਰੂਪ ਪ੍ਰਮੇਸ਼ਰ ਵਿਚ ਮਿਲ ਜਾਂਦਾ ਹੈ, ਉਹ ਨਿਰਮਲ ਹੈ।

**ਸੰਤ ਚੁਗਹਿ ਨਿਤ; ਗੁਰਮੁਖਿ ਹੋਈ ॥**

ਜੋ ਸੰਤ ਮਹਾਤਮਾਂ ਹੰਸ ਗੁਰਮੁਖ ਹੁੰਦੇ ਹਨ; ਉਹੀ ਸੰਗਤ ਰੂਪੀ ਮਾਨ ਸ੍ਰੋਵਰ ਤੋਂ ਨਿੱਤ ਨਾਮ ਰੂਪੀ ਮੋਤੀ ਚੁਗਦੇ ਹਨ।

**ਇਸਨਾਨੁ ਕਰਹਿ ਸਦਾ ਦਿਨੁ ਰਾਤੀ; ਹਉਮੈ ਮੈਲੁ ਚੁਕਾਵਣਿਆ ॥੪॥**

ਉਹ ਨਾਮ ਦਾ ਸ੍ਰਵਣ ਮੰਨਣ ਕਰਨ ਰੂਪ ਇਸ਼ਨਾਨ ਕਰਦੇ ਹਨ। ਅਵਿੱਦਿਆ ਰਾਤ ਤੋਂ ਗਿਆਨ ਦਿਨ ਚੜ੍ਹ ਗਿਆ ਹੈ, ਉਹਨਾਂ ਨੇ ਹਉਮੈਂ ਦੀ ਮੈਲ ਚੁਕਾਉਣਾ ਕੀਤੀ ਹੈ।

**ਨਿਰਮਲ ਹੰਸਾ; ਪ੍ਰੇਮ ਪਿਆਰਿ ॥**

ਉਹ ਹੀ ਗੁਰਮੁਖ ਉੱਜਲ ਹੰਸ ਹਨ, ਜਿਨ੍ਹਾਂ ਨੂੰ ਗੁਰਾਂ ਨੇ ਪ੍ਰੇਮ ਪਿਆਲ ਦਿੱਤਾ ਹੈ। **ਵਾ** : ਜਿਨ੍ਹਾਂ ਦੇ ਮਨ ਵਿਚ ਪ੍ਰੇਮ ਹੈ ਪ੍ਰਭੂ ਦਾ ਅਤੇ ਨਾਮ ਵਿਚ ਪਿਆਰ ਹੈ।

**ਹਰਿ ਸਰਿ ਵਸੈ; ਹਉਮੈ ਮਾਰਿ ॥**

ਜੋ ਹਉਮੈਂ ਨੂੰ ਮਾਰਦੇ ਹਨ, ਉਹ ਗੁਰਮੁਖ ਹੰਸ (ਹਰਿ ਸਰਿ) ਸੰਗਤ ਰੂਪੀ ਹਰੀ ਦੇ ਸਰੋਵਰ ਉੱਤੇ ਵਸਦੇ ਹਨ। **ਵਾ** : ਉਹ ਜੀਵ ਆਤਮਾ ਹਰੀ ਰੂਪ ਸਰੋਵਰ ਵਿਚ ਅਭੇਦ ਹੋਣ ਰੂਪ ਵਾਸਾ ਕਰਦੇ ਹਨ, ਜੋ ਹਉਮੈਂ ਮਾਰਦੇ ਹਨ।

**ਅਹਿਨਿਸਿ ਪ੍ਰੀਤਿ ਸਬਦਿ ਸਾਚੈ; ਹਰਿ ਸਰਿ ਵਾਸਾ ਪਾਵਣਿਆ ॥੫॥**

ਜਿਨ੍ਹਾਂ ਦੀ ਗੁਰਾਂ ਦੇ ਸੱਚੇ ਸ਼ਬਦ ਨਾਲ ਰਾਤ ਦਿਨ ਪ੍ਰੀਤ ਲੱਗੀ ਰਹਿੰਦੀ ਹੈ। ਉਹ ਹਰੀ ਰੂਪ ਸਰੋਵਰ ਵਿਚ ਅਭੇਦ ਹੋਣ ਰੂਪੀ ਵਾਸਾ ਪਾਉਂਦੇ ਹਨ।

**ਮਨਮੁਖੁ ਸਦਾ ਬਗੁ ਮੈਲਾ; ਹਉਮੈ ਮਲੁ ਲਾਈ ॥**

ਮਨਮੁਖ ਡੰਭੀ ਬਗਲੇ ਵੱਤ, ਪਾਪਾਂ ਕਰਕੇ ਸਦਾ ਮੈਲਾ ਹੈ। ਉਸ ਨੇ ਹਉਮੈਂ ਦੀ ਮੈਲ ਲਾਈ ਹੋਈ ਹੈ।

**ਇਸਨਾਨੁ ਕਰੈ; ਪਰੁ ਮੈਲੁ ਨ ਜਾਈ ॥**

ਸਾਧਨ ਕਰਨ ਰੂਪੀ ਇਸ਼ਨਾਨ ਤਾਂ ਕਰਦੇ ਹਨ, ਪਰ ਵਾਸ਼ਨਾ ਦੀ ਮੈਲ ਨਹੀਂ ਜਾਂਦੀ ਹੈ।

**ਜੀਵਤੁ ਮਰੈ, ਗੁਰ ਸਬਦੁ ਬੀਚਾਰੈ; ਹਉਮੈ ਮੈਲੁ ਚੁਕਾਵਣਿਆ ॥੬॥**

ਗੁਰਾਂ ਦੇ ਸ਼ਬਦ ਦੀ ਵਿਚਾਰ ਕਰਕੇ ਜੀਵਤ ਭਾਵ ਤੋਂ ਮਰਨਾ ਕਰੇ ਤਾਂ ਹਉਮੈ ਦੀ ਮੈਲ ਚੁੱਕੀ ਜਾਂਦੀ ਹੈ।

**ਰਤਨੁ ਪਦਾਰਥੁ; ਘਰ ਤੇ ਪਾਇਆ ॥**

ਜਿਨ੍ਹਾਂ ਨੇ ਸੰਗਤ ਰੂਪੀ ਘਰ ਵਿੱਚੋਂ ਵੈਰਾਗ ਰੂਪੀ ਰਤਨ ਪਦਾਰਥ ਪਾਇਆ ਹੈ। **ਵਾ** : ਜਿਨ੍ਹਾਂ ਸਰੀਰ, ਹਿਰਦੇ ਰੂਪੀ ਘਰ ਵਿੱਚੋਂ ਸ਼ਬਦ ਰੂਪੀ ਰਤਨ ਪਦਾਰਥ ਨੂੰ ਪਾਇਆ ਹੈ।

**ਪੂਰੈ ਸਤਿਗੁਰਿ; ਸਬਦੁ ਸੁਣਾਇਆ ॥**

ਉਹਨਾਂ ਨੂੰ ਪੂਰਨ ਸਤਿਗੁਰਾਂ ਨੇ ਉਪਦੇਸ਼ ਸੁਣਾਇਆ ਹੈ।

**ਗੁਰ ਪਰਸਾਦਿ, ਮਿਟਿਆ ਅੰਧਿਆਰਾ;**

ਉਹਨਾਂ ਅੰਦਰੋਂ ਗੁਰਾਂ ਦੀ ਕਿਰਪਾ ਕਰਕੇ ਅਗਿਆਨ ਦਾ ਅੰਧੇਰਾ ਮਿਟ ਗਿਆ ਹੈ।

**ਘਟਿ ਚਾਨਣੁ ਆਪੁ ਪਛਾਨਣਿਆ ॥੭॥**

ਤੇ ਹਿਰਦੇ ਵਿਚ ਗਿਆਨ ਦਾ ਪ੍ਰਕਾਸ਼ ਹੋ ਗਿਆ ਹੈ, ਆਪਣੇ ਆਤਮ ਸਰੂਪ ਨੂੰ ਪਛਾਣ ਲਿਆ ਹੈ।

**ਆਪਿ ਉਪਾਏ; ਤੈ ਆਪੇ ਵੇਖੈ ॥**

ਪ੍ਰਮੇਸ਼ਰ ਨੇ ਜੀਵਾਂ ਨੂੰ ਆਪ ਹੀ ਪੈਦਾ ਕੀਤਾ ਹੈ ਤੇ ਆਪ ਹੀ ਸਭ ਨੂੰ (ਵੇਖੈ) ਪ੍ਰਕਾਸ਼ ਰਿਹਾ ਹੈ। **ਵਾ** : ਆਪ ਹੀ ਕਰਤੱਬਾਂ ਨੂੰ ਵੇਖਦਾ ਹੈ।

**ਸਤਿਗੁਰੁ ਸੇਵੈ; ਸੋ ਜਨੁ ਲੇਖੈ ॥**

ਪਰ ਜੋ ਸਤਿਗੁਰਾਂ ਦੀ ਸੇਵਾ ਕਰਦੇ ਹਨ, ਉਹ ਪੁਰਸ਼ ਲੇਖੇ ਵਿਚ ਪ੍ਰਵਾਣਗੀ ਵਿਚ ਹਨ। **ਵਾ** : ਉਹਨਾਂ ਨੇ ਪ੍ਰਭੂ ਨੂੰ ਲਖਿਆ ਹੈ।

**ਨਾਨਕ ਨਾਮੁ ਵਸੈ ਘਟ ਅੰਤਰਿ; ਗੁਰ ਕਿਰਪਾ ਤੇ ਪਾਵਣਿਆ ॥੮॥੩੧॥੩੨॥**

ਗੁਰੂ ਜੀ ਕਹਿੰਦੇ ਹਨ ਕਿ ਜਿਨ੍ਹਾਂ ਦੇ ਹਿਰਦੇ ਅੰਦਰ ਨਾਮ ਵੱਸ ਜਾਂਦਾ ਹੈ, ਉਹ ਮੁਕਤ ਹੁੰਦੇ ਹਨ, ਪਰ ਨਾਮ ਗੁਰਾਂ ਦੀ ਕਿਰਪਾ ਕਰਕੇ ਪਾਇਆ ਜਾਂਦਾ ਹੈ।

## ਮਾਝ ਮਹਲਾ ੩ ॥

ਮਾਇਆ ਮੋਹੁ ਜਗਤੁ ਸਬਾਇਆ ॥ ਤ੍ਰੈ ਗੁਣ ਦੀਸਹਿ ਮੋਹੇ ਮਾਇਆ ॥ ਗੁਰ ਪਰਸਾਦੀ ਕੋ ਵਿਰਲਾ ਬੂਝੈ ਚਉਥੈ ਪਦਿ ਲਿਵ ਲਾਵਣਿਆ ॥੧॥ ਹਉ ਵਾਰੀ ਜੀਉ ਵਾਰੀ ਮਾਇਆ ਮੋਹੁ ਸਬਦਿ ਜਲਾਵਣਿਆ ॥ ਮਾਇਆ ਮੋਹੁ ਜਲਾਏ ਸੋ ਹਰਿ ਸਿਉ ਚਿਤੁ ਲਾਏ ਹਰਿ ਦਰਿ ਮਹਲੀ ਸੋਭਾ ਪਾਵਣਿਆ ॥੧॥ ਰਹਾਉ ॥ ਦੇਵੀ ਦੇਵਾ ਮੂਲੁ ਹੈ ਮਾਇਆ ॥ ਸਿੰਮ੍ਰਿਤਿ ਸਾਸਤ ਜਿੰਨਿ ਉਪਾਇਆ ॥ ਕਾਮੁ ਕ੍ਰੋਧੁ ਪਸਰਿਆ ਸੰਸਾਰੇ ਆਇ ਜਾਇ ਦੁਖੁ ਪਾਵਣਿਆ ॥੨॥ ਤਿਸੁ ਵਿਚਿ ਗਿਆਨ ਰਤਨੁ ਇਕੁ ਪਾਇਆ ॥ ਗੁਰ ਪਰਸਾਦੀ ਮੰਨਿ ਵਸਾਇਆ ॥ ਜਤੁ ਸਤੁ ਸੰਜਮੁ ਸਚੁ ਕਮਾਵੈ ਗੁਰਿ ਪੂਰੈ ਨਾਮੁ ਧਿਆਵਣਿਆ ॥੩॥ ਪੇਈਅੜੈ ਧਨ ਭਰਮਿ ਭੁਲਾਣੀ ॥ ਦੂਜੈ ਲਾਗੀ ਫਿਰਿ ਪਛੋਤਾਣੀ ॥ ਹਲਤੁ ਪਲਤੁ ਦੋਵੈ ਗਵਾਏ ਸੁਪਨੈ ਸੁਖੁ ਨ ਪਾਵਣਿਆ ॥੪॥ ਪੇਈਅੜੈ ਧਨ ਕੰਤੁ ਸਮਾਲੇ ॥ ਗੁਰ ਪਰਸਾਦੀ ਵੇਖੈ ਨਾਲੇ ॥ ਪਿਰ ਕੈ ਸਹਜਿ ਰਹੈ ਰੰਗਿ ਰਾਤੀ ਸਬਦਿ ਸਿੰਗਾਰੁ ਬਣਾਵਣਿਆ ॥੫॥ ਸਫਲੁ ਜਨਮੁ ਜਿਨਾ ਸਤਿਗੁਰੁ ਪਾਇਆ ॥ ਦੂਜਾ ਭਾਉ ਗੁਰ ਸਬਦਿ ਜਲਾਇਆ ॥ ਏਕੋ ਰਵਿ ਰਹਿਆ ਘਟ ਅੰਤਰਿ ਮਿਲਿ ਸਤਸੰਗਤਿ ਹਰਿ ਗੁਣ ਗਾਵਣਿਆ ॥੬॥ ਸਤਿਗੁਰੁ ਨ ਸੇਵੇ ਸੋ ਕਾਹੇ ਆਇਆ ॥ ਧ੍ਰਿਗੁ ਜੀਵਣੁ ਬਿਰਥਾ ਜਨਮੁ ਗਵਾਇਆ ॥ ਮਨਮੁਖਿ ਨਾਮੁ ਚਿਤਿ ਨ ਆਵੈ ਬਿਨੁ ਨਾਵੈ ਬਹੁ ਦੁਖੁ ਪਾਵਣਿਆ ॥੭॥ ਜਿਨਿ ਸਿਸਟਿ ਸਾਜੀ ਸੋਈ ਜਾਣੈ ॥ ਆਪੇ ਮੇਲੈ ਸਬਦਿ ਪਛਾਣੈ ॥ ਨਾਨਕ ਨਾਮੁ ਮਿਲਿਆ ਤਿਨ ਜਨ ਕਉ ਜਿਨ ਧੁਰਿ ਮਸਤਕਿ ਲੇਖੁ ਲਿਖਾਵਣਿਆ ॥੮॥੧॥੩੨॥੩੩॥

(ਅੰਗ ੧੨੯)

**ਮਾਇਆ ਮੋਹੁ; ਜਗਤੁ ਸਬਾਇਆ ॥**

ਹੇ ਭਾਈ ! ਜਿਤਨਾ ਸਭ ਜਗਤ ਹੈ, ਇਹ ਸਭ ਮਾਇਆ ਦੇ ਮੋਹ ਵਿਚ ਆਇਆ ਹੋਇਆ ਹੈ।

**ਤ੍ਰੈ ਗੁਣ ਦੀਸਹਿ; ਮੋਹੇ ਮਾਇਆ ॥**

ਤਿੰਨੇ ਬ੍ਰਹਮਾ, ਵਿਸ਼ਨੂੰ, ਸ਼ਿਵ ਜੀ ਮਾਇਆ ਦੇ ਮੋਹਤ ਕੀਤੇ ਹੋਏ ਦਿੱਸ ਰਹੇ ਹਨ। ਇਨ੍ਹਾਂ ਤਿੰਨਾਂ ਦੇ ਉਪਾਸ਼ਕਿ ਵੀ ਮਾਇਆ ਦੇ ਮੋਹੇ ਹੋਇ ਦਿੱਸ ਰਹੇ ਹਨ।

ਪ੍ਰਮਾਣ : **[ਮਾਇਆ ਮੋਹੇ ਦੇਵੀ ਸਭਿ ਦੇਵਾ ॥ ਕਾਲੁ ਨ ਛੋਡੈ ਬਿਨੁ ਗੁਰ ਕੀ ਸੇਵਾ ॥
ਓਹੁ ਅਬਿਨਾਸੀ ਅਲਖ ਅਭੇਵਾ ॥੨॥]** (ਅੰਗ ੨੨੭)

**ਗੁਰ ਪਰਸਾਦੀ ਕੋ ਵਿਰਲਾ ਬੂਝੈ; ਚਉਥੈ ਪਦਿ ਲਿਵ ਲਾਵਣਿਆ ॥੧॥**

ਗੁਰਾਂ ਦੀ ਕਿਰਪਾ ਕਰਕੇ ਕੋਈ ਵਿਰਲਾ ਹੀ ਉਪਦੇਸ਼ ਨੂੰ (ਬੂਝੈ) ਪੁੱਛ ਕਰਕੇ ਚੌਥੇ ਪਦ ਤੁਰੀਆ ਵਿਚ ਲਿਵ ਲਾਉਣੀ ਕਰਦਾ ਹੈ।

**ਹਉ ਵਾਰੀ ਜੀਉ ਵਾਰੀ; ਮਾਇਆ ਮੋਹੁ ਸਬਦਿ ਜਲਾਵਣਿਆ ॥**

ਅਸੀਂ ਉਹਨਾਂ ਤੋਂ ਜ਼ਿੰਦਗੀ ਕਰਕੇ ਵਾਰ ਵਾਰ ਬਲਿਹਾਰ ਜਾਂਦੇ ਹਾਂ, ਜੋ ਗੁਰਾਂ ਦੇ ਸ਼ਬਦ ਦੀ ਕਮਾਈ

ਕਰਕੇ ਮਾਇਆ ਦੇ ਮੋਹ ਨੂੰ ਸਾੜ ਦਿੰਦੇ ਹਨ।

**ਮਾਇਆ ਮੋਹੁ ਜਲਾਏ, ਸੋ ਹਰਿ ਸਿਉ ਚਿਤੁ ਲਾਏ; ਹਰਿ ਦਰਿ ਮਹਲੀ ਸੋਭਾ ਪਾਵਣਿਆ ॥੧॥ ਰਹਾਉ ॥**

ਜੋ ਪੁਰਸ਼ ਮਾਇਆ ਦੇ ਮੋਹ ਨੂੰ ਸਾੜ ਕੇ ਅਭਿਆਸ ਅਗਨੀ ਨਾਲ ਫੇਰ ਉਹ ਹਰੀ ਦੇ ਨਾਮ ਨਾਲ ਚਿੱਤ ਲਗਾ ਸਕਦਾ ਹੈ, ਉਹ (ਮਹਲੀ) ਜਗਿਆਸੂ ਹਰੀ ਦੇ ਦਰ ਸੰਗਤ ਵਿਚ ਸਚਖੰਡ ਵਿਚ ਪ੍ਰਾਪਤ ਰੂਪੀ ਸੋਭਾ ਪਾਉਂਦਾ ਹੈ।

ਪ੍ਰਸ਼ਨ : ਨੌਂ ਕਰੋੜ ਦੁਰਗਾ ਤੇ ਤੇਤੀ ਕਰੋੜ ਦੇਵਤੇ ਹਨ ਕੀ ਇਨ੍ਹਾਂ ਦੀ ਉਪਾਸ਼ਨਾ ਕਰਨੀ ਚੰਗੀ ਹੈ। **ਉੱਤਰ :**

**ਦੇਵੀ ਦੇਵਾ; ਮੂਲੁ ਹੈ ਮਾਇਆ ॥**

ਹੇ ਭਾਈ ! ਸਭ ਦੇਵੀਆਂ ਤੇ ਦੇਵਤਿਆਂ ਦਾ ਕਾਰਨ ਮਾਇਆ ਹੀ ਹੈ। **ਵਾ :** ਸਭ ਮਾਇਆ ਵਿਚ ਲੱਗੇ ਹੋਏ ਪੂਜਾ ਕਰਾਉਂਦੇ ਹਨ, ਬਲੀਆਂ ਲੈਂਦੇ ਹਨ।

**ਸਿੰਮ੍ਰਿਤਿ ਸਾਸਤ; ਜਿੰਨਿ ਉਪਾਇਆ ॥**

ਸਿੰਮ੍ਰਿਤੀਆਂ ਤੇ ਸ਼ਾਸਤਰਾਂ ਦੇ ਕਰਤੇ ਵੀ ਮਾਇਆ ਨੇ ਹੀ ਪੈਦਾ ਕੀਤੇ ਹਨ।

**ਕਾਮੁ ਕ੍ਰੋਧੁ ਪਸਰਿਆ ਸੰਸਾਰੇ;**

ਇਹ ਕਾਮ ਕਰੋਧ ਸਾਰੇ ਸੰਸਾਰ ਵਿਚ ਪਸਰੇ ਹੋਏ ਹਨ, ਦੁਰਬਾਸ਼ਾ ਰਿਖੀ ਜੈਸੇ ਵੀ ਖ਼ਰਾਬ ਹੋਏ।

**ਆਇ ਜਾਇ ਦੁਖੁ ਪਾਵਣਿਆ ॥੨॥**

ਇਹ ਸਾਰੇ ਜੀਵ ਮਾਇਆ ਮੋਹ ਕਰਕੇ ਹੀ ਜੂਨਾਂ ਵਿਚ ਆਉਂਦੇ ਜਾਂਦੇ ਹਨ ਤੇ ਦੁਖ ਪਾਉਂਦੇ ਹਨ।

**ਤਿਸੁ ਵਿਚਿ; ਗਿਆਨ ਰਤਨੁ ਇਕੁ ਪਾਇਆ ॥**

ਉਹਨਾਂ ਨੇ ਤਿਸ ਸੰਗਤ ਵਿਚ ਇਸਥਿਤ ਹੋ ਕੇ ਹਿਰਦੇ ਵਿੱਚੋਂ ਗਿਆਨ ਰਤਨ ਇਕ ਪ੍ਰਾਪਤ ਕੀਤਾ ਹੈ।

**ਗੁਰ ਪਰਸਾਦੀ; ਮੰਨਿ ਵਸਾਇਆ ॥**

ਜਿਨ੍ਹਾਂ ਨੇ ਗੁਰਾਂ ਦੀ ਕਿਰਪਾ ਕਰਕੇ ਨਾਮ ਮਨ ਵਿਚ ਵਸਾਇਆ ਹੈ।

**ਜਤੁ ਸਤੁ ਸੰਜਮੁ ਸਚੁ ਕਮਾਵੈ; ਗੁਰਿ ਪੂਰੈ ਨਾਮੁ ਧਿਆਵਣਿਆ ॥੩॥**

ਜਤ ਰਖੇ (**ਏਕਾ ਨਾਰੀ ਜਤੀ ਹੋਇ ਪਰ ਨਾਰੀ ਧੀ ਭੈਣ ਵਖਾਣੈ**)। (ਸਤੁ) ਸਤ ਪ੍ਰਤੱਗੀ ਹੋਵੇ, ਇਸਤਰੀ ਵੀ ਸਤ ਵਾਲੀ ਹੋਵੇ।

ਪ੍ਰਮਾਣ : [**ਬਿਨੁ ਪਿਰ ਪੁਰਖੁ ਨ ਜਾਣਈ ਸਾਚੇ ਗੁਰ ਕੈ ਹੇਤਿ ਪਿਆਰਿ ॥੬॥**] (ਅੰਗ ੫੪)

(ਸੰਜਮੁ) ਇੰਦਰੇ ਦਮਨ ਕਰੇ, ਇਸਤਰੀ ਵੀ ਸੰਜਮ ਵਿਚ ਰਹੇ

ਪ੍ਰਮਾਣ : [**ਅਵਰਾ ਦੇਖਿ ਨ ਸੁਨੈ ਅਭਾਖੈ ॥੧॥**] (ਅੰਗ ੨੯੩)

ਸੱਚ ਦੀ ਕਮਾਈ ਕਰੇ, ਐਸੇ ਗੁਣਾਂ ਵਾਲੇ ਪੁਰਸ਼ ਪੂਰਨ ਗੁਰਾਂ ਦੇ ਉਪਦੇਸ਼ ਦੁਆਰਾ ਨਾਮ ਨੂੰ ਧਿਆਉਂਦੇ ਹਨ।

**ਪੇਈਅੜੈ; ਧਨ ਭਰਮਿ ਭੁਲਾਣੀ ॥**

ਇਹ ਜਿੰਦ ਰੂਪੀ ਇਸਤਰੀ ਸੰਸਾਰ ਰੂਪੀ ਪੇਕੇ ਘਰ ਵਿਚ ਰਹਿੰਦੀ ਹੋਈ ਹੀ ਭਰਮ ਕਰਕੇ ਭੁੱਲਣ ਵਿਚ

ਆਈ ਹੋਈ ਹੈ।

**ਦੂਜੈ ਲਾਗੀ; ਫਿਰਿ ਪਛੋਤਾਣੀ ॥**

ਦੂਸਰਿਆਂ ਦੀ ਉਪਾਸਨਾ ਵਿਚ ਲੱਗੀ ਹੋਈ ਹੈ, ਫੇਰ ਅੰਤ ਨੂੰ ਪਸਚਾਤਾਪ ਕਰੇਗੀ।

**ਹਲਤੁ ਪਲਤੁ ਦੋਵੈ ਗਵਾਏ; ਸੁਪਨੈ ਸੁਖੁ ਨ ਪਾਵਣਿਆ ॥੪॥**

ਉਹਨਾਂ ਨੇ ਲੋਕ ਪ੍ਰਲੋਕ ਦੋਨੋਂ ਨਿਸਫਲ ਗੁਆ ਲਏ ਹਨ, ਉਹ ਸੁਪਨ ਰੂਪ ਸੰਸਾਰ ਵਿਚ ਸੁਪਨੇ ਮਾਤਰ ਵੀ ਸੁੱਖ ਨਹੀਂ ਪਾ ਸਕਦੇ ਹਨ।

**ਪੇਈਅੜੈ; ਧਨ ਕੰਤੁ ਸਮਾਲੇ ॥**

ਜਿਹੜੀ ਜਗਿਆਸੂ ਰੂਪੀ ਇਸਤਰੀ ਸੰਸਾਰ ਰੂਪੀ ਪੇਕੇ ਘਰ ਵਿਚ ਪਤੀ ਪ੍ਰਮੇਸ਼ਰ ਦੇ ਗੁਣਾਂ ਨੂੰ ਚੇਤੇ ਕਰਦੀ ਹੈ।

ਪ੍ਰਮਾਣ : **[ਪਾਇ ਗਹੇ ਜਬ ਤੇ ਤੁਮਰੇ ਤਬ ਤੇ ਕੋਊ ਆਂਖ ਤਰੇ ਨਹੀਂ ਆਨਿਓ ॥]** (ਸ੍ਰੀ ਦਸਮ ਗ੍ਰੰਥ ਸਾਹਿਬ ਜੀ)

**ਗੁਰ ਪਰਸਾਦੀ; ਵੇਖੈ ਨਾਲੇ ॥**

ਉਹ ਗੁਰਾਂ ਦੀ ਕਿਰਪਾ ਕਰਕੇ ਪ੍ਰਮੇਸ਼ਰ ਨੂੰ (ਨਾਲੇ) ਅੰਗ ਸੰਗ ਦੇਖ ਲੈਂਦੇ ਹਨ।

**ਪਿਰ ਕੈ ਸਹਜਿ ਰਹੈ ਰੰਗਿ ਰਾਤੀ; ਸਬਦਿ ਸਿੰਗਾਰੁ ਬਣਾਵਣਿਆ ॥੫॥**

ਜਿਸ ਨੇ ਸ਼ਬਦ ਦੀ ਕਮਾਈ ਕਰਨ ਰੂਪ ਸ਼ਿੰਗਾਰ ਬਣਾਇਆ ਹੈ, ਉਹ ਸਹਿਜੇ ਹੀ ਪਿਆਰੇ ਪਤੀ ਪ੍ਰਮੇਸ਼ਰ ਦੇ ਪ੍ਰੇਮ ਰੰਗ ਵਿਚ ਰੱਤੀ ਰਹਿੰਦੀ ਹੈ। ਉਹਨਾਂ ਨੇ ਇਸ ਪ੍ਰਕਾਰ ਸ਼ਿੰਗਾਰ ਬਣਾਏ ਹਨ।

ਪ੍ਰਮਾਣ : **[ਹਰਿ ਹਰਿ ਹਾਰੁ ਕੰਠਿ ਲੇ ਪਹਿਰੈ ਦਾਮੋਦਰੁ ਦੰਤੁ ਲੇਈ ॥ ਕਰ ਕਰਿ ਕਰਤਾ ਕੰਗਨ ਪਹਿਰੈ ਇਨ ਬਿਧਿ ਚਿਤੁ ਧਰੇਈ ॥੨॥]** (ਅੰਗ ੩੫੯) **[ਸਗਲ ਗੁਣਾ ਗੁਣ ਊਤਮੋ ਭਰਤਾ ਦੂਰਿ ਨ ਪਿਖੁ ਰੀ ॥੧॥ ਇਹੁ ਮਨੁ ਸੁੰਦਰਿ ਆਪਣਾ ਹਰਿ ਨਾਮਿ ਮਜੀਠੈ ਰੰਗਿ ਰੀ ॥]** (ਅੰਗ ੪੦੦)

**ਸਫਲੁ ਜਨਮੁ; ਜਿਨਾ ਸਤਿਗੁਰੁ ਪਾਇਆ ॥**

ਉਹਨਾਂ ਦਾ ਮਨੁੱਖਾ ਜਨਮ ਸਫਲਾ ਹੈ, ਜਿਨ੍ਹਾਂ ਨੇ ਸਤਿਗੁਰਾਂ ਨੂੰ ਪ੍ਰਾਪਤ ਕੀਤਾ ਹੈ।

**ਦੂਜਾ ਭਾਉ; ਗੁਰ ਸਬਦਿ ਜਲਾਇਆ ॥**

ਅਤੇ ਦਵੈਤ ਭਾਵ ਗੁਰਾਂ ਦੇ ਸ਼ਬਦ ਦੀ ਕਮਾਈ ਕਰਕੇ ਜਾਲ ਦਿੱਤਾ ਹੈ, ਸਾੜ ਦਿੱਤਾ ਹੈ। ਉਹਨਾਂ ਦੀ ਦ੍ਰਿਸ਼ਟੀ ਐਸੀ ਹੋ ਜਾਂਦੀ ਹੈ।

**ਏਕੋ ਰਵਿ ਰਹਿਆ ਘਟ ਅੰਤਰਿ; ਮਿਲਿ ਸਤਸੰਗਤਿ ਹਰਿ ਗੁਣ ਗਾਵਣਿਆ ॥੬॥**

ਇਕੋ ਹੀ ਸਾਰਿਆਂ ਦੇ ਹਿਰਦਿਆਂ ਵਿਚ ਪ੍ਰਮੇਸ਼ਰ ਵਿਆਪਕ ਹੋ ਰਿਹਾ ਹੈ। ਉਹ ਸਤਸੰਗਤਿ ਵਿਚ ਮਿਲ ਕਰਕੇ ਹਰੀ ਦੇ ਗੁਣਾਂ ਨੂੰ ਗਾਉਂਦੇ ਹਨ। **ਵਾ** : ਸਭ ਘਟਾਂ ਵਿਚ ਇਕੋ ਹੀ ਵਿਆਪਕ ਹੈ, ਉਸ ਨੂੰ ਸੰਗਤ ਵਿਚ ਮਿਲ ਕੇ ਗਾਉਣਾ ਕਰੀਏ।

**ਸਤਿਗੁਰੁ ਨ ਸੇਵੇ; ਸੋ ਕਾਹੇ ਆਇਆ ॥**

ਜੋ ਸਤਿਗੁਰਾਂ ਦਾ ਸੇਵਨ ਨਹੀਂ ਕਰਦਾ, ਉਹ ਕਿਸ ਵਾਸਤੇ ਸੰਸਾਰ ਵਿਚ ਆਇਆ ਹੈ ?

**ਧ੍ਰਿਗੁ ਜੀਵਣੁ; ਬਿਰਥਾ ਜਨਮੁ ਗਵਾਇਆ ॥**

ਉਸ ਦਾ ਜਿਊਣਾ ਧ੍ਰਿਕਾਰ ਹੈ, ਉਸ ਨੇ ਨਿਸਫਲ ਹੀ ਜਨਮ ਗੁਆ ਲਿਆ ਹੈ।

ਪ੍ਰਮਾਣ : **[ਜਿਨਿ ਗੜ ਕੋਟ ਕੀਏ ਕੰਚਨ ਕੇ ਛੋਡਿ ਗਇਆ ਸੋ ਰਾਵਨੁ ॥੧॥ ਕਾਹੇ ਕੀਜਤੁ ਹੈ ਮਨਿ ਭਾਵਨੁ ॥]**

(ਅੰਗ ੧੧੦੪)

**ਮਨਮੁਖਿ ਨਾਮੁ ਚਿਤਿ ਨ ਆਵੈ; ਬਿਨੁ ਨਾਵੈ ਬਹੁ ਦੁਖੁ ਪਾਵਣਿਆ ॥੭॥**

ਮਨਮੁੱਖਾਂ ਨੂੰ ਨਾਮ ਚੇਤੇ ਹੀ ਨਹੀਂ ਆਉਂਦਾ ਹੈ, ਬਿਨਾਂ ਨਾਮ ਤੋਂ ਬਹੁਤ ਦੁੱਖ ਪਾਉਂਦਾ ਹੈ।

**ਜਿਨਿ ਸਿਸਟਿ ਸਾਜੀ; ਸੋਈ ਜਾਣੈ ॥**

ਜਿਸ ਪ੍ਰਮੇਸ਼ਰ ਨੇ ਸ੍ਰਿਸ਼ਟੀ ਪੈਦਾ ਕੀਤੀ ਹੈ, ਉਹੀ ਜਾਣਦਾ ਹੈ।

**ਆਪੇ ਮੇਲੈ; ਸਬਦਿ ਪਛਾਣੈ ॥**

ਜੋ ਗੁਰਾਂ ਦੇ ਸ਼ਬਦ ਦੀ ਪਛਾਣ ਕਰਦੇ ਹਨ, ਉਹਨਾਂ ਨੂੰ ਪ੍ਰਮੇਸ਼ਰ ਆਪੇ ਮੇਲ ਲੈਂਦਾ ਹੈ।

**ਨਾਨਕ ਨਾਮੁ ਮਿਲਿਆ ਤਿਨ ਜਨ ਕਉ; ਜਿਨ ਧੁਰਿ ਮਸਤਕਿ ਲੇਖੁ ਲਿਖਾਵਣਿਆ ॥੮॥੧॥੩੨॥੩੩॥**

ਧੰਨ ਸਤਿਗੁਰੂ ਸ੍ਰੀ ਗੁਰੂ ਅਮਰਦਾਸ ਜੀ ਫ਼ੁਰਮਾਉਂਦੇ ਹਨ ਕਿ ਤਿਨ੍ਹਾਂ ਭਗਤ ਜਨਾਂ ਨੂੰ ਗੁਰਾਂ ਪਾਸੋਂ ਨਾਮ ਪ੍ਰਾਪਤ ਹੋਇਆ ਹੈ। ਜਿਨ੍ਹਾਂ ਨੇ ਪ੍ਰਮੇਸ਼ਰ ਪਾਸੋਂ ਹਿਰਦੇ ਰੂਪੀ ਕਾਗ਼ਜ਼ ਪਰ, ਪ੍ਰੇਮ ਦੀ ਕਲਮ ਨਾਲ ਸ਼ਰਧਾ ਰੂਪੀ ਸਿਆਹੀ ਨਾਲ ਧੁਰੋਂ ਹੀ ਨਿਸ਼ਕਾਮ ਕਰਮਾਂ ਦੇ ਲੇਖ ਲਿਖਾਉਣਾ ਕੀਤੇ ਹਨ।

## ਮਾਝ ਮਹਲਾ ੪ ॥

ਆਦਿ ਪੁਰਖੁ ਅਪਰੰਪਰੁ ਆਪੇ ॥ ਆਪੇ ਥਾਪੇ ਥਾਪਿ ਉਥਾਪੇ ॥ ਸਭ ਮਹਿ ਵਰਤੈ ਏਕੋ ਸੋਈ ਗੁਰਮੁਖਿ ਸੋਭਾ ਪਾਵਣਿਆ ॥੧॥ ਹਉ ਵਾਰੀ ਜੀਉ ਵਾਰੀ ਨਿਰੰਕਾਰੀ ਨਾਮੁ ਧਿਆਵਣਿਆ ॥ ਤਿਸੁ ਰੂਪੁ ਨ ਰੇਖਿਆ ਘਟਿ ਘਟਿ ਦੇਖਿਆ ਗੁਰਮੁਖਿ ਅਲਖੁ ਲਖਾਵਣਿਆ ॥੧॥ ਰਹਾਉ ॥ ਤੂ ਦਇਆਲੁ ਕਿਰਪਾਲੁ ਪ੍ਰਭੁ ਸੋਈ ॥ ਤੁਧੁ ਬਿਨੁ ਦੂਜਾ ਅਵਰੁ ਨ ਕੋਈ ॥ ਗੁਰੁ ਪਰਸਾਦੁ ਕਰੇ ਨਾਮੁ ਦੇਵੈ ਨਾਮੇ ਨਾਮਿ ਸਮਾਵਣਿਆ ॥੨॥ ਤੂੰ ਆਪੇ ਸਚਾ ਸਿਰਜਣਹਾਰਾ ॥ ਭਗਤੀ ਭਰੇ ਤੇਰੇ ਭੰਡਾਰਾ ॥ ਗੁਰਮੁਖਿ ਨਾਮੁ ਮਿਲੈ ਮਨੁ ਭੀਜੈ ਸਹਜਿ ਸਮਾਧਿ ਲਗਾਵਣਿਆ ॥੩॥ ਅਨਦਿਨੁ ਗੁਣ ਗਾਵਾ ਪ੍ਰਭ ਤੇਰੇ ॥ ਤੁਧੁ ਸਾਲਾਹੀ ਪ੍ਰੀਤਮ ਮੇਰੇ ॥ ਤੁਧੁ ਬਿਨੁ ਅਵਰੁ ਨ ਕੋਈ ਜਾਚਾ ਗੁਰ ਪਰਸਾਦੀ ਤੂੰ ਪਾਵਣਿਆ ॥੪॥ ਅਗਮੁ ਅਗੋਚਰੁ ਮਿਤਿ ਨਹੀ ਪਾਈ ॥ ਅਪਣੀ ਕ੍ਰਿਪਾ ਕਰਹਿ ਤੂੰ ਲੈਹਿ ਮਿਲਾਈ ॥ ਪੂਰੇ ਗੁਰ ਕੈ ਸਬਦਿ ਧਿਆਈਐ ਸਬਦੁ ਸੇਵਿ ਸੁਖੁ ਪਾਵਣਿਆ ॥੫॥ ਰਸਨਾ ਗੁਣਵੰਤੀ ਗੁਣ ਗਾਵੈ ॥ ਨਾਮੁ ਸਲਾਹੇ ਸਚੇ ਭਾਵੈ ॥ ਗੁਰਮੁਖਿ ਸਦਾ ਰਹੈ ਰੰਗਿ ਰਾਤੀ ਮਿਲਿ ਸਚੇ ਸੋਭਾ ਪਾਵਣਿਆ ॥੬॥ ਮਨਮੁਖੁ ਕਰਮ ਕਰੇ ਅਹੰਕਾਰੀ ॥ ਜੂਐ ਜਨਮੁ ਸਭ ਬਾਜੀ ਹਾਰੀ ॥ ਅੰਤਰਿ ਲੋਭੁ ਮਹਾ ਗੁਬਾਰਾ ਫਿਰਿ ਫਿਰਿ ਆਵਣ ਜਾਵਣਿਆ ॥੭॥ ਆਪੇ ਕਰਤਾ ਦੇ ਵਡਿਆਈ ॥ ਜਿਨ ਕਉ ਆਪਿ ਲਿਖਤੁ ਧੁਰਿ ਪਾਈ ॥ ਨਾਨਕ ਨਾਮੁ ਮਿਲੈ ਭਉ ਭੰਜਨੁ ਗੁਰ ਸਬਦੀ ਸੁਖੁ ਪਾਵਣਿਆ ॥੮॥੧॥੩੪॥

(ਅੰਗ ੧੨੯-੩੦)

**ਉਥਾਨਕਾ :** ਇਥੋਂ ਤਕ ਇਕ ਅਸਟਪਦੀ ਪਹਿਲੇ ਪਾਤਿਸ਼ਾਹ ਜੀ ਦੀ ਅਤੇ ਬੱਤੀ ਅਸਟਪਦੀਆਂ ਤੀਜੇ ਸਤਿਗੁਰਾਂ ਦੀਆਂ ਸੰਪੂਰਨ ਹੋਈਆਂ ਹਨ। ਅੱਗੇ ਇਕ ਅਸਟਪਦੀ ਚੌਥੇ ਪਾਤਿਸ਼ਾਹ ਧੰਨ ਸ੍ਰੀ ਗੁਰੂ ਰਾਮਦਾਸ ਜੀ ਮਹਾਰਾਜ, ਜਿਸ ਵਕਤ ਸਤਿਗੁਰੂ ਸ੍ਰੀ ਗੁਰੂ ਰਾਮਦਾਸ ਜੀ ਨੇ ਸ੍ਰੀ ਅੰਮ੍ਰਿਤਸਰ ਸਾਹਿਬ ਵਸਾਇਆ ਸੀ। ਉਸ ਵੇਲੇ ਗੁਰੂ ਸਾਹਿਬ ਜੀ ਨੇ ਤੀਜੇ ਸਤਿਗੁਰਾਂ ਦੀਆਂ ਅਸਟਪਦੀਆਂ ਸ੍ਰਵਣ ਕੀਤੀਆਂ ਤਾਂ ਸੰਗਤਾਂ ਨੇ ਬੇਨਤੀ ਕੀਤੀ ਹੇ ਗੁਰੂ ਮਹਾਰਾਜ ਜੀ ਆਪ ਵੀ ਇਸ ਅਸਟਪਦੀਆਂ ਦੀ ਚਾਲ ਅਨੁਸਾਰ ਬਾਣੀ ਉਚਾਰ ਕਰਕੇ ਉਪਦੇਸ਼ ਦੇਣਾ ਕਰੋ ਤਾਂ ਗੁਰੂ ਸਾਹਿਬ ਜੀ ਉਪਦੇਸ਼ ਬਖ਼ਸ਼ਦੇ ਹਨ।

**ਆਦਿ ਪੁਰਖੁ; ਅਪਰੰਪਰੁ ਆਪੇ ॥**

ਹੇ ਭਾਈ! ਉਹ ਪ੍ਰਮੇਸ਼ਰ ਆਦੀ ਸਰੂਪ, ਪੂਰਨ ਹੈ, ਪ੍ਰਕਿਰਤੀ ਉਰੇ ਹੈ, ਉਹ ਪਰੇ ਹੈ, ਐਸਾ ਉਹ ਆਪ ਪ੍ਰਮੇਸ਼ਰ ਹੈ।

**ਆਪੇ ਥਾਪੇ; ਥਾਪਿ ਉਥਾਪੇ ॥**

ਆਪੇ ਹੀ ਉਸ ਨੇ ਸੂਖਮ ਤੱਤ ਥਾਪ ਕਰਕੇ, ਸਥੂਲ ਤੱਤ ਥਾਪੇ ਹਨ, ਫੇਰ (ਉਥਾਪੇ) ਪਰਲੋ ਕਰਦਾ ਹੈ।

**ਦੂਸਰਾ ਅਰਥ :** ਆਪੇ ਹੀ ਸੂਖਮ ਸਥੂਲ ਤੱਤਾਂ ਨੂੰ ਥਾਪ ਕਰਕੇ ਸੂਖਮ ਸਥੂਲ ਸ੍ਰਿਸ਼ਟੀ ਥਾਪੀ ਹੈ। ਫੇਰ ਆਪ ਹੀ (ਉਥਾਪੇ) ਪੁੱਟ ਦਿੰਦਾ ਹੈ, ਪਰਲੋ ਕਰ ਦਿੰਦਾ ਹੈ।

**ਤੀਸਰਾ ਅਰਥ :** ਆਪ ਜਿਨ੍ਹਾਂ ਦੇ ਅੰਦਰ ਗਿਆਨ ਆਦਿ ਥਾਪੇ ਹਨ, ਉਹਨਾਂ ਦੇ ਹਿਰਦੇ (ਥਾਪਿ) ਇਸਥਿਤ ਹੋ ਗਏ ਹਨ। ਉਹਨਾਂ ਅੰਦਰੋਂ ਅਗਿਆਨ ਆਦਿ ਪੁੱਟ ਦਿੱਤੇ ਹਨ।

**ਚੌਥਾ ਅਰਥ :** ਆਪ ਹੀ ਥਾਪੇ ਹੋਏ ਅਉਗੁਣਾਂ ਨੂੰ (ਉਥਾਪੇ) ਪੁੱਟ ਕਰਕੇ ਸ੍ਰੇਸ਼ਟ ਗੁਣ ਥਾਪ ਦਿੰਦਾ ਹੈ।

**ਸਭ ਮਹਿ ਵਰਤੈ ਏਕੋ ਸੋਈ; ਗੁਰਮੁਖਿ ਸੋਭਾ ਪਾਵਣਿਆ ॥੧॥**

ਸਭ ਜੀਵਾਂ ਵਿਚ ਇਕੋ ਉਹੀ ਪ੍ਰਮੇਸ਼ਰ ਵਿਆਪਕ ਹੋ ਰਿਹਾ ਹੈ। ਗੁਰਮੁਖ ਅਭੇਦ ਹੋ ਕਰਕੇ ਸੋਭਾ ਪਾਉਂਦੇ ਹਨ।

**ਪ੍ਰਮਾਣ :** [**ਜਿਨਿ ਜਾਤਾ ਸੋ ਤਿਸ ਹੀ ਜੇਹਾ ॥ ਅਤਿ ਨਿਰਮਾਇਲੁ ਸੀਝਸਿ ਦੇਹਾ ॥**] (ਅੰਗ ੯੩੧)

[**ਹਰਿ ਕਾ ਸੇਵਕੁ ਸੋ ਹਰਿ ਜੇਹਾ ॥ ਭੇਦੁ ਨ ਜਾਣਹੁ ਮਾਣਸ ਦੇਹਾ ॥ ਜਿਉ ਜਲ ਤਰੰਗ ਉਠਹਿ ਬਹੁ ਭਾਤੀ ਫਿਰਿ ਸਲਲੈ ਸਲਲ ਸਮਾਇਦਾ ॥੮॥**] (ਅੰਗ ੧੦੭੬)

[**ਹਰਿ ਹਰਿਜਨ ਦੁਈ ਏਕ ਹੈ ਬਿਬ ਬਿਚਾਰ ਕਛੁ ਨਾਹਿ ॥**] (ਸ੍ਰੀ ਦਸਮ ਗ੍ਰੰਥ ਸਾਹਿਬ ਜੀ)

**ਹਉ ਵਾਰੀ ਜੀਉ ਵਾਰੀ; ਨਿਰੰਕਾਰੀ ਨਾਮੁ ਧਿਆਵਣਿਆ ॥**

ਅਸੀਂ ਉਹਨਾਂ ਤੋਂ ਵਾਰ ਵਾਰ ਬਲਿਹਾਰ ਜਾਂਦੇ ਹਾਂ ਜੀ, ਜੋ (ਨਿਰੰਕਾਰੀ) ਅਕਾਰਾਂ ਤੋਂ ਰਹਿਤ ਪ੍ਰਮੇਸ਼ਰ ਦੇ ਨਾਮ ਨੂੰ ਧਿਆਉਂਦੇ ਹਨ। **ਵਾ :** ਜਿਹੜੇ (ਨਿਰੰਕਾਰੀ) ਨਿਰੰਕਾਰ ਦੇ ਸੇਵਕ ਜੋ ਹਨ, ਉਹ ਵੀ ਨਿਰੰਕਾਰੀ ਹਨ। **ਨੋਟ :** ਜੋ ਅੱਜ ਕੱਲ੍ਹ ਪਖੰਡੀ ਨਿਰੰਕਾਰੀਏ ਕਹਾਉਂਦੇ ਹਨ, ਦਿੱਲੀ ਵਿਚ ਉਹ ਨਹੀਂ ਸਮਝਣੇ ਹਨ। ਇਹ ਤਾਂ ਨਰਕਧਾਰੀ ਹਨ ਗੁਰੂ ਘਰ ਤੋਂ ਛੇਕੇ ਹੋਇ ਪੰਥ ਦੋਖੀ ਹਨ।

**ਤਿਸੁ ਰੂਪੁ ਨ ਰੇਖਿਆ ਘਟਿ ਘਟਿ ਦੇਖਿਆ; ਗੁਰਮੁਖਿ ਅਲਖੁ ਲਖਾਵਣਿਆ ॥੧॥ ਰਹਾਉ ॥**

ਤਿਸ ਪ੍ਰਮੇਸ਼ਰ ਦਾ (ਰੂਪੁ) ਅਕਾਰ ਨਹੀਂ ਹੈ, ਮੱਛ ਕੱਛ ਰੇਖਾ ਨਹੀਂ ਹੈ, ਉਸ ਨੂੰ ਅਸੀਂ (ਘਟਿ) ਚਾਰੇ ਖਾਣੀਆਂ ਦੇ (ਘਟਿ) ਹਿਰਦਿਆਂ ਵਿਚ ਵਿਆਪਕ ਦੇਖਿਆ ਹੈ। (ਘਟਿ ਘਟਿ) ਚਾਰੇ ਖਾਣੀਆਂ ਦਾ (ਦੇਖਿਆ) ਪ੍ਰਕਾਸ਼ਕ ਹੈ। ਗੁਰਮੁਖਾਂ ਨੇ ਆਪ ਅਲਖ ਸਰੂਪ ਨੂੰ ਲਖਿਆ ਹੈ ਤੇ ਹੋਰਾਂ ਨੂੰ ਉਪਦੇਸ਼ ਦੇ ਕੇ ਲਖਾਉਂਦੇ, ਜਣਾਉਂਦੇ ਹਨ।

**ਤੂ ਦਇਆਲੁ; ਕਿਰਪਾਲੁ ਪ੍ਰਭੁ ਸੋਈ ॥**

ਹੇ ਪ੍ਰਮੇਸ਼ਰ ! ਤੂੰ ਪਿੱਛੇ ਵੀ ਦਿਆਲੂ ਸੀ, ਹੁਣ ਵੀ ਕਿਰਪਾਲੂ ਹੈਂ ਅਤੇ ਹੇ ਸਮਰੱਥ ਪ੍ਰਭੂ ਅੱਗੇ ਨੂੰ ਵੀ ਤੂੰ ਦਿਆਲੂ ਕਿਰਪਾਲੂ ਹੋਵੇਂਗਾ।

**ਤੁਧੁ ਬਿਨੁ; ਦੂਜਾ ਅਵਰੁ ਨ ਕੋਈ ॥**

ਹੇ ਪ੍ਰਭੂ ! ਤੈਥੋਂ ਬਿਨਾਂ ਹੋਰ ਸੰਸਾਰ ਵਿਚ ਦੂਜਾ ਕੋਈ ਨਹੀਂ ਹੈ।

**ਗੁਰੁ ਪਰਸਾਦੁ ਕਰੇ ਨਾਮੁ ਦੇਵੈ; ਨਾਮੇ ਨਾਮਿ ਸਮਾਵਣਿਆ ॥੨॥**

ਜਿਨ੍ਹਾਂ ਪਰ ਗੁਰੂ ਜੀ ਕਿਰਪਾ ਕਰਦੇ ਹਨ, ਉਹਨਾਂ ਨੂੰ ਨਾਮ ਦਾ ਦਾਨ ਦਿੰਦੇ ਹਨ। ਫੇਰ ਨਾਮ ਨੂੰ ਜਪਣੇ ਵਾਲੇ ਨਾਮੀ ਪ੍ਰਮੇਸ਼ਰ ਵਿਚ ਅਭੇਦ ਹੋ ਜਾਂਦੇ ਹਨ।

**ਤੂੰ ਆਪੇ ਸਚਾ; ਸਿਰਜਣਹਾਰਾ ॥**

ਤੂੰ ਆਪ ਹੀ ਤ੍ਰੈਈ ਕਾਲ ਅਬਾਧ ਸੱਚਾ, ਸ੍ਰਿਸ਼ਟੀ ਨੂੰ ਪੈਦਾ ਕਰਨੇ ਵਾਲਾ ਹੈਂ।

**ਭਗਤੀ ਭਰੇ; ਤੇਰੇ ਭੰਡਾਰਾ ॥**

ਗੁਰਮੁਖਾਂ ਦੇ ਹਿਰਦੇ ਰੂਪੀ ਭੰਡਾਰੇ ਹੀ ਭਾਉ ਭਗਤੀ ਨਾਲ ਭਰੇ ਹੋਏ, ਤੇਰੇ ਭੰਡਾਰੇ ਹਨ।

**ਗੁਰਮੁਖਿ ਨਾਮੁ ਮਿਲੈ ਮਨੁ ਭੀਜੈ; ਸਹਜਿ ਸਮਾਧਿ ਲਗਾਵਣਿਆ ॥੩॥**

ਗੁਰਮੁਖਾਂ ਦੀ ਸੰਗਤ ਵਿਚ ਹੀ ਨਾਮ ਮਿਲਦਾ ਹੈ, ਫੇਰ ਜਿਨ੍ਹਾਂ ਦਾ ਮਨ ਨਾਮ ਵਿਚ ਭਿੱਜ ਜਾਵੇ, ਉਹਨਾਂ ਦੀ ਸੁਤੇ ਸਿੱਧ ਹੀ ਸਹਜਿ ਸਰੂਪ ਵਿਚ ਸਮਾਧੀ ਲੱਗੀ ਰਹਿੰਦੀ ਹੈ। **ਵਾ** : ਮੁਖੀ ਗੁਰਾਂ ਪਾਸੋਂ ਨਾਮ ਮਿਲੇ ਤਾਂ ਮਨ ਸ਼ਰਧਾ ਨਾਲ ਭਿੱਜਦਾ ਹੈ, ਫੇਰ ਸਹਜਿ ਸਰੂਪ ਵਿਚ ਨਿਰਵਿਕਲਪ ਸਮਾਧੀ ਲੱਗ ਜਾਂਦੀ ਹੈ। ਕੰਮ ਕਾਰ ਕਰਕੇ ਵੀ ਪ੍ਰਮੇਸ਼ਰ ਵਿਚ ਜੁੜੇ ਰਹਿੰਦੇ ਹਨ।

**ਅਨਦਿਨੁ ਗੁਣ ਗਾਵਾ; ਪ੍ਰਭ ਤੇਰੇ ॥**

ਹੇ ਪ੍ਰਭੂ ! ਰਾਤ ਦਿਨ ਤੇਰੇ ਹੀ ਗੁਣਾਂ ਨੂੰ ਗਾਉਣਾ ਕਰੀਏ।

**ਤੁਧੁ ਸਾਲਾਹੀ; ਪ੍ਰੀਤਮ ਮੇਰੇ ॥**

ਹੇ ਮੇਰੇ ਪਰਮ ਪ੍ਰੇਮ ਦੇ ਅਸਪਦ ਪ੍ਰਮੇਸ਼ਰ ਤੈਨੂੰ ਹੀ ਸਲਾਹੁਣਾ ਕਰੀਏ।

**ਤੁਧੁ ਬਿਨੁ ਅਵਰੁ ਨ ਕੋਈ ਜਾਚਾ; ਗੁਰ ਪਰਸਾਦੀ ਤੂੰ ਪਾਵਣਿਆ ॥੪॥**

ਹੇ ਪ੍ਰਮੇਸ਼ਰ ! ਤੇਰੇ ਬਿਨਾਂ ਹੋਰ ਕਿਸੇ ਪਾਸੋਂ ਵੀ ਮੰਗਣਾ ਨਾ ਕਰੀਏ ਜੀ। ਗੁਰਾਂ ਦੀ ਕਿਰਪਾ ਕਰਕੇ ਤੂੰ ਪ੍ਰਾਪਤ ਹੁੰਦਾ ਹੈਂ, ਪਾਉਣਾ ਕੀਤਾ ਹੈ।

**ਅਗਮੁ ਅਗੋਚਰੁ; ਮਿਤਿ ਨਹੀ ਪਾਈ ॥**

ਹੇ ਮਨ ਕਰਕੇ ਅਗਮੁ ਤੇ ਇੰਦ੍ਰੀਆਂ ਦੇ ਅਵਿਸ਼ੇ, ਪ੍ਰਮੇਸ਼ਰ ਤੇਰੀ ਮਰਯਾਦਾ ਨਹੀਂ ਪਾਈ ਜਾਂਦੀ ਹੈ। ਜੋ ਕਿਵੇਂ ਸ੍ਰਿਸ਼ਟੀ ਨੂੰ ਪੈਦਾ ਕਰਦਾ ਹੈ।

**ਅਪਣੀ ਕ੍ਰਿਪਾ ਕਰਹਿ; ਤੂੰ ਲੈਹਿ ਮਿਲਾਈ ॥**

ਤੂੰ ਆਪਣੀ ਕਿਰਪਾ ਕਰਕੇ ਮੇਲ ਲੈਂਦਾ ਹੈਂ।

**ਪੂਰੇ ਗੁਰ ਕੈ ਸਬਦਿ ਧਿਆਈਐ; ਸਬਦੁ ਸੇਵਿ ਸੁਖੁ ਪਾਵਣਿਆ ॥੫॥**

ਪੂਰਨ ਗੁਰਾਂ ਦੇ ਸ਼ਬਦ ਦੁਆਰਾ ਪ੍ਰਭੂ ਨੂੰ ਧਿਆਉਣਾ ਕਰੀਏ। ਜੋ (ਸਬਦੁ) ਬ੍ਰਹਮ ਦਾ ਸੇਵਨ ਭਜਨ ਕਰਦੇ ਹਨ, ਉਹ ਸੁਖ ਸਰੂਪ ਨੂੰ ਪਾਉਂਦੇ ਹਨ।

**ਰਸਨਾ ਗੁਣਵੰਤੀ; ਗੁਣ ਗਾਵੈ ॥**

ਜੋ ਗੁਣਾਂ ਨੂੰ ਗਾਉਂਦੇ ਹਨ, ਉਹਨਾਂ ਦੀ ਰਸਨਾ ਗੁਣ ਵਾਲੀ ਹੈ।

**ਨਾਮੁ ਸਲਾਹੇ; ਸਚੇ ਭਾਵੈ ॥**

ਜੋ ਨਾਮ ਨੂੰ ਸਲਾਹੁਣ ਵਾਲੇ ਹਨ, ਉਹ ਸੱਚੇ ਪ੍ਰਮੇਸ਼ਰ ਨੂੰ ਭਾਉਂਦੇ ਹਨ। ਉਹ (ਭਾਵੈ) ਪ੍ਰਕਾਸ਼ ਸਹਿਤ ਹਨ।

**ਗੁਰਮੁਖਿ ਸਦਾ ਰਹੈ ਰੰਗਿ ਰਾਤੀ; ਮਿਲਿ ਸਚੇ ਸੋਭਾ ਪਾਵਣਿਆ ॥੬॥**

ਗੁਰਮੁਖਾਂ ਦੀ ਬ੍ਰਿਤੀ ਸਦਾ ਹੀ ਸੱਚੇ ਪ੍ਰਮੇਸ਼ਰ ਦੇ ਪ੍ਰੇਮ ਰੰਗ ਵਿਚ ਰੱਤੀ ਹੋਈ ਰਹਿੰਦੀ ਹੈ। ਉਹ ਸੱਚੇ

ਪ੍ਰਮੇਸ਼ਰ ਨਾਲ ਅਭੇਦ ਹੋ ਕਰਕੇ ਸੋਭਾ ਪਾਉਂਦੇ ਹਨ।

ਪ੍ਰਮਾਣ : **[ਨਾਨਕ ਬ੍ਰਹਮ ਗਿਆਨੀ ਆਪਿ ਪਰਮੇਸੁਰ ॥੬॥]** (ਅੰਗ ੨੭੩)

**ਮਨਮੁਖੁ; ਕਰਮ ਕਰੇ ਅਹੰਕਾਰੀ ॥**

ਮਨਮੁਖ ਸਾਧਨ ਆਦਿਕਾਂ ਦੇ ਕਰਮ ਤਾਂ ਕਰਦੇ ਹਨ, ਪਰ ਹੰਕਾਰ ਸਹਿਤ ਕਰਮ ਕਰਦੇ ਹਨ।

**ਜੂਐ ਜਨਮੁ; ਸਭ ਬਾਜੀ ਹਾਰੀ ॥**

ਉਹਨਾਂ ਨੇ ਵਿਸ਼ਿਆਂ ਰੂਪੀ ਜੂਏ ਵਿਚ ਮਨੁੱਖਾ ਜਨਮ ਦੀ ਬਾਜ਼ੀ ਹਾਰ ਦਿੱਤੀ ਹੈ।

**ਅੰਤਰਿ ਲੋਭੁ ਮਹਾ ਗੁਬਾਰਾ; ਫਿਰਿ ਫਿਰਿ ਆਵਣ ਜਾਵਣਿਆ ॥੭॥**

ਉਨ੍ਹਾਂ ਦੇ ਅੰਦਰ ਜੋੜਨੇ ਦਾ ਲੋਭ ਹੈ ਤੇ ਅਗਿਆਨ ਦਾ ਵੱਡਾ ਗਾੜ੍ਹਾ ਅੰਧੇਰਾ ਹੈ, ਉਹ ਮੁੜ ਮੁੜ ਕੇ ਜੂਨਾਂ ਵਿਚ ਆਉਂਦੇ ਜਾਂਦੇ ਹਨ। ਹਲਟ ਦੀਆਂ ਟਿੰਡਾ ਵਾਂਗੂੰ।

**ਆਪੇ ਕਰਤਾ; ਦੇ ਵਡਿਆਈ ॥**

ਹੇ ਕਰਤਾ ਪੁਰਖ ! ਆਪ ਹੀ (ਬ੍ਰਹਮ ਗਿਆਨੀ ਆਪਿ ਪਰਮੇਸੁਰ) ਦੀ ਵਡਿਆਈ ਬਖ਼ਸ਼ਦੇ ਹੋ।

**ਜਿਨ ਕਉ; ਆਪਿ ਲਿਖਤੁ ਧੁਰਿ ਪਾਈ ॥**

ਜਿਨ੍ਹਾਂ ਨੂੰ ਆਪ ਧੁਰੋਂ ਹੀ ਮੱਥੇ ਉੱਤੇ ਸ੍ਰੇਸ਼ਟ ਕਰਮਾਂ ਦੀ ਲਿਖਤ ਪਾ ਦਿੱਤੀ ਹੈ।

**ਨਾਨਕ ਨਾਮੁ ਮਿਲੈ ਭਉ ਭੰਜਨੁ; ਗੁਰ ਸਬਦੀ ਸੁਖੁ ਪਾਵਣਿਆ ॥੮॥੧॥੩੪॥**

ਧੰਨ ਗ਼ਰੀਬ ਨਿਵਾਜ਼ ਸ੍ਰੀ ਗੁਰੂ ਰਾਮਦਾਸ ਜੀ ਮਹਾਰਾਜ ਫ਼ੁਰਮਾਉਂਦੇ ਹਨ ਕਿ ਉਹਨਾਂ ਨੂੰ ਹੀ ਭੈ ਨਾਸ ਕਰਨੇ ਵਾਲਾ ਨਾਮ ਮਿਲਦਾ ਹੈ। ਉਹਨਾਂ ਨੇ ਫੇਰ ਗੁਰਾਂ ਦੇ ਸ਼ਬਦ ਦੀ ਕਮਾਈ ਕਰਕੇ ਸੁਖ ਸਰੂਪ ਨੂੰ ਪਾਉਣਾ ਕੀਤਾ ਹੈ।

## ਮਾਝ ਮਹਲਾ ੫ ਘਰੁ ੧ ॥

ਅੰਤਰਿ ਅਲਖੁ ਨ ਜਾਈ ਲਖਿਆ ॥ ਨਾਮੁ ਰਤਨੁ ਲੈ ਗੁਝਾ ਰਖਿਆ ॥ ਅਗਮੁ ਅਗੋਚਰੁ ਸਭ ਤੇ ਊਚਾ ਗੁਰ ਕੈ ਸਬਦਿ ਲਖਾਵਣਿਆ ॥੧॥ ਹਉ ਵਾਰੀ ਜੀਉ ਵਾਰੀ ਕਲਿ ਮਹਿ ਨਾਮੁ ਸੁਣਾਵਣਿਆ ॥ ਸੰਤ ਪਿਆਰੇ ਸਚੈ ਧਾਰੇ ਵਡਭਾਗੀ ਦਰਸਨੁ ਪਾਵਣਿਆ ॥੧॥ ਰਹਾਉ ॥ ਸਾਧਿਕ ਸਿਧ ਜਿਸੈ ਕਉ ਫਿਰਦੇ ॥ ਬ੍ਰਹਮੇ ਇੰਦ੍ਰ ਧਿਆਇਨਿ ਹਿਰਦੇ ॥ ਕੋਟਿ ਤੇਤੀਸਾ ਖੋਜਹਿ ਤਾ ਕਉ ਗੁਰ ਮਿਲਿ ਹਿਰਦੈ ਗਾਵਣਿਆ ॥੨॥ ਆਠ ਪਹਰ ਤੁਧੁ ਜਾਪੇ ਪਵਨਾ ॥ ਧਰਤੀ ਸੇਵਕ ਪਾਇਕ ਚਰਨਾ ॥ ਖਾਣੀ ਬਾਣੀ ਸਰਬ ਨਿਵਾਸੀ ਸਭਨਾ ਕੈ ਮਨਿ ਭਾਵਣਿਆ ॥੩॥ ਸਾਚਾ ਸਾਹਿਬੁ ਗੁਰਮੁਖਿ ਜਾਪੈ ॥ ਪੂਰੇ ਗੁਰ ਕੈ ਸਬਦਿ ਸਿਞਾਪੈ ॥ ਜਿਨ ਪੀਆ ਸੇਈ ਤ੍ਰਿਪਤਾਸੇ ਸਚੇ ਸਚਿ ਅਘਾਵਣਿਆ ॥੪॥ ਤਿਸੁ ਘਰਿ ਸਹਜਾ ਸੋਈ ਸੁਹੇਲਾ ॥ ਅਨਦ ਬਿਨੋਦ ਕਰੇ ਸਦ ਕੇਲਾ ॥ ਸੋ ਧਨਵੰਤਾ ਸੋ ਵਡ ਸਾਹਾ ਜੋ ਗੁਰ ਚਰਣੀ ਮਨੁ ਲਾਵਣਿਆ ॥੫॥ ਪਹਿਲੋਦੇ ਤੈਂ ਰਿਜਕੁ ਸਮਾਹਾ ॥ ਪਿਛੋਦੇ ਤੈਂ ਜੰਤੁ ਉਪਾਹਾ ॥ ਤੁਧੁ ਜੇਵਡੁ ਦਾਤਾ ਅਵਰੁ ਨ ਸੁਆਮੀ ਲਵੈ ਨ ਕੋਈ ਲਾਵਣਿਆ ॥੬॥ ਜਿਸੁ ਤੂੰ ਤੁਠਾ ਸੋ ਤੁਧੁ ਧਿਆਏ ॥ ਸਾਧ ਜਨਾ ਕਾ ਮੰਤ੍ਰ ਕਮਾਏ ॥ ਆਪਿ ਤਰੈ ਸਗਲੇ ਕੁਲ ਤਾਰੇ ਤਿਸੁ ਦਰਗਹ ਠਾਕ ਨ ਪਾਵਣਿਆ ॥੭॥ ਤੂੰ ਵਡਾ ਤੂੰ ਊਚੋ ਊਚਾ ॥ ਤੂੰ ਬੇਅੰਤੁ ਅਤਿ ਮੂਚੋ ਮੂਚਾ ॥ ਹਉ ਕੁਰਬਾਣੀ ਤੇਰੈ ਵੰਞਾ ਨਾਨਕ ਦਾਸ ਦਸਾਵਣਿਆ ॥੮॥੧॥੩੫॥

(ਅੰਗ ੧੩੦-੩੧)

ਸਤਿਗੁਰੂ ਸ੍ਰੀ ਗੁਰੂ ਅਰਜਨ ਦੇਵ ਜੀ ਗੁਰੂ ਕੇ ਬਾਗ਼ ਵਿਚ ਸ੍ਰੀ ਅੰਮ੍ਰਿਤਸਰ ਜੀ ਵਿਖੇ ਮੰਜੀ ਸਾਹਿਬ ਵਾਲੇ ਅਸਥਾਨ ਵਿਚ ਸੁਭਾਇਮਾਨ ਹਨ। ਅਨੇਕਾਂ ਗੁਰਸਿੱਖ ਦੀਵਾਨ ਵਿਚ ਬੈਠੇ ਹੋਏ ਸਤਿਗੁਰੂ ਜੀ ਦੇ ਦਰਸ਼ਨਾਂ ਨੂੰ ਪਰਸ ਰਹੇ ਹਨ। ਸਿੱਖਾਂ ਨੇ ਪ੍ਰਸ਼ਨ ਕੀਤਾ ਕਿ ਹੇ ਗੁਰੂ ਜੀ ! ਪ੍ਰਮੇਸ਼ਰ ਸਭ ਦੇ ਹਿਰਦਿਆਂ ਅੰਦਰ ਹੈ, ਪਰ ਸਾਖਿਆਤ ਕਰਕੇ ਜਾਣਿਆ ਕਿਉਂ ਨਹੀਂ ਜਾਂਦਾ ਹੈ। ਉੱਤਰ :

**ਅੰਤਰਿ ਅਲਖੁ; ਨ ਜਾਈ ਲਖਿਆ ॥**

ਹੇ ਭਾਈ ! ਅਲਖ ਸਰੂਪ ਪ੍ਰਮੇਸ਼ਰ ਅੰਦਰ ਹੀ ਹੈ। ਪਰ ਅਸ਼ੁੱਧ ਮਨ ਕਰਕੇ (ਲਖਿਆ) ਜਾਣਿਆ ਨਹੀਂ ਜਾਂਦਾ ਹੈ।

**ਨਾਮੁ ਰਤਨੁ ਲੈ; ਗੁਝਾ ਰਖਿਆ ॥**

ਨਾਮ ਅਮੋਲਕ ਰਤਨ ਹੈ, ਪਰ ਪ੍ਰਮੇਸ਼ਰ ਨੇ ਲੈ ਕਰਕੇ ਜੀਵਾਂ ਦੇ ਹਿਰਦੇ ਵਿਚ (ਗੁਝਾ) ਗੁਪਤ ਰੱਖਿਆ ਹੈ।

### ਸਾਖੀ—ਸੰਤ ਬਾਬਾ ਨੰਦ ਸਿੰਘ ਜੀ ਕਲੇਰਾਂ ਵਾਲੇ

ਇਕ ਵਾਰ ਮਹਾਂਪੁਰਖੁ ਤੱਤ ਬੇਤੇ ਸੰਤ ਬਾਬਾ ਨੰਦ ਸਿੰਘ ਜੀ ਨਾਨਕਸਰ ਕਲੇਰਾਂ ਵਾਲਿਆਂ ਨੇ ਮਹਾਂਪੁਰਖੁ ਬ੍ਰਹਮਗਿਆਨੀ ਸੰਤ ਗਿਆਨੀ ਸੁੰਦਰ ਸਿੰਘ ਜੀ ਭਿੰਡਰਾਂ ਵਾਲਿਆਂ ਪਾਸ ਪ੍ਰਸ਼ਨ ਕੀਤਾ

ਕਿ ਜੋ ਪ੍ਰਭੂ ਦਾ ਸਰੂਪ ਅੰਦਰ ਗੁੱਝਾ ਭਾਵ ਗੁਪਤ ਰੱਖਿਆ ਹੈ ਉਹ ਪ੍ਰਗਟ ਕਿਵੇਂ ਹੋਵੇ ਤਾਂ ਭਿੰਡਰਾਂ ਵਾਲੇ ਮਹਾਂਪੁਰਸ਼ਾਂ ਨੇ ਉੱਤਰ ਦਿੱਤਾ ਸੀ ਕਿ ਨਾਮ ਰੂਪ ਰਤਨ ਨੂੰ ਪ੍ਰਾਪਤ ਕਰਕੇ ਉਸ ਨਾਮ ਦਾ ਉਚਾਰਨ ਕਰੇ ਫੇਰ ਉਹ ਅਭਿਆਸ ਦੀ ਜਿਵੇਂ ਜਿਵੇਂ ਪ੍ਰਪੱਕਤਾ ਹੁੰਦੀ ਜਾਂਦੀ ਹੈ। ਕਮਾਈ ਕਰਦਿਆਂ-ਕਰਦਿਆਂ ਸਤਿਗੁਰਾਂ ਦੀ ਪ੍ਰਸੰਨਤਾ ਦੁਆਰਾ ਫੇਰ ਉਹ ਪ੍ਰਗਟ ਵੀ ਹੋ ਜਾਂਦਾ ਹੈ। ਇਹ ਮਹਾਂਪੁਰਸ਼ਾਂ ਦਾ ਆਪਸੀ ਪਰੇਮ ਹੈ। ਕਈ ਈਰਖਾਲੂ ਨਿੰਦਕਾਂ ਨੇ ਸੰਤ ਬਾਬਾ ਈਸ਼ਰ ਸਿੰਘ ਜੀ ਨਾਨਕਸਰ ਕਲੇਰਾਂ ਵਾਲਿਆਂ ਅਤੇ ਸੰਤ ਗਿਆਨੀ ਬਾਬਾ ਗੁਰਬਚਨ ਸਿੰਘ ਜੀ ਖਾਲਸਾ ਬਾਬਤ ਬਹੁਤ ਕੋਝੀਆਂ ਗੱਲਾਂ ਬਣਾ-ਬਣਾ ਕੇ ਲਿਖੀਆਂ ਹਨ। ਇਹ ਇਹਨਾਂ ਮਨਮਤੀਆਂ ਦੀ ਆਪਣੀ ਈਰਖਾ ਹੈ ਮਹਾਂਪੁਰਸ਼ਾਂ ਦਾ ਤਾਂ ਆਪਸ ਵਿਚ ਬੇਅੰਤ ਪਰੇਮ ਸੀ।

**ਅਗਮੁ ਅਗੋਚਰੁ ਸਭ ਤੇ ਊਚਾ; ਗੁਰ ਕੈ ਸਬਦਿ ਲਖਾਵਣਿਆ ॥੧॥**

ਉਹ ਪ੍ਰਮੇਸ਼ਰ ਬੇਦਾਂ ਕਰਕੇ ਅਗਮ ਹੈ, ਇੰਦ੍ਰੀਆਂ ਕਰਕੇ ਅਗੋਚਰ ਹੈ ਤੇ ਸਭ ਹਿਰਨ ਗਰਭ ਆਦਿਕਾਂ ਤੋਂ ਉੱਚਾ ਹੈ। ਗੁਰੂ ਜੀ ਸ਼ਬਦ ਕਰਕੇ ਲਖਾਉਂਦੇ ਹਨ, ਜਣਾ ਦਿੰਦੇ ਹਨ ਪ੍ਰਮੇਸ਼ਰ ਨੂੰ।

**ਹਉ ਵਾਰੀ ਜੀਉ ਵਾਰੀ; ਕਲਿ ਮਹਿ ਨਾਮੁ ਸੁਣਾਵਣਿਆ ॥**

ਅਸੀਂ ਉਹਨਾਂ ਤੋਂ ਜ਼ਿੰਦਗੀ ਕਰਕੇ ਵਾਰਨੇ ਜਾਂਦੇ ਹਾਂ, ਜਿਨ੍ਹਾਂ ਨੇ ਹਉਮੈਂ ਵਾਰ ਦਿੱਤੀ ਹੈ ਅਤੇ ਜਿਹੜੇ ਕਲਪਨਾ ਵਾਲੇ ਕਲਜੁਗ ਵਿਚ ਨਾਮ ਦੇ ਉਪਦੇਸ਼ ਨੂੰ ਸੁਣਾਉਂਦੇ ਹਨ।

**ਸੰਤ ਪਿਆਰੇ ਸਚੈ ਧਾਰੇ; ਵਡਭਾਗੀ ਦਰਸਨੁ ਪਾਵਣਿਆ ॥੧॥ ਰਹਾਉ ॥**

ਜੋ ਪ੍ਰਮੇਸ਼ਰ ਦੇ ਪਿਆਰੇ ਸੰਤ ਹਨ, ਉਹ ਸੱਚੇ ਨਾਮ ਦੇ (ਧਾਰੇ) ਆਸਰੇ ਰਹਿੰਦੇ ਹਨ, ਉਹਨਾਂ ਪਿਆਰਿਆਂ ਦੇ ਸੰਤਾਂ ਦੇ ਦਰਸ਼ਨ ਵੱਡੇ ਭਾਗਾਂ ਵਾਲੇ ਪਾਉਂਦੇ ਹਨ।

**ਸਾਧਿਕ ਸਿਧ; ਜਿਸੈ ਕਉ ਫਿਰਦੇ ॥**

ਸਾਧਨਾਂ ਵਾਲੇ ਸਾਧਕ, ਚੌਰਾਸੀ ਸਿੱਧ, ਜਿਸ ਪ੍ਰਮੇਸ਼ਰ ਦੀ ਖੋਜ ਵਿਚ ਫਿਰਦੇ ਹਨ।

**ਬ੍ਰਹਮੇ ਇੰਦ੍ਰ; ਧਿਆਇਨਿ ਹਿਰਦੇ ॥**

ਬ੍ਰਹਮਾ, ਇੰਦਰ ਆਦਿਕ ਵੀ ਪ੍ਰਮੇਸ਼ਰ ਨੂੰ ਪ੍ਰਗਟ ਕਰਨ ਲਈ ਹਿਰਦੇ ਵਿਚ ਧਿਆਉਂਦੇ ਹਨ।

**ਕੋਟਿ ਤੇਤੀਸਾ ਖੋਜਹਿ ਤਾ ਕਉ; ਗੁਰ ਮਿਲਿ ਹਿਰਦੈ ਗਾਵਣਿਆ ॥੨॥**

ਜਿਸ ਨੂੰ ਤੇਤੀ ਕਰੋੜ ਦੇਵਤੇ ਖੋਜਦੇ ਹਨ, ਤਿਸ ਨੂੰ ਗੁਰਾਂ ਨਾਲ ਮਿਲ ਕੇ ਗਾਈਏ ਫੇਰ ਹਿਰਦੇ ਵਿਚ ਪ੍ਰਗਟ ਹੁੰਦਾ ਹੈ। ਦੋਨੋਂ ਹੱਥ ਜੋੜ ਕੇ ਐਸੇ ਕਹੀਏ :

**ਆਠ ਪਹਰ; ਤੁਧੁ ਜਾਪੇ ਪਵਨਾ ॥**

ਹੇ ਪ੍ਰਭੂ ! ਤੈਨੂੰ ਪੌਣ ਦੇਵਤਾ ਸਾਰਿਆਂ ਦਾ ਸੁਆਸ ਰੂਪ ਹੋਣ ਕਰਕੇ, ਅੱਠੇ ਪਹਿਰ ਜਪਦਾ ਹੈ।

**ਧਰਤੀ ਸੇਵਕ; ਪਾਇਕ ਚਰਨਾ ॥**

ਧਰਤੀ ਵੀ ਤੇਰੀ ਸੇਵਕ ਹੈ ਅਤੇ (ਪਾਇਕ) ਅਗਨੀ ਵੀ ਚਰਨਾਂ ਦੀ ਸੇਵਕ ਹੈ। **ਵਾ** : ਜੋ (ਧਰਤੀ) ਨਿੰਮ੍ਰਤਾ ਧਾਰ ਕਰਕੇ ਤੇਰੇ ਚਰਨਾਂ ਦੀ ਸੇਵਾ ਕਰਦੇ ਹਨ, ਉਹਨਾਂ ਨੂੰ ਅਗਨੀ ਸਾੜ ਨਹੀਂ ਸਕਦੀ, ਅਗਨੀ ਦੇਵਤਾ ਵੀ ਸੇਵਾ ਕਰਦਾ ਹੈ। **ਵਾ** : ਧਰਤੀ ਵੀ ਸੇਵਕ ਬਣ ਕੇ ਚਰਨਾਂ ਦੀ (ਪਾਇਕ) ਧੂੜੀ

ਬਣੀ ਹੋਈ ਹੈ। **ਵਾ** : ਧਰਤੀ ਵੀ ਸੇਵਕ ਭਾਵ ਧਾਰ ਕਰਕੇ ਚਰਨਾਂ ਦੀ (ਪਾਇਕ) ਦਾਸੀ ਬਣੀ ਹੋਈ ਹੈ।

ਪ੍ਰਮਾਣ : **[ਧਰਤਿ ਪਾਤਾਲੁ ਆਕਾਸੁ ਹੈ ਮੇਰੀ ਜਿੰਦੁੜੀਏ ਸਭ ਹਰਿ ਹਰਿ ਨਾਮੁ ਧਿਆਵੈ ਰਾਮ ॥ ਪਉਣੁ ਪਾਣੀ ਬੈਸੰਤਰੋ ਮੇਰੀ ਜਿੰਦੁੜੀਏ ਨਿਤ ਹਰਿ ਹਰਿ ਹਰਿ ਜਸੁ ਗਾਵੈ ਰਾਮ ॥]** (ਅੰਗ ੫੪੦)

ਇਸ ਪ੍ਰਕਾਰ ਪੰਜੇ ਤੱਤ ਧਿਆਉਂਦੇ ਹਨ।

**ਖਾਣੀ ਬਾਣੀ ਸਰਬ ਨਿਵਾਸੀ; ਸਭਨਾ ਕੈ ਮਨਿ ਭਾਵਣਿਆ ॥੩॥**

ਚਾਰੇ ਖਾਣੀਆਂ ਵਿਚ, ਚਾਰੇ ਪਰਾ ਪਸੰਤੀ ਆਦਿਕ ਬਾਣੀਆਂ ਵਿਚ ਸਾਰੇ ਨਿਵਾਸ ਕਰ ਰਿਹਾ ਹੈ। ਹੇ ਪ੍ਰਭੂ ! ਸਭਨਾਂ ਜੀਵਾਂ ਦੇ ਮਨ ਵਿਚ ਤੂੰ ਭਾਉਂਦਾ ਹੈ।

**ਸਾਚਾ ਸਾਹਿਬੁ; ਗੁਰਮੁਖਿ ਜਾਪੈ ॥**

ਉਹ ਸੱਚਾ ਮਾਲਕ ਹੈ, ਗੁਰਮੁਖਾਂ ਦੀ ਸੰਗਤ ਕਰਕੇ (ਜਾਪੈ) ਜਾਣਿਆ ਜਾਂਦਾ ਹੈ।

**ਪੂਰੇ ਗੁਰ ਕੈ; ਸਬਦਿ ਸਿਞਾਪੈ ॥**

ਜੋ ਪੂਰਨ ਗੁਰਾਂ ਦੇ ਉਪਦੇਸ਼ ਨੂੰ ਧਾਰਨ ਕਰਦੇ ਹਨ, ਉਹ ਸਿਆਣ ਲੈਂਦੇ ਹਨ ਪ੍ਰਮੇਸ਼ਰ ਨੂੰ।

**ਜਿਨ ਪੀਆ ਸੇਈ ਤ੍ਰਿਪਤਾਸੇ; ਸਚੇ ਸਚਿ, ਅਘਾਵਣਿਆ ॥੪॥**

ਜਿਨ੍ਹਾਂ ਨੇ ਨਾਮ ਅੰਮ੍ਰਿਤ ਪੀਤਾ ਹੈ, ਉਹੀ ਅਤਿਸ਼ੈ ਕਰਕੇ ਤ੍ਰਿਪਤਿ ਹੋਏ ਹਨ, ਉਹ ਸੱਚੇ ਨਾਮ ਨੂੰ ਸ੍ਰਵਣ ਕਰਕੇ ਮੰਨਣ ਕਰਕੇ ਰੱਜ ਗਏ ਹਨ। **ਵਾ** : (ਸਚੇ) ਨਾਮ ਨੂੰ (ਸਚਿ) ਨਿਹਚੇ ਕਰਕੇ ਰੱਜੇ ਹਨ।

**ਤਿਸੁ ਘਰਿ ਸਹਜਾ; ਸੋਈ ਸੁਹੇਲਾ ॥**

ਤਿਸ ਦੇ ਹਿਰਦੇ ਘਰ ਵਿਚ ਹੀ (ਸਹਜਾ) ਗਿਆਨ ਹੈ, ਸ਼ਾਂਤੀ ਹੈ, ਉਹੀ ਸੁਖੀ ਹੈ।

**ਅਨਦ ਬਿਨੋਦ; ਕਰੇ ਸਦ ਕੇਲਾ ॥**

ਜੋ ਅਨੰਦ ਦਾਇਕ (ਬਿਨੋਦ) ਕੌਤਕਾਂ ਨੂੰ ਕਰਦਾ ਹੈ। ਉਸ ਪ੍ਰਮੇਸ਼ਰ ਵਿਚ ਉਹ ਗੁਰਮੁਖ (ਕੇਲਾ) ਸਦਾ ਕਰੀੜਾ ਕਰਦੇ ਹਨ। **ਵਾ** : ਉਹ ਗੁਰਮੁਖ ਸ੍ਵਰਨਾਨੰਦ ਮਾਣਦੇ ਹਨ, ਉਹੀ (ਬਿਨੋਦ) ਕੌਤਕਾਂ ਦਾ ਦਰਸ਼ਨ ਅਨੰਦ ਕਰਦੇ ਹਨ, ਅਤੇ ਉਹੀ ਆਤਮਾਨੰਦ ਨੂੰ ਭੋਗਦੇ ਹੋਏ ਕਰੀੜਾ ਕਰਦੇ ਹਨ।

**ਸੋ ਧਨਵੰਤਾ ਸੋ ਵਡ ਸਾਹਾ; ਜੋ ਗੁਰ ਚਰਣੀ ਮਨੁ ਲਾਵਣਿਆ ॥੫॥**

ਉਹੀ ਨਾਮ ਧਨ ਵਾਲੇ ਧਨੀ ਹਨ, ਉਹੀ ਗਿਆਨ ਰੂਪੀ ਸੁਆਸਾਂ ਵਾਲੇ ਸ਼ਾਹੂਕਾਰ ਹਨ। ਜੋ ਗੁਰਾਂ ਦੇ ਚਰਨਾਂ ਵਿਚ ਮਨ ਨੂੰ ਲਾਉਂਦੇ ਹਨ।

**ਪਹਿਲੋਂ ਦੇ; ਤੈਂ ਰਿਜਕੁ ਸਮਾਹਾ ॥**

(ਪਹਿਲੋਂ ਦੇ) ਪਹਿਲਾਂ ਹੇ ਪ੍ਰਮੇਸ਼ਰ ! ਤੂੰ ਰੋਜ਼ੀ ਪਹੁੰਚਾਉਣਾ ਕੀਤੀ ਹੈ।

**ਪਿਛੋ ਦੇ; ਤੈਂ ਜੰਤੁ ਉਪਾਹਾ ॥**

ਹੇ ਪ੍ਰਭੂ ! ਪਿੱਛੋਂ ਤੂੰ ਜੀਵ ਪੈਦਾ ਕੀਤੇ ਹਨ।

ਪ੍ਰਮਾਣ : **[ਸੁਣਿ ਮਰਦਾਨੇ ਲੇ ਸਦਾ ਸਭ ਕੀ ਸੁਧਿ ਕਰਤਾਰ, ਦੇਹ ਬਣੀ ਪਸਚਾਤ ਹੈ ਪਹਿਲੋਂ ਬਣਾ ਅਹਾਰੁ ॥]**

(ਇਤਿਹਾਸਕ ਪ੍ਰਮਾਣ)

[**ਸੈਲ ਪਥਰ ਮਹਿ ਜੰਤ ਉਪਾਏ ਤਾ ਕਾ ਰਿਜਕੁ ਆਗੈ ਕਰਿ ਧਰਿਆ ॥੧॥**] (ਅੰਗ ੧੦)

ਨੋਟ : (ਪਹਿਲੋਂ ਦੇ) (ਪਿਛੋ ਦੇ) ਪਾਠ ਇਕੱਠੇ ਹੀ ਹਨ।

**ਤੁਧੁ ਜੇਵਡੁ ਦਾਤਾ ਅਵਰੁ ਨ ਸੁਆਮੀ; ਲਵੈ ਨ ਕੋਈ ਲਾਵਣਿਆ ॥੬॥**

ਤੇਰੇ ਜਿਤਨਾ ਵੱਡਾ ਦਾਤਾ ਹੋਰ ਕੋਈ ਨਹੀਂ ਹੈ। ਹੇ ਪ੍ਰਮੇਸ਼ਰ ! ਤੇਰੇ (ਲਵੈ) ਬਰਾਬਰ ਕੋਈ ਵੀ ਲਾਇਆ ਨਹੀਂ ਜਾ ਸਕਦਾ ਹੈ। ਸਭ ਨਿਊਨ ਹਨ ਭਾਵ ਨੀਵੇਂ ਹਨ।

ਪ੍ਰਮਾਣ : [**ਜੈਸਾ ਤੂ ਤੈਸਾ ਤੁਹੀ ਕਿਆ ਉਪਮਾ ਦੀਜੈ ॥੩॥੧॥**] (ਅੰਗ ੮੫੮)

**ਜਿਸੁ ਤੂੰ ਤੁਠਾ; ਸੋ ਤੁਧੁ ਧਿਆਏ ॥**

ਜਿਸ ਪਰ ਤੂੰ ਪ੍ਰਸੰਨ ਹੁੰਦਾ ਹੈਂ, ਉਹ ਆਪ ਜੀ ਨੂੰ ਧਿਆਉਂਦੇ ਹਨ।

**ਸਾਧ ਜਨਾ ਕਾ; ਮੰਤ੍ਰੁ ਕਮਾਏ ॥**

ਉਹੀ (ਸਾਧ ਜਨ) ਗੁਰੂ ਨਾਨਕ ਦੇਵ ਜੀ ਗੁਰੂ ਅੰਗਦ ਦੇਵ ਜੀ, ਗੁਰੂ ਅਮਰਦਾਸ ਜੀ ਦਾ (ਮੰਤ੍ਰੁ) ਉਪਦੇਸ਼ ਕਮਾਉਂਦੇ ਹਨ।

**ਆਪਿ ਤਰੈ ਸਗਲੇ ਕੁਲ ਤਾਰੇ; ਤਿਸੁ ਦਰਗਹ ਠਾਕ ਨ ਪਾਵਣਿਆ ॥੭॥**

ਜੋ ਧਿਆਉਂਦੇ ਹਨ, ਉਹ ਆਪ ਵੀ ਤਰ ਗਏ ਸੰਸਾਰ ਤੋਂ, ਅਤੇ ਸਾਰੀ ਕੁਲਾਂ ਨੂੰ ਵੀ ਤਾਰ ਦਿੱਤਾ ਹੈ। ਤਿਸ ਗੁਰਮੁਖ ਨੂੰ ਦਰਗਾਹ ਦੇ ਵਿਚ ਜਮ ਰੋਕ ਨਹੀਂ ਪਾਉਂਦੇ ਹਨ। **ਵਾ** : ਤਿਸ ਨੂੰ (ਦਰ) ਅੰਦਰ ਹਿਰਦੇ (ਗਹ) ਥਾਂ ਵਿਚ ਬ੍ਰਿਤੀ ਟਿਕਾਉਣ ਵੇਲੇ ਕਖਾਏ ਦੋਸ਼ = ਚੰਚਲਤਾ ਵਾਲੇ ਫੁਰਨੇ, ਮੈਲੀਆਂ ਵਾਸ਼ਨਾਂ ਕਾਮ ਕਰੋਧ ਆਦਿਕ ਰੋਕ ਨਹੀਂ ਪਾਉਂਦੇ ਹਨ।

**ਤੂੰ ਵਡਾ; ਤੂੰ ਊਚੋ ਊਚਾ ॥**

ਹੇ ਪ੍ਰਮੇਸ਼ਰ ! ਤੂੰ ਬ੍ਰਹਮਾ ਆਦਿ ਤੋਂ ਵੀ ਵੱਡਾ ਹੈਂ, ਹਿਰਨਗਰਭ, ਵੈਰਾਟ ਆਦਿਕਾਂ ਤੋਂ ਵੀ ਉੱਚੇ ਤੋਂ ਉੱਚਾ ਹੈ। ਵਾ : ਪਿੱਛੇ ਵੀ ਤੂੰ ਵੱਡਾ ਸੀ, ਹੁਣ ਵੀ ਉੱਚਾ ਹੈਂ ਤੇ ਅੱਗੇ ਨੂੰ ਵੀ ਉੱਚਾ ਹੋਵੇਂਗਾ।

**ਤੂੰ ਬੇਅੰਤੁ; ਅਤਿ ਮੂਚੋ ਮੂਚਾ ॥**

ਹੇ ਪ੍ਰਭੂ ! ਤੂੰ ਗੁਣਾਂ ਕਰਕੇ ਬੇਅੰਤ ਹੈਂ। ਅਤਿਅੰਤ ਹੀ (ਮੂਚੋ) ਵਿਸਥਾਰ ਵਾਲੀਆਂ ਚੀਜ਼ਾਂ ਵਿੱਚੋਂ (ਮੂਚਾ) ਵਿਸਥਾਰ ਵਾਲਾ ਹੈ।

**ਹਉ ਕੁਰਬਾਣੀ ਤੇਰੈ ਵੰਞਾ; ਨਾਨਕ ਦਾਸ ਦਸਾਵਣਿਆ ॥੮॥੧॥੩੫॥**

ਗੁਰੂ ਜੀ ਕਹਿੰਦੇ ਹਨ ਕਿ ਹੇ ਪ੍ਰਮੇਸ਼ਰ ਜੋ ਤੇਰੇ ਦਾਸਾਂ ਦੇ ਦਾਸ (ਦਸਾਵਣਿਆ) ਸਦਾਉਂਦੇ ਹਨ। ਉਹਨਾਂ ਤੋਂ ਅਸੀਂ ਕੁਰਬਾਣ ਜਾਂਦੇ ਹਾਂ ਜੀ। **ਵਾ** : ਹੇ ਪ੍ਰਭੂ ! ਤੇਰੇ ਉਪਰੋਂ ਮੈਂ ਕੁਰਬਾਣ ਜਾਵਾਂ। ਗੁਰੂ ਜੀ ਕਹਿੰਦੇ ਹਨ ਕਿ ਅਸੀਂ ਆਪ ਦੇ ਦਾਸਾਂ ਦੇ ਦਾਸ ਸਦਾਉਣਾਂ ਕਰਦੇ ਹਾਂ।

## ਮਾਝ ਮਹਲਾ ੫ ॥

**ਕਵਣੁ ਸੁ ਮੁਕਤਾ ਕਵਣੁ ਸੁ ਜੁਗਤਾ ॥ ਕਵਣੁ ਸੁ ਗਿਆਨੀ ਕਵਣੁ ਸੁ ਬਕਤਾ ॥ ਕਵਣੁ ਸੁ ਗਿਰਹੀ ਕਵਣੁ ਉਦਾਸੀ ਕਵਣੁ ਸੁ ਕੀਮਤਿ ਪਾਏ ਜੀਉ ॥੧॥ ਕਿਨਿ ਬਿਧਿ ਬਾਧਾ ਕਿਨਿ ਬਿਧਿ ਛੂਟਾ ॥ ਕਿਨਿ ਬਿਧਿ ਆਵਣੁ ਜਾਵਣੁ ਤੂਟਾ ॥ ਕਉਣ ਕਰਮ ਕਉਣ ਨਿਹਕਰਮਾ ਕਵਣੁ ਸੁ ਕਹੈ ਕਹਾਏ ਜੀਉ ॥੨॥ ਕਵਣੁ ਸੁ ਸੁਖੀਆ ਕਵਣੁ ਸੁ ਦੁਖੀਆ ॥ ਕਵਣੁ ਸੁ ਸਨਮੁਖੁ ਕਵਣੁ ਵੇਮੁਖੀਆ ॥ ਕਿਨਿ ਬਿਧਿ ਮਿਲੀਐ ਕਿਨਿ ਬਿਧਿ ਬਿਛੁਰੈ ਇਹ ਬਿਧਿ ਕਵਣੁ ਪ੍ਰਗਟਾਏ ਜੀਉ ॥੩॥ ਕਵਣੁ ਸੁ ਅਖਰੁ ਜਿਤੁ ਧਾਵਤੁ ਰਹਤਾ ॥ ਕਵਣੁ ਉਪਦੇਸੁ ਜਿਤੁ ਦੁਖੁ ਸੁਖੁ ਸਮ ਸਹਤਾ ॥ ਕਵਣੁ ਸੁ ਚਾਲ ਜਿਤੁ ਪਾਰਬ੍ਰਹਮੁ ਧਿਆਏ ਕਿਨਿ ਬਿਧਿ ਕੀਰਤਨੁ ਗਾਏ ਜੀਉ ॥੪॥ ਗੁਰਮੁਖਿ ਮੁਕਤਾ ਗੁਰਮੁਖਿ ਜੁਗਤਾ ॥ ਗੁਰਮੁਖਿ ਗਿਆਨੀ ਗੁਰਮੁਖਿ ਬਕਤਾ ॥ ਧੰਨੁ ਗਿਰਹੀ ਉਦਾਸੀ ਗੁਰਮੁਖਿ ਗੁਰਮੁਖਿ ਕੀਮਤਿ ਪਾਏ ਜੀਉ ॥੫॥ ਹਉਮੈ ਬਾਧਾ ਗੁਰਮੁਖਿ ਛੂਟਾ ॥ ਗੁਰਮੁਖਿ ਆਵਣੁ ਜਾਵਣੁ ਤੂਟਾ ॥ ਗੁਰਮੁਖਿ ਕਰਮ ਗੁਰਮੁਖਿ ਨਿਹਕਰਮਾ ਗੁਰਮੁਖਿ ਕਰੇ ਸੁ ਸੁਭਾਏ ਜੀਉ ॥੬॥ ਗੁਰਮੁਖਿ ਸੁਖੀਆ ਮਨਮੁਖਿ ਦੁਖੀਆ ॥ ਗੁਰਮੁਖਿ ਸਨਮੁਖੁ ਮਨਮੁਖਿ ਵੇਮੁਖੀਆ ॥ ਗੁਰਮੁਖਿ ਮਿਲੀਐ ਮਨਮੁਖਿ ਵਿਛੁਰੈ ਗੁਰਮੁਖਿ ਬਿਧਿ ਪ੍ਰਗਟਾਏ ਜੀਉ ॥੭॥ ਗੁਰਮੁਖਿ ਅਖਰੁ ਜਿਤੁ ਧਾਵਤੁ ਰਹਤਾ ॥ ਗੁਰਮੁਖਿ ਉਪਦੇਸੁ ਦੁਖੁ ਸੁਖੁ ਸਮ ਸਹਤਾ ॥ ਗੁਰਮੁਖਿ ਚਾਲ ਜਿਤੁ ਪਾਰਬ੍ਰਹਮੁ ਧਿਆਏ ਗੁਰਮੁਖਿ ਕੀਰਤਨੁ ਗਾਏ ਜੀਉ ॥੮॥ ਸਗਲੀ ਬਣਤ ਬਣਾਈ ਆਪੇ ॥ ਆਪੇ ਕਰੇ ਕਰਾਏ ਥਾਪੇ ॥ ਇਕਸੁ ਤੇ ਹੋਇਓ ਅਨੰਤਾ ਨਾਨਕ ਏਕਸੁ ਮਾਹਿ ਸਮਾਏ ਜੀਉ ॥੯॥੨॥੩੯॥**

*(ਅੰਗ ੧੩੧)*

**ਉਥਾਨਕਾ :** ਜਦੋਂ ਕੋਈ ਵੀ ਗੁਰੂ ਸਾਹਿਬ ਜੀ ਗੁਰਤਾ ਗੱਦੀ ਪਰ ਬੈਠਦੇ ਸਨ ਤਾਂ ਸਿੱਧ ਪਰਖਣ ਲਈ ਆਉਂਦੇ ਹੁੰਦੇ ਸਨ। ਸ੍ਰੀ ਗੁਰੂ ਰਾਮਦਾਸ ਜੀ ਨੂੰ ਵੀ ਗੋਇੰਦਵਾਲ ਸਾਹਿਬ ਵਿਖੇ ਸਿੱਧ ਪਰਖਣ ਆਏ ਸਨ। ਇਸ ਪ੍ਰਕਾਰ ਜਦੋਂ ਸ੍ਰੀ ਅੰਮ੍ਰਿਤਸਰ ਸਾਹਿਬ ਜੀ ਸ੍ਰੀ ਗੁਰੂ ਅਰਜਨ ਦੇਵ ਜੀ ਗੁਰਤਾ ਨੂੰ ਪ੍ਰਾਪਤ ਹੋਏ ਤਾਂ ਸਿੱਧ ਪਰਖਣ ਲਈ ਆਏ ਸਨ। ਸਿੱਧਾਂ ਨੇ ਆ ਕਰਕੇ ਆਦੇਸ਼ ਆਦੇਸ਼ ਉਚਾਰੀ। ਗੁਰੂ ਜੀ ਨੇ ਕਿਹਾ, ਹੇ ਸਿੱਧੋ ! ਆਦਿ ਪੁਰਖ ਨੂੰ ਆਦੇਸ਼ ਹੈ। ਬੜੀ ਜਲਦੀ ਨਾਲ ਸਿੱਧਾਂ ਨੇ ਚੌਵੀ ਪ੍ਰਸ਼ਨ ਕੀਤੇ, ਜਿਨ੍ਹਾਂ ਦਾ ਫੇਰ ਗੁਰੂ ਜੀ ਨੇ ਉੱਤਰ ਦਿੱਤਾ ਹੈ। ਪ੍ਰਸ਼ਨ ਕਰਦੇ ਹਨ :

**ਕਵਣੁ ਸੁ ਮੁਕਤਾ; ਕਵਣੁ ਸੁ ਜੁਗਤਾ ॥**

੧. (ਸੁ) ਭਲੀ ਪ੍ਰਕਾਰ ਮੁਕਤ ਕੌਣ ਹੈ ਜੀ। ਚਾਰ ਮੁਕਤੀਆਂ ਹੁੰਦੀਆਂ ਹਨ। ੨. ਪ੍ਰਮੇਸ਼ਰ ਵਿਚ ਕੌਣ ਜੁੜਿਆ ਹੈ, ਜੁੜਨੇ ਦੀ ਕਿਹੜੀ ਜੁਗਤੀ ਹੈ ?

**ਕਵਣੁ ਸੁ ਗਿਆਨੀ; ਕਵਣੁ ਸੁ ਬਕਤਾ ॥**

੩. ਸ੍ਰੇਸ਼ਟ ਗਿਆਨੀ ਕੌਣ ਹੈ ? ੪. ਸ੍ਰੇਸ਼ਟ ਬਕਤਾ ਕੌਣ ਹੈ ?

ਪ੍ਰਮਾਣ : [ਪ੍ਰਥਮੇ ਮਨੁ ਪਰਬੋਧੈ ਅਪਨਾ ਪਾਛੈ ਅਵਰ ਰੀਝਾਵੈ ॥
**ਰਾਮ ਨਾਮ ਜਪੁ ਹਿਰਦੈ ਜਾਪੈ ਮੁਖ ਤੇ ਸਗਲ ਸੁਨਾਵੈ ॥੨॥]** (ਅੰਗ ੩੮੧)

ਚੌਦਾਂ ਲਖਣ ਬਕਤੇ ਸ੍ਰੋਤੇ ਦੇ ਹੁੰਦੇ ਹਨ, ਐਸਾ ਬਕਤਾ ਕੌਣ ਹੈ ?

**ਕਉਣੁ ਸੁ ਗਿਰਹੀ, ਕਉਣੁ ਉਦਾਸੀ; ਕਉਣੁ ਸੁ ਕੀਮਤਿ ਪਾਏ ਜੀਉ ॥੧॥**

੫. ਗਿਰਸਤੀ ਕੌਣ ਹੈ ? ੬. ਉਦਾਸੀ ਕੌਣ ਹੈ ? ੭. ਪ੍ਰਭੂ ਦੀ ਕੀਮਤਿ ਕੌਣ ਪਾ ਸਕਦਾ ਹੈ, ਹੇ ਪਿਆਰੇ ਜੀ !

**ਕਿਨਿ ਬਿਧਿ ਬਾਧਾ; ਕਿਨਿ ਬਿਧਿ ਛੂਟਾ ॥**

੮. ਜੀਵ ਕਿਸ ਬਿਧਿ ਨਾਲ ਬੱਝਿਆ ਹੈ ? ੯. ਕਿਸ ਬਿਧਿ ਨਾਲ ਛੁੱਟ ਸਕਦਾ ਹੈ ?

**ਕਿਨਿ ਬਿਧਿ; ਆਵਣੁ ਜਾਵਣੁ ਤੂਟਾ ॥**

੧੦. ਆਉਣਾ ਜਾਣਾ ਸੰਸਾਰ ਵਿਚੋਂ ਕਿਵੇਂ ਤੁੱਟੇ ਜੀ ?

**ਕਉਣ ਕਰਮ, ਕਉਣ ਨਿਹਕਰਮਾ; ਕਉਣੁ ਸੁ ਕਹੈ ਕਹਾਏ ਜੀਉ ॥੨॥**

੧੧. ਸਮਾਨ ਕਰਮ ਕਿਹੜੇ ਹਨ ? ੧੨. ਨਿਸ਼ਕਾਮ ਕਰਮ ਕਿਹੜੇ ਹਨ ? ਨਿਸ਼ਕਾਮੀ ਕੌਣ ਹੈ ? ੧੩. ਇਸ ਅਵਸਥਾ ਨੂੰ ਕੌਣ ਕਹਿ ਸਕਦਾ ਹੈ ਤੇ ਅਧਿਕਾਰੀ ਤੋ ਕੌਣ ਕਹਾ ਸਕਦਾ ਹੈ, ਹੇ ਪਿਆਰੇ ਜੀ।

**ਕਉਣੁ ਸੁ ਸੁਖੀਆ; ਕਉਣੁ ਸੁ ਦੁਖੀਆ ॥**

੧੪. (ਸੁ) ਭਲੀ ਪ੍ਰਕਾਰ ਸੁਖੀ ਕੌਣ ਹੈ ? ੧੫. ਦੁਖੀਆ ਕੌਣ ਹੈ ?

**ਕਉਣੁ ਸੁ ਸਨਮੁਖੁ; ਕਉਣੁ ਵੇਮੁਖੀਆ ॥**

੧੬. ਕੌਣ ਸਨਮੁਖਿ ਹੈ ? ੧੭. ਬੇਮੁਖ ਕਿਹੜਾ ਹੈ ?

**ਕਿਨਿ ਬਿਧਿ ਮਿਲੀਐ, ਕਿਨਿ ਬਿਧਿ ਬਿਛੁਰੈ; ਇਹ ਬਿਧਿ ਕਉਣੁ ਪ੍ਰਗਟਾਏ ਜੀਉ ॥੩॥**

੧੮. ਕਿਵੇਂ ਮਿਲੀਦਾ ਹੈ ? ੧੯. ਕਿਸ ਬਿਧਿ ਕਰਕੇ ਵਿਛੁੜਿਆ ਹੈ ? ੨੦. ਇਹ ਬਿਧਿ ਕੌਣ ਪ੍ਰਗਟ ਕਰਕੇ ਦੱਸ ਸਕਦਾ ਹੈ ਜੀ।

**ਕਉਣੁ ਸੁ ਅਖਰੁ; ਜਿਤੁ ਧਾਵਤੁ ਰਹਤਾ ॥**

੨੧. ਉਹ ਕਿਹੜਾ ਅੱਖਰ ਦਾ ਮੰਤਰ ਹੈ, ਜਿਸ ਕਰਕੇ ਮਨ ਵਾਸ਼ਨਾ ਵਿਚ ਧਾਉਂਣ ਤੋਂ ਹੱਟ ਜਾਵੇ ?

**ਕਉਣੁ ਉਪਦੇਸੁ; ਜਿਤੁ ਦੁਖੁ ਸੁਖੁ ਸਮ ਸਹਤਾ ॥**

੨੨. ਉਹ ਉਪਦੇਸ਼ ਕਿਹੜਾ ਹੈ, ਜਿਸ ਕਰਕੇ ਦੁਖ ਸੁਖ ਵਿਚ ਸਮਾਨ ਰਹੇ ?

**ਕਉਣੁ ਸੁ ਚਾਲ, ਜਿਤੁ ਪਾਰਬ੍ਰਹਮੁ ਧਿਆਏ; ਕਿਨਿ ਬਿਧਿ ਕੀਰਤਨੁ ਗਾਏ ਜੀਉ ॥੪॥**

੨੩. ਉਹ ਕਿਹੜੀ ਚਾਲੀ ਮਰਿਆਦਾ ਹੈ, ਜਿਸ ਕਰਕੇ ਪ੍ਰਮੇਸ਼ਰ ਨੂੰ ਧਿਆਇਆ ਜਾਵੇ ? ੨੪. ਉਹ ਕੀਰਤਨ ਦੀ ਕਿਹੜੀ ਬਿਧੀ ਹੈ ਜਿਸ ਕਰਕੇ ਲਿਵ ਲੱਗ ਜਾਵੇ ? ਹੇ ਪਿਆਰੇ ਜੀ ! **ਉੱਤਰ :** ਸਤਿਗੁਰੂ ਜੀ ਗੁਰਮੁਖ ਦਰਜੇ ਅਨੁਸਾਰ ਉੱਤਰ ਦਿੰਦੇ ਹਨ।

ਪ੍ਰਮਾਣ : **[ਗੁਰਮੁਖਿ ਰੋਮਿ ਰੋਮਿ ਹਰਿ ਧਿਆਵੈ ॥ ਨਾਨਕ ਗੁਰਮੁਖਿ ਸਾਚਿ ਸਮਾਵੈ ॥੨੭॥]** (ਅੰਗ ੯੪੧)

**ਗੁਰਮੁਖਿ ਮੁਕਤਾ; ਗੁਰਮੁਖਿ ਜੁਗਤਾ ॥**

੧. ਗੁਰਮੁਖ ਕੇਵਲ ਮੋਖ ਦੀ ਪ੍ਰਾਪਤੀ ਵਾਲਾ ਮੁਕਤਾ ਹੈ। ੨. ਗੁਰਮੁਖ ਹੀ ਜੀਵਨ ਮੁਕਤੀ ਦੀ ਜੁਗਤੀ ਕਰਕੇ ਜੁੜਿਆ ਹੋਇਆ ਹੈ।

**ਗੁਰਮੁਖਿ ਗਿਆਨੀ; ਗੁਰਮੁਖਿ ਬਕਤਾ ॥**

੩. ਗੁਰਾਂ ਦੁਆਰਾ ਗੁਰਮੁਖ ਹੀ ਬ੍ਰਹਮ ਗਿਆਨੀ ਹੈ। ੪. ਗੁਰਾਂ ਦੁਆਰਾ ਆਪਾ ਭਾਵ ਤਿਆਗ ਕਰਕੇ ਗੁਰਮੁਖ ਹੀ ਬਕਤਾ ਹੈ।

**ਧੰਨੁ ਗਿਰਹੀ ਉਦਾਸੀ ਗੁਰਮੁਖਿ; ਗੁਰਮੁਖਿ ਕੀਮਤਿ ਪਾਏ ਜੀਉ ॥੫॥**

੫. ਜੇਕਰ ਗ੍ਰਿਹਸਥੀ ਗੁਰਮੁਖ ਹੈ ਤਾਂ ਵੀ ਧੰਨ ਹੈ।

ਪ੍ਰਮਾਣ : **[ਵਿਚੇ ਗ੍ਰਿਹ ਸਦਾ ਰਹੈ ਉਦਾਸੀ ਜਿਉ ਕਮਲੁ ਰਹੈ ਵਿਚਿ ਪਾਣੀ ਹੇ ॥੧੦॥]** (ਅੰਗ ੧੦੭੦)

੬. ਗੁਰਮੁਖ ਜੇਕਰ ਉਦਾਸੀ ਬਿਰੱਕਤ ਹਨ ਤਾਂ ਵੀ ਧੰਨ ਹਨ, ਗੁਰਮੁਖ ਹੀ ਉਦਾਸੀ ਹੈ। ੭. ਗੁਰਮੁਖ ਹੀ ਪ੍ਰਮੇਸ਼ਰ ਦੀ ਪ੍ਰਾਪਤੀ ਦੀ ਕੀਮਤਿ ਪਾਉਂਦੇ ਹਨ ਜੀ।

**ਹਉਮੈ ਬਾਧਾ; ਗੁਰਮੁਖਿ ਛੂਟਾ ॥**

੮. ਜੀਵ ਹਉਮੈਂ ਕਰਕੇ ਬੱਝਾ ਹੈ। ੯. ਗੁਰਮੁਖ ਬਣ ਕੇ ਛੁੱਟ ਸਕਦਾ ਹੈ।

**ਗੁਰਮੁਖਿ; ਆਵਣੁ ਜਾਵਣੁ ਤੂਟਾ ॥**

੧੦. ਗੁਰਮੁਖਾਂ ਦਾ ਸੰਸਾਰ ਵਿਚ ਜੰਮਣ ਮਰਨ ਕਰਕੇ ਆਉਣਾ ਜਾਣਾ ਟੁੱਟ ਗਿਆ ਹੈ।

ਪ੍ਰਮਾਣ : **[ਨਹ ਕਿਛੁ ਜਨਮੈ ਨਹ ਕਿਛੁ ਮਰੈ ॥ ਆਪਨ ਚਲਿਤੁ ਆਪ ਹੀ ਕਰੈ ॥]** (ਅੰਗ ੨੮੧)

**ਗੁਰਮੁਖਿ ਕਰਮ, ਗੁਰਮੁਖਿ ਨਿਹਕਰਮਾ; ਗੁਰਮੁਖਿ ਕਰੇ ਸੁ ਸੁਭਾਏ ਜੀਉ ॥੬॥**

੧੧. ਗੁਰਮੁਖ ਹੀ ਸੇਵਾ, ਇਸ਼ਨਾਨ ਆਦਿਕ ਸਮਾਨ ਕਰਮ ਕਰਦੇ ਹਨ, ਪਰਉਪਕਾਰ ਕਰਦੇ ਹਨ।
੧੨. ਗੁਰਮੁਖ ਹੀ ਨਿਸ਼ਕਾਮ ਹਨ।

ਪ੍ਰਮਾਣ : **[ਕਾਹੂ ਫਲ ਕੀ ਇਛਾ ਨਹੀ ਬਾਛੈ ॥ ਕੇਵਲ ਭਗਤਿ ਕੀਰਤਨ ਸੰਗਿ ਰਾਚੈ ॥]** (ਅੰਗ ੨੭੪)

ਇਸ ਕਰਕੇ ਕਰਮ ਕਰਦੇ ਹੋਏ ਨਿਹਕਰਮੀ ਗੁਰਮੁਖ ਹਨ। ੧੩. ਜਿਨ੍ਹਾਂ ਗੁਰਮੁਖਾਂ ਦਾ ਕੀਤਾ ਹੋਇਆ ਸੋ ਭਲੀ ਪ੍ਰਕਾਰ ਪ੍ਰਮੇਸ਼ਰ ਨੂੰ ਭਾਉਂਦਾ ਹੈ, ਉਹੀ ਗੁਰਮੁਖ ਅਵਸਥਾ ਨੂੰ ਕਹਿੰਦੇ ਹਨ ਅਤੇ ਅਧਿਕਾਰੀਆਂ ਤੋਂ ਕਹਾਉਂਦੇ ਹਨ।

**ਗੁਰਮੁਖਿ ਸੁਖੀਆ; ਮਨਮੁਖਿ ਦੁਖੀਆ ॥**

੧੪. ਗੁਰਮੁਖ ਸੁਖੀ ਹੈ। ੧੫. ਮਨਮੁਖ ਦੁਖੀ ਹੈ।

**ਗੁਰਮੁਖਿ ਸਨਮੁਖੁ; ਮਨਮੁਖਿ ਵੇਮੁਖੀਆ ॥**

੧੬. ਗੁਰਮੁਖ ਪ੍ਰਮੇਸ਼ਰ ਦੇ ਸਨਮੁਖ ਹੈ।

ਪ੍ਰਮਾਣ : **[ਜੇ ਕੋ ਸਿਖੁ ਗੁਰੂ ਸੇਤੀ ਸਨਮੁਖੁ ਹੋਵੈ ॥ ਹੋਵੈ ਤ ਸਨਮੁਖੁ ਸਿਖੁ ਕੋਈ ਜੀਅਹੁ ਰਹੈ ਗੁਰ ਨਾਲੇ ॥ ਗੁਰ ਕੇ ਚਰਨ ਹਿਰਦੈ ਧਿਆਏ ਅੰਤਰ ਆਤਮੈ ਸਮਾਲੇ ॥ ਆਪੁ ਛਡਿ ਸਦਾ ਰਹੈ ਪਰਣੈ ਗੁਰ ਬਿਨੁ ਅਵਰੁ ਨ ਜਾਣੈ ਕੋਏ ॥ ਕਹੈ ਨਾਨਕੁ ਸੁਣਹੁ ਸੰਤਹੁ ਸੋ ਸਿਖੁ ਸਨਮੁਖੁ ਹੋਏ ॥੨੧॥]** (ਅੰਗ ੯੧੯)

੧੭. ਮਨਮੁਖ ਪ੍ਰਮੇਸ਼ਰ ਤੋਂ ਬੇਮੁਖ ਹੈ।

**ਗੁਰਮੁਖਿ ਮਿਲੀਐ, ਮਨਮੁਖਿ ਵਿਛੁਰੈ; ਗੁਰਮੁਖਿ ਬਿਧਿ ਪ੍ਰਗਟਾਏ ਜੀਉ ॥੭॥**

੧੮. ਗੁਰਮੁਖਾਂ ਦੀ ਸੰਗਤ ਕਰਕੇ ਪ੍ਰਮੇਸ਼ਰ ਨਾਲ ਮਿਲੀਦਾ ਹੈ। ੧੯. ਮਨਮੁਖਾਂ ਦੀ ਸੰਗਤ ਕਰਕੇ ਪ੍ਰਭੂ ਨਾਲੋਂ ਵਿਛੜ ਜਾਈਦਾ ਹੈ। ੨੦. ਗੁਰਮੁਖਾਂ ਦੀ ਸੰਗਤ ਵਿੱਚੋਂ ਹੀ ਮਿਲਣੇ ਵਿਛੁੜਨੇ ਦੀ ਬਿਧੀ ਪ੍ਰਗਟ ਹੁੰਦੀ ਹੈ ਜੀ। ਜਾਣੀ ਜਾਂਦੀ ਹੈ, ਹੇ ਪਿਆਰ ਜੀ!

**ਗੁਰਮੁਖਿ ਅਖਰੁ; ਜਿਤੁ ਧਾਵਤੁ ਰਹਤਾ ॥**

੨੧. ਗੁਰਮੁਖਾਂ ਪਾਸ ਹੀ (ਅਖਰੁ) ਵਾਹਿਗੁਰੂ ਅੱਖਰਾਂ ਦਾ ਖਰਨ ਤੋਂ ਰਹਿਤ ਮੰਤਰ ਹੈ, ਜਿਸ ਕਰਕੇ ਮਨ ਇਸਥਿਤ ਹੋ ਜਾਂਦਾ ਹੈ। ਵਾਸ਼ਨਾ ਵਿਚ ਧਾਉਂਣ ਤੋਂ।

ਪ੍ਰਮਾਣ : **[ਕਬੀਰ ਪਰਭਾਤੇ ਤਾਰੇ ਖਿਸਹਿ ਤਿਉ ਇਹੁ ਖਿਸੈ ਸਰੀਰੁ ॥**
**ਏ ਦੁਇ ਅਖਰ ਨਾ ਖਿਸਹਿ ਸੋ ਗਹਿ ਰਹਿਓ ਕਬੀਰੁ ॥੧੭੧॥]** (ਅੰਗ ੧੩੭੩)

**ਗੁਰਮੁਖਿ ਉਪਦੇਸੁ; ਦੁਖੁ ਸੁਖੁ ਸਮ ਸਹਤਾ ॥**

੨੨. ਗੁਰਮੁਖਾਂ ਦਾ ਹੀ ਉਪਦੇਸ਼ ਹੈ, ਜਿਸ ਕਰਕੇ ਮਨ ਦੁਖ ਸੁਖ ਨੂੰ ਸਮਾਨ ਸਹਾਰ ਲੈਂਦਾ ਹੈ।

**ਗੁਰਮੁਖਿ ਚਾਲ ਜਿਤੁ ਪਾਰਬ੍ਰਹਮੁ ਧਿਆਏ; ਗੁਰਮੁਖਿ ਕੀਰਤਨੁ ਗਾਏ ਜੀਉ ॥੮॥**

੨੩. ਗੁਰਮੁਖਾਂ ਪਾਸ ਹੀ ਭਾਉ ਭਗਤੀ ਦੀ ਚਾਲੀ ਮਰਿਆਦਾ ਹੈ। ਜਿਸ ਕਰਕੇ ਪ੍ਰਮੇਸ਼ਰ ਧਿਆਈਦਾ ਹੈ। ੨੪. ਗੁਰਮੁਖ ਹੀ ਸੰਗਤ ਵਿਚ ਕੀਰਤਨ ਗਾਉਂਦੇ ਹਨ, ਜਿਸ ਕਰਕੇ ਬ੍ਰਿਤੀ ਜੁੜ ਜਾਂਦੀ ਹੈ, ਹੇ ਪਿਆਰੇ ਜੀ!

ਪ੍ਰਮਾਣ : **[ਬਾਣੀ ਉਚਰਹਿ ਸਾਧ ਜਨ ਅਮਿਉ ਚਲਹਿ ਝਰਣੇ ॥**
**ਪੇਖਿ ਦਰਸਨੁ ਨਾਨਕੁ ਜੀਵਿਆ ਮਨ ਅੰਦਰਿ ਧਰਣੇ ॥੯॥]** (ਅੰਗ ੩੨੦)

**ਸਗਲੀ ਬਣਤ; ਬਣਾਈ ਆਪੇ ॥**

ਸਾਰੇ ਸੰਸਾਰ ਦੀ ਬਨਾਵਟ ਆਪ ਹੀ ਪ੍ਰਮੇਸ਼ਰ ਨੇ ਬਣਾਈ ਹੈ। ਰੋਗੀ, ਸੋਗੀ, ਭੋਗੀ, ਜੋਗੀ, ਮਨਮੁਖ, ਗੁਰਮੁਖ ਆਦਿ ਸਭਨਾਂ ਦੀ ਚਾਰੇ ਖਾਣੀਆਂ ਦੀ ਬਨਾਵਟ ਆਪੇ ਹੀ ਬਣਾਈ ਹੈ।

**ਆਪੇ ਕਰੇ; ਕਰਾਏ ਥਾਪੇ ॥**

ਆਪੇ ਜੀਵ ਕੀਤੇ ਹਨ, ਆਪ ਹੀ ਕਰਮਾਂ ਅਨੁਸਾਰ ਕੰਮ ਕਰਵਾਉਂਦਾ ਹੈ, ਆਪੇ ਹੀ ਇਸਥਿਤ ਕੀਤੇ ਹੋਏ ਹਨ, ਭਾਵ ਲੈ ਵੀ ਕਰਦਾ ਹੈ। **ਵਾ** : ਆਪ ਹੀ ਗੁਰੂ ਰੂਪ ਹੋ ਕਰਕੇ ਉਪਦੇਸ਼ ਕਰਦੇ ਹਨ, ਆਪ ਹੀ ਅਧਿਕਾਰੀ ਤੋਂ ਅਭਿਆਸ ਕਰਾਉਂਦਾ ਹੈਂ। ਆਪ ਹੀ ਤੁਰੀਆ ਪਦ ਵਿਚ ਇਸਥਿਤ ਕਰਕੇ ਰੱਖਦਾ ਹੈਂ।

**ਇਕਸੁ ਤੇ ਹੋਇਓ ਅਨੰਤਾ; ਨਾਨਕ ਏਕਸੁ ਮਾਹਿ ਸਮਾਏ ਜੀਉ ॥੯॥੨॥੩੬॥**

ਇਕ ਪ੍ਰਮੇਸ਼ਰ ਤੋਂ ਹੀ ਅੰਤ ਰਹਿਤ ਸੰਸਾਰ ਪੈਦਾ ਹੋਇਆ ਹੈ। ਗੁਰੂ ਜੀ ਕਹਿੰਦੇ ਹਨ ਕਿ ਇਕੋ ਪ੍ਰਭੂ ਵਿਚ ਸੰਸਾਰ ਲੈ ਹੋ ਜਾਂਦਾ ਹੈ ਜੀ। **ਵਾ** : ਇਕੋ ਅਨੰਤ ਪ੍ਰਮੇਸ਼ਰ ਤੋਂ ਜੀਵ ਉਤਪਤ ਹੋਇਆ ਹੈ। ਗੁਰੂ ਜੀ ਕਹਿੰਦੇ ਹਨ, ਲਿਵ ਲਗਾ ਕਰਕੇ ਅਧਿਕਾਰੀ ਇਕੋ ਪ੍ਰਭੂ ਵਿਚ ਸਮਾ ਜਾਂਦਾ ਹੈ, ਹੇ ਪਿਆਰੇ ਜੀ!

ਪ੍ਰਮਾਣ : **[ਜੈਸੇ ਏਕ ਆਗ ਤੇ ਕਨੂਕਾ ਕੋਟਿ ਆਗ ਉਠੇ ਨਿਆਰੇ ਨਿਆਰੇ ਹੋਇ ਫੇਰ ਆਗ ਮੇਂ ਮਿਲਹਿੰਗੇ ॥]**

(ਸ੍ਰੀ ਦਸਮ ਗ੍ਰੰਥ ਸਾਹਿਬ ਜੀ)

## ਮਾਝ ਮਹਲਾ ੫ ॥

ਪ੍ਰਭੁ ਅਬਿਨਾਸੀ ਤਾ ਕਿਆ ਕਾੜਾ ॥ ਹਰਿ ਭਗਵੰਤਾ ਤਾ ਜਨੁ ਖਰਾ ਸੁਖਾਲਾ ॥ ਜੀਅ ਪ੍ਰਾਨ ਮਾਨ ਸੁਖਦਾਤਾ ਤੂੰ ਕਰਹਿ ਸੋਈ ਸੁਖੁ ਪਾਵਣਿਆ ॥੧॥ ਹਉ ਵਾਰੀ ਜੀਉ ਵਾਰੀ ਗੁਰਮੁਖਿ ਮਨਿ ਤਨਿ ਭਾਵਣਿਆ ॥ ਤੂੰ ਮੇਰਾ ਪਰਬਤੁ ਤੂੰ ਮੇਰਾ ਓਲਾ ਤੁਮ ਸੰਗਿ ਲਵੈ ਨ ਲਾਵਣਿਆ ॥੧॥ ਰਹਾਉ ॥ ਤੇਰਾ ਕੀਤਾ ਜਿਸੁ ਲਾਗੈ ਮੀਠਾ ॥ ਘਟਿ ਘਟਿ ਪਾਰਬ੍ਰਹਮੁ ਤਿਨਿ ਜਨਿ ਡੀਠਾ ॥ ਥਾਨਿ ਥਨੰਤਰਿ ਤੂੰਹੈ ਤੂੰਹੈ ਇਕੋ ਇਕੁ ਵਰਤਾਵਣਿਆ ॥੨॥ ਸਗਲ ਮਨੋਰਥ ਤੂੰ ਦੇਵਣਹਾਰਾ ॥ ਭਗਤੀ ਭਾਇ ਭਰੇ ਭੰਡਾਰਾ ॥ ਦਇਆ ਧਾਰਿ ਰਾਖੇ ਤੁਧੁ ਸੇਈ ਪੂਰੈ ਕਰਮਿ ਸਮਾਵਣਿਆ ॥੩॥ ਅੰਧ ਕੂਪ ਤੇ ਕੰਢੈ ਚਾੜੇ ॥ ਕਰਿ ਕਿਰਪਾ ਦਾਸ ਨਦਰਿ ਨਿਹਾਲੇ ॥ ਗੁਣ ਗਾਵਹਿ ਪੂਰਨ ਅਬਿਨਾਸੀ ਕਹਿ ਸੁਣਿ ਤੋਟਿ ਨ ਆਵਣਿਆ ॥੪॥ ਐਥੈ ਓਥੈ ਤੂੰ ਹੈ ਰਖਵਾਲਾ ॥ ਮਾਤ ਗਰਭ ਮਹਿ ਤੁਮ ਹੀ ਪਾਲਾ ॥ ਮਾਇਆ ਅਗਨਿ ਨ ਪੋਹੈ ਤਿਨ ਕਉ ਰੰਗਿ ਰਤੇ ਗੁਣ ਗਾਵਣਿਆ ॥੫॥ ਕਿਆ ਗੁਣ ਤੇਰੇ ਆਖਿ ਸਮਾਲੀ ॥ ਮਨ ਤਨ ਅੰਤਰਿ ਤੁਧੁ ਨਦਰਿ ਨਿਹਾਲੀ ॥ ਤੂੰ ਮੇਰਾ ਮੀਤੁ ਸਾਜਨੁ ਮੇਰਾ ਸੁਆਮੀ ਤੁਧੁ ਬਿਨੁ ਅਵਰੁ ਨ ਜਾਨਣਿਆ ॥੬॥ ਜਿਸ ਕਉ ਤੂੰ ਪ੍ਰਭ ਭਇਆ ਸਹਾਈ ॥ ਤਿਸੁ ਤਤੀ ਵਾਉ ਨ ਲਗੈ ਕਾਈ ॥ ਤੂ ਸਾਹਿਬੁ ਸਰਣਿ ਸੁਖਦਾਤਾ ਸਤਸੰਗਤਿ ਜਪਿ ਪ੍ਰਗਟਾਵਣਿਆ ॥੭॥ ਤੂੰ ਊਚ ਅਥਾਹੁ ਅਪਾਰੁ ਅਮੋਲਾ ॥ ਤੂੰ ਸਾਚਾ ਸਾਹਿਬੁ ਦਾਸੁ ਤੇਰਾ ਗੋਲਾ ॥ ਤੂੰ ਮੀਰਾ ਸਾਚੀ ਠਕੁਰਾਈ ਨਾਨਕ ਬਲਿ ਬਲਿ ਜਾਵਣਿਆ ॥੮॥੩॥੩੭॥

*(ਅੰਗ ੧੩੧-੩੨)*

ਸਿੱਖਾਂ ਨੇ ਪ੍ਰਸ਼ਨ ਕੀਤਾ ਹੇ ਗੁਰੂ ਜੀ! ਜਿਨ੍ਹਾਂ ਦੇ ਹਿਰਦੇ ਅੰਦਰ ਪ੍ਰਮੇਸ਼ਰ ਦਾ ਭਰੋਸਾ ਹੈ, ਉਹਨਾਂ ਦੀ ਅਵਸਥਾ ਕੈਸੀ ਹੈ ਤਾਂ ਗੁਰੂ ਜੀ ਦੱਸਦੇ ਹਨ :

**ਪ੍ਰਭੁ ਅਬਿਨਾਸੀ; ਤਾ ਕਿਆ ਕਾੜਾ ॥**

ਹੇ ਭਾਈ! ਜਦੋਂ ਪ੍ਰਭੂ ਨਾਸ ਰਹਿਤ ਪ੍ਰਮੇਸ਼ਰ ਰੱਖਣ ਵਾਲਾ ਹੈ। ਤਾਂ ਫੇਰ ਕਿਹੜੀ ਚੀਜ਼ ਦਾ (ਕਾੜਾ) ਝੋਰਾ ਕਰਨਾ ਹੈ। (ਕਾੜਾ) ਤਾਂ ਕਿਸ ਕਰਕੇ ਬੱਝਣਾ ਹੈ।

**ਹਰਿ ਭਗਵੰਤਾ; ਤਾ ਜਨੁ ਖਰਾ ਸੁਖਾਲਾ ॥**

ਜਿਸ ਪੁਰਸ਼ ਨੂੰ ਹਰੀ ਭਗਵੰਤ ਰੱਖਣ ਵਾਲਾ ਹੈ, ਉਹ ਪੁਰਸ਼ (ਖਰਾ) ਅਤਿਅੰਤ ਹੀ ਸੁਖੀ ਹੈ।

**ਜੀਅ ਪ੍ਰਾਨ ਮਾਨ ਸੁਖਦਾਤਾ; ਤੂੰ ਕਰਹਿ ਸੋਈ ਸੁਖੁ ਪਾਵਣਿਆ ॥੧॥**

ਹੇ ਪ੍ਰਭੂ! ਤੂੰ ਸਭ ਦੇ (ਜੀਅ) ਹਿਰਦਿਆਂ ਵਿਚ ਪ੍ਰਾਣ ਦੇਣ ਵਾਲਾ ਹੈ, ਸਤਿਕਾਰ ਦੇਣ ਵਾਲਾ ਹੈ, ਤੇ ਸਰਬ ਸੁੱਖਾਂ ਦਾ ਦਾਤਾ ਹੈ। ਜੋ ਤੂੰ ਕਰਦਾ ਹੈਂ ਉਸ ਅਨੁਸਾਰ ਭਾਣਾ ਮੰਨ ਕੇ ਸੁੱਖ ਪਾਉਂਦੇ ਹਾਂ ਜੀ। **ਵਾ :** ਜਿਸ ਪਰ ਤੂੰ ਕਿਰਪਾ ਕਰਦਾ ਹੈਂ, ਉਹੀ ਸੁੱਖ ਨੂੰ ਪਾਉਂਦੇ ਹਨ। ਜੋ ਸਰਬ ਭਾਂਤ ਕਰਕੇ ਪ੍ਰਮੇਸ਼ਰ ਨੂੰ

ਸਮਰੱਥ ਜਾਣਦੇ ਹਨ, ਉਹੀ ਸੁਖ ਸਰੂਪ ਨੂੰ ਪਾਉਂਦੇ ਹਨ।

**ਹਉ ਵਾਰੀ ਜੀਉ ਵਾਰੀ; ਗੁਰਮੁਖਿ ਮਨਿ ਤਨਿ ਭਾਵਣਿਆ ॥**

ਹੇ ਗੁਰਮੁਖਾਂ ਦੇ ਮਨ ਤਨ ਵਿਚ ਭਾਉਣ ਵਾਲੇ ਪ੍ਰਮੇਸ਼ਰ ਜੀ, ਆਪ ਤੋਂ ਅਸੀਂ ਜ਼ਿੰਦਗੀ ਕਰਕੇ ਵਾਰ ਵਾਰ ਕੁਰਬਾਨ ਜਾਂਦੇ ਹਾਂ।

**ਤੂੰ ਮੇਰਾ ਪਰਬਤੁ ਤੂੰ ਮੇਰਾ ਓਲਾ; ਤੁਮ ਸੰਗਿ ਲਵੈ ਨ ਲਾਵਣਿਆ ॥੧॥ ਰਹਾਉ ॥**

ਹੇ ਪ੍ਰਭੂ ! ਤੂੰ ਹੀ ਮੇਰਾ (ਪਰਬਤੁ) ਅਚੱਲ ਆਸਰਾ ਹੈ ਅਤੇ ਤੂੰ ਹੀ ਮੇਰਾ ਪੜਦਾ ਹੈਂ, ਤੂੰ ਹੀ (ਓਲਾ) ਸੁੰਦਰ ਪ੍ਰਮੇਸ਼ਰ ਮੇਰਾ ਹੈਂ, ਤੇਰੇ ਨਾਲ ਬਰਾਬਰ ਸੁਦਰਸ਼ ਕੋਈ ਵੀ ਲਾਇਆ ਨਹੀ ਜਾਂਦਾ ਹੈ ਜੀ।

ਪ੍ਰਮਾਣ : **[ਤੂੰ ਮੇਰੋ ਮੇਰੁ ਪਰਬਤੁ ਸੁਆਮੀ ਓਟ ਗਹੀ ਮੈ ਤੇਰੀ ॥**
**ਨਾ ਤੁਮ ਡੋਲਹੁ ਨਾ ਹਮ ਗਿਰਤੇ ਰਖਿ ਲੀਨੀ ਹਰਿ ਮੇਰੀ ॥੧॥]** (ਅੰਗ ੯੬੯)

**ਤੇਰਾ ਕੀਤਾ; ਜਿਸੁ ਲਾਗੈ ਮੀਠਾ ॥**

ਜਿਸ ਨੂੰ ਤੇਰਾ ਕੀਤਾ ਹੋਇਆ ਪਿਆਰਾ ਲੱਗਦਾ ਹੈ, ਚੰਗਾ ਲੱਗਦਾ ਹੈ।

**ਘਟਿ ਘਟਿ ਪਾਰਬ੍ਰਹਮੁ; ਤਿਨਿ ਜਨਿ ਡੀਠਾ ॥**

ਤਿਨ੍ਹਾਂ ਪੁਰਸ਼ਾਂ ਨੇ (ਘਟਿ) ਚਾਰੇ ਖਾਣੀਆਂ ਦੇ (ਘਟਿ) ਹਿਰਦਿਆਂ ਵਿਚ ਪ੍ਰਮੇਸ਼ਰ ਨੂੰ ਦੇਖਣਾ ਕੀਤਾ ਹੈ।

**ਥਾਨਿ ਥਨੰਤਰਿ ਤੂੰਹੈ ਤੂੰਹੈ; ਇਕੋ ਇਕੁ ਵਰਤਾਵਣਿਆ ॥੨॥**

(ਥਾਨਿ) ਮਕਾਨਾਂ ਤੇ (ਥਨੰਤਿਰ) ਮਕਾਨੀਆਂ ਜੀਵਾਂ ਵਿਚ ਤੂੰ ਹੀ ਹੈਂ ਜੀ। ਮਕਾਨਾਂ ਵਿਚ ਵੀ ਤੂੰ ਹੈਂ, ਤੇ ਮਕਾਨੀਆਂ ਵਿਚ ਵੀ ਤੂੰ ਹੀ ਹੈਂ। ਇਕੋ ਇਕ ਹੀ ਨਿਰਗੁਣ ਸਰਗੁਣ ਸਰੂਪ ਹੋ ਕੇ ਵਰਤ ਰਿਹਾ ਹੈਂ।

**ਸਗਲ ਮਨੋਰਥ; ਤੂੰ ਦੇਵਣਹਾਰਾ ॥**

ਹੇ ਪ੍ਰਮੇਸ਼ਰ ! ਤੂੰ ਸਾਰੇ ਸੰਕਲਪ ਭਗਤਾਂ ਦੇ ਪੂਰੇ ਕਰਨ ਵਾਲਾ ਹੈਂ।

**ਭਗਤੀ ਭਾਇ; ਭਰੇ ਭੰਡਾਰਾ ॥**

ਸਿੱਖਾਂ ਦੇ ਹਿਰਦੇ ਰੂਪੀ ਭੰਡਾਰੇ ਭਾਉ ਭਗਤੀ ਨਾਲ ਭਰੇ ਹੋਏ ਹਨ।

**ਦਇਆ ਧਾਰਿ ਰਾਖੇ ਤੁਧੁ ਸੇਈ; ਪੂਰੈ ਕਰਮਿ ਸਮਾਵਣਿਆ ॥੩॥**

ਜਿਨ੍ਹਾਂ ਪਰ ਗੁਰਾਂ ਦੀ ਕਿਰਪਾ ਹੋਈ ਹੈ, ਉਹ ਹੇ ਪ੍ਰਭੂ ! ਤੂੰ ਆਪਣੇ ਵਿਚ ਅਭੇਦ ਕਰਕੇ ਰੱਖੇ ਹਨ, ਉਹ ਪੂਰਨ ਨਿਸ਼ਕਾਮ ਕਰਮਾਂ ਕਰਕੇ ਸਮਾ ਗਏ ਹਨ।

**ਅੰਧ ਕੂਪ ਤੇ; ਕੰਢੈ ਚਾੜੇ ॥**

ਆਪ ਨੇ ਆਪਣੇ ਅੰਧੇ ਖੂਹ ਸੰਸਾਰ ਵਿੱਚੋਂ ਕੱਢ ਕਰਕੇ ਮੁਕਤੀ ਰੂਪੀ ਕਿਨਾਰੇ ਪਰ ਚਾੜ੍ਹ ਦਿੱਤੇ ਹਨ। ਸੰਸਾਰ ਅੰਧੇ ਖੂਹ ਵਿਚ ਮੋਹ ਦਾ ਹੀ ਅੰਧੇਰਾ ਹੈ।

**ਕਰਿ ਕਿਰਪਾ; ਦਾਸ ਨਦਰਿ ਨਿਹਾਲੇ ॥**

ਹੇ ਨਦਰੀ ਪ੍ਰਮੇਸ਼ਰ ! ਆਪ ਨੇ ਆਪਣੇ ਦਾਸਾਂ ਪਰ ਕਿਰਪਾ ਕਰਕੇ ਨਿਹਾਲ ਕਰ ਦਿੱਤੇ ਹਨ। ਵਾ : ਗੁਰਾਂ ਨੇ ਗਿਆਨ ਦ੍ਰਿਸ਼ਟੀ ਕਰਕੇ ਨਿਹਾਲ ਕਰ ਦਿੱਤੇ ਹਨ।

**ਗੁਣ ਗਾਵਹਿ ਪੂਰਨ ਅਬਿਨਾਸੀ; ਕਹਿ ਸੁਣਿ ਤੋਟਿ ਨ ਆਵਣਿਆ ॥੪॥**

ਉਹ ਗੁਰਮੁਖ ਪੂਰਨ ਅਬਿਨਾਸੀ ਪ੍ਰਮੇਸ਼ਰ ਦੇ ਗੁਣਾਂ ਨੂੰ ਗਾਉਂਦੇ ਹਨ, ਗੁਣਾਂ ਦਾ ਕਹਿਣੇ ਸੁਣਨੇ ਕਰਕੇ (ਤੋਟਿ) ਘਾਟਾ ਨਹੀਂ ਆਉਂਦਾ ਹੈ। **ਵਾ** : ਗੁਣਾਂ ਨੂੰ ਕਹਿਣੇ ਵਾਲਿਆਂ ਤੇ ਸੁਣਨ ਵਾਲਿਆਂ ਦਾ ਤੋਟਾ ਨਹੀਂ ਆਉਂਦਾ ਹੈ।

**ਐਥੈ ਓਥੈ; ਤੂੰ ਹੈ ਰਖਵਾਲਾ ॥**

ਲੋਕ ਪ੍ਰਲੋਕ ਵਿਚ ਤੂੰ ਹੀ ਰੱਖਿਆ ਕਰਨੇ ਵਾਲਾ ਹੈਂ।

**ਮਾਤ ਗਰਭ ਮਹਿ; ਤੁਮ ਹੀ ਪਾਲਾ ॥**

ਮਾਤਾ ਦੇ ਗਰਭ ਵਿਚ ਵੀ ਤੂੰ ਹੀ ਪਾਲਣ ਵਾਲਾ ਹੈਂ।

**ਮਾਇਆ ਅਗਨਿ ਨ ਪੋਹੈ ਤਿਨ ਕਉ; ਰੰਗਿ ਰਤੇ ਗੁਣ ਗਾਵਣਿਆ ॥੫॥**

ਤਿਨ੍ਹਾਂ ਗੁਰਮੁਖਾਂ ਨੂੰ ਮਾਇਆ ਦੇ ਮੋਹ ਦੀ, ਤ੍ਰਿਸ਼ਨਾ ਦੀ, ਈਰਖਾ ਦੀ ਅਗਨੀ, ਨਹੀਂ ਲੱਗਦੀ, ਛੋਂਹਦੀ ਨਹੀਂ ਹੈ। ਜੋ ਪ੍ਰੇਮ ਰੰਗ ਵਿਚ ਰੱਤੇ ਹੋਏ ਹਰੀ ਦੇ ਗੁਣਾਂ ਨੂੰ ਗਾਉਂਦੇ ਹਨ।

**ਕਿਆ ਗੁਣ ਤੇਰੇ; ਆਖਿ ਸਮਾਲੀ ॥**

ਹੇ ਪ੍ਰਮੇਸ਼ਰ! ਤੇਰੇ ਕਿਹੜੇ ਕਿਹੜੇ ਗੁਣਾਂ ਨੂੰ ਆਖ ਕਰਕੇ ਯਾਦ ਕਰੀਏ ?

**ਮਨ ਤਨ ਅੰਤਰਿ; ਤੁਧੁ ਨਦਰਿ ਨਿਹਾਲੀ ॥**

ਮਨ ਤਨ ਵਿਚ ਤੂੰ ਹੀ ਹੈਂ, ਗੁਰਾਂ ਦੀ ਕਿਰਪਾ ਦ੍ਰਿਸ਼ਟੀ ਕਰਕੇ (ਨਿਹਾਲੀ) ਦੇਖਦੇ ਹਾਂ ਜੀ।

**ਤੂੰ ਮੇਰਾ ਮੀਤੁ, ਸਾਜਨੁ ਮੇਰਾ ਸੁਆਮੀ;**

ਤੂੰ ਹੀ ਮੇਰਾ ਮਾਤਾ ਦੇ ਗਰਭ ਦਾ ਮਿੱਤਰ ਹੈਂ, ਤੂੰ ਹੀ ਮੇਰਾ ਇਸ ਲੋਕ ਦਾ ਸੱਜਣ ਹੈਂ, ਤੂੰ ਹੀ ਮੇਰਾ ਪ੍ਰਲੋਕ ਦਾ ਸੁਆਮੀ ਮਾਲਕ ਹੈਂ।

**ਤੁਧੁ ਬਿਨੁ, ਅਵਰੁ ਨ ਜਾਨਣਿਆ ॥੬॥**

ਅਸੀਂ ਤੇਰੇ ਬਿਨਾਂ ਕਿਸੇ ਨੂੰ ਵੀ ਜਾਨਣਾ ਨਹੀਂ ਕੀਤਾ ਹੈ।

**ਜਿਸ ਕਉ; ਤੂੰ ਪ੍ਰਭ ਭਇਆ ਸਹਾਈ ॥**

ਹੇ ਪ੍ਰਭੂ! ਜਿਸ ਨੂੰ ਤੂੰ ਸਹਾਇਕ ਹੋਇਆ ਹੈਂ।

**ਤਿਸੁ ਤਤੀ ਵਾਉ; ਨ ਲਗੈ ਕਾਈ ॥**

ਤਿਸ ਪੁਰਸ਼ ਨੂੰ ਗਰਭ ਦੀ, ਨਰਕਾਂ ਦੀ, ਕਲੇਸ਼ਾਂ ਦੀ, ਦੁਖਾਂ ਦੀ, ਤੱਤੀ ਹਵਾ (ਕਾਈ) ਉੱਕਾ ਹੀ ਨਹੀਂ ਲੱਗਦੀ, ਥੋੜੇ ਮਾਤਰ ਵੀ ਦੁਖ ਨਹੀਂ ਲੱਗਦੇ ਹਨ।

**ਤੂ ਸਾਹਿਬੁ ਸਰਣਿ ਸੁਖਦਾਤਾ; ਸਤਸੰਗਤਿ ਜਪਿ ਪ੍ਰਗਟਾਵਣਿਆ ॥੭॥**

ਤੂੰ ਮਾਲਕ ਹੈਂ, ਸ਼ਰਨ ਆਏ ਜੀਵਾਂ ਨੂੰ ਸੁੱਖਾਂ ਦਾ ਦਾਤਾ ਹੈਂ, ਸਤਿਸੰਗਤ ਵਿਚ ਮਿਲ ਕੇ ਜਾਪ ਕਰਨੇ ਤੋਂ ਪ੍ਰਗਟ ਹੁੰਦਾ ਹੈਂ।

**ਤੂੰ ਊਚ ਅਥਾਹੁ; ਅਪਾਰੁ ਅਮੋਲਾ ॥**

ਤੂੰ ਬ੍ਰਹਮਾ ਆਦਿਕਾਂ ਤੋਂ ਉੱਚਾ ਹੈ, (ਅਥਾਹੁ) ਬੇਹਾਥ ਹੈਂ, ਪ੍ਰਕਿਰਤੀ ਦੇ ਪਾਰਾਵਰ ਤੋਂ ਰਹਿਤ ਹੈਂ, ਅਮੋਲਕ ਬੇਕੀਮਤਾ ਹੈਂ। ਜਿਵੇਂ ਸੌ ਅਸਮੇਧ ਜੱਗ ਕਰਕੇ ਇੰਦਰ ਪਦਵੀ ਪ੍ਰਾਪਤ ਹੁੰਦੀ ਹੈ, ਇਸ ਤਰ੍ਹਾਂ ਕੀਮਤਿ ਨਹੀਂ ਪਾਈ ਜਾਂਦੀ ਹੈ।

**ਤੂੰ ਸਾਚਾ ਸਾਹਿਬੁ; ਦਾਸੁ ਤੇਰਾ ਗੋਲਾ ॥**

ਤੂੰ ਤ੍ਰੈਈ ਕਾਲ ਅਬਾਧ ਸੱਚਾ ਮਾਲਕ ਹੈਂ, ਅਸੀਂ ਆਪ ਜੀ ਦੇ (ਗੋਲਾ) ਮੁੱਲ ਖ਼ਰੀਦੇ ਹੋਏ ਦਾਸ ਹਾਂ।

**ਤੂੰ ਮੀਰਾ, ਸਾਚੀ ਠਕੁਰਾਈ; ਨਾਨਕ ਬਲਿ ਬਲਿ ਜਾਵਣਿਆ ॥੮॥੩॥੩੭॥**

ਹੇ ਪ੍ਰਮੇਸ਼ਰ ! ਤੂੰ (ਮੀਰਾ) ਬਾਦਸ਼ਾਹ ਹੈਂ ਅਤੇ ਤੇਰੀ ਸੱਚੀ (ਠਕੁਰਾਈ) ਪਾਤਿਸ਼ਾਹੀ ਹੈ। ਗੁਰੂ ਜੀ ਕਹਿੰਦੇ ਹਨ ਕਿ ਅਸੀਂ ਮਨ ਬਾਣੀ ਸਰੀਰ ਕਰਕੇ ਆਪ ਤੋਂ ਬਲਿਹਾਰ ਬਲਿਹਾਰ ਜਾਂਦੇ ਹਾਂ ਜੀ।

## ਮਾਝ ਮਹਲਾ ੫ ਘਰੁ ੨ ॥

ਨਿਤ ਨਿਤ ਦਯੁ ਸਮਾਲੀਐ ॥ ਮੂਲਿ ਨ ਮਨਹੁ ਵਿਸਾਰੀਐ ॥ ਰਹਾਉ ॥ ਸੰਤਾ ਸੰਗਤਿ ਪਾਈਐ ॥ ਜਿਤੁ ਜਮ ਕੈ ਪੰਥਿ ਨ ਜਾਈਐ ॥ ਤੋਸਾ ਹਰਿ ਕਾ ਨਾਮੁ ਲੈ ਤੇਰੇ ਕੁਲਹਿ ਨ ਲਾਗੈ ਗਾਲਿ ਜੀਉ ॥੧॥ ਜੋ ਸਿਮਰੰਦੇ ਸਾਂਈਐ ॥ ਨਰਕਿ ਨ ਸੇਈ ਪਾਈਐ ॥ ਤਤੀ ਵਾਉ ਨ ਲਗਈ ਜਿਨ ਮਨਿ ਵੁਠਾ ਆਇ ਜੀਉ ॥੨॥ ਸੇਈ ਸੁੰਦਰ ਸੋਹਣੇ ॥ ਸਾਧਸੰਗਿ ਜਿਨ ਬੈਹਣੇ ॥ ਹਰਿ ਧਨੁ ਜਿਨੀ ਸੰਜਿਆ ਸੇਈ ਗੰਭੀਰ ਅਪਾਰ ਜੀਉ ॥੩॥ ਹਰਿ ਅਮਿਉ ਰਸਾਇਣੁ ਪੀਵੀਐ ॥ ਮੁਹਿ ਡਿਠੈ ਜਨ ਕੈ ਜੀਵੀਐ ॥ ਕਾਰਜ ਸਭਿ ਸਵਾਰਿ ਲੈ ਨਿਤ ਪੂਜਹੁ ਗੁਰ ਕੇ ਪਾਵ ਜੀਉ ॥੪॥ ਜੋ ਹਰਿ ਕੀਤਾ ਆਪਣਾ ॥ ਤਿਨਹਿ ਗੁਸਾਈ ਜਾਪਣਾ ॥ ਸੋ ਸੂਰਾ ਪਰਧਾਨੁ ਸੋ ਮਸਤਕਿ ਜਿਸ ਦੈ ਭਾਗੁ ਜੀਉ ॥੫॥ ਮਨ ਮੰਧੇ ਪ੍ਰਭੁ ਅਵਗਾਹੀਆ ॥ ਏਹਿ ਰਸ ਭੋਗਣ ਪਾਤਿਸਾਹੀਆ ॥ ਮੰਦਾ ਮੂਲਿ ਨ ਉਪਜਿਓ ਤਰੇ ਸਚੀ ਕਾਰੈ ਲਾਗਿ ਜੀਉ ॥੬॥ ਕਰਤਾ ਮੰਨਿ ਵਸਾਇਆ ॥ ਜਨਮੈ ਕਾ ਫਲੁ ਪਾਇਆ ॥ ਮਨਿ ਭਾਵੰਦਾ ਕੰਤੁ ਹਰਿ ਤੇਰਾ ਥਿਰੁ ਹੋਆ ਸੋਹਾਗੁ ਜੀਉ ॥੭॥ ਅਟਲ ਪਦਾਰਥੁ ਪਾਇਆ ॥ ਭੈ ਭੰਜਨ ਕੀ ਸਰਣਾਇਆ ॥ ਲਾਇ ਅੰਚਲਿ ਨਾਨਕ ਤਾਰਿਅਨੁ ਜਿਤਾ ਜਨਮੁ ਅਪਾਰ ਜੀਉ ॥੮॥੪॥੩੮॥

(ਅੰਗ ੧੩੨)

**ਨਿਤ ਨਿਤ; ਦਯੁ ਸਮਾਲੀਐ ॥**

('ਦਈਉ' ਪਾਠ ਕਰੋ)

ਹੇ ਪਿਆਰਿਓ ! ਜੋ ਨਿੱਤ ਰਹਿਣ ਵਾਲਾ (ਦਯੁ) ਪ੍ਰੇਰਕ ਪ੍ਰਮੇਸ਼ਰ ਹੈ, ਉਸ ਨੂੰ ਨਿਤਾਪ੍ਰਤੀ ਯਾਦ ਕਰੀਏ।

**ਮੂਲਿ; ਨ ਮਨਹੁ ਵਿਸਾਰੀਐ ॥ ਰਹਾਉ ॥**

(ਮੂਲਿ) ਉੱਕਾ ਹੀ ਮਨ ਤੋਂ, ਮੂਲ ਰੂਪ ਪ੍ਰਮੇਸ਼ਰ ਨੂੰ ਭੁਲਾਉਣਾ ਨਾ ਕਰੀਏ।

**ਸੰਤਾ ਸੰਗਤਿ; ਪਾਈਐ ॥**

ਸੰਤਾਂ ਦੀ ਸੰਗਤ ਕਰਕੇ ਗਿਆਨ ਪਾਈਦਾ ਹੈ।

**ਜਿਤੁ; ਜਮ ਕੈ ਪੰਥਿ ਨ ਜਾਈਐ ॥**

ਸੰਤਾਂ ਦੀ ਸੰਗਤ ਕਰਕੇ ਜਮ ਮਾਰਗ ਵਿਚ ਨਹੀਂ ਜਾਈਦਾ ਹੈ।

ਪ੍ਰਮਾਣ : **[ਜਹ ਲਾਲਚ ਜਾਗਾਤੀ ਘਾਟ ॥ ਦੂਰਿ ਰਹੀ ਉਹ ਜਨ ਤੇ ਬਾਟ ॥੨॥]** (ਅੰਗ ੩੯੩)

**ਤੋਸਾ ਹਰਿ ਕਾ ਨਾਮੁ ਲੈ; ਤੇਰੇ ਕੁਲਹਿ ਨ ਲਾਗੈ ਗਾਲਿ ਜੀਉ ॥੧॥**

ਹੇ ਭਾਈ ! ਹਰੀ ਦਾ ਨਾਮ ਹੀ (ਤੋਸਾ) ਪੱਲੇ ਦਾ ਖ਼ਰਚ ਪ੍ਰਲੋਕ ਲਈ ਲੈਣਾ ਕਰਿ। ਖੰਡ, ਘਿਉ, ਮੈਦਾ ਤਿੰਨੇ ਇਕੋ ਜਿਹੇ ਮਿਲਾ ਕੇ ਤੋਸਾ ਬਣਾਈਦਾ ਹੈ। ਪ੍ਰੇਮ ਘਿਉ, ਭਗਤੀ ਖੰਡ, ਗਿਆਨ ਮੈਦਾ, ਲੈ ਕੇ

ਪ੍ਰਲੋਕ ਮਾਰਗ ਲਈ ਤੋਸਾ ਲੈਣਾ ਕਰਿ। ਫੇਰ ਤੇਰੀ ਕੁਲ ਨੂੰ ਗਾਲ੍ਹ ਨਹੀਂ ਲੱਗੇਗੀ।

ਪ੍ਰਮਾਣ : **[ਜਿਹ ਕੁਲਿ ਪੂਤੁ ਨ ਗਿਆਨ ਬੀਚਾਰੀ ॥ ਬਿਧਵਾ ਕਸ ਨ ਭਈ ਮਹਤਾਰੀ ॥੧॥**
**ਜਿਹ ਨਰ ਰਾਮ ਭਗਤਿ ਨਹਿ ਸਾਧੀ ॥ ਜਨਮਤ ਕਸ ਨ ਮੁਓ ਅਪਰਾਧੀ ॥੧॥]** (ਅੰਗ ੩੨੮)

ਇਹ ਗਾਲ੍ਹਾਂ ਹਨ। **ਵਾ** : ਤੇਰੀ ਸਤ ਸੰਤੋਖ ਦੀ ਦੈਵੀ ਕੁਲ ਨੂੰ ਕਾਮ ਕਰੋਧ ਗਾਲਣਗੇ ਨਹੀਂ।

**ਜੋ; ਸਿਮਰੰਦੇ ਸਾਂਈਐ ॥**

ਜੋ ਸੁਆਮੀ ਪ੍ਰਭੂ ਨੂੰ ਸਿਮਰਦੇ ਹਨ,

**ਨਰਕਿ; ਨ ਸੇਈ ਪਾਈਐ ॥**

ਉਹ ਨਰਕਾਂ ਵਿਚ ਨਹੀਂ ਪਾਏ ਜਾਂਦੇ।

**ਤਤੀ ਵਾਉ ਨ ਲਗਈ; ਜਿਨ ਮਨਿ ਵੁਠਾ ਆਇ ਜੀਉ ॥੨॥**

ਉਹਨਾਂ ਨੂੰ ਗਰਭ ਦੀ ਤੱਤੀ ਹਵਾ ਨਹੀਂ ਲੱਗਦੀ ਹੈ, ਜਿਨ੍ਹਾਂ ਦੇ ਮਨ ਵਿਚ ਪ੍ਰਮੇਸ਼ਰ ਆਪ ਸਾਖਿਆਤ ਹੋ ਕੇ (ਵੁਠਾ) ਵੱਸਿਆ ਹੈ ਜੀ।

**ਸੇਈ; ਸੁੰਦਰ ਸੋਹਣੇ ॥**

ਉਹੀ ਇਸ ਲੋਕ ਵਿਚ ਸੁੰਦਰ ਤੇ ਪ੍ਰਲੋਕ ਵਿਚ ਸੋਹਣੇ ਹਨ। **ਵਾ** : ਉਹੀ ਸੁੰਦਰ ਗੁਣਾਂ ਵਾਲੇ ਸੋਹਣੇ ਹਨ।

**ਸਾਧਸੰਗਿ; ਜਿਨ ਬੈਹਣੇ ॥**

ਜਿਨ੍ਹਾਂ ਨੇ ਸਾਧਸੰਗਤ ਵਿਚ ਬੈਠ ਕਰਕੇ ਬ੍ਰਿਤੀ ਇਸਥਿਤ ਕਰੀ ਹੈ। **ਵਾ** : ਜਿਨ੍ਹਾਂ ਨੂੰ ਸਾਧ ਸੰਗਤ ਵਿਚ ਬ੍ਰਿਤੀ ਜੋੜ ਕਰਕੇ ਬੈਠਣਾ ਆ ਗਿਆ ਹੈ।

**ਹਰਿ ਧਨੁ ਜਿਨੀ ਸੰਜਿਆ; ਸੇਈ ਗੰਭੀਰ ਅਪਾਰ ਜੀਉ ॥੩॥**

ਜਿਨ੍ਹਾਂ ਨੇ ਹਰੀ ਦੇ ਨਾਮ ਨੂੰ ਇਕੱਤਰ ਕੀਤਾ ਹੈ, ਉਹੀ ਗੰਭੀਰਤਾ ਵਾਲੇ ਹਨ, ਉਹਨਾਂ ਨੇ ਅਪਾਰ ਪ੍ਰਭੂ ਨੂੰ ਪਾ ਲਿਆ ਹੈ, ਹੇ ਪਿਆਰੇ ਜੀ!

**ਹਰਿ ਅਮਿਉ; ਰਸਾਇਣੁ ਪੀਵੀਐ ॥**

ਹਰੀ ਦਾ ਨਾਮ (ਅਮਿਉ) ਅੰਮ੍ਰਿਤੁ ਜੋ ਰਸਾਂ ਦਾ ਘਰ ਹੈ, ਉਸ ਨੂੰ ਜੋ ਪੀਣਾ ਕਰਦੇ ਹਨ।

**ਮੁਹਿ ਡਿਠੈ; ਜਨ ਕੈ ਜੀਵੀਐ ॥**

ਜੋ ਨਾਮ ਅੰਮ੍ਰਿਤ ਨੂੰ ਪੀਂਦੇ ਹਨ, ਉਹਨਾਂ ਭਗਤ ਜਨਾਂ ਦੇ ਮੁਖਾਰਬਿੰਦ ਦੇਖ ਕੇ ਜਿਊਂਦੇ ਹਾਂ।

**ਕਾਰਜ ਸਭਿ ਸਵਾਰਿ ਲੈ; ਨਿਤ ਪੂਜਹੁ ਗੁਰ ਕੇ ਪਾਵ ਜੀਉ ॥੪॥**

ਹੇ ਭਾਈ! ਸਾਰੇ ਵਿਵਹਾਰਕ ਪ੍ਰਮਾਰਥਕ ਸਾਰੇ ਕੰਮ ਸਵਾਰ ਲਵੋ। ਨਿਤਾਂਪ੍ਰਤੀ ਗੁਰਾਂ ਦੇ ਚਰਨਾਂ ਦਾ ਪੂਜਨ ਕਰੋ ਜੀ।

**ਜੋ ਹਰਿ; ਕੀਤਾ ਆਪਣਾ ॥**

ਜੋ ਹਰੀ ਪ੍ਰਮੇਸ਼ਰ ਨੇ ਆਪਣਾ ਸੇਵਕ ਬਣਾਉਣਾ ਕੀਤਾ ਹੈ।

**ਤਿਨਹਿ ਗੁਸਾਈ; ਜਾਪਣਾ ॥**

ਤਿਸ ਨੇ ਹੀ ਪ੍ਰਿਥਵੀ ਦੇ ਮਾਲਕ ਪ੍ਰਮੇਸ਼ਰ ਨੂੰ ਜਪਣਾ ਕੀਤਾ ਹੈ। ਅੱਗੇ ਨੂੰ ਵੀ ਉਹਨਾਂ ਨੇ ਹੀ ਜਪਣਾ ਹੈ।

**ਸੋ ਸੂਰਾ, ਪਰਧਾਨੁ ਸੋ; ਮਸਤਕਿ ਜਿਸ ਦੈ ਭਾਗੁ ਜੀਉ ॥੫॥**

ਜਿਸ ਨੇ ਮਨ ਵੱਸ ਕੀਤਾ ਹੈ, ਉਹੀ ਸੂਰਮਾ ਹੈ, ਕਾਮ ਕਰੋਧ ਜਿੱਤਣ ਵਾਲਾ ਉਹੀ ਪ੍ਰਧਾਨ ਸੁਖੀ ਹੈ, ਜਿਸ ਦੇ ਮੱਥੇ ਦੇ ਸ਼੍ਰੋਮਣੀ ਭਾਗ ਹਨ।

**ਮਨ ਮੰਧੇ; ਪ੍ਰਭੁ ਅਵਗਾਹੀਆ ॥**

ਪ੍ਰਮੇਸ਼ਰ ਮਨ ਦੇ (ਮੰਧੇ) ਵਿਚ ਹੀ ਹੈ, ਉਸ ਪ੍ਰਭੂ ਦੀ ਮਨ ਅੰਦਰ ਹੀ (ਅਵਗਾਹੀਆ) ਖੋਜ ਕਰੋ, ਵਿਚਾਰ ਕਰੋ।

**ਏਹਿ ਰਸ ਭੋਗਣ; ਪਾਤਿਸਾਹੀਆ ॥**

ਜੋ ਪ੍ਰਭੂ ਦੀ ਮਨ ਵਿਚ ਵਿਚਾਰ, ਖੋਜ ਕਰਨੀ ਹੈ ਇਹ ਪਾਤਿਸ਼ਾਹੀ (ਰਸ) ਅਨੰਦ ਨੂੰ ਭੋਗਣ ਜਿਤਨਾ ਅਨੰਦ ਹੈ।

**ਮੰਦਾ ਮੂਲਿ ਨ ਉਪਜਿਓ; ਤਰੇ ਸਚੀ ਕਾਰੈ ਲਾਗਿ ਜੀਉ ॥੬॥**

ਉਸ ਖੋਜ ਵਾਲੇ ਦੇ ਅੰਦਰ ਮੰਦਾ ਸੰਕਲਪ ਨਹੀਂ ਪੈਦਾ ਹੁੰਦਾ ਹੈ, ਉਹ ਭਾਉ ਭਗਤੀ ਦੀ ਸੱਚੀ ਕਾਰ ਕਰਕੇ, ਕਾਰ ਵਿਚ ਲੱਗ ਕਰਕੇ ਤਰ ਗਏ ਹਨ, ਹੇ ਪਿਆਰੇ ਜੀ !

**ਕਰਤਾ; ਮੰਨਿ ਵਸਾਇਆ ॥**

ਜਿਨ੍ਹਾਂ ਨੇ ਕਰਤਾ ਪੁਰਖ ਨੂੰ ਮਨ ਵਿਚ ਵਸਾਇਆ ਹੈ,

**ਜਨਮੈ ਕਾ; ਫਲੁ ਪਾਇਆ ॥**

ਉਹਨਾਂ ਨੇ ਮਨੁੱਖਾ ਜਨਮ ਧਾਰੇ ਦਾ ਫਲ ਪਾ ਲਿਆ ਹੈ।

**ਮਨਿ ਭਾਵੰਦਾ ਕੰਤੁ ਹਰਿ; ਤੇਰਾ ਥਿਰੁ ਹੋਆ ਸੋਹਾਗੁ ਜੀਉ ॥੭॥**

ਹਰੀ ਜੋ ਪਤੀ ਹੈ, ਉਹ ਮਨ ਭਾਉਂਦਾ ਮਿਲ ਗਿਆ ਹੈ, ਹੇ ਜੀਵ ਤੇਰਾ (ਸੁਹਾਗੁ) ਅਨੰਦ ਇਸਥਿਤ ਹੋ ਗਿਆ ਹੈ। ਹੇ ਪਿਆਰੇ ਜੀ !

**ਅਟਲ ਪਦਾਰਥੁ; ਪਾਇਆ ॥**

ਉਹਨਾਂ ਨੇ ਨਾ ਟਲਣ ਵਾਲਾ ਬ੍ਰਹਮ ਗਿਆਨ ਰੂਪੀ ਪਦਾਰਥ ਪ੍ਰਾਪਤਿ ਕਰ ਲਿਆ ਹੈ।

**ਭੈ ਭੰਜਨ ਕੀ; ਸਰਣਾਇਆ ॥**

ਜਿਨ੍ਹਾਂ ਨੇ ਸ਼ਰਣ ਲਈ ਹੈ ਭੈ ਨੂੰ ਭੰਜਨ ਵਾਲੇ ਪ੍ਰਮੇਸ਼ਰ ਦੀ।

**ਲਾਇ ਅੰਚਲਿ ਨਾਨਕ ਤਾਰਿਅਨੁ; ਜਿਤਾ ਜਨਮੁ ਅਪਾਰ ਜੀਉ ॥੮॥੪॥੩੮॥**

ਗੁਰੂ ਜੀ ਕਹਿੰਦੇ ਹਨ, ਹੇ ਪ੍ਰਭੂ ! ਜਿਨ੍ਹਾਂ ਨੂੰ ਆਪ ਨੇ ਸ਼ਰਨ ਰੂਪੀ, ਪ੍ਰੇਮ ਰੂਪੀ ਨਾਮ ਰੂਪੀ ਪੱਲੇ ਨਾਲ ਲਗਾ ਕਰਕੇ ਤਾਰ ਲਿਆ ਹੈ, ਉਹਨਾਂ ਨੇ ਅਪਾਰ ਪ੍ਰਮੇਸ਼ਰ ਦੀ ਪ੍ਰਾਪਤੀ ਕਰਕੇ ਮਨੁੱਖਾ ਜਨਮ ਜਿੱਤ ਲਿਆ ਹੈ ਹੇ ਪਿਆਰੇ ਜੀ !

੧ਓ ਸਤਿਗੁਰ ਪ੍ਰਸਾਦਿ ॥ ਮਾਝ ਮਹਲਾ ੫ ਘਰੁ ੩ ॥

ਹਰਿ ਜਪਿ ਜਪੇ ਮਨੁ ਧੀਰੇ ॥੧॥ ਰਹਾਉ ॥ ਸਿਮਰਿ ਸਿਮਰਿ ਗੁਰਦੇਉ ਮਿਟਿ ਗਏ ਭੈ ਦੂਰੇ ॥੧॥ ਸਰਨਿ ਆਵੈ ਪਾਰਬ੍ਰਹਮ ਕੀ ਤਾ ਫਿਰਿ ਕਾਹੇ ਝੂਰੇ ॥੨॥ ਚਰਨ ਸੇਵ ਸੰਤ ਸਾਧ ਕੇ ਸਗਲ ਮਨੋਰਥ ਪੂਰੇ ॥੩॥ ਘਟਿ ਘਟਿ ਏਕੁ ਵਰਤਦਾ ਜਲਿ ਥਲਿ ਮਹੀਅਲਿ ਪੂਰੇ ॥੪॥ ਪਾਪ ਬਿਨਾਸਨੁ ਸੇਵਿਆ ਪਵਿਤ੍ਰ ਸੰਤਨ ਕੀ ਧੂਰੇ ॥੫॥ ਸਭ ਛਡਾਈ ਖਸਮਿ ਆਪਿ ਹਰਿ ਜਪਿ ਭਈ ਠਰੂਰੇ ॥੬॥ ਕਰਤੈ ਕੀਆ ਤਪਾਵਸੋ ਦੁਸਟ ਮੁਏ ਹੋਇ ਮੂਰੇ ॥੭॥ ਨਾਨਕ ਰਤਾ ਸਚਿ ਨਾਇ ਹਰਿ ਵੇਖੈ ਸਦਾ ਹਜੂਰੇ ॥੮॥੫॥੩੯॥੧॥੩੨॥੧॥੫॥੩੯॥

(ਅੰਗ ੧੩੨-੩੩)

ਇਕ ਜੋ ਅਦਵੈਤ ਰੂਪ ਪ੍ਰਮੇਸ਼ਰ ਸਭ ਦਾ ਪ੍ਰਕਾਸ਼ਕ ਹੈ, ਸਤਿਗੁਰਾਂ ਦੀ ਕਿਰਪਾ ਕਰਕੇ ਹੀ ਪ੍ਰਾਪਤ ਹੁੰਦਾ ਹੈ। ਪੰਚਮ ਪਾਤਿਸ਼ਾਹ ਤੀਜੇ (ਘਰੁ) ਸੁਰ ਤਾਲ ਵਿਚ ਉਚਾਰਦੇ ਹਨ :

**ਹਰਿ ਜਪਿ ਜਪੇ; ਮਨੁ ਧੀਰੇ ॥੧॥ ਰਹਾਉ ॥**

ਹੇ ਭਾਈ! ਜੋ ਹਰੀ ਦੇ ਜਾਪ ਨੂੰ ਜਪਦੇ ਹਨ, ਉਹਨਾਂ ਦੇ ਮਨ ਧੀਰਜ ਸਹਿਤ ਹੋ ਗਏ ਹਨ।

**ਸਿਮਰਿ ਸਿਮਰਿ ਗੁਰਦੇਉ; ਮਿਟਿ ਗਏ ਭੈ ਦੂਰੇ ॥੧॥**

ਗੁਰੂ ਜੋ ਪੂਜਨੀਕ ਹਨ, ਉਹਨਾਂ ਦੇ ਸਿਮਰਨੇ ਜੋਗ ਸਿਮਰਨ ਨੂੰ ਸਿਮਰ ਕਰਕੇ ਸੱਤ ਪ੍ਰਕਾਰ ਦੇ ਭੈ ਵੀ ਮਿਟ ਗਏ ਅਤੇ ਭੈ ਦੇਣ ਵਾਲੇ ਵੀ ਦੂਰ ਹੋ ਗਏ ਹਨ।

**ਸਰਨਿ ਆਵੈ ਪਾਰਬ੍ਰਹਮ ਕੀ; ਤਾ ਫਿਰਿ ਕਾਹੇ ਝੂਰੇ ॥੨॥**

ਜੋ ਪ੍ਰਮੇਸ਼ਰ ਦੀ ਸ਼ਰਨ ਵਿਚ ਆਉਂਦਾ ਹੈ, ਉਸ ਦੇ ਸਭ ਝੋਰੇ ਚੁੱਕੇ ਜਾਂਦੇ ਹਨ। ਤਾਂ ਫੇਰ ਉਸ ਨੂੰ ਕੀ ਲੋੜ ਹੈ ਝੂਰਨ ਦੀ ?

**ਚਰਨ ਸੇਵ ਸੰਤ ਸਾਧ ਕੇ; ਸਗਲ ਮਨੋਰਥ ਪੂਰੇ ॥੩॥**

ਜੋ ਸ੍ਰੇਸ਼ਟ ਸੰਤਾਂ ਦੇ ਚਰਨਾਂ ਦੀ ਸੇਵਾ ਕਰਦੇ ਹਨ, ਉਹਨਾਂ ਦੇ ਸਾਰੇ ਸੰਕਲਪ ਪੂਰੇ ਕਰ ਦਿੱਤੇ ਹਨ। ਉਹ ਫੇਰ ਪ੍ਰਮੇਸ਼ਰ ਨੂੰ ਸਾਰੇ ਵਿਆਪਕ ਜਾਣਦੇ ਹਨ।

**ਘਟਿ ਘਟਿ ਏਕੁ ਵਰਤਦਾ; ਜਲਿ ਥਲਿ ਮਹੀਅਲਿ ਪੂਰੇ ॥੪॥**

ਚਾਰੇ ਖਾਣੀਆਂ ਦੇ ਹਿਰਦਿਆਂ ਵਿਚ ਇਕੋ ਪ੍ਰਮੇਸ਼ਰ ਹੀ ਵਰਤ ਰਿਹਾ ਹੈ। (ਜਲਿ) ਪ੍ਰੇਮੀਆਂ ਵਿਚ (ਥਲਿ) ਸਕਾਮੀਆਂ ਵਿਚ, (ਮਹੀ) ਬੁੱਧੀ ਵਾਲਿਆਂ ਵਿਚ (ਅਲਿ) ਹਿਰਦੇ ਵਿਚ ਸਾਰੇ ਵਿਆਪਕ ਹੈ। **ਵਾ** : ਜਲਾਂ, ਥਲਾਂ, ਧਰਤੀ, ਅਕਾਸ਼ਾਂ ਵਿਚ ਪੂਰ ਰਿਹਾ ਹੈ।

**ਪਾਪ ਬਿਨਾਸਨੁ ਸੇਵਿਆ; ਪਵਿਤ੍ਰ ਸੰਤਨ ਕੀ ਧੂਰੇ ॥੫॥**

ਜਿਨ੍ਹਾਂ ਨੇ ਪਾਪਾਂ ਨੂੰ ਨਾਸ ਕਰਨੇ ਵਾਲੇ ਪ੍ਰਮੇਸ਼ਰ ਦਾ ਸਿਮਰਨ ਕੀਤਾ ਹੈ, ਉਹਨਾਂ ਸੰਤਾਂ ਦੀ ਧੂੜੀ

ਪਵਿੱਤਰ ਹੈ।

**ਸਭ ਛਡਾਈ ਖਸਮਿ ਆਪਿ; ਹਰਿ ਜਪਿ ਭਈ ਠਰੂਰੇ ॥੬॥**

ਆਪ ਹੀ ਮਾਲਕ ਪ੍ਰਮੇਸ਼ਰ ਨੇ ਸਾਰੀ ਸ੍ਰਿਸ਼ਟੀ ਉਹਨਾਂ ਸੰਤਾਂ ਪਿਛੇ ਲਗਾ ਕੇ ਛੁਡਾ ਦਿੱਤੀ ਜੂਨਾਂ ਤੋਂ। ਸਾਰੀ ਸ੍ਰਿਸ਼ਟੀ ਹਰੀ ਨਾਮ ਜਪ ਕਰਕੇ (ਠਰੂਰੇ) ਸ਼ਾਂਤ ਹੋ ਗਈ ਹੈ।

**ਕਰਤੈ ਕੀਆ ਤਪਾਵਸੋ; ਦੂਸਟ ਮੁਏ ਹੋਇ ਮੂਰੇ ॥੭॥**

ਇਹ ਕਰਤੇ ਪ੍ਰਮੇਸ਼ਰ ਨੇ ਹੀ ਨਿਆਂਉ ਕੀਤਾ ਹੈ। ਜੋ (ਮੂਰੇ) ਮੂਹਰੇ ਹੋਏ ਫਿਰਦੇ ਸੀ, ਉਹ ਦੁਸ਼ਟ ਮਰ ਗਏ। **ਵਾ** : ਦੁਸ਼ਟ ਮਰ ਗਏ ਤੇ ਜ਼ਬਾਨ (ਮੂਰੇ) ਠਾਕੀ ਗਈ। **ਵਾ** : ਦੁਸ਼ਟ ਪੁਰਸ਼ (ਮੂਰੇ) ਮੂਲ ਰੂਪ ਪ੍ਰਮੇਸ਼ਰ ਦੇ ਭਜਨ ਨਾਲ ਮਰ ਗਏ ਹਨ। **ਵਾ** : ਜਿਵੇਂ ਮਰੇ ਹੋਏ ਕੱਟਰੂ ਦੀ ਖੱਲ ਵਿਚ ਤੂੜੀ ਭਰ ਕਰਕੇ ਮੱਝ ਦਾ ਦੁੱਧ ਚੋਂਦੇ ਹਨ, ਉਸ ਨੂੰ ਮੂਰਾ ਕਹਿੰਦੇ ਹਨ। ਐਸੇ ਔਗੁਣਾਂ ਰੂਪੀ ਤੂੜੀ ਭਰੀ ਹੋਈ ਹੈ, ਉਹਨਾਂ ਦੇ ਸਰੀਰ ਰੂਪੀ ਖੱਲ ਵਿਚ ਉਹ ਔਗੁਣ ਮਰ ਗਏ ਹਨ। **ਵਾ** : ਮਾਤਾ ਦੇ ਗਰਭ ਵਿਚ ਬਿਨਾਂ ਅੰਗ ਪ੍ਰਤਿਅੰਗ ਬਣਿਆਂ ਤੋਂ ਹੀ (ਮੂਰੇ) ਮਾਸ ਦਾ ਬੁੱਥ ਜਿਹਾ ਹੋ ਕੇ ਡਿੱਗ ਕੇ ਮਰ ਗਏ।

**ਨਾਨਕ ਰਤਾ ਸਚਿ ਨਾਇ; ਹਰਿ ਵੇਖੈ ਸਦਾ ਹਜੂਰੇ ॥੮॥੫॥੩੯॥੧॥੩੨॥੧॥੫॥੩੯॥**

ਗੁਰੂ ਜੀ ਕਹਿੰਦੇ ਹਨ ਕਿ ਜਿਨ੍ਹਾਂ ਦਾ ਮਨ ਸੱਚੇ ਨਾਮ ਵਿਚ ਰੰਗਿਆ ਗਿਆ ਹੈ, ਉਹ ਹਰੀ ਨੂੰ (ਹਜੂਰੇ) ਨੇੜੇ ਤੋਂ ਨੇੜੇ ਸਦਾ ਦੇਖਦੇ ਹਨ।

## ਬਾਰਹ ਮਾਹਾ ਮਾਂਝ ਮਹਲਾ ੫ ਘਰੁ ੪ ੧ੴ ਸਤਿਗੁਰ ਪ੍ਰਸਾਦਿ ॥

ਕਿਰਤਿ ਕਰਮ ਕੇ ਵੀਛੁੜੇ ਕਰਿ ਕਿਰਪਾ ਮੇਲਹੁ ਰਾਮ ॥ ਚਾਰਿ ਕੁੰਟ ਦਹ ਦਿਸ ਭ੍ਰਮੇ ਥਕਿ ਆਏ ਪ੍ਰਭ ਕੀ ਸਾਮ ॥ ਧੇਨੁ ਦੁਧੈ ਤੇ ਬਾਹਰੀ ਕਿਤੈ ਨ ਆਵੈ ਕਾਮ ॥ ਜਲ ਬਿਨੁ ਸਾਖ ਕੁਮਲਾਵਤੀ ਉਪਜਹਿ ਨਾਹੀ ਦਾਮ ॥ ਹਰਿ ਨਾਹ ਨ ਮਿਲੀਐ ਸਾਜਨੈ ਕਤ ਪਾਈਐ ਬਿਸਰਾਮ ॥ ਜਿਤੁ ਘਰਿ ਹਰਿ ਕੰਤੁ ਨ ਪ੍ਰਗਟਈ ਭਠਿ ਨਗਰ ਸੇ ਗ੍ਰਾਮ ॥ ਸ੍ਰਬ ਸੀਗਾਰ ਤੰਬੋਲ ਰਸ ਸਣੁ ਦੇਹੀ ਸਭ ਖਾਮ ॥ ਪ੍ਰਭ ਸੁਆਮੀ ਕੰਤ ਵਿਹੂਣੀਆ ਮੀਤ ਸਜਣ ਸਭਿ ਜਾਮ ॥ ਨਾਨਕ ਕੀ ਬੇਨੰਤੀਆ ਕਰਿ ਕਿਰਪਾ ਦੀਜੈ ਨਾਮੁ ॥ ਹਰਿ ਮੇਲਹੁ ਸੁਆਮੀ ਸੰਗਿ ਪ੍ਰਭ ਜਿਸ ਕਾ ਨਿਹਚਲ ਧਾਮ ॥੧॥ ਚੇਤਿ ਗੋਵਿੰਦੁ ਅਰਾਧੀਐ ਹੋਵੈ ਅਨੰਦੁ ਘਣਾ ॥ ਸੰਤ ਜਨਾ ਮਿਲਿ ਪਾਈਐ ਰਸਨਾ ਨਾਮੁ ਭਣਾ ॥ ਜਿਨਿ ਪਾਇਆ ਪ੍ਰਭੁ ਆਪਣਾ ਆਏ ਤਿਸਹਿ ਗਣਾ ॥ ਇਕੁ ਖਿਨੁ ਤਿਸੁ ਬਿਨੁ ਜੀਵਣਾ ਬਿਰਥਾ ਜਨਮੁ ਜਣਾ ॥ ਜਲਿ ਥਲਿ ਮਹੀਅਲਿ ਪੂਰਿਆ ਰਵਿਆ ਵਿਚਿ ਵਣਾ ॥ ਸੋ ਪ੍ਰਭੁ ਚਿਤਿ ਨ ਆਵਈ ਕਿਤੜਾ ਦੁਖੁ ਗਣਾ ॥ ਜਿਨੀ ਰਾਵਿਆ ਸੋ ਪ੍ਰਭੂ ਤਿੰਨਾ ਭਾਗੁ ਮਣਾ ॥ ਹਰਿ ਦਰਸਨ ਕੰਉ ਮਨੁ ਲੋਚਦਾ ਨਾਨਕ ਪਿਆਸ ਮਨਾ ॥ ਚੇਤਿ ਮਿਲਾਏ ਸੋ ਪ੍ਰਭੂ ਤਿਸ ਕੈ ਪਾਇ ਲਗਾ ॥੨॥ ਵੈਸਾਖਿ ਧੀਰਨਿ ਕਿਉ ਵਾਢੀਆ ਜਿਨਾ ਪ੍ਰੇਮ ਬਿਛੋਹੁ ॥ ਹਰਿ ਸਾਜਨੁ ਪੁਰਖੁ ਵਿਸਾਰਿ ਕੈ ਲਗੀ ਮਾਇਆ ਧੋਹੁ ॥ ਪੁਤ੍ਰ ਕਲਤ੍ਰ ਨ ਸੰਗਿ ਧਨਾ ਹਰਿ ਅਵਿਨਾਸੀ ਓਹੁ ॥ ਪਲਚਿ ਪਲਚਿ ਸਗਲੀ ਮੁਈ ਝੂਠੈ ਧੰਧੈ ਮੋਹੁ ॥ ਇਕਸੁ ਹਰਿ ਕੇ ਨਾਮ ਬਿਨੁ ਅਗੈ ਲਈਅਹਿ ਖੋਹਿ ॥ ਦਯੁ ਵਿਸਾਰਿ ਵਿਗੁਚਣਾ ਪ੍ਰਭ ਬਿਨੁ ਅਵਰੁ ਨ ਕੋਇ ॥ ਪ੍ਰੀਤਮ ਚਰਣੀ ਜੋ ਲਗੇ ਤਿਨ ਕੀ ਨਿਰਮਲ ਸੋਇ ॥ ਨਾਨਕ ਕੀ ਪ੍ਰਭ ਬੇਨਤੀ ਪ੍ਰਭ ਮਿਲਹੁ ਪਰਾਪਤਿ ਹੋਇ ॥ ਵੈਸਾਖੁ ਸੁਹਾਵਾ ਤਾਂ ਲਗੈ ਜਾ ਸੰਤੁ ਭੇਟੈ ਹਰਿ ਸੋਇ ॥ ੩॥ ਹਰਿ ਜੇਠਿ ਜੁੜੰਦਾ ਲੋੜੀਐ ਜਿਸੁ ਅਗੈ ਸਭਿ ਨਿਵੰਨਿ ॥ ਹਰਿ ਸਜਣ ਦਾਵਣਿ ਲਗਿਆ ਕਿਸੈ ਨ ਦੇਈ ਬੰਨਿ ॥ ਮਾਣਕ ਮੋਤੀ ਨਾਮੁ ਪ੍ਰਭ ਉਨ ਲਗੈ ਨਾਹੀ ਸੰਨਿ ॥ ਰੰਗ ਸਭੇ ਨਾਰਾਇਣੈ ਜੇਤੇ ਮਨਿ ਭਾਵੰਨਿ ॥ ਜੋ ਹਰਿ ਲੋੜੇ ਸੋ ਕਰੇ ਸੋਈ ਜੀਅ ਕਰੰਨਿ ॥ ਜੋ ਪ੍ਰਭਿ ਕੀਤੇ ਆਪਣੇ ਸੇਈ ਕਹੀਅਹਿ ਧੰਨਿ ॥ ਆਪਣ ਲੀਆ ਜੇ ਮਿਲੈ ਵਿਛੁੜਿ ਕਿਉ ਰੋਵੰਨਿ ॥ ਸਾਧੂ ਸੰਗੁ ਪਰਾਪਤੇ ਨਾਨਕ ਰੰਗ ਮਾਣੰਨਿ ॥ ਹਰਿ ਜੇਠੁ ਰੰਗੀਲਾ ਤਿਸੁ ਧਣੀ ਜਿਸ ਕੈ ਭਾਗੁ ਮਥੰਨਿ ॥੪॥ ਆਸਾੜੁ ਤਪੰਦਾ ਤਿਸੁ ਲਗੈ ਹਰਿ ਨਾਹੁ ਨ ਜਿੰਨਾ ਪਾਸਿ ॥ ਜਗਜੀਵਨ ਪੁਰਖੁ ਤਿਆਗਿ ਕੈ ਮਾਣਸ ਸੰਦੀ ਆਸ ॥ ਦੁਯੈ ਭਾਇ ਵਿਗੁਚੀਐ ਗਲਿ ਪਈਸੁ ਜਮ ਕੀ ਫਾਸ ॥ ਜੇਹਾ ਬੀਜੈ ਸੋ ਲੁਣੈ ਮਥੈ ਜੋ ਲਿਖਿਆਸੁ ॥ ਰੈਣਿ ਵਿਹਾਣੀ ਪਛੁਤਾਣੀ ਉਠਿ ਚਲੀ ਗਈ ਨਿਰਾਸ ॥ ਜਿਨ ਕੌ ਸਾਧੂ ਭੇਟੀਐ ਸੋ ਦਰਗਹ ਹੋਇ ਖਲਾਸੁ ॥ ਕਰਿ ਕਿਰਪਾ ਪ੍ਰਭ ਆਪਣੀ ਤੇਰੇ ਦਰਸਨ ਹੋਇ ਪਿਆਸ ॥ ਪ੍ਰਭ ਤੁਧੁ ਬਿਨੁ ਦੂਜਾ ਕੋ ਨਹੀ ਨਾਨਕ ਕੀ ਅਰਦਾਸਿ ॥ ਆਸਾੜੁ ਸੁਹੰਦਾ ਤਿਸੁ ਲਗੈ ਜਿਸੁ ਮਨਿ ਹਰਿ ਚਰਣ ਨਿਵਾਸ ॥੫॥ ਸਾਵਣਿ ਸਰਸੀ ਕਾਮਣੀ ਚਰਨ ਕਮਲ ਸਿਉ ਪਿਆਰੁ ॥

ਮਨੁ ਤਨੁ ਰਤਾ ਸਚ ਰੰਗਿ ਇਕੋ ਨਾਮੁ ਅਧਾਰੁ ॥ ਬਿਖਿਆ ਰੰਗ ਕੂੜਾਵਿਆ ਦਿਸਨਿ ਸਭੇ ਛਾਰੁ ॥
ਹਰਿ ਅੰਮ੍ਰਿਤ ਬੂੰਦ ਸੁਹਾਵਣੀ ਮਿਲਿ ਸਾਧੂ ਪੀਵਣਹਾਰੁ ॥ ਵਣੁ ਤਿਣੁ ਪ੍ਰਭ ਸੰਗਿ ਮਉਲਿਆ ਸੰਮ੍ਰਥ
ਪੁਰਖ ਅਪਾਰੁ ॥ ਹਰਿ ਮਿਲਣੈ ਨੋ ਮਨੁ ਲੋਚਦਾ ਕਰਮਿ ਮਿਲਾਵਣਹਾਰੁ ॥ ਜਿਨੀ ਸਖੀਏ ਪ੍ਰਭੁ
ਪਾਇਆ ਹੰਉ ਤਿਨ ਕੈ ਸਦ ਬਲਿਹਾਰ ॥ ਨਾਨਕ ਹਰਿ ਜੀ ਮਇਆ ਕਰਿ ਸਬਦਿ ਸਵਾਰਣਹਾਰੁ ॥
ਸਾਵਣੁ ਤਿਨਾ ਸੁਹਾਗਣੀ ਜਿਨ ਰਾਮ ਨਾਮੁ ਉਰਿ ਹਾਰੁ ॥੬॥ ਭਾਦੁਇ ਭਰਮਿ ਭੁਲਾਣੀਆ ਦੂਜੈ
ਲਗਾ ਹੇਤੁ ॥ ਲਖ ਸੀਗਾਰ ਬਣਾਇਆ ਕਾਰਜਿ ਨਾਹੀ ਕੇਤੁ ॥ ਜਿਤੁ ਦਿਨਿ ਦੇਹ ਬਿਨਸਸੀ ਤਿਤੁ
ਵੇਲੈ ਕਹਸਨਿ ਪ੍ਰੇਤੁ ॥ ਪਕੜਿ ਚਲਾਇਨਿ ਦੂਤ ਜਮ ਕਿਸੈ ਨ ਦੇਨੀ ਭੇਤੁ ॥ ਛਡਿ ਖੜੋਤੇ ਖਿਨੈ ਮਾਹਿ
ਜਿਨ ਸਿਉ ਲਗਾ ਹੇਤੁ ॥ ਹਥ ਮਰੋੜੈ ਤਨੁ ਕਪੇ ਸਿਆਹਹੁ ਹੋਆ ਸੇਤੁ ॥ ਜੇਹਾ ਬੀਜੈ ਸੋ ਲੁਣੈ ਕਰਮਾ
ਸੰਦੜਾ ਖੇਤੁ ॥ ਨਾਨਕ ਪ੍ਰਭ ਸਰਣਾਗਤੀ ਚਰਣ ਬੋਹਿਥ ਪ੍ਰਭ ਦੇਤੁ ॥ ਸੇ ਭਾਦੁਇ ਨਰਕਿ ਨ
ਪਾਈਅਹਿ ਗੁਰੁ ਰਖਣ ਵਾਲਾ ਹੇਤੁ ॥੭॥ ਅਸੁਨਿ ਪ੍ਰੇਮ ਉਮਾਹੜਾ ਕਿਉ ਮਿਲੀਐ ਹਰਿ ਜਾਇ ॥
ਮਨਿ ਤਨਿ ਪਿਆਸ ਦਰਸਨ ਘਣੀ ਕੋਈ ਆਣਿ ਮਿਲਾਵੈ ਮਾਇ ॥ ਸੰਤ ਸਹਾਈ ਪ੍ਰੇਮ ਕੇ ਹਉ ਤਿਨ
ਕੈ ਲਾਗਾ ਪਾਇ ॥ ਵਿਣੁ ਪ੍ਰਭ ਕਿਉ ਸੁਖੁ ਪਾਈਐ ਦੂਜੀ ਨਾਹੀ ਜਾਇ ॥ ਜਿੰਨ੍ਹੀ ਚਾਖਿਆ ਪ੍ਰੇਮ ਰਸੁ
ਸੇ ਤ੍ਰਿਪਤਿ ਰਹੇ ਆਘਾਇ ॥ ਆਪੁ ਤਿਆਗਿ ਬਿਨਤੀ ਕਰਹਿ ਲੇਹੁ ਪ੍ਰਭੂ ਲੜਿ ਲਾਇ ॥ ਜੋ ਹਰਿ
ਕੰਤਿ ਮਿਲਾਈਆ ਸਿ ਵਿਛੁੜਿ ਕਤਹਿ ਨ ਜਾਇ ॥ ਪ੍ਰਭ ਵਿਣੁ ਦੂਜਾ ਕੋ ਨਹੀ ਨਾਨਕ ਹਰਿ
ਸਰਣਾਇ ॥ ਅਸੂ ਸੁਖੀ ਵਸੰਦੀਆ ਜਿਨਾ ਮਇਆ ਹਰਿ ਰਾਇ ॥੮॥ ਕਤਿਕਿ ਕਰਮ ਕਮਾਵਣੇ ਦੋਸੁ
ਨ ਕਾਹੂ ਜੋਗੁ ॥ ਪਰਮੇਸਰ ਤੇ ਭੁਲਿਆਂ ਵਿਆਪਨਿ ਸਭੇ ਰੋਗ ॥ ਵੇਮੁਖ ਹੋਏ ਰਾਮ ਤੇ ਲਗਨਿ ਜਨਮ
ਵਿਜੋਗ ॥ ਖਿਨ ਮਹਿ ਕਉੜੇ ਹੋਇ ਗਏ ਜਿਤੜੇ ਮਾਇਆ ਭੋਗ ॥ ਵਿਚੁ ਨ ਕੋਈ ਕਰਿ ਸਕੈ ਕਿਸ
ਥੈ ਰੋਵਹਿ ਰੋਜ ॥ ਕੀਤਾ ਕਿਛੂ ਨ ਹੋਵਈ ਲਿਖਿਆ ਧੁਰਿ ਸੰਜੋਗ ॥ ਵਡਭਾਗੀ ਮੇਰਾ ਪ੍ਰਭੁ ਮਿਲੈ ਤਾਂ
ਉਤਰਹਿ ਸਭਿ ਬਿਓਗ ॥ ਨਾਨਕ ਕਉ ਪ੍ਰਭ ਰਾਖਿ ਲੇਹਿ ਮੇਰੇ ਸਾਹਿਬ ਬੰਦੀ ਮੋਚ ॥ ਕਤਿਕ ਹੋਵੈ
ਸਾਧਸੰਗੁ ਬਿਨਸਹਿ ਸਭੇ ਸੋਚ ॥੯॥ ਮੰਘਿਰਿ ਮਾਹਿ ਸੋਹੰਦੀਆ ਹਰਿ ਪਿਰ ਸੰਗਿ ਬੈਠੜੀਆਹ ॥
ਤਿਨ ਕੀ ਸੋਭਾ ਕਿਆ ਗਣੀ ਜਿ ਸਾਹਿਬਿ ਮੇਲੜੀਆਹ ॥ ਤਨੁ ਮਨੁ ਮਉਲਿਆ ਰਾਮ ਸਿਉ ਸੰਗਿ
ਸਾਧ ਸਹੇਲੜੀਆਹ ॥ ਸਾਧ ਜਨਾ ਤੇ ਬਾਹਰੀ ਸੇ ਰਹਨਿ ਇਕੇਲੜੀਆਹ ॥ ਤਿਨ ਦੁਖੁ ਨ ਕਬਹੂ
ਉਤਰੈ ਸੇ ਜਮ ਕੈ ਵਸਿ ਪੜੀਆਹ ॥ ਜਿਨੀ ਰਾਵਿਆ ਪ੍ਰਭੁ ਆਪਣਾ ਸੇ ਦਿਸਨਿ ਨਿਤ ਖੜੀਆਹ ॥
ਰਤਨ ਜਵੇਹਰ ਲਾਲ ਹਰਿ ਕੰਠਿ ਤਿਨਾ ਜੜੀਆਹ ॥ ਨਾਨਕ ਬਾਂਛੈ ਧੂੜਿ ਤਿਨ ਪ੍ਰਭ ਸਰਣੀ ਦਰਿ
ਪੜੀਆਹ ॥ ਮੰਘਿਰਿ ਪ੍ਰਭੁ ਆਰਾਧਣਾ ਬਹੁੜਿ ਨ ਜਨਮੜੀਆਹ ॥੧੦॥ ਪੋਖਿ ਤੁਖਾਰੁ ਨ
ਵਿਆਪਈ ਕੰਠਿ ਮਿਲਿਆ ਹਰਿ ਨਾਹੁ ॥ ਮਨੁ ਬੇਧਿਆ ਚਰਨਾਰਬਿੰਦ ਦਰਸਨਿ ਲਗੜਾ ਸਾਹੁ ॥
ਓਟ ਗੋਵਿੰਦ ਗੋਪਾਲ ਰਾਇ ਸੇਵਾ ਸੁਆਮੀ ਲਾਹੁ ॥ ਬਿਖਿਆ ਪੋਹਿ ਨ ਸਕਈ ਮਿਲਿ ਸਾਧੂ ਗੁਣ

ਗਾਹੁ ॥ ਜਹ ਤੇ ਉਪਜੀ ਤਹ ਮਿਲੀ ਸਚੀ ਪ੍ਰੀਤਿ ਸਮਾਹੁ ॥ ਕਰੁ ਗਹਿ ਲੀਨੀ ਪਾਰਬ੍ਰਹਮਿ ਬਹੁੜਿ ਨ ਵਿਛੁੜੀਆਹੁ ॥ ਬਾਰਿ ਜਾਉ ਲਖ ਬੇਰੀਆ ਹਰਿ ਸਜਣੁ ਅਗਮ ਅਗਾਹੁ ॥ ਸਰਮ ਪਈ ਨਾਰਾਇਣੈ ਨਾਨਕ ਦਰਿ ਪਈਆਹੁ ॥ ਪੋਖੁ ਸੋੁਹੰਦਾ ਸਰਬ ਸੁਖ ਜਿਸੁ ਬਖਸੇ ਵੇਪਰਵਾਹੁ ॥੧੧॥ ਮਾਘਿ ਮਜਨੁ ਸੰਗਿ ਸਾਧੂਆ ਧੂੜੀ ਕਰਿ ਇਸਨਾਨੁ ॥ ਹਰਿ ਕਾ ਨਾਮੁ ਧਿਆਇ ਸੁਣਿ ਸਭਨਾ ਨੋ ਕਰਿ ਦਾਨੁ ॥ ਜਨਮ ਕਰਮ ਮਲੁ ਉਤਰੈ ਮਨ ਤੇ ਜਾਇ ਗੁਮਾਨੁ ॥ ਕਾਮਿ ਕਰੋਧਿ ਨ ਮੋਹੀਐ ਬਿਨਸੈ ਲੋਭੁ ਸੁਆਨੁ ॥ ਸਚੈ ਮਾਰਗਿ ਚਲਦਿਆ ਉਸਤਤਿ ਕਰੇ ਜਹਾਨੁ ॥ ਅਠਸਠਿ ਤੀਰਥ ਸਗਲ ਪੁੰਨ ਜੀਅ ਦਇਆ ਪਰਵਾਨੁ ॥ ਜਿਸ ਨੋ ਦੇਵੈ ਦਇਆ ਕਰਿ ਸੋਈ ਪੁਰਖੁ ਸੁਜਾਨੁ ॥ ਜਿਨਾ ਮਿਲਿਆ ਪ੍ਰਭੁ ਆਪਣਾ ਨਾਨਕ ਤਿਨ ਕੁਰਬਾਨੁ ॥ ਮਾਘਿ ਸੁਚੇ ਸੇ ਕਾਂਢੀਅਹਿ ਜਿਨ ਪੂਰਾ ਗੁਰੁ ਮਿਹਰਵਾਨੁ ॥੧੨॥ ਫਲਗੁਣਿ ਅਨੰਦ ਉਪਾਰਜਨਾ ਹਰਿ ਸਜਣ ਪ੍ਰਗਟੇ ਆਇ ॥ ਸੰਤ ਸਹਾਈ ਰਾਮ ਕੇ ਕਰਿ ਕਿਰਪਾ ਦੀਆ ਮਿਲਾਇ ॥ ਸੇਜ ਸੁਹਾਵੀ ਸਰਬ ਸੁਖ ਹੁਣਿ ਦੁਖਾ ਨਾਹੀ ਜਾਇ ॥ ਇਛ ਪੁਨੀ ਵਡਭਾਗਣੀ ਵਰੁ ਪਾਇਆ ਹਰਿ ਰਾਇ ॥ ਮਿਲਿ ਸਹੀਆ ਮੰਗਲੁ ਗਾਵਹੀ ਗੀਤ ਗੋਵਿੰਦ ਅਲਾਇ ॥ ਹਰਿ ਜੇਹਾ ਅਵਰੁ ਨ ਦਿਸਈ ਕੋਈ ਦੂਜਾ ਲਵੈ ਨ ਲਾਇ ॥ ਹਲਤੁ ਪਲਤੁ ਸਵਾਰਿਓਨੁ ਨਿਹਚਲ ਦਿਤੀਅਨੁ ਜਾਇ ॥ ਸੰਸਾਰ ਸਾਗਰ ਤੇ ਰਖਿਅਨੁ ਬਹੁੜਿ ਨ ਜਨਮੈ ਧਾਇ ॥ ਜਿਹਵਾ ਏਕ ਅਨੇਕ ਗੁਣ ਤਰੇ ਨਾਨਕ ਚਰਣੀ ਪਾਇ ॥ ਫਲਗੁਣਿ ਨਿਤ ਸਲਾਹੀਐ ਜਿਸ ਨੋ ਤਿਲੁ ਨ ਤਮਾਇ ॥੧੩॥ ਜਿਨਿ ਜਿਨਿ ਨਾਮੁ ਧਿਆਇਆ ਤਿਨ ਕੇ ਕਾਜ ਸਰੇ ॥ ਹਰਿ ਗੁਰੁ ਪੂਰਾ ਆਰਾਧਿਆ ਦਰਗਹ ਸਚਿ ਖਰੇ ॥ ਸਰਬ ਸੁਖਾ ਨਿਧਿ ਚਰਣ ਹਰਿ ਭਉਜਲੁ ਬਿਖਮੁ ਤਰੇ ॥ ਪ੍ਰੇਮ ਭਗਤਿ ਤਿਨ ਪਾਈਆ ਬਿਖਿਆ ਨਾਹਿ ਜਰੇ ॥ ਕੂੜ ਗਏ ਦੁਬਿਧਾ ਨਸੀ ਪੂਰਨ ਸਚਿ ਭਰੇ ॥ ਪਾਰਬ੍ਰਹਮੁ ਪ੍ਰਭੁ ਸੇਵਦੇ ਮਨ ਅੰਦਰਿ ਏਕੁ ਧਰੇ ॥ ਮਾਹ ਦਿਵਸ ਮੂਰਤ ਭਲੇ ਜਿਸ ਕਉ ਨਦਰਿ ਕਰੇ ॥ ਨਾਨਕੁ ਮੰਗੈ ਦਰਸ ਦਾਨੁ ਕਿਰਪਾ ਕਰਹੁ ਹਰੇ ॥੧੪॥੧॥

*(ਅੰਗ ੧੩੩-੩੬)*

**ਬਾਰਹ ਮਾਹਾ ਮਾਂਝ ਮਹਲਾ ੫ ਘਰੁ ੪ ੴ ਸਤਿਗੁਰ ਪ੍ਰਸਾਦਿ ॥**

**ਉਥਾਨਕਾ :** ਸ੍ਰੀ ਗੁਰੂ ਅਰਜਨ ਦੇਵ ਜੀ ਸ੍ਰੀ ਅੰਮ੍ਰਿਤਸਰ ਸਾਹਿਬ ਵਿਖੇ ਮੰਜੀ ਸਾਹਿਬ ਅਸਥਾਨ ਪਰ ਚੇਤਰ ਦੀ ਸੰਗਰਾਂਦ ਨੂੰ ਬਿਰਾਜ ਰਹੇ ਹਨ। ਸਮੂਹ ਸੰਗਤਾਂ ਸਹਿਤ ਦੀਵਾਨ ਸਜਿਆ ਹੋਇਆ ਹੈ। ਹਮੇਸ਼ਾਂ ਇਕ ਪਾਂਧਾ ਮਹੀਨੇ ਦਾ ਫਲਾਦੇਸ਼ ਸੁਣਾਉਣ ਲਈ ਸੰਗਰਾਂਦ ਵਾਲੇ ਦਿਨ ਗੁਰੂ ਜੀ ਦੀ ਹਜ਼ੂਰੀ ਵਿਚ ਆਉਂਦਾ ਹੁੰਦਾ ਸੀ। ਇਸ ਪਾਂਧੇ ਨੇ ਪਹਿਲਾਂ ਸਤਿਗੁਰਾਂ ਦੇ ਚਰਨਾਂ ਵਿਚ ਬੇਨਤੀ ਕੀਤੀ ਸੀ ਕਿ ਮੈਂ ਸੰਸਕ੍ਰਿਤ ਪੜ੍ਹਿਆ ਹੋਇਆ ਹਾਂ, ਪਰ ਮੈਨੂੰ ਕਿਤੇ ਵੀ ਕਥਾ ਸੁਣਾਉਣ ਲਈ ਜਗ੍ਹਾ ਨਹੀਂ ਮਿਲੀ ਅਤੇ ਲੋਕ ਮੇਰੇ ਕੋਲੋਂ ਕਥਾ ਸੁਣਨਾ ਪਸੰਦ ਨਹੀਂ ਕਰਦੇ, ਇਸ ਕਰਕੇ ਮੈਂ ਗ਼ਰੀਬ ਹਾਂ, ਪਰਿਵਾਰ ਦਾ ਗੁਜ਼ਾਰਾ ਨਹੀਂ ਚਲਦਾ। ਆਪ ਕਿਰਪਾ ਕਰਕੇ ਮੈਨੂੰ ਆਪਣੇ ਪਾਸ ਸੰਗਰਾਂਦ ਵਾਲੇ ਦਿਨ ਕਥਾ ਸੁਣਾਉਣ ਲਈ

ਰੱਖ ਲਓ। ਇਸ ਦੀ ਬੇਨਤੀ ਮੰਨ ਕੇ ਗ਼ਰੀਬ ਨਿਵਾਜ਼ ਸੱਚੇ ਸਤਿਗੁਰੂ ਜੀ ਨੇ ਇਸ ਨੂੰ ਆਗਿਆ ਦਿੱਤੀ ਸੀ। ਕਥਾ ਕਰਨ ਵਾਸਤੇ ਅਤੇ ਇਸ ਦਾ ਗੁਜ਼ਾਰਾ ਤੋਰਨ ਲਈ ਮਾਇਆ ਵੀ ਸੰਗਤਾਂ ਤੋਂ ਦੁਆ ਦਿਆ ਕਰਦੇ ਸਨ। ਇਹ ਪੰਡਿਤ ਉਸ ਦਿਨ ਨਾ ਆਇਆ ਕਿਉਂਕਿ ਗੁਰਾਂ ਪਾਸੋਂ ਪੂਜਾ ਲੈ ਕਰਕੇ, ਅਮੀਰ ਹੋ ਕਰਕੇ ਹੰਕਾਰੀ ਹੋ ਗਿਆ ਸੀ। ਬਾਬਾ ਬੁੱਢਾ ਜੀ ਨੇ ਇਸ ਨੂੰ ਲਿਆਉਣ ਵਾਸਤੇ ਇਕ ਸਿੱਖ ਨੂੰ ਭੇਜਿਆ ਤਾਂ ਪੰਡਿਤ ਨੇ ਸਿੱਖ ਨੂੰ ਕਿਹਾ ਤੁਸੀਂ ਗੁਰੂ ਤਾਂ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਮੰਨਦੇ ਹੋ, ਅਸੀਂ ਚੌਹਾਂ ਜੁਗਾਂ ਤੋਂ ਜਗਤ ਵਿਚ ਗੁਰੂ ਚਲੇ ਆ ਰਹੇ ਹਾਂ, ਤੁਸੀਂ ਸਾਡਾ ਪੂਜਨ ਨਹੀਂ ਕਰਦੇ ਇਸ ਲਈ ਮੈਂ ਨਹੀਂ ਆ ਸਕਦਾ ਹਾਂ।

ਪ੍ਰਮਾਣ : **[ਕਬੀਰ ਬਾਮਨੁ ਗੂਰੂ ਹੈ ਜਗਤ ਕਾ ਭਗਤਨ ਕਾ ਗੁਰੁ ਨਾਹਿ ॥**
**ਅਰਝਿ ਉਰਝਿ ਕੈ ਪਚਿ ਮੂਆ ਚਾਰਉ ਬੇਦਹੁ ਮਾਹਿ ॥੨੩੭॥]** (ਅੰਗ ੧੩੭੭)

ਸਿਖ ਨੇ ਆ ਕਰਕੇ ਬਾਬਾ ਬੁੱਢਾ ਜੀ ਨੂੰ ਦੱਸਿਆ ਤਾਂ ਬਾਬਾ ਜੀ ਨੇ ਮੁਖੀ ਸਿੱਖਾਂ ਦੀ ਸੰਮਤੀ ਨਾਲ ਦੋਨੋਂ ਹੱਥ ਜੋੜ ਕਰਕੇ ਸਤਿਗੁਰੂ ਜੀ ਅੱਗੇ ਬੇਨਤੀ ਕੀਤੀ, ਹੇ ਸਤਿਗੁਰੂ ਕਿਰਪਾ ਨਿਧਾਨ ਜੀ ਜਿਵੇਂ ਆਪ ਜੀ ਨੇ ਹੋਰ ਗੁਰਮਤਿ ਅਨੁਸਾਰ ਮਰਿਆਦਾ ਕਾਇਮ ਕੀਤੀ ਹੈ। ਇਸ ਤਰ੍ਹਾਂ ਬਾਰਾਂ ਮਹੀਨਿਆਂ ਦਾ ਉਪਦੇਸ਼ ਵੀ ਕਿਰਪਾ ਕਰਕੇ ਬਖ਼ਸ਼ੋ ਜੀ। ਪੰਡਿਤ ਤਾਂ ਹੰਕਾਰੀ ਹੋ ਗਿਆ ਹੈ। ਤਾਂ ਸਤਿਗੁਰਾਂ ਨੇ ਕਿਹਾ ਭਾਈ ਤੁਖਾਰੀ ਰਾਗ ਵਿਚ ਪਹਿਲਾਂ ਹੀ ਬਾਰਾਂ ਮਹੀਨਿਆਂ ਦਾ ਉਪਦੇਸ਼ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਉਚਾਰਨ ਕੀਤਾ ਹੋਇਆ ਹੈ। ਤਾਂ ਬਾਬਾ ਬੁੱਢਾ ਜੀ ਨੇ ਕਿਹਾ, ਹੇ ਸਤਿਗੁਰੂ ਜੀ ਉਹ ਬਾਰਾਮਾਹਾਂ ਪੜਨੇ ਕਰਕੇ ਸਮਝ ਨਹੀਂ ਪੈਂਦਾ ਹੈ, ਅਰਥਾਂ ਨਾਲ ਪਤਾ ਲੱਗਦਾ ਹੈ। ਆਪ ਕਿਰਪਾ ਕਰਕੇ ਸੁਖੈਨ ਬਾਣੀ ਵਿਚ ਉਪਦੇਸ਼ ਦੇਵੋ ਜੀ। ਤਾਂ ਸਤਿਗੁਰਾਂ ਨੇ ਬਾਰਹਮਾਹ ਇਹ ਬਾਣੀ ਉਚਾਰ ਕੇ ਉਪਦੇਸ਼ ਬਖਸ਼ਿਸ਼ ਕੀਤਾ। **ਨੋਟ :** ਮਹਾਰਾਜ ਸਾਹਿਬ ਜੀ ਦੀ ਹਜ਼ੂਰੀ ਵਿਚ ਕੜਾਹ ਪ੍ਰਸ਼ਾਦ ਦੀ ਦੇਗ ਲਿਆ ਕਰਕੇ ਬਾਰਹਮਾਹਾਂ ਦਾ ਪਾਠ ਕਰਨਾ ਚਾਹੀਦਾ ਹੈ। (ਬਾਰਹ ਮਾਹਾ) ਬਾਰਾਂ ਮਹੀਨਿਆਂ ਵਾਲੀ ਬਾਣੀ ਹੈ। ਪੰਚਮ ਪਾਤਸ਼ਾਹ ਚੌਥੇ (ਘਰੁ) ਸੁਰ ਤਾਲ ਵਿਚ ਉਚਾਰਨ ਕਰਦੇ ਹਨ। ਇਕ ਅਦਵੈਤ ਰੂਪ ਪ੍ਰਮੇਸ਼ਰ ਸਰਬ ਦਾ ਪ੍ਰਕਾਸ਼ਕ, ਗੁਰਾਂ ਦੀ ਕਿਰਪਾ ਕਰਕੇ ਪ੍ਰਾਪਤ ਹੁੰਦਾ ਹੈ। ਗੁਰੂ ਜੀ ਪਹਿਲੀ ਪੌੜੀ ਵਿਚ ਪ੍ਰਮੇਸ਼ਰ ਨੂੰ ਦੋਸ਼ਾਂ ਤੋਂ ਰਹਿਤ ਕਥਨ ਕਰਦੇ ਹੋਏ, ਜੀਵਾਂ ਦੇ ਔਗੁਣ ਬਖ਼ਸ਼ਾਉਣ ਵਾਸਤੇ ਪ੍ਰਮੇਸ਼ਰ ਅੱਗੇ ਅਰਦਾਸ ਕਰਦੇ ਹਨ :

ਪ੍ਰਮਾਣ : **[ਸਭਿ ਅਵਗਣ ਮੈ ਗੁਣੁ ਨਹੀ ਕੋਈ ॥ ਕਿਉ ਕਰਿ ਕੰਤ ਮਿਲਾਵਾ ਹੋਈ ॥੧॥]** (ਅੰਗ ੭੫੦)
**[ਜੇਤਾ ਸਮੁੰਦੁ ਸਾਗਰੁ ਨੀਰਿ ਭਰਿਆ ਤੇਤੇ ਅਉਗਣ ਹਮਾਰੇ ॥ ਦਇਆ ਕਰਹੁ ਕਿਛੁ ਮਿਹਰ ਉਪਾਵਹੁ ਡੁਬਦੇ ਪਥਰ ਤਾਰੇ ॥੫॥]** (ਅੰਗ ੧੫੬)

ਵਿਸ਼ੇਸ਼ ਵਿਸਥਾਰ ਸਹਿਤ ਬਾਰਹ ਮਾਹਾ ਦੀ ਵਿਆਖਿਆ ਅੰਮ੍ਰਿਤ ਰਸ ਸਟੀਕ ਦੇ ਪਹਿਲੇ ਭਾਗ ਵਿੱਚੋਂ ਪੜ੍ਹ ਸਕਦੇ ਹੋ। ਇਹ ਸ੍ਰੀ ਮਾਨ ਸਤਿਕਾਰਯੋਗ ਗਿਆਨੀ ਬਾਬਾ ਸੁਰਜੀਤ ਸਿੰਘ ਜੀ ਸੋਧੀ ਵਲੋਂ ਲਿਖਿਆ ਗਿਆ ਹੈ। ਦਮਦਮੀ ਟਕਸਾਲ ਜਥਾ ਸੰਗਤ ਵਲੋਂ ਛਪਿਆ ਪ੍ਰਾਪਤ ਹੁੰਦਾ ਹੈ।

**ਕਿਰਤਿ ਕਰਮ ਕੇ ਵੀਛੁੜੇ; ਕਰਿ ਕਿਰਪਾ ਮੇਲਹੁ ਰਾਮ ॥**

ਹੇ ਅਕਾਲ ਪੁਰਖ ਅੰਤਰਜਾਮੀ ! ਇਹ ਸਾਰੇ ਜੀਵ ਪੂਰਬਲੇ (ਕਿਰਤਿ) ਕੀਤੇ ਹੋਏ ਮੰਦੇ ਕਰਮਾਂ ਕਰਕੇ ਆਪ ਜੀ ਤੋਂ ਵਿਛੁੜੇ ਹੋਏ ਹਨ। ਹੇ ਰਮੰਤੀ ਪ੍ਰਭੂ ਜੀ ! ਆਪ ਕਿਰਪਾ ਕਰਕੇ ਆਪਣੇ ਸਰੂਪ ਵਿਚ ਮੇਲ ਲਵੋ ਜੀ।

**ਚਾਰਿ ਕੁੰਟ ਦਹ ਦਿਸ ਭ੍ਰਮੇ; ਥਕਿ ਆਏ ਪ੍ਰਭ ਕੀ ਸਾਮ ॥**

ਚਾਰੇ ਕੁੰਟਾਂ ਵਿਚ ਅਤੇ ਨੈਰਤ, ਵੈਵ, ਅਗਨਿ, ਈਸਾਨ, ਪੂਰਬ, ਪੱਛਮ, ਉੱਤਰ, ਦੱਖਣ ਅਤੇ ਧਰਤੀ ਤੇ ਅਕਾਸ਼ ਆਦਿਕ ਦਸੋਂ ਦਿਸ਼ਾਂ ਵਿਚ ਜੀਵ ਭਰਮਦੇ ਹੋਏ, ਹੇ ਪ੍ਰਭੂ ਜੀ ਥੱਕ ਕਰਕੇ ਆਪ ਦੀ ਸ਼ਰਣ ਆਏ ਹਨ। **ਵਾ** : (ਚਾਰਿ ਕੁੰਟ) ਚਾਰੇ ਖਾਣੀਆਂ ਵਿਚ ਦੱਸੋ ਦਿਸ਼ਾਂ ਵਿਚ ਭਰਮਦੇ ਹੋਏ ਥੱਕ ਕੇ ਜੂਨਾਂ ਵਿਚ ਹੇ ਪ੍ਰਮੇਸ਼ਰ ਆਪ ਦੀ (ਸਾਮ) ਸ਼ਰਨ ਆਏ ਹਨ। **ਵਾ** : (ਚਾਰਿ ਕੁੰਟ) ਅੰਤਸ਼ਕਰਣ ਵਿਚ (ਦਹ ਦਿਸ) ਦਸੇ ਇੰਦਰੀਆਂ ਦੇ ਵਿਸ਼ਿਆਂ ਦੇ ਸਾੜੇ ਹੋਏ ਭਰਮ ਕਰਕੇ ਥੱਕੇ ਹੋਏ ਆਪ ਦੀ ਸ਼ਰਨ ਆਏ ਹਨ ਜੀ।

**ਧੇਨੁ ਦੁਧੈ ਤੇ ਬਾਹਰੀ; ਕਿਤੈ ਨ ਆਵੈ ਕਾਮ ॥**

ਜਿਵੇਂ ਬਾਣੀਆਂ ਦੇ ਘਰ ਦੁੱਧ ਤੋਂ ਬਿਨਾਂ ਗਊ ਕਿਸੇ ਕੰਮ ਨਹੀਂ ਆਉਂਦੀ ਹੈ। ਐਸੇ ਹੀ ਦੇਹ ਰੂਪ ਗਊ, ਨਿਸ਼ਕਾਮ ਕਰਮਾਂ ਰੂਪੀ ਦੁੱਧ ਤੋਂ ਬਿਨਾਂ ਜੋ ਗਿਆਨ ਰੂਪੀ ਮੱਖਣ ਤੋਂ ਬਿਨਾਂ ਹੈ, ਉਹ ਕਿਤੇ ਵੀ ਕੰਮ ਨਹੀਂ ਹੈ।

**ਪ੍ਰਮਾਣ :** **[ਸੇਵਾ ਕਰਤ ਹੋਇ ਨਿਹਕਾਮੀ ॥ ਤਿਸ ਕਉ ਹੋਤ ਪਰਾਪਤਿ ਸੁਆਮੀ ॥]** (ਅੰਗ ੨੮੬)

**ਵਾ** : ਬੁੱਧੀ ਰੂਪੀ ਗਊ ਉਪਦੇਸ਼ ਲੈਣ ਰੂਪੀ ਦੁੱਧ ਤੋਂ ਬਿਨਾਂ ਕਿਤੇ ਵੀ ਕੰਮ ਨਹੀਂ ਆਉਂਦੀ ਹੈ।

**ਜਲ ਬਿਨੁ ਸਾਖ ਕੁਮਲਾਵਤੀ; ਉਪਜਹਿ ਨਾਹੀ ਦਾਮ ॥**

ਜਿਵੇਂ ਜਲ ਤੋਂ ਬਿਨਾਂ (ਸਾਖ) ਖੇਤੀ ਕੁਮਲਾ ਜਾਂਦੀ ਹੈ ਤੇ ਸੁੱਕ ਜਾਂਦੀ ਹੈ, ਦਾਣੇ ਨਹੀਂ ਪੈਂਦੇ ਅਤੇ ਵੇਚ ਕੇ (ਦਾਮ) ਪੈਸੇ ਨਹੀਂ (ਉਪਜਹਿ) ਵੱਟੇ ਜਾਂਦੇ ਹਨ। ਐਸੇ ਹੀ ਨਾਮ ਰੂਪੀ ਜਲ ਤੋਂ ਬਿਨਾਂ ਹਿਰਦੇ ਰੂਪੀ ਖੇਤ ਵਿੱਚੋਂ ਸ਼ੁਭ ਗੁਣਾਂ ਰੂਪੀ (ਸਾਖ) ਖੇਤੀ ਕੁਮਲਾ ਕਰਕੇ ਸੁੱਕ ਜਾਂਦੀ ਹੈ। ਫੇਰ ਮੁਕਤੀ ਰੂਪੀ ਪੈਸੇ ਪ੍ਰਾਪਤ ਨਹੀਂ ਹੁੰਦੇ ਹਨ। **ਵਾ** : (ਦਾਮ) ਰੱਸੀ, ਰੱਸੀ ਤੋਂ ਅਰਥ ਲੈਣਾ ਸੂਤ। ਨਾਮ ਰੂਪੀ ਜਲ ਤੋਂ ਬਿਨਾਂ (ਸਾਖ) ਸ਼ੁਭ ਗੁਣਾਂ ਦੀਆਂ ਕਰਣਾ ਮੁੱਦਤਾ, ਮੈਤਰੀ, ਅਪੇਖਿਆ ਰੂਪੀ ਵੇਲਾਂ ਕੁਮਲਾ ਕਰਕੇ ਸੁੱਕ ਜਾਂਦੀਆਂ ਹਨ। ਫੇਰ (ਦਾਮ) ਸੂਤ ਨਹੀਂ ਕੱਤਦੀਆਂ ਹਨ। ਸਬਜ਼ੀ ਦੀਆਂ ਵੇਲਾਂ ਦੇ ਨਾਲ ਬਰੀਕ ਜਿਹੀ ਧਾਗੇ ਦੀ ਸ਼ਕਲ ਵਾਂਗੂੰ ਰੱਸੀ ਵਰਗੀ ਤਾਰ ਨਿਕਲਦੀ ਹੈ। ਜਿਸ ਤੋਂ ਅੰਦਾਜ਼ਾ ਲਾ ਲੈਂਦੇ ਹਨ ਕਿ ਹੁਣ ਫਲ ਲੱਗੇਗਾ ਜੇ ਨਾ ਉਹ ਰੱਸੀ ਜਿਹੀ ਨਿਕਲੇ ਤਾਂ ਵੇਲਾਂ ਸੁੱਕ ਜਾਂਦੀਆਂ ਹਨ। ਉਸ ਰੱਸੀ ਨੂੰ ਸੂਤ ਕਹਿੰਦੇ ਹਨ। ਕਿ ਵੇਲਾਂ ਨੇ ਸੂਤ ਨਹੀਂ ਕੱਤਿਆ। ਸ੍ਰਵਣ ਕਰਨ ਰੂਪੀ ਫੁੱਲ, ਮੰਨਣ ਕਰਨ ਰੂਪੀ ਚੂੰਏਂ-ਡੋਡੀਆਂ ਨਹੀਂ ਲਗਦੀਆਂ ਹਨ। ਨਿਧਿਆਸਣ ਕਰਨ ਰੂਪੀ ਪੱਕ ਦੇ ਨਹੀਂ ਹਨ। ਸਾਖਿਆਤਤਾ ਰੂਪੀ ਰਸ ਨਹੀਂ ਫਲਾਂ ਵਿਚ ਭਰਦਾ ਹੈ।

**ਹਰਿ ਨਾਹ, ਨ ਮਿਲੀਐ ਸਾਜਨੈ; ਕਤ ਪਾਈਐ ਬਿਸਰਾਮ ॥**

*(੨) ਨਾਹਨ*

ਹੇ ਹਰੀ (ਨਾਹ) ਪਤੀ ਪ੍ਰਮੇਸ਼ਰ! ਜੇਕਰ ਆਪ ਜੀ ਨਾਲ ਨਾ ਮਿਲੀਏ ਤਾਂ ਕਿਸ ਥਾਂ ਟਿਕਾਂਗੇ, ਕਿਵੇਂ ਟਿਕਾਂਗੇ। ਕਿਤੇ ਵੀ ਲੋਕ ਪ੍ਰਲੋਕ ਵਿਚ ਆਪ ਦੇ ਸਰੂਪ ਤੋਂ ਬਿਨਾਂ ਟਿਕਣ ਲਈ ਥਾਂ ਨਹੀਂ ਹੈ। ਹੇ ਪ੍ਰਮੇਸ਼ਰ ਇਹ ਜੀਵ ਆਪ ਤੋਂ ਬਿਨਾਂ ਕਿਥੇ ਟਿਕਾਅ ਪਾਉਣਗੇ।

**ਜਿਤੁ ਘਰਿ ਹਰਿ ਕੰਤੁ ਨ ਪ੍ਰਗਟਈ; ਭਠਿ ਨਗਰ ਸੇ ਗ੍ਰਾਮ ॥**

ਜਿਸ ਜਗਿਆਸੂ ਰੂਪੀ, ਜੀਵ ਰੂਪੀ ਇਸਤਰੀ ਦੇ, ਹਿਰਦੇ ਰੂਪੀ ਘਰ ਵਿਚ ਹਰੀ ਰੂਪ ਪਤੀ

ਸਾਖਿਆਤ = ਪ੍ਰਗਟ ਨਹੀਂ ਹੋਇਆ। ਉਹ ਭਾਵੇਂ (ਨਗਰ) ਵੱਡੇ ਕੱਦ ਵਾਲੇ ਸਰੀਰ ਹਨ। ਭਾਵੇਂ (ਗ੍ਰਾਮ) ਮਧਰੇ ਕੱਦ ਵਾਲੇ ਛੋਟੇ ਹਨ, ਸਭ ਭੱਠ ਦੀ ਨਿਆਂਈ ਹਨ। ਵਿਸ਼ਿਆਂ ਦੀ ਸੁਆਹ ਹੈ, ਤ੍ਰਿਸ਼ਨਾ ਦੀ ਅਗਨੀ ਜਲਦੀ ਰਹਿੰਦੀ ਹੈ। ਜਾਂ (ਨਗਰ) ਭਾਵੇਂ ਵੱਡੇ ਅਮੀਰ ਹਨ, ਭਾਵੇਂ (ਗ੍ਰਾਮ) ਗ਼ਰੀਬ ਹਨ। **ਵਾ** : ਜਿਨ੍ਹਾਂ ਘਰਾਂ ਦੇ ਵਿਚ ਹਰੀ ਪ੍ਰਮੇਸ਼ਰ ਦਾ ਕੀਰਤਨ ਪ੍ਰਗਟ ਨਹੀਂ ਹੁੰਦਾ ਹੈ, ਉਹ (ਨਗਰ) ਵੱਡੇ (ਗ੍ਰਾਮ) ਛੋਟੇ ਪਿੰਡ ਭੱਠਾਂ ਦੀ ਤਰ੍ਹਾਂ ਹਨ। **ਵਾ** : ਜਿਸ ਇਸਤਰੀ ਦੇ ਘਰ ਵਿਚ ਪਤੀ ਦਰਸ਼ਨ ਨਾ ਦੇਵੇ, ਉਸ ਨੂੰ ਛੋਟੇ ਵੱਡੇ ਪਿੰਡ ਭੱਠਾਂ ਵੱਤ ਪ੍ਰਤੀਤ ਹੁੰਦੇ ਹਨ।

**ਸ੍ਰਬ ਸੀਗਾਰ ਤੰਬੋਲ ਰਸ; ਸਣੁ ਦੇਹੀ ਸਭ ਖਾਮ ॥**

ਉਸ ਇਸਤਰੀ ਦੇ ਸਾਰੇ ਸ਼ਿੰਗਾਰ (ਤੰਬੋਲ) ਪਾਨਾਂ ਦੇ ਬੀੜੇ ਚੱਬੇ ਹੋਏ, ਰਸ ਕਸ ਖਾਧੇ ਹੋਏ, ਸਣੇ ਦੇਹ ਦੇ (ਖਾਮ) ਕਚਿਆਈ ਵਾਲੇ ਹੀ ਹਨ, ਪਤੀ ਤੋਂ ਬਿਨਾਂ। ਇਸ ਪ੍ਰਕਾਰ ਹੀ ਜਗਿਆਸੂ ਰੂਪੀ ਇਸਤਰੀ ਦੇ ਤ੍ਰਾਟਕਿ ਸਾਧਣੇ, ਮਹਾਂਵਾਕਾਂ ਦਾ ਉਚਾਰਣ ਰੂਪੀ ਪਾਨਾਂ ਦੇ ਬੀੜੇ ਚੱਬੇ ਹੋਏ, (ਰਸ) ਝੂਠੇ ਹੀ ਪਖੰਡ ਸਹਿਤ ਪ੍ਰੇਮ ਰਸ ਦੀਆਂ ਗੱਲਾਂ ਕੀਤੀਆਂ ਹੋਈਆਂ, ਸਮੇਤ ਦੇਹ ਦੇ ਕਚਿਆਈ ਵਾਲੇ ਹਨ, ਜਿਤਨਾ ਚਿਰ ਪਤੀ ਪ੍ਰਮੇਸ਼ਰ ਦੀ ਪ੍ਰਾਪਤੀ ਨਹੀਂ ਹੋਈ ਹੈ।

**ਪ੍ਰਭ ਸੁਆਮੀ ਕੰਤ ਵਿਹੂਣੀਆ; ਮੀਤ ਸਜਣ ਸਭਿ ਜਾਮ ॥**

ਹੇ ਪ੍ਰਭੂ ਸੁਆਮੀ ਪਤੀ ਪ੍ਰਮੇਸ਼ਰ! ਜੋ ਜਗਿਆਸੂ ਰੂਪੀ ਇਸਤਰੀਆਂ ਆਪ ਦੀ ਪ੍ਰਾਪਤੀ ਤੋਂ (ਵਿਹੂਣੀਆਂ) ਬਿਨਾਂ ਹਨ। ਉਹਨਾਂ ਨੂੰ (ਮੀਤ) ਵੈਰਾਗ ਬਿਬੇਕ ਆਦਿਕ ਅਤੇ (ਸਜਣ) ਸ੍ਰਵਣ ਮੰਨਣ ਆਦਿਕ ਸਾਰੇ ਜਮਾਂ ਦੀ ਨਿਆਂਈ ਦੁਖਦਾਇਕ ਪ੍ਰਤੀਤ ਹੁੰਦੇ ਹਨ।

ਪ੍ਰਮਾਣ : **[ਤਪਿ ਤਪਿ ਲੁਹਿ ਲੁਹਿ ਹਾਥ ਮਰੋਰਉ ॥ ਬਾਵਲਿ ਹੋਈ ਸੋ ਸਹੁ ਲੋਰਉ ॥]** (ਅੰਗ ੭੯੪)
**ਵਾ** : (ਸਜਣ) ਪਿਆਰੇ ਮਿੱਤਰ ਇਸ ਦੁਨੀਆਂ ਦੇ ਜਮਾਂ ਵੱਤ ਦੁਖਦਾਇਕ ਲਗਦੇ ਹਨ।

**ਨਾਨਕ ਕੀ ਬੇਨੰਤੀਆ; ਕਰਿ ਕਿਰਪਾ ਦੀਜੈ ਨਾਮੁ ॥**

ਗੁਰੂ ਜੀ ਕਹਿੰਦੇ ਹਨ ਕਿ ਹੇ ਪ੍ਰਮੇਸ਼ਰ! ਆਪ ਅੱਗੇ ਇਨ੍ਹਾਂ ਜੀਵਾਂ ਦੀ ਬੇਨਤੀ ਹੈ, ਆਪ ਕਿਰਪਾ ਕਰਕੇ ਨਾਮ ਦੀ ਬਖ਼ਸ਼ਿਸ਼ ਕਰੋ।

**ਹਰਿ ਮੇਲਹੁ ਸੁਆਮੀ ਸੰਗਿ ਪ੍ਰਭ; ਜਿਸ ਕਾ ਨਿਹਚਲ ਧਾਮ ॥੧॥**

ਹੇ ਹਰੀ ਸੁਆਮੀ ਪ੍ਰਭੂ ਜੀ! ਆਪਣੇ (ਸੰਗਿ) ਨਾਲ ਮੇਲਣਾ ਕਰੋ ਜੀ, ਜਿਸ ਆਪ ਜੀ ਦਾ ਅਚੱਲ ਸੱਚਖੰਡ ਰੂਪੀ ਧਾਮ ਹੈ।

ਪ੍ਰਮਾਣ : **[ਦਿਨ ਰਵਿ ਚਲੈ ਨਿਸਿ ਸਸਿ ਚਲੈ ਤਾਰਿਕਾ ਲਖ ਪਲੋਇ ॥**
**ਮੁਕਾਮੁ ਓਹੀ ਏਕੁ ਹੈ ਨਾਨਕਾ ਸਚੁ ਬੁਗੋਇ ॥੮॥੧੭॥]** (ਅੰਗ ੬੪)
ਇਹ ਮੰਗਲ ਕਰਕੇ ਅੱਗੇ ਸਤਿਗੁਰੂ ਜੀ ਚੇਤ ਦੇ ਮਹੀਨੇ ਦੁਆਰਾ ਉਪਦੇਸ਼ ਬਖ਼ਸ਼ਦੇ ਹਨ।

**ਚੇਤਿ ਗੋਵਿੰਦੁ ਅਰਾਧੀਐ; ਹੋਵੈ ਅਨੰਦੁ ਘਣਾ ॥**

ਹੇ ਭਾਈ! ਜੋ (ਚੇਤਿ) ਚੇਤਨ (ਗੋਵਿੰਦ) ਇੰਦਰੀਆਂ ਦਾ ਪ੍ਰਕਾਸ਼ਕ ਪ੍ਰਮੇਸ਼ਰ ਹੈ, ਉਸ ਨੂੰ ਭਾਵਨਾ ਨਾਲ ਚੇਤੇ ਕਰੀਏ; ਅਰਾਧਣਾ ਕਰੀਏ। ਫੇਰ (ਘਣਾ ਅਨੰਦੁ) ਬ੍ਰਹਮਾਨੰਦ ਪ੍ਰਾਪਤ ਹੋਵੇਗਾ। **ਵਾ** : ਮਨੁੱਖਾ ਜਨਮ ਚੇਤ ਦਾ ਮਹੀਨਾ ਹੈ, ਇਸ ਜਨਮ ਵਿਚ (ਗੋਵਿੰਦ) ਪ੍ਰਿਥਵੀ ਦੇ ਪਾਲਕ ਪ੍ਰਮੇਸ਼ਰ ਨੂੰ ਭਾਵਨਾ ਨਾਲ ਅਰਾਧਣਾ ਕਰੀਏ।

ਪ੍ਰਮਾਣ : [ਤਨੁ ਚੇਤਨੁ ਚੇਤਨਿ ਹੇਤੁ ਦੀਓ, ਨਹਿ ਭੋਗਨ ਹੇਤੁ ਗੋਵਿੰਦ ਦੀਓ।] (ਸ਼ਾਸਤਰ ਪ੍ਰਮਾਣ)

ਫੇਰ ਘਣਾ ਅਨੰਦੁ ਪ੍ਰਾਪਤ ਹੋਵੇਗਾ। ਹੋਰ ਜਿਹੜੇ ਭੋਗਾਨੰਦ, ਜੋਗਾਨੰਦ ਹਨ, ਸਭ ਨਾਸ ਹੋ ਜਾਣ ਵਾਲੇ ਹਨ। ਕਿਸੇ ਨੇ ਸੁਖੋਪਤੀ ਦੇ ਅਨੰਦ ਨੂੰ ਹੀ ਮਹਾਂ ਅਨੰਦ ਮੰਨਿਆ ਹੈ, ਵਿਸ਼ਿਆ ਨੰਦ, ਭੋਗਾ ਨੰਦ, ਕਟੋਰੇ ਦੇ ਪਾਣੀ ਵੱਤ ਹੈ, ਜੋਗਾ ਨੰਦ, ਬਰਸਾਤੀ ਨਾਲੇ ਦੇ ਪਾਣੀ ਵੱਤ ਹੈ, ਇਹ ਨਾਸ ਹੋ ਜਾਂਦੇ ਹਨ, ਪਰ ਬ੍ਰਹਮਾਨੰਦ ਅਚੱਲ ਹੈ। ਭਜਨਾ ਅਨੰਦ ਵਾਲੇ ਗੁਰਮੁਖ ਨਦੀਆਂ ਵਾਂਗੂੰ ਸਮੁੰਦਰ ਰੂਪ ਘਣੇ ਅਨੰਦ ਵਿਚ ਪ੍ਰਵੇਸ਼ ਹੋ ਜਾਂਦੇ ਹਨ।

**ਸੰਤ ਜਨਾ ਮਿਲਿ ਪਾਈਐ; ਰਸਨਾ ਨਾਮੁ ਭਣਾ॥**

ਸੰਤਾਂ ਨਾਲ ਮਿਲ ਕੇ ਪ੍ਰਮੇਸ਼ਰ ਨੂੰ ਪਾਈਦਾ ਹੈ, ਰਸਨਾ ਨਾਲ ਪ੍ਰਮੇਸ਼ਰ ਦੇ ਨਾਮ ਨੂੰ ਉਚਾਰਨ ਕਰੀਏ। **ਵਾ** : ਸੰਤਾਂ ਦੀ ਸੰਗਤ ਵਿਚ ਮਿਲ ਕੇ ਪ੍ਰੀਤੀ ਰੂਪੀ ਰਸਨਾਂ ਨਾਲ ਨਾਮ ਨੂੰ ਉਚਾਰਨ ਕਰੋ। ਫੇਰ ਪ੍ਰਮੇਸ਼ਰ ਪਾਈਦਾ ਹੈ।

ਪ੍ਰਮਾਣ : **[ਪ੍ਰਭ ਜੀ ਬਸਹਿ ਸਾਧ ਕੀ ਰਸਨਾ॥ ਨਾਨਕ ਜਨ ਕਾ ਦਾਸਨਿ ਦਸਨਾ॥੪॥]** (ਅੰਗ ੨੬੩)

**ਵਾ** : ਜੋ ਸੰਤ ਰਸਨਾ ਦੁਆਰਾ ਨਾਮ ਉਚਾਰਦੇ ਹਨ, ਉਹਨਾਂ ਨਾਲ ਮਿਲਕੇ ਪਾਈਦਾ ਹੈ।

ਪ੍ਰਮਾਣ : **[ਕਹੁ ਕਬੀਰ ਜਾਨੈਗਾ ਸੋਇ॥ ਹਿਰਦੈ ਰਾਮੁ ਮੁਖਿ ਰਾਮੈ ਹੋਇ॥੩॥]** (ਅੰਗ ੩੨੯)

**[ਊਠਤ ਬੈਠਤ ਸੋਵਤ ਨਾਮ॥ ਕਹੁ ਨਾਨਕ ਜਨ ਕੈ ਸਦ ਕਾਮ॥੬॥]** (ਅੰਗ ੨੮੬)

**ਜਿਨਿ ਪਾਇਆ ਪ੍ਰਭੁ ਆਪਣਾ; ਆਏ ਤਿਸਹਿ ਗਣਾ॥**

ਜਿਨ੍ਹਾਂ ਨੇ ਆਪਣੇ ਪ੍ਰਭੂ ਪ੍ਰਮੇਸ਼ਰ ਨੂੰ ਪ੍ਰਾਪਤ ਕੀਤਾ ਹੈ। ਉਹਨਾਂ ਦਾ ਸੰਸਾਰ ਵਿਚ ਆਉਣਾ (ਗਣਾ) ਗਿਣਤੀ ਵਿਚ ਹੈ। **ਵਾ** : (ਗਣਾ) ਵਿਚਾਰਨਾਂ ਕਰੋ ਉਹਨਾਂ ਦਾ ਆਉਣਾ ਸਫਲਾ ਹੈ।

ਪ੍ਰਮਾਣ : **[ਤਿਨ ਧੰਨੁ ਜਣੇਦੀ ਮਾਉ ਆਏ ਸਫਲੁ ਸੇ॥੨॥]** (ਅੰਗ ੪੮੮)

**[ਆਇਆ ਸਫਲ ਤਾਹੂ ਕੋ ਗਨੀਐ॥ ਜਾਸੁ ਰਸਨ ਹਰਿ ਹਰਿ ਜਸੁ ਭਨੀਐ॥]** (ਅੰਗ ੨੫੨)

**ਵਾ** : ਜਿਨ੍ਹਾਂ ਨੇ ਪ੍ਰਭੂ ਨੂੰ ਪਾਇਆ ਹੈ, ਉਹਨਾਂ ਨੂੰ ਰਾਮ ਗਣ ਲੈਣ ਆਉਂਦੇ ਹਨ, ਜਮ ਨਹੀਂ ਆਉਂਦੇ ਹਨ। ਜਿਵੇਂ ਅਜਾਮਲ ਨੂੰ ਪ੍ਰਮੇਸ਼ਰ ਦੇ ਨਾਮ ਉਚਾਰਨੇ ਕਰਕੇ ਜਮਾਂ ਦੀ ਥਾਂ ਰਾਮ ਗਣ ਲੈਣ ਆਏ ਸਨ, ਇਸ ਪ੍ਰਕਾਰ ਗੁਰਸਿੱਖਾਂ ਨੂੰ ਸੰਤ ਮਹਾਤਮਾ ਜਾਂ ਪੰਜ ਪਿਆਰੇ ਲੈਣ ਆਉਂਦੇ ਹਨ।

**ਇਕੁ ਖਿਨੁ ਤਿਸੁ ਬਿਨੁ ਜੀਵਣਾ; ਬਿਰਥਾ ਜਨਮੁ ਜਣਾ॥**

ਜੋ ਇਕੁ ਖਿਨ ਮਾਤਰ ਵੀ ਤਿਸ ਪ੍ਰਮੇਸ਼ਰ ਬਿਨਾਂ ਜਿਊਣਾ ਹੈ, (ਜਣਾ) ਉਹਨਾਂ ਜਨਾਂ ਪੁਰਸ਼ਾਂ ਦਾ ਜਨਮ (ਬਿਰਥਾ) ਨਿਸਫਲ ਹੀ ਹੈ।

ਪ੍ਰਮਾਣ : **[ਆਵਨ ਆਏ ਸ੍ਰਿਸਟਿ ਮਹਿ ਬਿਨੁ ਬੂਝੇ ਪਸੁ ਢੋਰ॥
ਨਾਨਕ ਗੁਰਮੁਖਿ ਸੋ ਬੁਝੈ ਜਾ ਕੈ ਭਾਗ ਮਥੋਰ॥੧॥]** (ਅੰਗ ੨੫੧)

ਉਹ ਸਾਰੇ ਵਿਆਪਕ ਹੈ।

**ਜਲਿ ਥਲਿ ਮਹੀਅਲਿ ਪੂਰਿਆ; ਰਵਿਆ ਵਿਚਿ ਵਣਾ॥**

ਜਲਾਂ, ਥਲਾਂ, ਅਕਾਸ਼ਾਂ ਵਿਚ ਪੂਰਨ ਹੋ ਰਿਹਾ ਹੈ। (ਵਣਾ) ਬਿਰਛਾਂ ਵਿਚ ਵੀ ਰਮਿਆ ਹੋਇਆ ਹੈ। **ਵਾ** : (ਜਲਿ) ਪ੍ਰੇਮੀਆਂ ਵਿਚ (ਥਲਿ) ਨਾਸਤਿਕਾਂ ਵਿਚ (ਮਹੀ) ਬੁੱਧੀ ਵਿਚ (ਅਲਿ) ਹਿਰਦੇ ਵਿਚ ਪੂਰਨ ਹੋ ਰਿਹਾ ਹੈ। (ਵਣਾ) ਸਰੀਰਾਂ ਵਿਚ ਵੀ ਵਿਆਪਕ ਹੋ ਰਿਹਾ ਹੈ।

**ਸੋ ਪ੍ਰਭੁ ਚਿਤਿ ਨ ਆਵਈ; ਕਿਤੜਾ ਦੁਖੁ ਗਣਾ ॥**

ਉਹ ਪ੍ਰਭੂ ਪ੍ਰਮੇਸ਼ਰ ਜੇਕਰ ਨਹੀਂ ਚੇਤੇ ਆਉਂਦਾ ਹੈ ਤਾਂ ਕਿਤਨਾ ਕੁ ਦੁੱਖ (ਗਣਾ) ਵਿਚਾਰੀਏ, ਦੱਸੀਏ ਭਾਵ ਅਤਿਅੰਤ ਹੀ ਦੁੱਖ ਹੁੰਦਾ ਹੈ ਬਿਸਰਨੇ ਕਰਕੇ ਇਤਨਾ ਦੁੱਖ ਹੋਵੇਗਾ ਆਤਮ ਪੁਰਾਣ ਵਿਚ ਮਰਣ ਦਾ ਦੁੱਖ ਸੱਤਰ ਹਜ਼ਾਰ ਬਿੱਛੂ ਦੇ ਲੜਨੇ ਜੈਸਾ ਦੱਸਿਆ ਹੈ ਕਿਤਨਾ ਕੁ ਦੁੱਖ ਗਿਣੀਏ ਮਰਨੇ ਦਾ ਕਿਹਾ ਨਹੀਂ ਜਾਂਦਾ ਹੈ।

**ਜਿਨੀ ਰਾਵਿਆ ਸੋ ਪ੍ਰਭੂ; ਤਿੰਨਾ ਭਾਗੁ ਮਣਾ ॥**

ਜਿਨ੍ਹਾਂ ਨੇ ਉਸ ਪ੍ਰਭੂ ਪ੍ਰਮੇਸ਼ਰ ਦੇ ਅਨੰਦ ਨੂੰ (ਰਾਵਿਆ) ਮਾਣਿਆ ਹੈ ਤਿਨ੍ਹਾਂ ਦੇ (ਮਣਾ) ਸ਼੍ਰੋਮਣੀ ਭਾਗ ਹਨ, ਉਹਨਾਂ ਦੇ ਮਣਾਂ ਮੂੰਹੀ ਭਾਗ ਹਨ।

**ਹਰਿ ਦਰਸਨ ਕੰਉ ਮਨੁ ਲੋਚਦਾ; ਨਾਨਕ ਪਿਆਸ ਮਨਾ ॥**

ਹੇ ਹਰੀ ! ਆਪ ਦੇ ਦਰਸ਼ਨਾਂ ਨੂੰ ਮਨ ਚਾਹੁੰਦਾ ਹੈ ਜੀ। ਗੁਰੂ ਜੀ ਕਹਿੰਦੇ ਹਨ ਕਿ ਪਿਆਰੇ ਸਾਡੇ ਮਨ ਵਿਚ ਪਿਆਸ ਹੈ। **ਵਾ :** ਜਿਤਨੀ ਸਾਰੇ ਭਗਤਾਂ ਦੇ ਮਨ ਵਿਚ ਪਿਆਸ ਹੈ, ਉਤਨੀ ਮੇਰੇ ਮਨ ਵਿਚ ਪਿਆਸ ਹੈ।

**ਚੇਤਿ ਮਿਲਾਏ ਸੋ ਪ੍ਰਭੂ; ਤਿਸ ਕੈ ਪਾਇ ਲਗਾ ॥੨॥**

(ਚੇਤਿ) ਮਨੁੱਖਾ ਜਨਮ ਰੂਪੀ ਚੇਤ ਦੇ ਮਹੀਨੇ ਵਿਚ ਜੇ ਕੋਈ ਉਸ ਪ੍ਰਭੂ ਨੂੰ ਮੇਲ ਦੇਵੇ। ਤਿਸ ਪਿਆਰੇ ਦੇ ਚਰਨੀਂ ਲਗਣਾ ਕਰੀਏ। ਵੈਸਾਖ ਦੁਆਰਾ ਉਪਦੇਸ਼ ਦਿੰਦੇ ਹਨ।

**ਵੈਸਾਖਿ, ਧੀਰਨਿ ਕਿਉ ਵਾਢੀਆ; ਜਿਨਾ, ਪ੍ਰੇਮ ਬਿਛੋਹੁ ॥**

ਜੋ ਇਸਤਰੀਆਂ ਰੂਪੀ ਰੂਹਾਂ (ਵੈ) ਉਸ ਸਾਖੀ ਚੇਤਨ ਤੋਂ (ਵਾਢੀਆਂ) ਵਿਛੁੜੀਆਂ ਹੋਈਆਂ ਹਨ, ਉਹ ਕਿਵੇਂ ਧੀਰਜ ਧਾਰਨਾ ਕਰਨ।

**ਪ੍ਰਸ਼ਨ :** ਉਹਨਾਂ ਨੂੰ ਕਿਸ ਤੋਂ ਵਿਛੋੜਾ ਹੈ ?

**ਉੱਤਰ :** ਜਿਨ੍ਹਾਂ ਦਾ ਪ੍ਰੇਮ ਵਲੋਂ ਵਿਛੁੜਾ ਹੈ। **ਵਾ :** ਵੈਸਾਖ ਦੇ ਮਹੀਨੇ ਵਿਚ (ਵਾਢੀਆਂ) ਵਿਛੁੱੜੀਆਂ ਹੋਈਆਂ ਰੂਹਾਂ ਕਿਵੇਂ ਧੀਰਜ ਪਾਉਣ, ਜਿਨ੍ਹਾਂ ਦਾ ਪਰਮੇਸਰ ਪਤੀ ਦੇ ਵਲੋਂ ਵਿਛੋੜਾ ਹੈ। ਨੋਟ : ਅੰਬਾਲੇ ਦੇ ਇਲਾਕੇ ਵਿਚ ਵਾਢੀਆਂ ਨਾਮ ਜੁਆਨ ਲੜਕੀਆਂ ਦਾ ਹੈ। ਉਹ (ਵਾਢੀਆ) ਜੀਵ ਰੂਪ ਇਸਤਰੀਆਂ ਕਿਵੇਂ ਧੀਰਜ ਕਰਨ, ਜਿਨ੍ਹਾਂ ਦਾ ਪਤੀ ਦੇ ਪ੍ਰੇਮ ਵਲੋਂ (ਬਿਛੋਹੁ) ਵਿਛੋੜਾ ਹੈ।

**ਹਰਿ ਸਾਜਨੁ ਪੁਰਖੁ ਵਿਸਾਰਿ ਕੈ; ਲਗੀ ਮਾਇਆ ਧੋਹੁ ॥**

ਹਰੀ (ਸਾਜਨੁ) ਪਿਆਰੇ ਪੂਰਨ ਪੁਰਖ ਨੂੰ ਭੁਲਾ ਕਰਕੇ, ਜੀਵਾਂ ਨੂੰ (ਧੋਹੁ) ਧੋਖਾ ਦੇਣ ਵਾਲੀ ਮਾਇਆ ਲੱਗੀ ਹੈ, ਮਾਇਆ ਦੇ ਮੋਹ ਵਿਚ ਫਸੇ ਹੋਏ ਹਨ।

**ਪੁਤ੍ਰ ਕਲਤ੍ਰ ਨ ਸੰਗਿ ਧਨਾ; ਹਰਿ ਅਵਿਨਾਸੀ ਓਹੁ ॥**

ਪੁੱਤਰ ਇਸਤਰੀ ਤੇ ਧਨ ਨਾਲ ਨਹੀਂ ਰੱਖਿਆ ਕਰਨ ਲਈ ਜਾਣੇ ਹਨ, ਉਹ ਹਰੀ ਅਬਿਨਾਸ਼ੀ ਸਰੂਪ ਹੀ ਰੱਖਿਆ ਕਰਦਾ ਹੈ।

**ਪਲਚਿ ਪਲਚਿ ਸਗਲੀ ਮੁਈ; ਝੂਠੈ ਧੰਧੈ ਮੋਹੁ ॥**

ਪਰਚ ਪਰਚ ਕੇ, ਖੱਚਤ ਹੋ ਹੋ ਕੇ, ਉਲਝ ਉਲਝ ਕੇ, ਫਸ ਫਸ ਕੇ ਮੋਹ ਵਿਚ ਸਾਰੀ ਸ੍ਰਿਸ਼ਟੀ ਮਰ ਰਹੀ ਹੈ,

ਸਾਰੇ ਜੀਵ ਝੂਠੇ ਕੰਮਾਂ ਵਿਚ ਮੋਹੇ ਹੋਏ ਹਨ।

**ਇਕਸੁ ਹਰਿ ਕੇ ਨਾਮ ਬਿਨੁ; ਅਗੈ ਲਈਅਹਿ ਖੋਹਿ ॥**

ਕੇਵਲ ਇਕੋ ਉਸ ਹਰੀ ਦੇ ਨਾਮ ਤੋਂ ਬਿਨਾਂ, ਅੱਗੇ ਪ੍ਰਲੋਕ ਦੇ ਰਸਤੇ ਵਿਚ ਪੁੰਨਾਂ ਨੂੰ ਜਮਦੂਤ ਖੋਹ ਲੈਂਦੇ ਹਨ। ਤੂੰ ਇਹ ਪੁੰਨ ਦੇਇ ਤਾਂ ਪਾਣੀ ਦੇਵਾਂਗੇ, ਇਹ ਪੁੰਨ ਦੇਇ ਤਾਂ ਛਾਂ ਕਰਾਂਗੇ। ਇਉਂ ਪੁੰਨ ਖੋਹ ਲੈਂਦੇ ਹਨ।

ਪ੍ਰਮਾਣ : **[ਜਹਾ ਤ੍ਰਿਖਾ ਮਨ ਤੁਝੁ ਆਕਰਖੈ ॥ ਤਹ ਨਾਨਕ ਹਰਿ ਹਰਿ ਅੰਮ੍ਰਿਤੁ ਬਰਖੈ ॥੪॥]** (ਅੰਗ ੨੬੪)

**ਦਯੁ ਵਿਸਾਰਿ ਵਿਗੁਚਣਾ; ਪ੍ਰਭ ਬਿਨੁ ਅਵਰੁ ਨ ਕੋਇ ॥**

*(ਦਈਉ ਪਾਠ ਕਰੋ)*

(ਦਯੁ) ਪ੍ਰੇਰਕ ਪ੍ਰਭੂ ਨੂੰ ਭੁਲਾ ਕਰਕੇ ਤਾਂ (ਵਿਗੁਚਣਾ) ਖ਼ਰਾਬ ਹੀ ਹੋਣਾ ਪੈਂਦਾ ਹੈ, ਪ੍ਰਭੂ ਪ੍ਰਮੇਸ਼ਰ ਤੋਂ ਬਿਨਾਂ ਰੱਖਿਆ ਕਰਨ ਵਾਲਾ ਹੋਰ ਕੋਈ ਨਹੀਂ ਹੈ।

**ਪ੍ਰੀਤਮ ਚਰਣੀ ਜੋ ਲਗੇ; ਤਿਨ ਕੀ ਨਿਰਮਲ ਸੋਇ ॥**

(ਪ੍ਰੀਤਮ) ਪਿਆਰੇ ਗੁਰਾਂ ਦੀ ਜੋ ਚਰਨੀ ਲੱਗੇ ਹਨ, ਤਿਨ੍ਹਾਂ ਦੀ ਉੱਜਲ ਲੋਕ ਪ੍ਰਲੋਕ ਵਿਚ ਸੋਭਾ ਹੈ।

**ਨਾਨਕ ਕੀ ਪ੍ਰਭ ਬੇਨਤੀ; ਪ੍ਰਭ ਮਿਲਹੁ ਪਰਾਪਤਿ ਹੋਇ ॥**

ਗੁਰੂ ਜੀ ਕਹਿੰਦੇ ਹਨ ਕਿ ਹੇ ਪ੍ਰਭੂ ਜੀ! ਆਪ ਅੱਗੇ ਬੇਨਤੀ ਹੈ, ਜਿਵੇਂ ਹੋਰ ਭਗਤਾਂ ਨੂੰ ਪ੍ਰਾਪਤ ਹੋ; ਐਸੇ ਸਾਨੂੰ ਵੀ ਪ੍ਰਭੂ ਜੀ ਮਿਲਣਾ ਕਰੋ। **ਵਾ :** ਹੇ ਪ੍ਰਭੂ ਜੀ! ਜੇਕਰ ਮਿਲੋ ਤਾਂ ਸਾਨੂੰ (ਪਰਾ) ਉਤਕਿਰਸ਼ਟ (ਪਤਿ) ਇੱਜ਼ਤ ਪ੍ਰਾਪਤ ਹੋਵੇ। ਫੇਰ (ਪ੍ਰਾਪਤਿ) ਪਤ ਅਪੱਤ ਤੋਂ (ਪਰ) ਪਰੇ ਹੋ ਜਾਈਦਾ ਹੈ। ਪਤਿ = ਸਤਿਕਾਰ = ਅਪੱਤ = ਅਪਮਾਨ।

**ਵੈਸਾਖੁ ਸੁਹਾਵਾ ਤਾਂ ਲਗੈ; ਜਾ ਸੰਤੁ ਭੇਟੈ ਹਰਿ ਸੋਇ ॥੩॥**

(ਵੈ) ਉਹ ਜੋ ਬੇਦਾਂ ਸ਼ਾਸਤਰਾਂ ਕਰਕੇ (ਸਾਖ) ਪ੍ਰਤੀਪਦ ਰੂਪ ਬ੍ਰਹਮ ਹੈ, ਉਸ ਦਾ ਵੈਸਾਖ ਦਾ ਮਹੀਨਾ ਤਾਂ ਸੋਭਨੀਕ ਲੱਗਦਾ ਹੈ। ਜੇ ਕਰਕੇ ਸੰਤਾਂ ਦੀ ਸੰਗਤ ਮਿਲਣਾ ਕਰੇ ਤੇ ਹਰੀ ਦੀ (ਸੋਇ) ਕਨਸੋ ਪ੍ਰਾਪਤ ਹੋਵੇ। **ਵਾ :** ਜੇ ਕਰਕੇ ਸੰਤ ਉਸ ਹਰੀ ਦੇ ਨਾਲ (ਭੇਟੈ) ਮੇਲ ਦੇਣ।

**ਹਰਿ ਜੇਠਿ ਜੁੜੰਦਾ ਲੋੜੀਐ; ਜਿਸੁ ਅਗੈ ਸਭਿ ਨਿਵੰਨਿ ॥**

ਅਲੰਕਾਰ—ਜਿਵੇਂ ਜੇਠ ਵਿਚ ਲੋਆਂ ਨਾਲ ਜਲ ਸੁੱਕ ਜਾਂਦਾ ਹੈ। ਐਸੇ ਕਾਮ ਕਰੋਧ ਦੀਆਂ ਲੋਆਂ ਚਲਦੀਆਂ ਹਨ। ਅਗਿਆਨ ਸੂਰਜ, ਰਾਗ ਦਵੈਖ ਕਿਰਨਾਂ ਹਨ ਤ੍ਰਿਸ਼ਨਾ ਦੀ ਤਪਸ਼, ਵਾਸ਼ਨਾ ਦੇ ਭੱਖ ਲੱਗਦੇ ਹਨ। ਜਦੋਂ ਜੇਠ ਰੂਪੀ ਵੈਰਾਗੁ ਹੁੰਦਾ ਹੈ ਤਾਂ ਗੁਰੂ ਬੱਦਲ ਉਪਦੇਸ਼ ਦੀ ਵਰਖਾ ਕਰਦੇ ਹਨ, ਪ੍ਰੇਮ ਰਸ ਪੈਦਾ ਹੋ ਜਾਂਦਾ ਹੈ। ਸ਼ੁਭ ਗੁਣਾਂ ਦੀ ਅੰਗੂਰੀ ਪੈਦਾ ਹੁੰਦੀ ਹੈ, ਭਰਮ ਤੇ ਵਾਸ਼ਨਾ ਦੇ ਭੱਖ ਨਾਸ ਹੁੰਦੇ ਹਨ, ਦੇਵ ਉਪਾਸ਼ਨਾ ਵਾਲੇ ਜੀਵ ਛੱਪੜੀਆਂ ਦੀਆਂ ਮੱਛੀਆਂ ਵੱਤ ਤੜਫਦੇ ਹਨ, ਉਹਨਾਂ ਨੂੰ ਗੁਰੂ ਜੀ ਹੀ ਸ਼ਾਂਤ ਕਰਦੇ ਹਨ। ਨੌਂ ਪ੍ਰਕਾਰ ਦਾ ਵੈਰਾਗ ਲਾਵੋ।

ਜੇਠ ਦਾ ਮਹੀਨਾ ਤਰਤੀਬਰ ਤਰ ਤਮ ਵੈਰਾਗ ਰੂਪ ਹੈ। ਹਰੀ ਜੋ (ਜੇਠਿ) ਵੱਡਾ ਹੈ। ਉਸ ਵਿਚ ਤਰਤੀਬਰ ਤਰ ਤਮ ਵੈਰਾਗ ਧਾਰ ਕਰਕੇ ਜੁੜਨਾ (ਲੋੜੀਐ) ਚਾਹੀਦਾ ਹੈ।

ਪ੍ਰਮਾਣ : **[ਹਰਿ ਸਿਉ ਜੁਰੈ ਤ ਸਭੁ ਕੋ ਮੀਤੁ ॥ ਹਰਿ ਸਿਉ ਜੁਰੈ ਤ ਨਿਹਚਲੁ ਚੀਤੁ ॥ ਹਰਿ ਸਿਉ ਜੁਰੈ ਨ ਵਿਆਪੈ**

**ਕਾੜ੍ਹਾ ॥ ਹਰਿ ਸਿਉ ਜੁਰੈ ਤ ਹੋਇ ਨਿਸਤਾਰਾ ॥੧॥ ਰੇ ਮਨ ਮੇਰੇ ਤੂੰ ਹਰਿ ਸਿਉ ਜੋਰੁ ॥ ਕਾਜਿ ਤੁਹਾਰੈ ਨਾਹੀ ਹੋਰੁ ॥੧॥]** (ਅੰਗ ੨੩੮)

[**ਤੂੰ ਵਿਸਰਹਿ ਤਾਂ ਸਭੁ ਕੋ ਲਾਗੂ ਚੀਤਿ ਆਵਹਿ ਤਾਂ ਸੇਵਾ ॥ ਅਵਰੁ ਨ ਕੋਊ ਦੂਜਾ ਸੂਝੈ ਸਾਚੇ ਅਲਖ ਅਭੇਵਾ ॥੧॥**] (ਅੰਗ ੩੮੩)

ਜਿਸ ਪ੍ਰਮੇਸ਼ਰ ਅੱਗੇ ਸਾਰੇ ਸ਼ਕਤੀਆਂ ਵਾਲੇ ਝੁਕਦੇ ਹਨ। ਸਭ ਜਿਸਮਾਨੀ ਤਾਕਤਾਂ, ਰੂਹਾਨੀ ਤਾਕਤਾਂ, ਰਿੱਧੀਆਂ ਸਿਧੀਆਂ ਵਾਲੇ, ਵਿਦਿਆ ਵਾਲੇ ਸਾਰੇ ਨਿਊਂਦੇ ਹਨ। ਜਿਸਮਾਨੀ ਤਾਕਤ ਫ਼ੌਜਾਂ ਭਰਾ ਆਦਿਕ ਅਤੇ ਜ਼ੁਬਾਨ ਦੀ ਤਾਕਤ ਜਿਵੇਂ ਟੈਗੋਰ ਤੇ ਮਿਸਟਰ ਤਿਲਕ ਦੇ ਪ੍ਰਚਾਰ ਵਿਚ ਸ਼ਕਤੀ ਸੀ। ਰੂਹਾਨੀ ਤਾਕਤਾਂ ਵਾਲੇ ਪੀਰ ਪੈਗੰਬਰ ਸਭ ਝੁਕਦੇ ਹਨ, ਨੇਤਰਾਂ ਦੀ ਤਰਾਟਿਕ ਸ਼ਕਤੀ ਵਾਲੇ ਵੀ ਝੁਕਦੇ ਹਨ। ਦੇਵਤੇ ਦੈਂਤ ਮਨੁੱਖ ਪਸ਼ੂ ਪੰਛੀ ਸਭ ਜਿਸ ਦੇ ਅੱਗੇ ਝੁਕਦੇ ਹਨ।

ਪ੍ਰਮਾਣ : [**ਤਾ ਕੀ ਸਰਨਿ ਪਰਿਓ ਨਾਨਕ ਦਾਸੁ ਜਾ ਤੇ ਊਪਰਿ ਕੋ ਨਾਹੀ ॥੨॥੧੨॥੯੮॥**] (ਅੰਗ ੮੨੪)

[**ਬਿਨੁ ਬੈਰਾਗ ਨ ਛੂਟਸਿ ਮਾਇਆ ॥੧॥**] (ਅੰਗ ੩੨੯)

[**ਏਕੁ ਜਿ ਸਾਜਨੁ ਮੈ ਕੀਆ ਸਰਬ ਕਲਾ ਸਮਰਥੁ ॥**] (ਅੰਗ ੩੨੨)

### ਹਰਿ ਸਜਣ ਦਾਵਣਿ ਲਗਿਆ; ਕਿਸੈ ਨ ਦੇਈ ਬੰਨਿ ॥

ਉਸ ਹਰੀ ਦੇ ਸ਼ਰਨ ਰੂਪ (ਦਾਵਣਿ) ਪੱਲੇ ਨਾਲ ਲਗਣੇ ਕਰਕੇ ਉਹ ਪ੍ਰਮੇਸ਼ਰ ਫੇਰ ਕਿਸੇ ਨੂੰ ਬੰਨ੍ਹ ਕੇ ਨਹੀਂ ਦਿੰਦਾ ਹੈ।

ਪ੍ਰਮਾਣ : [**ਜੋ ਸਰਣਿ ਆਵੈ ਤਿਸੁ ਕੰਠਿ ਲਾਵੈ ਇਹੁ ਬਿਰਦੁ ਸੁਆਮੀ ਸੰਦਾ ॥**
**ਬਿਨਵੰਤਿ ਨਾਨਕ ਹਰਿ ਕੰਤੁ ਮਿਲਿਆ ਸਦਾ ਕੇਲ ਕਰੰਦਾ ॥੪॥੧॥੪॥**] (ਅੰਗ ੫੪੫)

ਜਿਵੇਂ ਚੋਰ ਨੂੰ ਬੰਨ੍ਹ ਕੇ ਪੁਲੀਸ ਨੂੰ ਦੇ ਦੇਈਦਾ ਹੈ, ਐਸੇ ਕਿਸੇ ਜਮਾਂ ਆਦਿਕਾਂ ਅੱਗੇ ਜੀਵ ਨੂੰ ਬੰਨ੍ਹ ਕੇ ਨਹੀਂ ਦਿੰਦਾ। **ਵਾ** : ਉਸ ਦੀ ਸ਼ਰਨ ਵਿੱਚੋਂ ਕੋਈ ਖੋਹ ਨਹੀਂ ਸਕਦਾ ਹੈ।

### ਮਾਣਕ ਮੋਤੀ ਨਾਮੁ ਪ੍ਰਭ; ਉਨ ਲਗੈ ਨਾਹੀ ਸੰਨਿ ॥

ਉਹਨਾਂ ਪਾਸ ਪ੍ਰਭੂ ਦਾ ਨਾਮ ਹੀ ਮਾਣਕ ਹਨ, ਨਾਮ ਹੀ ਮੋਤੀ ਹਨ। ਵਾ : ਉਹਨਾਂ ਪਾਸ ਸ੍ਰਵਣ ਮੰਨਣ ਆਦਿ ਮਾਣਕ, ਤੇ ਵੈਰਾਗ ਬਿਬੇਕ ਆਦਿ ਮੋਤੀ, ਪ੍ਰਭੂ ਦਾ ਨਾਮ ਹੀ ਇਨ੍ਹਾਂ ਸਾਧਨਾਂ ਦੇ ਥਾਂ ਉਹਨਾਂ ਪਾਸ ਹੈ। ਨਾਮ ਹੀ ਇਨ੍ਹਾਂ ਸਾਧਨਾਂ ਨੂੰ ਦੇਣ ਵਾਲਾ ਹੈ। ਉਨ੍ਹਾਂ ਗੁਣਾਂ ਨੂੰ, ਨਾਮ ਨੂੰ (ਸੰਨਿ) ਦਵੈਤ ਰੂਪੀ ਪਾੜ ਮਾਣ ਰੂਪੀ ਪਾੜ ਨਹੀਂ ਲਗ ਸਕਦਾ ਹੈ। **ਵਾ** : ਜਿਨ੍ਹਾਂ ਪਾਸ (ਮਾਣਕ) ਵੈਰਾਗ ਆਦਿਕ ਤੇ (ਮੋਤੀ) ਸ੍ਰਵਣ ਆਦਿਕ ਤੇ ਨਾਮ ਪ੍ਰਮੇਸ਼ਰ ਦਾ ਹੈ। ਉਹਨਾਂ ਨੂੰ (ਸੰਨਿ) ਸੰਨਿਪਾਤ ਦਾ ਰੋਗ ਨਹੀਂ ਲੱਗਦਾ ਹੈ। ਪਾਪਾਂ ਰੂਪੀ ਪਿਤ, ਕਾਮ ਰੂਪੀ ਕਫ, ਵਾਸ਼ਨਾ ਰੂਪੀ ਵਾਦੀ, ਰੋਸ ਰੂਪੀ ਰੁਧਰ ਵਿਗਾੜ ਨਹੀਂ ਹੁੰਦਾ ਹੈ।

### ਰੰਗ ਸਭੇ ਨਾਰਾਇਣੈ; ਜੇਤੇ ਮਨਿ ਭਾਵੰਨਿ ॥

ਜਿਤਨੇ ਜੀਵ ਮਨ ਵਿਚ ਭਾਵਨਾ ਕਰਦੇ ਹਨ, ਉਹ ਸਾਰੇ (ਨਾਰਾਇਣੈ) ਪ੍ਰਮੇਸ਼ਰ ਨੇ ਪ੍ਰੇਮ ਰੰਗ ਵਿਚ ਨਾਮ ਵਿਚ ਰੰਗੇ ਹਨ।

ਪ੍ਰਮਾਣ : [**ਆਪਨ ਬਾਪੈ ਨਾਹੀ ਕਿਸੀ ਕੋ ਭਾਵਨ ਕੋ ਹਰਿ ਰਾਜਾ ॥**
**ਮੋਹ ਪਟਲ ਸਭੁ ਜਗਤੁ ਬਿਆਪਿਓ ਭਗਤ ਨਹੀ ਸੰਤਾਪਾ ॥੩॥**] (ਅੰਗ ੬੫੮)

**ਵਾ** : ਉਸ ਨਾਰਾਇਣ ਪ੍ਰਭੂ ਦੇ ਹੀ (ਰੰਗ) ਗਰਮੀ, ਸਰਦੀ, ਉਤਪਤਿ, ਲੈਤਾ, ਆਦਿਕ ਕੌਤਕ ਹਨ।

ਜਿਤਨੇ ਕੌਤਕ ਮਨ ਵਿਚ ਭਾਉਂਦੇ ਹਨ।

## ਸਾਖੀ

ਨਾਮਦੇਵ ਨੇ ਕੁੱਤੇ ਮੇਂ, ਬੈਤਾਲ ਮੇਂ ਪ੍ਰਮੇਸ਼ਰ ਨੂੰ ਹੀ ਦੇਖਿਆ ਸੀ। (ਪੂਰੀ ਸਾਖੀ ਲਾਉ)

ਪ੍ਰਮਾਣ : **[ਆਉ ਕਲੰਦਰ ਕੇਸਵਾ ॥ ਕਰਿ ਅਬਦਾਲੀ ਭੇਸਵਾ ॥]** (ਅੰਗ ੧੧੬੭)

**ਜੋ ਹਰਿ ਲੋੜੇ ਸੋ ਕਰੇ; ਸੋਈ ਜੀਅ ਕਰੰਨਿ ॥**

ਜੋ ਹਰੀ ਪ੍ਰਮੇਸ਼ਰ (ਲੋੜੇ) ਚਾਹੁੰਦਾ ਹੈ ਉਹੀ ਤਿੰਨੇ ਕਾਲ ਕਰਦਾ ਹੈ, ਉਸ ਦੀ ਆਗਿਆ ਵਿਚ ਉਹੀ ਕਰਤੱਬ ਵਾਸ਼ਨਾ ਕਰਕੇ ਜੀਵ ਕਰਦੇ ਹਨ, ਜੋ ਨਿਸ਼ਕਾਮੀ ਹਨ, ਉਹ ਭਾਉ ਭਗਤੀ ਕਰਦੇ ਹਨ। ਜੋ ਸ਼ਕਾਮੀ ਹਨ ਉਹ ਪਦਾਰਥ ਸੰਗ੍ਰਹਿ ਕਰਦੇ ਹਨ। **ਵਾ :** (ਜੋ) ਜਿਨ੍ਹਾਂ ਜੀਵਾਂ ਨੂੰ ਹਰੀ ਚਾਹੁੰਦਾ ਸੀ, ਉਹ ਪਿੱਛੇ ਮੁਕਤ ਕੀਤੇ ਹਨ, ਅੱਗੇ ਨੂੰ ਜਿਨ੍ਹਾਂ ਜੀਵਾਂ ਨੂੰ ਮੁਕਤ ਕਰਨਾ ਚਾਹੇਗਾ ਕਰੇਗਾ।

**ਜੋ ਪ੍ਰਭਿ ਕੀਤੇ ਆਪਣੇ; ਸੇਈ ਕਹੀਅਹਿ ਧੰਨਿ ॥**

ਜੋ ਪ੍ਰਮੇਸ਼ਰ ਨੇ ਆਪਣੇ ਬਣਾਏ ਹਨ, ਉਹ ਗੁਰਮੁਖਿ ਪਿਆਰੇ ਧੰਨਤਾ ਜੋਗ ਕਹੀਦੇ ਹਨ, ਉਹ ਅੱਗੇ ਜੀਵਾਂ ਪਰ ਪਰਉਪਕਾਰ ਕਰਦੇ ਹਨ।

ਪ੍ਰਮਾਣ : **[ਧੰਨੁ ਧੰਨੁ ਧੰਨੁ ਜਨੁ ਆਇਆ ॥ ਜਿਸੁ ਪ੍ਰਸਾਦਿ ਸਭੁ ਜਗਤੁ ਤਰਾਇਆ ॥]** (ਅੰਗ ੨੯੪)

**[ਤਿਨ ਧੰਨੁ ਜਣੇਦੀ ਮਾਉ ਆਏ ਸਫਲੁ ਸੇ ॥੨॥]** (ਅੰਗ ੪੮੯)

**ਆਪਣ ਲੀਆ ਜੇ ਮਿਲੈ; ਵਿਛੁੜਿ ਕਿਉ ਰੋਵੰਨਿ ॥**

ਆਪਣਾ ਲਿਆ ਹੋਇਆ ਸਾਧਨਾਂ ਕਰਕੇ ਜੇ ਪ੍ਰਭੂ ਮਿਲ ਜਾਵੇ ਤਾਂ ਫੇਰ ਜੀਵ ਵਿਛੁੜ ਕਰਕੇ ਰੋਂਦੇ ਕਿਉਂ ਫਿਰਨ ?

**ਸਾਧੂ ਸੰਗੁ ਪਰਾਪਤੇ; ਨਾਨਕ ਰੰਗ ਮਾਣੰਨਿ ॥**

ਪ੍ਰਸ਼ਨ : ਪ੍ਰਾਪਤੀ ਕਿਵੇਂ ਹੋਵੇ ? ਉੱਤਰ : ਸਾਧਸੰਗਤ ਕਰਕੇ ਪ੍ਰਾਪਤ ਹੁੰਦਾ ਹੈ। (ਸਾਧੂ) ਗੁਰਾਂ ਦੀ ਸੰਗਤ ਕਰਕੇ ਪ੍ਰਾਪਤੀ ਹੁੰਦੀ ਹੈ। **ਵਾ :** ਜੋ ਸਾਧੂਆਂ ਨਾਲ ਮਿਲਦੇ ਹਨ, ਉਸ ਨੂੰ ਪ੍ਰਭੂ ਦੀ ਪ੍ਰਾਪਤੀ ਹੁੰਦੀ ਹੈ। ਗੁਰੂ ਜੀ ਕਹਿੰਦੇ ਹਨ ਕਿ ਉਹ (ਰੰਗ) ਅਨੰਦ ਨੂੰ ਮਾਣਦੇ ਹਨ।

**ਹਰਿ ਜੇਠੁ ਰੰਗੀਲਾ ਤਿਸੁ ਧਣੀ; ਜਿਸ ਕੈ ਭਾਗੁ ਮਥੰਨਿ ॥੪॥**

ਹਰੀ ਜੋ (ਜੇਠ) ਵੱਡਾ ਹੈ (ਰੰਗੀਲਾ) ਅਨੰਦੀ (ਧਣੀ) ਮਾਲਕ ਹੈ। ਉਹ ਤਿਸ ਨੂੰ ਪ੍ਰਾਪਤ ਹੋਇਆ ਹੈ। ਜਿਸ ਦੇ ਮੱਥੇ ਦੇ ਭਾਗ ਸ਼ੋਮਣੀ ਹਨ। **ਵਾ :** ਜਿਸ ਦੇ ਮੱਥੇ ਦੇ ਨਿਸ਼ਕਾਮ ਭਾਗ ਹਨ।

ਪ੍ਰਮਾਣ : **[ਸਾਧਸੰਗੁ ਜਿਨ ਪਾਇਆ ਸੇਈ ਵਡਭਾਗੇ ॥ ਨਾਇ ਵਿਸਰਿਐ ਧ੍ਰਿਗੁ ਜੀਵਣਾ ਤੂਟੇ ਕਚ ਧਾਗੇ ॥]** (ਅੰਗ ੩੨੨)

**[ਜਿਹਿ ਬਿਖਿਆ ਸਗਲੀ ਤਜੀ ਲੀਓ ਭੇਖ ਬੈਰਾਗ ॥ ਕਹੁ ਨਾਨਕ ਸੁਨੁ ਰੇ ਮਨਾ ਤਿਹ ਨਰ ਮਾਥੈ ਭਾਗੁ ॥੧੭॥]** (ਅੰਗ ੧੪੨੭)

ਸਤਿਗੁਰੂ ਜੀ ਸੰਗੇ ਮਰਮਰ ਵਾਲੇ ਮੰਜੀ ਸਾਹਿਬ ਪਰ ਅੰਮ੍ਰਿਤਸਰ ਵਿਖੇ ਬਿਰਾਜਮਾਨ ਹਨ। ਸਿੱਖਾਂ ਨੇ ਬੇਨਤੀ ਕੀਤੀ ਕਿ ਆਪ ਕਿਰਪਾ ਕਰਕੇ ਮਹੀਨੇ ਦਾ ਫਲਾਦੇਸ਼ ਸੁਣਾਉ। ਜਦੋਂ ਅਸੀਂ ਆਪ ਜੀ ਦੇ ਮੁਖਾਰਬਿੰਦ ਤੋਂ ਮਹੀਨਾ ਸੁਣਾਂਗੇ। ਤਾਂ ਬਿਘਨਾਂ ਤੋਂ ਬਿਨਾਂ ਸਮਾਂ ਗੁਜ਼ਰੇਗਾ। ਕਿਉਂਕਿ ਸੰਸਾਰ ਵਿਚ

ਗੀਤੀ ਹੈ, ਜੇ ਕਰਕੇ ਕਿਸੇ ਬਜ਼ੁਰਗ ਤੋਂ ਮਹੀਨਾ ਸੁਣਿਆ ਜਾਵੇ ਤਾਂ ਸੁਖਦਾਇਕ ਹੁੰਦਾ ਹੈ। ਪਹਿਲੇ ਸ਼ਬਦ ਵਿਚ ਸਤਿਗੁਰੂ ਜੀ ਨੇ ਜੀਵਾਂ ਨੂੰ ਬਖ਼ਸ਼ਾਉਣ ਲਈ ਅਰਦਾਸ ਕੀਤੀ ਹੈ ਕਿ ਕਰਮਾਂ ਕਰਕੇ ਵਿਛੁੜੇ ਹੋਏ ਹਨ, ਇਨ੍ਹਾਂ ਨੂੰ ਮੇਲਨਾ ਕਰੋ ਜੀ। ਚੇਤ ਦੇ ਮਹੀਨੇ ਦੁਆਰਾ ਦੱਸਿਆ ਹੈ ਕਿ ਇਸ ਮਨੁੱਖਾ ਜਨਮ ਵਿਚ ਚੇਤੇ ਕਰੋ, ਫੇਰ ਹੀ ਘਣਾਂ ਅਨੰਦ ਪ੍ਰਾਪਤਿ ਹੋਵੇਗਾ। ਹੋਰ ਅਨੰਦ ਸਭ ਨਾਸਵੰਤ ਹਨ। ਵੈਸਾਖ ਦੇ ਮਹੀਨੇ ਦੁਆਰਾ ਕਿਹਾ ਹੈ ਕਿ ਜਿਨ੍ਹਾਂ ਦਾ ਪ੍ਰਮੇਸ਼ਰ ਦੇ ਪ੍ਰੇਮ ਤੋਂ ਵਿਛੋੜਾ ਹੈ, ਉਹ ਰੂਹਾਂ ਕਿਵੇਂ ਮਿਲ ਸਕਦੀਆਂ ਹਨ। ਜੇਠ ਦੇ ਮਹੀਨੇ ਵਿਚ ਕਿਹਾ ਕਿ (ਜੇਠ) ਵੈਰਾਗ ਧਾਰ ਕਰਕੇ ਪ੍ਰਮੇਸ਼ਰ ਵਿਚ ਜੁੜਨਾ ਚਾਹੀਦਾ ਹੈ। ਜਿਸ ਦੇ ਅੱਗੇ ਸਭ ਤਾਕਤਾਂ ਝੁਕਦੀਆਂ ਹਨ। ਹੁਣ ਅੱਗੇ ਹਾੜ ਦੇ ਮਹੀਨੇ ਦੁਆਰਾ ਉਪਦੇਸ਼ ਬਖ਼ਸ਼ਦੇ ਹਨ।

**ਆਸਾੜੁ ਤਪੰਦਾ ਤਿਸੁ ਲਗੈ; ਹਰਿ ਨਾਹੁ ਨ ਜਿੰਨਾ ਪਾਸਿ ॥**

ਆਸਾੜ ਦਾ ਮਹੀਨਾ ਤੱਪਦਾ ਤਿਸ ਨੂੰ ਲੱਗਦਾ ਹੈ, ਜਿਨ੍ਹਾਂ ਪਾਸ ਹਰੀ (ਨਾਹੁ) ਪਤੀ ਨਹੀਂ ਹੈ। (ਆਸਾੜੁ) ਆਸਾ ਦੇ ਹੀ ਜਿਸ ਵਿਚ ਭੱਖ ਲਗਦੇ ਹਨ, ਜਿਸ ਵਿਚ ਆਸਾ ਦੇ ਹੀ ਸਾੜ ਚੜ੍ਹੇ ਹੋਣ। ਜਿਵੇਂ ਮ੍ਰਿਗਤ੍ਰਿਸ਼ਨਾ ਦੇ ਜਲ ਨੂੰ ਮ੍ਰਿਗ ਦੌੜਦੇ ਹਨ, ਐਸੇ ਜੀਵ ਆਸਾ ਕਰਕੇ ਦੌੜੇ ਫਿਰਦੇ ਹਨ। **ਵਾ :** ਅਸਾੜ ਦਾ ਮਹੀਨਾ ਆਸਾ ਵਾਲਿਆਂ ਨੂੰ ਦੁੱਖਦਾਇਕ ਲੱਗਦਾ ਹੈ, ਜਿਨ੍ਹਾਂ ਪਾਸ ਹਰੀ ਰੂਪ (ਨਾਹੁ) ਪਤੀ ਨਹੀਂ ਹੈ।

**ਜਗਜੀਵਨ ਪੁਰਖੁ ਤਿਆਗਿ ਕੈ; ਮਾਣਸ ਸੰਦੀ ਆਸ ॥**

ਜਿਹੜੇ ਜਗਤ ਦੇ ਜੀਵਨ ਰੂਪ ਪੂਰਨ ਪ੍ਰਮੇਸ਼ਰ ਨੂੰ ਤਿਆਗ ਕਰਕੇ (ਮਾਣਸ) ਮਨੁੱਖਾਂ (ਸੰਦੀ) ਦੀ ਆਸਾ ਰੱਖਦੇ ਹਨ। ਉਹ ਵੀ ਮੂਰਖ ਹਨ। ਪਸੂ ਪਸੂ ਦੀ ਆਸਾ ਨਹੀਂ ਰੱਖਦੇ। ਪੰਛੀ ਪੰਛੀ ਦੀ ਆਸਾ ਨਹੀਂ ਰੱਖਦੇ ਹਨ। ਇਹ ਜੀਵ ਫੇਰ ਵੀ ਪ੍ਰਮੇਸ਼ਰ ਦੀ ਆਸਾ ਛੱਡ ਕੇ ਮਨੁੱਖਾ ਪਰ ਆਸਾ ਰੱਖਦੇ ਹਨ।

ਪ੍ਰਮਾਣ : [**ਸਤਿਗੁਰ ਸਾਹਿਬ ਛਡ ਕੈ ਮਨਮੁਖ ਹੋਇ ਬੰਦੇ ਦਾ ਬੰਦਾ ॥**] (੧੫-੪-੧) (ਭਾਈ ਗੁਰਦਾਸ ਜੀ ਦੀ ਵਾਰ)
ਪ੍ਰਮੇਸ਼ਰ ਤਾਂ

ਪ੍ਰਮਾਣ : [**ਜਾਨ ਕੋ ਦੇਤ ਅਜਾਨ ਕੋ ਦੇਤ ਜਮੀਨ ਕੋ ਦੇਤ ਜਮਾਨ ਕੋ ਦੈ ਹੈ ॥**] (ਸ੍ਰੀ ਦਸਮ ਗ੍ਰੰਥ ਸਾਹਿਬ ਜੀ)

**ਦੁਯੈ ਭਾਇ ਵਿਗੁਚੀਐ; ਗਲਿ ਪਈਸੁ ਜਮ ਕੀ ਫਾਸ ॥**

*('ਦੁਇਐ' ਬੋਲੋ)*

ਉਹ ਦੂਜੇ ਭਾਵ ਵਿਚ ਲੱਗ ਕਰਕੇ (ਵਿਗੁਚੀਐ) ਖ਼ਰਾਬ ਹੁੰਦੇ ਹਨ। ਜਿਵੇਂ ਇਸਤਰੀਆਂ ਦੂਜੇ ਪਤੀਆਂ ਨਾਲ ਲੱਗ ਕੇ ਖ਼ਰਾਬ ਹੁੰਦੀਆਂ ਹਨ। ਇਸ ਪ੍ਰਕਾਰ ਹੀ ਦੂਸਰਿਆਂ ਦੀ ਉਪਾਸ਼ਨਾ ਵਿਚ ਲੱਗ ਕਰਕੇ ਖ਼ਰਾਬ ਹੁੰਦੇ ਹਨ। ਉਹਨਾਂ ਦੇ ਗਲ ਵਿਚ ਜਮਾਂ ਦੀ ਕਾਲ ਦੀ ਫਾਹੀ ਪੈਂਦੀ ਹੈ।

**ਜੇਹਾ ਬੀਜੈ ਸੋ ਲੁਣੈ; ਮਥੈ ਜੋ ਲਿਖਿਆਸੁ ॥**

ਜੈਸਾ ਕਰਮਾਂ ਰੂਪੀ ਬੀਜ ਬੀਜਿਆ ਹੈ, ਉਸ ਤਰ੍ਹਾਂ ਦਾ ਹੀ ਜੀਵ (ਲੁਣੈ) ਵੱਢਦਾ ਹੈ, ਫਲ ਭੋਗਦਾ ਹੈ। ਜੋ ਪ੍ਰਮੇਸ਼ਰ ਨੇ ਅੰਤਸ਼ਕਰਣ ਰੂਪੀ ਮੱਥੇ ਪਰ ਲੇਖ ਲਿਖਿਆ (ਅਸੁ) ਹੈ। **ਵਾ :** ਜੇਹਾ ਕਰਮ ਕੀਤਾ ਹੈ ਤੈਸਾ ਲਿਖਿਆ ਹੈ ਮੱਥੇ ਉੱਤੇ ਜੈਸਾ ਲਿਖਿਆ ਹੈ ਤੈਸਾ ਹੀ ਫਲ ਭੋਗੇਗਾ।

**ਰੈਣਿ ਵਿਹਾਣੀ ਪਛੁਤਾਣੀ; ਉਠਿ ਚਲੀ ਗਈ ਨਿਰਾਸ ॥**

ਜਦੋਂ ਬਾਲਕ ਜੁਵਾ, ਬ੍ਰਿਧ ਅਵਸਥਾ ਰੂਪੀ ਪਹਿਰਾਂ ਵਾਲੀ ਉਮਰ ਰੂਪੀ ਰਾਤ ਗੁਜ਼ਰ ਗਈ ਤਾਂ ਇਹ ਜਿੰਦ ਪਛਤਾਵੇਗੀ। ਕਾਲ ਰੂਪੀ ਦਿਨ ਚੜ੍ਹਨੇ ਤੋਂ, ਸਥੂਲ ਦੇਹ ਵਿੱਚੋਂ ਜਿੰਦ ਨਿਰਾਸੀ ਉਠ ਕੇ ਪ੍ਰਲੋਕ

ਨੂੰ ਚਲੀ ਜਾਵੇਗੀ।

**ਪ੍ਰਸ਼ਨ :** ਕਿਸੇ ਨੂੰ ਮਨੁੱਖਾ ਜਨਮ ਵਿਚ ਲਾਭ ਵੀ ਹੈ। ਉੱਤਰ :

**ਜਿਨ ਕੌ ਸਾਧੂ ਭੇਟੀਐ; ਸੋ ਦਰਗਹ ਹੋਇ ਖਲਾਸੁ ॥**

ਜਿਨ੍ਹਾਂ ਨੂੰ (ਸਾਧੂ) ਸ੍ਰੇਸ਼ਟ ਮਹਾਤਮਾ; ਗੁਰੂ ਜੀ ਮਿਲੇ ਹਨ।

**ਪ੍ਰਮਾਣ :** [**ਆਪਿ ਮੁਕਤੁ ਮੁਕਤੁ ਕਰੈ ਸੰਸਾਰੁ ॥ ਨਾਨਕ ਤਿਸੁ ਜਨ ਕਉ ਸਦਾ ਨਮਸਕਾਰੁ ॥੮॥੨੩॥**] (ਅੰਗ ੨੯੫)
[**ਸ੍ਵੈਕਾਰਜ ਸਿੱਧਤੀ ਪਰ ਕਾਰਜ ਧਾਇਤੀ ਸਾ ਸਾਧਾ ॥**] (ਸੁਰਤੀ ਪ੍ਰਮਾਣ)
ਐਸੇ ਸ੍ਰੇਸ਼ਟ ਸੰਤ ਜਿਨ੍ਹਾਂ ਨੂੰ ਪ੍ਰਾਪਤ ਹੋਇ ਹਨ। ਉਹ ਧਰਮ ਰਾਜੇ ਦੀ ਦਰਗਾਹ ਵਿਚ (ਖਲਾਸੁ) ਛੁੱਟ ਜਾਂਦੇ ਹਨ।

**ਪ੍ਰਮਾਣ :** [**ਰੇ ਰੇ ਦਰਗਹ ਕਹੈ ਨ ਕੋਊ ॥ ਆਉ ਬੈਠੁ ਆਦਰੁ ਸੁਭ ਦੇਊ ॥**] (ਅੰਗ ੨੫੨)
ਉਹਨਾਂ ਨੂੰ ਤਾਂ ਐਸੇ ਧਰਮ ਰਾਜ ਕਹਿੰਦਾ ਹੈ।

**ਪ੍ਰਮਾਣ :** [**ਨਾਮੁ ਧਿਆਇਨਿ ਸਾਜਨਾ ਜਨਮ ਪਦਾਰਥੁ ਜੀਤਿ ॥**
**ਨਾਨਕ ਧਰਮ ਐਸੇ ਚਵਹਿ ਕੀਤੋ ਭਵਨੁ ਪੁਨੀਤ ॥੧੦॥**] (ਅੰਗ ੧੪੨੫)

**ਕਰਿ ਕਿਰਪਾ ਪ੍ਰਭ ਆਪਣੀ; ਤੇਰੇ ਦਰਸਨ ਹੋਇ ਪਿਆਸ ॥**

ਹੇ ਪ੍ਰਭੂ ਜੀ ! ਆਪਣੀ ਕਿਰਪਾ ਕਰੋ। ਜਿਵੇਂ ਤੇਰੇ ਸੰਤਾਂ ਨੂੰ ਦਰਸ਼ਨਾਂ ਦੀ ਪਿਆਸ ਲੱਗੀ ਹੋਈ ਹੈ। ਐਸੇ ਆਪਣੇ ਦਰਸ਼ਨ ਬਖ਼ਸ਼ੋ, ਸਾਨੂੰ ਵੀ ਦਰਸ਼ਨਾਂ ਦੀ ਪਿਆਸ ਹੈ।

**ਪ੍ਰਭ ਤੁਧੁ ਬਿਨੁ, ਦੂਜਾ ਕੋ ਨਹੀ; ਨਾਨਕ ਕੀ ਅਰਦਾਸਿ ॥**

ਹੇ ਪ੍ਰਭੂ ! ਤੇਰੇ ਬਿਨਾਂ ਕੋਈ ਵੀ (ਪ੍ਰਭ) ਸਮਰੱਥ ਤੇ ਰਾਖਾ ਨਹੀਂ ਹੈ। ਗੁਰੂ ਜੀ ਕਹਿੰਦੇ ਹਨ ਕਿ ਸਾਡੀ ਤਾਂ ਬੇਨਤੀ ਹੈ।

**ਆਸਾੜੁ ਸੁਹੰਦਾ ਤਿਸੁ ਲਗੈ; ਜਿਸੁ ਮਨਿ ਹਰਿ ਚਰਣ ਨਿਵਾਸ ॥੫॥**

ਜਿਸ ਦੇ ਅੰਦਰ ਪ੍ਰਮੇਸ਼ਰ ਪ੍ਰਾਪਤੀ ਦੀ ਆਸਾ ਦਾ ਹੜ੍ਹ ਚਲਦਾ ਹੈ, ਤਿਸ ਪੁਰਸ਼ ਨੂੰ ਹਾੜ੍ਹ ਦਾ ਮਹੀਨਾ ਸੋਭਨੀਕ ਲੱਗਦਾ ਹੈ। ਜਿਸ ਦਾ ਮਨ ਹਰੀ ਦੇ ਚਰਨਾਂ ਵਿਚ ਨਿਵਾਸ ਕਰਦਾ ਹੈ। **ਵਾ** : ਜਿਸ ਦੇ ਮਨ ਵਿਚ ਹਰੀ ਦੇ ਚਰਨਾਂ ਦਾ ਵਾਸਾ ਹੈ। ਉਹਨਾਂ ਨੂੰ ਆਸਾ ਦੇ (ਹੜ) ਭੱਖ ਦੁਖਦਾਇਕ ਨਹੀਂ ਲੱਗਦੇ ਹਨ। ਸਾਵਣ ਦੇ ਮਹੀਨੇ ਦੁਆਰਾ ਉਪਦੇਸ਼ ਦਿੰਦੇ ਹਨ।

**ਸਾਵਣਿ ਸਰਸੀ ਕਾਮਣੀ; ਚਰਨ ਕਮਲ ਸਿਉ ਪਿਆਰੁ ॥**

ਸਾਵਣ ਦੇ ਮਹੀਨੇ ਵਿਚ ਉਹ (ਕਾਮਣੀ) ਇਸਤਰੀ (ਸਰਸੀ) ਅਧਿਕਤਾ ਨੂੰ ਪ੍ਰਾਪਤ ਹੋਈ ਹੈ, ਉਹ ਸਹਿਤ ਰਸ ਦੇ ਹੈ। ਜਿਸ ਦਾ ਆਪਣੇ ਪਤੀ ਦੇ ਚਰਨਾਂ ਕਮਲਾਂ ਨਾਲ ਪਿਆਰ ਹੈ। **ਵਾ** : (ਸਾਵਣਿ) ਸ਼ੌਕ ਅਵਸਥਾ ਰੂਪੀ ਸਉਣ ਦੇ ਮਹੀਨੇ ਉਹ ਜਗਿਆਸੂ ਰੂਪੀ ਇਸਤਰੀ (ਸਰਸੀ) ਪ੍ਰੇਮ ਕਰਕੇ ਅਧਿਕਤਾ ਨੂੰ ਪ੍ਰਾਪਤ ਹੋਈ ਹੈ, ਜਿਸ ਦਾ ਪਤੀ ਪ੍ਰਮੇਸ਼ਰ ਦੇ ਚਰਨਾਂ ਕਮਲਾਂ ਨਾਲ ਪਿਆਰ ਹੈ।

**ਮਨੁ ਤਨੁ ਰਤਾ ਸਚ ਰੰਗਿ; ਇਕੋ ਨਾਮੁ ਅਧਾਰੁ ॥**

ਉਹਨਾਂ ਨੇ (ਮਨ ਤਨ) ਸੂਖਮ ਸਥੂਲ ਸਰੀਰ ਸਚੇ ਪ੍ਰੇਮ ਰੰਗ ਵਿਚ ਰੰਗਿਆ ਹੈ। ਉਹਨਾਂ ਨੂੰ ਇਕੋ ਨਾਮ ਦਾ ਹੀ ਹਿਰਦੇ ਵਿਚ ਆਸਾਰਾ ਹੈ।

ਪ੍ਰਮਾਣ : [**ਜੋ ਚਹੈ ਦੇਹ ਉਧਾਰ, ਸੋ ਭਜੈ ਏਕੰਕਾਰ ॥**] (ਸ੍ਰੀ ਦਸਮ ਗ੍ਰੰਥ ਸਾਹਿਬ)
ਉਹ ਗੁਰਮੁਖ ਜਾਣਦੇ ਹਨ।

**ਬਿਖਿਆ ਰੰਗ ਕੂੜਾਵਿਆ; ਦਿਸਨਿ ਸਭੇ ਛਾਰੁ ॥**

ਕਿ (ਬਿਖਿਆ) ਮਾਇਆ ਦੇ (ਰੰਗ) ਅਨੰਦ, ਕੌਤਕ ਝੂਠੇ ਹੀ ਹਨ, ਵਿਸ਼ਿਆਂ ਦੇ (ਰੰਗ) ਅਨੰਦ ਝੂਠੇ ਹੀ ਹਨ, ਜੋ ਪੁਰਸ਼ ਮਾਇਆ ਵਿਚ ਵਿਸ਼ਿਆਂ ਵਿਚ ਲੱਗੇ ਹੋਏ ਹਨ, ਉਹ ਸਾਰੇ (ਛਾਰੁ) ਸੁਆਹ ਹੋਇ ਹੀ ਦਿੱਸਦੇ ਹਨ ਕਾਲ ਕਰਕੇ, ਉਹਨਾਂ ਪਰ ਲਾਨ੍ਹਤਾਂ ਦੀ ਸੁਆਹ ਹੀ ਪੈਂਦੀ ਹੈ।

**ਹਰਿ ਅੰਮ੍ਰਿਤ ਬੂੰਦ ਸੁਹਾਵਣੀ; ਮਿਲਿ ਸਾਧੂ ਪੀਵਣਹਾਰੁ ॥**

ਜਦੋਂ ਸੌਣ ਦੇ ਮਹੀਨੇ ਵਰਖਾ ਹੁੰਦੀ ਹੈ, ਸੁਹਾਵਣੀਆਂ ਬੂੰਦਾਂ ਪੈਂਦੀਆਂ ਹਨ, ਬਬੀਹੇ ਸੁਆਂਤੀ ਬੂੰਦ ਨੂੰ ਪੀਂਦੇ ਹਨ। ਇਸ ਪ੍ਰਕਾਰ ਹੀ ਗੁਰੂ ਜੀ ਬੱਦਲ ਰੂਪ ਹੋ ਕੇ ਹਰੀ ਦੇ ਨਾਮ ਰੂਪੀ ਅੰਮ੍ਰਿਤ ਬੂੰਦ ਦੀ ਸੋਭਨੀਕ ਵਰਖਾ ਉਪਦੇਸ਼ ਰੂਪ ਕਰਦੇ ਹਨ, ਜੋ ਸਾਧੂ ਰੂਪੀ ਬਬੀਹਿਆਂ ਦੀ ਸੰਗਤ ਵਿਚ ਮਿਲਦੇ ਹਨ, ਉਹ ਪੀਣ ਵਾਲੇ ਹੋ ਕਰਕੇ ਨਾਮ ਅੰਮ੍ਰਿਤ ਦੀ ਸੁਆਂਤੀ ਬੂੰਦ ਨੂੰ ਸ੍ਰਵਣ ਕਰਨ ਰੂਪ ਪੀਂਦੇ ਹਨ।

**ਵਣੁ ਤਿਣੁ ਪ੍ਰਭ ਸੰਗਿ ਮਉਲਿਆ; ਸੰਮ੍ਰਥ ਪੁਰਖ ਅਪਾਰੁ ॥**

ਜਿਵੇਂ ਵਰਖਾ ਪੈਣ ਕਰਕੇ (ਵਣੁ) ਬ੍ਰਿਛ ਕੱਖ ਸਭ ਹਰੇ ਭਰੇ ਹੁੰਦੇ ਹਨ। ਐਸੇ ਹੀ (ਪ੍ਰਭੂ) ਗੁਰਾਂ ਨਾਲ ਮਿਲ ਕਰਕੇ (ਵਣੁ) ਸਰੀਰ (ਤਿਣੁ) ਇੰਦਰੇ ਨਾਮ ਜਲ ਦੇ ਨਾਲ ਸ਼ੁਭ ਗੁਣਾਂ ਦੀ ਪ੍ਰਫੁੱਲਤਾ ਸਹਿਤ ਹੋ ਗਏ ਹਨ। **ਵਾ** : (ਵਣੁ) ਜੜ੍ਹ (ਤਿਣੁ) ਚੇਤਨ ਸਾਰੇ ਜੀਵ ਨਾਮ ਜਲ ਨਾਲ ਗੁਰਾਂ ਨਾਲ ਮਿਲ ਕੇ ਹਰੇ ਭਰੇ ਹੋ ਗਏ ਹਨ, ਉਹ ਪ੍ਰਮੇਸ਼ਰ ਸਮਰੱਥ ਪੂਰਨ ਪਾਰਾਵਾਰ ਤੋਂ ਰਹਿਤ ਹੈ, ਉਸ ਦੀ ਚੇਤਨ ਸੱਤਾ ਕਰਕੇ ਸਾਰੇ ਪ੍ਰਫੁੱਲਤ ਹੋ ਰਹੇ ਹਨ।

**ਹਰਿ ਮਿਲਣੈ ਨੋ ਮਨੁ ਲੋਚਦਾ; ਕਰਮਿ ਮਿਲਾਵਣਹਾਰੁ ॥**

ਬੇਨਤੀ ਕਰੋ, ਹੇ ਗੁਰੂ ਜੀ ਹਰੀ ਪ੍ਰਮੇਸ਼ਰ ਦੇ ਨਾਲ ਮਿਲਣੇ ਨੂੰ ਸਾਡਾ ਮਨ ਚਾਹੁੰਦਾ ਹੈ। ਹੇ ਗੁਰੂ ਜੀ, ਆਪ ਜੀ ਦੀ (ਕਰਮਿ) ਕਿਰਪਾ ਹੀ ਪ੍ਰਭੂ ਨਾਲ ਮਿਲੌਣ ਵਾਲੀ ਹੈ। **ਵਾ** : ਆਪਣੀ ਜੋ ਨਿਸ਼ਕਾਮ ਸੇਵਾ ਹੈ, ਉਹੀ ਮਿਲਾਉਣ ਵਾਲੀ ਹੈ। **ਵਾ** : ਨਿਸ਼ਕਾਮ ਕਰਮ ਹੀ ਮਿਲਾਉਣ ਵਾਲੇ ਹਨ।

**ਜਿਨੀ ਸਖੀਏ ਪ੍ਰਭੁ ਪਾਇਆ; ਹੰਉ ਤਿਨ ਕੈ ਸਦ ਬਲਿਹਾਰ ॥**

ਜਿਨ੍ਹਾਂ ਤੱਤ ਬੇਤੇ ਸਖੀਆਂ ਨੇ ਪ੍ਰਮੇਸ਼ਰ ਪਤੀ ਨੂੰ ਪ੍ਰਾਪਤ ਕੀਤਾ ਹੈ, ਅਸੀਂ ਤਿਨ੍ਹਾਂ ਤੋਂ (ਸਦ) ਸੈਂਕੜੇ ਵਾਰੀ ਬਲਿਹਾਰ ਜਾਂਦੇ ਹਾਂ। (ਨਾਨਕ) ਗੁਰੂ ਜੀ ਕਹਿੰਦੇ ਹਨ ਕਿ ਇਸ ਪ੍ਰਕਾਰ ਅਰਦਾਸ ਕਰੀਏ।

**ਨਾਨਕ ਹਰਿ ਜੀ ਮਇਆ ਕਰਿ; ਸਬਦਿ ਸਵਾਰਣਹਾਰੁ ॥**

ਹੇ ਹਰੀ ਪ੍ਰਭੂ ਜੀ ! ਕਿਰਪਾ ਕਰੋ, ਸਾਨੂੰ ਗੁਰਾਂ ਦੁਆਰਾ ਸ਼ਬਦ ਬਖ਼ਸ਼ੋ, ਜਿਹੜਾ (ਸਬਦਿ) ਉਪਦੇਸ਼ ਜੀਵਨ ਨੂੰ ਸਵਾਰਣ ਵਾਲਾ ਹੈ, ਸਭ ਗੁਣਾਂ ਸਹਿਤ ਜੀਵਨ ਨੂੰ ਬਨਾਉਣ ਵਾਲਾ ਹੈ।

**ਸਾਵਣੁ ਤਿਨਾ ਸੁਹਾਗਣੀ; ਜਿਨ ਰਾਮ ਨਾਮੁ ਉਰਿ ਹਾਰੁ ॥੬॥**

ਤਿਨ੍ਹਾਂ ਸੁਹਾਗਣਾਂ ਨੂੰ ਸਾਵਣ ਦਾ ਮਹੀਨਾ ਸੋਭਨੀਕ ਹੈ। ਜਿਨ੍ਹਾਂ ਨੇ ਪਤੀ ਨੂੰ ਗਲ ਦਾ ਹਾਰ ਸਮਝਿਆ ਹੈ। ਪਿਆਰਾ ਜਾਣਿਆ ਹੈ। ਇਸ ਪ੍ਰਕਾਰ ਹੀ (ਸਾਵਣੁ) ਸ਼ੌਕ ਅਵਸਥਾ ਰੂਪੀ ਸਾਵਣ ਦਾ ਮਹੀਨਾ ਉਹਨਾਂ ਤਤ ਬੇਤੇ (ਸਹਾਗੁਣਾਂ) ਪ੍ਰਭੂ ਦੇ ਅਨੰਦ ਮਾਨਣ ਵਾਲਿਆਂ ਨੂੰ ਲਾਭਦਾਇਕ ਹੈ। ਜਿਨ੍ਹਾਂ ਨੇ

ਰਾਮ ਦੇ ਨਾਮ ਨੂੰ ਸੁਆਸਾਂ ਰੂਪੀ ਧਾਗੇ ਵਿਚ ਪਰੋ ਕਰਕੇ ਹਿਰਦੇ ਦਾ ਹਾਰ ਹੀ ਬਣਾਇਆ ਹੈ। ਭਾਦੋਂ ਦੇ ਮਹੀਨੇ ਦੁਆਰਾ ਉਪਦੇਸ਼ ਦਿੰਦੇ ਹਨ।

**ਭਾਦੁਇ ਭਰਮਿ ਭੁਲਾਣੀਆ; ਦੂਜੈ ਲਗਾ ਹੇਤੁ ॥**

ਭਾਦੋਂ ਦੇ ਮਹੀਨੇ ਵਿਚ ਉਹ ਇਸਤਰੀਆਂ ਭਰਮ ਕਰਕੇ ਭੁੱਲਣ ਵਿਚ ਆ ਰਹੀਆਂ ਹਨ, ਜਿਨ੍ਹਾਂ ਦਾ (ਦੂਜੈ) ਪਰਾਏ ਪਤੀਆਂ ਨਾਲ ਪਿਆਰ ਹੈ। ਇਸ ਪ੍ਰਕਾਰ ਹੀ ਉਹ ਜੀਵ ਰੂਪੀ ਇਸਤਰੀਆਂ (ਭਾਦੁਇ) ਦਵੈਤ ਭਾਵ ਕਰਕੇ ਜੂਨਾਂ ਵਿਚ ਭਰਮ ਕਰਕੇ ਸਰੂਪ ਵਲੋਂ ਭੁੱਲਣ ਵਿਚ ਆ ਰਹੀਆਂ ਹਨ, ਜਿਨ੍ਹਾਂ ਦਾ ਦੂਜਿਆਂ ਦੀ ਉਪਾਸ਼ਨਾ ਵਿਚ ਪ੍ਰੇਮ ਲੱਗਾ ਹੋਇਆ ਹੈ।

**ਲਖ ਸੀਗਾਰ ਬਣਾਇਆ; ਕਾਰਜਿ ਨਾਹੀ ਕੇਤੁ ॥**

ਉਹਨਾਂ ਬਦਚਲਣ ਇਸਤਰੀਆਂ ਦੇ ਲੱਖਾਂ ਸ਼ਿੰਗਾਰ ਬਣਾਏ ਹੋਏ ਕਿਤੇ ਵੀ ਕੰਮ ਨਹੀਂ ਆਉਂਦੇ, ਪਤੀ ਦੀ ਪ੍ਰਾਪਤੀ ਬਿਨਾਂ ਛੱਲੇ, ਛਾਪਾਂ ਮੁਰਕੀਆਂ, ਝਾਂਜਰਾਂ, ਡੰਡੀਆਂ, ਕਿਤਨੇ ਸ਼ਿੰਗਾਰ ਬਣਾ ਲਵੇ, ਉਹ ਕਿਤੇ ਵੀ ਕੰਮ ਨਹੀਂ ਹਨ। ਸਭ ਹੱਥ ਪੈਰ ਸ਼ਿੰਗਾਰੇ ਹੋਏ ਨਿਸਫਲ ਹਨ। ਹੱਥ ਦਾਨ ਦੇਣ ਅਤੇ ਸੇਵਾ ਕਰਨੇ ਤੋਂ ਸਫਲੇ ਹੁੰਦੇ ਹਨ, ਸਿਰ ਗੁਰੂ ਅੱਗੇ ਝੁਕਣੇ ਤੋਂ ਸਫਲ ਹੈ। ਪੈਰ ਸੰਗਤ ਵਿਚ ਜਾਣ ਕਰਕੇ ਸਫਲ ਹੁੰਦੇ ਹਨ। **ਵਾ** : ਉਹਨਾਂ ਜੀਵਾਂ ਦੇ (ਸੀਗਾਰ) ਸ਼ਿੰਗਾਰ ਤ੍ਰਾਟਕਿ ਸਾਧਣੇਂ, ਪ੍ਰਾਣਾਯਾਮ, ਆਸਣ, ਕਿਸੇ ਨੂੰ ਵੱਸ ਕਰਨਾ, ਵੈਰਾਗ ਬਿਬੇਕ ਆਦਿ, ਧੂਣੀਆਂ ਆਦਿਕ ਸਾਰੇ ਸਾਧਨਾਂ ਦੇ ਸ਼ਿੰਗਾਰ ਬਣਾਏ ਹੋਏ, ਕਿਤੇ ਵੀ ਕੰਮ ਨਹੀਂ ਆਉਂਦੇ ਹਨ, ਜਿਨ੍ਹਾਂ ਵਿਚ ਦਵੈਤ ਭਾਵ ਹੈ। ਉਹਨਾਂ ਦੇ ਸਾਰੇ ਸਾਧਨਾਂ ਰੂਪੀ ਲੱਖਾਂ ਸ਼ਿੰਗਾਰ ਪ੍ਰਭੂ ਪ੍ਰਾਪਤੀ ਦੇ ਕੰਮ ਨਹੀਂ ਆਉਂਦੇ ਹਨ।

**ਜਿਤੁ ਦਿਨਿ ਦੇਹ ਬਿਨਸਸੀ; ਤਿਤੁ ਵੇਲੈ ਕਹਸਨਿ ਪ੍ਰੇਤੁ ॥**

ਜਿਸ ਦਿਨ ਇਹ ਦੇਹ ਨਾਸ ਹੋ ਜਾਵੇਗੀ, ਉਸ ਵਕਤ ਸਾਰੇ (ਪ੍ਰੇਤ) ਅਪਵਿੱਤਰ, ਭੂਤ ਕਹਿਣਗੇ।

**ਪਕੜਿ ਚਲਾਇਨਿ ਦੂਤ ਜਮ; ਕਿਸੈ ਨ ਦੇਨੀ ਭੇਤੁ ॥**

(ਜਮ) ਧਰਮ ਰਾਜੇ ਦੇ (ਦੂਤ) ਨੇਕਾਈਲ, ਮੇਕਾਈਲ, ਜਬਰਾਈਲ ਇਸਰਾਈਲ ਆਦਿਕ ਸੂਖਮ ਸਰੀਰ ਨੂੰ ਪਕੜ ਕਰਕੇ ਅੱਗੇ ਤੋਰ ਲੈਣਗੇ। ਚਲਾ ਲੈਣਗੇ ਅੱਗੇ ਪ੍ਰੋਲਕ ਨੂੰ। ਉਹਨਾਂ ਨੇ ਕਿਸੇ ਸੰਬੰਧੀ ਨੂੰ ਵੀ ਭੇਦ ਨਹੀਂ ਦੇਣਾ ਹੈ।

ਨਬਜ਼ਾਂ ਹੱਥ ਵਿਚ ਪਕੜੀਆਂ ਹੀ ਰਹਿ ਜਾਣਗੀਆਂ।

**ਛਡਿ ਖੜੋਤੇ ਖਿਨੈ ਮਾਹਿ; ਜਿਨ ਸਿਉ ਲਗਾ ਹੇਤੁ ॥**

ਜਿਨ੍ਹਾਂ ਨਾਲ ਇਸ ਜੀਵ ਦਾ ਪ੍ਰੇਮ ਲੱਗਾ ਹੁੰਦਾ ਹੈ, ਉਹ ਸਾਰੇ ਹੀ ਸੁਆਸ ਪੂਰੇ ਹੋਇਆਂ ਤੋਂ ਛੱਡ ਕੇ ਪਰੇ ਖੜ੍ਹ ਜਾਂਦੇ ਹਨ। ਸਾਰੇ ਕਹਿ ਦਿੰਦੇ ਹਨ ਕਿ ਹੁਣ ਪੂਰਾ ਹੋ ਗਿਆ ਹੈ, ਸਾਰੀ ਉਮਰ ਅਧੂਰਾ ਹੀ ਮੰਨਦੇ ਹਨ।

**ਹਥ ਮਰੋੜੈ ਤਨੁ ਕਪੇ; ਸਿਆਹਹੁ ਹੋਆ ਸੇਤੁ ॥**

ਜਮਦੂਤ ਇਸ ਦੇ ਹੱਥਾਂ ਨੂੰ ਮਰੋੜਦੇ ਹਨ, ਸਥੂਲ ਸਰੀਰ ਵਿੱਚੋਂ ਸੂਖਮ ਸਰੀਰ ਨੂੰ (ਕਪੇ) ਕੱਟ ਲੈਂਦੇ ਹਨ, ਕੱਟ ਲੈਣਗੇ। ਉਸ ਵੇਲੇ (ਕਪੇ) ਕਾਂਬਾ ਲੱਗੇਗਾ। ਫੇਰ (ਸਿਆਹਹੁ) ਸਿਉ ਜੈਸੇ ਲਾਲ-ਲਾਲ ਰੰਗ ਤੋਂ ਇਸ ਦਾ (ਸੇਤ), ਚਿੱਟਾ ਰੰਗ ਹੋ ਜਾਂਦਾ ਹੈ। ਲਹੂ ਦਾ ਪਾਣੀ ਬਣ ਜਾਂਦਾ ਹੈ। **ਵਾ** : ਜਿਹੜਾ ਜੁਆਨੀ

ਵੇਲੇ ਲਾਲ ਸੀ, ਉਹ ਬ੍ਰਿਧ ਹੋ ਕੇ ਬਿਮਾਰੀ ਨਾਲ ਕਾਲਾ ਸਿਆਹ ਹੋ ਜਾਂਦਾ ਹੈ, ਫੇਰ ਮਰ ਕਰਕੇ ਚਿੱਟਾ ਹੋ ਜਾਂਦਾ ਹੈ। ਵਾ : ਇਸ ਦੇ (ਸਿਆਹਹੁ) ਕਾਲੇ ਕੇਸਾਂ ਤੋਂ ਚਿੱਟੇ ਕੇਸ ਹੋ ਜਾਣਗੇ। **ਵਾ :** (ਸਿਆਹਹੁ) ਜੋ ਕਾਲੀ ਬੋਲੀ ਜੁਆਨੀ ਰੂਪੀ ਰਾਤ ਵਿਚ ਕਾਲੇ ਪਾਪ ਕਰਦਾ ਸੀ।

**ਪ੍ਰਮਾਣ :** **[ਆਹ ਜਗ ਮਿਠਾ ਅਗਲਾ ਕਿਨ ਡਿਠਾ।]** (ਲੌਕਿਕ ਪ੍ਰਮਾਣ)

ਐਸੇ ਕਹਿੰਦਾ ਸੀ। ਜਦੋਂ ਕਾਲ ਰੂਪ (ਸੇਤ) ਚਿੱਟਾ ਦਿਨ ਚੜ੍ਹ ਗਿਆ ਤਾਂ ਸਾਰੇ ਪਾਪ ਉੱਘੜ-ਉੱਘੜ ਆਉਂਦੇ ਹਨ ਕਿ ਮੈਂ ਇਹ ਪਾਪ ਕਰਦਾ ਰਿਹਾ ਹਾਂ।

**ਪ੍ਰਮਾਣ :** **[ਦੇਹ ਨ ਨਾਉ ਨ ਹੋਵੈ ਜਾਤਿ ॥ ਓਥੈ ਦਿਹੁ ਐਥੈ ਸਭ ਰਾਤਿ ॥੨॥]** (ਅੰਗ ੧੨੫੭)

**[ਉਘਰਿ ਗਈਆਂ ਖਿਨਹਿ ਭੀਤਰਿ ਜਮਹਿ ਗ੍ਰਾਸੇ ਝੋਟ ॥੧॥]** (ਅੰਗ ੧੨੨੪)

**ਵਾ :** ਜੋ (ਸਿਆਹਹੁ) ਗੁਪਤ ਪਾਪ ਕੀਤੇ ਸੀ, ਉਹ ਸਾਰੇ (ਸੇਤ) ਪ੍ਰਗਟ ਹੋ ਗਏ।

**ਜੇਹਾ ਬੀਜੈ ਸੋ ਲੁਣੈ; ਕਰਮਾ ਸੰਦੜਾ ਖੇਤੁ ॥**

ਇਹ ਸਰੀਰ ਕਰਮਾਂ (ਸੰਦੜਾ) ਦਾ ਖੇਤ ਹੈ। ਜਿਸ ਤਰ੍ਹਾਂ ਦਾ ਚੰਗੇ ਮੰਦੇ ਕਰਮਾਂ ਦਾ ਬੀਜ ਬੀਜਦਾ ਹੈ, ਉਹੀ (ਲੁਣੈ) ਵੱਢਦਾ ਹੈ, ਭੋਗਦਾ ਹੈ।

**ਪ੍ਰਮਾਣ :** **[ਕਰਮ ਧਰਤੀ ਸਰੀਰੁ ਜੁਗ ਅੰਤਰਿ ਜੋ ਬੋਵੈ ਸੋ ਖਾਤਿ ॥**
**ਕਹੁ ਨਾਨਕ ਭਗਤ ਸੋਹਹਿ ਦਰਵਾਰੇ ਮਨਮੁਖ ਸਦਾ ਭਵਾਤਿ ॥੫॥੧॥੪॥]** (ਅੰਗ ੭੮)

**ਨਾਨਕ ਪ੍ਰਭ ਸਰਣਾਗਤੀ; ਚਰਣ ਬੋਹਿਥ ਪ੍ਰਭ ਦੇਤੁ ॥**

ਗੁਰੂ ਜੀ ਕਹਿੰਦੇ ਹਨ, ਹੇ ਭਾਈ! ਛੁੱਟਣੇ ਦਾ ਇਕ ਉਪਾਉ ਹੈ। ਪ੍ਰਭੂ ਪ੍ਰਮੇਸ਼ਰ ਗੁਰਾਂ ਦੀ ਸ਼ਰਣ ਪ੍ਰਾਪਤ ਕਰੀਏ। ਫੇਰ ਗੁਰੂ ਜੀ ਚਰਨਾਂ ਦਾ ਜਹਾਜ਼ ਦੇ ਕਰਕੇ ਸੰਸਾਰ ਸਮੁੰਦਰ ਤੋਂ ਮੁਕਤੀ ਕਿਨਾਰੇ ਲਾ ਦਿੰਦੇ ਹਨ। ਸ਼ਬਦ ਹੀ ਚਰਨ ਹਨ।

**ਪ੍ਰਮਾਣ :** **[ਹਿਰਦੈ ਚਰਣ ਸਬਦੁ ਸਤਿਗੁਰ ਕੋ ਨਾਨਕ ਬਾਂਧਿਓ ਪਾਲ ॥੨॥੭॥੩੮॥]** (ਅੰਗ ੬੮੦)

**ਸੇ ਭਾਦੁਇ ਨਰਕਿ ਨ ਪਾਈਅਹਿ; ਗੁਰੁ ਰਖਣ ਵਾਲਾ ਹੇਤੁ ॥੭॥**

ਉਹ (ਭਾਦੁਇ) ਦਵੈਤ ਭਾਵ ਕਰਕੇ ਨਰਕ ਵਿਚ ਨਹੀਂ ਪਾਏ ਜਾਂਦੇ, ਜਿਨ੍ਹਾਂ ਨਾਲ ਗੁਰੂ ਜੀ ਹਿਤੁ ਰੱਖਣ ਵਾਲੇ ਹਨ। **ਵਾ :** ਜੋ ਪੁਰਸ਼ ਗੁਰਾਂ ਵਿਚ ਪ੍ਰੇਮ ਰੱਖਦੇ ਹਨ।

**ਪ੍ਰਮਾਣ :** **[ਸਿਰ ਊਪਰਿ ਠਾਢਾ ਗੁਰੁ ਸੂਰਾ ॥ ਨਾਨਕ ਤਾ ਕੇ ਕਾਰਜ ਪੂਰਾ ॥੭॥]** (ਅੰਗ ੨੯੩)

ਅੱਸੂ ਦੇ ਮਹੀਨੇ ਦੁਆਰਾ ਉਪਦੇਸ਼ ਬਖ਼ਸ਼ਦੇ ਹਨ। ਜੋ (ਅਸੁਨਿ) ਸਰਬ ਉਰ ਸੇ ਨਾਮ ਸੁਣਨਾ ਹੈ। ਇਹੀ ਅੱਸੂ ਦਾ ਮਹੀਨਾ ਹੈ।

**ਪ੍ਰਮਾਣ :** **[ਜੇਤਾ ਸੁਨਣਾ ਤੇਤਾ ਨਾਮੁ ॥ ਜੇਤਾ ਪੇਖਨੁ ਤੇਤਾ ਧਿਆਨੁ ॥੨॥]** (ਅੰਗ ੨੩੬)

**[ਜੋ ਬੋਲਤ ਹੈ ਮ੍ਰਿਗ ਮੀਨ ਪੰਖੇਰੂ ਸੁ ਬਿਨੁ ਹਰਿ ਜਾਪਤ ਹੈ ਨਹੀ ਹੋਰ ॥੩॥]** (ਅੰਗ ੧੨੬੫)

ਸਾਖੀ : ਸੰਤ ਮਸਤੂਆਣੇ ਵਾਲਿਆਂ ਨੂੰ ਇਕ ਪ੍ਰੇਮੀ ਕਹਿੰਦਾ ਹੈ ਕਿ ਮੇਰੇ ਅੰਦਰ ਜਾਪ ਨਹੀਂ ਸੁਣਦਾ ਹੈ। ਤਾਂ ਸੰਤਾਂ ਨੇ ਕਿਹਾ, ਹੇ ਭਾਈ! ਜਿਹੜੀ ਇਹ ਬਡਰੁਖੇ ਪਿੰਡ ਮੇਂ ਮਸ਼ੀਨ ਬੋਲਦੀ ਹੈ, ਉਹ ਵੀ ਵਾਹਿਗੁਰੂ ਵਾਹਿਗੁਰੂ ਕਰਦੀ ਹੈ।

## ਸਾਖੀ—ਨਾਮ ਤਖਤਿਆਂ ਕੰਧਾਂ ਵਿਚੋਂ ਸੁਣਾਈ ਦਿੱਤਾ

ਮਹਾਂਪੁਰਖ ਬ੍ਰਹਮ ਬੇਤੇ ਸੰਤ ਬਾਬਾ ਸੁੰਦਰ ਸਿੰਘ ਜੀ ਭਿੰਡਰਾਂ ਵਾਲਿਆਂ ਨੂੰ ਸਿੰਘਾਂ ਨੇ ਗੁਰਦੁਆਰਾ

ਅਖੰਡ ਪ੍ਰਕਾਸ਼ ਭਿੰਡਰ ਕਲਾਂ ਵਿਖੇ ਬੇਨਤੀ ਕੀਤੀ ਕਿ ਉਹ ਕਿਹੜੀ ਅਵਸਥਾ ਹੈ ਜਿਸ ਦੁਆਰਾ ਸਾਰੇ ਪਸਾਰੇ ਵਿਚੋਂ ਨਾਮ ਸੁਣਾਈ ਦੇਂਦਾ ਹੈ। ਤਾਂ ਸੱਤ ਪੁਰਸ਼ਾਂ ਨੇ ਆਗਿਆ ਕੀਤੀ ਕਿ ਸੁਭਾ ਅੰਮ੍ਰਿਤ ਵੇਲੇ ਕੇਸ਼ੀ ਇਸ਼ਨਾਨ ਕਰਕੇ ਸਾਫ ਬਸਤਰ ਪਾ ਕੇ ਸ੍ਰੀ ਅਕਾਲ ਕੁਟੀਆ ਵਿਖੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਹਜ਼ੂਰੀ ਵਿਚ ਹਾਜ਼ਰ ਹੋ ਕੇ ਆਪਾਂ ਅਰਦਾਸ ਕਰਾਂਗੇ ਤਾਂ ਸਤਿਗੁਰੂ ਸਾਹਿਬ ਕਿਰਪਾ ਕਰਨਗੇ। ਨੀਯਤ ਸਮੇਂ ਤੇ ਗੁਰਮੁਖ ਰਹਿਤ ਦੇ ਧਾਰਣੀ ਸਿੰਘ ਜਿਨ੍ਹਾਂ ਵਿਚ ਮਹਾਂਪੁਰਸ਼ ਸੰਤ ਬਾਬਾ ਗੁਰਬਚਨ ਸਿੰਘ ਜੀ ਖਾਲਸਾ ਵੀ ਸਨ ਕਿਰਿਆ ਦੀ ਸੁਧਾਈ ਕਰਕੇ ਹਾਜ਼ਰ ਹੋਏ। ਸੱਤ ਪੁਰਸ਼ਾਂ ਨੇ ਅਰਦਾਸ ਕੀਤੀ ਅਰਦਾਸ ਤੋਂ ਬਾਅਦ ਨਾਮ ਦੀ ਧੁਨੀ ਹਿਰਦੇ ਵਿਚੋਂ ਉੱਠ ਕੇ ਸਵਾਸਾਂ, ਰੋਮਾਂ ਅਤੇ ਆਲੇ-ਦੁਆਲੇ ਚਾਰ ਚੁਫੇਰੇ ਤੋਂ ਵਾਹਿਗੁਰੂ ਨਾਮ ਹੀ ਸੁਣਾਈ ਦੇਂਦਾ ਸੀ। ਕੰਧਾਂ ਨੂੰ ਤਖਤਿਆਂ ਨੂੰ ਜਦੋਂ ਕੰਨ ਲਾਏ ਤਾਂ ਨਾਮ ਹੀ ਸੁਣਦਾ ਸੀ। ਇਸ ਤਰ੍ਹਾਂ ਇਕ ਹਫਤਾ ਨਾਮ ਰਸ ਦਾ ਅਨੰਦ ਬਣਿਆ ਰਿਹਾ। ਫੇਰ ਮਹਾਂਪੁਰਸ਼ਾਂ ਨੇ ਬਚਨ ਕੀਤਾ ਭਾਈ ਜਿਵੇਂ ਛੋਟੇ ਬੱਚੇ ਨੂੰ ਸਿਆਣੇ ਮੋਢਿਆਂ ਤੇ ਚੁੱਕ ਕੇ ਮੇਲਾ ਦਿਖਾਉਂਦੇ ਹਨ। ਪਰ ਜਦੋਂ ਬੱਚਾ ਵੱਡਾ ਹੋ ਜਾਂਦਾ ਹੈ ਫੇਰ ਆਪ ਮੇਲਾ ਦੇਖਦਾ ਹੈ। ਇਸ ਤਰ੍ਹਾਂ ਤੁਸੀਂ ਹੁਣ ਆਪ ਕਮਾਈ ਕਰੋ ਅਤੇ ਅਨੰਦ ਪ੍ਰਾਪਤ ਕਰੋ। ਇਹ ਸਭ ਸਤਿਗੁਰਾਂ ਨੇ ਕਿਰਪਾ ਕੀਤਾ ਹੈ। ਏਨੀ ਨਿਮਰਤਾ ਦੇ ਧਾਰਨੀ ਸਨ।

**ਅਸੁਨਿ ਪ੍ਰੇਮ ਉਮਾਹੜਾ; ਕਿਉ ਮਿਲੀਐ ਹਰਿ ਜਾਇ ॥**

ਜੋ (ਅਸੁਨਿ) ਸਰਬ ਓਰ ਸੇ ਨਾਮ ਨੂੰ ਸੁਣਦੇ ਹਨ, ਉਹਨਾਂ ਨੂੰ ਪ੍ਰਮੇਸ਼ਰ ਦੇ ਪ੍ਰੇਮ ਕਰਕੇ (ਉਮਾਹੜਾ) ਉਤਸ਼ਾਹ ਹੈ ਕਿ ਅਸੀਂ ਕਿਸ ਪ੍ਰਕਾਰ ਹਰੀ ਪ੍ਰਮੇਸ਼ਰ ਨੂੰ ਜਾ ਕਰਕੇ ਮਿਲਣਾ ਕਰੀਏ ?

**ਮਨਿ ਤਨਿ ਪਿਆਸ ਦਰਸਨ ਘਣੀ; ਕੋਈ ਆਣਿ ਮਿਲਾਵੈ ਮਾਇ ॥**

ਉਹਨਾਂ ਦੇ ਮਨ ਤੇ ਤਨ ਵਿਚ ਵੀ (ਘਣੀ) ਬਹੁਤੀ ਪ੍ਰਭੂ ਦੇ ਦਰਸ਼ਨਾਂ ਦੀ ਪਿਆਸਾ ਲੱਗੀ ਰਹਿੰਦੀ ਹੈ। ਉਹ ਐਸੇ ਬੇਨਤੀ ਕਰਦੇ ਹਨ—ਹੇ ਮੇਰੇ ਮਾਤਾ ਪਿਤਾ ਰੂਪ ਸੰਤ ਜਨੋਂ ! ਕੋਈ ਸਾਖਿਆਤ ਕਰਨ ਰੂਪੀ ਲਿਆ ਕਰਕੇ (ਮਾਇ) ਮਾਤਾ ਪਿਤਾ ਰੂਪ ਪ੍ਰਭੂ ਨੂੰ ਮਿਲਾ ਦੇਵੇ।

**ਉੱਤਰ :** ਸੰਗਤ ਵਿੱਚੋਂ ਹੀ ਪ੍ਰਾਪਤੀ ਹੁੰਦੀ ਹੈ।

**ਪ੍ਰਮਾਣ :** **[ਕਰਿ ਕਿਰਪਾ ਪ੍ਰਭਿ ਸਾਧਸੰਗਿ ਮੇਲੀ ॥ ਜਾ ਫਿਰਿ ਦੇਖਾ ਤਾ ਮੇਰਾ ਅਲਹੁ ਬੇਲੀ ॥੩॥]** (ਅੰਗ ੭੯੪)

**[ਸਾਧਸੰਗਤਿ ਬਿਨਾ ਭਾਉ ਨਹੀ ਊਪਜੈ ਭਾਵ ਬਿਨੁ ਭਗਤਿ ਨਹੀ ਹੋਇ ਤੇਰੀ ॥**
**ਕਹੈ ਰਵਿਦਾਸੁ ਇਕ ਬੇਨਤੀ ਹਰਿ ਸਿਉ ਪੈਜ ਰਾਖਹੁ ਰਾਜਾ ਰਾਮ ਮੇਰੀ ॥੨॥੨॥]** (ਅੰਗ ੬੯੪)

**ਸੰਤ ਸਹਾਈ ਪ੍ਰੇਮ ਕੇ;**

ਸੰਤ ਮਹਾਤਮਾਂ ਹੀ ਪ੍ਰਮੇਸ਼ਰ ਨਾਲ ਪ੍ਰੇਮ ਲਾਉਣ ਵਿਚ ਸਹਾਇਕ ਹੁੰਦੇ ਹਨ।

**ਹਉ ਤਿਨ ਕੈ ਲਾਗਾ ਪਾਇ ॥**

ਅਸੀਂ ਉਹਨਾਂ ਸੰਤਾਂ ਦੇ ਚਰਨੀ ਲੱਗਣਾ ਕਰੀਏ। ਜੇਕਰ ਸੰਤ ਪੁੱਛਣ ਕੀ ਮੰਗਦਾ ਹੈ ?

**ਵਿਣੁ ਪ੍ਰਭ ਕਿਉ ਸੁਖੁ ਪਾਈਐ;**

ਹੇ ਸੰਤੋ ! ਅਸੀਂ ਪ੍ਰਭੂ ਤੋਂ ਵਿਛੜ ਕਰਕੇ ਦੁੱਖੀ ਹਾਂ, ਕਿਵੇਂ ਸੁੱਖ ਸਰੂਪ ਨੂੰ ਪਾਉਣਾ ਕਰੀਏ। ਜੋ ਸੰਤ ਕਹਿਣ ਹੋਰ ਕਿਸੇ ਤੋਂ ਪੁੱਛ ਲੈ ਤਾਂ ਫੇਰ ਬੇਨਤੀ ਕਰੇ।

**ਦੂਜੀ ਨਾਹੀ ਜਾਇ ॥**

ਹੇ ਸੰਤ ਜਨੋਂ ! ਆਪ ਜੀ ਤੋਂ ਬਿਨਾਂ ਪੁੱਛਣ ਲਈ ਹੋਰ ਦੂਜੀ ਕੋਈ (ਜਾਇ) ਥਾਂ ਨਹੀਂ ਹੈ। ਵਾ : ਪ੍ਰਭੂ ਤੋਂ ਬਿਨਾਂ ਕਿਵੇਂ ਸੁੱਖ ਪਾਈਏ। ਉਸ ਪ੍ਰਮੇਸ਼ਰ ਵਿਚ ਇਸਥਿਤ ਹੋਣ ਤੋਂ ਬਿਨਾਂ ਕੋਈ ਵੀ ਲੋਕ ਪ੍ਰਲੋਕ ਵਿਚ ਠਹਿਰਣ ਲਈ ਥਾਂ ਨਹੀਂ ਹੈ।

ਪ੍ਰਮਾਣ : **[ਇੰਦ੍ਰ ਲੋਕ ਸਿਵ ਲੋਕਹਿ ਜੈਬੋ ॥ ਓਛੇ ਤਪ ਕਰਿ ਬਾਹੁਰਿ ਐਬੋ ॥੧॥]** (ਅੰਗ ੬੯੨)

**ਜਿੰਨ੍ਹੀ ਚਾਖਿਆ ਪ੍ਰੇਮ ਰਸੁ; ਸੇ ਤ੍ਰਿਪਤਿ ਰਹੇ ਆਘਾਇ ॥**

ਜਿਨ੍ਹਾਂ ਨੇ ਸਾਧ ਸੰਗਤ ਦੁਆਰਾ ਪ੍ਰਮੇਸ਼ਰ ਦੇ ਪ੍ਰੇਮ ਰਸ ਨੂੰ (ਚਾਖਿਆ) ਧਾਰਨ ਕੀਤਾ ਹੈ। ਉਹ ਆਤਮ ਤ੍ਰਿਪਤੀ ਕਰਕੇ ਰੱਜ ਗਏ ਹਨ। **ਵਾ** : ਉਹ ਇਸ ਲੋਕ ਦੇ ਪਦਾਰਥਾਂ ਕਰਕੇ ਵੀ ਤ੍ਰਿਪਤ ਹੋ ਗਏ ਹਨ ਤੇ ਪ੍ਰਲੋਕ ਦੇ ਪਦਾਰਥਾਂ ਕਰਕੇ ਵੀ (ਆਘਾਏ) ਰੱਜ ਗਏ ਹਨ।

**ਆਪੁ ਤਿਆਗਿ ਬਿਨਤੀ ਕਰਹਿ; ਲੇਹੁ ਪ੍ਰਭੂ ਲੜਿ ਲਾਇ ॥**

ਉਹ ਗੁਰਮੁਖ ਆਪਾ ਭਾਵ ਹੰਕਾਰ ਤਿਆਗ ਕਰਕੇ, ਬੇਨਤੀਆਂ ਕਰਦੇ ਹਨ ਕਿ ਹੇ ਪ੍ਰਭੂ ਜੀ ਜਿਵੇਂ ਸਾਡੇ ਤੇ ਕਿਰਪਾ ਕੀਤੀ ਹੈ। ਇਸੇ ਤਰ੍ਹਾਂ ਹੀ ਸਾਰੇ ਜੀਵਾਂ ਤੇ ਕਿਰਪਾ ਕਰਕੇ ਆਪਣੇ ਸ਼ਰਣ ਰੂਪੀ, ਭਗਤੀ ਰੂਪੀ, ਨਾਮ ਰੂਪੀ, ਸੰਗਤ ਰੂਪੀ ਪੱਲੇ ਨਾਲ ਲਗਾ ਲਵੋ ਜੀ।

**ਜੋ ਹਰਿ ਕੰਤਿ ਮਿਲਾਈਆ; ਸਿ ਵਿਛੁੜਿ ਕਤਹਿ ਨ ਜਾਇ ॥**

ਜੋ ਜਗਿਆਸੂ ਰੂਪੀ ਸਖੀਆਂ ਹਰੀ ਕੰਤ ਨੇ ਅਭੇਦ ਕੀਤੀਆਂ ਹਨ, ਉਹ ਵਿਛੁੜ ਕਰਕੇ ਕਿਤੇ ਵੀ (ਸਿ) ਤਿੰਨਾਂ ਲੋਕਾਂ ਵਿਚ ਜਾਂਦੇ ਨਹੀਂ ਹਨ। ਜੂਨਾਂ ਵਿਚ ਵਿਛੜ ਕੇ ਨਹੀਂ ਜਾਂਦੇ ਹਨ।

ਪ੍ਰਮਾਣ : **[ਅਕਾਲ ਮੂਰਤਿ ਵਰੁ ਪਾਇਆ ਅਬਿਨਾਸੀ ਨਾ ਕਦੇ ਮਰੈ ਨ ਜਾਇਆ ॥**
**ਵੀਆਹੁ ਹੋਆ ਮੇਰੇ ਬਾਬੋਲਾ ਗੁਰਮੁਖੇ ਹਰਿ ਪਾਇਆ ॥੨॥]** (ਅੰਗ ੭੮)

**ਪ੍ਰਭ ਵਿਣੁ, ਦੂਜਾ ਕੋ ਨਹੀ; ਨਾਨਕ ਹਰਿ ਸਰਣਾਇ ॥**

ਪ੍ਰਭੂ ਤੋਂ ਬਿਨਾਂ ਦੂਜਾ ਕੋਈ ਵੀ ਰਾਖਾ ਨਹੀਂ ਹੈ। ਗੁਰੂ ਜੀ ਕਹਿੰਦੇ ਹਨ ਕਿ ਇਸ ਕਰਕੇ ਹੀ ਹਰੀ ਦੀ ਸ਼ਰਣ ਆਏ ਹਾਂ।

**ਅਸੂ ਸੁਖੀ ਵਸੰਦੀਆ; ਜਿਨਾ ਮਇਆ ਹਰਿ ਰਾਇ ॥੮॥**

(ਅਸੂ) ਜੋ ਸਰਬ ਓਰ ਸੇ ਨਾਮ ਨੂੰ ਸੁਣਦੇ ਹਨ, ਉਹ ਸੁਖ ਦੇ ਸਹਿਤ ਅਸੂ ਮਹੀਨੇ ਵਿਚ ਵੱਸਦੇ ਹਨ। ਜਿਨ੍ਹਾਂ ਤੇ ਹਰੀ ਰਾਜਾ ਰੂਪ ਦੀ ਕਿਰਪਾ ਹੈ। ਕੱਤਕ ਦੇ ਮਹੀਨੇ ਦੁਆਰਾ ਗੁਰੂ ਜੀ ਉਪਦੇਸ਼ ਦਿੰਦੇ ਹਨ। (ਕਤਕ) ਕਰਮਾਂ ਨੂੰ ਕੱਤਣ ਵਾਲਾ ਜੀਵ ਹੀ ਹੈ, ਇਸ ਲਈ ਜੀਵ ਦਾ ਨਾਮ ਹੀ 'ਕੱਤਕ' ਹੈ।

**ਕਤਿਕਿ ਕਰਮ ਕਮਾਵਣੇ; ਦੋਸੁ ਨ ਕਾਹੂ ਜੋਗੁ ॥**

(ਕਤਿਕਿ) ਜੀਵ ਹੀ ਆਪ ਚੰਗੇ ਮੰਦੇ ਕਰਮਾਂ ਨੂੰ ਕਮਾਉਂਦੇ ਹਨ। (ਜੀਵ ਦਾ ਸਰੂਪ) ਪੰਜਾਂ ਤੱਤਾਂ ਦੀ ਸਤੋ ਅੰਸ, ਅਵਿੱਦਿਆ ਤੇ ਚੇਤਨ ਸੱਤਾ ਤਿੰਨੇ ਮਿਲ ਕੇ ਜੀਵ ਕਹਾਉਂਦਾ ਹੈ। ਹੇ ਭਾਈ ! ਕਿਸੇ ਨੂੰ ਵੀ ਦੋਸ਼ ਦੇਣਾ ਯੋਗ ਨਹੀਂ ਹੈ। ਜਿਵੇਂ ਕੱਤਕ ਦੇ ਮਹੀਨੇ ਵਿਚ ਕਣਕ ਦਾ ਬੀਜ ਬੀਜਦਾ ਹੈ। ਐਸੇ ਜੀਵ ਵੀ ਮਨੁੱਖਾ ਦੇਹ ਰੂਪੀ ਖੇਤ ਵਿਚ ਕਰਮਾਂ ਰੂਪੀ ਬੀਜ ਨੂੰ ਬੀਜਦਾ ਹੈ।

**ਪਰਮੇਸਰ ਤੇ ਭੁਲਿਆਂ; ਵਿਆਪਨਿ ਸਭੇ ਰੋਗ ॥**

ਪ੍ਰਮੇਸ਼ਰ ਵਲੋਂ ਭੁੱਲਣੇ ਕਰਕੇ ਬੇਮੁਖ ਹੋਣ ਕਰਕੇ, ਸਾਰੇ ਮਾਨਸਿਕ ਰੋਗ ਲੱਗਦੇ ਹਨ, ਵਿਆਪਦੇ ਹਨ।

**ਵੇਮੁਖ ਹੋਏ ਰਾਮ ਤੇ; ਲਗਨਿ ਜਨਮ ਵਿਜੋਗ ॥**

ਜੋ ਰਾਮ ਪ੍ਰਮੇਸ਼ਰ ਤੋਂ ਬੇਮੁਖ ਹੋਏ ਹਨ, ਉਹਨਾਂ ਨੂੰ ਜਨਮਾਂ ਜਨਮਾਂ ਦੇ ਵਿਛੋੜੇ ਪ੍ਰਭੂ ਵਲੋਂ ਲੱਗੇ ਹਨ।

ਪ੍ਰਮਾਣ : **[ਕਈ ਜਨਮ ਭਏ ਕੀਟ ਪਤੰਗਾ ॥ ਕਈ ਜਨਮ ਗਜ ਮੀਨ ਕੁਰੰਗਾ ॥]** (ਅੰਗ ੧੭੬)
**ਵਾ** : ਜਨਮ ਤੇ (ਵਿਜੋਗ) ਮਰਨ ਦੋਨੋਂ ਲੱਗੇ ਰਹਿੰਦੇ ਹਨ।

**ਖਿਨ ਮਹਿ ਕਉੜੇ ਹੋਇ ਗਏ; ਜਿਤੜੇ ਮਾਇਆ ਭੋਗ ॥**

ਜਿਤਨੇ ਵੀ ਮਾਇਕੀ (ਭੋਗ) ਪਦਾਰਥ ਸਨ, ਉਹ ਇਕ ਖਿਨ ਵਿਚ ਅੰਤ ਸਮੇਂ ਜ਼ਹਿਰ ਵੱਤ ਕੌੜੇ ਹੋ ਗਏ।

## ਸਾਖੀ—ਟਾਂਗੇ ਵਾਲੇ ਪਠਾਨ ਦੀ

ਹੋਤੀ ਮਰਦਾਨ ਦੇ ਇਲਾਕੇ ਵਿਚ ਇਕ ਤਾਂਗੇ ਵਾਲਾ ਪਠਾਣ ਸੀ। ਉਸ ਦੇ ਤਾਂਗੇ ਪਰ ਇਕ ਮਾਈ ਬੱਚੇ ਸਮੇਤ ਚੜ੍ਹ ਗਈ। ਸ਼ਾਮ ਦਾ ਵਕਤ ਸੀ। ਉਸ ਨੇ ਮਾਈ ਨੂੰ ਤਾਂਗੇ ਤੋਂ ਉਤਾਰ ਦਿੱਤਾ ਅਤੇ ਬੱਚੇ ਨੂੰ ਲੈ ਕੇ ਤਾਂਗਾ ਭਜਾ ਲਿਆ ਤੇ ਬੱਚੇ ਦੇ ਗਹਿਣੇ ਲਾਹ ਕਰਕੇ, ਬੱਚੇ ਨੂੰ ਮਾਰ ਕੇ ਦੱਬ ਦਿੱਤਾ। ਮਾਈ ਰੋਂਦੀ ਹੋਈ ਮਹਾਂਪੁਰਖ ਬ੍ਰਹਮ ਗਿਆਨੀ ਬਾਬਾ ਸੰਤ ਕਰਮ ਸਿੰਘ ਜੀ ਹੋਤੀ ਮਰਦਾਨ ਵਾਲਿਆਂ ਪਾਸ ਆਈ। ਸੰਤਾਂ ਨੇ ਮਾਈ ਨੂੰ ਧੀਰਜ ਦਿੱਤਾ। ਕੁਝ ਦਿਨਾਂ ਪਿੱਛੋਂ ਉਸ ਪਠਾਣ ਦੀ ਮੌਤ ਆ ਗਈ। ਉਹ ਚਾਂਗਾਂ ਮਾਰੇ ਕਿ ਮੇਰੀ ਛਾਤੀ ਪਰ ਬੱਚਾ ਚੜ੍ਹਦਾ ਹੈ। ਉਸ ਦੀ ਐਸੀ ਤਰਸਯੋਗ ਹਾਲਤ ਦੇਖ ਕੇ ਇਕ ਪਠਾਣ ਨੇ ਆ ਕੇ ਬੇਨਤੀ ਕੀਤੀ ਕਿ ਹੇ ਸੰਤੋਂ ਉਸ ਦੀ ਜਾਨ ਨਹੀਂ ਨਿਕਲਦੀ ਹੈ। ਤਾਂ ਸੰਤਾਂ ਨੇ ਇਕ ਪ੍ਰੇਮੀ ਸੰਤ ਸਾਹਿਬ ਸਿੰਘ ਹੋਰਾਂ ਨੂੰ ਭੇਜ ਕੇ ਜਪੁਜੀ ਸਾਹਿਬ ਸੁਣਾਇਆ ਤੇ ਜਾਨ ਨਿਕਲ ਗਈ। ਸੰਤਾਂ ਨੇ ਕਿਹਾ ਬਾਕੀ ਬੱਚੇ ਦੇ ਮਾਰਨ ਦਾ ਹਿਸਾਬ ਅੱਗੇ ਦਰਗਾਹ ਵਿਚ ਦੇਵੇਗਾ। ਇਸ ਪ੍ਰਕਾਰ ਪਾਪ ਕੀਤੇ ਹੋਏ ਅੰਤ ਨੂੰ ਕੌੜੇ ਲਗਦੇ ਹਨ।

**ਵਿਚੁ ਨ ਕੋਈ ਕਰਿ ਸਕੈ; ਕਿਸ ਥੈ ਰੋਵਹਿ ਰੋਜ ॥**

ਕੋਈ ਵੀ (ਵਿਚੁ) ਵਿਚੋਲਗੀ ਨਹੀਂ ਕਰੇਗਾ ਅੰਤ ਨੂੰ ਬਖ਼ਸ਼ੌਣ ਵਾਸਤੇ। ਕਿਸ ਪਾਸ ਜਾ ਕਰਕੇ (ਰੋਜ) ਰੋਣੇ ਰੋਵੇਂਗਾ।

**ਕੀਤਾ ਕਿਛੂ ਨ ਹੋਵਈ; ਲਿਖਿਆ ਧੁਰਿ ਸੰਜੋਗ ॥**

ਅੰਤ ਦੇ ਸਮੇਂ ਕੁਝ ਵੀ ਉੱਦਮ ਨਹੀਂ ਕੀਤਾ ਜਾਣਾ ਹੈ। ਭਾਵ ਕੁਝ ਵੀ ਕੀਤਾ ਹੋਇਆ ਜਤਨ ਹੋਵੇਗਾ ਨਹੀਂ।

ਪ੍ਰਮਾਣ : **[ਪਾਛੈ ਕਛੂ ਨ ਹੋਇਗਾ ਜਉ ਸਿਰ ਪਰਿ ਆਵੈ ਕਾਲੁ ॥੧੩੮॥]** (ਅੰਗ ੧੩੭੧)
ਜਮ ਕਹਿਣਗੇ :
**[ਇਵ ਕੇ ਰਾਹੇ ਜੰਮਣ ਨਾਹੀ ਪਛਤਾਣੇ ਸਿਰ ਭਾਰੋ ॥]**
ਜੋ ਧੁਰੋਂ ਸੰਜੋਗ ਲਿਖਿਆ ਹੈ ਅਵੱਸ਼ ਹੀ ਅੰਤ ਨੂੰ ਜਾਣਾ ਪਵੇਗਾ, ਜੋ ਲਿਖਿਆ ਹੈ ਕਰਮਾਂ ਵਿਚ ਭੋਗਣਾ ਹੀ ਪਵੇਗਾ।

## ਸਾਖੀ—ਧ੍ਰਿਤਰਾਸ਼ਟਰ ਦੀ

ਕੈਰਵਾਂ ਦਾ ਪਿਤਾ ਧ੍ਰਿਤਰਾਸ਼ਟਰ ਜਨਮ ਤੋਂ ਹੀ ਨੇਤ੍ਰ-ਹੀਣ ਭਾਵ ਅੰਨ੍ਹਾ ਸੀ, ਪਰ ਬੜਾ ਧਰਮਾਤਮਾ ਰਾਜਾ ਸੀ। ਇਸ ਨੂੰ ਆਪਣੇ ਪਿਛਲੇ ਸੌ ਜਨਮ ਦਾ ਗਿਆਨ ਸੀ। ਇਸ ਦਾ ਸੌ ਦਾ ਸੌ ਪੁੱਤਰ ਹੀ ਮਾਰਿਆ ਗਿਆ। ਤਾਂ ਇਸਨੇ ਸ੍ਰੀ ਕ੍ਰਿਸ਼ਨ ਭਗਵਾਨ ਜੀ ਨੂੰ ਪੁੱਛਿਆ, ਹੇ ਭਗਵਾਨ! ਮੈਂ ਐਸ ਜਨਮ ਵਿਚ ਕੋਈ ਪਾਪ ਨਹੀਂ ਕੀਤਾ। ਬਲਕਿ ਪਿਛਲੇ ਸੌ ਜਨਮ ਵਿੱਚ ਵੀ ਕੋਈ ਅਪਰਾਧ ਨਹੀਂ ਕੀਤਾ। ਪਰ ਇਹ ਕੀ ਕਾਰਨ ਹੈ? ਕਿ ਮੈਂ ਜਨਮ ਤੋਂ ਹੀ ਅੰਧਾ ਹਾਂ, ਤੇ ਮੇਰੇ ਸੌ ਪੁੱਤਰ ਸੀ ਸਾਰੇ ਹੀ ਮਾਰੇ ਗਏ? ਤਾਂ ਭਗਵਾਨ ਨੇ ਕਿਹਾ ਆਪਣੇ ਇਕ ਸੌ ਸੱਤਵੇਂ ਜਨਮ ਨੂੰ ਵੇਖ, ਤੂੰ ਅੱਕ ਤੇ ਬੈਠੇ ਟਿੱਡੇ ਦੀਆਂ ਅੱਖਾਂ ਕਿੱਕਰ ਦੀ ਸੂਲ ਨਾਲ ਵਿੰਨ੍ਹ ਕੇ ਉਸਨੂੰ ਅੰਨ੍ਹਾਂ ਕੀਤਾ ਸੀ। ਇਸ ਕਰਕੇ ਤੂੰ ਹੁਣ ਅੰਨ੍ਹਾਂ ਜਨਮਿਆਂ ਹੈ। ਓਸ ਜਨਮ ਵਿਚ ਤੈਨੂੰ ਮਾਸ ਖਾਣ ਦਾ ਬੜਾ ਸ਼ੌਂਕ ਸੀ। ਇਕ ਵਾਰੀ ਬੜੀ ਭੁੱਖ ਲੱਗੀ, ਤੇਰੇ ਮੀਰ ਸ਼ਿਕਾਰੀਆਂ ਨੇ ਬਾਹਰੋਂ ਸ਼ਿਕਾਰ ਮਾਰ ਕੇ ਲਿਆ ਕੇ ਖੁਆਉਣ ਦੀ ਬਜਾਏ, ਜੋ ਤੇਰੇ ਮਹਿਲਾਂ ਵਿੱਚ ਹੰਸਾਂ ਦੇ ਸੌ ਬੱਚੇ ਸਨ, ਉਨ੍ਹਾਂ ਵਿਚੋਂ ਇਕ ਮਾਰ ਕੇ ਉਸ ਦਾ ਮਾਸ ਤੈਨੂੰ ਖੁਆਇਆ। ਤੈਨੂੰ ਸੁਆਦ ਲੱਗਾ, ਤੂੰ ਕਿਹਾ ਏਸੇ ਤਰ੍ਹਾਂ ਦਾ ਮਾਸ ਹਰ ਰੋਜ਼ ਦਿਆ ਕਰੋ। ਸੌ ਦਿਨਾਂ ਵਿਚ ਸੌ ਹੰਸਾਂ ਦਾ ਬੱਚਾ ਮਾਰ ਕੇ ਤੈਨੂੰ ਖੁਆਇਆ। ਜਦੋਂ ਹੰਸ ਮਾਨ ਸਰੋਵਰ ਤੋਂ ਆਏ, ਵੇਖਿਆ ਸਾਡੇ ਸਾਰੇ ਬੱਚੇ ਰਾਜੇ ਨੇ ਖਾ ਲਏ ਹਨ। ਤਾਂ ਉਹਨਾਂ ਨੇ ਸ੍ਰਾਪ ਦੇ ਦਿੱਤਾ ਕਿ ਤੇਰਾ ਵੀ ਸੌ ਪੁਤਰ ਤੇਰੇ ਜੀਉਂਦਿਆਂ ਮਰੇ ਤੇ ਸਾਡੇ ਤਰਾਂ ਦੁਖੀ ਹੋਵੇਂ। ਤੇਰੇ ਪੁੰਨ ਬਹੁਤੇ ਹੋਣ ਕਰਕੇ ੧੦੬ ਜਨਮ ਉਸ ਪਾਪ ਦਾ ਫਲ ਨਾ ਮਿਲਿਆ। ਹੁਣ ਪੁੰਨ ਪੂਰੇ ਹੋਣ ਤੋਂ ਇਸ ਜਨਮ ਵਿੱਚ ਮਿਲਿਆ ਹੈ। ਸੋ ਜੋ ਵੀ ਜਿਹੋ ਜਿਹੇ ਕਰਮ ਕਰੇਗਾ ਉਨ੍ਹਾਂ ਦਾ ਫਲ ਉਸਨੂੰ ਭੋਗਣਾ ਹੀ ਪਵੇਗਾ।

**ਵਡਭਾਗੀ ਮੇਰਾ ਪ੍ਰਭੁ ਮਿਲੈ; ਤਾਂ ਉਤਰਹਿ ਸਭਿ ਬਿਓਗ ॥**

ਜੇ ਵੱਡੇ ਭਾਗਾਂ ਕਰਕੇ ਮੇਰੇ ਪ੍ਰਭੂ ਸਰੂਪ ਗੁਰੂ ਜੀ ਮਿਲ ਜਾਣ ਤਾਂ ਪ੍ਰਮੇਸ਼ਰ ਵਲੋਂ ਵਿਛੋੜੇ ਦੇ ਸਾਰੇ ਦੁੱਖ ਉਤਰਦੇ ਹਨ।

**ਨਾਨਕ ਕਉ ਪ੍ਰਭ ਰਾਖਿ ਲੇਹਿ; ਮੇਰੇ ਸਾਹਿਬ ਬੰਦੀ ਮੋਚ ॥**

ਗੁਰੂ ਜੀ ਬੇਨਤੀ ਕਰਨ ਦੀ ਜਾਚ ਦੱਸਦੇ ਹਨ, ਹੇ ਪ੍ਰਭੂ ਜੀ! ਮੈਨੂੰ ਚੌਰਾਸੀ ਲਖ ਜੂਨਾਂ ਤੋਂ ਰੱਖ ਲਵੋ। ਹੇ ਮੇਰੇ (ਸਾਹਿਬ) ਮਾਲਕ (ਬੰਦੀ) ਜੂਨਾਂ ਦੇ ਬੰਦੀ ਖਾਨੇ ਤੋਂ (ਮੋਚ) ਛਡਾਉਣ ਵਾਲੇ ਹੋ।

## ਸਾਖੀ—ਗੁਰੂ ਨਾਨਕ ਦੇਵ ਜੀ ਨੇ ਏਮਨਾਬਾਦ ਤੋਂ ਕੈਦੀ ਛੁਡਵਾਏ

ਸੰਮਤ ੧੫੭੯ ਵਿਚ ਬਾਬਰ ਫੌਜ ਲੈ ਕੇ ਕਾਬਲ ਤੋਂ ਚੜ੍ਹ ਕੇ ਸੈਦਪੁਰ ਪਹੁੰਚ ਗਿਆ। ਸੈਦਪੁਰ ਦੇ ਪਠਾਣ ਹਾਕਮਾਂ ਨੇ ਉਸ ਦਾ ਡਟ ਕੇ ਟਾਕਰਾ ਕੀਤਾ ਪਰ ਬਾਬਰ ਦੀਆਂ ਫੌਜਾਂ ਅੱਗੇ ਪਠਾਣਾਂ ਦੀ ਕੋਈ ਪੇਸ਼ ਨਾ ਗਈ। ਬਾਬਰ ਨੇ ਕਤਲਿਆਮ ਕਰਕੇ ਸ਼ਹਿਰ ਨੂੰ ਲੁੱਟ ਪੁੱਟ ਕੇ ਬਰਬਾਦ ਕਰ ਦਿੱਤਾ ਅਤੇ ਹਿੰਦੂ ਮੁਸਲਮਾਨ ਸਭ ਇਸਤਰੀਆਂ ਦੀ ਉਸ ਦੇ ਸਿਪਾਹੀਆਂ ਨੇ ਬਹੁਤ ਬੇਇਜ਼ਤੀ ਕੀਤੀ। ਜਿਹੜੇ ਬੱਚੇ ਬੁੱਢੇ ਇਸਤ੍ਰੀ ਮਰਦ ਕਤਲਾਮ ਤੋਂ ਬਚ ਗਏ ਉਨ੍ਹਾਂ ਨੂੰ ਫੜ ਕੇ ਕੈਦੀ ਬਣਾ ਲਿਆ। ਗੁਰੂ ਜੀ ਅਤੇ ਭਾਈ ਬਾਲਾ ਤੇ ਮਰਦਾਨਾ ਵੀ ਕੈਦੀ ਬਣਾ ਲਏ ਗਏ। ਲੁੱਟ ਦਾ ਮਾਲ ਸਭ ਕੈਦੀਆਂ ਦੇ ਸਿਰਾਂ ਉਤੇ ਚੁਕਾ ਕੇ ਬਾਬਰ ਫੌਜ ਲੈ ਕੇ ਅੱਗੇ ਲਾਹੌਰ ਵੱਲ ਤੁਰ ਪਿਆ। ਕੈਦੀ ਇਸਤ੍ਰੀਆਂ ਦੀ ਬੁਰੀ ਹਾਲਤ ਵੇਖ ਕੇ ਗੁਰੂ ਜੀ ਨੇ ਇਹ ਸ਼ਬਦ ਉਚਾਰਨ ਕੀਤਾ (**ਏਤੀ ਮਾਰ ਪਈ ਕਰਲਾਣੇ ਤੈਂ ਕੀ ਦਰਦੁ ਨ ਆਇਆ ॥**)

ਇਹ ਸ਼ਬਦ ਸੁਣ ਕੇ ਸਾਰੇ ਕੈਦੀਆਂ ਨੂੰ ਇਉਂ ਜਾਪਿਆ ਜਿਵੇਂ ਕੋਈ ਉਨ੍ਹਾਂ ਦੇ ਦੁੱਖ ਵੰਡਾਉਣ ਵਾਲਾ ਹਮਦਰਦ ਆ ਗਿਆ ਹੈ। ਜਦ ਬਾਬਰ ਨੂੰ ਪਤਾ ਲੱਗਾ ਕਿ ਕੈਦੀਆਂ ਵਿਚ ਦੋ ਫਕੀਰ ਵੀ ਫੜੇ ਹੋਏ ਹਨ ਤਾਂ ਉਸ ਨੇ ਗੁਰੂ ਜੀ ਦੇ ਦਰਸ਼ਨ ਕਰਨ ਵਾਸਤੇ ਉਨ੍ਹਾਂ ਨੂੰ ਸੱਦਿਆ। ਦਰਸ਼ਨ ਕਰਕੇ ਬਾਬਰ ਨੇ ਬਹੁਤ ਪ੍ਰਭਾਵਿਤ ਹੋ ਕੇ ਆਪ ਜੀ ਨੂੰ ਕਾਮਲ ਫਕੀਰ ਜਾਣ ਕਰਕੇ ਨਮਸਕਾਰ ਕੀਤੀ ਅਤੇ ਬੇਨਤੀ ਕੀਤੀ ਕਿ ਕੋਈ ਸੇਵਾ ਦੱਸੋ। ਗੁਰੂ ਜੀ ਨੇ ਕਿਹਾ ਕਿ ਇਨ੍ਹਾਂ ਕੈਦੀ ਮਰਦ ਔਰਤਾਂ ਦੀ ਬੰਦ ਖਲਾਸੀ ਕਰਕੇ ਇਨ੍ਹਾਂ ਦਾ ਲੁਟਿਆ ਹੋਇਆ ਮਾਲ ਵਾਪਿਸ ਕਰ ਦਿਓ। ਇਹ ਆਪੋ ਆਪਣੇ ਘਰਾਂ ਨੂੰ ਚਲੇ ਜਾਣ। ਗੁਰੂ ਜੀ ਦਾ ਬਚਨ ਮੰਨ ਕੇ ਬਾਬਰ ਨੇ ਸਭ ਇਸਤ੍ਰੀ ਪੁਰਸ਼ ਛੱਡ ਦਿੱਤੇ ਅਤੇ ਉਨ੍ਹਾਂ ਦਾ ਸਾਮਾਨ ਵੀ ਉਨ੍ਹਾਂ ਨੂੰ ਦੇ ਦਿੱਤਾ।

**ਵਾ** : ਸੰਸਾਰ ਦੇ ਬੰਦੀ ਖਾਨੇ ਵਿੱਚੋਂ ਗਰਭ ਦੇ ਬੰਦੀ ਖਾਨੇ ਵਿੱਚੋਂ, ਕਾਲ ਦੇ ਬੰਦੀ ਖਾਨੇ ਵਿੱਚੋਂ, ਮਾਇਆ ਦੇ ਮੋਹ ਰੂਪੀ ਬੰਦੇ ਖਾਨੇ ਵਿੱਚੋਂ ਛੁਡਾਣ ਵਾਲਾ ਹੈ।

**ਕਤਿਕ ਹੋਵੈ ਸਾਧਸੰਗੁ; ਬਿਨਸਹਿ ਸਭੇ ਸੋਚ ॥੯॥**

(ਕਤਿਕ) ਜੀਵ ਨੂੰ ਜੇ ਕਰਕੇ ਸਾਧ ਸੰਗਤ ਪ੍ਰਾਪਤ ਹੋ ਜਾਵੇ ਤਾਂ ਸਾਰੀਆਂ ਚਿੰਤਾਂ ਫ਼ਿਕਰ ਨਾਸ ਹੋ ਜਾਂਦੇ ਹਨ। ਮੱਘਰ ਦੇ ਮਹੀਨੇ ਦੁਆਰਾ ਉਪਦੇਸ਼ ਦਿੰਦੇ ਹਨ :

**ਮੰਘਿਰਿ ਮਾਹਿ ਸੋਹੰਦੀਆ; ਹਰਿ ਪਿਰ ਸੰਗਿ ਬੈਠੜੀਆਹ ॥**

(ਮੰ-ਘਿਰਿ) (ਮੰ) ਮੇਰੇ : ਆਪਣੇ ਮਨੁੱਖਾ ਜਨਮ ਰੂਪੀ (ਘਿਰਿ) ਘਰ ਵਿਚ ਆਪਣੇ ਸਰੂਪ ਰੂਪੀ ਘਰ (ਮਾਹਿ) ਵਿਚ, ਉਹ ਜਗਿਆਸੂ ਰੂਪ ਸਖੀਆਂ ਸੋਭਦੀਆਂ ਹਨ, ਉਹ ਰੂਹਾਂ ਸੋਭਦੀਆਂ ਹਨ। ਜਿਹੜੀਆਂ ਹਰੀ ਪਿਆਰੇ ਪਤੀ ਦੇ ਨਾਲ ਬੈਠੀਆਂ, ਇਸਥਿਤ ਹੋਈਆਂ ਹਨ। ਜਿਨ੍ਹਾਂ ਦੀਆਂ ਬ੍ਰਿਤੀਆਂ ਸੰਸਾਰ ਤੋਂ ਹਟ ਕਰਕੇ ਅੰਦਰ ਇਸਥਿਤ ਹੋ ਗਈਆਂ ਹਨ।

**ਤਿਨ ਕੀ ਸੋਭਾ ਕਿਆ ਗਣੀ; ਜਿ ਸਾਹਿਬਿ ਮੇਲੜੀਆਹ ॥**

ਤਿਨ੍ਹਾਂ ਤੱਤ ਬੇਤੇ ਗੁਰਮੁਖਾਂ ਦੀ ਸੋਭਾ ਕੀ (ਗਣੀ) ਵਿਚਾਰੀਏ। ਜਿਹੜੀਆਂ ਮਾਲਕ ਪ੍ਰਮੇਸ਼ਰ ਨੇ ਆਪਣੇ ਸਰੂਪ ਵਿਚ ਅਭੇਦ ਕਰ ਲਈਆਂ ਹਨ।

**ਤਨੁ ਮਨੁ ਮਉਲਿਆ ਰਾਮ ਸਿਉ; ਸੰਗਿ ਸਾਧ ਸਹੇਲੜੀਆਹ ॥**

ਜਿਨ੍ਹਾਂ ਦਾ ਮਨ ਤਨ ਪ੍ਰਭੂ ਨਾਲ ਮਿਲ ਕੇ ਪ੍ਰਫੁੱਲਤ ਹੋਇਆ ਹੈ। ਉਹ ਸਾਧੂਆਂ ਦੇ ਨਾਲ ਦੀਆਂ ਸੁਹੇਲੀਆਂ ਹਨ। **ਵਾ** : ਜੋ ਮਨ ਤਨ ਕਰਕੇ ਸੰਗਤ ਕਰਦੀਆਂ ਹਨ ਤੇ ਸਰੀਰ ਕਰਕੇ ਕੁਸੰਗਤ ਤੋਂ ਬਚੀਆਂ ਹਨ, ਉਹ ਸਾਧੂਆਂ ਦੀਆਂ ਸਹੇਲੀਆਂ ਹਨ।

**ਸਾਧ ਜਨਾ ਤੇ ਬਾਹਰੀ; ਸੇ ਰਹਨਿ ਇਕੇਲੜੀਆਹ ॥**

ਜੋ ਸਾਧ ਸੰਗਤ ਤੋਂ ਬਾਹਰ ਬਿਨਾਂ ਹਨ। ਉਹ (ਇਕੇਲੜੀਆਹ) ਦੁਖੀ ਰੂਹਾਂ ਸੰਸਾਰ ਵਿਚ ਹਨ। ਜਿਵੇਂ ਇਕੱਲੀ ਨਰਦ ਮਾਰੀ ਜਾਂਦੀ ਹੈ, ਐਸੇ ਮਰਦੇ ਹੀ ਰਹਿੰਦੇ ਹਨ। (ਕੇਲ) ਨਾਮ ਸੁਖ ਦਾ ਹੈ ਤੇ (ਇਕੇ ਲੜੀ) ਦੁਖੀ ਦਾ ਅਰਥ ਹੈ। ਦੁੱਖਾਂ ਤੇ ਸੁੱਖਾਂ ਵਿੱਚ ਲੱਗੇ ਰਹਿੰਦੇ ਹਨ।

**ਤਿਨ ਦੁਖੁ ਨ ਕਬਹੂ ਉਤਰੈ; ਸੇ ਜਮ ਕੈ ਵਸਿ ਪੜੀਆਹ ॥**

ਉਹਨਾਂ ਦਾ ਜਨਮ ਮਰਨ ਦਾ ਕਦੇ ਵੀ ਦੁਖ ਨਵਿਰਤ ਨਹੀਂ ਹੁੰਦਾ ਹੈ। ਉਹ ਜਮਾਂ ਦੇ ਵੱਸ ਹੀ ਪਈਆਂ

ਰਹਿੰਦੀਆਂ ਹਨ।

**ਜਿਨੀ ਰਾਵਿਆ ਪ੍ਰਭੁ ਆਪਣਾ; ਸੇ ਦਿਸਨਿ ਨਿਤ ਖੜੀਆਹ ॥**

ਜਿਨ੍ਹਾਂ ਜਗਿਆਸੂ ਸਖੀਆਂ ਨੇ ਆਪਣੇ ਪ੍ਰਭੂ ਪਤੀ ਪ੍ਰਮੇਸ਼ਰ ਦੇ ਅਨੰਦ ਨੂੰ (ਰਾਵਿਆ) ਮਾਣਿਆ ਹੈ। ਜਿਨ੍ਹਾਂ ਨੇ ਪ੍ਰਭੂ ਦੇ ਨਾਮ ਨੂੰ (ਰਾਵਿਆ) ਉਚਾਰਿਆ ਹੈ। ਉਹ ਨਿਤਾਪ੍ਰਤੀ ਸਾਵਧਾਨ ਚਿੱਤ ਹੋ ਕੇ; ਸਮੋਹਿਤ ਚਿੱਤ ਹੋ ਕੇ ਖੜੀਆਂ ਹੀ ਰਹਿੰਦੀਆਂ ਹਨ।

**ਰਤਨ ਜਵੇਹਰ ਲਾਲ ਹਰਿ; ਕੰਠਿ ਤਿਨਾ ਜੜੀਆਹ ॥**

ਉਹਨਾਂ ਦੇ ਹੀ ਰਤਨ, ਜਵਾਹਰ, ਲਾਲ ਪਾਏ ਹੋਏ ਸੋਭਦੇ ਹਨ, ਜਿਨ੍ਹਾਂ ਦੇ ਕੰਠ ਨਾਲ ਹਰੀ ਦਾ ਨਾਮ ਰੂਪੀ ਗਹਿਣਾ ਜੁੜਿਆ ਹੋਇਆ ਹੈ। **ਵਾ :** ਉਹਨਾਂ ਦੇ ਹੀ (ਰਤਨ) ਵੈਰਾਗ (ਜਵੇਹਰ) ਗਿਆਨ, (ਲਾਲ) ਪ੍ਰੇਮ ਤੇ ਨਾਮ ਰੂਪੀ ਭੂਖਣ, ਕਰਣਾ, ਮੁਦਤਾਂ ਆਦਿਕ ਲੜੀਆਂ ਵਿਚ ਪਰੋਏ ਹੋਏ (ਕੰਠ) ਹਿਰਦੇ ਨਾਲ ਜੜੇ ਹੋਏ ਹਨ।

**ਨਾਨਕ ਬਾਂਛੈ ਧੂੜਿ ਤਿਨ; ਪ੍ਰਭ ਸਰਣੀ ਦਰਿ ਪੜੀਆਹ ॥**

ਗੁਰੂ ਜੀ ਕਹਿੰਦੇ ਹਨ ਕਿ ਉਹਨਾਂ ਦੇ ਚਰਨਾਂ ਦੀ ਧੂੜੀ ਚਾਹੀਏ, ਜੋ ਪ੍ਰਭੂ ਦੇ ਸੰਗਤ ਰੂਪੀ ਦਰ ਦੀ ਸ਼ਰਣ ਪਈਆਂ ਹਨ। **ਵਾ :** ਜਿਨ੍ਹਾਂ ਨੇ (ਦਰਿ) ਹਿਰਦੇ ਵਿਚ ਪ੍ਰਭੂ ਦੀ ਸ਼ਰਣ ਲਈ ਹੈ।

**ਮੰਘਿਰਿ ਪ੍ਰਭੁ ਆਰਾਧਣਾ; ਬਹੁੜਿ ਨ ਜਨਮੜੀਆਹ ॥੧੦॥**

(ਮੰ) ਆਪਣੇ ਹਿਰਦੇ ਰੂਪੀ ਘਰ ਵਿਚ ਪ੍ਰਭੂ ਨੂੰ ਅਰਾਧਣਾਂ ਕਰੇ, ਧਿਆਵੇ। ਫੇਰ ਜਨਮ ਨਹੀਂ ਹੋਵੇਗਾ; ਪ੍ਰਮੇਸ਼ਰ ਵਿਚ ਅਭੇਦਤਾ ਹੋ ਜਾਏਗੀ। **ਵਾ :** ਫੇਰ ਮੜੀਆਂ ਵਿਚ ਨਹੀਂ ਮਰ ਕਰਕੇ ਜਾਵੇਗਾ। ਪੋਹ ਦੇ ਮਹੀਨੇ ਦੁਆਰਾ ਉਪਦੇਸ਼ ਦਿੰਦੇ ਹਨ :

**ਪੋਖਿ ਤੁਖਾਰੁ ਨ ਵਿਆਪਈ; ਕੰਠਿ ਮਿਲਿਆ ਹਰਿ ਨਾਹੁ ॥**

(ਪੋਖਿ) ਬ੍ਰਿਧ ਅਵਸਥਾ ਰੂਪੀ ਪੋਹ ਦੇ ਮਹੀਨੇ ਵਿਚ ਉਹਨਾਂ ਨੂੰ ਜੜ੍ਹਤਾ ਰੂਪੀ, ਪਾਪਾਂ ਰੂਪੀ (ਤੁਖਾਰੁ) ਪਾਲਾ ਨਹੀਂ ਲੱਗਦਾ ਹੈ, ਜਿਨ੍ਹਾਂ ਦੇ ਅਭੇਦ ਹੋਣ ਰੂਪੀ ਕੰਠ ਨਾਲ ਹਰੀ ਪ੍ਰਮੇਸ਼ਰ ਪਤੀ ਮਿਲਿਆ ਹੈ।

ਪ੍ਰਮਾਣ : **[ਅਜੁ ਫਰੀਦੈ ਕੂਜੜਾ ਸੈ ਕੋਹਾਂ ਥੀਓਮਿ ॥੨੦॥]** (ਅੰਗ ੧੩੭੮)

**ਮਨੁ ਬੇਧਿਆ ਚਰਨਾਰਬਿੰਦ; ਦਰਸਨਿ ਲਗੜਾ ਸਾਹੁ ॥**

ਜਿਨ੍ਹਾਂ ਦਾ ਮਨ ਗੁਰਾਂ ਦੇ ਚਰਨਾਂ ਕਮਲਾਂ ਨਾਲ ਬਿੰਨ੍ਹਿਆਂ ਹੋਇਆ ਹੈ, ਜੁੜਿਆ ਹੈ। ਉਹਨਾਂ ਨੂੰ (ਸਾਹੁ) ਸੁਆਸ ਸੁਆਸ ਦਰਸ਼ਨਾਂ ਦੇ ਕਰਨ ਦਾ ਉਤਸ਼ਾਹ ਲੱਗਾ ਹੋਇਆ ਹੈ। **ਵਾ :** ਉਹਨਾਂ ਨੂੰ (ਸਾਹੁ) ਪਾਤਸ਼ਾਹ ਪਤੀ ਪ੍ਰਮੇਸ਼ਰ ਦਾ ਦਰਸ਼ਨ (ਲਗੜਾ) ਪ੍ਰਾਪਤ ਹੋਇਆ ਹੈ।

**ਓਟ ਗੋਵਿੰਦ ਗੋਪਾਲ ਰਾਇ; ਸੇਵਾ ਸੁਆਮੀ ਲਾਹੁ ॥**

ਉਹਨਾਂ ਨੂੰ ਸਰੀਰ ਕਰਕੇ ਵੀ ਗੋਵਿੰਦ ਦੀ ਓਟ ਹੈ ਤੇ ਮਨ ਕਰਕੇ ਵੀ ਗੋਪਾਲ ਰਾਜਾ ਰੂਪ ਪ੍ਰਭੂ ਦੀ ਹੀ ਓਟ ਹੈ। ਉਹਨਾਂ ਨੇ ਸੁਆਮੀ ਪ੍ਰਮੇਸ਼ਰ ਦੀ ਸੇਵਾ ਦਾ ਹੀ ਲਾਹਾ ਸਮਝਿਆ ਹੈ। ਉਹ ਸੁਆਮੀ ਦੀ ਸੇਵਾ ਦਾ ਹੀ ਲਾਹਾ ਲੈਂਦੇ ਹਨ।

**ਬਿਖਿਆ ਪੋਹਿ ਨ ਸਕਈ; ਮਿਲਿ ਸਾਧੂ ਗੁਣ ਗਾਹੁ ॥**

(ਬਿਖਿਆ) ਮਾਇਆ ਉਹਨਾਂ ਨੂੰ (ਪੋਹਿ) ਲੱਗ ਨਹੀਂ ਸਕਦੀ ਹੈ। **ਵਾ** : (ਬਿਖਿਆ) ਸ਼ਬਦ ਸਪਰਸ਼ ਵਿਸ਼ੇ ਨਹੀਂ ਲੱਗ ਸਕਦੇ ਹਨ। ਉਹ ਮਿਲ ਕੇ ਸਾਧਸੰਗਤਿ ਵਿਚ ਗੁਣਾਂ ਨੂੰ ਗਾਉਂਦੇ ਹਨ। ਉਹ ਗੁਣਾਂ ਦੇ (ਗਾਹੁ) ਅਸਥਾਨ ਹੀ ਬਣ ਗਏ ਹਨ।

**ਜਹ ਤੇ ਉਪਜੀ ਤਹ ਮਿਲੀ; ਸਚੀ ਪ੍ਰੀਤਿ ਸਮਾਹੁ ॥**

ਜਿਸ ਪ੍ਰਮੇਸ਼ਰ ਦੇ ਅਗਿਆਨ ਕਰਕੇ ਬ੍ਰਿਤੀ ਉਪਜੀ ਸੀ, ਤਿਸ ਪ੍ਰਭੂ ਦੇ ਗਿਆਨ ਕਰਕੇ ਪ੍ਰਮੇਸ਼ਰ ਵਿਚ ਮਿਲ ਗਈ ਹੈ। ਉਹਨਾਂ ਨੂੰ ਸੱਚੀ ਪ੍ਰੀਤੀ ਕਰਕੇ (ਸਮਾਹੁ) ਉਤਸ਼ਾਹ ਪ੍ਰਾਪਤ ਹੋਇਆ ਹੈ। ਉਹਨਾਂ ਦਾ ਸੱਚੀ ਪ੍ਰੀਤੀ ਕਰਕੇ (ਸਮਾਹੁ) ਸਮਾਉਣਾ ਹੋਇਆ ਹੈ।

**ਕਰੁ ਗਹਿ ਲੀਨੀ ਪਾਰਬ੍ਰਹਮਿ; ਬਹੁੜਿ ਨ ਵਿਛੁੜੀਆਹੁ ॥**

ਪ੍ਰਮੇਸ਼ਰ ਨੇ ਕਿਰਪਾ ਰੂਪੀ ਹੱਥ ਨਾਲ ਬ੍ਰਿਤੀ ਰੂਪੀ ਭੁਜਾ ਪਕੜ ਲਈ ਹੈ। ਉਹ ਫੇਰ ਜਗਿਆਸੂ ਰੂਪੀ ਇਸਤਰੀਆਂ ਨਹੀਂ ਵਿਛੁੜਦੀਆਂ ਹਨ।

**ਬਾਰਿ ਜਾਉ ਲਖ ਬੇਰੀਆ; ਹਰਿ ਸਜਣੁ ਅਗਮ ਅਗਾਹੁ ॥**

ਲੱਖਾਂ ਵਾਰੀ ਬਲਿਹਾਰ ਜਾਣਾ ਕਰੀਏ, ਜੋ ਹਰੀ ਮਨ ਕਰਕੇ (ਸਜਣੁ) ਪਿਆਰਾ ਹੈ, ਬੇਦਾਂ ਕਰਕੇ ਅਗੰਮ ਹੈ, ਡੂੰਘਾ ਹੈ।

ਪ੍ਰਸ਼ਨ : ਪ੍ਰਾਪਤੀ ਕਿਵੇਂ ਹੁੰਦੀ ਹੈ ? **ਉੱਤਰ** :

**ਸਰਮ ਪਈ ਨਾਰਾਇਣੈ; ਨਾਨਕ ਦਰਿ ਪਈਆਹੁ ॥**

ਗੁਰੂ ਜੀ ਕਹਿੰਦੇ ਹਨ ਜੋ ਜਗਿਆਸੂ ਰੂਪੀ ਇਸਤਰੀਆਂ (ਦਰਿ) ਸੰਗਤਿ ਵਿਚ ਪਈਆਂ ਹਨ। ਉਸ ਦੀ ਨਾਰਾਇਣ ਪ੍ਰਮੇਸ਼ਰ ਨੂੰ (ਸਰਮ) ਲੱਜਾ ਪੈ ਜਾਂਦੀ ਹੈ। ਜੋ ਦਰ ਪੈ ਜਾਂਦੇ ਹਨ, ਉਹਨਾਂ ਨੂੰ ਕਦੇ ਤਾਂ ਮੁਕਤ ਕਰ ਹੀ ਦਿੰਦਾ ਹੈ। ਜਿਵੇਂ ਦਰ ਵਿਚ ਪਈ ਹੋਈ ਜੁੱਤੀ ਨੂੰ ਕਦੇ ਤਾਂ ਮਾਲਕ ਪਾ ਹੀ ਲੈਂਦਾ ਹੈ।

ਪ੍ਰਮਾਣ : **[ਕਬੀਰ ਮੁਹਿ ਮਰਨੇ ਕਾ ਚਾਉ ਹੈ ਮਰਉ ਤ ਹਰਿ ਕੈ ਦੁਆਰ ॥**
**ਮਤ ਹਰਿ ਪੂਛੈ ਕਉਨੁ ਹੈ ਪਰਾ ਹਮਾਰੈ ਬਾਰ ॥੬੧॥]** (ਅੰਗ ੧੩੬੭)

**ਪੋਖੁ ਸੋੁਹੰਦਾ ਸਰਬ ਸੁਖ; ਜਿਸੁ ਬਖਸੇ ਵੇਪਰਵਾਹੁ ॥੧੧॥**

(ਪੋਖੁ) ਬ੍ਰਿਧ ਅਵਸਥਾ ਵਿਚ ਉਹਨਾਂ ਨੂੰ ਸੁਖ ਪ੍ਰਾਪਤ ਹੁੰਦਾ ਹੈ। ਜਿਸ ਨੂੰ ਬੇਖ਼ਾਹਸ਼ ਪ੍ਰਮੇਸ਼ਰ ਬਖ਼ਸ਼ਦੇ ਹਨ। ਮਾਘ ਦੇ ਮਹੀਨੇ ਦੁਆਰਾ ਉਪਦੇਸ਼ ਦਿੰਦੇ ਹਨ। ਮਾਘ ਦੇ ਮਹੀਨੇ ਪ੍ਰਾਗਰਾਜ ਉੱਤੇ ਪੁਰਬ ਲੱਗਦਾ ਹੈ। ਭਾਰਦਵਾਜ ਮੁਨੀ ਨੇ ਤ੍ਰਿਬੇਣੀ ਦਾ ਮਹਾਤਮ ਪ੍ਰਗਟ ਕਰਕੇ ਮਾਘ ਦੇ ਮਹੀਨੇ ਵਿਚ ਮੱਜਨ = ਇਸ਼ਨਾਨ ਕਰਨ ਦਾ ਰਿਵਾਜ ਚਲਾਇਆ ਸੀ। ਇਸ ਪ੍ਰਕਾਰ ਹੀ ਸੰਗਤ ਰੂਪੀ ਪੁਰਬ ਲੱਗਾ ਹੈ। ਭਗਤੀ ਰੂਪੀ ਗੰਗਾ, ਪੰਜਾਂ ਕਕਾਰਾਂ ਤੇ ਹੋਰ ਰਹਿਤ ਰੂਪੀ ਜਮਨਾ ਹੈ। **ਵਾ** : ਨਿਸ਼ਕਾਮ ਕਰਮਾਂ ਰੂਪ ਜਮਨਾ ਹੈ। ਗਿਆਨ ਰੂਪੀ ਸੁਰਸਤੀ ਹੈ। ਇਸ ਤਰ੍ਹਾਂ ਤ੍ਰਿਬੇਣੀ ਬਣੀ ਹੋਈ ਹੈ।

**ਮਾਘਿ ਮਜਨੁ ਸੰਗਿ ਸਾਧੂਆ; ਧੂੜੀ ਕਰਿ ਇਸਨਾਨੁ ॥**

ਸਾਧੂਆਂ ਦੀ ਸੰਗਤ ਕਰਨ ਰੂਪੀ ਮਾਘ ਦੇ ਮਹੀਨੇ ਦਾ (ਮਜਨੁ) ਪੁਰਬੂ ਲੱਗਾ ਹੋਇਆ ਹੈ। ਸੰਗਤ ਦੀ ਧੂੜੀ ਰੂਪੀ ਜਾਤ ਵਿਚ ਇਸ਼ਨਾਨ ਕਰੀਏ।

ਪ੍ਰਮਾਣ : **[ਸਤਸੰਗਤਿ ਕੀ ਧੂਰਿ ਪਰੀ ਉਡਿ ਨੇਤ੍ਰੀ ਸਭ ਦੁਰਮਤਿ ਮੈਲੁ ਗਵਾਈ ॥੧॥ ਰਹਾਉ ॥]** (ਅੰਗ ੧੨੬੩)

## ਸਾਖੀ

ਇਕ ਬ੍ਰਾਹਮਣ ਕੋਹੜੀ ਹੋਇਆ ਅੰਤ ਸਮੇਂ ਪ੍ਰਾਣ ਨਾ ਨਿਕਲਣ,ਉਸ ਦੇ ਘਰ ਵਾਲਿਆਂ ਨੇ ਦੁਖੀ ਹੋ ਕੇ ਬਾਹਰ ਰਸਤੇ ਉੱਤੇ ਪਾ ਦਿੱਤਾ ਸੀ। ਕੁਦਰਤੀ ਸੰਗਤ ਕੋਲ ਦੀ ਕੀਰਤਨ ਕਰਦੀ ਲੰਘੀ ਤਾਂ ਸੰਗਤਿ ਦੀ ਧੂੜਿ ਪੈਣ ਕਰਕੇ ਸਰੀਰ ਛੁੱਟ ਗਿਆ। ਜਦੋਂ ਧਰਮ ਰਾਜੇ ਨੇ ਪਾਪੀ ਜਾਣ ਕੇ ਨਰਕਾਂ ਵਿਚ ਪਾਇਆ ਤਾਂ ਨਰਕ ਠੰਡੇ ਹੋ ਗਏ ਸਨ। ਫੇਰ ਤਿੰਨ ਵਾਰੀ ਸੋਚ ਕੇ ਹਿਸਾਬ ਕੀਤਾ, ਸੰਗਤਿ ਦੀ ਧੂੜੀ ਕਰਕੇ ਪਵਿੱਤਰ ਹੋਇਆ ਜਾਣਿਆ ਇਉਂ ਮੁਕਤ ਹੋ ਗਿਆ ਸੀ।

ਪ੍ਰਮਾਣ : **[ਜਹ ਸਾਧੂ ਗੋਬਿਦ ਭਜਨੁ ਕੀਰਤਨੁ ਨਾਨਕ ਨੀਤ ॥**
**ਣਾ ਹਉ ਣਾ ਤੂੰ ਣਹ ਛੁਟਹਿ ਨਿਕਟਿ ਨ ਜਾਈਅਹੁ ਦੂਤ ॥੧॥]** (ਅੰਗ ੨੫੬)
**[ਨਿਰਬਾਣ ਕੀਰਤਨੁ ਗਾਵਹੁ ਕਰਤੇ ਕਾ ਨਿਮਖ ਸਿਮਰਤ ਜਿਤੁ ਛੂਟੈ ॥੧॥]** (ਅੰਗ ੭੪੭)

### ਹਰਿ ਕਾ ਨਾਮੁ ਧਿਆਇ ਸੁਣਿ; ਸਭਨਾ ਨੋ ਕਰਿ ਦਾਨੁ ॥

ਹਰੀ ਦੇ ਨਾਮ ਨੂੰ ਮਨ ਕਰਕੇ ਧਿਆਵੋ, ਸ਼ਰਧਾ ਵਿਸ਼ਵਾਸ ਰੂਪੀ ਕੰਨਾਂ ਨਾਲ ਸੁਣਨਾ ਕਰੋ। ਅੰਨੁ ਬਸਤਰ ਦਾ ਦਾਨ ਸਭਨਾਂ ਨੂੰ ਕਰੋ। ਸਭ ਅੰਨ ਬਸਤਰ ਦੇ ਅਧਿਕਾਰੀ ਹਨ, ਦਾਨ ਕਰਨ ਦਾ ਸਮਾਂ ਦੇਖਣ ਦੀ ਲੋੜ ਨਹੀਂ ਹੈ, ਪਰ ਹੋਰ ਦਾਨ ਅਧਿਕਾਰੀ ਦੇਖ ਕਰਕੇ ਕਰੋ।

ਪ੍ਰਮਾਣ : **[ਧੂੰਮਰ ਪਾਨੰ ਰਤੰ ਬਿਪਰੰ ਦਾਨੰ ਦਿਦੰਤੀ ਜੇ ਨਰਾ, ਦਾਤਾ ਰੌਰਵੈ ਜਾਤਿਅੰ ਬ੍ਰਹਮਣ ਗ੍ਰਾਮ ਸਸੂਕ ਰਹਿ।]**
(ਸ਼ਾਸਤਰ ਪ੍ਰਮਾਣ)

### ਜਨਮ ਕਰਮ ਮਲੁ ਉਤਰੈ; ਮਨ ਤੇ ਜਾਇ ਗੁਮਾਨੁ ॥

ਹੇ ਭਾਈ ਫੇਰ ਤੇਰੀ ਜਨਮਾਂ ਜਨਮਾਂ ਦੇ ਮੰਦ ਕਰਮਾਂ ਦੀ, ਪਾਪਾਂ ਦੀ ਮੈਲ ਉਤਰ ਜਾਏਗੀ ਅਤੇ ਮਨ ਤੋਂ ਹੰਕਾਰ ਵੀ ਚਲਾ ਜਾਏਗਾ।

### ਕਾਮਿ ਕਰੋਧਿ ਨ ਮੋਹੀਐ; ਬਿਨਸੈ ਲੋਭੁ ਸੁਆਨੁ ॥

ਫੇਰ ਕਾਮ ਦਾ ਫੁਰਨਾ, ਕਰੋਧ ਦਾ ਫੁਰਨਾ, ਮੋਹਤ ਨਹੀਂ ਕਰੇਗਾ। ਲੋਭ ਰੂਪੀ ਕੁੱਤਾ ਵੀ, ਨਾਸ ਹੋ ਜਾਏਗਾ। ਜਿਵੇਂ ਕਾਮ ਕਰਕੇ ਸਿੰਗੀ ਰਿਖੀ, ਨਾਰਦ,

ਪ੍ਰਮਾਣ : **[ਬ੍ਰਹਮਚਰਜ ਨਾਰਦਾਦਕ ਹਿਰਾਨੇ ਹੈ।]** (੨੧-੬) (ਕਬਿੱਤ ਸਵੱਯੈ ਭਾਈ ਗੁਰਦਾਸ ਜੀ)
ਕਰੋਧ ਕਰਕੇ ਦੁਰਬਾਸ਼ਾ

ਪ੍ਰਮਾਣ : **[ਆਇ ਪਇਆ ਸਰਨਾਗਤੀ ਮਾਰੀਦਾ ਅੰਬਰੀਕ ਛਡਾਯਾ ॥]** (੧੦-੪-੮) (ਵਾਰਾਂ ਭਾਈ ਗੁਰਦਾਸ ਜੀ)
ਮੋਹ ਕਰਕੇ ਵਿਸ਼ਿਸ਼ਟ ਖ਼ਰਾਬ ਹੋਇਆ ਲੋਭ ਕਰਕੇ ਵਿਸ਼ਵਾ ਮਿੱਤਰ ਖ਼ਰਾਬ ਹੋਇਆ।

## ਸਾਖੀ ਪਾਪ ਦਾ ਬਾਪ ਕੌਣ

ਇਕ ਰਾਜਾ ਨੇ ਸਭਾ ਵਿਚ ਪ੍ਰਸ਼ਨ ਕੀਤਾ ਕਿ ਤਿੰਨ ਜਨਮ ਦਾ ਰੱਜਿਆ ਕੌਣ ਹੈ ? ਤਿੰਨ ਜਨਮ ਦਾ ਭੁੱਖਾ ਕੌਣ ਹੈ ? ਇਸ ਲੋਕ ਵਿਚ ਸੁਖੀ ਕੌਣ ਹੈ ? ਅਰ ਪ੍ਰਲੋਕ ਵਿਚ ਦੁਖੀ ਕੌਣ ਹੈ ? ਅਰ ਪਾਪ ਦਾ ਬਾਪ ਕੌਣ ਹੈ ? ਜਦ ਇਨ੍ਹਾਂ ਪ੍ਰਸ਼ਨਾਂ ਦੇ ਉੱਤਰ ਕਿਸੇ ਨੂੰ ਨਾ ਆਏ ਤਾਂ ਰਾਜਾ ਗੁੱਸੇ ਹੋਇਆ ਅਰ ਵਜ਼ੀਰ ਨੂੰ ਕਿਹਾ, ਇਕ ਹਫਤੇ ਤਕ ਜੇਕਰ ਤੂੰ ਉੱਤਰ ਨਾ ਦੇਵੇਂਗਾ ਤਾਂ ਕਤਲ ਕੀਤਾ ਜਾਏਂਗਾ।

ਇਹ ਸੁਣ ਕੇ ਵਜ਼ੀਰ ਬੜਾ ਦਿਲਗੀਰ ਹੋ ਕੇ ਜਦ ਘਰ ਆਇਆ ਤਾਂ ਉਸਦੀ ਲੜਕੀ ਨੇ ਕਾਰਨ ਪੁੱਛਿਆ, ਤਾਂ ਸਾਰਾ ਹਾਲ ਵਜ਼ੀਰ ਨੇ ਕਹਿ ਸੁਣਾਇਆ। ਤਦ ਲੜਕੀ ਨੇ ਵਜ਼ੀਰ ਨੂੰ ਕਿਹਾ, ਕਿ ਇਸ ਦੇ ਉੱਤਰ ਮੈਂ ਦੇਵਾਂਗੀ, ਤੁਸੀਂ ਬੇਫਿਕਰ ਹੋ ਜਾਓ, ਭੋਜਨ ਛਕੋ ! ਤਦ ਵਜ਼ੀਰ ਨੇ ਰਾਜਾ ਨੂੰ ਜਾ ਕਿਹਾ ਕਿ ਮੇਰੀ ਲੜਕੀ ਇਨ੍ਹਾਂ ਪ੍ਰਸ਼ਨਾਂ ਦੇ ਉੱਤਰ ਦੇਵੇਗੀ। ਜੇ ਆਪ ਕਹੋ ਤਾਂ ਆ ਜਾਵੇ। ਰਾਜਾ ਨੇ ਮਨਜ਼ੂਰ ਕੀਤਾ। ਤਦ ਵਜ਼ੀਰ ਦੀ ਲੜਕੀ ਨੇ ਇਕ ਦਿਨ ਮੁਕੱਰਰ ਕਰ ਲਿਆ ਅਰ ਉਸ ਦਿਨ ਪੰਜਾਂ ਪ੍ਰਸ਼ਨਾਂ ਦੇ ਉੱਤਰ ਦੇਣ ਲਈ ਤਿਆਰ ਹੋਈ। ਜਾਂ ਪਾਲਕੀ ਵਿਚ ਬੈਠ ਕੇ ਚੱਲੀ। ਤਦ ਇਕ ਬੜੇ ਸ਼ਾਹੂਕਾਰ ਨੂੰ ਇਕ ਗੱਡੀ ਵਿਚ ਬਿਠਾ ਲਿਆ ਕਿ ਤੈਨੂੰ ਰਾਜਾ ਦਾ ਦਰਸ਼ਨ ਕਰਾਉਣਾ ਹੈ, ਇਸੇ ਪ੍ਰਕਾਰ ਇਕ ਘਾਹੀ ਨੂੰ ਆਪਣੇ ਨਾਲ ਲੈ ਲਿਆ ਅਰ ਜੰਗਲ ਵਿੱਚੋਂ ਇਕ ਤਪਸੀ ਨੂੰ ਭੀ ਮਿੰਨਤ ਖੁਸ਼ਾਮਦ ਕਰ ਕੇ ਰਾਜਾ ਪਾਸ ਜਾਣਾ ਮਨਾ ਲਿਆ ਅਰ ਇਕ ਬਜ਼ਾਰ ਦੀ ਵੇਸਵਾ ਨੂੰ ਭੀ ਨਾਲ ਰੁਪਏ ਦੇ ਕੇ ਲੈ ਲਿਆ। ਬਾਕੀ ਪੰਜਵਾਂ ਆਦਮੀ ਉਸ ਵਨੇ ਉਹ ਢੂੰਢਿਆ ਜੋ ਰਾਜਾ ਦਾ ਪ੍ਰੋਹਤ ਸੀ ਅਰ ਬੜਾ ਮੰਨਿਆ ਪਰਮੰਨਿਆ ਆਦਮੀ ਸੀ। ਉਸ ਪਾਸ ਜਾ ਕੇ ਵਜ਼ੀਰ ਦੀ ਲੜਕੀ ਨੇ ਬੜੀ ਨਿਮ੍ਰਤਾ ਨਾਲ ਕਿਹਾ ਕਿ ਪੰਡਤ ਜੀ, ਤੁਹਾਡੇ ਗੋਚਰਾ ਮੇਰਾ ਇਕ ਕੰਮ ਹੈ, ਜੇਕਰ ਆਪ ਕਰੋ ਤਾਂ ਮੈਂ ਪੰਜ ਸੌ ਰੁਪਿਆ ਆਪ ਨੂੰ ਦੇਵਾਂਗੀ ਅਰ ਮੇਰਾ ਭੀ ਪ੍ਰਯੋਗ ਪੂਰਾ ਹੋ ਜਾਏਗਾ। ਪੰਡਿਤ ਲੋਭ ਦੇ ਵੱਸ ਮੰਨ ਗਿਆ ਤਾਂ ਇਕ ਮੋਇਆ ਹੋਇਆ ਕਤੂਰਾ ਦੁਸ਼ਾਲੇ ਵਿਚ ਲਪੇਟ ਕੇ ਪੰਡਿਤ ਨੂੰ ਦਿੱਤਾ ਕਿ ਆਪ ਇਹ ਦੁਸ਼ਾਲਾ ਫੜ ਕੇ ਪਾਲਕੀ ਵਿਚ ਬੈਠੇ ਰਹੋ, ਜਦ ਤਕ ਮੈਂ ਨਾ ਬੁਲਾਵਾਂ, ਚੁੱਪ ਕਰ ਰਹਿਣਾ ਅਰ ਜਾਂਦੇ ਹੋਏ ਦੁਸ਼ਾਲਾ ਭੀ ਲਈ ਜਾਣਾ, ਕਿਤੇ ਆਪਣੇ ਕੰਮ ਆ ਜਾਊ। ਗੱਲ ਕੀ, ਸਾਰਿਆਂ ਨੂੰ ਲੈ ਕੇ ਰਾਜਾ ਪਾਸ ਗਈ ਅਰ ਪਹਿਲੇ ਸ਼ਾਹੂਕਾਰ ਨੂੰ ਦਿਖਾ ਕੇ ਕਿਹਾ, ਇਹ ਤਿੰਨ ਜਨਮ ਦਾ ਰੱਜਿਆ ਹੈ। ਪਿਛਲੇ ਜਨਮ ਪੁੰਨ ਕੀਤਾ, ਹੁਣ ਸ਼ਾਹੂਕਾਰ ਬਣਿਆ। ਹੁਣ ਪੁੰਨ ਕਰਦਾ ਹੈ ਅੱਗੇ ਨੂੰ ਲਵੇਗਾ। ਸੋ ਇਹ ਘਾਹੀ ਤਿੰਨ ਜਨਮ ਦਾ ਭੁੱਖਾ ਹੈ, ਪਿੱਛੇ ਪੁੰਨ ਨਹੀਂ ਕੀਤਾ, ਹੁਣ ਕੁਝ ਕਰਦਾ ਨਹੀਂ ਜੋ ਅੱਗੇ ਲਵੇ। ਤੀਸਰਾ ਤਪਸੀ ਦਿਖਲਾ ਕੇ ਕਿਹਾ ਇਹ ਤਪ ਕਰਨ ਕਰਕੇ ਇਸ ਲੋਕ ਵਿਚ ਦੁਖੀ ਹੈ, ਪਰਲੋਕ ਵਿਚ ਸੁਖੀ ਹੋਵੇਗਾ। ਚੌਥੀ ਗਨਕਾ (ਵੇਸਵਾ) ਦਿਖਲਾ ਕੇ ਕਿਹਾ, ਇਹ ਇਸ ਲੋਕ ਵਿਚ ਸੁਖੀ ਹੈ ਪਰਲੋਕ ਵਿਚ ਦੁਖੀ ਹੋਵੇਗੀ। ਚਾਰ ਪ੍ਰਸ਼ਨਾਂ ਦੇ ਉੱਤਰ ਆਏ। ਪੰਜਵੇਂ ਪ੍ਰਸ਼ਨ ਦਾ ਉੱਤਰ ਆਪ ਉਠ ਕੇ ਦੇਖੋ। ਤਦ ਰਾਜਾ ਨੂੰ ਪੰਡਿਤ ਦੀ ਪਾਲਕੀ ਦੇ ਪਾਸ ਲੈ ਗਈ ਅਰ ਪੰਡਿਤ ਨੂੰ ਕਿਹਾ, ਪੰਡਿਤ ਜੀ - ਇਸ ਦੁਸ਼ਾਲੇ ਵਿਚ ਜੋ ਕੁਝ ਰੱਖਿਆ ਹੈ ਓਹ ਪ੍ਰਗਟ ਕਰ ਕੇ ਦਿਖਾਓ। ਪੰਡਿਤ ਸੁਣਦੇ ਸਾਰ ਹੀ ਪਾਣੀ ਪਾਣੀ ਹੋਇਆ ਪਰ ਜਦ ਦੂਜੀ ਵਾਰ ਰਾਜਾ ਨੇ ਕਿਹਾ ਤਾਂ ਪੰਡਿਤ ਨੂੰ ਲਾਲਚ ਵਸ ਦਿਖਾਉਣਾ ਹੀ ਪਿਆ। ਤਦ ਵਜ਼ੀਰ ਦੀ ਲੜਕੀ ਨੇ ਕਿਹਾ, ਪਾਪ ਦਾ ਬਾਪ ਲੋਭ ਹੈ। ਇਸੇ ਵਾਸਤੇ ਗੁਰੂ ਜੀ ਨੇ ਕਿਹਾ ਹੈ, ਜੋ ਲੋਭ ਪਾਪਾਂ ਦਾ ਮੂਲ ਹੈ, ਸੋ ਲੋਭ ਤੋਂ ਬਚਣਾ ਚਾਹੀਏ।

**ਸਚੈ ਮਾਰਗਿ ਚਲਦਿਆ; ਉਸਤਤਿ ਕਰੇ ਜਹਾਨੁ ॥**

ਜੋ (ਸਚੈ) ਭਾਉ ਭਗਤੀ ਗਿਆਨ ਦੇ ਸੱਚੇ ਰਸਤੇ ਉਤੇ ਚਲਦੇ ਹਨ। ਉਹਨਾਂ ਦੀ ਸਾਰਾ ਸੰਸਾਰ ਹੀ ਉਸਤਤੀ ਕਰਦਾ ਹੈ।

**ਅਠਸਠਿ ਤੀਰਥ ਸਗਲ ਪੁੰਨ; ਜੀਅ ਦਇਆ ਪਰਵਾਨੁ ॥**

ਅਠਾਹਠ ਤੀਰਥਾਂ ਦੇ ਇਸ਼ਨਾਨ ਦੇ ਸਾਰੇ ਪੁੰਨਾਂ ਨਾਲੋਂ ਜੀਵਾਂ ਪਰ ਦਇਆ ਕਰਨੀ ਪ੍ਰਵਾਣਨੀਕ ਹੈ।

## ਸਾਖੀ ਯੁਧਿਸ਼ਟਰ ਦੀ

ਯੁਧਿਸ਼ਟਰ ਨੂੰ ਜਦੋਂ ਵੀ ਕ੍ਰਿਸ਼ਨ ਜੀ ਮਿਲਿਆ ਕਰਨ, ਕਿਹਾ ਕਰਨ, "ਆਉ ਰਾਜਨ।" ਇਕ ਦਿਨ ਯੁਧਿਸ਼ਟਰ ਜੀ ਜੰਗਲ ਵਿਚ ਸ਼ਿਕਾਰ ਖੇਡਣ ਵਾਸਤੇ ਗਏ ਤਾਂ ਇਕ ਭੀਲਾਂ ਦੀ ਲੜਕੀ ਬਹੁਤ ਦੁਖੀ ਦੇਖੀ, ਜਿਸਨੂੰ ਬੱਚਾ ਪੈਦਾ ਨਹੀਂ ਸੀ ਹੋ ਰਿਹਾ। ਉਸਨੂੰ ਤਕਲੀਫ ਹੁੰਦੀ ਜਾਣ ਕੇ, ਯੁਧਿਸ਼ਟਰ ਨੇ ਆਪਣੀ ਅੱਖਾਂ ਬੰਨ੍ਹ ਕੇ, ਦਇਆ ਕਰਕੇ ਉਸ ਵਕਤ ਦਾਈ ਵਾਲਾ ਕਾਰਜ ਕੀਤਾ ਤਾਂ ਬੱਚਾ ਪੈਦਾ ਹੋਣ ਨਾਲ ਲੜਕੀ ਦੀ ਜਾਨ ਬਚ ਗਈ। ਇਸ ਪਿੱਛੋਂ ਜਦ ਯੁਧਿਸ਼ਟਰ ਜੀ ਸ੍ਰੀ ਕ੍ਰਿਸ਼ਨ ਜੀ ਨੂੰ ਮਿਲੇ ਤਾਂ ਅੱਗੋਂ ਭਗਵਾਨ ਨੇ ਕਿਹਾ, "ਆਓ ਭਗਤ ਜੀ!" ਯੁਧਿਸ਼ਟਰ ਨੇ ਪੁੱਛਿਆ, "ਅੱਗੇ ਤਾਂ ਤੁਸੀਂ ਮੈਨੂੰ ਰਾਜਨ ਕਹਿ ਕੇ ਬੁਲਾਉਂਦੇ ਸੀ, ਅੱਜ ਭਗਤ ਕਹਿ ਕੇ ਕਿਉਂ ਬੁਲਾਇਆ ਹੈ?" ਤਾਂ ਕ੍ਰਿਸ਼ਨ ਜੀ ਨੇ ਕਿਹਾ, "ਤੂੰ ਦੁਖੀ ਲੜਕੀ 'ਤੇ ਦਇਆ ਕੀਤੀ ਹੈ, ਦਇਆ ਸਭ ਤੋਂ ਵੱਡਾ ਪੁੰਨ ਹੈ।"

ਇਸੇ ਤਰ੍ਹਾਂ ਸਿੰਘਾਂ ਨੇ ਵੀ ਹਿੰਦੂਆਂ ਦੀਆਂ ਲੜਕੀਆਂ ਛੁਡਾਈਆਂ ਸਨ। **ਵਾ :** ਜੋ ਆਪਣੇ ਜੀਵ ਆਤਮਾ ਪਰ ਦਇਆ ਕਰਨੀ ਹੈ, ਭਜਨ ਕਰਕੇ ਮੁਕਤ ਹੋਣਾ ਹੈ। ਇਹ ਅਠਾਹਠਿ ਤੀਰਥਾਂ ਦੇ ਫਲ ਜਿਤਨਾ ਪੁੰਨ ਹੈ।

**ਜਿਸ ਨੋ ਦੇਵੈ ਦਇਆ ਕਰਿ; ਸੋਈ ਪੁਰਖੁ ਸੁਜਾਨੁ ॥**

ਜਿਸ ਨੂੰ ਪ੍ਰਮੇਸ਼ਰ ਕਿਰਪਾ ਕਰਕੇ ਨਾਮ ਦੀ ਬਖ਼ਸ਼ਿਸ਼ ਦਿੰਦਾ ਹੈ। ਉਹੀ ਪੁਰਸ਼ (ਸੁਜਾਨੁ) ਚਤੁਰ ਹੈ, ਸਿਆਣਾ ਹੈ। ਸੋ ਭਲੀ ਪ੍ਰਕਾਰ ਸਰੂਪ ਨੂੰ ਜਾਣਨੇ ਵਾਲਾ ਹੈ।

**ਜਿਨਾ ਮਿਲਿਆ ਪ੍ਰਭੁ ਆਪਣਾ; ਨਾਨਕ ਤਿਨ ਕੁਰਬਾਨੁ ॥**

ਜਿਨ੍ਹਾਂ ਗੁਰਸਿੱਖਾਂ ਨੂੰ ਆਪਣਾ ਪ੍ਰਭੂ ਪ੍ਰਮੇਸ਼ਰ ਮਿਲਿਆ ਹੈ। ਗੁਰੂ ਜੀ ਕਹਿੰਦੇ ਹਨ ਕਿ ਤਿਨ੍ਹਾਂ ਤੱਤ ਬੇਤੇ ਬ੍ਰਹਮ ਗਿਆਨੀ ਮਹਾਂਪੁਰਖਾਂ ਤੋਂ ਅਸੀਂ ਕੁਰਬਾਨ ਬਲਿਹਾਰ ਜਾਂਦੇ ਹਾਂ ਜੀ।

**ਮਾਘਿ, ਸੁਚੇ ਸੇ ਕਾਂਢੀਅਹਿ; ਜਿਨ ਪੂਰਾ ਗੁਰੁ ਮਿਹਰਵਾਨੁ ॥੧੨॥**

(ਮਾਘਿ) ਸਤੋਗੁਣ ਦਾ ਵੀ ਅਰਥ ਹੈ। ਉਹ (ਮਾਘਿ) ਸਤੋਗੁਣ ਵਾਲੇ ਹਿਰਦੇ (ਸੁੱਚੇ) ਪਵਿੱਤਰ ਕਹੇ ਜਾਂਦੇ ਹਨ। ਜਿਨ੍ਹਾਂ ਤੇ ਪੂਰਨ ਗੁਰੂ ਬ੍ਰਹਮ ਨੇਸ਼ਟੀ, ਬ੍ਰਹਮ ਸੋਤਰੀ, ਗੁਰੂ ਮਿਹਰਵਾਨ, ਕ੍ਰਿਪਾਲੂ ਹੋਏ ਹਨ। ਫੱਗਣ ਦੇ ਮਹੀਨੇ ਦੁਆਰਾ ਗੁਰੂ ਜੀ ਉਪਦੇਸ਼ ਦਿੰਦੇ ਹਨ :

**ਫਲਗੁਣਿ ਅਨੰਦ ਉਪਾਰਜਨਾ; ਹਰਿ ਸਜਣ ਪ੍ਰਗਟੇ ਆਇ ॥**

ਜਿਨ੍ਹਾਂ ਅੰਦਰ (ਗੁਣਿ) ਸ਼ਰਧਾ, ਸਤ, ਸੰਤੋਖ ਆਦਿ ਹਨ, ਉਹਨਾਂ ਨੂੰ ਬ੍ਰਹਮ ਗਿਆਨ ਰੂਪੀ ਫਲ ਦੀ ਪ੍ਰਾਪਤੀ ਹੁੰਦੀ ਹੈ।

**ਪ੍ਰਮਾਣ :** **[ਸਰਧਾਵਾਨੰ ਲਭਤੇ ਗਿਆਨੰ]** (ਸੁਰਤੀ ਪ੍ਰਮਾਣ)

ਫੇਰ ਹਰੀ (ਸਜਣ) ਪਿਆਰਾ ਸਾਖਿਆਤ ਪ੍ਰਗਟ ਹੁੰਦਾ ਹੈ। ਫੇਰ ਅਨੰਦ ਦੀ (ਉਪਾਰਜਨਾ) ਉਤਪਤੀ ਹੁੰਦੀ ਹੈ। **ਵਾ :** ਜਿਨ੍ਹਾਂ ਅੰਦਰ ਹਰੀ ਪਿਆਰ ਆ ਕੇ ਪ੍ਰਗਟ ਹੋਇਆ ਹੈ। ਉਹਨਾਂ ਨੂੰ (ਫਲ ਗੁਣ) ਗਿਆਨ ਫਲ ਪ੍ਰਾਪਤ ਹੋਣ ਕਰਕੇ ਬ੍ਰਹਮਾਨੰਦ ਪੈਦਾ ਹੋਇਆ ਹੈ।

**ਸੰਤ ਸਹਾਈ ਰਾਮ ਕੇ; ਕਰਿ ਕਿਰਪਾ ਦੀਆ ਮਿਲਾਇ ॥**

ਸੰਤ ਮਹਾਤਮਾ ਪ੍ਰਮੇਸ਼ਰ ਨਾਲ ਮਿਲਾਉਣ ਦੇ ਸਹਾਈ ਹਨ। ਜਿਵੇਂ ਸਾਨੂੰ ਲਾਹੌਰ ਤੋਂ ਲਿਆ ਕਰਕੇ

ਬਾਬਾ ਬੁੱਢਾ ਜੀ ਨੇ ਸ੍ਰੀ ਗੁਰੂ ਰਾਮਦਾਸ ਜੀ ਨੂੰ ਮਿਲਾਇਆ। **ਵਾ** : ਸੰਤ (ਰਾਮ) ਪ੍ਰਮੇਸ਼ਰ ਨਾਲ ਪ੍ਰੇਮ ਲਾਉਣ ਦੇ ਸਹਾਇਕ ਹਨ। ਕਿਰਪਾ ਕਰਕੇ ਪ੍ਰਮੇਸ਼ਰ ਨਾਲ ਮਿਲਾ ਦਿੱਤਾ ਹੈ। **ਵਾ** : ਸੰਤ ਕਿਰਪਾ ਕਰਕੇ ਗੁਰੂ ਨਾਲ ਮੇਲਦੇ ਹਨ ਤੇ ਗੁਰੂ ਜੀ ਕਿਰਪਾ ਕਰਕੇ ਪ੍ਰਮੇਸ਼ਰ ਨਾਲ ਮੇਲਦੇ ਹਨ।

**ਸੇਜ ਸੁਹਾਵੀ ਸਰਬ ਸੁਖ; ਹੁਣਿ ਦੁਖਾ ਨਾਹੀ ਜਾਇ ॥**

ਉਹਨਾਂ ਜੀਵਾਂ ਰੂਪੀ ਰਾਣੀਆਂ ਦੀ ਅੰਤਸ਼ਕਰਣ ਰੂਪੀ, ਸ਼ਰਧਾ ਰੂਪੀ ਸੇਜ ਸੋਭਨੀਕ ਹੋਈ ਹੈ, ਦੇਹ ਰੂਪੀ ਮੰਦਰ ਵਿਚ ਸਾਰੇ ਸੁੱਖ ਪ੍ਰਾਪਤ ਹੋ ਗਏ ਹਨ। ਗਿਆਰਾਂ ਦਰਜੇ ਸੁਖ ਦੇ, ਚੱਕਰਵਰਤੀ ਰਾਜੇ, ਗੰਧ੍ਰਬ ਰਾਗੀ, ਦੇਵਤਿਆਂ ਦੇ ਗੰਧ੍ਰਬ, ਸੁਰਦੇਵਤੇ, ਨਰ ਦੇਵਤੇ, ਅਜਾਨੂ ਦੇਵਤੇ, ਪਿਤਰ ਦੇਵਤੇ, ਇੰਦਰ, ਬ੍ਰਿਹਸਪਤਿ, ਪ੍ਰਜਾਪਤਿ, ਬ੍ਰਹਮਾ, ਇਹਨਾਂ ਤੋਂ ਪਹਿਲੇ ਤੋਂ ਦੂਜੇ ਨੂੰ ਸੌ-ਸੌ ਗੁਣਾਂ ਸੁਖ ਬਹੁਤਾ ਹੈ। ਸਾਰੇ ਮੁਕਤੀਆਂ ਦੇ ਸੁੱਖ ਪ੍ਰਾਪਤ ਹੋਏ ਹਨ।

ਪ੍ਰਮਾਣ : **[ਹਰਿ ਜਨ ਰਾਮ ਰਾਮ ਰਾਮ ਧਿਆਂਏ ॥**
**ਏਕ ਪਲਕ ਸੁਖ ਸਾਧ ਸਮਾਗਮ ਕੋਟਿ ਬੈਕੁੰਠਹ ਪਾਂਏ ॥੧॥]** (ਅੰਗ ੧੨੦੮)
**[ਸਰਬ ਬੈਕੁੰਠ ਮੁਕਤਿ ਮੋਖ ਪਾਏ ॥ ਏਕ ਨਿਮਖ ਹਰਿ ਕੇ ਗੁਨ ਗਾਏ ॥]** (ਅੰਗ ੨੯੦)

ਹੁਣ ਉਹਨਾਂ ਅੰਦਰ ਦੁੱਖਾਂ ਦੀ (ਜਾਇ) ਥਾਂ ਹੀ ਨਹੀਂ ਰਹੀ ਹੈ। ਦੁਖ (ਜਾਇ) ਪੈਦਾ ਹੀ ਨਹੀਂ ਹੁੰਦੇ ਹਨ।

**ਇਛ ਪੁਨੀ ਵਡਭਾਗਣੀ; ਵਰੁ ਪਾਇਆ ਹਰਿ ਰਾਇ ॥**

ਜਿਵੇਂ ਰਾਣੀ ਦੇ ਮਹਿਲਾਂ ਵਿਚ ਰਾਜੇ ਦੇ ਆਉਣ ਤੋਂ ਰਾਣੀ ਦੀ ਸਾਰੀ ਇੱਛਾ ਪੂਰੀ ਹੋ ਜਾਂਦੀ ਹੈ। ਐਸੇ ਹੀ ਜਗਿਆਸੂ ਰੂਪੀ ਰਾਣੀ ਵੱਡੇ ਭਾਗਾਂ ਵਾਲੀ ਦੀ ਬ੍ਰਹਮਾਕਾਰ ਬ੍ਰਿਤੀ ਹੋਣ ਰੂਪੀ ਇੱਛਾ ਪੂਰੀ ਹੋ ਗਈ ਹੈ ਤੇ ਵਡਿਆਈ ਦੀ ਇੱਛਾ ਭੱਜ ਗਈ ਹੈ। ਬ੍ਰਹਮਾਕਾਰ ਬ੍ਰਿਤੀ ਨੇ ਹਰੀ ਰਾਜਾ ਰੂਪੀ (ਵਰ) ਪਤੀ ਨੂੰ ਪ੍ਰਾਪਤ ਕਰ ਲਿਆ ਹੈ।

**ਮਿਲਿ ਸਹੀਆ ਮੰਗਲੁ ਗਾਵਹੀ; ਗੀਤ ਗੋਵਿੰਦ ਅਲਾਇ ॥**

ਜਿਵੇਂ ਜਿਸ ਇਸਤਰੀ ਘਰ ਪਤੀ ਪ੍ਰਾਪਤ ਹੋਵੇ, ਉਸ ਦੀਆਂ ਸਹੇਲੀਆਂ ਮਿਲ ਕੇ ਮੰਗਲਾਚਾਰ ਕਰਦੀਆਂ ਹਨ। ਇਸ ਪ੍ਰਕਾਰ ਜਿਸ ਜਗਿਆਸੂ ਰੂਪੀ ਇਸਤਰੀ ਦੇ ਹਿਰਦੇ ਰੂਪ ਘਰ ਵਿਚ ਪਤੀ ਪ੍ਰਾਪਤ ਹੋਇਆ ਹੈ। ਉਸ ਦੀਆਂ ਗੁਰਸਿੱਖਾਂ ਰੂਪੀ ਸਹੇਲੀਆਂ, ਇੰਦਰੀਆਂ ਰੂਪੀ ਸਖੀਆਂ, ਮੰਗਲਾਚਾਰ, ਜੱਸ ਨੂੰ ਗਾਉਂਦੀਆਂ ਹਨ। ਇੰਦਰੀਆਂ ਨੇ ਜੋ ਸ਼ੁਭ ਗੁਣ ਧਾਰਨੇ ਹਨ, ਇਹੀ ਜਸ ਕਰਨਾ ਹੈ। **ਵਾ** : ਅਭਾਸ ਬ੍ਰਿਤੀ ਦੇ ਅੰਤਸ਼ਕਰਣ ਘਰ ਵਿਚ ਸਾਖੀ ਚੇਤਨ ਪਤੀ ਪ੍ਰਾਪਤ ਹੋਇਆ ਹੈ। ਉਸ ਬ੍ਰਿਤੀ ਦੀਆਂ ਪ੍ਰਮਾਣਿ, ਬਿਪ੍ਰਜੇ, ਨਿੰਦਰਾ, ਸੰਕਲਪ, ਸਿੰਮ੍ਰਤੀ, ਬ੍ਰਿਤੀਆਂ ਰੂਪੀ ਸਖੀਆਂ ਵੀ ਮੰਗਲਾਚਾਰ, ਜੱਸ ਨੂੰ ਗਾਉਂਦੀਆਂ ਹਨ। ਭਾਵ (ਪ੍ਰਮਾਣਿ) ਪ੍ਰਮੇਸ਼ਰ ਨੂੰ ਦੇਖਣਾ, (ਬਿਪ੍ਰਜੇ) ਬ੍ਰਿਤੀ ਉਲਟ ਕੇ ਪ੍ਰਭੂ ਵੱਲ ਹੋਣੀ (ਨਿੰਦਰਾ) ਨੀਂਦ ਥਾਂ ਸਮਾਧੀ ਲੱਗਣੀ (ਸਿੰਮ੍ਰਤੀ) ਸਿਮਰਨ ਵਿਚ ਜੁੜਨਾ, ਇਹੀ ਜਸ ਗਾਉਂਦੀਆਂ ਹਨ। ਮਿਲ ਕੇ ਗੋਵਿੰਦੁ ਦੇ (ਗੀਤ) ਜਸ ਨੂੰ ਕੀਰਤਨ ਵਿਚ ਪਾ ਕਰਕੇ ਅਲਾਪਦੇ ਹਨ, ਰਾਗਾਂ ਵਿਚ ਪਾ ਕਰਕੇ ਆਲਾਪਦੇ ਹਨ, ਉਹਨਾਂ ਦੀ ਐਸੀ ਦ੍ਰਿਸ਼ਟੀ ਜਾਗ ਪਈ ਹੈ।

**ਹਰਿ ਜੇਹਾ ਅਵਰੁ ਨ ਦਿਸਈ; ਕੋਈ ਦੂਜਾ ਲਵੈ ਨ ਲਾਇ ॥**

ਹੇ ਹਰੀ! ਆਪ ਜੈਸਾ ਹੋਰ ਕੋਈ ਵੀ ਨਹੀਂ ਹੋਰ ਦਿੱਸਦਾ ਹੈ।

ਪ੍ਰਮਾਣ : **[ਜੈਸਾ ਤੂ ਤੈਸਾ ਤੁਹੀ ਕਿਆ ਉਪਮਾ ਦੀਜੈ ॥੩॥੧॥]** (ਅੰਗ ੮੫੮)

ਪ੍ਰਮੇਸ਼ਰ ਦੇ (ਲਵੈ) ਬਰਾਬਰ ਕੋਈ ਵੀ ਦੂਜਾ ਨਹੀਂ ਲਾਇਆ ਜਾਂਦਾ ਹੈ।

ਪ੍ਰਮਾਣ : [ਏਕ ਮੇਵਾ ਦੁਤੀ ਬ੍ਰਹਮ।] (ਸੁਰਤੀ ਪ੍ਰਮਾਣਿ)

**ਹਲਤੁ ਪਲਤੁ ਸਵਾਰਿਓਨੁ; ਨਿਹਚਲ ਦਿਤੀਅਨੁ ਜਾਇ ॥**

ਉਹਨਾਂ ਦਾ ਲੋਕ ਪ੍ਰਲੋਕ ਪ੍ਰਭੂ ਨੇ ਸਵਾਰ ਦਿੱਤਾ ਹੈ। **ਵਾ** : ਉਹਨਾਂ ਦੇ ਜੋ ਏਥੇ ਪਰਿਵਾਰ ਸੀ, ਉਹ ਵੀ ਮੁਕਤ ਕਰ ਦਿੱਤੇ ਅਤੇ ਪ੍ਰਲੋਕ ਵਿਚ ਉਹਨਾਂ ਦੇ ਪਿਤਰਾਂ ਦਾ ਵੀ ਪ੍ਰਭੂ ਨੇ ਸਵਾਰ ਕੇ ਉਧਾਰ ਕਰ ਦਿੱਤਾ ਹੈ। ਉਹਨਾਂ ਗੁਰਮੁਖਾਂ ਨੂੰ ਪ੍ਰਮੇਸ਼ਰ ਨੇ ਅਖੰਡ ਚੇਤਨ ਦੇਹ ਰੂਪੀ (ਜਾਇ) ਥਾਂ ਦੇ ਦਿੱਤੀ ਹੈ।

**ਸੰਸਾਰ ਸਾਗਰ ਤੇ ਰਖਿਅਨੁ; ਬਹੁੜਿ ਨ ਜਨਮੈ ਧਾਇ ॥**

ਉਹ ਸੰਸਾਰ ਸਮੁੰਦਰ ਵਿਚ ਗੋਤੇ ਖਾਣ ਤੋਂ ਬਚਾ ਕਰਕੇ ਮੁਕਤੀ ਕਿਨਾਰੇ ਉੱਤੇ ਲਗਾ ਦਿੱਤੇ, ਇਸਥਿਤ ਕਰ ਦਿੱਤੇ ਹਨ। ਫੇਰ ਹੁਣ ਉਹ ਜੂਨਾਂ ਵਿਚ ਜਨਮਾਂ ਜਨਮਾਂ ਵਿਚ ਧਾਉਣਗੇ ਨਹੀਂ। ਜਨਮ ਮਰਣ ਰਹਿਤ ਹੋ ਗਏ। ਇਹ ਗੁਣ ਪ੍ਰਮੇਸ਼ਰ ਦੀ ਪ੍ਰਾਪਤੀ ਕਰਕੇ ਹੀ ਪ੍ਰਾਪਤ ਹੁੰਦੇ ਹਨ, ਪੈਦਾ ਹੁੰਦੇ ਹਨ।

**ਜਿਹਵਾ ਏਕ, ਅਨੇਕ ਗੁਣ; ਤਰੇ ਨਾਨਕ ਚਰਣੀ ਪਾਇ ॥**

ਹੇ ਪ੍ਰਮੇਸ਼ਰ ਸਾਡੀ ਰਸਨਾ ਇੱਕੋ ਹੀ ਹੈ ਆਪਦੇ ਗੁਣ ਬੇਅੰਤ ਹਨ। ਗੁਰੂ ਜੀ ਕਹਿੰਦੇ ਹਨ ਕਿ ਜੋ ਆਪਨੇ ਚਰਨੀਂ ਪਾਏ ਹਨ। ਉਹ ਪੁਰਸ਼ ਸੰਸਾਰ ਤੋਂ ਤਰੇ ਹਨ।

**ਫਲਗੁਣਿ ਨਿਤ ਸਲਾਹੀਐ; ਜਿਸ ਨੋ ਤਿਲੁ ਨ ਤਮਾਇ ॥੧੩॥**

ਜਿਨ੍ਹਾਂ ਅੰਦਰ (ਗੁਣ) ਗਿਆਨ ਆਦਿ ਗੁਣ ਹਨ। ਉਹ ਅੱਠੇ ਪਹਿਰ ਪ੍ਰਮੇਸ਼ਰ ਨੂੰ ਸਲਾਹੁੰਦੇ ਹਨ। ਜਿਸ ਉਸ ਪ੍ਰਮੇਸ਼ਰ ਨੂੰ ਤਿਲ ਜਿਤਨੀ ਵੀ ਆਪਣਾ ਸਿਮਰਨ ਕਰਾਉਣ ਦੀ, ਵਡਿਆਈ ਕਰਾਉਣ ਦੀ, ਤਮ੍ਹਾ ਨਹੀਂ ਹੈ।

ਪ੍ਰਮਾਣ : **[ਜੇ ਸਭਿ ਮਿਲਿ ਕੈ ਆਖਣ ਪਾਹਿ ॥ ਵਡਾ ਨ ਹੋਵੈ ਘਾਟਿ ਨ ਜਾਇ ॥੨॥]** (ਅੰਗ ੯)

**ਵਾ** : ਜਿਸ ਵਿਚ ਤਮੋ ਗੁਣ ਨਹੀਂ ਹੈ। **ਵਾ** : ਜਿਸ ਵਿਚ ਤਿਲ ਮਾਤਰ ਵੀ (ਤਮਾਇ) ਅਗਿਆਨ ਨਹੀਂ ਹੈ। ਅੱਗੇ ਸਤਿਗੁਰੂ ਜੀ ਬਾਰਹ ਮਾਹਾ ਦੀ ਸਮਾਪਤੀ ਕਰਕੇ ਨਾਮ ਦਾ ਮਹਾਤਮ ਕਥਨ ਕਰਦੇ ਹਨ।

**ਜਿਨਿ ਜਿਨਿ ਨਾਮੁ ਧਿਆਇਆ; ਤਿਨ ਕੇ ਕਾਜ ਸਰੇ ॥**

ਜਿਨ੍ਹਾਂ ਜਿਨ੍ਹਾਂ ਸੰਤਾਂ ਭਗਤਾਂ ਨੇ ਪ੍ਰਮੇਸ਼ਰ ਦੇ ਨਾਮ ਨੂੰ ਧਿਆਇਆ ਹੈ, ਤਿਨ੍ਹਾਂ ਦੇ ਲੋਕ ਪ੍ਰਲੋਕ ਦੇ ਕਾਰਜ (ਸਰੇ) ਪੂਰਨ ਹੋ ਗਏ ਹਨ। ਧਰੂ ਭਗਤ ਨੇ ਨਾਮ ਧਿਆਇਆ ਸੀ, ਉਸ ਨੂੰ ਛੱਤੀ ਹਜ਼ਾਰ ਬਰਸ ਰਾਜ ਅਤੇ ਅਟਲ ਪਦਵੀ ਪ੍ਰਾਪਤ ਹੋਈ ਸੀ। ਪ੍ਰਹਿਲਾਦ ਦੀ ਰੱਖਿਆ ਹੋਈ, ਨਾਮਦੇਵ ਦੀ ਛੱਪਰੀ ਬੰਨ੍ਹੀ, ਗਊ ਜਿਊਂਦੀ ਕੀਤੀ, ਦੇਹੁਰਾ ਫੇਰਿਆ ਸੀ, ਕਬੀਰ ਭਗਤ ਦਾ ਜੱਗ ਸੰਪੂਰਨ ਕੀਤਾ ਸੀ।

**ਹਰਿ ਗੁਰੁ ਪੂਰਾ ਆਰਾਧਿਆ; ਦਰਗਹ ਸਚਿ ਖਰੇ ॥**

ਜਿਨ੍ਹਾਂ ਨੇ ਹਰੀ ਦਾ ਸਰੂਪ ਪੂਰਨ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ (ਆਰਾਧਿਆ) ਧਿਆਇਆ ਹੈ।

ਪ੍ਰਮਾਣ : **[ਹਰਿ ਗੁਰੁ ਨਾਨਕੁ ਜਿਨ੍ ਪਰਸਿਓ ਤੇ ਬਹੁੜਿ ਫਿਰਿ ਜੋਨਿ ਨ ਆਏ ॥੭॥]** (ਅੰਗ ੧੩੯੬)

ਉਹ ਸੱਚੀ ਦਰਗਾਹ ਵਿਚ (ਖਰੇ) ਖੜੇ ਗਏ, ਲਜਾਏ ਗਏ ਹਨ, ਅਭੇਦ ਕੀਤੇ ਗਏ। **ਵਾ** : ਉਹ ਦਰਗਾਹ ਵਿਚ (ਖਰੇ) ਚੰਗੇ ਸੱਚੇ ਪੁਰਸ਼ ਹਨ।

**ਸਰਬ ਸੁਖਾ ਨਿਧਿ, ਚਰਣ ਹਰਿ; ਭਉਜਲੁ ਬਿਖਮੁ ਤਰੇ ॥**

ਹਰੀ ਦੇ ਚਰਣ ਸਾਰੇ ਸੁੱਖਾਂ ਦਾ (ਨਿਧਿ) ਖ਼ਜ਼ਾਨਾ ਹਨ, ਜਿਨ੍ਹਾਂ ਨੇ ਓਟ ਲਈ ਹੈ, ਉਹ ਭੈਦਾਇਕ ਕਠਨ ਸੰਸਾਰ ਤੋਂ ਤਰ ਗਏ ਹਨ।

**ਪ੍ਰੇਮ ਭਗਤਿ ਤਿਨ ਪਾਈਆ; ਬਿਖਿਆ ਨਾਹਿ ਜਰੇ ॥**

ਉਹਨਾਂ ਨੇ ਹੀ ਪ੍ਰੇਮਾ ਭਗਤੀ ਨੂੰ ਪ੍ਰਾਪਤ ਕੀਤਾ ਹੈ, ਉਹ (ਬਿਖਿਆ) ਮਾਇਆ ਮੋਹ ਵਿਚ ਜੜੇ ਨਹੀਂ ਗਏ ਹਨ। **ਵਾ :** ਉਹ ਵਿਸ਼ਿਆਂ ਵਿਚ ਪੈ ਕੇ ਜਲਦੇ ਸੜਦੇ ਨਹੀਂ ਹਨ।

**ਕੂੜ ਗਏ ਦੁਬਿਧਾ ਨਸੀ; ਪੂਰਨ ਸਚਿ ਭਰੇ ॥**

ਉਹਨਾਂ ਦੇ ਅੰਦਰੋਂ ਝੂਠੇ ਪਦਾਰਥਾਂ ਦੇ ਮੋਹ ਚਲੇ ਗਏ, ਝੂਠ ਵੀ ਚਲਾ ਗਿਆ। ਦਵੈਤ ਭਾਵ ਨਾਸ ਹੋ ਗਿਆ, (ਦੁਬਿਧਾ) ਭੱਜ ਗਈ ਹੈ। ਉਹਨਾਂ ਦੇ ਹਿਰਦੇ ਅੰਤਸ਼ਕਰਣ (ਪੂਰਨ) ਲਬਾਲਬ ਸੱਚੇ ਨਾਮ ਨਾਲ ਭਰ ਗਏ ਹਨ।

**ਪਾਰਬ੍ਰਹਮੁ ਪ੍ਰਭੁ ਸੇਵਦੇ; ਮਨ ਅੰਦਰਿ ਏਕੁ ਧਰੇ ॥**

ਉਹ ਪਾਪਾਂ ਪੁੰਨਾਂ ਤੋਂ ਪਰੇ ਬਿਆਪਕ ਪ੍ਰਭੂ ਦਾ ਸਰੀਰ ਕਰਕੇ ਸੇਵਨ ਕਰਦੇ ਹਨ ਅਤੇ ਮਨ ਵਿਚ ਵੀ ਇੱਕੋ ਦਾ ਧਿਆਨ ਧਾਰਨ ਕਰਦੇ ਹਨ।

**ਮਾਹ ਦਿਵਸ ਮੂਰਤ ਭਲੇ; ਜਿਸ ਕਉ ਨਦਰਿ ਕਰੇ ॥**

ਉਹਨਾਂ ਦੇ ਮਹੀਨੇ, ਦਿਨ, (ਮੂਰਤ) ਦੋ ਘੜੀਆਂ ਸਭ ਚੰਗੇ ਸਫਲੇ ਹਨ, ਜਿਸ ਪਰ ਪ੍ਰਮੇਸ਼ਰ ਕਿਰਪਾ ਕਰਦਾ ਹੈ। **ਵਾ :** ਉਹਨਾਂ ਦੇ (ਮਾਹ) ਜੁਗ, (ਦਿਵਸ) ਸਾਲ (ਮੂਰਤ) ਮਹੀਨੇ ਭਲੇ ਹਨ, ਜਿਨ੍ਹਾਂ ਪਰ ਕਿਰਪਾ ਕੀਤੀ ਹੈ। **ਵਾ :** ਉਹਨਾਂ ਦੇ ਅੰਦਰ ਵੈਰਾਗ ਰੂਪ (ਮਾਹ) ਚੰਦਰਮਾ ਚੜ੍ਹਿਆ ਹੈ, (ਦਿਵਸ) ਬ੍ਰਹਮ ਗਿਆਨ ਦਿਨ ਚੜ੍ਹ ਗਿਆ ਹੈ, (ਮੂਰਤ) ਜ਼ਿੰਦਗੀ ਵੀ ਭਲੀ ਹੈ, ਜਿਸ ਪਰ ਪ੍ਰਮੇਸ਼ਰ ਕਿਰਪਾ ਦ੍ਰਿਸ਼ਟੀ ਕਰਦਾ ਹੈ।

**ਨਾਨਕੁ ਮੰਗੈ ਦਰਸ ਦਾਨੁ; ਕਿਰਪਾ ਕਰਹੁ ਹਰੇ ॥੧੪॥੧॥**

ਗੁਰੂ ਸਾਹਿਬ ਜੀ ਸਾਨੂੰ ਜਾਚ ਦੱਸਦੇ ਹਨ ਕਿ ਪ੍ਰਮੇਸ਼ਰ ਪਾਸੋਂ ਕੇਵਲ ਸਾਖਿਆਤ ਦਰਸ਼ਨਾਂ ਦਾ ਦਾਨ ਮੰਗਣਾ ਕਰੇ। ਹੇ ਹਰੀ ਪ੍ਰਮੇਸ਼ਰ ਸਾਡੇ ਤੇ ਦਰਸ਼ਨਾਂ ਦੀ ਕਿਰਪਾ ਕਰੋ। **ਵਾ :** ਜੇ ਕਿਰਪਾ ਕਰੋ ਤਾਂ ਹੀ ਸਰਗੁਣਾਂ ਸਹਿਤ ਹਰੇ ਭਰੇ ਹੋਵਾਂਗੇ।

**॥ ਬਾਰਹਮਾਹਾ ਸੰਪੂਰਨ ॥**

## ਮਾਝ ਮਹਲਾ ੫ ਦਿਨ ਰੈਣਿ ੧ਓ ਸਤਿਗੁਰ ਪ੍ਰਸਾਦਿ ॥

ਸੇਵੀ ਸਤਿਗੁਰੁ ਆਪਣਾ ਹਰਿ ਸਿਮਰੀ ਦਿਨ ਸਭਿ ਰੈਣ ॥ ਆਪੁ ਤਿਆਗਿ ਸਰਣੀ ਪਵਾਂ ਮੁਖਿ ਬੋਲੀ ਮਿਠੜੇ ਵੈਣ ॥ ਜਨਮ ਜਨਮ ਕਾ ਵਿਛੁੜਿਆ ਹਰਿ ਮੇਲਹੁ ਸਜਣੁ ਸੈਣ ॥ ਜੋ ਜੀਅ ਹਰਿ ਤੇ ਵਿਛੁੜੇ ਸੇ ਸੁਖਿ ਨ ਵਸਨਿ ਭੈਣ ॥ ਹਰਿ ਪਿਰ ਬਿਨੁ ਚੈਨੁ ਨ ਪਾਈਐ ਖੋਜਿ ਡਿਠੇ ਸਭਿ ਗੈਣ ॥ ਆਪ ਕਮਾਣੈ ਵਿਛੁੜੀ ਦੋਸੁ ਨ ਕਾਹੂ ਦੇਣ ॥ ਕਰਿ ਕਿਰਪਾ ਪ੍ਰਭ ਰਾਖਿ ਲੇਹੁ ਹੋਰੁ ਨਾਹੀ ਕਰਣ ਕਰੇਣ ॥ ਹਰਿ ਤੁਧੁ ਵਿਣੁ ਖਾਕੂ ਰੂਲਣਾ ਕਹੀਐ ਕਿਥੈ ਵੈਣ ॥ ਨਾਨਕ ਕੀ ਬੇਨੰਤੀਆ ਹਰਿ ਸੁਰਜਨੁ ਦੇਖਾ ਨੈਣ ॥੧॥ ਜੀਅ ਕੀ ਬਿਰਥਾ ਸੋ ਸੁਣੇ ਹਰਿ ਸੰਮ੍ਰਿਥ ਪੁਰਖੁ ਅਪਾਰੁ ॥ ਮਰਣਿ ਜੀਵਣਿ ਆਰਾਧਣਾ ਸਭਨਾ ਕਾ ਆਧਾਰੁ ॥ ਸਸੁਰੈ ਪੇਈਐ ਤਿਸੁ ਕੰਤ ਕੀ ਵਡਾ ਜਿਸੁ ਪਰਵਾਰੁ ॥ ਊਚਾ ਅਗਮ ਅਗਾਧਿ ਬੋਧ ਕਿਛੁ ਅੰਤੁ ਨ ਪਾਰਾਵਾਰੁ ॥ ਸੇਵਾ ਸਾ ਤਿਸੁ ਭਾਵਸੀ ਸੰਤਾ ਕੀ ਹੋਇ ਛਾਰੁ ॥ ਦੀਨਾ ਨਾਥ ਦੈਆਲ ਦੇਵ ਪਤਿਤ ਉਧਾਰਣਹਾਰੁ ॥ ਆਦਿ ਜੁਗਾਦੀ ਰਖਦਾ ਸਚੁ ਨਾਮੁ ਕਰਤਾਰੁ ॥ ਕੀਮਤਿ ਕੋਇ ਨ ਜਾਣਈ ਕੋ ਨਾਹੀ ਤੋਲਣਹਾਰੁ ॥ ਮਨ ਤਨ ਅੰਤਰਿ ਵਸਿ ਰਹੇ ਨਾਨਕ ਨਹੀ ਸੁਮਾਰੁ ॥ ਦਿਨੁ ਰੈਣਿ ਜਿ ਪ੍ਰਭ ਕੰਉ ਸੇਵਦੇ ਤਿਨ ਕੈ ਸਦ ਬਲਿਹਾਰ ॥੨॥ ਸੰਤ ਅਰਾਧਨਿ ਸਦ ਸਦਾ ਸਭਨਾ ਕਾ ਬਖਸਿੰਦੁ ॥ ਜੀਉ ਪਿੰਡੁ ਜਿਨਿ ਸਾਜਿਆ ਕਰਿ ਕਿਰਪਾ ਦਿਤੀਨੁ ਜਿੰਦੁ ॥ ਗੁਰ ਸਬਦੀ ਆਰਾਧੀਐ ਜਪੀਐ ਨਿਰਮਲ ਮੰਤੁ ॥ ਕੀਮਤਿ ਕਹਣੁ ਨ ਜਾਈਐ ਪਰਮੇਸੁਰੁ ਬੇਅੰਤੁ ॥ ਜਿਸੁ ਮਨਿ ਵਸੈ ਨਰਾਇਣੋ ਸੋ ਕਹੀਐ ਭਗਵੰਤੁ ॥ ਜੀਅ ਕੀ ਲੋਚਾ ਪੂਰੀਐ ਮਿਲੈ ਸੁਆਮੀ ਕੰਤੁ ॥ ਨਾਨਕੁ ਜੀਵੈ ਜਪਿ ਹਰੀ ਦੋਖ ਸਭੇ ਹੀ ਹੰਤੁ ॥ ਦਿਨੁ ਰੈਣਿ ਜਿਸੁ ਨ ਵਿਸਰੈ ਸੋ ਹਰਿਆ ਹੋਵੈ ਜੰਤੁ ॥੩॥ ਸਰਬ ਕਲਾ ਪ੍ਰਭ ਪੂਰਣੋ ਮੰਞੁ ਨਿਮਾਣੀ ਥਾਉ ॥ ਹਰਿ ਓਟ ਗਹੀ ਮਨ ਅੰਦਰੇ ਜਪਿ ਜਪਿ ਜੀਵਾਂ ਨਾਉ ॥ ਕਰਿ ਕਿਰਪਾ ਪ੍ਰਭ ਆਪਣੀ ਜਨ ਧੂੜੀ ਸੰਗਿ ਸਮਾਉ ॥ ਜਿਉ ਤੂੰ ਰਾਖਹਿ ਤਿਉ ਰਹਾ ਤੇਰਾ ਦਿਤਾ ਪੈਨਾ ਖਾਉ ॥ ਉਦਮੁ ਸੋਈ ਕਰਾਇ ਪ੍ਰਭ ਮਿਲਿ ਸਾਧੂ ਗੁਣ ਗਾਉ ॥ ਦੂਜੀ ਜਾਇ ਨ ਸੁਝਈ ਕਿਥੈ ਕੂਕਣ ਜਾਉ ॥ ਅਗਿਆਨ ਬਿਨਾਸਨ ਤਮ ਹਰਣ ਊਚੇ ਅਗਮ ਅਮਾਉ ॥ ਮਨੁ ਵਿਛੁੜਿਆ ਹਰਿ ਮੇਲੀਐ ਨਾਨਕ ਏਹੁ ਸੁਆਉ ॥ ਸਰਬ ਕਲਿਆਣਾ ਤਿਤੁ ਦਿਨਿ ਹਰਿ ਪਰਸੀ ਗੁਰ ਕੇ ਪਾਉ ॥੪॥੧॥

(ਅੰਗ ੧੩੬-੩੭)

ਸਤਿਗੁਰੂ ਪੰਚਮ ਪਾਤਿਸ਼ਾਹ ਜੀ ਦਿਨ ਰਾਤ ਦੇ ਪ੍ਰਕਰਣ ਦੁਆਰਾ ਉਪਦੇਸ਼ ਦਿੰਦੇ ਹਨ। ਦਿਨ ਰੈਣ ਨਾਮ ਚੰਦ ਦਾ ਵੀ ਹੁੰਦਾ ਹੈ। ਇਕ ਜੋ ਅਦਵੈਤ ਸਰੂਪ ਸਰਬ ਦਾ ਪ੍ਰਕਾਸ਼ਕ ਹੈ, ਉਹ ਸਤਿਗੁਰਾਂ ਦੀ ਕਿਰਪਾ ਕਰਕੇ ਪ੍ਰਾਪਤ ਹੁੰਦਾ ਹੈ। ਨੋਟ : ਸ਼ਬਦ ਦੇ ਅੰਦਰ ਵੀ ਰਾਤ ਦਿਨ ਦੇ ਅਰਥ ਲਾਈ ਜਾਣੇ।

**ਸੇਵੀ ਸਤਿਗੁਰੁ ਆਪਣਾ; ਹਰਿ ਸਿਮਰੀ ਦਿਨ ਸਭਿ ਰੈਣ ॥**

ਹੇ ਭਾਈ! ਜੋ ਆਪਣੇ ਸਤਿਗੁਰੂ ਜੀ ਹਨ, ਉਹਨਾਂ ਦਾ ਹੀ ਰਾਤ ਦਿਨ ਸੇਵਨ ਕਰੀਏ। ਗੁਰਾਂ ਬਿਨਾਂ

ਹੋਰ ਕੋਈ ਰੱਖਕ ਨਹੀਂ ਹੈ।

ਪ੍ਰਮਾਣ : **[ਬਿਪਤਿ ਪਰੀ ਸਭ ਹੀ ਸੰਗੁ ਛਾਡਿਤ ਕੋਊ ਨ ਆਵਤ ਨੇਰੈ ॥੧॥]** (ਅੰਗ ੬੩੪)

ਸਤਿਗੁਰਾਂ ਦੇ ਮੰਤਰ ਦੁਆਰਾ ਹਰੀ ਦਾ ਰਾਤ ਦਿਨ ਸਿਮਰਨ ਕਰੀਏ ਫੇਰ ਅਵਿੱਦਿਆ ਰਾਤ ਤੋਂ ਗਿਆਨ ਦਿਨ ਚੜ੍ਹ ਜਾਏਗਾ।

**ਆਪੁ ਤਿਆਗਿ ਸਰਣੀ ਪਵਾਂ; ਮੁਖਿ ਬੋਲੀ ਮਿਠੜੇ ਵੈਣ ॥**

ਆਪਾ ਭਾਵ ਹੰਕਾਰ ਨੂੰ ਛੱਡ ਕਰਕੇ ਸ਼ਰਣੀ ਪਈਏ, ਅਤੇ ਮੁੱਖੋਂ ਵੀ ਮਿੱਠੇ ਪਿਆਰੇ ਪਰਉਪਕਾਰ ਵਾਲੇ (ਵੈਣ) ਬਚਨਾਂ ਨੂੰ ਬੋਲੀਏ। ਫੇਰ ਨਿਹਾਲ ਹੋ ਸਕਦੇ ਹਾਂ। ਪੁਲਸੀਆਂ ਵਾਗੂੰ ਉੱਤੋਂ ਉੱਤੋਂ ਮਿੱਠਾ ਨਾ ਬੋਲੋ।

ਪ੍ਰਮਾਣ : **[ਫਰੀਦਾ ਕੰਨਿ ਮੁਸਲਾ ਸੂਫੁ ਗਲਿ ਦਿਲਿ ਕਾਤੀ ਗੁੜੁ ਵਾਤਿ ॥**
**ਬਾਹਰਿ ਦਿਸੈ ਚਾਨਣਾ ਦਿਲਿ ਅੰਧਿਆਰੀ ਰਾਤਿ ॥੫੦॥]** (ਅੰਗ ੧੩੮੦)

**ਜਨਮ ਜਨਮ ਕਾ ਵਿਛੁੜਿਆ; ਹਰਿ ਮੇਲਹੁ ਸਜਣੁ ਸੈਣ ॥**

ਇਹ ਸਾਡਾ ਜੀਵ ਆਤਮਾ ਆਪ ਤੋਂ ਜਨਮਾਂ ਜਨਮਾਂ ਦਾ ਵਿਛੁੜਿਆ ਹੋਇਆ ਹੈ। ਹੇ ਹਰੀ (ਸਜਣੁ) ਪਿਆਰੇ (ਸੈਣ) ਲੋਕ ਪ੍ਰਲੋਕ ਦੇ ਸਾਖੀ, ਮੇਲਣਾ ਕਰੋ ਜੀ।

**ਜੋ ਜੀਅ ਹਰਿ ਤੇ ਵਿਛੁੜੇ; ਸੇ ਸੁਖਿ ਨ ਵਸਨਿ ਭੈਣ ॥**

ਹੇ ਭਾਈ ਜੋ ਜੀਵ ਹਰੀ ਨਾਲੋਂ ਵਿਛੁੜੇ ਹੋਏ ਹਨ, ਉਹ ਸੁਖ ਦੇ ਸਹਿਤ ਸੰਸਾਰ ਰੂਪੀ (ਭੈਣ) ਭਵਨੁ ਵਿਚ ਨਹੀਂ ਵਸਦੇ ਹਨ। **ਵਾ** : (ਭੈਣ) ਹੇ ਭੈਣੋ, ਸਖੀਓ ਸੰਤੋ, ਉਹ ਸੁਖ ਨਾਲ ਨਹੀਂ ਵੱਸਦੇ ਹਨ। **ਵਾ** : (ਭੈਣ) ਉਹ ਜਨਮ ਮਰਨ ਦੇ ਭੈ ਵਿਚ ਹੀ ਰਹਿੰਦੇ ਹਨ।

**ਹਰਿ ਪਿਰ ਬਿਨੁ ਚੈਨੁ ਨ ਪਾਈਐ; ਖੋਜਿ ਡਿਠੇ ਸਭਿ ਗੈਣ ॥**

ਹਰੀ ਪਿਆਰੇ ਤੋਂ ਬਿਨਾਂ (ਚੈਨ) ਸ਼ਾਂਤੀ ਨਹੀਂ ਪ੍ਰਾਪਤ ਹੁੰਦੀ ਹੈ। ਸਾਰੇ (ਗੈਣ) ਸੁਰਗ ਦੇ ਸੁਖ, ਬ੍ਰਹਮ ਲੋਕ ਦੇ ਸੁਖ, ਖੋਜ ਕਰਕੇ ਦੇਖ ਲਏ ਹਨ। **ਵਾ** : ਵਿਸ਼ਿਸ਼ਟ ਅਕਾਸ਼ ਵਿਚ ਸੰਕਲਪ ਦੀ ਕੁਟੀਆ ਬਣਾ ਕੇ ਇਸਥਿਤ ਹੁੰਦਾ ਸੀ, ਐਸੇ ਵੀ ਸੁਖ ਨਹੀਂ। **ਵਾ** : ਜੋਗੀਆਂ ਨੇ (ਗੈਣ) ਦਸਵੇਂ ਦੁਆਰ ਰੂਪ ਅਕਾਸ਼ ਵੀ ਖੋਜ ਲਏ ਹਨ, ਪਰ ਨਾਮ ਬਿਨਾਂ ਸੁਖ ਨਹੀਂ ਹੈ।

**ਆਪ ਕਮਾਣੈ ਵਿਛੁੜੀ; ਦੋਸੁ ਨ ਕਾਹੂ ਦੇਣ ॥**

ਇਹ ਜਿੰਦ ਆਪਣੇ ਮੰਦੇ ਕਰਮਾਂ ਨੂੰ ਕਮਾਉਣੇ ਕਰਕੇ ਪ੍ਰਮੇਸ਼ਰ ਤੋਂ ਵਿਛੁੜੀ ਹੈ। ਕਿਸੇ ਨੂੰ ਦੋਸ਼ ਦੇਣਾ ਜੋਗ ਨਹੀਂ ਹੈ ਕਿ ਮੇਰੇ ਪਾਸੋਂ ਫਲਾਣੇ ਨੇ ਮਾੜਾ ਕੰਮ ਕਰਵਾਇਆ ਹੈ।

**ਕਰਿ ਕਿਰਪਾ ਪ੍ਰਭ ਰਾਖਿ ਲੇਹੁ; ਹੋਰੁ ਨਾਹੀ ਕਰਣ ਕਰੇਣ ॥**

ਹੇ ਪ੍ਰਭੂ ਜੀ ! ਕਿਰਪਾ ਕਰਕੇ ਜੂਨਾਂ ਤੋਂ ਰੱਖ ਲਵੋ ਜੀ। ਆਪ ਤੋਂ ਬਿਨਾਂ ਹੋਰ ਕੋਈ ਵੀ ਕਰਣ ਕਾਰਣ ਸਮਰੱਥ ਨਹੀਂ ਹੈ।

**ਹਰਿ ਤੁਧੁ ਵਿਣੁ ਖਾਕੂ ਰੂਲਣਾ; ਕਹੀਐ ਕਿਥੈ ਵੈਣ ॥**

ਹੇ ਪ੍ਰਭੂ ਜੀ ! ਆਪ ਦੀ ਪ੍ਰਾਪਤੀ ਤੋਂ ਬਿਨਾਂ (ਖਾਕੂ) ਟੇਢੀਆਂ ਜੂਨਾਂ ਸੱਪ ਕਿਰਲੀਆਂ ਬਣ ਕੇ ਰੁਲਣਾ ਪੈਂਦਾ ਹੈ। (ਖਾਕੂ) ਲਾਨ੍ਹਤਾਂ ਦੀ ਸੁਆਹ ਹੀ ਪੈਂਦੀ ਹੈ। ਆਪ ਜੀ ਤੋਂ ਬਿਨਾਂ ਕਿਸ ਅੱਗੇ ਕਿਥੇ ਜਾ ਕੇ

ਬਚਨ ਕਹੀਏ ਜੀ।

**ਨਾਨਕ ਕੀ ਬੇਨੰਤੀਆ; ਹਰਿ ਸੁਰਜਨੁ ਦੇਖਾ ਨੈਣ ॥੧॥**

ਗੁਰੂ ਜੀ ਕਹਿੰਦੇ ਹਨ ਕਿ ਹੇ ਪ੍ਰਭੂ! ਸਾਡੀ ਬੇਨਤੀ ਹੈ, ਬੇਨਤੀਆਂ ਵਿੱਚੋਂ ਬੇਨਤੀ ਹੈ। ਹੇ (ਸੁਰਜਨ) ਸ੍ਰੇਸ਼ਟਤਾਈ ਦੇਣ ਵਾਲੇ ਹੇ ਦੈਵੀ ਸੰਪਦਾ ਪੈਦਾ ਕਰਨੇ ਵਾਲੇ, ਹੇ (ਸੁਰਜਨੁ) ਪਿਆਰੇ! ਆਪ ਨੂੰ ਨੇਤਰਾਂ ਨਾਲ ਦੇਖਣਾ ਕਰੀਏ।

**ਜੀਅ ਕੀ ਬਿਰਥਾ ਸੋ ਸੁਣੇ; ਹਰਿ ਸੰਮ੍ਰਿਥ ਪੁਰਖੁ ਅਪਾਰੁ ॥**

ਉਹੀ ਜੀਵ ਦੀ, ਹਿਰਦੇ ਦੀ, ਪੀੜਾ ਸੁਣਦਾ ਹੈ, ਜਿਹੜਾ ਹਰੀ ਸਮੱਰਥ ਹੈ, ਪੂਰਨ ਤੇ ਪ੍ਰਕਿਰਤੀ ਦੇ ਪਾਰਾਵਾਰ ਤੋਂ ਰਹਿਤ ਹੈ।

**ਮਰਣਿ ਜੀਵਣਿ ਆਰਾਧਣਾ; ਸਭਨਾ ਕਾ ਆਧਾਰੁ ॥**

ਜੋ ਸਭਨਾਂ ਦਾ ਆਸਰਾ ਰੂਪ ਪ੍ਰਮੇਸ਼ਰ ਹੈ, ਉਸ ਨੂੰ ਜਿਊਂਦੇ ਵੀ ਅਰਾਧੀਏ ਤੇ ਮਰ ਕਰਕੇ ਵੀ ਅਰਾਧੀਏ। **ਵਾ** : ਜੀਵਤ ਭਾਵ ਤੋਂ ਮਰ ਕਰਕੇ ਅਰਾਧਣਾ ਕਰੀਏ। ਵਾ : ਸੰਸਾਰ ਵਲੋਂ ਮਰ ਕਰਕੇ ਅਤੇ ਪ੍ਰਮੇਸ਼ਰ ਵੱਲ ਜਿਊਂਦੇ ਹੋ ਕਰਕੇ ਅਰਾਧਣਾ ਕਰੀਏ।

**ਸਸੁਰੈ ਪੇਈਐ ਤਿਸੁ ਕੰਤ ਕੀ; ਵਡਾ ਜਿਸੁ ਪਰਵਾਰੁ ॥**

ਜਿਵੇਂ ਇਸਤਰੀ ਭਾਵੇਂ ਪੇਕੇ ਘਰ ਹੋਵੇ, ਭਾਵੇਂ ਸਹੁਰੇ ਘਰ ਹੋਵੇ। ਪਤੀ ਦੀ ਜੋ ਬਣੀ ਰਹਿੰਦੀ ਹੈ, ਉਹੀ ਲੇਖੇ ਵਿਚ ਹੈ। ਇਸ ਪ੍ਰਕਾਰ ਚਾਹੇ ਸੰਸਾਰ ਵਿਚ ਪੇਕੇ ਘਰ ਰਹੇ, ਭਾਵੇਂ ਸਹੁਰੇ ਰੂਪੀ ਪ੍ਰਲੋਕ ਵਿਚ ਰਹੀਏ। ਹਮੇਸ਼ਾ ਤਿਸ (ਕੰਤੁ) ਪਤੀ ਪ੍ਰਮੇਸ਼ਰ ਦੇ ਹੀ ਬਣੇ ਰਹਿਣਾ ਚਾਹੀਦਾ ਹੈ। ਜਿਸ ਪ੍ਰਮੇਸ਼ਰ ਦਾ ਸੰਸਾਰ ਰੂਪੀ ਪਰਿਵਾਰ ਵੱਡਾ ਹੈ। **ਵਾ** : ਭਾਵੇਂ ਸੰਸਾਰਾਕਾਰ ਬ੍ਰਿਤੀ ਰੂਪ ਪੇਕੇ ਘਰ ਹੋਵੇ, ਭਾਵੇਂ ਬ੍ਰਹਮਾਕਾਰ ਰੂਪ ਸਹੁਰੇ ਘਰ ਬ੍ਰਿਤੀ ਹੋਵੇ, ਪ੍ਰਮੇਸ਼ਰ ਦੇ ਹੀ ਬਣੇ ਰਹਿਣਾ ਚਾਹੀਦਾ ਹੈ।

**ਊਚਾ ਅਗਮ ਅਗਾਧਿ ਬੋਧ; ਕਿਛੁ ਅੰਤੁ ਨ ਪਾਰਾਵਾਰੁ ॥**

ਉੱਚਾ ਹੈ ਤਿੰਨਾਂ ਗੁਣਾਂ ਤੋਂ ਮਨ ਕਰਕੇ ਅਗਮ ਹੈ, (ਅਗਾਧਿ) ਡੂੰਘਾ ਗਿਆਨ ਹੈ। ਉਸ ਦਾ ਪ੍ਰਕਿਰਤੀ ਕਰਕੇ ਪਾਰਾਵਾਰ ਨਹੀਂ ਤੇ ਗੁਣਾਂ ਕਰਕੇ ਅੰਤ ਨਹੀਂ ਹੈ।

**ਸੇਵਾ ਸਾ ਤਿਸੁ ਭਾਵਸੀ; ਸੰਤਾ ਕੀ ਹੋਇ ਛਾਰੁ ॥**

ਤਿਸ ਪ੍ਰਮੇਸ਼ਰ ਨੂੰ ਉਹ ਸੇਵਾ ਭਾਉਂਦੀ ਹੈ, ਜੋ ਸੰਤਾਂ ਦੀ ਧੂੜੀ ਬਣਨਾ ਕਰੇ।

**ਦੀਨਾ ਨਾਥ ਦੈਆਲ ਦੇਵ; ਪਤਿਤ ਉਧਾਰਣਹਾਰੁ ॥**

ਗ਼ਰੀਬਾਂ ਦਾ ਸੁਆਮੀ, ਦਇਆ ਦਾ ਘਰ, ਪ੍ਰਕਾਸ਼ ਰੂਪ ਪ੍ਰਮੇਸ਼ਰ, ਪਾਪੀਆਂ ਨੂੰ ਉਧਾਰਣ ਵਾਲਾ ਹੈ।

**ਆਦਿ ਜੁਗਾਦੀ ਰਖਦਾ; ਸਚੁ ਨਾਮੁ ਕਰਤਾਰੁ ॥**

ਸਤਿਜੁਗ ਦੇ ਆਦਿ ਵਿਚ ਵੀ ਦੁਆਪਰ ਤਰੇਤਾ ਆਦਿ ਜੁਗਾਂ ਵਿਚ ਵੀ ਪ੍ਰਮੇਸ਼ਰ ਰੱਖਿਆ ਕਰਦਾ ਹੈ। (ਆਦਿ ਜੁਗਾਦੀ) ਸਦਾ ਸਦਾ ਰੱਖਿਆ ਕਰਦਾ ਹੈ। ਉਸ ਕਰਤਾਰ ਦਾ ਸੱਚਾ ਨਾਮ ਹੈ। (ਸਚੁ ਨਾਮੁ) ਸਰੂਪ ਲੱਖਣ ਹਨ ਤੇ (ਕਰਤਾਰੁ) ਤੱਟਸਥੀ ਲੱਖਣ ਹੈ।

**ਕੀਮਤਿ ਕੋਇ ਨ ਜਾਣਈ; ਕੋ ਨਾਹੀ ਤੋਲਣਹਾਰੁ ॥**

ਕੋਈ ਵੀ ਗੁਣਾਂ ਦੀ ਕੀਮਤ ਨਹੀਂ ਜਾਣ ਸਕਦਾ।

ਪ੍ਰਮਾਣ : [**ਮਹੇਸ ਉਪਾਇ ਸਮਾਏ ॥ ਕੋਟਿ ਬ੍ਰਹਮੇ ਜਗੁ ਸਾਜਣ ਲਾਏ ॥੧॥**] (ਅੰਗ ੧੧੫੬)

ਬੁੱਧੀ ਰੂਪੀ ਤੱਕੜੀ, ਸ਼ਾਸਤਰ ਪ੍ਰਮਾਣ ਰੂਪੀ ਵੱਟੇ ਨਾਲ ਕੋਈ ਵੀ ਤੋਲ ਨਹੀਂ ਸਕਦਾ ਹੈ। ਵਿਚਾਰ ਨਹੀਂ ਸਕਦਾ ਹੈ।

**ਮਨ ਤਨ ਅੰਤਰਿ ਵਸਿ ਰਹੇ; ਨਾਨਕ ਨਹੀ ਸੁਮਾਰੁ ॥**

ਉਹ ਪ੍ਰਮੇਸ਼ਰ ਮਨਾਂ ਤਨਾਂ ਵਿਚ ਅੰਦਰ ਵੱਸ ਰਿਹਾ ਹੈ। ਗੁਰੂ ਜੀ ਕਹਿੰਦੇ ਹਨ ਕਿ ਉਸ ਦੀ (ਸੁਮਾਰ) ਗਿਣਤੀ ਨਹੀਂ ਹੈ। **ਵਾ** : ਜੋ ਮਨ ਤਨ ਕਰਕੇ ਪ੍ਰਭੂ ਵਿਚ ਅੰਦਰੋਂ ਜੁੜੇ ਹੋਏ ਹਨ, ਜਿਨ੍ਹਾਂ ਦੇ ਮਨ ਤਨ ਵਿਚ ਸਾਖਿਆਤ ਹੋ ਕੇ ਵੱਸ ਰਿਹਾ ਹੈ, ਉਹਨਾਂ ਗੁਰਮੁਖਾਂ ਦਾ ਵੀ ਅੰਤ ਨਹੀਂ ਹੈ।

**ਦਿਨੁ ਰੈਣਿ ਜਿ ਪ੍ਰਭ ਕੰਉ ਸੇਵਦੇ; ਤਿਨ ਕੈ ਸਦ ਬਲਿਹਾਰ ॥੨॥**

ਜੋ ਰਾਤ ਦਿਨ ਪ੍ਰਭੂ ਨੂੰ ਸਿਮਰਨ ਕਰਦੇ ਹਨ, ਯਾਦ ਕਰਦੇ ਹਨ ਤਿਨ੍ਹਾਂ ਤੋਂ ਸਦਾ ਹੀ ਬਲਿਹਾਰ ਜਾਈਏ।

**ਸੰਤ ਅਰਾਧਨਿ ਸਦ ਸਦਾ; ਸਭਨਾ ਕਾ ਬਖਸਿੰਦੁ ॥**

ਸੰਤ ਮਹਾਤਮਾ ਸਦਾ ਸਦਾ ਹੀ ਪ੍ਰਮੇਸ਼ਰ ਦਾ ਅਰਾਧਨ ਕਰਦੇ ਹਨ। ਜੋ ਸਭਨਾਂ ਦੇ ਤਾਂਈ ਬਖ਼ਸ਼ਿਸ਼ਾਂ ਦੇਣ ਵਾਲਾ ਹੈ। ਹੋਰ ਲੋਕ ਤਾਂ ਮਤਲਬ ਲਈ ਯਾਦ ਕਰਦੇ ਹਨ।

ਪ੍ਰਮਾਣ : [**ਨੈ ਲੰਘੀ ਖੁਆਜਾ ਵਿਸਰਿਆ।**] (ਲੌਕਿਕ ਪ੍ਰਮਾਣ)

**ਜੀਉ ਪਿੰਡੁ ਜਿਨਿ ਸਾਜਿਆ; ਕਰਿ ਕਿਰਪਾ ਦਿਤੀਨੁ ਜਿੰਦੁ ॥**

*(ਪਾਠੰਤ੍ਰ ਦਿਤੀਨੁ)*

ਜਿਸ ਪ੍ਰਮੇਸ਼ਰ ਨੇ (ਜੀਉ) ਸੂਖਮ ਸਰੀਰ ਤੇ ਸਥੂਲ ਸਰੀਰ ਸਾਜਿਆ ਹੈ, ਫੇਰ ਕਿਰਪਾ ਕਰਕੇ (ਜਿੰਦੁ) ਚੇਤਨ ਸੱਤਾ ਪਾਈ ਹੈ।

**ਗੁਰ ਸਬਦੀ ਆਰਾਧੀਐ; ਜਪੀਐ ਨਿਰਮਲ ਮੰਤੁ ॥**

ਗੁਰਾਂ ਦੇ ਉਪਦੇਸ਼ ਦੁਆਰਾ ਮਨ ਕਰਕੇ ਆਰਾਧੀਏ ਅਤੇ ਉੱਜਲ ਵਾਹਿਗੁਰੂ ਮੰਤਰ ਨੂੰ ਬਾਣੀ ਦੁਆਰਾ ਜਪਣਾ ਕਰੀਏ।

**ਕੀਮਤਿ ਕਹਣੁ ਨ ਜਾਈਐ; ਪਰਮੇਸੁਰੁ ਬੇਅੰਤੁ ॥**

ਉਸ ਦੀ ਕੀਮਤ ਨਹੀਂ ਕਹੀ ਜਾਂਦੀ ਹੈ, ਪ੍ਰਮੇਸ਼ਰ ਬੇਅੰਤ ਹੀ ਹੈ।

**ਜਿਸੁ ਮਨਿ ਵਸੈ ਨਰਾਇਣੋ; ਸੋ ਕਹੀਐ ਭਗਵੰਤੁ ॥**

ਜਿਸ ਦੇ ਮਨ ਵਿਚ ਨਾਰਾਇਣ ਪ੍ਰਮੇਸ਼ਰ ਵੱਸਦਾ ਹੈ, ਉਹ (ਭਗਵੰਤ) ਭਾਗਾਂ ਵਾਲਾ ਕਿਹਾ ਜਾਂਦਾ ਹੈ। **ਵਾ** : ਉਹ ਭਗਵੰਤ ਦਾ ਸਰੂਪ ਹੀ ਕਹੇ ਜਾਂਦੇ ਹਨ।

**ਜੀਅ ਕੀ ਲੋਚਾ ਪੂਰੀਐ; ਮਿਲੈ ਸੁਆਮੀ ਕੰਤੁ ॥**

ਜੇ ਸੁਆਮੀ ਪਤੀ ਪ੍ਰਮੇਸ਼ਰ ਪ੍ਰਾਪਤ ਹੋ ਜਾਂਵੇ ਤਾਂ (ਜੀਅ) ਹਿਰਦੇ ਦੀ ਇੱਛਾ ਪੂਰੀ ਹੋ ਜਾਂਦੀ ਹੈ। **ਵਾ** :

ਹੇ ਗੁਰੂ ਜੀ (ਜੀਅ) ਹਿਰਦੇ ਦੀ (ਲੋਚਾ) ਇੱਛਾ ਪੂਰੀ ਕਰੋ, ਜਿਸ ਕਰਕੇ ਸੁਆਮੀ (ਕੰਤੁ) ਪ੍ਰਮੇਸ਼ਰ ਮਿਲ ਜਾਵੇ।

**ਨਾਨਕੁ ਜੀਵੈ ਜਪਿ ਹਰੀ; ਦੋਖ ਸਭੇ ਹੀ ਹੰਤੁ ॥**

ਗੁਰੂ ਜੀ ਕਹਿੰਦੇ ਹਨ ਕਿ ਅਸੀਂ ਹਰੀ ਦਾ ਨਾਮ ਜਪ ਕਰਕੇ ਜਿਊਂਦੇ ਹਾਂ। ਜੋ ਜਪਦੇ ਹਨ, ਉਹਨਾਂ ਦੇ ਸਭੇ ਸ਼ਬਦ ਸਪਰਸ਼ ਆਦਿ ਦੋਖ ਨਾਸ ਹੁੰਦੇ ਹਨ।

**ਦਿਨੁ ਰੈਣਿ ਜਿਸੁ ਨ ਵਿਸਰੈ; ਸੋ ਹਰਿਆ ਹੋਵੈ ਜੰਤੁ ॥੩॥**

ਜਿਸ ਨੂੰ ਰਾਤ ਦਿਨ ਪ੍ਰਮੇਸ਼ਰ ਨਹੀਂ ਭੁੱਲਦਾ ਹੈ, ਉਹ ਜੀਵ ਸ਼ੁਭ ਗੁਣਾਂ ਸਹਿਤ ਹਰਾ ਭਰਾ ਹੋ ਜਾਂਦਾ ਹੈ, ਪ੍ਰੇਮ ਸਹਿਤ ਹੋ ਜਾਂਦਾ ਹੈ।

**ਸਰਬ ਕਲਾ ਪ੍ਰਭ ਪੂਰਣੋ; ਮੰਞੁ ਨਿਮਾਣੀ ਥਾਉ ॥**

ਪ੍ਰਭੂ ਸਰਬ ਸ਼ਕਤੀਆਂ ਵਿਚ ਸੰਪੂਰਨ ਹੈ। (ਮੰਞੁ) ਮੇਰੀ ਜਿੰਦੂ ਨਿਮਾਣੀ ਦਾ ਉਹੀ (ਥਾਉ) ਆਸਰਾ ਹੈ।

**ਹਰਿ ਓਟ ਗਹੀ ਮਨ ਅੰਦਰੇ; ਜਪਿ ਜਪਿ ਜੀਵਾਂ ਨਾਉ ॥**

*(ਪਾਠੰਤ੍ਰ ਅੰਤਰੇ)*

ਹੇ ਹਰੀ! ਤੇਰੀ ਹੀ ਓਟ ਮਨ ਦੇ ਅੰਦਰ ਗ੍ਰਹਿਣ ਕੀਤੀ ਹੈ। ਬਾਣੀ ਕਰਕੇ, ਸੁਆਸਾਂ ਕਰਕੇ, ਆਪ ਦੇ ਨਾਮ ਨੂੰ ਜਪ ਜਪ ਕੇ ਜੀਊਣਾ ਕਰੀਏ ਜੀ।

**ਕਰਿ ਕਿਰਪਾ ਪ੍ਰਭ ਆਪਣੀ; ਜਨ ਧੂੜੀ ਸੰਗਿ ਸਮਾਉ ॥**

ਹੇ ਪ੍ਰਭੂ ਜੀ! ਆਪਣੀ ਕਿਰਪਾ ਕਰੋ। ਜੋ ਭਗਤ ਜਨ ਸੇਵਾ ਭਜਨ ਕਰਦੇ ਹਨ, ਉਹਨਾਂ ਦੀ ਧੂੜੀ ਵਿਚ ਸਮਾਈਏ।

**ਜਿਉ ਤੂੰ ਰਾਖਹਿ ਤਿਉ ਰਹਾ; ਤੇਰਾ ਦਿਤਾ ਪੈਨਾ ਖਾਉ ॥**

ਜਿਵੇਂ ਤੂੰ ਰੱਖੇਂ, ਤਿਵੇਂ ਹੀ ਭਾਣਾ ਮੰਨ ਕੇ ਰਹੀਏ ਜੀ। ਤੇਰਾ ਹੀ ਦਿਤਾ ਭੋਜਨ ਖਾਂਦੇ ਹਾਂ ਤੇ ਬਸਤਰ ਪਹਿਨਦੇ ਹਾਂ। **ਵਾ** : ਸ੍ਰਵਣ ਕਰਨ ਰੂਪ ਬਸਤਰ ਪਹਿਨਦੇ ਹਾਂ ਤੇ ਮੰਨਣ ਕਰਨ ਰੂਪੀ ਭੋਜਨ ਖਾਂਦੇ ਹਾਂ।

**ਉਦਮੁ ਸੋਈ ਕਰਾਇ ਪ੍ਰਭ; ਮਿਲਿ ਸਾਧੂ ਗੁਣ ਗਾਉ ॥**

ਹੇ ਪ੍ਰਭੂ ਜੀ! ਐਸਾ ਉਹੀ ਉਦਮੁ ਕਰਾਵੋ, ਜਿਸ ਕਰਕੇ ਸਾਧ ਸੰਗਤ ਵਿਚ ਮਿਲ ਕੇ ਗੁਣਾਂ ਨੂੰ ਗਾਇਨ ਕਰੀਏ।

**ਦੂਜੀ ਜਾਇ ਨ ਸੁਝਈ; ਕਿਥੈ ਕੂਕਣ ਜਾਉ ॥**

ਆਪ ਤੋਂ ਬਿਨਾਂ ਹੋਰ ਕੋਈ ਦੂਜੀ (ਜਾਇ) ਥਾਂ ਨਹੀਂ (ਸੁਝਈ) ਦਿੱਸਦੀ ਹੈ। ਕਿਥੇ ਜਾ ਕਰਕੇ (ਕੂਕਣ) ਬੁਲੰਦ ਆਵਾਜ਼ ਨਾਲ ਫ਼ਰਿਆਦ ਕਰੀਏ।

**ਅਗਿਆਨ ਬਿਨਾਸਨ ਤਮ ਹਰਣ; ਊਚੇ ਅਗਮ ਅਮਾਉ ॥**

ਆਪ ਅਗਿਆਨ ਨੂੰ ਨਾਸ ਕਰਨ ਵਾਲੇ ਹੋ, (ਤਮ) ਤਮੋ ਗੁਣ ਨੂੰ ਵੀ ਹਰਣ ਵਾਲੇ ਹੋ। ਵਾ: ਅਗਿਆਨ ਦੇ (ਤਮ) ਅੰਧੇਰੇ ਨੂੰ ਵੀ ਨਾਸ ਕਰਕੇ ਹਟਾ ਦੇਣ ਵਾਲੇ ਹੋ। **ਵਾ** : (ਅਗਿਆਨ) ਦੀ ਵਿਖਸ਼ੇਪ ਸ਼ਕਤੀ ਨੂੰ ਵੀ ਨਾਸ ਕਰਨੇ ਵਾਲੇ ਹੋ ਤੇ (ਤਮ) ਅਵਰਣ ਸ਼ਕਤੀ ਨੂੰ ਵੀ ਹਰਣ ਵਾਲੇ ਹੋ।

**ਵਾ** : ਅਗਿਆਨ ਨੂੰ (ਤਮ ਹਰਣ) ਸੂਰਜ ਰੂਪ ਹੋ ਕੇ ਨਾਸ ਕਰਨ ਵਾਲੇ ਹੋ। **ਵਾ** : (ਤਮ) ਅਤਿਸ਼ੈ ਕਰਕੇ ਅਗਿਆਨ ਨੂੰ ਨਾਸ ਕਰਨ ਵਾਲੇ ਹੋ, (ਊਚੇ) ਤ੍ਰੈਈ ਕਾਲ ਅਬਾਧ ਹੋ, ਬੇਦਾਂ ਸ਼ਾਸਤਰਾਂ ਕਰਕੇ ਅਗਮ ਹੋ, (ਅਮਾਉ) ਮਿਣਤੀ ਰਹਿਤ ਹੋ, ਮਾਇਆ ਤੋਂ ਰਹਿਤ ਹੋ।

**ਮਨੁ ਵਿਛੁੜਿਆ ਹਰਿ ਮੇਲੀਐ; ਨਾਨਕ ਏਹੁ ਸੁਆਉ ॥**

ਧੰਨ ਸਤਿਗੁਰੂ ਸ੍ਰੀ ਗੁਰੂ ਅਰਜਨ ਦੇਵ ਜੀ ਫ਼ੁਰਮਾਉਂਦੇ ਹਨ। ਹੇ ਹਰੀ! ਜੋ ਸਾਡਾ ਮਨ ਆਪ ਤੋਂ ਵਿਛੁੜਿਆ ਹੈ, ਇਸ ਨੂੰ ਮੇਲ ਲਵੋ, ਇਹੀ ਸਾਡਾ (ਸੁਆਉ) ਪਰਮ ਪ੍ਰਯੋਜਨ ਹੈ।

**ਸਰਬ ਕਲਿਆਣਾ ਤਿਤੁ ਦਿਨਿ; ਹਰਿ ਪਰਸੀ ਗੁਰ ਕੇ ਪਾਉ ॥੪॥੧॥**

ਸਾਰੀਆਂ (ਕਲਿਆਣਾਂ) ਰੱਖਿਆ ਗਰਭ ਵਿਚ, ਬਾਲਕ, ਯੁਵਾ, ਬ੍ਰਿਧ ਅਵਸਥਾ ਵਿਚ ਸਭ ਰੱਖਿਆ ਤਿਸ ਦਿਨ ਹੀ ਹੁੰਦੀਆਂ ਹਨ। **ਵਾ** : (ਕਲਿਆਣਾ) ਸਭ ਸ਼ਕਤੀਆਂ ਵੀ ਉਦੋਂ ਹੀ ਤਿਸ ਦਿਨ ਹੀ ਪ੍ਰਾਪਤ ਹੁੰਦੀਆਂ ਹਨ। ਜਿਸ ਦਿਨ ਹੇ ਹਰੀ ਆਪ ਜੀ ਦੇ ਚਰਨਾਂ ਨੂੰ ਪਰਸਦੇ ਹਾਂ। **ਭਾਵ** : ਜਦੋਂ ਆਪ ਦੇ ਚਰਨਾਂ ਨੂੰ ਛੋਹਣਾ ਕਰਦੇ ਹਾਂ। ਤਿਸ ਦਿਨ ਹੀ ਸਾਰੀਆਂ ਸਲੋਕ, ਸਰੂਪ, ਸਮੀਪ, ਸਾਯੁਜ, ਮੁਕਤੀਆਂ ਤੇ ਕੈਵਲ ਮੋਖ ਜੀਵਨ ਮੁਕਤੀ, ਬਿਦੇਹ ਮੁਕਤੀ, ਸਭ ਪ੍ਰਾਪਤ ਹੁੰਦੀਆਂ ਹਨ। ਸਾਰੀ ਉਮਰ ਵਿਚ (ਕਲਿਆਣਾ) ਰੱਖਿਆ ਵੀ ਪ੍ਰਾਪਤ ਹੁੰਦੀਆਂ ਹਨ। ਤੇ (ਕਲਿਆਣਾ) ਸੁਖ ਵੀ ਪ੍ਰਾਪਤ ਹੁੰਦੇ ਹਨ।

## ਵਾਰ ਮਾਝ ਕੀ ਤਥਾ ਸਲੋਕ ਮਹਲਾ ੧

### ਮਲਕ ਮੁਰੀਦ ਤਥਾ ਚੰਦ੍ਰਹੜਾ ਸੋਹੀਆ ਕੀ ਧੁਨੀ ਗਾਵਣੀ ॥

### ੴ ਸਤਿ ਨਾਮੁ ਕਰਤਾ ਪੁਰਖੁ ਗੁਰ ਪ੍ਰਸਾਦਿ ॥

### ਸਲੋਕੁ ਮਃ ੧ ॥

ਗੁਰੁ ਦਾਤਾ ਗੁਰੁ ਹਿਵੈ ਘਰੁ ਗੁਰੁ ਦੀਪਕੁ ਤਿਹ ਲੋਇ ॥ ਅਮਰ ਪਦਾਰਥੁ ਨਾਨਕਾ ਮਨਿ ਮਾਨਿਐ ਸੁਖੁ ਹੋਇ ॥੧॥ ਮਃ ੧ ॥ ਪਹਿਲੈ ਪਿਆਰਿ ਲਗਾ ਥਣ ਦੁਧਿ ॥ ਦੂਜੈ ਮਾਇ ਬਾਪ ਕੀ ਸੁਧਿ ॥ ਤੀਜੈ ਭਯਾ ਭਾਭੀ ਬੇਬ ॥ ਚਉਥੈ ਪਿਆਰਿ ਉਪੰਨੀ ਖੇਡ ॥ ਪੰਜਵੈ ਖਾਣ ਪੀਅਣ ਕੀ ਧਾਤੁ ॥ ਛਿਵੈ ਕਾਮੁ ਨ ਪੁਛੈ ਜਾਤਿ ॥ ਸਤਵੈ ਸੰਜਿ ਕੀਆ ਘਰ ਵਾਸੁ ॥ ਅਠਵੈ ਕ੍ਰੋਧੁ ਹੋਆ ਤਨ ਨਾਸੁ ॥ ਨਾਵੈ ਧਉਲੇ ਉਭੇ ਸਾਹ ॥ ਦਸਵੈ ਦਧਾ ਹੋਆ ਸੁਆਹ ॥ ਗਏ ਸਿ ਗੀਤ ਪੁਕਾਰੀ ਧਾਹ ॥ ਉਡਿਆ ਹੰਸੁ ਦਸਾਏ ਰਾਹ ॥ ਆਇਆ ਗਇਆ ਮੁਇਆ ਨਾਉ ॥ ਪਿਛੈ ਪਤਲਿ ਸਦਿਹੁ ਕਾਵ ॥ ਨਾਨਕ ਮਨਮੁਖਿ ਅੰਧੁ ਪਿਆਰੁ ॥ ਬਾਝੁ ਗੁਰੂ ਡੁਬਾ ਸੰਸਾਰੁ ॥੨॥ ਮਃ ੧ ॥ ਦਸ ਬਾਲਤਣਿ ਬੀਸ ਰਵਣਿ ਤੀਸਾ ਕਾ ਸੁੰਦਰੁ ਕਹਾਵੈ ॥ ਚਾਲੀਸੀ ਪੁਰੁ ਹੋਇ ਪਚਾਸੀ ਪਗੁ ਖਿਸੈ ਸਠੀ ਕੇ ਬੋਢੇਪਾ ਆਵੈ ॥ ਸਤਰਿ ਕਾ ਮਤਿ ਹੀਣੁ ਅਸੀਹਾਂ ਕਾ ਵਿਉਹਾਰੁ ਨ ਪਾਵੈ ॥ ਨਵੈ ਕਾ ਸਿਹਜਾਸਣੀ ਮੂਲਿ ਨ ਜਾਣੈ ਅਪ ਬਲੁ ॥ ਢੰਢੋਲਿਮੁ ਢੂਢਿਮੁ ਡਿਠੁ ਮੈ ਨਾਨਕ ਜਗੁ ਧੂਏ ਕਾ ਧਵਲਹਰੁ ॥੩॥ ਪਉੜੀ ॥ ਤੂੰ ਕਰਤਾ ਪੁਰਖੁ ਅਗੰਮੁ ਹੈ ਆਪਿ ਸ੍ਰਿਸਟਿ ਉਪਾਤੀ ॥ ਰੰਗ ਪਰੰਗ ਉਪਾਰਜਨਾ ਬਹੁ ਬਹੁ ਬਿਧਿ ਭਾਤੀ ॥ ਤੂੰ ਜਾਣਹਿ ਜਿਨਿ ਉਪਾਈਐ ਸਭੁ ਖੇਲੁ ਤੁਮਾਤੀ ॥ ਇਕਿ ਆਵਹਿ ਇਕਿ ਜਾਹਿ ਉਠਿ ਬਿਨੁ ਨਾਵੈ ਮਰਿ ਜਾਤੀ ॥ ਗੁਰਮੁਖਿ ਰੰਗਿ ਚਲੂਲਿਆ ਰੰਗਿ ਹਰਿ ਰੰਗਿ ਰਾਤੀ ॥ ਸੋ ਸੇਵਹੁ ਸਤਿ ਨਿਰੰਜਨੋ ਹਰਿ ਪੁਰਖੁ ਬਿਧਾਤੀ ॥ ਤੂੰ ਆਪੇ ਆਪਿ ਸੁਜਾਣੁ ਹੈ ਵਡ ਪੁਰਖੁ ਵਡਾਤੀ ॥ ਜੋ ਮਨਿ ਚਿਤਿ ਤੁਧੁ ਧਿਆਇਦੇ ਮੇਰੇ ਸਚਿਆ ਬਲਿ ਬਲਿ ਹਉ ਤਿਨ ਜਾਤੀ ॥੧॥

(ਅੰਗ ੧੩੭-੩੮)

**ਵਿਸ਼ੇਸ ਵਿਚਾਰ : ਗਰੀਬ ਨਿਵਾਜ਼ ਸਤਿਗੁਰੂ ਜੀ ਮਾਝ ਦੀ ਵਾਰ ਆਰੰਭ ਕਰਦੇ ਹਨ।**

ਇਸ ਵਾਰ ਵਿਚ ਮਲਕ ਮੁਰੀਦ ਅਤੇ ਚੰਦ੍ਰਹੜਾ ਸੋਹੀਆ ਦੀ ਧੁਨੀ ਤੇ ਗਾਇਨ ਕਰਨ ਦੀ ਆਗਿਆ ਕੀਤੀ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਬਾਈ ਵਾਰਾਂ ਹਨ। ਜਿਹਨਾਂ ਵਾਰਾਂ ਵਿਚੋਂ ਨੌਂ ਵਾਰਾਂ ਧੁਨੀਆਂ ਤੇ ਗਾਇਨ ਕਰਨ ਦੀ ਮਰਿਯਾਦਾ ਸਤਿਗੁਰਾਂ ਨੇ ਬੰਨ੍ਹੀ ਹੈ। ਇਹ ਵਾਰਾਂ ਨੌਂ ਰਾਗਾਂ ਵਿਚ ਆਉਂਦੀਆਂ ਹਨ। ਮਾਝ, ਗਉੜੀ, ਆਸਾ, ਗੂਜਰੀ, ਵਡਹੰਸ, ਰਾਮਕਲੀ, ਸਾਰੰਗ, ਮਲਾਰ, ਕਾਨੜਾ। ਧੁਨੀਆਂ ਚੜ੍ਹਾਉਣ ਵਾਰੇ ਪੁਰਾਣੇ ਇਤਹਾਸਿਕ ਗ੍ਰੰਥਾਂ, ਟੀਕਿਆਂ, ਅਤੇ ਸੰਪ੍ਰਦਾਵਾਂ ਵਿਚ ਇਸਦੀ ਖੋਜ ਦੇ ਡੂੰਘੇ ਤੱਥ ਮੌਜੂਦ ਹਨ।

ਸਭ ਤੋਂ ਪਹਿਲੀ ਪ੍ਰਮਾਨਿਕ ਖੋਜ ਅਤੇ ਛੇਵੇਂ ਸਤਿਗੁਰਾਂ ਦਾ ਸਾਰਾ ਇਤਿਹਾਸ ਜਿਸ ਵਿਚ ਅੰਕਤਿ

ਕੀਤਾ ਗਿਆ ਹੈ ਉਹ ਗੁਰਬਿਲਾਸ ਪਾਤਸ਼ਾਹੀ ਛੇਵੀਂ ਹੈ। ਜਿਸ ਵਿਚ ਧੁਨਾਂ ਬਾਰੇ ਇਸ ਤਰਾਂ ਅੰਕਤਿ ਕੀਤਾ ਗਿਆ ਹੈ।

## ਪਹਿਲਾ ਹਵਾਲਾ

**ਕਬਿੱਤ :** ਮਲਕ ਮੁਰੀਦ ਸੂਰ ਚੰਦ੍ਰਹੜਾ ਜੁੱਧ ਪਰ; ਤਾ ਕੀ ਧੁਨਿ ਸੁਨ ਵਾਰ ਮਾਝ ਕੀ ਚੜ੍ਹਾਈ ਹੈ ॥
ਕਮਾਲ ਰਾਇ ਧਾਰ ਕ੍ਰਧ ਮੋਜਦੀ ਜਿਉਂ ਕੀਨੋ ਜੁੱਧ; ਤਾ ਕੀ ਧੁਨਿ ਸੁਨ ਵਾਰ ਗਉੜੀ ਕੀ ਲਿਖਾਈ ਹੈ ॥
ਟੁੰਡੇ ਅਸ ਰਾਜ ਭਯੋ ਜਸ ਕੀਨੋ ਬਡੋ ਜੁੱਧ ਰਸ; ਧੁਨਿ ਸੁ ਅਪਾਰ ਤਾਹਿ ਆਸਾਵਾਰ ਪਾਈ ਹੈ ॥
ਸਿਕੰਦਰ ਸੋ ਬਡੋ ਬਲ ਬ੍ਰਾਹਮ ਜੋ ਜੁੱਧ ਭਲ, ਤਾ ਕੀ ਧੁਨਿ ਵੈਰੀ ਦਲ ਗੂਜਰੀ ਧਰਾਈ ਹੈ ॥੧੩੩॥

**ਸ੍ਵੈਯਾ :** ਸੁਨ ਕੈ ਧੁਨਿ ਔਰ ਲਲਾ ਬਹਿਲੀਮਕ; ਹੈ ਵਡਹੰਸ ਕੇ ਮਾਹਿ ਚੜਾਈ ॥
ਜੋਧ ਸੁ ਵੀਰ ਭਯੋ ਰਣਧੀਰ; ਪੂਰਬਾਣੀ ਸੋ ਰਸ ਰੁਦ੍ਰ ਮਚਾਈ ਹੈ ॥
ਸੋ ਧੁਨਿ ਰਾਮਕਲੀ ਸੁਭ ਰਾਗ ਮੈਂ; ਹੋਇ ਦਿਆਲ ਗੁਰੂ ਜੀ ਲਿਖਾਈ ॥
ਮਹਿਮੇਂ ਹਸਨੇ ਜਿਮ ਜੁਧ ਕੀਓ; ਧੁਨਿ ਸੁੰਦਰ ਸਾਰੰਗ ਵਾਰ ਧਰਾਈ ॥੧੩੪॥

**ਸੋਰਠਾ :** ਪੁਨ ਰਾਣੇ ਕੈਲਾਸ; ਮਾਲਦੇਵ ਜਿਮ ਜੁੱਧ ਕੀਓ ॥
ਤਿਹ ਧੁਨਿ ਗੁਰੂ ਪ੍ਰਕਾਸ; ਮਲਾਰ ਰਾਗ ਪੈ ਸੋ ਲਿਖੀ ॥੧੩੫॥

**ਦੋਹਰਾ :** ਮੂਸੇ ਵਾਰ ਕੀ ਧੁਨਿ ਪਰ; ਸ੍ਰੀ ਗੁਰ ਮਨ ਹਰਖਾਇ ॥
ਵਾਰ ਕਾਨੜੇ ਪਰ ਲਿਖੀ; ਸੋ ਧੁਨ ਗੁਰ ਪ੍ਰਗਟਾਇ ॥੧੩੬॥
ਸਾਹਿਬ ਬੁੱਢੇ ਬਚਨ ਬਖਾਨਾ ॥ ਤੁਮ ਕਰਨੇ ਜੁੱਧ ਮਹਾਂ ਭੈਯਾਨਾ ॥
ਗ੍ਰੰਥ ਬੀਚ ਹਮ ਜੋਇ ਲਿਖਾਈ ॥ ਬਾਈ ਵਾਰ ਸੁਨਹੁ ਮਨ ਲਾਈ ॥
ਮਨ ਪਸੰਦ ਵਾਰ ਜੋ ਪਾਵੋ ॥ ਤਬੈ ਧੁਨਾਂ ਤੁਮ ਤਾਂਹਿ ਚੜ੍ਹਾਵੋ ॥
ਬਾਨੀ ਔਰ ਨਹੀਂ ਤੁਮ ਕਰਨੀ ॥ ਸਤ ਬਚਨ ਸੁਨਹੋ ਮਮ ਸ੍ਰਵਨੀ ॥

(ਪੰਨਾ ੭੭,ਐਡੀਸ਼ਨ ਸੰਮਤ ੧੯੫੧) (ਗੁਰ ਬਿਲਾਸ ਪਾਤਸ਼ਾਹੀ ਛੇਵੀਂ)

## ਦੂਸਰਾ ਹਵਾਲਾ

**ਇਸ ਪ੍ਰਕਾਰ :** ਏਸ ਗੁਰੂ ਗ੍ਰੰਥ ਸਾਹਿਬ ਵਿਚ, ਗੁਰੂ ਨਾਨਕ ਦੇਵ ਜੀ, ਗੁਰੂ ਅੰਗਦ ਦੇਵ ਜੀ, ਗੁਰੂ ਅਮਰਦਾਸ ਜੀ, ਗੁਰੂ ਰਾਮਦਾਸ ਜੀ, ਗੁਰੂ ਅਰਜਨ ਦੇਵ ਜੀ, ਗੁਰੂ ਤੇਗ ਬਹਾਦਰ ਜੀ, ਧੁਨਾਂ ਨੌਂ, ਗੁਰੂ ਹਰਿਗੋਬਿੰਦ ਦੀਆਂ, ਆਦਿ ਸਾਰੀ ੫੧ ਸਤ ਪੁਰਸ਼ਾਂ ਦੀ ਬਾਣੀ ਹੈ।

(ਪੰਨਾ ੪੧੯ ਐਡੀਸ਼ਨ ੧੯੯੩) ਗੁਰੂ ਖਾਲਸਾ ਤਵਾਰੀਖ ਗਿ: ਗਿਆਨ ਸਿੰਘ ਜੀ )

## ਤੀਸਰਾ ਹਵਾਲਾ

ਮਿਲ ਢਾਢੀ ਵਾਰਾਂ ਪੜ੍ਹੈ ਆਇ ॥ ਸੁਨ ਸੰਗਤ ਮਨ ਮੋਦ ਪਾਇ ॥
ਜੋ ਸੁਨ ਕੈ ਕਾਇਰ ਹੋਹਿ ਬੀਰ ॥ ਰਣ ਸਮੇਂ ਅਰਿਨ ਸੋਂ ਧਾਰ ਧੀਰ ॥
ਜੋ ਗੁਰ ਕੇ ਵਾਰ ਪਸਿੰਦ ਆਇ ॥ ਧੁਨਿ ਉਸਕੀ ਗੁਰੂ ਗ੍ਰੰਥ ਮਾਂਹਿ ॥
ਲਿਖਵਾਵਤ ਵਾਰਾਂ ਕੇਰ ਆਦਿ ॥ ਸਬ ਜਾਨਤ ਸਿਆਨੋ ਸਿਖ ਤਦਾਦ ॥
ਪੁਨ ਲੰਗਰ ਸਭ ਕੋ ਮਿਲਤ ਰੋਜ ॥ ਯਾ ਬਿਧਿ ਗੁਰੂ ਕਰਹੀ ਨਏ ਚੋਜ ॥

(ਪੰਨਾ ੧੧੯:-੧੨੦ ਐਡੀਸ਼ਨ ੧੯੮੭) ਪੰਥ ਪ੍ਰਕਾਸ਼ ਗਿ: ਗਿਆਨ ਸਿੰਘ ਜੀ।

## ਚੌਥਾ ਹਵਾਲਾ

ਗੁਰੂ ਅਰਜਨ ਸਾਹਿਬ ਜੀ ਨੇ ਜਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਕੀ ਬੀੜ ਕਰੀ ਤਬ ਗੁਰੂ ਹਰਗੋਬਿੰਦ ਸਾਹਿਬ ਜੀ ਨੇ ਅਰਜ ਕਰੀ ਕਿ ਹਮ ਕੋ ਬਾਣੀ ਰਚਨ ਦੀ ਕਿਆ ਆਗਿਆ ਹੈ ਆਪਨੇ ਤੋਂ ਹੁਕਮ ਦੀਆ ਹੈ ਕਿ ਸ੍ਰੀ ਗ੍ਰੰਥ ਸਾਹਿਬ ਪਰ ਇਸ ਮੈਂ ਬਾਣੀ ਨ ਪਾਈ ਜਾਵੇ ਤਬ ਸ੍ਰੀ ਗੁਰੂ ਜੀ ਨੇ ਹੁਕਮ ਦੀਆਂ ਤੁਮਨੇ ਜੰਗ ਅਖਾੜੇ ਕਰਕੇ ਦੁਸਟੋਂ ਕਾ ਨਾਸ਼ ਕਰਨਾ ਔਰ ਧਰਮ ਸੰਬੰਧੀ ਸੂਰਮਿਆਂ ਕੀ ਵਾਰਾਂ ਸੁਨਕੇ ਉਨ ਕੀਆਂ ਧੁਨਾਂ ਵਾਰਾਂ ਮੋਂ ਰੱਖਣੀਆਂ। ਤਿਸ ਆਗਿਆ ਕੋ ਪ੍ਰਮਾਣ ਕਰਨੇ ਗੁਰੂ ਹਰਗੋਬਿੰਦ ਜੀ ਨੇ ਤਖਤ ਅਕਾਲ ਬੁੰਗੇ ਪਰ ਬੈਠ ਕਰ ਬਹੁਤ ਸੂਰਮਿਆਂ ਕੀਆਂ ਵਾਰਾਂ ਸੁਨੀਆਂ, ਤਿੰਨ ਮੈਂ ਸੇ ਨਉ ਧੁਨਾ ਪਸਿੰਦ ਕਰਕੇ ਨਉ ਵਾਰਾਂ ਮੈਂ ਰਖ ਦਿਤੀਆਂ।

(ਅੰਗ ੩੩੧ ਐਡੀਸ਼ਨ ੧੯੮੯) ਫਰੀਦਕੋਟ ਵਾਲਾ ਟੀਕਾ।

## ਪੰਜਵਾਂ ਹਵਾਲਾ :

ਵਾਰ ਨਾਮ ਪਉੜੀਆਂ ਨਿਯਮ ਸੇ ਪਹਿਲੇ ਪਾਤਸ਼ਾਹਾਂ ਕੀਆਂ ਆਉਣਗੀਆਂ ਸਲੋਕ ਭੀ ਵਿਸੇਸ ਪਹਿਲੀ ਕੇ ਆਉਣਗੇ। ਉਂਞ ਮਿਸਰਤ, ਜਿਸ ਵਕਤ ਸਤਿਗੁਰੂ ਅਰਜਨ ਦੇਵ ਜੀ ਨੇ ਸ੍ਰੀ ਗੁਰੂ ਹਰਗੋਬੰਦ ਸਾਹਿਬ ਜੀ ਨੂੰ ਗੁਰਤਾਗੱਦੀ ਉਪਰ ਇਸਥਿਤ ਕੀਆਂ ਉਸ ਵਕਤ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਜੀ ਨੇ ਬੇਨਤੀ ਕੀਤੀ ਹੇ ਪ੍ਰਭੋ, ਦਾਸ ਕੋ ਬਾਣੀ ਰਚਨ ਕੀ ਕਿਆ ਆਗਿਆ ਹੈ ਐਸੀ ਬੇਨਤੀ ਕੋ ਸੁਣ ਕੇ ਸਤਿਗੁਰ ਅਰਜਨ ਦੇਵ ਜੀ ਕਹਿਣ ਲੱਗੇ, ਹੇ ਪੁਰਖਾ ਤੁਮ ਕੋ ਇਹ ਆਗਿਆ ਹੈ ਜੰਗ ਅਖਾੜੇ ਦੁਸਟੋਂ ਕਾ ਨਾਸ ਕਰਨਾ ਧਰਮ ਸੰਬੰਧੀ ਸੂਰਮਿਆਂ ਦੀਆਂ ਵਾਰਾਂ ਸੁਨ ਕੇ ਉਨਕੀਆਂ ਧੁਨਾਂ ਵਾਰਾਂ ਵਿੱਚ ਰੱਖਣੀਆਂ। ਇਸ ਆਗਿਆ ਕੇ ਪ੍ਰਮਾਨ ਕਰਕੇ ਸ੍ਰੀ ਗੁਰੂ ਹਰਗੋਬਿੰਦ ਜੀ ਨੇ ਬਹੁਤ ਜੁੱਧ ਕੀਏ ਹੈਂ। ਅਕਾਲ ਬੂੰਗੇ ਪਰ ਇਸਥਿਤ ਹੋ ਕੇ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਜੀ ਨੇ ਬਹੁਤ ਸੂਰਮਿਆਂ ਕੀਆਂ ਵਾਰਾਂ ਢਾਢੀਆਂ ਪਾਸੋਂ ਸੁਣੀਆਂ। ਤਿਨ੍ਹਾਂ ਵਿਚੋਂ ਨੌ ਧੁਨਾ ਪਸਿੰਦ ਕਰਕੇ ਨਉ ਵਾਰਾਂ ਵਿੱਚ ਰੱਖ ਦਿੱਤੀਆਂ।

(ਪੰਨਾ ੩੧੧ ਗੋਵਿੰਦ ਦਾਸ ਦੇ ਪ੍ਰਯਾ)

## ਛੇਵਾਂ ਹਵਾਲਾ

ਧੁਨਿ ਅਤੇ ਗੰਮਕ ਇਹ ਰਾਗ ਦੀ ਜਾਨ ਹੁੰਦੀਆਂ ਹਨ ਪਰ ਇਥੇ ਉਨਾਂ ਧੁਨਾਂ ਦੇ ਨਾਲ ਸੂਰਬੀਰਾਂ ਦੇ ਨਾਮ ਬੀ ਲਿਖੇ ਹਨ ਜੇਹਾ ਕੁ 'ਮਲਕ ਮੂਰੀਦਾ' ਅਤੇ 'ਚੰਦ੍ਰਹੜਾ ਸੋਹੀਆ' ਜਿਨ੍ਹਾਂ ਨੇ ਵੱਡੀ ਸੂਰਮਤਾ ਕਰਕੇ ਲੋਕ ਪ੍ਰਲੋਕ ਵਿਚ ਜਸ ਖਟਿਆ ਹੈ ਅਤੇ ਉਨ੍ਹਾਂ ਦੇ ਜਸ ਢਾਢੀਆਂ ਨੇ ਗਾਏ ਤੇ ਹੋਰਨਾਂ ਸੂਰਮਿਆਂ ਨੂੰ ਸੁਣਾਏ ਅਤੇ ਉਨ੍ਹਾਂ ਨੇ ਸੁਣ ਕੇ ਆਪਣੇ ਹੌਸਲੇ ਵਧਾਏ ਅਤੇ ਜਿਸ ਤੋਂ ਉਨ੍ਹਾਂ ਨੇ ਜੁੱਧ ਵਿਚ ਵੱਡੇ-ਵੱਡੇ ਕਾਰਨਾਮੇ ਕਰਕੇ ਦਿਖਾਏ ਹਨ। ਉਹੋ ਵਾਰਾਂ (ਜਸ) ਦਾ ਪ੍ਰਬੰਧ ਜੁ ਕੁਝ ਬਣਿਆ ਹੋਇਆ ਸੀ ਢਾਢੀਆਂ ਨੇ ਛੇਵੇਂ ਸਤਿਗੁਰਾਂ ਨੂੰ ਸੁਣਾਈਆਂ ਕਿਉਂ ਕਿ ਜੁੱਧ ਜੰਗ ਦੇ ਵੇਲੇ ਉਨ੍ਹਾਂ ਵਾਰਾਂ ਦੀ ਲੋੜ ਅਵੱਸ ਹੀ ਪਿਆ ਕਰਦੀ ਹੈ। ਪਰ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਜੀ ਨੇ ਉਸ ਵਾਰਾਂ ਦੇ ਤਰੀਕਿਆਂ ਵਿਚੋਂ ਨੌ ਤਰੀਕੇ ਬਹੁਤ ਪਸੰਦ ਕੀਤੇ ਅਤੇ ਉਨ੍ਹਾਂ ਨੌਆਂ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਜਗ੍ਹਾ ਦਿੱਤੀ ਅਤੇ ਇਹ ਸੂਚਨ ਕਰਾਇਆ ਕਿ ਇਹ ਵਾਰਾਂ ਇਨ੍ਹਾਂ ਤਰਜਾਂ ਤਰੀਕਿਆ ਅਨੁਸਾਰ ਗਾਉਣੀਆਂ ਚਾਹੀਦੀਆਂ ਹਨ

(ਅੰਗ ੪੭ ਐਡੀਸ਼ਨ ੧੯੧੫ ਪੰਡਤ ਨਰੈਣ ਸਿੰਘ ਜੀ ਬਾਈ ਵਾਰਾਂ ਸਟੀਕ)

## ਸਤਵਾਂ ਹਵਾਲਾ

ਇਹ ਵਾਰ ਸੂਰਮਿਆਂ ਦੀ ਢਾਢੀਆਂ ਨੇ ਗਾਈ। ਗੁਰੂ ਹਰਗੋਬਿੰਦ ਸਾਹਿਬ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਚੜ੍ਹਾਈ।

(ਅੰਗ ੪੯੬ ਐਡੀਸ਼ਨ ੧੯੨੯ ਗਿ: ਬਿਸ਼ਨ ਸਿੰਘ ਪ੍ਰਸਿੱਧ ਵਿਦਵਾਨ ਖਾਲਸਾ ਕਾਲਜ ਅੰਮ੍ਰਿਤਸਰ)

## ਹਵਾਲਾ ਅਠਵਾਂ

ਢਾਢੀਆਂ ਨੇ ਵਾਰ ਬਨਾਇ ਕੈ ਸੁਨਾਈ, ਛੇਵੀਂ ਪਾਤਸ਼ਾਹੀ ਕਹੈ ਓਸ ਧੁਨਿ ਪਰ ਗਾਵਣੀ ॥

(ਪੰਨਾ ੨੩੧) ਪ੍ਰਯਾਇ ਸੰਤ ਸੁਤੇ ਪ੍ਰਕਾਸ਼ ਜੀ ਸੰਨ ੧੯੮੮)

**ਵਾਰ ਦਾ ਅਰਥ** : (ਵਾਰ) ਜਸ, ਜੰਗ, ਪੌੜੀਆਂ, ਦੋਨੋਂ ਸੂਰਮਿਆਂ ਦੇ ਵਾਰਾਂ ਦਾ ਨਾਮ ਵੀ ਹੈ। (ਵਾਰ) ਵੇਲਾ, ਵਾਰੀ, ਦੇਰ, ਅੰਤ। ਧੁਨੀ ਸੰਗਿਆ : ਨਦੀ, ਦਰਿਆ, ਅਵਾਜ ਦੀ ਗੂੰਜ, ਗਾਉਂਣ ਦੀ ਧਾਰਨਾਂ, ਸ਼ਬਦ ਤੋਂ ਅਰਥ, ਅਰਥ ਤੋਂ ਵਯੰਗ, ਵਯੰਗ ਤੋਂ ਧੁਨੀ ਹੋਇਆ ਕਰਦੀ ਹੈ। ਕਾਵਿ ਅਨੁਸਾਰ ਉਹ ਗੂੜ੍ਹ ਅਰਥ ਦਾ ਭਾਵ ਜੋ ਅੱਖਰਾਂ ਦੇ ਅਰਥ ਤੋਂ ਭਿੰਨ ਵਯੰਜਨਾਂ ਸ਼ਕਤੀ ਦੁਆਰਾ ਪ੍ਰਗਟ ਹੋਵੇ। ਪਰ ਵਾਰ ਪਦ ਇਕ ਖਾਸ ਧਾਰਨਾਂ ਦੇ ਛੰਦ ਲਈ ਵਰਤਿਆ ਗਿਆ ਹੈ।

ਇਸ ਦੀ ਲੈ ਬੀਰ ਰਸ ਵਿਚ ਭਰੀ ਹੋਈ ਹੁੰਦੀ ਹੈ। ਆਮ ਕਰਕੇ ਵਾਰ ਵਿਚ ਕਿਸੇ ਜੋਧੇ ਦੀ ਸੂਰਬੀਰਤਾ ਦਾ, ਜਾਂ ਕਿਸੇ ਮਹਾਂਪੁਰਸ਼ ਦੇ ਜਸ ਦਾ ਵਰਨਣ ਹੁੰਦਾ ਹੈ। ਕਈ ਵਿਦਿਵਾਨਾਂ ਨੇ ਵਾਰ ਗਾਉਣ ਦਾ ਮੁੱਢ ਸ਼ਹਿਜਾਦਾ ਖੁਸ਼ਰੋ ਦੇ ਸਮੇਂ ਤੋਂ ਹੋਇਆ ਮੰਨਿਆ ਹੈ। ਪਰ ਖੋਜ ਤੋਂ ਪਤਾ ਲਗਦਾ ਹੈ ਕਿ ਰਾਜਪੂਤਾਨੇ ਅੰਦਰ ਵਾਰਾਂ ਗਾਇਨ ਕਰਨ ਦਾ ਇਤਿਹਾਸ ਇਸਤੋਂ ਵੀ ਬਹੁਤ ਪੁਰਾਣਾ ਹੈ। ਜਦੋਂ ਸੂਰਮੇਂ ਜੰਗ ਨੂੰ ਚੜ੍ਹਦੇ ਸਨ ਤਾਂ ਉਸ ਵਕਤ ਗਵੱਈਏ ਸੂਰਮਿਆਂ ਅੰਦਰ ਬੀਰ ਰਸ ਭਰਨ ਲਈ ਵਾਰਾਂ ਗਾਇਆ ਕਰਦੇ ਸਨ।

ਬਾਦਸ਼ਾਹ ਅਕਬਰ ਵੇਲੇ ਅਨੇਕਾਂ ਭੱਟਾਂ ਨੇ ਬੀਰ ਰਸ ਪੂਰਤ ਵਾਰਾਂ ਉਚਾਰੀਆਂ ਜੋ ਕਿ ਅਕਬਰ ਅਤੇ ਰਾਜਪੂਤ ਰਾਜਿਆਂ ਦੇ ਦਰਬਾਰਾਂ ਵਿਚ ਪੜ੍ਹਦੇ ਰਹੇ। ਖੁਸ਼ੀਆਂ ਦੇ ਮੌਕੇ ਭੱਟ ਲੋਕ ਰਾਜਿਆਂ ਦੀ ਖਾਨਦਾਨੀ ਸ਼ਾਨ ਨੂੰ ਦੱਸਣ ਲਈ ਵਾਰਾਂ ਗਾਉਂਦੇ ਸਨ। ਜੁੱਧਾਂ ਦੇ ਮੌਕਿਆਂ ਤੇ ਜੋਧਿਆਂ ਦੇ ਅੰਦਰ ਦਲੇਰੀ ਭਰਨ ਲਈ ਪਿਛਲੇ ਬਹਾਦਰਾਂ ਸੂਰਮਿਆਂ ਦੀਆਂ ਵਾਰਾਂ ਉਚਾਰਦੇ ਸਨ। ਜਿੰਨ੍ਹਾਂ ਵਾਰਾਂ ਨੂੰ ਸੁਣ ਕੇ ਬਹਾਦਰਾਂ ਦੇ ਦਿਲ ਵਿਚ ਜੋਸ਼ ਤੇ ਰਗ ਰਗ ਅੰਦਰ ਬੀਰਤਾ ਦਾ ਖੂਨ ਠਾਠਾਂ ਮਾਰਨ ਲਗ ਪੈਂਦਾ ਸੀ। ਸੂਰਮੇ ਦੇਸ਼ ਅਤੇ ਕੌਮ ਬਦਲੇ ਸਿਰ ਤਲੀਆਂ ਉਪਰ ਰੱਖ ਮੈਦਾਨੇ ਜੰਗ ਵਿਚ ਨਿੱਤਰ ਪੈਂਦੇ ਸਨ। ਜਿਵੇਂ ਧੰਨ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਜੀ ਨੇ ਆਪਣੀ ਪਾਵਨ ਰਚਨਾਂ ਸ੍ਰੀ ਦਸਮ ਗ੍ਰੰਥ ਸਾਹਿਬ ਵਿਚ ਚੰਡੀ ਦੀ ਵਾਰ ਲਿਖੀ ਹੈ ਜਿਸ ਦੁਆਰਾ ਬੁਜਦਿਲ ਕਾਇਰ ਵੀ ਪੜ੍ਹ ਸੁਣ ਕੇ ਮੈਦਾਨੇ ਜੰਗ ਵਿਚ ਨਿੱਤਰ ਪੈਂਦੇ ਹਨ। ਗੁਰੂ ਘਰ ਅੰਦਰ ਸਭ ਤੋਂ ਪਹਿਲਾਂ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਜੀ ਨੇ ਵਾਰਾਂ ਉਚਾਰੀਆਂ, ਫੇਰ ਸ੍ਰੀ ਗੁਰੂ ਅਮਰਦਾਸ ਜੀ, ਸ੍ਰੀ ਗੁਰੂ ਰਾਮਦਾਸ ਜੀ, ਸ੍ਰੀ ਗੁਰੂ ਅਰਜਨ ਦੇਵ ਜੀ ਨੇ ਉਚਾਰੀਆਂ।

ਨੌ ਵਾਰਾਂ ਤੇ ਗਾਈਆਂ ਧੁਨੀਆਂ ਦਾ ਵੇਰਵਾ ਇਸ ਪ੍ਰਕਾਰ ਹੈ :-

੧. "ਕਾਬੁਲ ਵਿੱਚ ਮੁਰੀਦਖਾਂ ਫੜਿਆ ਬਡ ਜੋਰ,
ਚੰਦ੍ਹੜਾ ਲੈ ਫੌਜ ਕੇ ਚੜ੍ਹਿਆ ਬਡ ਤੋਰ,
ਦੁਹਾਂ ਕੰਧਾਰਾਂ ਮੁਹ ਜੁੜੇ ਦਾਮਾਮੇ ਦੌਰ,
ਸਸਤ੍ਰ ਪਜੂਤੇ ਸੂਰਿਆਂ ਸਿਰ ਬੱਧੇ ਟੌਰ,

ਹੋਲੀ ਖੇਲੇ ਚੰਦ੍ਹੜਾ ਰੰਗ ਲੱਗੇ ਸੌਰ,
ਦੋਵੇਂ ਤਰਫਾਂ ਜੁੱਟੀਆਂ ਸਰ ਵੱਗਨ ਕੌਰ,
ਮੈਂ ਭੀ ਰਾਇ ਸਦਾਇਸਾਂ ਵੜਿਆ ਲਾਹੌਰ,
ਦੋਵੇਂ ਸੂਰੇ ਸਾਮਣੇ ਜੂਝੇ ਉਸ ਠੌਰ"
ਇਸ ਨਾਲ ਅਠ ਤੁਕੀ ਪੌੜੀ ਮਾਝ ਵਾਰ ਦੀ ਦੇਖੋ। ਜੋ ਸਤਿਗੁਰਾਂ ਨੇ ਮਿਲਾਈ ਹੈ।
[ਤੂੰ ਕਰਤਾ ਪੁਰਖੁ ਅਗੰਮੁ ਹੈ ਆਪਿ ਸ੍ਰਿਸਟਿ ਉਪਾਤੀ ॥
ਰੰਗ ਪਰੰਗ ਉਪਾਰਜਨਾ ਬਹੁ ਬਹੁ ਬਿਧਿ ਭਾਤੀ ॥] (ਅੰਗ ੧੩੮)

੨. "ਰਾਣਾ ਰਾਇ ਕਮਾਲਦੀਂ ਰਣ ਭਾਰਾ ਬਾਹੀ,
ਮੌਜੁਦੀ ਤਲਵੰਡੀਓਂ ਚੜਿਆ ਸਾਬਾਹੀ,
ਢਾਲੀਂ ਅੰਬਰ ਛਾਇਆ ਫੁੱਲੇ ਅਕ ਕਾਹੀ,
ਜੁੱਟੇ ਆਮ੍ਹੋ ਸਾਮ੍ਹਣੇ ਨੇਜੇ ਝਲਕਾਹੀ,
ਮੌਜੇ ਘਰ ਵਾਧਾਈਆਂ ਘਰ ਚਾਚੇ ਧਾਹੀ "
ਇਸ ਨਾਲ ਧੁਨੀ ਮਿਲਾਉਣ ਲਈ ਪੰਜ ਤੁਕੀ ਪੌੜੀ ਗਉੜੀ ਵਾਰ ਦੀ ਦੇਖੋ,
[ਜੋ ਤੁਧੁ ਭਾਵੈ ਸੋ ਭਲਾ ਸਚੁ ਤੇਰਾ ਭਾਣਾ ॥
ਤੂ ਸਭ ਮਹਿ ਏਕੁ ਵਰਤਦਾ ਸਭ ਮਾਹਿ ਸਮਾਣਾ ॥] (ਅੰਗ ੩੧੮)

੩. ਭਬਕਿਆ ਸੇਰ ਸਰਦੂਲ ਰਾਇ ਰਣ ਮਾਰੂ ਖੋਜੇ,
ਸੁਲਤਾਨ ਖਾਨ ਬਡ ਸੂਰਮੇ ਵਿਚ ਰਣ ਦੇ ਗੱਜੇ,
ਖਤ ਲਿਖੇ ਟੁੰਡੇ ਅਸਰਾਜ ਨੂੰ ਪਾਤਸ਼ਾਹੀ ਅੱਜੇ,
ਟਿੱਕਾ ਸਾਰੰਗ ਬਾਪ ਨੇ ਦਿਤਾ ਭਰ ਲੱਜੇ,
ਫੱਤੇ ਪਾਇ ਅਸਰਾਜ ਜੀ ਸ਼ਾਹੀ ਪਰ ਸੱਜੇ,
ਇਸ ਪੰਜ ਤੁਕੀ ਪੌੜੀ ਨਾਲ ਆਸਾ ਵਾਰ ਦੀ ਪੰਜ ਤੁਕੀ ਪੌੜੀ ਦੀ ਧੁਨੀ ਸਤਿਗੁਰੂ ਜੀ ਨੇ ਮਿਲਾਈ ਹੈ।
[ਆਪੀਨ੍ਹੈ ਆਪੁ ਸਾਜਿਓ ਆਪੀਨ੍ਹੈ ਰਚਿਓ ਨਾਉ ॥
ਦੁਯੀ ਕੁਦਰਤਿ ਸਾਜੀਐ ਕਰਿ ਆਸਣੁ ਡਿਠੋ ਚਾਉ ॥] (ਅੰਗ ੪੬੩)

੪. "ਪਾਪੀ ਖਾਨ ਬਿਰਾਮ ਪਰ ਚੜਿਆ ਸੇਕੰਦਰ,
ਭੇੜ ਦੁਹਾਂ ਦਾ ਮੱਚਿਆ ਬਡ ਰਣ ਦੇ ਅੰਦਰ,
ਫੜਿਆ ਖਾਨ ਬਿਰਾਮ ਨੂੰ ਕਰ ਬਡ ਆਡੰਬਰ,
ਬੱਧਾ ਸੰਗਲ ਪਾਇਕੈ ਜਣੁ ਕੀਲੇ ਬੰਦਰ,
ਅਪਨਾ ਹੁਕਮ ਮਨਾਇਕੈ ਛੱਡਿਆ ਜਗ ਅੰਦਰ"
ਇਸ ਪੰਜ ਤੁਕੀ ਪੌੜੀ ਨਾਲ ਗੂਜਰੀ ਦੀ ਪੰਜ ਤੁਕੀ ਪੌੜੀ ਦੇਖੋ,
[ਆਪਣਾ ਆਪੁ ਉਪਾਇਓਨੁ ਤਦਹੁ ਹੋਰੁ ਨ ਕੋਈ ॥
ਮਤਾ ਮਸੂਰਤਿ ਆਪਿ ਕਰੇ ਜੋ ਕਰੇ ਸੁ ਹੋਈ ॥] (ਅੰਗ ੫੦੯)

੫. "ਕਾਲ ਲਲਾ ਦੇ ਦੇਸ ਦਾ ਖੋਇਆ ਬਹਿਲੀਮਾ,

ਹਿੱਸਾ ਛਠਾ ਮਨਾਇਕੈ ਜਲ ਨਹਿਰੋਂ ਦੀਮਾ,
ਫਿਰਾਹੂਨ ਹੁਇ ਲਲਾ ਨੇ ਰਣ ਮੰਡਿਆ ਧੀਮਾ,
ਭੇੜ ਦੁਹੂੰ ਦਿਸ ਮੱਚਿਆ ਸਟਪਈ ਅਜੀਮਾ,
ਸਿਰ ਧੜ ਡਿੱਗੇ ਖੇਤ ਵਿੱਚ ਜਿਉ ਵਾਹਣ ਢੀਮਾਂ,
ਮਾਰ ਲਲਾ ਬਹਲੀਮ ਨੇ ਰਣ ਮੇ ਧਰ ਸੀਮਾ"
ਇਸ ਛੀ ਤੁਕੀ ਪੌੜੀ ਨਾਲ ਗੁਰੂ ਸਾਹਿਬ ਨੇ ਗੂਜਰੀ ਵਾਰ ਦੀ ਛੀ ਤੁਕੀ ਪੌੜੀ ਦੀ ਧੁਨੀ ਮਿਲਾਈ -
[ਤੂ ਆਪੇ ਹੀ ਆਪਿ ਆਪਿ ਹੈ ਆਪਿ ਕਾਰਣੁ ਕੀਆ ॥
ਤੂ ਆਪੇ ਆਪਿ ਨਿਰੰਕਾਰੁ ਹੈ ਕੋ ਅਵਰਿ ਨ ਬੀਆ ॥] (ਅੰਗ ੫੧੫)

੬. "ਜੋਧ ਵੀਰ ਪੁਰਬਾਣੀਏ ਦੋ ਗੱਲਾਂ ਕਰੀ ਕਰਾਰੀਆਂ,
ਫੌਜ ਚੜਾਈ ਬਾਦਸ਼ਾਹ ਅਕਬਰ ਰਣ ਭਾਰੀਆਂ,
ਸਨਮੁਖ ਹੋਏ ਰਾਜਪੂਤ ਸ਼ੁਤਰੀ ਰਣਕਾਰੀਆਂ,
ਧੂਹ ਮਿਆਨੋ ਕੱਢੀਆਂ ਬਿਜੁੱਲ ਚਮਕਾਰੀਆਂ,
ਇੰਦਰ ਸਣੇ ਅਪੱਛਰਾਂ ਮਿਲ ਕਰਨ ਜੁਹਾਰੀਆਂ,
ਏਹੀ ਕੀਤੀ ਜੋਧ ਵੀਰ ਪਤਸ਼ਾਹੀ ਗੱਲਾਂ ਸਾਰੀਆਂ,
ਇਹ ਛੀ ਤੁਕੀ ਪੌੜੀ ਨਾਲ ਰਾਮਕਲੀ ਦੀ ਛੀ ਤੁਕੀ ਪੌੜੀ ਦੀ ਧੁਨਿ ਮਿਲਾਈ -
[ਸਚੈ ਤਖਤੁ ਰਚਾਇਆ ਬੈਸਣ ਕਉ ਜਾਂਈ ॥
ਸਭੁ ਕਿਛੁ ਆਪੇ ਆਪਿ ਹੈ ਗੁਰ ਸਬਦਿ ਸੁਣਾਈ ॥
ਆਪੇ ਕੁਦਰਤਿ ਸਾਜੀਅਨੁ ਕਰਿ ਮਹਲ ਸਰਾਈ ॥
ਚੰਦੁ ਸੂਰਜੁ ਦੁਇ ਚਾਨਣੇ ਪੂਰੀ ਬਣਤ ਬਣਾਈ ॥
ਆਪੇ ਵੇਖੈ ਸੁਣੇ ਆਪਿ ਗੁਰ ਸਬਦਿ ਧਿਆਈ ॥੧॥
*ਵਾਹੁ ਵਾਹੁ ਸਚੇ ਪਾਤਿਸਾਹ ਤੂ ਸਚੀ ਨਾਈ ॥੧॥] (ਅੰਗ ੯੪੭)

੭. "ਮਹਿਮਾ ਹਸਨਾ ਰਾਜਪੂਤ ਰਾਇ ਭਾਰੇ ਭੱਟੀ,
ਹਸਨੇ ਬੇਈਮਾਨਗੀ ਨਾਲ ਮਹਿਮੇ ਬੱਟੀ,
ਭੇੜ ਦੁਹਾਂ ਦਾ ਮੱਚਿਆ ਸਰ ਵਗੇ ਸਫੱਟੀ,
ਮਹਿਮੇ ਪਾਈ ਫਤੇ ਰਨ ਗਲ ਹਸਨੇ ਘੱਟੀ,
ਬੰਨ ਹਸਨੇ ਨੂੰ ਛੱਡਿਆ ਜਸ ਮਹਿਮੇ ਖੱਟੀ,
ਇਸ ਪੰਜਤੁਕੀ ਪੌੜੀ ਨਾਲ ਸਾਰੰਗ ਵਾਰ ਦੀ ਪੰਜਤੁਕੀ ਪੌੜੀ ਮਿਲਾਈ ਗਈ ਹੈ।
[ਆਪੇ ਆਪਿ ਨਿਰੰਜਨਾ ਜਿਨਿ ਆਪੁ ਉਪਾਇਆ ॥
ਆਪੇ ਖੇਲੁ ਰਚਾਇਓਨੁ ਸਭੁ ਜਗਤੁ ਸਬਾਇਆ ॥] (ਅੰਗ ੧੨੩੭)

੮. "ਧਰਤ ਘੋੜਾ ਪਰਬਤ ਪਲਾਣ ਸਿਰ ਟੱਟਰ ਅੰਬਰ,
ਨਉ ਸੈ ਨਦੀ ਨੜਿੰਨਵੇ ਰਾਣਾ ਜਲ ਕੰਧਰ,
ਢੁੱਕਾ ਰਾਇ ਅਮੀਰਦੇ ਕਰ ਮੇਘਅਡੰਬਰ,

* *ਰਾਮਕਲੀ ਰਾਗ ਦੀ ਇਸ ਵਾਰ ਦੀ ਹਰ ਇਕ ਪਉੜੀ ਦੇ ਅਖੀਰ ਇਸ ਪੰਗਤੀ ਦਾ ਪਾਠ ਨਾਲ ਜ਼ਰੂਰੀ ਕਰਨਾ ਹੈ। ਇਹ ਸਤਿਗੁਰਾਂ ਦੀ ਆਗਿਆ ਹੈ।*

ਆਨਤ ਖੰਡਾ ਰਾਣਿਆ ਕੈਲਾਸੇ ਅੰਦਰ,
ਬਿਜੁੱਲ ਜਯੋਂ ਚਮਕਾਣੀਆਂ ਤੇਗਾਂ ਵਿਚ ਅੰਬਰ,
ਮਾਲਦੇਵ ਕੈਲਾਸ ਨੂੰ ਬੰਨ੍ਹਿਆ ਕਰ ਸੰਘਰ,
ਫਿਰ ਅੱਧਾ ਧਨ ਮਾਲ ਦੇ ਛੌਂਡਿਆ ਗੜ੍ਹ ਅੰਦਰ,
ਮਾਲਦੇਉ ਜਸ ਖੱਟਿਆ ਜਿਉ ਸ਼ਾਹ ਸਿਕੰਦਰ"
ਇਸ ਅਠ ਤੁਕੀ ਪੌੜੀ ਨਾਲ ਮਲਾਰ ਵਾਰ ਦੀ ਅਠ ਤੁਕੀ ਧੁਨਿ ਮਿਲਾਈ -
[ਆਪੀਨੈ੍ ਆਪੁ ਸਾਜਿ ਆਪੁ ਪਛਾਣਿਆ ॥
ਅੰਬਰੁ ਧਰਤਿ ਵਿਛੋੜਿ ਚੰਦੋਆ ਤਾਣਿਆ ॥] (ਅੰਗ ੧੨੭੯)

੯. "ਤ੍ਰੈ ਸੈ ਸੱਠ ਮਰਾਤਬਾ ਇਕ ਘਰਿਐ ਡੱਗੇ,
ਚੜਿਆ ਮੂਸਾ ਪਾਤਸਾਹ ਸਭ ਸੁਣਿਆ ਜੱਗੇ,
ਦੰਦ ਚਿਟੇ ਬਡ ਹਾਥੀਆਂ ਕਹੁ ਕਿੱਤ ਵਰੱਗੇ,
ਰੁੱਤ ਪਛਾਤੀ ਬਗੁਲਿਆਂ ਘਟ ਕਾਲੀ ਬੱਗੇ,
ਏਹੀ ਕੀਤੀ ਮੂਸਿਆ ਕਿਨ ਕਰੀ ਨ ਅੱਗੇ,
ਇਸ ਪੰਜ ਤੁਕੀ ਪੌੜੀ ਨਾਲ ਕਾਨੜਾ ਵਾਰ ਦੀ ਪੰਜ ਤੁਕੀ ਪੌੜੀ ਦੀ ਧੁਨੀ ਮਿਲਾਕੇ ਸਤਿਗੁਰਾਂ ਨੇ ਗਾਉਣ ਦੀ ਧਾਰਣਾ ਥਾਪੀ -
[ਤੂੰ ਆਪੇ ਹੀ ਸਿਧ ਸਾਧਿਕੋ ਤੂ ਆਪੇ ਹੀ ਜੁਗ ਜੋਗੀਆ ॥
ਤੂ ਆਪੇ ਹੀ ਰਸ ਰਸੀਅੜਾ ਤੂ ਆਪੇ ਹੀ ਭੋਗ ਭੋਗੀਆ ॥] (ਅੰਗ ੧੩੧੩)

ਕੁਝ ਗਿਣਤੀ ਦੇ ਵਿਦਵਾਨਾਂ ਨੇ ਧੁਨੀਆਂ ਤੇ ਰਾਇ ਦੇਂਦਿਆ ਲਿਖਿਆ ਹੈ ਕਿ ਧੁਨਾਂ ਪੰਚਮ ਪਾਤਿਸ਼ਾਹ ਜੀ ਨੇ ਚੜ੍ਹਾਈਆਂ। ਪਰ ਜਦੋਂ ਅਸੀਂ ਸਾਰੀ ਖੋਜ ਨਾਲ ਵਿਚਾਰਦੇ ਹਾਂ ਤਾਂ ਇਹ ਤੱਥ ਉਜਾਗਰ ਹੁੰਦਾ ਹੈ ਕਿ ਧੁਨਾਂ ਛੇਵੇਂ ਪਾਤਿਸ਼ਾਹ ਜੀ ਨੇ ਭਾਈ ਗੁਰਦਾਸ ਜੀ ਨੂੰ ਆਗਿਆ ਦੇ ਕਰਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਚੜ੍ਹਾਈਆਂ ਹਨ। ਜੋ ਸਰੂਪ ਪੰਚਮ ਪਾਤਿਸ਼ਾਹ ਜੀ ਨੇ ਭਾਈ ਗੁਰਦਾਸ ਜੀ ਤੋਂ ਲਿਖਵਾਏ ਸਨ ਉਹ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਵਨ ਸਰੂਪ ਛੇਵੇਂ ਸਤਿਗੁਰਾਂ ਪਾਸ ਮੌਜੂਦ ਸੀ। ਅਤੇ ਉਸਦਾ ਰੋਜਾਨਾ ਪ੍ਰਕਾਸ਼ ਸ੍ਰੀ ਹਰਿਮੰਦਰ ਸਾਹਿਬ ਅੰਦਰ ਕੀਤਾ ਜਾਂਦਾ ਸੀ। ਅਤੇ ਧੁਨਾਂ ਸ੍ਰੀ ਅਕਾਲ ਤਖਤ ਸਾਹਿਬ ਉਤੇ ਹੀ ਢਾਡੀਆਂ ਦੁਆਰਾ ਗਾਈਆਂ ਗਈਆ ਅਤੇ ਧੁਨਾਂ ਸ੍ਰੀ ਅਕਾਲ ਤਖਤ ਸਾਹਿਬ ਤੇ ਹੀ ਚੜ੍ਹਾਈਆਂ ਗਈਆਂ ਹਨ। ਇਹ ਸਾਰੇ ਤੱਥ ਇਤਿਹਾਸ ਦੁਆਰਾ ਤੇ ਪਰੰਪਰਾ ਦੁਆਰਾ ਸਿੱਧ ਕੀਤੇ ਗਏ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਉਹ ਪਾਵਨ ਸਰੂਪ ਧੀਰਮੱਲੀਆਂ ਪਾਸ ਨੌਵੇਂ ਪਾਤਿਸ਼ਾਹ ਜੀ ਦੇ ਵਕਤ ਗਿਆ ਹੈ। ਇਸ ਕਰਕੇ ਜਿਸ ਕਲਮ ਨਾਲ ੧ੴ ਤੋਂ ਲੈ ਕੇ ਅਠਾਰਹ ਦਸ ਬੀਸ ਤਕ, ਭਾਈ ਗੁਰਦਾਸ ਜੀ ਦੀ ਕਲਮ ਦੁਆਰਾ ਬਾਣੀ ਲਿਖੀ ਗਈ ਹੈ। ਉਸੇ ਹੀ ਕਲਮ ਨਾਲ ਭਾਈ ਗੁਰਦਾਸ ਜੀ ਨੇ ਛੇਵੇਂ ਸਤਿਗੁਰਾਂ ਦੀ ਆਗਿਆ ਨਾਲ ਧੁਨਾਂ ਲਿਖੀਆਂ ਹਨ।

**ਵਾਰ ਮਾਝ ਕੀ; ਤਥਾ ਸਲੋਕ ਮਹਲਾ ੧**

ਸਤਿਗੁਰੂ ਜੀ ਮਾਝ ਦੀ ਵਾਰ ਅਰੰਭ ਕਰਦੇ ਹਨ, ਇਸ ਵਿਚ ਪਹਿਲੇ ਸਤਿਗੁਰਾਂ ਦੀਆਂ ਪਉੜੀਆਂ ਹੋਣਗੀਆਂ ਅਤੇ ਸਲੋਕ ਵੀ ਪਹਿਲੇ ਗੁਰਾਂ ਦੇ ਹੀ ਬਹੁਤੇ ਆਉਣਗੇ। (ਵਾਰ) ਜੱਸ, ਜੰਗ, ਪਉੜੀਆਂ, ਦੋ ਸੂਰਮਿਆਂ ਦੇ ਵਾਰਾਂ ਦਾ ਨਾਮ ਵੀ ਹੈ। ਜਦੋਂ ਸਤਿਗੁਰੂ ਅਰਜਨ ਦੇਵ ਜੀ ਦੀ ਆਗਿਆ ਅਨੁਸਾਰ

ਛੇਵੇਂ ਸਤਿਗੁਰਾਂ ਨੇ ਅਕਾਲ ਤਖ਼ਤ ਰਚਿਆ ਹੈ। ਉਸ ਵੇਲੇ ਆਪ ਨੇ ਮੀਰੀ-ਪੀਰੀ ਦੀਆਂ ਕਿਰਪਾਨਾਂ ਪਹਿਨੀਆਂ ਅਤੇ ਬਾਬਾ ਬੁੱਢਾ ਜੀ ਸਮੇਤ ਸਭ ਸਿੱਖਾਂ ਨੂੰ ਸ਼ਸਤਰਧਾਰੀ ਹੋਣ ਦੀ ਆਗਿਆ ਦਿੱਤੀ। ਗੁਰਸਿੱਖਾਂ ਵਿਚ ਬੀਰ ਰਸ ਪੈਦਾ ਕਰਨ ਵਾਸਤੇ ਗੁਰੂ ਜੀ 'ਅਬਦੁਲੇ ਤੇ ਨੱਥੇ' ਢਾਡੀ ਪਾਸੋਂ ਜੋਧਿਆਂ ਦੀਆਂ ਵਾਰਾਂ ਸੁਣਿਆ ਕਰਦੇ ਸਨ। ਗੁਰੂ ਅਰਜਨ ਦੇਵ ਜੀ ਦੀ ਆਗਿਆ ਸੀ ਕਿ ਤੁਸੀਂ ਕੇਵਲ ਨੌਂ ਧੁਨਾਂ ਹੀ ਚੜਾਉਣੀਆਂ ਹਨ। ਹੋਰ ਬਾਣੀ ਨਹੀਂ ਉਚਾਰਨੀ ਹੈ। ਜਿਸ ਸਰੂਪ ਵਿਚ ਅਸੀਂ ਸੀਸ ਦੇਵਾਂਗੇ, ਉਸ ਸਰੂਪ ਵਿਚ ਬਾਣੀ ਉਚਾਰਾਂਗੇ। ਇਸ ਕਰਕੇ ਗੁਰੂ ਜੀ ਨੇ ਨੌਂ ਧੁਨਾਂ ਉਚਾਰਨ ਕੀਤੀਆਂ ਨ। ਮਾਝ ਮੇਂ, ਗਉੜੀ ਮੇਂ, ਗੂਜਰੀ ਮੇਂ, ਵਡਹੰਸੁ ਮੇਂ, ਰਾਮਕਲੀ ਮੇਂ, ਸਾਰੰਗ ਮੇਂ, ਮਲਾਰ ਮੇਂ, ਕਾਨੜੇ ਮੇਂ, ਇਨ੍ਹਾਂ ਰਾਗਾਂ ਮੇਂ ਗੁਰੂ ਜੀ ਨੇ ਧੁਨਾਂ ਚੜ੍ਹਾਈਆਂ ਹਨ।

**ਮਲਕ ਮੁਰੀਦ, ਤਥਾ ਚੰਦ੍ਰਹੜਾ ਸੋਹੀਆ ਕੀ; ਧੁਨੀ ਗਾਵਣੀ ॥**

**ਉਥਾਨਕਾ :** (ਮੁਰੀਦ) ਨਾਮ ਸੀ (ਮਲਕ) ਖ਼ਿਤਾਬ ਸੀ। (ਚੰਦ੍ਰਹੜਾ) ਨਾਮ ਸੀ, (ਸੋਹੀਆ) ਜਾਤੀ ਸੀ। ਇਨ੍ਹਾਂ ਸੂਰਮਿਆਂ ਦੀ ਵਾਰ ਦੀ ਧੁਨੀ ਉਪਰ ਇਹ ਮਾਝ ਦੀ ਵਾਰ ਗਾਉਣੀ ਹੈ। ਇਹ ਗੁਰਾਂ ਦੀ ਆਗਿਆ ਹੈ। ਇਹ ਦੋਨੋਂ ਅਕਬਰ ਦੇ ਦਰਬਾਰ ਵਿਚ ਸੂਰਮੇ ਸਨ। ਕਾਬਲ ਦਾ ਇਲਾਕਾ ਅਕਬਰ ਬਾਦਸ਼ਾਹ ਤੋਂ ਆਕੀ ਹੋ ਗਿਆ ਸੀ। ਉਸ ਇਲਾਕੇ ਨੂੰ ਸਰ ਕਰਨੇ ਵਾਸਤੇ ਅਕਬਰ ਨੇ ਮਲਕ ਮੁਰੀਦ ਨੂੰ ਫ਼ੌਜ ਦੇ ਕਰਕੇ ਭੇਜਿਆ। ਇਸ ਨੇ ਕਾਬਲ ਫ਼ਤਹਿ ਕਰਕੇ ਆਪਣੀ ਛਾਉਣੀ ਪਾ ਲਈ, ਸਾਰਾ ਮਾਮਲਾ ਉਗਰਾਹ ਕਰਕੇ ਦਿੱਲੀ ਵਿਚ ਅਕਬਰ ਨੂੰ ਭੇਜ ਦਿੱਤਾ। ਚੰਦ੍ਰਹੜਾ ਇਸ ਦਾ ਜੱਸ ਨਾ ਸਹਾਰ ਸਕਿਆ। ਇਸ ਨੇ ਝੂਠੀ ਚੁਗਲੀ ਕਰ ਦਿੱਤੀ ਕਿ ਹੇ ਬਾਦਸ਼ਾਹ, ਮਲਕ ਮੁਰੀਦ ਤਾਂ ਆਪ ਆਕੀ ਹੋ ਕਰਕੇ ਕਾਬਲ ਵਿੱਚ ਹੀ ਬੈਠ ਗਿਆ ਹੈ। ਇਸ ਚੰਦ੍ਰਹੜੇ ਨੇ ਅਕਬਰ ਦੀ ਆਗਿਆ ਪਾ ਕਰਕੇ ਕਾਬਲ ਪਰ ਚੜਾਈ ਕਰ ਦਿੱਤੀ। ਪਹਿਲਾਂ ਮਲਕ ਮੁਰੀਦ ਪਾਸ ਦੂਤ ਭੇਜ ਦਿੱਤਾ ਕਿ ਸਭ ਕੁਝ ਮੈਨੂੰ ਸੌਂਪ ਕਰਕੇ ਵਾਪਸ ਦਿੱਲੀ ਜਾਵੋ। ਤਾਂ ਮਲਕ ਮੁਰੀਦ ਨੇ ਕਿਹਾ ਤੂੰ ਜੰਗ ਕਰਨ ਆਇਆਂ ਹੈ, ਪਹਿਲਾਂ ਜੰਗ ਹੀ ਮੇਰੇ ਨਾਲ ਕਰ ਲੈ। ਪਹਿਲਾਂ ਫ਼ੌਜਾਂ ਲੜੀਆਂ, ਫੇਰ ਮਲਕ ਮੁਰੀਦ ਨੇ ਕਿਹਾ ਵੈਰ ਤਾਂ ਆਪਣਾ ਦੋਨਾਂ ਦਾ ਹੈ। ਫ਼ੌਜਾਂ ਨੂੰ ਹਟਾ ਕਰਕੇ ਆਪਾਂ ਦੋਨੋਂ ਜੰਗ ਕਰੀਏ। ਇਹ ਦੋਨੋਂ ਸੂਰਮੇ ਜਦੋਂ ਜੰਗ ਦੇ ਮੈਦਾਨ ਵਿਚ ਨਿਕਲੇ ਤਾਂ ਦੋਨਾਂ ਦੇ ਵਾਰ ਇਕੱਠੇ ਹੀ ਰਲ ਗਏ। ਦੋਨੋਂ ਮਲਕ ਮੁਰੀਦ ਤੇ ਚੰਦ੍ਰਹੜਾ ਸ਼ਹੀਦ ਹੋ ਗਏ ਸਨ। ਜਦੋਂ ਅਕਾਲ ਤਖ਼ਤ ਪਰ ਅਬੁਦਲੇ ਤੇ ਨੱਥੇ ਢਾਡੀ ਨੇ ਇਨ੍ਹਾਂ ਸੂਰਮਿਆਂ ਦੀ ਵਾਰ ਸੁਣਾਈ ਸੀ ਤਾਂ ਗੁਰੂ ਜੀ ਨੇ ਆਗਿਆ ਕੀਤੀ ਕਿ ਮਾਝ ਦੀ ਵਾਰ ਵੀ ਇਸ ਧੁਨੀ ਪਰ ਹੀ ਗਾਉਣੀ ਹੈ। ਇਹ ਪਉੜੀਆਂ ਅੱਠ ਤੁਕੀਆਂ ਹਨ। ੧. ਕਾਬਲ ਵਿਚ ਮੁਰੀਦ ਖ਼ਾਂ ਫੜਿਆ ਵਡ ਜੋਰ। ੨. ਚੰਦ੍ਰਹੜਾ ਲੈ ਫ਼ੌਜ ਕੋ ਚੜਿਆ ਵਡ ਤੌਰ। ੩. ਦੂਹਾਂ ਕੰਧਾਰਾਂ ਮੁਹੁ ਜੁੜੇ ਦਮਾਮੇ ਦੌਰ। ੪. ਹੋਲੀ ਖੇਲੇ ਚੰਦ੍ਰਹੜਾ ਸਰ ਵਗਨ ਕੌਰ। ੫. ਸ਼ਸਤ੍ਰ ਪਜੂਤੇ ਸੂਰਿਆਂ ਸਿਰ ਬੰਧੇ ਟੌਰ। ੬. ਦੋਵੇਂ ਤਰਫ਼ਾਂ ਜੁਟੀਆਂ ਰੰਗ ਲਾਗੇ ਸੌਰ। ੭. ਮੈਂ ਭੀ ਰਾਇ ਸਦਾਇਆ ਵੜਿਆ ਲਾਹੌਰ। ੮. ਵਾਰ ਦੋਹਾਂ ਦੇ ਚਲ ਗਏ ਸਿਰ ਵਢੇ ਠੌਰ।' **ਵਾ :** ਮੁਰੀਦ ਰੂਪੀ ਮੋਹ ਹੈ, ਜੋ ਸਾਰੇ ਸੰਸਾਰ ਦਾ ਮਾਲਕ ਬਣਿਆ ਬੈਠਾ ਹੈ ਅਤੇ (ਚੰਦ੍ਰਹੜਾ) ਚੰਦ ਵਾਂਗੂੰ ਹੱਸਣ ਵਾਲਾ ਬਿਬੇਕ ਹੈ। ਮੋਹ ਤੇ ਬਿਬੇਕ ਦਾ ਜੰਗ ਹੈ। ਮੋਹ ਦੀ ਹਾਰ ਹੋਵੇਗੀ ਤੇ ਬਿਬੇਕ ਦੀ ਜਿੱਤ ਹੋਵੇਗੀ।

**੧ੴ ਸਤਿ ਨਾਮੁ ਕਰਤਾ ਪੁਰਖੁ ਗੁਰ ਪ੍ਰਸਾਦਿ ॥**

ਇਕ ਅਦਵੈਤ ਸਰੂਪ ਹੈ, ਸਰਬ ਦਾ ਪ੍ਰਕਾਸ਼ਕ ਹੈ, ਨਾਸ ਰਹਿਤ (ਨਾਮੁ) ਪ੍ਰਸਿੱਧ ਹੈ। ਕਰਤਾ ਹੈ, ਪੂਰਨ ਹੈ, ਚੇਤਨ ਸਰੂਪ ਹੈ, ਅਨੰਦ ਸਰੂਪ ਹੈ। ਗੁਰਾਂ ਦੀ ਕਿਰਪਾ ਕਰਕੇ ਪ੍ਰਾਪਤ ਹੁੰਦਾ ਹੈ।

**ਸਲੋਕੁ ਮਃ ੧ ॥**

**ਉਥਾਨਕਾ :** ਜਦੋਂ ਸਤਿਗੁਰੂ ਜੀ ਕਰਤਾਰਪੁਰ ਸਾਹਿਬ ਵਿਖੇ ਰਾਵੀ ਦੇ ਕੰਢੇ ਬਿਰਾਜਮਾਨ ਸਨ। ਸਿੱਖਾਂ ਨੇ ਪੁੱਛਿਆ ਹੇ ਗੁਰੂ ਸਾਹਿਬ ਜੀ, ਆਪ ਦੱਸੋ ਕਿ ਗੁਰੂ ਦਾ ਸਰੂਪ ਕੈਸਾ ਹੈ ? **ਉੱਤਰ :**

**ਗੁਰੁ ਦਾਤਾ ਗੁਰੁ ਹਿਵੈ ਘਰੁ; ਗੁਰੁ ਦੀਪਕੁ ਤਿਹ ਲੋਇ ॥**

ਹੇ ਭਾਈ ! ਗੁਰੂ ਜੀ ਰੋਜ਼ੀ ਦੇ ਈਸ਼ਰ ਰੂਪ ਹੋ ਕੇ ਦਾਤੇ ਹਨ ਤੇ ਨਾਮ ਦੇ, ਗਿਆਨ ਦੇ, ਮੁਕਤੀ ਦੇ ਦਾਤੇ ਹਨ। ਗੁਰੂ ਜੀ (ਹਿਵੈ ਘਰੁ) ਸ਼ਾਂਤੀ ਦੇ ਘਰ ਹਨ। ਚਾਰੇ ਸਾਹਿਬਜ਼ਾਦੇ ਵਾਰ ਕਰਕੇ ਵੀ ਸ਼ਾਂਤ ਰਹੇ। ਸਤਿਗੁਰਾਂ ਦੇ ਤਾੜੀ ਮਾਰਨੇ ਕਰਕੇ ਚਮਕੌਰ ਸਾਹਿਬ ਯੁੱਧ ਵਿਚ ਆਪਸ ਵਿਚ ਦਸ ਲਖ ਫ਼ੌਜ ਮਰ ਗਈ ਸੀ। ਫੇਰ ਵੀ ਭਾਣਾ ਮੰਨ ਕੇ ਸ਼ਾਂਤ ਰਹੇ। ਗੁਰੂ ਜੀ ਤਿੰਨਾਂ ਲੋਕਾਂ ਵਿਚ (ਦੀਪ) ਪ੍ਰਕਾਸ਼ ਕਰਨੇ ਵਾਲੇ ਹਨ। ਜਾਗਰਿਤ, ਸੁਪਨ, ਸਖੋਪਤ ਤਿੰਨਾਂ ਨੂੰ ਪ੍ਰਕਾਸ਼ਣ ਵਾਲੇ ਹਨ। ਚੰਦੂ ਸੂਰਜ ਆਦਿ ਨੂੰ ਵੀ ਪ੍ਰਕਾਸ਼ਨ ਵਾਲੇ ਹਨ।

**ਅਮਰ ਪਦਾਰਥੁ ਨਾਨਕਾ; ਮਨਿ ਮਾਨਿਐ ਸੁਖੁ ਹੋਇ ॥੧॥**

ਗੁਰੂ ਸਾਹਿਬ ਜੀ ਕਹਿੰਦੇ ਹਨ ਕਿ (ਅਮਰ) ਕੇਵਲ ਮੁਕਤੀ ਪਦਾਰਥ ਉਸ ਨੂੰ ਪ੍ਰਾਪਤ ਹੁੰਦੀ ਹੈ, ਜਿਨ੍ਹਾਂ ਦਾ ਗੁਰਾਂ ਪਰ ਮਨ ਮੰਨ ਗਿਆ ਹੈ, ਉਹਨਾਂ ਨੂੰ ਹੀ ਸੁਖ ਸਰੂਪ ਦੀ ਪ੍ਰਾਪਤੀ ਹੋਈ ਹੈ।

**ਮਃ ੧ ॥**

ਜੀਵ ਤੇ ਮੋਹ ਦੀਆਂ ਅਵਸਥਾ ਕਥਨ ਕਰਦੇ ਹਨ ?

**ਪਹਿਲੈ, ਪਿਆਰਿ ਲਗਾ; ਥਣ ਦੁਧਿ ॥**

ਸਭ ਤੋਂ ਪਹਿਲਾਂ ਮਾਤਾ ਦੇ ਅਸਥਨ ਦੇ ਦੁੱਧ ਨਾਲ ਪਿਆਰ, ਮੋਹ ਲੱਗਦਾ ਹੈ।

**ਦੂਜੈ; ਮਾਇ ਬਾਪ ਕੀ ਸੁਧਿ ॥**

ਦੂਜੀ ਮੋਹ ਦੀ ਅਵਸਥਾ ਹੈ, ਜੋ ਕਿ ਮਾਤਾ ਪਿਤਾ ਦੀ ਗਿਆਤ ਹੋ ਜਾਂਦੀ ਹੈ। ਜਦੋਂ ਇਕੱਲਾ ਹੁੰਦਾ ਹੈ ਤਾਂ ਮੋਹ ਕਰਕੇ ਰੋਣ ਲੱਗ ਜਾਂਦਾ ਹੈ।

**ਤੀਜੈ; ਭਯਾ ਭਾਭੀ ਬੇਬ ॥**

*('ਭਈਆ' ਬੋਲੋ)*

ਤੀਜੀ ਮੋਹ ਦੀ ਅਵਸਥਾ ਵਿਚ ਭਾਈ, ਭਾਬੀ, (ਬੇਬ) ਭੈਣਾਂ ਨਾਲ ਮੋਹ ਕਰਦਾ ਹੈ।

**ਚਉਥੈ; ਪਿਆਰਿ ਉਪੰਨੀ ਖੇਡ ॥**

ਚੌਥੀ ਮੋਹ ਦੀ ਅਵਸਥਾ ਵਿਚ ਇਸ ਜੀਵ ਨੂੰ ਪੰਜ ਸਾਲ ਦੀ ਉਮਰ ਵਿਚ ਖੇਡਾਂ ਵਿਚ ਪਿਆਰ ਉਤਪੰਨ ਹੋ ਜਾਂਦਾ ਹੈ। ਇਸ ਦੀ ਬ੍ਰਿਤੀ ਹਾਥੀ, ਘੋੜੇ, ਤੋਤੇ ਆਦਿਕ ਖਿਡਾਉਣਿਆਂ ਵਿਚ ਲੱਗੀ ਰਹਿੰਦੀ ਹੈ।

**ਪੰਜਵੈ; ਖਾਣ ਪੀਅਣ ਕੀ ਧਾਤੁ ॥**

ਪੰਜਵੀਂ ਮੋਹ ਦੀ ਅਵਸਥਾ : ਅੱਠ ਦੱਸ ਸਾਲ ਦੀ ਉਮਰ ਵਿਚ ਖਾਣ ਪੀਣ ਵਿਚ ਲੱਗਾ ਰਹਿੰਦਾ ਹੈ। ਚੋਰੀ ਘਰੋਂ ਕੱਢ ਕੇ ਖਾਂਦਾ ਹੈ। ਜੇ ਮਾਤਾ ਪਿਤਾ ਘੂਰਨ ਤਾਂ (ਧਾਤੁ) ਦੌੜ ਜਾਂਦਾ ਹੈ। ਭਾਵ ਖਾਣ ਪੀਣ

ਦੀ ਧਾਉਣੀ ਵਿਚ ਲੱਗਾ ਰਹਿੰਦਾ ਹੈ। ਭਾਵ ਖਾਣ ਪੀਣ ਦੇ ਦੌੜਨ ਵਿਚ ਲੱਗਾ ਰਹਿੰਦਾ ਹੈ।

**ਛਿਵੈ; ਕਾਮੁ ਨ ਪੁਛੈ ਜਾਤਿ ॥**

ਛੇਵੀਂ ਮੋਹ ਦੀ ਅਵਸਥਾ : ਕਿਸ਼ੋਰ ਅਵਸਥਾ ਜੁਆਨੀ ਵਿਚ ਕਾਮ ਦਿਮਾਗ ਉੱਤੇ ਚੜ੍ਹ ਜਾਂਦਾ ਹੈ। ਇਸਤਰੀ ਦੀ ਜਾਤੀ ਵੀ ਨਹੀਂ ਪੁੱਛਦਾ, ਕਾਮ ਦੇ ਅਧੀਨ ਹੋ ਕੇ। ਵਾ : (ਕਾਮੁ) ਸਾਰਾ ਦਿਨ ਇਸਤਰੀਆਂ ਦੀਆਂ ਜਾਤੀਆਂ ਪੁੱਛਣ ਵਿਚ ਕੋਕ ਸ਼ਾਸਤਰ ਪੜ੍ਹਨ ਵਿਚ ਬਤੀਤ ਕਰਦਾ ਹੈ।

**ਸਤਵੈ; ਸੰਜਿ ਕੀਆ ਘਰ ਵਾਸੁ ॥**

ਸਤਵੀਂ ਮੋਹ ਦੀ ਅਵਸਥਾ : ਇਸਤਰੀ ਮਿਲ ਜਾਂਦੀ ਹੈ, ਮੋਹ ਕਰਕੇ ਘਰ ਵਿਚ ਵੱਸਦਾ ਹੈ ਤੇ ਪਦਾਰਥਾਂ ਨੂੰ (ਸੰਜਿ) ਇਕੱਤਰ ਕਰਦਾ ਹੈ।

ਪ੍ਰਮਾਣ : [**ਉਛਲਿਆ ਕਾਮੁ ਕਾਲ ਮਤਿ ਲਾਗੀ ਤਉ ਆਨਿ ਸਕਤਿ ਗਲਿ ਬਾਂਧਿਆ ॥੨॥** (ਅੰਗ ੯੩)]

**ਅਠਵੈ; ਕ੍ਰੋਧੁ ਹੋਆ ਤਨ ਨਾਸੁ ॥**

ਅਠਵੀਂ ਮੋਹ ਦੀ ਅਵਸਥਾ : ਪਰਿਵਾਰ ਵਧ ਜਾਂਦਾ ਹੈ, ਮੁੰਡੇ ਜੁਆਨ ਹੋ ਕਰਕੇ ਕਹੇ ਨਹੀਂ ਲੱਗਦੇ ਹਨ। ਕੰਮ ਵਿਗੜਦਾ ਦੇਖ ਕੇ ਮੋਹ ਦਾ ਬੱਧਾ ਹੋਇਆ ਕਰੋਧ ਕਰਦਾ ਹੈ, ਦਿਲ ਸੜਦਾ ਰਹਿੰਦਾ ਹੈ। ਇਸ ਤਰ੍ਹਾਂ ਕਰੋਧ ਕਰਕੇ ਸਰੀਰ ਨਾਸ ਹੁੰਦਾ ਹੈ।

**ਨਾਵੈ; ਧਉਲੇ ਉਭੇ ਸਾਹ ॥**

ਨੌਵੀਂ ਮੋਹ ਦੀ ਅਵਸਥਾ : ਬ੍ਰਿਧ ਹੋ ਜਾਂਦਾ ਹੈ ਧੌਲੇ ਚਿੱਟੇ ਆ ਜਾਂਦੇ ਹਨ। (ਉਭੇ) ਹੌਕੇ ਲੈਂਦਾ ਹੈ, ਲੰਬੇ ਸੁਆਸ ਲੈਂਦਾ ਹੈ ਪਰ ਮੋਹ ਪ੍ਰਵਾਰ ਨਾਲ ਬਹੁਤ ਹੀ ਵੱਧਦਾ ਜਾਂਦਾ ਹੈ।

ਪ੍ਰਮਾਣ : [**ਕਕੈ ਕੇਸ ਪੁੰਡਰ ਜਬ ਹੂਏ ਵਿਣੁ ਸਾਬੂਣੈ ਉਜਲਿਆ ॥**
**ਜਮ ਰਾਜੇ ਕੇ ਹੇਰੂ ਆਏ ਮਾਇਆ ਕੈ ਸੰਗਲਿ ਬੰਧਿ ਲਇਆ ॥੫॥**] (ਅੰਗ ੪੩੨)

**ਦਸਵੈ ਦਧਾ; ਹੋਆ ਸੁਆਹ ॥**

ਦਸਵੀਂ ਮੋਹ ਦੀ ਅਵਸਥਾ, ਵਿਸ਼ਿਆਂ ਦਾ ਸਾਰੀ ਉਮਰ ਵਿਚ (ਦਧਾ) ਸਾੜਿਆ ਹੋਇਆ ਸੁਆਹ ਹੋ ਜਾਂਦਾ ਹੈ, ਘਰ ਦੇ ਨਿਰਾਦਰ ਕਰਦੇ ਹਨ, ਲ਼ਾਣਤਾਂ ਦੀ ਸੁਆਹ ਮੁੱਖ ਉੱਤੇ ਪੈਂਦੀ ਹੈ। ਫੇਰ ਵੀ ਪੁੱਤਾਂ ਪੋਤਰਿਆਂ ਨਾਲ ਮੋਹ ਕਰਦਾ ਹੈ।

**ਗਏ; ਸਿ ਗੀਤ ਪੁਕਾਰੀ ਧਾਹ ॥**

*(੨) ਗਏ ਸਿਗੀਤ*

ਜਦੋਂ ਮਰ ਜਾਂਦਾ ਹੈ (ਸਿ) ਉਹ ਵਿਆਹ ਮੰਗਣਿਆਂ ਵਾਲੇ ਪਿਛਲੇ ਗੀਤ ਚਲੇ ਜਾਂਦੇ ਹਨ। ਫੇਰ ਉੱਚੀ ਪੁਕਾਰਦੇ ਧਾਹ ਮਾਰ ਕੇ ਸਿਰ ਪਰ ਘੜੀ ਭੰਨ ਦਿੰਦੇ ਹਨ। ਸਿਵਿਆਂ ਨੂੰ ਲੈ ਜਾਂਦੇ ਹਨ। ਮਿਰਤਕ ਅਰਥੀ ਦੇ ਨਾਲ ਪਾਣੀ ਦਾ ਘੜਾ ਭੰਨਣਾ ਗੁਰਮਤਿ ਵਿਚ ਮਨ੍ਹਾ ਹੈ। ਖ਼ੁਸ਼ੀਆਂ ਦੇ ਗੀਤਾਂ ਦੀ ਥਾਂ ਧਾਹਾਂ ਮਾਰ ਕਰਕੇ ਪੁਕਾਰ ਕੇ ਰੋਂਦੇ ਹਨ। **ਵਾ** : (ਸਿਗੀਤ) ਰਾਗੀ ਅਰਥੀ ਦੇ ਨਾਲ ਕੀਰਤਨ ਕਰਦੇ ਹੋਏ ਨੂੰ ਮਸਾਣਾਂ ਵਿਚ ਚਲੇ ਜਾਂਦੇ ਹਨ, (ਧਾਹ) ਧੱਫਾ ਮਾਰ ਕਰਕੇ ਜੋੜੀ ਉੱਤੇ ਕੀਰਤਨ ਦੁਆਰਾ ਪੁਕਾਰਦੇ ਹਨ। **ਵਾ** : ਇਸ ਜੀਵ ਦੇ ਖ਼ੁਸ਼ੀਆਂ ਦੇ ਗੀਤ ਚਲੇ ਜਾਂਦੇ ਹਨ, ਉਸ ਵੇਲੇ ਜਮ੍ਹਾਂ ਤੋਂ ਡਰਦਾ ਧਾਹਾਂ ਮਾਰਕੇ ਪੁਕਾਰਦਾ ਹੈ। ਕੋਈ ਛਡਾਉਣ ਨੂੰ ਸਮਰੱਥ ਨਹੀਂ ਹੁੰਦਾ ਹੈ, ਜਿਨ੍ਹਾਂ ਦਾ ਮੋਹ ਕਰਦਾ ਸੀ।

**ਉਡਿਆ ਹੰਸੁ; ਦਸਾਏ ਰਾਹ ॥**

ਸਥੂਲ ਸਰੀਰ ਵਿੱਚੋਂ (ਹੰਸੁ) ਜੀਵ ਆਤਮਾ ਸੂਖਮ ਸਰੀਰ ਉੱਡ ਜਾਂਦਾ ਹੈ, ਫੇਰ ਜਮਾਂ ਤੋਂ ਰਾਹ (ਦਸਾਏ) ਪੁੱਛਦਾ ਹੈ, ਕਿਸ ਰਸਤੇ ਚੱਲਾਂ। ਉਹ ਕਹਿੰਦੇ ਹਨ ਜੈਸੀਆਂ ਕਰਤੂਤਾਂ ਕਰਦਾ ਰਿਹਾ ਹੈ ਉਸੀ ਰਸਤੇ ਹੁਣ ਤੁਰ ਪੈ। **ਵਾ** : ਜਦੋਂ ਜੀਵ ਆਤਮਾ ਦੇਹ ਵਿੱਚੋਂ ਨਿਕਲਦਾ ਹੈ, ਉਸ ਵੇਲੇ ਪ੍ਰਲੋਕ ਦਾ ਰਸਤਾ ਦਿੱਸ ਆਉਂਦਾ ਹੈ, ਜੈਸਾ ਕਰਮ ਕੀਤਾ ਹੁੰਦਾ ਹੈ ਤੈਸਾ ਰਸਤਾ ਦਿੱਸ ਪੈਂਦਾ ਹੈ।

**ਆਇਆ ਗਇਆ; ਮੁਇਆ ਨਾਉ ॥**

ਆਇਆ ਸੀ ਜਨਮ ਧਾਰ ਕਰਕੇ ਚਲਾ ਗਿਆ ਪ੍ਰਲੋਕ ਨੂੰ। ਨਾਮ ਵੀ ਮਰ ਗਿਆ ਪਟਵਾਰੀ ਕਾਗ਼ਜ਼ਾਂ ਤੋਂ ਨਾਮ ਨੂੰ ਉਤਾਰ ਦਿੰਦੇ ਹਨ। **ਵਾ** : ਨਾਮ ਮਾਤਰ ਹੀ ਮਰਿਆ ਹੈ। ਆਇਆ ਸੀ ਪ੍ਰਾਰਬਧ ਕਰਕੇ, ਸਮਾਪਤ ਹੋਣ ਤੋਂ ਚਲਾ ਗਿਆ। ਜੇ ਸੱਚੀਂ ਮਰ ਜਾਵੇ ਤਾਂ ਫਲ ਕੌਣ ਭੋਗੇ। ਇਸ ਕਰਕੇ ਨਾਮ ਮਾਤਰ ਹੀ ਮਰਿਆ ਹੈ। ਹੋਰ ਜੂਨਾਂ ਵਿਚ ਪੈ ਗਿਆ ਹੈ। **ਵਾ** : ਜੋ ਹਰਿ ਵੇਲੇ (ਨਾਉ) ਨਾਮ ਪ੍ਰਮੇਸ਼ਰ ਦੇ ਵਲੋਂ ਮਰਿਆ ਹੀ ਰਹਿੰਦਾ ਸੀ। ਕਦੇ ਮੁੱਖੋਂ ਵਾਹਿਗੁਰੂ ਨਹੀਂ ਕਹਿੰਦਾ ਸੀ। ਕਰਮਾਂ ਕਰਕੇ ਆਇਆ ਸੀ, ਮਰ ਕੇ ਪ੍ਰਲੋਕ ਨੂੰ ਚਲਾ ਗਿਆ ਹੈ।

**ਪਿਛੈ ਪਤਲਿ; ਸਦਿਹੁ ਕਾਵ ॥**

ਮਗਰੋਂ ਧੀਆਂ ਪੁੱਤਰ ਪੱਤਲਾਂ ਵਿਚ ਭੋਜਨ ਪਾ ਕਰਕੇ ਕਾਵਾਂ ਨੂੰ ਖੁਆਉਂਦੇ ਹਨ ਸੱਦ ਸੱਦ ਕੇ।

ਪ੍ਰਮਾਣ : **[ਪਿਤਰ ਭੀ ਬਪੁਰੇ ਕਹੁ ਕਿਉ ਪਾਵਹਿ ਕਊਆ ਕੂਕਰ ਖਾਹੀ ॥੧॥]** (ਅੰਗ ੩੩੨)

**ਸਾਖੀ**

ਲਾਹੌਰ ਮੇਂ ਦੁਨੀ ਚੰਦ ਨੇ ਆਪਣੇ ਪਿਤਾ ਬਘਿਆੜ ਬਣੇ ਨੂੰ ਭੋਜ ਕੀਤਾ ਸੀ। ਗੁਰੂ ਨਾਨਕ ਦੇਵ ਜੀ ਨੇ ਉਧਾਰ ਕੀਤਾ ਸੀ। ਜਿਉਂਦੇ ਨੂੰ ਤਾਂ ਰੋਟੀ ਨਹੀਂ ਪੁੱਛਦੇ ਮਰੇ ਤੋਂ ਪੱਤਲਾਂ ਦਿੰਦੇ ਹਨ। ਭਾਵ ਜੋ ਖਾਣ ਨਹੀਂ ਆਉਂਦੇ ਪਰਿਵਾਰ ਵਿੱਚੋਂ ਉਹਨਾਂ ਦਾ ਭੋਜਨ ਪਰੋਸਿਆ ਦੁਆਰਾ ਦੇਣਾ ਪੱਤਲਾਂ ਵਿਚ ਪਾ ਕਰਕੇ।

**ਨਾਨਕ; ਮਨਮੁਖਿ ਅੰਧੁ ਪਿਆਰੁ ॥**

ਗੁਰੂ ਜੀ ਕਹਿੰਦੇ ਹਨ ਕਿ ਮਨਮੁਖਿ ਜੀਵ (ਅੰਧੁ) ਅਗਿਆਨ ਕਰਕੇ ਅੰਧਤਾਈ ਦੇ ਪਿਆਰ ਵਿਚ ਲੱਗਾ ਹੈ, ਅਗਿਆਨ ਕਰਕੇ ਮੋਹ ਕਰਦਾ ਹੈ।

**ਬਾਝੁ ਗੁਰੂ; ਡੁਬਾ ਸੰਸਾਰੁ ॥੨॥**

ਸਤਿਗੁਰਾਂ ਤੋਂ ਬਿਨਾਂ ਸਾਰਾ ਸੰਸਾਰ ਮੋਹ ਵਿਚ ਡੁੱਬ ਰਿਹਾ ਹੈ।

**ਮਃ ੧ ॥**

ਅੱਗੇ ਉਮਰ ਦੀਆਂ ਦਸ ਅਵਸਥਾਵਾਂ ਕਰਨ ਕਰਦੇ ਹਨ।

**ਦਸ ਬਾਲਤਣਿ, ਬੀਸ ਰਵਣਿ; ਤੀਸਾ ਕਾ ਸੁੰਦਰੁ ਕਹਾਵੈ ॥**

*('ਬਾਲੱਤਣਿ' ਬੋਲੋ)*

ਦਸ ਅਥਵਾ : ਜੀਵ ਦੇ ਦਸ ਸਾਲ (ਬਾਲਤਣਿ) ਬਾਲਕ ਪੁਣੇ ਵਿਚ ਚਲੇ ਜਾਂਦੇ ਹਨ, ਫੇਰ ਦਸ ਤੋਂ ਵੀਹ ਸਾਲ ਤੱਕ (ਰਵਣਿ) ਕਿਸ਼ੋਰ ਅਵਸਥਾ ਸੁੰਦਰ ਗੁਜ਼ਰ ਜਾਂਦੀ ਹੈ। ਫੇਰ ਤੀਹ ਸਾਲ ਦਾ ਸੁੰਦਰ

ਕਹਾਉਂਦਾ ਹੈ। ਸ਼ੀਸ਼ਿਆਂ ਵਿਚ ਮੂੰਹ ਦੇਖਕੇ ਤੁਰਦਾ ਹੈ।

**ਚਾਲੀਸੀ ਪੂਰੁ ਹੋਇ, ਪਚਾਸੀ ਪਗੁ ਖਿਸੈ; ਸਠੀ ਕੇ ਬੋਢੇਪਾ ਆਵੈ ॥**

*(ਸੱਠੀ ਬੋਲੋ)*

ਚਾਲੀ ਸਾਲ ਵਿਚ ਪੂਰਾ ਬਲ, ਪੂਰਾ ਕੱਦ, ਹਰ ਤਰ੍ਹਾਂ ਕਰਕੇ ਪੂਰਨ ਹੋ ਜਾਂਦਾ ਹੈ।

**ਸਾਖੀ**

ਕਹਿੰਦੇ ਹਨ ਕਿ ਪੁਰਸ਼ ਦੀ ਚਾਲੀ ਸਾਲ ਦੀ ਸਾਰੀ ਉਮਰ ਸੀ। ਵੀਹ ਸਾਲ ਘੋੜੇ ਤੋਂ ਲਏ, ਵੀਹ ਸਾਲ ਬੈਲ ਤੋਂ ਲਏ, ਫੇਰ ਦਸ ਸਾਲ ਕੁੱਤੇ ਤੋਂ, ਦਸ ਸਾਲ ਉੱਲੂ ਤੋਂ ਲਏ। ਚਾਲੀ ਸਾਲ ਤੋਂ ਸੱਠ ਸਾਲ ਤਕ ਘੋੜੇ ਵਾਂਗੂੰ ਚਲਦਾ ਹੈ। ਫੇਰ ਸੱਠ ਸਾਲ ਤੋਂ ਅੱਸੀ ਸਾਲ ਤਕ ਬੈਲ ਵਾਂਗੂੰ ਧੋਰੀ ਬਣ ਕੇ ਵਗਦਾ ਹੈ। ਫੇਰ ਅੱਸੀ ਤੋਂ ਨੱਬੇ ਸਾਲ ਤਕ ਕੁੱਤੇ ਵਾਂਗੂੰ ਭੌਂਕਦਾ ਰਹਿੰਦਾ ਹੈ। ਨੱਬੇ ਸਾਲ ਤੋਂ ਸੌ ਸਾਲ ਤਕ ਉੱਲੂ ਵਾਂਗੂੰ ਬੈਠਾ ਦੇਖਦਾ ਰਹਿੰਦਾ ਹੈ। ਪੰਜਾਹ ਸਾਲ ਦਾ ਹੋਣ ਤੇ ਪੈਰ ਥਿੜਕਣ ਲੱਗ ਜਾਂਦੇ ਹਨ, ਬਲ ਘਟਣ ਲੱਗ ਜਾਂਦਾ ਹੈ। ਸੱਠ ਸਾਲ ਤੋਂ ਬੁਢੇਪਾ ਆ ਜਾਂਦਾ ਹੈ।

**ਸਤਰਿ ਕਾ ਮਤਿ ਹੀਣੁ; ਅਸੀਹਾਂ ਕਾ ਵਿਉਹਾਰੁ ਨ ਪਾਵੈ ॥**

*(ਸੱਤਰਿ ਤੇ ਅੱਸੀਹਾਂ ਬੋਲੋ)*

ਸੱਤਰ ਸਾਲ ਦੇ ਹੋਏ ਤੋਂ ਬੁੱਧੀ ਕੰਮ ਨਹੀਂ ਕਰਦੀ ਹੈ। ਮਤ ਤੋਂ ਹੀਣਾ ਜਾਣ ਕੇ ਘਰ ਦੇ ਕੋਈ ਰਾਇ ਨਹੀਂ ਲੈਂਦੇ ਹਨ। ਅੱਸੀ ਸਾਲ ਦੀ ਉਮਰ ਦੇ ਨੂੰ ਕਿਸੇ ਵਿਆਹ ਸ਼ਾਦੀ ਦੇ ਵਿਵਹਾਰ ਵਿਚ ਨਹੀਂ ਲੈਂਦੇ ਹਨ ਭਾਵ ਸਲਾਹ ਜਾਂ ਸਾਥ ਨਹੀਂ ਲੈਂਦੇ ਹਨ।

**ਨਵੈ ਕਾ ਸਿਹਜਾਸਣੀ; ਮੂਲਿ ਨ ਜਾਣੈ, ਅਪ ਬਲੁ ॥**

*(ਨੱਵੈ ਬੋਲੋ)*

ਨੱਬੇ ਸਾਲ ਦਾ ਸੇਜਾ ਮੰਜੀ ਪਰ ਹੀ ਆਸਣ ਲਾ ਕੇ ਬੈਠਾ ਰਹਿੰਦਾ ਹੈ। **ਵਾ** : ਸੇਜਾ ਪਰ ਹੀ (ਅਸਣੀ) ਭੋਜਨ ਛੱਕਦਾ ਹੈ। ਨੌਹਾਂ ਉਥੇ ਹੀ ਭੋਜਨ ਭਾਂਡੇ ਵਿਚ ਪਾ ਜਾਂਦੀਆਂ ਹਨ। **ਵਾ** : ਆਸ-ਣੀ = ਪਰ ਆਸਾ ਨਹੀਂ ਮਿਟੀ ਹੈ। (ਅਪ ਬਲੁ) ਨਿਰਬਲ ਕਮਜ਼ੋਰ ਹੋ ਗਿਆ ਹੈ; (ਮੂਲਿ) ਮੁੱਢੋਂ ਜੋ ਜੁਆਨੀ ਦਾ ਬਲ ਸੀ ਉਸ ਨੂੰ ਜਾਣਦਾ ਹੀ ਨਹੀਂ ਹੈ ਕਿ ਕਿਥੇ ਚਲਾ ਗਿਆ ਹੈ। **ਵਾ** : (ਮੂਲਿ) ਉੱਕਾ ਹੀ ਨਹੀਂ ਜਾਣਦਾ ਹੈ। (ਅਪ ਬਲੁ) ਕਮਜ਼ੋਰ ਹੋ ਗਿਆ ਹੈ।

**ਢੰਢੋਲਿਮੁ ਢੂਢਿਮੁ ਡਿਠੁ ਮੈ; ਨਾਨਕ ਜਗੁ ਧੂਏ ਕਾ ਧਵਲਹਰੁ ॥੩॥**

(ਢੰਢੋਲਿਮੁ) ਖੋਜਿਆ ਬੇਦਾਂ ਸ਼ਾਸਤਰਾਂ ਕਰਕੇ (ਢੂਢਿਮੁ) ਖੋਜਿਆ ਗੁਰਾਂ ਦੁਆਰਾ, (ਡਿਠੁ) ਅਸੀਂ ਦੇਖਿਆ ਅਨੁਭਵ ਆਪਣੇ ਦੁਆਰਾ। ਗੁਰੂ ਜੀ ਕਹਿੰਦੇ ਹਨ ਕਿ ਸੰਸਾਰ ਧੂਏਂ ਦਾ (ਧਵਲਹਰੁ) ਮਹਿਲ ਹੈ। **ਵਾ** : (ਢੰਢੋਲਿਮੁ) ਵੇਦਾਂ ਕਰਕੇ ਖੋਜਿਆ (ਢੂਢਿਮੁ) ਖੋਜਿਆ ਹਿਰਦੇ ਵਿਚ (ਡਿਠੁ ਮੈ) ਸੰਗਤ ਦੁਆਰਾ ਵੀ ਅਸੀਂ ਦੇਖਿਆ ਹੈ ਕਿ ਸੰਸਾਰ ਧੂੰਏਂ ਦਾ ਮਹਿਲ ਹੈ।

**ਪਉੜੀ ॥**

ਅੱਠ ਤੁਕੀ ਪਉੜੀ ਉਚਾਰਦੇ ਹਨ ?

**ਤੂੰ ਕਰਤਾ ਪੁਰਖੁ ਅਗੰਮੁ ਹੈ; ਆਪਿ ਸ੍ਰਿਸਟਿ ਉਪਾਤੀ ॥**

ਹੇ ਪ੍ਰਮੇਸ਼ਰ ਤੂੰ ਕਰਤਾ ਹੈਂ, ਪੂਰਨ ਹੈਂ, ਮਨ ਦੀ ਗੰਮਤਾ ਤੋਂ ਪਰੇਂ ਹੈਂ। ਤੂੰ ਆਪ ਹੀ ਸ੍ਰਿਸ਼ਟੀ ਪੈਦਾ ਕੀਤੀ ਹੈ।

**ਰੰਗ ਪਰੰਗ ਉਪਾਰਜਨਾ; ਬਹੁ ਬਹੁ ਬਿਧਿ ਭਾਤੀ ॥**

ਪ੍ਰਮੇਸ਼ਰ ਨੇ (ਰੰਗ) ਇੱਕ ਇੱਕ ਰੰਗ ਦੇ ਕਈ ਜੀਵ ਪੈਦਾ ਕੀਤੇ ਹਨ, ਕਈ (ਪਰੰਗ) ਮਿਸਰਤ ਰੰਗ ਦੇ ਪੈਦਾ ਕੀਤੇ ਹਨ। ਜਿਵੇਂ ਤਿੱਤਰ ਮੋਰ ਆਦਿਕ ਹਨ। (ਉਪਾਰਜਨਾ) ਪੈਦਾ ਕੀਤੇ ਹਨ। ਬਹੁਤ ਬਹੁਤ ਵਿਧੀ ਦੇ ਜੀਵ ਚਾਰੇ ਖਾਣੀਆਂ ਵਿਚ ਪੈਦਾ ਕੀਤੇ ਹਨ। ਫੇਰ ਆਪ ਹੀ (ਭਾਤੀ) ਪ੍ਰਕਾਸ਼ ਰਿਹਾ ਹੈ ਚੇਤਨ ਸੱਤਾ ਦੁਆਰਾ। **ਵਾ** : (ਰੰਗ) ਕਈ ਇਕੱਲੇ ਰਜੋਗੁਣੀ ਹਨ, ਕਈ ਤਮੋਗੁਣੀ ਹਨ ਅਤੇ ਕਈ ਸਤੋਗੁਣੀ ਹਨ। (ਪਰੰਗ) ਮਿਸਰਤ ਰੰਗ ਦੇ, ਰਜੋ ਤਮੋ ਦੇ, ਰਜੋ ਸਤੋ ਦੇ, ਐਸੇ ਮਿਸਰਤ ਹਨ।

**ਤੂੰ ਜਾਣਹਿ ਜਿਨਿ ਉਪਾਈਐ; ਸਭੁ ਖੇਲੁ ਤੁਮਾਤੀ ॥**

ਜਿਸ ਆਪ ਜੀ ਨੇ ਸ੍ਰਿਸ਼ਟੀ ਪੈਦਾ ਕੀਤੀ ਹੈ, ਤੂੰ ਹੀ ਰੋਜ਼ੀ ਦੀ ਬਿਧੀ, ਉਤਪਤੀ ਦੀ ਬਿਧੀ, ਪ੍ਰਾਰਬਧ ਨੂੰ ਜਾਣਦਾ ਹੈ। ਇਹ ਸੰਸਾਰ ਖੇਲ (ਤੁਮਾਤੀ) ਤੇਰਾ ਹੀ ਹੈ। **ਵਾ** : ਇਹ ਸਾਰਾ ਸੰਸਾਰ ਰੂਪੀ ਖੇਲ (ਤੁਮ) ਤੇਰੀ (ਤੀ) ਇਸਤਰੀ ਮਾਇਆ ਦਾ ਹੀ ਹੈ।

**ਇਕਿ ਆਵਹਿ ਇਕਿ ਜਾਹਿ ਉਠਿ; ਬਿਨੁ ਨਾਵੈ ਮਰਿ ਜਾਤੀ ॥**

ਇਕ ਸੰਸਾਰ ਵਿਚ ਜਨਮ ਧਾਰ ਕਰਕੇ ਆਉਂਦੇ ਹਨ। ਇਕ ਪ੍ਰਾਰਬਧ ਸਮਾਪਤ ਹੋਣੇ ਤੋਂ ਉੱਠ ਕਰਕੇ ਚਲੇ ਜਾਂਦੇ ਹਨ। ਮੁਕਾਣਾਂ ਹੀ ਆਉਂਦੀਆਂ ਜਾਂਦੀਆਂ ਰਹਿੰਦੀਆਂ ਹਨ। ਬਿਨਾਂ ਨਾਮ ਤੋਂ ਸਾਰੀ ਸ੍ਰਿਸ਼ਟੀ ਮਰਦੀ ਹੀ ਰਹਿੰਦੀ ਹੈ, ਮਰ ਮਰ ਕੇ ਚਲੀ ਜਾਂਦੀ ਹੈ।

**ਗੁਰਮੁਖਿ ਰੰਗਿ ਚਲੂਲਿਆ; ਰੰਗਿ ਹਰਿ ਰੰਗਿ ਰਾਤੀ ॥**

ਗੁਰਮੁਖਾਂ ਨੂੰ ਗੂੜ੍ਹਾ ਪ੍ਰੇਮ ਰੰਗਿ ਚੜ੍ਹਿਆ ਹੈ, ਉਹਨਾਂ ਦੀ ਬ੍ਰਿਤੀ ਹਰੀ ਦੇ ਪ੍ਰੇਮ ਰੰਗ ਵਿਚ ਰੱਤੀ ਹੈ। ਉਹਨਾਂ ਨੂੰ ਮਨ ਬਾਣੀ ਸਰੀਰ ਕਰਕੇ ਪ੍ਰੇਮ ਰੰਗ ਲੱਗਾ ਹੈ। ਭਾਵ ਗੁਰਮੁਖਾਂ ਦਾ ਮਨ ਵੀ ਪ੍ਰੇਮ ਰੰਗ ਵਿਚ ਰੰਗਿਆ ਹੈ, ਸਰੀਰ ਵੀ ਪ੍ਰੇਮ ਵਿਚ ਰੰਗਿਆ ਹੈ ਅਤੇ ਰਸਨਾ ਵੀ ਪ੍ਰੇਮ ਰੰਗ ਵਿਚ ਰੱਤੀ ਹੋਈ ਹੈ।

**ਸੋ ਸੇਵਹੁ ਸਤਿ ਨਿਰੰਜਨੋ; ਹਰਿ ਪੁਰਖੁ ਬਿਧਾਤੀ ॥**

ਹੇ ਭਾਈ! ਜੋ ਸਤਿ ਸਰੂਪ, ਮਾਇਆ ਕਾਲਖ ਤੋਂ ਸੁੱਧ ਸਰੂਪ ਹੈ, ਉਸ ਦਾ ਸੇਵਨ ਕਰੋ। ਉਹ ਹਰੀ ਪ੍ਰਮੇਸ਼ਰ ਪੂਰਨ ਕਰਮਾਂ ਅਨੁਸਾਰ ਫਲ ਪਰ ਦਾਤਾ ਹੈ।

**ਤੂੰ ਆਪੇ ਆਪਿ ਸੁਜਾਣੁ ਹੈ; ਵਡ ਪੁਰਖੁ ਵਡਾਤੀ ॥**

ਸਨਮੁਖ ਬ੍ਰਿਤੀ ਜੋੜ ਕੇ ਇਸ ਤਰ੍ਹਾਂ ਕਹੋ ਹੇ ਪ੍ਰਭੂ! ਤੂੰ ਆਪੇ ਹੀ ਨਿਰਗੁਣ ਸਰੂਪ, ਆਪ ਹੀ ਸਰਗੁਣ ਸਰੂਪ ਅੰਤਰਜਾਮੀ ਹੈਂ। ਜੋ ਵੱਡੇ ਪੁਰਖ ਬ੍ਰਹਮਾ ਵਿਸ਼ਨੂੰ ਹਨ, ਇਹਨਾਂ ਤੋਂ (ਵਡ-ਅਤੀ) ਅਤੀ ਵੱਡਾ ਹੈ।

**ਜੋ ਮਨਿ ਚਿਤਿ ਤੁਧੁ ਧਿਆਇਦੇ ਮੇਰੇ ਸਚਿਆ; ਬਲਿ ਬਲਿ ਹਉ ਤਿਨ ਜਾਤੀ ॥੧॥**

ਧੰਨ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਫ਼ੁਰਮਾਉਂਦੇ ਹਨ। ਹੇ ਮੇਰੇ ਸੱਚੇ ਪ੍ਰਮੇਸ਼ਰ ਜੋ ਤੈਨੂੰ ਮਨ ਦੇ ਸੰਕਲਪ ਨਾਲ ਤੇ ਚਿਤ ਦੀ ਚਿਤਵਣੀ ਕਰਕੇ ਧਿਆਉਂਦੇ ਹਨ, ਤਿਨ੍ਹਾਂ ਗੁਰਮੁਖਾਂ ਤੋਂ ਅਸੀਂ ਤਿੰਨੇ ਕਾਲ ਬਲਿਹਾਰ ਜਾਂਦੇ ਹਾਂ।

## ਸਲੋਕ ਮਃ ੧ ॥

ਜੀਉ ਪਾਇ ਤਨੁ ਸਾਜਿਆ ਰਖਿਆ ਬਣਤ ਬਣਾਇ ॥ ਅਖੀ ਦੇਖੈ ਜਿਹਵਾ ਬੋਲੈ ਕੰਨੀ ਸੁਰਤਿ ਸਮਾਇ ॥ ਪੈਰੀ ਚਲੈ ਹਥੀ ਕਰਣਾ ਦਿਤਾ ਪੈਨੈ ਖਾਇ ॥ ਜਿਨਿ ਰਚਿ ਰਚਿਆ ਤਿਸਹਿ ਨ ਜਾਣੈ ਅੰਧਾ ਅੰਧੁ ਕਮਾਇ ॥ ਜਾ ਭਜੈ ਤਾ ਠੀਕਰੁ ਹੋਵੈ ਘਾੜਤ ਘੜੀ ਨ ਜਾਇ ॥ ਨਾਨਕ ਗੁਰ ਬਿਨੁ ਨਾਹਿ ਪਤਿ ਪਤਿ ਵਿਣੁ ਪਾਰਿ ਨ ਪਾਇ ॥੧॥ ਮਃ ੨ ॥ ਦੇਂਦੇ ਥਾਵਹੁ ਦਿਤਾ ਚੰਗਾ ਮਨਮੁਖਿ ਐਸਾ ਜਾਣੀਐ ॥ ਸੁਰਤਿ ਮਤਿ ਚਤੁਰਾਈ ਤਾ ਕੀ ਕਿਆ ਕਰਿ ਆਖਿ ਵਖਾਣੀਐ ॥ ਅੰਤਰਿ ਬਹਿ ਕੈ ਕਰਮ ਕਮਾਵੈ ਸੋ ਚਹੁ ਕੁੰਡੀ ਜਾਣੀਐ ॥ ਜੋ ਧਰਮੁ ਕਮਾਵੈ ਤਿਸੁ ਧਰਮ ਨਾਉ ਹੋਵੈ ਪਾਪਿ ਕਮਾਣੈ ਪਾਪੀ ਜਾਣੀਐ ॥ ਤੂੰ ਆਪੇ ਖੇਲ ਕਰਹਿ ਸਭਿ ਕਰਤੇ ਕਿਆ ਦੂਜਾ ਆਖਿ ਵਖਾਣੀਐ ॥ ਜਿਚਰੁ ਤੇਰੀ ਜੋਤਿ ਤਿਚਰੁ ਜੋਤੀ ਵਿਚਿ ਤੂੰ ਬੋਲਹਿ ਵਿਣੁ ਜੋਤੀ ਕੋਈ ਕਿਛੁ ਕਰਿਹੁ ਦਿਖਾ ਸਿਆਣੀਐ ॥ ਨਾਨਕ ਗੁਰਮੁਖਿ ਨਦਰੀ ਆਇਆ ਹਰਿ ਇਕੋ ਸੁਘੜੁ ਸੁਜਾਣੀਐ ॥੨॥ ਪਉੜੀ ॥ ਤੁਧੁ ਆਪੇ ਜਗਤੁ ਉਪਾਇ ਕੈ ਤੁਧੁ ਆਪੇ ਧੰਧੈ ਲਾਇਆ ॥ ਮੋਹ ਠਗਉਲੀ ਪਾਇ ਕੈ ਤੁਧੁ ਆਪਹੁ ਜਗਤੁ ਖੁਆਇਆ ॥ ਤਿਸਨਾ ਅੰਦਰਿ ਅਗਨਿ ਹੈ ਨਹ ਤਿਪਤੈ ਭੁਖਾ ਤਿਹਾਇਆ ॥ ਸਹਸਾ ਇਹੁ ਸੰਸਾਰੁ ਹੈ ਮਰਿ ਜੰਮੈ ਆਇਆ ਜਾਇਆ ॥ ਬਿਨੁ ਸਤਿਗੁਰ ਮੋਹੁ ਨ ਤੁਟਈ ਸਭਿ ਥਕੇ ਕਰਮ ਕਮਾਇਆ ॥ ਗੁਰਮਤੀ ਨਾਮੁ ਧਿਆਈਐ ਸੁਖਿ ਰਜਾ ਜਾ ਤੁਧੁ ਭਾਇਆ ॥ ਕੁਲੁ ਉਧਾਰੇ ਆਪਣਾ ਧੰਨੁ ਜਣੇਦੀ ਮਾਇਆ ॥ ਸੋਭਾ ਸੁਰਤਿ ਸੁਹਾਵਣੀ ਜਿਨਿ ਹਰਿ ਸੇਤੀ ਚਿਤੁ ਲਾਇਆ ॥੨॥

*(ਅੰਗ ੧੩੮-੩੯)*

### ਸਲੋਕ ਮਃ ੧ ॥

ਉਥਾਨਕਾ : ਸਤਿਗੁਰੂ ਮਹਾਰਾਜ ਜੀ ਕਰਤਾਰਪੁਰ ਵਿਚ ਨਿਵਾਸ ਕਰ ਰਹੇ ਸਨ।

ਪ੍ਰਮਾਣ : [**ਕਰਤਾਰ ਪੁਰਿ ਕਰਤਾ ਵਸੈ ਸੰਤਨ ਕੈ ਪਾਸਿ ॥੧॥ ਰਹਾਉ ॥**
**ਬਿਘਨੁ ਨ ਕੋਊ ਲਾਗਤਾ ਗੁਰ ਪਹਿ ਅਰਦਾਸਿ ॥**] (ਅੰਗ ੮੧੬)

ਸਿੱਖਾਂ ਨੇ ਬੇਨਤੀ ਕੀਤੀ ਕਿ ਪ੍ਰਮੇਸ਼ਰ ਦੇ ਪਰਉਪਕਾਰ ਨੂੰ ਭੁਲਾ ਕਰਕੇ ਜੀਵ ਨੂੰ ਕੀ ਘਾਟਾ ਪਿਆ ਹੈ।

ਉੱਤਰ :

**ਜੀਉ ਪਾਇ ਤਨੁ ਸਾਜਿਆ; ਰਖਿਆ ਬਣਤ ਬਣਾਇ ॥**

ਹੇ ਭਾਈ ਪ੍ਰਮੇਸ਼ਰ ਨੇ (ਜੀਉ) ਆਪਣੀ ਚੇਤਨ ਸੱਤਾ ਨੂੰ ਪਾ ਕਰਕੇ (ਤਨੁ) ਸਥੂਲ ਸਰੀਰ ਨੂੰ ਮਾਤ ਪਿਤਾ ਦੇ ਸੰਬੰਧ ਦੁਆਰਾ ਸਾਜਿਆ ਹੈ। ਨਾਲ ਹੀ ਪ੍ਰਤਾਪ, ਵਡਿਆਈ, ਜੱਸ, ਵਿਦਿਆ, ਗੁਣ, ਧਨ ਦਾ ਲੇਖ ਪਾ ਦਿੱਤਾ ਹੈ। ਜਿਸ ਤਰ੍ਹਾਂ ਆਵੇ ਵਿਚ ਭਾਂਡਾ ਰੱਖਦਾ ਹੈ। ਇਸ ਤਰ੍ਹਾਂ ਸਾਜ ਕਰਕੇ ਮਾਤਾ ਦੇ ਗਰਭ ਵਿਚ ਰੱਖਿਆ ਕੀਤੀ ਹੈ, ਜਿਥੇ ਮਾਤਾ ਦੇ ਰੋੜ ਖਾਧੇ ਭਸਮ ਹੋ ਜਾਂਦੇ ਹਨ, ਉਥੇ ਇਸ ਨੂੰ ਰੱਖਿਆ ਹੈ ਅੰਗਾਂ ਪ੍ਰਤਿਅੰਗਾਂ ਦੀ ਬਨਾਵਟ ਨੂੰ ਬਣਾ ਕਰਕੇ।

**ਅਖੀ ਦੇਖੈ ਜਿਹਵਾ ਬੋਲੈ; ਕੰਨੀ ਸੁਰਤਿ ਸਮਾਇ ॥**

ਅੱਖਾਂ ਦੇਖਣ ਲਈ ਦਿੱਤੀਆਂ ਹਨ, ਜੀਭ ਬੋਲਣ ਲਈ ਦਿੱਤੀ ਹੈ, ਕੰਨਾਂ ਵਿਚ ਆਵਾਜ਼ ਦੇ ਸਮਾਉਣ ਦੀ (ਸੁਰਤਿ) ਗਿਆਤ ਦਿੱਤੀ ਹੈ। **ਵਾ** : ਕੰਨਾਂ ਵਿਚ ਪਿਰੇ ਪਿਆਰੇ ਤੇ ਅਪਰੇ ਅਪਸ਼ਬਦਾਂ ਦੇ ਸੁਨਣ ਦੀ ਗਿਆਤ ਸਮਾਉਣਾ ਕੀਤੀ ਹੈ।

**ਪੈਰੀ ਚਲੈ ਹਥੀ ਕਰਣਾ; ਦਿਤਾ ਪੈਨੈ ਖਾਇ ॥**

ਪੈਰ ਚਲਣ ਲਈ ਦਿੱਤੇ ਹਨ, ਹਥ ਸੇਵਾ ਕਰਨ ਲਈ ਦਿੱਤੇ ਹਨ, ਕੱਪੜਾ ਪਹਿਣਨ ਲਈ ਤੇ ਭੋਜਨ ਖਾਣ ਲਈ ਦਿੱਤਾ ਹੈ। **ਵਾ** : ਜਿਨ੍ਹਾਂ ਪਾਸ ਅੱਖਾਂ ਨਹੀਂ ਉਹ ਕੀ ਕਰ ਸਕਦੇ ਹਨ, ਜਿਨ੍ਹਾਂ ਪਾਸ ਜ਼ਬਾਨ ਨਹੀਂ, ਜਿਨ੍ਹਾਂ ਪਾਸ ਕੰਨ ਨਹੀਂ, ਉਹ ਕੀ ਕਰ ਸਕਦੇ ਹਨ। ਉਹ ਅੰਨ੍ਹੇ ਗੁੰਗੇ ਬੋਲੇ ਹੀ ਤੁਰੇ ਫਿਰਦੇ ਹਨ। ਜਿਨ੍ਹਾਂ ਪਾਸ ਪੈਰ ਨਹੀਂ, ਹੱਥ ਨਹੀਂ ਉਹ ਕੀ ਕਰ ਸਕਦੇ ਹਨ। ਉਹ ਵੀ ਪਿੰਗਲੇ, ਟੁੰਡੇ ਹੀ ਤੁਰੇ ਫਿਰਦੇ ਹਨ। ਇਹ ਸਾਰੇ ਅੰਗ ਉਸ ਦੀ ਕਿਰਪਾ ਕਰਕੇ ਹੀ ਪ੍ਰਾਪਤ ਹੋਏ ਹਨ। ਅੱਖਾਂ ਨਾਲ ਸੰਗਤ ਦੇ ਦਰਸ਼ਨ ਕਰਨੇ ਸੀ, ਪਰ ਇਹ ਪਰਾਏ ਘਰਾਂ ਨੂੰ ਤੱਕਦਾ ਹੈ, ਅੱਖਾਂ ਨਾਲ ਪਰਾਈਆਂ ਨਾਰੀਆਂ ਨੂੰ ਨਾ ਦੇਖੇ।

ਪ੍ਰਮਾਣ : [**ਦੇਖਿ ਪਰਾਈਆਂ ਚੰਗੀਆਂ ਮਾਵਾਂ ਭੈਣਾਂ ਧੀਆਂ ਜਾਣੈ ॥**] (੨੯-੧੧-੧) (ਵਾਰਾਂ ਭਾਈ ਗੁਰਦਾਸ ਜੀ)

ਜ਼ਬਾਨ ਨਾਲ ਮਿੱਠੇ ਬਚਨ ਬੋਲੇ। ਜ਼ਬਾਨ ਨਾਲ ਸੱਚ ਬੋਲਣਾ ਸੀ ਪਰ ਇਹ ਝੂਠ ਬੋਲਦਾ ਹੈ।

ਪ੍ਰਮਾਣ : [**ਬੋਲੀਐ ਸਚੁ ਧਰਮੁ ਝੂਠੁ ਨ ਬੋਲੀਐ ॥**] (ਅੰਗ ੪੮੮)

ਝੂਠ ਨਾ ਬੋਲੇ

ਪ੍ਰਮਾਣ : [**ਨਿਵਣੁ ਸੁ ਅਖਰੁ ਖਵਣੁ ਗੁਣੁ ਜਿਹਬਾ ਮਣੀਆ ਮੰਤੁ ॥**] (ਅੰਗ ੧੩੮੪)

ਪ੍ਰਮਾਣ : [**ਕੂੜੁ ਬੋਲਿ ਮੁਰਦਾਰੁ ਖਾਇ ॥ ਅਵਰੀ ਨੋ ਸਮਝਾਵਣਿ ਜਾਇ ॥**] (ਅੰਗ ੧੩੯)

ਕੰਨਾਂ ਵਿਚ ਗਿਆਤ ਪਾਈ ਸੀ ਨਾਮ ਸੁਣਨ ਲਈ, ਪਰ ਇਹ ਪਰਾਈ ਨਿੰਦਾ ਸੁਣਦਾ ਹੈ। ਪੈਰਾਂ ਨਾਲ ਸੰਗਤ ਵਿਚ ਜਾਣਾ ਸੀ, ਪਰ ਇਹ ਕੁਸੰਗਤ ਵਿਚ ਜਾਂਦਾ ਹੈ। ਹੱਥਾਂ ਨਾਲ ਸੇਵਾ ਕਰਨੀ ਸੀ, ਪਰ ਇਹ ਭੈੜੇ ਕੰਮ ਕਤਲ ਕਰਨ ਦੇ ਕਰਦਾ ਹੈ। **ਵਾ** : ਅੱਖਾਂ ਨਾਲ ਵਿਆਪਕ ਸਰੂਪ ਨੂੰ ਸਾਰੇ ਦੇਖੇ। ਜ਼ਬਾਨ ਨਾਲ ਜਾਪ ਕਰੇ, ਕੰਨਾਂ ਦੀ (ਸੁਰਤਿ) ਗਿਆਤ ਦੁਆਰਾ ਸ਼ਬਦ ਨੂੰ ਸੁਣ ਕੇ (ਸਮਾਏ) ਅਭੇਦ ਹੋ ਜਾਵੇ। ਪੈਰਾਂ ਨਾਲ ਸੰਗਤ ਵਿਚ ਜਾਵੇ ਪਰਕਰਮਾ ਕਰੇ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ, ਅਤੇ ਸ੍ਰੀ ਨਿਸ਼ਾਨ ਸਾਹਿਬ ਦੀਆਂ।

ਹੱਥਾਂ ਨਾਲ ਸੇਵਾ ਕਰੇ। ਇਹ ਜੀਵ ਉਸ ਦਾ ਦਿੱਤਾ ਹੀ ਪਹਿਨਦਾ, ਖਾਂਦਾ ਹੈ। ਜੇ ਕਪਾਹ, ਅੰਨ ਨਾ ਪੈਦਾ ਕਰਦਾ ਤਾਂ ਕਿਥੇ ਖਾਂਦਾ।

**ਜਿਨਿ ਰਚਿ ਰਚਿਆ ਤਿਸਹਿ ਨ ਜਾਣੈ; ਅੰਧਾ ਅੰਧੁ ਕਮਾਇ ॥**

ਜਿਸ ਪ੍ਰਮੇਸ਼ਰ ਨੇ ਸੂਖਮ ਸਥੂਲ ਤੱਤਾਂ ਨੂੰ ਰਚ ਕਰਕੇ, ਸੂਖਮ ਸਥੂਲ ਸ੍ਰਿਸ਼ਟੀ ਦੇ ਸੂਖਮ ਸਥੂਲ ਸਰੀਰਾਂ ਨੂੰ ਰਚਿਆ ਹੈ। ਇਹ ਜੀਵ ਤਿਸ ਪ੍ਰਭੂ ਨੂੰ ਜਾਣਦਾ ਹੀ ਨਹੀਂ ਹੈ। ਇਹ (ਅੰਧਾ) ਅਗਿਆਨੀ ਅੰਧਤਾਈ ਵਾਲੇ ਕੰਮਾਂ ਨੂੰ ਕਮਾਉਂਦਾ ਹੈ। ਜਿਵੇਂ ਅੰਧਾ ਪੁਰਸ਼ ਸੱਪ ਦੇ ਅੱਗੇ ਜਾਵੇ ਤਾਂ ਸੱਪ ਭੱਖਣ ਕਰ ਲੈਂਦਾ ਹੈ। ਐਸੇ ਅਗਿਆਨੀ ਮਨ ਬੁੱਧ ਨੇਤਰਾਂ ਤੋਂ ਅੰਧਾ ਕਾਲ ਰੂਪੀ ਸੱਪ ਦੇ ਅੱਗੇ ਨੂੰ ਜਾ ਰਿਹਾ ਹੈ।

**ਜਾ ਭਜੈ ਤਾ ਠੀਕਰੁ ਹੋਵੈ; ਘਾੜਤ ਘੜੀ ਨ ਜਾਇ ॥**

ਜਦੋਂ ਸਰੀਰ (ਭਜੈ) ਮਰ ਜਾਂਦਾ ਹੈ ਤਾਂ ਫੇਰ (ਠੀਕਰੁ) ਮੁਰਦਾ ਹੋ ਜਾਂਦਾ ਹੈ। ਜਿਵੇਂ ਘੜੇ ਦੀਆਂ

ਠੀਕਰੀਆਂ ਨਾਲ ਫੇਰ ਘੜੇ ਦੀ ਘਾੜਤ ਨਹੀਂ ਘੜੀ ਜਾਂਦੀ ਹੈ। ਐਸੇ ਇਹ ਸਰੀਰ ਦੀ ਜਿਊਂਦਾ ਹੋਣ ਰੂਪ ਘਾੜਤ ਨਹੀਂ ਘੜੀ ਜਾਂਦੀ ਹੈ। ਵਾ : ਉਸ ਪ੍ਰਮੇਸ਼ਰ ਜੈਸੀ ਕਿਸੇ ਤੋਂ ਘਾੜਤ ਨਹੀਂ ਘੜੀ ਜਾਂਦੀ ਹੈ। ਮੋਰ, ਤਿੱਤਰ, ਆਦਿਕ ਰੰਗਾਂ ਰੰਗਾਂ ਦੇ ਬਣਾਏ ਹਨ।

**ਨਾਨਕ ਗੁਰ ਬਿਨੁ ਨਾਹਿ ਪਤਿ; ਪਤਿ ਵਿਣੁ ਪਾਰਿ ਨ ਪਾਇ ॥੧॥**

ਗੁਰੂ ਜੀ ਕਹਿੰਦੇ ਹਨ ਕਿ ਗੁਰਾਂ ਤੋਂ ਬਿਨਾਂ ਲੋਕ ਪ੍ਰਲੋਕ ਵਿਚ (ਪਤਿ) ਇੱਜ਼ਤ ਨਾਲ ਨਹੀਂ ਹੈ। ਕਾਮ ਕ੍ਰੋਧ ਆਦਿਕ ਇੱਜ਼ਤ ਨੂੰ ਖ਼ਰਾਬ ਕਰਦੇ ਹਨ। (ਪਤਿ) ਇੱਜ਼ਤ ਬਿਨਾਂ, ਪਤੀ ਦੀ ਪ੍ਰਾਪਤੀ ਨਹੀਂ ਹੁੰਦੀ ਹੈ। ਪਤੀ ਪ੍ਰਮੇਸ਼ਰ ਦੀ ਪ੍ਰਾਪਤੀ ਬਿਨਾਂ ਮੁਕਤੀ ਰੂਪੀ ਕੰਢੇ ਪਰ ਪਾਰ ਨਹੀਂ ਪਾਇਆ ਜਾਂਦਾ ਹੈ।

**ਮਃ ੨ ॥**

**ਉਥਾਨਿਕਾ :** ਸਤਿਗੁਰੂ ਸ੍ਰੀ ਗੁਰੂ ਅੰਗਦ ਦੇਵ ਜੀ ਤੋਂ ਖਡੂਰ ਸਾਹਿਬ ਜੀ ਵਿਖੇ ਸੰਗਤ ਨੇ ਪੁੱਛਿਆ ਕਿ ਇਸ ਬਾਣੀ ਵਿਚ ਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਕਿਸ ਦੇ ਲਖਸ਼ਣ ਕੀਤੇ ਹਨ।

**ਉੱਤਰ :** ਹੇ ਭਾਈ ! ਮਨਮੁਖ ਦੇ ਲਖਸ਼ਣ ਕੀਤੇ ਹਨ।

**ਪ੍ਰਸ਼ਨ :** ਮਨਮੁਖ ਕੈਸਾ ਹੁੰਦਾ ਹੈ ਜੀ ?

**ਉੱਤਰ :** ਮਨਮੁਖ ਦੇ ਲਖਸ਼ਣ ਕਰਦੇ ਹਨ।

**ਦੇਂਦੇ ਥਾਵਹੁ ਦਿਤਾ ਚੰਗਾ; ਮਨਮੁਖਿ ਐਸਾ ਜਾਣੀਐ ॥**

ਹੇ ਭਾਈ ਜੋ ਦੇਣ ਵਾਲੇ ਪ੍ਰਮੇਸ਼ਰ ਵਲੋਂ ਦਿੱਤੇ ਹੋਏ ਪਦਾਰਥ ਨੂੰ ਚੰਗਾ ਸਮਝੇ।

**ਪ੍ਰਮਾਣ :** **[ਦਾਤਿ ਪਿਆਰੀ ਵਿਸਰਿਆ ਦਾਤਾਰਾ ॥ ਜਾਣੈ ਨਾਹੀ ਮਰਣੁ ਵਿਚਾਰਾ ॥੨॥]** (ਅੰਗ ੬੭੬)

**[ਕੀਤੇ ਕਉ ਮੇਰੈ ਸੰਮਾਨੈ ਕਰਣਹਾਰੁ ਤ੍ਰਿਣੁ ਜਾਨੈ ॥**
**ਤੂ ਦਾਤਾ ਮਾਗਨ ਕਉ ਸਗਲੀ ਦਾਨੁ ਦੇਹਿ ਪ੍ਰਭ ਭਾਨੈ ॥੨॥]** (ਅੰਗ ੬੧੩)

ਐਸਾ ਪੁਰਸ਼ ਮਨਮੁਖ ਜਾਣਨਾ ਕਰੋ।

**ਪ੍ਰਸ਼ਨ :** ਜੇ ਕਰ ਉਹ ਪੜ੍ਹਿਆ ਹੋਵੇ ? **ਉੱਤਰ :**

**ਸੁਰਤਿ ਮਤਿ ਚਤੁਰਾਈ ਤਾ ਕੀ; ਕਿਆ ਕਰਿ ਆਖਿ ਵਖਾਣੀਐ ॥**

ਹੇ ਭਾਈ ! ਉਸ ਦੀ ਸੁਰਤੀਆਂ ਦੀ ਵਿੱਦਿਆ ਨੂੰ, ਸ਼ਾਸਤਰਾਂ ਦੇ ਮਤ ਦੇ ਸਿਧਾਂਤਾਂ ਨੂੰ, ਵਾਕਾਂ ਦੀ ਚਤੁਰਾਈ ਨੂੰ, ਕੀ ਕਰਕੇ ਮੁੱਖੋਂ ਕਥਨ ਕਰੀਏ, ਭਾਵ ਵਿਅਰਥ ਹੈਂ। **ਵਾ** : ਹੇ ਭਾਈ ! ਉਸ ਦੀ (ਮਤਿ) ਨ੍ਹਾਨ੍ਹਾ ਮਤਾਂ ਨੂੰ ਕਥਨ ਕਰਨ ਦੀ (ਸੁਰਤਿ) ਗਿਆਤ ਤੇ ਚਤੁਰਾਈ ਐਵੇਂ ਹੀ ਹੈ। **ਵਾ** : ਜੇਕਰ ਉਹ ਜੋਗੀ ਹੋ ਕੇ ਸੁਰਤੀ ਟਿਕਾਉਣਾ ਜਾਣਦਾ ਹੋਵੇ ਅਤੇ (ਮਤਿ) ਬੁੱਧੀ ਕਰਕੇ ਚਰਚਾ ਕਰਨ ਲਈ ਚਤੁਰਾਈ ਜਾਣਦਾ ਹੋਵੇ। ਕੀ ਕਰਕੇ ਉਸ ਤਾਈ (ਆਖਿ) ਮੁਖੋਂ ਕਥਨ ਕਰੀਏ, ਸਭ ਨਿਸਫਲ ਹੀ ਹੈ।

**ਅੰਤਰਿ ਬਹਿ ਕੈ ਕਰਮ ਕਮਾਵੈ; ਸੋ ਚਹੁ ਕੁੰਡੀ ਜਾਣੀਐ ॥**

ਜੋ ਪੁਰਸ਼ ਅੰਦਰ ਬੈਠ ਕੇ ਗੁਫਾ ਵਿਚ ਪਾਪ ਕਰਮ ਕਮਾਉਂਦਾ ਹੈ, ਉਹ ਚੌਹਾਂ ਚੱਕਾਂ ਵਿਚ ਜਾਣੇ ਜਾਂਦੇ ਹਨ।

**ਪ੍ਰਮਾਣ :** **[ਪੁੱਤ ਜਣੇ ਬੜ ਕੋਠੜੀ ਪ੍ਰਗਟ ਸੰਸਾਰੇ]** (ਭਾਈ ਗੁਰਦਾਸ ਜੀ)

ਸਭ ਨੂੰ ਪਤਾ ਲੱਗ ਜਾਂਦਾ ਹੈ।

**ਜੋ ਧਰਮੁ ਕਮਾਵੈ, ਤਿਸੁ ਧਰਮ ਨਾਉ ਹੋਵੈ; ਪਾਪਿ ਕਮਾਣੈ ਪਾਪੀ ਜਾਣੀਐ ॥**

ਜੋ (ਧਰਮੁ) ਪੁੰਨ ਦੀ ਕਮਾਈ ਕਮਾਉਂਦਾ ਹੈ, ਉਸ ਦਾ ਨਾਮ ਧਰਮੀ ਪੈ ਜਾਂਦਾ ਹੈ। ਪਾਪ ਕਮਾਉਣ

ਕਰਕੇ ਪਾਪੀ ਜਾਣਿਆ ਜਾਂਦਾ ਹੈ।

ਪ੍ਰਮਾਣ : [**ਅਨਿਕ ਪੜਦੇ ਮਹਿ ਕਮਾਵੈ ਵਿਕਾਰ ॥ ਖਿਨ ਮਹਿ ਪ੍ਰਗਟ ਹੋਹਿ ਸੰਸਾਰ ॥੩॥**] (ਅੰਗ ੧੯੪)

**ਤੂੰ ਆਪੇ ਖੇਲ ਕਰਹਿ ਸਭਿ ਕਰਤੇ; ਕਿਆ ਦੂਜਾ ਆਖਿ ਵਖਾਣੀਐ ॥**

ਤੂੰ ਆਪ ਹੀ ਸਭ ਦੇ ਹਿਰਦੇ ਦੀ ਜਾਨਣ ਦੇ, ਸਭ ਦੇ ਪਾਪਾਂ ਪੁੰਨਾਂ ਨੂੰ ਜਾਨਣ ਦੇ ਖੇਲ ਕਰਦਾ ਹੈ, ਹੇ ਕਰਤਾ ਪੁਰਖ ਜੀ। **ਵਾ** : ਹੇ ਕਰਤਾ ਪੁਰਖ ਜੀ ਤੂੰ ਆਪੇ ਹੀ ਸੰਸਾਰ ਦੇ ਖੇਲ ਕਰਦਾ ਹੈ, ਹੋਰ ਦੂਜੇ ਨੂੰ ਕੀ ਮੁੱਖੋਂ ਕਥਨ ਕਰੀਏ ਸਭ ਤੂੰ ਹੀ ਹੈ।

**ਜਿਚਰੁ ਤੇਰੀ ਜੋਤਿ, ਤਿਚਰੁ ਜੋਤੀ ਵਿਚਿ ਤੂੰ ਬੋਲਹਿ;**
**ਵਿਣੁ ਜੋਤੀ ਕੋਈ ਕਿਛੁ ਕਰਿਹੁ ਦਿਖਾ ਸਿਆਣੀਐ ॥**

ਹੇ ਪ੍ਰਮੇਸ਼ਰ ਜਿਤਨਾ ਚਿਰ ਤੇਰੀ ਚੇਤਨ ਸੱਤਾ ਰੂਪੀ ਜੋਤ ਅੰਦਰ ਹੈ। ਤਿਤਨਾ ਚਿਰ ਹੇ ਪ੍ਰਭੂ ਤੂੰ ਹੀ ਅੰਦਰ ਜੋਤੀ ਰੂਪ ਹੋ ਕੇ ਬੋਲਦਾ ਹੈ। **ਵਾ** : ਹੇ ਜੋਤੀ ਸਰੂਪ ਪ੍ਰਮੇਸ਼ਰ ਜਿਤਨਾ ਚਿਰ ਤੇਰੀ ਜੋਤ ਅੰਦਰ ਹੈ। ਹੇ ਜੀਵ ਤੂੰ ਉਤਨਾ ਚਿਰ ਹੀ ਬੋਲਦਾ ਹੈਂ। ਬਿਨਾਂ ਪ੍ਰਮੇਸ਼ਰ ਦੀ ਚੇਤਨ ਸੱਤਾ ਰੂਪੀ ਜੋਤ ਤੋਂ ਕੋਈ ਕੁਝ ਕਰਤਬ ਕਰਕੇ ਤਾਂ ਦਿਖਾਵੇ, ਐਸੇ ਸਿਆਣਿਆਂ ਨੂੰ ਦੇਖ ਲਈਏ। ਕੋਈ ਸਿਆਣਾ ਕਰਕੇ ਤਾਂ ਦਿਖਾਵੋ। ਭਾਵ ਨਹੀਂ ਦਿਖਾ ਸਕਦਾ ਹੈ।

**ਨਾਨਕ ਗੁਰਮੁਖਿ ਨਦਰੀ ਆਇਆ; ਹਰਿ ਇਕੋ ਸੁਘੜੁ ਸੁਜਾਣੀਐ ॥੨॥**

ਗੁਰੂ ਜੀ ਕਹਿੰਦੇ ਹਨ ਕਿ ਗੁਰਮੁਖਾਂ ਦੀ ਦ੍ਰਿਸ਼ਟੀ ਵਿਚ ਆਇਆ ਹੈ। ਜੋ ਹਰੀ ਇੱਕੋ ਇਕ ਸ੍ਰੇਸ਼ਟ ਘਾੜਤਾਂ ਨੂੰ ਘੜਨ ਵਾਲਾ ਹੈਂ ਅਤੇ ਅੰਤਰਜਾਮੀ ਹੈਂ।

**ਪਉੜੀ ॥ ਤੁਧੁ ਆਪੇ ਜਗਤੁ ਉਪਾਇ ਕੈ; ਤੁਧੁ ਆਪੇ ਧੰਧੈ ਲਾਇਆ ॥**

ਹੇ ਪ੍ਰਭੂ ਤੂੰ ਆਪੇ ਹੀ ਸੰਸਾਰ ਪੈਦਾ ਕਰਕੇ, ਵਾਸ਼ਨਾਂ ਅਨੁਸਾਰ ਆਪੇ ਹੀ ਤੂੰ ਕੰਮਾਂ ਧੰਧਿਆਂ ਵਿਚ ਲਾਇਆ ਹੈ।

**ਮੋਹ ਠਗਉਲੀ ਪਾਇ ਕੈ; ਤੁਧੁ ਆਪਹੁ ਜਗਤੁ ਖੁਆਇਆ ॥**

ਮਾਇਆ ਦੇ ਮੋਹ ਦੀ ਠੱਗ ਬੂਟੀ ਪਾ ਕਰਕੇ ਤੂੰ ਆਪ ਹੀ ਜਗਤ ਨੂੰ ਭੁਲਾਇਆ ਹੈ। **ਵਾ** : ਮਾਇਆ ਨੇ ਮੋਹ ਦੀ ਠੱਗ ਬੂਟੀ ਪਾ ਕਰਕੇ, ਹੇ ਪ੍ਰਭੂ ਤੇਰੇ ਵਲੋਂ ਆਪ ਹੀ ਜਗਤ ਨੂੰ ਭੁਲਾ ਦਿੱਤਾ ਹੈ।

ਪ੍ਰਮਾਣ : [**ਚੇਰੀ ਕੀ ਸੇਵਾ ਕਰਹਿ ਠਾਕੁਰੁ ਨਹੀ ਦੀਸੈ ॥**
**ਪੋਖਰੁ ਨੀਰੁ ਵਿਰੋਲੀਐ ਮਾਖਨੁ ਨਹੀ ਰੀਸੈ ॥੭॥**] (ਅੰਗ ੨੨੯)

ਪ੍ਰਸ਼ਨ : ਇਹ ਜੀਵ ਚੇਤੇ ਕਿਉਂ ਨਹੀਂ ਕਰਦੇ ਹਨ ? **ਉੱਤਰ** :

**ਤਿਸਨਾ ਅੰਦਰਿ ਅਗਨਿ ਹੈ; ਨਹ ਤਿਪਤੈ ਭੁਖਾ ਤਿਹਾਇਆ ॥**

ਇਹਨਾਂ ਜੀਵਾਂ ਦੇ ਅੰਦਰ ਤ੍ਰਿਸ਼ਨਾ ਦੀ ਅਗਨੀ ਹੈ, ਇਹ ਤ੍ਰਿਪਤ ਨਹੀਂ ਹੁੰਦੇ ਹਨ। ਆਸਾ ਕਰਕੇ ਭੁੱਖੇ ਹਨ, ਤ੍ਰਿਸ਼ਨਾ ਕਰਕੇ ਤਿਹਾਏ ਹਨ।

ਪ੍ਰਮਾਣ : [**ਸਹਸ ਖਟੇ ਲਖ ਕਉ ਉਠਿ ਧਾਵੈ ॥ ਤ੍ਰਿਪਤਿ ਨ ਆਵੈ ਮਾਇਆ ਪਾਛੈ ਪਾਵੈ ॥**] (ਅੰਗ ੨੭੮)
[**ਤ੍ਰਿਸਨਾ ਬਿਰਲੇ ਹੀ ਕੀ ਬੁਝੀ ਹੇ ॥੧॥ ਰਹਾਉ ॥**
**ਕੋਟਿ ਜੋਰੇ ਲਾਖ ਕ੍ਰੋਰੇ ਮਨੁ ਨ ਹੋਰੇ ॥ ਪਰੈ ਪਰੈ ਹੀ ਕਉ ਲੁਝੀ ਹੇ ॥੧॥**] (ਅੰਗ ੨੧੩)

**ਸਹਸਾ ਇਹੁ ਸੰਸਾਰੁ ਹੈ; ਮਰਿ ਜੰਮੈ ਆਇਆ ਜਾਇਆ ॥**

ਜਿਤਨਾ ਚਿਰ ਸੰਸਾਰ ਹੈ, ਉਤਨਾ ਚਿਰ ਜਨਮ ਮਰਨ ਦਾ ਸਹਸਾ ਬਣਿਆ ਰਹਿੰਦਾ ਹੈ। ਮਰ ਕੇ ਜਾਂਦਾ ਹੈ, ਜੰਮ ਕਰਕੇ ਆਉਂਦਾ ਹੈ। **ਵਾ** : ਇਹ ਸੰਸਾਰ ਸੰਸਿਆਂ ਵਿਚ ਚਿੰਬੜਿਆ ਹੋਇਆ ਹੈ। ਜਨਮ ਮਰਨ ਵਿਚ ਆਉਂਦਾ ਜਾਂਦਾ ਹੀ ਰਹਿੰਦਾ ਹੈ। **ਵਾ** : ਇਹ ਸੰਸਾਰ ਸੰਸਾ ਰੂਪ ਹੀ ਹੈ।

**ਪ੍ਰਮਾਣ :** [**ਸੰਸ੍ਰੂਤੀ ਸੰਸਾਰਾ**] (ਸੁਰਤੀ ਪ੍ਰਮਾਣ)

ਅਰਥਾਤ ਸੰਸਿਆਂ ਦਾ ਨਾਮ ਹੀ ਸੰਸਾਰ ਹੈ। **ਵਾ** : ਜਿਤਨਾ ਚਿਰ ਸੰਸਾ ਹੈ, ਉਤਨਾ ਚਿਰ ਜਗਤ ਪ੍ਰਤੀਤ ਹੁੰਦਾ ਹੈ। ਸਰੀਰ ਜੰਮਦਾ ਮਰਦਾ ਹੈ ਅਤੇ ਜੀਵ ਆਤਮਾ ਆਉਂਦਾ ਜਾਂਦਾ ਰਹਿੰਦਾ ਹੈ।

**ਬਿਨੁ ਸਤਿਗੁਰ ਮੋਹੁ ਨ ਤੁਟਈ; ਸਭਿ ਥਕੇ ਕਰਮ ਕਮਾਇਆ ॥**

ਬਿਨਾਂ ਸਤਿਗੁਰਾਂ ਤੋਂ ਮੋਹ ਨਹੀਂ ਨਵਿਰਤ ਹੁੰਦਾ ਹੈ। ਸਾਰੇ ਲੋਕ ਸਾਧਨਾਂ ਦੇ ਕਰਮਾਂ ਨੂੰ, ਨਿੱਤ, ਨਮਿੱਤ ਆਦਿਕਾਂ ਨੂੰ ਕਮਾ ਕਰਕੇ ਥੱਕ ਗਏ ਹਨ।

**ਗੁਰਮਤੀ ਨਾਮੁ ਧਿਆਈਐ; ਸੁਖਿ ਰਜਾ ਜਾ ਤੁਧੁ ਭਾਇਆ ॥**

*(ਰੱਜਾ ਬੋਲੋ)*

ਗੁਰਾਂ ਦੀ ਸਿੱਖਿਆ ਦੁਆਰਾ ਨਾਮ ਨੂੰ ਧਿਆਉਣਾ ਕਰੀਏ। ਹੇ ਪ੍ਰਭੂ ਜੋ ਤੈਨੂੰ ਭਾ ਗਏ ਹਨ, ਉਹ ਲੋਕ ਪ੍ਰਲੋਕ ਦੇ ਸੁੱਖਾਂ ਤੋਂ ਰੱਜ ਗਏ ਹਨ।

**ਕੁਲੁ ਉਧਾਰੇ ਆਪਣਾ; ਧੰਨੁ ਜਣੇਦੀ ਮਾਇਆ ॥**

ਉਹਨਾਂ ਨੇ ਆਪਣਾ ਵੀ ਉਧਾਰ ਕਰ ਲਿਆ ਹੈ ਤੇ ਕੁਲਾਂ ਦਾ ਵੀ ਉਧਾਰ ਕਰ ਦਿੱਤਾ। ਉਹਨਾਂ ਦੀ ਮਾਤਾ ਜਨਣ ਵਾਲੀ ਧੰਨਤਾ ਜੋਗ ਹੈ।

**ਪ੍ਰਮਾਣ :** [**ਤਿਨ ਧੰਨੁ ਜਣੇਦੀ ਮਾਉ ਆਏ ਸਫਲੁ ਸੇ ॥੨॥**] (ਅੰਗ ੪੮੮)

[**ਧੰਨ ਭਈ ਤਿਨਕੀ ਜਨਨੀ ।**] (ਪੰਡਿਤ ਗੁਲਾਬ ਸਿੰਘ ਜੀ)

**ਸੋਭਾ ਸੁਰਤਿ ਸੁਹਾਵਣੀ; ਜਿਨਿ ਹਰਿ ਸੇਤੀ ਚਿਤੁ ਲਾਇਆ ॥੨॥**

ਜਿਨ੍ਹਾਂ ਨੇ ਹਰੀ ਪ੍ਰਮੇਸ਼ਰ ਨਾਲ ਚਿਤ ਜੋੜਿਆ ਹੈ। ਉਹਨਾਂ ਦੀ ਏਥੇ ਵੀ ਸੋਭਾ ਹੈ। ਉਹਨਾਂ ਨੂੰ ਪ੍ਰਲੋਕ ਦੀ ਵੀ (ਸੁਰਤਿ) ਗਿਆਤ ਹੈ। ਬ੍ਰਹਮਲੋਕ ਵਿਚ ਵੀ ਉਹਨਾਂ ਦੀ ਦੇਹ ਸੋਭਨੀਕ ਹੁੰਦੀ ਹੈ। **ਵਾ** : ਉਹਨਾਂ ਦੀ ਸੋਭਾ ਭਗਤੀ ਦੀ ਹੁੰਦੀ ਹੈ, ਉਹਨਾਂ ਨੂੰ ਸ੍ਰੇਸ਼ਟ ਗਿਆਤ ਹੁੰਦੀ ਹੈ ਅਤੇ ਬ੍ਰਿਤੀ ਵੀ ਨਾਮ ਵਿਚ ਜੁੜੀ ਸੋਭਨੀਕ ਹੁੰਦੀ ਹੈ, ਜਿਨ੍ਹਾਂ ਨੇ ਚਿੱਤ ਲਾਇਆ ਹੈ।

## ਸਲੋਕੁ ਮਃ ੨ ॥

ਅਖੀ ਬਾਝਹੁ ਵੇਖਣਾ ਵਿਣੁ ਕੰਨਾ ਸੁਨਣਾ ॥ ਪੈਰਾ ਬਾਝਹੁ ਚਲਣਾ ਵਿਣੁ ਹਥਾ ਕਰਣਾ ॥ ਜੀਭੈ ਬਾਝਹੁ ਬੋਲਣਾ ਇਉ ਜੀਵਤ ਮਰਣਾ ॥ ਨਾਨਕ ਹੁਕਮੁ ਪਛਾਣਿ ਕੈ ਤਉ ਖਸਮੈ ਮਿਲਣਾ ॥੧॥ ਮਃ ੨ ॥ ਦਿਸੈ ਸੁਣੀਐ ਜਾਣੀਐ ਸਾਉ ਨ ਪਾਇਆ ਜਾਇ ॥ ਰੁਹਲਾ ਟੁੰਡਾ ਅੰਧੁਲਾ ਕਿਉ ਗਲਿ ਲਗੈ ਧਾਇ ॥ ਭੈ ਕੇ ਚਰਣ ਕਰ ਭਾਵ ਕੇ ਲੋਇਣ ਸੁਰਤਿ ਕਰੇਇ ॥ ਨਾਨਕੁ ਕਹੈ ਸਿਆਣੀਏ ਇਵ ਕੰਤ ਮਿਲਾਵਾ ਹੋਇ ॥੨॥ ਪਉੜੀ ॥ ਸਦਾ ਸਦਾ ਤੂੰ ਏਕੁ ਹੈ ਤੁਧੁ ਦੂਜਾ ਖੇਲੁ ਰਚਾਇਆ ॥ ਹਉਮੈ ਗਰਬੁ ਉਪਾਇ ਕੈ ਲੋਭੁ ਅੰਤਰਿ ਜੰਤਾ ਪਾਇਆ ॥ ਜਿਉ ਭਾਵੈ ਤਿਉ ਰਖੁ ਤੂ ਸਭ ਕਰੇ ਤੇਰਾ ਕਰਾਇਆ ॥ ਇਕਨਾ ਬਖਸਹਿ ਮੇਲਿ ਲੈਹਿ ਗੁਰਮਤੀ ਤੁਧੈ ਲਾਇਆ ॥ ਇਕਿ ਖੜੇ ਕਰਹਿ ਤੇਰੀ ਚਾਕਰੀ ਵਿਣੁ ਨਾਵੈ ਹੋਰੁ ਨ ਭਾਇਆ ॥ ਹੋਰੁ ਕਾਰ ਵੇਕਾਰ ਹੈ ਇਕਿ ਸਚੀ ਕਾਰੈ ਲਾਇਆ ॥ ਪੁਤੁ ਕਲਤੁ ਕੁਟੰਬੁ ਹੈ ਇਕਿ ਅਲਿਪਤੁ ਰਹੇ ਜੋ ਤੁਧੁ ਭਾਇਆ ॥ ਓਹਿ ਅੰਦਰਹੁ ਬਾਹਰਹੁ ਨਿਰਮਲੇ ਸਚੈ ਨਾਇ ਸਮਾਇਆ ॥੩॥

*(ਅੰਗ ੧੩੯)*

### ਸਲੋਕੁ ਮਃ ੨ ॥

**ਉਥਾਨਿਕਾ :** ਸਤਿਗੁਰੂ ਸ੍ਰੀ ਗੁਰੂ ਅੰਗਦ ਦੇਵ ਜੀ ਸ੍ਰੀ ਖਡੂਰ ਸਾਹਿਬ ਜੀ ਵਿਖੇ ਤਪਿਆਣਾ ਸਾਹਿਬ ਜੀ ਅਸਥਾਨ ਤੇ ਭਾਈ ਬਾਲੇ ਤੋਂ ਜਨਮ ਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਸੁਣ ਰਹੇ ਹਨ। ਬੇਅੰਤ ਸਿੱਖ ਸੰਗਤਾਂ ਜੁੜਦੀਆਂ ਹਨ। ਸਿੱਖਾਂ ਨੇ ਬੇਨਤੀ ਕੀਤੀ ਕਿ ਅਸੀਂ ਪਰਮੇਸ਼ਰ ਨੂੰ ਦੇਖਣਾ ਚਾਹੁੰਦੇ ਹਾਂ ਜੀ, ਕਿਵੇਂ ਦੇਖਿਆ ਜਾਵੇ। **ਉੱਤਰ : ਪਹਿਲਾ ਅਰਥ :**

**ਅਖੀ ਬਾਝਹੁ ਵੇਖਣਾ; ਵਿਣੁ ਕੰਨਾ ਸੁਨਣਾ ॥**

ਉਹ ਪ੍ਰਭੂ ਅੱਖਾਂ ਬਿਨਾਂ ਵੇਖਣ ਵਾਲਾ ਹੈ, ਉਹ ਪ੍ਰਭੂ ਕੰਨਾਂ ਤੋਂ ਬਿਨਾਂ ਸੁਣਨੇ ਵਾਲਾ ਹੈ।

**ਪੈਰਾ ਬਾਝਹੁ ਚਲਣਾ; ਵਿਣੁ ਹਥਾ ਕਰਣਾ ॥**

ਪੈਰਾਂ ਬਿਨਾਂ ਚਲਦਾ ਹੈ, ਹੱਥਾਂ ਤੋਂ ਬਿਨਾਂ ਕਰਤੱਬ ਕਰਦਾ ਹੈ।

**ਜੀਭੈ ਬਾਝਹੁ ਬੋਲਣਾ; ਇਉ ਜੀਵਤ ਮਰਣਾ ॥**

ਜੀਭ ਤੋਂ ਬਿਨਾਂ ਬੋਲਦਾ ਹੈ। ਇਉਂ ਪ੍ਰਮੇਸ਼ਰ ਨੂੰ ਜਾਨ ਕੇ ਜੀਵਤ ਭਾਵ ਤੋਂ ਮਰਣਾ ਕਰੇ।

**ਨਾਨਕ ਹੁਕਮੁ ਪਛਾਣਿ ਕੈ; ਤਉ ਖਸਮੈ ਮਿਲਣਾ ॥੧॥**

ਗੁਰੂ ਜੀ ਕਹਿੰਦੇ ਹਨ ਕਿ ਇਉਂ ਪ੍ਰਭੂ ਦਾ ਹੁਕਮ ਪਛਾਣ ਕਰਕੇ ਤਾਂ (ਖਸਮੈ) ਮਾਲਕ ਨਾਲ ਮਿਲਣਾ ਹੁੰਦਾ ਹੈ।

**ਦੂਸਰਾ ਅਰਥ :** ਨਿਰਗੁਣ ਸਰੂਪ ਅੱਖਾਂ ਤੋਂ ਬਿਨਾਂ ਹੈ, ਪਰ ਦੇਖਦਾ ਸਭ ਨੂੰ ਹੈ। ਕੰਨਾਂ ਤੋਂ ਬਿਨਾਂ ਹੈ, ਸੁਣਦਾ ਸਭ ਦੀ ਹੈ। ਪੈਰਾਂ ਤੋਂ ਬਿਨਾਂ ਹੈ, ਪਰ ਚਾਨਣ ਦੀ ਕਿਰਿਆ ਕਰਾਉਂਦਾ ਹੈ। ਹੱਥਾਂ ਤੋਂ ਬਿਨਾਂ ਹੈ ਪਰ ਉਤਪਤਿ ਲੈਤਾ

ਦੀ ਕਾਰ ਕਰਦਾ ਹੈ। ਜੀਭ ਤੋਂ ਬਿਨਾਂ ਹੈ, ਪਰ ਸਭ ਵਿਚ ਵਾਕ ਰੂਪ ਹੈ। ਨੋਟ : ਅਗਲੀਆਂ ਤੁਕਾਂ ਦਾ ਅਰਥ ਉਹੀ ਕਰੀ ਜਾਣਾ ਹੈ।

**ਤੀਸਰਾ ਅਰਥ :** ਪ੍ਰਸ਼ਨ : ਫੇਰ ਉਹ ਵੇਖਦਾ ਕਿਵੇਂ ਹੈ ? ਉੱਤਰ : ਅੱਖਾਂ ਤੋਂ ਬਿਨਾਂ ਹੈ, ਮਾਇਆ ਸਬਲ ਹੋ ਕੇ ਦੇਖਦਾ ਹੈ। ਕੰਨਾਂ ਤੋਂ ਬਿਨਾਂ ਹੈ, ਪਰ ਮਾਇਆ ਸਬਲ ਹੋ ਕੇ ਸੁਣਦਾ ਹੈ। ਪੈਰਾਂ ਤੋਂ ਬਿਨਾਂ ਹੈ, ਮਾਇਆ ਸਬਲ ਹੋ ਕੇ ਚਲਦਾ ਹੈ। ਹੱਥਾਂ ਤੋਂ ਬਿਨਾਂ ਹੈ, ਮਾਇਆ ਸਬਲ ਹੋ ਕੇ ਹੱਥਾਂ ਨਾਲ ਕੰਮ ਕਰਦਾ ਹੈ। ਜੀਭ ਤੋਂ ਬਿਨਾਂ ਹੈ, ਮਾਇਆ ਸਬਲ ਹੋ ਕੇ ਬੋਲਦਾ ਹੈ।

**ਚੌਥਾ ਅਰਥ :** ਪ੍ਰਸ਼ਨ : ਮਾਇਆ ਸਬਲ ਹੋ ਕੇ ਕਿਵੇਂ ਦੇਖਦਾ ਹੈ ? ਉੱਤਰ : ਅੱਖਾਂ ਤੋਂ ਬਿਨਾਂ ਹੈ ਪਰ ਚੇਤਨ ਸੱਤਾ ਦੁਆਰਾ ਦੇਖਦਾ ਹੈ। ਕੰਨਾਂ ਤੋਂ ਬਿਨਾਂ, ਚੇਤਨ ਸੱਤਾ ਦੁਆਰਾ ਸੁਣਦਾ ਹੈ। ਪੈਰਾਂ ਤੋਂ ਬਿਨਾਂ ਹੈ ਪਰ ਚੇਤਨ ਸੱਤਾ ਨਾਲ ਚਲਦਾ ਹੈ। ਹੱਥਾਂ ਤੋਂ ਬਿਨਾਂ ਹੈ ਪਰ ਚੇਤਨ ਸੱਤਾ ਦੁਆਰਾ ਕਿਰਿਆ ਕਰਦਾ ਹੈ। ਜੀਭ ਤੋਂ ਬਿਨਾਂ ਹੈ ਪਰ ਚੇਤਨ ਸੱਤਾ ਦੁਆਰਾ ਬੋਲਦਾ ਹੈ।

**ਪੰਜਵਾਂ ਅਰਥ :** ਪ੍ਰਸ਼ਨ : ਉਹ ਪ੍ਰਮੇਸ਼ਰ ਕਿਸ ਪ੍ਰਕਾਰ ਦਾ ਹੈ ? ਉੱਤਰ : ਨਿਰਗੁਣ ਸਰੂਪ ਅੱਖਾਂ ਬਿਨਾਂ ਹੈ, ਸਰਗੁਣ ਸਰੂਪ ਅੱਖਾਂ ਸਹਿਤ ਵੇਖਦਾ ਹੈ। ਨਿਰਗੁਣ ਸਰੂਪ ਕੰਨਾਂ ਤੋਂ ਬਿਨਾਂ ਹੈ, ਸਰਗੁਣ ਸਰੂਪ ਕੰਨਾਂ ਸਹਿਤ ਸੁਣਦਾ ਹੈ। ਨਿਰਗੁਣ ਸਰੂਪ ਪੈਰਾਂ ਤੋਂ ਬਿਨਾਂ ਹੈ, ਸਰਗੁਣ ਸਰੂਪ ਪੈਰਾਂ ਸਹਿਤ ਚਲਦਾ ਹੈ। ਨਿਰਗੁਣ ਸਰੂਪ ਹੱਥਾਂ ਤੋਂ ਬਿਨਾਂ ਹੈ, ਸਰਗੁਣ ਸਰੂਪ ਹੱਥਾਂ ਨਾਲ ਕੰਮ ਕਰਦਾ ਹੈ। ਨਿਰਗੁਣ ਸਰੂਪ ਜੀਭ ਤੋਂ ਬਿਨਾਂ ਹੈ ਤੇ ਸਰਗੁਣ ਸਰੂਪ ਜੀਭ ਸਹਿਤ ਬੋਲਦਾ ਹੈ। ਇਸ ਵਿਚ ਨਿਰਗੁਣ ਸਰਗੁਣ ਦੀ ਏਕਤਾ ਕਹੀ ਹੈ।

**ਪ੍ਰਮਾਣ :** **[ਸਹਸ ਤਵ ਨੈਨ ਨਨ ਨੈਨ ਹੈ ਤੋਹਿ ਕਉ ਸਹਸ ਮੂਰਤਿ ਨਨਾ ਏਕ ਤੋਹੀ ॥]** (ਅੰਗ ੬੬੩)

**ਛੇਵਾਂ ਅਰਥ :** ਇਹ ਠੀਕ ਹੈ ਨਿਰਗੁਣ ਅੱਖਾਂ ਤੋਂ ਬਿਨਾਂ ਹੈ, ਪਰ ਅਵਤਾਰ ਧਾਰ ਕਰਕੇ ਕਿਰਪਾ ਦ੍ਰਿਸ਼ਟੀ ਨਾਲ ਦੇਖਦਾ ਹੈ।

## ਸਾਖੀ

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਭਾਈ ਲਾਲੋ ਦੀ ਰੋਟੀ ਪਰ ਨਜ਼ਰ ਪਾ ਕਰਕੇ ਦੁੱਧ ਕੱਢਿਆ ਸੀ। ਨਿਰਗੁਣ ਕੰਨਾਂ ਬਿਨਾਂ ਹੈ, ਪਰ ਅਵਤਾਰ ਧਾਰ ਕਰਕੇ ਸਭ ਦੀ ਫਰਿਆਦ ਸੁਣਦਾ ਹੈ। ਨਿਰਗੁਣ ਸਰੂਪ ਪੈਰਾਂ ਬਿਨਾਂ ਹੈ, ਪਰ ਅਵਤਾਰ ਧਾਰ ਕਰਕੇ ਪੈਰਾਂ ਨਾਲ ਚਲ ਕੇ ਪਰਉਪਕਾਰ ਕਰਦਾ ਹੈ।

**ਪ੍ਰਮਾਣ :** **[ਬਾਬੇ ਤਾਰੇ ਚਾਰ ਚਕ ਨੌਂ ਖੰਡ ਪ੍ਰਿਥਮੀ ਸਚਾ ਢੋਆ ॥]** (੧-੨੭-੭) (ਵਾਰਾਂ ਭਾਈ ਗੁਰਦਾਸ ਜੀ)

ਨਿਰਗੁਣ ਹੱਥਾਂ ਬਿਨਾਂ ਹੈ, ਅਵਤਾਰ ਧਾਰ ਕਰਕੇ ਹੱਥ ਨਾਲ ਕੌਤਕ ਕਰਦਾ ਹੈ। ਨਿਰਗੁਣ ਜੀਭ ਤੋਂ ਬਿਨਾਂ ਹੈ, ਪਰ ਅਵਤਾਰ ਧਾਰ ਕਰਕੇ ਮੁੱਖੋਂ ਗੁਰਬਾਣੀ ਬੋਲਦਾ ਹੈ।

**ਸੱਤਵਾਂ ਅਰਥ :** ਉਸ ਸਰੂਪ ਨੂੰ ਕਿਵੇਂ ਦੇਖੀਏ ? ਮਨ ਦੀਆਂ ਅੱਖਾਂ ਨਾਲ ਦੇਖੋ।

**ਪ੍ਰਸ਼ਨ :** ਮਨ ਦਾ ਸਰੂਪ ਕੀ ਹੈ ?

**ਉੱਤਰ :** ਮਨ ਬਿਨਾਂ ਅੱਖਾਂ ਤੋਂ ਵੇਖਦਾ ਹੈ; ਮਨ ਬਿਨਾਂ ਕੰਨਾਂ ਤੋਂ ਸੁਣਦਾ ਹੈ, ਮਨ ਪੈਰਾਂ ਤੋਂ ਬਿਨਾਂ ਚਲਦਾ ਹੈ।

**ਪ੍ਰਮਾਣ :** **[ਪਗਾ ਬਿਨੁ ਹੁਰੀਆ ਮਾਰਤਾ ॥ ਬਦਨੈ ਬਿਨੁ ਖਿਰ ਖਿਰ ਹਾਸਤਾ ॥]** (ਅੰਗ ੧੧੬੪)

ਮਨ ਹੱਥਾਂ ਤੋਂ ਬਿਨਾਂ ਸੰਕਲਪਾਂ ਵਿਕਲਪਾਂ ਰੂਪੀ ਹੱਥਾਂ ਨਾਲ ਹੀ ਸਭ ਕੁਝ ਕਰਦਾ ਹੈ। ਮਨ ਬਿਨਾਂ ਜ਼ਬਾਨ ਤੋਂ ਬੋਲਦਾ ਹੈ। ਇਉਂ ਜੀਵਤ ਭਾਵ ਤੋਂ ਮਰੇ, ਧੰਨ ਸਤਿਗੁਰੂ ਸ੍ਰੀ ਗੁਰੂ ਅੰਗਦ ਦੇਵ ਜੀ ਫ਼ੁਰਮਾਉਂਦੇ ਹਨ। ਹੁਕਮ ਪਛਾਣ ਕੇ ਪ੍ਰਮੇਸ਼ਰ ਨਾਲ ਮਿਲਣਾ ਹੁੰਦਾ ਹੈ।

**ਅੱਠਵਾਂ ਅਰਥ : ਪ੍ਰਸ਼ਨ :** ਹੁਕਮ ਕਿਵੇਂ ਪਛਾਣੇ ? **ਉੱਤਰ :** ਮਾਨਸੀ ਪੂਜਾ ਕਰਨਾ ਕਰੇ। ਅੱਖਾਂ ਬਿਨਾਂ ਸੁਰਤੀ ਨਾਲ ਦੇਖੋ, ਕੰਨਾਂ ਬਿਨਾਂ ਨਿਸਚੇ ਨਾਲ ਸੁਣੋ, ਪੈਰਾਂ ਤੋਂ ਬਿਨਾਂ ਪ੍ਰੀਤੀ ਨਾਲ ਚਲਣਾ ਕਰੋ। ਹੱਥਾਂ ਬਿਨਾਂ

ਧਿਆਨ ਰੂਪੀ, ਜਾਂ ਨਿਸ਼ਕਾਮ ਕਰਮਾਂ ਰੂਪੀ ਹੱਥਾਂ ਨੂੰ ਜੋੜ ਕੇ, ਜ਼ਬਾਨ ਤੋਂ ਬਿਨਾਂ ਹੀ ਅਜੱਪਾ ਜਾਪ ਕਰੋ।

**ਨੌਵਾਂ ਅਰਥ :** **ਪ੍ਰਸ਼ਨ** : ਮਾਨਸੀ ਪੂਜਾ ਕਿਵੇਂ ਕਰੇ ਦ੍ਰਿਸ਼ਟਾਂਤ ਦੇਵੋ ? **ਉੱਤਰ** : ਜਿਵੇਂ ਸੁਪਨਾਵੀ ਪੁਰਸ਼ ਸੁਪਨੇ ਵਿਚ ਕਿਰਿਆ ਕਰਦਾ ਹੈ। ਜਿਵੇਂ ਸੁਪਨੇ ਵਿਚ ਅੱਖਾਂ ਬਿਨਾਂ ਹੀ ਸਭ ਪਦਾਰਥ ਦੇਖਦਾ ਹੈ। ਕੰਨਾਂ ਤੋਂ ਬਿਨਾਂ ਹੀ ਸਭ ਅਵਾਜ਼ਾਂ ਰੰਗ ਰਾਗ ਸੁਣਦਾ ਹੈ। ਪੈਰਾਂ ਤੋਂ ਬਿਨਾਂ ਹੀ ਵੱਡੇ ਵੱਡੇ ਪਹਾੜਾਂ ਉੱਤੇ ਚਲਦਾ ਹੈ। ਹੱਥਾਂ ਤੋਂ ਬਿਨਾਂ ਹੀ ਸਭ ਕੰਮ ਕਰਦਾ ਹੈ। ਜੀਭ ਤੋਂ ਬਿਨਾਂ ਹੀ ਸੁਪਨੇ ਵਿਚ ਬੋਲਦਾ ਹੈ। ਇਉਂ ਇਨ੍ਹਾਂ ਇੰਦਰੀਆਂ ਤੋਂ ਬਿਨਾਂ ਹੀ ਮਾਨਸੀ ਪੂਜਾ ਕਰੇ ਤੇ ਜੀਵਤ ਭਾਵ ਤੋਂ ਮਰਨਾ ਕਰੇ।

**ਦਸਵਾਂ ਅਰਥ :** **ਪ੍ਰਸ਼ਨ** : ਹੇ ਗੁਰੂ ਜੀ ਪ੍ਰਭੂ ਪ੍ਰਾਪਤੀ ਲਈ ਕਿਸ ਦਾ ਧਿਆਨ ਕਰੀਏ ? **ਉੱਤਰ** : ਆਪਣੇ ਸਾਖੀ ਚੇਤਨ ਦਾ ਧਿਆਨ ਕਰੋ। ਜਿਹੜਾ ਅੱਖਾਂ ਬਿਨਾਂ ਹੈ, ਸੱਤਾ ਸਫੁਰਤੀ ਨਾਲ ਵੇਖਦਾ ਹੈ। ਕੰਨਾਂ ਤੋਂ ਸਾਖੀ ਚੇਤਨ ਬਿਨਾਂ ਹੈ, ਸੱਤਾ ਸਫੁਰਤੀ ਨਾਲ ਸੁਣਦਾ ਹੈ। ਸਾਖੀ ਚੇਤਨ ਪੈਰਾਂ ਤੋਂ ਬਿਨ੍ਹਾਂ ਹੈ, ਪਰ ਸੱਤਾ ਸਫੁਰਤੀ ਨਾਲ ਚਲਦਾ ਹੈ। ਸਾਖੀ ਚੇਤਨ ਹੱਥਾਂ ਤੋਂ ਬਿਨ੍ਹਾਂ ਹੈ, ਪਰ ਸੱਤਾ ਸਫੁਰਤੀ ਨਾਲ ਕੰਮ ਕਰਦਾ ਹੈ। ਸਾਖੀ ਚੇਤਨ ਜੀਭ ਤੋਂ ਬਿਨਾਂ ਹੈ, ਸੱਤਾ ਸਫੁਰਤੀ ਨਾਲ ਬੋਲਦਾ ਹੈ। ਇਉਂ ਜਾਣ ਕੇ ਜੀਵਤ ਭਾਵ ਤੋਂ ਮਰੇ।

**ਗਿਆਰਵਾਂ ਅਰਥ :** ਗੁਰਮੁਖਾਂ ਦਾ ਐਸਾ ਸੁਭਾਅ ਹੈ, ਗੁਰਮੁਖ ਅੱਖਾਂ ਨਾਲ ਦੇਖਣ ਤੋਂ ਬਿਨਾਂ ਰਹਿੰਦੇ ਹਨ। ਗੁਰਮੁਖ ਕੰਨਾਂ ਨਾਲ ਸੁਣਨ ਤੋਂ ਬਿਨਾਂ ਰਹਿੰਦੇ ਹਨ। ਗੁਰਮੁਖ ਪੈਰਾਂ ਨਾਲ ਚੱਲਣ ਤੋਂ ਬਿਨਾਂ ਰਹਿੰਦੇ ਹਨ। ਗੁਰਮੁਖ ਹੱਥਾਂ ਨਾਲ ਕਰਨ ਤੋਂ ਬਿਨਾਂ ਰਹਿੰਦੇ ਹਨ। ਗੁਰਮੁਖ ਜੀਭ ਨਾਲ ਬੋਲਣ ਤੋਂ ਬਿਨਾਂ ਰਹਿੰਦੇ ਹਨ। ਇਉਂ ਸਰੀਰ ਦੀ ਹਉਮੈ ਤਿਆਗ ਕੇ ਜੀਵਤ ਭਾਵ ਤੋਂ ਮਰੇ ਹਨ। ਭਾਵ ਦੇਖਦੇ ਸੁਣਦੇ ਚਲਦੇ ਕੰਮ ਕਰਕੇ ਬੋਲਦੇ ਤਾਂ ਹਨ, ਪਰ ਹਉਮੈ ਨਾਸ ਹੋਣ ਕਰਕੇ ਦੇਖਦੇ ਹੋਏ ਵੀ ਨਾ ਦੇਖਦੇ ਹਨ।

**ਬਾਰ੍ਹਵਾਂ ਅਰਥ :** ਗੁਰਮੁਖ ਅੱਖਾਂ ਤੋਂ ਬਿਨਾਂ ਹਨ, ਪਰਾਏ ਰੂਪ ਨਹੀਂ ਦੇਖਦੇ ਹਨ, ਮਨਮੁਖ ਦੇਖਦੇ ਹਨ, ਗੁਰਮੁਖ ਕੰਨਾਂ ਬਿਨਾਂ ਹਨ ਨਿੰਦਾ ਉਸਤਤੀ ਨਹੀਂ ਸੁਣਦੇ, ਮਨਮੁਖ ਸੁਣਦੇ ਹਨ। ਗੁਰਮੁਖ ਪੈਰਾਂ ਤੋਂ ਬਿਨਾਂ ਹਨ ਕੁਸੰਗਤ ਵਿਚ ਨਹੀਂ ਜਾਂਦੇ, ਮਨਮੁਖ ਜਾਂਦੇ ਹਨ। ਗੁਰਮੁਖ ਹੱਥਾਂ ਤੋਂ ਬਿਨਾਂ ਹਨ, ਖੋਟਾ ਕਰਮ ਨਹੀਂ ਕਰਦੇ। ਮਨਮੁਖ ਭੈੜੇ ਕੰਮ ਕਰਦੇ ਹਨ। ਗੁਰਮੁਖ ਜ਼ਬਾਨ ਤੋਂ ਬਿਨਾਂ ਹਨ, ਝੂਠ ਨਹੀਂ ਬੋਲਦੇ। ਮਨਮੁਖ ਬੋਲਦੇ ਹਨ। ਐਸੇ ਮਨਮੁਖਾਂ ਦਾ ਸੁਭਾਅ ਛੱਡ ਕੇ ਗੁਰਮੁਖ ਬਣ ਕੇ ਇਉਂ ਜੀਵਤ ਭਾਵ ਤੋਂ ਮਰੇ।

**ਤੇਰ੍ਹਵਾਂ ਅਰਥ :** ਮਨਮੁਖ ਅੱਖਾਂ ਤੋਂ ਬਿਨਾਂ ਹਨ, ਸੰਗਤਿ ਦੇ ਦਰਸ਼ਨ ਨਹੀਂ ਕਰਦੇ ਹਨ। ਗੁਰਮੁਖ ਦਰਸ਼ਨ ਕਰਦੇ ਹਨ। ਮਨਮੁਖ ਕੰਨਾਂ ਤੋਂ ਬਿਨਾਂ ਹਨ, ਜੱਸ ਨਹੀਂ ਸੁਣਦੇ। ਗੁਰਮੁਖ ਪ੍ਰਭੂ ਦਾ ਜੱਸ ਸੁਣਦੇ ਹਨ। ਮਨਮੁਖ ਪੈਰਾਂ ਤੋਂ ਬਿਨਾਂ ਪਿੰਗਲੇ ਹਨ, ਸੰਗਤਿ ਵਿਚ ਨਹੀਂ ਜਾਂਦੇ ਹਨ। ਗੁਰਮੁਖ ਜਾਂਦੇ ਹਨ। ਮਨਮੁਖ ਹੱਥਾਂ ਤੋਂ ਬਿਨਾਂ ਟੁੰਡੇ ਹਨ, ਸੇਵਾ ਨਹੀਂ ਕਰਦੇ ਹਨ। ਗੁਰਮੁਖ ਕਰਦੇ ਹਨ। ਮਨਮੁਖ ਜ਼ੁਬਾਨ ਤੋਂ ਬਿਨਾਂ ਹਨ, ਗੁਰਬਾਣੀ ਨਹੀਂ ਪੜ੍ਹਦੇ। ਗੁਰਮੁਖ ਪੜ੍ਹਦੇ ਬੋਲਦੇ ਹਨ। ਇਉਂ ਜਾਣ ਕੇ ਜੀਵਤ ਭਾਵ ਤੋਂ ਮਰਨਾ ਕਰੇ।

**ਚੌਧ੍ਹਵਾਂ ਅਰਥ :** ਮਨਮੁਖ ਅੱਖਾਂ ਤੋਂ ਬਿਨਾਂ ਕੀਤੇ ਜਾਣਗੇ, ਗੁਰਾਂ ਦੇ ਦਰਸ਼ਨ ਨਹੀਂ ਕਰਦੇ ਹਨ। ਗੁਰਮੁਖ ਕਰਦੇ ਹਨ। ਮਨਮੁਖ ਕੰਨਾਂ ਤੋਂ ਬੋਲੇ ਕੀਤੇ ਜਾਣਗੇ, ਵਾਹਿਗੁਰੂ ਦਾ ਜੱਸ ਨਹੀਂ ਸੁਣਦੇ। ਗੁਰਮੁਖ ਸੁਣਦੇ ਹਨ। ਮਨਮੁਖ ਪੈਰਾਂ ਤੋਂ ਬਿਨਾਂ ਕੀਤੇ ਜਾਣਗੇ, ਸੰਗਤ ਵਿਚ ਨਹੀਂ ਜਾਂਦੇ। ਗੁਰਮੁਖ ਜਾਂਦੇ ਹਨ। ਮਨਮੁਖ ਹੱਥਾਂ ਤੋਂ ਬਿਨਾਂ ਕੀਤੇ ਜਾਣਗੇ, ਸੇਵਾ ਨਹੀਂ ਕਰਦੇ ਹਨ। ਗੁਰਮੁਖ ਸੇਵਾ ਕਰਦੇ ਹਨ। ਮਨਮੁਖ ਜੀਭ ਤੋਂ ਬਿਨਾਂ ਕੀਤੇ ਜਾਣਗੇ, ਗੁਰਬਾਣੀ ਨਹੀਂ ਪੜ੍ਹਦੇ, ਗੁਰਮੁਖ ਬੋਲਦੇ ਹਨ। ਇਉਂ ਜਾਣ ਕੇ ਜੀਵਤ ਭਾਵ ਤੋਂ ਮਰੇ।

**ਪੰਦਰ੍ਹਵਾਂ ਅਰਥ :** ਮਨਮੁਖ ਅੱਖਾਂ ਦੇ ਦੇਖਣ ਤੋਂ ਬਿਨਾਂ ਅੰਧੇ ਕੀਤੇ ਜਾਣਗੇ। ਮਨਮੁਖ ਕੰਨਾਂ ਦੇ ਸੁਣਨ ਤੋਂ ਬਿਨਾਂ ਬੋਲੇ ਕੀਤੇ ਜਾਣਗੇ। ਮਨਮੁਖ ਪੈਰਾਂ ਦੇ ਚੱਲਣ ਤੋਂ ਬਿਨਾਂ ਪਿੰਗੁਲੇ ਕੀਤੇ ਜਾਣਗੇ। ਮਨਮੁਖ ਹੱਥਾਂ ਦੇ ਨਾਲ

ਕਰਨ ਤੋਂ ਬਿਨਾਂ ਟੁੰਡੇ ਕੀਤੇ ਜਾਣਗੇ। ਮਨਮੁਖ ਜੀਭ ਨਾਲ ਬੋਲਣ ਤੋਂ ਬਿਨਾਂ ਗੁੰਗੇ ਕੀਤੇ ਜਾਣਗੇ। ਇਉਂ ਜਾਣਕੇ ਜੀਵਤ ਭਾਵ ਤੋਂ ਮਰਨਾ ਕਰੇ।

**ਸੋਲ੍ਹਵਾਂ ਅਰਥ :** (ਸੰਕੇਤੀ ਅਰਥ) ਅੱਖਾਂ ਬਿਨਾਂ ਕਿਸੇ ਨੇ ਕੀ ਦੇਖਣਾ ਹੈ, ਕੰਨਾਂ ਬਿਨਾਂ ਕਿਸੇ ਨੇ ਕੀ ਸੁਣਨਾ ਹੈ, ਪੈਰਾਂ ਬਿਨਾਂ ਕਿਸੇ ਨੇ ਕੀ ਚੱਲਣਾ ਹੈ, ਹੱਥਾਂ ਬਿਨਾਂ ਕਿਸੇ ਨੇ ਕੀ ਕੰਮ ਕਰਨਾ ਹੈ। ਜੀਭ ਤੋਂ ਬਿਨਾਂ ਕਿਸੇ ਨੇ ਕੀ ਬੋਲਣਾ ਹੈ। ਇਉਂ ਹੁਕਮ ਪਛਾਣੇ ਤੋਂ ਬਿਨਾਂ ਕਿਸੇ ਨੇ ਕੀ ਜੀਵਤ ਭਾਵ ਤੋਂ ਮਰਨਾ ਹੈ। ਹੁਕਮ ਪਛਾਣ ਕਰਕੇ ਹੀ ਮਿਲਿਆ ਜਾਂਦਾ ਹੈ।

**ਸਤਾਰ੍ਹਵਾਂ ਅਰਥ :** ਬਾਦਸ਼ਾਹ ਦੇ ਲਖਸ਼ਣ ਕਰਦੇ ਹਨ। ਤੀਸਰੀ ਹਕਾਇਤ ਜ਼ਫਰਨਾਮੇ ਵਿਚ ਦਸਵੇਂ ਪਾਤਿਸ਼ਾਹ ਜੀ ਨੇ ਉਚਾਰਨ ਕੀਤਾ ਹੈ। ਇਕ ਬਾਦਸ਼ਾਹ ਨੇ ਕਿਹਾ ਮੇਰੇ ਤਖ਼ਤ ਦਾ ਮਾਲਕ ਉਹ ਹੋ ਸਕਦਾ ਹੈ ਜਿਸ ਦੇ ਪੈਰ, ਹੱਥ, ਅੱਖਾਂ ਜ਼ਬਾਨ ਨਾ ਹੋਵੇ।

ਸਾਰੇ ਲੋਕ ਹੈਰਾਨ ਹੋ ਗਏ ਤਾਂ ਬਾਦਸ਼ਾਹ ਨੇ ਸਮਝਾਇਆ। **(ਅਖੀਂ ਬਾਝਹੁ)** ਜੋ ਅੱਖਾਂ ਦੇ ਨਾਲ ਪਰਾਏ ਹੱਕ ਨੂੰ ਨਾ ਦੇਖੇ, ਐਸੇ ਅੱਖਾਂ ਤੋਂ ਬਿਨਾਂ ਹੋਵੇ। ਕੰਨਾਂ ਨਾਲ ਕਿਸੇ ਦੀ ਚੁਗਲੀ ਨਾ ਸੁਣੇ, ਖ਼ੁਦ ਦੇਖ ਕੇ ਨਿਆਉਂ ਕਰੇ। ਐਸੇ ਕੰਨਾਂ ਤੋਂ ਬਿਨਾਂ ਹੋਵੇ। ਪੈਰਾਂ ਨਾਲ ਕੁਸੰਗਤ ਸਿਨਮੇਂ ਆਦਿਕ ਨਾ ਜਾਵੇ। ਇਸ ਤਰ੍ਹਾਂ ਪੈਰਾਂ ਬਿਨਾਂ ਹੋਵੇ। ਹੱਥਾਂ ਕਰਕੇ ਜ਼ੁਲਮ ਨਾ ਕਰੇ, ਇਸ ਤਰ੍ਹਾਂ ਹੱਥਾਂ ਤੋਂ ਬਿਨਾਂ ਹੋਵੇ। ਜੀਭ ਨਾਲ ਕੁ-ਨਿਆਂ ਦੀ ਗੱਲ ਨਾ ਬੋਲੇ। ਇਸ ਤਰ੍ਹਾਂ ਜੀਭ ਤੋਂ ਬਿਨਾਂ ਹੋਵੇ। ਉਹ ਮੇਰੇ ਤਖ਼ਤ ਦਾ ਮਾਲਕ ਬਣ ਸਕਦਾ ਹੈ। ਇਉਂ ਜਾਣ ਕੇ ਜੀਵਤ ਭਾਵ ਤੋਂ ਮਰੇ ਫੇਰ ਅਚੱਲ ਤਖ਼ਤ ਪ੍ਰਾਪਤ ਹੁੰਦਾ ਹੈ।

**ਅਠ੍ਹਾਰਵਾਂ ਅਰਥ :** ਭਿਖਸ਼ੂ ਕੈਸਾ ਚਾਹੀਦਾ ਹੈ ? ਅੱਖਾਂ ਨਾਲ ਰੋਟੀ ਤੋਂ ਬਿਨਾਂ ਹੋਰ ਪਰਾਏ ਰੂਪ ਨੂੰ ਨਾ ਦੇਖੇ। ਕੰਨਾਂ ਨਾਲ ਰੋਟੀ ਦੇਣ ਦੀ ਆਵਾਜ਼ ਹੀ ਸੁਣੇ ਹੋਰ ਘਰੀਂ ਜਾ ਕਰਕੇ ਨਿੰਦਾ ਚੁਗਲੀ ਦੀਆਂ ਗੱਲਾਂ ਨਾ ਮਾਰੇ। ਪੈਰਾਂ ਨਾਲ ਚੱਲ ਕੇ ਅੱਠੀਂ ਪਹਿਰੀਂ ਹੀ ਭੋਜਨ ਲਈ ਜਾਵੇ। ਘੜੀ ਘੜੀ ਤੁਰਿਆ ਹੀ ਨਾ ਫਿਰੇ। ਹੱਥਾਂ ਨਾਲ ਸਰੀਰ ਦੀ ਕਿਰਿਆ ਤੋਂ ਵਾਧੂ ਕੰਮ ਨਾ ਕਰੇ। ਲੋਕਾਂ ਦੇ ਕੰਮਾਂ ਵਿਚ ਮਾਇਆ ਸੰਚਤ ਵਿਚ ਨਾ ਲੱਗੇ। ਜ਼ਬਾਨ ਦੇ ਨਾਲ ਲੋਕਾਂ ਨੂੰ ਵਰ ਸਰਾਪ ਨਾ ਦੇਵੇ। ਇਉਂ ਸਾਰੇ ਇੰਦਰਿਆਂ ਨੂੰ ਸੰਕੋਚ ਕਰਕੇ ਜੀਵਤ ਭਾਵ ਤੋਂ ਮਰੇ।

**ਪ੍ਰਮਾਣ :** **[ਕਬੀਰ ਭਲੀ ਮਧੂਕਰੀ ਨਾਨਾ ਬਿਧਿ ਕੋ ਨਾਜੁ ॥**
**ਦਾਵਾ ਕਾਹੂ ਕੋ ਨਹੀ ਬਡਾ ਦੇਸੁ ਬਡ ਰਾਜੁ ॥੧੬੮॥]** (ਅੰਗ ੧੩੭੩)
**[ਊਚ ਭਵਨ ਕਨਕਾਮਨੀ ਸਿਖਰਿ ਧਜਾ ਫਹਰਾਇ ॥**
**ਤਾ ਤੇ ਭਲੀ ਮਧੂਕਰੀ ਸੰਤਸੰਗਿ ਗੁਨ ਗਾਇ ॥੧੫੦॥]** (ਅੰਗ ੧੩੭੨)

**ਉਨ੍ਹੀਵਾਂ ਅਰਥ :**(ਜੋਗੀਆਂ ਵਾਸਤੇ) ਅੱਖਾਂ ਤੋਂ ਬਿਨਾਂ ਦਸਮ ਦੁਆਰ ਦੀ ਜੋਤ, ਅੱਖਾਂ ਬਿਨਾਂ ਵੇਖੀਦੀ ਹੈ। ਅਨਹਦ ਵਾਜੇ ਕੰਨਾਂ ਬਿਨਾਂ ਸੁਣਦੇ ਹਨ। ਪੈਰਾਂ ਬਿਨਾਂ ਉਥੇ ਪ੍ਰਾਣਾਯਾਮ ਨਾਲ ਚਲਕੇ ਜਾਈਦਾ ਹੈ। ਹੱਥਾਂ ਬਿਨਾਂ ਧਿਆਨ ਨਾਲ ਹੀ ਕੰਮ ਕਰੀਦਾ ਹੈ। ਉਥੇ ਜ਼ਬਾਨ ਤੋਂ ਬਿਨਾਂ ਸੁਰਤੀ ਨਾਲ ਹੀ ਬੋਲਣਾ ਹੈ। ਇਉਂ ਜੋਗੀ ਜੀਵਤ ਭਾਵ ਤੋਂ ਮਰੇ।

**ਵੀਹਵ੍ਹਾਂ ਅਰਥ :** ਉਹ ਸਰੂਪ ਅੱਖਾਂ ਤੋਂ ਬਿਨਾਂ ਅਨੁਭਵ ਨਾਲ ਦੇਖੀਦਾ ਹੈ। ਉਹ ਸਰੂਪ ਕੰਨਾਂ ਤੋਂ ਬਿਨਾਂ ਅਨੁਭਵ ਕੰਨਾਂ ਨਾਲ ਸੁਣੀਦਾ ਹੈ। ਉਹ ਨਿਰਗੁਣ ਸਰੂਪ ਪਾਸ ਪੈਰਾਂ ਤੋਂ ਬਿਨਾਂ ਅਨੁਭਵ ਰੂਪੀ ਪੈਰਾਂ ਨਾਲ ਚਲਕੇ ਜਾਈਦਾ ਹੈ। ਉਸ ਸਰੂਪ ਦੀ ਹੱਥਾਂ ਤੋਂ ਬਿਨਾਂ ਅਨੁਭਵ ਰੂਪੀ ਹੱਥਾਂ ਨਾਲ ਸੇਵਾ ਕਰੀਦੀ ਹੈ। ਉਸ ਸਰੂਪ ਨੂੰ ਜੀਭ ਤੋਂ ਬਿਨਾਂ ਅਨੁਭਵ ਰੂਪੀ ਜ਼ਬਾਨ ਨਾਲ ਬੋਲ ਕੇ ਕਥਨ ਕਰੀਦਾ ਹੈ। ਇਉਂ ਜਾਣ ਕੇ ਜੀਵਤ ਭਾਵ ਤੋਂ ਮਰੀਏ।

**ਇੱਕੀਵਾਂ ਅਰਥ :** ਉਸ ਪ੍ਰਭੂ ਨੂੰ ਵੈਰਾਗ ਬਿਬੇਕ ਨੇਤਰਾਂ ਬਾਝਹੁ ਵੇਖਿਆ ਨਹੀਂ ਜਾਂਦਾ ਹੈ।

**ਪ੍ਰਮਾਣ :** **[ਨਾਨਕ ਸੇ ਅਖੜੀਆਂ ਬਿਅੰਨਿ ਜਿਨੀ ਡਿਸੰਦੋ ਮਾ ਪਿਰੀ ॥੧॥]** (ਅੰਗ ੫੭੭)

ਵੈਰਾਗ ਬਿਬੇਕ ਦੀਆਂ ਅੱਖਾਂ ਨਾਲ ਦੇਖਣਾ ਕਰੇ। ਸ਼ਰਧਾ ਵਿਸ਼ਵਾਸ ਰੂਪੀ ਕੰਨਾਂ ਤੋਂ ਬਿਨਾਂ ਉਸ ਦੇ ਉਪਦੇਸ਼ ਨੂੰ ਸੁਣਿਆ ਨਹੀਂ ਜਾਂਦਾ ਹੈ। ਸ਼ਰਧਾ ਵਿਸ਼ਵਾਸ ਰੂਪ ਕੰਨਾਂ ਨਾਲ ਸੁਣੇ। ਭੈ ਧਾਰਨ ਰੂਪੀ ਚਰਨਾਂ ਦੇ ਬਿਨਾਂ ਪ੍ਰਭੂ ਵਲ ਚਲਿਆ ਨਹੀਂ ਜਾਂਦਾ। ਭੈ ਦੇ ਚਰਨਾਂ ਨਾਲ ਚੱਲੇ। ਪ੍ਰੇਮ ਰੂਪੀ ਹੱਥਾਂ ਬਿਨਾਂ ਸੇਵਾ ਨਹੀਂ ਕੀਤੀ ਜਾਂਦੀ ਹੈ। ਪ੍ਰੇਮ ਰੂਪੀ ਹੱਥਾਂ ਨਾਲ ਸੇਵਾ ਕਰੇ।

**ਪ੍ਰਮਾਣ :** **[ਭੈ ਕੇ ਚਰਣ ਕਰ ਭਾਵ ਕੇ ਲੋਇਣ ਸੁਰਤਿ ਕਰੇਇ ॥]** (ਅੰਗ ੧੩੯)

ਪ੍ਰੀਤੀ ਰੂਪੀ ਜ਼ਬਾਨ ਬਿਨਾਂ ਉਸ ਦਾ ਸਿਮਰਨ ਨਹੀਂ ਹੁੰਦਾ ਹੈ। ਪ੍ਰੀਤੀ ਰੂਪੀ ਜ਼ਬਾਨ ਨਾਲ ਉਸ ਦੀ ਉਸਤਤੀ ਕਰੇ। ਇਉਂ ਜੀਵਤ ਭਾਵ ਤੋਂ ਮਰੀਦਾ ਹੈ।

**ਬਾਈਵਾਂ ਅਰਥ :** ਉਹ ਅਦਵੈਤ ਸਰੂਪ ਅੱਖਾਂ ਤੋਂ ਬਿਨਾਂ ਹੈ, ਪਰ ਸਭ ਦੀਆਂ ਅੱਖਾਂ ਵਿਚ ਦੇਖਦਾ ਹੈ। ਉਹ ਅਦਵੈਤ ਸਰੂਪ ਕੰਨਾਂ ਤੋਂ ਬਿਨਾਂ ਹੈ, ਪਰ ਸਭ ਦੇ ਕੰਨਾਂ ਵਿਚ ਇਸਥਿਤ ਹੋ ਕੇ ਸੁਣਦਾ ਹੈ। ਉਹ ਅਦਵੈਤ ਸਰੂਪ ਪੈਰਾਂ ਤੋਂ ਬਿਨਾਂ ਹੈ, ਪਰ ਸਭ ਦੇ ਪੈਰਾਂ ਵਿਚ ਚੱਲਣ ਦੀ ਕਿਰਿਆ ਕਰ ਰਿਹਾ ਹੈ। ਉਹ ਅਦਵੈਤ ਸਰੂਪ ਹੱਥਾਂ ਤੋਂ ਬਿਨਾਂ ਹੈ, ਪਰ ਸਭ ਦੇ ਹੱਥਾਂ ਵਿਚ ਆਪ ਹੀ ਪਰਉਪਕਾਰ ਦੇ ਕੰਮ ਕਰ ਰਿਹਾ ਹੈ। ਉਹ ਅਦਵੈਤ ਸਰੂਪ ਜ਼ਬਾਨ ਤੋਂ ਬਿਨਾਂ ਹੈ ਪਰ ਸਭ ਦੀ ਜ਼ਬਾਨ ਉੱਤੇ ਆਪ ਹੀ ਬੋਲ ਰਿਹਾ ਹੈ। ਇਉਂ ਜਾਣ ਕੇ ਜੀਵਤ ਭਾਵ ਤੋਂ ਮਰਨਾ ਕਰੇ। ਧੰਨ ਸ੍ਰੀ ਗੁਰੂ ਅੰਗਦ ਦੇਵ ਜੀ ਸੱਚੇ ਸਤਿਗੁਰੂ ਫ਼ੁਰਮਾਉਂਦੇ ਹਨ ਕਿ ਪ੍ਰਮੇਸ਼ਰ ਦਾ ਹੁਕਮ ਪਛਾਣੇ ਤਾਂ ਖਸਮ ਨਾਲ ਮਿਲਣਾ ਹੁੰਦਾ ਹੈ। ਭਾਵੇਂ ਦੂਜੇ ਪਾਤਿਸ਼ਾਹ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਥੋੜ੍ਹੀ ਹੀ ਬਾਣੀ ਉਚਾਰੀ ਹੈ, ਪਰ ਸਿਧਾਂਤ ਬੜੇ ਡੂੰਘੇ ਰੱਖੇ ਹਨ।

**ਮ: ੨ ॥**

**ਪ੍ਰਸ਼ਨ :** ਪ੍ਰਮੇਸ਼ਰ ਦਿਸਦਾ ਕਿਵੇਂ ਹੈ ? **ਉੱਤਰ :**

**ਦਿਸੈ ਸੁਣੀਐ ਜਾਣੀਐ; ਸਾਉ ਨ ਪਾਇਆ ਜਾਇ ॥**

ਹੇ ਭਾਈ ਜਿਸ ਦੀ ਕਿਰਪਾ ਕਰਕੇ ਦੇਖੀਦਾ ਹੈ, ਸੁਣੀ ਦਾ ਹੈ, ਸਭ ਨੂੰ ਜਾਣੀ ਦਾ ਹੈ। ਉਸ ਪ੍ਰਮੇਸ਼ਰ ਦਾ (ਸਾਉ) ਸੁਆਦ ਅਨੰਦ ਨਹੀਂ ਪ੍ਰਾਪਤ ਕੀਤਾ ਜਾਂਦਾ ਹੈ। **ਵਾ :** ਜੋ ਤੱਤ ਬੇਤਿਆਂ ਨੂੰ ਦਿੱਸਦਾ ਹੈ, ਸ੍ਰਵਣ ਦੁਆਰਾ ਸੁਣੀਦਾ ਹੈ, ਮੰਨਣ ਕਰਕੇ ਜਾਣੀਦਾ ਹੈ। ਉਸ ਪ੍ਰਭੂ ਦਾ (ਸਾਉ) ਰਸ ਨਹੀਂ ਪਾਇਆ ਜਾਂਦਾ ਹੈ। **ਵਾ :** ਇਹ ਜੀਵ ਸੁਣਦੇ ਵੀ ਹਨ, ਜਾਣਦੇ ਵੀ ਹਨ ਕਿ ਦਿੱਸਣ ਵਾਲਾ ਸੰਸਾਰ ਨਾਸਵੰਤ ਹੈ। ਪਰ ਫੇਰ ਵੀ ਪ੍ਰਮੇਸ਼ਰ ਦਾ (ਸਾਉ) ਅਨੰਦ ਨਹੀਂ ਪਾਇਆ ਜਾਂਦਾ ਹੈ।

**ਰੁਹਲਾ ਟੁੰਡਾ ਅੰਧੁਲਾ; ਕਿਉ ਗਲਿ ਲਗੈ ਧਾਇ ॥**

ਜਿਵੇਂ ਜੇ ਕੋਈ (ਰੁਹਲਾ) ਪਿੰਗਲਾ ਹੋਵੇ, ਟੁੰਡਾ ਹੋਵੇ, ਅੰਧਾ ਹੋਵੇ, ਉਹ ਕਿਵੇਂ ਨੱਠ ਕੇ ਆਪਣੇ ਮਿੱਤਰ ਦੇ ਗਲ ਲੱਗ ਸਕਦਾ ਹੈ। ਐਸੇ ਹੀ ਇਹ ਜੀਵ ਸਾਧਨਾਂ ਰੂਪੀ ਪੈਰਾਂ ਤੋਂ ਬਿਨਾਂ (ਰੁਹਲਾ) ਪਿੰਗਲਾ ਹੈ, ਪ੍ਰੇਮ ਰੂਪੀ ਹੱਥਾਂ ਬਿਨਾਂ ਟੁੰਡਾ ਹੈ। ਵੈਰਾਗ ਬਿਬੇਕ ਰੂਪੀ ਨੇਤਰਾਂ ਬਿਨਾਂ ਅੰਧਾ ਹੈ। ਇਹ ਕਿਵੇਂ ਪਿਆਰੇ ਪ੍ਰਮੇਸ਼ਰ ਦੇ ਅਭੇਦ ਨਿਹਚੇ ਰੂਪੀ ਕੰਠ ਨਾਲ ਬ੍ਰਿਤੀਆਂ ਰੂਪੀ ਭੁਜਾ ਜੋੜ ਕੇ, ਧਾਹ ਕਰਕੇ ਮਿਲ ਸਕਦਾ ਹੈ।

**ਪ੍ਰਸ਼ਨ :** ਕਿਵੇਂ ਮਿਲੇ ? **ਉੱਤਰ :**

**ਭੈ ਕੇ ਚਰਣ ਕਰ ਭਾਵ ਕੇ; ਲੋਇਣ ਸੁਰਤਿ ਕਰੇਇ ॥**

ਇਸ ਜੀਵ ਦੇ ਪ੍ਰਮੇਸ਼ਰ ਦਾ ਭੈ ਧਾਰਨ ਰੂਪ ਚਰਨ ਹੋਣੇ ਚਾਹੀਦੇ ਹਨ। (ਭਾਵ) ਪ੍ਰੇਮ ਰੂਪੀ (ਕਰ) ਹੱਥਾਂ ਨੂੰ

ਕਰੇ। ਸੁਰਤੀ ਸਿੰਮ੍ਰਤੀ ਰੂਪੀ ਨੇਤਰਾਂ ਨੂੰ ਕਰਨਾ ਕਰੇ, ਪ੍ਰੋਖ ਅਪ੍ਰੋਖ ਗਿਆਨ ਦੇ ਨੇਤਰ ਕਰੇ। ਵਿਚਾਰ ਰੂਪੀ ਨਜ਼ਰ ਹੋਵੇ।

**ਨਾਨਕੁ ਕਹੈ ਸਿਆਣੀਏ; ਇਵ ਕੰਤ ਮਿਲਾਵਾ ਹੋਇ ॥੨॥**

ਗੁਰੂ ਜੀ ਆਖਦੇ ਹਨ ਕਿ ਹੇ ਤੱਤ ਬੇਤੇ ਰੂਪੀ ਸਿਆਣੀਓ ਸਖੀਓ ! ਇਸ ਪ੍ਰਕਾਰ (ਕੰਤ) ਪਤੀ ਪ੍ਰਮੇਸ਼ਰ ਦਾ ਮਿਲਾਪ ਹੁੰਦਾ ਹੈ।

**ਪਉੜੀ ॥ ਸਦਾ ਸਦਾ ਤੂੰ ਏਕੁ ਹੈ; ਤੁਧੁ ਦੂਜਾ ਖੇਲੁ ਰਚਾਇਆ ॥**

ਹੇ ਪ੍ਰਮੇਸ਼ਰ ! ਤਿੰਨੇ ਕਾਲ ਸਦਾ ਸਦਾ ਤੂੰ ਇੱਕੋ ਇੱਕ ਇਸਥਿਤ ਰੂਪ ਹੈਂ, ਤੂੰ ਹੀ ਸੰਸਾਰ ਦਾ ਦੂਜਾ ਖੇਲ ਰਚਾਇਆ ਹੈ ਭਾਵ ਬਣਾਇਆ ਹੈ।

**ਹਉਮੈ ਗਰਬੁ ਉਪਾਇ ਕੈ; ਲੋਭੁ ਅੰਤਰਿ ਜੰਤਾ ਪਾਇਆ ॥**

ਇਸ ਮਾਇਆ ਨੇ ਜੀਵਾਂ ਵਿਚ ਹਉਮੈ ਤੇ ਹੰਕਾਰ ਪੈਦਾ ਕਰਕੇ, ਅੰਦਰ ਜੋੜਨ ਦਾ ਲੋਭ ਪਾ ਦਿੱਤਾ ਹੈ।

**ਜਿਉ ਭਾਵੈ ਤਿਉ ਰਖੁ ਤੂ; ਸਭ ਕਰੇ ਤੇਰਾ ਕਰਾਇਆ ॥**

ਹੇ ਪ੍ਰਮੇਸ਼ਰ ਜਿਵੇਂ ਆਪ ਨੂੰ ਭਾਉਂਦਾ ਹੈ, ਰੱਖਣਾ ਕਰ ਸਾਰਾ ਸੰਸਾਰ ਤੇਰਾ ਹੀ ਕਰਾਇਆ ਹੋਇਆ ਕਰਤੱਬ ਕਰਦਾ ਹੈ।

**ਇਕਨਾ ਬਖਸਹਿ ਮੇਲਿ ਲੈਹਿ; ਗੁਰਮਤੀ ਤੁਧੈ ਲਾਇਆ ॥**

ਇਕਨਾਂ ਨੂੰ ਸੰਗਤ ਵਿਚ ਮੇਲ ਕਰਕੇ ਫੇਰ ਬਖ਼ਸ਼ਦਾ ਹੈ। **ਵਾ** : ਇਕਨਾਂ ਨੂੰ ਗੁਰਾਂ ਨਾਲ ਮੇਲ ਕੇ ਔਗੁਣ ਬਖ਼ਸ਼ ਦਿੰਦਾ ਹੈ। ਗੁਰਾਂ ਦੀ ਸਿੱਖਿਆ ਦੁਆਰਾ ਤੁਸੀਂ ਆਪਣੇ ਸਰੂਪ ਵਿਚ ਲਾਇਆ ਹੈ।

**ਇਕਿ ਖੜੇ ਕਰਹਿ ਤੇਰੀ ਚਾਕਰੀ; ਵਿਣੁ ਨਾਵੈ ਹੋਰੁ ਨ ਭਾਇਆ ॥**

ਇਕ ਸਮਾਹਿਤ ਚਿਤ ਇਕਾਗਰ ਚਿਤ ਖੜੇ ਹੋ ਕਰਕੇ ਤੇਰੀ ਚਾ ਕਰਕੇ ਚਾ ਨਾਲ ਭਗਤੀ ਰੂਪੀ ਚਾਕਰੀ ਕਰਦੇ ਹਨ, ਉਹਨਾਂ ਨੂੰ ਬਿਨਾਂ ਨਾਮ ਤੋਂ ਹੋਰ ਕੁਛ ਨਹੀਂ ਭਾਉਂਦਾ।

**ਹੋਰੁ ਕਾਰ ਵੇਕਾਰ ਹੈ; ਇਕਿ ਸਚੀ ਕਾਰੈ ਲਾਇਆ ॥**

ਉਹ ਜਾਣਦੇ ਹਨ ਕਿ ਹੋਰ ਕਾਰਾਂ ਸਭ ਖੋਟੀਆਂ ਕਾਰਾਂ ਹਨ, ਇਕਨਾਂ ਗੁਰਮੁਖਾਂ ਨੂੰ ਭਾਉ ਭਗਤੀ ਦੀ ਕਾਰ ਵਿਚ ਲਾਇਆ ਹੈ।

**ਪੁਤੁ ਕਲਤੁ ਕੁਟੰਬੁ ਹੈ; ਇਕਿ ਅਲਿਪਤੁ ਰਹੇ ਜੋ ਤੁਧੁ ਭਾਇਆ ॥**

*(ਕਲੱਤ ਬੋਲੋ)*

ਪੁੱਤਰ ਇਸਤਰੀ ਆਦਿ ਜੋ (ਕੁਟੰਬੁ) ਪਰਿਵਾਰ ਹੈ। ਉਸ ਵਿਚ ਇਕ ਗੁਰਮੁਖ ਨਿਰਲੇਪ ਰਹਿੰਦੇ ਹਨ, ਜੋ ਤੈਨੂੰ ਭਾਉਂਦੇ ਹਨ।

**ਓਹਿ ਅੰਦਰਹੁ ਬਾਹਰਹੁ ਨਿਰਮਲੇ; ਸਚੈ ਨਾਇ ਸਮਾਇਆ ॥੩॥**

ਉਹ ਅੰਦਰੋਂ ਵੀ ਹਉਮੈ ਤੋਂ, ਪਾਪਾਂ ਤੋਂ, ਉੱਜਲ ਹਨ ਤੇ ਬਾਹਰੋਂ ਵੀ ਸਰੀਰ ਕਰਕੇ ਭੈੜੇ ਕੰਮ ਨਹੀਂ ਕਰਦੇ, ਨਿਰਮਲ ਹਨ। ਸੱਚੇ ਨਾਮ ਵਿਚ ਉਹਨਾਂ ਦਾ ਮਨ ਸਮਾ ਗਿਆ ਹੈ।

ਸਲੋਕੁ ਮਃ ੧ ॥

ਸੁਇਨੇ ਕੈ ਪਰਬਤਿ ਗੁਫਾ ਕਰੀ ਕੈ ਪਾਣੀ ਪਇਆਲਿ ॥ ਕੈ ਵਿਚਿ ਧਰਤੀ ਕੈ ਆਕਾਸੀ ਉਰਧਿ ਰਹਾ ਸਿਰਿ ਭਾਰਿ ॥ ਪੁਰੁ ਕਰਿ ਕਾਇਆ ਕਪੜੁ ਪਹਿਰਾ ਧੋਵਾ ਸਦਾ ਕਾਰਿ ॥ ਬਗਾ ਰਤਾ ਪੀਅਲਾ ਕਾਲਾ ਬੇਦਾ ਕਰੀ ਪੁਕਾਰ ॥ ਹੋਇ ਕੁਚੀਲੁ ਰਹਾ ਮਲੁ ਧਾਰੀ ਦੁਰਮਤਿ ਮਤਿ ਵਿਕਾਰ ॥ ਨਾ ਹਉ ਨਾ ਮੈ ਨਾ ਹਉ ਹੋਵਾ ਨਾਨਕ ਸਬਦੁ ਵੀਚਾਰਿ ॥੧॥ ਮਃ ੧ ॥ ਵਸਤ੍ਰ ਪਖਾਲਿ ਪਖਾਲੇ ਕਾਇਆ ਆਪੇ ਸੰਜਮਿ ਹੋਵੈ ॥ ਅੰਤਰਿ ਮੈਲੁ ਲਗੀ ਨਹੀ ਜਾਣੈ ਬਾਹਰਹੁ ਮਲਿ ਮਲਿ ਧੋਵੈ ॥ ਅੰਧਾ ਭੂਲਿ ਪਇਆ ਜਮ ਜਾਲੇ ॥ ਵਸਤੁ ਪਰਾਈ ਅਪੁਨੀ ਕਰਿ ਜਾਨੈ ਹਉਮੈ ਵਿਚਿ ਦੁਖੁ ਘਾਲੇ ॥ ਨਾਨਕ ਗੁਰਮੁਖਿ ਹਉਮੈ ਤੁਟੈ ਤਾ ਹਰਿ ਹਰਿ ਨਾਮੁ ਧਿਆਵੈ ॥ ਨਾਮੁ ਜਪੇ ਨਾਮੋ ਆਰਾਧੇ ਨਾਮੇ ਸੁਖਿ ਸਮਾਵੈ ॥੨॥ ਪਵੜੀ ॥ ਕਾਇਆ ਹੰਸਿ ਸੰਜੋਗੁ ਮੇਲਿ ਮਿਲਾਇਆ ॥ ਤਿਨ ਹੀ ਕੀਆ ਵਿਜੋਗੁ ਜਿਨਿ ਉਪਾਇਆ ॥ ਮੂਰਖੁ ਭੋਗੇ ਭੋਗੁ ਦੁਖ ਸਬਾਇਆ ॥ ਸੁਖਹੁ ਉਠੇ ਰੋਗ ਪਾਪ ਕਮਾਇਆ ॥ ਹਰਖਹੁ ਸੋਗੁ ਵਿਜੋਗੁ ਉਪਾਇ ਖਪਾਇਆ ॥ ਮੂਰਖ ਗਣਤ ਗਣਾਇ ਝਗੜਾ ਪਾਇਆ ॥ ਸਤਿਗੁਰ ਹਥਿ ਨਿਬੇੜੁ ਝਗੜੁ ਚੁਕਾਇਆ ॥ ਕਰਤਾ ਕਰੇ ਸੁ ਹੋਗੁ ਨ ਚਲੈ ਚਲਾਇਆ ॥੪॥

(ਅੰਗ ੧੩੯)

**ਉਥਾਨਕਾ :** ਜਦੋਂ ਸ੍ਰੀ ਗੁਰੂ ਨਾਨਕ ਦੇਵ ਜੀ ਅੱਚਲ ਬਟਾਲੇ ਗਏ ਸਨ। ਉਥੇ ਸਿੱਧਾਂ ਨਾਲ ਮਿਲ ਕਰਕੇ ਗੋਸ਼ਟ ਹੋਈ ਸੀ। ਸਿੱਧਾਂ ਨੇ ਪ੍ਰਸ਼ਨ ਕੀਤਾ ਕਿ ਹੇ ਗੁਰੂ ਜੀ ! ਜੇ ਕਰਕੇ ਪ੍ਰਮਾਰਥ ਦੀ ਪ੍ਰਾਪਤੀ ਲਈ ਅਸੀਂ ਸੁਮੇਰ ਪਰਬਤ ਉੱਤੇ ਗੁਫਾ ਬਣਾ ਲਈਏ, ਧਰਤੀ ਵਿਚ ਗੁਫਾ ਬਣਾਈਏ। ਕਪਾਲੀ ਆਸਣ ਕਰੀਏ, ਬੇਦ ਪਾਠੀ ਬਣ ਜਾਈਏ ਜਾਂ ਸਰੀਰ ਨੂੰ ਹੀ ਢੱਕੀ ਰੱਖੀਏ। ਘੋਰੀ ਹੋ ਰਹੀਏ ਤਾਂ ਕੀ ਪ੍ਰਮੇਸ਼ਰ ਦੀ ਪ੍ਰਾਪਤੀ ਹੋ ਜਾਵੇਗੀ। **ਉੱਤਰ :** ਹੇ ਭਾਈ ! ਹਉਮੈ ਨੂੰ ਮੇਟ ਕਰਕੇ ਪ੍ਰਾਪਤੀ ਹੁੰਦੀ ਹੈ।

**ਸੁਇਨੇ ਕੈ ਪਰਬਤਿ ਗੁਫਾ ਕਰੀ; ਕੈ ਪਾਣੀ ਪਇਆਲਿ ॥**

ਹੇ ਸਿਧੋ ! ਜੇ ਕਰਕੇ ਸੋਨੇ ਦੇ ਪਹਾੜ ਸੁਮੇਰ ਪਰ ਗੁਫਾ ਕਰ ਲਈਏ (ਕੈ) ਅਥਵਾ ਪਾਣੀ ਵਿਚ ਖੜੇ ਰਹੀਏ। ਪਤਾਲ ਵਿਚ ਗੁਫਾ ਕਰ ਲਈਏ।

**ਕੈ ਵਿਚਿ ਧਰਤੀ ਕੈ ਆਕਾਸੀ; ਉਰਧਿ ਰਹਾ ਸਿਰਿ ਭਾਰਿ ॥**

(ਕੈ) ਅਥਵਾ ਧਰਤੀ ਵਿਚ ਗੁਫਾ ਬਣਾ ਲਈਏ, (ਕੈ) ਭਾਵੇਂ ਆਕਾਸ਼ ਵਿਚ ਵਿਸ਼ਿਸ਼ਟ ਵਾਂਗੂ ਸੰਕਲਪ ਦੀ ਕੁਟੀਆ ਬਣਾ ਲਈਏ, ਅਲਾਚੀਲ ਪੰਛੀ ਵਾਂਗੂ ਭਾਵੇਂ ਆਕਾਸ਼ ਚਾਰੀ ਹੋ ਜਾਈਏ, ਭਾਵ ਆਕਾਸ਼ ਵਿਚ ਹੀ ਵਿਚਰਦੇ ਰਹੀਏ। ਰਾਜੇ ਨੌਂਖ ਵਾਂਗੂ ਸੁਰਗ ਵਿਚ ਰਹੀਏ। (ਆਕਾਸ਼) ਭਾਵੇਂ ਦਸਮ ਦੁਆਰਾ ਵਿਚ ਬ੍ਰਿਤੀ ਜੋੜ ਰੱਖੀਏ, ਭਾਵੇਂ (ਆਕਾਸ਼ੀ) ਬ੍ਰਹਮ ਲੋਕ ਵਿਚ ਰਹੀਏ। ਭਾਵੇਂ ਸਿਰ ਭਾਰ (ਉਰਧਿ) ਪੁੱਠੇ ਲਟਕੀਏ। ਭਾਵੇਂ ਉਪਰ ਨੂੰ ਬਾਹਾਂ ਕਰਕੇ ਖੜੇ ਰਹੀਏ।

**ਪੁਰੁ ਕਰਿ ਕਾਇਆ ਕਪੜੁ ਪਹਿਰਾ; ਧੋਵਾ ਸਦਾ ਕਾਰਿ ॥**

ਭਾਵੇਂ ਦੇਹ ਦੇ ਪੂਰਨ ਪੈਰਾਂ ਤੋਂ ਸਿਰ ਤੱਕ ਕੱਪੜੇ ਪਹਿਨ ਲਈਏ, ਕਾਪੜੀ ਭੇਖ ਧਾਰਨ ਕਰਕੇ। ਵਾ:

ਦੇਹ ਨੂੰ ਤਾਕਤ ਨਾਲ ਪੁਰ ਕਰਿ ਲਈਏ, ਭਾਵ ਤਾਕਤ ਨਾਲ ਭਰ ਕਰਕੇ ਪੂਰੀ ਕਰ ਲਈਏ। ਸੁੰਦਰ ਕਪੜੇ ਪਹਿਨ ਲਈਏ। ਸਦਾ ਪਵਿੱਤਰਤਾ ਸਹਿਤ ਬਸਤ ਧੋਣ ਦੀ ਕਾਰ ਕਰੀਏ। **ਵਾ** : ਨਿਊਲੀ ਧੋਤੀ ਕਰਨੇ ਦੀ ਸਦਾ ਕਾਰ ਕਰੀਏ।

**ਬਗਾ ਰਤਾ ਪੀਅਲਾ ਕਾਲਾ; ਬੇਦਾ ਕਰੀ ਪੁਕਾਰ ॥**

ਬੇਦਾਂ ਦੀ ਕਥਨ ਕੀਤੀ ਹੋਈ ਮਰਿਯਾਦਾ ਅਨੁਸਾਰ ਜੇਕਰ (ਬਗਾ) ਚਿੱਟੇ ਬਸਤਰ ਪਹਿਨ ਕੇ ਸ਼ਾਮ ਬੇਦ ਦਾ ਪਾਠ ਕਰੇ ਤੇ ਹੰਸਾ ਅਵਤਾਰ ਦੀ ਉਪਾਸ਼ਨਾ ਕਰੇ (ਰਤਾ) ਲਾਲ ਬਸਤਰ ਪਹਿਨ ਕੇ ਰਿਗੁ ਬੇਦ ਨੂੰ ਪੜ੍ਹਨਾ ਕਰੇ, ਭਗਵਾਨ ਰਾਮ ਚੰਦਰ ਦੀ ਉਪਾਸ਼ਨਾ ਕਰੇ। ਕਿਉਂਕਿ ਬਨਵਾਸ ਜਾਣ ਵੇਲੇ ਲਾਲ ਬਸਤਰ ਰਾਮ ਚੰਦਰ ਨੇ ਪਹਿਨੇ ਸਨ। (ਪੀਅਲਾ) ਪੀਲੇ ਬਸਤਰ ਪਹਿਨ ਕਰਕੇ ਜੁਜੁਰ ਬੇਦ ਦਾ ਪਾਠ ਕਰੇ, ਭਗਵਾਨ ਕ੍ਰਿਸ਼ਨ ਦੀ ਉਪਾਸ਼ਨਾ ਕਰੇ। (ਕਾਲਾ) ਕਾਲੇ ਬਸਤਰ ਪਹਿਨ ਕਰਕੇ ਅਥਰਬਣ ਬੇਦ ਦਾ ਪਾਠ ਕਰੇ ਤੇ ਕਲਕੀ ਅਵਤਾਰ ਦੀ ਉਪਾਸ਼ਨਾ ਵੀ ਜੇਕਰ ਕਰ ਲਵੇ। ਜੇਕਰ ਵੇਦਾਂ ਦਾ ਵੀ ਪੁਕਾਰਨ ਕਰੀਏ।

**ਹੋਇ ਕੁਚੀਲੁ ਰਹਾ ਮਲੁ ਧਾਰੀ; ਦੁਰਮਤਿ ਮਤਿ ਵਿਕਾਰ ॥**

ਜੇ ਕਰਕੇ (ਕੁਚੀਲੁ) ਅਪਵਿੱਤਰ ਹੋ ਰਹੀਏ। (ਮਲ ਧਾਰੀ) ਜੈਨੀ ਬਣ ਜਾਈਏ ਆਪਣੀ ਮੈਲ ਨੂੰ ਆਪ ਹੀ ਭੱਖਣ ਕਰਨ ਵਾਲੇ। (ਦੁਰਮਤਿ) ਜੇਕਰ ਕਪਾਲਿਕ ਮੱਤ ਗ੍ਰਹਿਣ ਕਰ ਲਈਏ, ਹੱਡਾਂ ਦੀਆਂ ਮਾਲਾ ਮੁਰਦੇ ਦੀ ਖੋਪਰੀ ਵਿਚ ਭੋਜਨ ਖਾਈਏ। (ਮਤਿ ਵਿਕਾਰ) ਜੇਕਰ ਬਾਮ ਮਾਰਗੀਏ ਬਣ ਜਾਈਏ। ਇਹ ਪੂਰਬੋਕਤ ਸਾਰੇ ਸਾਧਨਾਂ ਤੇ ਮੱਤਾਂ ਨੂੰ ਗ੍ਰਹਿਣ ਕਰਨੇ ਕਰਕੇ ਵੀ ਪ੍ਰਮੇਸ਼ਰ ਦੀ ਪ੍ਰਾਪਤੀ ਨਹੀਂ ਹੁੰਦੀ ਹੈ। **ਪ੍ਰਸ਼ਨ** : ਹੇ ਗੁਰੂ ਜੀ ਫੇਰ ਆਪ ਕਿਸ ਮਤ ਵਿਚੋਂ ਹੋ ? **ਉੱਤਰ** : ਹੇ ਭਾਈ ਅਸੀਂ ਨਾ ਬੇਦ ਪਾਠੀ ਹਾਂ, ਨਾ ਜੈਨੀ, ਨਾ ਕਪਾਲਿਕ, ਨਾ ਬਾਮ ਮਾਰਗੀਏ, ਨਾ ਕਾਪੜੀਏ, ਇਨ੍ਹਾਂ ਕਿਸੇ ਵਿਚੋਂ ਵੀ ਨਹੀਂ ਹਾਂ। **ਪ੍ਰਸ਼ਨ** : ਫੇਰ ਕੁਝ ਤਾਂ ਹੋਵੋਗੇ ? **ਉੱਤਰ** :

**ਨਾ ਹਉ ਨਾ ਮੈ ਨਾ ਹਉ ਹੋਵਾ; ਨਾਨਕ ਸਬਦੁ ਵੀਚਾਰਿ ॥੧॥**

ਨਾ ਅਸੀਂ ਬੇਦ ਪਾਠੀ ਹਾਂ, ਨਾ ਮੈਂ ਜੈਨੀ ਹਾਂ, ਨਾ ਹੀ ਕੁਝ ਅੱਗੇ ਨੂੰ ਹੋਵਾਂਗੇ। ਗੁਰੂ ਜੀ ਕਹਿੰਦੇ ਹਨ ਸਭ ਮੱਤ ਛੱਡ ਕੇ ਅਸੀਂ ਤਾਂ ਸ਼ਬਦ ਦੀ ਬੀਚਾਰ ਕਰਦੇ ਹਾਂ। **ਵਾ** : ਨਾ ਅਸੀਂ ਕਾਰਨ ਦੇਹ ਹਾਂ, ਨਾ ਮੈਂ ਸੂਖਮ ਸਰੀਰ ਹਾਂ, ਨਾ ਅਸੀਂ ਸਥੂਲ ਸਰੀਰ ਹੋਵਾਂਗੇ। **ਵਾ** : ਨਾ ਸਾਨੂੰ ਪ੍ਰਮਾਣ ਗਤਿ ਸੰਸਾ ਹੈ, ਨਾ ਮੈਨੂੰ ਪ੍ਰਮੇਯ ਗਤਿ ਸੰਸਾ ਹੈ, ਨਾ ਹੀ ਸਾਨੂੰ ਬਿਪਰੀਤ ਭਾਵਨਾ ਹੋਵੇਗੀ। **ਵਾ** : ਨਾ ਅਸੀਂ ਕਾਰਨ ਦੇਹ ਦੇ ਅਭਿਮਾਨੀ ਹਾਂ, ਨਾ ਅਸੀਂ ਸੂਖਮ ਦੇਹ ਦੇ ਅਭਿਮਾਨੀ ਹਾਂ ਤੇ ਨਾ ਅੱਗੇ ਨੂੰ ਸਥੂਲ ਦੇਹ ਦੇ ਅਭਿਮਾਨੀ ਹੋਵਾਂਗੇ। **ਵਾ**: ਨਾ ਅਸੀਂ ਪਿੱਛੇ ਸੀ, ਨਾ ਕੁਝ ਹੁਣ ਹੀ ਹਾਂ, ਨਾ ਅੱਗੇ ਨੂੰ ਕੁਝ ਹੋਵਾਂਗੇ। ਸ਼ਬਦ ਦੀ ਵਿਚਾਰ ਹੀ ਕਰਾਂਗੇ। **ਪ੍ਰਸ਼ਨ** : ਫੇਰ ਸਾਧਨ ਕਰਨੇ ਤਾਂ ਚੰਗੇ ਹੀ ਹੁੰਦੇ ਹਨ ਜੀ ? **ਉੱਤਰ** :

**ਮਃ ੧ ॥ ਵਸਤ੍ਰ ਪਖਾਲਿ ਪਖਾਲੇ ਕਾਇਆ; ਆਪੇ ਸੰਜਮਿ ਹੋਵੈ ॥**

ਜੇਕਰ ਬਸਤ੍ਰ (ਪਖਾਲਿ) ਧੋਂਦਾ ਫਿਰਦਾ ਹੈ, ਪਰ ਮਨ ਦੀ ਵਾਸ਼ਨਾ ਨਹੀਂ ਧੋਈ ਹੈ। ਦੇਹ ਨੂੰ ਧੋਂਦਾ ਹੈ, ਪਰ ਹਉਮੈ ਦੇਹ ਦੀ ਮੈਲ ਧੋਤੀ ਨਹੀਂ ਹੈ। ਜੇਕਰ ਆਪ (ਸੰਜਮੀ) ਪਵਿੱਤਰਤਾ ਰੱਖੇ, ਰਾਤ ਨੂੰ ਹੀ ਮੱਖੀਆਂ ਤੋਂ ਬਚ ਕੇ ਰੋਟੀ ਖਾਵੇ। ਇਸ ਤਰ੍ਹਾਂ ਜੇਕਰ ਆਪ ਸੰਜਮੀ ਹੋ ਜਾਵੇ।

**ਅੰਤਰਿ ਮੈਲੁ ਲਗੀ ਨਹੀ ਜਾਣੈ; ਬਾਹਰਹੁ ਮਲਿ ਮਲਿ ਧੋਵੈ ॥**

ਅੰਦਰ ਹਿਰਦੇ ਵਿਚ ਜੋ ਪਾਪਾਂ ਦੀ ਹਉਮੈ ਦੀ, ਅਵਿੱਦਿਆ ਦੀ ਮੈਲ ਲੱਗੀ ਹੈ। ਉਸਨੂੰ ਜਾਣਦਾ ਹੀ ਨਹੀਂ ਹੈ। ਬਾਹਰ ਸਰੀਰ ਨੂੰ ਮਲ ਮਲਕੇ ਸਾਬਣ ਨਾਲ ਧੋਂਦਾ ਹੈ।

**ਅੰਧਾ ਭੂਲਿ; ਪਇਆ ਜਮ ਜਾਲੇ ॥**

ਅਗਿਆਨੀ ਅੰਧਾ ਜੀਵ ਸਰੂਪ ਵੱਲੋਂ ਭੁੱਲ ਕਰਕੇ ਜਮਾਂ ਦੇ ਜਾਲ ਵਿਚ ਹੀ ਪਵੇਗਾ ਜਾਂ ਪਿਆ ਹੋਇਆ ਹੈ।

**ਵਸਤੁ ਪਰਾਈ ਅਪੁਨੀ ਕਰਿ ਜਾਨੈ; ਹਉਮੈ ਵਿਚਿ ਦੁਖੁ ਘਾਲੇ ॥**

ਪਰਾਈ ਵਸਤੂ ਨੂੰ ਆਪਣੀ ਕਰਕੇ ਜਾਣਦਾ ਹੈ।

## ਸਾਖੀ—ਕਾਜ਼ੀ ਨੇ ਬੱਕਰੀ ਚੋਰੀ ਕੀਤੀ

ਕਾਜ਼ੀ ਨੇ ਕਿਸੇ ਦੀ ਬੱਕਰੀ ਫੜ ਲਈ ਸੀ। ਉਹ ਕਾਜ਼ੀ ਨੇ ਬੱਕਰੀ ਨੂੰ ਘਰ ਅੰਦਰ ਬੰਨ੍ਹ ਕੇ ਘਰ ਤੋਂ ਬਾਹਰ ਆ ਕਰਕੇ ਅਵਾਜ਼ ਦਿੱਤੀ ਕਿ ਕਿਸੇ ਦੀ ਬੱਕਰੀ ਹੋਵੇ ਭਾਵ ਬੱਕਰੀ ਵਾਲੇ ਅੱਖਰ ਮੂੰਹ ਵਿਚ ਗੁਪਤ ਕਹਿ ਲਿਆ ਕਰੇ। ਬਾਕੀ ਉੱਚੀ ਬੋਲ ਕੇ ਅਵਾਜ਼ ਦੇਵੇ। ਪਰ ਕਿਸੇ ਨੂੰ ਪਤਾ ਹੀ ਨਾ ਲੱਗਾ। ਕਾਜ਼ੀ ਨੇ ਘਰ ਅੰਦਰ ਹੀ ਬੱਕਰੀ ਜ਼ਿਬਾ ਕਰ ਲਈ ਸੀ। ਭਾਵ ਪਰਾਈ ਵਸਤੂ ਨੂੰ ਛਲ ਨਾਲ ਆਪਣੀ ਜਾਣ ਕੇ ਮਾਰ ਲਿਆ ਅਤੇ ਹੱਕ ਦੀ ਸਮਝ ਕੇ ਖਾ ਲਈ। ਇਸ ਤਰ੍ਹਾਂ ਛੱਲ ਕਰਕੇ ਪਰਾਈ ਵਸਤੂ ਚੁਰਾ ਲੈਣੀ।

**ਨਾਨਕ ਗੁਰਮੁਖਿ ਹਉਮੈ ਤੁਟੈ; ਤਾ ਹਰਿ ਹਰਿ ਨਾਮੁ ਧਿਆਵੈ ॥**

ਗੁਰੂ ਜੀ ਕਹਿੰਦੇ ਹਨ ਗੁਰਮੁਖਾਂ ਦੀ ਸੰਗਤਿ ਕਰੇ, ਫੇਰ ਹਉਮੈ ਟੁੱਟ ਜਾਂਦੀ ਹੈ। ਤਾਂ ਫੇਰ ਹਰਿ ਹਰਿ ਨਾਮ ਨੂੰ ਧਿਆਉਣਾ ਕਰੇ। **ਵਾ** : ਗੁਰਮੁਖਾਂ ਦੀ ਸੰਗਤ ਵਿਚ ਹਰਿ ਹਰਿ ਨਾਮ ਨੂੰ ਧਿਆਵੇ ਫੇਰ ਹਉਮੈ ਟੁੱਟਦੀ ਹੈ।

ਪ੍ਰਮਾਣ : [**ਸੋਈ ਮਉਲਾ ਜਿਨਿ ਜਗੁ ਮਉਲਿਆ ਹਰਿਆ ਕੀਆ ਸੰਸਾਰੋ ॥**] (ਅੰਗ ੨੪)

**ਨਾਮੁ ਜਪੇ ਨਾਮੋ ਆਰਾਧੇ; ਨਾਮੇ ਸੁਖਿ ਸਮਾਵੈ ॥੨॥**

ਬਾਣੀ ਕਰਕੇ ਨਾਮ ਜਪੇ, ਮਨ ਕਰਕੇ ਨਾਮ ਨੂੰ ਹੀ ਅਰਾਧਣਾ ਕਰੇ। ਫੇਰ ਨਾਮ ਕਰਕੇ ਸੁੱਖ ਸਰੂਪ ਵਿਚ ਸਮਾ ਜਾਂਦਾ ਹੈ।

**ਪਵੜੀ ॥ ਕਾਇਆ ਹੰਸਿ ਸੰਜੋਗੁ; ਮੇਲਿ ਮਿਲਾਇਆ ॥**

ਪ੍ਰਮੇਸ਼ਰ ਨੇ ਸਥੂਲ ਦੇਹ ਅਤੇ (ਹੰਸਿ) ਜੀਵ ਆਤਮਾ ਦਾ ਸੰਯੋਗ ਆਪਣੇ ਸਰੂਪ ਦੇ ਮੇਲ ਵਿਚ ਮਿਲਾਉਣ ਲਈ ਕੀਤਾ ਹੈ ਕਿ ਨਾਮ ਜਪ ਕੇ ਸੇਵਾ ਕਰਕੇ ਮੁਕਤ ਹੋ ਜਾਵੇਗਾ। ਵਾ : ਪ੍ਰਾਰਬਧ ਦੇ ਸੰਯੋਗ ਕਰਕੇ ਦੇਹ ਤੇ ਜੀਵ ਆਤਮਾ ਦਾ ਮੇਲ ਪ੍ਰਮੇਸ਼ਰ ਨੇ ਮਿਲਾਇਆ ਹੈ।

**ਤਿਨ ਹੀ ਕੀਆ ਵਿਜੋਗੁ; ਜਿਨਿ ਉਪਾਇਆ ॥**

ਜਿਸ ਪ੍ਰਮੇਸ਼ਰ ਨੇ ਇਹ ਜੀਵ ਪੈਦਾ ਕੀਤਾ ਹੈ, ਤਿਸ ਨੇ ਹੀ ਪ੍ਰਾਰਬਧ ਸਮਾਪਤ ਹੋਣ ਤੋਂ ਦੇਹ ਅਤੇ ਜੀਵ ਆਤਮਾ ਦਾ ਵਿਯੋਗ ਕਰ ਦਿੱਤਾ ਹੈ।

**ਮੂਰਖੁ ਭੋਗੇ ਭੋਗੁ; ਦੁਖ ਸਬਾਇਆ ॥**

ਇਹ ਮੂਰਖ (ਭੋਗੁ) ਪਦਾਰਥਾਂ ਦੇ ਭੋਗਾਂ ਨੂੰ ਭੋਗਦਾ ਹੈ, ਪਰ ਅੰਤ ਨੂੰ ਸਭ ਦੁੱਖ ਹੀ ਹੋਵੇਗਾ।

**ਸੁਖਹੁ ਉਠੇ ਰੋਗ; ਪਾਪ ਕਮਾਇਆ ॥**

ਵਿਸ਼ੇ ਸੁੱਖ ਤੋਂ ਰੋਗ ਉੱਠ ਖੜੇ ਹਨ। ਫੇਰ ਵੀ ਪਾਪ ਹੀ ਕਮਾਉਂਦਾ ਹੈ। ਭਾਵ ਪਤਾ ਹੈ ਵਿਸ਼ਿਆਂ ਦੇ ਭੋਗਾਂ ਕਰਕੇ ਰੋਗ ਲੱਗਦੇ ਹਨ, ਪਰ ਫੇਰ ਵੀ ਪਾਪ ਹੀ ਕਮਾਉਂਦਾ ਹੈ।

**ਹਰਖਹੁ ਸੋਗੁ ਵਿਜੋਗੁ; ਉਪਾਇ ਖਪਾਇਆ ॥**

(ਉਪਾਏ) ਪਦਾਰਥਾਂ ਦੇ ਉਤਪਤ ਹੋਣ ਤੋਂ (ਹਰਖਹੁ) ਪ੍ਰਸੰਨਤਾ ਹੁੰਦੀ ਹੈ। ਪਦਾਰਥਾਂ ਦਾ ਵਿਯੋਗ ਜਦੋਂ ਹੁੰਦਾ ਹੈ ਤਾਂ ਸੋਗ ਕਰਕੇ (ਖਪਾਇਆ) ਨਾਸ ਹੁੰਦਾ ਹੈ। ਵਾ : ਜੀਵ ਦੇ (ਉਪਾਇ) ਪੈਦਾ ਹੋਣ ਤੋਂ (ਹਰਖਹੁ) ਖ਼ੁਸ਼ੀਆਂ ਹੁੰਦੀਆਂ ਹਨ। ਜਦੋਂ (ਖਪਾਇਆ) ਮਰਦਾ ਹੈ, ਉਸ ਵੇਲੇ ਵਿਯੋਗ ਕਰਕੇ ਸੋਗ ਕਰਦੇ ਹਨ।

**ਮੂਰਖ ਗਣਤ ਗਣਾਇ; ਝਗੜਾ ਪਾਇਆ ॥**

ਮੂਰਖ ਜੀਵ ਹਉਮੈ ਕਰਕੇ ਗੁਣਾਂ ਦੀ ਸਾਧਨਾ ਦੀ ਗਿਣਤੀ ਗਿਣਾਉਂਦਾ ਹੈ, ਜਨਮ ਮਰਨ ਦਾ ਝਗੜਾ ਗਲ ਪਾ ਲਿਆ ਹੈ।

**ਸਤਿਗੁਰ ਹਥਿ ਨਿਬੇੜੁ; ਝਗੜੁ ਚੁਕਾਇਆ ॥**

ਸਤਿਗੁਰੂ ਸ੍ਰੀ ਗੁਰੂ ਅੰਗਦ ਦੇਵ ਜੀ ਦੀ ਸ਼ਰਨ ਵਿਚ ਨਿਬੇੜਾ ਹੁੰਦਾ ਹੈ, ਗੁਰਾਂ ਨੇ ਜਨਮ ਮਰਨ ਦਾ ਝਗੜਾ ਚੁਕਾਇਆ ਹੈ, ਨਾਸ ਕਰ ਦਿੱਤਾ ਹੈ।

**ਕਰਤਾ ਕਰੇ ਸੁ ਹੋਗੁ; ਨ ਚਲੈ ਚਲਾਇਆ ॥੪॥**

ਉਹ ਗੁਰਮੁਖ ਜਾਣਦੇ ਹਨ ਕਿ ਕਰਤਾ ਪੁਰਖ ਜੋ ਕਰਦਾ ਹੈ ਸੋਈ ਹੁੰਦਾ ਹੈ। ਆਪਣਾ ਜ਼ੋਰ ਚਲਾਇਆ ਹੋਇਆ ਨਹੀਂ ਚਲਦਾ ਹੈ। **ਵਾ :** ਉਹ ਪਰਮੇਸ਼ਰ ਚਲਾਇਮਾਨ ਨਹੀਂ ਹੈ।

ਸਲੋਕੁ ਮਃ ੧ ॥

ਕੂੜੁ ਬੋਲਿ ਮੁਰਦਾਰੁ ਖਾਇ ॥ ਅਵਰੀ ਨੋ ਸਮਝਾਵਣਿ ਜਾਇ ॥ ਮੁਠਾ ਆਪਿ ਮੁਹਾਏ ਸਾਥੈ ॥ ਨਾਨਕ ਐਸਾ ਆਗੂ ਜਾਪੈ ॥੧॥ ਮਹਲਾ ੪ ॥ ਜਿਸ ਦੈ ਅੰਦਰਿ ਸਚੁ ਹੈ ਸੋ ਸਚਾ ਨਾਮੁ ਮੁਖਿ ਸਚੁ ਅਲਾਏ ॥ ਓਹੁ ਹਰਿ ਮਾਰਗਿ ਆਪਿ ਚਲਦਾ ਹੋਰਨਾ ਨੋ ਹਰਿ ਮਾਰਗਿ ਪਾਏ ॥ ਜੇ ਅਗੈ ਤੀਰਥੁ ਹੋਇ ਤਾ ਮਲੁ ਲਹੈ ਛਪੜਿ ਨਾਤੈ ਸਗਵੀ ਮਲੁ ਲਾਏ ॥ ਤੀਰਥੁ ਪੂਰਾ ਸਤਿਗੁਰੂ ਜੋ ਅਨਦਿਨੁ ਹਰਿ ਹਰਿ ਨਾਮੁ ਧਿਆਏ ॥ ਓਹੁ ਆਪਿ ਛੁਟਾ ਕੁਟੰਬ ਸਿਉ ਦੇ ਹਰਿ ਹਰਿ ਨਾਮੁ ਸਭ ਸ੍ਰਿਸਟਿ ਛਡਾਏ ॥ ਜਨ ਨਾਨਕ ਤਿਸੁ ਬਲਿਹਾਰਣੈ ਜੋ ਆਪਿ ਜਪੈ ਅਵਰਾ ਨਾਮੁ ਜਪਾਏ ॥੨॥ ਪਉੜੀ ॥ ਇਕਿ ਕੰਦ ਮੂਲੁ ਚੁਣਿ ਖਾਹਿ ਵਣ ਖੰਡਿ ਵਾਸਾ ॥ ਇਕਿ ਭਗਵਾ ਵੇਸੁ ਕਰਿ ਫਿਰਹਿ ਜੋਗੀ ਸੰਨਿਆਸਾ ॥ ਅੰਦਰਿ ਤ੍ਰਿਸਨਾ ਬਹੁਤੁ ਛਾਦਨ ਭੋਜਨ ਕੀ ਆਸਾ ॥ ਬਿਰਥਾ ਜਨਮੁ ਗਵਾਇ ਨ ਗਿਰਹੀ ਨ ਉਦਾਸਾ ॥ ਜਮਕਾਲੁ ਸਿਰਹੁ ਨ ਉਤਰੈ ਤ੍ਰਿਬਿਧਿ ਮਨਸਾ ॥ ਗੁਰਮਤੀ ਕਾਲੁ ਨ ਆਵੈ ਨੇੜੈ ਜਾ ਹੋਵੈ ਦਾਸਨਿ ਦਾਸਾ ॥ ਸਚਾ ਸਬਦੁ ਸਚੁ ਮਨਿ ਘਰ ਹੀ ਮਾਹਿ ਉਦਾਸਾ ॥ ਨਾਨਕ ਸਤਿਗੁਰੁ ਸੇਵਨਿ ਆਪਣਾ ਸੇ ਆਸਾ ਤੇ ਨਿਰਾਸਾ ॥੫॥

*(ਅੰਗ ੧੩੯-੪੦)*

**ਸਲੋਕੁ ਮਃ ੧ ॥**

**ਉਥਾਨਕਾ :** ਇਕ ਸੁਲਤਾਨਪੁਰ ਸਾਹਿਬ ਵਿਚ ਕਾਜ਼ੀ ਸੀ। ਉਹ ਲੋਕਾਂ ਪਾਸੋਂ ਵੱਢੀ ਲਿਆ ਕਰਦਾ ਸੀ। ਲੋਕਾਂ ਨੂੰ ਉਪਦੇਸ਼ ਵੀ ਸ਼ਰ੍ਹਾ ਦਾ ਦਿਆ ਕਰਦਾ ਸੀ। ਉਸ ਕਾਜ਼ੀ ਨੂੰ ਸਤਿਗੁਰੂ, ਗੁਰੂ ਨਾਨਕ ਦੇਵ ਜੀ ਉਪਦੇਸ਼ ਦਿੰਦੇ ਹਨ :

**ਕੂੜੁ ਬੋਲਿ; ਮੁਰਦਾਰੁ ਖਾਇ ॥**

ਹੇ ਕਾਜ਼ੀ ! ਝੂਠ ਬੋਲ ਕਰਕੇ (ਮੁਰਦਾਰੁ) ਹਰਾਮ ਖਾਂਦਾ ਹੈਂ, ਵੱਢੀ ਲੈਂਦਾ ਹੈਂ।

**ਅਵਰੀ ਨੋ; ਸਮਝਾਵਣਿ ਜਾਇ ॥**

ਤੂੰ (ਅਵਰੀ) ਹੋਰਾਂ ਨੂੰ ਸ਼ਰ੍ਹਾ ਦਾ ਉਪਦੇਸ਼ ਸਮਝਾਉਣ ਲਈ ਜਾਂਦਾ ਹੈ।

**ਮੁਠਾ ਆਪਿ; ਮੁਹਾਏ ਸਾਥੈ ॥**

ਹੇ ਕਾਜ਼ੀ ! ਆਪ ਵੀ ਕਾਮ ਕਰੋਧ ਕਰਕੇ ਲੁੱਟਿਆ ਹੈ ਅਤੇ ਸਾਥੀਆਂ ਨੂੰ ਵੀ ਵਿਕਾਰਾਂ ਵਿਚ (ਮੁਹਾਏ) ਲੁਟਾਈ ਜਾਂਦਾ ਹੈ।

**ਨਾਨਕ; ਐਸਾ ਆਗੂ ਜਾਪੈ ॥੧॥**

ਗੁਰੂ ਜੀ ਕਹਿੰਦੇ ਹਨ ਤੂੰ ਐਸਾ ਹੀ ਆਗੂ ਜਾਣਿਆ ਜਾਂਦਾ ਹੈ। ਭਾਵ ਖੋਟਾ ਆਗੂ ਹੈ, ਤੇਰੇ ਜੈਸਾ ਆਗੂ ਨਹੀਂ ਜਾਣਿਆ ਜਾਂਦਾ ਹੈ।

**ਮਹਲਾ ੪ ॥**

**ਉਥਾਨਕਾ :** ਸ੍ਰੀ ਗੁਰੂ ਰਾਮਦਾਸ ਜੀ ਨੂੰ ਸਿੱਖਾਂ ਨੇ ਬੇਨਤੀ ਕੀਤੀ ਕਿ ਖੋਟੇ ਆਗੂ ਦੇ ਲਖਸ਼ਣ ਤਾਂ ਉੱਤੇ ਸ੍ਰੀ ਗੁਰੂ

ਨਾਨਕ ਦੇਵ ਜੀ ਨੇ ਕੀਤੇ ਹਨ, ਪਰ ਆਪ ਜੀ ਦੱਸੋ ਚੰਗੇ ਆਗੂ ਦੇ ਲਖਸ਼ਣ ਕਿਹੜੇ ਹਨ ?

**ਜਿਸ ਦੈ ਅੰਦਰਿ ਸਚੁ ਹੈ; ਸੋ ਸਚਾ ਨਾਮੁ ਮੁਖਿ ਸਚੁ ਅਲਾਏ ॥**

ਹੇ ਭਾਈ ! ਜਿਸ ਦੇ ਅੰਦਰ ਸਚਿਆਈ ਹੈ ਹਿਰਦੇ ਵਿਚ ਵੀ ਸੱਚਾ ਨਾਮ ਹੈ ਅਤੇ ਮੁਖੋਂ ਵੀ ਸੱਚੇ ਨਾਮ ਨੂੰ ਉਚਾਰਦੇ ਹਨ।

**ਓਹੁ ਹਰਿ ਮਾਰਗਿ ਆਪਿ ਚਲਦਾ; ਹੋਰਨਾ ਨੋ ਹਰਿ ਮਾਰਗਿ ਪਾਏ ॥**

ਉਹ ਆਪ ਹਰੀ ਦੇ ਭਗਤੀ ਗਿਆਨ ਦੇ ਰਸਤੇ ਚਲਦਾ ਹੈ ਅਤੇ ਹੋਰ ਸਿੱਖ ਅਧਿਕਾਰੀਆਂ ਨੂੰ ਹਰੀ ਦੇ ਭਾਉ ਭਗਤੀ ਦੇ ਰਸਤੇ ਪਾਉਂਦਾ ਹੈ।

**ਜੇ ਅਗੈ ਤੀਰਥੁ ਹੋਇ ਤਾ ਮਲੁ ਲਹੈ; ਛਪੜਿ ਨਾਤੈ ਸਗਵੀ ਮਲੁ ਲਾਏ ॥**

ਜੇ ਅੱਗੇ ਕੋਈ ਤੀਰਥ ਹੋਵੇ ਤਾਂ ਮੈਲ ਲਹਿੰਦੀ ਹੈ। ਛਪੜ ਵਿਚ (ਨਾਤੈ) ਇਸ਼ਨਾਨ ਕਰਨੇ ਤੋਂ ਸਗੋਂ ਬਹੁਤੀ ਮੈਲ ਲਾ ਲੈਂਦਾ ਹੈ। **ਵਾ** : ਜੇ ਅੱਗੇ ਗੁਰੂ ਰੂਪੀ ਤੀਰਥ ਹੋਵੇ ਤਾਂ ਪਾਪਾਂ ਦੀ ਮੈਲ ਲਹਿੰਦੀ ਹੈ। (ਛਪੜਿ) ਹੋਰਾਂ ਮੜ੍ਹੀਆਂ ਦੇਹਧਾਰੀਆਂ ਰੂਪ ਛੱਪੜਾਂ ਵਿਚ ਉਹਨਾਂ ਦੀ ਉਪਾਸ਼ਨਾ ਕਰਨ ਰੂਪ ਇਸ਼ਨਾਨ ਕਰਕੇ ਸਗੋਂ ਬਹੁਤੀ ਪਾਪਾਂ ਦੀ ਮੈਲ ਲਗਾ ਲੈਂਦਾ ਹੈ।

ਪ੍ਰਮਾਣ : [**ਵੇਮਾਰਗਿ ਮੂਸੈ ਮੰਤ੍ਰਿ ਮਸਾਣਿ ॥ ਸਬਦੁ ਨ ਚੀਨੈ ਲਵੈ ਕੁਬਾਣਿ ॥**] (ਅੰਗ ੯੪੧)

ਪ੍ਰਸ਼ਨ : ਤੀਰਥ ਕੌਣ ਹੈ ? **ਉੱਤਰ**

**ਤੀਰਥੁ ਪੂਰਾ ਸਤਿਗੁਰੂ; ਜੋ ਅਨਦਿਨੁ ਹਰਿ ਹਰਿ ਨਾਮੁ ਧਿਆਏ ॥**

ਪੂਰਨ ਸਤਿਗੁਰੂ ਜੀ ਤੀਰਥ ਰੂਪ ਹਨ। ਜੋ ਸਿੱਖ ਇਸ਼ਨਾਨ ਕਰਨ ਰੂਪੀ ਰਾਤ ਦਿਨ ਹਰੀ ਦੇ ਹਰਿ ਹਰਿ ਨਾਮ ਨੂੰ ਧਿਆਉਂਦੇ ਹਨ।

**ਓਹੁ ਆਪਿ ਛੁਟਾ ਕੁਟੰਬ ਸਿਉ; ਦੇ ਹਰਿ ਹਰਿ ਨਾਮੁ, ਸਭ ਸ੍ਰਿਸਟਿ ਛਡਾਏ ॥**

ਉਹ ਆਪ ਵੀ ਪਰਿਵਾਰ ਸਹਿਤ ਛੁੱਟ ਗਿਆ ਹੈ ਅਤੇ ਹਰਿ ਹਰਿ ਨਾਮ ਦਾ ਉਪਦੇਸ਼ ਦੇ ਕਰਕੇ ਸਾਰੀ ਸ੍ਰਿਸ਼ਟੀ ਨੂੰ ਜਨਮ ਮਰਨ ਤੋਂ ਛੁਡਾਉਂਦੇ ਹਨ।

**ਜਨ ਨਾਨਕ ਤਿਸੁ ਬਲਿਹਾਰਣੈ; ਜੋ ਆਪਿ ਜਪੈ ਅਵਰਾ ਨਾਮੁ ਜਪਾਏ ॥੨॥**

ਗੁਰੂ ਜੀ ਕਹਿੰਦੇ ਹਨ ਤਿਸ ਗੁਰਮੁਖ ਤੋਂ ਬਲਿਹਾਰ ਜਾਂਦੇ ਹਾਂ। ਜੋ ਆਪ ਨਾਮ ਜਪਦਾ ਹੈ ਤੇ ਹੋਰਾਂ ਤੋਂ ਨਾਮ ਜਪਾਉਂਦਾ ਹੈ।

**ਪਉੜੀ ॥ ਇਕਿ ਕੰਦ ਮੂਲੁ ਚੁਣਿ ਖਾਹਿ ਵਣ ਖੰਡਿ ਵਾਸਾ ॥**

ਪਖੰਡ ਦਾ ਖੰਡਨ ਕਰਦੇ ਹਨ : ਇਕ ਤਪੱਸੀ ਐਸੇ ਹਨ ਜੋ (ਕੰਦ ਮੂਲ) ਫਲ ਫੁੱਲ ਹੀ ਚੁਣ ਕਰਕੇ ਖਾਂਦੇ ਹਨ। **ਵਾ** : (ਕੰਦ) ਫਲ ਤੇ (ਮੂਲ) ਧਰਤੀ ਵਿਚੋਂ ਨਿਕਲਣ ਵਾਲੇ ਮੂਲੀਆਂ ਗਾਜਰਾਂ ਆਦਿਕ ਖਾਂਦੇ ਹਨ। ਜੰਗਲ ਦੇ ਹਿੱਸੇ ਵਿਚ ਵੱਸਦੇ ਹਨ।

**ਇਕਿ ਭਗਵਾ ਵੇਸੁ ਕਰਿ ਫਿਰਹਿ; ਜੋਗੀ ਸੰਨਿਆਸਾ ॥**

ਇਕ ਭਗਵਾਂ ਲਿਬਾਸ ਕਰਕੇ ਫਿਰਦੇ ਹਨ, ਕਈ ਗੋਰਖ ਦੇ ਜੋਗੀ ਹਨ, ਕਈ ਦੱਤਾ ਤ੍ਰੇ ਦੇ ਸੰਨਿਆਸੀ ਹਨ।

**ਅੰਦਰਿ ਤ੍ਰਿਸਨਾ ਬਹੁਤੁ; ਛਾਦਨ ਭੋਜਨ ਕੀ ਆਸਾ ॥**

ਉਨ੍ਹਾਂ ਦੇ ਅੰਦਰ ਅਧਿਕ ਤ੍ਰਿਸ਼ਨਾ ਹੈ ਕਿ ਸਾਰੇ ਪਦਾਰਥ ਸਾਡੇ ਪਾਸ ਹੀ ਹੋ ਜਾਣ। ਪਰ ਉਤੋਂ ਬਿਰੱਕਤ

ਬਣ ਕਰਕੇ ਦਿਖਾਉਂਦੇ ਹਨ ਕਿ ਸਾਨੂੰ ਤਾਂ (ਛਾਦਨ) ਢੱਕਣ ਵਾਸਤੇ ਬਸਤਰ ਤੇ ਛਕਣ ਵਾਸਤੇ ਭੋਜਨ ਦੀ ਹੀ ਆਸਾ ਹੈ, ਇਉਂ ਕਹਿੰਦੇ ਹਨ।

**ਬਿਰਥਾ ਜਨਮੁ ਗਵਾਇ; ਨ ਗਿਰਹੀ ਨ ਉਦਾਸਾ ॥**

ਉਹਨਾਂ ਨੇ ਮਨੁੱਖਾ ਜਨਮ ਨਿਸਫਲ ਹੀ ਗੁਆ ਲਿਆ ਹੈ। ਨਾ ਗ੍ਰਿਸਤੀ ਪੂਰਨ ਬਣੇ ਤੇ ਨਾ ਹੀ ਬਿਰੱਕਤ ਰਹਿ ਸਕੇ ਹਨ।

ਪ੍ਰਮਾਣ : **[ਨਾ ਇਤਕੇ ਨਾ ਉਤਕੇ ਵਿਚੇ ਖਾਂਦੇ ਕੁਤਕੇ ॥]** (ਲੌਕਿਕ ਪ੍ਰਮਾਣ)
**[ਧੁਬੀਆ ਕੋ ਕੁੱਤਾ ਜੈਸੇ ਘਰ ਕੋ ਨਾ ਘਾਟ ਕੋ ॥]** (ਸ਼ਾਸਤ੍ਰ ਪ੍ਰਮਾਣ)

**ਗ੍ਰਿਸਤੀ ਦੇ ਲੱਛਣ :**

ਪ੍ਰਮਾਣ : **[ਸੋ ਗਿਰਹੀ ਜੋ ਨਿਗ੍ਰਹੁ ਕਰੈ ॥ ਜਪੁ ਤਪੁ ਸੰਜਮੁ ਭੀਖਿਆ ਕਰੈ ॥ ਪੁੰਨ ਦਾਨ ਕਾ ਕਰੇ ਸਰੀਰੁ ॥ ਸੋ ਗਿਰਹੀ ਗੰਗਾ ਕਾ ਨੀਰੁ ॥]** (ਅੰਗ ੯੫੨)

**ਉਦਾਸੀ ਦੇ ਲੱਛਣ : ਭਾਵ ਬਿਰੱਕਤੀ ਦੇ ਗੁਣ :**

**ਸੋ ਉਦਾਸੀ ਜਿ ਪਾਲੇ ਉਦਾਸੁ ॥ ਅਰਧ ਉਰਧ ਕਰੇ ਨਿਰੰਜਨ ਵਾਸੁ ॥]** (ਅੰਗ ੯੫੨)

**ਜਮਕਾਲੁ ਸਿਰਹੁ ਨ ਉਤਰੈ; ਤ੍ਰਿਬਿਧਿ ਮਨਸਾ ॥**

ਉਹਨਾਂ ਦੇ ਸਿਰ ਉਪਰੋਂ ਕਾਲ ਕਰਨੇ ਵਾਲਾ ਜਮ ਨਹੀਂ ਉਤਰਦਾ ਹੈ।

ਪ੍ਰਮਾਣ : **[ਮਿਰਤੁ ਹਸੈ ਸਿਰ ਊਪਰੇ ਪਸੂਆ ਨਹੀ ਬੂਝੈ ॥**
**ਬਾਦ ਸਾਦ ਅਹੰਕਾਰ ਮਹਿ ਮਰਣਾ ਨਹੀ ਸੂਝੈ ॥੧॥]** (ਅੰਗ ੮੦੯)

**ਵਾ :** ਜੰਮਣ ਤੇ (ਕਾਲ) ਮਰਨ ਸਿਰ ਉਤੋਂ ਉਤਰਦਾ ਨਹੀਂ ਹੈ। ਤਿੰਨ ਪ੍ਰਕਾਰ ਦੀ ਵਾਸ਼ਨਾ ਹੀ ਚਿੰਬੜੀ ਰਹਿੰਦੀ ਹੈ। 'ਸੁਤ, ਬਿਤ, ਲੋਕ, ਈਛਣਾ, ਤੀਨੀ।'

**ਗੁਰਮਤੀ ਕਾਲੁ ਨ ਆਵੈ ਨੇੜੈ; ਜਾ ਹੋਵੈ ਦਾਸਨਿ ਦਾਸਾ ॥**

ਗੁਰਾਂ ਦੀ ਮੱਤ ਨੂੰ ਧਾਰਨ ਵਾਲੇ ਦੇ ਕਾਲ ਨੇੜੇ ਨਹੀਂ ਆਉਂਦਾ ਹੈ। ਜਾਂ ਜਿਹੜਾ ਉਹਨਾਂ ਗੁਰਮੁਖਾਂ ਦੇ ਦਾਸਾਂ ਦਾ ਦਾਸ ਹੈ ਉਸ ਦੇ ਨੇੜੇ ਵੀ ਕਾਲ ਨਹੀਂ ਆਉਂਦਾ ਹੈ। **ਵਾ :** ਗੁਰਾਂ ਦੀ ਸਿੱਖਿਆ ਕਰਕੇ ਕਾਲ ਨੇੜੇ ਨਹੀਂ ਆਉਂਦਾ ਹੈ। ਜਾ ਕਰਕੇ ਗੁਰਾਂ ਦੇ ਦਾਸਾਂ ਦਾ ਦਾਸ ਹੋਣਾ ਕਰੇ। ਜਿਵੇਂ ਬਿੱਲੀ ਉਹਨਾਂ ਦੰਦਾਂ ਨਾਲ ਬੱਚੇ ਚੁੱਕ ਕੇ ਲੈ ਜਾਂਦੀ ਹੈ, ਪਰ ਦੰਦ ਨਹੀਂ ਲੱਗਣ ਦਿੰਦੀ ਹੈ। ਪਰ ਉਹਨਾਂ ਦੰਦਾਂ ਨਾਲ ਚੂਹੇ ਚੱਬ ਜਾਂਦੀ ਹੈ। ਜਿਵੇਂ ਜੰਗਲ ਨੂੰ ਅੱਗ ਲੱਗੀ ਤੋਂ ਸ਼ੇਰਨੀ ਉਹਨਾਂ ਦੰਦਾਂ ਨਾਲ ਬੱਚਾ ਚੁੱਕ ਕੇ ਬਾਹਰ ਚਲੀ ਜਾਂਦੀ ਹੈ। ਐਸੇ ਹੀ ਕਾਲ ਭਾਵੇਂ ਸਭ ਨੂੰ ਭੱਖਣ ਕਰਦਾ ਹੈ, ਪਰ ਪ੍ਰਭੂ ਦੇ ਸੇਵਕਾਂ ਦੀ ਰੱਖਿਆ ਕਰਦਾ ਹੈ।

**ਸਚਾ ਸਬਦੁ ਸਚੁ ਮਨਿ; ਘਰ ਹੀ ਮਾਹਿ ਉਦਾਸਾ ॥**

ਜਿਨ੍ਹਾਂ ਦੇ ਅੰਦਰ ਸੱਚੇ ਸ਼ਬਦ ਦਾ ਸ੍ਰਵਣ ਹੈ ਤੇ ਸੱਚੇ ਦਾ ਮੰਨਣ ਹੈ। ਵਾ : ਜਿਹੜੇ ਰਸਨਾ ਕਰਕੇ ਵੀ ਸੱਚੇ ਸ਼ਬਦ ਉਚਾਰਦੇ ਹਨ ਤੇ ਮਨ ਕਰਕੇ ਵੀ ਸੱਚੇ ਨੂੰ ਧਿਆਉਂਦੇ ਹਨ, ਉਹ ਗ੍ਰਿਸਤ ਵਿਚ ਰਹਿੰਦੇ ਹੀ ਉਦਾਸ ਹਨ। ਵਾ : ਸਰੀਰ ਰੂਪੀ ਘਰ ਵਿਚ ਹੀ ਉਪਰਾਮ ਹੋ ਕੇ ਰਹਿੰਦੇ ਹਨ।

**ਨਾਨਕ ਸਤਿਗੁਰੁ ਸੇਵਨਿ ਆਪਣਾ; ਸੇ ਆਸਾ ਤੇ ਨਿਰਾਸਾ ॥੫॥**

ਗੁਰੂ ਜੀ ਕਹਿੰਦੇ ਹਨ ਕਿ ਜੋ ਆਪਣੇ ਸਤਿਗੁਰੂ ਜੀ ਨੂੰ ਸੇਵਨ ਕਰਦੇ ਹਨ। ਉਹ ਆਸਾ ਰੂਪੀ ਜਗਤ ਤੋਂ (ਨਿਰਾਸ਼ਾ) ਆਸਾ ਰਹਿਤ ਹੋ ਜਾਂਦੇ ਹਨ ਤੇ ਮੁਕਤੀ ਪ੍ਰਾਪਤ ਕਰ ਲੈਂਦੇ ਹਨ।

**ਸਲੋਕੁ ਮਃ ੧ ॥**

**ਜੇ ਰਤੁ ਲਗੈ ਕਪੜੈ ਜਾਮਾ ਹੋਇ ਪਲੀਤੁ ॥ ਜੋ ਰਤੁ ਪੀਵਹਿ ਮਾਣਸਾ ਤਿਨ ਕਿਉ ਨਿਰਮਲੁ ਚੀਤੁ ॥ ਨਾਨਕ ਨਾਉ ਖੁਦਾਇ ਕਾ ਦਿਲਿ ਹਛੈ ਮੁਖਿ ਲੇਹੁ ॥ ਅਵਰਿ ਦਿਵਾਜੇ ਦੁਨੀ ਕੇ ਝੂਠੇ ਅਮਲ ਕਰੇਹੁ ॥੧॥ ਮਃ ੧ ॥ ਜਾ ਹਉ ਨਾਹੀ ਤਾ ਕਿਆ ਆਖਾ ਕਿਹੁ ਨਾਹੀ ਕਿਆ ਹੋਵਾ ॥ ਕੀਤਾ ਕਰਣਾ ਕਹਿਆ ਕਥਨਾ ਭਰਿਆ ਭਰਿ ਭਰਿ ਧੋਵਾਂ ॥ ਆਪਿ ਨ ਬੁਝਾ ਲੋਕ ਬੁਝਾਈ ਐਸਾ ਆਗੂ ਹੋਵਾਂ ॥ ਨਾਨਕ ਅੰਧਾ ਹੋਇ ਕੈ ਦਸੇ ਰਾਹੈ ਸਭਸੁ ਮੁਹਾਏ ਸਾਥੈ ॥ ਅਗੈ ਗਇਆ ਮੁਹੇ ਮੁਹਿ ਪਾਹਿ ਸੁ ਐਸਾ ਆਗੂ ਜਾਪੈ ॥੨॥ ਪਉੜੀ ॥ ਮਾਹਾ ਰੁਤੀ ਸਭ ਤੂੰ ਘੜੀ ਮੂਰਤ ਵੀਚਾਰਾ ॥ ਤੂੰ ਗਣਤੈ ਕਿਨੈ ਨ ਪਾਇਓ ਸਚੇ ਅਲਖ ਅਪਾਰਾ ॥ ਪੜਿਆ ਮੂਰਖੁ ਆਖੀਐ ਜਿਸੁ ਲਬੁ ਲੋਭੁ ਅਹੰਕਾਰਾ ॥ ਨਾਉ ਪੜੀਐ ਨਾਉ ਬੁਝੀਐ ਗੁਰਮਤੀ ਵੀਚਾਰਾ ॥ ਗੁਰਮਤੀ ਨਾਮੁ ਧਨੁ ਖਟਿਆ ਭਗਤੀ ਭਰੇ ਭੰਡਾਰਾ ॥ ਨਿਰਮਲੁ ਨਾਮੁ ਮੰਨਿਆ ਦਰਿ ਸਚੈ ਸਚਿਆਰਾ ॥ ਜਿਸ ਦਾ ਜੀਉ ਪਰਾਣੁ ਹੈ ਅੰਤਰਿ ਜੋਤਿ ਅਪਾਰਾ ॥ ਸਚਾ ਸਾਹੁ ਇਕੁ ਤੂੰ ਹੋਰੁ ਜਗਤੁ ਵਣਜਾਰਾ ॥੬॥**

*(ਅੰਗ ੧੪੦)*

**ਸਲੋਕੁ ਮਃ ੧ ॥**

**ਉਥਾਨਕਾ :** ਸੁਲਤਾਨਪੁਰ ਸਾਹਿਬ ਵਿਚ ਸਤਿਗੁਰੂ ਜੀ ਹਰ ਰੋਜ਼ ਬੇਂਈ ਨਦੀ ਉੱਤੇ ਇਸ਼ਨਾਨ ਕਰਨ ਜਾਂਦੇ ਹੁੰਦੇ ਸਨ। ਇਕ ਦਿਨ ਇਸ਼ਨਾਨ ਕਰਕੇ ਗੁਰੂ ਜੀ ਵਾਪਸ ਆ ਰਹੇ ਸਨ। ਰਸਤੇ ਵਿਚ ਇਕ ਕਾਜ਼ੀ ਨੇ ਆਪਣੇ ਘਰ ਅੱਗੇ ਕੁੱਕੜੀ (ਮੁਰਗੀ) ਜ਼ਿਬ੍ਹਾ ਕੀਤੀ, ਹਲਾਲ (ਮਾਰਨਾ) ਕੀਤੀ। ਉਸ ਕੁਕੜੀ ਦੇ ਖ਼ੂਨ ਦੇ ਛਿੱਟੇ ਕਾਜ਼ੀ ਦੇ ਚੋਲੇ ਉੱਤੇ ਪੈ ਗਏ। ਉਸਨੇ ਛੇਤੀ ਨਾਲ ਨੌਕਰ ਨੂੰ ਕਿਹਾ ਕਿ ਮੇਰਾ ਚੋਲਾ ਧੋਵੋ। ਕਿਉਂਕਿ ਮੁਸਲਮਾਨ ਖ਼ੂਨ ਦੇ ਛਿੱਟਿਆਂ ਨੂੰ ਬੁਰਾ ਸਮਝਦੇ ਹਨ। ਇਹ ਵਰਤਾਰਾ ਵੇਖ ਕੇ ਉਸ ਕਾਜ਼ੀ ਤਾਂਈ ਗੁਰੂ ਜੀ ਉਪਦੇਸ਼ ਦਿੰਦੇ ਹਨ :

**ਜੇ ਰਤੁ ਲਗੈ ਕਪੜੈ; ਜਾਮਾ ਹੋਇ ਪਲੀਤੁ ॥**

ਹੇ ਕਾਜ਼ੀ ਜੇਕਰ ਕੱਪੜੇ ਨੂੰ (ਰਤੁ) ਖ਼ੂਨ ਲੱਗਣ ਕਰਕੇ ਤੇਰਾ (ਜਾਮਾ) ਚੋਲਾ (ਪਲੀਤੁ) ਅਪਵਿੱਤਰ ਹੋ ਗਿਆ ਹੈ।

**ਜੋ ਰਤੁ ਪੀਵਹਿ ਮਾਣਸਾ; ਤਿਨ ਕਿਉ ਨਿਰਮਲੁ ਚੀਤੁ ॥**

ਤਾਂ ਫੇਰ ਜੋ ਪੁਰਸ਼ (ਰਤ) ਖ਼ੂਨ ਪੀਂਦੇ ਹਨ। ਤਿਨ੍ਹਾਂ ਦਾ ਚਿੱਤ ਕਿਵੇਂ ਉੱਜਲ ਰਹਿ ਸਕਦਾ ਹੈ। ਝਟਕੇ ਖਾ ਕੇ ਤਾਂ ਬੇਅੰਤ ਹੀ ਖ਼ੂਨ ਪੀਂਦੇ ਹਨ। ਪਰ ਕਈ ਨਿਹੰਗ ਸਿੰਘ ਤਾਂ ਬੱਕਰਾ ਝਟਕਣ ਵੇਲੇ ਹੀ ਖ਼ੂਨ ਪੀ ਜਾਂਦੇ ਹਨ। ਐਸੇ ਉਹਨਾਂ ਲੋਕਾਂ ਦਾ ਚਿੱਤ ਕਿਵੇਂ ਉੱਜਲ ਹੋ ਸਕਦਾ ਹੈ। ਇਸ ਕਰਕੇ ਮਾਸ ਖਾਣ ਦੀ ਆਗਿਆ ਨਹੀਂ ਹੈ। **ਵਾ :** ਹੇ ਭਾਈ! ਜੇ ਕਰਕੇ ਕੱਪੜੇ ਨੂੰ ਖ਼ੂਨ ਲੱਗਣ ਕਰਕੇ (ਜਾਮਾ) ਚੋਲਾ ਅਪਵਿੱਤਰ ਹੋ ਜਾਂਦਾ ਹੈ। ਤਾਂ ਜਿਹੜੇ ਪੁਰਸ਼ ਲੋਕਾਂ ਦਾ ਖ਼ੂਨ ਨਿਚੋੜ ਕੇ ਵੱਢੀ ਲੈ ਕੇ ਟੈਕਸ ਲਾ ਕਰਕੇ ਖ਼ੂਨ ਪੀਂਦੇ ਹਨ, ਤਿਨ੍ਹਾਂ ਦਾ ਚਿੱਤ ਕਿਵੇਂ ਉੱਜਲਾ ਰਹਿ ਸਕਦਾ ਹੈ। **ਪ੍ਰਸ਼ਨ :** ਕਾਜ਼ੀ ਨੇ ਕਿਹਾ ਹੈ ਗੁਰੂ ਜੀ ! ਕਿਵੇਂ ਪਵਿੱਤਰ ਹੋਈਏ ? **ਉੱਤਰ :**

**ਨਾਨਕ ਨਾਉ ਖੁਦਾਇ ਕਾ; ਦਿਲਿ ਹਛੈ ਮੁਖਿ ਲੇਹੁ ॥**

ਗੁਰੂ ਜੀ ਕਹਿੰਦੇ ਹਨ ਹੇ ਭਾਈ ਖੁਦਾ ਪ੍ਰਮੇਸ਼ਰ ਦਾ ਨਾਮ ਸਾਫ ਦਿਲ ਕਰਕੇ ਮੁਖੋਂ ਲੈਣਾ ਕਰਿ।

**ਪ੍ਰਮਾਣ :** **[ਜਉ ਸਭ ਮਹਿ ਏਕੁ ਖੁਦਾਇ ਕਹਤ ਹਉ ਤਉ ਕਿਉ ਮੁਰਗੀ ਮਾਰੈ ॥੧॥]** (ਅੰਗ ੧੩੫੦)

**ਅਵਰਿ ਦਿਵਾਜੇ ਦੁਨੀ ਕੇ; ਝੂਠੇ ਅਮਲ ਕਰੇਹੁ ॥੧॥**

ਹੋਰ ਤਾਂ ਲੋਕ ਐਵੇਂ ਹੀ ਦੁਨੀਆਂ ਵਿਚ (ਦਿਵਾਜੇ) ਦਾਵੇ ਕਰਦੇ ਹਨ, ਦਿਖਾਵੇ ਕਰਦੇ ਹਨ। ਝੂਠੇ ਹੀ (ਅਮਲ) ਕਰਮਾਂ ਨੂੰ ਕਰਦੇ ਹਨ। ਨਾਮ ਜਪਣ ਨਾਲ ਇਉਂ ਪਵਿੱਤਰ ਹੋ ਸਕਦਾ ਹੈ। **ਪ੍ਰਸ਼ਨ** : ਕਾਜ਼ੀ ਨੇ ਕਿਹਾ ਤੁਸੀਂ ਵੀ ਕੁਝ ਕਰਦੇ ਹੀ ਹੋਵੋਗੇ ? **ਉੱਤਰ** :

**ਮਃ ੧ ॥ ਜਾ ਹਉ ਨਾਹੀ ਤਾ ਕਿਆ ਆਖਾ; ਕਿਹੁ ਨਾਹੀ ਕਿਆ ਹੋਵਾ ॥**

ਹੇ ਕਾਜ਼ੀ ! ਜਦੋਂ ਅਸੀਂ ਕੁਝ ਵੀ ਨਹੀਂ ਹਾਂ ਤਾਂ ਤੈਨੂੰ ਕੀ ਆਖੀਏ ? **ਪ੍ਰਸ਼ਨ** : ਪਹਿਲਾਂ ਤਾਂ ਕੁਝ ਹੋਵੋਗੇ ਜਾਂ ਅੱਗੇ ਨੂੰ ਹੋਵੋਗੇ। **ਉੱਤਰ** : ਪਿੱਛੇ ਵੀ (ਕਿਹੁ) ਕੁਝ ਨਹੀਂ ਸੀ, ਅੱਗੇ ਨੂੰ ਵੀ ਕੁਝ ਨਹੀਂ ਹੋਵਾਂਗੇ।

**ਕੀਤਾ ਕਰਣਾ ਕਹਿਆ ਕਥਨਾ; ਭਰਿਆ ਭਰਿ ਭਰਿ ਧੋਵਾਂ ॥**

ਹੇ ਕਾਜ਼ੀ ! ਤੁਸੀਂ ਮੁਹੰਮਦ ਸਾਹਿਬ ਜੀ ਦਾ (ਕੀਤਾ ਕਰਣਾ) ਕੀਤਾ ਹੋਇਆ ਕਰਦੇ ਹੋ ਕਿ ਹਿੰਦੂਆਂ ਨੂੰ ਤੁਰਕ ਬਣਾਓ, ਸਭ ਨੂੰ ਲੁੱਟ-ਕੁੱਟ ਲਵੋ ਹਲਾਲ ਕਰੋ। (ਕਹਿਆ ਕਥਨਾ) ਜੋ ਕੁਰਾਣ ਵਿਚ ਕਥਨ ਕਰਕੇ ਮੁਹੰਮਦ ਨੇ ਕਿਹਾ ਹੈ ਉਹ ਪੜ੍ਹਦੇ ਹੋ। ਭਾਵ ਕੁਰਾਨ ਵਿਚ ਕਥਨ ਕੀਤਾ ਹੋਇਆ ਆਪ ਕਹਿੰਦੇ ਹੋ। (ਮੁਹੰਮਦ ਰਸੂਲ ਇੱਲ ਇੱਲਾ) ਪਰ ਧਾਰਨ ਨਹੀਂ ਕਰਦੇ ਹੋ। (ਭਰਿਆ) ਪਾਪਾਂ ਕਰਕੇ ਹਿਰਦਾ ਭਰਿਆ ਹੈ। (ਭਰਿ) ਬੱਕਰੇ ਛੱਤਰੇ ਖਾਣੇ ਨਾਲ (ਭਰਿ) ਪਰਾਈਆਂ ਇਸਤਰੀਆਂ ਤੱਕਣੀਆਂ ਨਾਲ। ਫੇਰ ਰੋਜ਼ੇ ਰੱਖ ਕਰਕੇ, ਨਿਮਾਜ਼ਾਂ ਪੜ੍ਹ ਕੇ, ਭਰੇ ਹੋਇ ਪਾਪਾਂ ਨਾਲ ਅੰਤਸ਼ਕਰਣ ਨੂੰ ਧੋਂਦੇ ਹੋ।

**ਆਪਿ ਨ ਬੁਝਾ ਲੋਕ ਬੁਝਾਈ; ਐਸਾ ਆਗੂ ਹੋਵਾਂ ॥**

*(ਬੁੱਝਾ ਬੋਲੋ)*

ਆਪ ਤਾਂ ਤੁਸੀਂ ਪ੍ਰਮੇਸ਼ਰ ਦੇ ਰਸਤੇ ਨੂੰ ਸਮਝਦੇ ਨਹੀਂ ਪਰ ਲੋਕਾਂ ਨੂੰ ਸਮਝਾਉਂਦੇ ਹੋ। ਹੇ ਕਾਜ਼ੀ ਤੂੰ ਐਸਾ ਹੀ ਆਗੂ ਹੈਂ ਭਾਵ ਐਸੇ ਆਗੂ ਨਹੀਂ ਹੁੰਦੇ ਹਨ। **ਪ੍ਰਸ਼ਨ** : ਕਾਜ਼ੀ ਨੇ ਕਿਹਾ ਜੀ ਕੈਸਾ ਆਗੂ ਹੋਵੇ ? **ਅੰਨਵੈ ਅਰਥ** : **ਉੱਤਰ** : (ਜਾ ਕੀਤਾ ਕਰਣਾ) ਜਦੋਂ ਪ੍ਰਮੇਸ਼ਰ ਨੇ ਕਿਰਪਾ ਕੀਤੀ, ਤਾਂ (ਕਿਆ ਆਖਾ) ਗੁਰਾਂ ਨੇ ਉਪਦੇਸ਼ ਦੇਣ ਕੀਤਾ। (ਕਹਿਆ ਕਥਨਾ) ਫੇਰ ਜਗਿਆਸੂ ਨੇ ਅਭਿਆਸ ਕੀਤਾ। (ਭਰਿਆ ਭਰਿ ਭਰਿ ਧੋਵਾ) ਸਾਧ ਸੰਗਤ ਰੂਪੀ ਖੂਹ, ਨਾਮ ਰੂਪੀ ਜਲ ਨਾਲ ਭਰਿਆ ਹੋਇਆ ਹੈ। ਜੋ ਅੰਤਸ਼ਕਰਣ ਸੰਚਤ ਕਰਮਾਂ ਨਾਲ (ਭਰਿ) ਭਰਿਆ ਹੋਇਆ ਹੈ ਤੇ (ਭਰਿ) ਪਾਪਾਂ ਦੀ ਮੈਲ ਨਾਲ ਭਰਿਆ ਹੋਇਆ ਹੈ। ਇਸ ਅੰਤਸ਼ਕਰਣ ਰੂਪੀ ਬਸਤਰ ਨੂੰ, ਸ਼ਰਧਾ ਰੂਪੀ ਘੜੀ ਲੈ ਕੇ, ਪਾਣੀ ਭਰਨ ਵਾਲਾ ਘੜਾ ਜਾਂ ਘੜੀ, ਬ੍ਰਿਤੀ ਰੂਪੀ ਲੱਜ ਨਾਲ ਪ੍ਰੇਮ ਰੂਪੀ ਪਾਣੀ ਨੂੰ ਭਰਨਾ ਕਰੇ। ਨਾਮ ਰੂਪ ਸਾਬਣ ਲਗਾ ਕਰਕੇ ਜੁਗਤੀ ਰੂਪੀ ਮੁੱਕੀਆਂ ਨਾਲ ਨਿਹਚੇ ਰੂਪੀ ਪੱਟੜੇ ਉੱਤੇ ਰੱਖ ਕੇ ਧੋਵੇ। ਧੋ ਲਿਆ ਹੈ। (ਆਪਿ ਨ ਬੁਝਾ) ਜਦ ਆਪਣੇ ਸਰੂਪ ਨੂੰ ਸਮਝਿਆ (ਹਉ ਨਾਹੀ) ਕਿ ਮੈਂ ਸਥੂਲ ਸਰੀਰ ਨਹੀਂ (ਕਿਹ ਨਾਹੀ) ਨਾ ਮੈਂ ਸੂਖਮ ਸਰੀਰ ਹਾਂ (ਕਿਆ ਹੋਵਾ) ਮੈਂ ਕਾਰਣ ਸਰੀਰ ਵੀ ਨਹੀਂ ਹਾਂ। (ਲੋਕ ਬੁਝਾਈ) ਐਸਾ ਲੋਕਾਂ ਨੂੰ ਉਪਦੇਸ਼ ਦੇਵਾਂ। (ਐਸਾ ਆਗੂ ਹੋਵਾਂ) ਹੇ ਕਾਜ਼ੀ ! ਐਸੇ ਆਗੂ ਹੋਣਾ ਕਰੇ ਕਮਾਈ ਕਰਕੇ।

**ਨਾਨਕ, ਅੰਧਾ ਹੋਇ ਕੈ ਦਸੇ ਰਾਹੈ; ਸਭਸੁ ਮੁਹਾਏ ਸਾਥੈ ॥**

ਗੁਰੂ ਜੀ ਕਹਿੰਦੇ ਹਨ ਕਿ ਹੇ ਕਾਜ਼ੀ ਤੂੰ ਅੰਧਾ ਅਗਿਆਨੀ ਹੋ ਕਰਕੇ ਲੋਕਾਂ ਨੂੰ ਭਿਸ਼ਤ ਸੁਰਗਾ ਦਾ ਰਾਹ ਦੱਸਦਾ ਹੈਂ। ਆਪਣੇ ਸਾਥੀਆਂ ਸਾਰਿਆਂ ਨੂੰ ਲੁੱਟੀ ਜਾਂਦਾ ਹੈਂ। **ਵਾ** : ਤੇਰੇ ਸ਼ੁਭ ਗੁਣ ਕਾਮ ਕਰੋਧ ਕਰਕੇ

ਲੁੱਟੇ ਜਾ ਰਹੇ ਹਨ।

**ਅਗੈ ਗਇਆ ਮੁਹੇ ਮੁਹਿ ਪਾਹਿ; ਸੁ ਐਸਾ ਆਗੂ ਜਾਪੈ ॥੨॥**

ਹੇ ਕਾਜ਼ੀ ਅੱਗੇ ਪ੍ਰਲੋਕ ਵਿਚ ਗਏ ਤੋਂ ਮੂੰਹ ਉੱਤੇ ਪੈਣਗੀਆਂ। ਵਾ : ਮੋਹ ਦੇ ਮੋਹੇ ਹੋਏ ਕਰਕੇ ਮੂੰਹ ਪਰ ਪੈਣਗੀਆਂ। ਸੋ ਭਲੀ ਪ੍ਰਕਾਰ ਤੂੰ ਐਸਾ ਹੀ ਆਗੂ ਜਾਣਿਆਂ ਜਾਂਦਾ ਹੈ।

**ਪਉੜੀ ॥ ਮਾਹਾ ਰੁਤੀ ਸਭ ਤੂੰ ਘੜੀ; ਮੂਰਤ ਵੀਚਾਰਾ ॥**

ਮਹੀਨਿਆਂ ਵਿਚ, ਛੇ ਰੁੱਤਾਂ ਵਿਚ, ਘੜੀ ਵਿਚ, (ਮੂਰਤ) ਦੋ ਘੜੀਆਂ ਵਿਚ, ਸਾਰੇ ਤੈਨੂੰ ਹੀ ਹੇ ਪ੍ਰਭੂ ਵਿਚਾਰਿਆ ਹੈ। ਭਾਵ ਤੈਨੂੰ ਹੀ ਸਾਰੇ ਸਮਿਆਂ ਵਿਚ ਸਿਮਰਦੇ ਹਾਂ। ਵਾ : (ਮਾਹਾ) ਸਾਰੀ ਉਮਰ ਵਿਚ ਬਾਲ, ਕਿਸ਼ੋਰ, ਯੁਵਾ, ਪ੍ਰੌਢਿਆ, ਬ੍ਰਿਧ, ਗਰਭ, ਇਹਨਾਂ ਛੇ ਰੁੱਤਾਂ ਵਿਚ (ਘੜੀ) ਨਿਮਖ ਵਿਚ (ਮੂਰਤ) ਸੰਗਤ ਵਿਚ ਸਭ ਤੈਨੂੰ ਹੀ ਵਿਚਾਰਿਆ ਹੈ।

**ਤੂੰ ਗਣਤੈ ਕਿਨੈ ਨ ਪਾਇਓ; ਸਚੇ ਅਲਖ ਅਪਾਰਾ ॥**

ਹੇ ਸੱਚੇ ਲਖਸ਼ਣ ਰਹਿਤ ਅਪਾਰ ਪ੍ਰਮੇਸ਼ਰ ਤੈਨੂੰ (ਗਣਤੈ) ਗਿਣਤੀ ਕਰਕੇ, ਜੋਤਿਸ਼ ਕਰਕੇ ਕਿਸੇ ਨੇ ਨਹੀਂ ਪਾਇਆ ਹੈ। ਕਈ ਸਮੇਂ ਦੀ ਗਿਣਤੀ ਹੀ ਕਰਦੇ ਰਹਿੰਦੇ ਹਨ। ਸਾਧਨਾਂ ਦੀ ਗਿਣਤੀ ਕਰਕੇ ਕਿਸੇ ਨੇ ਵੀ ਤੈਨੂੰ ਪ੍ਰਾਪਤ ਨਹੀਂ ਕੀਤਾ ਹੈ।

**ਪੜਿਆ ਮੂਰਖੁ ਆਖੀਐ; ਜਿਸੁ ਲਬੁ ਲੋਭੁ ਅਹੰਕਾਰਾ ॥**

ਉਹ ਪੁਰਸ਼ ਪੜ੍ਹਿਆ ਹੋਇਆ ਮੂਰਖ ਆਖੀਦਾ ਹੈ ਜਿਸਨੂੰ ਖਾਣ ਦਾ ਲੋਭ ਹੈ, ਜੋੜਨ ਦਾ ਲੋਭ ਤੇ ਗੁਣਾਂ ਦਾ ਹੰਕਾਰ ਹੈ।

**ਨਾਉ ਪੜੀਐ ਨਾਉ ਬੁਝੀਐ; ਗੁਰਮਤੀ ਵੀਚਾਰਾ ॥**

ਹੇ ਭਾਈ ! ਨਾਮ ਨੂੰ ਪੜ੍ਹੀਏ, ਨਾਮ ਹੀ (ਬੁਝੀਐ) ਸਮਝੀਏ। ਫੇਰ ਗੁਰਮਤਿ ਦੁਆਰਾ ਵਿਚਾਰ ਕਰੀਏ।

**ਗੁਰਮਤੀ ਨਾਮੁ ਧਨੁ ਖਟਿਆ; ਭਗਤੀ ਭਰੇ ਭੰਡਾਰਾ ॥**

ਜਿਨ੍ਹਾਂ ਨੇ ਗੁਰਾਂ ਦੀ ਸਿੱਖਿਆ ਦੁਆਰਾ ਨਾਮ ਧਨ ਖੱਟਿਆ ਹੈ, ਖ਼ਰੀਦਿਆ ਹੈ। ਉਹਨਾਂ ਦੇ ਹਿਰਦੇ ਰੂਪੀ ਭੰਡਾਰੇ ਭਗਤੀ ਦੇ ਭਰੇ ਹੋਏ ਹਨ।

**ਨਿਰਮਲੁ ਨਾਮੁ ਮੰਨਿਆ; ਦਰਿ ਸਚੈ ਸਚਿਆਰਾ ॥**

ਜਿਨ੍ਹਾਂ ਨੇ ਉੱਜਲ ਨਾਮ ਦਾ ਮੰਨਣ ਕੀਤਾ ਹੈ। (ਦਰਿ) ਸੰਗਤ ਵਿਚ ਸੱਚਖੰਡ ਵਿਚ ਉਹ ਸੱਚੇ ਨਾਮ ਕਰਕੇ ਸੱਚ ਦੀ ਪ੍ਰਾਪਤੀ ਵਾਲੇ ਹਨ। **ਵਾ** : ਉਹ ਸੰਗਤ ਰੂਪੀ ਸੱਚੇ ਦਰ ਵਿਚ ਸੱਚੇ ਸਰੂਪ ਦੀ ਪ੍ਰਾਪਤੀ ਵਾਲੇ ਹਨ।

**ਜਿਸ ਦਾ ਜੀਉ ਪਰਾਣੁ ਹੈ; ਅੰਤਰਿ ਜੋਤਿ ਅਪਾਰਾ ॥**

ਜਿਸ ਪ੍ਰਮੇਸ਼ਰ ਦੇ (ਜੀਉ) ਜੀਵ ਨੂੰ ਪ੍ਰਾਣ ਦਿੱਤੇ ਹੋਏ ਹਨ। **ਵਾ** : ਜਿਸਦਾ ਸੂਖਮ ਸਰੀਰ ਤੇ ਪ੍ਰਾਣ ਹਨ। ਉਸਦੀ ਹਿਰਦੇ ਦੇ ਅੰਦਰ ਪਾਰਾਵਾਰ ਤੋਂ ਰਹਿਤ ਜੋਤਿ ਪ੍ਰਕਾਸ਼ਦੀ ਹੈ। ਉਸਨੂੰ (ਪਰਾਣੁ) ਪਛਾਨਣਾ ਕਰੋ।

**ਸਚਾ ਸਾਹੁ ਇਕੁ ਤੂੰ; ਹੋਰੁ ਜਗਤੁ ਵਣਜਾਰਾ ॥੬॥**

ਇਕੋ ਹੀ ਤੂੰ ਸੱਚਾ (ਸਾਹੁ) ਪਾਤਸ਼ਾਹ ਹੈ। ਹੋਰ ਸੰਸਾਰ ਤਾਂ ਚੰਗੇ ਦੇ ਕਰਮਾਂ ਨੂੰ ਵਣਜਨ ਵਾਲਾ ਵਣਜਾਰਾ ਹੀ ਹੈ।

**ਸਲੋਕੁ ਮਃ ੧ ॥**

ਮਿਹਰ ਮਸੀਤਿ ਸਿਦਕੁ ਮੁਸਲਾ ਹਕੁ ਹਲਾਲੁ ਕੁਰਾਣੁ ॥ ਸਰਮ ਸੁੰਨਤਿ ਸੀਲੁ ਰੋਜਾ ਹੋਹੁ ਮੁਸਲਮਾਣੁ ॥ ਕਰਣੀ ਕਾਬਾ ਸਚੁ ਪੀਰੁ ਕਲਮਾ ਕਰਮ ਨਿਵਾਜ ॥ ਤਸਬੀ ਸਾ ਤਿਸੁ ਭਾਵਸੀ ਨਾਨਕ ਰਖੈ ਲਾਜ ॥੧॥ ਮਃ ੧ ॥ ਹਕੁ ਪਰਾਇਆ ਨਾਨਕਾ ਉਸੁ ਸੂਅਰ ਉਸੁ ਗਾਇ ॥ ਗੁਰੁ ਪੀਰੁ ਹਾਮਾ ਤਾ ਭਰੇ ਜਾ ਮੁਰਦਾਰੁ ਨ ਖਾਇ ॥ ਗਲੀ ਭਿਸਤਿ ਨ ਜਾਈਐ ਛੁਟੈ ਸਚੁ ਕਮਾਇ ॥ ਮਾਰਣ ਪਾਹਿ ਹਰਾਮ ਮਹਿ ਹੋਇ ਹਲਾਲੁ ਨ ਜਾਇ ॥ ਨਾਨਕ ਗਲੀ ਕੂੜੀਈ ਕੂੜੋ ਪਲੈ ਪਾਇ ॥੨॥ ਮਃ ੧ ॥ ਪੰਜਿ ਨਿਵਾਜਾ ਵਖਤ ਪੰਜਿ ਪੰਜਾ ਪੰਜੇ ਨਾਉ ॥ ਪਹਿਲਾ ਸਚੁ ਹਲਾਲ ਦੁਇ ਤੀਜਾ ਖੈਰ ਖੁਦਾਇ ॥ ਚਉਥੀ ਨੀਅਤਿ ਰਾਸਿ ਮਨੁ ਪੰਜਵੀ ਸਿਫਤਿ ਸਨਾਇ ॥ ਕਰਣੀ ਕਲਮਾ ਆਖਿ ਕੈ ਤਾ ਮੁਸਲਮਾਣੁ ਸਦਾਇ ॥ ਨਾਨਕ ਜੇਤੇ ਕੂੜਿਆਰ ਕੂੜੈ ਕੂੜੀ ਪਾਇ ॥੩॥ ਪਉੜੀ ॥ ਇਕਿ ਰਤਨ ਪਦਾਰਥ ਵਣਜਦੇ ਇਕਿ ਕਚੈ ਦੇ ਵਾਪਾਰਾ ॥ ਸਤਿਗੁਰਿ ਤੁਠੈ ਪਾਈਅਨਿ ਅੰਦਰਿ ਰਤਨ ਭੰਡਾਰਾ ॥ ਵਿਣੁ ਗੁਰ ਕਿਨੈ ਨ ਲਧਿਆ ਅੰਧੇ ਭਉਕਿ ਮੁਏ ਕੂੜਿਆਰਾ ॥ ਮਨਮੁਖ ਦੂਜੈ ਪਚਿ ਮੁਏ ਨਾ ਬੂਝਹਿ ਵੀਚਾਰਾ ॥ ਇਕਸੁ ਬਾਝਹੁ ਦੂਜਾ ਕੋ ਨਹੀ ਕਿਸੁ ਅਗੈ ਕਰਹਿ ਪੁਕਾਰਾ ॥ ਇਕਿ ਨਿਰਧਨ ਸਦਾ ਭਉਕਦੇ ਇਕਨਾ ਭਰੇ ਤੁਜਾਰਾ ॥ ਵਿਣੁ ਨਾਵੈ ਹੋਰੁ ਧਨੁ ਨਾਹੀ ਹੋਰੁ ਬਿਖਿਆ ਸਭੁ ਛਾਰਾ ॥ ਨਾਨਕ ਆਪਿ ਕਰਾਏ ਕਰੇ ਆਪਿ ਹੁਕਮਿ ਸਵਾਰਣਹਾਰਾ ॥੭॥

*(ਅੰਗ ੧੪੦-੧੪੧)*

**ਸਲੋਕੁ ਮਃ ੧ ॥**

**ਪਹਿਲੀ ਉਥਾਨਕਾ :** ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸੁਲਤਾਨਪੁਰ ਸਾਹਿਬ ਵਿਚ ਦਸ ਸਾਲ ਰਹਿ ਕਰਕੇ ਮੋਦੀਖਾਨਾ ਕੀਤਾ। ਬੇਅੰਤ ਹੀ ਗ਼ਰੀਬਾਂ ਨੂੰ ਦਾਨ ਦਿੰਦੇ ਰਹੇ। ਹਰ ਰੋਜ਼ ਹੀ ਬੇਈਂ ਨਦੀ ਉੱਤੇ ਇਸ਼ਨਾਨ ਕਰਨ ਜਾਇਆ ਕਰਦੇ ਸਨ। ਇਕ ਦਿਨ ਜਦੋਂ ਗੁਰੂ ਜੀ ਨੇ ਬੇਈਂ ਨਦੀ ਵਿਚ ਇਸ਼ਨਾਨ ਕਰਨ ਲਈ ਚੁੱਭੀ ਮਾਰੀ ਤਾਂ ਬਰਨ ਦੇਵਤੇ ਨੇ ਗੁਰਾਂ ਨੂੰ ਨਮਸ਼ਕਾਰ ਕਰਕੇ ਬੇਨਤੀ ਕੀਤੀ ਕਿ ਹੇ ਗੁਰੂ ਜੀ ਆਪ ਨੂੰ ਸੱਚਖੰਡ ਵਿਚ ਅਕਾਲਪੁਰਖ ਨੇ ਬੁਲਾਇਆ ਹੈ ਤਾਂ ਗੁਰੂ ਜੀ ਨੇ ਕਿਹਾ ਕਿ ਸਾਡੇ ਅੰਦਰ ਅੱਗੇ ਹੀ ਵਰਤਾਰਾ ਵਰਤ ਰਿਹਾ ਹੈ। ਉਸ ਵੇਲੇ ਗੁਰੂ ਜੀ ਦੀ ਅਠਾਈ ਸਾਲ ਦੀ ਉਮਰ ਸੀ। ਉਥੇ ਬੇਈਂ ਦੇ ਕੰਢੇ ਹੀ ਗੁਰੂ ਜੀ ਨੇ ਦਾਤਣ ਗੱਡੀ ਸੀ। ਜੋ ਬੇਰ ਸਾਹਿਬ ਹੁਣ ਤੱਕ ਹੈ। ਸਤਿਗੁਰੂ ਜੀ ਸਚਖੰਡ ਗਏ ਤਾਂ ਸਲੋਕ, ਸਮੀਪ, ਸਰੂਪ, ਸਾਜੁਯੁ, ਮੁਕਤੀਆਂ ਵਾਲਿਆਂ ਨੇ ਵਾਰੀ-ਵਾਰੀ ਗੁਰੂ ਜੀ ਨੂੰ ਮਿਲਕੇ ਨਮਸਕਾਰਾਂ ਕੀਤੀਆਂ। ਸਭ ਨੂੰ ਲੰਘ ਕਰਕੇ ਗੁਰੂ ਜੀ ਅਕਾਲ ਪੁਰਖ ਪਾਸ ਸੱਚਖੰਡ ਵਿਚ ਪਹੁੰਚੇ ਤਾਂ ਅਕਾਲ ਪੁਰਖ ਨੇ ਕਿਹਾ ਆਉ ਸਾਡੇ ਹੁਲਾਸੀ ਸਰੂਪ, ਤੁਸੀਂ ਨਾਮ ਦਾ ਉਤਸ਼ਾਹ ਪੈਦਾ ਕਰਨ ਵਾਲੇ ਹੋ। ਸੰਸਾਰ ਵਿਚ ਜਾ ਕਰਕੇ ਕਿਤਨਾ ਕੁ ਉਪਦੇਸ਼ ਦਿੱਤਾ ਹੈ। ਤਾਂ ਗੁਰੂ ਜੀ ਨੇ ਕਿਹਾ ਕਿ ਹੇ ਅਕਾਲ ਪੁਰਖ ਜੀ! ਸੰਸਾਰ ਵਿਚ ਮਾਤ ਲੋਕ ਦੀ ਮਰਿਯਾਦਾ ਹੈ ਕਿ ਗੁਰੂ ਧਾਰਨ ਕੀਤੇ ਤੋਂ ਬਿਨਾਂ ਅੱਗੇ ਕਿਸੇ ਨੂੰ ਉਪਦੇਸ਼ ਦੇਣਾ ਯੋਗ ਨਹੀਂ ਹੈ। ਆਪ ਕਿਰਪਾ ਕਰਕੇ ਉਪਦੇਸ਼ ਬਖ਼ਸ਼ੋ ਜੀ। ਅਕਾਲ ਪੁਰਖ ਜੀ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਸਨਮੁੱਖ ਕਰਕੇ '੧ਓ ਤੋਂ ਗੁਰਪ੍ਰਸਾਦਿ' ਤੱਕ ਮਹਾਂ ਮੰਤਰ ਦਾ

ਉਪਦੇਸ਼ ਦਿੱਤਾ। ਫੇਰ 'ਆਦਿ ਸਚੁ' ਤੋਂ ਲੈ ਕੇ 'ਨਾਨਕ ਹੋਸੀ ਭੀ ਸਚੁ' ਤੱਕ ਗੁਰੂ ਜੀ ਨੇ ਆਪ ਉਸ ਵੇਲੇ ਉਚਾਰਿਆ ਸੀ। ਅਤੇ ਮੂਲਮੰਤਰ ਸੰਪੂਰਨ ਕੀਤਾ।

ਪ੍ਰਮਾਣ : **[ਅਪਰੰਪਰ ਪਾਰਬ੍ਰਹਮੁ ਪਰਮੇਸਰੁ ਨਾਨਕ ਗੁਰੁ ਮਿਲਿਆ ਸੋਈ ਜੀਉ ॥੫॥੧੧॥]** (ਅੰਗ ੫੯੯)
**[ਹਰਿ ਗੁਰ ਮੂਰਤਿ ਏਕਾ ਵਰਤੈ ਨਾਨਕ ਹਰਿ ਗੁਰ ਭਾਇਆ ॥੧੦॥]** (ਅੰਗ ੧੦੪੩)

ਅਕਾਲ ਪੁਰਖ ਨੇ ਕਿਹਾ ਤੁਸੀਂ ਨਾਮ ਦੀ ਕੀਮਤ ਦੱਸੋ ? ਤਾਂ ਗੁਰੂ ਜੀ ਨੇ ਉਚਾਰਨ ਕੀਤਾ

ਪ੍ਰਮਾਣ : **[ਭੀ ਤੇਰੀ ਕੀਮਤਿ ਨਾ ਪਵੈ ਹਉ ਕੇਵਡੁ ਆਖਾ ਨਾਉ ॥੧॥]** (ਅੰਗ ੧੪)

ਫੇਰ ਅਕਾਲਪੁਰਖ ਜੀ ਨੇ ਆਗਿਆ ਕੀਤੀ ਕਿ ਹੁਣ ਮੋਦੀਖਾਨੇ ਦੀ ਕਾਰ ਛੱਡ ਕਰਕੇ ਸੰਸਾਰ ਦਾ ਉਧਾਰ ਕਰੋ। ਇਧਰ ਸੁਲਾਤਨਪੁਰ ਸਾਹਿਬ ਵਿਚ ਰੌਲਾ ਪੈ ਗਿਆ ਕਿ ਡੁੱਬ ਗਏ ਹਨ। ਭਾਈ ਭਗੀਰਥ ਜੀ ਮਲਸੀਹਾਂ ਵਾਲੇ ਗੁਰੂ ਜੀ ਦੇ ਬਸਤਰ ਨਾਲ ਲੈ ਕੇ ਜਾਇਆ ਕਰਦੇ ਸਨ। ਨਦੀ ਵਿਚ ਲੋਦੀ ਖਾਂ ਨੇ ਜਾਲ ਪੁਆਏ ਤੇ ਮੋਦੀਖਾਨੇ ਨੂੰ ਜਿੰਦਰਾ ਲਗਾ ਦਿੱਤਾ ਸੀ, ਪਰ ਬੀਬੀ ਨਾਨਕੀ ਜੀ ਅਡੋਲ ਨਿਹਚੇ ਸਹਿਤ ਸਮਾਧੀ ਵਿਚ ਧੀਰਜ ਸਹਿਤ ਰਹੇ। ਭਾਈ ਭਗੀਰਥ ਜੀ ਨਿਹਚਾ ਕਰਕੇ ਹਰ ਰੋਜ਼ ਅੰਮ੍ਰਿਤ ਵੇਲੇ ਬਸਤਰ ਲੈ ਕੇ ਨਦੀ ਪਰ ਗੁਰੂ ਜੀ ਦੀ ਉਡੀਕ ਕਰਦੇ ਸਨ। ਸਤਿਗੁਰੂ ਜੀ ਤੀਜੇ ਦਿਨ ਸਚਖੰਡ ਤੋਂ ਵਾਪਸ ਆਏ। ਭਾਈ ਭਗੀਰਥ ਤੋਂ ਬਸਤਰ ਲੈ ਕੇ ਪਹਿਨੇ ਤੇ ਸਿੱਧੇ ਮੋਦੀਖਾਨੇ ਪਹੁੰਚੇ। ਜਿੰਦਰਾ ਖੁੱਲ੍ਹਵਾ ਕਰਕੇ ਸਾਰਾ ਮੋਦੀਖਾਨਾ ਗੁਰੂ ਜੀ ਨੇ ਲੁਟਾ ਦਿੱਤਾ। ਗ਼ਰੀਬ ਲੋਕਾਂ ਨੇ ਬੇਅੰਤ ਹੀ ਲੁੱਟਿਆ, ਸਤਿਗੁਰਾਂ ਦਾ ਭੰਡਾਰਾ ਅਖੁਟ ਹੀ ਰਿਹਾ। ਲੋਦੀ ਦੌਲਤਖਾਨ ਨੇ ਗੁਰੂ ਜੀ ਦਾ ਬਿਰਕਤਾਂ ਵਾਲਾ ਸੁਭਾ ਦੇਖ ਕਰਕੇ ਕਿ ਮੇਰਾ ਮੋਦੀਖਾਨਾ ਇਨ੍ਹਾਂ ਨੇ ਹੁਣ ਨਹੀਂ ਕਰਨਾ ਹੈ। ਫੇਰ ਜਿੰਦਰਾ ਲਗਾ ਦਿੱਤਾ। ਸਤਿਗੁਰੂ ਜੀ ਵੇਂਈ ਨਦੀ ਪਰ ਆ ਗਏ, ਪਿੱਛੇ ਸੰਗਤਾਂ ਵੀ ਬੇਅੰਤ ਆਈਆਂ। ਬੀਬੀ ਜੀ ਨੂੰ ਸੁਨੇਹਾ ਭੇਜ ਕਰਕੇ ਗੁਰੂ ਜੀ ਨੇ ਕੜਾਹ ਪ੍ਰਸ਼ਾਦ ਮੰਗਵਾਇਆ ਤੇ ਸਮੂੰਹ ਸੰਗਤਾਂ ਨੂੰ ਮੂਲਮੰਤਰ ਦਾ ਉਪਦੇਸ਼ ਦਿੱਤਾ। ਸਭ ਸੰਗਤਾਂ ਦੀਆਂ ਲਿਵਾਂ ਲੱਗ ਗਈਆਂ। ਗੁਰਸਿੱਖੀ ਧਾਰਨ ਕੀਤੀ। ਫੇਰ ਸਤਿਗੁਰੂ ਜੀ ਮੜ੍ਹੀਆਂ ਵਿਚ ਚਲੇ ਗਏ। ਮੁਖੋਂ ਕਹਿੰਦੇ ਹਨ ਕਿ ਨਾ ਕੋਈ ਹਿੰਦੂ ਹੈ ਤੇ ਨਾ ਹੀ ਕੋਈ ਮੁਸਲਮਾਨ ਹੈ। ਇਸ ਗੱਲ ਦਾ ਦੌਲਤ ਖਾਂ ਨੂੰ ਤੇ ਕਾਜ਼ੀ ਨੂੰ ਵੀ ਪਤਾ ਲੱਗਾ। ਨਵਾਬ ਦੀ ਆਗਿਆ ਪਾ ਕਰਕੇ ਕਾਜ਼ੀ ਗੁਰੂ ਜੀ ਪਾਸ ਆਇਆ ਤਾਂ ਗੁਰੂ ਜੀ ਨੇ ਉਪਦੇਸ਼ ਦਿੱਤਾ :

ਪ੍ਰਮਾਣ : **[ਧ੍ਰਿਗੁ ਤਿਨਾ ਕਾ ਜੀਵਿਆ ਜਿ ਲਿਖਿ ਲਿਖਿ ਵੇਚਹਿ ਨਾਉ ॥]** (ਅੰਗ ੧੨੪੫)

ਫੇਰ ਮੂਲਚੰਦ ਜੀ, ਜੋ ਧੰਨ ਧੰਨ ਮਾਤਾ ਸੁਲੱਖਣੀ ਦੇ ਪਿਤਾ ਜੀ ਸਨ। ਉਦਾਸੀ ਭੇਖ ਦੇ ਮੋਢੀ, ਸਤਿਗੁਰਾਂ ਦੇ ਵੱਡੇ ਸਾਹਿਬਜ਼ਾਦੇ ਪੂਰਨ ਸਿੱਧ ਮਹਾਂਪੁਰਖ, ਧੰਨ ਧੰਨ ਬਾਬਾ ਸ੍ਰੀ ਚੰਦ ਜੀ ਦੇ ਅਤੇ ਲਖਮੀ ਦਾਸ ਜੀ ਜੋ ਸਤਿਗੁਰਾਂ ਦੇ ਛੋਟੇ ਸਾਹਿਬਜ਼ਾਦੇ ਸਨ, ਉਹਨਾਂ ਦੇ ਨਾਨਾ ਜੀ ਸਨ। ਇਹਨਾਂ ਦੇ ਕਹਿਣ ਤੋਂ ਗੁਰੂ ਜੀ ਨੂੰ ਦੌਲਤਖਾਨੇ ਮੋਦੀਖਾਨੇ ਦਾ ਹਿਸਾਬ ਕਰਨ ਲਈ ਬੁਲਾਇਆ ਤਾਂ ਕਿਹਾ ਕਿ ਤੁਸੀਂ ਕਹਿੰਦੇ ਹੋ ਕੋਈ ਵੀ ਹਿੰਦੂ ਮੁਸਲਮਾਨ ਨਹੀਂ ਹੈ। ਤਾਂ ਫਿਰ ਸਾਡੇ ਨਾਲ ਮਸੀਤ ਵਿਚ ਨਮਾਜ਼ ਪੜ੍ਹੋ। ਜਦੋਂ ਗੁਰੂ ਜੀ ਨਮਾਜ਼ ਪੜ੍ਹਨ ਗਏ ਤਾਂ ਲੋਦੀ ਖਾਂ ਦਾ ਤੇ ਕਾਜ਼ੀ ਦਾ ਮਨ ਚੰਚਲ ਦੱਸਿਆ, ਸ਼ਰਮਿੰਦੇ ਹੋਏ। ਗੁਰੂ ਜੀ ਨੇ ਨਮਾਜ਼ ਹੀ ਨਾ ਪੜ੍ਹੀ ਤੇ ਇਨ੍ਹਾਂ ਨੂੰ ਇਸ ਸ਼ਬਦ ਦੁਆਰਾ ਉਪਦੇਸ਼ ਦਿੱਤਾ ਸੀ।

**ਦੂਸਰੀ ਉਥਾਨਕਾ** : ਜਦੋਂ ਗੁਰੂ ਜੀ ਮੱਕੇ ਵਿਚ ਗਏ ਸਨ। ਉਥੋਂ ਦੇ ਕਾਜ਼ੀਆਂ ਨਾਲ ਚਰਚਾ ਕਰਦੇ ਹੋਏ ਇਸ ਸ਼ਬਦ ਦੁਆਰਾ ਉਪਦੇਸ਼ ਦਿੱਤਾ ਹੈ :

**ਮਿਹਰ ਮਸੀਤਿ, ਸਿਦਕੁ ਮੁਸਲਾ; ਹਕੁ ਹਲਾਲੁ ਕੁਰਾਣੁ ॥**

ਹੇ ਕਾਜ਼ੀ! ਜੋ ਆਪਣੇ ਜੀਵ ਆਤਮਾ ਉੱਤੇ ਮਿਹਰਬਾਨੀ ਦਇਆ ਕਰਨੀ ਹੈ, ਇਹੀ ਮਸੀਤ ਹੈ। **ਵਾ** : ਜੋ ਜੀਵਾਂ ਪਰ ਦਇਆ ਕਰਨੀ ਹੈ ਉਹੀ ਮਸੀਤ ਹੈ। (ਸਿਦਕੁ) ਭਰੋਸਾ ਕਰਨਾ ਹੀ (ਮੁਸਲਾ) ਆਸਣ ਚਾਹੀਦਾ ਹੈ। (ਹਕੁ) ਧਰਮ ਦੀ ਕਮਾਈ ਕਰਨੀ ਹਲਾਲ ਹੈ। ਭਾਵ ਹੱਕ ਦੀ ਕਮਾਈ ਹੈ। ਕਲਮਾ ਪੜ੍ਹ ਕੇ ਹਲਾਲ ਨਹੀਂ ਹੁੰਦਾ। "ਬਿਸਮਿਲਾ ਰਹਿਮਾਨੁਲ ਰਹੀਮ, ਲਾ ਇੱਲਾ ਇਲਲਿਲਾ, ਮੁਹੰਮਦ ਰਸੂਲ ਇਲਇਲਾਹ।' ਧਰਮ ਦਾ ਉਪਦੇਸ਼ ਦੇਣਾ ਹੀ ਕੁਰਾਣ ਦਾ ਪੜ੍ਹਨਾ ਹੈ। ਹੋਰ ਕੁਰਾਣ ਤਾਂ (ਕੂਰ) ਝੂਠ ਦਾ ਹੀ (ਆਣੁ) ਘਰ ਹੈ। ਜੋ (ਕੁਰ) ਅਕਾਸ਼ 'ਚੋਂ ਬਾਣੀ ਆਈ ਹੋਵੇ ਉਸਨੂੰ ਕੁਰਾਣ ਆਖਦੇ ਹਨ। ਇਹ ਕਹਿੰਦੇ ਹਨ ਕਿ ਮੁਹੰਮਦ ਨੂੰ ਇਹ ੩੦ ਸਪਾਰੇ ਆਕਾਸ਼ ਵਿਚੋਂ ਉਤਰੇ ਸੀ। ਵੈਸੇ ਇਹ ਕਿਸੇ ਫ਼ਕੀਰ ਦੀ ਕਾਵਿ ਹੈ। ਜੋ ਮੁਹੰਮਦ ਜੀ ਨੇ ਪ੍ਰਵਿਰਤ ਕੀਤੀ ਹੈ। ਇਹ ਵਿਚਾਰ ਪੁਰਾਣੇ ਇਸਲਾਮ ਦੇ ਗ੍ਰੰਥਾਂ ਵਿਚੋਂ ਪਰੰਪਰਾ ਗਤਿ ਤੁਰੀ ਆਈ ਹੈ।

**ਸਰਮ ਸੁੰਨਤਿ, ਸੀਲੁ ਰੋਜਾ; ਹੋਹੁ ਮੁਸਲਮਾਣੁ ॥**

ਜੋ ਸਰਮ ਵੈਰਾਗ ਧਾਰ ਕਰਕੇ ਵਿਸ਼ਿਆਂ ਤੋਂ (ਸਰਮ) ਲੱਜਿਆ ਰੱਖਣੀ ਹੈ, ਇਹੀ ਸੁੰਨਤ ਦਾ ਕਰਨਾ ਹੈ। ਕਬੀਰ ਨੇ ਕਿਹਾ ਹੈ

ਪ੍ਰਮਾਣ : **[ਜਉ ਰੇ ਖੁਦਾਇ ਮੋਹਿ ਤੁਰਕੁ ਕਰੈਗਾ ਆਪਨ ਹੀ ਕਟਿ ਜਾਈ ॥੨॥]** (ਅੰਗ ੪੭੭)

(ਸੀਲੁ) ਨਰਮ ਸੁਭਾਅ ਰੱਖਣਾ ਹੀ ਰੋਜ਼ੇ ਰੱਖਣੇ ਹਨ। ਮੱਕੇ ਵਿਚ ਮੁਹੰਮਦ ਜੀ ਨੇ ਇਕ ਜੌਂ ਖਾ ਕਰਕੇ ਤੀਹ ਦਿਨ ਰੋਜ਼ੇ (ਵਰਤ) ਰੱਖਿਆ ਸੀ। ਉਸ ਟਾਈਮ ਤੋਂ ਇਹ ਰੋਜ਼ੇ ਚੱਲੇ ਹੋਏ ਹਨ। ਐਸਾ ਹੇ ਕਾਜ਼ੀ ਮੁਸਲਮਾਨ ਹੋਣਾ ਕਰ। ਜੋ ਅੰਦਰ (ਮਾਣ) ਹੰਕਾਰ ਹੈ, ਉਸਨੂੰ (ਮੁਸ) ਲੁੱਟ ਲੈ, ਨਾਸ ਕਰ ਦੇ।

**ਕਰਣੀ ਕਾਬਾ ਸਚੁ ਪੀਰੁ; ਕਲਮਾ ਕਰਮ ਨਿਵਾਜ ॥**

(ਕਰਣੀ) ਭਗਤੀ ਕਰਨੀ ਹੀ ਕਾਬਾ ਮੰਦਰ ਹੈ।

## ਸਾਖੀ

ਜਦੋਂ ਇਬਰਾਹੀਮ ਕਿਸ਼ੋਰ ਅਵਸਥਾ ਵਿਚ ਸੀ ਇਸ ਦਾ ਪਿਤਾ ਕਿਤੇ ਬਾਹਰ ਕੰਮ ਚਲਾ ਗਿਆ। ਇਸ ਨੂੰ ਕਿਹਾ ਕਿ ਕਾਬੇ ਮੰਦਰ ਵਿਚ ਪੂਜਨ ਕਰੀਂ। ਭਾਵ ਸਾਰੀ ਪੂਜਾ ਕਰੀਂ ਇਕ ਦਿਨ ਇਬਰਾਹੀਮ ਅੰਦਰ ਦਾਖ਼ਲ ਹੋਇਆ ਤਾਂ ਜੋ ਅੰਦਰ ਲੱਕੜ ਦੇ ਤਿੰਨ ਸੌ ਸੱਠ ਬੁੱਤ ਬਣੇ ਹੋਏ ਸਨ, ਉਨ੍ਹਾਂ ਉੱਤੇ ਚੂਹਾ ਮੂਤ ਗਿਆ। ਇਸਨੇ ਬੁੱਤਾਂ ਨੂੰ ਸ਼ਕਤੀ ਹੀਣੇ ਜਾਣ ਕਰਕੇ, ਕੁਹਾੜੇ ਨਾਲ ਤੋੜ ਦਿੱਤੇ। ਪਿਤਾ ਨੇ ਵਾਪਸ ਆ ਕਰਕੇ ਪੁੱਛਿਆ ਕਿ ਬੁੱਤ ਕਿਉਂ ਟੁੱਟ ਗਏ ਤਾਂ ਇਬਰਾਹੀਮ ਨੇ ਕਿਹਾ ਆਪਸ ਵਿਚ ਲੜ ਕੇ ਫੱਟੜ ਹੋ ਗਏ ਹਨ। ਇਹ ਟੁੱਟੇ ਹੋਏ ਬੁੱਤ ਮੱਕੇ ਵਿਚ ਉਸੇ ਤਰ੍ਹਾਂ ਹੀ ਪਏ ਰਹੇ। ਜਦੋਂ ਪੈਗ਼ੰਬਰ ਮੁਹੰਮਦ ਜੀ ਦਾ ਵਕਤ ਆਇਆ ਤਾਂ ਉਸਨੇ ਮੱਕੇ ਦੇ ਕਾਬੇ ਮੰਦਰ ਦੀ ਪੁਰਾਣੀ ਇਮਾਰਤ ਢਾਹ ਕਰਕੇ ਨਵੀਂ ਬਣਾਈ ਤੇ ਸਭ ਬੁੱਤ ਨਦੀ ਵਿਚ ਸੁੱਟ ਦਿੱਤੇ। ਕੇਵਲ ਇਕ ਕਾਲਾ ਪੱਥਰ ਸ਼ਿਵ ਜੀ ਦਾ ਲਿੰਗ ਚਾਦਰੇ ਵਿਚ ਪਾ ਕਰਕੇ ਰੱਖਿਆ। ਇਹ ਪਹਿਲਾਂ ਹੀ ਕਾਲਾ ਪੱਥਰ ਅੰਦਰ ਹੁੰਦਾ ਸੀ। ਇਸ ਨੂੰ ਚੁੰਮ ਕਰਕੇ, ਇਸ ਦਾ ਪਾਣੀ ਲੈ ਕੇ ਪਾਪ ਉਤਰੇ ਸਮਝਦੇ ਸਨ। ਉਸ ਕਾਲੇ ਪੱਥਰ ਨੂੰ ਪੀਰ ਮੰਨਦੇ ਹਨ ਪਰ ਸੱਚ ਨੂੰ ਪੀਰ ਜਾਨਣਾ ਕਰੇ। ਨਿਸ਼ਕਾਮ ਕਰਮ ਰੂਪੀ ਕਲਮਾ ਪੜ੍ਹੇ। ਨਿਮਰਤਾ ਰੱਖਣੀ ਹੀ ਨਿਵਾਜ਼ ਪੜ੍ਹਨੀ ਹੈ। **ਵਾ** :

ਕਰਮਬਖ਼ਸ਼ੀ ਹੈ ਨਿਵਾਜ਼ ਹੈ।

**ਤਸਬੀ ਸਾ ਤਿਸੁ ਭਾਵਸੀ; ਨਾਨਕ ਰਖੈ ਲਾਜ ॥੧॥**

ਗੁਰੂ ਜੀ ਕਹਿੰਦੇ ਹਨ (ਸਾ) ਉਹੀ (ਤਸਬੀ) ਮਾਲਾ ਤਿਸ ਪ੍ਰਮੇਸ਼ਰ ਨੂੰ ਭਾਉਂਦੀ ਹੈ, ਜੋ ਵਿਸ਼ਿਆਂ ਵੱਲੋਂ (ਲਾਜ) ਸ਼ਰਮ ਰੱਖਣੀ ਹੈ। ਮੁਸਲਾਮਨਾਂ ਦੀ ਮਾਲਾ ੧੦੧ ਮਣਕੇ ਦੀ ਹੁੰਦੀ ਹੈ। ਇਹ 'ਸੁਭਾਨ ਅੱਲਾ, ਸੁਭਾਨ ਅੱਲਾ' ਦਾ ਜਾਪ ਕਰਦੇ ਹਨ ਜਾਂ ਖ਼ੁਦਾ ਦੇ ਇਕ ਸੌ ਇਕ ਨਾਮ ਦਾ ਜਾਪ ਕਰਦੇ ਹਨ। ਵਾ : (ਸਾਂਤਿ ਸੁਭਾਵਸੀ) ਸ਼ਾਂਤੀ ਸੁਭਾ ਰੱਖਣਾ ਹੀ (ਤਸਬੀ) ਮਾਲਾ ਰੱਖਣੀ ਹੈ। ਗੁਰੂ ਜੀ ਕਹਿੰਦੇ ਹਨ ਤਾਂ ਫੇਰ ਪ੍ਰਮੇਸ਼ਰ ਲੋਕ ਪ੍ਰਲੋਕ ਵਿਚ ਲਾਜ ਰੱਖੇਗਾ। ਪ੍ਰਸ਼ਨ : ਕਾਜ਼ੀ ਨੇ ਕਿਹਾ ਹੇ ਗੁਰੂ ਪੀਰ ਜੀ ! ਜੇ ਕਰਕੇ ਕਿਸੇ ਦੀ ਵਸਤੂ ਚੁਰਾ ਲਈਏ। ਉਸ ਵਿਚੋਂ ਕੁਝ ਦਾਨ ਕਰ ਦੇਈਏ। ਕੀ ਉਹ ਦਾਨ ਲੇਖੇ ਵਿਚ ਪੈਂਦਾ ਹੈ ? **ਉੱਤਰ** :

**ਮः ੧ ॥ ਹਕੁ ਪਰਾਇਆ ਨਾਨਕਾ; ਉਸੁ ਸੂਅਰ ਉਸੁ ਗਾਇ ॥**

ਗੁਰੂ ਜੀ ਕਹਿੰਦੇ ਹਨ ਹੇ ਕਾਜ਼ੀ ਜੋ ਪਰਾਇਆ ਹੱਕ ਖੋਹਣਾ ਹੈ, ਉਹ ਹਿੰਦੂਆਂ ਨੂੰ ਗਊ ਕਤਲ ਕਰਨੇ ਸੁਦਰਸ਼ ਹੈ ਤੇ ਮੁਸਲਮਾਨਾਂ ਨੂੰ ਸੂਰ ਦੀ ਤਰ੍ਹਾਂ ਹਰਾਮ ਹੈ।

**ਗੁਰੁ ਪੀਰੁ ਹਾਮਾ ਤਾ ਭਰੇ; ਜਾ ਮੁਰਦਾਰੁ ਨ ਖਾਇ ॥**

ਹਿੰਦੂਆਂ ਦੇ ਗੁਰੂ ਤੇ ਤੁਰਕਾਂ ਦਾ ਮੁਹੰਮਦ ਪੀਰ ਤਾਂ (ਹਾਮਾ) ਉਗਾਹੀ ਭਰਦਾ ਹੈ, ਜੇ ਕਰਕੇ (ਮੁਰਦਾਰੁ) ਹਰਾਮ ਦੀ ਕਮਾਈ, ਪਰਾਇਆ ਹੱਕ ਨਾ ਖਾਵੇ। **ਵਾ** : ਹਿੰਦੂਆਂ ਦੇ ਗੁਰੂ, ਤੁਰਕਾਂ ਦੇ ਪੀਰ ਸ੍ਰੀ ਗੁਰੂ ਨਾਨਕ ਦੇਵ ਜੀ ਤਾਂ ਉਗਾਹੀ ਭਰਦੇ ਹਨ, ਜੇ ਕਰਕੇ (ਮੁਰਦਾਰੁ) ਹਰਾਮ ਦੀ ਕਮਾਈ ਨਾ ਖਾਵੇ।

**ਗਲੀ ਭਿਸਤਿ ਨ ਜਾਈਐ; ਛੁਟੈ ਸਚੁ ਕਮਾਇ ॥**

ਗੱਲਾਂ ਮਾਰਨੇ ਕਰਕੇ (ਭਿਸ਼ਤਿ) ਬੈਕੁੰਠ ਵਿਚ ਨਹੀਂ ਜਾਈਦਾ ਹੈ। ਸਚੁ ਦੀ ਕਮਾਈ ਕਰਕੇ ਹੀ (ਛੁਟੈ) ਮੁਕਤ ਹੋਵੇਗਾ। **ਪ੍ਰਸ਼ਨ** : ਹੇ ਗੁਰੂ ਜੀ ਜੇ ਕਰਕੇ ਹਰਾਮ ਦੀ ਕਮਾਈ ਵਿਚੋਂ ਪੰਜ ਰੁਪਏ ਦੀ ਸ਼ੀਰਨੀ ਪੀਰ ਨੂੰ ਚੜ੍ਹਾ ਦੇਈਏ ਤਾਂ ਫੇਰ ਹੱਕ ਦੀ ਕਮਾਈ ਬਣ ਜਾਂਦੀ ਹੈ, ਕਿ ਨਹੀਂ ? **ਉੱਤਰ** :

**ਮਾਰਣ ਪਾਹਿ ਹਰਾਮ ਮਹਿ; ਹੋਇ ਹਲਾਲੁ ਨ ਜਾਇ ॥**

ਹੇ ਕਾਜ਼ੀ ਜੋ ਤੁਸੀਂ (ਹਰਾਮ) ਮਰੇ ਹੋਏ ਬੱਕਰੇ ਦੇ ਮਾਸ ਵਿਚ (ਮਾਰਣ) ਮਸਾਲੇ ਪਾ ਕਰਕੇ ਰਿੰਨ੍ਹ ਲਵੋ। ਉਹ ਮਾਸ ਤੁਹਾਡੇ ਮੱਤ ਅਨੁਸਾਰ ਹਲਾਲ ਤਾਂ ਨਹੀਂ ਹੋ ਜਾਂਦਾ ਹੈ। ਭਾਵ ਹਰਾਮ ਹੀ ਰਹਿੰਦਾ ਹੈ। ਇਸ ਤਰ੍ਹਾਂ (ਹਰਾਮ) ਪਰਾਇਆ ਹੱਕ ਲੈ ਕੇ, ਵੱਢੀ ਲੈ ਕੇ, ਜੇ ਉਸ ਵਿਚੋਂ (ਮਸਾਲੇ) ਪਾਉਣ ਰੂਪੀ ਪੰਜ ਰੁਪਏ ਦੀ ਸ਼ੀਰਨੀ ਵੰਡ ਦਿੱਤੀ। ਸ਼ੀਰਨੀ=ਮਿੱਠਾ, ਉਹ ਕਿਵੇਂ (ਹਲਾਲ) ਹੱਕ ਦੀ ਕਮਾਈ ਬਣ ਸਕਦੀ ਹੈ। ਭਾਵ ਫੇਰ ਵੀ ਹਰਾਮ ਦੀ ਕਮਾਈ ਹੀ ਰਹਿੰਦੀ ਹੈ। ਨੋਟ : ਇਹ ਮੁਸਲਮਾਨ ਪ੍ਰਮੇਸ਼ਰ ਵੱਲੋਂ ਮਾਰੇ ਹੋਏ ਜੀਵ ਦੇ ਮਾਸ ਨੂੰ ਹਰਾਮ ਸਮਝਦੇ ਹਨ ਤੇ ਆਪ ਢਾਈ ਛੁਰੀਆਂ ਫੇਰ ਕਰਕੇ ਕਲਮਾਂ ਪੜ੍ਹ ਕਰਕੇ ਜੋ ਕਤਲ ਕਰਦੇ ਹਨ, ਉਸਨੂੰ ਹਲਾਲ ਸਮਝਦੇ ਹਨ, ਐਸੇ ਮੂਰਖ ਹਨ।

**ਨਾਨਕ ਗਲੀ ਕੂੜੀਈ; ਕੂੜੋ ਪਲੈ ਪਾਇ ॥੨॥**

ਗੁਰੂ ਜੀ ਕਹਿੰਦੇ ਹਨ ਕਿ ਇਹ ਸਭ ਝੂਠੀਆਂ ਹੀ ਗੱਲਾਂ ਹਨ ਜੋ ਕਤਲ ਕਰਕੇ (ਹਲਾਲ) ਹੱਕ ਦੀ ਕਮਾਈ ਸਮਝਣੀ ਹੈ। ਉਹਨਾਂ ਪੁਰਖਾਂ ਦੇ ਪੱਲੇ ਜਨਮ ਮਰਨ ਹੀ ਪੈਂਦਾ ਹੈ। ਉਹ ਝੂਠੇ (ਕੂੜੋ) ਨਰਕਾਂ

ਵਿਚ ਹੀ ਪਾਏ ਜਾਂਦੇ ਹਨ। ਪ੍ਰਸ਼ਨ : ਤਾਂ ਕਾਜ਼ੀ ਨੇ ਕਿਹਾ ਤੁਸੀਂ ਨਿਵਾਜ਼ ਪੜ੍ਹਨ ਦੇ ਸਮੇਂ ਖੜੇ ਨਹੀਂ ਹੋਏ ਕੀ ਤੁਸੀਂ ਨਮਾਜ਼ਾਂ ਨਹੀਂ ਮੰਨਦੇ ਹੋ ? ਤਾਂ ਗੁਰੂ ਜੀ ਨੇ ਉਲਟਾ ਸਵਾਲ ਕਾਜ਼ੀ ਨੂੰ ਕੀਤਾ ਕਿ ਐਸੀਆਂ ਨਮਾਜ਼ਾਂ ਪੜ੍ਹ ਕੇ ਹੀ ਮੁਸਲਮਾਨ ਕਹਾ ਸਕਦਾ ਹੈ। ਗੁਰੂ ਜੀ ਨੇ ਉੱਤਰ ਦੁਆਰਾ ਕਿਹਾ ਸਾਡੀਆਂ ਤਾਂ ਇਹ ਪੰਜ ਨਮਾਜ਼ਾਂ ਹਨ।

**ਮः ੧ ॥ ਪੰਜਿ ਨਿਵਾਜਾ ਵਖਤ ਪੰਜਿ; ਪੰਜਾ ਪੰਜੇ ਨਾਉ ॥**

ਜਿਵੇਂ ਪੰਜ ਨਮਾਜ਼ਾਂ ਹਨ : ਜੌਹਰ ਦੀ, ਫਜ਼ਰ ਦੀ, ਸਿਹਰ ਦੀ, ਮਗਰਬ ਦੀ, ਇਸਾ ਕੀ, ਇਹ ਪੰਜਾਂ ਦੇ ਪੰਜ ਹੀ ਨਾਮ ਹਨ ਤੇ ਪੰਜੇ ਹੀ ਵਕਤ ਹਨ। ਪਹਿਲੀ ਚਾਰ ਘੜੀ ਦੇ ਤੜਕੇ, ਦੂਜੀ ਸਵੇਰੇ ਸੂਰਜ ਚੜ੍ਹੇ ਤੋਂ, ਤੀਜੀ ਸ਼ਾਮ ਨੂੰ ਤਿੰਨ ਵਜੇ, ਚੌਥੀ ਦਿਨ ਛੁਪੇ, ਪੰਜਵੀਂ ਰਾਤ ਪੈਣ ਲੱਗੇ। ਇਸ ਪ੍ਰਕਾਰ ਗੁਰੂ ਜੀ ਵਕਤ ਦੱਸਦੇ ਹਨ।

ਪ੍ਰਮਾਣ : **[ਅਵਲ ਸਿਫਤ ਦੂਜੈ ਸਾਬੂਰੀ ਤੀਜੈ ਹਲੇਮੀ, ਚੌਥੇ ਖੈਰੀ, ਪੰਜੈ ਪੰਜੇ ਇਕਤੁ ਮੁਕਾਮੈ ਇਹ ਵਕਤ ਤੇਰੇ ਅਪਰਪਰਾ।]**

ਪਹਿਲਾ ਟਾਈਮ ਸਿਫ਼ਤ ਕਰਨੀ, ਦੂਜਾ ਟਾਈਮ, ਸੰਤੋਖ ਰੱਖਣਾ, ਤੀਜੇ ਟਾਈਮ ਨਿਮਰਤਾ ਰੱਖਣੀ, ਚੌਥੇ ਸਭ ਦਾ ਭਲਾ ਮੰਗਣਾ, ਪੰਜਵਾਂ ਟਾਈਮ ਪੰਜੇ ਇੰਦਰੀਆਂ ਨੂੰ ਵਿਸ਼ਿਆਂ ਵੱਲੋਂ ਹਟਾ ਕਰਕੇ ਏਕਤਾ ਦੇ ਅਸਥਾਨ ਪਰ ਲਿਆਉਣਾ। ਇਹ ਗੁਣਾਂ ਨੂੰ ਧਾਰਨ ਰੂਪ ਹੀ ਵਾਸਤਵ ਵਿਚ ਪੰਜੇ ਵਕਤ ਹਨ। ਹੁਣ ਗੁਰੂ ਜੀ ਗੁਰਮਤ ਅਨੁਸਾਰ ਪੰਜ ਨਮਾਜ਼ਾਂ ਦੱਸਦੇ ਹਨ।

**ਪਹਿਲਾ ਸਚੁ ਹਲਾਲ ਦੁਇ; ਤੀਜਾ ਖੈਰ ਖੁਦਾਇ ॥**
**ਚਉਥੀ ਨੀਅਤਿ ਰਾਸਿ ਮਨੁ; ਪੰਜਵੀ ਸਿਫਤਿ ਸਨਾਇ ॥**

ਪਹਿਲੀ ਸਚ ਬੋਲਣਾ, ਦੂਜੀ (ਹਲਾਲ) ਧਰਮ ਦੀ ਕਮਾਈ ਕਰਨਾ, ਤੀਜੀ ਖ਼ੁਦਾ ਪ੍ਰਮੇਸ਼ਰ ਦੇ ਨਾਮ ਪਰ ਭਲਾਈ ਕਰਨੀ, ਚੌਥੀ (ਨੀਅਤਿ) ਭਾਵਨਾ ਮਨ ਦੀ (ਰਾਸਿ) ਸਚਿਆਈ ਵਿਚ ਕਰਨੀ, ਪੰਜਵੀਂ ਸਿਫ਼ਤੀ ਪ੍ਰਮੇਸ਼ਰ ਦੀ (ਸਨਾਇ) ਸ਼ਨਾਖ਼ਤ ਕਰਨੀ। **ਵਾ** : ਸਿਫ਼ਤੀ ਦੀ (ਸਨਾਇ) ਸਿਫ਼ਤ ਕਰਨੀ। ਇਹ ਪੰਜ ਨਿਵਾਜ਼ਾਂ ਹਨ।

**ਕਰਣੀ ਕਲਮਾ ਆਖਿ ਕੈ; ਤਾ ਮੁਸਲਮਾਣੁ ਸਦਾਇ ॥**

(ਕਰਣੀ) ਭਗਤੀ ਕਰਨ ਰੂਪੀ ਕਲਮਾ ਹੈ। ਇਨ੍ਹਾਂ ਦਾ ਕਲਮਾ : 'ਬਿਸਮਿਲਾ ਰਹਿਮਾਨਉਲ ਰਾਹੀਮ ਲਾਇਲਾ ਇਲਲਿਲਾ, ਮੁਹੰਮਦ ਰਸੂਲ ਇਲਲਿਲਾ।' ਜੇਕਰ ਪੜ੍ਹੇ ਤਾਂ ਹੀ ਮੁਸਲਮਾਨ ਅਖਵਾ ਸਕਦਾ ਹੈ।

**ਨਾਨਕ ਜੇਤੇ ਕੂੜਿਆਰ; ਕੂੜੈ ਕੂੜੀ ਪਾਇ ॥੩॥**

ਗੁਰੂ ਜੀ ਕਹਿੰਦੇ ਹਨ ਕਿ ਜਿਤਨੇ ਲੋਕ ਹਨ ਸਭ (ਕੂੜਿਆਰ) ਕਰਨੀ ਬਿਨਾਂ ਝੂਠੇ ਹਨ। (ਕੂੜੈ) ਝੂਠਿਆਂ ਦੀ (ਕੂੜੀ) ਝੂਠੀ ਹੀ (ਪਾਇ) ਸੋਭਾ ਹੈ।

**ਪਉੜੀ ॥ ਇਕਿ ਰਤਨ ਪਦਾਰਥ ਵਣਜਦੇ; ਇਕਿ ਕਚੈ ਦੇ ਵਾਪਾਰਾ ॥**

ਇਕ ਗੁਰਮੁਖ ਵੈਰਾਗ ਰੂਪੀ ਰਤਨ ਪਦਾਰਥ ਨੂੰ, ਸ਼ਬਦ ਰੂਪੀ ਰਤਨ ਪਦਾਰਥ ਨੂੰ ਗੁਰਾਂ ਪਾਸੋਂ ਤਨ ਮਨ ਦੇ ਕਰਕੇ ਖਰੀਦਦੇ ਹਨ। ਇਕ ਮਨਮੁਖ (ਕਚੈ) ਕਾਮ ਕਰੋਧ ਦਾ ਹੀ ਵਪਾਰ ਕਰਦੇ ਹਨ।

**ਸਤਿਗੁਰਿ ਤੁਠੈ ਪਾਈਅਨਿ; ਅੰਦਰਿ ਰਤਨ ਭੰਡਾਰਾ ॥**

ਅੰਦਰ ਹਿਰਦੇ ਵਿਚ ਹੀ ਵੈਰਾਗ ਰੂਪੀ ਰਤਨ, ਗਿਆਨ ਰੂਪੀ ਜਵੇਹਰ, ਪ੍ਰੇਮ ਰੂਪੀ ਲਾਲ, ਸ੍ਰਵਣ ਮੰਨਣ ਆਦਿਕ ਮੋਤੀਆਂ ਦਾ ਭੰਡਾਰਾ ਹੈ। ਪਰ ਜੇ ਸਤਿਗੁਰੂ ਜੀ ਪ੍ਰਸੰਨ ਹੋਣ ਤਾਂ ਪਾਈਦੇ ਹਨ।

ਪ੍ਰਮਾਣ : **[ਨਉ ਨਿਧਿ ਅੰਮ੍ਰਿਤੁ ਪ੍ਰਭ ਕਾ ਨਾਮੁ ॥ ਦੇਹੀ ਮਹਿ ਇਸ ਕਾ ਬਿਸ੍ਰਾਮੁ ॥]** (ਅੰਗ ੨੯੩)

**ਵਿਣੁ ਗੁਰ ਕਿਨੈ ਨ ਲਧਿਆ; ਅੰਧੇ ਭਉਕਿ ਮੁਏ ਕੂੜਿਆਰਾ ॥**

ਪਰ ਬਿਨਾਂ ਗੁਰੂ ਜੀ ਤੋਂ ਕਿਸੇ ਨੇ ਵੀ ਸ਼ੁਭ ਗੁਣਾਂ ਦਾ ਭੰਡਾਰਾ ਲੱਭਿਆ ਨਹੀਂ ਹੈ। ਅਗਿਆਨੀ ਝੂਠੇ ਵਿਸ਼ਿਆਂ ਵਿਚ ਪਦਾਰਥਾਂ ਵਿਚ ਭਟਕ ਕੇ, ਖਚਤ ਹੋਕੇ ਮਰ ਗਏ ਹਨ।

**ਮਨਮੁਖ ਦੂਜੈ ਪਚਿ ਮੁਏ; ਨਾ ਬੂਝਹਿ ਵੀਚਾਰਾ ॥**

ਮਨਮੁਖ ਤਾਂ ਦਵੈਤ ਵਿਚ, ਦੇਵ ਉਪਾਸ਼ਨਾ ਵਿਚ (ਪਚਿ) ਖੱਚਤ ਹੋ ਕੇ, ਦੂਜੇ ਵਿਸ਼ਿਆਂ ਵਿਚ (ਪਚਿ) ਸੜ ਕਰਕੇ ਮਰਦੇ ਹਨ। ਤੱਤ ਸਰੂਪ ਦੀ ਵਿਚਾਰ ਨੂੰ ਸਮਝਦੇ ਹੀ ਨਹੀਂ ਹਨ।

**ਇਕਸੁ ਬਾਝਹੁ ਦੂਜਾ ਕੋ ਨਹੀ; ਕਿਸੁ ਅਗੈ ਕਰਹਿ ਪੁਕਾਰਾ ॥**

ਇਕ ਅਕਾਲ ਪੁਰਖ ਅੰਤਰਜਾਮੀ ਤੋਂ ਬਿਨਾਂ ਦੂਸਰਾ ਕੋਈ ਨਹੀਂ ਹੈ। ਉਹ ਕਿਸ ਅੱਗੇ ਪੁਕਾਰ ਫ਼ਰਿਯਾਦ ਕਰਨਗੇ।

**ਇਕਿ ਨਿਰਧਨ ਸਦਾ ਭਉਕਦੇ; ਇਕਨਾ ਭਰੇ ਤੁਜਾਰਾ ॥**

ਇਕ ਧਨ ਤੋਂ ਹੀਣੇ ਕੰਗਾਲ ਹੋ ਕਰਕੇ ਸਦਾ ਭੌਂਕਦੇ ਫਿਰਦੇ ਹਨ। ਇਕ ਅਮੀਰਾਂ ਦੇ (ਤੁਜਾਰਾ) ਸੰਦੂਖ ਧਨ ਨਾਲ ਭਰੇ ਹੋਏ ਹਨ। **ਵਾ :** ਇਕ ਨਾਮ ਧਨ ਤੋਂ ਹੀਣੇ ਸਦਾ ਜੂਨਾਂ ਵਿਚ ਭੌਂਕਦੇ ਫਿਰਦੇ ਹਨ।

ਪ੍ਰਮਾਣ : **[ਜਾਕੇ ਤ੍ਰਿਸ਼ਨਾ ਅਧਿਕ ਹੈ ਵਹੀ ਪਰਮ ਕੰਗਾਲੁ ॥]** (ਵੈਰਾਗ ਸ਼ੱਤਕ)

ਇਕਨਾਂ ਦੇ ਹਿਰਦੇ ਰੂਪੀ ਸੰਦੂਖ ਨਾਮ ਧਨ ਨਾਲ ਭਰੇ ਹੋਏ ਹਨ।

ਪ੍ਰਮਾਣ : **[ਜਿਸੁ ਨਾਮੁ ਰਿਦੈ ਸੋਈ ਵਡ ਰਾਜਾ ॥ ਜਿਸੁ ਨਾਮੁ ਰਿਦੈ ਤਿਸੁ ਪੂਰੇ ਕਾਜਾ ॥]** (ਅੰਗ ੧੧੫੫)

**ਵਿਣੁ ਨਾਵੈ ਹੋਰੁ ਧਨੁ ਨਾਹੀ; ਹੋਰੁ ਬਿਖਿਆ ਸਭੁ ਛਾਰਾ ॥**

ਬਿਨਾਂ ਨਾਮ ਤੋਂ ਹੋਰ ਕੋਈ ਵੀ ਧਨ ਨਹੀਂ ਹੈ। ਹੋਰ ਤਾਂ ਸਭ (ਬਿਖਿਆ) ਮਾਇਆ ਸੁਆਹ ਹੋ ਜਾਣ ਵਾਲੀ ਹੈ। ਹੋਰ ਤਾਂ ਵਿਸ਼ਿਆਂ ਵਿਚ ਸੁਆਹ ਹੋਣੇ ਵਾਲਾ ਹੀ ਧੰਨ ਹੈ। ਹੋਰ ਤਾਂ ਵਿਸ਼ਿਆਂ ਵਿਚ ਸੁਆਹ ਹੋਣ ਵਾਲੇ ਹੀ ਹਨ।

**ਨਾਨਕ ਆਪਿ ਕਰਾਏ ਕਰੇ ਆਪਿ; ਹੁਕਮਿ ਸਵਾਰਣਹਾਰਾ ॥੭॥**

ਗੁਰੂ ਜੀ ਕਹਿੰਦੇ ਹਨ ਕਿ ਪ੍ਰਮੇਸ਼ਰ ਨੇ ਆਪ ਹੀ ਬ੍ਰਹਮਾ ਵਿਸ਼ਨੂੰ ਆਦਿ ਕਰੇ ਹਨ ਤੇ ਇਨ੍ਹਾਂ ਤੋਂ ਆਪ ਹੀ ਸੰਸਾਰ ਨੂੰ ਕਰਾਇਆ ਹੈ ਤੇ ਸਭ ਜੀਵਾਂ ਨੂੰ ਹੁਕਮ ਦੁਆਰਾ ਸਵਾਰਨਹਾਰਾ ਹੈ। **ਵਾ :** ਆਪ ਹੀ ਭਜਨ ਕਰਾਉਂਦਾ ਹੈ, ਫੇਰ ਆਪ ਹੀ ਜਗਿਆਸੂ ਹੋ ਕੇ ਅਭਿਆਸ ਕਰਦਾ ਹੈ ਤੇ ਗੁਰਾਂ ਦੁਆਰਾ ਹੁਕਮ ਕਰਕੇ ਜੀਵਨ ਨੂੰ ਸਵਾਰਨ ਵਾਲਾ ਹੈ।

ਸਲੋਕੁ ਮਃ ੧ ॥

ਮੁਸਲਮਾਣੁ ਕਹਾਵਣੁ ਮੁਸਕਲੁ ਜਾ ਹੋਇ ਤਾ ਮੁਸਲਮਾਣੁ ਕਹਾਵੈ ॥ ਅਵਲਿ ਅਉਲਿ ਦੀਨੁ ਕਰਿ ਮਿਠਾ ਮਸਕਲ ਮਾਨਾ ਮਾਲੁ ਮੁਸਾਵੈ ॥ ਹੋਇ ਮੁਸਲਿਮੁ ਦੀਨ ਮੁਹਾਣੈ ਮਰਣ ਜੀਵਣ ਕਾ ਭਰਮੁ ਚੁਕਾਵੈ ॥ ਰਬ ਕੀ ਰਜਾਇ ਮੰਨੇ ਸਿਰ ਉਪਰਿ ਕਰਤਾ ਮੰਨੇ ਆਪੁ ਗਵਾਵੈ ॥ ਤਉ ਨਾਨਕ ਸਰਬ ਜੀਆ ਮਿਹਰੰਮਤਿ ਹੋਇ ਤ ਮੁਸਲਮਾਣੁ ਕਹਾਵੈ ॥੧॥ ਮਹਲਾ ੪ ॥ ਪਰਹਰਿ ਕਾਮ ਕ੍ਰੋਧੁ ਝੂਠੁ ਨਿੰਦਾ ਤਜਿ ਮਾਇਆ ਅਹੰਕਾਰੁ ਚੁਕਾਵੈ ॥ ਤਜਿ ਕਾਮੁ ਕਾਮਿਨੀ ਮੋਹੁ ਤਜੈ ਤਾ ਅੰਜਨ ਮਾਹਿ ਨਿਰੰਜਨੁ ਪਾਵੈ ॥ ਤਜਿ ਮਾਨੁ ਅਭਿਮਾਨੁ ਪ੍ਰੀਤਿ ਸੁਤ ਦਾਰਾ ਤਜਿ ਪਿਆਸ ਆਸ ਰਾਮ ਲਿਵ ਲਾਵੈ ॥ ਨਾਨਕ ਸਾਚਾ ਮਨਿ ਵਸੈ ਸਾਚ ਸਬਦਿ ਹਰਿ ਨਾਮਿ ਸਮਾਵੈ ॥੨॥ ਪਉੜੀ ॥ ਰਾਜੇ ਰਯਤਿ ਸਿਕਦਾਰ ਕੋਇ ਨ ਰਹਸੀਓ ॥ ਹਟ ਪਟਣ ਬਾਜਾਰ ਹੁਕਮੀ ਢਹਸੀਓ ॥ ਪਕੇ ਬੰਕ ਦੁਆਰ ਮੂਰਖੁ ਜਾਣੈ ਆਪਣੇ ॥ ਦਰਬਿ ਭਰੇ ਭੰਡਾਰ ਰੀਤੇ ਇਕਿ ਖਣੇ ॥ ਤਾਜੀ ਰਥ ਤੁਖਾਰ ਹਾਥੀ ਪਾਖਰੇ ॥ ਬਾਗ ਮਿਲਖ ਘਰ ਬਾਰ ਕਿਥੈ ਸਿ ਆਪਣੇ ॥ ਤੰਬੂ ਪਲੰਘ ਨਿਵਾਰ ਸਰਾਇਚੇ ਲਾਲਤੀ ॥ ਨਾਨਕ ਸਚ ਦਾਤਾਰੁ ਸਿਨਾਖਤੁ ਕੁਦਰਤੀ ॥੮॥

*(ਅੰਗ ੧੪੧)*

ਪ੍ਰਸ਼ਨ : ਕਾਜ਼ੀ ਨੇ ਕਿਹਾ, ਹੇ ਗੁਰੂ ਜੀ ! ਸਾਰੇ ਹਿੰਦੂ ਮੁਸਲਮਾਨ ਹੀ ਦਿੱਸਦੇ ਹਨ। ਤੁਸੀਂ ਕਹਿੰਦੇ ਹੋ ਕਿ ਕੋਈ ਹਿੰਦੂ ਮੁਸਲਮਾਨ ਨਹੀਂ ਹੈ। ਉੱਤਰ : ਹੇ ਕਾਜ਼ੀ ਹਿੰਦੂ ਵੀ ਵਾਸਤਵ ਵਿਚ ਕੋਈ ਨਹੀਂ ਹੈ।

ਪ੍ਰਮਾਣ : **[ਹਿੰਦੂ ਮੂਲੇ ਭੂਲੇ ਅਖੁਟੀ ਜਾਂਹੀ ॥ ਨਾਰਦਿ ਕਹਿਆ ਸਿ ਪੂਜ ਕਰਾਂਹੀ ॥**
**ਅੰਧੇ ਗੁੰਗੇ ਅੰਧ ਅੰਧਾਰੁ ॥ ਪਾਥਰੁ ਲੇ ਪੂਜਹਿ ਮੁਗਧ ਗਵਾਰ ॥]** (ਅੰਗ ੫੫੬)
ਅੱਗੇ ਮੁਸਲਮਾਨਾਂ ਬਾਰੇ ਦੱਸਦੇ ਹਨ :

**ਮੁਸਲਮਾਣੁ ਕਹਾਵਣੁ ਮੁਸਕਲੁ; ਜਾ ਹੋਇ ਤਾ ਮੁਸਲਮਾਣੁ ਕਹਾਵੈ ॥**

ਹੇ ਕਾਜ਼ੀ ! ਮੁਸਲਮਾਨ ਕਹਾਉਣਾ ਵੀ ਮੁਸ਼ਕਿਲ ਹੈ, ਕਠਿਨ ਹੈ। ਜੇ ਅੰਦਰੋਂ ਮਾਣ ਨੂੰ ਮੁੱਸ ਲਵੋ ਤਾਂ ਹੀ ਮੁਸਲਮਾਨ ਕਹਾ ਸਕਦਾ ਹੈ। ਮੁਸ ਨਾਮ ਲੁੱਟ ਲੈਣ ਦਾ ਹੈ, ਭਾਵ ਔਗੁਣਾਂ ਨੂੰ ਲੁੱਟ ਲਵੇ ਨਾਸ ਕਰ ਦੇਵੇ। ਵਾ : ਜੇ ਇਸ ਪ੍ਰਕਾਰ ਦੇ ਗੁਣਾਂ ਵਾਲਾ ਹੋਵੇ ਤਾਂ ਹੀ ਮੁਸਲਮਾਨ ਕਹਾ ਸਕਦਾ ਹੈ।

**ਅਵਲਿ ਅਉਲਿ ਦੀਨੁ ਕਰਿ ਮਿਠਾ; ਮਸਕਲ ਮਾਨਾ ਮਾਲੁ ਮੁਸਾਵੈ ॥**

*('ਅੱਵਲਿ' ਬੋਲੋ ਤੇ ਮਸਕੱਲ ਨਾ ਬੋਲੋ)*

(ਅਵਲਿ) ਪਹਿਲੇ (ਅਉਲੀਆ) ਪੈਗ਼ੰਬਰ ਦਾ (ਦੀਨੁ) ਉਪਦੇਸ਼ (ਮਿਠਾ) ਪਿਆਰਾ ਕਰਕੇ ਜਾਣੇ, ਮੰਨਣਾ ਕਰੇ। ਫੇਰ (ਮਾਨਾ) ਮਾਨ ਦਾ ਹੰਕਾਰ ਦਾ ਮਸ਼ਕਲਾ ਕਰੇ, ਭਾਵ ਮਾਣ ਨੂੰ ਅੰਦਰੋਂ (ਮਸਕਲ) ਮਾਂਜਣਾ ਕਰੇ। (ਮਸਕਲ) ਸਿਕਲ ਕਰੇ। **ਵਾ** : ਹਉਮੈ ਦੀ (ਮਸੁ) ਕਾਲੀ ਮੈਲ ਨੂੰ ਮਨ ਤੋਂ ਬਿਬੇਕ ਰੂਪੀ ਕੂਚੀ ਨਾਲ ਲਾਹ ਦੇਵੇ। ਮਾਲ ਧਨ ਸੰਗਤ ਵਿਚ ਲੁਟਾ ਦੇਵੇ, ਵੰਡ ਦੇਵੇ। **ਵਾ** : (ਮਾਲੁ) ਆਸ਼ਰੀ ਸੰਪਦਾ ਨੂੰ ਹਿਰਦੇ ਵਿਚੋਂ ਲੁਟਾ ਦੇਵੇ।

**ਹੋਇ ਮੁਸਲਿਮੁ ਦੀਨ ਮੁਹਾਣੈ; ਮਰਣ ਜੀਵਣ ਕਾ, ਭਰਮੁ ਚੁਕਾਵੈ ॥**

*('ਮੁਸੱਲਿਮ' ਬੋਲੋ)*

ਜੋ (ਦੀਨ) ਮਜ਼ਬ ਦਾ ਧਰਮ ਦਾ, (ਮੁਹਾਣੈ) ਮੁਲਾਹ ਹੈ, ਉਨ੍ਹਾਂ ਦੇ ਧਰਮ ਵਿਚ (ਮੁਸਲਿਮ) ਪੱਕਾ ਹੋਵੇ। ਭਾਵ ਜੋ ਉਨ੍ਹਾਂ ਨੇ ਕਿਹਾ ਹੈ ਉਸ ਅਨੁਸਾਰ ਪੱਕਾ ਹੋਵੇ। ਮੈ ਮਰਦਾ ਜੰਮਦਾ ਹਾਂ, ਇਹ ਭਰਮ ਹਿਰਦੇ ਵਿਚੋਂ ਚੁੱਕ ਦੇਵੇ। **ਵਾ** : ਜੀਵ ਭਾਵ ਤੋਂ ਮਰ ਕਰਕੇ ਹਿਰਦੇ ਵਿਚੋਂ ਜੀਵ ਈਸ਼ ਦੇ ਭੇਦ ਦਾ ਭਰਮ ਚੁੱਕ ਦੇਵੇ।

**ਰਬ ਕੀ ਰਜਾਇ ਮੰਨੇ ਸਿਰ ਉਪਰਿ; ਕਰਤਾ ਮੰਨੇ, ਆਪੁ ਗਵਾਵੈ ॥**

ਪ੍ਰਮੇਸ਼ਰ ਦਾ ਭਾਣਾ ਆਗਿਆ ਸਿਰ ਉਪਰ ਮੰਨਣਾ ਕਰੇ। ਆਪਾ ਭਾਵ ਗੁਆ ਕਰਕੇ ਕਰਤਾਰ ਪੁਰਖ ਨੂੰ ਮੰਨਣਾ ਕਰੇ। **ਵਾ** : ਜੋ ਆਪਣੇ ਆਪ ਨੂੰ ਕਰਤਾ ਭੁਗਤਾ ਮੰਨੀ ਬੈਠਾ ਹੈ, ਇਸ ਨੂੰ ਗੁਆ ਦੇਵੇ।

**ਤਉ ਨਾਨਕ ਸਰਬ ਜੀਆ ਮਿਹਰੰਮਤਿ ਹੋਇ; ਤ ਮੁਸਲਮਾਣੁ ਕਹਾਵੈ ॥੧॥**

ਗੁਰੂ ਜੀ ਕਹਿੰਦੇ ਹਨ (ਤਉ) ਜੇ ਕਰਕੇ ਸਾਰੇ ਜੀਵਾਂ ਪਰ ਮਿਹਰ ਅਮਤਿ=ਅਮਿੱਤ ਕਿਰਪਾ ਕਰਨੇ ਵਾਲਾ ਹੋਵੇ। ਤਾਂ ਮੁਸਲਮਾਨ ਕਹਾ ਸਕਦਾ ਹੈ।

**ਮਹਲਾ ੪ ॥**

**ਉਥਾਨਕਾ :** ਸ੍ਰੀ ਗੁਰੂ ਰਾਮਦਾਸ ਜੀ ਅੱਗੇ ਸਿੱਖਾਂ ਨੇ ਬੇਨਤੀ ਕੀਤੀ ਕਿ ਜਿਵੇਂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਮੁਸਲਮਾਨ ਦੇ ਲੱਛਣ ਕੀਤੇ ਹਨ। ਉਸ ਪ੍ਰਕਾਰ ਆਪ ਜੀ ਹਿੰਦੂ ਦੇ ਲੱਛਣ ਕਰੋ ਜੀ ? ਤਾਂ ਗੁਰੂ ਜੀ ਹਿੰਦੂ ਦੇ ਲੱਛਣ ਕਰਦੇ ਹਨ।

**ਪਰਹਰਿ ਕਾਮ ਕ੍ਰੋਧੁ ਝੂਠੁ ਨਿੰਦਾ; ਤਜਿ ਮਾਇਆ ਅਹੰਕਾਰੁ ਚੁਕਾਵੈ ॥**

ਹੇ ਭਾਈ ! ਕਾਮ ਕਰੋਧ ਵਿਕਾਰਾਂ ਨੂੰ ਤੇ ਝੂਠ ਨੂੰ, ਪਰਾਈ ਨਿੰਦਾ ਨੂੰ (ਪਰਹਰਿ) ਤਿਆਗਣਾ ਕਰੇ। ਫੇਰ ਮਾਇਆ ਦਾ ਤਿਆਗ ਕਰੇ, ਜੋ ਮਾਇਆ ਤਿਆਗਣੇ ਦਾ ਹੰਕਾਰ ਹੈ, ਉਸ ਨੂੰ ਵੀ ਹਿਰਦੇ ਵਿਚੋਂ ਚੁਕਾ ਦੇਵੇ। ਤਿਆਗ ਦਾ ਵੀ ਤਿਆਗ ਕਰ ਦੇਵੇ। ਗੁਣਾਂ ਦੇ ਹੰਕਾਰ ਨੂੰ ਵੀ ਚੁੱਕ ਦੇਵੇ।

**ਤਜਿ ਕਾਮੁ ਕਾਮਿਨੀ ਮੋਹੁ ਤਜੈ; ਤਾ ਅੰਜਨ ਮਾਹਿ ਨਿਰੰਜਨੁ ਪਾਵੈ ॥**

ਕਾਮ ਦਾ ਫੁਰਨਾ ਛੱਡੇ ਤਾਂ (ਕਾਮਨੀ) ਇਸਤਰੀ ਦਾ ਮੋਹ ਵੀ ਛੱਡ ਦੇਵੇ, ਤਾਂ ਫੇਰ (ਅੰਜਨ) ਮਾਇਆ ਵਿਚ ਰਹਿੰਦਾ ਹੋਇਆ (ਨਿਰੰਜਨੁ) ਸ਼ੁੱਧ ਸਰੂਪ ਨੂੰ ਪਾ ਸਕਦਾ ਹੈ।

**ਤਜਿ ਮਾਨੁ ਅਭਿਮਾਨੁ ਪ੍ਰੀਤਿ ਸੁਤ ਦਾਰਾ; ਤਜਿ ਪਿਆਸ ਆਸ, ਰਾਮ ਲਿਵ ਲਾਵੈ ॥**

ਮਾਨ ਗੁਣਾਂ ਦਾ, ਅਭਿਮਾਨ ਹਿਰਦੇ ਦਾ ਕਿ ਮੈਂ ਬੜਾ ਸੁੰਦਰ ਹਾਂ। (ਸੁਤ) ਪੁੱਤਰ (ਦਾਰਾ) ਨੌਂਹ ਦੀ ਪ੍ਰੀਤੀ ਤਿਆਗ ਦੇਵੇ। ਰਸਾਂ-ਕਸਾਂ ਦੀ ਤ੍ਰਿਸ਼ਨਾ ਰੂਪੀ ਪਿਆਸ ਤੇ ਆਸਾ ਜੋੜਨੇ ਦੀ ਛੱਡ ਕਰਕੇ ਰਮੰਤੀ ਪ੍ਰਮੇਸ਼ਰ ਵਿਚ ਬਿਰਤੀ ਲਾਉਣਾ ਕਰੇ।

**ਨਾਨਕ ਸਾਚਾ ਮਨਿ ਵਸੈ; ਸਾਚ ਸਬਦਿ ਹਰਿ ਨਾਮਿ ਸਮਾਵੈ ॥੨॥**

ਗੁਰੂ ਜੀ ਕਹਿੰਦੇ ਹਨ, ਜਿਨ੍ਹਾਂ ਅੰਦਰ ਸੱਚਾ ਪ੍ਰਮੇਸ਼ਰ ਸਾਖਿਆਤ ਹੋ ਕਰਕੇ ਵੱਸਦਾ ਹੈ, ਉਹ ਸੱਚੇ ਗੁਰਾਂ ਦੇ ਉਪਦੇਸ਼ ਕਰਕੇ ਹਰੀ ਦੇ ਨਾਮ ਵਿਚ ਸਮਾਏ ਰਹਿੰਦੇ ਹਨ। ਇਸ ਪ੍ਰਕਾਰ ਦਾ ਹਿੰਦੂ ਕਿਹਾ ਜਾਂਦਾ ਹੈ।

**ਪਉੜੀ ॥ ਰਾਜੇ ਰਯਤਿ ਸਿਕਦਾਰ; ਕੋਇ ਨ ਰਹਸੀਓ ॥**

*(ਰਹੱਸੀਓ ਨਾ ਬੋਲੋ)*

ਬਾਦਸ਼ਾਹ ਤੇ ਪਰਜਾ, (ਸਿਕਦਾਰ) ਤੈਹਿਤ ਬੈਠਾਉਣ ਵਾਲੇ ਥਾਣੇਦਾਰ, ਤੈਹਿਤ=ਰੋਅਬ, ਕੋਈ ਵੀ ਸੰਸਾਰ ਵਿਚ ਨਹੀਂ ਰਹੇਗਾ। **ਵਾ** : ਮੋਹ ਰੂਪੀ ਰਾਜਾ, ਉਸਦੀ ਪਰਜਾ ਕਾਮ ਕਰੋਧ, ਜੋ ਪੁਰਸ਼ ਇਹਨਾਂ ਸਹਿਤ ਹਨ ਅਤੇ (ਸਿਕਦਾਰ) ਧਰਮ ਰਾਜਾ ਕੋਈ ਵੀ ਨਹੀਂ ਰਹੇਗਾ, ਸਭ ਨਾਸ ਹੋ ਜਾਣਗੇ।

**ਹਟ ਪਟਣ ਬਾਜਾਰ; ਹੁਕਮੀ ਢਹਸੀਓ ॥**

ਹੱਟਾਂ, ਸ਼ਹਿਰ ਤੇ ਬਾਜ਼ਾਰ ਪ੍ਰਮੇਸ਼ਰ ਦੇ ਹੁਕਮ ਅਨੁਸਾਰ ਢਹਿ ਜਾਣਗੇ। **ਵਾ** : ਇੰਦਰੀਆਂ ਰੂਪੀ ਹੱਟਾਂ, ਸਰੀਰ ਰੂਪੀ ਸ਼ਹਿਰ, ਵਿਸ਼ਿਆਂ ਦੇ ਬਾਜ਼ਾਰ ਲੱਗੇ ਹੋਏ ਸਭ ਪ੍ਰਮੇਸ਼ਰ ਦੇ ਹੁਕਮ ਕਰਕੇ ਢਹਿ ਜਾਣਗੇ।

**ਪਕੇ ਬੰਕ ਦੁਆਰ; ਮੂਰਖੁ ਜਾਣੈ ਆਪਣੇ ॥**

ਪੱਕੇ ਮੰਦਰ ਤੇ ਸੁੰਦਰ ਦਰਵਾਜ਼ਿਆਂ ਵਾਲੇ, ਇਹ ਮੂਰਖ ਪੁਰਸ਼ ਆਪਣੇ ਜਾਣਦਾ ਹੈ। **ਵਾ** : ਤਰਾਟਿਕ ਆਦਿ ਪੱਕੇ ਸਾਧਨ ਕਰਦਾ ਹੈ, ਇੰਦਰੀਆਂ ਰੂਪੀ ਸੋਹਣੇ ਦਰਵਾਜ਼ੇ ਮੂਰਖ ਆਪਣੇ ਜਾਣਦਾ ਹੈ।

**ਦਰਬਿ ਭਰੇ ਭੰਡਾਰ; ਰੀਤੇ ਇਕਿ ਖਣੇ ॥**

ਜੋ ਧਨ ਮਾਲ ਦੇ ਭੰਡਾਰੇ ਭਰੇ ਹੋਏ ਹਨ, ਇਹ ਇਕ ਖਿਨ ਵਿਚ (ਰੀਤੇ) ਖ਼ਾਲੀ ਹੋ ਜਾਣਗੇ। **ਵਾ** : ਜਿਨ੍ਹਾਂ ਦੇ ਹਿਰਦੇ ਰੂਪੀ ਭੰਡਾਰੇ ਸ਼ੁਭ ਗੁਣਾਂ ਨਾਲ ਭਰੇ ਹੋਏ ਹਨ। ਉਹ ਹੰਕਾਰੀ ਪੁਰਸ਼ਾਂ ਦੇ ਹੰਕਾਰ ਕਰਨੇ ਤੋਂ ਇਕ ਖਿਨ ਵਿਚ ਖ਼ਾਲੀ ਹੋ ਜਾਣਗੇ। ਹੰਕਾਰ ਨਾਲ ਸ਼ੁਭ ਗੁਣ ਦੂਰ ਚਲੇ ਜਾਂਦੇ ਹਨ।

**ਤਾਜੀ ਰਥ ਤੁਖਾਰ; ਹਾਥੀ ਪਾਖਰੇ ॥**

(ਤਾਜੀ) ਤੁਰਕਾਨ ਦੇਸ਼ ਦੇ ਘੋੜੇ ਤੇ ਰਥ, ਊਠ, ਹਾਥੀ (ਪਾਖਰੇ) ਕਾਠੀਆਂ ਵਾਲੇ ਘੋੜੇ, ਕਾਠੀਆਂ ਪਰ ਚੜ੍ਹਨੇ ਵਾਲੇ ਸੂਰਮੇ।

**ਬਾਗ ਮਿਲਖ ਘਰ ਬਾਰ; ਕਿਥੈ ਸਿ ਆਪਣੇ ॥**

ਵੱਡੇ ਵੱਡੇ ਬਾਗ ਬਗੀਚੇ (ਮਿਲਖ) ਜਾਗੀਰਾਂ, ਘਰਾਂ ਦੇ (ਬਾਰ) ਬੂਹੇ (ਸਿ) ਇਹ ਸਾਰੇ ਕਿੱਥੇ ਆਪਣੇ ਰਹਿਣੇ ਹਨ, ਸਭ ਛੱਡ ਜਾਣੇ ਹਨ। **ਵਾ** : ਇਤਨੀ ਬਿਭੂਤੀ ਦੇ ਮਾਲਕ ਪ੍ਰਲੋਕ ਵਿਚ ਕਿੱਥੇ (ਸਿਆਪਣੇ) ਪਛਾਨਣੇ ਹਨ, ਇਹ ਫਲਾਣਾ ਅਮੀਰ ਹੈ, ਕਿਸੇ ਨੂੰ ਵੀ ਸਿਆਨਣਾ ਨਹੀਂ।

**ਤੰਬੂ ਪਲੰਘ ਨਿਵਾਰ; ਸਰਾਇਚੇ ਲਾਲਤੀ ॥**

ਵੱਡੇ-ਵੱਡੇ ਤੰਬੂ, ਨਵਾਰਾਂ ਵਾਲੇ ਪਲੰਘ ਅਤੇ (ਲਾਲਤੀ) ਅਤਲਸੀ ਬਸਤਰ ਦੀਆਂ (ਸਰਾਇਚੇ) ਕਨਾਤਾਂ। ਇਹ ਸਭ ਨਾਸ ਹੋ ਜਾਣਗੀਆਂ। **ਵਾ** : ਜੋ (ਤੰਬੂ) ਪਖੰਡ ਰਚ ਕਰਕੇ ਪਲੰਘਾਂ ਪਰ ਬੈਠ ਕੇ ਅਤਲਸੀ ਕੱਪੜੇ ਦੀਆਂ ਕਨਾਤਾਂ ਲਗਵਾ ਕਰਕੇ। ਸਹੁ ਸੁਹਾਗਣਾਂ ਬਣ ਕੇ ਕੁਕਰਮ ਕਰਦੇ ਹਨ ਤੇ (ਨਿਵਾਰ) ਮੱਥੇ ਟਿਕਾਉਂਦੇ ਹਨ। ਇਹ ਸਭ ਪਾਜ਼ ਖੁੱਲ੍ਹ ਜਾਣਗੇ।

**ਨਾਨਕ ਸਚ ਦਾਤਾਰੁ; ਸਿਨਾਖਤੁ ਕੁਦਰਤੀ ॥੮॥**

ਗੁਰੂ ਜੀ ਕਹਿੰਦੇ ਹਨ ਕਿ ਸੱਚਾ ਦਾਤਾਰ ਪ੍ਰਮੇਸ਼ਰ ਹੈ, ਉਸਦੀ (ਸਿਨਾਖਤੁ) ਪਛਾਣ ਉਸਦੀ (ਕੁਦਰਤੀ) ਸ਼ਕਤੀ ਕਰਕੇ ਹੁੰਦੀ ਹੈ। **ਵਾ** : (ਕੁਦਰਤੀ) ਕੁਦਰਤ ਦੇ ਮਾਲਕ ਪ੍ਰਮੇਸ਼ਰ ਦੀ ਪਛਾਣ ਕਰੇ। ਉਹ ਸੱਚਾ ਤ੍ਰੈਈਕਾਲ ਅਬਾਧ ਦਾਤਾ ਹੈ।

**ਸਲੋਕੁ ਮਃ ੧ ॥**

**ਨਦੀਆ ਹੋਵਹਿ ਧੇਣਵਾ ਸੁੰਮ ਹੋਵਹਿ ਦੁਧੁ ਘੀਉ ॥ ਸਗਲੀ ਧਰਤੀ ਸਕਰ ਹੋਵੈ ਖੁਸੀ ਕਰੇ ਨਿਤ ਜੀਉ ॥ ਪਰਬਤੁ ਸੁਇਨਾ ਰੁਪਾ ਹੋਵੈ ਹੀਰੇ ਲਾਲ ਜੜਾਉ ॥ ਭੀ ਤੂੰਹੈ ਸਾਲਾਹਣਾ ਆਖਣ ਲਹੈ ਨ ਚਾਉ ॥੧॥ ਮਃ ੧ ॥ ਭਾਰ ਅਠਾਰਹ ਮੇਵਾ ਹੋਵੈ ਗਰੁੜਾ ਹੋਇ ਸੁਆਉ ॥ ਚੰਦੁ ਸੂਰਜੁ ਦੁਇ ਫਿਰਦੇ ਰਖੀਅਹਿ ਨਿਹਚਲੁ ਹੋਵੈ ਥਾਉ ॥ ਭੀ ਤੂੰਹੈ ਸਾਲਾਹਣਾ ਆਖਣ ਲਹੈ ਨ ਚਾਉ ॥੨॥ ਮਃ ੧ ॥ ਜੇ ਦੇਹੈ ਦੁਖੁ ਲਾਈਐ ਪਾਪ ਗਰਹ ਦੁਇ ਰਾਹੁ ॥ ਰਤੁ ਪੀਣੇ ਰਾਜੇ ਸਿਰੈ ਉਪਰਿ ਰਖੀਅਹਿ ਏਵੈ ਜਾਪੈ ਭਾਉ ॥ ਭੀ ਤੂੰਹੈ ਸਾਲਾਹਣਾ ਆਖਣ ਲਹੈ ਨ ਚਾਉ ॥੩॥ ਮਃ ੧ ॥ ਅਗੀ ਪਾਲਾ ਕਪੜੁ ਹੋਵੈ ਖਾਣਾ ਹੋਵੈ ਵਾਉ ॥ ਸੁਰਗੈ ਦੀਆ ਮੋਹਣੀਆ ਇਸਤਰੀਆ ਹੋਵਨਿ ਨਾਨਕ ਸਭੋ ਜਾਉ ॥ ਭੀ ਤੂਹੈ ਸਾਲਾਹਣਾ ਆਖਣ ਲਹੈ ਨ ਚਾਉ ॥੪॥ ਪਵੜੀ ॥ ਬਦਫੈਲੀ ਗੈਬਾਨਾ ਖਸਮੁ ਨ ਜਾਣਈ ॥ ਸੋ ਕਹੀਐ ਦੇਵਾਨਾ ਆਪੁ ਨ ਪਛਾਣਈ ॥ ਕਲਹਿ ਬੁਰੀ ਸੰਸਾਰਿ ਵਾਦੇ ਖਪੀਐ ॥ ਵਿਣੁ ਨਾਵੈ ਵੇਕਾਰਿ ਭਰਮੇ ਪਚੀਐ ॥ ਰਾਹ ਦੋਵੈ ਇਕੁ ਜਾਣੈ ਸੋਈ ਸਿਝਸੀ ॥ ਕੁਫਰ ਗੋਅ ਕੁਫਰਾਣੈ ਪਇਆ ਦਝਸੀ ॥ ਸਭ ਦੁਨੀਆ ਸੁਬਹਾਨੁ ਸਚਿ ਸਮਾਈਐ ॥ ਸਿਝੈ ਦਰਿ ਦੀਵਾਨਿ ਆਪੁ ਗਵਾਈਐ ॥੯॥**

*(ਅੰਗ ੧੪੧-੧੪੨)*

ਉਥਾਨਕਾ : ਅੱਚਲ ਬਟਾਲੇ ਸਤਿਗੁਰਾਂ ਨਾਲ ਸਿੱਧਾਂ ਦੀ ਚਰਚਾ ਹੋਈ ਸੀ। ਸਿੱਧਾਂ ਨੇ ਪ੍ਰਸ਼ਨ ਕੀਤਾ ਕਿ ਹੇ ਗੁਰੂ ਜੀ ਤੁਹਾਡੇ ਵਿਚ ਸ਼ਕਤੀ ਕਿਤਨੀ ਕੁ ਹੈ ? ਦੂਜਾ ਪ੍ਰਸ਼ਨ : ਜੇ ਕਰਕੇ ਸਾਰੇ ਲੋਕ ਭਜਨ ਸਿਮਰਨ ਕਰਨ ਲੱਗ ਜਾਣ ਤਾਂ ਕੰਮ ਕੌਣ ਕਰੇਗਾ, ਪਦਾਰਥ ਖਾਣ ਲਈ ਕਿਥੋਂ ਪ੍ਰਾਪਤ ਹੋਣਗੇ ? ਤਾਂ ਗੁਰੂ ਜੀ ਉੱਤਰ ਦਿੰਦੇ ਹਨ :

**ਸਲੋਕੁ ਮਃ ੧ ॥**

**ਨਦੀਆ ਹੋਵਹਿ ਧੇਣਵਾ; ਸੁੰਮ ਹੋਵਹਿ ਦੁਧੁ ਘੀਉ ॥**

ਹੇ ਸਿੱਧੋ ! ਜੇਕਰ ਸਾਰੇ ਲੋਕ ਭਜਨ ਸਿਮਰਨ ਵਿਚ ਹੀ ਲੱਗ ਜਾਣ ਤਾਂ ਸਾਰੀਆਂ ਨਦੀਆਂ (ਧੇਣੁ) ਗਊਆਂ, **ਵਾ** : ਸਾਥ ਮੱਝਾਂ ਰੂਪ ਹੋ ਕਰਕੇ (ਦੁਧੁ) ਦੁੱਧ ਦੇਣ ਲੱਗ ਜਾਣ। ਜਿਤਨੇ ਪਹਾੜਾਂ ਵਿਚ (ਸੁੰਮ) ਸੋਮੇ ਚਲਦੇ ਹਨ, ਸਭ ਘਿਉ ਦੇ ਚੱਲਣ ਲੱਗ ਜਾਣ। **ਵਾ** : ਸਮੁੰਦਰ ਹੀ ਘਿਉ ਦੇ ਹੋ ਜਾਣ।

**ਸਗਲੀ ਧਰਤੀ ਸਕਰ ਹੋਵੈ; ਖੁਸੀ ਕਰੇ ਨਿਤ ਜੀਉ ॥**

ਸਾਰੀ ਧਰਤੀ (ਸਕਰ) ਖੰਡ ਦੀ ਹੀ ਹੋ ਜਾਵੇ। ਫੇਰ ਜਿਤਨਾ (ਜੀਉ) ਹਿਰਦੇ ਵਿਚ ਚਿੱਤ ਵਿਚ ਖ਼ੁਸ਼ੀ ਹੋਵੇ ਹਰ ਰੋਜ਼ ਖਾ ਲਵੇ। ਇਹ ਸਿਮਰਨ ਦੇ ਪ੍ਰਤਾਪ ਕਰਕੇ ਪਦਾਰਥ ਆਪੇ ਹੀ ਪੈਦਾ ਹੋ ਜਾਂਦੇ ਹਨ। ਫੇਰ ਸਿਮਰਨ ਕਰਨ ਵਾਲੇ ਦੇ ਵਰਤਣ ਵਾਸਤੇ :

**ਪਰਬਤੁ ਸੁਇਨਾ ਰੁਪਾ ਹੋਵੈ; ਹੀਰੇ ਲਾਲ ਜੜਾਉ ॥**

ਸੁਮੇਰ ਪਰਬਤ ਸੋਨੇ ਦਾ ਹੋ ਜਾਂਦਾ ਹੈ ਤੇ ਕੈਲਾਸ਼ ਪਰਬਤ ਚਾਂਦੀ ਦਾ ਪ੍ਰਾਪਤ ਹੋ ਜਾਂਦਾ ਹੈ। **ਵਾ** : ਸਾਰੇ ਪਹਾੜ ਹੀ ਸੁਮੇਰ ਤੋਂ ਕੈਲਾਸ਼ ਜੈਸੇ, ਸੋਨੇ ਚਾਂਦੀ ਦੇ ਹੋ ਜਾਂਦੇ ਹਨ ਤੇ ਸਭ ਵੱਟੀਆਂ, ਰੋੜੇ, ਛੋਟੀਆਂ

ਰੋੜੀਆਂ, ਹੀਰੇ ਲਾਲ ਜੜਾਊ ਬਣ ਜਾਂਦੇ ਹਨ, ਐਸੀ ਬਖ਼ਸ਼ਿਸ਼ ਪ੍ਰਮੇਸ਼ਰ ਕਰ ਦਿੰਦਾ ਹੈ।

**ਭੀ ਤੂੰਹੈ ਸਾਲਾਹਣਾ; ਆਖਣ ਲਹੈ ਨ ਚਾਉ ॥੧॥**

ਫੇਰ ਵੀ ਤੈਨੂੰ ਸਲਾਹੁੰਦੇ ਹੀ ਰਹਿਣ ਤੇ ਆਖਣ ਵੱਲੋਂ ਉਤਸ਼ਾਹ ਨਾ ਲੱਥੇ। ਹੇ ਸਿੱਧੋ ! ਜੇ ਇਹ ਸਾਰਾ ਸੰਸਾਰ ਭਜਨ ਕਰੇ ਤਾਂ ਪ੍ਰਮੇਸ਼ਰ ਆਪ ਹੀ ਸਭ ਪਦਾਰਥ ਪੈਦਾ ਕਰ ਦਿੰਦਾ ਹੈ। ਉੱਦਮ ਕਰਨ ਦੀ ਲੋੜ ਨਹੀਂ ਰਹਿੰਦੀ ਹੈ।

**ਦੂਸਰਾ ਅਰਥ : ਪ੍ਰਸ਼ਨ** : ਤੁਹਾਡੇ ਵਿਚ ਸ਼ਕਤੀ ਕਿਤਨੀ ਹੈ ?

**ਨਦੀਆ ਹੋਵਹਿ ਧੇਣਵਾ; ਸੁੰਮ ਹੋਵਹਿ ਦੁਧੁ ਘੀਉ ॥**

ਹੇ ਸਿੱਧੋ ! ਜੇਕਰ ਅਸੀਂ ਚਾਹੀਏ ਤਾਂ (ਧੇਣੁ) ਗਊਆਂ ਤੇ **ਵਾ** : ਸਾਥ ਮੱਝਾਂ ਦੀ ਥਾਂ ਦੁੱਧ ਦੇਣ ਵਾਲੀਆਂ ਨਦੀਆਂ ਹੀ ਹੋ ਜਾਣ। ਜੇ ਅਸੀਂ ਚਾਹੀਏ ਤਾਂ ਘਿਉ ਦੇ ਸੋਮੇ ਵਗਣ ਲੱਗ ਜਾਣ। ਇਤਨੀ ਸ਼ਕਤੀ ਦੇ ਅਸੀਂ ਮਾਲਕ ਹਾਂ।

**ਸਗਲੀ ਧਰਤੀ ਸਕਰ ਹੋਵੈ; ਖੁਸੀ ਕਰੇ ਨਿਤ ਜੀਉ ॥**

ਜੇ ਅਸੀਂ ਇੱਛਾ ਕਰੀਏ ਤਾਂ ਸਾਰੀ ਧਰਤੀ (ਸਕਰ) ਖੰਡ ਦੀ ਬਣ ਸਕਦੀ ਹੈ। ਜਿਤਨਾ ਹਿਰਦੇ ਵਿਚ ਖ਼ੁਸ਼ੀ ਹੋਵੇ ਰੋਜ਼ ਖਾਈ ਜਾਈਏ ਤੇ ਵੰਡੀ ਜਾਈਏ।

**ਪਰਬਤੁ ਸੁਇਨਾ ਰੁਪਾ ਹੋਵੈ; ਹੀਰੇ ਲਾਲ ਜੜਾਉ ॥**

ਜੇ ਅਸੀਂ ਚਾਹੀਏ ਤਾਂ ਪਹਾੜ ਸੋਨੇ ਚਾਂਦੀ ਦੇ ਹੋ ਸਕਦੇ ਹਨ ਅਤੇ ਠੀਕਰੀਆਂ ਵੱਟੀਆਂ ਨੂੰ ਹੀਰੇ ਲਾਲ ਜੜਾਊ ਬਣਾ ਸਕਦੇ ਹਾਂ, ਪਰ ਹੇ ਸਿੱਧੋ ! ਅਸੀਂ ਇਤਨੀ ਤਾਕਤ ਦਾ ਮਾਣ ਨਹੀਂ ਕਰਦੇ ਹਾਂ। ਫੇਰ ਵੀ ਕਹਿੰਦੇ ਹਾਂ।

**ਭੀ ਤੂੰਹੈ ਸਾਲਾਹਣਾ; ਆਖਣ ਲਹੈ ਨ ਚਾਉ ॥੧॥**

ਹੇ ਪ੍ਰਮੇਸ਼ਰ ! (ਭੀ) ਬਹੁੜੋ ਤੈਨੂੰ ਹੀ ਅਸੀਂ ਸਲਾਹੁਣਾ ਕਰੀਏ। ਨਾਮ ਨੂੰ ਆਖਣੇ ਕਰਕੇ ਸਾਡਾ ਉਤਸ਼ਾਹ ਨਾ ਲਹੇ ਜੀ। **ਪ੍ਰਸ਼ਨ** : ਹੋਰ ਕਿਤਨੀ ਕੁ ਤਾਕਤ ਹੈ ? **ਉੱਤਰ** :

**ਮ: ੧ ॥ ਭਾਰ ਅਠਾਰਹ ਮੇਵਾ ਹੋਵੈ; ਗਰੁੜਾ ਹੋਇ ਸੁਆਉ ॥**

ਹੇ ਸਿਧੋ ! ਜੇਕਰ ਅਸੀਂ ਚਾਹੀਏ ਤਾਂ ਅਠਾਰਾਂ ਭਾਰ ਬਨਾਸਪਤੀ ਮੇਵੇ ਹੀ ਹੋ ਸਕਦੀ ਹੈ। ਸਤਿਯੁਗ ਵਿਚ ੧੬ ਮਣ ਦਾ ਭਾਰ ਸੀ, ਤ੍ਰੇਤੇ ਵਿਚ ੧੨ ਮਣ ਦਾ ਭਾਰ, ਦੁਆਪਰ ਵਿਚ ੮ ਮਣ ਦਾ ਭਾਰ ਸੀ, ਕਲਯੁਗ ਵਿਚ ੪ ਮਣ ਦਾ ਭਾਰ ਹੈ। ੩੨੬੦ ਬੱਤੀ ਸੌ ਸੱਠ ਤੋਲੇ ਦਾ ਵੀ ਭਾਰ ਹੁੰਦਾ ਹੈ। ਜੇ ਅਸੀਂ ਚਾਹੀਏ ਤਾਂ (ਸੁਆਉ) ਸੁਆਂਕ ਘਾਹ ਹੀ (ਗਰੜਾ) ਬਾਸਮਤੀ ਚੌਲ ਹੋ ਜਾਣ, ਸੁਆਦ ਵਾਲੇ। ਸੁਆਂਕ = ਇਹ ਇਕ ਕਿਸਮ ਦਾ ਘਾਹ ਹੁੰਦਾ ਹੈ, ਇਸਨੂੰ ਸੌਂਖ ਵੀ ਕਹਿੰਦੇ ਹਨ।

**ਚੰਦੁ ਸੂਰਜੁ ਦੁਇ ਫਿਰਦੇ ਰਖੀਅਹਿ; ਨਿਹਚਲੁ ਹੋਵੈ ਥਾਉ ॥**

ਜੇ ਅਸੀਂ ਚਾਹੀਏ ਤਾਂ ਜੋ ਚੰਦ ਸੂਰਜ ਚੜ੍ਹਦੇ ਛੁਪਦੇ ਹਨ, ਇਹਨਾਂ ਦੋਨਾਂ ਨੂੰ ਇਸਥਿਤ ਰੱਖ ਲਈਏ। ਜੇ ਚਾਹੀਏ ਤਾਂ ਧਰਤੀ ਅਚੱਲ ਹੋ ਜਾਵੇ। ਭਾਵੇਂ ਸਾਰੇ ਹੀ ਮਾਤ ਲੋਕ ਨੂੰ ਮਰਨ ਜੰਮਣ ਤੋਂ ਅਚੱਲ ਕਰ ਲਈਏ, ਇਤਨੀ ਭਾਵੇਂ ਤਾਕਤ ਦੇ ਅਸੀਂ ਮਾਲਕ ਹਾਂ।

**ਭੀ ਤੂੰਹੈ ਸਾਲਾਹਣਾ; ਆਖਣ ਲਹੈ ਨ ਚਾਉ ॥੨॥**

ਫੇਰ ਵੀ ਤੈਨੂੰ ਸਲਾਹੁੰਦੇ ਰਹੀਏ ਜੀ, ਆਪਦੇ ਨਾਮ ਨੂੰ ਆਖਣ ਵੱਲੋਂ ਸਾਡਾ ਚਾਉ ਨਾ ਲੱਥੇ। ਇਤਨੀ ਤਾਕਤ ਨਾਲੋਂ ਸਿਮਰਨ ਵੱਡਾ ਹੈ।

**ਮਃ ੧ ॥ ਜੇ ਦੇਹੈ ਦੁਖੁ ਲਾਈਐ; ਪਾਪ ਗਰਹ ਦੁਇ ਰਾਹੁ ॥**

ਜੇ ਅਸੀਂ ਚਾਹੀਏ ਤਾਂ ਭਾਵੇਂ ਕਿਸੇ ਦੇ ਵੀ ਸਰੀਰ ਨੂੰ ਦੁੱਖ ਲਗਾ ਦੇਈਏ। ਜੇ ਅਸੀਂ ਚਾਹੀਏ ਤਾਂ ਪਾਪਾਂ ਨੂੰ ਐਸੇ ਗ੍ਰਸ ਲਈਏ। ਜੈਸੇ ਰਾਹੂ ਕੇਤੂ ਨੇ ਚੰਦਰਮਾ ਤੇ ਸੂਰਜ ਨੂੰ ਗ੍ਰਸਿਆ ਹੈ। **ਵਾ** : ਜੇ ਅਸੀਂ ਚਾਹੀਏ ਤਾਂ ਸਰੀਰ ਦੇ ਦੁੱਖਾਂ ਨੂੰ ਲਾਹ ਦੇਈਏ। ਜੇ ਅਸੀਂ ਚਾਹੀਏ ਤਾਂ ਦੋਨਾਂ ਰਾਹੂ ਕੇਤੂ ਗ੍ਰਹਿਆਂ ਵੱਤ ਪਾਪ ਚੰਬੇੜ ਦੇਈਏ।

**ਰਤੁ ਪੀਣੇ ਰਾਜੇ ਸਿਰੈ ਉਪਰਿ ਰਖੀਅਹਿ; ਏਵੈ ਜਾਪੈ ਭਾਉ ॥**

ਜੇ ਅਸੀਂ ਇੱਛਾ ਕਰੀਏ ਤਾਂ ਭਾਵੇਂ ਖ਼ੂਨ ਨਿਚੋੜਨ ਵਾਲੇ ਰਾਜਿਆਂ ਨੂੰ ਆਪਣੇ ਸਿਰ ਉੱਤੇ ਨੌਕਰ ਪਹਿਰੇਦਾਰ ਰੱਖ ਲਈਏ। **ਵਾ** : ਭਾਵੇਂ ਉਹਨਾਂ ਜ਼ਾਲਮ ਰਾਜਿਆਂ ਦੇ ਸਿਰ ਪਰ ਪੈਰ ਰੱਖ ਦੇਈਏ। ਜੇਕਰ ਇਤਨਾ ਵੱਡਾ ਸਾਡਾ (ਭਾਉ) ਪ੍ਰਤਾਪ ਜਗਤ ਵਿਚ (ਜਾਪੈ) ਜਾਣਿਆ ਜਾਵੇ।

**ਭੀ ਤੂੰਹੈ ਸਾਲਾਹਣਾ; ਆਖਣ ਲਹੈ ਨ ਚਾਉ ॥੩॥**

ਫੇਰ ਵੀ (ਭੀ) ਬਹੁੜੋ ਤੈਨੂੰ ਸਲਾਹੁਣਾ ਚੰਗਾ ਹੈ। ਹੇ ਪ੍ਰਮੇਸ਼ਰ ਸਾਡਾ ਜਸ ਆਖਣ ਵੱਲੋਂ ਚਾਉ ਨਵਿਰਤ ਨ ਹੋਵੇ।

**ਮਃ ੧ ॥ ਅਗੀ ਪਾਲਾ ਕਪੜੁ ਹੋਵੈ; ਖਾਣਾ ਹੋਵੈ ਵਾਉ ॥**

ਹੇ ਸਿਧੋ ਜੇਕਰ ਅਸੀਂ ਚਾਹੀਏ ਤਾਂ ਗਰਮੀ ਵਿਚ ਅਗਨੀ ਦੇ ਹੀ ਬਸਤਰ ਪਹਿਨ ਲਈਏ, ਧੂਣੀਆਂ ਤਾਉਣ ਰੂਪ ਬਸਤਰ, ਜੇ ਅਸੀਂ ਚਾਹੀਏ ਤਾਂ ਸਰਦੀ ਵਿਚ ਜਲਧਾਰੇ ਦਾ ਬਸਤਰ ਪਹਿਨ ਲਈਏ ਭਾਵ : ਗਰਮੀ ਦੇ ਮੌਸਮ ਵਿੱਚ ਅੱਗ ਦੇ ਬਸਤਰ ਅਤੇ ਸਰਦੀ ਵਿੱਚ ਠੰਢ ਦੇ ਬਸਤਰ ਜਲਧਾਰੇ ਆਦਿ ਅਤੇ ਗਰਮੀ ਵਿੱਚ ਧੂਣੀਆਂ ਤਪਾਉਣ ਦੇ ਬਸਤਰ ਪਹਿਨ ਲਈਏ, ਫਿਰ ਵੀ ਸਾਨੂੰ ਕੋਈ ਦੁੱਖ ਨਹੀਂ ਲੱਗੇਗਾ। **ਵਾ** : ਜੇ ਅਸੀਂ ਚਾਹੀਏ ਤਾਂ ਗਰਮੀ-ਸਰਦੀ ਨੂੰ ਕੱਪੜੇ ਪਹਿਨਣ ਵਾਂਗੂ ਸਹਾਰ ਲਈਏ, ਤਕਲੀਫ ਹੀ ਨਾ ਹੋਵੇ। ਜੇ ਚਾਹੀਏ ਤਾਂ ਖਾਣ ਲਈ ਪਉਣ ਹੀ ਕਰ ਲਈਏ।

**ਸੁਰਗੈ ਦੀਆ ਮੋਹਣੀਆ ਇਸਤਰੀਆ ਹੋਵਨਿ; ਨਾਨਕ ਸਭੋ ਜਾਉ ॥**

ਹੇ ਸਿੱਧੋ ! ਜੇਕਰ ਅਸੀਂ ਚਾਹੀਏ ਤਾਂ ਸੁਰਗ ਦੀਆਂ ਮੋਹਤ ਕਰਨ ਵਾਲੀਆਂ ਅਪੱਛਰਾਂ ਹੀ ਘਰਵਾਲੀਆਂ ਹੋ ਜਾਣ। ਗੁਰੂ ਜੀ ਕਹਿੰਦੇ ਹਨ ਕਿ ਭਾਈ ਇਹ ਸਭ ਪਦਾਰਥ (ਜਾਉ) ਜਾਣ ਵਾਲੇ ਭਾਵ ਨਾਸ਼ਵੰਤ ਹਨ। ਸਨਮੁਖ ਬ੍ਰਿਤੀ ਕਰਕੇ ਕਹੀਏ :

**ਭੀ ਤੂਹੈ ਸਾਲਾਹਣਾ; ਆਖਣ ਲਹੈ ਨ ਚਾਉ ॥੪॥**

(ਭੀ) ਬਹੁੜੋ ਫਿਰ ਵੀ ਤੈਨੂੰ ਹੀ ਸਲਾਹੀਏ ਜੀ, ਆਪ ਦੇ ਨਾਮ ਨੂੰ ਕਥਨ ਕਰਨ ਤੋਂ ਚਾਉ ਨਾ ਲੱਥੇ ਜੀ। ਇਤਨਾ ਗੁਰੂ ਸਾਹਿਬ ਜੀ ਦਾ ਨਾਮ ਨਾਲ ਪਿਆਰ ਹੈ।

**ਪਵੜੀ ॥ ਬਦਫੈਲੀ ਗੈਬਾਨਾ; ਖਸਮੁ ਨ ਜਾਣਈ ॥**

ਜੋ ਮਾਲਕ ਪ੍ਰਮੇਸ਼ਰ ਨੂੰ ਨਹੀਂ ਜਾਣਦਾ ਤੇ (ਬਦਫੈਲੀ) ਖੋਟੀਆਂ ਕਾਰਾਂ ਭਾਵ ਕੰਮ ਕਰਦਾ ਹੈ ਉਹ

(ਗੈਬਾਨਾ) ਭੂਤਨਾ ਹੈ।

**ਸੋ ਕਹੀਐ ਦੇਵਾਨਾ; ਆਪੁ ਨ ਪਛਾਣਈ ॥**

ਉਹ (ਦੇਵਾਨਾ) ਕਮਲਾ ਮਸਤਾਨਾ ਕਹੀਦਾ ਹੈ, ਜੋ ਆਪਣੇ ਆਤਮ ਸਰੂਪ ਨੂੰ ਨਹੀਂ ਪਛਾਣਦਾ ਹੈ।

**ਕਲਹਿ ਬੁਰੀ ਸੰਸਾਰਿ; ਵਾਦੇ ਖਪੀਐ ॥**

ਸੰਸਾਰ ਵਿੱਚ (ਕਲਹਿ) ਲੜਾਈ ਬੁਰੀ ਤੋਂ ਬੁਰੀ ਹੈ। ਲੋਕ (ਵਾਦੇ) ਝਗੜਿਆਂ ਵਿੱਚ ਪੈ ਕਰਕੇ (ਖਪੀਐ) ਨਾਸ ਹੁੰਦੇ ਹਨ।

**ਵਿਣੁ ਨਾਵੈ ਵੇਕਾਰਿ; ਭਰਮੇ ਪਚੀਐ ॥**

ਬਿਨ੍ਹਾਂ ਪਰਮੇਸ਼ਰ ਦੇ ਨਾਮ ਤੋਂ ਸਭ (ਵੇਕਾਰਿ) ਖੋਟੀਆਂ ਕਾਰਾਂ ਹਨ। ਜੀਵ ਭਰਮ ਵਿੱਚ ਪੈ ਕੇ ਸੜਦੇ ਹਨ।

**ਰਾਹ ਦੋਵੈ ਇਕੁ ਜਾਣੈ; ਸੋਈ ਸਿਝਸੀ ॥**

ਦੋ ਰਸਤੇ : ਹਿੰਦੂ ਤੁਰਕ, ਮਨਮੁਖ-ਗੁਰਮੁਖ, ਆਸਤਿਕ-ਨਾਸਤਿਕ ਹਨ। ਪਰ ਜੋ ਦੋਨਾਂ ਵਿੱਚ ਇਕ ਅਕਾਲ ਪੁਰਖ ਨੂੰ ਜਾਣਦਾ ਹੈ, ਸੋਈ ਤਿੰਨੇ ਕਾਲ (ਸਿਝਸੀ) ਮੁਕਤ ਹੋਵੇਗਾ।

**ਕੁਫਰ ਗੋਅ ਕੁਫਰਾਣੈ; ਪਇਆ ਦਝਸੀ ॥**

ਜੋ (ਕੁਫਰ) ਝੂਠ (ਗੋਅ) ਬੋਲਦਾ ਹੈ, ਉਹ (ਕੁਫਰਾਣੈ) ਝੂਠ ਦੇ ਘਰ ਸੰਸਾਰ ਵਿੱਚ, ਨਰਕ ਵਿੱਚ ਪੈ ਕਰਕੇ (ਦਝਸੀ) ਸੜਨਗੇ।

**ਸਭ ਦੁਨੀਆ ਸੁਬਹਾਨੁ; ਸਚਿ ਸਮਾਈਐ ॥**

(ਸਭ) ਸਾਰੀ ਦੁਨੀਆਂ (ਸੁਬਹਾਨੁ) ਹੈਰਾਨਗੀ ਦੇਣ ਵਾਲੀ ਹੈ। (ਸਚਿ) ਸੱਚੇ ਨਾਮ ਨੂੰ ਜਪ ਕੇ (ਸੁਬਾਹਾਨੁ) ਅਸਚਰਜ ਵਿੱਚ ਸਮਾਈਏ।

**ਸਿਝੈ ਦਰਿ ਦੀਵਾਨਿ; ਆਪੁ ਗਵਾਈਐ ॥੯॥**

ਆਪਾ ਭਾਵ ਗੁਵਾਉਣ ਤੋਂ ਹੀ ਪਰਮੇਸ਼ਰ ਦੀ (ਦੀਵਾਨਿ) ਕਚਹਿਰੀ ਦੇ (ਦਰਿ) ਵਿੱਚ (ਸਿਝੈ) ਮੁਕਤ ਹੁੰਦਾ ਹੈ। **ਵਾ** : ਆਪਾ ਭਾਵ ਗੁਆ ਕਰਕੇ (ਦਰਿ) ਸੰਗਤ ਰੂਪੀ ਦੀਵਾਨ ਵਿੱਚ ਮੁਕਤ ਹੋਈਦਾ ਹੈ। **ਵਾ** : ਆਪਾ ਭਾਵ ਗੁਆ ਕਰਕੇ (ਦਰਿ) ਗਿਆਨ ਦੁਆਰਾ ਪਰਮੇਸ਼ਰ ਦੀ ਕਚਹਿਰੀ ਵਿੱਚ ਮੁਕਤ ਹੋਈਦਾ ਹੈ।

**ਮਃ ੧ ਸਲੋਕੁ ॥**

**ਸੋ ਜੀਵਿਆ ਜਿਸੁ ਮਨਿ ਵਸਿਆ ਸੋਇ ॥ ਨਾਨਕ ਅਵਰੁ ਨ ਜੀਵੈ ਕੋਇ ॥ ਜੇ ਜੀਵੈ ਪਤਿ ਲਥੀ ਜਾਇ ॥ ਸਭੁ ਹਰਾਮੁ ਜੇਤਾ ਕਿਛੁ ਖਾਇ ॥ ਰਾਜਿ ਰੰਗੁ ਮਾਲਿ ਰੰਗੁ ॥ ਰੰਗਿ ਰਤਾ ਨਚੈ ਨੰਗੁ ॥ ਨਾਨਕ ਠਗਿਆ ਮੁਠਾ ਜਾਇ ॥ ਵਿਣੁ ਨਾਵੈ ਪਤਿ ਗਇਆ ਗਵਾਇ ॥੧॥**

*(ਅੰਗ ੧੪੨)*

ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਕਰਤਾਰਪੁਰ ਵਿਚ ਨਿਵਾਸ ਕਰ ਰਹੇ ਸਨ। ਸਿੱਖਾਂ ਨੇ ਪ੍ਰਸ਼ਨ ਕੀਤਾ ਕਿ ਹੇ ਗੁਰੂ ਜੀ! ਜਿਊਂਦਿਆਂ ਦੀ ਗਿਣਤੀ ਵਿਚ ਕੌਣ ਹੈ ? **ਉੱਤਰ :**

**ਸੋ ਜੀਵਿਆ; ਜਿਸੁ ਮਨਿ ਵਸਿਆ ਸੋਇ ॥**

ਹੇ ਭਾਈ! ਉਹ ਪੁਰਸ਼ ਜਿਊਂਦੇ ਹਨ। ਜਿਸ ਦੇ ਮਨ ਵਿਚ (ਸੋਇ) ਤੱਤ ਪਦ ਦਾ ਲਖ ਅਰਥ ਬ੍ਰਹਮ ਸਾਖਿਆਤ ਹੋ ਕੇ ਵਸਿਆ ਹੈ। **ਵਾ :** ਜਿਸਦੇ ਮਨ ਅੰਦਰ ਉਸ ਪ੍ਰਮੇਸ਼ਰ ਦੀ (ਸੋਇ) ਸੋਭਾ ਵੱਸਦੀ ਹੈ, ਉਹ ਪੁਰਸ਼ ਜਿਊਂਦਾ ਹੈ।

**ਨਾਨਕ; ਅਵਰੁ ਨ ਜੀਵੈ ਕੋਇ ॥**

ਗੁਰੂ ਜੀ ਕਹਿੰਦੇ ਹਨ ਕਿ ਹੋਰ ਕੋਈ ਨਾਮ ਤੋਂ ਬਿਨਾਂ ਜਿਊਂਦਾ ਨਹੀਂ ਹੈ। ਸਭ ਪ੍ਰਮੇਸ਼ਰ ਵਲੋਂ ਮਰੇ ਹੋਏ ਹਨ।

ਪ੍ਰਸ਼ਨ : ਜੇ ਕੋਈ ਹੰਕਾਰ ਕਰੇ ਮੈਂ ਜਿਊਂਦਾ ਹਾਂ ?

**ਜੇ ਜੀਵੈ; ਪਤਿ ਲਥੀ ਜਾਇ ॥**

ਜੋ ਆਪਣੇ ਆਪ ਨੂੰ ਜਿਊਂਦਾ ਮੰਨਦਾ ਹੈ। ਉਸ ਦੀ ਕਾਮ, ਕਰੋਧ, ਈਰਖਾ ਝਗੜਿਆਂ ਕਰਕੇ ਇੱਜ਼ਤ ਲਹਿੰਦੀ ਜਾਂਦੀ ਹੈ, ਉਹ ਕਾਹਦਾ ਜਿਊਣਾ ਹੈ ?

**ਸਭੁ ਹਰਾਮੁ; ਜੇਤਾ ਕਿਛੁ ਖਾਇ ॥**

ਉਹ ਪੁਰਸ਼ ਜਿਤਨਾ ਵੀ ਖਾਂਦਾ ਹੈ, ਸਭ (ਹਰਾਮੁ) ਨਿਖਿੱਧ ਹੀ ਖਾਂਦਾ ਹੈ, ਪਰਾਇਆ ਹੱਕ ਖਾਂਦਾ ਹੈ, ਉਸ ਦਾ ਖਾਣਾ ਹਰਾਮ ਹੀ ਹੈ।

**ਰਾਜਿ ਰੰਗੁ; ਮਾਲਿ ਰੰਗੁ ॥ ਰੰਗਿ ਰਤਾ; ਨਚੈ ਨੰਗੁ ॥**

ਕੋਈ ਰਾਜ ਦੇ (ਰੰਗੁ) ਅਨੰਦ ਵਿਚ ਮਸਤ ਹੈ, ਕੋਈ (ਮਾਲਿ) ਹਾਥੀ ਘੋੜਿਆਂ ਦੇ (ਰੰਗੁ) ਅਨੰਦ ਵਿਚ ਮਸਤ ਹੈ। ਕੋਈ ਵਿਸ਼ੇ (ਰੰਗਿ) ਅਨੰਦ ਵਿਚ ਰੱਤਾ ਹੈ। ਐਸਾ (ਨੰਗੁ) ਭੰਡ, ਬੇਪੱਤਾ, ਮੂਰਖ ਨੱਚਦਾ ਟੱਪਦਾ ਫਿਰਦਾ ਹੈ।

**ਨਾਨਕ; ਠਗਿਆ ਮੁਠਾ ਜਾਇ ॥**

ਗੁਰੂ ਜੀ ਕਹਿੰਦੇ ਹਨ, ਉਹ ਕਾਮ ਕਰੋਧ ਕਰਕੇ ਠੱਗਿਆ ਹੋਇਆ ਹੈ, ਸ਼ੁਭ ਗੁਣਾਂ ਨੂੰ (ਮੁਠਾ) ਲੁਟਾਕੇ ਜਾਂਦਾ ਹੈ। **ਵਾ :** ਉਹ ਸ਼ਬਦ ਸਪਰਸ਼ ਆਦਿ ਦਾ ਠੱਗਿਆ ਹੋਇਆ ਹੈ ਤੇ ਕਾਮ ਕਰੋਧ ਕਰਕੇ ਲੁੱਟਿਆ ਜਾ ਰਿਹਾ ਹੈ।

**ਵਿਣੁ ਨਾਵੈ; ਪਤਿ ਗਇਆ ਗਵਾਇ ॥੧॥**

ਉਹ ਬਿਨਾਂ ਨਾਮ ਤੋਂ ਇੱਜ਼ਤ ਗੁਆ ਕਰਕੇ ਚਲਾ ਗਿਆ ਹੈ।

ਮਃ ੧ ॥

**ਕਿਆ ਖਾਧੈ ਕਿਆ ਪੈਧੈ ਹੋਇ ॥ ਜਾ ਮਨਿ ਨਾਹੀ ਸਚਾ ਸੋਇ ॥ ਕਿਆ ਮੇਵਾ ਕਿਆ ਘਿਉ ਗੁੜੁ ਮਿਠਾ ਕਿਆ ਮੈਦਾ ਕਿਆ ਮਾਸੁ ॥ ਕਿਆ ਕਪੜੁ ਕਿਆ ਸੇਜ ਸੁਖਾਲੀ ਕੀਜਹਿ ਭੋਗ ਬਿਲਾਸ ॥ ਕਿਆ ਲਸਕਰ ਕਿਆ ਨੇਬ ਖਵਾਸੀ ਆਵੈ ਮਹਲੀ ਵਾਸੁ ॥ ਨਾਨਕ ਸਚੇ ਨਾਮ ਵਿਣੁ ਸਭੇ ਟੋਲ ਵਿਣਾਸੁ ॥੨॥ ਪਵੜੀ ॥ ਜਾਤੀ ਦੈ ਕਿਆ ਹਥਿ ਸਚੁ ਪਰਖੀਐ ॥ ਮਹੁਰਾ ਹੋਵੈ ਹਥਿ ਮਰੀਐ ਚਖੀਐ ॥ ਸਚੇ ਕੀ ਸਿਰਕਾਰ ਜੁਗੁ ਜੁਗੁ ਜਾਣੀਐ ॥ ਹੁਕਮੁ ਮੰਨੇ ਸਿਰਦਾਰੁ ਦਰਿ ਦੀਬਾਣੀਐ ॥ ਫੁਰਮਾਨੀ ਹੈ ਕਾਰ ਖਸਮਿ ਪਠਾਇਆ ॥ ਤਬਲਬਾਜ ਬੀਚਾਰ ਸਬਦਿ ਸੁਣਾਇਆ ॥ ਇਕਿ ਹੋਏ ਅਸਵਾਰ ਇਕਨਾ ਸਾਖਤੀ ॥ ਇਕਨੀ ਬਧੇ ਭਾਰ ਇਕਨਾ ਤਾਖਤੀ ॥੧੦॥**

(ਅੰਗ ੧੪੨)

**ਉਥਾਨਕਾ :** ਜਦੋਂ ਦਿੱਲੀ ਵਿਚ ਨੌਰੰਗੇ ਨੇ ਅਠਵੇਂ ਪਾਤਿਸ਼ਾਹ ਧੰਨ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਨੂੰ ਕਿਹਾ ਸੀ ਕਿ ਆਪ ਦਰਸ਼ਨ ਦੇਵੋ। ਤਾਂ ਗੁਰੂ ਸਾਹਿਬ ਜੀ ਨੇ ਸੁਨੇਹਾ ਭੇਜਿਆ ਕਿ ਸਾਡਾ ਪ੍ਰਣ ਹੈ, ਤੈਨੂੰ ਨਾ ਦਰਸ਼ਨ ਦੇਣੇ ਹਨ ਤੇ ਨਾ ਹੀ ਤੇਰੇ ਮੱਥੇ ਲੱਗਣਾ ਹੈ। ਫੇਰ ਨੌਰੰਗੇ ਨੇ ਕਿਹਾ ਕਿ ਆਪ ਆਪਣੇ ਵੱਲੋਂ ਉਪਦੇਸ਼ ਭੇਜੋ। ਤਾਂ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਨੇ ਇਹੀ ਸ਼ਬਦ ਪਹਿਲੇ ਗੁਰੂ ਸਾਹਿਬ ਜੀ ਦਾ ਲਿਖਾ ਕਰਕੇ ਭਿਜਵਾਇਆ ਸੀ। ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਸਾਨੂੰ ਇਸ ਸ਼ਬਦ ਵਿਚ ਉਪਦੇਸ਼ ਦਿੰਦੇ ਹਨ :

**ਕਿਆ ਖਾਧੈ; ਕਿਆ ਪੈਧੈ ਹੋਇ ॥ ਜਾ ਮਨਿ ਨਾਹੀ; ਸਚਾ ਸੋਇ ॥**

ਹੇ ਭਾਈ ਪਦਾਰਥ ਖਾਣੇ ਤੋਂ ਕੀ ਲਾਭ ਹੋਵੇਗਾ, ਬਸਤਰਾਂ ਦੇ ਪਹਿਨਣੇ ਤੋਂ ਵੀ ਕੀ ਲਾਭ ਹੋਵੇਗਾ। ਜਦੋਂ ਮਨ ਦੇ ਵਿਚ ਉਹ ਸੱਚਾ ਪ੍ਰਮੇਸ਼ਰ ਹੀ ਨਹੀਂ ਵੱਸਿਆ ਹੈ, ਉਹ ਤਾਂ ਐਸੇ ਹੈ।

**ਪ੍ਰਮਾਣ :** [**ਖਾਇਆ ਮੈਲੁ ਵਧਾਇਆ ਪੈਧੈ ਘਰ ਕੀ ਹਾਣਿ ॥**] (ਅੰਗ ੧੩੩੧)
[**ਜਿਤੁ ਪੈਧੈ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ ॥੧॥**] (ਅੰਗ ੧੬)
[**ਪੇਟੁ ਭਰਿਓ ਪਸੂਆ ਜਿਉ ਸੋਇਓ ਮਨੁਖੁ ਜਨਮੁ ਹੈ ਹਾਰਿਓ ॥੧॥**] (ਅੰਗ ੧੧੦੫)
ਉਹਨਾਂ ਦਾ ਖਾਣਾ ਵੀ ਖੋਤਿਆਂ ਦੇ ਰੂੜੀ ਪਰ ਚੁਗਣ ਵਾਂਗ ਹੈ। ਕੁਸੰਗਤ ਰੂਪੀ ਰੂੜੀ ਪਰ ਸ਼ਰਾਬ ਮਾਸ ਖਾਂਦੇ ਹਨ, ਉਹਨਾਂ ਦਾ ਪਹਿਨਣਾ ਵੀ ਡਰਨੇ ਵੱਤ ਹੈ।

**ਪ੍ਰਮਾਣ :** [**ਜਿਉ ਡਰਨਾ ਖੇਤ ਮਾਹਿ ਡਰਾਇਆ ॥੨॥**] (ਅੰਗ ੧੯੦)

**ਕਿਆ ਮੇਵਾ ਕਿਆ ਘਿਉ ਗੁੜੁ ਮਿਠਾ; ਕਿਆ ਮੈਦਾ ਕਿਆ ਮਾਸੁ ॥**

ਕੀ ਹੋ ਗਿਆ ਜੇ ਮੇਵੇ ਤਰ੍ਹਾਂ ਤਰ੍ਹਾਂ ਦੇ ਖਾ ਲਏ, ਕੀ ਹੋ ਗਿਆ ਜੇਕਰ ਘਿਉ ਦੇਸੀ, ਗੁੜ (ਮਿਠਾ) ਮਿਸ਼ਰੀ ਆਦਿ ਖਾ ਲਏ, ਕੀ ਹੋ ਗਿਆ ਜੇ (ਮੈਦਾ) ਆਟੇ ਦੀਆਂ ਪੂੜੀਆਂ ਜਾਂ ਕਚੌਰੀਆਂ ਖਾ ਲਈਆਂ, ਕੀ ਹੋ ਗਿਆ ਜੇ ਮਾਸ ਰਿੰਨ੍ਹ ਕੇ ਖਾ ਲਿਆ।

**ਕਿਆ ਕਪੜੁ ਕਿਆ ਸੇਜ ਸੁਖਾਲੀ; ਕੀਜਹਿ ਭੋਗ ਬਿਲਾਸ ॥**

ਕੀ ਹੋ ਗਿਆ ਜੇਕਰ ਸੁੰਦਰ ਕਪੜੇ ਪਹਿਨ ਲਏ, ਕੀ ਹੋ ਗਿਆ ਜੇ ਸੇਜਾ ਸੁਖ ਵਾਲੀਆਂ ਬਣਾ

ਲਈਆਂ, ਕੀ ਹੋ ਗਿਆ ਜੇ (ਸੁਖਾਲੀ) ਸੁਖ ਦੇਣ ਵਾਲੀ ਅਲੀ = ਇਸਤਰੀ ਨਾਲ ਭੋਗ ਕਰਕੇ (ਬਿਲਾਸ) ਅਨੰਦ ਕਰ ਲਿਆ। **ਵਾ :** ਕੀ ਹੋ ਗਿਆ ਜੇ ਸੁਖਾਲੀਆਂ ਸੇਜਾਂ ਪਰ ਸੌਂ ਕਰਕੇ ਚੋਜ ਵਿਲਾਸ ਕਰ ਲਿਆ।

**ਕਿਆ ਲਸਕਰ ਕਿਆ ਨੇਬ ਖਵਾਸੀ; ਆਵੈ ਮਹਲੀ ਵਾਸੁ ॥**

ਕੀ ਹੋ ਗਿਆ ਜੇ ਚਾਰ ਪ੍ਰਕਾਰ ਦੀ ਫ਼ੌਜ ਰੱਖ ਲਈ, ਕੀ ਹੋ ਗਿਆ ਜੇ (ਨੇਬ) ਚੋਬਦਾਰ ਤੇ (ਖਵਾਸੀ) ਚੌਰੀਦਾਰ ਚੌਰ ਕਰਨ ਵਾਲਾ ਸੇਵਾਦਾਰ, ਰੱਖ ਲਏ। ਕੀ ਹੋ ਗਿਆ ਜੇ ਚਾਰ ਦਿਨ ਮਹਿਲਾਂ ਵਿਚੋਂ ਅਤਰ ਫਲੇਲ ਦੀਆਂ ਵਾਸ਼ਨਾ ਆਉਣ ਲੱਗ ਗਈਆਂ। ਜਾਂ ਮਹਿਲਾਂ ਵਿਚ ਆ ਕਰਕੇ ਵਾਸਾ ਕਰ ਲਿਆ।

**ਨਾਨਕ ਸਚੇ ਨਾਮ ਵਿਣੁ; ਸਭੇ ਟੋਲ ਵਿਣਾਸੁ ॥੨॥**

ਗੁਰੂ ਜੀ ਕਹਿੰਦੇ ਹਨ ਕਿ ਸੱਚੇ ਨਾਮ ਤੋਂ ਬਿਨਾਂ ਸਾਰੇ ਪੂਰਬੋਕਤ (ਟੋਲ) ਪਦਾਰਥ ਨਾਸ਼ਵੰਤ ਹਨ।

**ਪਵੜੀ ॥**

**ਉਥਾਨਕਾ :** ਕਿਸੇ ਨੇ ਮਰਦਾਨੇ ਪਰ ਸ਼ੰਕਾ ਕੀਤੀ ਕਿ ਹੇ ਗੁਰੂ ਜੀ ਤੁਸੀਂ ਮਰਾਸੀ ਨਾਲ ਕਿਉਂ ਰੱਖਿਆ ਹੈ ? ਤਾਂ ਉੱਤਰ ਦਿੰਦੇ ਹਨ।

**ਜਾਤੀ ਦੈ ਕਿਆ ਹਥਿ; ਸਚੁ ਪਰਖੀਐ ॥**

*(ਪਰੱਖੀਐ ਪਾਠ ਨਹੀਂ ਕਰਨਾ)*

ਹੇ ਭਾਈ ਜਾਤੀ ਦੇ ਕੀ ਹੱਥ ਵਿਚ ਹੈ, ਸੱਚੇ ਨਾਮ ਦੀ ਪਰਖ ਕਰਨੀ ਚਾਹੀਦੀ ਹੈ।

**ਸਾਖੀ**

ਭਾਈ ਮਰਦਾਨਾ ਜੀ ਕਾਨ੍ਹਪੁਰ ਵਿਚ ਪਹਿਲੇ ਜਨਮ ਵਿਚ ਤਪੱਸੀ ਸੀ। ਬੀਮਾਰ ਹੋਣ ਦੇ ਕਾਰਨ ਸ਼ਰਾਬ ਪਿਲਾ ਦਿੱਤੀ ਸੀ, ਉਸ ਤੋਂ ਬਾਅਦ ਅੰਤ ਸਮਾਂ ਆ ਗਿਆ। ਤਾਂ ਮਰ ਕਰਕੇ ਮਰਾਸੀ ਬਣਿਆ ਸੀ, ਸ਼ਰਾਬ ਪੀਣੇ ਕਰਕੇ। ਜਿਥੇ ਗੁਰੂ ਸਾਹਿਬ ਜੀ ਬਾਲ ਲੀਲ੍ਹਾ ਕਰਦੇ ਹੁੰਦੇ ਸੀ। ਉੱਥੇ ਇਕ ਦਿਨ ਮਰਦਾਨਾ ਵੀ ਖੇਡਣ ਆ ਗਿਆ, ਖੇਡਦੇ ਹੋਏ ਨੂੰ ਇਸ ਦੀ ਮਾਤਾ ਲੈਣ ਆਈ ਤੇ ਮਰ ਜਾਣਾ ਕਹਿਕੇ ਹਾਕ ਮਾਰੀ ਤਾਂ ਗੁਰੂ ਜੀ ਨੇ ਪੁੱਛਿਆ ਕਿ ਕਿਉਂ ਮਰ ਜਾਣਾ ਕਿਹਾ ਹੈ ? ਤਾਂ ਮਾਤਾ ਨੇ ਦੱਸਿਆ ਕਿ ਮੇਰੇ ਚਾਰ ਪੁੱਤਰ ਪਹਿਲਾਂ ਮਰ ਗਏ ਹਨ, ਇਸ ਕਰਕੇ ਇਸਦਾ ਨਾਮ ਮਰਜਾਣਾ ਰੱਖਿਆ ਹੈ। ਗੁਰੂ ਜੀ ਨੇ ਕਿਹਾ, ਇਸਦਾ ਨਾਮ ਅੱਜ ਤੋਂ ਮਰਦਾਨਾ ਹੋ ਗਿਆ ਹੈ। ਬਹੁਤ ਦੇਰ ਤੱਕ ਸਾਡੇ ਨਾਲ ਰਹੇਗਾ, ਇਸਦੀ ਉਮਰ ਲੰਬੀ ਹੋਵੇਗੀ, ਪਰ ਇਸ ਦੇ ਕੇਸ ਰਖਾਵੋ। ਭਾਈ ਗੁਰਦਾਸ ਜੀ ਨੇ ਵੀ ਡੂੰਮ ਨੂੰ ਕੁੱਤਾ ਕਿਹਾ ਹੈ।

**ਪ੍ਰਮਾਣ :** [**ਕੁਤਾ ਡੂੰਮ ਵਖਾਣੀਐ ॥**] (ਭਾਈ ਗੁਰਦਾਸ ਜੀ)

ਪਰ ਫੇਰ ਕਹਿੰਦੇ ਹਨ।

[**ਗੁਰਸਿਖ ਆਸ਼ਕ ਸ਼ਬਦ ਦੇ ਕੁਤੇ ਦਾ ਪੜਕੁਤਾ ਭਾਣਾ ॥**] (ਭਾਈ ਗੁਰਦਾਸ ਜੀ)

[**ਨੀਚ ਜਾਤਿ ਹਰਿ ਜਪਤਿਆ ਉਤਮ ਪਦਵੀ ਪਾਇ ॥ ਪੂਛਹੁ ਬਿਦਰ ਦਾਸੀ ਸੁਤੈ ਕਿਸਨੁ ਉਤਰਿਆ ਘਰਿ ਜਿਸੁ ਜਾਇ ॥੧॥**] (ਅੰਗ ੭੩੩)

[**ਅਗੈ ਜਾਤਿ ਨ ਜੋਰੁ ਹੈ ਅਗੈ ਜੀਉ ਨਵੇ ॥ ਜਿਨ ਕੀ ਲੇਖੈ ਪਤਿ ਪਵੈ ਚੰਗੇ ਸੇਈ ਕੇਇ ॥੩॥**] (ਅੰਗ ੪੬੯)

ਹੇ ਭਾਈ ਜਾਤ ਦੇ ਕੀ ਹੱਥ ਹੈ, ਪ੍ਰਮੇਸ਼ਰ ਤਾਂ ਸੱਚ ਦੀ ਪਰਖ ਕਰਦਾ ਹੈ।

**ਪ੍ਰਸ਼ਨ :** ਹੇ ਗੁਰੂ ਜੀ! ਉੱਚੀ ਕੁਲ ਤਾਂ ਚੰਗੀ ਹੁੰਦੀ ਹੈ? **ਉੱਤਰ :**

**ਮਹੁਰਾ ਹੋਵੈ ਹਥਿ; ਮਰੀਐ ਚਖੀਐ ॥**

ਹੇ ਭਾਈ! ਜੇ (ਮਹੁਰਾ) ਸੰਖੀਆ ਹੱਥ ਵਿਚ ਪਕੜਿਆ ਹੋਵੇ ਤਾਂ ਕੋਈ ਨੁਕਸਾਨ ਨਹੀਂ ਦਿੰਦਾ ਹੈ, ਪਰ ਜੇਕਰ ਚੱਖ ਲਈਏ ਤਾਂ ਮਰੀਦਾ ਹੈ। ਇਸ ਪ੍ਰਕਾਰ ਉੱਚੀ ਜਾਤੀ ਮਾੜੀ ਨਹੀਂ ਹੁੰਦੀ ਹੈ, ਪਰ ਉੱਚੀ ਜਾਤੀ ਦਾ ਹੰਕਾਰ ਕਰਕੇ ਮਰਨਾ ਹੁੰਦਾ ਹੈ।

**ਪ੍ਰਮਾਣ :** **[ਜਾਤਿ ਕਾ ਗਰਬੁ ਨ ਕਰੀਅਹੁ ਕੋਈ ॥ ਬ੍ਰਹਮੁ ਬਿੰਦੇ ਸੋ ਬ੍ਰਾਹਮਣੁ ਹੋਈ ॥੧॥]** (ਅੰਗ ੧੧੨੭)

**ਵਾ :** (ਮੁਹਰਾ) ਜੇ ਕਰਕੇ ਸ਼ੁਭ ਗੁਣ ਮਨ ਰੂਪੀ ਹੱਥ ਵਿਚ ਹੋਣ ਤਾਂ ਮਾੜੇ ਨਹੀਂ ਹਨ, ਪਰ ਸ਼ੁਭ ਗੁਣਾਂ ਦਾ ਅਭਿਮਾਨ ਰੂਪੀ ਸੰਖੀਆ ਚੱਖਣੇ ਕਰਕੇ ਤਾਂ ਮਰਨਾ ਹੀ ਹੁੰਦਾ ਹੈ।

**ਸਚੇ ਕੀ ਸਿਰਕਾਰ; ਜੁਗੁ ਜੁਗੁ ਜਾਣੀਐ ॥**

ਸਾਰੇ ਜੀਵਾਂ ਦੇ ਸਿਰਾਂ ਉੱਤੇ ਸੱਚੇ ਪ੍ਰਮੇਸ਼ਰ ਦੀ ਹੁਕਮ ਰੂਪੀ ਕਾਰ ਹੈ। ਸਤਿਜੁਗ ਆਦਿ ਸਾਰੇ ਜੁਗਾਂ ਵਿਚ ਉਸਦੀ ਹੁਕਮ ਰੂਪੀ ਕਾਰ ਹੀ ਜਾਣੀ ਜਾਂਦੀ ਹੈ।

**ਪ੍ਰਮਾਣ :** **[ਘਲੇ ਆਵਹਿ ਨਾਨਕਾ ਸਦੇ ਉਠੀ ਜਾਹਿ ॥੧॥]** (ਅੰਗ ੧੨੩੯)

**ਹੁਕਮੁ ਮੰਨੇ ਸਿਰਦਾਰੁ; ਦਰਿ ਦੀਬਾਣੀਐ ॥**

(ਸਿਰਦਾਰੁ) ਪ੍ਰਮੇਸ਼ਰ ਦਾ, ਗੁਰਾਂ ਦਾ ਹੁਕਮ ਮੰਨੇ ਨਾਮ ਜਪਣੇ ਦਾ। ਫੇਰ ਸੱਚੇ ਪ੍ਰਮੇਸ਼ਰ ਦੇ (ਦਰਿ) ਸੱਚਖੰਡ ਵਿਚ ਪ੍ਰਮੇਸ਼ਰ ਦਾ (ਦੀਬਾਣੀਐ) ਆਸਰਾ ਮਿਲ ਜਾਂਦਾ ਹੈ। **ਵਾ :** ਜੋ (ਦਰਿ) ਸੰਗਤ ਰੂਪੀ ਦੀਬਾਨ ਵਿਚ ਪ੍ਰਮੇਸ਼ਰ ਦਾ ਹੁਕਮ ਮੰਨਦਾ ਹੈ, ਉਹ ਸਾਰਿਆਂ ਦਾ ਸਿਰਦਾਰ ਹੈ।

**ਫੁਰਮਾਨੀ ਹੈ ਕਾਰ; ਖਸਮਿ ਪਠਾਇਆ ॥**

ਜੋ (ਸਰਦਾਰ) ਪ੍ਰਮੇਸ਼ਰ ਦਾ ਹੁਕਮ ਮੰਨਦਾ ਹੈ, ਉਹ ਸਭ ਦਾ ਦਰਦੀ ਬਣ ਜਾਂਦਾ ਹੈ। ਜਿਸ ਤਰ੍ਹਾਂ ਕਿਸੇ ਰਾਜੇ ਨੇ ਵੈਰੀ ਉੱਤੇ ਚੜ੍ਹਾਈ ਕਰਨੀ ਹੋਵੇ, ਉਹ ਜੰਗ ਨੂੰ ਚੜ੍ਹਨੇ ਦੀ ਕਾਰ ਦਾ ਹੁਕਮ ਫ਼ੁਰਮਾਉਂਦਾ ਹੈ। ਫੇਰ ਹੁਕਮ ਦੇ ਕਰਕੇ ਇਕ ਘੋੜ ਅਸਵਾਰ ਨੂੰ ਨਗਾਰਚੀ ਪਾਸ ਭੇਜਦਾ ਹੈ। ਕਿ ਉਹ ਜੰਗ ਨੂੰ ਕੂਚ ਕਰਨ ਦਾ ਨਗਾਰਾ ਵਜਾ ਦੇਵੇ। ਫੇਰ ਨਗਾਰਚੀ ਵਿਚਾਰ ਕਰਕੇ ਨਗਾਰੇ ਦਾ ਸ਼ਬਦ ਫ਼ੌਜ ਤਾਂਈ ਸੁਣਾਉਂਦਾ ਹੈ। ਜੋ ਫ਼ੌਜੀ ਤਿਆਰ ਖੜੇ ਹੁੰਦੇ ਹਨ। ਬੂਟ ਪੱਟੀ ਕੱਸ ਕਰਕੇ ਕਾਠੀਆਂ ਪਾਈਆਂ ਹੁੰਦੀਆਂ ਹਨ। ਉਹ ਤਾਂ ਛੇਤੀ ਅਸਵਾਰ ਹੋ ਜਾਂਦੇ ਹਨ। ਜਿਹੜੇ ਸੁੱਤੇ ਪਏ ਹੁੰਦੇ ਹਨ, ਉਹ ਧੌਂਸੇ ਦੀ ਆਵਾਜ਼ ਸੁਣ ਕਰਕੇ ਮੂੰਹ ਧੋਂਦੇ ਹਨ, ਵਰਦੀ ਪਾਉਂਦੇ ਹਨ, ਬਿਸਤਰੇ ਬੰਨ੍ਹਕੇ ਤਿਆਰੀ ਕਰ ਲੈਂਦੇ ਹਨ। ਜਦੋਂ ਤੱਕ ਉਹ ਤਿਆਰੀ ਕਰਦੇ ਹਨ, ਉਦੋਂ ਤੱਕ ਪਹਿਲੇ ਤਿਆਰ-ਬਰ-ਤਿਆਰ ਸੂਰਮੇਂ ਮੋਰਚੇ ਪਰ ਚਲੇ ਜਾਂਦੇ ਹਨ। ਇਉਂ ਆਪਸ ਵਿਚ ਬਹੁਤ ਫ਼ਰਕ ਪੈ ਜਾਂਦਾ ਹੈ।

**ਦੂਸਰਾ ਅਰਥ :** ਪ੍ਰਮੇਸ਼ਰ ਪਾਤਿਸ਼ਾਹ ਗੁਰਬਾਣੀ ਦੁਆਰਾ (ਕਾਰ) ਵੈਰਾਗ, ਬਿਬੇਕ, ਸ੍ਰਵਣ ਮੰਨਣ ਆਦਿਕ ਸਾਧਨਾਂ ਦੁਆਰਾ ਹੀ ਪ੍ਰਾਪਤ ਹੋ ਸਕਦਾ ਹੈ। ਇਹ ਕਾਰ ਫ਼ੁਰਮਾਈ ਹੈ, ਸਾਰੇ ਜਗਤ ਦੇ (ਖਸਮ) ਬ੍ਰਹਮਾ ਪਾਸ ਬੇਦਾਂ ਦੁਆਰਾ ਹੁਕਮ ਭੇਜਿਆ ਹੈ।

**ਤਬਲਬਾਜ ਬੀਚਾਰ; ਸਬਦਿ ਸੁਣਾਇਆ ॥**

*(ਤਬਲ-ਬਾਜ ਬੋਲੋ)*

(ਤਬਲਬਾਜ) ਨਗਾਰਚੀ ਬਿਆਸ, ਰਿਖੀ ਮੁਨੀ ਆਦਿ ਹਨ। ਇਨ੍ਹਾਂ ਨੇ ਬੇਦਾਂ ਦੇ ਹੁਕਮ ਨੂੰ ਵਿਚਾਰ ਕਰਕੇ, ਖਟ ਸ਼ਾਸਤਰਾਂ, ਪੁਰਾਣਾਂ ਰੂਪੀ ਨਗਾਰੇ ਦਾ ਸ਼ਬਦ ਸੰਸਾਰ ਦੇ ਜੀਵਾਂ ਰੂਪੀ ਫ਼ੌਜ ਨੂੰ ਸੁਣਾਇਆ ਹੈ।* ਕਿ ਨਿਸ਼ਕਾਮ ਕਰਮ ਕਰੋ, ਉਪਾਸਨਾ ਕਰੋ, ਫੇਰ ਗਿਆਨ ਕਰਕੇ ਪ੍ਰਾਪਤੀ ਹੋਵੇਗੀ, ਇਸ ਹੁਕਮ ਨੂੰ ਸੁਣ ਕਰਕੇ

**ਇਕਿ ਹੋਏ ਅਸਵਾਰ; ਇਕਨਾ ਸਾਖਤੀ ॥**

ਇਕ ਤਾਂ ਸ੍ਰਵਣ ਮੰਨਣ ਕਰਨ ਰੂਪੀ ਅਸਵਾਰ ਘੋੜਿਆਂ ਉੱਤੇ ਹੋ ਗਏ। ਇਕਨਾਂ ਨੇ ਬੈਰਾਗ ਬਿਬੇਕ ਕਰਨ ਰੂਪੀ (ਸਾਖਤੀ) ਤਿਆਰੀ ਕਰ ਲਈ।

**ਇਕਨੀ ਬਧੇ ਭਾਰ; ਇਕਨਾ ਤਾਖਤੀ ॥੧੦॥**

ਜਿਨ੍ਹਾਂ ਇਕਨਾਂ ਨੇ ਤਿਆਰੀ ਕੀਤੀ ਸੀ, ਉਹਨਾਂ ਨੇ ਇੰਦਰੇ ਦਮਨ ਕਰਨ ਰੂਪੀ ਭਾਰ ਬੰਨ੍ਹ ਲਏ। ਇੱਕ ਜਿਹੜੇ ਸ੍ਰਵਣ ਰੂਪੀ ਘੋੜ ਅਸਵਾਰ ਹੋਏ ਸੀ, ਉਹ ਸਾਖਿਆਤਤਾ ਕਰਨ ਰੂਪੀ (ਤਾਖਤੀ) ਸਰੂਪ ਰੂਪੀ ਤਖ਼ਤ ਪਰ ਪਹੁੰਚ ਗਏ।

**ਫੁਰਮਾਨੀ ਹੈ ਕਾਰ; ਖਸਮਿ ਪਠਾਇਆ ॥**

**ਤੀਸਰਾ ਅਰਥ :** ਰਾਜੇ ਪ੍ਰਮੇਸ਼ਰ ਅਕਾਲ ਪੁਰਖ ਮਾਲਕ ਨੇ ਭਾਉ ਭਗਤੀ ਦੀ ਕਾਰ ਫ਼ੁਰਮਾ ਕਰਕੇ ਸ੍ਰੀ ਗੁਰੂ ਨਾਨਕ ਦੇਵ ਜੀ ਘੋੜ ਅਸਵਾਰ ਭੇਜੇ ਹਨ। ਗੁਰੂ ਜੀ ਸੁਰਤੀ ਰੂਪੀ ਘੋੜੇ ਪਰ ਅਸਵਾਰ ਹਨ।

**ਤਬਲਬਾਜ ਬੀਚਾਰ; ਸਬਦਿ ਸੁਣਾਇਆ ॥**

(ਤਬਲਬਾਜ) ਨਗਾਰਚੀ ਮਰਦਾਨੇ ਨੇ ਗੁਰਾਂ ਦਾ ਉਪਦੇਸ਼ ਬਿਚਾਰ ਕਰਕੇ ਰਬਾਬ ਰੂਪੀ ਨਗਾਰੇ ਦਾ ਸ਼ਬਦ ਕੀਰਤਨ ਸੁਣਾਇਆ ਹੈ। ਅਸੀਂ ਸਾਰੇ ਜੀਵ ਜਨਮ ਧਾਰ ਕਰਕੇ ਆਏ ਹੋਏ ਫ਼ੌਜ ਦੀ ਤਰ੍ਹਾਂ ਹਾਂ।

**ਇਕਿ ਹੋਏ ਅਸਵਾਰ; ਇਕਨਾ ਸਾਖਤੀ ॥**

ਇਕ ਤਾਂ ਜਿਨ੍ਹਾਂ ਨੇ ਪਹਿਲੇ ਜਨਮ ਵਿਚ ਨਿਸ਼ਕਾਮ ਕਰਮ ਕੀਤੇ ਸੀ, ਇੰਦਰੇ ਦਮਨ ਕੀਤੇ ਹੋਏ ਸੀ ਉਹ ਤਾਂ ਸੁਣਦੇ ਸਾਰ ਹੀ ਸ੍ਰਵਣ ਮੰਨਣ ਘੋੜਿਆਂ ਪਰ ਅਸਵਾਰ ਹੋ ਗਏ। ਇਕ ਜੋ ਅਵਿੱਦਿਆ ਦੀ ਨੀਂਦ ਵਿਚ ਸੁੱਤੇ ਪਏ ਸੀ। ਉਹਨਾਂ ਨੇ ਉਪਦੇਸ਼ ਰੂਪ ਨਗਾਰਾ ਸੁਣਕੇ, ਨਿਸ਼ਕਾਮ ਕਰਮ, ਵੈਰਾਗ ਬਿਬੇਕ ਕਰਨ ਰੂਪੀ (ਸਾਖਤੀ) ਤਿਆਰੀ ਕਰ ਲਈ।

**ਇਕਨੀ ਬਧੇ ਭਾਰ; ਇਕਨਾ ਤਾਖਤੀ ॥੧੦॥**

ਇਕਨਾਂ ਜਿਨ੍ਹਾਂ ਨੇ ਵੈਰਾਗ ਰੂਪ ਤਿਆਰੀ ਕੀਤੀ ਸੀ। ਉਹਨਾਂ ਨੇ ਇੰਦਰੇ ਦਮਨ ਕਰਨ ਰੂਪੀ (ਭਾਰ) ਬਿਸਤਰੇ ਬੰਨ੍ਹ ਲਏ। ਇਕ ਜਿਹੜੇ ਸ੍ਰਵਣ ਮੰਨਣ ਪਰ ਅਸਵਾਰ ਹੋਏ ਸੀ ਉਹ ਸਾਖਿਆਤਤਾ ਕਰਕੇ ਸਰੂਪ ਰੂਪੀ (ਤਾਖਤੀ) ਤਖਤ ਪਰ ਪਹੁੰਚ ਗਏ ਹਨ।

---

* *ਬੇਦਾਂ ਰੂਪੀ ਘੋੜੇ ਹਨ ਤੇ ਬਿਆਸ ਆਦਿਕ ਘੋੜ ਅਸਵਾਰ ਹਨ।*

**ਸਲੋਕੁ ਮਃ ੧ ॥**

**ਜਾ ਪਕਾ ਤਾ ਕਟਿਆ ਰਹੀ ਸੁ ਪਲਰਿ ਵਾੜਿ ॥ ਸਣੁ ਕੀਸਾਰਾ ਚਿਥਿਆ ਕਣੁ ਲਇਆ ਤਨੁ ਝਾੜਿ ॥**
**ਦੁਇ ਪੁੜ ਚਕੀ ਜੋੜਿ ਕੈ ਪੀਸਣ ਆਇ ਬਹਿਠੁ ॥ ਜੋ ਦਰਿ ਰਹੇ ਸੁ ਉਬਰੇ ਨਾਨਕ ਅਜਬੁ ਡਿਠੁ ॥੧॥**

*(ਅੰਗ ੧੪੨)*

**ਉਥਾਨਕਾ :** ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਪਾਸ ਕਰਤਾਰਪੁਰ ਸਾਹਿਬ ਵਿਚ ਬਹੁਤ ਸਾਰੇ ਜ਼ਿਮੀਦਾਰ ਮਿਲ ਕਰਕੇ ਆਏ। ਬੇਨਤੀ ਕੀਤੀ ਕਿ ਹੇ ਗੁਰੂ ਜੀ! ਜਿਸ ਪ੍ਰਕਾਰ ਸਾਨੂੰ ਸਮਝ ਪੈ ਜਾਵੇ, ਐਸਾ ਕਿਰਪਾ ਕਰਕੇ ਉਪਦੇਸ਼ ਦੇਵੋ ਜੀ। ਤਾਂ ਸਤਿਗੁਰੂ ਜੀ ਖੇਤੀ ਦੇ ਪ੍ਰਕਰਣ ਦੁਆਰਾ ਹੀ ਉਪਦੇਸ਼ ਦਿੰਦੇ ਹਨ।

**ਜਾ ਪਕਾ ਤਾ ਕਟਿਆ; ਰਹੀ ਸੁ ਪਲਰਿ ਵਾੜਿ ॥**

ਹੇ ਭਾਈ! ਜਦੋਂ ਖੇਤ ਪੱਕ ਜਾਂਦਾ ਹੈ ਤਾਂ ਦਾਤ੍ਰੀਆਂ ਲੈ ਕਰਕੇ ਕੱਟਿਆ ਜਾਂਦਾ ਹੈ। ਸੋ ਭਲੀ ਪ੍ਰਕਾਰ (ਪਲਰਿ) ਖਾਲੀ ਵਾੜ ਹੀ ਉਦਾਲੇ ਖੜੀ ਰਹਿ ਜਾਂਦੀ ਹੈ।

**ਸਣੁ ਕੀਸਾਰਾ ਚਿਥਿਆ; ਕਣੁ ਲਇਆ ਤਨੁ ਝਾੜਿ ॥**

ਫੇਰ ਕਸੀਰਾਂ ਦੇ ਸਮੇਤ ਹੀ ਫਲੇ ਪਾ ਕਰਕੇ ਸਾਰੇ ਲਾਣ ਨੂੰ (ਚਿਥਿਆ) ਗਾਹ ਲੈਂਦੇ ਹਨ। ਕੀਸਾਰਾ = ਕਣਕ ਦੇ ਛਿੱਟੇ ਉਤਲੇ ਨਾਲ ਦੇ ਤਿੱਖੇ ਕੰਡੇ ਜਿਹੇ। (ਕਣੁ) ਕਣਕ ਅਨਾਜ ਨੂੰ ਤੂੜੀ (ਤਨੁ) ਨਾਲੋਂ ਝਾੜ ਕਰਕੇ ਵੱਖਰਾ ਕਰ ਲਿਆ ਜਾਂਦਾ ਹੈ।

**ਦੁਇ ਪੁੜ ਚਕੀ ਜੋੜਿ ਕੈ; ਪੀਸਣ ਆਇ ਬਹਿਠੁ ॥**

*(ਬਹਿੱਠ ਪਾਠ ਕਰਨਾ)*

ਫੇਰ ਚੱਕੀ ਦੇ ਦੋਨੋਂ ਪੁੜ ਜੋੜ ਕਰਕੇ ਦਾਨਿਆਂ ਨੂੰ ਪੀਸਣ ਲਈ ਆ ਕੇ ਬੈਠ ਜਾਂਦੇ ਹਨ।

**ਜੋ ਦਰਿ ਰਹੇ ਸੁ ਉਬਰੇ; ਨਾਨਕ ਅਜਬੁ ਡਿਠੁ ॥੧॥**

ਜਿਹੜੇ ਚੱਕੀ ਦੇ (ਦਰਿ) ਗਲੇ ਦੇ ਨੇੜੇ ਕਿੱਲੀ ਪਾਸ ਦਾਣੇ ਰਹਿੰਦੇ ਹਨ, ਉਹ ਪੀਸੇ ਜਾਣ ਤੋਂ (ਉਬਰੇ) ਬੱਚ ਜਾਂਦੇ ਹਨ। ਗੁਰੂ ਜੀ ਕਹਿੰਦੇ ਹਨ ਕਿ ਇਹ ਬੜਾ ਅਸਚਰਜ ਹੀ ਦੇਖੀਦਾ ਹੈ।

**ਜਾ ਪਕਾ ਤਾ ਕਟਿਆ; ਰਹੀ ਸੁ ਪਲਰਿ ਵਾੜਿ ॥**

ਇਸ ਪ੍ਰਕਾਰ ਹੀ ਅੰਤਰੀਵ **ਅਰਥ :** ਜਦੋਂ ਸਰੀਰ ਰੂਪੀ ਖੇਤ ਬ੍ਰਿਧ ਅਵਸਥਾ ਹੋਣ ਰੂਪ ਪੱਕ ਗਿਆ ਤਾਂ ਜਮਾਂ ਰੂਪੀ ਲਾਵਿਆਂ ਕਰਕੇ ਸੂਖਮ ਸਰੀਰ ਨੂੰ ਵੱਖਰਾ ਕਰਨ ਰੂਪ ਕੱਟਿਆ ਜਾਂਦਾ ਹੈ। ਫੇਰ ਬਾਕੀ ਸਥੂਲ ਸਰੀਰ (ਪਲਰਿ) ਖ਼ਾਲੀ ਵਾੜ ਹੀ ਰਹਿ ਜਾਂਦੀ ਹੈ। **ਵਾ :** ਜਦੋਂ ਬ੍ਰਿਧ ਅਵਸਥਾ ਰੂਪੀ ਖੇਤ ਪੱਕ ਜਾਂਦਾ ਹੈ ਤਾਂ ਫੇਰ ਸਬੰਧੀਆਂ ਦਾ ਮੋਹ ਕੱਟਿਆ ਜਾਂਦਾ ਹੈ, ਸਬੰਧੀਆਂ ਦਾ ਵਿਜੋਗ ਹੋਣ ਰੂਪ ਕੱਟਿਆ ਜਾਂਦਾ ਹੈ। ਉਦਾਲੇ ਸਬੰਧੀਆਂ ਦਾ ਘੇਰਾ ਘੱਤਣੇ ਰੂਪੀ ਖ਼ਾਲੀ ਵਾੜ ਹੀ ਰਹਿ ਜਾਂਦੀ ਹੈ। **ਵਾ :** ਖ਼ਾਲੀ ਝੂਠਾ ਪ੍ਰੇਮ ਹੀ ਵਾੜ ਦੀ ਨਿਆਈਂ ਰਹਿ ਗਿਆ।

**ਸਣੁ ਕੀਸਾਰਾ ਚਿਥਿਆ; ਕਣੁ ਲਇਆ ਤਨੁ ਝਾੜਿ ॥**

ਸਥੂਲ ਸਰੀਰ ਲਾਣ ਦੀ ਤਰ੍ਹਾਂ ਹੈ, ਇੰਦਰੇ ਕਸੀਰ ਹਨ। ਸਥੂਲ ਸਰੀਰ ਨੂੰ ਸਮੇਤ ਹੀ ਇੰਦ੍ਰੀਆਂ ਰੂਪੀ

ਕਸੀਰਾਂ ਦੇ ਜਮਾਂ ਨੇ (ਚਿਥਿਆ) ਨਬਜ਼ਾਂ ਨੂੰ ਤੋੜਨ ਰੂਪੀ ਚਿੱਥਦੇ ਹਨ, ਗਾਹ ਦਿੰਦੇ ਹਨ

ਪ੍ਰਮਾਣ : **[ਜਿੰਦੁ ਨਿਮਾਣੀ ਕਢੀਐ ਹਡਾ ਕੂ ਕੜਕਾਇ ॥]** (ਅੰਗ ੧੩੭੭)

ਸੂਖਮ ਸਰੀਰ ਰੂਪ (ਕਣੁ) ਅਨਾਜ ਨੂੰ, ਸਥੂਲ ਸਰੀਰ ਰੂਪੀ ਤੂੜੀ (ਤਨੁ) ਨਾਲੋਂ ਝਾੜ ਕਰਕੇ ਵੱਖਰਾ ਕਰ ਲਿਆ।

**ਦੁਇ ਪੁੜ ਚਕੀ ਜੋੜਿ ਕੈ; ਪੀਸਣ ਆਇ ਬਹਿਠੁ ॥**

ਫੇਰ ਪਰਲੋਕ ਵਿਚ ਧਰਮਰਾਜ ਅਤੇ ਕੁਦਰਤਿ, ਜਨਮ ਮਰਨ ਰੂਪੀ ਦੋ ਪੁੜਾਂ ਵਾਲੀ ਕਾਲ ਰੂਪੀ ਚੱਕੀ ਨੂੰ ਜੋੜ ਕਰਕੇ ਆ ਕੇ ਪੀਸਣ ਬੈਠਦੇ ਹਨ। ਇਹ ਕੁਦਰਤਿ ਤੇ ਜਮਕਾਲ ਦੋਨੋਂ ਪੀਸਣ ਵਾਲੇ ਹਨ।

**ਜੋ ਦਰਿ ਰਹੇ ਸੁ ਉਬਰੇ; ਨਾਨਕ ਅਜਬੁ ਡਿਠੁ ॥੧॥**

ਪਰ ਜੋ ਪੁਰਸ਼ ਸਾਧ ਸੰਗਤ ਰੂਪੀ ਦਰਿ ਉੱਤੇ ਰਹਿੰਦੇ ਹਨ, ਉਹੀ ਜੰਮਣ ਮਰਣ ਦੀ ਕਾਲ ਰੂਪੀ ਚੱਕੀ ਵਿਚ ਪੀਸੇ ਜਾਣੇ ਤੋਂ ਬਚੇ ਹਨ। ਗੁਰੂ ਜੀ ਕਹਿੰਦੇ ਹਨ ਕਿ ਇਹ ਬੜਾ ਅਸਚਰਜ ਦੇਖਿਆ ਹੈ। ਜਿਵੇਂ ਭਾਈ ਸੰਤੋਖ ਸਿੰਘ ਜੀ ਨੇ ਵੀ ਕਿਹਾ ਹੈ।

ਪ੍ਰਮਾਣ : **[ਗੁਰ ਪਗ ਪ੍ਰੇਮ ਸੋ ਕੀਲਕਾ, ਮਨ ਦਾਨੋਂ ਢਿਗ ਕੀਨ ॥
ਮੋਹ ਆਦਿਕ ਪੱਟ ਭਿਟਤ ਹੈ ਰਾਖੇਂਗੇ ਲਖ ਦੀਨ ॥]** (ਇਤਿਹਾਸਕ ਪ੍ਰਮਾਣ)

**ਵਾ** : ਜ਼ਮੀਨ ਤੇ ਅਸਮਾਨ ਦੋ ਪੁੜ ਹਨ, ਇਨ੍ਹਾਂ ਵਿਚ ਕਾਲ ਸਭ ਜੀਵਾਂ ਨੂੰ ਮਾਰਨ ਰੂਪੀ ਪੀਸਦਾ ਹੈ। ਜੋ ਸੰਗਤ ਰੂਪੀ ਕਿੱਲੀ ਪਾਸ ਹਨ, ਉਹੀ ਬਚਦੇ ਹਨ। ਇਹ ਕੈਸਾ ਅਸਚਰਜ ਹੈ, ਦੇਖਣਾ ਕਰੋ।

ਮਃ ੧ ॥

ਵੇਖੁ ਜਿ ਮਿਠਾ ਕਟਿਆ ਕਟਿ ਕੁਟਿ ਬਧਾ ਪਾਇ ॥ ਖੁੰਢਾ ਅੰਦਰਿ ਰਖਿ ਕੈ ਦੇਨਿ ਸੁ ਮਲ ਸਜਾਇ ॥ ਰਸੁ ਕਸੁ ਟਟਰਿ ਪਾਈਐ ਤਪੈ ਤੈ ਵਿਲਲਾਇ ॥ ਭੀ ਸੋ ਫੋਗੁ ਸਮਾਲੀਐ ਦਿਚੈ ਅਗਿ ਜਾਲਾਇ ॥ ਨਾਨਕ ਮਿਠੈ ਪਤਰੀਐ ਵੇਖਹੁ ਲੋਕਾ ਆਇ ॥੨॥ ਪਵੜੀ ॥ ਇਕਨਾ ਮਰਣੁ ਨ ਚਿਤਿ ਆਸ ਘਣੇਰਿਆ ॥ ਮਰਿ ਮਰਿ ਜੰਮਹਿ ਨਿਤ ਕਿਸੈ ਨ ਕੇਰਿਆ ॥ ਆਪਨੜੈ ਮਨਿ ਚਿਤਿ ਕਹਨਿ ਚੰਗੇਰਿਆ ॥ ਜਮਰਾਜੈ ਨਿਤ ਨਿਤ ਮਨਮੁਖ ਹੇਰਿਆ ॥ ਮਨਮੁਖ ਲੂਣ ਹਾਰਾਮ ਕਿਆ ਨ ਜਾਣਿਆ ॥ ਬਧੇ ਕਰਨਿ ਸਲਾਮ ਖਸਮ ਨ ਭਾਣਿਆ ॥ ਸਚੁ ਮਿਲੈ ਮੁਖਿ ਨਾਮੁ ਸਾਹਿਬ ਭਾਵਸੀ ॥ ਕਰਸਨਿ ਤਖਤਿ ਸਲਾਮੁ ਲਿਖਿਆ ਪਾਵਸੀ ॥੧੧॥

*(ਅੰਗ ੧੪੨-੧੪੩)*

**ਉਥਾਨਕਾ :** ਸ੍ਰੀ ਗੁਰੂ ਨਾਨਕ ਦੇਵ ਜੀ ਪਾਸ ਕਰਤਾਰਪੁਰ ਸਾਹਿਬ ਵਿਚ ਇਕ *ਪੁਆਧ ਦੇ ਇਲਾਕੇ ਦਾ ਜ਼ਿਮੀਂਦਾਰ ਆਇਆ। ਉਸਨੇ ਉਪਦੇਸ਼ ਲੈਣ ਲਈ ਬੇਨਤੀ ਕੀਤੀ ਤਾਂ ਗੁਰੂ ਜੀ ਕਮਾਦ ਦੇ ਪ੍ਰਕਰਣ ਦੁਆਰਾ ਉਪਦੇਸ਼ ਦਿੰਦੇ ਹਨ।

**ਵੇਖੁ ਜਿ ਮਿਠਾ ਕਟਿਆ; ਕਟਿ ਕੁਟਿ ਬਧਾ ਪਾਇ ॥**

ਹੇ ਭਾਈ! ਵੇਖ ਜਦੋਂ ਗੰਨੇ ਵਿਚ ਮਿਠਾਸ ਭਰ ਜਾਂਦਾ ਹੈ ਤਾਂ ਕੱਟਿਆ ਜਾਂਦਾ ਹੈ ਤੇ ਫੇਰ ਆਗਾਂ ਨੂੰ ਕੱਟ ਕਰਕੇ (ਕੁਟਿ) ਠੋਕ ਕਰਕੇ ਬੰਨ੍ਹ ਪਾ ਦਿੰਦੇ ਹਨ, ਭਾਰ ਬੰਨ੍ਹ ਦਿੰਦੇ ਹਨ। **ਵਾ :** (ਕੁਟਿ) ਗੰਢਾਂ ਨੂੰ ਕੁੱਟ ਕੇ।

**ਖੁੰਢਾ ਅੰਦਰਿ ਰਖਿ ਕੈ; ਦੇਨਿ ਸੁ ਮਲ ਸਜਾਇ ॥**

*('ਮੱਲ' ਬੋਲੋ)*

ਫੇਰ (ਖੁੰਢਾ) ਵੇਲਣਿਆਂ ਵਿਚ ਦੇ ਕਰਕੇ (ਮਲ) ਪੀੜਨ ਵਾਲੇ ਪੁਰਸ਼ ਉਸ ਗੰਨੇ ਨੂੰ ਪੀੜਨ ਦੀ ਸਜ਼ਾ ਦਿੰਦੇ ਹਨ।

**ਰਸੁ ਕਸੁ ਟਟਰਿ ਪਾਈਐ; ਤਪੈ ਤੈ ਵਿਲਲਾਇ ॥**

*(ਟੱਟਰਿ ਬੋਲੋ)*

ਰਸੁ (ਕਸੁ) ਖਿੱਚਕੇ (ਟਟਰਿ) ਕੜਾਹੇ ਵਿਚ ਪਾਉਂਦੇ ਹਨ, ਫੇਰ ਰਸ ਤੱਪਦਾ ਹੈ ਤੇ ਵਿਰਲਾਪ ਕਰਦਾ ਹੈ।

**ਭੀ ਸੋ ਫੋਗੁ ਸਮਾਲੀਐ; ਦਿਚੈ ਅਗਿ ਜਾਲਾਇ ॥**

(ਭੀ) ਬਹੁੜੋ (ਸੋ) ਉਸ ਗੰਨੇ ਦਾ (ਫੋਗੁ) ਤੱਥੇ ਪੱਛੀਆਂ ਵੀ ਸੰਭਾਲ ਕੇ ਰੱਖਦੇ ਹਨ। ਉਸ ਪੱਛੀਆਂ ਨੂੰ ਵੀ ਅਗਨੀ ਵਿਚ ਜਲਾ ਦਿੰਦੇ ਹਨ।

---

* *ਪੁਆਧ = ਉਸ ਇਲਾਕੇ ਨੂੰ ਕਹਿੰਦੇ ਹਨ ਜੋ ਪਟਿਆਲੇ ਤੋਂ ਚੜ੍ਹਦੇ ਦੀ ਤਰਫ਼ ਫਤਹਿਗੜ੍ਹ ਸਾਹਿਬ ਤੋਂ ਵੀ ਚੜ੍ਹਦੇ ਦੀ ਤਰਫ਼ ਚੰਡੀਗੜ੍ਹ ਤੇ ਚਮਕੌਰ ਸਾਹਿਬ ਤੇ ਰੋਪੜ ਦੇ ਨਾਲ-ਨਾਲ ਅੰਬਾਲੇ ਤੱਕ ਜਾਂਦਾ ਹੈ।*

**ਨਾਨਕ ਮਿਠੈ ਪਤਰੀਐ; ਵੇਖਹੁ ਲੋਕਾ ਆਇ ॥੨॥**

*(ਪੱਤਰੀਐ ਨਹੀਂ ਕਰਨਾ)*

ਗੁਰੂ ਜੀ ਕਹਿੰਦੇ ਹਨ ਕਿ ਹੇ ਭਾਈ ! ਦੇਖੋ ਲੋਕੋ ਮਿੱਠੇ ਗੰਨੇ ਦੀ ਕੈਸੀ (ਪਤਰੀਐ) ਪੱਤ ਇੱਜ਼ਤ-ਖਰਾਬ ਹੋਈ ਹੈ।

**ਦੂਸਰਾ ਅਰਥ :** **(ਵੇਖੁ ਜਿ ਮਿਠਾ)** ਹੇ ਭਾਈ ਵੇਖੋ ਜੋ ਸਭ ਸਬੰਧੀਆਂ ਨੂੰ (ਮਿਠਾ) ਪਿਆਰਾ ਲਗਦਾ ਹੈ। ਮੇਰਾ ਪਿਤਾ ਹੈ, ਮੇਰਾ ਚਾਚਾ ਹੈ, ਮੇਰਾ ਪਤੀ ਹੈ, ਐਸੇ ਜੋ ਸਭ ਨੂੰ ਪਿਆਰਾ ਲੱਗਦਾ ਸੀ। ਉਸਨੂੰ ਰੋਗ ਨੇ ਸਬੰਧੀਆਂ ਨਾਲੋਂ (ਕਟਿਆ) ਵਿਜੋਗ ਕਰਕੇ ਮੰਜੀ ਪਰ ਸੁੱਟ ਦਿੱਤਾ ਹੈ। (ਕਟਿ) ਲੱਕ (ਕੁਟਿ) ਕੁੱਬਾ ਹੋ ਗਿਆ ਹੈ। (ਬਧਾ ਪਾਇ) ਅੰਗ ਅੰਗ ਵਿਚ ਪੀੜਾਂ ਪੈਂਦੀਆਂ ਹਨ। **ਵਾ :** ਜੋ ਸਭ ਨੂੰ ਪਿਆਰਾ ਲੱਗਦਾ ਸੀ, ਉਸਨੂੰ ਸਬੰਧੀਆਂ ਵਲੋਂ (ਕਟਿਆ) ਵਿਛੋੜ ਕਰਕੇ ਉਸਦੇ ਸੁੱਖਾਂ ਨੂੰ ਕਟ ਕਰਕੇ ਜਮਾਂ ਨੇ ਕੁੱਟਿਆ ਹੈ। ਜਦੋਂ ਜਮਾਂ ਨੇ ਬੰਨ੍ਹ ਕਰਕੇ ਅੱਗੇ ਰੱਖ ਲਿਆ ਤਾਂ ਸੁਆਸ ਖਿੱਚ ਕਰਕੇ ਨਾਭੀ ਚੱਕਰ ਵਿਚ ਲੈ ਆਏ ਹਨ। **ਵਾ :** ਜਦੋਂ ਸੂਖਮ ਸਰੀਰ ਵਿਚੋਂ ਕੱਟ ਲਿਆ ਤਾਂ ਸਬੰਧੀ (ਕੁਟਿ) ਸਵਾਰ ਕਰਕੇ, ਸੀੜ੍ਹੀ ਪਰ ਸਥੂਲ ਸਰੀਰ ਨੂੰ ਬੰਨ੍ਹ ਲੈਂਦੇ ਹਨ।

**ਖੁੰਢਾ ਅੰਦਰਿ ਰਖਿ ਕੈ; ਦੇਨਿ ਸੁ ਮਲ ਸਜਾਇ ॥**

ਫੇਰ ਜਮਦੂਤ ਮੱਲ (ਖੁੰਢਾ) ਵੇਲਣਿਆਂ ਵਿਚ ਰੱਖ ਕਰਕੇ ਸਜ਼ਾ ਦਿੰਦੇ ਹਨ, ਲੇਖਾ ਲੈਂਦੇ ਹਨ।

**ਪ੍ਰਮਾਣ :** **[ਖੰਡੇ ਧਾਰ ਗਲੀ ਅਤਿ ਭੀੜੀ ॥ ਲੇਖਾ ਲੀਜੈ ਤਿਲ ਜਿਉ ਪੀੜੀ ॥]** (ਅੰਗ ੧੦੨੮)

**ਰਸੁ ਕਸੁ ਟਟਰਿ ਪਾਈਐ; ਤਪੈ ਤੈ ਵਿਲਲਾਇ ॥**

ਇਸ ਦੇ (ਰਸੁ) ਸੂਖਮ ਸਰੀਰ ਨੂੰ (ਕਸੁ) ਖਿੱਚ ਕਰਕੇ (ਟਟਰਿ) ਗਰਭ ਵਿਚ, ਨਰਕਾਂ ਵਿਚ ਪਾਉਂਦੇ ਹਨ। ਉਥੇ ਦੁਖੀ ਹੋ ਕਰਕੇ ਨਰਕਾਂ ਦੀ ਅਗਨੀ ਨਾਲ, ਗਰਭ ਦੀ ਅਗਨੀ ਨਾਲ ਵਿਰਲਾਪ ਕਰਦਾ ਹੈ ਕਿ ਮੈਂ ਸੁਆਸ-ਸੁਆਸ ਭਜਨ ਕਰਾਂਗਾ, ਧਰਮ ਦੀ ਕਮਾਈ ਕਰਕੇ ਦਸਵਾਂ ਹਿੱਸਾ ਦੇਵਾਂਗਾ, ਕਿਰਪਾ ਕਰਕੇ ਮੈਨੂੰ ਇਥੋਂ ਕੱਢੋ ਜੀ।

**ਭੀ ਸੋ ਫੋਗੁ ਸਮਾਲੀਐ; ਦਿਚੈ ਅਗਿ ਜਾਲਾਇ ॥**

(ਭੀ) ਬਹੁੜੋ ਜਿਹੜਾ (ਫੋਗੁ) ਖ਼ਾਲੀ ਸਥੂਲ ਸਰੀਰ ਪੱਛੀਆਂ ਵੱਤ ਹੁੰਦਾ ਹੈ, ਉਸਨੂੰ ਸੰਭਾਲ ਕਰਕੇ ਚਿਖਾ ਵਿਚ ਸਾੜ ਦਿੰਦੇ ਹਨ।

**ਨਾਨਕ ਮਿਠੈ ਪਤਰੀਐ; ਵੇਖਹੁ ਲੋਕਾ ਆਇ ॥੨॥**

ਗੁਰੂ ਜੀ ਕਹਿੰਦੇ ਹਨ ਹੇ ਲੋਕੋ ! ਆ ਕਰਕੇ ਦੇਖੋ, ਜਿਹੜਾ ਸਭ ਨੂੰ (ਮਿਠਾ) ਪਿਆਰਾ ਲੱਗਦਾ ਸੀ। (ਪਤਰੀਐ) ਪੋਤਿਆਂ ਪੜੋਤਿਆਂ ਵਾਲਾ ਸੀ। ਉਸਦੀ ਐਸੀ (ਪਤਰੀਐ) ਇੱਜ਼ਤ ਪਤਿ ਖ਼ਰਾਬ ਹੁੰਦੀ ਹੈ। ਇਸ ਪ੍ਰਕਾਰ ਦੀ ਉਸਦੀ ਇੱਜ਼ਤ ਹੁੰਦੀ ਹੈ।

**ਪ੍ਰਮਾਣ :** **[ਜਿਤੁ ਕੀਤਾ ਪਾਈਐ ਆਪਣਾ ਸਾ ਘਾਲ ਬੁਰੀ ਕਿਉ ਘਾਲੀਐ ॥**
**ਮੰਦਾ ਮੂਲਿ ਨ ਕੀਚਈ ਦੇ ਲੰਮੀ ਨਦਰਿ ਨਿਹਾਲੀਐ ॥]** (ਅੰਗ ੪੭੪)

**ਪਵੜੀ ॥ ਇਕਨਾ ਮਰਣੁ ਨ ਚਿਤਿ; ਆਸ ਘਣੇਰਿਆ ॥**

ਇਕ ਐਸੇ ਪੁਰਸ਼ ਹਨ, ਜਿਨ੍ਹਾਂ ਨੂੰ ਮਰਣਾ ਚਿੱਤ ਵਿਚ ਹੀ ਨਹੀਂ ਹੈ।

**ਪ੍ਰਮਾਣ :** **[ਅਵਰ ਮਰਤ ਮਾਇਆ ਮਨੁ ਤੋਲੇ ਤਉ ਭਗ ਮੁਖਿ ਜਨਮੁ ਵਿਗੋਇਆ ॥੩॥]** (ਅੰਗ ੯੩)

ਇਨ੍ਹਾਂ ਨੂੰ ਜਿਊਂਣ ਦੀ ਘਣੀ ਆਸਾ ਹੈ।

**ਮਰਿ ਮਰਿ ਜੰਮਹਿ ਨਿਤ; ਕਿਸੈ ਨ ਕੇਰਿਆ ॥**

ਮੌਤ ਦੇ ਮਾਰੇ (ਨਿਤ) ਹਮੇਸ਼ਾਂ ਹੀ ਮਰਦੇ ਹਨ, ਫੇਰ ਵਾਸ਼ਨਾ ਕਰਕੇ ਨਿੱਤ ਜੰਮਦੇ ਹਨ, ਉਹ ਕਿਸੇ ਵੀ ਗੁਰੂ ਪੀਰ ਦੇ ਨਹੀਂ ਹਨ। **ਵਾ** : ਕਿਸੇ ਨੇ ਵੀ ਨਾਮ ਬੀਜ ਨੂੰ ਹਿਰਦੇ ਖੇਤ ਵਿਚ ਨਹੀਂ ਕੇਰਿਆ ਹੈ।

**ਆਪਨੜੇ ਮਨਿ ਚਿਤਿ; ਕਹਨਿ ਚੰਗੇਰਿਆ ॥**

ਉਹ ਜੀਵ ਆਪਣੇ ਆਪ ਨੂੰ ਮਨ ਦੀ ਚਿਤਵਣੀ ਦੁਆਰਾ ਚੰਗੇ ਹੀ ਚੰਗੇ ਕਹਿੰਦੇ ਹਨ।

**ਜਮਰਾਜੈ ਨਿਤ ਨਿਤ; ਮਨਮੁਖ ਹੇਰਿਆ ॥**

ਜੋ (ਜਮਰਾਜੈ) ਧਰਮਰਾਜਾ ਹੈ। ਉਹ ਨਿਤਾਪ੍ਰਤੀ ਮਨਮੁੱਖਾਂ ਨੂੰ (ਹੇਰਿਆ) ਤੱਕਦਾ ਹੈ, ਤਾੜਦਾ ਰਹਿੰਦਾ ਹੈ, ਅੰਤ ਦੇ ਸਮੇਂ। **ਵਾ** : ਮਨਮੁੱਖਾਂ ਨੂੰ ਮਰ ਕਰਕੇ ਹਮੇਸ਼ਾਂ ਧਰਮਰਾਜੇ ਦੇ ਜਮਾਂ ਨੂੰ ਹੀ ਦੇਖਣਾ ਪੈਂਦਾ ਹੈ।

**ਮਨਮੁਖ ਲੂਣ ਹਾਰਾਮ; ਕਿਆ ਨ ਜਾਣਿਆ ॥**

ਮਨਮੁਖ ਲੂਣ ਹਰਾਮੀ ਹਨ; ਪ੍ਰਮੇਸ਼ਰ ਦੇ ਦਿੱਤੇ ਪਦਾਰਥਾਂ ਨੂੰ ਖਾ ਕਰਕੇ ਹਰਾਮ ਕਰਦੇ ਹਨ, ਭਜਨ ਨਹੀਂ ਕਰਦੇ ਹਨ। ਜਿਸ ਪ੍ਰਮੇਸ਼ਰ ਨੇ (ਕਿਆ) ਕੀਤੇ ਹਨ; ਉਸਨੂੰ ਜਾਣਿਆ ਹੀ ਨਹੀਂ ਹੈ। ਉਸਦਾ ਉਪਕਾਰ ਕੀਤਾ ਜਾਣਿਆ ਹੀ ਨਹੀਂ ਹੈ।

**ਬਧੇ ਕਰਨਿ ਸਲਾਮ; ਖਸਮ ਨ ਭਾਣਿਆ ॥**

ਜਿਵੇਂ ਜਿਹੜੇ ਕੈਦੀ ਕੈਦ ਕੀਤੇ ਹੋਏ ਸਲਾਮਾਂ ਕਰਦੇ ਹਨ, ਉਹ ਅਫ਼ਸਰ ਨੂੰ ਨਹੀਂ ਭਾਉਂਦੀ ਹੈ। ਇਸ ਤਰ੍ਹਾਂ ਹੀ ਜੋ ਜਮਾਂ ਦੇ ਬੰਧੇ ਹੋਏ ਸਲਾਮਾਂ ਕਰਦੇ ਹਨ ਉਹ ਧਰਮ ਰਾਜੇ ਨੂੰ ਨਹੀਂ ਭਾਉਂਦੀਆਂ ਹਨ; ਪ੍ਰਮੇਸ਼ਰ ਨੂੰ ਵੀ ਨਹੀਂ ਭਾਉਂਦੀਆਂ ਹਨ। ਉਹ ਜਾਣਦਾ ਹੈ ਕਿ ਦੁਖ ਕਰਕੇ ਹੀ ਨਮਸ਼ਕਾਰਾਂ ਕਰਦਾ ਹੈ। ਜੋ ਕਾਮਨਾ ਕਰਦੇ ਹਨ ਕਿ ਮੱਸਿਆ ਨੂੰ ਹੱਲ ਨਾ ਵਾਹੂੰਗਾ। ਉਹਨਾਂ ਦੀ ਪ੍ਰਮੇਸ਼ਰ ਕਾਮਨਾ ਤਾਂ ਪੂਰੀ ਕਰ ਦਿੰਦੇ ਹਨ ਪਰ ਉਹ ਮਨਮੁਖ ਪ੍ਰਭੂ ਨੂੰ ਭਾਉਂਦੇ ਨਹੀਂ ਹਨ।

**ਪ੍ਰਮਾਣ :** [**ਨੈ ਲੰਘੀ ਖੁਆਜਾ ਵਿਸਰਿਆ।**] (ਲੌਕਿਕ ਪ੍ਰਮਾਣ)

**ਪ੍ਰਸ਼ਨ :** ਫੇਰ ਪ੍ਰਮੇਸ਼ਰ ਨੂੰ ਭਾਉਂਦੇ ਕੌਣ ਹਨ ? **ਉੱਤਰ :**

**ਸਚੁ ਮਿਲੈ ਮੁਖਿ ਨਾਮੁ; ਸਾਹਿਬ ਭਾਵਸੀ ॥**

ਹੇ ਪ੍ਰਭੂ ਸਾਨੂੰ ਸੱਚਾ ਨਾਮ ਮੁਖ ਵਿਚ ਪਾਉਣ ਲਈ ਮਿਲੇ, ਜੋ ਇਸ ਪ੍ਰਕਾਰ ਬੇਨਤੀ ਕਰਦੇ ਹਨ। ਉਹ ਮਾਲਕ ਪ੍ਰਮੇਸ਼ਰ ਨੂੰ (ਭਾਵਸੀ) ਤਿੰਨੇ ਕਾਲ ਭਾਉਂਦੇ ਹਨ।

**ਪ੍ਰਮਾਣ :** [**ਕਹੁ ਕਬੀਰ ਜਾਨੈਗਾ ਸੋਇ ॥ ਹਿਰਦੈ ਰਾਮੁ ਮੁਖਿ ਰਾਮੈ ਹੋਇ ॥੩॥੨੯॥**] (ਅੰਗ ੩੨੯)

**ਕਰਸਨਿ ਤਖਤਿ ਸਲਾਮੁ; ਲਿਖਿਆ ਪਾਵਸੀ ॥੧੧॥**

ਉਹ ਪੁਰਸ਼ ਸਰੂਪ ਰੂਪੀ ਤਖ਼ਤ ਪਰ ਪਹੁੰਚ ਕਰਕੇ ਨਮਸ਼ਕਾਰਾਂ ਕਰਦੇ ਹਨ। **ਵਾ** : ਜੋ ਸਰੂਪ ਰੂਪੀ ਤਖ਼ਤ ਪਰ ਪਹੁੰਚਦੇ ਹਨ; ਉਹਨਾਂ ਨੂੰ ਲੋਕ ਵੀ ਸਲਾਮਾਂ ਕਰਦੇ ਹਨ।

**ਪ੍ਰਮਾਣ :** [**ਜਿਸ ਨੋ ਬਖਸੇ ਸਿਫਤਿ ਸਾਲਾਹ ॥ ਨਾਨਕ ਪਾਤਿਸਾਹੀ ਪਾਤਿਸਾਹੁ ॥੨੫॥**] (ਅੰਗ ੫)

**ਪ੍ਰਮਾਣ :** [**ਹਰਿ ਕਾ ਸੇਵਕੁ ਸੋ ਹਰਿ ਜੇਹਾ ॥**] (ਅੰਗ ੧੦੭੬)

ਉਹ ਲੇਖ ਲਿਖੇ ਅਨੁਸਾਰ ਪਾ ਲੈਣਗੇ ਫਲ ਨੂੰ। **ਵਾ** : ਜਿਨ੍ਹਾਂ ਨੇ ਉਪਦੇਸ਼ ਨੂੰ ਲਿਖਿਆ ਹੈ ਉਹ ਪ੍ਰਭੂ ਨੂੰ ਪਾ ਲੈਣਗੇ।

**ਮਃ ੧ ਸਲੋਕੁ ॥**

**ਮਛੀ ਤਾਰੂ ਕਿਆ ਕਰੇ ਪੰਖੀ ਕਿਆ ਆਕਾਸੁ ॥ ਪਥਰ ਪਾਲਾ ਕਿਆ ਕਰੇ ਖੁਸਰੇ ਕਿਆ ਘਰ ਵਾਸੁ ॥ ਕੁਤੇ ਚੰਦਨੁ ਲਾਈਐ ਭੀ ਸੋ ਕੁਤੀ ਧਾਤੁ ॥ ਬੋਲਾ ਜੇ ਸਮਝਾਈਐ ਪੜੀਅਹਿ ਸਿੰਮ੍ਰਿਤਿ ਪਾਠ ॥ ਅੰਧਾ ਚਾਨਣਿ ਰਖੀਐ ਦੀਵੇ ਬਲਹਿ ਪਚਾਸ ॥ ਚਉਣੇ ਸੁਇਨਾ ਪਾਈਐ ਚੁਣਿ ਚੁਣਿ ਖਾਵੈ ਘਾਸੁ ॥ ਲੋਹਾ ਮਾਰਣਿ ਪਾਈਐ ਢਹੈ ਨ ਹੋਇ ਕਪਾਸ ॥ ਨਾਨਕ ਮੂਰਖ ਏਹਿ ਗੁਣ ਬੋਲੇ ਸਦਾ ਵਿਣਾਸੁ ॥੧॥**

(ਅੰਗ ੧੪੩)

ਉਥਾਨਕਾ : ਜਦੋਂ ਗੁਰੂ ਜੀ ਮੁਨਾਫ਼ਿਕ ਦੇਸ਼ ਵਿਚ ਗਏ ਹਨ, ਉਹ ਸਭ ਲੋਕ ਸਰੇਵੜੇ ਦੇ ਉਪਾਸ਼ਕ ਸਨ। ਉਹਨਾਂ ਦਾ ਗੁਰੂ ਸਰੇਵੜਾ ਸੀ। ਉਸ ਦੇਸ਼ ਵਿਚ ਵਰਖਾ ਨਾ ਪੈਣ ਕਰਕੇ ਔੜ ਲੱਗ ਗਈ। ਸਰੇਵੜੇ ਨੇ ਬੜਾ ਜ਼ੋਰ ਲਾਇਆ ਪਰ ਵਰਖਾ ਨਾ ਹੋਈ। ਇਕ ਜ਼ਿਮੀਂਦਾਰ ਨੇ ਗੁਰੂ ਜੀ ਪਾਸ ਬੇਨਤੀ ਕੀਤੀ ਕਿ ਆਪ ਕਿਰਪਾ ਕਰਕੇ ਵਰਖਾ ਕਰੋ। ਗੁਰੂ ਜੀ ਨੇ ਕਿਹਾ ਕਰਤਾਰ ਨੂੰ ਚੇਤੇ ਕਰੋ। ਉਸਨੇ ਕਿਹਾ ਅਸੀਂ ਕਰਤਾਰ ਨੂੰ ਨਹੀਂ ਜਾਣਦੇ ਹਾਂ। ਗੁਰੂ ਜੀ ਨੇ ਕਿਹਾ ਕਰਤਾਰ ਨੂੰ ਕੁਦਰਤਿ ਦੁਆਰਾ ਹੀ ਜਾਣਿਆ ਜਾਂਦਾ ਹੈ। ਉਹਨਾਂ ਨੇ ਕਿਹਾ ਅਸੀਂ ਤਾਂ ਕੁਦਰਤਿ ਨੂੰ ਵੀ ਨਹੀਂ ਜਾਣਦੇ ਹਾਂ। ਤਾਂ ਗੁਰੂ ਜੀ ਨੇ ਉਸ ਜ਼ਿਮੀਂਦਾਰ ਤੋਂ ਖੇਤੀ ਬੀਜਾਈ, ਦੂਜੇ ਦਿਨ ਹਰੀ ਹੋ ਗਈ। ਉਸਨੂੰ ਕਹਿ ਕਰਕੇ ਬੂਟੇ ਦੀਆਂ ਜੜ੍ਹਾਂ ਤੋਂ ਅੰਗਿਆਰ ਕੱਢਾਏ। ਕਿਹਾ ਇਹ ਪ੍ਰਮੇਸ਼ਰ ਦੀ ਕੁਦਰਤਿ ਹੈ ਜਿਸ ਨਾਲ ਅੰਗਿਆਰਾਂ ਉੱਤੇ ਖੇਤੀ ਖੜੀ ਹੈ ਤਾਂ ਸਭ ਰਾਜੇ ਸਮੇਤ ਗੁਰੂ ਜੀ ਦੇ ਚਰਨੀਂ ਪਏ ਤੇ ਸੇਵਕ ਬਣ ਗਏ। ਇਹ ਸਰੇਵੜਾ ਹੰਕਾਰ ਨਾਲ ਗੁਰੂ ਜੀ ਪਾਸ ਚਰਚਾ ਕਰਨ ਆਇਆ ਤੇ ਗੁਰਾਂ ਨੇ ਨਿਰੁੱਤਰ ਕਰ ਦਿੱਤਾ। ਸਾਰਾ ਦੇਸ਼ ਪਹਿਲਾਂ ਨਾਸਤਿਕ ਸੀ, ਗੁਰੂ ਜੀ ਨੇ ਵਰਖਾ ਕਰਾਈ ਤੇ ਭਾਉ ਭਗਤੀ ਦਾ ਉਪਦੇਸ਼ ਦਿੱਤਾ। ਉਸ ਦੇਸ਼ ਦਾ ਨਾਮ ਸੁਆਲਿਓ ਰੱਖਿਆ ਸੀ। ਮਰਦਾਨੇ ਨੇ ਕਿਹਾ ਹੇ ਗੁਰੂ ਜੀ ! ਇਹ ਸਰੇਵੜਾ ਬੜਾ ਚੜ੍ਹ ਕਰਕੇ ਆਇਆ ਸੀ। ਬਹੁਤ ਚੰਗਾ ਹੋਇਆ ਹਾਰ ਗਿਆ ਹੈ ਆਪਣੀ ਇੱਜ਼ਤ ਰਹਿ ਗਈ ਹੈ। ਤਾਂ ਗੁਰੂ ਜੀ ਉਪਦੇਸ਼ ਦਿੰਦੇ ਹਨ :

**ਮਛੀ ਤਾਰੂ ਕਿਆ ਕਰੇ: ਪੰਖੀ ਕਿਆ ਆਕਾਸੁ ॥**

ਹੇ ਮਰਦਾਨੇ ! ਜੋ ਮਛੂਲੀ ਹੈ ਉਹ ਚੰਚਲਤਾ ਕਰਕੇ (ਤਾਰੂ) ਡੂੰਘੇ ਪਾਣੀ ਨੂੰ ਜਾਂ ਸਮੁੰਦਰ ਨੂੰ ਕੀ ਕਰ ਸਕਦੀ ਹੈ। ਇਸ ਪ੍ਰਕਾਰ (ਮਛੀ) ਚੰਚਲ ਲੋਕ (ਤਾਰੂ) ਸਮੁੰਦਰ ਰੂਪ ਗੁਰਾਂ ਦਾ ਕੀ ਕਰ ਸਕਦੇ ਹਨ। **ਵਾ** : ਜੋ (ਮਛੀ) ਪ੍ਰੇਮੀ ਪੁਰਸ਼ ਹਨ ਉਸਨੂੰ (ਤਾਰੂ) ਵਿਸ਼ੇ ਸਮੁੰਦਰ ਵਿਚ ਗੋਤੇ ਖਾਣ ਵਾਲੇ ਵਿਸ਼ਈ ਪੁਰਸ਼ ਕੀ ਕਰ ਸਕਦੇ ਹਨ। **ਵਾ** : ਜਿਸ ਪ੍ਰਕਾਰ ਤਾਰੂ ਆਦਮੀ ਮੱਛੀ ਦਾ ਕੀ ਵਿਗਾੜ ਸਕਦਾ ਹੈ। ਐਸੇ ਹੀ ਜੋ ਵੇਦ ਸ਼ਾਸਤਰ ਪੜ੍ਹੇ ਹੋਏ (ਤਾਰੂ) ਵਿਦਵਾਨ ਹਨ, ਉਹ (ਮਛੀ) ਪ੍ਰੇਮੀਆਂ ਦਾ ਚਰਚਾ ਨਾਲ ਕੀ ਵਿਗਾੜ ਸਕਦੇ ਹਨ। (ਪੰਖੀ ਕਿਆ ਆਕਾਸੁ) ਪੰਛੀ ਆਕਾਸ਼ ਦਾ ਕੀ ਵਿਗਾੜ ਸਕਦਾ ਹੈ। ਇਸ ਪ੍ਰਕਾਰ ਹੀ ਬਿਧ ਨਿਖੇਧ ਰੂਪੀ ਖੰਭਾਂ ਵਾਲਾ ਪੰਖੀ (ਆਕਾਸੁ) ਚਿਦਾਕਾਸ਼ ਰੂਪੀ ਗੁਰੂ ਜੀ ਦਾ ਕੀ ਵਿਗਾੜ ਸਕਦਾ ਹੈ। **ਵਾ** : ਜਿਵੇਂ ਧਰਤੀ ਪਰ ਖੜਾ ਆਦਮੀ ਅਕਾਸ਼ ਵਿਚ ਪੰਛੀ ਦਾ ਕੀ ਵਿਗਾੜ ਸਕਦਾ ਹੈ। ਇਸ ਤਰ੍ਹਾਂ ਹੀ ਧਰਤੀ ਪਰ ਖੜੇ ਹੋਏ ਲੋਕ, ਵੈਰਾਗ ਬਿਬੇਕ ਰੂਪੀ ਖੰਭਾਂ ਸਹਿਤ ਚਿਦਾਕਾਸ਼ ਵਿਚ ਉਡਾਰੀ ਲਾਉਣ ਵਾਲੇ ਤੱਤ ਬੇਤੇ ਦਾ ਕੀ ਵਿਗਾੜ ਸਕਦੇ ਹਨ। **ਵਾ** : ਪੰਖੀ ਦਾ ਆਕਾਸ਼ ਕੀ ਵਿਗਾੜ ਸਕਦਾ ਹੈ। ਐਸੇ ਜੋ (ਆਕਾਸ਼) ਜੜ੍ਹ ਮੂਰਖ ਸੂੰਨਵਾਦੀ ਪੁਰਸ਼, ਪ੍ਰੋਖ ਅਪ੍ਰੋਖ ਗਿਆਨ ਰੂਪੀ ਖੰਭਾਂ ਨਾਲ ਉਡਾਰੀ ਲਾਉਣ ਵਾਲੇ ਗੁਰਮੁਖ ਦਾ ਕੀ ਵਿਗਾੜ ਸਕਦਾ ਹੈ।

**ਪਥਰ ਪਾਲਾ ਕਿਆ ਕਰੇ; ਖੁਸਰੇ ਕਿਆ ਘਰ ਵਾਸੁ ॥**

ਜਿਵੇਂ ਪਾਲਾ ਪੱਥਰ ਦਾ ਕੀ ਵਿਗਾੜ ਸਕਦਾ ਹੈ। ਐਸੇ ਹੀ ਪਾਲੇ ਵੱਤ ਜੜ੍ਹ ਪੁਰਸ਼ (ਪਥਰ) ਅਚੱਲ ਗੁਰੂ ਜੀ ਦਾ ਕੀ ਵਿਗਾੜ ਸਕਦੇ ਹਨ। **ਵਾ** : (ਪਾਲਾ) ਸ਼ਾਂਤੀ ਵਾਲੇ ਪੁਰਸ਼ ਦਾ (ਪਥਰ) ਜੜ੍ਹ ਮੂਰਖ ਕਠੋਰ ਚਿੱਤ ਕੀ ਵਿਗਾੜ ਸਕਦਾ ਹੈ। ਜਿਵੇਂ ਖੁਸਰੇ ਨੇ ਘਰ ਵਸਾ ਕਰਕੇ ਕਿਹੜਾ ਪੁੱਤਰ ਪੈਦਾ ਕਰ ਲੈਣਾ ਹੈ। ਐਸੇ ਹੀ ਸਰੇਵੜੇ ਰੂਪੀ ਖੁਸਰੇ ਨੇ ਕਿਹੜਾ ਬੇਦ ਸ਼ਾਸਤਰਾਂ ਨੂੰ ਪੜ੍ਹਨ ਰੂਪੀ ਘਰ ਵਿਚ ਵੱਸ ਕੇ; ਗਿਆਨ ਰੂਪੀ ਪੁੱਤਰ ਪੈਦਾ ਕਰ ਲੈਣਾ ਹੈ। ਉਸਦੇ ਅੰਦਰ ਸ਼ਰਧਾ ਰੂਪੀ ਬਿੰਦ ਨਹੀਂ ਹੁੰਦੀ ਹੈ।

ਪ੍ਰਮਾਣ : [**ਸ਼ਰਧਾਵਾਨੰ ਲਭਤੇ ਗਿਆਨੰ ॥**] (ਸੁਰਤੀ ਪ੍ਰਮਾਣ)

ਪ੍ਰਸ਼ਨ : ਹੇ ਗੁਰੂ ਜੀ ! ਖੁਸਰੇ ਕੋਈ ਕੰਮ ਤਾਂ ਕਰਦੇ ਹੀ ਹੋਣਗੇ ? **ਉੱਤਰ** :

**ਕੁਤੇ ਚੰਦਨੁ ਲਾਈਐ; ਭੀ ਸੋ ਕੁਤੀ ਧਾਤੁ ॥**

ਹੇ ਮਰਦਾਨੇ ! ਜੇ ਕੁੱਤੇ ਨੂੰ ਇਸ਼ਨਾਨ ਕਰਵਾ ਕੇ ਚੰਦਨ ਦਾ ਟਿੱਕਾ ਲਗਾ ਦੇਈਏ, ਉਹ ਫੇਰ ਵੀ ਕੁੱਤੀ ਪਿਛੇ ਹੀ ਧਾਉਂਦਾ ਹੈ। ਐਸੇ

ਪ੍ਰਮਾਣ : [**ਕੁਤਾ ਰਾਜਿ ਬਹਾਲੀਐ ਫਿਰਿ ਚਕੀ ਚਟੈ ॥**] (੩੫-੧-੨) (ਵਾਰਾਂ ਭਾਈ ਗੁਰਦਾਸ ਜੀ)

ਇਸ ਪ੍ਰਕਾਰ ਹੀ (ਕੁਤਾ) ਲੋਭੀ ਪੁਰਸ਼ ਨੂੰ ਜੇਕਰ ਵੈਰਾਗ ਰੂਪੀ ਚੰਦਨ ਦਾ ਟਿੱਕਾ ਵੀ ਲਗਾ ਦੇਈਏ, ਫੇਰ ਵੀ ਉਹ ਮਾਇਆ ਰੂਪੀ ਕੁੱਤੀ ਪਿਛੇ ਧੌਂਦਾ ਹੈ। **ਵਾ** : ਫੇਰ ਵੀ (ਕੁਤੀ) ਤ੍ਰਿਸ਼ਨਾ ਦੀ (ਧਾਤੁ) ਅੰਸ਼ ਹੀ ਰਹਿੰਦੀ ਹੈ।

ਪ੍ਰਸ਼ਨ : ਕੀ ਲੋਭੀ ਪੁਰਸ਼ ਸਮਝਾਉਣ ਕਰਕੇ ਸਮਝ ਜਾਵੇਗਾ ? **ਉੱਤਰ** :

**ਬੋਲਾ ਜੇ ਸਮਝਾਈਐ; ਪੜੀਅਹਿ ਸਿੰਮ੍ਰਿਤਿ ਪਾਠ ॥**

ਹੇ ਭਾਈ ! ਜੇ ਕਰਕੇ ਸਤਾਈ ਸਿੰਮ੍ਰਤੀਆਂ (ਪਾਠ) ਨੂੰ ਵਿਆਕਰਣ ਪੜ੍ਹ ਕਰਕੇ ਬੋਲੇ ਨੂੰ ਸਮਝਾਈਏ ਤਾਂ ਸਮਝਦਾ ਨਹੀਂ ਹੈ। ਐਸੇ ਜੋ ਸ਼ਰਧਾ ਵਿਸ਼ਵਾਸ਼ ਰੂਪੀ ਕੰਨਾਂ ਤੋਂ ਬੋਲਾ ਹੈ, ਜੇਕਰ ਉਸਨੂੰ ਸਿੰਮ੍ਰਤੀਆਂ ਤੇ (ਪਾਠ) ਵਿਆਕਰਣਾਂ ਪੜ੍ਹ ਕੇ ਸੁਣਾਈਏ ਤਾਂ ਸਮਝਦਾ ਨਹੀਂ ਹੈ।

ਪ੍ਰਸ਼ਨ : ਕੀ ਬੋਲਾ ਤਾਂ ਸੈਨਤ ਨਾਲ ਸਮਝ ਜਾਂਦਾ ਹੈ ? **ਉੱਤਰ** :

**ਅੰਧਾ ਚਾਨਣਿ ਰਖੀਐ; ਦੀਵੇ ਬਲਹਿ ਪਚਾਸ ॥**

ਜਿਵੇਂ ਅੰਧੇ ਪੁਰਸ਼ ਅੱਗੇ ਪੰਜਾਹ ਦੀਵੇ ਬਾਲ ਕਰਕੇ ਚਾਨਣ ਕਰਕੇ ਰੱਖੀਏ ਤਾਂ ਸਭ ਨੂੰ ਦਰੜ ਕੇ ਲੰਘ ਜਾਵੇਗਾ, ਉਸਨੂੰ ਚਾਨਣ ਨਹੀਂ ਹੁੰਦਾ ਹੈ। ਐਸੇ ਹੀ ਜੋ ਪੁਰਸ਼ ਵੈਰਾਗ ਬਿਬੇਕ ਨੇਤਰਾਂ ਤੋਂ, ਮਨ ਬੁਧ ਨੇਤਰਾਂ ਵਿਚ ਵਿਚਾਰ ਰੂਪੀ ਨਜ਼ਰ ਤੋਂ ਬਿਨਾਂ ਹੈ। ਉਸ ਅਗਿਆਨੀ ਪੁਰਸ਼ ਅੱਗੇ ਜੇਕਰ ੨੭ ਸਿੰਮ੍ਰਤੀਆਂ, ੧੮ ਪੁਰਾਣ, ਚਾਰੇ ਬੇਦ ਇਨ੍ਹਾਂ ਦਾ ਪਾਠ ਸੁਨਾਉਣ ਰੂਪੀ ਦੀਵੇ ਜਲਾ ਕਰਕੇ ਰੱਖ ਦੇਵੇ ਫੇਰ ਵੀ ਗਿਆਨ ਦਾ ਚਾਨਣ ਨਹੀਂ ਹੁੰਦਾ ਹੈ।

ਪ੍ਰਸ਼ਨ : ਅੰਧੇ ਨੂੰ ਜੇਕਰ ਹੱਥੋਂ ਪਕੜ ਲਈਏ ਤਾਂ ਤੁਰ ਪੈਂਦਾ ਹੈ ? **ਉੱਤਰ** :

**ਚਉਣੇ ਸੁਇਨਾ ਪਾਈਐ; ਚੁਣਿ ਚੁਣਿ ਖਾਵੈ ਘਾਸੁ ॥**

ਹੇ ਭਾਈ ! ਜੇ ਕਰਕੇ (ਚਉਣੇ) ਵੱਗ ਨੂੰ, ਚੌਪਾਏ ਪਸ਼ੂ ਨੂੰ, ਗਊਆਂ ਨੂੰ ਘਾਸ ਵਿਚ ਸੋਨਾ ਮਿਲਾ ਕਰਕੇ ਪਾ ਦੇਈਏ ਤਾਂ ਉਹ ਸੋਨੇ ਨੂੰ ਛੱਡ ਕਰਕੇ ਚੁਣ-ਚੁਣ ਕੇ ਘਾਹ ਖਾ ਜਾਂਦਾ ਹੈ। ਐਸੇ ਹੀ ਮੂਰਖ ਪਸ਼ੂ ਬ੍ਰਿਤੀ ਵਾਲੇ ਪੁਰਸ਼ ਨੂੰ (ਸੁਇਨਾ) ਸ਼ੁੱਧ ਸਰੂਪ ਦੀਆਂ ਦ੍ਰਿਸ਼ਟਾਂਤ ਦੇ ਕਰਕੇ ਗੱਲਾਂ ਸੁਨਾਉਣਾ ਕਰੀਏ। ਫੇਰ ਵੀ

ਉਹ ਵਿਸ਼ੇ ਦੀਆਂ ਗੱਲਾਂ ਰੂਪੀ ਘਾਸ ਹੀ ਚੁਣ ਕਰਕੇ ਗ੍ਰਹਿਣ ਕਰਦਾ ਹੈ।

**(ਸਾਖੀ) ਕਿ ਸੁਮੇਰ ਕੈਲਾਸ਼ ਕਿ, ਅਲੀ ਅਧਰ ਲਟਕੰਤ (ਸਾਸਤ੍ਰ ਪ੍ਰਮਾਣ)**

"ਕਿ ਸੁਮੇਰ ਕੈਲਾਸ਼ ਕਿ ਅਲੀ ਅਧਰ ਲਟਕੰਤ" ਕੀ ਹੈ ਚਾਂਦੀ ਦਾ ਸੁਮੇਰ ਪਰਬਤ, ਕੀ ਹੈ ਸੋਨੇ ਦਾ ਕੈਲਾਸ਼ ਪਰਬਤ ਇਸਤਰੀ ਦੇ ਜੋ ਲਟਕ ਰਹੇ ਅਧਰ = ਬੁਲ੍ਹਾਂ ਦੇ ਅੱਗੇ। ਇਉਂ ਵਿਸ਼ਵੀ ਪੁਰਸ਼ ਇਸਤ੍ਰੀ ਦੇ ਬੁੱਲਾਂ ਦੀ ਵਿਸ਼ੇ ਰਸ ਕਰਕੇ ਸਿਫਤ ਕਰਦੇ ਹਨ। ਪਰ (ਮਾਨੋਂ ਭੁਜਾ ਸਿਕੰਦਰੀ ਪਾਵਕ ਮਨਹਿ ਕਰੰਤ) ਜਿਵੇਂ ਸਮੁੰਦਰ ਵਿਚ ਸਿਕੰਦਰੀ ਭੁਜਾ ਜੋ ਸਮੁੰਦਰ ਦੀ ਬੜਵਾਨਲ ਅੱਗ ਦੀ ਤਰਫ਼ ਜਾਣ ਤੋਂ ਰੋਕਣ ਦਾ ਇਸ਼ਾਰਾ ਕਰਦੀ ਹੈ। ਇਸੇ ਤਰ੍ਹਾਂ ਇਹ ਵਿਸ਼ਿਆਂ ਦੀ ਅੱਗ ਵੱਲ ਜਾਣ ਤੋਂ ਰੋਕਣ ਦਾ ਇਸ਼ਾਰਾ ਹੈ।

**ਸਾਖੀ**

ਜੈਸੇ ਉਮਰ ਬਾਰੇ ਭੀ ਕਿਹਾ ਹੈ "ਅਗਲੀ ਦੇ ਨਾ ਪਿਛਲੀ ਦੇ ਬਲਿਹਾਰੇ ਜਾਵਾਂ ਵਿਚਲੀ ਦੇ।" ਪਸ਼ੂ ਤਾਂ ਭਾਵੇਂ ਕੁੱਟ ਕਰਕੇ ਸਮਝ ਜਾਂਦਾ ਹੈ। ਪਰ ਜੀਵ ਨਹੀਂ ਸਮਝਦਾ ਹੈ।

**ਲੋਹਾ ਮਾਰਣਿ ਪਾਈਐ; ਢਹੈ ਨ ਹੋਇ ਕਪਾਸ ॥**

ਜੇ ਕਰਕੇ ਲੋਹੇ ਨੂੰ (ਮਾਰਣਿ) ਸੱਟਾਂ ਲਾਈਏ ਗਰਮ ਕਰਕੇ, ਤਾਂ ਢਲ ਕਰਕੇ ਕਪਾਹ ਜੈਸਾ ਨਰਮ ਨਹੀਂ ਹੁੰਦਾ ਹੈ। **ਵਾ** : ਜੇ ਕਰਕੇ ਲੋਹੇ ਨੂੰ ਭੱਠੀ ਵਿਚ ਪਾ ਕੇ ਗਰਮ ਕਰੀਏ (ਮਾਰਣਿ) ਮਸਾਲੇ ਪਾ ਕੇ ਕਰਕੇ ਢਾਲ ਲਈਏ, ਫੇਰ ਵੀ ਕਪਾਹ ਜੈਸਾ ਨਰਮ ਨਹੀਂ ਹੁੰਦਾ, ਹੱਥ ਸਾੜ ਦਿੰਦਾ ਹੈ। ਇਸ ਪ੍ਰਕਾਰ ਹੀ (ਲੋਹਾ) ਲੋਭੀ ਪੁਰਸ਼ ਨੂੰ ਵਿਚਾਰ ਰੂਪੀ ਸੱਟਾਂ ਨਾਲ ਵੈਰਾਗ ਦਾ ਮਸਾਲਾ ਪਾ ਕਰਕੇ ਜੇ ਨਰਮ ਵੀ ਕਰ ਲਈਏ, ਫੇਰ ਵੀ ਉਹ (ਕਪਾਹ) ਦਇਆ ਸਹਿਤ ਹੋ ਕਰਕੇ ਢਲਦਾ ਨਹੀਂ ਹੈ।

ਪ੍ਰਮਾਣ : [**ਦਇਆ ਕਪਾਹ ਸੰਤੋਖੁ ਸੂਤੁ ਜਤੁ ਗੰਢੀ ਸਤੁ ਵਟੁ ॥**] (ਅੰਗ ੪੭੧)

ਉਹ ਸਾੜਨ ਰੂਪੀ ਸਰਾਪ ਦਿੰਦੇ ਹੀ ਰਹਿੰਦੇ ਹਨ।

**ਨਾਨਕ ਮੂਰਖ ਏਹਿ ਗੁਣ; ਬੋਲੇ ਸਦਾ ਵਿਣਾਸੁ ॥੧॥**

ਇਸ ਤੁਕ ਵਿਚ ਉਸਤਤਿ ਨਿੰਦਾ ਵਿਆਜ ਵਾਲੇ ਬਚਨ ਹਨ; **ਭਾਵ** : ਉਸਤਤੀ ਦੇ ਬਹਾਨੇ ਨਿੰਦਾ ਕੀਤੀ ਹੈ। ਗੁਰੂ ਜੀ ਕਹਿੰਦੇ ਹਨ ਕਿ ਇਹ ਮੂਰਖਾਂ ਵਿਚ ਗੁਣ ਹਨ ਭਾਵ ਔਗੁਣ ਹਨ, ਉਹ ਸਦਾ ਆਪਣੇ ਆਪ ਨੂੰ ਨਾਸ਼ ਕਰਨ ਵਾਲੇ ਹੀ ਬਚਨ ਬੋਲਦੇ ਹਨ। **ਵਾ** : ਸਦਾ ਦੂਜਿਆਂ ਨੂੰ ਨਾਸ਼ ਕਰਨ ਵਾਲੇ ਹੀ ਬਚਨ ਬੋਲਦੇ ਹਨ।

ਮ: ੧ ॥

ਕੈਹਾ ਕੰਚਨੁ ਤੁਟੈ ਸਾਰੁ ॥ ਅਗਨੀ ਗੰਢੁ ਪਾਏ ਲੋਹਾਰੁ ॥ ਗੋਰੀ ਸੇਤੀ ਤੁਟੈ ਭਤਾਰੁ ॥ ਪੁਤੀ ਗੰਢੁ ਪਵੈ ਸੰਸਾਰਿ ॥ ਰਾਜਾ ਮੰਗੈ ਦਿਤੈ ਗੰਢੁ ਪਾਇ ॥ ਭੁਖਿਆ ਗੰਢੁ ਪਵੈ ਜਾ ਖਾਇ ॥ ਕਾਲਾ ਗੰਢੁ ਨਦੀਆ ਮੀਹ ਝੋਲ ॥ ਗੰਢੁ ਪਰੀਤੀ ਮਿਠੇ ਬੋਲ ॥ ਬੇਦਾ ਗੰਢੁ ਬੋਲੇ ਸਚੁ ਕੋਇ ॥ ਮੁਇਆ ਗੰਢੁ ਨੇਕੀ ਸਤੁ ਹੋਇ ॥ ਏਤੁ ਗੰਢਿ ਵਰਤੈ ਸੰਸਾਰੁ ॥ ਮੂਰਖ ਗੰਢੁ ਪਵੈ ਮੁਹਿ ਮਾਰ ॥ ਨਾਨਕੁ ਆਖੈ ਏਹੁ ਬੀਚਾਰੁ ॥ ਸਿਫਤੀ ਗੰਢੁ ਪਵੈ ਦਰਬਾਰਿ ॥੨॥ ਪਉੜੀ ॥ ਆਪੇ ਕੁਦਰਤਿ ਸਾਜਿ ਕੈ ਆਪੇ ਕਰੇ ਬੀਚਾਰੁ ॥ ਇਕਿ ਖੋਟੇ ਇਕਿ ਖਰੇ ਆਪੇ ਪਰਖਣਹਾਰੁ ॥ ਖਰੇ ਖਜਾਨੈ ਪਾਈਅਹਿ ਖੋਟੇ ਸਟੀਅਹਿ ਬਾਹਰ ਵਾਰਿ ॥ ਖੋਟੇ ਸਚੀ ਦਰਗਹ ਸੁਟੀਅਹਿ ਕਿਸੁ ਆਗੈ ਕਰਹਿ ਪੁਕਾਰ ॥ ਸਤਿਗੁਰ ਪਿਛੈ ਭਜਿ ਪਵਹਿ ਏਹਾ ਕਰਣੀ ਸਾਰੁ ॥ ਸਤਿਗੁਰੁ ਖੋਟਿਅਹੁ ਖਰੇ ਕਰੇ ਸਬਦਿ ਸਵਾਰਣਹਾਰੁ ॥ ਸਚੀ ਦਰਗਹ ਮੰਨੀਅਨਿ ਗੁਰ ਕੈ ਪ੍ਰੇਮ ਪਿਆਰਿ ॥ ਗਣਤ ਤਿਨਾ ਦੀ ਕੋ ਕਿਆ ਕਰੇ ਜੋ ਆਪਿ ਬਖਸੇ ਕਰਤਾਰਿ ॥੧੨॥

(ਅੰਗ ੧੪੩)

**ਪ੍ਰਸ਼ਨ :** ਹੇ ਗੁਰੂ ਜੀ ! ਪ੍ਰਮੇਸ਼ਰ ਨਾਲ ਕਿਵੇਂ ਮਿਲਾਪ ਵੀ ਹੋ ਸਕਦਾ ਹੈ ?

**ਉੱਤਰ :** ਹਾਂ ਭਾਈ ! ਸਿਫ਼ਤ ਕਰਕੇ ਹੀ ਮਿਲਾਪ ਹੋ ਸਕਦਾ ਹੈ।

**ਕੈਹਾ ਕੰਚਨੁ; ਤੁਟੈ ਸਾਰੁ ॥ ਅਗਨੀ ਗੰਢੁ; ਪਾਏ ਲੋਹਾਰੁ ॥**

(ਕੈਂਹਾਂ ਬੋਲੋ)

ਹੇ ਭਾਈ ! ਜੇ (ਕੈਹਾ) ਕਾਂਸੀ ਟੁੱਟ ਜਾਵੇ ਤਾਂ ਅਗਨੀ ਦੁਆਰਾ ਠੱਠਿਆਰ ਗੰਢ ਪਾ ਦਿੰਦਾ ਹੈ, ਜੇ ਸੋਨਾ ਟੁੱਟ ਜਾਵੇ ਤਾਂ ਅਗਨੀ ਦੁਆਰਾ ਸੁਨਿਆਰ ਜੋੜ ਦਿੰਦਾ ਹੈ। ਜੇ ਕਰ (ਸਾਰੁ) ਲੋਹਾ ਟੁੱਟ ਜਾਵੇ ਤਾਂ ਅਗਨੀ ਵਿਚ ਪਾ ਕਰਕੇ ਲੋਹਾਰ ਜੋੜ ਪਾ ਦਿੰਦਾ ਹੈ। ਇਸ ਪ੍ਰਕਾਰ ਹੀ ਜੇ ਕਰਕੇ (ਕੈਹਾ) ਸਕਾਮੀ ਪੁਰਸ਼ ਦੀ ਸੁਰਗ ਵਾਸ਼ਨਾ ਵਿਚ ਜੇ ਬ੍ਰਿਤੀ ਟੁੱਟ ਜਾਵੇ ਤਾਂ ਕਰਮ ਕਾਂਡ ਨੂੰ ਕਥਨ ਕਰਨ ਵਾਲਾ ਗਰੰਥ ਰੂਪੀ ਠੱਠਿਆਰ ਫੇਰ ਜੋੜ ਦਿੰਦਾ ਹੈ ਕਿ ਐਸੇ ਜੱਗ ਕਰੋ ਫੇਰ ਸੁਰਗ ਵਿਚ ਤੇਰੀ ਗੰਢ ਪਵੇਗੀ। ਜਾਂ ਕਰਮ ਕਾਂਡ ਦਾ ਕਥਨ ਕਰਨ ਵਾਲਾ ਪੁਰਸ਼ ਵੀ ਠੱਠਿਆਰ ਹੈ। ਜੇ ਕਰਕੇ (ਸਾਰੁ) ਲੋਹੇ ਵੱਤ ਜੋ ਲੋਭੀ ਪੁਰਸ਼ ਹਨ, ਜੇ ਉਹਨਾਂ ਦਾ ਲੋਭ ਟੁੱਟ ਜਾਵੇ ਤਾਂ ਜੋ ਸੰਸਾਰ ਵਿਚ ਉੱਦਮੀ ਪੁਰਸ਼ ਵਿਵਹਾਰਾਂ ਵਿਚ ਹਨ ਉਹ ਲੋਹਾਰ ਹਨ। ਉਹ ਫੇਰ ਸੰਸਾਰ ਸੁਖ ਦਾ ਲੋਭ ਦੇ ਕਰਕੇ ਗੰਢ ਪਾ ਦਿੰਦੇ ਹਨ। ਜੇ ਕਰਕੇ (ਕੰਚਨੁ) ਸ਼ੁੱਧ ਸਰੂਪ ਵੱਲੋਂ ਪੁਰਸ਼ ਦੀ ਬ੍ਰਿਤੀ ਟੁੱਟ ਜਾਵੇ ਤਾਂ ਤਪ ਰੂਪੀ ਅਗਨੀ ਵਿਚ ਪਾ ਕਰਕੇ, ਸ਼ਾਂਤਚਿਤ ਰੂਪੀ ਸੁਨਿਆਰ ਗੰਢ ਪਾ ਦਿੰਦਾ ਹੈ।

**ਗੋਰੀ ਸੇਤੀ; ਤੁਟੈ ਭਤਾਰੁ ॥ ਪੁਤੀ ਗੰਢੁ; ਪਵੈ ਸੰਸਾਰਿ ॥**

ਜਿਵੇਂ (ਗੋਰੀ) ਇਸਤਰੀ ਦੀ ਪ੍ਰੀਤੀ ਪਤੀ ਨਾਲੋਂ ਟੁੱਟ ਜਾਵੇ ਤਾਂ ਪੁੱਤਰ ਦੇ ਪੈਦਾ ਹੋਣੇ ਕਰਕੇ ਸੰਸਾਰ ਵਿਚ ਦੋਨਾਂ ਦਾ ਮਿਲਾਪ ਪੈ ਜਾਂਦਾ ਹੈ। ਇਸ ਪ੍ਰਕਾਰ ਹੀ (ਗੋਰੀ) ਜਗਿਆਸੂ ਦੀ ਪ੍ਰੀਤੀ ਗੁਰਾਂ ਨਾਲੋਂ ਜੇ ਟੁੱਟ ਜਾਵੇ ਤਾਂ ਗਿਆਨ ਰੂਪੀ ਪੁੱਤਰ ਪੈਦਾ ਹੋਣੇ ਤੋਂ ਸੰਸਾਰ ਵਿਚ ਗੁਰਾਂ ਨਾਲ ਜਗਿਆਸੂ ਦਾ (ਗੰਢ) ਸਬੰਧ ਮਿਲਾਪ ਪੈ ਜਾਂਦਾ ਹੈ।

**ਰਾਜਾ ਮੰਗੈ; ਦਿਤੈ ਗੰਢੁ ਪਾਇ ॥**

ਜੇਕਰ ਰਾਜਾ ਟੈਕਸ ਮੰਗੇ ਤਾਂ ਧਨ ਆਦਿ ਦਿੱਤੇ ਤੋਂ ਹੀ (ਗੰਢੁ) ਮਿਲਾਪ ਪੈ ਸਕਦਾ ਹੈ। **ਵਾ** : ਜੇਕਰ ਪ੍ਰਮੇਸ਼ਰ ਨੂੰ ਮਨ ਦੇ ਦੇਵੇ ਤਾਂ ਹੀ (ਗੰਢੁ) ਮਿਲਾਪ ਪੈਂਦਾ ਹੈ ਪ੍ਰਮੇਸ਼ਰ ਨਾਲ।

ਪ੍ਰਮਾਣ : [**ਮਨੁ ਦੇ ਰਾਮੁ ਲੀਆ ਹੈ ਮੋਲਿ ॥੧॥**] (ਅੰਗ ੩੨੭)

**ਭੁਖਿਆ ਗੰਢੁ ਪਵੈ; ਜਾ ਖਾਇ ॥**

ਭੁੱਖਿਆਂ ਦੇ ਨਾਲ (ਗੰਢੁ) ਮਿਲਾਪ ਤਾਂ ਪੈਂਦਾ ਹੈ ਜਦੋਂ ਖਾ ਲਵੇ। **ਵਾ** : ਜੋ ਪਦਾਰਥਾਂ ਦੇ ਭੁੱਖੇ ਹਨ ਜੇ ਉਹਨਾਂ ਨੂੰ ਖਾਣ ਨੂੰ ਵੱਢੀ ਦੇਵੇ ਤਾਂ ਹੀ ਮਿਲਾਪ ਹੁੰਦਾ ਹੈ।

**ਕਾਲ੍ਹਾ ਗੰਢੁ; ਨਦੀਆ ਮੀਹ ਝੋਲ ॥**

*(ਕਾਲ੍ਹਾ ਬੋਲੋ)*

ਕਾਲ ਦਾ (ਗੰਢੁ) ਮਿਲਾਪ ਸੁਕਾਲ ਨਾਲ, ਸ੍ਰੇਸ਼ਟ ਸਮੇਂ ਨਾਲ ਤਾਂ ਹੁੰਦਾ ਹੈ, ਜੇ ਕਰਕੇ ਮੀਂਹ ਪੈਣ ਤੋਂ ਨਦੀਆਂ (ਝੋਲ) ਉੱਛਲ ਕੇ ਵਗਣ। **ਵਾ** : ਜੇ ਮੀਂਹ ਪੈ ਕਰਕੇ ਨਦੀਆਂ ਝੋਲੇ ਦੇ ਕੇ ਵਗਣ ਤਾਂ ਕਾਲ ਨਾਸ਼ ਹੁੰਦਾ ਹੈ ਤੇ ਸ੍ਰੇਸ਼ਟ ਸਮੇਂ ਨਾਲ (ਗੰਢੁ) ਮਿਲਾਪ ਹੁੰਦਾ ਹੈ। ਇਸ ਪ੍ਰਕਾਰ ਜੇ ਗੁਰੂ ਰੂਪੀ ਬੱਦਲ ਨਾਮ ਦੀ ਵਰਖਾ ਕਰਕੇ ਪ੍ਰੇਮ ਦੀਆਂ ਨਦੀਆਂ ਵਗਾ ਦੇਣ ਤੇ ਪ੍ਰੇਮ ਦੇ ਉਛਾਲੇ ਵੀ ਆਉਣ ਲੱਗ ਜਾਣ ਤਾਂ (ਕਾਲਾ) ਅਗਿਆਨ ਨਾਸ਼ ਹੁੰਦਾ ਹੈ ਅਤੇ ਪ੍ਰਭੂ ਪ੍ਰਾਪਤੀ ਦੇ ਸ੍ਰੇਸ਼ਟ ਸਮੇਂ ਨਾਲ (ਗੰਢੁ) ਮਿਲਾਪ ਹੁੰਦਾ ਹੈ।

**ਗੰਢੁ ਪਰੀਤੀ; ਮਿਠੇ ਬੋਲ ॥**

(ਮਿਠੇ) ਪਿਆਰੇ ਬਚਨਾਂ ਦੁਆਰਾ ਪ੍ਰੀਤੀ ਕਰਕੇ ਹੀ ਪ੍ਰਮੇਸ਼ਰ ਨਾਲ (ਗੰਢੁ) ਮਿਲਾਪ ਹੁੰਦਾ ਹੈ।

**ਬੇਦਾ ਗੰਢੁ; ਬੋਲੇ ਸਚੁ ਕੋਇ ॥**

ਜੇ ਕੋਈ ਸੱਚੇ ਨਾਮ ਨੂੰ ਬੋਲੇ ਤਾਂ ਹੀ (ਬੇਦਾਂ) ਗਿਆਨ ਦਾ (ਗੰਢੁ) ਮਿਲਾਪ ਹੁੰਦਾ ਹੈ।

**ਮੁਇਆ ਗੰਢੁ; ਨੇਕੀ ਸਤੁ ਹੋਇ ॥**

ਮਰ ਕਰਕੇ ਸੰਸਾਰ ਨਾਲ (ਗੰਢੁ) ਮਿਲਾਪ ਤਾਂ ਹੀ ਰਹਿੰਦਾ ਹੈ। ਜੇ ਕਰਕੇ (ਨੇਕੀ) ਕੋਈ ਚੰਗਿਆਈ ਦਾ ਕੰਮ ਪਰਉਪਕਾਰ ਕੀਤਾ ਹੋਵੇ ਤੇ (ਸਤੁ) ਸਚ ਬੋਲ ਰਿਹਾ ਹੋਵੇ।

**ਏਤੁ ਗੰਢਿ; ਵਰਤੈ ਸੰਸਾਰੁ ॥**

(ਏਤੁ) ਇਸ ਪ੍ਰਕਾਰ ਸਾਰਾ ਸੰਸਾਰ (ਗੰਢੁ) ਮੁਹੱਬਤਾਂ ਵਿਚ ਵਰਤ ਰਿਹਾ ਹੈ।

**ਮੂਰਖ ਗੰਢੁ; ਪਵੈ ਮੁਹਿ ਮਾਰ ॥**

ਮੂਰਖ ਨਾਲ (ਗੰਢੁ) ਪ੍ਰੀਤੀ, ਮਿਲਾਪ ਤਾਂ ਹੀ ਪਿਆ ਰਹਿ ਸਕਦਾ ਹੈ। ਜੇਕਰ ਆਪਣੇ ਮੂੰਹ ਨੂੰ ਮਾਰ ਲਵੇ, ਭਾਵ ਚੁੱਪ ਕਰ ਰਹੇ, ਉਸ ਨਾਲ ਵੱਧ ਘੱਟ ਨਾ ਬੋਲੇ। **ਵਾ** : (ਮੁਹਿ ਮਾਰ) ਜੇ ਕਰਕੇ ਮੂਰਖ ਦੇ ਮੂੰਹ ਪਰ ਮਾਰ ਪਵੇ। **ਵਾ** : ਜੇਕਰ ਮੂਰਖ ਦੇ ਮੂੰਹ ਉੱਤੇ ਮਾਇਆ ਦਾ ਗੱਫਾ ਮਾਰੇ ਤਾਂ ਹੀ ਮਿਲਾਪ ਪੈਂਦਾ ਹੈ। **ਵਾ** : ਮੂਰਖ ਮਨ ਦੇ ਮੋਹ ਨੂੰ ਮਾਰੀਏ ਫੇਰ ਪ੍ਰਮੇਸ਼ਰ ਨਾਲ (ਗੰਢੁ) ਪ੍ਰੀਤੀ ਮਿਲਾਪ ਪੈਂਦਾ ਹੈ।

**ਨਾਨਕੁ ਆਖੈ; ਏਹੁ ਬੀਚਾਰੁ ॥**

ਗੁਰੂ ਜੀ ਇਹ ਵਿਚਾਰ ਦਾ (ਆਖੈ) ਕਥਨ ਕਰਦੇ ਹਨ, ਨਿਰਣਾ ਕਰਦੇ ਹਨ।

**ਸਿਫਤੀ ਗੰਢੁ; ਪਵੈ ਦਰਬਾਰਿ ॥੨॥**

ਹੇ ਭਾਈ ! ਪ੍ਰਮੇਸ਼ਰ ਦੀ ਸਿਫ਼ਤ ਕਰਨੇ ਕਰਕੇ ਹੀ ਸੱਚਖੰਡ ਦਰਬਾਰ ਵਿਚ ਮਿਲਾਪ ਪੈਂਦਾ ਹੈ।

**ਪਉੜੀ ॥ ਆਪੇ ਕੁਦਰਤਿ ਸਾਜਿ ਕੈ; ਆਪੇ ਕਰੇ ਬੀਚਾਰੁ ॥**

ਆਪੇ ਹੀ ਪ੍ਰਮੇਸ਼ਰ ਨੇ (ਕੁਦਰਤਿ) ਮਾਇਆ ਦੁਆਰਾ ਜੀਵਾਂ ਨੂੰ ਸੰਸਾਰ ਨੂੰ ਸਾਜਣਾ ਕੀਤਾ ਹੈ। ਆਪੇ ਹੀ ਜੀਵਾਂ ਦੇ ਚੰਗੇ ਮੰਦੇ ਸੁਭਾਵਾਂ ਦੀ ਵਿਚਾਰ ਕਰਦਾ ਹੈ।

**ਇਕਿ ਖੋਟੇ ਇਕਿ ਖਰੇ; ਆਪੇ ਪਰਖਣਹਾਰੁ ॥**

ਇਕ ਕਾਮ ਕਰੋਧ ਕਰਕੇ (ਖੋਟੇ) ਪਾਪੀ ਹਨ; ਇਕ (ਖਰੇ) ਧਰਮੀ ਹਨ, ਸਤਿ ਸੰਤੋਖ ਵਾਲੇ ਹਨ। ਪ੍ਰਮੇਸ਼ਰ ਪਾਪੀਆਂ ਤੇ ਧਰਮੀਆਂ ਨੂੰ ਆਪੇ ਹੀ ਪਰਖਣ ਵਾਲਾ ਹੈ।

**ਖਰੇ ਖਜਾਨੈ ਪਾਈਅਹਿ; ਖੋਟੇ ਸਟੀਅਹਿ ਬਾਹਰ ਵਾਰਿ ॥**

(ਖਰੇ) ਸਚਿਆਈ ਵਾਲੇ ਅਭੇਦਤਾ ਰੂਪੀ ਖ਼ਜ਼ਾਨੇ ਵਿਚ ਪਾ ਲੈਂਦਾ ਹੈ।

ਪ੍ਰਮਾਣ : **[ਜਿਉ ਜਲ ਮਹਿ ਜਲੁ ਆਇ ਖਟਾਨਾ ॥]** (ਅੰਗ ੨੭੮)

(ਖੋਟੇ) ਦੁਸ਼ਟਾਂ ਨੂੰ (ਬਾਰ) ਸੰਸਾਰ ਰੂਪੀ ਉਜਾੜ ਵਿਚ ਬਾਹਰ ਸੁੱਟ ਦਿੰਦਾ ਹੈ। ਚੌਰਾਸੀ ਲੱਖ ਜੂਨਾਂ ਦੇ (ਬਾਰ) ਦਰਵਾਜ਼ਿਆਂ ਵਿਚ ਬਾਹਰ ਸੁੱਟ ਦਿੱਤਾ।

**ਖੋਟੇ ਸਚੀ ਦਰਗਹ ਸੁਟੀਅਹਿ; ਕਿਸੁ ਆਗੈ ਕਰਹਿ ਪੁਕਾਰ ॥**

(ਖੋਟੇ) ਪਾਪੀ ਪੁਰਸ਼ ਪ੍ਰਮੇਸ਼ਰ ਦੀ ਸੱਚੀ ਦਰਗਾਹ ਵਿਚੋਂ ਨਰਕਾਂ ਵਿਚ ਸੁੱਟੇ ਜਾਂਦੇ ਹਨ, ਉਹ ਕਿਸ ਅੱਗੇ ਫ਼ਰਿਆਦ ਪੁਕਾਰ ਕਰਨਗੇ। ਇਕੋ ਉਪਾਉ ਹੈ :

**ਸਤਿਗੁਰ ਪਿਛੈ ਭਜਿ ਪਵਹਿ; ਏਹਾ ਕਰਣੀ ਸਾਰੁ ॥**

ਸਤਿਗੁਰਾਂ ਦੀ ਸ਼ਰਨ ਦੇ ਪਿਛੇ ਪਵੇ ਵਿਕਾਰਾਂ ਤੋਂ ਭੱਜ ਕਰਕੇ ਇਹੀ (ਸਾਰੁ) ਸ੍ਰੇਸ਼ਟ (ਕਰਣੀ) ਭਗਤੀ ਹੈ।

**ਸਤਿਗੁਰੁ ਖੋਟਿਅਹੁ ਖਰੇ ਕਰੇ; ਸਬਦਿ ਸਵਾਰਣਹਾਰੁ ॥**

ਗੁਰੂ ਜੀ ਹੀ (ਖੋਟੇ) ਪਾਪੀਆਂ ਨੂੰ (ਖਰੇ) ਚੰਗੇ ਧਰਮੀ ਪੁਰਸ਼ ਕਰ ਦਿੰਦੇ ਹਨ। ਆਪ ਹੀ ਸ਼ਬਦ ਦੇ ਕਰਕੇ ਜ਼ਿੰਦਗੀ ਸਵਾਰਣ ਵਾਲੇ ਹਨ।

**ਸਚੀ ਦਰਗਹ ਮੰਨੀਅਨਿ; ਗੁਰ ਕੈ ਪ੍ਰੇਮ ਪਿਆਰਿ ॥**

ਉਹ ਗੁਰਮੁਖ ਪ੍ਰਭੂ ਦੀ ਸੱਚੀ ਦਰਗਾਹ ਵਿਚ (ਖਰੇ) ਚੰਗੇ ਮੰਨੇ ਜਾਂਦੇ ਹਨ। ਜਿਨ੍ਹਾਂ ਨੂੰ ਗੁਰਾਂ ਨੇ ਪ੍ਰੇਮ ਪਿਆਲ ਦਿੱਤਾ ਹੈ। **ਵਾ :** ਜਿਨ੍ਹਾਂ ਦਾ ਗੁਰਾਂ ਨਾਲ ਮਨ ਕਰਕੇ ਪ੍ਰੇਮ ਹੈ ਤੇ ਸਰੀਰ ਕਰਕੇ ਪਿਆਰ ਹੈ।

**ਗਣਤ ਤਿਨਾ ਦੀ ਕੋ ਕਿਆ ਕਰੇ; ਜੋ ਆਪਿ ਬਖਸੇ ਕਰਤਾਰਿ ॥੧੨॥**

ਉਹਨਾਂ ਦੇ ਕਰਮਾਂ ਧਰਮਾਂ ਦੀ ਕੋਈ ਕੀ ਗਿਣਤੀ ਕਰ ਸਕਦਾ ਹੈ। ਜਿਵੇਂ ਪਾਰਸ ਨਾਲ ਲੱਗ ਕੇ ਸੋਨਾ ਸ਼ੁੱਧ ਹੋ ਜਾਂਦਾ ਹੈ। ਉਹ ਨਾਮ ਕਰਕੇ ਸ਼ੁੱਧ ਸਰੂਪ ਵਿਚ ਮਿਲ ਗਏ ਹਨ। ਜੋ ਆਪ ਹੀ ਪ੍ਰਮੇਸ਼ਰ ਨੇ ਬਖ਼ਸ਼ ਦਿੱਤੇ ਹਨ।

ਪ੍ਰਮਾਣ : **[ਪਤਿਤ ਉਧਾਰਣ ਰਾਮ ਨਾਮ ਦੁਰਮਤਿ ਪਾਪ ਕਲੇਵਰ ਧੋਤਾ ॥]** (੧੦-੨੧-੬) (ਵਾਰਾਂ ਭਾਈ ਗੁਰਦਾਸ ਜੀ)

ਗਣਕਾ, ਸਧਨਾ, ਅਜਾਮਲ ਆਦਿਕਾਂ ਦੀ ਕੋਈ ਕੀ ਕਰਮਾਂ ਦੀ ਵਿਚਾਰ ਕਰ ਸਕਦਾ ਹੈ। ਜੋ ਪ੍ਰਮੇਸ਼ਰ ਨੇ ਆਪ ਹੀ ਬਖ਼ਸ਼ ਦਿੱਤੇ ਹਨ।

**ਸਲੋਕੁ ਮ: ੧ ॥**

**ਹਮ ਜੇਰ ਜਿਮੀ ਦੁਨੀਆ ਪੀਰਾ ਮਸਾਇਕਾ ਰਾਇਆ ॥ ਮੇ ਰਵਦਿ ਬਾਦਿਸਾਹਾ ਅਫਜੂ ਖੁਦਾਇ ॥ ਏਕ ਤੂਹੀ ਏਕ ਤੁਹੀ ॥੧॥ ਮ: ੧ ॥ ਨ ਦੇਵ ਦਾਨਵਾ ਨਰਾ ॥ ਨ ਸਿਧ ਸਾਧਿਕਾ ਧਰਾ ॥ ਅਸਤਿ ਏਕ ਦਿਗਰਿ ਕੁਈ ॥ ਏਕ ਤੁਈ ਏਕ ਤੁਈ ॥੨॥ ਮ: ੧ ॥ ਨ ਦਾਦੇ ਦਿਹੰਦ ਆਦਮੀ ॥ ਨ ਸਪਤ ਜੇਰ ਜਿਮੀ ॥ ਅਸਤਿ ਏਕ ਦਿਗਰਿ ਕੁਈ ॥ ਏਕ ਤੁਈ ਏਕ ਤੁਈ ॥੩॥ ਮ: ੧ ॥ ਨ ਸੂਰ ਸਸਿ ਮੰਡਲੋ ॥ ਨ ਸਪਤ ਦੀਪ ਨਹ ਜਲੋ ॥ ਅੰਨ ਪਉਣ ਥਿਰੁ ਨ ਕੁਈ ॥ ਏਕੁ ਤੁਈ ਏਕੁ ਤੁਈ ॥੪॥ ਮ: ੧ ॥ ਨ ਰਿਜਕੁ ਦਸਤ ਆ ਕਸੇ ॥ ਹਮਾ ਰਾ ਏਕੁ ਆਸ ਵਸੇ ॥ ਅਸਤਿ ਏਕੁ ਦਿਗਰ ਕੁਈ ॥ ਏਕ ਤੁਈ ਏਕੁ ਤੁਈ ॥੫॥ ਮ: ੧ ॥ ਪਰੰਦਏ ਨ ਗਿਰਾਹ ਜਰ ॥ ਦਰਖਤ ਆਬ ਆਸ ਕਰ ॥ ਦਿਹੰਦ ਸੁਈ ॥ ਏਕ ਤੁਈ ਏਕ ਤੁਈ ॥੬॥ ਮ: ੧ ॥ ਨਾਨਕ ਲਿਲਾਰਿ ਲਿਖਿਆ ਸੋਇ ॥ ਮੇਟਿ ਨ ਸਾਕੈ ਕੋਇ ॥ ਕਲਾ ਧਰੈ ਹਿਰੈ ਸੁਈ ॥ ਏਕੁ ਤੁਈ ਏਕੁ ਤੁਈ ॥੭॥ ਪਉੜੀ ॥ ਸਚਾ ਤੇਰਾ ਹੁਕਮੁ ਗੁਰਮੁਖਿ ਜਾਣਿਆ ॥ ਗੁਰਮਤੀ ਆਪੁ ਗਵਾਇ ਸਚੁ ਪਛਾਣਿਆ ॥ ਸਚੁ ਤੇਰਾ ਦਰਬਾਰੁ ਸਬਦੁ ਨੀਸਾਣਿਆ ॥ ਸਚਾ ਸਬਦੁ ਵੀਚਾਰਿ ਸਚਿ ਸਮਾਣਿਆ ॥ ਮਨਮੁਖ ਸਦਾ ਕੂੜਿਆਰ ਭਰਮਿ ਭੁਲਾਣਿਆ ॥ ਵਿਸਟਾ ਅੰਦਰਿ ਵਾਸੁ ਸਾਦੁ ਨ ਜਾਣਿਆ ॥ ਵਿਣੁ ਨਾਵੈ ਦੁਖੁ ਪਾਇ ਆਵਣ ਜਾਣਿਆ ॥ ਨਾਨਕ ਪਾਰਖੁ ਆਪਿ ਜਿਨਿ ਖੋਟਾ ਖਰਾ ਪਛਾਣਿਆ ॥੧੩॥**

*(ਅੰਗ ੧੪੩-੪੪)*

**ਉਥਾਨਕਾ :** ਜਦੋਂ ਸਤਿਗੁਰੂ ਜੀ ਪਾਕਪਟਨ ਵਿਚ ਗਏ ਹਨ। ਉੱਥੇ ਗੁਰੂ ਜੀ ਨੂੰ ਸ਼ੇਖ਼ ਫ਼ਰੀਦ ਜੀ ਦਾ ਪੋਤਾ ਚੇਲਾ "ਸ਼ੇਖ਼ ਬ੍ਰਹਮ" ਮਿਲਿਆ। ਗੁਰੂ ਜੀ ਦੇ ਦਰਸ਼ਨ ਕਰਕੇ ਬੜਾ ਹੀ ਪ੍ਰਸੰਨ ਹੋਇਆ। ਬੇਨਤੀ ਕੀਤੀ ਕਿ ਹੇ ਗੁਰੂ ਜੀ ! ਸੰਸਾਰ ਦੀ ਕੀ ਹਾਲਤ ਹੈ, ਕਿਰਪਾ ਕਰਕੇ ਦਸੋ ?

**ਨੋਟ :** ਜਿਵੇਂ ਛੰਦੋਗ ਉਪਨਿਸ਼ਦ ਵਿਚ ਯਾਗਵੱਲਕ ਨੇ ਆਪਣੇ ਪੁੱਤਰ ਨਚਕੇਤੇ ਨੂੰ ਨੌਂ ਵਾਰੀ ਉਪਦੇਸ਼ ਦਿੱਤਾ ਸੀ। ਫੇਰ ਉਸਨੂੰ ਸਮਝ ਪਈ ਸੀ। ਇਸ ਪ੍ਰਕਾਰ ਇਸ ਸ਼ਬਦ ਵਿਚ ਗੁਰੂ ਜੀ ਸਾਨੂੰ ਸੱਤ ਵਾਰੀ ਉਪਦੇਸ਼ ਦਿੰਦੇ ਹਨ, ਨਿਹਚਾ ਕਰਾਉਣ ਵਾਸਤੇ। ਕਈ ਗਿਆਨੀ ਏਥੇ ਕਾਰੂੰ ਬਾਦਸ਼ਾਹ ਨਾਲ ਉਥਾਨਕਾ ਲਾਉਂਦੇ ਹਨ, ਉਹ ਠੀਕ ਨਹੀਂ ਹੈ। ਉਤਲੀ ਉਥਾਨਕਾ ਸਹੀ ਹੈ।

**ਹਮ ਜੇਰ ਜਿਮੀ ਦੁਨੀਆ; ਪੀਰਾ ਮਸਾਇਕਾ ਰਾਇਆ ॥**

ਹੇ ਸ਼ੇਖ਼ ਬ੍ਰਹਮ ! ਜੋ ਇਸ ਦੁਨੀਆਂ ਵਿਚ (ਪੀਰਾਂ) ਮੁਸਲਮਾਨਾਂ ਦੇ ਮੁਰਸ਼ਦ; (ਮਸਾਇਕਾ) ਜੋਦੜੀਆਂ ਕਰਨ ਵਾਲੇ ਤਪੱਸੀ; ਮਿਹਨਤਾਂ ਕਰਨੇ ਵਾਲੇ ਗ਼ਰੀਬ। (ਰਾਇਆ) ਰਾਇ ਖ਼ਤਾਬ ਵਾਲੇ ਰਾਜਿਆਂ ਦੇ ਟਿੱਕੇ ਯੁਵਰਾਜ ਤੇ ਚੱਕਰਵਰਤੀ ਬਾਦਸ਼ਾਹ ਹਨ।

**ਪ੍ਰਸ਼ਨ :** ਕੀ ਫੇਰ ਕੋਈ ਬਚੇਗਾ ਵੀ ? **ਉੱਤਰ :**

**ਮੇ ਰਵਦਿ ਬਾਦਿਸਾਹਾ; ਅਫਜੂ ਖੁਦਾਇ ॥**

*('ਮੇ ਰਵੱਦਿ' ਪਾਠ ਬੋਲੋ)*

ਇਹ (ਹਮ) ਤਮਾਮ (ਮੇਰਵਦਿ) ਰਵਾਨਾ ਹੋ ਜਾਣਗੇ, ਚਲੇ ਜਾਣਗੇ (ਜੇਰ ਜਿਮੀ) ਧਰਤੀ ਦੇ ਨੀਚੇ ਭਾਵ ਸਭ ਨਰਕਾਂ ਨੂੰ ਚਲੇ ਜਾਣਗੇ। ਕਾਲ ਦਾ ਖਾਜਾ ਹੋ ਜਾਣਗੇ।
(ਅਫਜੂ) ਬਾਕੀ ਸਿਰਫ਼ ਇਕ (ਖੁਦਾਇ) ਖ਼ੁਦਾ ਪ੍ਰਮੇਸ਼ਰ ਹੀ ਬਚੇਗਾ।

**ਏਕ ਤੂਹੀ; ਏਕ ਤੁਹੀ ॥੧॥**

ਹੇ ਪ੍ਰਭੂ ! ਇਕੋ ਤੂੰ ਨਿਰਗੁਣ ਸਰੂਪ ਹੈਂ ਤੇ ਇਕੋ ਹੀ ਤੂੰ ਸਰਗੁਣ ਸਰੂਪ ਹੈਂ।

**ਨ ਦੇਵ ਦਾਨਵਾ; ਨਰਾ ॥**

ਤੇਤੀ ਕਰੋੜ ਦੇਵਤੇ ਵੀ ਨਹੀਂ ਰਹਿਣਗੇ; ਦੱਨਜ ਦੀ ਪੁੱਤਰੀ ਤੋਂ ਪੈਦਾ ਹੋਏ ਹੋਏ ਪੰਤਾਲੀ ਪਦਮ ਦਾਨਵ ਵੀ ਨਹੀਂ ਰਹਿਣਗੇ। ਪੁਰਸ਼ ਵੀ ਸੰਸਾਰ ਵਿਚ ਨਹੀਂ ਰਹਿਣੇ। **ਵਾ** : ਜੋ ਕੱਸ਼ਪ ਰਿਖੀ ਦੀਆਂ ਦਿੱਤੀ ਅਦਿੱਤੀ ਇਸਤਰੀਆਂ ਤੋਂ ਪੈਦਾ ਹੋਏ ਦੇਵਤੇ ਦੈਂਤ ਨਹੀਂ ਰਹਿਣੇ, ਪੁਰਸ਼ ਵੀ ਨਹੀਂ ਇਸਥਿਤ ਰਹਿਣਗੇ।

**ਨ ਸਿਧ ਸਾਧਿਕਾ; ਧਰਾ ॥**

ਨਾ ਹੀ ਚੌਰਾਸੀ ਸਿਧ ਰਹਿਣੇ ਹਨ, ਨਾ ਹੀ ਸਾਧਨਾ ਨੂੰ ਕਰਨੇ ਵਾਲੇ ਸਾਧਕ ਪੁਰਸ਼ ਰਹਿਣੇ ਹਨ ਅਤੇ ਨਾ ਹੀ ਧਰਤੀ ਰਹੇਗੀ।

**ਅਸਤਿ ਏਕ; ਦਿਗਰਿ ਕੁਈ ॥**

ਇਕੋ ਪ੍ਰਮੇਸ਼ਰ ਹੀ ਇਸਥਿਤ ਰੂਪ (ਅਸਤਿ) ਹੈ। (ਦਿਗਰਿ) ਹੋਰ ਦੂਜਾ ਕੋਈ ਨਹੀਂ ਹੈ।

**ਏਕ ਤੁਈ; ਏਕ ਤੁਈ ॥੨॥**

ਹੇ ਸਿਖ ! ਐਸੇ ਨਿਹਚੇ ਕਰ ਕਿ ਹੇ ਪ੍ਰਮੇਸ਼ਰ ! ਇਕੋ ਹੀ ਤੂੰ ਸ਼ੁੱਧ ਸਰੂਪ ਮਾਇਆ ਸਬਲ ਹੋ ਕੇ ਈਸ਼ਰ ਹੈ ਅਤੇ ਇਕੋ ਹੀ ਤੂੰ ਸਾਖੀ ਰੂਪ ਹੋ ਕੇ ਤੇਰੇ ਅੰਦਰ ਜੀਵ ਕਹਾਉਂਦਾ ਹੈ।

**ਨ ਦਾਦੇ ਦਿਹੰਦ; ਆਦਮੀ ॥**

ਕੋਈ ਆਦਮੀ ਵੀ ਪ੍ਰਮੇਸ਼ਰ ਤੋਂ ਬਿਨਾਂ (ਦਾਦੇ) ਦਾਤਾਂ ਨੂੰ (ਦਿਹੰਦ) ਦੇਣ ਵਾਲਾ ਨਹੀਂ ਹੈ। **ਵਾ** : (ਦਾਦੇ) ਇਨਸਾਫ ਦੇ ਦੇਣ ਵਾਲਾ ਨਹੀਂ ਹੈ। **ਵਾ** : (ਦਾਦੇ) ਫ਼ਰਿਆਦ ਦੇ ਸੁਨਣ ਵਾਲਾ ਕੋਈ ਪੁਰਸ਼ ਨਹੀਂ ਹੈ ਪ੍ਰਮੇਸ਼ਰ ਤੋਂ ਬਿਨਾਂ।

**ਨ ਸਪਤ; ਜੇਰ ਜਿਮੀ ॥**

ਨਾ ਸੱਤਾਂ ਲੋਕਾਂ ਵਿਚ ਕੋਈ ਦਾਤਾਂ ਦੇਣ ਵਾਲਾ ਹੈ, ਨਾ ਹੀ ਜ਼ਮੀਨ ਦੇ (ਜੇਰ) ਥੱਲੇ ਭਾਵ ਸੱਤਾਂ ਪਤਾਲਾਂ ਵਿਚ ਵੀ ਕੋਈ ਆਦਮੀ ਦਾਤਾਂ ਦੇਣ ਵਾਲਾ ਨਹੀਂ ਹੈ।

**ਅਸਤਿ ਏਕ; ਦਿਗਰਿ ਕੁਈ ॥**

ਇਕੋ ਪ੍ਰੇਮਸ਼ਰ ਅੱਗੇ ਸੀ, ਇਕੋ ਹੁਣ (ਅਸਤਿ) ਹੈ, ਹੋਰ ਦੂਜਾ ਕੋਈ ਨਹੀਂ ਹੈ।

**ਏਕ ਤੁਈ; ਏਕ ਤੁਈ ॥੩॥**

ਹੇ ਪ੍ਰਭੂ ! ਇਕੋ ਤੂੰ ਹੁਣ ਹੈਂ ਤੇ ਇਕੋ ਹੀ ਅੱਗੇ ਨੂੰ ਹੋਵੇਂਗਾ।

**ਨ ਸੂਰ ਸਸਿ; ਮੰਡਲੋ ॥**

ਨਾ ਹੀ ਸੂਰਜ ਮੰਡਲ ਰਹੇਗਾ ਤੇ ਨਾ ਹੀ ਚੰਦ੍ਰਮਾ ਮੰਡਲ ਰਹੇਗਾ। ਨਾ ਹੀ ਸੂਰਜ ਚੰਦ ਰਹਿਣੇ ਹਨ ਤੇ ਨਾ ਹੀ ਇਨ੍ਹਾਂ ਦੇ ਉਪਾਸ਼ਕ ਰਹਿਣੇ ਹਨ।

**ਨ ਸਪਤ ਦੀਪ; ਨਹ ਜਲੋ ॥**

ਨਾ ਹੀ ਸੱਤਾਂ ਦੀਪਾਂ ਦੀ ਧਰਤੀ ਰਹਿਣੀ ਹੈ, ਨਾ ਹੀ ਸਮੁੰਦਰਾਂ ਦਾ ਜਲ ਰਹੇਗਾ।

**ਅੰਨ ਪਉਣ; ਥਿਰੁ ਨ ਕੁਈ ॥**

ਅੰਨ ਤੇ ਪਉਣ ਦੇਵਤਾ ਕੋਈ ਵੀ ਇਸਥਿਤ ਨਹੀਂ ਰਹੇਗਾ।

**ਏਕੁ ਤੁਈ; ਏਕੁ ਤੁਈ ॥੪॥**

ਹੇ ਪ੍ਰਭੂ ! ਇਕੋ ਤੂੰ ਹੀ ਪਿੱਛੇ ਸੀ, ਤੂੰ ਇਕੋ ਹੁਣ ਅੱਗੇ ਨੂੰ ਹੋਵੇਂਗਾ।

**ਮਃ ੧ ॥**

**ਨ ਰਿਜਕੁ ਦਸਤ; ਆ ਕਸੇ ॥**

(ਆ) ਹੋਰ ਕਿਸੇ (ਕਸੇ) ਆਦਮੀ ਦੇ (ਦਸਤ) ਹੱਥ ਵਿਚ ਰਿਜ਼ਕ ਨਹੀਂ ਹੈ ਜੀਵਾਂ ਨੂੰ ਦੇਣ ਵਾਸਤੇ।

ਪ੍ਰਮਾਣ : **[ਪਹਿਲੋ ਦੇ ਤੈਂ ਰਿਜਕੁ ਸਮਾਹਾ ॥ ਪਿਛੋ ਦੇ ਤੈਂ ਜੰਤੁ ਉਪਾਹਾ ॥]** (ਅੰਗ ੧੩੦)
**[ਸਿਰਿ ਸਿਰਿ ਰਿਜਕੁ ਸੰਬਾਹੇ ਠਾਕੁਰੁ ਕਾਹੇ ਮਨ ਭਉ ਕਰਿਆ ॥੨॥]** (ਅੰਗ ੪੯੫)

**ਹਮਾ ਰਾ; ਏਕੁ ਆਸ ਵਸੇ ॥**

(ਹਮਾ) ਤਮਾਮ (ਰਾ) ਦਾ ਇਕੋ ਪ੍ਰਮਾਤਮਾ ਹੀ (ਵਸੇ) ਵਿਸ਼ੇਸ਼ ਕਰਕੇ; (ਵਸੇ) ਬਹੁਲਤਾ ਕਰਕੇ (ਆਸ) ਆਸਰਾ ਹੈ। **ਵਾ** : ਹਮ ਤਮਾਮ ਇਕ ਪ੍ਰਮੇਸ਼ਰ ਦੀ ਆਸ ਵਿਚ ਵੱਸਦੇ ਹਾਂ।

**ਅਸਤਿ ਏਕੁ; ਦਿਗਰ ਕੁਈ ॥**

ਇਕੋ ਹੀ ਪ੍ਰਮੇਸ਼ਰ (ਅਸਤਿ) ਹੈ, ਦੂਜਾ ਕੋਈ ਨਹੀਂ ਹੈ।

**ਏਕ ਤੁਈ; ਏਕੁ ਤੁਈ ॥੫॥**

ਹੇ ਸਿਖ ! ਐਸੇ ਨਿਹਚੇ ਕਰਿ ਕਿ ਹੇ ਪ੍ਰਭੂ ! ਤੂੰ ਇਕੋ ਪਿਛੇ ਸੀ; ਇਕੋ ਹੁਣ ਹੈਂ ਤੇ ਅੱਗੇ ਨੂੰ ਤੂੰ ਇਕੋ ਹੋਵੇਂਗਾ।

**ਮਃ ੧ ॥**

**ਪਰੰਦਏ; ਨ ਗਿਰਾਹ ਜਰ ॥**

ਜਿਵੇਂ ਪੰਛੀਆਂ ਦੀਆਂ (ਗਿਰਾਹ) ਗੰਢਾਂ ਵਿਚ (ਜਰ) ਮਾਇਆ ਨਹੀਂ ਬੰਨ੍ਹੀ ਹੁੰਦੀ ਹੈ। (ਗਿਰਾਹ) ਘਰ ਵੀ ਨਹੀਂ ਹੁੰਦੇ ਹਨ।

**ਦਰਖਤ ਆਬ; ਆਸ ਕਰ ॥**

*(ਦਰੱਖਤ ਬੋਲੋ)*

ਉਹ ਬ੍ਰਿਛ ਦੇ (ਆਬ) ਪਾਨੀ ਦੇ ਆਸਰੇ ਰਹਿੰਦੇ ਹਨ। **ਵਾ :** ਬ੍ਰਿਛ ਤੇ ਪਾਣੀ ਦੀ ਹੀ ਕੇਵਲ ਆਸ ਕਰਦੇ ਹਨ।

**ਦਿਹੰਦ; ਸੁਈ ॥**

(ਸੁਈ) ਉਹ ਪ੍ਰਮੇਸ਼ਰ ਹੀ ਸਭ ਨੂੰ (ਦਿਹੰਦ) ਦੇਣ ਵਾਲਾ ਹੈ।

**ਏਕ ਤੁਈ; ਏਕ ਤੁਈ ॥੬॥**

ਹੇ ਪ੍ਰਭੂ ! ਤਿੰਨੇ ਕਾਲ ਇਕੋ ਇਕ ਤੂੰ ਹੀ ਤੂੰ ਹੋਵੇਂਗਾ।

**ਮਃ ੧ ॥**

**ਨਾਨਕ, ਲਿਲਾਰਿ; ਲਿਖਿਆ ਸੋਇ ॥**

ਗੁਰੂ ਜੀ ਕਹਿੰਦੇ ਹਨ ਕਿ ਹੇ ਸ਼ੇਖ਼ ਬ੍ਰਹਮ ! ਜੋ ਉਸ ਪ੍ਰਮੇਸ਼ਰ ਨੇ ਕਰਣੀ ਅਨੁਸਾਰ (ਲਿਲਾਰਿ) ਜੀਵਾਂ ਦੇ ਮੱਥੇ ਪਰ ਲੇਖ ਲਿਖਿਆ ਹੈ।

ਪ੍ਰਮਾਣ : **[ਸਰਬ ਜੀਆ ਸਿਰਿ ਲੇਖੁ ਧੁਰਾਹੂ ਬਿਨੁ ਲੇਖੈ ਨਹੀ ਕੋਈ ਜੀਉ ॥]** (ਅੰਗ ੫੯੮)

**ਮੇਟਿ; ਨ ਸਾਕੈ ਕੋਇ ॥**

ਉਸ ਲੇਖ ਨੂੰ ਗੁਰਾਂ ਤੋਂ ਬਿਨਾਂ ਕੋਈ ਮੇਟ ਨਹੀਂ ਸਕਦਾ ਹੈ।

**ਕਲਾ ਧਰੈ; ਹਿਰੈ ਸੁਈ ॥**

(ਸੁਈ) ਉਹੀ ਪ੍ਰਭੂ (ਕਲਾ) ਚੇਤਨਸੱਤਾ ਨੂੰ ਜੀਵਾਂ ਵਿਚ ਧਰਦਾ ਹੈ ਤੇ ਉਹੀ ਫੇਰ (ਹਿਰੈ) ਖਿੱਚ ਲੈਂਦਾ ਹੈ।

ਪ੍ਰਮਾਣ : **[ਪਵਣੈ ਖੇਲੁ ਕੀਆ ਸਭ ਥਾਈ ਕਲਾ ਖਿੰਚਿ ਢਾਹਾਇਦਾ ॥੫॥]** (ਅੰਗ ੧੦੩੩)

**ਏਕੁ ਤੁਈ; ਏਕੁ ਤੁਈ ॥੭॥**

ਹੇ ਪ੍ਰਮੇਸ਼ਰ ! ਇਕੋ ਤੂੰ ਨਿਰਗੁਣ ਸਰੂਪ ਹੈਂ ਤੇ ਇਕੋ ਹੀ ਤੂੰ ਸਰਗੁਣ ਸਰੂਪ ਹੈਂ।

**ਪਉੜੀ ॥**

**ਸਚਾ ਤੇਰਾ ਹੁਕਮੁ; ਗੁਰਮੁਖਿ ਜਾਣਿਆ ॥**

ਹੇ ਪ੍ਰਭੂ ਜੀ ! ਤੇਰਾ ਹੁਕਮ ਸੱਚਾ ਹੈ, ਪਰ ਗੁਰਮੁਖਾਂ ਨੇ ਹੀ ਜਾਣਿਆ ਹੈ।

**ਗੁਰਮਤੀ ਆਪੁ ਗਵਾਇ; ਸਚੁ ਪਛਾਣਿਆ ॥**

ਜਿਨ੍ਹਾਂ ਨੇ ਗੁਰਾਂ ਦੁਆਰਾ ਆਪਾ ਭਾਵ ਨੂੰ ਗੁਵਾਇਆ ਹੈ, ਉਹਨਾਂ ਨੇ ਸੱਚ ਸਰੂਪ ਦੀ ਪਛਾਣ ਕੀਤੀ ਹੈ।

**ਸਚੁ ਤੇਰਾ ਦਰਬਾਰੁ; ਸਬਦੁ ਨੀਸਾਣਿਆ ॥**

ਹੇ ਪ੍ਰਭੂ ! ਤੇਰਾ ਸੰਗਤ ਰੂਪੀ, ਸੱਚਖੰਡ ਰੂਪੀ, ਸਰੂਪ ਰੂਪੀ ਦਰਬਾਰ ਸੱਚਾ ਹੈ, ਇਸ ਗੱਲ ਨੂੰ (ਸਬਦੁ) ਬੇਦਾਂ ਨੇ ਵੀ (ਨੀਸਾਣਿਆ) ਪ੍ਰਗਟ ਕੀਤਾ ਹੈ। **ਵਾ :** ਗੁਰਾਂ ਦੇ ਸ਼ਬਦ ਦੁਆਰਾ ਪ੍ਰਗਟ ਕੀਤਾ ਹੈ।

**ਸਚਾ ਸਬਦੁ ਵੀਚਾਰਿ; ਸਚਿ ਸਮਾਣਿਆ ॥**

ਜਿਨ੍ਹਾਂ ਨੇ ਗੁਰਾਂ ਦੇ ਸੱਚੇ ਸ਼ਬਦ ਨੂੰ ਵਿਚਾਰਿਆ ਹੈ, ਉਹ ਸੱਚ ਸਰੂਪ ਵਿਚ ਸਮਾਏ ਹਨ।

**ਮਨਮੁਖ ਸਦਾ ਕੂੜਿਆਰ; ਭਰਮਿ ਭੁਲਾਣਿਆ ॥**

ਮਨਮੁਖ ਤਾਂ ਸਦਾ ਹੀ ਝੂਠ ਦੀ ਪ੍ਰਾਪਤੀ ਕਰਦੇ ਹਨ, ਉਹਨਾਂ ਦੇ ਮਨ ਭਰਮ ਕਰਕੇ ਭੁੱਲਣ ਵਿਚ ਆ ਰਹੇ ਹਨ, ਭਰਮ ਕਰਕੇ ਜੂਨਾਂ ਵਿਚ ਭੁਲੇ ਫਿਰਦੇ ਹਨ।

**ਵਿਸਟਾ ਅੰਦਰਿ ਵਾਸੁ; ਸਾਦੁ ਨ ਜਾਣਿਆ ॥**

ਉਹਨਾਂ ਦਾ ਪਹਿਲਾਂ ਵੀ ਗਰਭ ਰੂਪੀ ਵਿਸ਼ਟਾ ਵਿਚ ਵਾਸਾ ਸੀ, ਅੱਗੇ ਨੂੰ ਨਰਕ ਰੂਪੀ ਵਿਸ਼ਟਾ ਵਿਚ ਵਾਸਾ ਹੋਵੇਗਾ, ਹੁਣ ਵੀ ਉਹਨਾਂ ਦਾ ਵਿਸ਼ੇ ਰੂਪੀ ਵਿਸ਼ਟਾ ਵਿਚ ਵਾਸਾ ਹੈ, ਉਹਨਾਂ ਨੇ (ਸਾਦੁ) ਬ੍ਰਹਮਾਨੰਦ ਨੂੰ ਜਾਣਿਆ ਹੀ ਨਹੀਂ ਹੈ।

**ਵਿਣੁ ਨਾਵੈ ਦੁਖੁ ਪਾਇ; ਆਵਣ ਜਾਣਿਆ ॥**

ਪ੍ਰਮੇਸ਼ਰ ਦੇ ਨਾਮ ਤੋਂ ਬਿਨਾਂ ਜਨਮ ਮਰਨ ਦੇ ਦੁੱਖਾਂ ਨੂੰ ਹੀ ਪਾਉਂਦੇ ਹਨ, ਵਾਸ਼ਨਾ ਕਰਕੇ ਆਉਂਦੇ ਜਾਂਦੇ ਹਨ।

**ਨਾਨਕ ਪਾਰਖੁ ਆਪਿ; ਜਿਨਿ ਖੋਟਾ ਖਰਾ ਪਛਾਣਿਆ ॥੧੩॥**

ਗੁਰੂ ਜੀ ਕਹਿੰਦੇ ਹਨ ਕਿ ਪ੍ਰਮੇਸ਼ਰ ਆਪ ਹੀ ਸਭ ਜੀਵਾਂ ਦੇ ਦਿਲਾਂ ਦੀਆਂ ਗੱਲਾਂ ਨੂੰ ਪਰਖਣ ਲਈ ਪਾਰਖੂ ਹੈ। ਜਿਸਨੇ (ਖੋਟਾ) ਪਾਪੀ, (ਖਰਾ) ਧਰਮੀ ਨੂੰ ਪਛਾਣਿਆ ਹੈ।

**ਸਲੋਕ ਮਃ ੧ ॥**

**ਸੀਹਾ ਬਾਜਾ ਚਰਗਾ ਕੁਹੀਆ ਏਨਾ ਖਵਾਲੇ ਘਾਹ ॥ ਘਾਹੁ ਖਾਨਿ ਤਿਨਾ ਮਾਸੁ ਖਵਾਲੇ ਏਹਿ ਚਲਾਏ ਰਾਹ ॥ ਨਦੀਆ ਵਿਚਿ ਟਿਬੇ ਦੇਖਾਲੇ ਥਲੀ ਕਰੇ ਅਸਗਾਹ ॥ ਕੀੜਾ ਥਾਪਿ ਦੇਇ ਪਾਤਿਸਾਹੀ ਲਸਕਰ ਕਰੇ ਸੁਆਹ ॥ ਜੇਤੇ ਜੀਅ ਜੀਵਹਿ ਲੈ ਸਾਹਾ ਜੀਵਾਲੇ ਤਾ ਕਿ ਅਸਾਹ ॥ ਨਾਨਕ ਜਿਉ ਜਿਉ ਸਚੇ ਭਾਵੈ ਤਿਉ ਤਿਉ ਦੇਇ ਗਿਰਾਹ ॥੧॥ ਮਃ ੧ ॥ ਇਕਿ ਮਾਸਹਾਰੀ ਇਕਿ ਤ੍ਰਿਣੁ ਖਾਹਿ ॥ ਇਕਨਾ ਛਤੀਹ ਅੰਮ੍ਰਿਤ ਪਾਹਿ ॥ ਇਕਿ ਮਿਟੀਆ ਮਹਿ ਮਿਟੀਆ ਖਾਹਿ ॥ ਇਕਿ ਪਉਣ ਸੁਮਾਰੀ ਪਉਣ ਸੁਮਾਰਿ ॥ ਇਕਿ ਨਿਰੰਕਾਰੀ ਨਾਮ ਆਧਾਰਿ ॥ ਜੀਵੈ ਦਾਤਾ ਮਰੈ ਨ ਕੋਇ ॥ ਨਾਨਕ ਮੁਠੇ ਜਾਹਿ ਨਾਹੀ ਮਨਿ ਸੋਇ ॥੨॥ ਪਉੜੀ ॥ ਪੂਰੇ ਗੁਰ ਕੀ ਕਾਰ ਕਰਮਿ ਕਮਾਈਐ ॥ ਗੁਰਮਤੀ ਆਪੁ ਗਵਾਇ ਨਾਮੁ ਧਿਆਈਐ ॥ ਦੂਜੀ ਕਾਰੈ ਲਗਿ ਜਨਮੁ ਗਵਾਈਐ ॥ ਵਿਣੁ ਨਾਵੈ ਸਭ ਵਿਸੁ ਪੈਝੈ ਖਾਈਐ ॥ ਸਚਾ ਸਬਦੁ ਸਾਲਾਹਿ ਸਚਿ ਸਮਾਈਐ ॥ ਵਿਣੁ ਸਤਿਗੁਰੁ ਸੇਵੇ ਨਾਹੀ ਸੁਖਿ ਨਿਵਾਸੁ ਫਿਰਿ ਫਿਰਿ ਆਈਐ ॥ ਦੁਨੀਆ ਖੋਟੀ ਰਾਸਿ ਕੂੜੁ ਕਮਾਈਐ ॥ ਨਾਨਕ ਸਚੁ ਖਰਾ ਸਾਲਾਹਿ ਪਤਿ ਸਿਉ ਜਾਈਐ ॥੧੪॥**

*(ਅੰਗ ੧੪੪)*

ਇਸ ਸ਼ਬਦ ਵਿਚ ਗੁਰੂ ਪ੍ਰਮੇਸ਼ਰ ਦੀ ਸਮਰੱਥਾ ਦਾ ਕਥਨ ਕਰਦੇ ਹਨ।

**ਸੀਹਾ ਬਾਜਾ ਚਰਗਾ ਕੁਹੀਆ; ਏਨਾ ਖਵਾਲੇ ਘਾਹ ॥**

ਜੋ (ਸੀਹਾ) ਸ਼ੇਰ, ਬਾਜ, (ਚਰਗਾ) ਬਾਜ ਦੀ ਅੰਸ਼ ਹੁੰਦੀ ਹੈ। ਸਿਰ ਪਰ ਲਾਲ ਟੋਪੀ ਹੁੰਦੀ ਹੈ, ਚੁੰਝ ਚੌੜੀ ਹੁੰਦੀ ਹੈ। (ਕੁਹੀਆ) ਇਹ ਵੀ ਇੱਲ ਦੀ ਸ਼ਕਲ ਦੀ ਹੁੰਦੀ ਹੈ। ਬਾਜ ਤੋਂ ਵੱਡੀ ਹੁੰਦੀ ਹੈ। ਇਨ੍ਹਾਂ ਸਾਰੇ ਮਾਸਹਾਰੀ ਜਾਨਵਰਾਂ ਨੂੰ ਜੇ ਕਰਕੇ ਪ੍ਰਮੇਸ਼ਰ ਚਾਹੇ, ਤਾਂ ਇਨ੍ਹਾਂ ਨੂੰ ਘਾਸ ਖੁਆਲ ਸਕਦਾ ਹੈ।

## ਸਾਖੀ—ਬਾਜਾਂ ਨੇ ਮੋਠ ਬਾਜਰੀ ਖਾਣੀ

ਜਦੋਂ ਧੰਨ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਰਾਜਸਥਾਨ ਦੀ ਧਰਤੀ ਉੱਤੇ ਦਾਦੂ ਦੁਆਰੇ (ਨਰਾਇਣਾ) ਵਿਖੇ ਚਰਨ ਪਾਏ ਤਾਂ ਦਾਦੂ ਜੀ ਦੇ ਅਸਥਾਨ ਤੇ ਮਹੰਤ ਜੈਤਰਾਮ ਜੀ ਨੇ ਸਤਿਗੁਰਾਂ ਨੂੰ ਲੰਗਰ ਕੀਤਾ ਅਤੇ ਦਰਸ਼ਨ ਕਰਕੇ ਬਚਨ ਸਰਵਣ ਕੀਤੇ। ਗੁਰੂ ਜੀ ਦੇ ਬਚਨ ਸੁਣ ਕੇ ਮਹੰਤ ਜੈਤਰਾਮ ਨੇ ਆਪ ਜੀ ਨੂੰ ਨਮਸਕਾਰ ਕੀਤੀ ਅਤੇ ਇਕ ਦਿਨ ਭੰਡਾਰਾ ਕਰਕੇ ਸਾਰੇ ਜਥੇ ਸਹਿਤ ਭੋਜਨ ਛਕਾਇਆ। ਗੁਰੂ ਜੀ ਦੇ ਬਾਜਾਂ ਨੂੰ ਮਹੰਤ ਨੇ ਸੰਬੋਧਨ ਕਰਕੇ ਕਿਹਾ - ਤੁਸੀਂ ਸਤਿਗੁਰੂ ਜੀ ਦੇ ਸੁੰਦਰ ਬਾਜ ਧੰਨ ਹੋ। ਸਾਡਾ ਡੇਰਾ ਸੰਤਾਂ ਸਾਧਾਂ ਦਾ ਵੈਸ਼ਨਵ ਭੋਜਨ ਖਾਣ ਵਾਲਾ ਹੈ, ਤੁਸੀਂ ਮਾਸ ਅਹਾਰੀ ਹੋ, ਹੇ ਬਾਜੋ ਤੁਸੀਂ ਕਿਰਪਾ ਕਰੋ ਤਾਂ ਅੱਜ ਤੁਸੀਂ ਸਾਡੇ ਡੇਰੇ ਤੋਂ ਅੰਨ ਦਾ ਖਾਣਾ ਹੀ ਪ੍ਰਵਾਨ ਕਰ ਲਵੋ। ਇਹ ਬੇਨਤੀ ਕਰਕੇ ਮਹੰਤ ਨੇ ਬਾਜਾਂ ਅੱਗੇ ਮੋਠ ਬਾਜਰੀ ਰੱਖ ਦਿੱਤੀ ਜਿਸਨੂੰ ਬਾਜ ਤਤਛਿਨ ਹੀ ਚਿੜੀਆਂ ਕਾਵਾਂ ਵਾਂਗੂ ਚੁਗ ਕੇ ਖਾ ਗਏ। ਇਥੇ ਗੁਰੂ ਜੀ ਨੇ ਮਹੀਨਾ ਚੇਤ ਸੰਮਤ ਸੰਨ ੧੭੦੬ ਵਿਚ ਚਰਣ ਪਾਏ ਸਨ।

## ਸਾਖੀ—ਸੁੰਦਰ ਸ਼ਾਹ ਦੀ

ਸੁੰਦਰ ਸ਼ਾਹ ਦੇ ਪਾਸ ਜਦੋਂ ਸਤਿਗੁਰੂ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਭੇਜੇ ਹੋਏ ਬਾਬਾ ਬਿਧੀ ਚੰਦ

ਜੀ ਦੇਉ ਨਗਰ (ਯੂ.ਪੀ.) ਵਿਖੇ ਪਹੁੰਚੇ ਤਾਂ ਸੁੰਦਰ ਸ਼ਾਹ ਫਕੀਰ ਬਾਬਾ ਬਿਧੀ ਚੰਦ ਜੀ ਨੂੰ ਡਰਾਉਣ ਵਾਸਤੇ ਆਪਣੇ ਸ਼ੇਰ 'ਤੇ ਬੈਠ ਕਰਕੇ ਆਇਆ। ਜਦੋਂ ਬਾਬਾ ਜੀ ਤੇ ਕੋਈ ਜ਼ੋਰ ਨਾ ਚਲਿਆ ਤਾਂ ਸੇਵਕ ਬਣ ਗਿਆ। ਸੇਵਕ ਬਣਕੇ ਜਦੋਂ ਗਿਆਨ ਗੋਸ਼ਟੀ ਕਰਨ ਲੱਗਿਆ ਤਾਂ ਬਾਬਾ ਬਿਧੀ ਚੰਦ ਜੀ ਨੇ ਪੁੱਛਿਆ ਕਿ ਤੁਸੀਂ ਫਕੀਰ ਹੋ ਤੇ ਮਾਸਾਹਾਰੀ ਜਾਨਵਰ ਆਪਣੇ ਪਾਸ ਕਿਉਂ ਰੱਖਿਆ ਹੈ। ਤਾਂ ਬਾਬਾ ਸੁੰਦਰ ਸ਼ਾਹ ਜੀ ਨੇ ਆਪਣੇ ਸ਼ੇਰ ਨੂੰ ਘਾਹ ਖਵਾ ਕੇ ਦਿਖਾਇਆ ਤੇ ਕਿਹਾ ਮੇਰਾ ਸ਼ੇਰ ਘਾਹ ਖਾ ਕੇ ਗੁਜਾਰਾ ਕਰਦਾ ਹੈ। ਇਸ ਪ੍ਰਕਾਰ ਜੇਕਰ ਪਰਮੇਸ਼ਰ ਚਾਹੇ ਤਾਂ ਮਾਸ ਖਾਣ ਵਾਲੇ ਜਾਨਵਰਾਂ ਨੂੰ ਵੀ ਘਾਹ ਖਵਾ ਦਿੰਦਾ ਹੈ।

**ਘਾਹੁ ਖਾਨਿ ਤਿਨਾ ਮਾਸੁ ਖਵਾਲੇ; ਏਹਿ ਚਲਾਏ ਰਾਹ ॥**

ਅਤੇ ਜੋ ਘਾਹ ਖਾਣ ਵਾਲੇ ਹਿਰਨ, ਸਹੇ ਆਦਿਕ ਹਨ। ਜੇ ਚਾਹੇ ਤਾਂ ਉਹਨਾਂ ਨੂੰ ਮਾਸ ਖੁਆਲ ਦਿੰਦਾ ਹੈ। ਜਿਵੇਂ ਹੀ ਪ੍ਰਮੇਸ਼ਰ ਚਾਹੇ ਏਹ (ਰਾਹ) ਤਰੀਕੇ ਨੂੰ ਚਲਾਉਂਦਾ ਹੈ। ਭਾਵ ਇਹ ਮਰਯਾਦਾ ਕਾਇਮ ਕਰ ਸਕਦਾ ਹੈ। ਪ੍ਰਮੇਸ਼ਰ ਮੌਜ ਦਾ ਮਾਲਕ ਹੈ। ਜਿਵੇਂ ਚਾਹੇ ਰਾਹ ਚਲਾਉਂਦਾ ਹੈ।

**ਦੂਸਰਾ ਅਰਥ :** (ਸੀਹਾ) ਰਾਜੇ, (ਬਾਜ) ਵਜ਼ੀਰ, (ਚਰਗਾ) ਬਖ਼ਸ਼ੀ ਫ਼ੌਜਾਂ ਨੂੰ ਤਲਬ ਦੇਣ ਵਾਲੇ, (ਕੁਹੀਆ) ਦੀਵਾਨ, ਇਹ ਸਾਰੇ ਵੱਢੀਆਂ ਲੈਣ ਰੂਪੀ ਮਾਸ ਖਾਂਦੇ ਹਨ। ਪ੍ਰਤੱਖ ਵੀ ਛੱਤੀ ਪ੍ਰਕਾਰ ਦੇ ਪਦਾਰਥਾਂ ਨੂੰ ਖਾਂਦੇ ਹਨ। ਜੇਕਰ ਪ੍ਰਮੇਸ਼ਰ ਚਾਹੇ ਤਾਂ ਇਨ੍ਹਾਂ ਰਾਜੇ ਆਦਿਕਾਂ ਨੂੰ ਘਾਸ ਖੁਆਲ ਦਿੰਦਾ ਹੈ। ਘਾਸ ਵੀ ਖੁਤਾ ਦਿੰਦਾ ਹੈ। ਭਾਵ ਘਾਹ ਖੋਦਣ ਲਾ ਦਿੰਦਾ ਹੈ।

## ਸਾਖੀ

ਸ਼ਾਹਜਹਾਨ ਨੇ ਹੰਕਾਰ ਵਿਚ ਕਿਹਾ ਸੀ ਕਿ ਗੁਰੂ ਨਾਨਕ ਦੇਵ ਜੀ ਨੇ ਇਹ ਤੁਕ ਕਿਉਂ ਉਚਾਰੀ ਹੈ **"ਨਦਰਿ ਉਪਠੀ ਜੇ ਕਰੇ ਸੁਲਤਾਨਾ ਘਾਹੁ ਕਰਾਇਦਾ ॥"** ਜਦੋਂ ਸ਼ਾਹਜਹਾਨ ਨੂੰ ਆਗਰੇ ਤੋਂ ਦਿੱਲੀ ਨੂੰ ਕੈਦ ਕਰਕੇ ਨੌਰੰਗੇ ਦੇ ਹੁਕਮ ਨਾਲ ਲੈ ਕੇ ਗਏ ਸਨ। ਉਸ ਵੇਲੇ ਇਹ ਬੜਾ ਭੁੱਖਾ ਸੀ। ਪਿਸ਼ਾਬ ਦੇ ਬਹਾਨੇ ਹਾਥੀ ਤੋਂ ਉੱਤਰ ਕਰਕੇ ਛੋਲਿਆਂ ਦੀ ਲੁੰਗ ਇਸਨੇ ਖਾਧੀ ਸੀ ਅਤੇ ਰੋ ਕਰਕੇ ਕਿਹਾ ਸੀ ਕਿ ਗੁਰੂ ਨਾਨਕ ਦੇਵ ਜੀ ਨੇ ਸੱਚੀ ਹੀ ਤੁਕ ਉਚਾਰੀ ਹੈ ਅਤੇ ਜੋ (ਘਾਹ) ਫਲ ਫੁੱਲ ਖਾ ਕਰਕੇ ਗੁਜ਼ਾਰਾ ਕਰਨੇ ਵਾਲੇ ਗ਼ਰੀਬ ਹਨ, ਤਿਨ੍ਹਾਂ ਨੂੰ ਅਮੀਰ ਬਣਾ ਕਰਕੇ ਮਹਿੰਗੇ ਪਦਾਰਥ ਖੁਲਾ ਦਿੰਦਾ ਹੈ। **ਵਾ :** (ਘਾਹੁ) ਸਤੋਗੁਣੀ ਭੋਜਨ ਖਾਣਿ ਵਾਲਿਆਂ ਨੂੰ ਭਾਵੇਂ ਜ਼ਾਲਮ ਬਾਦਸ਼ਾਹ (ਮਾਸ) ਖ਼ੂਨ ਨਿਚੋੜਨ ਵਾਲੇ ਬਣਾ ਦੇਵੇ। ਇਸ ਰਸਤੇ ਉਹ ਪ੍ਰਮੇਸ਼ਰ ਚਲਾ ਸਕਦਾ ਹੈ।

**ਪ੍ਰਮਾਣ :** [**ਛਿਨ ਮਹਿ ਰਾਉ ਰੰਕ ਕਉ ਕਰਈ ਰਾਉ ਰੰਕ ਕਰਿ ਡਾਰੇ ॥**
**ਰੀਤੇ ਭਰੇ ਭਰੇ ਸਖਨਾਵੈ ਯਹ ਤਾ ਕੋ ਬਿਵਹਾਰੇ ॥੧॥**] (ਅੰਗ ੫੩੭)

**ਨਦੀਆ ਵਿਚਿ ਟਿਬੇ ਦੇਖਾਲੇ; ਥਲੀ ਕਰੇ ਅਸਗਾਹ ॥**

ਜੇ ਉਹ ਪ੍ਰਭੂ ਚਾਹੇ ਤਾਂ ਨਦੀਆਂ ਵਿਚ ਖ਼ੁਸ਼ਕ ਟਿੱਬੇ ਦਿਖਾ ਸਕਦਾ ਹੈ ਅਤੇ ਖ਼ੁਸ਼ਕ ਮਾਰੂਥਲਾਂ ਪਰ ਚਾਹੇ ਤਾਂ (ਅਸਗਾਹ) ਬੇ-ਹਾਥ ਪਾਣੀ ਡੂੰਘਾ ਖੜ੍ਹਾ ਕਰ ਸਕਦਾ ਹੈ। **ਵਾ :** ਜੋ ਪੁਰਸ਼ ਜਪ ਤਪ ਰੂਪੀ ਪਾਣੀਆਂ ਦੀਆਂ ਨਦੀਆਂ ਬਣੇ ਹੋਏ ਹਨ। ਜੇਕਰ ਪ੍ਰਮੇਸ਼ਰ ਚਾਹੇ ਤਾਂ ਉਹਨਾਂ ਨੂੰ (ਟਿਬੇ) ਨਾਸਤਿਕ ਕਰ ਸਕਦਾ ਹੈ। ਵਿਸ਼ਿਆਂ ਵਿੱਚ ਖੱਚਤ ਕਰ ਸਕਦਾ ਹੈ। ਜੇਕਰ ਪ੍ਰਭੂ ਚਾਹੇ ਤਾਂ (ਥਲੀ) ਖ਼ੁਸ਼ਕ ਥਲਾਂ ਵੱਤ ਵਿਕਾਰੀ ਪੁਰਸ਼ ਹਨ, ਉਹਨਾਂ ਨੂੰ (ਅਸਗਾਹ) ਡੂੰਘੇ ਬ੍ਰਹਮਾਨੰਦ ਲੈਣ ਵਾਲੇ ਕਰ ਸਕਦਾ ਹੈ।

## ਸਾਖੀ

ਇਕ ਰਾਜਾ ਸ਼ਿਕਾਰ ਗਿਆ ਸੀ, ਉਸਨੂੰ ਬੜੀ ਪਿਆਸ ਲੱਗੀ ਪਰ ਰਾਜੇ ਦੇ ਮਾਸ਼ਕੀ ਪਿਛੇ ਹੀ ਰਹਿ ਗਏ। ਰਾਜੇ ਨੇ ਇਕ ਤਪੱਸਵੀ ਦੀ ਕੁਟੀਆ ਦੇਖੀ। ਉਥੇ ਆ ਕਰਕੇ ਤਪੱਸਵੀ ਨੂੰ ਸਮਾਧੀ ਵਿਚ ਦੇਖ ਕਰਕੇ ਉਸਦੇ ਘੜੇ ਵਿਚੋਂ ਪਾਣੀ ਪੀ ਲਿਆ। ਜਦੋਂ ਰਾਜੇ ਦਾ ਮਾਸ਼ਕੀ ਆਇਆ ਤਾਂ ਉਸ ਪਾਸੋਂ ਘੜੇ ਵਿਚ ਸੁਗੰਧੀ ਵਾਲਾ ਪਾਣੀ ਭਰਾ ਦਿੱਤਾ। ਰਾਜਾ ਚਲਾ ਗਿਆ। ਰਾਜੇ ਨੂੰ ਦੂਜੇ ਦਿਨ ਘੜੇ ਦਾ ਪਾਣੀ ਪੀਣ ਕਰਕੇ ਵੈਰਾਗ ਪੈਦਾ ਹੋ ਗਿਆ। ਤਪੱਸਵੀ ਨੂੰ ਸੁਗੰਧੀ ਵਾਲਾ ਜਲ ਪੀਣ ਤੋਂ ਰਾਜ ਦੀ ਇੱਛਾ ਫੁਰ ਆਈ। ਰਾਜਾ ਤਪੱਸਵੀ ਪਾਸ ਉਪਦੇਸ਼ ਲੈਣ ਆਇਆ ਤਾਂ ਰਾਜ ਹੀ ਅਰਪਣ ਕਰ ਦਿੱਤਾ ਸੀ। ਰਾਜਾ ਤਪੱਸਵੀ ਬਣ ਗਿਆ ਤੇ ਤਪੱਸਵੀ ਰਾਜਾ ਬਣ ਗਿਆ ਸੀ। **ਵਾ** : ਇਸ ਪ੍ਰਕਾਰ ਹੀ ਜੋ ਨਦੀ ਵੱਤ ਤਪੱਸਵੀ ਜਪ ਤਪ ਵਾਲਾ ਪ੍ਰੇਮੀ ਸੀ, ਉਹ ਟਿੱਬੇ ਤਰ੍ਹਾਂ ਹੋ ਗਿਆ ਜਪ ਤਪ ਛੱਡ ਕਰਕੇ। ਅਤੇ ਮਾਰੂਥਲ ਦੀ ਤਰ੍ਹਾਂ ਖ਼ੁਸ਼ਕ ਸੁਭਾ ਵਾਲਾ ਰਾਜਾ ਸੀ ਉਸ ਦੇ ਅੰਦਰ (ਅਸਗਾਹ) ਪ੍ਰੇਮ ਵਹਿ ਪਿਆ ਸੀ।

**ਕੀੜਾ ਥਾਪਿ ਦੇਇ ਪਾਤਿਸਾਹੀ; ਲਸਕਰ ਕਰੇ ਸੁਆਹ ॥**

## ਸਾਖੀ—ਕੀੜੀ ਮਾਈ

ਇਕ ਕੀੜੀ ਮਾਈ ਭਗਤਣੀ ਸੀ। ਉਸ ਦੇ ਇਕ ਪੁੱਤਰ ਸੀ। ਜਿਥੇ ਮਾਈ ਰਹਿੰਦੀ ਸੀ ਉਥੇ ਆ ਕਰਕੇ ਕੋਈ ਰਾਜਾ ਉਤਰਿਆ, ਰਾਜੇ ਨੂੰ ਜੋਤਸ਼ੀ ਨੇ ਦੱਸਿਆ ਕਿ ਇਸ ਮਾਈ ਭਗਤਣੀ ਕੀੜੀ ਦੇ ਪੁੱਤਰ ਨਾਲ ਰਾਜੇ ਦੀ ਲੜਕੀ ਦੀ ਸ਼ਾਦੀ ਹੋਵੇਗੀ। ਰਾਜਾ ਹੈਰਾਨ ਹੋ ਗਿਆ ਤੇ ਮਾਈ ਕੀੜੀ ਨੂੰ ਪੁੱਛਿਆ ਤੇਰੇ ਪਾਸ ਕਿਤਨਾ ਖ਼ਜ਼ਾਨਾ ਹੈ, ਤਾਂ ਮਾਈ ਨੇ ਪਤਾਲ ਭਾਵ ਧਰਤੀ ਵਿਚੋਂ ਕੱਢ ਕੇ ਸੱਤਾਂ ਪਾਤਸ਼ਾਹੀਆਂ ਦਾ ਖ਼ਜ਼ਾਨਾ ਦਿਖਾਇਆ। ਖ਼ਜ਼ਾਨਾ ਦੇਖਕੇ ਰਾਜੇ ਨੇ ਹੈਰਾਨ ਹੋ ਕੇ ਆਪਣੀ ਲੜਕੀ ਦੀ ਸ਼ਾਦੀ ਕਰ ਦਿੱਤੀ ਸੀ। ਜੇ ਪ੍ਰਮੇਸ਼ਰ ਚਾਹੇ ਤਾ ਕੀੜੇ ਨੂੰ ਪਾਤਸ਼ਾਹੀ ਪਰ ਥਾਪ ਦਿੰਦਾ ਹੈ। ਜੇ ਚਾਹੇ ਤਾਂ ਫ਼ੌਜਾਂ ਨੂੰ ਸੁਆਹ ਕਰ ਦਿੰਦਾ ਹੈ।

## ਸਾਖੀ—ਸੱਤਵੇਂ ਪਾਤਸ਼ਾਹ ਦੀ

ਸੱਤਵੇਂ ਗੁਰਾਂ ਨੇ (ਕੀੜੇ) ਲੋਹੀਆਂ ਸੰਦਲੀ ਨੂੰ ਪਾਤਸ਼ਾਹ ਕਰ ਦਿੱਤਾ ਸੀ ਤੇ ਜੈਦ ਪੁਰਾਣੇ ਦੀ ਫ਼ੌਜ ਨਾਸ ਕਰੀ ਸੀ। ਦਸਵੇਂ ਗੁਰਾਂ ਨੇ ਤਾੜੀ ਮਾਰ ਕਰਕੇ ਹੀ ਦਸ ਲੱਖ ਫ਼ੌਜ ਸੁਆਹ ਕਰ ਦਿੱਤੀ ਸੀ। (ਇੱਥੇ ਇਹ ਸਾਖੀ ਪੂਰੀ ਲਾ ਸਕਦੇ ਹੋ।)

**ਪਹਿਲਾ ਅਰਥ** : ਕੀੜੇ ਦੀ ਨਿਆਈਂ ਨੀਵੇਂ ਭਾਵ ਨੀਚਾਂ ਨੂੰ ਰਾਜ ਦੇ ਕਰਕੇ ਰਾਜੇ ਥਾਪ ਦਿੰਦਾ ਹੈ। ਵੱਡੀਆਂ ਵੱਡੀਆਂ ਫੌਜਾਂ ਨੂੰ ਕੀੜੇ ਦੀ ਨਿਆਈਂ ਕੰਮਜ਼ੋਰ ਤੋਂ (ਸੁਆਹ) ਨਾਸ ਕਰਵਾ ਦਿੰਦਾ। ਜਿਵੇਂ ਦਸਵੇਂ ਸਤਿਗੁਰਾਂ ਨੇ ਭਾਈ ਬਚਿੱਤਰ ਸਿੰਘ ਜੀ ਤੋਂ ਅਨੰਦਗੜ੍ਹ ਕਿਲ੍ਹੇ ਤੇ ਮਸਤ ਹਾਥੀ ਅਤੇ ਲੱਖਾਂ ਫ਼ੌਜਾਂ ਦਾ ਮੁਕਾਬਲਾ ਕਰਾ ਕੇ ਫ਼ੌਜਾਂ ਤੇ ਹਾਥੀ ਦਾ ਨਾਸ ਕਰਵਾਇਆ।

**ਦੂਸਰਾ ਅਰਥ** : ਜੇ ਪ੍ਰਮੇਸ਼ਰ ਚਾਹੇ ਤਾਂ (ਕੀੜਾ) ਜੀਵ ਅਲਪੱਗ ਨੂੰ ਸਰੂਪ ਦੀ ਬਾਦਸ਼ਾਹੀ ਦੇ ਦੇਵੇ ਅਤੇ ਅਗਿਆਨ ਦਾ ਆਸੁਰੀ ਸੰਪਦਾ ਰੂਪੀ ਲਸ਼ਕਰ ਨੂੰ ਸੁਆਹ ਕਰ ਦਿੰਦਾ ਹੈ।

**ਜੇਤੇ ਜੀਅ ਜੀਵਹਿ ਲੈ ਸਾਹਾ; ਜੀਵਾਲੇ ਤਾ ਕਿ ਅਸਾਹ ॥**

ਜਿਤਨੇ ਜੀਵ ਸੁਆਸ ਲੈਂਦੇ ਜਿਊਂਦੇ ਹਨ। ਜੇ ਕਰਕੇ ਪ੍ਰਮੇਸ਼ਰ ਇਨ੍ਹਾਂ ਨੂੰ (ਅਸਾਹ) ਸੁਆਸਾਂ ਤੋਂ ਬਿਨਾਂ ਜੀਵਾਲ ਦੇਵੇ ਤਾਂ ਫੇਰ ਕੀ ਅਸਚਰਜਤਾਈ ਹੈ। ਜੇ ਚਾਹੇ ਬਿਨਾਂ ਸੁਆਸਾਂ ਤੋਂ ਜੀਵਾਲ ਸਕਦਾ ਹੈ।

## ਸਾਖੀ—ਸੁਆਂਕ ਰਾਜੇ ਦੀ

ਸੁਆਂਕ ਰਾਜਾ ਬਹੁਤ ਬਲੀ ਰਾਜਾ ਸੀ। ਜਦੋਂ ਕੈਰਵਾਂ ਤੇ ਪਾਂਡਵਾਂ ਦਾ ਜੰਗ ਹੋਣ ਲੱਗਿਆ, ਤਾਂ ਉਸ ਜੰਗ ਨੂੰ ਦੇਖਣ ਵਾਸਤੇ ਤੇ ਕੈਰਵਾਂ ਦੀ ਮਦਦ ਕਰਨ ਵਾਸਤੇ ਸੁਆਂਕ ਰਾਜਾ ਚੱਲ ਪਿਆ। ਜਦੋਂ ਕ੍ਰਿਸ਼ਨ ਭਗਵਾਨ ਨੂੰ ਇਸ ਗੱਲ ਦਾ ਪਤਾ ਲੱਗਿਆ ਕਿ ਸੁਆਂਕ ਰਾਜਾ ਕੈਰਵਾਂ ਦੀ ਮਦਦ ਕਰਨ ਵਾਸਤੇ ਆ ਰਿਹਾ ਹੈ, ਤਾਂ ਕ੍ਰਿਸ਼ਨ ਭਗਵਾਨ ਰਸਤੇ ਵਿਚ ਹੀ ਸੁਆਂਕ ਰਾਜੇ ਨੂੰ ਮਿਲਿਆ। ਤੇ ਪੁੱਛਣ ਲੱਗਾ ਕਿ ਹੇ ਰਾਜਨ! ਤੂੰ ਕਿਧਰ ਜਾ ਰਿਹਾ ਹੈਂ। ਇਹ ਸੁਣਕੇ ਸੁਆਂਕ ਰਾਜਾ ਕਹਿਣ ਲੱਗਾ ਕਿ ਕੈਰਵਾਂ ਤੇ ਪਾਂਡਵਾਂ ਦਾ ਜੰਗ ਹੋਣਾ ਹੈ। ਇਸ ਲਈ ਮੈਂ ਕੈਰਵਾਂ ਦੀ ਮਦਦ ਕਰਨ ਜਾ ਰਿਹਾ ਹਾਂ। ਤਦੋਂ ਕ੍ਰਿਸ਼ਨ ਭਗਵਾਨ ਨੇ ਪੁੱਛਿਆ ਕਿ ਤੇਰੇ ਵਿੱਚ ਕੀ ਸ਼ਕਤੀ ਹੈ ਤਾਂ ਸੁਆਂਕ ਰਾਜਾ ਕਹਿਣ ਲੱਗਾ ਕਿ ਜਦੋਂ ਮੈਂ ਤੀਰ ਮਾਰਦਾ ਹਾਂ, ਤਾਂ ਜਿਸਨੂੰ ਵੀ ਮੇਰਾ ਤੀਰ ਜਾ ਕੇ ਲੱਗਦਾ ਹੈ, ਉਸ ਦੀ ਸਾਰੀ ਕੁਲ ਹੀ ਵਿੰਨ੍ਹੀ ਜਾਂਦੀ ਹੈ। ਪਰਖਣ ਵਾਸਤੇ ਕ੍ਰਿਸ਼ਨ ਭਗਵਾਨ ਨੇ ਇਕ ਪਿੱਪਲ ਦਾ ਪੱਤਾ ਤੋੜ ਕੇ ਆਪਣੇ ਪੈਰ ਥੱਲੇ ਰੱਖ ਲਿਆ ਤੇ ਸੁਆਂਕ ਰਾਜੇ ਨੂੰ ਕਹਿਣ ਲੱਗਾ ਕਿ ਏਸ ਪਿੱਪਲ ਦੇ ਪੱਤੇ ਵਿਚ ਤੀਰ ਮਾਰੋ, ਮੈਂ ਤੁਹਾਡੀ ਸ਼ਕਤੀ ਨੂੰ ਦੇਖਣਾ ਚਾਹੁੰਦਾ ਹਾਂ। ਜਦੋਂ ਸੁਆਂਕ ਰਾਜੇ ਨੇ ਪਿੱਪਲ ਦੇ ਇੱਕ ਪੱਤੇ ਵਿਚ ਤੀਰ ਮਾਰਿਆ, ਤਾਂ ਸਾਰੇ ਪੱਤਿਆਂ ਵਿੱਚ ਛੇਕ ਕਰ ਦਿੱਤੇ। ਉਦੋਂ ਕ੍ਰਿਸ਼ਨ ਨੇ ਆਪਣੇ ਪੈਰ ਵਾਲਾ ਪੱਤਾ ਵੀ ਚੁੱਕ ਕੇ ਦੇਖਿਆ ਤਾਂ ਉਹ ਪੱਤਾ ਵੀ ਵਿੰਨ੍ਹਿਆ ਹੋਇਆ ਸੀ। ਤਦੋਂ ਕ੍ਰਿਸ਼ਨ ਜੀ ਸੋਚਣ ਲੱਗੇ ਕਿ ਜੇਕਰ ਇਹ ਕੌਰਵਾਂ ਵੱਲੋਂ ਹੋ ਕੇ ਲੜੇਗਾ ਤਾਂ ਨਿਸ਼ਚੇ ਹੀ ਪਾਂਡਵਾਂ ਦੀ ਹਾਰ ਹੋਵੇਗੀ। ਇਸ ਕਰਕੇ ਇਸ ਰਾਜੇ ਨੂੰ ਰਸਤੇ ਵਿੱਚ ਹੀ ਮਾਰ ਦੇਣਾ ਚਾਹੀਦਾ ਹੈ। ਇਸ ਤਰ੍ਹਾਂ ਵਿਚਾਰ ਕਰਕੇ ਰਾਜੇ ਸੁਆਂਕ ਤੋਂ ਵੱਖ ਹੋ ਗਿਆ ਤੇ ਬ੍ਰਾਹਮਣ ਦਾ ਰੂਪ ਧਾਰ ਕੇ ਰਾਜੇ ਨੂੰ ਮਿਲਿਆ। ਕਹਿਣ ਲੱਗਾ ਕਿ ਹੇ ਰਾਜਨ! ਮੈਂ ਸੁਣਿਆ ਹੈ ਕਿ ਤੂੰ ਬਹੁਤ ਵੱਡਾ ਬਲੀ ਸੂਰਮਾ ਹੈਂ ਤੇ ਦਾਨੀ ਵੀ ਬਹੁਤ ਵੱਡਾ ਹੈਂ। ਮੈਨੂੰ ਦੱਸ ਕਿ ਤੂੰ ਕਿਥੋਂ ਤੱਕ ਦਾਨ ਕਰ ਸਕਦਾ ਹੈਂ। ਤਾਂ ਰਾਜੇ ਨੇ ਕਿਹਾ ਕਿ ਮੈਂ ਆਪਣਾ ਸਿਰ ਵੀ ਦਾਨ ਕਰ ਸਕਦਾ ਹਾਂ। ਤਾਂ ਬ੍ਰਾਹਮਣ ਰੂਪ ਵਿੱਚ ਕ੍ਰਿਸ਼ਨ ਜੀ ਕਹਿਣ ਲੱਗੇ ਕਿ ਮੈਂ ਬ੍ਰਾਹਮਣ ਤੇਰੇ ਦਰ ਤੋਂ ਦਾਨ ਲੈਣ ਆਇਆ ਹਾਂ। ਮੈਨੂੰ ਆਪਣੇ ਸਿਰ ਦਾ ਦਾਨ ਦੇ। ਤਾਂ ਸੁਆਂਕ ਰਾਜਾ ਕਹਿਣ ਲੱਗਾ ਕਿ ਸਿਰ ਦਾ ਦਾਨ ਤਾਂ ਹੁਣ ਮੈਂ ਜ਼ਰੂਰ ਦੇਵਾਂਗਾ। ਪਰ ਮੇਰੀ ਜੰਗ ਦੇਖਣ ਦੀ ਇੱਛਾ ਸੀ ਤਾਂ ਇਹ ਬ੍ਰਾਹਮਣ ਕਹਿਣ ਲੱਗਾ ਕਿ ਤੈਨੂੰ ਜੰਗ ਮੈਂ ਦਿਖਾਵਾਂਗਾ, ਇਹ ਮੇਰਾ ਤੇਰੇ ਨਾਲ ਵਾਅਦਾ ਹੈ ਤਾਂ ਰਾਜੇ ਨੇ ਆਪਣਾ ਸਿਰ ਵੱਢ ਕੇ ਬ੍ਰਾਹਮਣ ਰੂਪ ਕ੍ਰਿਸ਼ਨ ਭਗਵਾਨ ਜੀ ਨੂੰ ਦੇ ਦਿੱਤਾ। ਤਦੋਂ ਕ੍ਰਿਸ਼ਨ ਭਗਵਾਨ ਨੇ ਰਾਜੇ ਸੁਆਂਕ ਦਾ ਸਿਰ ਜਿੱਥੇ ਕੈਰਵਾਂ ਤੇ ਪਾਂਡਵਾਂ ਦਾ ਜੰਗ ਹੋਣਾ ਸੀ, ਉਸ ਅਸਥਾਨ ਤੇ ਵਾਂਸ ਦੇ ਉੱਪਰ ਟੰਗ ਦਿੱਤਾ। ਇਤਨਾ ਬਲੀ ਸੀ ਸੁਆਂਕ ਰਾਜਾ ਕਿ ਜਦੋਂ ਉਸ ਦਾ ਸਿਰ ਜੰਗ ਦੇਖ ਕੇ ਬੀਰ ਰਸ ਵਿਚ ਆਉਂਦਾ ਸੀ, ਤਾਂ ਫ਼ੌਜਾਂ ਦੇ ਪੈਰ ਉੱਖੜ ਜਾਂਦੇ ਸਨ। ਤਾਂ ਜੋਰ ਨਾਲ ਬਾਂਸ ਝੁੱਕ ਜਾਂਦਾ ਅਤੇ ਲਲਕਾਰਾਂ ਮਾਰ ਕੇ ਸੂਰਮਿਆਂ ਨੂੰ ਜੰਗ ਵਾਸਤੇ ਉਤਸ਼ਾਹ ਦਿੰਦਾ ਸੀ। ਰਾਜੇ ਨੇ ਸਾਰਾ ਜੰਗ ਦੇਖ ਕੇ ਆਪਣੇ ਸਰੀਰ ਵਿਚੋਂ ਪ੍ਰਾਣ ਤਿਆਗੇ ਸਨ। ਇਸ ਪ੍ਰਕਾਰ ਜਿਨ੍ਹਾਂ 'ਤੇ ਪ੍ਰਮੇਸ਼ਰ ਦੀ ਕਿਰਪਾ ਹੋਵੇ, ਉਹ ਬਿਨ੍ਹਾਂ ਸਿਰ ਤੋਂ, ਬਿਨ੍ਹਾਂ ਧੜ ਤੋਂ ਵੀ ਜ਼ਿੰਦਾ ਰਹਿ ਸਕਦੇ ਹਨ। ਜਿਵੇਂ ਦਮਦਮੀ ਟਕਸਾਲ ਦੇ ਦੂਸਰੇ ਮੁਖੀ ਸ਼ਹੀਦ ਸੰਤ ਬਾਬਾ ਗੁਰਬਖਸ਼ ਸਿੰਘ ਜੀ ਨੇ ਵੀ ਇਕੱਲੇ ਧੜ ਨਾਲ ਜੰਗ ਕੀਤਾ।

**ਨੋਟ** : ਇਹਨਾਂ ਦਾ ਸ਼ਹੀਦ ਗੰਜ ਸ੍ਰੀ ਅਕਾਲ ਤਖ਼ਤ ਸਾਹਿਬ ਜੀ ਦੇ ਮਗਰ ਸੁਭਾਇਮਾਨ ਹੈ।

**ਵਾ** : ਸਭ ਜੀਵ ਹੀ ਬ੍ਰਹਮ ਗਿਆਨ ਰੂਪੀ ਸੁਆਸਾਂ ਨੂੰ ਲੈ ਕਰਕੇ ਜੀਵਨ ਮੁਕਤ ਹੋ ਸਕਦੇ ਹਨ। ਪਰ ਜੇ ਗੁਰੂ ਜੀ ਪ੍ਰੇਮ ਨਾਲ ਹੀ, ਗਿਆਨ ਰੂਪੀ ਸੁਆਸਾਂ ਤੋਂ ਬਿਨਾਂ ਹੀ (ਜੀਵਾਲੇ) ਮੁਕਤ ਕਰ ਦੇਣ ਤਾਂ ਕੀ ਅਸਚਰਜ ਹੈ।

ਪ੍ਰਮਾਣ : [ਪ੍ਰਭ ਭਾਵੈ ਬਿਨੁ ਸਾਸ ਤੇ ਰਾਖੈ ॥] (ਅੰਗ ੨੭੭)

**ਨਾਨਕ ਜਿਉ ਜਿਉ ਸਚੇ ਭਾਵੈ; ਤਿਉ ਤਿਉ ਦੇਇ ਗਿਰਾਹ ॥੧॥**

ਗੁਰੂ ਜੀ ਕਹਿੰਦੇ ਹਨ ਕਿ ਜਿਵੇਂ ਜਿਵੇਂ ਸੱਚੇ ਪ੍ਰਮੇਸ਼ਰ ਨੂੰ ਭਾਉਂਦਾ ਹੈ, ਤਿਵੇਂ ਤਿਵੇਂ ਹੀ ਸਭ ਨੂੰ (ਗਿਰਾਹ) ਗ੍ਰਾਹੀ, ਭੋਜਨ ਦਿੰਦਾ ਹੈ।

ਪ੍ਰਮਾਣ : [**ਸੈਲ ਪਥਰ ਮਹਿ ਜੰਤ ਉਪਾਏ ਤਾ ਕਾ ਰਿਜਕੁ ਆਗੈ ਕਰਿ ਧਰਿਆ ॥੧॥**] (ਅੰਗ ੪੯੫)
ਉਹ ਸਮਰਥ ਪ੍ਰਭੂ ਹੈ, ਜਿਵੇਂ ਚਾਹੇ ਕਰਦਾ ਹੈ।

**ਮਃ ੧ ॥**

**ਇਕਿ ਮਾਸਹਾਰੀ; ਇਕਿ ਤ੍ਰਿਣੁ ਖਾਹਿ ॥**

ਇਕ ਮਾਸ ਦਾ ਆਹਾਰ ਕਰਨੇ ਵਾਲੇ ਸ਼ੇਰ ਆਦਿ ਮਾਸ ਹੀ ਖਾਂਦੇ ਹਨ। ਇਕ ਮਿਰਗ ਬੱਕਰੀਆਂ ਆਦਿ ਕੱਖ ਖਾਂਦੇ ਹਨ।

**ਇਕਨਾ ਛਤੀਹ; ਅੰਮ੍ਰਿਤ ਪਾਹਿ ॥**

ਇਕ ਲੋਕ ਛੱਤੀ ਪ੍ਰਕਾਰ ਦੇ ਅੰਮ੍ਰਿਤ ਸਰੀਖੇ ਭੋਜਨ ਪਾਉਂਦੇ ਹਨ।

**ਇਕਿ ਮਿਟੀਆ ਮਹਿ; ਮਿਟੀਆ ਖਾਹਿ ॥**

ਇਕ ਮਿੱਟੀ ਵਿਚ ਰਹਿਣੇ ਵਾਲੇ ਜੋਕਾਂ ਸੱਪ ਆਦਿਕ ਮਿੱਟੀ ਨੂੰ ਹੀ ਖਾਂਦੇ ਹਨ।

**ਇਕਿ ਪਉਣ ਸੁਮਾਰੀ; ਪਉਣ ਸੁਮਾਰਿ ॥**

*('ਸੁਮਾਰਿ' ਅਰਥ ਵਾਸਤੇ ਸੱਸਾ ਅੱਡ ਕਰਕੇ ਸੁ-ਮਾਰਿ ਹੈ ਪਰ ਪਾਠ ਇਕੱਠਾ ਹੈ)*

ਇਕ ਪੌਣਹਾਰੀ ਪੁਰਸ਼ ਪੌਣ ਨੂੰ ਹੀ ਸੋ ਭਲੀ ਪ੍ਰਕਾਰ (ਸੁਮਾਰਿ) ਖਾਣਾ ਕਰਦੇ ਹਨ।

**ਇਕਿ ਨਿਰੰਕਾਰੀ; ਨਾਮ ਆਧਾਰਿ ॥**

ਇਕ ਨਿਰੰਕਾਰ ਪ੍ਰਮੇਸ਼ਰ ਦੇ ਸੇਵਕਾਂ ਨੂੰ ਨਾਮ ਦਾ ਹੀ ਆਸਰਾ ਹੈ। ਉਹ ਧੰਨ ਹਨ ਜੋ ਨਾਮ ਦੇ ਹੀ ਆਸਰੇ ਰਹਿੰਦੇ ਹਨ।

**ਦੂਸਰਾ ਅਰਥ :** ਇਕ (ਮਾਸਹਾਰੀ) ਜ਼ਾਲਮ ਲੋਕ ਟੈਕਸ ਲਾਉਣ ਰੂਪੀ, ਵੱਢੀ ਲੈਣ ਰੂਪੀ ਮਾਸ ਦਾ ਆਹਾਰ ਕਰਦੇ ਹਨ, ਖ਼ੂਨ ਨਿਚੋੜ ਕਰਕੇ ਖਾਂਦੇ ਹਨ। ਇਕ ਪੁਰਸ਼ (ਤ੍ਰਿਣ) ਸ਼ਾਂਤਕੀ ਭੋਜਨ ਖਾਂਦੇ ਹਨ। ਇਕ ਪੂਰਬਲੇ ਪੁੰਨਾਂ ਦਾ ਫਲ ਭੋਗਣ ਰੂਪੀ ਛੱਤੀ ਪ੍ਰਕਾਰ ਦੇ ਅੰਮ੍ਰਿਤ ਸਰੀਖੇ ਭੋਜਨ ਪਾਉਂਦੇ ਹਨ। ਇਕ ਮਿੱਟੀ ਹੀ ਸਰੀਰ ਨੂੰ ਮਲੀ ਰੱਖਦੇ ਹਨ। ਬਿਭੂਤੀ ਸਰੀਰ ਉੱਤੇ ਮਲਦੇ ਹਨ ਅਤੇ ਸੁਆਹ ਹੀ ਪਾਣੀ ਵਿਚ ਘੋਲ ਕਰਕੇ ਪੀ ਜਾਂਦੇ ਹਨ। ਇਕ ਜੋਗੀ ਪੁਰਸ਼ (ਪਉਣ) ਸੁਆਸਾਂ ਦੀ (ਸੁਮਾਰਿ) ਗਿਣਤੀ ਕਰਨੇ ਵਾਲੇ, ਉੱਤਮ, ਮੱਧਮ, ਕਨਿਸ਼ਟ ਜੋਗ ਦੁਆਰਾ ੧੨ ਵਾਰੀ ਸੁਆਸ ਚੜ੍ਹਾਉਣੇ, ੧੨, ੧੬, ੨੪ ਤੇ ੧੬, ੨੪, ੩੨ ਤੇ ੨੪, ੩੨, ੬੪। ਇਸ ਪ੍ਰਕਾਰ (ਪਉਣ) ਸੁਆਸਾਂ ਦੀ ਹੀ (ਸੁਮਾਰਿ) ਗਿਣਤੀ ਕਰਦੇ ਰਹਿੰਦੇ ਹਨ। ਬਾਰਾਂ ਵਾਰ ਸੁਆਸ ਦਸਮ ਦੁਆਰ ਨੂੰ ਚੜ੍ਹਾਉਣੇ, ਬਾਰਾਂ ਵਾਰ ਉਤਾਰਨੇ, ਇਹ ਚੌਵੀ ਵਾਰ ਬਣ ਗਏ। ਇਸ ਤਰ੍ਹਾਂ ਸੋਲਾਂ ਵਾਰ ਚੜ੍ਹਾਉਣੇ ਤੇ ਸੋਲਾਂ ਵਾਰ ਉਤਾਰਨੇ ਬੱਤੀ ਵਾਰ ਹੋ ਗਏ। ਇਸੇ ਤਰ੍ਹਾਂ ਬੱਤੀ ਵਾਰ ਚੜ੍ਹਾਉਣੇ, ਬੱਤੀ ਵਾਰ ਉਤਾਰਨੇ, ਓਅੰ, ਸੋਹੰ ਦਾ ਜਾਪ, ਨਾਲ ਧਿਆਨ ਕਰਨਾ। ਇਹ ਚੌਂਹਠ ਵਾਰ ਹੋ ਗਏ। ਇਕ ਲੋਕ (ਨਿਰੰਕਾਰੀ) ਪ੍ਰਮੇਸ਼ਰ ਦੇ ਨਾਮ ਦੇ ਆਸਰੇ ਹੀ ਰਹਿੰਦੇ ਹਨ। ਜੋ ਨਾਮ ਦੇ

ਆਸਰੇ ਰਹਿੰਦੇ ਹਨ, ਉਹੀ ਨਿਰੰਕਾਰ ਦੇ (ਨਿਰੰਕਾਰ) ਸੇਵਕ ਹਨ। ਉਹ ਧੰਨਤਾ ਜੋਗ ਹਨ।

**ਜੀਵੈ ਦਾਤਾ; ਮਰੈ ਨ ਕੋਇ ॥**

ਉਹ ਪ੍ਰਮੇਸ਼ਰ ਸਦਾ ਹੀ ਜਿਊਂਦਾ ਹੈ, ਸਭ ਪਦਾਰਥਾਂ ਦਾ ਦਾਤਾ ਹੈ। **ਵਾ** : ਸਭ ਜੀਵਾਂ ਦਾ ਜੀਵਨ ਦਾਤਾ ਹੈ। ਸਭ ਦਾ (ਦਾਤਾ) ਪ੍ਰਬੰਧਕ ਹੈ, ਉਸ ਦੇ ਪ੍ਰਬੰਧ ਅੰਦਰ ਕੋਈ ਵੀ ਭੁੱਖਾ ਨਹੀਂ ਮਰਦਾ ਹੈ। ਪ੍ਰਾਰਬਧ ਕਰਕੇ ਭਾਵੇਂ ਸਭ ਮਰਦੇ ਹਨ, ਪਰ ਉਸਦੇ ਪ੍ਰਬੰਧ ਵਿਚ ਕਮੀ ਨਹੀਂ ਹੈ।

**ਨਾਨਕ ਮੁਠੇ ਜਾਹਿ; ਨਾਹੀ ਮਨਿ ਸੋਇ ॥੨॥**

ਗੁਰੂ ਜੀ ਕਹਿੰਦੇ ਹਨ ਕਿ (ਸੋਇ) ਜੋ ਬੇਦਾਂ ਸ਼ਾਸਤਰਾਂ ਕਰਕੇ ਪ੍ਰਤੀਪਾਦਯ ਹੈ। ਸਮਝਾਉਣ ਯੋਗ, ਕਥਨ ਕਰਨਾ। ਉਹ ਪ੍ਰਮੇਸ਼ਰ ਜਿਨ੍ਹਾਂ ਦੇ ਮਨ ਵਿਚ ਨਹੀਂ ਹੈ, ਉਹ ਕਾਮ ਕਰੋਧ ਕਰਕੇ ਲੁੱਟੇ ਜਾ ਰਹੇ ਹਨ।

**ਪਉੜੀ ॥**

**ਪੂਰੇ ਗੁਰ ਕੀ ਕਾਰ; ਕਰਮਿ ਕਮਾਈਐ ॥**

ਹੇ ਭਾਈ ! ਪੂਰਨ ਗੁਰਾਂ ਦੀ ਟਹਿਲ ਸੇਵਾ ਦੀ ਕਾਰ, ਭਗਤੀ ਦੀ ਕਾਰ ਤਾਂ ਹੀ ਕਮਾਈ ਜਾਂਦੀ ਹੈ। ਜੇ ਕਰਕੇ (ਕਰਮਿ) ਨਿਸ਼ਕਾਮ ਕਰਮ ਕੀਤੇ ਹੋਣ। **ਵਾ** : ਜੇਕਰ ਪ੍ਰਮੇਸ਼ਰ ਦੀ ਕਰਮ ਬਖ਼ਸ਼ੀ ਹੋਵੇ।

**ਗੁਰਮਤੀ ਆਪੁ ਗਵਾਇ; ਨਾਮੁ ਧਿਆਈਐ ॥**

ਜਿਨ੍ਹਾਂ ਨੇ ਗੁਰਾਂ ਦੀ ਸਿੱਖਿਆ ਦੁਆਰਾ ਆਪਾ ਭਾਵ ਗੁਆ ਦਿੱਤਾ ਹੈ, ਉਹ ਨਾਮ ਨੂੰ ਧਿਆਉਂਦੇ ਹਨ।

**ਦੂਜੀ ਕਾਰੈ ਲਗਿ; ਜਨਮੁ ਗਵਾਈਐ ॥**

ਜੇ ਦਵੈਤ ਦੀ ਕਾਰ ਵਿਚ ਲਗੇ ਰਹੀਏ ਤਾਂ ਅਮੋਲਕ ਜਨਮ ਨੂੰ ਹੀ ਗੁਆ ਜਾਈਦਾ ਹੈ। ਜਿਵੇਂ ਕੋਈ ਕਲਪਤਰ ਦੇ ਫੁੱਲਾਂ ਨੂੰ ਤੋੜ ਕਰਕੇ ਸੁੱਟੀ ਜਾਵੇ, ਚੰਦਨ ਨੂੰ ਕੋਇਲੇ ਬਣਾਈ ਜਾਵੇ, ਇਸ ਪ੍ਰਕਾਰ ਹੀ ਪਾਪਾਂ ਵਿਚ ਲੱਗ ਕਰਕੇ ਸੁਆਸਾਂ ਦੇ ਕੋਇਲੇ ਬਣਾਈ ਜਾਂਦੇ ਹਨ। ਕਲਪਤਰ ਰੂਪੀ ਮਨੁੱਖਾ ਜਨਮ ਦੇ ਸੁਆਸਾਂ ਰੂਪੀ ਫੁੱਲ ਨਿਸ਼ਫਲ ਹੀ ਤੋੜ ਕੇ ਗੁਆਈ ਜਾਂਦੇ ਹਨ।

**ਵਿਣੁ ਨਾਵੈ ਸਭ ਵਿਸੁ; ਪੈਝੈ ਖਾਈਐ ॥**

ਬਿਨਾਂ ਪ੍ਰਮੇਸ਼ਰ ਦੇ ਨਾਮ ਤੋਂ ਸਭ ਪਦਾਰਥ ਜ਼ਹਿਰ ਹੀ ਜ਼ਹਿਰ ਹਨ, ਜੋ ਪਹਿਨਣੇ ਖਾਣੇ ਕਰਕੇ ਵਿਸ਼ਿਆਂ ਦੀ ਜ਼ਹਿਰ ਹੀ ਵਧਦੀ ਹੈ।

**ਸਚਾ ਸਬਦੁ ਸਾਲਾਹਿ; ਸਚਿ ਸਮਾਈਐ ॥**

ਗੁਰਾਂ ਦੇ ਸੱਚੇ ਉਪਦੇਸ਼ ਦੁਆਰਾ ਸੱਚ ਸਰੂਪ ਨੂੰ ਸਲਾਹਿਆ ਕਰੋ, ਫੇਰ ਸੱਚੇ ਵਿਚ ਸਮਾਈਦਾ ਹੈ।

**ਵਿਣੁ ਸਤਿਗੁਰੁ ਸੇਵੇ, ਨਾਹੀ ਸੁਖਿ ਨਿਵਾਸੁ; ਫਿਰਿ ਫਿਰਿ ਆਈਐ ॥**

ਸਤਿਗੁਰਾਂ ਦੀ ਸੇਵਾ ਤੋਂ ਬਿਨਾਂ ਸੁਖ ਸਰੂਪ ਵਿਚ ਨਿਵਾਸ ਨਹੀਂ ਹੁੰਦਾ ਹੈ। (ਨਿਵਾਸ) ਮਨ ਵਾਸ਼ਨਾ ਤੋਂ ਰਹਿਤ ਵੀ ਨਹੀਂ ਹੁੰਦਾ ਹੈ, ਜੂਨਾਂ ਵਿਚ ਹੀ ਫਿਰ ਫਿਰ ਆਉਣਾ ਪੈਂਦਾ ਹੈ।

**ਦੁਨੀਆ ਖੋਟੀ ਰਾਸਿ; ਕੂੜੁ ਕਮਾਈਐ ॥**

(ਦੁਨੀਆ) ਸੰਸਾਰ ਦੀ ਖੋਟੀ ਹੀ (ਰਾਸਿ) ਸ਼ਰਧਾ ਰੂਪੀ ਪੂੰਜੀ ਹੈ। ਗੁੱਗੇ, ਸੁਲਤਾਨ ਪਰ ਹੀ ਸ਼ਰਧਾ ਰੱਖਦੇ ਹਨ। ਭੂਤ ਪ੍ਰੇਤਾਂ ਪਰ ਸ਼ਰਧਾ ਰੱਖਦੇ ਹਨ, ਇਸ ਲਈ ਖੋਟੀ ਸ਼ਰਧਾ ਹੈ। ਉਹਨਾਂ ਦੀ ਝੂਠ ਦੀ ਹੀ ਕਮਾਈ ਹੈ।

**ਨਾਨਕ ਸਚੁ ਖਰਾ ਸਾਲਾਹਿ; ਪਤਿ ਸਿਉ ਜਾਈਐ ॥੧੪॥**

ਗੁਰੂ ਜੀ ਕਹਿੰਦੇ ਹਨ ਕਿ ਉਹ ਸੱਚਾ (ਖਰਾ) ਚੰਗਾ ਪ੍ਰਮੇਸ਼ਰ ਹੈ, ਉਸਦੀ ਸਿਫ਼ਤ ਕਰੋ। ਫੇਰ ਇੱਜ਼ਤ ਸਹਿਤ ਸੱਚਖੰਡ ਵਿਚ ਜਾਈਦਾ ਹੈ। **ਵਾ** : ਜੋ ਸੱਚੇ ਨਾਮ ਦਾ ਸਲਾਉਣਾ ਹੈ, ਇਹ ਚੰਗਾ ਹੈ। ਕਿਉਂਕਿ ਇਥੋਂ ਇੱਜ਼ਤ ਨਾਲ ਜਾਈਦਾ ਹੈ।

**ਪ੍ਰਮਾਣ :** [**ਮੰਨੈ ਪਤਿ ਸਿਉ ਪਰਗਟੁ ਜਾਇ ॥**] (ਅੰਗ ੩)

**ਸਲੋਕ ਮਃ ੧ ॥**

**ਤੁਧੁ ਭਾਵੈ ਤਾ ਵਾਵਹਿ ਗਾਵਹਿ ਤੁਧੁ ਭਾਵੈ ਜਲਿ ਨਾਵਹਿ ॥ ਜਾ ਤੁਧੁ ਭਾਵਹਿ ਤਾ ਕਰਹਿ ਬਿਭੂਤਾ ਸਿੰਙੀ ਨਾਦੁ ਵਜਾਵਹਿ ॥ ਜਾ ਤੁਧੁ ਭਾਵੈ ਤਾ ਪੜਹਿ ਕਤੇਬਾ ਮੁਲਾ ਸੇਖ ਕਹਾਵਹਿ ॥ ਜਾ ਤੁਧੁ ਭਾਵੈ ਤਾ ਹੋਵਹਿ ਰਾਜੇ ਰਸ ਕਸ ਬਹੁਤੁ ਕਮਾਵਹਿ ॥ ਜਾ ਤੁਧੁ ਭਾਵੈ ਤੇਗ ਵਗਾਵਹਿ ਸਿਰ ਮੁੰਡੀ ਕਟਿ ਜਾਵਹਿ ॥ ਜਾ ਤੁਧੁ ਭਾਵੈ ਜਾਹਿ ਦਿਸੰਤਰਿ ਸੁਣਿ ਗਲਾ ਘਰਿ ਆਵਹਿ ॥ ਜਾ ਤੁਧੁ ਭਾਵੈ ਨਾਇ ਰਚਾਵਹਿ ਤੁਧੁ ਭਾਣੇ ਤੂੰ ਭਾਵਹਿ ॥ ਨਾਨਕੁ ਏਕ ਕਹੈ ਬੇਨੰਤੀ ਹੋਰਿ ਸਗਲੇ ਕੂੜੁ ਕਮਾਵਹਿ ॥੧॥ ਮਃ ੧ ॥ ਜਾ ਤੂੰ ਵਡਾ ਸਭਿ ਵਡਿਆਂਈਆ ਚੰਗੈ ਚੰਗਾ ਹੋਈ ॥ ਜਾ ਤੂੰ ਸਚਾ ਤਾ ਸਭੁ ਕੋ ਸਚਾ ਕੂੜਾ ਕੋਇ ਨ ਕੋਈ ॥ ਆਖਣੁ ਵੇਖਣੁ ਬੋਲਣੁ ਚਲਣੁ ਜੀਵਣੁ ਮਰਣਾ ਧਾਤੁ ॥ ਹੁਕਮੁ ਸਾਜਿ ਹੁਕਮੈ ਵਿਚਿ ਰਖੈ ਨਾਨਕ ਸਚਾ ਆਪਿ ॥੨॥ ਪਉੜੀ ॥ ਸਤਿਗੁਰੁ ਸੇਵਿ ਨਿਸੰਗੁ ਭਰਮੁ ਚੁਕਾਈਐ ॥ ਸਤਿਗੁਰੁ ਆਖੈ ਕਾਰ ਸੁ ਕਾਰ ਕਮਾਈਐ ॥ ਸਤਿਗੁਰੁ ਹੋਇ ਦਇਆਲੁ ਤ ਨਾਮੁ ਧਿਆਈਐ ॥ ਲਾਹਾ ਭਗਤਿ ਸੁ ਸਾਰੁ ਗੁਰਮੁਖਿ ਪਾਈਐ ॥ ਮਨਮੁਖਿ ਕੂੜੁ ਗੁਬਾਰੁ ਕੂੜੁ ਕਮਾਈਐ ॥ ਸਚੇ ਦੈ ਦਰਿ ਜਾਇ ਸਚੁ ਚਵਾਂਈਐ ॥ ਸਚੈ ਅੰਦਰਿ ਮਹਲਿ ਸਚਿ ਬੁਲਾਈਐ ॥ ਨਾਨਕ ਸਚੁ ਸਦਾ ਸਚਿਆਰੁ ਸਚਿ ਸਮਾਈਐ ॥੧੫॥**

*(ਅੰਗ ੧੪੪-੪੫)*

ਸਤਿਗੁਰੂ ਜੀ ਕਰਤਾਰਪੁਰ ਸਾਹਿਬ ਵਿਚ ਉਪਦੇਸ਼ ਦੇ ਰਹੇ ਹਨ :

**ਤੁਧੁ ਭਾਵੈ ਤਾ ਵਾਵਹਿ ਗਾਵਹਿ; ਤੁਧੁ ਭਾਵੈ ਜਲਿ ਨਾਵਹਿ ॥**

ਹੇ ਪ੍ਰਭੂ ! ਜੇ ਤੈਨੂੰ ਭਾਵੇ ਤਾਂ ਵਾਜੇ ਵਜਾਉਂਦੇ ਹਨ ਤੇ ਗਾਉਂਦੇ ਹਨ। **ਵਾ** : ਜੇ ਤੈਨੂੰ ਭਾਵੇ ਤਾਂ ਹੀ ਜੀਵ ਵਾਜੇ ਵਜਾ ਕੇ ਗਾਉਂਦੇ ਹਨ। ਹੇ ਪ੍ਰਭੂ ! ਜੇ ਤੈਨੂੰ ਭਾਵੇ ਤਾਂ ਤੀਰਥਾਂ ਪਰ ਜਾ ਕਰਕੇ ਜਲ ਨਾਲ ਇਸ਼ਨਾਨ ਕਰਦੇ ਹਨ।

**ਜਾ ਤੁਧੁ ਭਾਵਹਿ ਤਾ ਕਰਹਿ ਬਿਭੂਤਾ; ਸਿੰਙੀ ਨਾਦੁ ਵਜਾਵਹਿ ॥**

ਹੇ ਪ੍ਰਮੇਸ਼ਰ ! ਜੇ ਤੈਨੂੰ ਭਾਵੇ ਤਾਂ ਜੋਗੀ ਲੋਕ ਬਿਭੂਤੀ ਸਰੀਰ ਪਰ ਲਗਾਉਣਾ ਕਰਦੇ ਹਨ ਤੇ ਮਿਰਗ ਦੀ ਸਿੰਗੀ (ਨਾਦੁ) ਤੇ ਸੰਖਾਂ ਨੂੰ ਵਜਾਉਂਦੇ ਹਨ। **ਵਾ** : (ਬਿਭੂਤਾ) ਕਈ ਮਾਇਆ ਨੂੰ ਹੀ ਆਸਣਾਂ ਥੱਲੇ ਦਬਾ ਛੱਡਦੇ ਹਨ।

**ਜਾ ਤੁਧੁ ਭਾਵੈ ਤਾ ਪੜਹਿ ਕਤੇਬਾ; ਮੁਲਾ ਸੇਖ ਕਹਾਵਹਿ ॥**

ਹੇ ਅਕਾਲ ਪੁਰਖ ! ਜੇ ਤੈਨੂੰ ਭਾ ਜਾਵੇ ਤਾਂ ਮੁਸਲਮਾਨ ਤੌਰੇਤ, ਅੰਜੀਲ, ਜੰਬੂਰ, ਕੁਰਾਣ, ਕਤੇਬਾਂ ਨੂੰ ਪੜ੍ਹਦੇ ਹਨ ਅਤੇ ਬਾਂਗ ਦੇਣ ਵਾਲੇ ਮੁੱਲਾਂ ਤੇ ਬ੍ਰਿਧ ਜਾਤੀ ਵਾਲੇ ਸ਼ੇਖ਼ ਕਹਾਉਂਦੇ ਹਨ।

**ਜਾ ਤੁਧੁ ਭਾਵੈ ਤਾ ਹੋਵਹਿ ਰਾਜੇ; ਰਸ ਕਸ ਬਹੁਤੁ ਕਮਾਵਹਿ ॥**

ਹੇ ਪ੍ਰਭੂ ! ਜੇ ਤੈਨੂੰ ਭਾਵੇ ਤਾਂ ਸੁਕਾਮੀ ਪੁਰਸ਼ ਰਾਜੇ ਬਣ ਜਾਂਦੇ ਹਨ ਤੇ (ਰਸਾਂ) ਫਲਾਂ ਦੇ ਰਸਾਂ ਨੂੰ, (ਕਸਾਂ) ਸ਼ਰਾਬ ਆਦਿਕ ਨੂੰ ਖਾ ਪੀ ਕਰਕੇ ਬਹੁਤ ਕੁਕਰਮ ਕਮਾਉਂਦੇ ਹਨ। **ਵਾ** : ਰਸਾਂ ਕਸਾਂ ਦੇ ਇਕੱਤਰ ਕਰਨ

ਦੀ ਕਮਾਈ ਕਰਦੇ ਹਨ।

**ਜਾ ਤੁਧੁ ਭਾਵੈ ਤੇਗ ਵਗਾਵਹਿ; ਸਿਰ ਮੁੰਡੀ ਕਟਿ ਜਾਵਹਿ ॥**

ਹੇ ਪ੍ਰਮੇਸ਼ਰ! ਜੇਕਰ ਤੈਨੂੰ ਭਾਵੇ ਤਾਂ ਸੂਰਮੇ ਜੰਗ ਵਿਚ ਤਲਵਾਰ ਨੂੰ ਵਾਹੁੰਦੇ ਹਨ। ਭਾਵੇਂ (ਮੁੰਡੀ) ਧੜ ਤੋਂ ਸਿਰ ਕੱਟਿਆ ਜਾਵੇ ਫੇਰ ਵੀ ਮੁੱਖ ਨਹੀਂ ਮੋੜਦੇ (ਧੰਨ ਬਾਬਾ ਦੀਪ ਸਿੰਘ ਜੀ)। **ਵਾ** : ਤਲਵਾਰ ਨੂੰ ਵਾਹ ਕਰਕੇ (ਮੁੰਡੀ) ਧੜਾਂ ਤੇ ਸਿਰ ਕੱਟੀ ਜਾਂਦੇ ਹਨ ਵੈਰੀਆਂ ਦੇ।

**ਜਾ ਤੁਧੁ ਭਾਵੈ ਜਾਹਿ ਦਿਸੰਤਰਿ; ਸੁਣਿ ਗਲਾ ਘਰਿ ਆਵਹਿ ॥**

ਹੇ ਪ੍ਰਮੇਸ਼ਰ! ਜੇ ਤੈਨੂੰ ਭਾਵੇ ਤਾਂ ਸਫ਼ੀਰ ਬਣ ਕਰਕੇ ਲੋਕ ਦੇਸ਼ਾਂ ਦਿਸ਼ਾਂਤਰਾਂ ਵਿਚ ਜਾਂਦੇ ਹਨ। ਪ੍ਰਦੇਸ਼ ਦੀਆਂ ਗੱਲਾਂ ਸੁਣ ਕੇ ਆਪਣੇ (ਘਰਿ) ਦੇਸ਼ ਵਿਚ ਮੁੜ ਆਉਂਦੇ ਹਨ।

**ਜਾ ਤੁਧੁ ਭਾਵੈ ਨਾਇ ਰਚਾਵਹਿ; ਤੁਧੁ ਭਾਣੇ ਤੂੰ ਭਾਵਹਿ ॥**

ਹੇ ਪ੍ਰਭੂ! ਜੇ ਤੈਨੂੰ ਭਾਵੇ ਤਾਂ ਨਾਮ ਵਿਚ ਜੀਵਾਂ ਨੂੰ ਰਚਾ ਦਿੰਦਾ ਹੈ। ਉਹ ਗੁਰਮੁਖ ਤੈਨੂੰ (ਭਾਣੇ) ਭਾਉਂਦੇ ਹਨ ਅਤੇ ਤੂੰ ਉਹਨਾਂ ਨੂੰ ਭਾਉਂਦਾ, ਚੰਗਾ ਲੱਗਦਾ ਹੈ। **ਵਾ** : ਹੇ ਪ੍ਰਭੂ ਜੋ ਤੈਨੂੰ ਭਾਉਂਦੇ ਹਨ ਉਹਨਾਂ ਨੂੰ ਨਾਮ ਵਿਚ ਰਚਾਉਂਦਾ ਹੈਂ। ਉਹ ਤੇਰੇ ਭਾਣੇ ਨੂੰ ਮੰਨਦੇ ਹਨ ਤੇ ਤੂੰ ਚੰਗਾ ਲੱਗਦਾ ਹੈ।

**ਨਾਨਕੁ ਏਕ ਕਹੈ ਬੇਨੰਤੀ; ਹੋਰਿ ਸਗਲੇ ਕੂੜੁ ਕਮਾਵਹਿ ॥੧॥**

ਗੁਰੂ ਜੀ ਕਹਿੰਦੇ ਹਨ ਹੇ ਪ੍ਰਮੇਸ਼ਰ! ਇਕ ਬੇਨਤੀ ਕਰਦੇ ਹਾਂ ਕਿ ਸਾਨੂੰ ਤਾਂ ਨਾਮ ਵਿਚ ਹੀ ਲਾਈ ਰੱਖ। ਹੋਰ ਲੋਕ ਤਾਂ ਸਾਰੇ ਝੂਠ ਦੀ ਹੀ ਕਮਾਈ ਕਰਦੇ ਹਨ। ਹੇ ਪ੍ਰਮੇਸ਼ਰ! ਸਾਨੂੰ ਤਾਂ ਨਾਮ ਵਿਚ ਰਚਾ ਰੱਖ।

**ਮਃ ੧ ॥**

**ਜਾ ਤੂੰ ਵਡਾ ਸਭਿ ਵਡਿਆਂਈਆ; ਚੰਗੈ ਚੰਗਾ ਹੋਈ ॥**

ਹੇ ਵਾਹਿਗੁਰੂ! ਜੇ ਤੂੰ ਵੱਡਾ ਸਾਨੂੰ ਮਿਲ ਗਿਆ ਹੈ ਤਾਂ ਸਭ ਵਡਿਆਈਆਂ ਹੀ ਪ੍ਰਾਪਤ ਹੋ ਗਈਆਂ। ਹੇ (ਚੰਗੈ) ਸ਼ੁੱਧ ਸਰੂਪ ਪ੍ਰਮੇਸ਼ਰ ਤੇਰੇ ਨਾਲ ਮਿਲ ਕੇ ਹੀ ਚੰਗੇ ਹੋਈਦਾ ਹੈ। ਹੇ ਜੀਵ ਜੇਕਰ ਤੂੰ ਵੱਡੇ ਨਾਮ ਦਾ ਸਿਮਰਨ ਕਰੇਂ ਤਾਂ ਤੈਨੂੰ ਸਭ ਵਡਿਆਈਆਂ ਪ੍ਰਾਪਤ ਹੋ ਜਾਣ। ਜੇ (ਚੰਗੈ) ਪੂਰਨ ਗੁਰਾਂ ਦਾ ਉਪਦੇਸ਼ ਲਵੇਂ ਤਾਂ ਤੇਰਾ ਜੀਵਨ ਚੰਗਾ ਹੋ ਜਾਵੇ। **ਵਾ** : ਜਿਨ੍ਹਾਂ ਦਾ ਅੰਤਸ਼ਕਰਣ ਚੰਗਾ ਸ਼ੁੱਧ ਹੈ। ਉਹਨਾਂ ਦੀ ਸੰਗਤ ਕਰਕੇ ਚੰਗੇ ਹੋਈਦਾ ਹੈ। **ਵਾ** : ਹੇ ਜੀਵ! ਜੇ ਤੂੰ ਵੱਡਾ ਜੋ ਤੱਤ ਤ੍ਵੰ ਦਾ ਲਖ ਸਰੂਪ ਹੈ ਉਸਨੂੰ ਜਾਣ ਲਵੇਂ ਤਾਂ ਸਭ ਵਡਿਆਈਆਂ ਤੇਰੇ ਸਰੂਪ ਵਿਚ ਹੀ ਹਨ। ਜੇ ਤੇਰਾ ਅੰਤਸ਼ਕਰਣ ਚੰਗਾ ਹੋ ਜਾਵੇ ਤਾਂ ਹੋਰ ਵੀ ਅਧਿਕਾਰੀ ਚੰਗਾ ਹੋ ਜਾਵੇ ਸੰਗਤ ਕਰਕੇ।

**ਜਾ ਤੂੰ ਸਚਾ ਤਾ ਸਭੁ ਕੋ ਸਚਾ; ਕੂੜਾ ਕੋਇ ਨ ਕੋਈ ॥**

ਹੇ ਜੀਵ! ਜੇ ਤੈਨੂੰ ਸੱਚਾ ਪ੍ਰਮੇਸ਼ਰ ਮਿਲ ਗਿਆ ਤਾਂ ਤੈਨੂੰ ਸਭ ਵਿਚ ਸੱਚਾ ਹੀ ਪ੍ਰਤੀਤ ਹੁੰਦਾ ਹੈ। **ਵਾ** : ਹੇ ਜੀਵ! ਜੇ ਤੂੰ ਸੱਚਾ ਬਣ ਜਾਵੇਂ ਤਾਂ ਸਭ ਸੰਸਾਰ ਹੀ ਸੱਚਾ ਲੱਗੇ। ਹੇ ਪ੍ਰਭੂ! ਜੇਕਰ ਤੂੰ ਸੱਚਾ ਸਾਨੂੰ ਪ੍ਰਾਪਤ ਹੋ ਗਿਆ ਹੈ ਤਾਂ ਸੰਸਾਰ ਵਿਚ ਅਸੀਂ ਸੱਚਾ ਹੀ ਸੱਚਾ ਤੇਰੇ ਸਰੂਪ ਨੂੰ ਦੇਖਦੇ ਹਾਂ। ਜੇ ਕੋਈ ਕੂੜਾ ਕਹੇ ਕਿ ਪ੍ਰਮੇਸ਼ਰ ਬਿਨਾਂ ਹੋਰ ਕੋਈ ਹੈ ਤਾਂ ਕੋਈ ਵੀ ਕੂੜਾ ਝੂਠਾ ਹੋਰ ਨਹੀਂ ਹੈ। ਉਹੋ ਹੀ ਸਾਰੇ ਸੱਚ ਸਰੂਪ ਵਿਆਪਕ ਹੈ।

**ਆਖਣੁ ਵੇਖਣੁ ਬੋਲਣੁ ਚਲਣੁ; ਜੀਵਣੁ ਮਰਣਾ ਧਾਤੁ ॥**

ਜੋ (ਆਖਣੁ) ਮੁਖ ਕਰਕੇ ਬੋਲਣਾ ਹੈ, ਅੱਖਾਂ ਕਰਕੇ ਵੇਖਣਾ ਹੈ, ਪੈਰਾਂ ਕਰਕੇ ਚੱਲਣਾ ਹੈ ਅਤੇ ਸਰੀਰ ਕਰਕੇ ਜੰਮਣਾ ਮਰਨਾ ਹੈ। ਇਹ ਸਭ (ਧਾਤੁ) ਮਾਇਆ ਕਰਕੇ ਹੀ ਹੈ। ਵਾਸਤਵ ਵਿਚ ਸਰੂਪ ਵਿਚ

ਇਹ ਕਿਰਿਆ ਨਹੀਂ ਹੈ। **ਵਾ** : (ਆਖਣੁ) ਮੁੱਖ ਨਾਲ ਨਾਮ ਨੂੰ ਆਖਣਾ ਚਾਹੀਦਾ ਹੈ, ਅੱਖਾਂ ਨਾਲ ਗੁਰਾਂ ਦੇ ਦਰਸ਼ਨ ਕਰਨੇ ਚਾਹੀਦੇ ਹਨ। ਵਾਕਾਂ ਕਰਕੇ ਸਤਿਨਾਮ ਵਾਹਿਗੁਰੂ ਦਾ ਜਾਪ ਬੋਲਣਾ ਚਾਹੀਦਾ ਹੈ, ਪੈਰਾਂ ਕਰਕੇ ਸੰਗਤ ਵਿਚ ਚੱਲਣਾ ਚਾਹੀਦਾ ਹੈ। ਇਸ ਪ੍ਰਕਾਰ ਜੀਵਤ ਭਾਵ ਤੋਂ ਮਰ ਕਰਕੇ (ਧਾਤੁ) ਸ਼ੁੱਧ ਸਰੂਪ ਵਿਚ ਮਿਲਿਆ ਜਾਂਦਾ ਹੈ। **ਵਾ** : ਜਿਨ੍ਹਾਂ ਨੇ ਜੀਵਤ ਭਾਵ ਤੋਂ ਮਰਨਾ ਕੀਤਾ ਹੈ, ਉਹ (ਧਾਤੁ) ਸ਼ੁੱਧ ਸਰੂਪ ਵਿਚ ਮਿਲ ਜਾਂਦੇ ਹਨ।

**ਹੁਕਮੁ ਸਾਜਿ ਹੁਕਮੈ ਵਿਚਿ ਰਖੈ; ਨਾਨਕ ਸਚਾ ਆਪਿ ॥੨॥**

ਗੁਰੂ ਜੀ ਕਹਿੰਦੇ ਹਨ ਕਿ ਉਹ ਸੱਚਾ ਪ੍ਰਮੇਸ਼ਰ ਆਪ ਹੀ ਹੁਕਮ ਦੁਆਰਾ ਸਾਰੇ ਜੀਵਾਂ ਨੂੰ ਸਾਜਦਾ ਹੈ। ਫੇਰ ਹੁਕਮ ਕਰਕੇ ਰੱਖਿਆ ਵੀ ਆਪ ਹੀ ਕਰਦਾ ਹੈ ਪਾਲਨ ਪੋਸ਼ਣ ਦੀ।

**ਪਉੜੀ ॥**

**ਸਤਿਗੁਰੁ ਸੇਵਿ ਨਿਸੰਗੁ; ਭਰਮੁ ਚੁਕਾਈਐ ॥**

ਹੇ ਭਾਈ ! ਸ਼ੰਕਾ ਤੋਂ ਰਹਿਤ ਹੋ ਕੇ, ਸੰਗਣ ਤੋਂ ਰਹਿਤ ਹੋ ਕਰਕੇ ਸਤਿਗੁਰਾਂ ਦੀ ਸੇਵਾ ਕਰੀਏ। ਫੇਰ ਗੁਰੂ ਜੀ ਪੰਜ ਪ੍ਰਕਾਰ ਦਾ ਭਰਮ ਚੁੱਕ ਦਿੰਦੇ ਹਨ। **ਵਾ** : ਉੱਚੀ ਕੁਲ ਦਾ ਭਰਮ ਚੁੱਕ ਦੇਵੇ, ਹੰਕਾਰ ਨਾ ਕਰੇ।

ਪ੍ਰਮਾਣ : **[ਤਬ ਕੁਲੁ ਕਿਸ ਕਾ ਲਾਜਸੀ ਜਬ ਲੇ ਧਰਹਿ ਮਸਾਨਿ ॥੧੬੬॥]** (ਅੰਗ ੧੩੭੩)

**ਸਤਿਗੁਰੁ ਆਖੈ ਕਾਰ; ਸੁ ਕਾਰ ਕਮਾਈਐ ॥**

ਜੇ ਸਤਿਗੁਰੂ ਜੀ ਭਾਉ ਭਗਤੀ ਦੀ ਕਾਰ ਕਰਨ ਲਈ ਆਖਣ, ਉਹੀ ਕਾਰ ਨੂੰ ਕਮਾਈਏ।

**ਸਤਿਗੁਰੁ ਹੋਇ ਦਇਆਲੁ; ਤ ਨਾਮੁ ਧਿਆਈਐ ॥**

ਜੇ ਸੇਵਾ ਵੇਖ ਕਰਕੇ ਗੁਰੂ ਜੀ ਦਿਆਲੂ ਹੋ ਜਾਣ ਤਾਂ ਨਾਮ ਨੂੰ ਧਿਆਈਦਾ ਹੈ।

**ਲਾਹਾ ਭਗਤਿ ਸੁ ਸਾਰੁ; ਗੁਰਮੁਖਿ ਪਾਈਐ ॥**

ਭਗਤੀ ਕਰਨੀ ਹੀ ਸਾਰ ਰੂਪ ਪ੍ਰਮੇਸ਼ਰ ਦੀ ਪ੍ਰਾਪਤੀ ਦਾ ਲਾਹਾ ਹੈ, ਪਰ ਭਗਤੀ ਗੁਰਮੁਖਾਂ ਦੀ ਸੰਗਤਿ ਵਿਚੋਂ ਪਾਈਦੀ ਹੈ। ਗੁਰਮੁਖਾਂ ਨੇ ਪ੍ਰਭੂ ਨੂੰ ਪਾਇਆ ਹੈ।

**ਮਨਮੁਖਿ ਕੂੜੁ ਗੁਬਾਰੁ; ਕੂੜੁ ਕਮਾਈਐ ॥**

ਮਨਮੁਖ ਝੂਠ ਬੋਲਦੇ ਹਨ, ਉਹਨਾਂ ਦੇ ਅੰਦਰ ਅਗਿਆਨ ਦਾ (ਗੁਬਾਰੁ) ਗਾੜ੍ਹਾ ਅੰਧੇਰਾ ਤਿੰਨੇ ਕਾਲ ਰਹਿੰਦਾ ਹੈ, ਉਹ ਝੂਠ ਦੀ ਕਮਾਈ ਕਰਦੇ ਹਨ।

**ਸਚੇ ਦੈ ਦਰਿ ਜਾਇ; ਸਚੁ ਚਵਾਂਈਐ ॥**

ਹੇ ਭਾਈ ! ਸੱਚੇ ਪ੍ਰਮੇਸ਼ਰ ਦੇ ਸੰਗਤ ਰੂਪੀ ਦਰ ਵਿਚ ਜਾ ਕਰਕੇ ਸੱਚੇ ਨਾਮ ਨੂੰ ਉਚਾਰੀਏ।

**ਸਚੈ ਅੰਦਰਿ ਮਹਲਿ; ਸਚਿ ਬੁਲਾਈਐ ॥**

ਸੱਚਾ ਪ੍ਰਮੇਸ਼ਰ ਸਭ ਦੇ ਹਿਰਦੇ ਰੂਪੀ ਮਹਿਲ ਅੰਦਰ ਰਹਿੰਦਾ ਹੈ, ਉਹ ਪ੍ਰਭੂ ਜੀਵ ਨੂੰ ਸੱਚੇ ਨਾਮ ਦੁਆਰਾ ਤੁਰੀਆ ਪਦ ਮਹਿਲ ਵਿਚ ਬੁਲਾ ਲੈਂਦਾ ਹੈ।

**ਨਾਨਕ ਸਚੁ ਸਦਾ ਸਚਿਆਰੁ; ਸਚਿ ਸਮਾਈਐ ॥੧੫॥**

ਗੁਰੂ ਜੀ ਕਹਿੰਦੇ ਹਨ ਕਿ ਜੋ ਸਦਾ ਸੱਚੇ ਨਾਮ ਨੂੰ ਜਪਣ ਵਾਲਾ ਹੈ, ਉਹ (ਸਚਿਆਰੁ) ਸੱਚ ਦੀ ਪ੍ਰਾਪਤੀ ਵਾਲਾ ਹੈ। ਉਹ ਅੰਤ ਨੂੰ ਸੱਚ ਸਰੂਪ ਵਿਚ ਸਮਾ ਜਾਂਦਾ ਹੈ, ਅਭੇਦ ਹੋ ਜਾਂਦਾ ਹੈ।

## ਸਲੋਕ ਮਃ ੧ ॥

**ਕਲਿ ਕਾਤੀ ਰਾਜੇ ਕਾਸਾਈ ਧਰਮੁ ਪੰਖ ਕਰਿ ਉਡਰਿਆ ॥ ਕੂੜੁ ਅਮਾਵਸ ਸਚੁ ਚੰਦ੍ਰਮਾ ਦੀਸੈ ਨਾਹੀ ਕਹ ਚੜਿਆ ॥ ਹਉ ਭਾਲਿ ਵਿਕੁੰਨੀ ਹੋਈ ॥ ਆਧੇਰੈ ਰਾਹੁ ਨ ਕੋਈ ॥ ਵਿਚਿ ਹਉਮੈ ਕਰਿ ਦੁਖੁ ਰੋਈ ॥ ਕਹੁ ਨਾਨਕ ਕਿਨਿ ਬਿਧਿ ਗਤਿ ਹੋਈ ॥੧॥ ਮਃ ੩ ॥ ਕਲਿ ਕੀਰਤਿ ਪਰਗਟੁ ਚਾਨਣੁ ਸੰਸਾਰਿ ॥ ਗੁਰਮੁਖਿ ਕੋਈ ਉਤਰੈ ਪਾਰਿ ॥ ਜਿਸ ਨੋ ਨਦਰਿ ਕਰੇ ਤਿਸੁ ਦੇਵੈ ॥ ਨਾਨਕ ਗੁਰਮੁਖਿ ਰਤਨੁ ਸੋ ਲੇਵੈ ॥੨॥ ਪਉੜੀ ॥ ਭਗਤਾ ਤੈ ਸੈਸਾਰੀਆ ਜੋੜੁ ਕਦੇ ਨ ਆਇਆ ॥ ਕਰਤਾ ਆਪਿ ਅਭੁਲੁ ਹੈ ਨ ਭੁਲੈ ਕਿਸੈ ਦਾ ਭੁਲਾਇਆ ॥ ਭਗਤ ਆਪੇ ਮੇਲਿਅਨੁ ਜਿਨੀ ਸਚੋ ਸਚੁ ਕਮਾਇਆ ॥ ਸੈਸਾਰੀ ਆਪਿ ਖੁਆਇਅਨੁ ਜਿਨੀ ਕੂੜੁ ਬੋਲਿ ਬੋਲਿ ਬਿਖੁ ਖਾਇਆ ॥ ਚਲਣ ਸਾਰ ਨ ਜਾਣਨੀ ਕਾਮੁ ਕਰੋਧੁ ਵਿਸੁ ਵਧਾਇਆ ॥ ਭਗਤ ਕਰਨਿ ਹਰਿ ਚਾਕਰੀ ਜਿਨੀ ਅਨਦਿਨੁ ਨਾਮੁ ਧਿਆਇਆ ॥ ਦਾਸਨਿ ਦਾਸ ਹੋਇ ਕੈ ਜਿਨੀ ਵਿਚਹੁ ਆਪੁ ਗਵਾਇਆ ॥ ਓਨਾ ਖਸਮੈ ਕੈ ਦਰਿ ਮੁਖ ਉਜਲੇ ਸਚੈ ਸਬਦਿ ਸੁਹਾਇਆ ॥੧੬॥**

*(ਅੰਗ ੧੪੫)*

ਉਥਾਨਕਾ : ਜਦੋਂ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਅੱਚਲ ਬਟਾਲੇ ਗਏ ਸਨ, ਤਾਂ ਸਿੱਧਾਂ ਨੇ ਪੁੱਛਿਆ ਹੇ ਗੁਰੂ ਸਾਹਿਬ ਜੀ ਕਲਜੁਗ ਦੀ ਕਿਰਿਆ ਕਿਸ ਪ੍ਰਕਾਰ ਦੀ ਹੈ ?

ਦੂਸਰਾ ਆਪ ਜੀ ਦੇ ਅਵਤਾਰ ਧਾਰਨ ਦਾ ਨਿਮਿਤ ਕੀ ਹੈ ? ਭਾਵ ਕੀ ਕਾਰਨ ਹੈ। ਜਿਵੇਂ ਭਗਵਾਨ ਕ੍ਰਿਸ਼ਨ ਜੀ ਨੇ ਗੀਤਾ ਵਿਚ ਆਪਣੇ ਅਵਤਾਰ ਦਾ ਕਾਰਨ ਦੱਸਿਆ। ਤੁਸੀਂ ਵੀ ਕਿਉਂ ਅਵਤਾਰ ਧਾਰਿਆ ਹੈ ਇਸ ਦਾ ਕੀ ਕਾਰਨ ਹੈ। ਤਾਂ ਇਸ ਸ਼ਬਦ ਦੁਆਰਾ ਉਚਾਰਨ ਕਰਦੇ ਹਨ :

**ਕਲਿ ਕਾਤੀ ਰਾਜੇ ਕਾਸਾਈ; ਧਰਮੁ ਪੰਖ ਕਰਿ ਉਡਰਿਆ ॥**

ਹੇ ਸਿੱਧੋ ਧਰਤੀ ਨੇ ਸਾਡੇ ਅੱਗੇ ਇਸ ਤਰ੍ਹਾਂ ਪੁਕਾਰ ਕੀਤੀ ਸੀ ਕਿ ਕਲਜੁਗ ਦੀ ਕਿਰਿਆ (ਕਾਤੀ) ਛੁਰੀ ਹੈ। ਜ਼ਾਲਮ ਰਾਜੇ ਕਸਾਈ ਹਨ। ਇਨ੍ਹਾਂ ਰਾਜਿਆਂ ਦੇ ਹੱਥ ਵਿਚ ਛੁਰੀ ਪਕੜੀ ਹੋਈ ਹੈ। ਜੋ ਧਰਮ ਸੀ, ਉਹ ਪੰਖ ਲਗਾ ਕਰਕੇ ਸੰਸਾਰ ਵਿਚੋਂ ਉੱਡ ਗਿਆ ਹੈ।

ਪ੍ਰਮਾਣ : **[ਖਤ੍ਰੀਆ ਤ ਧਰਮੁ ਛੋਡਿਆ ਮਲੇਛ ਭਾਖਿਆ ਗਹੀ ॥
ਸ੍ਰਿਸਟਿ ਸਭ ਇਕ ਵਰਨ ਹੋਈ ਧਰਮ ਕੀ ਗਤਿ ਰਹੀ ॥੩॥]** (ਅੰਗ ੬੬੩)

**ਕੂੜੁ ਅਮਾਵਸ ਸਚੁ ਚੰਦ੍ਰਮਾ; ਦੀਸੈ ਨਾਹੀ ਕਹ ਚੜਿਆ ॥**

ਝੂਠ ਦੀ ਅਮੱਸਿਆ ਛਾ ਗਈ, ਸਭ ਲੋਕ ਝੂਠ ਹੀ ਬੋਲਣ ਲੱਗ ਗਏ, ਸੱਚ ਰੂਪੀ ਚੰਦ (ਚੰਦ੍ਰਮਾ) ਕਿਤੇ ਵੀ ਹਿਰਦੇ ਰੂਪੀ ਆਕਾਸ਼ ਵਿਚ ਚੜ੍ਹਿਆ ਨਹੀਂ ਦਿਸਦਾ ਹੈ। ਸਭ ਲੋਕ ਸੱਚ ਬੋਲਣਾ ਛੱਡ ਗਏ ਤੇ ਝੂਠ ਹੀ ਬੋਲਦੇ ਹਨ।

ਪ੍ਰਮਾਣ : **[ਘਰ ਘਰ ਝੂਠ ਅਮਸਿਆ ਭਈ ।]** (ਵਾਰਾਂ ਭਾਈ ਗੁਰਦਾਸ ਜੀ)

ਇਸ ਪ੍ਰਕਾਰ ਧਰਤੀ ਨੇ, ਅਕਾਲ ਪੁਰਖ ਦੇ ਸਰੂਪ ਸੱਚੇ ਪਾਤਿਸ਼ਾਹ ਜੀ ਅੱਗੇ ਪੁਕਾਰ ਕੀਤੀ :

**ਹਉ ਭਾਲਿ; ਵਿਕੁੰਨੀ ਹੋਈ ॥**

ਹੇ ਪ੍ਰਮੇਸ਼ਰ ! ਮੈਂ ਆਪ ਜੀ ਦੀ ਭਾਲ ਵਿਚ ਵਿਆਕੁਲ ਹੋ ਰਹੀ ਹਾਂ।

**ਆਧੇਰੈ; ਰਾਹੁ ਨ ਕੋਈ ॥**

ਸਭ ਦੁਨੀਆ ਅਗਿਆਨ ਦੇ ਹਨ੍ਹੇਰੇ ਵਿਚ ਚੱਲ ਰਹੀ ਹੈ, ਭਗਤੀ ਦਾ ਰਸਤਾ ਕੋਈ ਨਹੀਂ ਦਿਸਦਾ ਹੈ।

**ਵਿਚਿ ਹਉਮੈ ਕਰਿ; ਦੁਖੁ ਰੋਈ ॥**

*(ਹਉਮੈ ਤੇ ਭੀ ਬਿਸ਼ਰਾਮ ਲੱਗ ਜਾਂਦਾ ਹੈ)*

ਸਭ ਸ੍ਰਿਸ਼ਟੀ ਹਉਮੈ ਵਿਚ ਪੈ ਕਰਕੇ ਜਨਮ ਮਰਨ ਦੇ ਦੁੱਖ ਨਾਲ ਰੋ ਰਹੀ ਹੈ। ਜਦੋਂ ਇਸ ਤਰ੍ਹਾਂ ਧਰਤੀ ਨੇ ਫ਼ਰਿਆਦ ਕੀਤੀ, ਤਾਂ ਅਕਾਲ ਪੁਰਖ ਜੀ ਨੇ ਕਿਹਾ ਹੇ ਧਰਤੀ ਤੂੰ ਧੀਰਜ ਕਰ ਕਲਕੀ ਅਵਤਾਰ ਤੇਰੀ ਰੱਖਿਆ ਲਈ ਭੇਜਾਂਗੇ। ਉਹ ਸਭ ਸ੍ਰਿਸ਼ਟੀ ਦਾ ਉਧਾਰ ਕਰੇਗਾ। ਤਾਂ ਫੇਰ ਧਰਤੀ ਨੇ ਧੀਰਜ ਤੋਂ ਰਹਿਤ ਹੋ ਕਰਕੇ ਕਿਹਾ :

**ਕਹੁ ਨਾਨਕ; ਕਿਨਿ ਬਿਧਿ ਗਤਿ ਹੋਈ ॥੧॥**

ਹੇ (ਨਾਨਕ) ਅਦਵੈਤ ਸਰੂਪ ਪ੍ਰਮੇਸ਼ਰ! (ਕਹੁ) ਕਹਿਣਾ ਕਰ ਮੇਰੀ ਕਿਸ ਬਿਧੀ ਨਾਲ ਕਲਿਆਣ ਹੋਵੇਗੀ, ਕਲਕੀ ਅਵਤਾਰ ਆਉਣੇ ਵਿਚ ਤਾਂ ਬਹੁਤ ਦੇਰ ਹੈ। ਕਲਜੁਗ ਨੇ ਹੁਣੇ ਹੀ ਜ਼ੋਰ ਪਾ ਲਿਆ ਹੈ। ਇਸ ਨਮਿੱਤ ਨੂੰ ਲੈ ਕੇ ਅਕਾਲ ਪੁਰਖ ਜੀ ਨੇ ਆਪਣਾ ਸਰਗੁਣ ਸਰੂਪ ਸ੍ਰੀ ਗੁਰੂ ਨਾਨਕ ਦੇਵ ਜੀ ਰੂਪ ਧਾਰ ਕਰਕੇ ਸੰਸਾਰ ਵਿਚ ਪ੍ਰਗਟ ਹੋਇਆ। ਉਸ ਵੇਲੇ ਪੰਜ ਹਜ਼ਾਰ ਬਰਸ ਕਲਜੁਗ ਬਤੀਤ ਹੋਇਆ ਸੀ। ਦਸ ਸਰੂਪ ਧਾਰ ਕਰਕੇ ਖਾਲਸਾ ਪੰਥ ਸਾਜਿਆ ਅਤੇ ਖੰਡੇ ਦੇ ਅੰਮ੍ਰਿਤ ਦੀ ਦਾਤ ਦੇ ਕਰਕੇ ਸਾਰੀ ਸ੍ਰਿਸ਼ਟੀ ਦਾ ਉਧਾਰ ਕੀਤਾ।

**ਦੂਸਰਾ ਅੰਤਰੀਵ ਅਰਥ** : ਸਿੱਧਾਂ ਨੇ ਪ੍ਰਸ਼ਨ ਕੀਤਾ, ਹੇ ਗੁਰੂ ਜੀ! ਇਹ ਕਲਜੁਗ ਦੇ ਰਾਜੇ ਕਸਾਈ ਹੋ ਗਏ ਹਨ। ਕਲਜੁਗ ਦੀ ਕਿਰਿਆ ਛੁਰੀ ਬਣ ਗਈ ਹੈ। ਧਰਮ ਖੰਭ ਲਗਾ ਕਰਕੇ ਉੱਡ ਗਿਆ ਹੈ। ਝੂਠ ਦੀ ਮੱਸਿਆ ਹੀ ਛਾ ਗਈ ਹੈ ਤੇ ਸੱਚ ਦਾ ਚੰਦ੍ਰਮਾ ਕਿਤੇ ਵੀ ਚੜ੍ਹਿਆ ਹੋਇਆ ਨਹੀਂ ਦਿਸਦਾ ਹੈ।

**ਕਹੁ ਨਾਨਕ; ਕਿਨਿ ਬਿਧਿ ਗਤਿ ਹੋਈ ॥੧॥**

ਹੇ ਗੁਰੂ ਨਾਨਕ ਦੇਵ ਜੀ ! ਕਹੋ ਤਾਂ ਕਿਸ ਬਿਧੀ ਨਾਲ ਇਸ ਸੰਸਾਰ ਦੀ ਗਤੀ ਕਲਿਆਣ ਹੋਵੇਗੀ ?

**ਉੱਤਰ :** (ਭਾਲਿ) ਹੇ ਸਿਧੋ ਜਿਨ੍ਹਾਂ ਨੇ ਗੁਰਾਂ ਦੀ ਸ਼ਰਨ ਵਿਚੋਂ (ਭਾਲਿ) ਭਾਲਣੇ ਜੋਗ ਪ੍ਰਮੇਸ਼ਰ ਨੂੰ ਭਾਲਿਆ ਹੈ। (ਹਉ ਵਿਕੁੰਨੀ ਹੋਈ ॥) ਉਹਨਾਂ ਅੰਦਰੋਂ ਅਵਿੱਦਿਆ, ਹਉਮੈਂ ਵਿਆਕੁਲ ਹੋ ਗਈ ਹੈ, ਨੱਸ ਗਈ ਹੈ। (ਆਧੇਰੈ ਰਾਹੁ ਨ ਕੋਈ ॥) ਅਗਿਆਨ ਨੂੰ ਵੀ ਭੱਜਣ ਲਈ ਕੋਈ ਰਸਤਾ ਨਹੀਂ ਲੱਭਿਆ ਹੈ। ਛੇਤੀ ਹੀ ਨਿਕਲ ਗਿਆ ਹੈ। (ਵਿਚਿ ਹਉਮੈ ਕਰਿ ਦੁਖੁ ਰੋਈ ॥) ਜਿਹੜੀ ਹਿਰਦੇ ਵਿਚ ਹਉਮੈ ਸੀ, ਉਹ ਵੀ ਦੁਖੀ ਹੋ ਕਰਕੇ ਰੋ ਪਈ ਹੈ ਕਿ ਜਦੋਂ ਅਗਿਆਨ ਨਹੀਂ ਰਿਹਾ ਹੈ ਤਾਂ ਮੈਂ ਕਿਧਰ ਜਾਵਾਂ। ਇਸ ਪ੍ਰਕਾਰ ਹੇ ਸਿਧੋ (ਗਤਿ ਹੋਈ) ਸੰਸਾਰ ਦੀ ਕਲਿਆਣ ਹੁੰਦੀ ਹੈ।

**ਮਃ ੩ ॥**

**ਪ੍ਰਸ਼ਨ :** ਗੁਰੂ ਅਮਰਦਾਸ ਜੀ ਨੂੰ ਗੋਇੰਦਵਾਲ ਸਾਹਿਬ ਵਿਚ ਸਿੱਖਾਂ ਨੇ ਪੁੱਛਿਆ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸੰਸਾਰ ਦਾ ਉਧਾਰ ਕਰਨੇ ਵਾਸਤੇ ਅਵਤਾਰ ਧਾਰਿਆ ਸੀ। ਉਹਨਾਂ ਨੇ ਗਿਆਨ ਦਾ ਪ੍ਰਕਾਸ਼ = ਚਾਨਣ ਜਗਤ ਵਿਚ ਕਿਵੇਂ ਕੀਤਾ ਸੀ ? **ਉੱਤਰ :**

**ਕਲਿ ਕੀਰਤਿ; ਪਰਗਟੁ ਚਾਨਣੁ ਸੰਸਾਰਿ ॥**

ਹੇ ਭਾਈ ! ਸ੍ਰੀ ਗੁਰੂ ਨਾਨਕ ਦੇਵ ਜੀ ਨੇ ਮਰਦਾਨੇ ਨੂੰ ਸਾਥ ਲੈ ਕਰਕੇ ਕਲਜੁਗ ਵਿਚ ਕੀਰਤਨ ਕੀਤਾ, ਇਸ ਪ੍ਰਕਾਰ ਗਿਆਨ ਦਾ (ਚਾਨਣੁ) ਪ੍ਰਕਾਸ਼ ਸੰਸਾਰ ਵਿਚ ਪ੍ਰਗਟ ਕੀਤਾ ਹੈ।

ਪ੍ਰਮਾਣ : **[ਸਤਿਗੁਰ ਨਾਨਕ ਪ੍ਰਗਟਿਆ ਮਿਟੀ ਧੁੰਧ ਜਗ ਚਾਨਣ ਹੋਆ ॥] (੧-੨੭-੧)** (ਵਾਰਾਂ ਭਾਈ ਗੁਰਦਾਸ ਜੀ)

**ਗੁਰਮੁਖਿ ਕੋਈ; ਉਤਰੈ ਪਾਰਿ ॥**

ਕੋਈ ਵਿਰਲਾ ਗੁਰਮੁਖ ਹੀ ਗੁਰਾਂ ਤੋਂ ਉਪਦੇਸ਼ ਲੈ ਕਰਕੇ ਕਮਾਉਣ ਵਾਲਾ ਹੈ, ਜੋ ਮੁਕਤੀ ਰੂਪੀ ਕਿਨਾਰੇ ਉੱਤੇ ਪਾਰ ਉੱਤਰਦਾ ਹੈ।

**ਜਿਸ ਨੋ ਨਦਰਿ ਕਰੇ; ਤਿਸੁ ਦੇਵੈ ॥**

ਜਿਸਨੂੰ ਪ੍ਰਭੂ ਪੂਰਬਲੇ ਨਿਸ਼ਕਾਮ ਕਰਮਾਂ ਕਰਕੇ ਕਿਰਪਾ ਦ੍ਰਿਸ਼ਟੀ ਕਰਦਾ ਹੈ। ਤਿਸ ਪੁਰਸ਼ ਨੂੰ ਗੁਰੂ ਜੀ ਨਾਮ ਦਿੰਦੇ ਹਨ।

**ਨਾਨਕ ਗੁਰਮੁਖਿ; ਰਤਨੁ ਸੋ ਲੇਵੈ ॥੨॥**

ਗੁਰੂ ਜੀ ਕਹਿੰਦੇ ਹਨ ਕਿ ਉਹ ਗੁਰਮੁਖ ਨਾਮ ਰੂਪੀ, ਸ਼ਬਦ ਰੂਪੀ ਰਤਨ ਨੂੰ ਲੈਂਦੇ ਹਨ।

ਪ੍ਰਮਾਣ : **[ਗੁਰ ਕਾ ਸਬਦੁ ਰਤੰਨੁ ਹੈ ਹੀਰੇ ਜਿਤੁ ਜੜਾਉ ॥]** (ਅੰਗ ੬੨੦)

ਪ੍ਰਸ਼ਨ : ਹੇ ਗੁਰੂ ਜੀ ! ਭਗਤਾਂ ਅਤੇ ਸੰਸਾਰੀ ਲੋਕਾਂ ਦਾ ਮਿਲਾਪ ਕਿਉਂ ਨਹੀਂ ਹੁੰਦਾ ਹੈ ? **ਉੱਤਰ :**

**ਪਉੜੀ ॥**

**ਭਗਤਾ ਤੈ ਸੈਸਾਰੀਆ; ਜੋੜੁ ਕਦੇ ਨ ਆਇਆ ॥**

ਹੇ ਭਾਈ ! ਜੋ ਭਗਤੀ ਕਰਨ ਵਾਲੇ ਭਗਤ ਹਨ ਤੇ ਵਿਵਹਾਰਾਂ ਵਿਚ ਖੱਚਤ ਜੋ ਸੰਸਾਰੀ ਪੁਰਸ਼ ਹਨ। ਇਹਨਾਂ ਦਾ ਆਪਸ ਵਿਚ ਕਦੇ ਵੀ (ਜੋੜੁ) ਮਿਲਾਪ ਨਹੀਂ ਹੋਇਆ।

**ਕਰਤਾ ਆਪਿ ਅਭੁਲੁ ਹੈ; ਨ ਭੁਲੈ ਕਿਸੈ ਦਾ ਭੁਲਾਇਆ ॥**

ਉਹ ਕਰਤਾਪੁਰਖ ਪ੍ਰਮੇਸ਼ਰ ਆਪ ਭੁੱਲਣ ਤੋਂ ਰਹਿਤ ਹੈ। ਕਿਸੇ ਦਾ ਭੁਲਾਇਆ ਹੋਇਆ ਵੀ ਭੁੱਲਦਾ ਨਹੀਂ ਹੈ।

ਪ੍ਰਮਾਣ : **[ਭੁਲਣ ਅੰਦਰਿ ਸਭੁ ਕੋ ਅਭੁਲੁ ਗੁਰੂ ਕਰਤਾਰੁ ॥]** (ਅੰਗ ੬੧)

**ਭਗਤ ਆਪੇ ਮੇਲਿਅਨੁ; ਜਿਨੀ ਸਚੋ ਸਚੁ ਕਮਾਇਆ ॥**

ਜੋ ਪ੍ਰਭੂ ਦੇ ਭਗਤ ਹਨ, ਉਹਨਾਂ ਨੂੰ ਆਪੇ ਹੀ ਪ੍ਰਮੇਸ਼ਰ ਨੇ ਗੁਰਾਂ ਦੁਆਰਾ ਆਪਣੇ ਸਰੂਪ ਵਿਚ ਮੇਲ ਲਿਆ ਹੈ।

ਪ੍ਰਸ਼ਨ : ਭਗਤ ਕੌਣ ਹੁੰਦੇ ਹਨ ? **ਉੱਤਰ :**
ਜਿਨ੍ਹਾਂ ਨੇ ਸੱਚੇ ਨਾਮ ਦਾ ਸ੍ਰਵਣ ਮੰਨਣ ਕਰਕੇ ਸਚੇ ਨਾਮ ਦਾ ਨਿਧਿਆਸਣ = ਕਮਾਈ ਕੀਤੀ ਹੈ। ਜਿਨ੍ਹਾਂ ਨੇ (ਸਚੋ) ਨਿਹਚੇ ਕਰਕੇ ਸੱਚੇ ਨਾਮ ਨੂੰ ਕਮਾਇਆ ਹੈ, ਉਹ ਭਗਤ ਹਨ।

**ਸੈਸਾਰੀ ਆਪਿ ਖੁਆਇਅਨੁ; ਜਿਨੀ ਕੂੜੁ ਬੋਲਿ ਬੋਲਿ ਬਿਖੁ ਖਾਇਆ ॥**

ਸੰਸਾਰੀ ਜੀਵ ਨੂੰ ਉਹਨਾਂ ਦੀ ਖੋਟੀ ਵਾਸ਼ਨਾ ਅਨੁਸਾਰ, ਪ੍ਰਮੇਸ਼ਰ ਨੇ ਆਪ ਹੀ ਭਗਤੀ ਵੱਲੋਂ ਹਟਾ

ਕਰਕੇ ਵਿਵਹਾਰ ਵਿਚ ਭੁਲਾ ਦਿੱਤਾ ਹੈ।

**ਪ੍ਰਸ਼ਨ :** ਸੰਸਾਰੀ ਕੌਣ ਹੁੰਦਾ ਹੈ ?

**ਉੱਤਰ :** ਜਿਨ੍ਹਾਂ ਨੇ ਝੂਠ ਬੋਲ ਬੋਲ ਕਰਕੇ ਵਿਸ਼ਿਆਂ ਨੂੰ ਖਾਧਾ ਹੈ, ਉਹ ਸੰਸਾਰੀ ਹਨ।

**ਚਲਣ ਸਾਰ ਨ ਜਾਣਨੀ; ਕਾਮੁ ਕਰੋਧੁ ਵਿਸੁ ਵਧਾਇਆ ॥**

ਉਹ ਸੰਸਾਰੀ ਪੁਰਸ਼ ਜਗਤ ਤੋਂ ਕੂਚ ਕਰਨੇ ਦੀ (ਸਾਰ) ਖ਼ਬਰ ਹੀ ਨਹੀਂ ਜਾਣਦੇ ਹਨ। ਉਹ ਕਾਮ ਕਰਕੇ ਵਿਸ਼ੇ ਵਧਾਉਂਦੇ ਹਨ ਤੇ ਕਰੋਧ ਕਰਕੇ ਝਗੜਿਆਂ ਨੂੰ ਵਧਾਉਂਦੇ ਹਨ। **ਵਾ :** ਉਹ ਕਾਮ ਕਰੋਧ ਜ਼ਹਿਰ ਨੂੰ ਹੀ ਪਦਾਰਥ ਖਾ ਕਰਕੇ ਵਧਾਉਂਦੇ ਹਨ। ਹਿੰਸਾ ਕਰਨੇ ਦੀ ਜ਼ਹਿਰ ਵਧਾਉਣਾ ਕੀਤੀ ਹੈ।

**ਪ੍ਰਸ਼ਨ :** ਕੀ ਭਗਤ ਉਹਨਾਂ ਪੁਰਸ਼ਾਂ ਪਰ ਗੁੱਸਾ ਕਰਦੇ ਹਨ ?

**ਉੱਤਰ :** ਭਗਤ ਤਾਂ ਸੇਵਾ ਹੀ ਕਰਦੇ ਹਨ।

**ਭਗਤ ਕਰਨਿ ਹਰਿ ਚਾਕਰੀ; ਜਿਨੀ ਅਨਦਿਨੁ ਨਾਮੁ ਧਿਆਇਆ ॥**

ਹੇ ਭਾਈ ! ਭਗਤ ਤਾਂ ਚਾਉ ਦੇ ਨਾਲ ਹਰੀ ਦੀ (ਚਾਕਰੀ) ਭਗਤੀ ਰੂਪੀ ਨੌਕਰੀ ਰਕਦੇ ਹਨ, ਜਿਨ੍ਹਾਂ ਨੇ ਰਾਤ-ਦਿਨ ਨਾਮ ਨੂੰ ਧਿਆਇਆ ਹੈ।

**ਦਾਸਨਿ ਦਾਸ ਹੋਇ ਕੈ; ਜਿਨੀ ਵਿਚਹੁ ਆਪਿ ਗਵਾਇਆ ॥**

ਜਿਨ੍ਹਾਂ ਨੇ ਸਤਿਗੁਰਾਂ ਦੇ ਦਾਸਾਂ ਦੇ ਦਾਸ ਹੋ ਕਰਕੇ ਵਿਚਹੁ ਆਪਾ ਭਾਵ ਹੰਕਾਰ ਨੂੰ ਗੁਵਾਇਆ ਹੈ।

**ਪ੍ਰਮਾਣ :** [**ਛਛਾ ਛੋਹਰੇ ਦਾਸ ਤੁਮਾਰੇ ॥ ਦਾਸ ਦਾਸਨ ਕੇ ਪਾਨੀਹਾਰੇ ॥**] (ਅੰਗ ੨੫੪)

**ਓਨਾ ਖਸਮੈ ਕੈ ਦਰਿ ਮੁਖ ਉਜਲੇ; ਸਚੈ ਸਬਦਿ ਸੁਹਾਇਆ ॥੧੯॥**

ਉਹਨਾਂ ਗੁਰਮੁਖਾਂ ਦੇ ਮਾਲਕ ਪ੍ਰਮੇਸ਼ਰ ਦੇ ਸੰਗਤ ਰੂਪੀ, ਸੱਚਖੰਡ ਰੂਪੀ, ਗਿਆਨ ਰੂਪੀ ਦਰ ਵਿਚ ਅੰਤਸ਼ਕਰਣ ਰੂਪੀ ਮੁੱਖ ਉੱਜਲੇ ਹਨ। ਉਹ ਗੁਰਾਂ ਦੇ ਸੱਚੇ ਸ਼ਬਦ ਕਰਕੇ ਸ਼ੋਭਨੀਕ ਹੁੰਦੇ ਹਨ।

**ਸਲੋਕ ਮः ੧ ॥**

**ਸਬਾਹੀ ਸਾਲਾਹ ਜਿਨੀ ਧਿਆਇਆ ਇਕ ਮਨਿ ॥ ਸੇਈ ਪੂਰੇ ਸਾਹ ਵਖਤੈ ਉਪਰਿ ਲੜਿ ਮੁਏ ॥ ਦੂਜੈ ਬਹੁਤੇ ਰਾਹ ਮਨ ਕੀਆ ਮਤੀ ਖਿੰਡੀਆ ॥ ਬਹੁਤੁ ਪਏ ਅਸਗਾਹ ਗੋਤੇ ਖਾਹਿ ਨ ਨਿਕਲਹਿ ॥ ਤੀਜੈ ਮੁਹੀ ਗਿਰਾਹ ਭੁਖ ਤਿਖਾ ਦੁਇ ਭਉਕੀਆ ॥ ਖਾਧਾ ਹੋਇ ਸੁਆਹ ਭੀ ਖਾਣੇ ਸਿਉ ਦੋਸਤੀ ॥ ਚਉਥੈ ਆਈ ਊਂਘ ਅਖੀ ਮੀਟਿ ਪਵਾਰਿ ਗਇਆ ॥ ਭੀ ਉਠਿ ਰਚਿਓਨੁ ਵਾਦੁ ਸੈ ਵਰ੍ਹਿਆ ਕੀ ਪਿੜ ਬਧੀ ॥ ਸਭੇ ਵੇਲਾ ਵਖਤ ਸਭਿ ਜੇ ਅਠੀ ਭਉ ਹੋਇ ॥ ਨਾਨਕ ਸਾਹਿਬੁ ਮਨਿ ਵਸੈ ਸਚਾ ਨਾਵਣੁ ਹੋਇ ॥੧॥ ਮः ੨ ॥ ਸੇਈ ਪੂਰੇ ਸਾਹ ਜਿਨੀ ਪੂਰਾ ਪਾਇਆ ॥ ਅਠੀ ਵੇਪਰਵਾਹ ਰਹਨਿ ਇਕਤੈ ਰੰਗਿ ॥ ਦਰਸਨਿ ਰੂਪਿ ਅਥਾਹ ਵਿਰਲੇ ਪਾਈਅਹਿ ॥ ਕਰਮਿ ਪੂਰੈ ਪੂਰਾ ਗੁਰੂ ਪੂਰਾ ਜਾ ਕਾ ਬੋਲੁ ॥ ਨਾਨਕ ਪੂਰਾ ਜੇ ਕਰੇ ਘਟੈ ਨਾਹੀ ਤੋਲੁ ॥੨॥ ਪਉੜੀ ॥ ਜਾ ਤੂੰ ਤਾ ਕਿਆ ਹੋਰਿ ਮੈ ਸਚੁ ਸੁਣਾਈਐ ॥ ਮੁਠੀ ਧੰਧੈ ਚੋਰਿ ਮਹਲੁ ਨ ਪਾਈਐ ॥ ਏਨੈ ਚਿਤਿ ਕਠੋਰਿ ਸੇਵ ਗਵਾਈਐ ॥ ਜਿਤੁ ਘਟਿ ਸਚੁ ਨ ਪਾਇ ਸੁ ਭੰਨਿ ਘੜਾਈਐ ॥ ਕਿਉ ਕਰਿ ਪੂਰੈ ਵਟਿ ਤੋਲਿ ਤੁਲਾਈਐ ॥ ਕੋਇ ਨ ਆਖੈ ਘਟਿ ਹਉਮੈ ਜਾਈਐ ॥ ਲਈਅਨਿ ਖਰੇ ਪਰਖਿ ਦਰਿ ਬੀਨਾਈਐ ॥ ਸਉਦਾ ਇਕਤੁ ਹਟਿ ਪੂਰੈ ਗੁਰਿ ਪਾਈਐ ॥੧੭॥**

*(ਅੰਗ ੧੪੫-੪੬)*

**ਉਥਾਨਕਾ :** ਸ੍ਰੀ ਗੁਰੂ ਨਾਨਕ ਦੇਵ ਜੀ ਪਾਸ ਕਰਤਾਰਪੁਰ ਸਾਹਿਬ ਵਿਚ ਚਾਰ ਸਿੱਖ ਆਏ। ਉਹਨਾਂ ਨੂੰ ਇਸ ਸ਼ਬਦ ਵਿਚ ਉਪਦੇਸ਼ ਦਿੰਦੇ ਹਨ। ਜਿਸ ਪ੍ਰਕਾਰ ਬ੍ਰਹਮਾ ਜੀ ਦੇ ਪਾਸ ਇੰਦਰ, ਬਿਰੋਚਨ = ਬਲ ਰਾਜੇ ਦਾ ਪਿਤਾ ਅਤੇ ਮਾਨਧਾਤਾ ਤਿੰਨੇ ਉਪਦੇਸ਼ ਲੈਣ ਆਏ। ਤਾਂ ਬ੍ਰਹਮਾ ਨੇ ਤਿੰਨਾਂ ਨੂੰ ਹੀ ਦਾ ਦਾ ਦਾ, ਦਾ ਉਪਦੇਸ਼ ਦਿੱਤਾ ਸੀ। ਉਹਨਾਂ ਨੇ ਕਿਹਾ ਸਾਨੂੰ ਸਮਝ ਨਹੀਂ ਆਈ ਹੈ। ਤਾਂ ਬ੍ਰਹਮਾ ਨੇ ਇੰਦਰ ਨੂੰ ਕਿਹਾ ਤੂੰ (ਦਾ) ਇੰਦਰੇ ਦਮਨ ਕਰ, ਬਿਰੋਚਨ ਨੂੰ ਕਿਹਾ ਤੂੰ (ਦਾ) ਦਾਇਆ ਕਰਿਆ ਕਰ ਕਿਉਂਕਿ ਇਹ ਜੀਵ ਘਾਤ ਕਰਦਾ ਸੀ। ਮਾਨਧਾਤੇ ਨੂੰ ਕਿਹਾ ਤੂੰ (ਦਾ) ਦਾਨ ਕਰਿਆ ਕਰ। ਇਸ ਤਰ੍ਹਾਂ ਇਕੋ (ਦਾ) ਪਦ ਤੋਂ ਵੱਖ-ਵੱਖ ਉਪਦੇਸ਼ ਦਿੱਤਾ ਸੀ। ਇਸ ਪ੍ਰਕਾਰ ਗੁਰੂ ਸਾਹਿਬ ਜੀ ਚਾਰੇ ਸਿੱਖਾਂ ਨੂੰ ਇਕੋ ਸ਼ਬਦ ਵਿਚ ਉਪਦੇਸ਼ ਦਿੰਦੇ ਹਨ।

**ਪ੍ਰਸ਼ਨ :** ਚਾਰੇ ਹਨ ਤੇ ਵੱਖ-ਵੱਖ ਚਾਰ ਹੀ ਉੱਤਰ ਦੇਣਗੇ।

ਹੇ ਸਤਿਗੁਰੂ ਜੀ ਦਿਨ ਦੇ ਚਾਰ ਪਹਿਰਾਂ ਵਿਚੋਂ, ਵੇਲਿਆਂ ਵਿਚੋਂ ਕਿਸ ਵੇਲੇ ਭਜਨ ਹੋ ਸਕਦਾ ਹੈ?

**ਉੱਤਰ :**

**ਸਬਾਹੀ ਸਾਲਾਹ; ਜਿਨੀ ਧਿਆਇਆ ਇਕ ਮਨਿ ॥**

ਹੇ ਭਾਈ! (ਸਬਾਹੀ) ਤੜਕੇ ਸਵੇਰੇ ਉੱਠ ਕਰਕੇ ਪ੍ਰਮੇਸ਼ਰ ਦਾ ਭਜਨ ਕਰਨਾ ਚਾਹੀਦਾ ਹੈ, ਸਲਾਹੁਣਾ ਚਾਹੀਦਾ ਹੈ।

**ਪ੍ਰਮਾਣ :** [**ਕੁਰਬਾਣੀ ਤਿਨਾਂ ਗੁਰਸਿਖਾਂ ਪਿਛਲ ਰਾਤੀਂ ਉਠ ਬਹੰਦੇ ॥**] (੧੨-੨-੧) (ਵਾਰਾਂ ਭਾਈ ਗੁਰਦਾਸ ਜੀ)

[**ਫਰੀਦਾ ਪਿਛਲ ਰਾਤਿ ਨ ਜਾਗਿਓਹਿ ਜੀਵਦੜੋ ਮੁਇਓਹਿ ॥**] (ਅੰਗ ੧੩੮੩)

ਜਿਨ੍ਹਾਂ ਨੇ ਇਕ ਮਨ ਹੋ ਕਰਕੇ ਧਿਆਇਆ ਹੈ, ਉਹ ਮੁਕਤ ਹੁੰਦੇ ਹਨ।

**ਸੇਈ ਪੂਰੇ ਸਾਹ; ਵਖਤੇ ਉਪਰਿ ਲੜਿ ਮੁਏ ॥**

ਉਹਨਾਂ ਦੇ ਪੂਰਨ ਸੁਆਸ ਸਫਲੇ ਹਨ, ਪਵਿੱਤਰ ਸਾਹ ਹਨ। ਜਿਹੜੇ ਤੜਕੇ ਨੀਂਦ ਦੇ ਵਕਤ ਤੋਂ ਉੱਪਰ ਹੋ ਗਏ, ਜਿਨ੍ਹਾਂ ਨੇ ਨੀਂਦ ਜਿੱਤ ਲਈ ਹੈ, ਜੋ ਦਲਿੱਦਰ ਆਲਸ ਆਦਿਕ ਸੀ, ਉਸਨੂੰ ਸਾਵਧਾਨ ਹੋ ਕੇ ਮਾਰ ਦਿੱਤਾ ਹੈ।

**ਦੂਜੈ ਬਹੁਤੇ ਰਾਹ; ਮਨ ਕੀਆ ਮਤੀ ਖਿੰਡੀਆ ॥**

ਦੂਜੇ ਪਹਿਰ ਵਿਚ ਬਹੁਤ ਹੀ ਰਸਤਿਆਂ ਵਿਚ ਪੈ ਗਿਆ, ਖੇਤੀ ਦੀ ਗੁਡਾਈ, ਬੀਜਾਈ, ਵਢਾਈ ਆਦਿਕ ਕੰਮਾਂ ਦੇ ਰਸਤਿਆਂ ਵਿਚ ਪੈ ਗਿਆ ਹੈ, ਮਨ ਦੀਆਂ ਮੱਤਾਂ ਕੰਮਾਂ ਵਿਚ ਖਿੰਡ ਜਾਂਦੀਆਂ ਹਨ।

**ਬਹੁਤੁ ਪਏ ਅਸਗਾਹ; ਗੋਤੇ ਖਾਹਿ ਨ ਨਿਕਲਹਿ ॥**

ਬਹੁਤ ਹੀ ਧੰਦਿਆਂ ਦੇ (ਅਸਗਾਹ) ਸਮੁੰਦਰ ਵਿਚ ਪੈ ਜਾਂਦੇ ਹਨ। ਵਿਵਹਾਰਾਂ ਵਿਚ ਗੋਤੇ ਖਾਂਦੇ ਹਨ, ਨਿਕਲ ਨਹੀਂ ਸਕਦੇ ਹਨ, ਇਉਂ ਸਿਮਰਨ ਨਹੀਂ ਹੁੰਦਾ ਹੈ।

**ਤੀਜੈ ਮੁਹੀ ਗਿਰਾਹ; ਭੁਖ ਤਿਖਾ ਦੁਇ, ਭਉਕੀਆ ॥**

ਤੀਜੇ ਪਹਿਰ ਵਿਚ ਭੁੱਖ ਲੱਗ ਜਾਂਦੀ ਹੈ। ਮੂੰਹ ਵਿਚ ਗਿਰਾਹੀ ਪਾਉਣ ਨੂੰ ਚਿੱਤ ਕਰਦਾ ਹੈ। ਕੰਮ ਕਰਦਾ ਹੋਇਆ ਪਿੰਡ ਵੱਲ ਦੇਖਦਾ ਹੈ ਖੇਤਾਂ ਦੀ ਤਰਫ਼ ਤੋਂ ਕਿ ਭੋਜਨ ਕਦੋਂ ਆਵੇਗਾ। ਭੁੱਖ ਤੇ ਤੇਹ ਦੋਨੋਂ (ਭਉਕੀਆ) ਉੱਠ ਪੈਂਦੀਆਂ ਹਨ।

**ਖਾਧਾ ਹੋਇ ਸੁਆਹ; ਭੀ ਖਾਣੇ ਸਿਉ ਦੋਸਤੀ ॥**

ਫੇਰ ਪਹਿਲੇ ਖਾਧਾ ਹੋਇਆ (ਸੁਆਹ) ਹਜ਼ਮ ਹੋ ਜਾਂਦਾ ਹੈ। (ਭੀ) ਬਹੁੜੋ ਫੇਰ ਖਾਣ ਦੇ ਨਾਲ ਰਾਤ ਨੂੰ (ਦੋਸਤੀ) ਪਿਆਰ ਹੁੰਦਾ ਹੈ। **ਵਾ :** ਰਾਤ ਦਾ ਖਾਧਾ ਹੋਇਆ ਸੁਆਹ ਹੋ ਜਾਂਦਾ ਹੈ, ਦਿਨੇ ਫੇਰ ਖਾਣੇ ਨਾਲ ਦੋਸਤੀ ਹੁੰਦੀ ਹੈ, ਖਾਣ ਨੂੰ ਚਿੱਤ ਕਰਦਾ ਹੈ।

**ਚਉਥੈ ਆਈ ਊਂਘ; ਅਖੀ ਮੀਟਿ ਪਵਾਰਿ ਗਇਆ ॥**

ਦਿਨ ਦੇ ਚੌਥੇ ਪਹਿਰ ਰਾਤ ਨੂੰ ਨੀਂਦ ਆ ਜਾਂਦੀ ਹੈ, ਅੱਖਾਂ ਮੀਟ ਕਰਕੇ ਸੌਂ ਜਾਂਦਾ ਹੈ। ਮਾਨੋ (ਪਵਾਰਿ ਗਇਆ) ਪ੍ਰਲੋਕ ਨੂੰ ਹੀ ਚਲਾ ਗਿਆ ਹੈ।

**ਭੀ ਉਠਿ ਰਚਿਓਨੁ ਵਾਦੁ; ਸੈ ਵਰ੍ਹਿਆ ਕੀ ਪਿੜ ਬਧੀ ॥**

(ਭੀ) ਬਹੁੜੋ ਫੇਰ ਦੂਜੇ ਦਿਨ ਉੱਠ ਕਰਕੇ ਕੰਮ ਧੰਦਿਆਂ ਦੇ (ਵਾਦੁ) ਝਗੜੇ ਰਚ ਲੈਂਦਾ ਹੈ। ਸੌ ਸਾਲ ਦੀ ਉਮਰ ਦੀ (ਪਿੜ) ਬਾਜੀ ਬੰਨ੍ਹੀ ਬੈਠਾ ਹੈ ਕਿ ਮੈਂ ਸੌ ਸਾਲ ਜੀਵਾਂਗਾ। ਇਉਂ ਜਾਣਦਾ ਹੈ ਕਿ ਮੈਂ ਮਰਨਾ ਹੀ ਨਹੀਂ ਹੈ। ਇਸ ਲਈ ਦੂਜੇ ਤਿੰਨਾਂ ਪਹਿਰਾਂ ਵਿਚ ਭਜਨ ਨਹੀਂ ਹੋ ਸਕਦਾ ਹੈ। ਪਹਿਲੇ ਅੰਮ੍ਰਿਤ ਵੇਲਾ ਹੀ ਭਜਨ ਕਰਨ ਲਈ ਸ਼੍ਰੇਸ਼ਟ ਹੈ।

**ਪ੍ਰਮਾਣ :** **[ਅੰਮ੍ਰਿਤ ਵੇਲਾ ਸਚੁ ਨਾਉ ਵਡਿਆਈ ਵੀਚਾਰੁ ॥]** (ਅੰਗ ੨)

**ਦੂਸਰਾ ਅਰਥ :** ਦੂਜੇ ਸਿੱਖ ਨੇ ਪ੍ਰਸ਼ਨ ਕੀਤਾ ਹੇ ਗੁਰੂ ਜੀ ਬਾਲਕ, ਜੁਵਾ, ਪ੍ਰੌਢਿਆ, ਬਿਰਧ ਅਵਸਥਾ। ਇਨ੍ਹਾਂ ਚੌਹਾਂ ਵਿਚੋਂ ਕਿਹੜੀ ਅਵਸਥਾ ਭਜਨ ਕਰਨ ਲਈ ਚੰਗੀ ਹੈ ?

**ਸਬਾਹੀ ਸਾਲਾਹ: ਜਿਨੀ ਧਿਆਇਆ ਇਕ ਮਨਿ ॥**

(ਸਬਾਹੀ) ਪਹਿਲਾ ਵਕਤ, ਪਹਿਲਾ ਬਾਲਕ ਅਵਸਥਾ ਦਾ ਵਕਤ ਹੀ ਪ੍ਰਮੇਸ਼ਰ ਨੂੰ ਸਲਾਹੁਣੇ ਜੋਗ ਹੈ।

ਪ੍ਰਮਾਣ : **[ਪਾਂਚ ਬਰਖ ਕੋ ਅਨਾਥੁ ਧ੍ਰੂ ਬਾਰਿਕੁ ਹਰਿ ਸਿਮਰਤ ਅਮਰ ਅਟਾਰੇ ॥]** (ਅੰਗ ੯੯੯)
**[ਧੰਨੈ ਸੇਵਿਆ ਬਾਲ ਬੁਧਿ ॥]** (ਅੰਗ ੧੧੯੨)

ਜਿਨ੍ਹਾਂ ਨੇ ਬਾਲਕ ਅਵਸਥਾ ਵਿਚ ਇਕ ਮਨ ਹੋ ਕਰਕੇ ਧਿਆਇਆ ਹੈ।

**ਸੇਈ ਪੂਰੇ ਸਾਹ; ਵਖਤੈ ਉਪਰਿ ਲੜਿ ਮੁਏ ॥**

ਉਹੀ ਪੂਰੇ ਸ਼ਾਹੂਕਾਰ ਹਨ, ਉਹਨਾਂ ਦੇ ਹੀ ਸੁਆਸ ਪੂਰਨ ਸਫਲੇ ਹਨ, ਜੋ ਬਾਲਕ ਅਵਸਥਾ ਰੂਪੀ ਵਕਤ ਵਿਚ ਖੇਡਣਾ ਸੀ, ਉਹਨਾਂ ਖੇਡਾਂ ਤੋਂ ਉੱਪਰ ਹੋ ਗਏ, ਲੜ ਕਰਕੇ ਖੇਡਾਂ ਨਾਸ ਕਰ ਦਿੱਤੀਆਂ ਤੇ ਭਜਨ ਵਿਚ ਜੁੜ ਗਏ ਹਨ। ਖੇਡਾਂ ਨੂੰ ਜਿੱਤ ਕਰਕੇ ਖੇਡਾਂ ਵਲੋਂ ਮਨ ਨੂੰ ਮਾਰ ਲਿਆ ਹੈ।

**ਦੂਜੈ ਬਹੁਤੇ ਰਾਹ; ਮਨ ਕੀਆ ਮਤੀ ਖਿੰਡੀਆ ॥**

ਦੂਜੇ ਜੁਵਾ ਅਵਸਥਾ ਵਿਚ ਸੰਸਕਾਰਾਂ ਦੇ ਬਹੁਤੇ ਰਸਤੇ ਪੈਦਾ ਹੋ ਜਾਂਦੇ ਹਨ ਮਨ ਦੀਆਂ ਮੱਤਾਂ, ਵਾਸ਼ਨਾਂ, ਖਿੰਡ ਜਾਂਦੀਆਂ ਹਨ ਵਿਸ਼ੇ ਵਿਕਾਰਾਂ ਵਿਚ।

**ਬਹੁਤੁ ਪਏ ਅਸਗਾਹ; ਗੋਤੇ ਖਾਹਿ ਨ ਨਿਕਲਹਿ ॥**

ਬਹੁਤ ਹੀ ਵਿਸ਼ੇ (ਅਸਗਾਹ) ਸਮੁੰਦਰ ਵਿਚ ਪੈ ਜਾਂਦਾ ਹੈ। ਵਿਸ਼ਿਆਂ ਵਿਚ ਹੀ ਗੋਤੇ ਖਾਂਦਾ ਹੈ, ਨਿਕਲ ਨਹੀਂ ਸਕਦਾ ਜਨਮ ਮਰਨ ਵਿਚ ਪਿਆ ਰਹਿੰਦਾ ਹੈ।

**ਤੀਜੈ ਮੁਹੀ ਗਿਰਾਹ; ਭੁਖ ਤਿਖਾ ਦੁਇ, ਭਉਕੀਆ ॥**

ਤੀਜੇ ਪ੍ਰੋਢਿਆ ਅਵਸਥਾ ਵਿਚ ਮਾਤਾ ਦੇ ਦੁੱਧ ਦਾ ਬਲ ਨਾਸ ਹੋ ਜਾਂਦਾ ਹੈ। ਸਭ ਜੁਆਨੀ ਦੀ ਤਾਕਤ ਨਾਸ ਹੋਣੀ ਸ਼ੁਰੂ ਹੋ ਜਾਂਦੀ ਹੈ। ਮੂੰਹ ਵਿਚ ਨਾਸਤੇ ਰਲਾ ਕਰਕੇ ਗਿਰਾਹੀਆਂ ਪਾਉਂਦਾ ਹੈ। ਬਦਾਮਾਂ ਦੀਆਂ ਗਿਰੀਆਂ ਮੁਖ ਵਿਚ ਪਾਉਂਦਾ ਹੈ। (ਭੁਖ ਤਿਖਾ) ਆਸਾ ਤ੍ਰਿਸ਼ਨਾ ਰੂਪੀ ਕੁੱਤੀਆਂ ਅੰਦਰ ਭੌਂਕਦੀਆਂ ਹਨ।

**ਖਾਧਾ ਹੋਇ ਸੁਆਹ; ਭੀ ਖਾਣੇ ਸਿਉ ਦੋਸਤੀ ॥**

ਜੁਆਨੀ ਦੀ ਖ਼ੁਰਾਕ ਖਾਧੀ ਹੋਈ ਸੁਆਹ ਹੋ ਜਾਂਦੀ ਹੈ, (ਭੀ) ਬਹੁੜੋ ਫੇਰ ਵੀ ਖਾਣ ਦੇ ਨਾਲ ਹੀ ਦੋਸਤੀ ਪਿਆਰ ਪਾਉਂਦਾ ਹੈ, ਕਿ ਮੇਰਾ ਸਰੀਰ ਤਕੜਾ ਤਾਕਤਵਰ ਰਹੇ।

**ਚਉਥੈ ਆਈ ਊਂਘ; ਅਖੀ ਮੀਟਿ ਪਵਾਰਿ ਗਇਆ ॥**

ਚੌਥੇ ਬ੍ਰਿਧ ਅਵਸਥਾ ਵਿਚ ਮੌਤ ਰੂਪੀ ਨੀਂਦ ਆ ਜਾਂਦੀ ਹੈ। ਪ੍ਰਵਾਰ ਵਲੋਂ ਵੀ ਅੱਖਾਂ ਮੀਟ ਜਾਂਦਾ ਹੈ। ਅੱਖਾਂ ਮੀਚ ਕਰਕੇ (ਪਵਾਰਿ) ਪ੍ਰਲੋਕ ਨੂੰ ਚਲਾ ਜਾਂਦਾ ਹੈ।

**ਭੀ ਉਠਿ ਰਚਿਓਨੁ ਵਾਦੁ; ਸੈ ਵਰ੍ਹਿਆ ਕੀ ਪਿੜ ਬਧੀ ॥**

(ਭੀ) ਬਹੁੜੋ ਫੇਰ ਦੂਜੇ ਜਨਮ ਵਿਚ ਪੈਦਾ ਹੋ ਕੇ, ਉੱਠ ਕਰਕੇ, ਸੰਸਾਰ ਦੇ ਝਗੜਿਆਂ ਨੂੰ ਰਚ ਲੈਂਦਾ ਹੈ। ਇਹ ਸੌ ਸਾਲ ਦੀ (ਪਿੜ) ਬਾਜੀ ਬੰਨ੍ਹੀ ਬੈਠਾ ਹੈ ਕਿ ਮੈਂ ਸੌ ਸਾਲ ਜਿਊਂਦਾ ਰਹਾਂਗਾ। ਇਸ ਕਰਕੇ ਪਹਿਲੀ ਉਮਰ ਵਿਚ ਬਾਲਕ ਅਵਸਥਾ ਵਿਚ ਹੀ ਭਜਨ ਕਰ ਸਕਦਾ ਹੈ। ਜਿਸਦੀ ਬਾਲਕ ਅਵਸਥਾ ਸੁਧਰ ਗਈ ਉਸ ਦੀਆਂ ਜੁਵਾ, ਪ੍ਰੋਢਿਆ, ਬ੍ਰਿਧ ਅਵਸਥਾ ਸਭ ਸੁਧਰ ਜਾਂਦੀਆਂ ਹਨ।

ਪ੍ਰਮਾਣ : [ਗੁਰਮੁਖਿ ਬੁਢੇ ਕਦੇ ਨਾਹੀ ਜਿਨ੍ਾ ਅੰਤਰਿ ਸੁਰਤਿ ਗਿਆਨੁ ॥] (ਅੰਗ ੧੪੧੮)

ਤੀਸਰਾ ਅਰਥ : ਤੀਜੇ ਸਿਖ ਨੇ ਪ੍ਰਸ਼ਨ ਕੀਤਾ, ਹੇ ਗੁਰੂ ਜੀ ! ਗਿਆਨਵਾਨ, ਜਗਿਆਸੂ, ਵਿਖਈ, ਪਾਂਬਰ ਚੌਹਾਂ ਵਿਚੋਂ ਉੱਤਮ ਪੁਰਸ਼ ਕੌਣ ਹੈ ? **ਉੱਤਰ :**

**ਸਬਾਹੀ ਸਾਲਾਹ; ਜਿਨੀ ਧਿਆਇਆ ਇਕ ਮਨਿ ॥**

(ਸਬਾਹੀ) ਪਹਿਲੇ ਦਰਜੇ ਦੇ ਉੱਤਮ ਉਹ ਹਨ, ਜਿਨ੍ਹਾਂ ਨੂੰ ਬੇਦ ਵੀ ਸਲਾਹੁੰਦੇ ਹਨ। **ਵਾ** : ਜੋ (ਸਬਾਹੀ) ਪਰਮੇਸ਼ਰ ਨੂੰ ਸਲਾਹੁੰਦੇ ਹਨ ਉਹੀ (ਸਬਾਹੀ) ਉੱਤਮ ਸਮੇਂ ਵਾਲੇ ਹਨ। ਜਿਨ੍ਹਾਂ ਨੇ ਇਕ ਮਨ ਹੋ ਕਰਕੇ ਧਿਆਇਆ ਹੈ। ਉਹੀ ਉੱਤਮ ਗਿਆਨਵਾਨ ਹਨ।

**ਸੇਈ ਪੂਰੇ ਸਾਹ; ਵਖਤੈ ਉਪਰਿ ਲੜਿ ਮੁਏ ॥**

ਉਹੀ (ਸਾਹ) ਪਾਤਿਸ਼ਾਹ ਪ੍ਰਮੇਸ਼ਰ ਦਾ ਪੂਰਨ ਸਰੂਪ ਹਨ। ਜੋ ਮਨੁੱਖਾ ਜਨਮ ਰੂਪੀ ਵਕਤ ਵਿਚ ਕਾਮ ਕਰੋਧ ਤੋਂ ਉੱਪਰ ਹੋ ਕਰਕੇ, ਜਿੱਤ ਕਰਕੇ ਜਿਨ੍ਹਾਂ ਨੇ ਅਗਿਆਨ ਨੂੰ ਮਾਰ ਲਿਆ ਹੈ। **ਵਾ** : ਮਨੁੱਖਾ ਜਨਮ ਰੂਪੀ ਵਕਤ ਵਿਚ ਕਾਮ ਕਰੋਧ ਨਾਲ ਲੜ ਕੇ ਉਹ ਮਾਰ ਦਿੱਤੇ। ਉਹ ਪ੍ਰਮੇਸ਼ਰ ਦਾ ਰੂਪ ਹੀ ਹੋ ਗਏ ਹਨ, ਗਿਆਨਵਾਨ।

ਪ੍ਰਮਾਣ : [ਨਦੀਆ ਅਤੈ ਵਾਹ ਪਵਹਿ ਸਮੁੰਦਿ ਨ ਜਾਣੀਅਹਿ ॥] (ਅੰਗ ੫)

**ਦੂਜੈ ਬਹੁਤੇ ਰਾਹ; ਮਨ ਕੀਆ ਮਤੀ ਖਿੰਡੀਆ ॥**

ਦੂਜੇ ਜਗਿਆਸੂ ਹਨ, ਉਹ ਬਹੁਤੇ ਰਸਤਿਆਂ ਵਿਚ ਪਏ ਰਹਿੰਦੇ ਹਨ। ਭਗਤੀ ਕਰੀਏ ਜਾਂ ਵਿਵਹਾਰ ਕਰੀਏ, ਸੇਵਾ ਕਰੀਏ ਜਾਂ ਸਿਮਰਨ ਕਰੀਏ ਕਿ ਲਿਵ ਲਗਾਈਏ। ਇਸ ਪ੍ਰਕਾਰ ਦੋਚਿੱਤੇ ਹੋ ਕੇ ਬਹੁਤੇ ਰਸਤਿਆਂ ਵਿਚ ਪਏ ਰਹਿੰਦੇ ਹਨ, ਉਹਨਾਂ ਦੇ ਮਨ ਦੀਆਂ ਮੱਤਾਂ ਸੰਸਿਆਂ ਵਿਚ ਖਿੰਡੀਆਂ ਰਹਿੰਦੀਆਂ ਹਨ।

**ਬਹੁਤੁ ਪਏ ਅਸਗਾਹ; ਗੋਤੇ ਖਾਹਿ ਨ ਨਿਕਲਹਿ ॥**

ਉਹ ਬਹੁਤ ਹੀ ਸੰਸਿਆਂ ਦੇ ਸਮੁੰਦਰ ਵਿਚ ਪਏ ਰਹਿੰਦੇ ਹਨ। ਵੈਰਾਗ ਹੋਣ ਕਰਕੇ ਡੁੱਬਦੇ ਨਹੀਂ ਸੰਸਾਰ ਸਮੁੰਦਰ ਵਿਚ, ਸੰਸੇ ਦੀ ਨਵਿਰਤੀ ਨਾ ਹੋਣੇ ਕਰਕੇ, ਮੁਕਤ ਹੋਣ ਰੂਪ ਨਿਕਲ ਵੀ ਨਹੀਂ ਸਕਦੇ ਹਨ। ਇਸ ਕਰਕੇ ਵਿਚੇ ਹੀ ਸਮੁੰਦਰ ਵਿਚ ਗੋਤੇ ਖਾਂਦੇ ਹਨ।

**ਤੀਜੈ ਮੁਹੀ ਗਿਰਾਹ; ਭੁਖ ਤਿਖਾ ਦੁਇ, ਭਉਕੀਆ ॥**

ਤੀਜੇ ਵਿਸ਼ਈ = ਸਕਾਮੀ ਹਨ, ਜੋ ਵੇਦਾਂ ਅਨੁਸਾਰ ਚਲਦੇ ਹਨ, ਉਹ ਪੂਰਬਲੇ ਪੁੰਨਾਂ ਦਾ ਫਲ (ਗਿਰਾਹ) ਭੋਜਨ ਮੂੰਹ ਵਿਚ ਖਾਂਦੇ ਹਨ। ਉਹਨਾਂ ਅੰਦਰ (ਭੁਖ) ਆਸਾ ਪ੍ਰਲੋਕ ਪਦਾਰਥਾਂ ਦੀ (ਤਿਖਾ) ਤ੍ਰਿਸ਼ਨਾ ਇਸ ਲੋਕ ਦੇ ਪਦਾਰਥਾਂ ਦੀ, ਇਹ ਦੋਨੋਂ ਆਸਾ ਤ੍ਰਿਸ਼ਨਾ ਰੂਪ ਕੁੱਤੀਆਂ ਭੌਂਕਦੀਆਂ ਹਨ।

**ਖਾਧਾ ਹੋਇ ਸੁਆਹ; ਭੀ ਖਾਣੇ ਸਿਉ ਦੋਸਤੀ ॥**

ਉਹਨਾਂ ਦੇ ਪੂਰਬਲੇ ਪੁੰਨਾਂ ਕਰਕੇ ਪਦਾਰਥ ਹੁੰਦੇ ਹਨ, ਉਹ ਇਥੇ ਖਾ ਲੈਂਦੇ ਹਨ ਤੇ ਪੁੰਨ ਨਾਸ ਹੁੰਦੇ ਹਨ। (ਭੀ) ਬਹੁੜੋ ਫੇਰ ਪਰਲੋਕ ਦੇ ਪਦਾਰਥਾਂ ਨੂੰ ਖਾਣ ਵਾਸਤੇ, ਪੁੰਨ ਕਰਨ ਨਾਲ ਦੋਸਤੀ ਪਾਉਂਦੇ ਹਨ ਕਿ ਏਥੇ ਪੁੰਨ ਕਰਨੇ ਤੋਂ ਪਰਲੋਕ ਵਿਚ ਪਦਾਰਥ ਭੋਗਣ ਨੂੰ ਮਿਲਣਗੇ। ਭਾਵ ਪ੍ਰਲੋਕ ਦੇ ਪਦਾਰਥਾਂ ਨਾਲ ਦੋਸਤੀ ਪਾਉਣ ਲਈ ਪੁੰਨ ਦਾਨ ਕਰਦੇ ਹਨ।

**ਚਉਥੈ ਆਈ ਊਂਘ; ਅਖੀ ਮੀਟਿ ਪਵਾਰਿ ਗਇਆ ॥**

ਚੌਥੇ ਪਾਂਬਰ ਪੁਰਸ਼ ਹਨ, ਨਾਸਤਿਕ ਹਨ।

ਪ੍ਰਮਾਣ : **[ਹਰਿ ਜਸੁ ਸੁਨਹਿ ਨ ਹਰਿ ਗੁਨ ਗਾਵਹਿ ॥ ਬਾਤਨ ਹੀ ਅਸਮਾਨੁ ਗਿਰਾਵਹਿ ॥੧॥ ਐਸੇ ਲੋਗਨ ਸਿਉ ਕਿਆ ਕਹੀਐ ॥ ਜੋ ਪ੍ਰਭ ਕੀਏ ਭਗਤਿ ਤੇ ਬਾਹਜ ਤਿਨ ਤੇ ਸਦਾ ਡਰਾਨੇ ਰਹੀਐ ॥੧॥]** (ਅੰਗ ੩੩੨)

ਉਹਨਾਂ ਨੂੰ ਸੰਗਤ ਵਲੋਂ, ਭਜਨ ਸਿਮਰਨ ਵਲੋਂ ਨੀਂਦ ਹੀ ਆਈ ਰਹਿੰਦੀ ਹੈ। ਉਹ ਮਨ ਬੁੱਧੀ ਰੂਪੀ ਨੇਤਰ ਵਿਚਾਰ ਰੂਪੀ ਨਿਗਾ ਤੋਂ ਰਹਿਤ ਹੋਣ ਰੂਪ ਮੀਚੀ ਰੱਖਦੇ ਹਨ। ਉਹ ਮਾਨੋ (ਪਵਾਰਿ) ਮਰ ਕਰਕੇ ਪ੍ਰਲੋਕ ਨੂੰ ਹੀ ਚਲਾ ਗਿਆ ਹੈ, ਗਏ ਹਨ। ਜੇ ਕਰਕੇ ਕਿਸੇ ਕਾਰਨ ਸੰਗਤ ਵਿਚ ਆ ਵੀ ਜਾਣ ਤਾਂ ਫੇਰ

**ਭੀ ਉਠਿ ਰਚਿਓਨੁ ਵਾਦੁ; ਸੈ ਵਰ੍ਹਿਆ ਕੀ ਪਿੜ ਬਧੀ ॥**

ਉਥੇ ਵੀ ਉੱਠ ਕਰਕੇ ਸੰਗਤ ਵਿਚ ਝਗੜਾ ਹੀ ਰਚ ਲੈਂਦੇ ਹਨ। ਤੁਸੀਂ ਲੋਕਾਂ ਨੂੰ ਲੁੱਟਕੇ ਖਾਂਦੇ ਹੋ, ਐਸੇ ਲੜਦੇ ਹਨ। ਉਹ ਹੰਕਾਰੀ ਸੌ ਸਾਲ ਦੀ ਉਮਰ ਭੋਗਣ ਦੀ (ਪਿੜ) ਬਾਜੀ ਬੰਨ੍ਹੀ ਬੈਠੇ ਹਨ।

**ਚੌਥਾ ਅਰਥ :** ਚੌਥੇ ਸਿੱਖ ਨੇ ਪ੍ਰਸ਼ਨ ਕੀਤਾ ਕਿ ਆਤਮ ਸਰੂਪ ਦੀ ਪ੍ਰਾਪਤੀ ਕਿਵੇਂ ਹੁੰਦੀ ਹੈ ? ਤਾਂ ਅੱਖਰੀ ਅਰਥ ਕਰਕੇ ਦੱਸਦੇ ਹਨ ?

**ਸਬਾਹੀ ਸਾਲਾਹ; ਜਿਨੀ ਧਿਆਇਆ ਇਕ ਮਨਿ ॥**

ਹੇ ਭਾਈ ! (ਸ) ਉਹ ਤੱਤ ਪਦ ਦਾ ਲਖ ਅਰਥ ਪ੍ਰਮੇਸ਼ਰ ਸ਼ੁੱਧ ਸਰੂਪ ਹੈ, (ਬਾਹੀ) ਪ੍ਰੇਰਕ ਹੈ, ਉਸ ਨੂੰ ਬੇਦ ਵੀ ਨੇਤ ਨੇਤ ਕਰਕੇ ਸਲਾਹੁੰਦੇ ਹਨ। ਜਿਨ੍ਹਾਂ ਨੇ ਉਸ ਨੂੰ ਇਕਾਗਰ ਮਨ ਕਰਕੇ ਧਿਆਇਆ ਹੈ। ਉਸ (ਮਨਿ) ਸ਼੍ਰੋਮਣੀ ਨੂੰ ਮਨ ਬਾਣੀ ਸਰੀਰ ਕਰਕੇ ਧਿਆਇਆ ਹੈ। ਉਹਨਾਂ ਨੂੰ ਆਤਮਾ ਦੀ ਪ੍ਰਾਪਤੀ ਹੁੰਦੀ ਹੈ।

**ਸੇਈ ਪੂਰੇ ਸਾਹ; ਵਖਤੈ ਉਪਰਿ ਲੜਿ ਮੁਏ ॥**

ਉਹੀ ਤੱਤ ਬੇਤੇ ਪੂਰਨ (ਸਾਹ) ਪਾਤਿਸ਼ਾਹ ਹਨ, ਜਿਹੜੇ ਮਨੁੱਖਾ ਜਨਮ ਰੂਪੀ ਵਕਤ ਵਿਚ ਉਪਰ ਪਹਿਰਾ ਦੇ ਕਰਕੇ, ਲੋਕ ਡੰਡ, ਦੇਵ ਡੰਡ, ਪਿੱਤਰ ਡੰਡ, ਰਾਜ ਡੰਡ ਜਿਨ੍ਹਾਂ ਨੇ ਮਾਰ ਦਿੱਤੇ ਹਨ। ਜਿਹੜੇ ਜਨਮ ਮਰਣ ਦੇ ਤੇ ਲੋਕ ਡੰਡ, ਪਿਤਰ ਡੰਡ, ਜਮ ਡੰਡ ਆਦਿ ਦੇ ਹੁਕਮ ਤੋਂ ਉਪਰ ਹੋ ਗਏ ਹਨ ਤੇ ਗਿਆਨ ਨਾਲ ਅਗਿਆਨ ਨੂੰ ਲੜਾ ਕਰਕੇ ਮਾਰ ਦਿੱਤਾ ਹੈ।

ਪ੍ਰਮਾਣ : **[ਸਬਦੁ ਸੁਣੇ ਤਾ ਦੂਰਹੁ ਭਾਗੈ ਮਤੁ ਮਾਰੇ ਹਰਿ ਜੀਉ ਵੇਪਰਵਾਹਾ ਹੇ ॥੭॥]** (ਅੰਗ ੧੦੫੪)

**ਦੂਜੈ ਬਹੁਤੇ ਰਾਹ; ਮਨ ਕੀਆ ਮਤੀ ਖਿੰਡੀਆ ॥**

ਜਿਸ (ਦੂ) ਦਵੈਤ ਨੇ ਸਾਰੇ ਲੋਕਾਂ ਨੂੰ ਬਹੁਤੇ ਜੂਨਾਂ ਦੇ ਰਸਤਿਆਂ ਵਿਚ, ਰਾਹਾਂ ਵਿਚ ਪਾ ਛੱਡਿਆ ਸੀ। ਉਸਨੂੰ (ਜੈ) ਜਿੱਤ ਲਿਆ ਹੈ। ਉਹਨਾਂ ਨੇ ਮਨ ਦੇ ਵਿਚੋਂ ਗਿਆਨ ਰੂਪੀ ਡੰਡੇ ਨਾਲ ਮਤਾਂ (ਖਿੰਡੀਆ) ਖਿੰਡਾਂ ਦਿੱਤੀਆਂ, ਨਾਸ਼ ਕਰ ਦਿੱਤੀਆਂ ਹਨ, ਖੰਡਨ ਕਰ ਦਿੱਤੀਆਂ ਹਨ। ਭਾਵ ਜੋ ਅੰਤਸ਼ਕਰਣ ਰੂਪੀ, ਅਵਿਦਿਆ ਰੂਪੀ, ਚਾਟੀ ਸੀ, ਉਸ ਵਿਚ ਜੋ ਦਵੈਸ਼ ਰੂਪੀ, ਵਿਕਾਰਾਂ ਰੂਪੀ, (ਮਤੀ) ਲੱਸੀ ਸੀ। ਉਸਨੂੰ ਗਿਆਨ ਰੂਪੀ ਡੰਡਾ ਲੈ ਕਰਕੇ ਭੰਨ ਦਿੱਤਾ ਹੈ, ਮੱਤਾਂ ਰੂਪੀ ਲੱਸੀ ਖਿੰਡਾ ਦਿੱਤੀ ਹੈ।

**ਬਹੁਤੁ ਪਏ ਅਸਗਾਹ; ਗੋਤੇ ਖਾਹਿ ਨ ਨਿਕਲਹਿ ॥**

(ਅਸਗਾਹ) ਜੋ ਪ੍ਰਮੇਸ਼ਰ ਹੈ, ਬਹੁਲਤਾ ਕਰਕੇ ਉਸਨੂੰ (ਪਏ) ਪ੍ਰਾਪਤ ਕਰ ਲਿਆ ਹੈ। **ਵਾ :** ਬਹੁਤ ਡੂੰਘੇ

ਬ੍ਰਹਮਾਨੰਦ ਵਿਚ ਪੈ ਗਏ ਹਨ। ਉਸ ਬ੍ਰਹਮਾਨੰਦ ਵਿਚ ਹੀ (ਗੋਤੇ ਖਾਹਿ) ਟੁੱਭਕੀਆਂ ਲਾਉਂਦੇ ਹਨ। (ਨਾ ਨਿਕਲਹਿ) ਕਦੇ ਵੀ ਸੰਸਾਰਾਕਾਰ ਬ੍ਰਿਤੀ ਹੋਣ ਰੂਪ ਨਿਕਲਦੇ ਨਹੀਂ ਹਨ।

**ਤੀਜੈ ਮੁਹੀ ਗਿਰਾਹ; ਭੁਖ ਤਿਖਾ ਦੁਇ, ਭਉਕੀਆ ॥**

ਜਿਸ (ਤੀ) ਮਾਇਆ ਰੂਪੀ ਇਸਤਰੀ ਨੇ ਸਾਰੇ ਸੰਸਾਰ ਨੂੰ (ਜੈ) ਜਿੱਤ ਲਿਆ ਹੈ। (ਤੀ) ਦਾ ਅਰਥ ਇਸਤਰੀ ਵੀ ਕੀਤਾ ਜਾਂਦਾ ਹੈ, ਤਿਸ ਨੂੰ ਮੂੰਹ ਦੀ ਬੁਰਕੀ ਹੀ ਬਣਾ ਲਿਆ ਹੈ। ਮਿਥਿਆ ਨਿਹਚੇ ਕਰ ਲਈ ਹੈ। ਭਾਵ ਮਾਇਆ ਦਾ ਅਭਾਵ ਕਰ ਦਿੱਤਾ ਹੈ ਅਤੇ ਆਸਾ ਤੇ ਤ੍ਰਿਸ਼ਨਾ ਨੇ ਵੀ ਉਨ੍ਹਾਂ ਤੋਂ ਭੈ ਕੀਤਾ ਹੈ ਕਿ ਜਦੋਂ ਸਾਡੀ ਮਾਂ = ਮਾਇਆ ਨਾਸ਼ ਕਰ ਦਿੱਤੀ ਹੈ, ਹੁਣ ਸਾਡੀ ਏਥੇ ਕੀ ਗਤੀ ਹੋਵੇਗੀ। **ਭਾਵ** : ਬ੍ਰਹਮ ਬੇਤਾ ਸਾਨੂੰ ਮਾਇਆ ਦੀਆਂ ਧੀਆਂ ਨੂੰ ਕਿਵੇਂ ਛੱਡੇਗਾ।

**ਖਾਧਾ ਹੋਇ ਸੁਆਹ; ਭੀ ਖਾਣੇ ਸਿਉ ਦੋਸਤੀ ॥**

ਜਿਸ ਅਗਿਆਨ ਨੇ ਸੰਸਾਰ ਨੂੰ ਖਾਧਾ ਸੀ, ਸੋ ਰਾਖ ਹੋ ਗਿਆ ਹੈ, ਨਾਸ ਹੋ ਗਿਆ ਹੈ। **ਵਾ** : ਜਿਸ ਰਾਗ ਦਵੈਖ ਨੇ ਖਾ ਲਿਆ ਸੀ, ਉਹ ਹੁਣ ਸੁਆਹ ਹੋ ਗਏ ਹਨ। ਜੇ ਕਰਕੇ ਉਹਨਾਂ ਅੰਦਰ ਸੰਕਲਪ ਵਿਕਲਪ ਫੇਰ ਜਾਗੇ, ਉਸਨੂੰ ਖਾਣ ਵਿਚ ਨਾਸ਼ ਕਰਨੇ ਵਿਚ ਹੀ ਦੋਸਤੀ ਹੁੰਦੀ ਹੈ। **ਵਾ** : ਜੋ ਉਹਨਾਂ ਤੱਤ ਬੇਤਿਆਂ ਦੀ ਸੰਗਤ ਕਰਦੇ ਹਨ। ਉਹਨਾਂ ਜਗਿਆਸੂਆਂ ਦੀ ਵੀ ਸੰਸਕਾਰਾਂ ਨੂੰ ਨਾਸ਼ ਕਰਨ ਵਿਚ ਹੀ ਦੋਸਤੀ ਪਾਉਂਦੇ ਹਨ।

**ਚਉਥੈ ਆਈ ਊਂਘ; ਅਖੀ ਮੀਟਿ ਪਵਾਰਿ ਗਇਆ ॥**

ਫੇਰ (ਚਉਥੈ) ਤੁਰੀਆ ਪਦ ਵਿਚ ਨਿਰਵਿਕਲਪ ਸਮਾਧੀ ਰੂਪੀ ਨੀਂਦ ਆ ਗਈ। ਮਨ ਰੂਪੀ ਨੇਤਰ ਸੰਕਲਪਾਂ ਵਲੋਂ, ਤੇ ਬੁੱਧੀ ਰੂਪੀ ਅੱਖਾਂ ਨਿਹਚੇ ਕਰਨ ਵਲੋਂ, ਬ੍ਰਿਤੀ ਅੰਤਰਮੁਖ ਕਰਨ ਰੂਪ ਮੀਚ ਲਈਆਂ ਹਨ। ਫੇਰ (ਪਵਾਰਿ) ਪਰਾ ਰੂਪ ਬ੍ਰਹਮ ਵਿਚ ਲੀਨ ਹੋ ਗਿਆ। **ਵਾ** : ਪਰਾ ਰੂਪ ਬ੍ਰਹਮ ਵਿਚ ਚਿੱਤ ਚਲਾ ਗਿਆ।

**ਭੀ ਉਠਿ ਰਚਿਓਨੁ ਵਾਦੁ; ਸੈ ਵਰ੍ਹਿਆ ਕੀ ਪਿੜ ਬਧੀ ॥**

ਫੇਰ ਜੇ ਕਿਤੇ ਬ੍ਰਹਮ ਬੇਤੇ ਨੂੰ ਸੰਸਾਰ ਵਿਚ ਆਉਣ ਦਾ ਸੰਕਲਪ ਉਠੇ ਤਾਂ ਸੰਸਾਰ ਮਿਥਿਆ ਹੈ। ਇਹੀ ਝਗੜਾ ਆ ਕਰਕੇ ਰਚਦੇ ਹਨ। (ਭੀ) ਬਹੁੜੋ ਜੋ ਉਹਨਾਂ ਦਾ ਜਨਮ ਮਰਨ ਦਾ ਝਗੜਾ ਸੀ, ਉਹ ਸੰਸਾਰ ਵਿਚੋਂ ਉੱਠ ਗਿਆ ਹੈ, ਨਾਸ਼ ਹੋ ਗਿਆ ਹੈ। ਸੈਂਕੜੇ ਸਾਲਾਂ ਦੀ ਜੋ ਜਗਿਆਸੂ ਦੇ ਹਿਰਦੇ ਅੰਦਰ (ਪਿੜ) ਪੀੜਾ ਸੀ ਅਗਿਆਨ ਦੀ, ਉਸਨੂੰ (ਬਧੀ) ਨਾਸ ਕਰ ਦਿੱਤਾ ਹੈ।

**ਸਭੇ ਵੇਲਾ ਵਖਤ ਸਭਿ; ਜੇ ਅਠੀ ਭਉ ਹੋਇ ॥**

ਸਾਰੇ ਵੇਲੇ ਦਿਨ ਦੇ ਤੇ ਵਕਤ ਰਾਤ ਦੇ ਤਾਂ ਸਫਲੇ ਹਨ। ਵੇਲਾ ਹਿੰਦੀ ਪਦ ਹੈ, ਵਖਤ ਫ਼ਾਰਸੀ ਪਦ ਹੈ। ਇਹ ਤਾਂ ਸਫਲੇ ਹਨ ਜੇ ਕਰਕੇ ਅੱਠੇ ਪਹਿਰ ਪ੍ਰਮੇਸ਼ਰ ਦੇ ਭੈ ਵਿਚ ਰਹੇ। **ਵਾ** : ਵੇਲਾ ਬਾਲਕ ਜੁਵਾ ਅਵਸਥਾ ਦਾ (ਵਖਤ) ਪ੍ਰੌਢਿਆ, ਬ੍ਰਿਧ ਅਵਸਥਾ ਦਾ ਉਹਨਾਂ ਦੇ ਸਭ ਸਫਲੇ ਹਨ, ਜਿਨ੍ਹਾਂ ਦੇ ਅੰਦਰ ਪ੍ਰਮੇਸ਼ਰ ਦਾ ਅੱਠੇ ਪਹਿਰ ਭੈ ਹੁੰਦਾ ਹੈ।

**ਪ੍ਰਮਾਣ :** **[ਸਦ ਹਜੂਰਿ ਹਾਜਰੁ ਹੈ ਨਾਜਰੁ ਕਤਹਿ ਨ ਭਇਓ ਦੂਰਾਈ ॥੨॥]** (ਅੰਗ ੧੦੦੦)
ਐਸੇ ਜਾਣਕੇ ਭੈ ਧਾਰਨ ਕਰੇ।

**ਨਾਨਕ ਸਾਹਿਬੁ ਮਨਿ ਵਸੈ; ਸਚਾ ਨਾਵਣੁ ਹੋਇ ॥੧॥**

ਗੁਰੂ ਜੀ ਕਹਿੰਦੇ ਹਨ, ਜਿਨ੍ਹਾਂ ਦੇ ਸੱਚਾ ਮਾਲਕ ਮਨ ਵਿਚ ਵੱਸਦਾ ਹੈ, ਉਹਨਾਂ ਦਾ ਹੀ ਸੱਚਾ ਇਸ਼ਨਾਨ ਹੈ।

**ਪ੍ਰਮਾਣ :** [**ਸਾਚਾ ਨਾਵਣੁ ਗੁਰ ਕੀ ਸੇਵਾ ॥੧॥**] (ਅੰਗ ੪੮੪)

**ਮਃ ੨ ॥**

ਸਤਿਗੁਰੂ ਸ੍ਰੀ ਗੁਰੂ ਅੰਗਦ ਦੇਵ ਜੀ ਪਾਸ ਇਕ ਖੀਰ ਖਾਣਾ ਸਿੱਖ ਰਹਿੰਦਾ ਸੀ, ਸ੍ਰੀ ਖਡੂਰ ਸਾਹਿਬ ਜੀ ਵਿਖੇ ਕੋਈ ਵੀ ਸੇਵਾ ਨਹੀਂ ਕਰਦਾ ਸੀ, ਇਕ ਦਿਨ ਸਤਿਗੁਰਾਂ ਨੇ ਪੁੱਛਿਆ ਭਾਈ ਕੀ ਕਰਦਾ ਹੁੰਦਾ ਹੈ। ਉਸਨੇ ਕਿਹਾ ਜੀ ਹੁਣ ਤੱਕ ਤਾਂ ਕੁਝ ਨਹੀਂ ਕਰਦਾ ਆਪ ਹੁਕਮ ਦੇਵੋ, ਜਦੋਂ ਗੁਰੂ ਜੀ ਨੇ ਇਸਦੀ ਅੱਠ ਪਹਿਰ ਦੀ ਉਮਰ ਦੇਖੀ ਤਾਂ ਕਿਹਾ ਜਾਹ ਬਚਨ ਮੰਨ ਕੇ ਚਿਖਾ ਬਣਾ ਕੇ ਸੜ ਜਾਹ ਮੁਕਤੀ ਹੋ ਜਾਵੇਗੀ। ਤੂੰ ਸੇਵਾ ਤਾਂ ਨਹੀਂ ਕਰ ਸਕਿਆ ਹੈਂ। ਜਦੋਂ ਪਛਤਾਉਂਦਾ ਹੋਇਆ ਜੰਗਲ ਵਿਚ ਆ ਕੇ ਚਿਖਾ ਬਣਾ ਲਈ, ਪਰ ਸੜਨ ਨੂੰ ਚਿੱਤ ਨਾ ਕਰੇ। ਉਸ ਵਕਤ ਮਿਹਰਾ ਚੋਰ ਆ ਗਿਆ ਉਸਨੇ ਇਸਨੂੰ ਪੁੱਛਿਆ ਤੇ ਇਹਦੇ ਕੋਲੋਂ ਗੁਰਾਂ ਦਾ ਬਚਨ ਲੈ ਲਿਆ ਤੇ ਚੋਰੀ ਦਾ ਧਨ ਖੀਰ ਖਾਣੇ ਸਿੱਖ ਨੂੰ ਦੇ ਦਿੱਤਾ ਸੀ। ਜਦੋਂ ਮਿਹਰਾ ਚਿਖਾ ਉੱਤੇ ਬੈਠਾ ਤਾਂ ਅਗਨੀ ਸ਼ੀਤਲ ਹੋ ਗਈ ਸੀ। ਫੇਰ ਉਸ ਮਿਹਰੇ ਚੋਰ ਨੇ ਗੁਰਾਂ ਪਾਸ ਆਕੇ ਸਿੱਖੀ ਧਾਰੀ ਸੀ। ਖੀਰ ਖਾਣੇ ਨੂੰ ਪੁਲੀਸ ਨੇ ਪਕੜ ਕਰਕੇ ਸੂਲੀ ਚਾੜ੍ਹ ਦਿੱਤਾ ਸੀ। ਹਿੰਦੀ ਤਾਰੀਖ ਵਿਚ ਲਿਖਿਆ ਹੈ ਕਿ ਚਿਖਾ ਵਿਚ ਚੋਰ ਸੜਿਆ ਨਹੀਂ ਸੀ ਗੁਰਾਂ ਪਾਸ ਆਇਆ ਸੀ। ਕਿਉਂਕਿ ਚਿਖਾ ਠੰਡੀ ਹੋ ਗਈ ਸੀ। ਭਾਈ ਸੰਤੋਖ ਸਿੰਘ ਜੀ ਨੇ ਸੂਰਜ ਪ੍ਰਤਾਪ ਵਿਚ ਲਿਖਿਆ ਹੈ ਕਿ ਸੜ ਕੇ ਮੁਕਤ ਹੋ ਗਿਆ ਸੀ। ਸੋ ਗੁਰੂ ਜੀ ਉਪਦੇਸ਼ ਦਿੰਦੇ ਹਨ ਜਿੰਨ੍ਹਾ ਸਤਿਗੁਰਾਂ ਦੇ ਬਚਨਾਂ ਵਿਚ ਐਸੀ ਬਰਕਤ ਹੈ।

**ਸੇਈ ਪੂਰੇ ਸਾਹ; ਜਿਨੀ ਪੂਰਾ ਪਾਇਆ ॥**

ਹੇ ਭਾਈ ! ਉਹੀ ਪੂਰਨ ਸ਼ਾਹੂਕਾਰ ਹਨ, ਜਿਨ੍ਹਾਂ ਨੇ ਪੂਰੇ ਗੁਰਾਂ ਪਾਸੋਂ ਪੂਰਾ ਉਪਦੇਸ਼ ਪਾਇਆ ਹੈ।

**ਅਠੀ ਵੇਪਰਵਾਹ; ਰਹਨਿ ਇਕਤੈ ਰੰਗਿ ॥**

ਉਹ ਗੁਰਮੁਖ ਅੱਠੇ ਪਹਿਰ ਬੇਪ੍ਰਵਾਹ ਹੋ ਕਰਕੇ ਇਕੋ ਪ੍ਰਮੇਸ਼ਰ ਦੇ (ਰੰਗਿ) ਅਨੰਦ ਵਿਚ ਰਹਿੰਦੇ ਹਨ। **ਵਾ** : ਉਹੀ ਪੂਰਨ ਸ਼ਾਹੂਕਾਰ ਹਨ। ਜਿਨ੍ਹਾਂ ਨੇ ਨਾਮ ਦੁਆਰਾ ਪੂਰਨ ਬ੍ਰਹਮ ਗਿਆਨ ਨੂੰ ਪਾਇਆ ਹੈ। ਉਹ ਅੱਠੇ ਪਹਿਰ ਏਕਤਾ ਦੇ ਰੰਗ ਵਿਚ ਰਹਿੰਦੇ ਹਨ।

**ਦਰਸਨਿ ਰੂਪਿ ਅਥਾਹ; ਵਿਰਲੇ ਪਾਈਅਹਿ ॥**

(ਅਥਾਹ) ਬੇਅੰਤ ਸਰੂਪ ਪ੍ਰਮੇਸ਼ਰ ਦੇ ਦਰਸ਼ਨ ਕਿਸੇ (ਰੂਪਿ) ਦਿਲ ਦੀ ਸਫ਼ਾਈ ਵਾਲੇ ਵਿਰਲੇ ਨੇ ਹੀ ਪਾਏ ਹਨ।

**ਕਰਮਿ ਪੂਰੈ ਪੂਰਾ ਗੁਰੂ; ਪੂਰਾ ਜਾ ਕਾ ਬੋਲੁ ॥**

ਜਿਨ੍ਹਾਂ ਨੇ ਪੂਰਨ ਨਿਸ਼ਕਾਮ ਕਰਮ ਕੀਤੇ ਹਨ, ਉਹਨਾਂ ਨੂੰ ਪੂਰਨ ਗੁਰੂ ਜੀ ਪ੍ਰਾਪਤ ਹੋਏ ਹਨ। ਜਿਨ੍ਹਾਂ ਗੁਰਾਂ ਦਾ ਮਹਾਂਵਾਕ ਰੂਪੀ ਬੋਲ ਵੀ ਪੂਰਨ ਹੈ।

**ਨਾਨਕ ਪੂਰਾ ਜੇ ਕਰੇ; ਘਟੈ ਨਾਹੀ ਤੋਲੁ ॥੨॥**

ਗੁਰੂ ਜੀ ਕਹਿੰਦੇ ਹਨ ਕਿ ਜੇਕਰ ਸਤਿਗੁਰੂ ਜੀ ਪੂਰਾ ਗਿਆਨਵਾਨ ਕਰ ਦੇਣ, ਤਾਂ ਫੇਰ ਬੁੱਧੀ ਰੂਪੀ ਤੱਕੜੀ ਨਾਲ ਸ਼ਾਸਤਰ ਪ੍ਰਮਾਣ ਰੂਪ ਵੱਟੇ ਨਾਲ (ਤੋਲੁ) ਵਿਚਾਰਨੇ ਨਾਲ ਘਟਦਾ ਨਹੀਂ ਹੈ ਬ੍ਰਹਮ ਬੇਤਾ।

**ਪਉੜੀ ॥**

**ਜਾ ਤੂੰ ਤਾ ਕਿਆ ਹੋਰਿ; ਮੈ ਸਚੁ ਸੁਣਾਈਐ ॥**

ਹੇ ਪ੍ਰਮੇਸ਼ਰ ! ਜਦੋਂ ਤੂੰ ਪ੍ਰਾਪਤ ਹੋ ਗਿਆ ਹੈ ਤਾਂ ਸਾਨੂੰ ਹੋਰ ਕਿਸੇ ਦੀ ਕੀ ਮੁਤਾਜ ਹੈ। ਭਾਵ ਮੁਛੰਦਗੀ ਹੈ। ਹੇ ਪ੍ਰਭੂ ! ਜਦੋਂ ਤੂੰ ਸਾਡਾ ਰੱਖਕ ਹੈ ਤਾਂ ਸਾਨੂੰ ਹੋਰ ਕਿਸੇ ਦੀ ਉਪਾਸ਼ਨਾ ਕਰਨੇ ਦੀ ਕੀ ਲੋੜ ਹੈ। ਇਹ ਅਸੀਂ ਸੱਚੀ ਗੱਲ ਸੁਣਾਈ ਹੈ।

**ਮੁਠੀ ਧੰਧੈ ਚੋਰਿ; ਮਹਲੁ ਨ ਪਾਈਐ ॥**

ਸਾਰੀ ਸ੍ਰਿਸ਼ਟੀ ਕੰਮਾਂ ਧੰਦਿਆਂ ਵਿਚ ਲਾ ਕਰਕੇ, ਕਾਮ ਕਰੋਧ ਆਦਿਕ ਚੋਰਾਂ ਨੇ ਲੁੱਟ ਲਈ ਹੈ। ਸਰੂਪ ਰੂਪੀ ਮਹਿਲ ਨਹੀਂ ਪਾ ਸਕਦੀ ਹੈ।

**ਏਨੈ ਚਿਤਿ ਕਠੋਰਿ; ਸੇਵ ਗਵਾਈਐ ॥**

ਇਹ ਕਾਮ ਕਰੋਧ ਇੰਨਾ ਚਿੱਤ ਕਠੋਰ ਕਰ ਦਿੰਦੇ ਹਨ ਕਿ ਸੇਵਾ ਦਾ ਫਲ ਹੀ ਗੁਆ ਦਿੰਦੇ ਹਨ।

**ਜਿਤੁ ਘਟਿ ਸਚੁ ਨ ਪਾਇ; ਸੁ ਭੰਨਿ ਘੜਾਈਐ ॥**

ਜਿਸ ਦੇ ਹਿਰਦੇ ਵਿਚ ਸੱਚਾ ਨਾਮ ਨਹੀਂ ਪਾਇਆ ਜਾਂਦਾ ਹੈ। ਉਹ (ਭੰਨਿ) ਮਰਦੇ (ਘੜਾਈਐ) ਜੰਮਦੇ ਹੀ ਰਹਿੰਦੇ ਹਨ। **ਵਾ** : ਜਿਨ੍ਹਾਂ ਦੇ ਹਿਰਦੇ ਵਿਚ ਨਾਮ ਨਹੀਂ ਹੈ, ਉਹ ਮਨੁੱਖ ਜਨਮ ਤੋਂ ਭੰਨ ਕਰਕੇ ਹੋਰਾਂ ਜੂਨਾਂ ਵਿਚ ਉਹਨਾਂ ਦੇ ਸਰੀਰ ਘੜੇ ਜਾਂਦੇ ਹਨ।

**ਕਿਉ ਕਰਿ ਪੂਰੈ ਵਟਿ; ਤੋਲਿ ਤੁਲਾਈਐ ॥**

ਉਹ ਕਿਸ ਪ੍ਰਕਾਰ ਬੁੱਧੀ ਰੂਪੀ ਤੱਕੜੀ ਤੇ ਸ਼ਾਸਤਰ ਪ੍ਰਮਾਣ ਰੂਪੀ ਵੱਟੇ ਨਾਲ ਆਪਣੇ ਆਪ ਨੂੰ ਪੂਰੇ ਤੋਲ ਵਿਚ ਤੁਲਾ ਸਕਦੇ ਹਨ। ਭਾਵ ਆਪਣੇ ਸਰੂਪ ਦੀ ਵਿਚਾਰ ਕਰਨ ਰੂਪੀ ਤੁਲਾ ਨਹੀਂ ਸਕਦੇ ਹਨ।

**ਕੋਇ ਨ ਆਖੈ ਘਟਿ; ਹਉਮੈ ਜਾਈਐ ॥**

ਪਰ ਜੇ ਕਰਕੇ ਅੰਦਰੋਂ ਹਉਮੈਂ ਚਲੀ ਜਾਵੇ ਤਾਂ ਕੋਈ ਵੀ ਘੱਟ ਨਹੀਂ ਕਹਿ ਸਕਦਾ ਹੈ, ਪੂਰਨ ਗਿਆਨਵਾਨ ਹੋ ਜਾਂਦੇ ਹਨ।

**ਲਈਅਨਿ ਖਰੇ ਪਰਖਿ; ਦਰਿ ਬੀਨਾਈਐ ॥**

*(੨) ਦਰਿਬੀ ਨਾਈਐ ਦੂਸਰਾ ਪਾਠ ਹੈ ('ਪਰਖਿ' ਬੋਲੋ)*

ਉਹ ਗੁਰਮੁਖ ਪ੍ਰਮੇਸ਼ਰ ਦੇ (ਦਰਿ) ਸੰਗਤ ਵਿਚ, ਸੱਚਖੰਡ ਵਿਚ, ਖਰੇ ਪਰਖ ਕਰਕੇ (ਬੀਨਾਈਐ) ਚੁਣੇ ਜਾਂਦੇ ਹਨ। **ਵਾ** : ਜੋ ਨਾਮ ਕਰਕੇ ਦੂਵੀ ਭੂਤ ਹੋ ਜਾਂਦੇ ਹਨ। ਉਹ ਖਰੇ ਪਰਖ ਲਈਦੇ ਹਨ। **ਵਾ** : ਜੋ (ਦਰਬੀ) ਕੜਛੀ ਦੀ ਨਿਆਈਂ ਪਦਾਰਥਾਂ ਵਿਚ ਵਰਤਦੇ ਹੋਏ ਨਿਰਲੇਪ ਰਹਿੰਦੇ ਹਨ, ਉਹ ਖਰੇ ਪਰਖ ਲਈਦੇ ਹਨ।

**ਸਉਦਾ ਇਕਤੁ ਹਟਿ; ਪੂਰੈ ਗੁਰਿ ਪਾਈਐ ॥੧੭॥**

ਇਕੋ ਸਾਧ ਸੰਗਤ ਰੂਪੀ ਹੱਟ ਵਿਚੋਂ ਹੀ ਨਾਮ ਦਾ ਸੌਦਾ ਪੂਰੇ ਗੁਰਾਂ ਤੋਂ ਪਾਈਦਾ ਹੈ। ਫੇਰ ਸਦਾ ਲਈ ਮੁਕਤ ਹੋ ਜਾਈਦਾ ਹੈ।

**ਸਲੋਕ ਮਃ ੨ ॥**

**ਅਠੀ ਪਹਰੀ ਅਠ ਖੰਡ ਨਾਵਾ ਖੰਡੁ ਸਰੀਰੁ ॥ ਤਿਸੁ ਵਿਚਿ ਨਉ ਨਿਧਿ ਨਾਮੁ ਏਕੁ ਭਾਲਹਿ ਗੁਣੀ ਗਹੀਰੁ ॥ ਕਰਮਵੰਤੀ ਸਾਲਾਹਿਆ ਨਾਨਕ ਕਰਿ ਗੁਰੁ ਪੀਰੁ ॥ ਚਉਥੈ ਪਹਰਿ ਸਬਾਹ ਕੈ ਸੁਰਤਿਆ ਉਪਜੈ ਚਾਉ ॥ ਤਿਨਾ ਦਰੀਆਵਾ ਸਿਉ ਦੋਸਤੀ ਮਨਿ ਮੁਖਿ ਸਚਾ ਨਾਉ ॥ ਓਥੈ ਅੰਮ੍ਰਿਤੁ ਵੰਡੀਐ ਕਰਮੀ ਹੋਇ ਪਸਾਉ ॥ ਕੰਚਨ ਕਾਇਆ ਕਸੀਐ ਵੰਨੀ ਚੜੈ ਚੜਾਉ ॥ ਜੇ ਹੋਵੈ ਨਦਰਿ ਸਰਾਫ ਕੀ ਬਹੁੜਿ ਨ ਪਾਈ ਤਾਉ ॥ ਸਤੀ ਪਹਰੀ ਸਤੁ ਭਲਾ ਬਹੀਐ ਪੜਿਆ ਪਾਸਿ ॥ ਓਥੈ ਪਾਪੁ ਪੁੰਨੁ ਬੀਚਾਰੀਐ ਕੂੜੈ ਘਟੈ ਰਾਸਿ ॥ ਓਥੈ ਖੋਟੇ ਸਟੀਅਹਿ ਖਰੇ ਕੀਚਹਿ ਸਾਬਾਸਿ ॥ ਬੋਲਣੁ ਫਾਦਲੁ ਨਾਨਕਾ ਦੁਖੁ ਸੁਖੁ ਖਸਮੈ ਪਾਸਿ ॥੧॥ ਮਃ ੨ ॥ ਪਉਣੁ ਗੁਰੂ ਪਾਣੀ ਪਿਤਾ ਮਾਤਾ ਧਰਤਿ ਮਹਤੁ ॥ ਦਿਨਸੁ ਰਾਤਿ ਦੁਇ ਦਾਈ ਦਾਇਆ ਖੇਲੈ ਸਗਲ ਜਗਤੁ ॥ ਚੰਗਿਆਈਆ ਬੁਰਿਆਈਆ ਵਾਚੇ ਧਰਮੁ ਹਦੂਰਿ ॥ ਕਰਮੀ ਆਪੋ ਆਪਣੀ ਕੇ ਨੇੜੈ ਕੇ ਦੂਰਿ ॥ ਜਿਨੀ ਨਾਮੁ ਧਿਆਇਆ ਗਏ ਮਸਕਤਿ ਘਾਲਿ ॥ ਨਾਨਕ ਤੇ ਮੁਖ ਉਜਲੇ ਹੋਰ ਕੇਤੀ ਛੁਟੀ ਨਾਲਿ ॥੨॥ ਪਉੜੀ ॥ ਸਚਾ ਭੋਜਨੁ ਭਾਉ ਸਤਿਗੁਰਿ ਦਸਿਆ ॥ ਸਚੇ ਹੀ ਪਤੀਆਇ ਸਚਿ ਵਿਗਸਿਆ ॥ ਸਚੈ ਕੋਟਿ ਗਿਰਾਂਇ ਨਿਜ ਘਰਿ ਵਸਿਆ ॥ ਸਤਿਗੁਰਿ ਤੁਠੈ ਨਾਉ ਪ੍ਰੇਮਿ ਰਹਸਿਆ ॥ ਸਚੈ ਦੈ ਦੀਬਾਣਿ ਕੂੜਿ ਨ ਜਾਈਐ ॥ ਝੂਠੋ ਝੂਠੁ ਵਖਾਣਿ ਸੁ ਮਹਲੁ ਖੁਆਈਐ ॥ ਸਚੈ ਸਬਦਿ ਨੀਸਾਣਿ ਠਾਕ ਨ ਪਾਈਐ ॥ ਸਚੁ ਸੁਣਿ ਬੁਝਿ ਵਖਾਣਿ ਮਹਲਿ ਬੁਲਾਈਐ ॥੧੮॥**

*(ਅੰਗ ੧੪੬)*

ਸ੍ਰੀ ਖਡੂਰ ਸਾਹਿਬ ਵਿਚ ਸ੍ਰੀ ਗੁਰੂ ਅੰਗਦ ਦੇਵ ਜੀ ਅੱਗੇ ਇਕ ਸਿੱਖ ਨੇ ਬੇਨਤੀ ਕੀਤੀ, ਹੇ ਗੁਰੂ ਜੀ! ਅੱਠ ਪਹਿਰਾਂ ਵਿਚ ਜੀਵ ਦਾ ਕੀ ਪ੍ਰੋਗ੍ਰਾਮ ਚਾਹੀਦਾ ਹੈ, ਜਿਸ ਕਰਕੇ ਉਹ ਮੁਕਤ ਹੋ ਜਾਵੇ? ਤਾਂ ਸਤਿਗੁਰੂ ਜੀ ਸਭ ਸੰਗਤ ਪ੍ਰਤੀ ਉਪਦੇਸ਼ ਦਿੰਦੇ ਹਨ:

**ਅਠੀ ਪਹਰੀ ਅਠ ਖੰਡ; ਨਾਵਾ ਖੰਡੁ ਸਰੀਰੁ ॥**

ਹੇ ਭਾਈ! ਅੱਠੇ ਪਹਿਰ ਹੀ ਅੱਠ ਖੰਡ ਸਮਝਣੇ ਚਾਹੀਦੇ ਹਨ ਤੇ ਨੌਵਾਂ ਖੰਡ ਸਰੀਰ ਹੈ।

**ਤਿਸੁ ਵਿਚਿ ਨਉ ਨਿਧਿ ਨਾਮੁ ਏਕੁ; ਭਾਲਹਿ ਗੁਣੀ ਗਹੀਰੁ ॥**

ਇਹਨਾਂ ਨੌਂ ਖੰਡਾਂ ਵਿਚ ਰਹਿਣ ਵਾਲਾ ਨਿੱਧੀਆਂ ਦਾ ਖ਼ਜ਼ਾਨਾ ਇਕ ਨਾਮ ਹੈ। ਜੋ ਭਾਲ ਲੈਂਦੇ ਹਨ ਉਹ ਅੱਠੇ ਪਹਿਰ ਭਜਨ ਕਰਕੇ ਗੁਣਾਂ ਦੇ ਸਮੁੰਦਰ ਬਣ ਜਾਂਦੇ ਹਨ। **ਵਾ : ਪ੍ਰਸ਼ਨ** : (ਅਠੀ ਪਹਰੀ) ਅੱਠ ਪਹਿਰਾਂ ਵਿਚ ਕੀ ਕਰਨਾ ਚਾਹੀਦਾ ਹੈ? **ਉੱਤਰ** :

**ਅਠ ਖੰਡ ਨਾਵਾ ਖੰਡੁ ਸਰੀਰੁ ॥**

ਪੰਜ ਵਿਕਾਰਾਂ ਨੂੰ ਤਿੰਨੇ ਗੁਣਾਂ ਨੂੰ ਖੰਡਨਾ ਕਰੋ ਤੇ ਨੌਵਾਂ ਦੇਹ ਅਧਿਆਸ ਨੂੰ ਖੰਡੋ। ਜਾਂ ਪੰਜੇ ਵਿਸ਼ੇ ਤੇ ਅਸ਼ੱਤ, ਜੜ੍ਹ, ਦੁਖ ਰੂਪ ਮਾਇਆ ਖੰਡੇ ਤੇ ਦੇਹ ਅਧਿਆਸ ਨੌਵੇਂ ਨੂੰ ਖੰਡੇ। **ਵਾ** : (ਅਠੀ ਪਹਰੀ) ਵੈਰਾਗ

ਬਿਬੇਕ ਆਦਿ ਅੱਠੇ ਸਾਧਨਾਂ ਨੂੰ ਪਹਿਨ ਕਰਕੇ, ਫੇਰ ਪੰਜੇ ਕਲੇਸ਼ ਤੇ ਜਾਗ੍ਰਤ ਸੁਪਨ ਸੁਖੋਪਤ ਇਨ੍ਹਾਂ ਅੱਠਾਂ ਨੂੰ ਖੰਡੇ ਤੇ ਨੌਵਾਂ ਸਰੀਰ ਦਾ ਅਭਿਮਾਨ ਖੰਡਣਾ ਕਰੇ। ਜਿਨ੍ਹਾਂ ਨੇ ਦੇਹ ਅਧਿਆਸ ਦਾ ਖੰਡਨ ਕੀਤਾ ਹੈ। ਉਹ (ਤਿਸੁ) ਸੰਗਤ ਵਿਚ ਨਾਮ ਖ਼ਜ਼ਾਨਾ ਹੈ, ਉਸਨੂੰ ਸੰਗਤ ਵਿਚੋਂ ਭਾਲ ਲੈਂਦੇ ਹਨ। ਫੇਰ ਗੁਣਾਂ ਦੇ ਸਮੁੰਦਰ ਬਣ ਜਾਂਦੇ ਹਨ।

**ਕਰਮਵੰਤੀ ਸਾਲਾਹਿਆ; ਨਾਨਕ ਕਰਿ ਗੁਰੁ ਪੀਰੁ ॥**

ਜੋ (ਕਰਮਵੰਤੀ) ਨਿਸ਼ਕਾਮ ਕਰਮਾਂ ਵਾਲੀਆਂ ਮਹਾਤਮਾ ਰੂਪੀ ਸਖੀਆਂ ਹਨ ਜਾਂ ਜੋ ਪ੍ਰਮੇਸ਼ਰ ਦੀ ਕਰਮ ਬਖ਼ਸ਼ੀ ਵਾਲੇ ਮਹਾਤਮਾ ਹਨ। ਉਹਨਾਂ ਨੇ (ਪੀਰੁ) ਵਡੇ ਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਸਲਾਹੁਣਾ ਕੀਤਾ ਹੈ। ਜੋ ਸਤਿਗੁਰੂ ਜੀ ਮੁਸਲਮਾਨਾਂ ਦੇ ਪੀਰ ਹਨ ਤੇ ਹਿੰਦੂਆਂ ਦੇ ਗੁਰੂ ਹਨ।

ਪ੍ਰਮਾਣ : **[ਜਾਹਰ ਪੀਰ ਜਗਤੁ ਗੁਰੁ ਬਾਬਾ ॥੩॥]** (੨੪-੩-੮) (ਵਾਰਾਂ ਭਾਈ ਗੁਰਦਾਸ ਜੀ)

ਜੋ ਸਤਿਗੁਰੂ ਜਨਮ ਮਰਨ ਦੀ, ਹਉਮੈਂ ਦੀ, ਅਵਿੱਦਿਆ ਦੀ (ਪੀਰੁ) ਪੀੜਾ ਨੂੰ ਨਾਸ਼ ਕਰਨ ਵਾਲੇ ਹਨ, ਉਹਨਾਂ ਨੂੰ ਸਲਾਹਿਆ ਹੈ।

**ਚਉਥੈ ਪਹਰਿ ਸਬਾਹ ਕੈ; ਸੁਰਤਿਆ ਉਪਜੈ ਚਾਉ ॥**

(ਸੁਰਤਿਆ) ਗਿਆਤ ਵਾਲਿਆਂ ਪੁਰਸ਼ਾਂ ਦੇ ਅੰਦਰ ਰਾਤ ਦੇ ਚੌਥੇ ਪਹਿਰ (ਸਬਾਹ) ਤੜਕੇ ਸਵੇਰੇ ਪ੍ਰਮੇਸ਼ਰ ਦੀ ਪ੍ਰਾਪਤੀ ਦਾ ਚਾਉ ਪੈਦਾ ਹੁੰਦਾ ਹੈ।

**ਤਿਨਾ ਦਰੀਆਵਾ ਸਿਉ ਦੋਸਤੀ; ਮਨਿ ਮੁਖਿ ਸਚਾ ਨਾਉ ॥**

ਤਿਨ੍ਹਾਂ ਗੁਰਮੁਖਾਂ ਦੀ ਦਰਿਆਵਾਂ ਨਾਲ ਦੋਸਤੀ ਹੈ। ਤੜਕੇ ਉੱਠ ਕਰਕੇ ਇਸ਼ਨਾਨ ਕਰਦੇ ਹਨ। ਫੇਰ ਮਨ ਕਰਕੇ ਵੀ ਤੇ ਮੁਖ ਕਰਕੇ ਵੀ ਸੱਚਾ ਨਾਮ ਜਪਦੇ ਹਨ। ਇਸ ਪ੍ਰਕਾਰ ਉੱਤਮ ਪਦਵੀ ਪਾਉਂਦੇ ਹਨ। **ਵਾ :**

ਪ੍ਰਮਾਣ : **[ਗੁਰੁ ਦਰੀਆਉ ਸਦਾ ਜਲੁ ਨਿਰਮਲੁ ਮਿਲਿਆ ਦੁਰਮਤਿ ਮੈਲੁ ਹਰੈ ॥]** (ਅੰਗ ੧੩੨੯)

ਜੋ ਗੁਰੂ ਜੀ ਦਰਿਆ ਤਰ੍ਹਾਂ ਦ੍ਰਵੀਭੂਤ ਹਨ, ਉਹਨਾਂ ਦੀ ਗੁਰਾਂ ਨਾਲ ਪ੍ਰੀਤੀ ਹੁੰਦੀ ਹੈ। ਜੋ ਮਨ ਕਰਕੇ ਵੀ ਤੇ ਮੁੱਖ ਕਰਕੇ ਵੀ ਨਾਮ ਜਪਦੇ ਹਨ।

**ਓਥੈ ਅੰਮ੍ਰਿਤੁ ਵੰਡੀਐ; ਕਰਮੀ ਹੋਇ ਪਸਾਉ ॥**

ਉਥੇ ਸੰਗਤ ਵਿਚ ਨਾਮ ਅੰਮ੍ਰਿਤ ਦੀ ਵੰਡ ਪ੍ਰਾਪਤ ਹੁੰਦੀ ਹੈ। ਕੀਰਤਨ ਭਜਨ ਦਾ ਹਿੱਸਾ ਪ੍ਰਾਪਤ ਹੁੰਦਾ ਹੈ। (ਕਰਮੀ) ਨਿਸ਼ਕਾਮ ਕਰਮਾਂ ਕਰਕੇ ਹੀ ਨਾਮ ਦੀ (ਪਸਾਉ) ਦਾਤ ਪ੍ਰਾਪਤ ਹੁੰਦੀ ਹੈ। **ਵਾ :** (ਪਸਾਉ) ਪ੍ਰਸੰਨ ਹੁੰਦਾ ਹੈ, ਪ੍ਰਮੇਸ਼ਰ ਉਹਨਾਂ ਨਿਸ਼ਕਾਮੀਆਂ ਪਰ।

**ਕੰਚਨ ਕਾਇਆ ਕਸੀਐ; ਵੰਨੀ ਚੜੈ ਚੜਾਉ ॥**

ਜਿਨ੍ਹਾਂ ਨੇ ਸੋਇਨੇ ਦੀ ਤਰ੍ਹਾਂ (ਕਾਇਆ) ਬੁੱਧੀ ਨੂੰ ਤਤਿੱਕਸ਼ਾ ਰੂਪੀ ਕਸੌਟੀ ਨਾਲ ਪ੍ਰੇਮ ਦੀ ਕੱਸ ਪਾ ਕਰਕੇ ਕੱਸਿਆ ਹੈ। **ਵਾ :** ਸੋਇਨੇ ਦੀ ਤਰ੍ਹਾਂ ਇਹ (ਕਾਇਆ) ਬੁੱਧੀ ਹੈ, ਇਸਨੂੰ ਤਤਿੱਕਸ਼ਾ ਰੂਪੀ ਕਸੌਟੀ ਨਾਲ ਕਸੀਦਾ ਹੈ। (ਬੰਨੀ) ਜਦੋਂ ਦੱਸ ਇੰਦਰੇ, ਮਨ, ਬੁੱਧ, ਇਹ ਬਾਰਾਂ ਰੁਕ ਜਾਂਦੇ ਹਨ ਤਾਂ ਇਹ ਬਾਰਾਂ ਵੰਨੀ ਦੇ ਸੋਇਨੇ ਵੱਤ ਸ਼ੁੱਧ ਹੋ ਜਾਂਦਾ ਹੈ। ਫੇਰ ਉਹ ਪੁਰਸ਼ (ਚੜਾਉ) ਚੜ੍ਹਨੇ ਵਾਲੇ ਤੁਰੀਆ ਪਦ ਪਰ ਚੜ੍ਹ ਜਾਂਦਾ ਹੈ। **ਵਾ :** ਫੇਰ ਤੁਰੀਆ ਪਦ ਰੂਪੀ ਰੰਗ ਚੜ੍ਹਾਇਆ ਹੋਇਆ ਚੜ੍ਹ ਜਾਂਦਾ ਹੈ।

**ਜੇ ਹੋਵੈ ਨਦਰਿ ਸਰਾਫ ਕੀ; ਬਹੁੜਿ ਨ ਪਾਈ ਤਾਉ ॥**

ਜੇ ਕਰਕੇ ਗੁਰੂ ਰੂਪੀ ਸਰਾਫ਼ ਦੀ ਕਿਰਪਾ ਹੋ ਜਾਵੇ ਤਾਂ ਫੇਰ ਮੁੜਕੇ ਗਰਭ ਵਿਚ ਨਰਕਾਂ ਵਿਚ, ਈਰਖਾ ਦੀ ਅਗਨੀ ਵਿਚ ਪਾ ਕਰਕੇ ਤਾਇਆ ਨਹੀਂ ਜਾਂਦਾ ਹੈ।

**ਪ੍ਰਸ਼ਨ :** ਹੇ ਗੁਰੂ ਜੀ! ਰਾਤ ਦੇ ਚੌਥੇ ਪਹਿਰ ਬਾਰੇ ਤਾਂ ਦੱਸਿਆ ਹੈ। ਫੇਰ ਹੋਰ ਸੱਤਾਂ ਪਹਿਰਾਂ ਵਿਚ ਕੀ ਕਰਨਾ ਚਾਹੀਦਾ ਹੈ ? ਉੱਤਰ :

**ਸਤੀ ਪਹਰੀ ਸਤੁ ਭਲਾ; ਬਹੀਐ ਪੜਿਆ ਪਾਸਿ ॥**

*(ਸੱਤੀ ਪਹਿਰੀਂ ਬੋਲੋ)*

ਹੇ ਭਾਈ! ਦੂਜੇ ਸੱਤਾਂ ਪਹਿਰਾਂ ਵਿਚ ਵੀ ਸ੍ਰੇਸ਼ਟ ਭਲੇ ਪੁਰਸ਼ਾਂ ਦੀ ਸੰਗਤ ਕਰਨੀ ਚਾਹੀਦੀ ਹੈ, (ਸਤੁ) ਸਤਿ ਰੱਖਣਾ ਚਾਹੀਦਾ ਹੈ, ਸਤ ਸੰਤੋਖ ਗੁਣ ਧਾਰਨ ਕਰਕੇ ਸੱਚ ਬੋਲਣਾ, ਸੱਚਾ ਵਿਵਹਾਰ ਕਰਨਾ ਚਾਹੀਦਾ ਹੈ। ਫੇਰ ਪੜ੍ਹ ਕਰਕੇ ਜੋ ਧਾਰਨ ਕਰਨੇ ਵਾਲੇ ਪੁਰਸ਼ ਹਨ, ਉਹਨਾਂ ਦੀ ਸੰਗਤ ਵਿਚ ਬੈਠਣਾ ਕਰੀਏ।

**ਓਥੈ ਪਾਪੁ ਪੁੰਨੁ ਬੀਚਾਰੀਐ; ਕੂੜੈ ਘਟੈ ਰਾਸਿ ॥**

ਉਹਨਾਂ ਸਤ ਪੁਰਸ਼ਾਂ ਦੀ ਸੰਗਤ ਵਿਚ ਉਥੇ ਪਾਪ ਕਰਮ ਨੂੰ ਤਿਆਗਣੇ ਦੀ ਅਤੇ ਪੁੰਨ ਕਰਮ ਨੂੰ ਗ੍ਰਹਿਣ ਕਰਨੇ ਦੀ ਵਿਚਾਰ ਹੁੰਦੀ ਹੈ ਅਤੇ ਝੂਠੇ ਦੇਹਧਾਰੀਆਂ ਦੀ ਸ਼ਰਧਾ ਰੂਪੀ ਪੂੰਜੀ ਘੱਟ ਜਾਂਦੀ ਹੈ। ਝੂਠ ਬੋਲਣੇ ਦੀ ਪੂੰਜੀ ਘੱਟ ਜਾਂਦੀ ਹੈ।

**ਓਥੈ ਖੋਟੇ ਸਟੀਅਹਿ; ਖਰੇ ਕੀਚਹਿ ਸਾਬਾਸਿ ॥**

ਉਥੇ ਸੰਗਤ ਵਿਚ ਖੋਟੇ ਔਗੁਣ ਸੁੱਟ ਦੇਈਏ ਤੇ (ਖਰੇ) ਗੁਣਾਂ ਨੂੰ ਇਕੱਤਰ ਕਰੀਏ ਤੇ ਸੰਗਤ ਦਾ (ਸਾਬਾਸਿ) ਧੰਨਵਾਦ ਕਰੀਏ॥ ਸੰਗਤ ਵਿਚ ਜੇ ਕਰਕੇ ਝੂਠ ਛਡੀਏ ਤਾਂ ਸੱਚ ਪ੍ਰਾਪਤ ਹੁੰਦਾ ਹੈ। ਜੇਕਰ ਆਲਸ ਛਡੀਏ ਤਾਂ ਉੱਦਮ ਪ੍ਰਾਪਤ ਹੁੰਦਾ ਹੈ, ਜੇ ਅਧਰਮ ਛੱਡੀਏ ਤਾਂ ਧਰਮ ਪ੍ਰਾਪਤ ਹੁੰਦਾ ਹੈ। ਜੇ ਕਾਮ, ਕਰੋਧ, ਲੋਭ, ਮੋਹ, ਅਹੰਕਾਰ ਛਡੀਏ ਤਾਂ ਵਸਤੂ ਬਿਚਾਰ, ਸ਼ਾਂਤੀ, ਸੰਤੋਖ, ਵੈਰਾਗ, ਖਿਮਾ ਪ੍ਰਾਪਤ ਹੁੰਦੀ ਹੈ।

**ਬੋਲਣੁ ਫਾਦਲੁ ਨਾਨਕਾ; ਦੁਖੁ ਸੁਖੁ ਖਸਮੈ ਪਾਸਿ ॥੧॥**

ਪਰ ਨਾਲ ਹੀ ਭਾਣਾ ਮੰਨਣਾ ਕਰੀਏ, ਗੁਰੂ ਜੀ ਕਹਿੰਦੇ ਹਨ ਕਿ (ਫਾਦਲੁ) ਬੇਅਰਥ ਫ਼ਜ਼ੂਲ ਬੋਲਣਾ ਚੰਗਾ ਨਹੀਂ ਹੈ, ਕਿ ਮੈਨੂੰ ਪ੍ਰਮੇਸ਼ਰ ਨੇ ਦੁੱਖ ਕਿਉਂ ਦਿੱਤਾ ਹੈ ? ਇਹ ਜੀਵ ਦੁਖ ਸੁਖ ਤਾਂ ਭਾਵੇਂ ਪ੍ਰਮੇਸ਼ਰ ਪਾਸੋਂ ਹੀ ਪਾਉਂਦਾ ਹੈ, ਪਰ ਪ੍ਰਮੇਸ਼ਰ ਕਰਮਾਂ ਅਨੁਸਾਰ ਫਲ ਪਰਦਾਤਾ ਹੈ।

**ਪ੍ਰਮਾਣ :** **[ਸੁਖੁ ਦੁਖੁ ਪੁਰਬ ਜਨਮ ਕੇ ਕੀਏ ॥ ਸੋ ਜਾਣੈ ਜਿਨਿ ਦਾਤੈ ਦੀਏ ॥]** (ਅੰਗ ੧੦੩੦)

**ਮਃ ੨ ॥**

**ਉਥਾਨਕਾ :** ਸਤਿਗੁਰੂ ਸ੍ਰੀ ਗੁਰੂ ਅੰਗਦ ਦੇਵ ਜੀ ਖਡੂਰ ਸਾਹਿਬ ਜੀ ਵਿਚ ਮੱਲ ਅਖਾੜਾ ਗੁਰਦੁਆਰਾ ਸਾਹਿਬ ਵਿਚ ਬਿਰਾਜਮਾਨ ਸਨ। ਇਥੇ ਗੁਰੂ ਜੀ ਦੀ ਸ਼ਰਨ ਵਿਚ ਸਿੱਧ ਆਏ। ਸਿੱਖ ਦੇਖ ਕਰਕੇ ਹੈਰਾਨ ਹੋ ਗਏ ਕਿ ਇਹ ਸ਼ਕਤੀਆਂ ਵਾਲੇ ਪੁਰਸ਼ ਕਿਥੋਂ ਆਏ ਹਨ। ਗੁਰੂ ਜੀ ਨੂੰ ਸਿੱਧਾਂ ਨੇ ਕਿਹਾ ਕਿ ਆਪ ਜੀ ਜੋਗ ਮਾਰਗ ਧਾਰਨ ਕਰੋ। ਤਾਂ ਗੁਰੂ ਜੀ ਨੇ ਕਿਹਾ ਕਿ ਸਿੱਧੋ! ਅੱਗੇ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਤੁਹਾਡੇ ਨਾਲ ਚਰਚਾ ਕਰਕੇ, ਤੁਹਾਨੂੰ ਹਰਾ ਕਰਕੇ, ਤੁਹਾਡੇ ਕੰਨ ਪਕੜਾਏ ਸਨ। ਤੁਸੀਂ ਫੇਰ ਵੀ ਟਲਦੇ

ਨਹੀਂ ਹੋ। ਤਾਂ ਸਿੱਧਾਂ ਨੇ ਗੁਰੂ ਅੰਗਦ ਦੇਵ ਜੀ ਨੂੰ ਪੁੱਛਿਆ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਸਰੂਪ ਕੈਸਾ ਹੈ ? **ਉੱਤਰ :**

**ਪਉਣੁ ਗੁਰੂ ਪਾਣੀ ਪਿਤਾ; ਮਾਤਾ ਧਰਤਿ ਮਹਤੁ ॥**

ਹੇ ਸਿੱਧੋ ! ਸ੍ਰੀ ਗੁਰੂ ਨਾਨਕ ਦੇਵ ਜੀ ਪੌਣ ਵੱਤ ਨਿਰਲੇਪ ਹਨ, ਪਾਣੀ ਵੱਤ ਸ਼ਾਂਤਿ ਸਰੂਪ ਹਨ, ਪਿਤਾ ਸਰੂਪ ਹਨ।

ਪ੍ਰਮਾਣ : **[ਹਮ ਬਾਰਿਕ ਤੂੰ ਗੁਰੁ ਪਿਤਾ ਹੈ ਦੇ ਮਤਿ ਸਮਝਾਏ ॥]** (ਅੰਗ ੪੫੦)

ਮਾਤਾ ਵੱਤ ਉਪਦੇਸ਼ ਦੇ ਕਰਕੇ ਪਾਲਣਾ ਕਰਨੇ ਵਾਲੇ ਹਨ। ਧਰਤੀ ਵੱਤ ਖਿਮਾ ਬਖ਼ਸ਼ਦੇ ਹਨ। ਆਪ (ਮਹਤੁ) ਵੱਡੇ ਆਕਾਸ਼ ਤਰ੍ਹਾਂ ਚਿਦਾਕਾਸ਼ ਬ੍ਰਹਮ ਸਰੂਪ ਹਨ।

**ਦਿਨਸੁ ਰਾਤਿ ਦੁਇ, ਦਾਈ ਦਾਇਆ; ਖੇਲੈ ਸਗਲ ਜਗਤੁ ॥**

ਗੁਰੂ ਜੀ ਦਿਨ ਦੀ ਤਰ੍ਹਾਂ ਪ੍ਰਕਾਸ਼ ਸਰੂਪ ਹਨ। (ਰਾਤਿ ਦੁਇ) ਜਿਵੇਂ ਦੋ ਰਾਤਾਂ ਮੱਸਿਆ ਤੇ ਪੂਰਨਮਾਸ਼ੀ ਦੀਆਂ ਹੁੰਦੀਆਂ ਹਨ। ਇਸ ਪ੍ਰਕਾਰ ਗੁਰੂ ਜੀ ਮੱਸਿਆ ਦੀ ਰਾਤ ਵੱਤ ਨਿਰਵਿਕਲਪ ਸਮਾਧੀ ਵਿਚ ਟਿਕਾਉਣ ਵਾਲੇ ਹਨ ਤੇ ਪੂਰਨਮਾਸ਼ੀ ਦੀ ਰਾਤ ਵੱਤ, ਹਿਰਦੇ ਆਕਾਸ਼ ਵਿਚ ਵੈਰਾਗ ਰੂਪੀ ਚੰਦਰਮਾ ਚੜ੍ਹਾਉਣ ਵਾਲੇ ਹਨ ਤੇ ਸ਼ੁਭ ਗੁਣਾਂ ਦੇ ਤਾਰੇ ਪੈਦਾ ਕਰਨੇ ਵਾਲੇ ਹਨ। ਭਗਤੀ ਰੂਪੀ ਚਾਂਦਨੀ ਪੈਦਾ ਕਰਨ ਵਾਲੇ ਹਨ। ਦਾਈ ਦੀ ਤਰ੍ਹਾਂ ਸ਼ੁਭ ਗੁਣਾਂ ਦੀ ਪਾਲਣਾ ਕਰਨ ਵਾਲੇ ਹਨ। ਦਾਇਆ ਜਿਵੇਂ ਬੱਚੇ ਨੂੰ ਬਾਗ ਬਗੀਚੇ ਦੀ ਸੈਰ ਕਰਾਉਂਦਾ ਹੈ। ਇਸ ਪ੍ਰਕਾਰ ਗੁਰੂ ਜੀ ਸਿੱਖਾਂ ਨੂੰ ਦਾਏ ਵੱਤ ਹੋ ਕਰਕੇ ਗੁਰਬਾਣੀ ਦੁਆਰਾ ਬੇਦਾਂ ਸ਼ਾਸਤਰਾਂ ਰੂਪੀ ਬਾਗ ਬਗੀਚਿਆਂ ਦੀ ਸੈਰ ਕਰਾਉਂਦੇ ਹਨ। ਜਿਵੇਂ

ਪ੍ਰਮਾਣ : **[ਸਹੰਸਰ ਦਾਨ ਦੇ ਇੰਦ੍ਰ ਰੋਆਇਆ ॥ ਪਰਸ ਰਾਮੁ ਰੋਵੈ ਘਰਿ ਆਇਆ ॥** (ਅੰਗ ੯੫੩)]

ਗੁਰੂ ਜੀ ਸਾਰੇ ਜਗਤ ਨੂੰ (ਖੇ) ਚਿਦਾਕਾਸ਼ ਬ੍ਰਹਮ ਵਿਚ ਲੈ ਕਰਨੇ ਵਾਲੇ ਹਨ।

**ਚੰਗਿਆਈਆ ਬੁਰਿਆਈਆ; ਵਾਚੇ ਧਰਮੁ ਹਦੂਰਿ ॥**

ਗੁਰੂ ਜੀ ਆਪਣੀ ਹਜ਼ੂਰੀ ਵਿਚ ਧਰਮ ਦਾ (ਵਾਚੇ) ਉਚਾਰਨ ਕਰਦੇ ਹਨ ਕਿ ਚੰਗੇ ਕੰਮ ਕਰੋ ਤੇ ਬੁਰੇ ਕੰਮਾਂ ਤੋਂ (ਵਾਚੇ) ਬਚਣਾ ਕਰੋ।

**ਕਰਮੀ ਆਪੋ ਆਪਣੀ; ਕੇ ਨੇੜੈ ਕੇ ਦੂਰਿ ॥**

ਗੁਰਸਿੱਖ ਆਪੋ ਆਪਣੇ ਕਰਮਾਂ ਅਨੁਸਾਰ, ਗੁਰਾਂ ਦੀ ਕਿਰਪਾ ਅਨੁਸਾਰ, ਕੋਈ ਨੇੜੇ ਸੇਵਾ ਕਰਦੇ ਸੰਗੀ ਹਨ ਤੇ ਕੋਈ ਬਾਹਰ ਖੇਤੀ ਦੀ ਕਾਰ ਸੇਵਾ ਦੂਰ ਕਰਦੇ ਹਨ।

ਪ੍ਰਮਾਣ : **[ਇਕਿ ਸੇਵਕ ਗੁਰ ਪਾਸਿ ਇਕਿ ਗੁਰਿ ਕਾਰੈ ਲਾਈਆ ॥]** (ਅੰਗ ੬੪੮)

**ਜਿਨੀ ਨਾਮੁ ਧਿਆਇਆ; ਗਏ ਮਸਕਤਿ ਘਾਲਿ ॥**

ਜਿਨ੍ਹਾਂ ਨੇ ਗੁਰਾਂ ਦੁਆਰਾ ਨਾਮ ਨੂੰ ਧਿਆਇਆ ਹੈ, ਉਹ (ਮਸਕਤਿ) ਮਿਹਨਤਾਂ ਨੂੰ (ਘਾਲਿ) ਕਮਾ ਕਰਕੇ ਮੁਕਤ ਹੋ ਗਏ ਹਨ।

**ਨਾਨਕ, ਤੇ ਮੁਖ ਉਜਲੇ; ਹੋਰ ਕੇਤੀ ਛੁਟੀ ਨਾਲਿ ॥੨॥**

ਸ੍ਰੀ ਗੁਰੂ ਅੰਗਦ ਦੇਵ ਜੀ ਕਹਿੰਦੇ ਹਨ, ਉਹਨਾਂ ਗੁਰਮੁਖਾਂ ਦੇ ਅੰਤਸ਼ਕਰਣ ਰੂਪੀ ਮੁਖ ਲੋਕ ਪ੍ਰਲੋਕ ਵਿਚ ਉੱਜਲੇ ਹਨ, ਉਹਨਾਂ ਦੀ ਸੰਗਤਿ ਕਰਕੇ ਹੋਰ ਵੀ ਕਿਤਨੇ ਹੀ ਮੁਕਤ ਹੋ ਗਏ ਹਨ।

**ਦੂਸਰਾ ਅਰਥ :** **ਪ੍ਰਸ਼ਨ :** ਸੰਸਾਰ ਦਾ ਗੁਰੂ ਕੌਣ ਹੈ ? **ਉੱਤਰ :**

**ਪਉਣੁ ਗੁਰੂ ਪਾਣੀ ਪਿਤਾ; ਮਾਤਾ ਧਰਤਿ ਮਹਤੁ ॥**

ਸੰਸਾਰ ਦਾ ਪੌਣ ਗੁਰੂ ਹੈ, ਭਾਵ ਸੁਆਸ ਆਦਿਕ ਸਰੀਰ ਤੇ ਸੰਸਾਰ ਨੂੰ ਇਹ ਪੌਣ ਦੁਆਰਾ ਚਲਾਉਂਦੇ, ਤਾਂ ਕਰਕੇ ਵੱਡੀ ਥਾਂ ਹੈ ਇਸ ਦੀ, ਸੰਸਾਰ ਦਾ ਪਾਣੀ ਪਿਤਾ ਹੈ, ਧਰਤੀ ਹੀ (ਮਹਤੁ) ਵੱਡੀ ਮਾਤਾ ਹੈ।

**ਦਿਨਸੁ ਰਾਤਿ ਦੁਇ, ਦਾਈ ਦਾਇਆ; ਖੇਲੈ ਸਗਲ ਜਗਤੁ ॥**

ਦਿਨ ਅਤੇ ਰਾਤ ਦੋਨੋਂ ਦਾਈ ਦਾਏ ਦੀ ਤਰ੍ਹਾਂ ਸਾਰੇ ਜਗਤ ਰੂਪੀ ਬੱਚੇ ਨੂੰ ਖਿਡਾਉਣ ਵਾਲੇ ਹਨ।

**ਚੰਗਿਆਈਆ ਬੁਰਿਆਈਆ; ਵਾਚੇ ਧਰਮੁ ਹਦੂਰਿ ॥**

ਜੀਵਾਂ ਦੇ ਚੰਗੇ ਮੰਦੇ ਕਰਮ ਧਰਮ ਰਾਜੇ ਦੀ ਕਚਹਿਰੀ ਵਿਚ (ਵਾਚੇ) ਉਚਾਰਦੇ ਹਨ। ਜਿਵੇਂ ਰਾਜੇ ਦੇ ਪੁੱਤਰ ਦੀ ਸ਼ਿਕਾਇਤ ਦਾਈ ਤੇ ਦਾਇਆ ਕਰਦੇ ਹਨ।

**ਕਰਮੀ ਆਪੋ ਆਪਣੀ; ਕੇ ਨੇੜੈ ਕੇ ਦੂਰਿ ॥**

ਜੀਵਾਂ ਦੀ ਆਪੋ ਆਪਣੀ ਕਮਾਈ ਚੰਗੀ ਮੰਦੀ ਅਨੁਸਾਰ ਧਰਮ ਰਾਜਾ ਨੇੜੇ ਤੇ ਦੂਰ ਰੱਖਦਾ ਹੈ। ਮਾੜੇ ਕਰਮਾਂ ਵਾਲਿਆਂ ਨੂੰ ਸਜ਼ਾ ਦੇਣ ਲਈ ਨੇੜੇ ਸੱਦਦਾ ਹੈ ਤੇ ਚੰਗੇ ਕਰਮਾਂ ਵਾਲੇ ਗੁਰਮੁਖਾਂ ਨੂੰ ਦੂਰੋਂ ਹੀ ਸੱਚਖੰਡ ਨੂੰ ਭੇਜ ਦਿੰਦਾ ਹੈ।

ਪ੍ਰਮਾਣ : **[ਜਹ ਲਾਲਚ ਜਾਗਾਤੀ ਘਾਟ ॥ ਦੂਰਿ ਰਹੀ ਉਹ ਜਨ ਤੇ ਬਾਟ ॥੨॥]** (ਅੰਗ ੩੯੩)

**ਵਾ :** ਇਕਨਾਂ ਨੂੰ ਸਤਿਕਾਰ ਦੇਣ ਲਈ ਨੇੜੇ ਬੁਲਾਉਂਦਾ ਹੈ ਤੇ ਇਕਨਾਂ ਨੂੰ ਦੂਰੋਂ ਹੀ ਨਰਕਾਂ ਵਿਚ ਪਾ ਦਿੰਦਾ ਹੈ।

**ਜਿਨੀ ਨਾਮੁ ਧਿਆਇਆ; ਗਏ ਮਸਕਤਿ ਘਾਲਿ ॥**

ਜਿਨ੍ਹਾਂ ਨੇ ਨਾਮ ਨੂੰ ਧਿਆਇਆ ਹੈ, ਉਹ ਮਿਹਨਤਾਂ ਘਾਲ ਕਰਕੇ ਸੱਚਖੰਡ ਨੂੰ ਚਲੇ ਗਏ।

**ਨਾਨਕ, ਤੇ ਮੁਖ ਉਜਲੇ; ਹੋਰ ਕੇਤੀ ਛੁਟੀ ਨਾਲਿ ॥੨॥**

ਗੁਰੂ ਜੀ ਕਹਿੰਦੇ ਹਨ ਉਹਨਾਂ ਦੇ ਲੋਕ ਪ੍ਰਲੋਕ ਵਿਚ ਮੁਖ ਉੱਜਲੇ ਹਨ, ਉਹਨਾਂ ਦੀ ਸੰਗਤਿ ਕਰਕੇ ਕਿਤਨੀ ਸ੍ਰਿਸ਼ਟੀ ਛੁੱਟ ਗਈ ਹੈ।

**ਪਉੜੀ ॥ ਸਚਾ ਭੋਜਨੁ ਭਾਉ; ਸਤਿਗੁਰਿ ਦਸਿਆ ॥**

ਹੇ ਭਾਈ ! ਸੱਚਾ ਭੋਜਨ ਤਾਂ ਪ੍ਰੇਮ ਦਾ ਹੀ ਹੈ, ਇਹ ਸਤਿਗੁਰਾਂ ਨੇ ਦੱਸਿਆ ਹੈ।

**ਸਚੇ ਹੀ ਪਤੀਆਇ; ਸਚਿ ਵਿਗਸਿਆ ॥**

ਜੋ ਸੱਚੇ ਨਾਮ ਨੂੰ ਜਪਦੇ ਹਨ, ਉਹ ਪ੍ਰਮੇਸ਼ਰ ਪਰ ਪਤੀਜਦੇ ਹਨ। ਉਹਨਾਂ ਦਾ ਸੱਚੇ ਨਾਮ ਕਰਕੇ ਚਿੱਤ ਖਿੜਦਾ ਹੈ।

**ਸਚੈ ਕੋਟਿ ਗਿਰਾਂਇ; ਨਿਜ ਘਰਿ ਵਸਿਆ ॥**

ਸੱਚੇ ਪ੍ਰਮੇਸ਼ਰ ਦਾ ਸੰਸਾਰ ਰੂਪੀ ਕੋਟਿ ਹੈ, ਉਸਦਾ ਬ੍ਰਹਮੰਡ ਰੂਪੀ ਪਿੰਡ ਹੈ। ਉਹ ਪ੍ਰਭੂ ਆਪਣੇ ਸਰੂਪ ਰੂਪੀ ਘਰ ਵਿਚ ਵੱਸਦਾ ਹੈ। **ਵਾ :** ਸਰੀਰ ਰੂਪੀ ਸੱਚੇ ਦਾ ਕੋਟਿ ਹੈ। ਅੰਤਸ਼ਕਰਣ ਰੂਪੀ ਪਿੰਡ ਹੈ। ਦਸਵੇਂ ਦੁਆਰ ਰੂਪੀ ਆਪਣੇ ਘਰ ਵਿਚ ਪ੍ਰਭੂ ਸਾਖੀ ਚੇਤਨ ਵੱਸਦਾ ਹੈ। **ਵਾ :** ਸਚੇ ਦੀ ਪ੍ਰਾਪਤੀ ਲਈ ਜਿਨ੍ਹਾਂ

ਨੇ ਸੰਗਤ ਰੂਪੀ ਕੋਟਿ ਕੀਤਾ ਹੈ, ਉਹਨਾਂ ਦੇ ਅੰਦਰ ਸ਼ੁਭ ਗੁਣਾਂ ਦੇ ਪਿੰਡ ਦੀ ਪ੍ਰਾਪਤੀ ਹੁੰਦੀ ਹੈ, ਫੇਰ ਉਹਨਾਂ ਦਾ ਮਨ ਤੁਰੀਆ ਪਦ ਰੂਪੀ ਆਪਣੇ ਘਰ ਵਿਚ ਵੱਸ ਗਿਆ ਹੈ। **ਵਾ** : ਸੱਚੇ ਪ੍ਰਮੇਸ਼ਰ ਦਾ ਸੰਗਤ ਰੂਪੀ ਕੋਟਿ ਹੈ, ਸ਼ੁਭ ਗੁਣਾਂ ਰੂਪੀ ਪਿੰਡ ਹੈ, ਆਪਣੇ ਤੁਰੀਆ ਪਦ ਰੂਪੀ ਘਰ ਵਿਚ ਵੱਸਦਾ ਹੈ।

**ਸਤਿਗੁਰਿ ਤੁਠੈ ਨਾਉ; ਪ੍ਰੇਮਿ ਰਹਸਿਆ ॥**

ਜਿਨ੍ਹਾਂ ਪਰ ਸਤਿਗੁਰੂ ਜੀ (ਤੁਠੈ) ਪ੍ਰਸੰਨ ਹੋਏ ਹਨ, ਤਾਂ ਉਹਨਾਂ ਨੂੰ ਨਾਮ ਪ੍ਰਾਪਤ ਹੁੰਦਾ ਹੈ, ਫੇਰ ਪ੍ਰੇਮ ਸਹਿਤ ਸੱਚੇ ਦੇ (ਰਹਸਿਆ) ਸਿਧਾਂਤ ਨੂੰ ਜਾਣਦੇ ਹਨ।

**ਸਚੈ ਦੈ ਦੀਬਾਣਿ; ਕੂੜਿ ਨ ਜਾਈਐ ॥**

ਸੱਚੇ ਪ੍ਰਮੇਸ਼ਰ ਦੇ ਸੰਗਤ ਰੂਪੀ ਸੱਚਖੰਡ ਰੂਪੀ ਦੀਵਾਨ ਵਿਚ ਝੂਠ ਨੂੰ (ਜਾਈਐ) ਥਾਂ ਨਹੀਂ ਹੈ, ਝੂਠੇ ਪੁਰਸ਼ਾਂ ਨੂੰ ਵੀ ਥਾਂ ਨਹੀਂ ਹੈ।

**ਝੂਠੋ ਝੂਠੁ ਵਖਾਣਿ; ਸੁ ਮਹਲੁ ਖੁਆਈਐ ॥**

ਜੋ ਝੂਠੇ ਜੀਵਨ ਵਾਲੇ ਹਨ ਤੇ ਝੂਠ ਨੂੰ ਹੀ ਕਥਨ ਕਰਦੇ ਬੋਲਦੇ ਹਨ। ਉਹ ਸਰੂਪ ਰੂਪੀ ਮਹਲ ਨੂੰ (ਖੁਆਈਐ) ਭੁੱਲ ਜਾਂਦੇ ਹਨ।

**ਸਚੈ ਸਬਦਿ ਨੀਸਾਣਿ; ਠਾਕ ਨ ਪਾਈਐ ॥**

ਜਿਨ੍ਹਾਂ ਦੇ ਮਥੇ ਪਰ ਸਚੇ ਪ੍ਰਮੇਸ਼ਰ ਨੇ ਸ਼ਬਦ ਦੀ ਕਮਾਈ ਕਰਨੇ ਦਾ (ਨੀਸਾਣਿ) ਲੇਖ ਲਿਖਿਆ ਹੈ, ਉਸਨੂੰ ਪਰਲੋਕ ਦੇ ਰਸਤੇ ਵਿਚ ਕੋਈ ਰੁਕਾਵਟ ਨਹੀਂ ਪਾਉਂਦਾ ਹੈ। **ਵਾ** : ਜਿਨ੍ਹਾਂ ਨੇ ਸੱਚੇ ਸਤਿਗੁਰਾਂ ਦੇ (ਸਬਦਿ) ਉਪਦੇਸ਼ ਨੂੰ ਹਿਰਦੇ ਵਿਚ (ਨੀਸਾਣਿ) ਪ੍ਰਗਟ ਕੀਤਾ ਹੈ; ਉਹਨਾਂ ਨੂੰ ਜਮ ਰੁਕਾਵਟ ਨਹੀਂ ਪਾਉਂਦੇ ਹਨ, **ਵਾ** : ਅੰਤਰਮੁਖ ਬ੍ਰਿਤੀ ਕਰਨ ਲਈ ਕਥਾਏ ਦੋਸ਼ ਕਾਮ ਕਰੋਧ ਰੁਕਾਵਟ ਨਹੀਂ ਪਾਉਂਦੇ ਹਨ।

**ਸਚੁ ਸੁਣਿ ਬੁਝਿ ਵਖਾਣਿ; ਮਹਲਿ ਬੁਲਾਈਐ ॥੧੮॥**

ਉਹ ਗੁਰਮੁਖ ਗੁਰਾਂ ਪਾਸੋਂ ਉਪਦੇਸ਼ ਨੂੰ (ਬੁਝਿ) ਪੁੱਛਕੇ ਸੱਚੇ ਨਾਮ ਦਾ ਸ੍ਰਵਣ ਮੰਨਣ ਕਰਕੇ (ਵਖਾਣਿ) ਨਿਧਿਆਸਣ = ਕਮਾਈ ਕਰਦੇ ਹਨ। ਉਹਨਾਂ ਨੂੰ ਪ੍ਰਮੇਸ਼ਰ ਤੁਰੀਆ ਪਦ ਰੂਪੀ ਮਹਿਲ ਵਿਚ ਬੁਲਾ ਲੈਂਦਾ ਹੈ।

**ਸਲੋਕੁ ਮਃ ੧ ॥**

**ਪਹਿਰਾ ਅਗਨਿ ਹਿਵੈ ਘਰੁ ਬਾਧਾ ਭੋਜਨੁ ਸਾਰੁ ਕਰਾਈ ॥ ਸਗਲੇ ਦੂਖ ਪਾਣੀ ਕਰਿ ਪੀਵਾ ਧਰਤੀ ਹਾਕ ਚਲਾਈ ॥ ਧਰਿ ਤਾਰਾਜੀ ਅੰਬਰੁ ਤੋਲੀ ਪਿਛੈ ਟੰਕੁ ਚੜਾਈ ॥ ਏਵਡੁ ਵਧਾ ਮਾਵਾ ਨਾਹੀ ਸਭਸੈ ਨਥਿ ਚਲਾਈ ॥ ਏਤਾ ਤਾਣੁ ਹੋਵੈ ਮਨ ਅੰਦਰਿ ਕਰੀ ਭਿ ਆਖਿ ਕਰਾਈ ॥ ਜੇਵਡੁ ਸਾਹਿਬੁ ਤੇਵਡ ਦਾਤੀ ਦੇ ਦੇ ਕਰੇ ਰਜਾਈ ॥ ਨਾਨਕ ਨਦਰਿ ਕਰੇ ਜਿਸੁ ਉਪਰਿ ਸਚਿ ਨਾਮਿ ਵਡਿਆਈ ॥੧॥ ਮਃ ੨ ॥ ਆਖਣੁ ਆਖਿ ਨ ਰਜਿਆ ਸੁਨਣਿ ਨ ਰਜੇ ਕੰਨ ॥ ਅਖੀ ਦੇਖਿ ਨ ਰਜੀਆ ਗੁਣ ਗਾਹਕ ਇਕ ਵੰਨ ॥ ਭੁਖਿਆ ਭੁਖ ਨ ਉਤਰੈ ਗਲੀ ਭੁਖ ਨ ਜਾਇ ॥ ਨਾਨਕ ਭੁਖਾ ਤਾ ਰਜੈ ਜਾ ਗੁਣ ਕਹਿ ਗੁਣੀ ਸਮਾਇ ॥੨॥ ਪਉੜੀ ॥ ਵਿਣੁ ਸਚੇ ਸਭੁ ਕੂੜੁ ਕੂੜੁ ਕਮਾਈਐ ॥ ਵਿਣੁ ਸਚੇ ਕੂੜਿਆਰੁ ਬੰਨਿ ਚਲਾਈਐ ॥ ਵਿਣੁ ਸਚੇ ਤਨੁ ਛਾਰੁ ਛਾਰੁ ਰਲਾਈਐ ॥ ਵਿਣੁ ਸਚੇ ਸਭ ਭੁਖ ਜਿ ਪੈਝੈ ਖਾਈਐ ॥ ਵਿਣੁ ਸਚੇ ਦਰਬਾਰੁ ਕੂੜਿ ਨ ਪਾਈਐ ॥ ਕੂੜੈ ਲਾਲਚਿ ਲਗਿ ਮਹਲੁ ਖੁਆਈਐ ॥ ਸਭੁ ਜਗੁ ਠਗਿਓ ਠਗਿ ਆਈਐ ਜਾਈਐ ॥ ਤਨ ਮਹਿ ਤ੍ਰਿਸਨਾ ਅਗਿ ਸਬਦਿ ਬੁਝਾਈਐ ॥੧੯॥**

*(ਅੰਗ ੧੪੭)*

ਉਥਾਨਕਾ : ਅੱਚਲ ਬਟਾਲੇ ਵਿਚ ਗੁਰੂ ਸਾਹਿਬ ਜੀ ਨੂੰ ਸਿੱਧਾਂ ਨੇ ਪੁੱਛਿਆ ਸੀ ਕਿ ਆਪ ਜੀ ਵਿਚ ਕਿਤਨੀ ਕੁ ਤਾਕਤ ਹੈ ? ਉੱਤਰ :

**ਪਹਿਰਾ ਅਗਨਿ ਹਿਵੈ ਘਰੁ ਬਾਧਾ; ਭੋਜਨੁ ਸਾਰੁ ਕਰਾਈ ॥**

ਹੇ ਸਿੱਧੋ ! ਜੇਕਰ ਅਸੀਂ ਚਾਹੀਏ ਤਾਂ ਗਰਮੀ ਦੀ ਰੁੱਤ ਵਿਚ ਅਗਨੀ ਦੇ ਬਸਤਰਾਂ ਨੂੰ ਪਹਿਨ ਲਈਏ ਤੇ ਜੇਕਰ ਅਸੀਂ ਚਾਹੀਏ ਤਾਂ ਹਿਮਾਲਾ ਪਰਬਤ ਵਿਚ ਸਰਦੀ ਦੀ ਰੁੱਤ ਵਿਚ (ਹਿਵੈ) ਬਰਫ਼ ਦਾ ਘਰ ਬੰਨ੍ਹ ਲਈਏ।

## ਸਾਖੀ — ਹਬਸ਼ ਦੇਸ਼ ਦੇ ਰਾਜੇ ਦੀ

ਜੀਵਾਂ ਨੂੰ ਤਾਰਦੇ ਹੋਏ ਸਤਿਗੁਰੂ ਧੰਨ ਸ੍ਰੀ ਗੁਰੂ ਨਾਨਕ ਦੇਵ ਜੀ ਇਕ ਵਾਰ ਹਬਸ਼ ਨਾਮੇਂ ਇਕ ਦੇਸ਼ ਵਿਚ ਗਏ। ਇਥੋਂ ਦਾ ਰਾਜਾ ਲਾਜਬਰਦ ਬਹੁਤ ਹੀ ਵੱਡਾ ਪਾਪੀ ਸੀ, ਜੇ ਕੋਈ ਵੀ ਹਿੰਦੂ ਇਸ ਦੇ ਦੇਸ਼ ਵਿਚ ਚਲਾ ਜਾਂਦਾ ਤਾਂ ਇਹ ਉਸ ਨੂੰ ਮਰਵਾ ਦਿੰਦਾ ਸੀ। ਇਥੋਂ ਦੇ ਲੋਕਾਂ ਨੂੰ ਜੋ ਪੁੱਠੇ ਰਸਤੇ ਪਏ ਹੋਏ ਸਨ ਤੇ ਖੋਟੇ ਕਰਮ ਕਰਦੇ ਸਨ, ਉਨ੍ਹਾਂ ਨੂੰ ਸੱਚੇ ਨਾਮ ਦਾ ਉਪਦੇਸ਼ ਦੇਣ ਲਈ ਸਤਿਗੁਰੂ ਸਾਹਿਬ ਜੀ ਜਦੋਂ ਇਸ ਦੇਸ਼ ਵਿਚ ਪਹੁੰਚੇ ਤਾਂ ਆਕਾਸ਼ ਵਿਚੋਂ ਇਕ ਅਨੋਖਾ ਤੇ ਅਸਚਰਜ ਚੋਲਾ ਆਇਆ, ਜਿਸ ਦੇ ਉਪਰ ਪੰਜ ਭਾਸ਼ਾ ਭਾਵ ਹਿੰਦੀ, ਫ਼ਾਰਸੀ, ਤੁਰਕੀ, ਅਰਬੀ ਤੇ ਸੰਸਕ੍ਰਿਤ ਲਿਖੀਆਂ ਹੋਈਆਂ ਸਨ। ਇਸ ਚੋਲੇ ਨੂੰ ਪਹਿਨ ਕੇ ਸਤਿਗੁਰੂ ਜੀ ਰਾਜੇ ਦੇ ਰਹਿਣ ਵਾਲੇ ਨਗਰ ਦੇ ਪਾਸ ਹੀ ਭਾਈ ਮਰਦਾਨੇ ਤੇ ਬਾਲੇ ਦੇ ਸਮੇਤ ਬਿਰਾਜ ਗਏ। ਜਦੋਂ ਰਾਜੇ ਨੂੰ ਉਥੋਂ ਦੇ ਮਨੁੱਖਾਂ ਤੋਂ ਪਤਾ ਲੱਗਿਆ ਤਾਂ ਰਾਜੇ ਨੇ ਆਪਣੇ ਵਜ਼ੀਰ ਨੂੰ ਸਤਿਗੁਰੂ ਜੀ ਦਾ ਚੋਲਾ ਉਤਰਾਉਣ ਵਾਸਤੇ ਕਿਹਾ, ਪਰ ਜਦੋਂ ਇਹ ਚੋਲਾ ਉਤਰਾਉਣ ਵਾਸਤੇ ਗਏ ਤਾਂ ਸਾਰੇ ਸਿਪਾਹੀ ਤੇ ਵਜ਼ੀਰ ਜੋਰ ਲਗਾ ਕੇ ਥੱਕ ਗਏ, ਪਰ ਕਿਸੇ ਤੋਂ ਵੀ

ਸਤਿਗੁਰੂ ਜੀ ਦੇ ਗਲੋਂ ਚੋਲਾ ਨਾ ਉਤਰਿਆ। ਇਸ ਤਰ੍ਹਾਂ ਜਦੋਂ ਰਾਜੇ ਦੇ ਪਾਸ ਆ ਕੇ ਸਾਰੀ ਖ਼ਬਰ ਸੁਣਾਈ ਤਾਂ ਰਾਜੇ ਨੇ ਸਤਿਗੁਰੂ ਜੀ ਵਿਚ ਹਿੰਦੂਆਂ ਵਾਲੇ ਲੱਛਣ ਜਾਣ ਕੇ ਪਾਣੀ ਵਿਚ ਡੁਬਾਉਣ ਦੀ ਆਗਿਆ ਦੇ ਦਿੱਤੀ। ਜਦੋਂ ਇਨ੍ਹਾਂ ਸਤਿਗੁਰੂ ਸਾਹਿਬ ਜੀ ਨੂੰ ਨਦੀ ਵਿਚ ਡੋਬਣ ਵਾਸਤੇ ਨਦੀ ਵਿਚ ਸੁੱਟਿਆ ਤਾਂ ਨਦੀ ਦਾ ਪਾਣੀ ਸਤਿਗੁਰੂ ਜੀ ਦੇ ਚੋਲੇ ਨੂੰ ਛੂਹਿਆ ਵੀ ਨਾ ਅਤੇ ਸਤਿਗੁਰੂ ਉਸੇ ਪ੍ਰਕਾਰ ਹੀ ਬਾਹਰ ਆ ਕੇ ਬਿਰਾਜ ਗਏ, ਰਾਜੇ ਨੇ ਸਾਰੀ ਖ਼ਬਰ ਸੁਣ ਕੇ ਸਤਿਗੁਰੂ ਜੀ ਨੂੰ ਅੱਗ ਵਿਚ ਸਾੜਨ ਦੀ ਆਗਿਆ ਦਿੱਤੀ। ਤਿਸ ਸਮੇਂ ਵਜ਼ੀਰ ਨੇ ਬਹੁਤ ਸਾਰੀਆਂ ਲੱਕੜਾਂ ਇਕਠੀਆਂ ਕਰਕੇ ਉਨ੍ਹਾਂ ਉਪਰ ਸਤਿਗੁਰੂ ਸਾਹਿਬ ਜੀ ਨੂੰ ਬਿਠਾ ਕੇ ਅੱਗ ਲਾ ਦਿੱਤੀ। ਸਾਰੀਆਂ ਲੱਕੜਾ ਸੜ ਕੇ ਸੁਆਹ ਹੋ ਗਈਆਂ, ਪਰ ਸਤਿਗੁਰੂ ਜੀ ਉਸੇ ਤਰ੍ਹਾ ਸੋਭਦੇ ਹੋਏ ਦੇਖ ਕੇ ਇਹ ਬੜੇ ਹੈਰਾਨ ਹੋਏ। ਤਦੋਂ ਰਾਜੇ ਨੇ ਆਪ ਸਤਿਗੁਰੂ ਨੂੰ ਮਾਰਨ ਲਈ ਨਿਸਚਾ ਕੀਤਾ ਅਤੇ ਸਤਿਗੁਰਾਂ ਪਾਸ ਆ ਕੇ ਬਹੁਤ ਸਾਰੇ ਪੱਥਰਾਂ ਦੇ ਥੱਲੇ ਸਤਿਗੁਰੂ ਜੀ ਨੂੰ ਦਬਾ ਦਿੱਤਾ ਅਤੇ ਇਹ ਨਿਸਚਾ ਕਰਕੇ ਚਲੇ ਗਏ ਕਿ ਹੁਣ ਤਾਂ ਇਹ ਜ਼ਰੂਰ ਮਰ ਜਾਵੇਗਾ। ਪਰ ਸਵੇਰ ਹੋਣ ਤੇ ਸਤਿਗੁਰੂ ਸਾਹਿਬ ਜੀ ਭਾਈ ਬਾਲਾ ਜੀ ਅਤੇ ਮਰਦਾਨਾ ਜੀ ਦੇ ਪਾਸ ਜਾ ਬਿਰਾਜੇ। ਤਿਸ ਸਮੇਂ ਉਥੋਂ ਦੇ ਲੋਕ ਸਤਿਗੁਰੂ ਜੀ ਨੂੰ ਦੇਖ ਕੇ ਹੈਰਾਨ ਰਹਿ ਗਏ ਅਤੇ ਬਾਦਸ਼ਾਹ ਦੇ ਪਾਸ ਜਾ ਕੇ ਕਿਹਾ ਕਿ ਇਹ ਖੁਦਾ ਰੂਪ ਹਨ, ਕਿਉਂਕਿ ਹੋਰ ਕਿਸੇ ਵਿਚ ਵੀ ਇਤਨੀ ਸ਼ਕਤੀਆਂ ਨਹੀਂ ਹਨ। ਇਸ ਲਈ ਹੁਣ ਤੈਨੂੰ ਆਪ ਜਾ ਕੇ ਸਤਿਗੁਰਾਂ ਦੇ ਚਰਨੀਂ ਪੈ ਕੇ ਆਪਣੀਆਂ ਭੁੱਲਾਂ ਬਖ਼ਸ਼ਾਉਣਾ ਚਾਹੀਦੀਆਂ ਹਨ। ਤਿਸ ਸਮੇਂ ਸਤਿਗੁਰਾਂ ਦੇ ਤੇਜ ਪ੍ਰਤਾਪ ਤੋਂ ਡਰ ਕੇ ਇਹ ਲਾਜਬਰਦ ਰਾਜਾ ਸਤਿਗੁਰਾਂ ਦੀ ਸ਼ਰਨ ਵਿਚ ਅਨੇਕਾ ਭੇਟਾਵਾਂ ਲੈ ਕੇ ਆਇਆ ਅਤੇ ਆ ਕੇ ਚਰਨਾਂ ਕਮਲਾਂ ਉਪਰ ਦੋਵੇਂ ਹੱਥ ਜੋੜ ਕੇ ਨਮਸਕਾਰ ਕੀਤੀ। ਫਿਰ ਨਿਮਰਤਾ ਨਾਲ ਆਪਣੀਆਂ ਭੁੱਲਾਂ ਨੂੰ ਬਖ਼ਸ਼ਾਉਣ ਵਾਸਤੇ ਬੇਨਤੀਆਂ ਕੀਤੀਆਂ ਕਿ ਸਤਿਗੁਰੂ ਸਾਹਿਬ ਜੀ, ਮੇਰੇ ਪਾਸੋਂ ਅਨਜਾਣੇ ਵਿਚ ਹੀ ਗ਼ਲਤੀਆਂ ਹੋ ਗਈਆਂ ਹਨ, ਮੈਂ ਆਪ ਜੀ ਨੂੰ ਪ੍ਰਮਾਤਮਾਂ ਦਾ ਸਰੂਪ ਪਹਿਚਾਣ ਨਹੀਂ ਸਕਿਆ। ਕਿਉਂਕਿ ਇਸ ਲਈ ਮੇਰੀਆਂ ਗਲਤੀਆਂ ਮੁਆਫ਼ ਕਰ ਦਿਉ। ਤਦੋਂ ਸਤਿਗੁਰੂ ਨੂੰ ਬਚਨ ਕਹੇ ਕਿ ਮਨੁੱਖਾਂ ਨੂੰ ਮਾਰਨਾ ਛੱਡ ਦੇ ਅਤੇ ਸੱਚੇ ਨਾਮ ਵਾਹਿਗੁਰੂ ਦਾ ਜਾਪ ਕਰ ਤੇ ਹੋਰਾਂ ਤੋਂ ਕਰਵਾ, ਗਰੀਬਾਂ ਨੂੰ ਲੋੜ ਅਨੁਸਾਰ ਕੱਪੜੇ ਤੇ ਭੋਜਨ ਦਿਆ ਕਰ, ਲੰਗਰ ਦੀ ਮਰਿਆਦਾ ਚਲਾ, ਜੇਕਰ ਤੂੰ ਇਹ ਸਭ ਕੁਝ ਕਰੇਂਗਾ, ਤਾਂ ਹੀ ਤੇਰੀਆਂ ਭੁੱਲਾਂ ਦੀ ਮੁਆਫ਼ੀ ਮਿਲੇਗੀ ਨਹੀਂ ਤਾਂ ਨਰਕਾਂ ਵਿਚ ਪਵੇਂਗਾ। ਤਦੋਂ ਇਹ ਰਾਜਾ ਸਾਰੇ ਬਚਨਾਂ ਨੂੰ ਮੰਨ ਕੇ ਨਾਮ ਜਪਣ ਲੱਗ ਪਿਆ। ਇਸ ਪ੍ਰਕਾਰ ਸਤਿਗੁਰੂ ਜੀ ਨੇ ਇਸ ਦੀ ਕਲਿਆਣ ਕੀਤੀ।

**ਸਗਲੇ ਦੂਖ ਪਾਣੀ ਕਰਿ ਪੀਵਾ; ਧਰਤੀ ਹਾਕ ਚਲਾਈ ॥**

ਜੇ ਅਸੀਂ ਚਾਹੀਏ ਤਾਂ ਸਾਰੇ ਦੁੱਖਾਂ ਨੂੰ ਪਾਣੀ ਵੱਤ ਪੀ ਜਾਈਏ ਅਭਾਵ ਕਰ ਦੇਈਏ। ਜੇ ਚਾਹੀਏ ਤਾਂ ਮੱਝ ਗਊ ਦੀ ਤਰ੍ਹਾਂ ਧਰਤੀ ਨੂੰ (ਹਾਕ) ਹੱਕ ਕਰਕੇ ਜਿੱਧਰ ਮਰਜ਼ੀ ਚਲਾ ਲਈਏ, ਤੋਰ ਲਈਏ। ਇਤਨੀ ਵੱਡੀ ਤਾਕਤ ਅਸੀਂ ਰੱਖਦੇ ਹਾਂ।

**ਧਰਿ ਤਾਰਾਜੀ ਅੰਬਰੁ ਤੋਲੀ; ਪਿਛੈ ਟੰਕੁ ਚੜਾਈ ॥**

ਜੇ ਅਸੀਂ ਚਾਹੀਏ ਤਾਂ ਤੱਕੜੀ ਵਿਚ (ਧਰਿ) ਧਰਤੀ ਤੇ ਆਕਾਸ਼ ਨੂੰ (ਧਰਿ) ਰੱਖ ਕਰਕੇ ਤੋਲ ਦੇਈਏ, ਪਿਛਲੇ ਪੱਲੜੇ ਵਿਚ ਸਾਢੇ ਚਾਰ ਮਾਸੇ ਦਾ ਟੰਕੁ ਚੜ੍ਹਾ ਕਰਕੇ। **ਵਾ** : ਹੇ ਸਿੱਧੋ ! ਜੇ ਅਸੀਂ ਚਾਹੀਏ ਤਾਂ ਤੱਕੜੀ ਦੇ ਇਕ ਪਾਲੜੇ ਵਿਚ (ਅੰਬਰੁ) ਆਕਾਸ਼ ਦੇ ਸੱਤੇ ਲੋਕਾਂ ਨੂੰ (ਧਰਿ) ਰੱਖ ਕਰਕੇ, ਪਿਛੇ ਸਾਢੇ ਚਾਰ ਮਾਸੇ ਦਾ ਟੰਕ ਪਾ ਕਰਕੇ ਤੋਲ ਦੇਈਏ ਫੇਰ ਵੀ ਸੱਤ ਲੋਕ ਬਰਾਬਰ ਤੁੱਲ ਨਹੀਂ ਸਕਦੇ ਸਾਡੀ ਮਰਜ਼ੀ ਤੋਂ ਬਿਨਾਂ।

**ਏਵਡੁ ਵਧਾ ਮਾਵਾ ਨਾਹੀ; ਸਭਸੈ ਨਥਿ ਚਲਾਈ ॥**

ਜੇ ਅਸੀਂ ਚਾਹੀਏ ਇਤਨੇ ਵਡੇ ਵਧ ਜਾਈਏ ਮਿਣਤੀ ਵਿਚ ਹੀ ਨਾ ਆਈਏ। ਬਾਵਨ ਨੇ ਤਾਂ ਵਧ ਕਰਕੇ ਦੋ ਕਰਮਾਂ ਵਿਚ ਤਿੰਨੇ ਲੋਕ ਮਿਣੇ ਸਨ। ਅਸੀਂ ਮਿਣਤੀ ਵਿਚ ਹੀ ਨਾ ਆਈਏ। ਜੇ ਚਾਹੀਏ ਤਾਂ ਸਭ ਸ੍ਰਿਸ਼ਟੀ ਨੂੰ ਨੱਥ ਕਰਕੇ, ਅਧੀਨ ਕਰਕੇ ਲਈਏ।

**ਏਤਾ ਤਾਣੁ ਹੋਵੈ ਮਨ ਅੰਦਰਿ; ਕਰੀ ਭਿ ਆਖਿ ਕਰਾਈ ॥**

ਹੇ ਸਿੱਧੋ ! ਇਤਨਾ ਬਲ ਸਾਡੇ ਮਨ ਅੰਦਰ ਵੀ ਹੁੰਦਾ ਹੈ। ਆਪ ਵੀ ਕਰ ਸਕਦੇ ਹਾਂ ਤੇ ਕਿਸੇ ਪਾਸੋਂ ਕਹਿ ਕਰਕੇ ਵੀ ਕਰਵਾ ਸਕਦੇ ਹਾਂ।

## ਸਾਖੀ—ਗੁਰੂ ਜੀ ਤੇ ਸਿਕੰਦਰ ਲੋਧੀ ਦਾ ਹਾਥੀ

ਸ਼ੇਖ ਸਰਫ ਨੂੰ ਨਿਹਾਲ ਕਰਕੇ ਅਤੇ ਉਸ ਨਾਲ ਸਦੀਂਵੀ ਮਿਤ੍ਰਤਾ ਕਾਇਮ ਕਰਕੇ ਗੁਰੂ ਜੀ ਚੌਂਹ ਦਿਨਾਂ ਪਿੱਛੋਂ ਦਿੱਲੀ ਸ਼ਹਿਰ ਆ ਗਏ ਦੇਵਨੇਤ ਨਾਲ ਕਿਸੇ ਕਾਰਨ ਇਕ ਸ਼ਾਹੀ ਹਾਥੀ (ਬਾਦਸ਼ਾਹ ਸਿਕੰਦਰ ਦਾ ਹਾਥੀ) ਮਰ ਗਿਆ ਮਹਾਵਤ ਤੇ ਉਸਦਾ ਪਰਵਾਰ ਪਿਟ ਪਿਟ ਕੇ ਦੁਖੀ ਹੋ ਰਿਹਾ ਸੀ ਕਿਉਂਕਿ ਉਨ੍ਹਾਂ ਦਾ ਰੁਜਗਾਰ ਮਾਰਿਆ ਗਿਆ ਸੀ। ਗੁਰੂ ਜੀ ਬਜ਼ਾਰੋ ਬਜ਼ਾਰ ਜਾਂਦੇ ਸਨ ਤਾਂ ਉਨ੍ਹਾਂ ਦੇ ਰੋਣ ਦੀ ਕੂਕ ਪੁਕਾਰ ਸੁਣੀ। ਹਜੂਰ ਨੇੜੇ ਚਲੇ ਗਏ ਮਹਾਵਤ ਤੇ ਉਹਦੇ ਪਰਵਾਰ ਦੀ ਭੈੜੀ ਦਸ਼ਾ ਦੇਖਕੇ ਦਿਆਲੂ ਕ੍ਰਿਪਾਲੂ ਜਗਤ ਗੁਰੂ ਨੂੰ ਦਇਆ ਆ ਗਈ। ਮਹਾਵਤ ਨੂੰ ਆਖਣ ਲਗੇ- ਪੁਰਸ਼ਾ ! ਰੋਣਾ ਬੰਦ ਕਰ ਦੇਹ, ਸਤਿਨਾਮ ਸਤਿ ਕਰਤਾਰ ! ਦਾ ਜਾਪੁ ਕਰ। ਤੇਰਾ ਹਾਥੀ ਮਰਿਆ ਨਹੀਂ, ਜੀਉਂਦਾ ਹੈ। ਹਾਥੀ ਮਰੇ ਨੂੰ ਕਿੰਨਾ ਚਿਰ ਹੋ ਚੁਕਾ ਸੀ, ਮਹਾਵਤ ਕਿਵੇਂ ਮੰਨੇ ਉਸ ਨੇ ਗੁਰੂ ਜੀ ਦਾ ਬਚਨ ਤਾਂ ਅਨਸੁਣਿਆਂ ਕਰ ਦਿਤਾ ਪਰ ਗੁਰੂ ਜੀ ਦੇ ਚੇਹਰੇ ਵਲ ਵੇਖਣ ਲਗ ਪਿਆ। ਗੁਰੂ ਜੀ ਨੇ ਮੁੜ ਕਿਹਾ, ਪੁਰਸ਼ਾ ! ਹਾਥੀ ਵਲ ਦੇਖ ! ਅੱਖਾਂ ਵਿੱਚ ਅਥਰੂ ਪੂੰਝ ਲੈ ਹਾਥੀ ਨਹੀਂ ਮਰਿਆ। ਮਹਾਵਤ ਨੇ ਮੁੜਕੇ ਹਾਥੀ ਵਲ ਦੇਖਿਆ ਲੰਮਾ ਪਿਆ ਹਾਥੀ ਕਿੰਨੀ ਥਾਂ ਮਲੀ ਪਿਆ ਸੀ। ਜਦੋਂ ਮਹਾਵਤ ਨੇ ਨਜ਼ਰ ਮਾਰੀ ਤਾਂ ਹਾਥੀ ਸਚਮੁਚ ਜੀਂਦਾ ਸੀ। ਉਹ ਕੰਨ ਹਿਲਾਈ ਜਾਂਦਾ ਸੀ। ਹਾਥੀ ਦੇ ਕੰਨ ਹਿਲਦੇ ਦੇਖਕੇ ਮਹਾਵਤ ਗੁਰੂ ਜੀ ਦੇ ਚਰਨੀਂ ਢਹਿ ਪਿਆ। ਉਸ ਦਾ ਪਰਵਾਰ ਰੋਣ ਦੀ ਥਾਂ ਹੱਸ ਪਿਆ। ਇਕ ਪਲ ਵਿਚ ਹੀ ਰੌ ਬਦਲ ਗਈ ਹਾਥੀ ਉਠ ਕੇ ਤੁਰ ਪਿਆ।

ਪ੍ਰਸ਼ਨ : ਸਿਧਾਂ ਨੇ ਕਿਹਾ ਹੇ ਗੁਰੂ ਜੀ ਇਹ ਤਾਕਤਾਂ ਕਿਵੇਂ ਆਈਆਂ ਹਨ ? **ਉੱਤਰ :**

**ਜੇਵਡੁ ਸਾਹਿਬੁ ਤੇਵਡ ਦਾਤੀ; ਦੇ ਦੇ ਕਰੇ ਰਜਾਈ ॥**

ਹੇ ਸਿੱਧੋ ! ਜਿਤਨਾ ਵੱਡਾ ਉਹ ਮਾਲਕ ਪ੍ਰਮੇਸ਼ਰ ਹੈ, ਉਤਨੀਆਂ ਵੱਡੀਆਂ ਹੀ ਉਸ ਦੀਆਂ ਦਾਤਾਂ ਹਨ। ਉਹ ਪ੍ਰਮੇਸ਼ਰ ਹੀ ਸਭ ਨੂੰ ਤਾਕਤਾਂ ਦੇ ਦੇ ਕਰਕੇ (ਰਜਾਈ) ਰਜਾਉਂਦਾ ਹੈ, ਤ੍ਰਿਪਤ ਕਰਦਾ ਹੈ।

ਪ੍ਰਸ਼ਨ : ਹੇ ਗੁਰੂ ਜੀ ਤੁਸੀਂ ਸਭ ਤੋਂ ਵੱਡੀ ਕਰਾਮਾਤ ਕਿਹੜੀ ਸਮਝਦੇ ਹੋ ? **ਉੱਤਰ :**

**ਨਾਨਕ ਨਦਰਿ ਕਰੇ ਜਿਸੁ ਉਪਰਿ; ਸਚਿ ਨਾਮਿ ਵਡਿਆਈ ॥੧॥**

ਗੁਰੂ ਸਾਹਿਬ ਜੀ ਕਹਿੰਦੇ ਹਨ, ਜਿਸ ਉੱਤੇ ਪ੍ਰਮੇਸ਼ਰ ਕਿਰਪਾ ਦ੍ਰਿਸ਼ਟੀ ਕਰ ਦੇਵੇ, ਉਸਨੂੰ ਹੀ ਸੱਚੇ ਨਾਮ ਦੀ ਵਡਿਆਈ ਪ੍ਰਾਪਤ ਹੁੰਦੀ ਹੈ, ਨਾਮ ਹੀ ਸਭ ਤੋਂ ਵੱਡੀ ਕਰਾਮਾਤ ਹੈ।

ਪ੍ਰਮਾਣ : **[ਸਤਿਨਾਮ ਬਿਨ ਬਾਦਰ ਛਾਈ ॥੪੩॥] (੧-੪੩-੮)** (ਵਾਰਾਂ ਭਾਈ ਗੁਰਦਾਸ ਜੀ)

**ਦੂਸਰਾ ਅਰਥ :** ਸਿੱਧਾਂ ਨੇ ਕਿਹਾ, ਜੇਕਰ ਆਪ ਜੀ ਇਤਨੀ ਸ਼ਕਤੀ ਰੱਖਦੇ ਹੋ ਤਾਂ ਕਿਰਪਾ ਕਰਕੇ ਸਾਡੇ ਵਿਕਾਰਾਂ ਨੂੰ

ਮੇਟੋ ਜੀ ? **ਉੱਤਰ :**

**ਪਹਿਰਾ ਅਗਨਿ ਹਿਵੈ ਘਰੁ ਬਾਧਾ; ਭੋਜਨੁ ਸਾਰੁ ਕਰਾਈ ॥**

ਹੇ ਸਿਧੋ ਤ੍ਰਿਸ਼ਨਾ ਦੀ ਅਗਨੀ, ਕਾਮ ਕਰੋਧ ਦੀ ਅਗਨੀ ਹੈ। ਇਨ੍ਹਾਂ ਵਿਕਾਰਾਂ ਦੇ ਫੁਰਨ ਤੋਂ ਮਨ ਉੱਤੇ ਪਹਿਰਾ ਦੇਈਏ। (ਹਿਵੈ) ਸ਼ਾਂਤੀ ਦੇ ਘਰ ਸੰਗਤ ਵਿਚ ਹੀ ਘਰ ਬੰਨ੍ਹ ਕਰਕੇ ਵੱਸੀਏ। **ਵਾ :** (ਹਿਵੈ ਘਰੁ) ਸੰਗਤ ਵਿਚ ਚਿੱਤ ਨੂੰ ਟਿਕਾਉਣ ਰੂਪੀ ਘਰ ਬੰਨ੍ਹੀਏ। ਸਾਰ ਰੂਪ ਪ੍ਰਮੇਸ਼ਰ ਦਾ ਗਿਆਨ ਰੂਪੀ ਭੋਜਨ ਕਰੀਏ।

**ਪ੍ਰਮਾਣ :** [**ਬ੍ਰਹਮ ਗਿਆਨੀ ਕਾ ਭੋਜਨੁ ਗਿਆਨ ॥**] (ਅੰਗ ੨੭੩)

**ਸਗਲੇ ਦੂਖ ਪਾਣੀ ਕਰਿ ਪੀਵਾ; ਧਰਤੀ ਹਾਕ ਚਲਾਈ ॥**

ਸਭ ਜਨਮ ਮਰਨ ਦੇ ਦੁੱਖਾਂ ਨੂੰ ਪ੍ਰਮੇਸ਼ਰ ਨਾਲ (ਪਾਣੀ) ਪ੍ਰੇਮ ਕਰਕੇ (ਪੀਵਾ) ਪੀ ਜਾਈਏ, ਨਾਸ ਕਰ ਦੇਈਏ। (ਧਰਤੀ) ਬੁੱਧੀ ਨੂੰ (ਹਾਕ) ਸ਼ਬਦ ਵਿਚ ਜੋੜਨ ਲਈ ਚਲਾਈਏ।

**ਨੋਟ :** (ਹਾਕ) ਆਵਾਜ਼, ਗੁਰਾਂ ਦੀ ਆਵਾਜ਼ ਕਹੀਏ ਸ਼ਬਦ ਹੁੰਦਾ ਹੈ। ਇਸ ਪ੍ਰਕਾਰ ਵਿਕਾਰਾਂ ਉੱਤੇ ਫ਼ਤਹਿ ਪਾਈਦੀ ਹੈ।

**ਧਰਿ ਤਾਰਾਜੀ ਅੰਬਰੁ ਤੋਲੀ; ਪਿਛੈ ਟੰਕੁ ਚੜਾਈ ॥**

ਬੁੱਧੀ ਰੂਪੀ ਤਕੜੀ ਵਿਚ ਗੁਰਾਂ ਦੇ ਉਪਦੇਸ਼ ਨੂੰ ਧਾਰ ਕਰਕੇ (ਅੰਬਰੁ) ਚਿਦਾਕਾਸ਼ ਬ੍ਰਹਮ ਦੀ ਵਿਚਾਰ ਕਰਨ ਰੂਪੀ ਤੋਲਣਾ ਕਰੇ। ਫੇਰ ਪਿੱਛੇ ਤਕੜੀ ਦੇ ਸਾਢੇ ਚਾਰ ਮਾਤਰਾਂ ਦਾ ਓਅੰਕਾਰ ਰੂਪੀ ਟੰਕੁ ਚੜ੍ਹਾਉਣਾ ਕਰੀਏ।

**ਪ੍ਰਮਾਣ :** [**ਓਅੰਕਾਰਿ ਉਤਪਾਤੀ ॥ ਕੀਆ ਦਿਨਸੁ ਸਭ ਰਾਤੀ ॥**] (ਅੰਗ ੧੦੦੩)
[**ਓਅੰਕਾਰਿ ਬ੍ਰਹਮਾ ਉਤਪਤਿ ॥ ਓਅੰਕਾਰੁ ਕੀਆ ਜਿਨਿ ਚਿਤਿ ॥**] (ਅੰਗ ੯੨੯)
ਓਅੰਕਾਰ ਨੂੰ ਉਚਾਰਨ ਰੂਪੀ ਟੰਕ ਚਾੜ੍ਹੀਏ।

**ਪ੍ਰਮਾਣ :** [**ਜੋ ਚਹੈ ਦੇਹਿ ਉਧਾਰ, ਸੋ ਭਜਨ ਏਕੰਕਾਰ ॥**] (ਸ੍ਰੀ ਦਸਮ ਗ੍ਰੰਥ ਸਾਹਿਬ ਜੀ)

**ਏਵਡੁ ਵਧਾ ਮਾਵਾ ਨਾਹੀ; ਸਭਸੈ ਨਥਿ ਚਲਾਈ ॥**

*(ਵੱਧਾ ਨਹੀਂ ਬੋਲਣਾ)*

ਦੇਹ ਅਭਿਮਾਨ ਤੋਂ ਪਰੇ ਹੋ ਕਰਕੇ ਇਤਨੇ ਵੱਧ ਜਾਈਏ, ਮਿਣੇ ਹੀ ਨਾ ਜਾਈਏ। ਲੀਨ ਹੀ ਹੋ ਜਾਈਏ ਪ੍ਰਮੇਸ਼ਰ ਵਿਚ। ਇਸ ਤਰ੍ਹਾਂ ਸਭ ਇੰਦਰੀਆਂ ਨੂੰ ਸਮ ਦਮ ਸਾਧਨਾਂ ਰੂਪੀ ਰੱਸੇ ਨਾਲ ਨੱਥ ਕਰਕੇ, ਨਕੇਲ ਪਾ ਕਰਕੇ ਆਗਿਆ ਵਿਚ ਚਲਾਉਣਾ ਕਰੀਏ।

**ਏਤਾ ਤਾਣੁ ਹੋਵੈ ਮਨ ਅੰਦਰਿ; ਕਰੀ ਭਿ ਆਖਿ ਕਰਾਈ ॥**

ਜੋ ਪ੍ਰਮੇਸ਼ਰ ਦੇ ਪ੍ਰੇਮ ਵਿਚ ਜੁੜਦਾ ਹੈ, ਉਸ ਬ੍ਰਹਮ ਗਿਆਨੀ ਦੇ ਮਨ ਵਿਚ ਇਤਨਾ ਬਲ ਹੁੰਦਾ ਹੈ। ਉਹ ਆਪ ਦੀ ਵੀ ਕਲਿਆਣ ਕਰ ਲੈਂਦਾ ਹੈ ਅਤੇ ਉਪਦੇਸ਼ ਆਖ ਕਰਕੇ ਹੋਰਾਂ ਦੀ ਵੀ ਕਲਿਆਣ ਕਰਾਉਂਦਾ ਹੈ।

**ਜੇਵਡੁ ਸਾਹਿਬੁ ਤੇਵਡ ਦਾਤੀ; ਦੇ ਦੇ ਕਰੇ ਰਜਾਈ ॥**

ਜਿਤਨੇ ਵੱਡੇ ਗੁਰੂ ਸਾਹਿਬ ਹਨ, ਉਤਨੀਆਂ ਵੱਡੀਆਂ ਨਾਮ ਦੀਆਂ, ਗਿਆਨ ਦੀਆਂ ਦਾਤਾਂ ਹਨ।

ਦਾਤਾਂ ਨੂੰ ਦੇ ਦੇ ਕੇ (ਰਜਾਈ) ਤ੍ਰਿਪਤ ਕਰਦੇ ਹਨ, ਰਜਾਉਂਦੇ ਹਨ। **ਵਾ :** ਜਿਤਨਾ ਵੱਡਾ ਪ੍ਰਮੇਸ਼ਰ ਮਾਲਕ ਹੈ, ਉਤਨੀਆਂ ਵੱਡੀਆਂ ਉਸ ਦੀਆਂ ਧਰਮ, ਅਰਥ, ਕਾਮ, ਮੋਖ ਦਾਤਾਂ ਹਨ। ਲੋਕ ਪ੍ਰਲੋਕ ਦੇ ਪਦਾਰਥਾਂ ਨੂੰ ਦੇ ਕਰਕੇ (ਰਜਾਈ) ਤ੍ਰਿਪਤ ਕਰ ਦਿੰਦਾ ਹੈ, ਭੁੱਖ ਨਹੀਂ ਰਹਿੰਦੀ ਹੈ।

**ਨਾਨਕ ਨਦਰਿ ਕਰੇ ਜਿਸੁ ਉਪਰਿ; ਸਚਿ ਨਾਮਿ ਵਡਿਆਈ ॥੧॥**

ਗੁਰੂ ਜੀ ਕਹਿੰਦੇ ਹਨ ਕਿ ਜਿਸ ਉੱਤੇ ਪ੍ਰਮੇਸ਼ਰ ਕਿਰਪਾ ਦ੍ਰਿਸ਼ਟੀ ਕਰਦਾ ਹੈ, ਉਨ੍ਹਾਂ ਨੂੰ ਸੱਚੇ ਨਾਮ ਦੁਆਰਾ ਬ੍ਰਹਮ ਗਿਆਨ ਦੀ ਵਡਿਆਈ ਦਿੰਦਾ ਹੈ।

**ਮਃ ੨ ॥**

**ਉਥਾਨਕਾ :** ਸਤਿਗੁਰੂ ਸ੍ਰੀ ਗੁਰੂ ਅੰਗਦ ਦੇਵ ਜੀ ਅੱਗੇ ਵੀ ਸਿਧਾਂ ਨੇ ਬੇਨਤੀ ਕੀਤੀ ਸੀ, ਹੇ ਗੁਰੂ ਜੀ ਇਹ ਇੰਦਰੇ ਵੱਸ ਨਹੀਂ ਆਉਂਦੇ ਹਨ ? **ਉੱਤਰ :**

**ਆਖਣੁ ਆਖਿ ਨ ਰਜਿਆ; ਸੁਨਣਿ ਨ ਰਜੇ ਕੰਨ ॥**

ਹੇ ਸਿੱਧੋ ! ਇਹ (ਆਖਣੁ) ਮੁਖ ਗੱਲਾਂ ਨੂੰ ਆਖ ਕਰਕੇ ਤ੍ਰਿਪਤ ਨਹੀਂ ਹੁੰਦਾ ਹੈ ਅਤੇ ਨਿੰਦਾ ਉਸਤਤੀ ਸੁਣ ਕਰਕੇ ਕੰਨ ਵੀ ਤ੍ਰਿਪਤ ਨਹੀਂ ਹੁੰਦੇ ਹਨ, ਰੱਜਦੇ ਨਹੀਂ ਹਨ।

**ਅਖੀ ਦੇਖਿ ਨ ਰਜੀਆ; ਗੁਣ ਗਾਹਕ ਇਕ ਵੰਨ ॥**

ਅੱਖਾਂ ਬਿਗਾਨੇ ਰੂਪ ਨੂੰ ਦੇਖ ਕਰਕੇ ਨਹੀਂ ਰੱਜਦੀਆਂ ਹਨ, ਇਹ (ਗੁਣ) ਇੰਦਰੇ ਇਕ ਇਕ (ਵੰਨ) ਰੰਗ, ਵਿਸ਼ੇ ਦੇ ਗਾਹਕ ਹਨ। ਅੱਖਾਂ ਦੇਖਣ ਨੂੰ ਵਿਸ਼ੇ ਕਰਦੀਆਂ ਹਨ, ਕੰਨ ਸੁਨਣ ਦਾ ਵਿਸ਼ਾ ਹਨ, ਨਾਸਾਂ ਸੁਗੰਧੀ ਦਾ ਵਿਸ਼ਾ ਹਨ। ਇਸ ਪ੍ਰਕਾਰ ਸਾਰੇ ਇੰਦਰੇ ਇਕ ਇਕ ਵਿਸ਼ੇ ਦੇ (ਗਾਹਕ) ਗ੍ਰਹਿਣ ਕਰਨ ਵਾਲੇ ਹਨ।

**ਭੁਖਿਆ ਭੁਖ ਨ ਉਤਰੈ; ਗਲੀ ਭੁਖ ਨ ਜਾਇ ॥**

(ਭੁਖਿਆ) ਅੰਤਸ਼ਕਰਣ ਭੁੱਖਿਆਂ ਵਿਚ ਅਨੇਕ ਪ੍ਰਕਾਰ ਦੀ ਭੁੱਖ ਹੈ, ਉਹ ਉੱਤਰਦੀ ਨਹੀਂ ਹੈ। ਗੱਲਾਂ ਕਰਨੇ ਕਰਕੇ ਭੁੱਖ ਨਹੀਂ ਜਾਂਦੀ ਹੈ, ਕਮਾਈ ਕਰਕੇ ਜਾਂਦੀ ਹੈ।

**ਨਾਨਕ ਭੁਖਾ ਤਾ ਰਜੈ; ਜਾ ਗੁਣ ਕਹਿ ਗੁਣੀ ਸਮਾਇ ॥੨॥**

ਗੁਰੂ ਜੀ ਕਹਿੰਦੇ ਹਨ (ਭੁਖਾ) ਜੋ ਅੰਤਸ਼ਕਰਣ ਹੈ, ਉਹ ਤਾਂ ਤ੍ਰਿਪਤ ਹੁੰਦਾ ਹੈ। ਜਦੋਂ ਗੁਣਾਂ ਨੂੰ ਕਹਿਣੇ ਵਾਲਾ ਹੋ ਕੇ (ਗੁਣ) ਗਿਆਨ ਦੁਆਰਾ ਗੁਣੀ ਪ੍ਰਮੇਸ਼ਰ ਵਿਚ ਸਮਾ ਜਾਵੇ, ਤਾਂ ਰੱਜਦਾ ਹੈ।

**ਪਉੜੀ ॥ ਵਿਣੁ ਸਚੇ ਸਭੁ ਕੂੜੁ; ਕੂੜੁ ਕਮਾਈਐ ॥**

ਹੇ ਸਿੱਖੋ ! ਐਸੇ ਨਿਹਚੇ ਕਰੋ ਕਿ ਸਚੇ ਨਾਮ ਤੋਂ ਬਿਨਾਂ ਸਭ ਝੂਠੇ ਹਨ ਤੇ ਝੂਠ ਦੀ ਹੀ ਕਮਾਈ ਕਰਦੇ ਹਨ।

**ਵਿਣੁ ਸਚੇ ਕੂੜਿਆਰੁ; ਬੰਨਿ ਚਲਾਈਐ ॥**

ਜੋ ਬਿਨਾਂ ਸੱਚੇ ਨਾਮ ਤੋਂ ਹਨ, ਉਹ ਪੁਰਸ਼ ਝੂਠ ਦੀ ਪ੍ਰਾਪਤੀ ਵਾਲੇ ਹਨ, ਉਹਨਾਂ ਨੂੰ ਜਮ ਬੰਨ੍ਹ ਕਰਕੇ ਪ੍ਰਲੋਕ ਨੂੰ ਚਲਾ ਲੈਂਦੇ ਹਨ।

**ਵਿਣੁ ਸਚੇ ਤਨੁ ਛਾਰੁ; ਛਾਰੁ ਰਲਾਈਐ ॥**

ਬਿਨਾਂ ਸੱਚੇ ਨਾਮ ਤੋਂ ਸਰੀਰ ਸੁਆਹ ਹੋ ਜਾਣੇ ਵਾਲਾ ਹੈ, ਅੰਤ ਨੂੰ (ਛਾਰੁ) ਮਿੱਟੀ ਵਿਚ ਟੇਢੀਆਂ ਜੂਨਾਂ

ਵਿਚ ਹੀ ਰਲਾਇਆ ਜਾਵੇਗਾ।

**ਵਿਣੁ ਸਚੇ ਸਭ ਭੁਖ; ਜਿ ਪੈਝੈ ਖਾਈਐ ॥**

ਹੇ ਭਾਈ! ਸੱਚੇ ਨਾਮ ਤੋਂ ਬਿਨਾਂ ਸਭ ਨੂੰ ਆਸਾ ਰੂਪੀ ਭੁੱਖਾਂ ਬਣੀਆਂ ਰਹਿੰਦੀਆਂ ਹਨ। ਜੇਕਰ ਖਾਂਦਾ ਪਹਿਨਦਾ ਵੀ ਹੋਵੇ ਫੇਰ ਵੀ ਪਹਿਨਣ, ਖਾਣ ਦੀ ਭੁੱਖ ਹੀ ਲੱਗੀ ਰਹਿੰਦੀ ਹੈ।

**ਵਿਣੁ ਸਚੇ ਦਰਬਾਰੁ; ਕੂੜਿ ਨ ਪਾਈਐ ॥**

ਸੱਚੇ ਦਰਬਾਰ ਰੂਪੀ ਸੰਗਤ ਤੋਂ ਬਿਨਾਂ ਝੂਠੇ ਪੁਰਸ਼ਾਂ ਦੀ ਕੁਸੰਗਤ ਵਿਚ ਪ੍ਰਮੇਸ਼ਰ ਨਹੀਂ ਪਾਈਦਾ ਹੈ। **ਵਾ :** (ਕੂੜਿ) ਝੂਠੇ ਪੁਰਸ਼ ਬਿਨਾਂ ਸਾਧਸੰਗਤ ਦਰਬਾਰ ਤੋਂ ਪ੍ਰਮੇਸ਼ਰ ਦੀ ਪ੍ਰਾਪਤੀ ਨਹੀਂ ਕਰ ਸਕਦੇ ਹਨ। **ਵਾ :** ਸੰਗਤ ਰੂਪੀ, ਸੱਚਖੰਡ ਰੂਪੀ ਦਰਬਾਰ ਨੂੰ, ਬਿਨਾਂ ਸੱਚੇ ਪੁਰਸ਼ਾਂ ਤੋਂ, ਝੂਠੇ ਪੁਰਸ਼ ਨਹੀਂ ਪਾ ਸਕਦੇ ਹਨ।

**ਕੂੜੈ ਲਾਲਚਿ ਲਗਿ; ਮਹਲੁ ਖੁਆਈਐ ॥**

ਉਹ ਝੂਠੇ ਪਦਾਰਥਾਂ ਦੇ ਲਾਲਚ ਵਿਚ ਲੱਗ ਕਰਕੇ ਤੁਰੀਆ ਪਦ ਰੂਪੀ ਮਹਿਲ ਨੂੰ ਗੁਆ ਜਾਂਦੇ ਹਨ।

**ਸਭੁ ਜਗੁ ਠਗਿਓ ਠਗਿ; ਆਈਐ ਜਾਈਐ ॥**

ਇਹ ਸਾਰਾ ਸੰਸਾਰ ਕਾਮ ਕਰੋਧ ਆਦਿਕ ਠੱਗਾਂ ਨੇ ਠੱਗ ਲਿਆ ਹੈ। ਵਾਸ਼ਨਾ ਦੇ ਬੱਧੇ ਹੋਏ ਜੀਵ ਆਉਂਦੇ ਜਾਂਦੇ ਹਨ।

**ਤਨ ਮਹਿ ਤ੍ਰਿਸਨਾ ਅਗਿ; ਸਬਦਿ ਬੁਝਾਈਐ ॥੧੯॥**

ਹੇ ਭਾਈ! ਸਰੀਰ ਵਿਚ ਤ੍ਰਿਸ਼ਨਾ ਦੀ ਅਗਨੀ ਹੈ, ਇਸ ਨੂੰ ਗੁਰਾਂ ਦੇ ਸ਼ਬਦ ਰੂਪੀ ਜਲ ਕਰਕੇ ਬੁਝਾਉਣਾ ਕਰੀਏ।

**ਸਲੋਕੁ ਮਃ ੧ ॥**

**ਨਾਨਕ ਗੁਰੁ ਸੰਤੋਖੁ ਰੁਖੁ ਧਰਮੁ ਫੁਲੁ ਫਲ ਗਿਆਨੁ ॥ ਰਸਿ ਰਸਿਆ ਹਰਿਆ ਸਦਾ ਪਕੈ ਕਰਮਿ ਧਿਆਨਿ ॥ ਪਤਿ ਕੇ ਸਾਦ ਖਾਦਾ ਲਹੈ ਦਾਨਾ ਕੈ ਸਿਰਿ ਦਾਨੁ ॥ ੧॥ ਮਃ ੧ ॥ ਸੁਇਨੇ ਕਾ ਬਿਰਖੁ ਪਤ ਪਰਵਾਲਾ ਫੁਲ ਜਵੇਹਰ ਲਾਲ ॥ ਤਿਤੁ ਫਲ ਰਤਨ ਲਗਹਿ ਮੁਖਿ ਭਾਖਤਿ ਹਿਰਦੈ ਰਿਦੈ ਨਿਹਾਲੁ ॥ ਨਾਨਕ ਕਰਮੁ ਹੋਵੈ ਮੁਖਿ ਮਸਤਕਿ ਲਿਖਿਆ ਹੋਵੈ ਲੇਖੁ ॥ ਅਠਿਸਠਿ ਤੀਰਥ ਗੁਰ ਕੀ ਚਰਣੀ ਪੂਜੈ ਸਦਾ ਵਿਸੇਖੁ ॥ ਹੰਸੁ ਹੇਤੁ ਲੋਭੁ ਕੋਪੁ ਚਾਰੇ ਨਦੀਆ ਅਗਿ ॥ ਪਵਹਿ ਦਝਹਿ ਨਾਨਕਾ ਤਰੀਐ ਕਰਮੀ ਲਗਿ ॥੨॥ ਪਉੜੀ ॥ ਜੀਵਦਿਆ ਮਰੁ ਮਾਰਿ ਨ ਪਛੋਤਾਈਐ ॥ ਝੂਠਾ ਇਹੁ ਸੰਸਾਰੁ ਕਿਨਿ ਸਮਝਾਈਐ ॥ ਸਚਿ ਨ ਧਰੇ ਪਿਆਰੁ ਧੰਧੈ ਧਾਈਐ ॥ ਕਾਲੁ ਬੁਰਾ ਖੈ ਕਾਲੁ ਸਿਰਿ ਦੁਨੀਆਈਐ ॥ ਹੁਕਮੀ ਸਿਰਿ ਜੰਦਾਰੁ ਮਾਰੇ ਦਾਈਐ ॥ ਆਪੇ ਦੇਇ ਪਿਆਰੁ ਮੰਨਿ ਵਸਾਈਐ ॥ ਮੁਹਤੁ ਨ ਚਸਾ ਵਿਲੰਮੁ ਭਰੀਐ ਪਾਈਐ ॥ ਗੁਰ ਪਰਸਾਦੀ ਬੁਝਿ ਸਚਿ ਸਮਾਈਐ ॥੨੦॥**

*(ਅੰਗ ੧੪੭)*

ਇਸ ਸ਼ਬਦ ਵਿਚ ਗੁਰੂ ਨਾਨਕ ਦੇਵ ਜੀ ਅਕਾਲ ਪੁਰਖ ਨੂੰ ਗੁਰੂ ਸਰੂਪ ਕਰਕੇ ਕਥਨ ਕਰਦੇ ਹਨ ਪ੍ਰਭ ਜੀ ਕੈਸੇ ਹਨ :

**ਨਾਨਕ, ਗੁਰੁ ਸੰਤੋਖੁ ਰੁਖੁ; ਧਰਮੁ ਫੁਲੁ, ਫਲ ਗਿਆਨੁ ॥**

ਸ੍ਰੀ ਗੁਰੂ ਨਾਨਕ ਦੇਵ ਜੀ ਕਹਿੰਦੇ ਹਨ ਕਿ ਜੋ ਅਗਿਆਨ ਦੇ ਹਨੇਰੇ ਨੂੰ ਮੇਟ ਕਰਕੇ ਗਿਆਨ ਦਾ ਪ੍ਰਕਾਸ਼ ਕਰਨੇ ਵਾਲੇ ਜੋ ਅਕਾਲ ਪੁਰਖ ਗੁਰੂ ਜੀ ਹਨ, ਉਹ ਸਾਡੇ ਗੁਰੂ ਅਕਾਲ ਪੁਰਖ ਸੰਤੋਖ ਦੇ ਬ੍ਰਿਛ ਹਨ, ਸਤਿ ਸੰਤੋਖ ਆਦਿ ਪੱਤਰੇ ਲੱਗੇ ਹੋਏ ਹਨ। ਕਰਣਾ ਮੁਦਤਾ ਆਦਿਕ ਟਾਹਣੀਆਂ ਹਨ, ਧਰਮ ਦੇ ਫੁੱਲ ਲੱਗੇ ਹੋਏ ਹਨ ਤੇ ਬ੍ਰਹਮ ਗਿਆਨ ਰੂਪੀ ਫਲ ਲੱਗਾ ਹੋਇਆ ਹੈ।

**ਰਸਿ ਰਸਿਆ ਹਰਿਆ ਸਦਾ; ਪਕੈ ਕਰਮਿ ਧਿਆਨਿ ॥**

ਗੁਰੂ ਅਕਾਲ ਪੁਰਖ ਜੋ ਪ੍ਰੇਮ ਰਸ ਸਹਿਤ ਉਪਦੇਸ਼ ਦਿੰਦੇ ਹਨ। ਇਹੀ ਪ੍ਰੇਮ ਰਸ ਵਿਚ ਰਸੇ ਹੋਏ ਹਨ। ਅਤੇ ਸ਼ੁਭ ਗੁਣਾਂ ਦੀ ਹਰਿਆਵਲਤਾ ਸਹਿਤ ਹਨ। ਐਸੇ ਗੁਰੂ ਅਕਾਲ ਪੁਰਖ ਰੂਪੀ ਬ੍ਰਿਛ ਹਨ। ਜੋ ਸਿੱਖ ਧਿਆਨ ਲਾਉਣ ਦੀ (ਕਰਮਿ) ਕਮਾਈ ਕਰਦੇ ਹਨ, ਉਹਨਾਂ ਨੂੰ (ਪਕੈ) ਪਰਪੱਕ ਗਿਆਨ ਰੂਪੀ ਫਲ ਦੀ ਪ੍ਰਾਪਤੀ ਹੁੰਦੀ ਹੈ।

## ਸਾਖੀ—ਹੋਲਾਂ ਖਆਉਣ ਵਾਲੇ ਬਾਲਕੇ ਦੀ

ਇਕ ਸਮੇਂ ਸ੍ਰੀ ਗੁਰੂ ਨਾਨਕ ਦੇਵ ਜੀ ਭਾਈ ਬਾਲੇ ਤੇ ਮਰਦਾਨੇ ਸਮੇਤ ਚਲੇ ਜਾ ਰਹੇ ਸਨ, ਚਲਦਿਆਂ ਚਲਦਿਆਂ ਸ਼ਾਮ ਦਾ ਵਕਤ ਹੋ ਗਿਆ, ਮਰਦਾਨੇ ਨੂੰ ਬੜੀ ਭਾਰੀ ਭੁੱਖ ਲੱਗੀ। ਅਚਨਚੇਤ ਅੱਗੇ ਇਕ ਪੱਕੇ ਛੋਲਿਆਂ ਦਾ ਖੇਤ ਆ ਗਿਆ। ਜਿਸ ਦਾ ਰਾਖਾ ਇਕ ਛੋਟਾ ਜਿਹਾ ਬਾਲਕਾ ਬੈਠਾ ਸੀ, ਮਰਦਾਨਾ ਭੁੱਖ ਨਾਲ ਆਤੁਰ ਹੋਇਆ ਬੋਲਿਆ - ਮਹਾਰਾਜ ! ਜੇਕਰ ਆਪ ਜੀ ਹੁਕਮ ਦਿਉ ਤਾਂ ਛੋਲਿਆਂ ਦੇ ਬੂਟੇ ਪੁੱਟ ਕੇ ਹੋਲਾਂ ਕਰ ਕੇ ਚੱਬ ਲਵਾਂ। ਹਜ਼ੂਰ ਨੇ ਕਿਹਾ - ਮਰਦਾਨਿਆਂ ! ਬਿਨਾਂ ਪੁੱਛੇ ਕਿਸੇ ਦੀ ਚੀਜ਼

ਛੇੜਨੀ ਚੰਗੀ ਨਹੀਂ, ਤੇਰੀ ਪ੍ਰਾਰਬਧ ਤੈਨੂੰ ਆਪ ਹੀ ਮਿਲ ਜਾਵੇਗੀ। ਇਉਂ ਕਹਿ ਕੇ ਸ੍ਰੀ ਗੁਰੂ ਨਾਨਕ ਦੇਵ ਜੀ ਉਸੇ ਹੀ ਜਗ੍ਹਾ ਬੈਠ ਗਏ। ਇਹ ਗੱਲਾਂ ਖੇਤ ਦਾ ਰਖਵਾਲਾ ਵੀ ਸੁਣ ਰਿਹਾ ਸੀ, ਉਸ ਨੇ ਖਿਆਲ ਕੀਤਾ ਇਹ ਤਿੰਨੇ ਹੀ ਫਕੀਰ ਭੁੱਖੇ ਹਨ ਇਹਨਾਂ ਦੀ ਸੇਵਾ ਕਰਕੇ ਲਾਭ ਪ੍ਰਾਪਤ ਕਰਾਂ। ਇਉਂ ਮਨ ਵਿਚ ਸੋਚ ਕੇ ਉਸ ਨੇ ਆਪਣੇ ਹੱਥੀ ਬੂਟੇ ਪੁੱਟੇ ਅੱਗ ਬਾਲ ਕੇ ਹੋਲਾਂ ਕੀਤੀਆਂ ਤੇ ਮਹਾਰਾਜ ਅੱਗੇ ਲਿਆ ਰਖੀਆਂ। ਹਜ਼ੂਰ ਨੇ ਕਿਹਾ ਲੈ ਭਾਈ ਮਰਦਾਨਿਆਂ ! ਜੋ ਤੇਰੇ ਮਨ ਦਾ ਸੰਕਲਪ ਸੀ ਉਹ ਨਿਰੰਕਾਰ ਨੇ ਪੂਰਾ ਕਰ ਦਿੱਤਾ ਹੈ, ਹੋਲਾ ਖਾ ਲੈ। ਮਰਦਾਨਾ ਏਹੋ ਕੁਝ ਹੀ ਚਾਹੁੰਦਾ ਸੀ। ਗਰਮ ਗਰਮ ਹੋਲਾਂ (ਭੁੱਖ ਦੇ ਸਤਾਏ) ਮਰਦਾਨੇ ਨੇ ਸਾਰੀਆਂ ਹੀ ਨਿਬੇੜ ਦਿੱਤੀਆਂ। ਉਸ ਬਾਲਕ ਨੇ ਸੋਚਿਆਂ ਕਿ ਇਹ ਤਿੰਨਾਂ ਦਾ ਹਿੱਸਾ ਇਕੱਲਾ ਹੀ ਖਾ ਗਿਆ ਹੈ ਇਹ ਤਾਂ ਸੰਤ ਭੁੱਖੇ ਹਨ, ਮੈਂ ਘਰੋਂ ਜਾ ਕੇ ਇਹਨਾਂ ਵਾਸਤੇ ਭੋਜਨ ਲਿਆਵਾਂ। ਇਉਂ ਵਿਚਾਰ ਕਰ ਕੇ ਜਦੋਂ ਉੱਠਣ ਲੱਗਾ ਤਾਂ ਸਤਿਗੁਰੂ ਜੀ ਬੋਲੇ ਹੇ ਬਾਲਕੇ ! ਕਿੱਥੇ ਚਲਿਆ ਹੈ ? ਉਸ ਨੇ ਬੇਨਤੀ ਕੀਤੀ, "ਸੰਤ ਜੀ ! ਮੈਂ ਤੁਹਾਡੇ ਵਾਸਤੇ ਘਰੋਂ ਭੋਜਨ ਤੇ ਰਾਤਰੀ ਦੇ ਬਿਸ੍ਰਾਮ ਵਾਸਤੇ ਬਸਤਰ ਲੈਣ ਚਲਿਆਂ ਹਾਂ।" ਗਰੀਬ-ਨਿਵਾਜ਼ ਨੇ ਉੱਤਰ ਦਿੱਤਾ - ਹੇ ਬਾਲਕੇ ! ਤੇਰਾ ਇਹ ਘਾਸ ਫੂਸ ਦਾ ਬਿਛਾਇਆ ਹੋਇਆ ਜੋ ਵਿਛੌਣਾ ਹੈ ਏਹੀ ਸਾਡੇ ਵਾਸਤੇ ਲੇਫ ਤੇ ਤੁਲਾਈ ਹੈ, ਜੋ ਤੇਰਾ ਪਰੇਮ ਹੈ ਏਹੀ ਸਾਡੇ ਵਾਸਤੇ ਪਕਵਾਨ (ਭੋਜਨ) ਹੈ ਅਸੀਂ ਤਾਂ ਪਰਮੇਸ਼ਰ ਅੰਤਰਜਾਮੀ ਦੇ ਜਸ ਨਾਲ ਰੱਜੇ ਹੋਏ ਹਾਂ।

ਪ੍ਰਮਾਣ : **[ਸੱਥਰ ਤੇਰਾ ਲੇਫ ਨਿਹਾਲੀ ਭਾਉ ਤੇਰਾ ਪਕਵਾਨ। ਨਾਨਕੁ ਸਿਫਤੀ ਰੱਜਿਆ ਆਉ ਬਹੋ ਸੁਲਤਾਨ।]**

(ਇਤਿਹਾਸਕ ਪੰਗਤੀ)

ਹੇ ਬਾਦਸ਼ਾਹ ਤੂੰ ਸਾਡੇ ਪਾਸ ਆ ਕਰਕੇ ਬੈਠ ਜਾ ਇਉਂ ਵਰ ਦੇ ਕੇ ਉਸ ਨੂੰ ਬਾਦਸ਼ਾਹ ਬਣਾ ਦਿੱਤਾ। ਆਪ ਤਾਂ ਸਤਿਗੁਰੂ ਜੀ ਅੱਗੇ ਚਲੇ ਗਏ ਪਰ ਰਾਤ ਹੋ ਜਾਣ ਦੇ ਕਾਰਣ ਉਹ ਬੱਚਾ ਖੇਤ ਵਿੱਚ ਹੀ ਸੁੱਤਾ ਰਿਹਾ, ਘਰ ਨਹੀਂ ਜਾ ਸਕਿਆ। ਦੇਵਨੇਤ ਕਰ ਕੇ ਉਸੇ ਹੀ ਦਿਨ ਉਸ ਸ਼ਹਿਰ ਦੇ ਬਾਦਸ਼ਾਹ ਦੀ ਮ੍ਰਿਤੂ ਹੋ ਗਈ, ਜਿਸ ਦੇ ਅੱਗੇ ਨਾ ਕੋਈ ਪੁੱਤਰ ਤੇ ਨਾ ਕੋਈ ਸਕਾ ਭਰਾ ਹੀ ਸੀ। ਸਾਰੇ ਸ਼ਹਿਰ ਵਿਚ ਹਾਹਾਕਾਰ ਮਚ ਗਈ, ਅਖੀਰ ਨੂੰ ਵਜ਼ੀਰ ਤੇ ਅਹਿਲਕਾਰ ਇਕੱਠੇ ਹੋ ਕੇ ਵਿਚਾਰਨ ਲੱਗੇ ਕਿ ਹੁਣ ਤਖਤ ਦਾ ਮਾਲਕ ਕਿਸ ਨੂੰ ਬਣਾਈਏ ? ਕਿਉਂ ਕਿ ਨਾ ਬਾਦਸ਼ਾਹ ਦੇ ਅੱਗੇ ਪੁੱਤਰ ਹੈ ਨਾ ਕੋਈ ਸਕਾ ਭਰਾ। ਜੇਕਰ ਸਾਡੇ ਵਿੱਚੋਂ ਕੋਈ ਤਖਤ ਤੇ ਬੈਠੇ ਤਾਂ ਸਾਨੂੰ ਇਹ ਯੋਗ ਨਹੀਂ ਅਸੀਂ ਨਰਕਗਾਮੀ ਹੋਵਾਂਗੇ। ਕਾਫ਼ੀ ਸਮਾਂ ਵਿਚਾਰ ਕਰਨ ਤੋਂ ਪਿੱਛੋਂ ਇਸ ਨਤੀਜੇ ਤੇ ਪਹੁੰਚੇ ਕਿ ਇਹ ਫੈਸਲਾ ਪਰਮੇਸ਼ਰ 'ਤੇ ਛੱਡ ਦੇਈਏ। ਜਿਸ ਨੂੰ ਉਹ ਚਾਹੇਗਾ, ਓਹੋ ਹੀ ਬਾਦਸ਼ਾਹ ਬਣੇਗਾ। ਸ਼ਹਿਰ ਦੇ ਚਾਰ ਦਰਵਾਜ਼ੇ ਹਨ, ਤਿੰਨ ਤਾਂ ਬੰਦ ਕਰ ਦੇਈਏ, ਚੌਥੇ ਦਰਵਾਜ਼ੇ ਨੂੰ ਸਵੇਰੇ ਸਾਰੇ ਮਿਲ ਕੇ ਜਾ ਕੇ ਖੋਲ੍ਹੀਏ ਜੋ ਸਾਨੂੰ ਸਭ ਤੋਂ ਪਹਿਲਾਂ ਉਸ ਦਰਵਾਜ਼ੇ ਅੱਗੇ ਬਾਹਰ ਖੜੋਤਾ ਹੋਇਆ ਮਿਲੇ ਉਸ ਨੂੰ ਆਪਣਾ ਬਾਦਸ਼ਾਹ ਮੰਨ ਕੇ ਤਖ਼ਤ 'ਤੇ ਬਿਠਾ ਦੇਈਏ। ਇਹ ਫੈਸਲਾ ਸਾਰਿਆਂ ਨੇ ਮਨਜ਼ੂਰ ਕਰ ਲਿਆ। ਰਾਤ ਬਤੀਤ ਹੋਈ ਤਿੰਨ ਦਰਵਾਜ਼ੇ ਤਾਂ ਪਹਿਲਾਂ ਹੀ ਸ਼ਾਮ ਨੂੰ ਬੰਦ ਕੀਤੇ ਹੋਏ ਸਨ, ਚੌਥਾ ਦਰਵਾਜ਼ਾ ਖੋਲ੍ਹਣ ਵਾਸਤੇ ਜਦੋਂ ਸਾਰੇ ਮਿਲ ਕੇ ਚਲੇ ਤੇ ਪਾਸ ਪਹੁੰਚ ਕੇ ਦਰਵਾਜ਼ਾ ਖੋਲ੍ਹਿਆ ਤਾਂ ਏਧਰੋਂ ਰਾਤ ਦਾ ਖੇਤ ਵਿਚ ਸੁੱਤਾ ਹੋਇਆ ਬਾਲਕਾ ਸਵੇਰੇ ਘਰ ਆਉਣ ਵਾਸਤੇ ਉਸ ਸਮੇਂ ਦਰਵਾਜ਼ੇ ਪਾਸ ਪੁੱਜਾ। ਬੂਹਾ ਖੋਲ੍ਹਦਿਆਂ ਹੀ ਸਭਨਾਂ ਨੂੰ ਮਿਲ ਗਿਆ। ਸਾਰੇ ਹੀ ਬੜੇ ਪ੍ਰਸੰਨ ਹੋਏ, ਨਿਰੰਕਾਰ ਦਾ ਭੇਜਿਆ ਹੋਇਆ ਜਾਣ ਕੇ ਆਪਣਾ ਬਾਦਸ਼ਾਹ ਮੰਨ ਕੇ ਸਭਨਾਂ ਨੇ ਨਮਸਕਾਰ ਕੀਤੀ ਮਹਿਲਾਂ ਵਿਚ ਲਿਜਾ ਕੇ ਇਸ਼ਨਾਨ ਕਰਾ ਕੇ ਨਵੀਂ ਪੁਸ਼ਾਕ ਪਹਿਨਾਈ ਤੇ ਸਿੰਘਾਸਨ 'ਤੇ ਬਿਠਾ ਦਿੱਤਾ। ਇਉਂ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਸੇਵਾ ਤੇ ਬਖਸ਼ਸ਼ ਦਾ ਸਦਕਾ ਉਹ ਨਿਰਧਨ ਤੇ ਕੰਗਲਾ ਬੱਚਾ ਬਾਦਸ਼ਾਹੀ ਤਖਤ 'ਤੇ ਬੈਠ ਕੇ ਧਨਾਢ ਬਣ ਗਿਆ।

ਇਉਂ ਉਹ ਸਾਰੇ ਫਲ ਗੁਰਾਂ ਤੋਂ ਪ੍ਰਾਪਤ ਕਰ ਲੈਂਦੇ ਹਨ।

**ਪਤਿ ਕੇ ਸਾਦ ਖਾਦਾ ਲਹੈ; ਦਾਨਾ ਕੈ ਸਿਰਿ ਦਾਨੁ ॥ ੧॥**

ਜੋ ਕਾਮ ਕਰੋਧ ਉਨ੍ਹਾਂ ਦੀ ਬੇਇਜ਼ਤੀ ਨਹੀਂ ਕਰਦੇ ਹਨ, ਇਹ ਪੱਤ ਇੱਜ਼ਤ ਹੈ। ਗਿਆਨ ਰੂਪੀ ਫਲ ਨੂੰ ਲੈ ਕੇ ਬ੍ਰਹਮਾਨੰਦ ਰੂਪੀ ਸੁਆਦ ਨਾਲ ਧਾਰਨ ਕਰਨ ਰੂਪੀ ਖਾਣਾ ਹੈ। ਜਿਨ੍ਹਾਂ ਨੂੰ ਗੁਰਾਂ ਨੇ ਨਾਮ ਦਾ ਦਾਨ ਦਿੱਤਾ ਹੈ। ਉਹੀ (ਸਿਰਿ) ਸ਼੍ਰੋਮਣੀ ਗਿਆਨ ਦੇ ਦਾਨ ਨੂੰ ਪ੍ਰਾਪਤ ਕਰਦਾ ਹੈ। **ਵਾ** : ਸਾਰੇ ਦਾਨਾਂ ਵਿਚੋਂ (ਸਿਰਿ) ਸ਼੍ਰੋਮਣੀ ਦਾਨ ਗਿਆਨ ਹੈ। **ਵਾ** : ਜਿਨ੍ਹਾਂ ਨੇ ਪੰਜ ਪਿਆਰਿਆਂ ਦੀ ਤਰ੍ਹਾਂ ਸਿਰਾਂ ਦੇ ਦਾਨ ਭੇਟਾ ਕੀਤੇ ਹਨ। ਉਹਨਾਂ ਨੂੰ ਗਿਆਨ ਦਾ ਦਾਨ ਪ੍ਰਾਪਤ ਹੁੰਦਾ ਹੈ।

**ਅੰਨਵੈ ਅਰਥ :** (ਦਾਨਾ ਕੈ ਸਿਰਿ ਦਾਨ) ਦਾਨਾਂ ਵਿਚੋਂ ਦਾਨ ਜੋ ਸਿਰ ਦਾ ਦਾਨ ਕਰਦਾ ਹੈ। ("ਖਾਦਾ ਸਾਦ ਪਤ ਕੇ ਲਹੈ॥") ਉਸਨੇ ਇਹ ਬ੍ਰਹਮਾਨੰਦ ਰੂਪੀ ਸੁਆਦ ਨੂੰ (ਪਤਿ) ਇੱਜ਼ਤ ਦੇ ਸਾਥ (ਖਾਧਾ) ਧਾਰਨ ਕੀਤਾ ਹੈ। ਉਹੀ ਇੱਜ਼ਤ ਸਹਿਤ ਹੈ।

**ਮਃ ੧ ॥**

ਹੁਣ ਗੁਰੂ ਜੀ ਪ੍ਰਮੇਸ਼ਰ ਨੂੰ ਸੋਇਨੇ ਦਾ ਬ੍ਰਿਛ ਰੂਪ ਕਥਨ ਕਰਦੇ ਹਨ।

**ਸੁਇਨੇ ਕਾ ਬਿਰਖੁ, ਪਤ ਪਰਵਾਲਾ; ਫੁਲ ਜਵੇਹਰ ਲਾਲ ॥**

*(ਪੱਤ ਪਾਠ ਬੋਲੋ)*

ਹੇ ਗੁਰਸਿਖੋ ! ਪ੍ਰਮੇਸ਼ਰ ਸੋਇਨੇ ਦੇ ਬ੍ਰਿਛ ਵੱਤ ਹੈ। ਜਿਵੇਂ ਸੋਨਾ ਭਾਰਾ ਅਮੋਲਕ ਤੇ ਸ਼ੁੱਧ ਹੁੰਦਾ ਹੈ। ਇਸ ਪ੍ਰਕਾਰ ਪ੍ਰਮੇਸ਼ਰ ਵੀ (ਭਾਰਾ) ਅਧਿਸ਼ਟਾਨ ਸਰੂਪ ਹੈ ਤੇ

**ਪ੍ਰਮਾਣ :** **[ਸਾਈ ਨਾਮੁ ਅਮੋਲੁ ਕੀਮ ਨ ਕੋਈ ਜਾਣਦੋ ॥]** (ਅੰਗ ੮੧)

ਪ੍ਰਭੂ ਅਮੋਲਕ ਵੀ ਹੈ, ਮਾਇਆ ਕਾਲਖ ਤੋਂ ਸ਼ੁੱਧ ਪਵਿੱਤਰ ਹੈ, ਤੇ ਸਭ ਜੀਵਾਂ ਨੂੰ ਪਵਿੱਤਰ ਕਰਨੇ ਵਾਲਾ ਹੈ। ਜਿਸ ਤਰ੍ਹਾਂ ਸੋਇਨੇ ਵਿਚ (ਪਰਵਾਲਾ) ਮੂੰਗੇ ਜੜੇ ਹੁੰਦੇ ਹਨ। ਇਸ ਪ੍ਰਕਾਰ ਸੋਇਨੇ ਦੇ ਬ੍ਰਿਛ ਰੂਪੀ ਪ੍ਰਮੇਸ਼ਰ ਨੂੰ, ਸੰਸਾਰ ਦੀ (ਵਾਲਾ) ਵਾੜ ਤੋਂ, ਹੱਦ ਤੋਂ ਪਰੇ ਹੋਣਾ ਹੀ ਮੂੰਗਿਆਂ ਰੂਪੀ ਪੱਤੇ ਲੱਗੇ ਹੋਏ ਹਨ। ਜਿਸ ਤਰ੍ਹਾਂ ਸੋਨੇ ਵਿਚ ਲਾਲ ਰਤਨ ਜੜੇ ਹੁੰਦੇ ਹਨ, ਪ੍ਰਭੂ ਬ੍ਰਿਛ ਨੂੰ ਐਸੇ ਹੀ (ਲਾਲ) ਪ੍ਰੇਮ ਤੇ (ਰਤਨ) ਵੈਰਾਗ ਰੂਪੀ ਫੁੱਲ ਲੱਗੇ ਹੋਏ ਹਨ।

**ਤਿਤੁ ਫਲ ਰਤਨ ਲਗਹਿ ਮੁਖਿ ਭਾਖਤਿ; ਹਿਰਦੈ ਰਿਦੈ ਨਿਹਾਲੁ ॥**

ਜਿਵੇਂ ਸੋਨੇ ਵਿਚ ਜਵਾਹਰ ਜੜੇ ਹੁੰਦੇ ਹਨ। ਐਸੇ ਤਿਸ ਪ੍ਰਮੇਸ਼ਰ ਰੂਪੀ ਸੋਨੇ ਦੇ ਬ੍ਰਿਛ ਨੂੰ (ਜਵੇਹਰ) ਗਿਆਨ ਰੂਪੀ ਫਲ ਲਗੇ ਹੋਏ ਹਨ।

**ਨੋਟ :** ਦੋਨਾਂ ਪੰਗਤੀਆਂ ਵਿਚੋਂ ਰਤਨ, ਪਦ ਤੇ ਜਵੇਹਰ ਪਦ ਆਪਸ ਵਿਚ ਅੰਨਵੈਂ ਕੀਤੇ ਹਨ ਅਰਥ ਵਾਸਤੇ। **ਮੁਖਿ ਹਿਰਦੈ ਭਾਖਤਿ** : ਜੋ ਮੁੱਖੋਂ ਵੀ ਅਤੇ ਹਿਰਦੇ ਕਰਕੇ ਵੀ (ਭਾਖਤਿ) ਕਥਨ ਕਰਦੇ ਹਨ। ਅਭਿਆਸ ਕਰਦੇ ਹਨ ਉਹ ਰਿਦੇ ਵਿਚ ਪ੍ਰਮੇਸ਼ਰ ਨੂੰ (ਨਿਹਾਲੁ) ਸਾਖਿਆਤ ਕਰਕੇ ਨਿਹਾਲ ਹੋ ਜਾਂਦੇ ਹਨ।

**ਨਾਨਕ ਕਰਮੁ ਹੋਵੈ ਮੁਖਿ ਮਸਤਕਿ; ਲਿਖਿਆ ਹੋਵੈ ਲੇਖੁ ॥**

ਗੁਰੂ ਜੀ ਕਹਿੰਦੇ ਹਨ ਕਿ ਜਿਨ੍ਹਾਂ ਨੇ ਮੁਖੀ ਨਿਸ਼ਕਾਮ ਕਰਮ ਕੀਤੇ ਹੋਏ ਹਨ, ਉਹਨਾਂ ਦੇ ਹੀ ਮੱਥੇ ਪਰ

ਪ੍ਰਮੇਸ਼ਰ ਪ੍ਰਾਪਤੀ ਦਾ ਲੇਖ ਲਿਖਿਆ ਹੁੰਦਾ ਹੈ। **ਵਾ :** ਗੁਰੂ ਜੀ ਦੀ (ਕਰਮੁ) ਕਿਰਪਾ ਹੋਵੇ ਤੇ ਪ੍ਰਮੇਸ਼ਰ ਦੇ (ਮੁਖਿ) ਸ਼੍ਰੋਮਣੀ ਨਿਸ਼ਕਾਮ ਕਰਮਾਂ ਦੇ, ਭਾਉ ਭਗਤੀ ਦੇ ਲੇਖ ਮੱਥੇ ਪਰ ਲਿਖੇ ਹੋਣ।

**ਅਠਿਸਠਿ ਤੀਰਥ ਗੁਰ ਕੀ ਚਰਣੀ; ਪੂਜੈ ਸਦਾ ਵਿਸੇਖੁ ॥**

ਗੁਰਾਂ ਦੇ ਜੋ ਚਰਨੀ ਪੈਣਾ ਹੈ, ਇਹ ਅਠਾਹਠ ਤੀਰਥਾਂ ਦੇ ਇਸ਼ਨਾਨ ਦਾ ਫਲ ਪ੍ਰਾਪਤ ਹੁੰਦਾ ਹੈ। ਪਰ ਜੇ ਕਰਕੇ ਚਰਨਾਂ ਦਾ ਪੂਜਨ ਕਰੇ ਤਾਂ (ਵਿਸੇਖੁ) ਬਹੁਤ ਹੀ ਫਲ ਸਦਾ ਪ੍ਰਾਪਤ ਹੁੰਦਾ ਹੈ। ਜੋ ਗੁਰਾਂ ਦੇ ਚਰਨਾਂ ਨੂੰ ਤਿਆਗ ਕਰਕੇ ਭਰਮਦੇ ਹਨ, ਉਹਨਾਂ ਦੀ ਹਾਲਤ ਅੱਗੇ ਦੱਸਦੇ ਹਨ :

**ਹੰਸੁ ਹੇਤੁ ਲੋਭੁ ਕੋਪੁ; ਚਾਰੇ ਨਦੀਆ ਅਗਿ ॥**

(ਹੰਸੁ) ਕਾਮ ਦੀ, ਸੁੰਦਰ ਬਸਤਰ ਭਟਕੀਲੇ ਪਹਿਨਣੇ ਵਿਕਾਰਾਂ ਦੇ ਭੋਗਣ ਲਈ। (ਹੇਤੁ) ਮੋਹ ਦੀ, ਲੋਭ ਦੀ, ਗੁੱਸੇ ਦੀ, ਇਹ ਚਾਰ ਨਦੀਆਂ ਅਗਨੀ ਦੀਆਂ ਸੰਸਾਰ ਵਿਚ ਹਨ।

**ਪਵਹਿ ਦਝਹਿ ਨਾਨਕਾ; ਤਰੀਐ ਕਰਮੀ ਲਗਿ ॥੨॥**

ਗੁਰੂ ਜੀ ਕਹਿੰਦੇ ਹਨ, ਹੇ ਭਾਈ! ਇਹ ਸਾਰੇ ਜੀਵ ਇਨ੍ਹਾਂ ਚਾਰੇ ਨਦੀਆਂ ਵਿਚ ਪੈ ਕਰਕੇ ਸੜ ਰਹੇ ਹਨ। ਕੋਈ ਕਾਮ ਦੀ ਨਦੀ ਵਿਚ ਸੜਦਾ ਹੈ, ਕੋਈ ਕਰੋਧ ਵਿਚ, ਕੋਈ ਲੋਭ ਵਿਚ, ਕੋਈ ਮੋਹ ਦੀ ਨਦੀ ਵਿਚ ਪੈ ਕਰਕੇ ਲੋਕ ਸੜਦੇ ਰਹਿੰਦੇ ਹਨ। ਪਰ ਜੇ ਕਰਕੇ (ਕਰਮੀ) ਚੰਗੇ ਕਰਮ ਹੋਣ ਤੇ ਗੁਰਾਂ ਦੀ ਕਰਮ ਬਖ਼ਸ਼ੀ ਹੋਵੇ ਤਾਂ ਗੁਰਾਂ ਦੇ ਚਰਨੀ ਲਗੀਏ ਫੇਰ ਤਰੀਦਾ ਹੈ। ਇਸ ਪ੍ਰਕਾਰ ਮੁਕਤੀ ਹੁੰਦੀ ਹੈ।

**ਪਉੜੀ ॥**

**ਜੀਵਦਿਆ ਮਰੁ ਮਾਰਿ; ਨ ਪਛੋਤਾਈਐ ॥**

ਹੇ ਭਾਈ! ਜੀਵਤ ਭਾਵ ਤੋਂ ਮਰ ਜਾਹ ਫੇਰ (ਮਾਰਿ) ਕਾਮ ਆਦਿਕ ਤੇ ਮਾਰਨੇ ਵਾਲਾ ਧਰਮਰਾਜਾ ਦੇ ਦੂਤ ਮਰ ਜਾਣਗੇ। ਫੇਰ ਅੰਤ ਨੂੰ ਪਛਤਾਉਣਾ ਨਹੀਂ ਪਵੇਗਾ। ਫੇਰ ਜੂਨਾਂ ਵਿਚ ਪੈ ਕਰਕੇ ਪਛੁਤਾਵੇਂਗਾ ਨਹੀਂ।

**ਝੂਠਾ ਇਹੁ ਸੰਸਾਰੁ; ਕਿਨਿ ਸਮਝਾਈਐ ॥**

ਇਹ ਸਭ ਸੰਸਾਰ (ਝੂਠਾ) ਮਿਥਿਆ ਹੈ, ਕਿਸ ਨੂੰ ਸਮਝ ਆਈ ਹੈ। ਭਾਵ ਆਪੇ ਗੁਰਾਂ ਤੋਂ ਬਿਨਾਂ ਕਿਸੇ ਨੂੰ ਸਮਝ ਨਹੀਂ ਆਈ ਹੈ।

**ਸਚਿ ਨ ਧਰੇ ਪਿਆਰੁ; ਧੰਧੈ ਧਾਈਐ ॥**

ਇਹ ਜੀਵ ਸੱਚੇ ਨਾਮ ਵਿਚ ਪਿਆਰ ਹੀ ਨਹੀਂ ਧਰਦਾ ਹੈ। ਇਸ ਕਰਕੇ ਵਿਸ਼ਿਆਂ ਦੇ ਕੰਮਾਂ ਦੀ ਧਾਉਣੀ ਵਿਚ ਧਾਉਂਦਾ ਹੈ।

**ਕਾਲੁ ਬੁਰਾ ਖੈ ਕਾਲੁ; ਸਿਰਿ ਦੁਨੀਆਈਐ ॥**

ਜੋ ਪੁਰਸ਼ (ਕਾਲੁ) ਸਮੇਂ ਵਿਚ (ਬੁਰਾ) ਮੰਦੇ ਕਰਮ ਕਰਦਾ ਹੈ। ਉਸ ਨੂੰ (ਕਾਲੁ) ਜਮਕਾਲ (ਖੈ) ਨਾਸ ਕਰਦਾ ਹੈ। ਇਹ ਸਭ ਦੁਨੀਆਂ ਦੇ ਸਿਰ ਪਰ ਕਾਲ ਆ ਰਿਹਾ ਹੈ। **ਵਾ :** ਜੋ (ਕਾਲੁ ਬੁਰਾ) ਦੁਖਦਾਇਕ ਕਾਲ ਹੈ। ਉਹ ਕਾਲ (ਖੈ) ਨਾਸ਼ ਕਰਨੇ ਲਈ ਦੁਨੀਆਂ ਦੇ ਸਿਰ ਪਰ ਨੇੜੇ ਆ ਰਿਹਾ ਹੈ।

**ਪ੍ਰਮਾਣ :** **[ਰਾਤੀ ਕਾਲੁ ਘਟੈ ਦਿਨਿ ਕਾਲੁ ॥ ਛਿਜੈ ਕਾਇਆ ਹੋਇ ਪਰਾਲੁ ॥]** (ਅੰਗ ੧੨੮੭)

**ਹੁਕਮੀ ਸਿਰਿ ਜੰਦਾਰੁ; ਮਾਰੇ ਦਾਈਐ ॥**

ਪ੍ਰਮੇਸ਼ਰ ਦੇ ਹੁਕਮ ਕਰਕੇ ਸਭ ਦੇ ਸਿਰ ਪਰ ਕਾਲ ਆ ਖੜ੍ਹਦਾ ਹੈ। (ਜੰਦਾਰੁ) ਜਿੰਦੁ ਦਾ ਵੈਰੀ ਜੋ ਕਾਲ ਹੈ ਦਾਉ ਖੇਡ ਕੇ ਮਾਰ ਲੈਂਦਾ ਹੈ। **ਵਾ** : ਜੋ ਸੰਸਾਰ ਵਿਚ ਦਾਵੇ ਬੰਨ੍ਹਦੇ ਹਨ।

ਪ੍ਰਮਾਣ : **[ਹਮਰੀ ਭੂਮਿ ਕਉਣੁ ਘਾਲੈ ਪੈਰੁ ॥]** (ਅੰਗ ੧੭੮)
ਐਸੇ ਪੁਰਸ਼ਾਂ ਨੂੰ ਵੀ ਦਾਉ ਖੇਡਕੇ ਮਾਰ ਲੈਂਦਾ ਹੈ।

**ਆਪੇ ਦੇਇ ਪਿਆਰੁ; ਮੰਨਿ ਵਸਾਈਐ ॥**

ਜਿਨ੍ਹਾਂ ਨੂੰ ਗੁਰੂ ਜੀ ਆਪ ਪਿਆਰ ਦਿੰਦੇ ਹਨ, ਉਹ ਨਾਮ ਦਾ ਸ੍ਰਵਣ ਮੰਨਣ ਕਰਕੇ ਹਿਰਦੇ ਵਿਚ ਨਿਧਿਆਸਣ ਦੁਆਰਾ ਵਸਾਉਂਦੇ ਹਨ। **ਵਾ** : ਉਹਨਾਂ ਅੰਦਰ ਨਾਮ ਦਾ ਸ੍ਰਵਣ ਮੰਨਣ ਕਰਵਾ ਕੇ ਧਾਰਨ ਕਰਾ ਦਿੰਦੇ ਹਨ, ਉਹ ਮੁਕਤ ਹੁੰਦੇ ਹਨ।

**ਮੁਹਤੁ ਨ ਚਸਾ ਵਿਲੰਮੁ; ਭਰੀਐ ਪਾਈਐ ॥**

ਇਸ ਕਾਲ ਨੇ ਦੇਰ ਨਹੀਂ ਕਰਨੀ ਹੈ, (ਮੁਹਤੁ) ਅੱਧੀ ਘੜੀ ਤੇ ਚਸਾ ਵੀ ਮਾਰਨ ਲਈ (ਵਿਲੰਮੁ) ਦੇਰ ਨਹੀਂ ਲਾਉਣੀ ਹੈ। ਜਦੋਂ (ਪਾਈਐ) ਇਹ ਦੇਹ ਰੂਪੀ ਚਾਟੀ ਪੜੋਪੀ ਸੁਆਸਾਂ ਨਾਲ ਭਰ ਜਾਵੇਗੀ ਤਾਂ ਪੂਰੀ ਹੋ ਜਾਵੇਗੀ। ਫੇਰ ਸਬੰਧੀ ਸੀੜ੍ਹੀ ਪਰ ਪਾਇ ਕਰਕੇ ਲੈ ਜਾਣਗੇ। **ਵਾ** : ਹੇ ਜੀਵ ! (ਮੁਹਤੁ) ਅੱਧੀ ਘੜੀ, ਚਸਾ ਭਰ ਵੀ ਪ੍ਰਮੇਸ਼ਰ ਨਾਲ ਮਿਲਣ ਲੱਗਾ ਦੇਰ ਨਾ ਕਰ। ਜਦੋਂ ਤੇਰਾ ਚਿੱਤ ਪ੍ਰੇਮ ਨਾਲ ਭਰ ਜਾਵੇਗਾ ਤਾਂ ਪ੍ਰਭੂ ਨੂੰ ਪ੍ਰਾਪਤ ਕਰ ਲਵੇਗਾ।

**ਗੁਰ ਪਰਸਾਦੀ ਬੁਝਿ; ਸਚਿ ਸਮਾਈਐ ॥੨੦॥**

ਗੁਰਾਂ ਦੀ ਕਿਰਪਾ ਕਰਕੇ ਸੱਚੇ ਨਾਮ ਨੂੰ ਪੁੱਛਣਾ ਕਰ ! ਫੇਰ ਪ੍ਰਮੇਸ਼ਰ ਸੱਚੇ ਵਿਚ ਸਮਾ ਜਾਵੇਂਗਾ।

**ਸਲੋਕੁ ਮਃ ੧ ॥**

**ਤੁਮੀ ਤੁਮਾ ਵਿਸੁ ਅਕੁ ਧਤੂਰਾ ਨਿਮੁ ਫਲੁ ॥ ਮਨਿ ਮੁਖਿ ਵਸਹਿ ਤਿਸੁ ਜਿਸੁ ਤੂੰ ਚਿਤਿ ਨ ਆਵਹੀ ॥ ਨਾਨਕ ਕਹੀਐ ਕਿਸੁ ਹੰਢਨਿ ਕਰਮਾ ਬਾਹਰੇ ॥੧॥ ਮਃ ੧ ॥ ਮਤਿ ਪੰਖੇਰੂ ਕਿਰਤੁ ਸਾਥਿ ਕਬ ਉਤਮ ਕਬ ਨੀਚ ॥ ਕਬ ਚੰਦਨਿ ਕਬ ਅਕਿ ਡਾਲਿ ਕਬ ਉਚੀ ਪਰੀਤਿ ॥ ਨਾਨਕ ਹੁਕਮਿ ਚਲਾਈਐ ਸਾਹਿਬ ਲਗੀ ਰੀਤਿ ॥੨॥ ਪਉੜੀ ॥ ਕੇਤੇ ਕਹਹਿ ਵਖਾਣ ਕਹਿ ਕਹਿ ਜਾਵਣਾ ॥ ਵੇਦ ਕਹਹਿ ਵਖਿਆਣ ਅੰਤੁ ਨ ਪਾਵਣਾ ॥ ਪੜਿਐ ਨਾਹੀ ਭੇਦੁ ਬੁਝਿਐ ਪਾਵਣਾ ॥ ਖਟੁ ਦਰਸਨ ਕੈ ਭੇਖਿ ਕਿਸੈ ਸਚਿ ਸਮਾਵਣਾ ॥ ਸਚਾ ਪੁਰਖੁ ਅਲਖੁ ਸਬਦਿ ਸੁਹਾਵਣਾ ॥ ਮੰਨੇ ਨਾਉ ਬਿਸੰਖ ਦਰਗਹ ਪਾਵਣਾ ॥ ਖਾਲਕ ਕਉ ਆਦੇਸੁ ਢਾਢੀ ਗਾਵਣਾ ॥ ਨਾਨਕ ਜੁਗੁ ਜੁਗੁ ਏਕੁ ਮੰਨਿ ਵਸਾਵਣਾ ॥੨੧॥**

*(ਅੰਗ ੧੪੭-੪੮)*

ਪ੍ਰਸ਼ਨ : ਹੇ ਗੁਰੂ ਜੀ ਜੋ ਭਜਨ ਸਿਮਰਨ ਨਹੀਂ ਕਰਦੇ ਹਨ, ਉਹਨਾਂ ਅੰਦਰ ਕਿਤਨੀ ਕੁ ਜ਼ਹਿਰ ਹੈ ? **ਉੱਤਰ :**

**ਤੁਮੀ ਤੁਮਾ ਵਿਸੁ; ਅਕੁ ਧਤੂਰਾ ਨਿਮੁ ਫਲੁ ॥**

ਹੇ ਭਾਈ ! ਜਿਤਨੀ (ਤੁਮੀ) ਤੂੰਬੀ ਵਿਚ ਜ਼ਹਿਰ ਹੁੰਦੀ ਹੈ, ਜਿਤਨੀ ਕੌੜ ਤੁੰਮੇ ਵਿਚ ਜ਼ਹਿਰ ਹੁੰਦੀ ਹੈ, ਜਿਤਨੀ (ਵਿਸੁ) ਸੰਖੀਏ ਵਿਚ ਜ਼ਹਿਰ ਹੁੰਦੀ ਹੈ, ਜਿਤਨੀ ਅਕੁ ਵਿਚ ਤੇ ਧਤੂਰੇ ਵਿਚ ਜ਼ਹਿਰ ਹੁੰਦੀ ਹੈ ਅਤੇ ਜਿਤਨੀ ਨਿੰਮ ਦੀਆਂ ਨਿੰਮੋਲੀਆਂ ਵਿਚ ਜ਼ਹਿਰ ਹੁੰਦੀ ਹੈ।

**ਮਨਿ ਮੁਖਿ ਵਸਹਿ ਤਿਸੁ; ਜਿਸੁ ਤੂੰ ਚਿਤਿ ਨ ਆਵਹੀ ॥**

ਇਹ ਸਾਰੀਆਂ ਜ਼ਹਿਰਾਂ ਤਿਸ ਪੁਰਸ਼ ਦੇ ਮਨ ਵਿਚ ਅਤੇ ਮੁਖ ਵਿਚ ਵੱਸਦੀਆਂ ਹਨ। ਹੇ ਪ੍ਰਮੇਸ਼ਰ ! ਜਿਸ ਪੁਰਸ਼ ਨੂੰ ਤੂੰ ਚੇਤੇ ਨਹੀਂ ਆਉਂਦਾ ਹੈ। **ਵਾ : ਪ੍ਰਸ਼ਨ :** ਉਸਦੇ ਅੰਦਰ ਕਿਹੜੀਆਂ ਕਿਹੜੀਆਂ ਜ਼ਹਿਰਾਂ ਇਨ੍ਹਾਂ ਦੀ ਤਰ੍ਹਾਂ ਹਨ ? **ਉੱਤਰ :** ਤੂੰਬੀ ਜੈਸੀ ਕੌੜੀ ਬਾਣੀ ਬੋਲਦੇ ਹਨ, ਤੁੰਮੇ ਦੀ ਨਿਆਈਂ ਕਰੋਧ ਕਰਦੇ ਹਨ, ਸੰਖੀਏ ਦੀ ਤਰ੍ਹਾਂ ਜੀਵ ਹਿੰਸਾ ਕਰਦੇ ਹਨ, ਅੱਕ ਦੀ ਤਰ੍ਹਾਂ ਖਾਣ ਦਾ ਲੱਬ ਕਰਦੇ ਹਨ। ਧਤੂਰੇ ਦੀ ਨਿਆਈ ਜੋਬਨ ਦਾ ਲੋਭ ਕਰਦੇ ਹਨ, ਨਿੰਮ ਫਲ ਦੀ ਨਿਆਈਂ ਉਹਨਾਂ ਅੰਦਰ ਕਾਮ ਦਾ ਫੁਰਨਾ ਹੁੰਦਾ ਹੈ। ਇਹ ਸਾਰੇ ਉਸ ਪੁਰਸ਼ ਦੇ ਮਨ ਵਿਚ ਅਤੇ ਮੁਖ ਵਿਚ ਵੱਸਦੇ ਹਨ, ਜਿਸਨੂੰ ਤੂੰ ਚੇਤੇ ਨਹੀਂ ਆਉਂਦਾ ਹੈ।

**ਨਾਨਕ ਕਹੀਐ ਕਿਸੁ; ਹੰਢਨਿ ਕਰਮਾ ਬਾਹਰੇ ॥੧॥**

ਗੁਰੂ ਜੀ ਕਹਿੰਦੇ ਹਨ ਕਿ ਕਿਸ ਨੂੰ ਕਹਿਣਾ ਕਰੀਏ, ਉਹ ਪੁਰਸ਼ (ਕਰਮਾ) ਨਿਸ਼ਕਾਮ ਕਰਮਾਂ ਤੋਂ (ਬਾਹਰੇ) ਬਿਨਾਂ, ਗੁਰਾਂ ਦੀ ਕਿਰਪਾ ਤੋਂ ਬਿਨਾਂ ਚੌਰਾਸੀ ਲੱਖ ਜੂਨਾਂ ਵਿਚ (ਹੰਢਨਿ) ਦੁੱਖ ਭੋਗਦੇ ਤੁਰੇ ਫਿਰਦੇ ਰਹਿੰਦੇ ਹਨ।

**ਮਃ ੧ ॥**

**ਮਤਿ ਪੰਖੇਰੂ ਕਿਰਤੁ ਸਾਥਿ; ਕਬ ਉਤਮ ਕਬ ਨੀਚ ॥**

ਹੇ ਭਾਈ ! ਇਹ (ਮਤਿ) ਜੀਵ ਆਤਮਾ ਬੁੱਧੀ ਵਿਸ਼ਿਸ਼ਟ ਰੂਪੀ ਪੰਛੀ ਹੈ। (ਕਿਰਤੁ) : ਕੀਤੇ ਹੋਏ ਜੋ

ਬਿਧ ਨਿਖੇਧ ਕਰਮਾਂ ਰੂਪੀ ਸਾਥ ਖੰਭ ਹਨ। ਕਦੇ ਤਾਂ ਉੱਤਮ ਕਰਮਾ ਕਰਕੇ ਉੱਤਮ ਕੁੱਲ ਵਿਚ ਜਨਮ ਪਾਉਂਦਾ ਹੈ। ਬ੍ਰਾਹਮਣ ਹੋ ਕਰਕੇ ਬੇਦਾਂ ਨੂੰ ਵਾਚਦਾ ਹੈ ਅਤੇ ਕਦੇ ਨੀਚ ਕਰਮਾਂ ਕਰਕੇ ਨੀਵੀਆਂ ਕੁਲਾਂ ਵਿਚ ਜਨਮ ਧਾਰ ਕਰਕੇ ਬੱਕਰਿਆਂ ਦੀਆਂ ਓਝਲੀਆਂ ਹੀ ਧੋਂਦਾ ਹੈ। ਓਝਲੀਆਂ ਭਾਵ ਮੇਦਾ ਸਾਫ ਕਰਦਾ ਹੈ। ਜਿਵੇਂ ਪੰਛੀ ਉਡਾਰੀ ਮਾਰ ਕਰਕੇ ਕਦੇ ਉੱਚਾ ਅਸਮਾਨ ਵਿਚ ਕਦੇ ਨੀਵਾਂ ਧਰਤੀ ਪਰ ਆਉਂਦਾ ਹੈ। ਐਸੇ ਬੁਧਿ ਵਿਸ਼ਿਸ਼ਟ ਜੀਵ ਵੀ ਉੱਚਾ ਸੁਰਗ ਵਿਚ, ਨੀਵਾਂ ਨਰਕਾਂ ਵਿਚ ਚੰਗੇ ਮੰਦੇ ਕਰਮਾਂ ਕਰਕੇ ਜਾਂਦਾ ਹੈ।

**ਕਬ ਚੰਦਨਿ ਕਬ ਅਕਿ ਡਾਲਿ; ਕਬ ਉਚੀ ਪਰੀਤਿ ॥**

ਕਦੇ (ਚੰਦਨਿ) ਸੰਗਤ ਕਰਦਾ ਹੈ, ਕਦੇ ਅੱਕਾਂ ਦੀ ਡਾਲੀ ਰੂਪੀ ਕੁਸੰਗਤ ਵਿਚ ਜਾਂਦਾ ਹੈ। ਕਦੇ ਉਚੀ ਤੁਰੀਆ ਪਦ ਵਿਚ ਪ੍ਰੀਤੀ ਹੁੰਦੀ ਹੈ। **ਵਾ :** ਕਦੇ ਸ੍ਰੇਸ਼ਟ ਕਰਮਾਂ ਕਰਕੇ ਉੱਤਮ ਸੰਗਤ ਕਰਕੇ ਸੰਤ ਬਣ ਜਾਂਦਾ ਹੈ, ਕਦੇ ਨੀਚ ਕੁਸੰਗਤ ਕਰਕੇ ਡਾਕੂ ਚੋਰ ਬਣ ਜਾਂਦਾ ਹੈ, ਕਦੇ (ਚੰਦਨਿ) ਭਗਤੀ ਰੂਪੀ ਖ਼ੁਸ਼ਬੂ ਸਹਿਤ ਹੋ ਜਾਂਦਾ ਹੈ, ਕਦੇ (ਅਕਿ ਡਾਲਿ) ਟੇਢੀਆਂ ਜੂਨਾਂ ਵਿਚ ਪੈ ਜਾਂਦਾ ਹੈ, ਕਦੇ ਉੱਚੀ ਪ੍ਰਮੇਸ਼ਰ ਦੀ ਪ੍ਰੀਤੀ ਲੱਗ ਜਾਂਦੀ ਹੈ।

**ਨਾਨਕ ਹੁਕਮਿ ਚਲਾਈਐ; ਸਾਹਿਬ ਲਗੀ ਰੀਤਿ ॥੨॥**

ਗੁਰੂ ਜੀ ਕਹਿੰਦੇ ਹਨ ਕਿ ਪ੍ਰਮੇਸ਼ਰ ਦੇ ਹੁਕਮ ਵਿਚ ਸ੍ਰਿਸ਼ਟੀ ਚਲਾਈ ਹੋਈ ਹੈ। ਇਹ ਧੁਰੋਂ ਮਾਲਕ ਦੀ (ਰੀਤਿ) ਮਰਯਾਦਾ ਹੀ (ਲਗੀ) ਚਲੀ ਆ ਰਹੀ ਹੈ।

**ਪਉੜੀ ॥ ਕੇਤੇ ਕਹਹਿ ਵਖਾਣ; ਕਹਿ ਕਹਿ ਜਾਵਣਾ ॥**

ਕਿਤਨੇ ਲੋਕ ਵੇਦਾਂ ਸ਼ਾਸਤਰਾਂ ਦਾ ਵਖਿਆਣ ਕਰਦੇ ਹਨ, ਕਈ ਕਹੀਆਂ ਹੋਈਆਂ ਕਥਾ ਨੂੰ ਕਹਿ ਕਰਕੇ ਜਾਂਦੇ ਹਨ।

**ਵੇਦ ਕਹਹਿ ਵਖਿਆਣ; ਅੰਤੁ ਨ ਪਾਵਣਾ ॥**

ਬਿਆਸ ਆਦਿਕ ਵੇਦਾਂ ਦੇ ਵਖਿਆਣੁ ਨੂੰ ਕਹਿੰਦੇ ਹਨ। ਪਰ ਉਹਨਾਂ ਨੇ ਅੰਤ ਨਹੀਂ ਪਾਇਆ ਹੈ।

ਪ੍ਰਮਾਣ : **[ਤ੍ਰਿਗੁਣ ਵਿਸ਼ਿਆ ਵੇਦਾਂ]** (ਸੁਰਤੀ ਪ੍ਰਮਾਣ)

**ਪੜਿਐ ਨਾਹੀ ਭੇਦੁ; ਬੁਝਿਐ ਪਾਵਣਾ ॥**

ਪੜ੍ਹਨੇ ਕਰਕੇ ਪ੍ਰਮੇਸ਼ਰ ਦਾ ਭੇਦ ਨਹੀਂ ਆਉਂਦਾ ਹੈ। ਨਾਰਦ ਨੇ ਸੱਤਰ ਹਜ਼ਾਰ ਬਰਸ ਵਿਦਿਆ ਪੜ੍ਹੀ ਸੀ, ਬੇਦਾਂ ਸ਼ਾਸਤਰਾਂ ਨੂੰ ਪੜ੍ਹ ਕਰਕੇ ਭੇਦ ਨਹੀਂ ਪਾਈਦਾ ਹੈ।

ਪ੍ਰਮਾਣ : **[ਬੇਦ ਪੁਰਾਨ ਪੜੇ ਕੋ ਇਹ ਗੁਨ ਸਿਮਰੇ ਹਰਿ ਕੋ ਨਾਮਾ ॥੧॥]** (ਅੰਗ ੨੨੦)

**[ਬੇਦ ਪੁਰਾਨ ਪੜੇ ਕਾ ਕਿਆ ਗੁਨੁ ਖਰ ਚੰਦਨ ਜਸ ਭਾਰਾ ॥]** (ਅੰਗ ੧੧੦੨)

ਦੁਰਬਾਸ਼ਾ ਨੂੰ ਯਾਗਵੱਲਕ ਨੇ ਗਰਧਭ ਗੱਛਤੀ ਕਿਹਾ ਸੀ। ਗੁਰਾਂ ਤੋਂ ਉਪਦੇਸ਼ ਬੁਝ ਕਰਕੇ ਪ੍ਰਮੇਸ਼ਰ ਨੂੰ ਪਾਉਣਾ ਕਰੇ।

**ਖਟੁ ਦਰਸਨ ਕੈ ਭੇਖਿ; ਕਿਸੈ ਸਚਿ ਸਮਾਵਣਾ ॥**

ਜੋ ਛੇ ਦਰਸ਼ਨਾਂ ਦੇ ਭੇਖ ਹਨ।

ਪ੍ਰਮਾਣ : **[ਜੋਗੀ ਜਗਮ ਸੇਵੜੇ ਸੰਨਿਆਸੀ ਅਉ ਦਰਵੇਸ਼ ॥]** (ਸ਼ਾਸਤ੍ਰ ਪ੍ਰਮਾਣ)

ਆਦਿਕ ਭੇਖਾਂ ਵਿਚੋਂ ਕਿਸੇ ਨੇ ਹੀ ਗੁਰਾਂ ਦੁਆਰਾ ਸਚਿ ਸਰੂਪ ਵਿਚ ਸਮਾਉਂਣਾ ਕੀਤਾ ਹੈ। ਜਿਵੇਂ ਗੋਪ਼ੀ ਚੰਦ, ਭਰਥਰੀ, ਮੰਗਲ ਨਾਥ, ਆਦਿਕ ਗੁਰਾਂ ਦੇ ਚਰਨੀਂ ਲੱਗ ਕਰਕੇ ਮੁਕਤ ਹੋਏ।

**ਸਚਾ ਪੁਰਖੁ ਅਲਖੁ; ਸਬਦਿ ਸੁਹਾਵਣਾ ॥**

ਸੱਚਾ ਪੂਰਨ ਪ੍ਰਮੇਸ਼ਰ ਹੈ, ਲੱਖਣ ਤੋਂ ਰਹਿਤ ਹੈ। ਗੁਰਾਂ ਦੇ ਸ਼ਬਦ ਕਰਕੇ ਸ਼ੋਭਨੀਕ ਅਨੰਦ ਪ੍ਰਾਪਤ ਹੁੰਦਾ ਹੈ।

**ਮੰਨੇ ਨਾਉ ਬਿਸੰਖ; ਦਰਗਹ ਪਾਵਣਾ ॥**

ਜੋ ਨਾਮ ਦਾ ਮੰਨਣ ਕਰਦਾ ਹੈ। ਉਹ (ਬਿਸੰਖ) ਬੇਅੰਤ ਹੀ ਨਾਵਾਂ ਨੂੰ ਉਚਾਰਦਾ ਰਹਿੰਦਾ ਹੈ ਤੇ ਸੱਚਖੰਡ ਦਰਗਾਹ ਨੂੰ ਪ੍ਰਾਪਤ ਕਰਦਾ ਹੈ। **ਵਾ** : ਜੋ ਨਾਮ ਦਾ ਮੰਨਣ ਕਰਦਾ ਹੈ, ਉਹ (ਬਿਸੰਖ) ਬੇਅੰਤ ਪ੍ਰਮੇਸ਼ਰ ਦੇ ਅਨੰਦ ਨੂੰ (ਦਰ) ਹਿਰਦੇ ਰੂਪੀ (ਗਹ) ਥਾਂ ਵਿਚ ਹੀ ਪਾਉਂਦਾ ਹੈ।

**ਖਾਲਕ ਕਉ ਆਦੇਸੁ; ਢਾਢੀ ਗਾਵਣਾ ॥**

ਉਸ ਖਲਕਤ ਦੇ ਮਾਲਕ ਖਾਲਕ ਪ੍ਰਮੇਸ਼ਰ ਨੂੰ ਨਮਸ਼ਕਾਰ ਕਰੀਏ, ਜੋ ਦੇਸ਼ ਕਾਲ ਵਸਤੂ ਰਹਿਤ ਹੈ ਅਤੇ (ਢਾਢੀ) ਕੀਰਤਨੀਏ ਬਣ ਕਰਕੇ ਗਾਉਣਾ ਕਰੀਏ।

ਪ੍ਰਮਾਣ : **[ਖਲਕ ਖੁਦਾ ਦੀ ਜਾਣ ਕੈ ਖਲਕ ਦੁਖਾਵੈ ਨਾਹਿ ॥**
**ਖਾਲਕ ਦੁਖੇ ਨੰਦ ਲਾਲ ਜੀ ਖਾਲਕ ਕੋਪੈ ਤਾਹਿ ॥]** (ਭਾਈ ਨੰਦ ਲਾਲ ਜੀ)

**ਨਾਨਕ ਜੁਗੁ ਜੁਗੁ ਏਕੁ; ਮੰਨਿ ਵਸਾਵਣਾ ॥੨੧॥**

ਗੁਰੂ ਜੀ ਕਹਿੰਦੇ ਹਨ ਕਿ (ਜੁਗੁ) ਸ੍ਰਵਣ ਗਿਆਨ, ਮੰਨਣ ਗਿਆਨ, ਨਿਧਿਆਸਣ ਗਿਆਨ, ਤੱਤ ਤ੍ਵੰ ਦਾ ਸੋਧਨ ਗਿਆਨ, ਇਨ੍ਹਾਂ ਚੌਹਾਂ ਦੇ ਸਹਿਤ ਹੋ ਕੇ (ਜੁਗੁ) ਜੀਵ ਈਸ਼ ਦੀ (ਏਕੁ) ਏਕਤਾ ਕਰਕੇ ਪ੍ਰਮੇਸ਼ਰ ਨੂੰ ਮਨ ਵਿਚ ਵਸਾਉਣਾ ਕਰੀਏ।

## ਸਲੋਕੁ ਮਹਲਾ ੨ ॥

ਮੰਤ੍ਰੀ ਹੋਇ ਅਠੂਹਿਆ ਨਾਗੀ ਲਗੈ ਜਾਇ ॥ ਆਪਣ ਹਥੀ ਆਪਣੈ ਦੇ ਕੂਚਾ ਆਪੇ ਲਾਇ ॥ ਹੁਕਮੁ ਪਇਆ ਧੁਰਿ ਖਸਮ ਕਾ ਅਤੀ ਹੂ ਧਕਾ ਖਾਇ ॥ ਗੁਰਮੁਖ ਸਿਉ ਮਨਮੁਖੁ ਅੜੈ ਡੁਬੈ ਹਕਿ ਨਿਆਇ ॥ ਦੁਹਾ ਸਿਰਿਆ ਆਪੇ ਖਸਮੁ ਵੇਖੈ ਕਰਿ ਵਿਉਪਾਇ ॥ ਨਾਨਕ ਏਵੈ ਜਾਣੀਐ ਸਭ ਕਿਛੁ ਤਿਸਹਿ ਰਜਾਇ ॥੧॥ ਮਹਲਾ ੨ ॥ ਨਾਨਕ ਪਰਖੇ ਆਪ ਕਉ ਤਾ ਪਾਰਖੁ ਜਾਣੁ ॥ ਰੋਗੁ ਦਾਰੂ ਦੋਵੈ ਬੁਝੈ ਤਾ ਵੈਦੁ ਸੁਜਾਣੁ ॥ ਵਾਟ ਨ ਕਰਈ ਮਾਮਲਾ ਜਾਣੈ ਮਿਹਮਾਣੁ ॥ ਮੂਲੁ ਜਾਣਿ ਗਲਾ ਕਰੇ ਹਾਣਿ ਲਾਏ ਹਾਣੁ ॥ ਲਬਿ ਨ ਚਲਈ ਸਚਿ ਰਹੈ ਸੋ ਵਿਸਟੁ ਪਰਵਾਣੁ ॥ ਸਰੁ ਸੰਧੇ ਆਗਾਸ ਕਉ ਕਿਉ ਪਹੁਚੈ ਬਾਣੁ ॥ ਅਗੈ ਓਹੁ ਅਗੰਮੁ ਹੈ ਵਾਹੇਦੜੁ ਜਾਣੁ ॥੨॥ ਪਉੜੀ ॥ ਨਾਰੀ ਪੁਰਖ ਪਿਆਰੁ ਪ੍ਰੇਮਿ ਸੀਗਾਰੀਆ ॥ ਕਰਨਿ ਭਗਤਿ ਦਿਨੁ ਰਾਤਿ ਨ ਰਹਨੀ ਵਾਰੀਆ ॥ ਮਹਲਾ ਮੰਝਿ ਨਿਵਾਸੁ ਸਬਦਿ ਸਵਾਰੀਆ ॥ ਸਚੁ ਕਹਨਿ ਅਰਦਾਸਿ ਸੇ ਵੇਚਾਰੀਆ ॥ ਸੋਹਨਿ ਖਸਮੈ ਪਾਸਿ ਹੁਕਮਿ ਸਿਧਾਰੀਆ ॥ ਸਖੀ ਕਹਨਿ ਅਰਦਾਸਿ ਮਨਹੁ ਪਿਆਰੀਆ ॥ ਬਿਨੁ ਨਾਵੈ ਧ੍ਰਿਗੁ ਵਾਸੁ ਫਿਟੁ ਸੁ ਜੀਵਿਆ ॥ ਸਬਦਿ ਸਵਾਰੀਆਸੁ ਅੰਮ੍ਰਿਤੁ ਪੀਵਿਆ ॥੨੨॥

(ਅੰਗ ੧੪੮)

**ਉਥਾਨਕਾ :** ਖਡੂਰ ਸਾਹਿਬ ਵਿਖੇ ਇਕ ਵਾਰੀ ਬਹੁਤ ਭਾਰੀ ਔੜ ਲੱਗ ਗਈ ਤਾਂ ਨਗਰ ਦੇ ਲੋਕਾਂ ਨੇ ਸ੍ਰੀ ਗੁਰੂ ਅੰਗਦ ਦੇਵ ਜੀ ਨੂੰ ਵਰਖਾ ਪਾਉਣ ਲਈ ਬੇਨਤੀ ਕੀਤੀ ਤਾਂ ਸਤਿਗੁਰਾਂ ਨੇ ਪਰਮੇਸ਼ਰ ਦੀ ਰਜ਼ਾ ਵਿਚ ਰਾਜ਼ੀ ਰਹਿਣ ਲਈ ਬਚਨ ਕੀਤਾ। ਨਗਰ ਦੇ ਲੋਕ ਇਕ ਤਪਾ ਜੋ ਖਡੂਰ ਸਾਹਿਬ ਵਿਚ ਰਹਿੰਦਾ ਸੀ। ਉਸ ਕੋਲ ਗਏ ਅਤੇ ਮੀਂਹ ਵਾਸਤੇ ਤਪੇ ਨੂੰ ਫ਼ਰਿਆਦ ਕੀਤੀ। ਤਾਂ ਈਰਖਾਲੂ ਤਪੇ ਨੇ ਕਿਹਾ ਕਿ ਤੁਹਾਡੇ ਨਗਰ ਵਿਚ ਗ੍ਰਿਸਤੀ ਗੁਰੂ ਰਹਿੰਦੇ ਹਨ ਤਾਂ ਕਰਕੇ ਮੀਂਹ ਨਹੀਂ ਪੈਂਦਾ। ਉਹਨਾਂ ਨੂੰ ਨਗਰ ਵਿਚੋਂ ਪਹਿਲਾਂ ਕੱਢ ਦਿਉ ਫੇਰ ਮੈਂ ਮੀਂਹ ਪੁਆ ਦੇਵਾਂਗਾ। ਨਗਰ ਦੇ ਮੂਰਖ ਲੋਕ ਸਤਿਗੁਰਾਂ ਪਾਸ ਗਏ ਅਤੇ ਬੇਨਤੀ ਕੀਤੀ ਜਾਂ ਮੀਂਹ ਪੁਆ ਦਿਉ ਨਹੀਂ ਤਾਂ ਸਾਡੇ ਨਗਰ ਵਿਚੋਂ ਚਲੇ ਜਾਉ। ਸਤਿਗੁਰਾਂ ਨੇ ਰਜ਼ਾ ਵਿਚ ਰਹਿਣ ਲਈ ਬਚਨ ਕੀਤਾ, ਪਰ ਲੋਕ ਨਾ ਮੰਨੇ ਪਿੰਡ ਵਾਸੀਆਂ ਦੀ ਸੋਚ ਵੇਖ ਕੇ ਸਤਿਗੁਰੂ ਜੀ ਨਗਰ ਛੱਡ ਕੇ ਚਲੇ ਗਏ ਅਤੇ ਜੰਗਲ ਵਿਚ ਖਾਨ ਛਾਪਰੀ ਸਾਹਿਬ ਵਾਲੀ ਜਗ੍ਹਾ ਡੇਰਾ ਕੀਤਾ। ਮਗਰੋਂ ਤੀਸਰੇ ਪਾਤਿਸ਼ਾਹ ਜੀ ਸ੍ਰੀ ਗੋਇੰਦਵਾਲ ਸਾਹਿਬ ਤੋਂ ਹਜ਼ੂਰ ਦੇ ਦਰਸ਼ਨ ਕਰਨ ਆਏ। ਅਸਥਾਨ ਖ਼ਾਲੀ ਵੇਖ ਕੇ ਪੁੱਛਿਆ ਤਾਂ ਨਗਰ ਦੇ ਲੋਕਾਂ ਨੇ ਸਾਰੀ ਹਾਲਤ ਦੱਸੀ। ਤਾਂ ਸ੍ਰੀ ਗੁਰੂ ਅਮਰਦਾਸ ਜੀ ਨੇ ਪਿੰਡ ਵਾਲਿਆਂ ਨੂੰ ਬੁਲਾ ਕੇ ਬਚਨ ਕੀਤਾ। ਜਿਨ੍ਹਾਂ ਸਤਿਗੁਰਾਂ ਦੇ ਹੱਥ ਵਿਚ ਸਾਰੀ ਕੁਦਰਤਿ ਹੈ ਉਹਨਾਂ ਦਾ ਨਿਰਾਦਰ ਕਿਉਂ ਕੀਤਾ। ਜਿਸ ਮੀਂਹ ਲਈ ਸਤਿਗੁਰਾਂ ਦੀ ਬੇਅਦਬੀ ਕੀਤੀ ਹੈ। ਹੁਣ ਤੁਸੀਂ ਜਾਂ ਤਪੇ ਨੂੰ ਕਹੋ ਮੀਂਹ ਪੁਆਵੇ ਨਹੀਂ ਫੇਰ ਅਸੀਂ ਮੀਂਹ ਪੁਆਵਾਂਗੇ। ਲੋਕ ਤਪੇ ਕੋਲ ਗਏ ਪਰ ਤਪਾ ਅੱਗੋਂ ਕਠੋਰ ਹੀ ਬੋਲਿਆ। ਲੋਕ ਉਦਾਸ ਹੋ ਕੇ ਗੁਰੂ ਸਾਹਿਬ ਜੀ ਪਾਸ ਆ ਗਏ ਤਾਂ ਹਜ਼ੂਰ ਨੇ ਗੁਰ ਦੋਖੀ ਨੂੰ ਡੰਡ ਦੇਣ ਵਾਸਤੇ ਬਚਨ ਕੀਤਾ ਕਿ ਦਿਨ ਛਿਪਣ ਤੋਂ ਪਹਿਲਾਂ ਪਹਿਲਾਂ ਜਿਸ ਵੀ ਖੇਤ ਵਿਚ ਤਪਾ ਜਾਵੇਗਾ, ਉਥੇ ਉਥੇ ਵਰਸਾਤ ਪੈ ਜਾਵੇਗੀ। ਲੋਕਾਂ ਨੇ ਕਾਹਲੀ ਨਾਲ ਤਪੇ ਨੂੰ ਖੇਤਾਂ ਵਿਚ ਲੈ ਜਾਣ ਲਈ ਕਿਹਾ ਤਾਂ ਤਪੇ ਨੇ ਇਨਕਾਰ ਕਰ ਦਿੱਤਾ। ਅੱਗੋਂ ਲੋਕਾਂ ਨੇ ਧੱਕੇ ਨਾਲ

ਤਪਾ ਬਾਹਰ ਕੱਢ ਲਿਆ। ਦੇਖਦੇ ਦੇਖਦੇ ਬੱਦਲ ਆ ਗਏ। ਜਿਸ ਖੇਤ ਵਿਚ ਤਪੇ ਨੂੰ ਖਿੱਚ ਕੇ ਲੈ ਗਏ ਉਥੇ ਮੀਂਹ ਪਵੇ। ਤਾਂ ਦੂਸਰੇ ਲੋਕ ਕਿ ਸਾਡਾ ਖੇਤ ਖ਼ਾਲੀ ਨਾ ਰਹਿ ਜਾਵੇ ਖਿੱਚ ਧੂਹ ਕਰਨ ਲੱਗ ਪਏ। ਅਖ਼ੀਰ ਵੈੜ੍ਹਕਿਆਂ ਦੇ ਮਗਰ ਪਾ ਕਰਕੇ ਘੜੀਸਿਆ ਬੋਟੀ-ਬੋਟੀ ਹੋਈ ਗੁਰੂ ਦੋਖੀ ਨੂੰ ਸਜ਼ਾ ਮਿਲੀ। ਨਗਰ ਦੇ ਲੋਕ ਤੀਸਰੇ ਪਾਤਿਸ਼ਾਹ ਜੀ ਪਾਸ ਆਏ। ਤਾਂ ਹਜ਼ੂਰ ਸਾਰੇ ਨਗਰ ਵਾਸੀਆਂ ਨੂੰ ਲੈ ਕਰਕੇ ਖਾਨ ਛਾਪਰੀ ਸਾਹਿਬ ਵਿਖੇ ਸਤਿਗੁਰਾਂ ਤੋਂ ਬੱਜਰ ਪਾਪ ਬਖ਼ਸ਼ਾਉਣ ਲਈ ਗਏ। ਸ੍ਰੀ ਗੁਰੂ ਅੰਗਦ ਦੇਵ ਜੀ ਨੂੰ ਪਤਾ ਲੱਗਾ ਕਿ ਇਹਨਾਂ ਮੀਂਹ ਪੁਆਇਆ ਹੈ। ਰਜ਼ਾ ਵਿਚ ਰਹਿਣ ਵਾਲੇ ਸਤਿਗੁਰਾਂ ਨੇ ਸ੍ਰੀ ਗੁਰੂ ਅਮਰਦਾਸ ਜੀ ਵੱਲ ਪਿੱਠ ਕਰ ਲਈ। ਤੀਸਰੇ ਪਾਤਿਸ਼ਾਹ ਜੀ ਦੂਸਰੀ ਤਰਫ਼ ਹੋਏ ਤਾਂ ਉੱਧਰ ਵੀ ਪਿੱਠ ਕਰ ਲਈ। ਅਖੀਰ ਬਾਬਾ ਬੁੱਢਾ ਜੀ ਨੇ ਅਤੇ ਤੀਸਰੇ ਪਾਤਿਸ਼ਾਹ ਨੇ ਬੇਨਤੀਆਂ ਕੀਤੀਆਂ ਤਾਂ ਚਿਹਰਾ ਸਨਮੁਖ ਕੀਤਾ ਅਤੇ ਬਚਨ ਕੀਤਾ ਤੁਸੀਂ ਸ਼ਕਤੀ ਕਿਉਂ ਵਿਖਾਈ ਹੈ। ਤੀਸਰੇ ਪਾਤਿਸ਼ਾਹ ਜੀ ਨੇ ਬੇਨਤੀ ਕੀਤੀ ਮਹਾਰਾਜ ਅੱਗੇ ਤੋਂ ਨਹੀਂ ਇਸ ਤਰ੍ਹਾਂ ਦਿਖਾਵਾਂਗੇ ਤਾਂ ਪ੍ਰਸੰਨ ਹੋਏ ਸਨ। ਫੇਰ ਦਰਸ਼ਨ ਦਿੱਤੇ ਨਗਰ ਨਿਵਾਸੀਆਂ ਨੇ ਪਸ਼ਚਾਤਾਪ ਕੀਤਾ ਭੁੱਲਾਂ ਗਲਤੀਆਂ ਬਖ਼ਸ਼ਾਈਆਂ ਅਤੇ ਬੇਨਤੀ ਕਰਕੇ ਵਾਪਸ ਖਡੂਰ ਸਾਹਿਬ ਲੈ ਕੇ ਗਏ ਸਨ। ਇਹ ਸ਼ਬਦ ਤਪੇ ਦੇ ਗੁਜ਼ਰਨ ਤੋਂ ਬਾਅਦ ਖਾਨ ਛਾਪਰੀ ਸਾਹਿਬ ਉਚਾਰਿਆ ਹੈ। ਉਪਦੇਸ਼ ਦਿੰਦੇ ਹਨ, ਖਡੂਰ ਸਾਹਿਬ ਆਉਂਦਿਆਂ

ਪ੍ਰਮਾਣ : **[ਫੇਰਿ ਵਸਾਇਆ ਫੇਰੁਆਣਿ ਸਤਿਗੁਰਿ ਖਾਡੂਰੁ ॥]** (ਅੰਗ ੯੬੭)

ਰਸਤੇ ਵਿਚ ਭਰੋਵਾਲ ਨਗਰ ਵਿਖੇ ਭਾਈ ਖੀਵੇ ਭੱਲੇ ਦੇ ਘਰ ਲੰਗਰ ਛਕਿਆ ਸੀ ਤੇ ਸ਼ਬਦ ਪਹਿਲਾਂ ਗੁ: ਖਾਨ ਛਾਪਰੀ ਸਾਹਿਬ ਉਚਾਰਨ ਕੀਤਾ।

**ਮੰਤ੍ਰੀ ਹੋਇ ਅਠੂਹਿਆ; ਨਾਗੀ ਲਗੈ ਜਾਇ ॥**

ਹੇ ਭਾਈ! ਬੁੱਢਾ ਜੀ! ਜੇ ਕੋਈ (ਮੰਤ੍ਰੀ) ਅਠੂੰਹਿਆ ਦੀ ਜ਼ਹਿਰ ਨੂੰ ਝਾੜਨ ਜੋਗਾ ਮੰਤਰ ਜਾਣਦਾ ਹੋਵੇ। ਉਹ ਜਾ ਕਰਕੇ (ਨਾਗੀ) ਸੱਪਾਂ ਨੂੰ ਹੱਥ ਪਾ ਲਵੇ, ਸੱਪ ਦਾ ਮੰਤਰ ਜਾਣਦਾ ਹੀ ਨਾ ਹੋਵੇ।

**ਆਪਣ ਹਥੀ ਆਪਣੈ; ਦੇ ਕੂਚਾ ਆਪੇ ਲਾਇ ॥**

ਉਹ ਆਪਣੇ ਹੱਥੀਂ ਆਪਣੇ ਆਪ ਹੀ (ਕੂਚਾ) ਚੁਆਤੀ ਲਾ ਲੈਂਦਾ ਹੈ। ਭਾਵ ਨਾਸ਼ ਹੋ ਜਾਂਦਾ ਹੈ। ਇਸ ਪ੍ਰਕਾਰ ਹੀ ਉਹ (ਮੰਤ੍ਰੀ) ਤਪਾ ਅਠਰਾਹੇ ਦੇ ਮੰਤਰ, ਹਥੌਲਾ ਕਰਨਾ, ਬੱਚੇ ਦਾ ਕਾਂਉ ਸਿੱਧਾ ਕਰਨਾ, ਲੋਕਾਂ ਦੇ ਤਾਪ ਉਤਾਰ ਦੇਣੇ, ਐਸੇ ਮੰਤਰ ਜਾਣਦਾ ਸੀ। ਉਸਨੇ (ਨਾਗ) ਸ੍ਰੀ ਗੁਰੂ ਅਮਰਦਾਸ ਜੀ ਨੂੰ ਹੱਥ ਜਾ ਪਾਇਆ, ਝਗੜਾ ਕਰਨ ਲੱਗਾ ਸੀ।

ਪ੍ਰਮਾਣ : **[ਰਵਿਦਾਸੁ ਭਣੈ ਜੋ ਜਾਣੈ ਸੋ ਜਾਣੁ ॥ ਸੰਤ ਅਨੰਤਹਿ ਅੰਤਰੁ ਨਾਹੀ ॥੪॥੨॥]** (ਅੰਗ ੪੮੬)

ਕਿਉਂਕਿ ਸੰਤਾਂ ਦੇ ਕੱਢੇ ਹੋਏ ਬਚਨ ਸੱਪ ਦੇ ਡੰਗ ਵਾਂਗੂ ਨਿਸ਼ਫਲ ਨਹੀਂ ਜਾਂਦੇ ਹਨ। ਉਸ ਤਪੇ ਨੇ ਆਪ ਹੀ ਆਪਣੇ ਹੱਥੀਂ ਗੁਰੂ ਅਮਰਦਾਸ ਜੀ ਤੋਂ ਸਰਾਫ਼ ਲੈਣ ਰੂਪ (ਕੂਚਾ) ਅਗਨੀ ਲਾ ਲਈ ਹੈ।

ਪ੍ਰਸ਼ਨ : ਕੀ ਇਹ ਅਣਹੋਣੀ ਗੱਲ ਹੋਈ ਹੈ ਜੀ ? **ਉੱਤਰ :**

**ਹੁਕਮੁ ਪਇਆ ਧੁਰਿ ਖਸਮ ਕਾ; ਅਤੀ ਹੂ ਧਕਾ ਖਾਇ ॥**

*(ਅੱਤੀ ਬੋਲੋ)*

ਹੇ ਭਾਈ! ਮਾਲਕ ਪ੍ਰਮੇਸ਼ਰ ਦਾ ਹੁਕਮ ਹੀ ਇਸ ਤਰ੍ਹਾਂ ਸੀ, ਤਪੇ ਨੇ ਬੇਗਤ ਹੋ ਕੇ ਮਰਨਾ ਸੀ। ਜੋ (ਅਤੀ ਹੂ) ਜੋ ਅਤਿਅੰਤ ਹੀ ਈਰਖਾਲੂ ਹੁੰਦੇ ਹਨ, ਉਹ ਨਰਕਾਂ ਵਿਚ ਧੱਕੇ ਖਾਂਦੇ ਹਨ, ਧੱਕਾ ਖਾਂਦਾ ਹੈ।

**ਗੁਰਮੁਖ ਸਿਉ ਮਨਮੁਖੁ ਅੜੈ; ਡੁਬੈ ਹਕਿ ਨਿਆਇ ॥**

ਇਹ (ਹਕਿ) ਸੱਚ ਦਾ ਨਿਆਉਂ ਹੈ, ਜੋ ਗੁਰਮੁਖ ਦੇ ਨਾਲ ਮਨਮੁਖ ਅੜੀ ਕਰੇ, ਉਹ ਨਰਕਾਂ ਵਿਚ ਹੀ

ਡੁੱਬਦਾ ਹੈ।

## ਸਾਖੀ

ਇਕ ਗੁਰਮੁਖ ਤੇ ਮਨਮੁਖ ਪ੍ਰਮੇਸ਼ਰ ਦੀ ਨੇਤ ਨਾਲ ਰਸਤੇ ਵਿਚ ਆਪਸ ਵਿਚ ਮਿਲ ਗਏ। ਜਦੋਂ ਦੁਪਹਿਰ ਹੋਈ ਤਾਂ ਗੁਰਮੁਖ ਪਾਸ ਭੋਜਨ ਸੀ। ਦੋਨਾਂ ਨੇ ਵੰਡ ਕਰਕੇ ਛੱਕ ਲਿਆ। ਅੱਗੇ ਚਲੇ ਗਏ, ਇਕ ਖੂਹ ਪਰ ਪਾਣੀ ਪੀਣ ਲੱਗੇ, ਗੁਰਮੁਖ ਨੇ ਮਨਮੁਖ ਨੂੰ ਪਾਣੀ ਕੱਢ ਕੇ ਪਿਆਇਆ। ਜਦੋਂ ਮਨਮੁਖ ਗੁਰਮੁਖ ਨੂੰ ਪਾਣੀ ਪਿਆਉਣ ਲੱਗਾ ਤਾਂ ਗੁਰਮੁਖ ਨੂੰ ਧੱਕਾ ਦੇ ਕਰਕੇ ਖੂਹ ਵਿਚ ਸੁੱਟ ਦਿੱਤਾ। ਆਪ ਉਸਦੀ ਮਾਇਆ ਲੈ ਕਰਕੇ ਚਲਾ ਗਿਆ। ਦਿਨ ਛੁਪ ਗਿਆ ਗੁਰਮੁਖ ਖੂਹ ਵਿਚ ਜੜ੍ਹ ਦੇ ਆਸਰੇ ਬੈਠਾ ਰਿਹਾ। ਜਿਸ ਬੋਹੜ ਦੀ ਜੜ੍ਹ ਫੜ ਕੇ ਬੈਠਾ ਸੀ ਉਸ ਬੋਹੜ ਪਰ ਇਕ ਦਿਓ ਰਹਿੰਦਾ ਸੀ ਤੇ ਇਕ ਉੱਥੇ ਸੱਪ ਰਹਿੰਦਾ ਸੀ, ਦੋਨੋਂ ਆਪਸ ਵਿਚ ਬਚਨ ਕਰਨ ਲੱਗੇ। ਦਿਓ ਨੇ ਕਿਹਾ ਮੈਂ ਰਾਜੇ ਦੀ ਲੜਕੀ ਵਿਚ ਰਹਿੰਦਾ ਹਾਂ। ਕੋਈ ਕਿਤਨਾ ਯਤਨ ਕਰੇ ਮੈਂ ਨਿਕਲਦਾ ਨਹੀਂ ਹਾਂ। ਪਰ ਜੇ ਕੋਈ ਮੈਨੂੰ ਗਰੁੜ ਦੀ ਬਿੱਠ ਦੀ ਧੂੰਣੀ ਦੇ ਦੇਵੇ ਤਾਂ ਮੈਂ ਨਿਕਲ ਜਾਂਦਾ ਹਾਂ। ਫੇਰ ਸੱਪ ਨੇ ਕਿਹਾ ਮੈਂ ਇਸ ਨੇੜੇ ਦੇ ਥੇਹ ਵਿਚ ਰਹਿੰਦਾ ਹਾਂ। ਮੇਰੇ ਪਾਸ ਸੱਤਾਂ ਬਾਦਸ਼ਾਹੀਆਂ ਦਾ ਖ਼ਜ਼ਾਨਾ ਹੈ। ਪਰ ਜੇਕਰ ਕੋਈ ਮੇਰੀ ਖੁੱਡ ਵਿਚ ਕਾਲੇ ਬੱਕਰੇ ਦਾ ਖੂਨ ਪਾ ਜਾਵੇ ਤਾਂ ਮੈਂ ਉਸ ਖ਼ਜ਼ਾਨੇ ਨੂੰ ਛੱਡ ਸਕਦਾ ਹਾਂ। ਇਹ ਸੱਪ ਤੇ ਦਿਓ ਦੀਆਂ ਗੱਲਾਂ ਗੁਰਮੁਖਿ ਨੇ ਸੁਣ ਲਈਆਂ। ਜਦੋਂ ਸਵੇਰ ਹੋਈ ਤਾਂ ਪਾਣੀ ਭਰਨ ਵਾਲੇ ਲੋਕਾਂ ਨੇ ਆ ਕਰਕੇ ਗੁਰਮੁਖ ਨੂੰ ਕੱਢਿਆ। ਗੁਰਮੁਖ ਗਰੁੜ ਦੇ ਆਲ੍ਹਣੇ ਵਿਚੋਂ ਬਿੱਠ ਲੈ ਕਰਕੇ ਰਾਜੇ ਪਾਸ ਚਲਾ ਗਿਆ। ਸਾਰੀ ਗੱਲ ਕਰਕੇ ਲੜਕੀ ਦੇ ਅੰਦਰੋਂ ਧੂੰਣੀ ਦੇ ਕਰਕੇ ਦਿਓ ਕੱਢ ਦਿੱਤਾ। ਰਾਜੇ ਨੇ ਪ੍ਰਸੰਨ ਹੋ ਕਰਕੇ ਉਸ ਗੁਰਮੁਖ ਨੂੰ ਹੀ ਲੜਕੀ ਵਿਆਹ ਦਿੱਤੀ ਸੀ। ਲੋਕਾਂ ਨੇ ਰਾਜੇ ਨੂੰ ਤਰਕਾਂ ਮਾਰੀਆਂ ਕਿ ਤੂੰ ਕੰਗਾਲ ਪੁਰਸ਼ ਨੂੰ ਪੁੱਤਰੀ ਵਿਆਹ ਦਿੱਤੀ ਹੈ। ਤਾਂ ਰਾਜੇ ਨੇ ਗੁਰਮੁਖ ਤੋਂ ਪੁੱਛਿਆ ਕਿ ਤੇਰੇ ਪਾਸ ਧਨ ਕਿਤਨਾ ਹੈ। ਗੁਰਮੁਖ ਨੇ ਕਿਹਾ ਮੇਰੇ ਪਾਸ ਸੱਤਾਂ ਪਾਤਸ਼ਾਹੀਆਂ ਦਾ ਖ਼ਜ਼ਾਨਾ ਹੈ। ਗੁਰਮੁਖ ਨੇ ਕਾਲੇ ਬੱਕਰੇ ਦਾ ਖ਼ੂਨ ਲੈ ਕਰਕੇ ਸੱਪ ਦੀ ਖੁੱਡ ਵਿਚ ਪਾ ਦਿੱਤਾ। ਸੱਪ ਉਥੋਂ ਚਲਾ ਗਿਆ। ਉਥੋਂ ਥੇਹ ਨੂੰ ਪੁਟਵਾ ਕਰਕੇ ਸਾਰਾ ਖ਼ਜ਼ਾਨਾ ਕਢਾਇਆ ਸੀ। ਰਾਜੇ ਨੇ ਪ੍ਰਸੰਨ ਹੋ ਕਰਕੇ ਆਪਣਾ ਵੀ ਰਾਜ ਗੁਰਮੁਖ ਨੂੰ ਹੀ ਅਰਪ ਦਿੱਤਾ। ਜਦੋਂ ਮਨਮੁਖ ਫੇਰ ਵਾਪਸ ਆਇਆ ਗੁਰਮੁਖ ਨੂੰ ਰਾਜ ਦੀ ਪ੍ਰਾਪਤੀ ਦੇਖ ਕਰਕੇ ਹੈਰਾਨ ਹੋ ਗਿਆ। ਜਦੋਂ ਮਿਲਿਆ ਤਾਂ ਗੁਰਮੁਖ ਨੇ ਫੇਰ ਵੀ ਖਿਮਾ ਕਰਕੇ ਇਸ ਮਨਮੁਖ ਦੀ ਸੇਵਾ ਕੀਤੀ। ਮਨਮੁਖ ਨੇ ਰਾਜ ਮਿਲਣ ਦੀ ਬਿਧੀ ਪੁੱਛੀ ਤਾਂ ਗੁਰਮੁਖ ਨੇ ਕਿਹਾ ਤੇਰੀ ਹੀ ਕਿਰਪਾ ਹੈ ਜੇ ਤੂੰ ਖੂਹ ਵਿਚ ਨਾ ਸੁੱਟਦਾ ਫੇਰ ਮੈਨੂੰ ਰਾਜ ਕਿਥੇ ਮਿਲਣਾ ਸੀ। ਇਹ ਮਨਮੁਖ ਵੀ ਉਸੇ ਖੂਹ ਪਰ ਰਾਤ ਨੂੰ ਚਲਾ ਗਿਆ ਕਿ ਸ਼ਾਇਦ ਮੈਨੂੰ ਵੀ ਰਾਜ ਦੀ ਪ੍ਰਾਪਤੀ ਹੋ ਜਾਵੇਗੀ। ਉਸ ਦਿਨ ਕੁਦਰਤੀ ਦਿਓ ਅਤੇ ਸੱਪ ਦੁਖੀ ਹੋ ਕੇ ਰਾਤ ਨੂੰ ਗੱਲਾਂ ਕਰਨ ਲਗੇ ਕਿ ਆਪਣੀਆਂ ਗੱਲਾਂ ਕਿਸੇ ਨੇ ਸੁਣ ਲਈਆਂ ਹਨ। ਦਿਓ ਨੇ ਕਿਹਾ ਤੂੰ ਅੱਜ ਵੀ ਦੇਖ ਲੈ ਕੋਈ ਆਪਣੀਆਂ ਗੱਲਾਂ ਨਾ ਸੁਣਦਾ ਹੋਵੇ। ਸੱਪ ਨੇ ਕਿਹਾ ਇਕ ਆਦਮੀ ਮੈਂ ਦੇਖਿਆ ਤਾਂ ਸੀ ਬੋਹੜ ਦੀਆਂ ਜੜ੍ਹਾਂ ਵਿਚ। ਉਸ ਵਕਤ ਹੀ ਦਿਓ ਨੇ ਮਨਮੁਖ ਨੂੰ ਪਕੜ ਕਰਕੇ ਦੋ ਫਾੜਾਂ ਕਰ ਦਿੱਤਾ ਸੀ। ਇਸ ਪ੍ਰਕਾਰ ਤਪਾ ਮਨਮੁਖ ਸੀ, ਗੁਰਾਂ ਨਾਲ ਈਰਖਾ ਕਰਦਾ ਸੀ। ਖਹਿਰੇ ਜੱਟਾਂ ਨੇ ਖਿੱਚ ਧੂਹ ਕਰਕੇ ਹੀ ਮਾਰ ਦਿੱਤਾ ਸੀ।

**ਦੁਹਾ ਸਿਰਿਆ ਆਪੇ ਖਸਮੁ; ਵੇਖੈ ਕਰਿ ਵਿਉਪਾਇ ॥**

ਦੋਨਾਂ ਸਿਰਿਆਂ ਦਾ ਮਨਮੁਖ-ਗੁਰਮੁਖ, ਲੋਕ-ਪ੍ਰਲੋਕ, ਨਾਸਤਿਕ-ਆਸਤਿਕ ਦੋਨਾਂ ਸਿਰਿਆਂ ਦਾ ਮਾਲਕ ਪ੍ਰਮੇਸ਼ਰ ਆਪ ਹੀ ਹੈ। ਸਭ ਜੀਵਾਂ ਦੇ ਕਰਮਾਂ ਦਾ (ਵਿਉਪਾਇ) ਨਿਰਣਾ ਕਰਕੇ ਦੇਖਦਾ ਹੈ।

**ਨਾਨਕ ਏਵੈ ਜਾਣੀਐ; ਸਭ ਕਿਛੁ ਤਿਸਹਿ ਰਜਾਇ ॥੧॥**

ਗੁਰੂ ਜੀ ਕਹਿੰਦੇ ਹਨ ਕਿ ਇਸ ਪ੍ਰਕਾਰ ਜਾਨਣਾ ਕਰੀਏ; ਸਭ ਕੁਝ ਜਿਸ ਪ੍ਰਮੇਸ਼ਰ ਦੀ (ਰਜਾਇ) ਆਗਿਆ ਅਨੁਸਾਰ ਹੀ ਹੋ ਰਿਹਾ ਹੈ। ਭਾਵ ਸਭ ਸ੍ਰਿਸ਼ਟੀ ਉਸ ਦੀ ਆਗਿਆ ਵਿਚ ਹੈ।

**ਮਹਲਾ ੨ ॥**

ਪ੍ਰਸ਼ਨ : ਪਾਰਖੂ ਚੰਗਾ ਕੌਣ ਹੈ ? **ਉੱਤਰ :**

**ਨਾਨਕ ਪਰਖੇ ਆਪ ਕਉ; ਤਾ ਪਾਰਖੁ ਜਾਣੁ ॥**

ਗੁਰੂ ਜੀ ਕਹਿੰਦੇ ਹਨ ਕਿ ਜੋ ਆਪਣੇ ਆਤਮ ਸਰੂਪ ਨੂੰ ਪਰਖ ਲਵੇ ਤਾਂ ਉਸ ਨੂੰ ਚੰਗਾ ਪਾਰਖੂ ਜਾਨਣਾ ਕਰੋ।

ਪ੍ਰਸ਼ਨ : ਵੈਦ ਕੌਣ ਹੈ ? **ਉੱਤਰ :**

**ਰੋਗੁ ਦਾਰੂ ਦੋਵੈ ਬੁਝੈ; ਤਾ ਵੈਦੁ ਸੁਜਾਣੁ ॥**

ਜਿਹੜਾ ਰੋਗ ਤੇ ਦਵਾਈ ਦੋਨਾਂ ਨੂੰ ਸਮਝ ਲਵੇ ਤਾਂ ਉਹ ਵੈਦ ਚਤੁਰ ਸਿਆਣਾ ਹੁੰਦਾ ਹੈ। ਕੱਚਾ ਵੈਦ ਨਾ ਹੋਵੇ, ਜਿਵੇਂ ਭਾਈ ਗੁਰਦਾਸ ਜੀ ਨੇ ਲਿਖਿਆ ਹੈ।

ਪ੍ਰਮਾਣ : **[ਸੇਵਕਿ ਸਿਖੀ ਵੈਦਗੀ ਮਾਰੀ ਬੁਢੀ ਰੋਵਨਿ ਰੰਨਾ ॥]** (੩੨-੧੬-੨) (ਵਾਰਾਂ ਭਾਈ ਗੁਰਦਾਸ ਜੀ)

ਇਸ ਪ੍ਰਕਾਰ ਹੀ ਜੋ ਹਉਮੈਂ ਰੋਗ ਨੂੰ ਤੇ ਨਾਮ ਦੀ ਦਾਰੂ ਨੂੰ ਬੁੱਝ ਲਵੇ ਤਾਂ ਉਹ (ਵੈਦੁ) ਗੁਰੂ (ਸੁਜਾਣੁ) ਅੰਤਰਜਾਮੀ ਦਾ ਸਰੂਪ ਹੀ ਹੈ।

ਪ੍ਰਮਾਣ : **[ਸੰਸਾਰੁ ਰੋਗੀ ਨਾਮੁ ਦਾਰੂ ਮੈਲੁ ਲਾਗੈ ਸਚ ਬਿਨਾ ॥]** (ਅੰਗ ੬੮੭)

**ਵਾਟ ਨ ਕਰਈ ਮਾਮਲਾ; ਜਾਣੈ ਮਿਹਮਾਣੁ ॥**

ਸੰਸਾਰ ਰੂਪੀ ਰਸਤੇ ਵਿਚ (ਮਾਮਲਾ) ਝਗੜੇ ਨਾ ਕਰੇ। ਆਪਣੇ ਆਪ ਨੂੰ ਚਾਰ ਦਿਨ ਦਾ ਪਰਾਹੁਣਾ ਜਾਨਣਾ ਕਰੇ।

ਪ੍ਰਮਾਣ : **[ਬਾਬਾ ਆਇਆ ਹੈ ਉਠਿ ਚਲਣਾ ਅਧ ਪੰਧੈ ਹੈ ਸੰਸਾਰੋਵਾ ॥]** (ਅੰਗ ੫੮੧)

**ਵਾ :** ਦਵੈਤ ਦੇ ਰਸਤੇ ਨਾ ਪੈਣਾ ਕਰੇ, (ਮਾ-ਮਲਾ) ਮਾਇਆ ਦੀ ਇੱਛਾ ਨੂੰ ਮਲ ਦੇਵੇ ਨਾਸ ਕਰ ਦੇਵੇ। ਆਪਣੇ ਆਪ ਨੂੰ ਪਰਾਹੁੰਣਾ ਜਾਣੇ।

**ਮੂਲੁ ਜਾਣਿ ਗਲਾ ਕਰੇ; ਹਾਣਿ ਲਾਏ ਹਾਣੁ ॥**

ਗੁਰਾਂ ਨਾਲ ਮਿਲ ਕਰਕੇ (ਮੂਲੁ) ਕਾਰਣ ਰੂਪ ਪ੍ਰਮੇਸ਼ਰ ਨੂੰ ਜਾਨਣ ਵਾਲੇ ਬਚਨ ਕਰੇ। **ਵਾ :** (ਮੂਲੁ) ਆਤਮ ਸਰੂਪ ਨੂੰ ਜਾਨਣੇ ਵਾਲੀਆਂ ਗੱਲਾਂ ਕਰੇ। ਜੋ (ਹਾਣਿ) ਘਾਟਾ ਪਾਉਣ ਵਾਲੇ ਕਾਮ ਕਰੋਧ ਆਦਿ ਹਨ, ਜੋ ਹਾਨੀ ਲਾਉਣ ਵਾਲੇ ਹਨ, ਉਹਨਾਂ ਨੂੰ (ਹਾਣੁ) ਨਾਸ ਕਰ ਦੇਵੇ। **ਵਾ :** (ਹਾਣਿ) ਹਾਣੀ ਸਾਥੀ ਜੋ ਅਦਵੈਤ ਅਨੰਦ ਚੇਤਨ ਹੈ। ਉਸ ਨਾਲ (ਹਾਣਿ) ਪ੍ਰਤਿਕ ਚੇਤਨ ਨੂੰ ਲਗਾਵੇ ਮੇਲ ਦੇਵੇ।

ਪ੍ਰਸ਼ਨ : ਚੰਗਾ ਵਿਚੋਲਾ ਕੌਣ ਹੈ ? **ਉੱਤਰ :**

**ਲਬਿ ਨ ਚਲਈ ਸਚਿ ਰਹੈ; ਸੋ ਵਿਸਟੁ ਪਰਵਾਣੁ ॥**

ਕੁੜੀ ਮੁੰਡੇ ਵਾਲਿਆਂ ਪਾਸੋਂ ਖਾਣ ਪੀਣ ਦੇ ਲਬ ਵਿਚ ਚਲਾਏਮਾਨ ਨਾ ਹੋਵੇ।

ਪ੍ਰਮਾਣ : **[ਸਾਈ ਪੁਤ੍ਰੀ ਜਜਮਾਨ ਕੀ ਸਾ ਤੇਰੀ ਏਤੁ ਧਾਨਿ ਖਾਧੈ ਤੇਰਾ ਜਨਮੁ ਗਇਆ ॥੬॥]** (ਅੰਗ ੪੩੫)

ਸਚਿਆਈ ਵਿਚ ਰਹੇ। ਉਹ (ਵਿਸਟੁ) ਵਿਚੋਲਾ ਪ੍ਰਵਾਣਨੀਕ ਹੈ। **ਵਾ** : ਉਹ ਗੁਰੂ ਰੂਪੀ ਵਿਚੋਲੇ ਪ੍ਰਮੇਸ਼ਰ ਪਤੀ ਨਾਲ ਮਿਲਾਉਣ ਲਈ ਪ੍ਰਵਾਣਨੀਕ ਹਨ ਜੋ ਸਿੱਖ ਪਾਸੋਂ ਪਦਾਰਥਾਂ ਨੂੰ ਖਾਣ ਪੀਣ ਵਿਚ ਚਲਾਇਮਾਨ ਨਹੀਂ ਹੁੰਦੇ ਤੇ ਅੱਠੇ ਪਹਿਰ ਸੱਚ ਸਰੂਪ ਵਿਚ ਜੁੜੇ ਰਹਿੰਦੇ ਹਨ। ਸਿੱਖਾਂ ਨੂੰ ਵੀ ਸੱਚੇ ਨਾਮ ਦਾ ਉਪਦੇਸ਼ ਦਿੰਦੇ ਹਨ। ਗੁਰੂ ਐਸੇ ਨਹੀਂ ਹੁੰਦੇ,

ਪ੍ਰਮਾਣ : **[ਜੋ ਕਿਛ ਮਾਲ ਤਵਾਲਿਯੈ ਸੋ ਅਬਹੀ ਉਠ ਭੇਟ ਹਮਾਰੀ ਹੀ ਕੀਜੈ ॥]** (ਸ੍ਰੀ ਦਸਮ ਗ੍ਰੰਥ ਸਾਹਿਬ ਜੀ)

**ਸਰੁ ਸੰਧੇ ਆਗਾਸ ਕਉ; ਕਿਉ ਪਹੁਚੈ ਬਾਣੁ ॥**

ਜੇਕਰ ਕੋਈ ਪੁਰਸ਼ (ਸਰੁ) ਤੀਰ ਆਕਾਸ਼ ਨੂੰ ਸਿੰਨ੍ਹਣਾ ਕਰੇ। ਉਹ ਤੀਰ ਕਿਵੇਂ ਆਕਾਸ਼ ਵਿਚ ਪਹੁੰਚ ਸਕਦਾ ਹੈ।

ਪ੍ਰਮਾਣ : **[ਜੇ ਕੋ ਸਰੁ ਸੰਧੈ ਜਨ ਊਪਰਿ ਫਿਰਿ ਉਲਟੋ ਤਿਸੈ ਲਗਾਵੈਗੋ ॥੪॥]** (ਅੰਗ ੧੩੧੧)

**ਅਗੈ ਓਹੁ ਅਗੰਮੁ ਹੈ; ਵਾਹੇਦੜੁ ਜਾਣੁ ॥੨॥**

*(ਵਾਹੇਂਦੜੁ ਬੋਲੋ)*

ਅਗੇ ਉਹ ਆਕਾਸ਼ ਤਾਂ (ਅਗੰਮੁ) ਬੇਅੰਤ ਹੈ, ਜਾਣ ਲਵੋ ਮੁੜ ਕਰਕੇ ਤੀਰ (ਵਾਹੇਦੜੁ) ਚਲਾਉਣ ਵਾਲੇ, ਬਹਾਉਣ ਵਾਲੇ ਦੇ ਹੀ ਲੱਗੇਗਾ। **ਵਾ** : ਇਸ ਪ੍ਰਕਾਰ ਹੀ (ਆਗਾਸ) ਜੋ ਚਿਦਾਕਾਸ਼ ਵਿਚ ਉਡਾਰੀਆਂ ਲਾਉਣ ਵਾਲੇ ਤੱਤ ਬੇਤੇ ਮਹਾਤਮਾ ਹਨ। ਜੇ ਕੋਈ ਉਹਨਾਂ ਨੂੰ ਸਰਾਪ ਦੇਣ ਰੂਪੀ ਤੀਰ ਸਿੰਨ੍ਹਣਾ ਕਰੇ, ਉਹ ਕਿਵੇਂ ਲੱਗ ਸਕਦਾ ਹੈ। ਕਿਉਂਕਿ ਅੱਗੇ ਉਹ ਮਹਾਤਮਾ ਤਾਂ ਅਗਮ ਸਰੂਪ ਦੀ ਪ੍ਰਾਪਤੀ ਵਾਲੇ ਉਸ ਪ੍ਰਮੇਸ਼ਰ ਦਾ ਸਰੂਪ ਹੀ ਹੁੰਦੇ ਹਨ। ਸਰਾਪ ਰੂਪੀ ਤੀਰ ਨੂੰ ਬਹਾਉਣ ਵਾਲਾ ਹੀ ਨਾਸ ਹੋ ਜਾਵੇਗਾ, ਜਾਣ ਲਵੋ।

## ਸਾਖੀ

ਕਲਕੱਤੇ ਵਿਚ ਇਕ ਆਦਮਖਾਣਾ ਸਾਧ ਰਹਿੰਦਾ ਸੀ। ਉਸਦਾ ਘੋਰ ਮੰਤਰ ਸਿੱਧ ਕੀਤਾ ਹੋਇਆ ਸੀ। ਜੋ ਵੀ ਉਸ ਦੇ ਪਾਸ ਜਾਂਦਾ ਉਸਨੂੰ ਮੰਤਰ ਨਾਲ ਮਾਰ ਲੈਂਦਾ ਸੀ। ਇਕ ਨਿਰਮਲੇ ਸੰਤ ਕੁਦਰਤੀ ਕਲਕੱਤੇ ਵਿਚ ਚਲੇ ਗਏ। ਉਹਨਾਂ ਨੇ ਉਸ ਸਾਧ ਬਾਰੇ ਲੋਕਾਂ ਤੋਂ ਸੁਣਿਆ। ਜਦੋਂ ਉਸ ਦੇ ਦਰਸ਼ਨ ਕਰਨ ਨੂੰ ਗਏ। ਤਾਂ ਉਸ ਸਾਧ ਨੇ ਆਖਿਆ, ਹੇ ਸੰਤ ਜੀ ! ਤੁਹਾਨੂੰ ਤਮਾਸ਼ਾ ਦਿਖਾਈਏ ਤਾਂ ਉਹਨਾਂ ਨੇ ਕਿਹਾ ਦਿਖਾਉ। ਨਿਰਮਲੇ ਸੰਤ ਨੂੰ ਕੱਚਾ ਧਾਗਾ ਪਕੜਾ ਕਰਕੇ ਦੂਰ ਬੈਠਾ ਦਿੱਤਾ। ਜਦੋਂ ਮੰਤਰ ਪੜ੍ਹਿਆ ਤਾਂ ਧਾਗਾ ਲੋਹੇ ਦੀ ਤਾਰ ਬਣ ਗਈ। ਉਸ ਤਾਰ ਦੇ ਉੱਪਰ ਅੱਗ ਸੰਤ ਦੀ ਤਰਫ਼ ਭੇਜਣਾ ਕੀਤੀ। ਸੰਤ ਨੇ ਡਰ ਕਰਕੇ ਮੂਲ ਮੰਤਰ ਉਚਾਰਨਾ ਕੀਤਾ। ਹੇ ਗੁਰੂ ਜੀ ! ਮੇਰਾ ਤਾਂ ਕੋਈ ਗੁਨਾਹ ਨਹੀਂ ਆਪ ਕਿਰਪਾ ਕਰਕੇ ਮੇਰੀ ਰੱਖਿਆ ਕਰੋ। ਇਸ ਪ੍ਰਕਾਰ ਬੇਨਤੀ ਕਰਨ ਤੋਂ ਅਗਨੀ ਖੜ੍ਹ ਗਈ। ਫੇਰ ਸੰਤ ਨੂੰ ਪੱਕਾ ਨਿਸ਼ਚਾ ਹੋ ਗਿਆ ਤਾਂ ਪ੍ਰੇਮ ਸਹਿਤ ਮੂਲ ਮੰਤਰ ਦਾ ਪਾਠ ਕਰਨ ਲੱਗ ਪਿਆ। ਉਸ ਅਗਨੀ ਨੇ ਵਾਪਸ ਮੁੜ ਕਰਕੇ ਉਸ ਸਾਧ ਨੂੰ ਹੀ ਮਾਰ ਦਿੱਤਾ। ਜਿਵੇਂ ਬਿਜਲੀ ਕਰੰਟ ਨਾਲ ਮਾਰ ਦਿੰਦੀ ਹੈ। ਲੋਕਾਂ ਨੂੰ ਬੜੀ ਖ਼ੁਸ਼ੀ ਹੋਈ ਉਸ ਸੰਤ ਨਿਰਮਲੇ ਦਾ ਕਲਕੱਤੇ ਵਿਚ ਜਲੂਸ ਕੱਢਿਆ ਸੀ। ਉਸ ਆਦਮਖਾਣੇ ਸਾਧੂ ਨੇ ਸੱਠ ਆਦਮੀ ਮਾਰੇ ਸੀ। ਐਸੇ ਜੋ ਮਹਾਤਮਾ ਪਰ ਮੰਤਰ ਜੰਤਰ ਕਰਦਾ ਹੈ। ਉਹ ਆਪ ਹੀ ਮਾਰਿਆ ਜਾਂਦਾ ਹੈ। ਇਸ ਪ੍ਰਕਾਰ ਤਪੇ ਨੇ ਤੀਰ ਚਲਾਇਆ ਸੀ। ਗੁਰੂ ਅੰਗਦ ਦਵੇ ਜੀ ਉੱਤੇ ਆਪ ਹੀ ਮਾਰਿਆ ਗਿਆ।

**ਪਉੜੀ ॥**

**ਨਾਰੀ ਪੁਰਖ ਪਿਆਰੁ; ਪ੍ਰੇਮਿ ਸੀਗਾਰੀਆ ॥**

ਜਿਨ੍ਹਾਂ ਇਸਤਰੀ ਪੁਰਸ਼ ਦਾ ਆਪਸ ਵਿਚ ਪਿਆਰ ਹੁੰਦਾ ਹੈ, ਉਹ ਇਸਤਰੀ ਪ੍ਰੇਮ ਵਿਚ ਸ਼ਿੰਗਾਰੀ ਰਹਿੰਦੀ ਹੈ, ਪ੍ਰੇਮ ਸਹਿਤ ਸ਼ਿੰਗਾਰ ਕਰਦੀ ਹੈ।

**ਕਰਨਿ ਭਗਤਿ ਦਿਨੁ ਰਾਤਿ; ਨ ਰਹਨੀ ਵਾਰੀਆ ॥**

ਉਹ ਦੋਨੋਂ ਪਤੀ ਸਤੀ ਮਿਲ ਕੇ ਰਾਤ ਦਿਨ ਭਗਤੀ ਕਰਦੇ ਹਨ।

ਪ੍ਰਮਾਣ : **[ਸਿਖ ਸਿਖਣੀ ਮਿਲ ਬਹੈ ਚਰਚਾ ਕਰੈ ਅਪਾਰ। ਭਜਨ ਸਿਖਾਵੈ ਪੁਤਰ ਕੋ ਹਰਿ ਭਜ ਬਾਰੰ ਬਾਰ।]**

(ਰਹਿਤਨਾਮਾ)

ਉਹ ਕਿਸੇ ਦੇ ਵਰਜੇ ਹੋਏ, ਰੋਕੇ ਹੋਏ ਨਹੀਂ ਰਹਿੰਦੇ ਹਨ।

**ਮਹਲਾ ਮੰਝਿ ਨਿਵਾਸੁ; ਸਬਦਿ ਸਵਾਰੀਆ ॥**

ਉਸ ਇਸਤਰੀ ਦਾ ਪਤੀ ਦੇ ਮਹਲ ਵਿਚ ਵਾਸਾ ਹੁੰਦਾ ਹੈ, ਜਿਸਨੇ (ਸਬਦਿ) ਸ਼ੁਭ ਉਪਦੇਸ਼ ਨਾਲ ਆਪਣੀ ਬ੍ਰਿਤੀ ਸਵਾਰ ਲਈ ਹੈ, ਪਰਾਏ ਪੁਰਖਾਂ ਵੱਲ ਨਹੀਂ ਦੇਖਦੀ ਹੈ।

**ਸਚੁ ਕਹਨਿ ਅਰਦਾਸਿ; ਸੇ ਵੇਚਾਰੀਆ ॥**

ਉਹ ਜੋ ਬੇਨਤੀ ਪੂਰਬਕ ਸੱਚ ਬੋਲਦੀਆਂ ਹਨ, ਉਹ ਵਿਚਾਰ ਵਾਲੀਆਂ ਹਨ (ਵੇਚਾਰੀਆ) ਨਿਮਰਤਾ, ਗ਼ਰੀਬੀ ਵਾਲੀਆਂ ਹਨ।

**ਸੋਹਨਿ ਖਸਮੈ ਪਾਸਿ; ਹੁਕਮਿ ਸਿਧਾਰੀਆ ॥**

ਜੋ ਹੁਕਮ ਵਿਚ (ਸਿਧਾਰੀਆ) ਚਲਦੀਆਂ ਹਨ, ਉਹ ਪਤੀ ਦੇ ਪਾਸ ਸ਼ੋਭਨੀਕ ਹੁੰਦੀਆਂ ਹਨ।

**ਸਖੀ ਕਹਨਿ ਅਰਦਾਸਿ; ਮਨਹੁ ਪਿਆਰੀਆ ॥**

ਜੋ ਸਖੀਆਂ ਪਤੀ ਨੂੰ ਬੇਨਤੀ ਪੂਰਬਿਕ ਬਚਨ ਕਹਿੰਦੀਆਂ ਹਨ। ਉਹ ਪਤੀ ਨੂੰ ਮਨ ਕਰਕੇ ਪਿਆਰੀਆਂ ਹਨ।

**ਨਾਰੀ ਪੁਰਖ ਪਿਆਰੁ; ਪ੍ਰੇਮਿ ਸੀਗਾਰੀਆ ॥**

**ਅੰਤਰੀਵ ਅਰਥ** : ਉਹਨਾਂ (ਨਾਰੀ) ਜਗਿਆਸੂਆਂ ਦਾ (ਪੁਰਖ) ਗੁਰਾਂ ਦੇ ਨਾਲ ਆਪਸ ਵਿਚ ਪਿਆਰ ਹੈ। ਜਿਨ੍ਹਾਂ ਨੇ ਆਪਣੀਆਂ ਬ੍ਰਿਤੀਆਂ ਪ੍ਰੇਮ ਸਹਿਤ, ਸਾਧਨਾ ਸਹਿਤ ਸ਼ਿੰਗਾਰੀਆਂ ਹਨ।

**ਕਰਨਿ ਭਗਤਿ ਦਿਨੁ ਰਾਤਿ; ਨ ਰਹਨੀ ਵਾਰੀਆ ॥**

ਉਹ ਗੁਰੂ ਤੇ ਸਿਖ ਦੋਨੋਂ ਆਪਸ ਵਿਚ ਮਿਲਕੇ ਰਾਤ ਦਿਨ ਭਗਤੀ ਕਰਦੇ ਹਨ। ਕਿਸੇ ਦੇ ਵਰਜੇ ਹੋਏ ਨਹੀਂ ਰਹਿੰਦੇ। **ਵਾ** : (ਨ ਰਹਨੀ ਵਾਰੀਆ) ਨਹੀਂ ਰਹਿੰਦੇ ਹਨ ਨਵਿਰਤ ਕੀਤੇ ਹੋਏ।

**ਮਹਲਾ ਮੰਝਿ ਨਿਵਾਸੁ; ਸਬਦਿ ਸਵਾਰੀਆ ॥**

ਉਹਨਾਂ ਦਾ ਤੁਰੀਆ ਪਦ ਰੂਪੀ ਮਹਿਲ (ਮੰਝਿ) ਵਿਚ ਨਿਵਾਸ ਹੁੰਦਾ ਹੈ, ਜਿਨ੍ਹਾਂ ਨੇ ਗੁਰਾਂ ਦੇ ਸ਼ਬਦ ਦੁਆਰਾ ਬ੍ਰਿਤੀਆਂ ਸਵਾਰੀਆਂ ਹਨ।

**ਸਚੁ ਕਹਨਿ ਅਰਦਾਸਿ; ਸੇ ਵੇਚਾਰੀਆ ॥**

ਜੋ ਬੇਨਤੀ ਵਿਚ ਪਾ ਕਰਕੇ ਸੱਚੇ ਨਾਮ ਨੂੰ ਕਹਿੰਦੇ ਹਨ, ਉਹ (ਵੇਚਾਰੀਆ) ਗਿਆਨਵਾਨ ਸਖੀਆਂ ਹਨ।

**ਸੋਹਨਿ ਖਸਮੈ ਪਾਸਿ; ਹੁਕਮਿ ਸਿਧਾਰੀਆ ॥**

ਜਿਨ੍ਹਾਂ ਦੀਆਂ ਬ੍ਰਿਤੀਆਂ ਅੰਤਰਮੁਖ ਹੋ ਕੇ ਗੁਰਾਂ ਦੇ ਹੁਕਮ ਵਿਚ (ਸਿਧਾਰੀਆ) ਚਲੀਆਂ ਹਨ, ਉਹ ਮਾਲਕ ਪ੍ਰਮੇਸ਼ਰ ਦੇ ਪਾਸ ਸੱਚਖੰਡ ਵਿਚ ਪ੍ਰਮੇਸ਼ਰ ਸਰੂਪ ਹੋ ਕਰਕੇ ਸ਼ੋਭਦੇ ਹਨ।

**ਸਖੀ ਕਹਨਿ ਅਰਦਾਸਿ; ਮਨਹੁ ਪਿਆਰੀਆ ॥**

ਜੋ ਜਗਿਆਸੂ, ਮਹਾਤਮਾ ਰੂਪੀ ਸਖੀਆਂ, ਪ੍ਰਮੇਸ਼ਰ ਅੱਗੇ ਅਰਦਾਸਾਂ ਕਰਦੇ ਹਨ। ਉਹ ਪ੍ਰਭੂ ਨੂੰ ਮਨ ਕਰਕੇ ਪਿਆਰੇ ਹਨ।

**ਬਿਨੁ ਨਾਵੈ ਧ੍ਰਿਗੁ ਵਾਸੁ; ਫਿਟੁ ਸੁ ਜੀਵਿਆ ॥**

ਜੋ ਬਿਨਾਂ ਨਾਮ ਤੋਂ ਸੰਸਾਰ ਵਿਚ ਵੱਸਦਾ ਹੈ, ਉਹ ਧ੍ਰਿਕਾਰ ਹੈ। ਉਸ ਦੀਆਂ (ਵਾਸੁ) ਵਾਸਨਾ ਵੀ ਧ੍ਰਿਕਾਰ ਜੋਗ ਹਨ, ਉਸਦਾ ਜਿਊਂਣਾ ਵੀ ਸੰਸਾਰ ਵਿਚ ਫਿੱਟੇ ਮੂੰਹ ਹੈ।

**ਸਬਦਿ ਸਵਾਰੀਆਸੁ; ਅੰਮ੍ਰਿਤੁ ਪੀਵਿਆ ॥੨੨॥**

ਜਿਨ੍ਹਾਂ ਨੇ ਆਪਣੀ ਬ੍ਰਿਤੀ ਗੁਰਾਂ ਦੇ ਉਪਦੇਸ਼ ਕਰਕੇ ਸਵਾਰੀ ਹੈ, ਉਹਨਾਂ ਦੀ ਆਸਾ ਵੀ ਪੂਰੀ ਕਰ ਦਿੱਤੀ ਹੈ ਤੇ ਉਹਨਾਂ ਨੇ ਗੁਰਾਂ ਪਾਸੋਂ ਬ੍ਰਹਮਾਨੰਦ ਰੂਪੀ ਅੰਮ੍ਰਿਤ ਵੀ ਪੀ ਲਿਆ ਹੈ।

**ਸਲੋਕੁ ਮਃ ੧ ॥**

**ਮਾਰੂ ਮੀਹਿ ਨ ਤ੍ਰਿਪਤਿਆ ਅਗੀ ਲਹੈ ਨ ਭੁਖ ॥ ਰਾਜਾ ਰਾਜਿ ਨ ਤ੍ਰਿਪਤਿਆ ਸਾਇਰ ਭਰੇ ਕਿਸੁਕ ॥ ਨਾਨਕ ਸਚੇ ਨਾਮ ਕੀ ਕੇਤੀ ਪੁਛਾ ਪੁਛ ॥੧॥ ਮਹਲਾ ੨ ॥ ਨਿਹਫਲੰ ਤਸਿ ਜਨਮਸਿ ਜਾਵਤੁ ਬ੍ਰਹਮ ਨ ਬਿੰਦਤੇ ॥ ਸਾਗਰੰ ਸੰਸਾਰਸਿ ਗੁਰ ਪਰਸਾਦੀ ਤਰਹਿ ਕੇ ॥ ਕਰਣ ਕਾਰਣ ਸਮਰਥੁ ਹੈ ਕਹੁ ਨਾਨਕ ਬੀਚਾਰਿ ॥ ਕਾਰਣੁ ਕਰਤੇ ਵਸਿ ਹੈ ਜਿਨਿ ਕਲ ਰਖੀ ਧਾਰਿ ॥੨॥ ਪਉੜੀ ॥ ਖਸਮੈ ਕੈ ਦਰਬਾਰਿ ਢਾਢੀ ਵਸਿਆ ॥ ਸਚਾ ਖਸਮੁ ਕਲਾਣਿ ਕਮਲੁ ਵਿਗਸਿਆ ॥ ਖਸਮਹੁ ਪੂਰਾ ਪਾਇ ਮਨਹੁ ਰਹਸਿਆ ॥ ਦੁਸਮਨ ਕਢੇ ਮਾਰਿ ਸਜਣ ਸਰਸਿਆ ॥ ਸਚਾ ਸਤਿਗੁਰੁ ਸੇਵਨਿ ਸਚਾ ਮਾਰਗੁ ਦਸਿਆ ॥ ਸਚਾ ਸਬਦੁ ਬੀਚਾਰਿ ਕਾਲੁ ਵਿਧਉਸਿਆ ॥ ਢਾਢੀ ਕਥੇ ਅਕਥੁ ਸਬਦਿ ਸਵਾਰਿਆ ॥ ਨਾਨਕ ਗੁਣ ਗਹਿ ਰਾਸਿ ਹਰਿ ਜੀਉ ਮਿਲੇ ਪਿਆਰਿਆ ॥੨੩॥**

*(ਅੰਗ ੧੪੮-੧੪੯)*

ਸ੍ਰੀ ਕਰਤਾਰਪੁਰ ਸਾਹਿਬ ਵਿਚ ਸਤਿਗੁਰੂ ਜੀ ਪਾਸ ਸਿੱਧ ਪ੍ਰਸ਼ਨ ਕਰਨ ਲਈ ਆਏ। ਗੁਰੂ ਜੀ ਤੋਂ ਪੁੱਛਿਆ ਕਿ ਪ੍ਰਮੇਸ਼ਰ ਦੇ ਨਾਮ ਦੀ ਕਿਤਨੀ ਕੁ ਭੁੱਖ ਚਾਹੀਦੀ ਹੈ, ਤੁਸਾਂ ਨੂੰ ਨਾਮ ਦੀ ਕਿਤਨੀ ਭੁੱਖ ਹੈ ? **ਉੱਤਰ :**

**ਮਾਰੂ ਮੀਹਿ ਨ ਤ੍ਰਿਪਤਿਆ; ਅਗੀ ਲਹੈ ਨ ਭੁਖ ॥**

ਹੇ ਸਿੱਧੋ ! ਜਿਵੇਂ ਰੇਤੇ ਵਿਚ ਖ਼ੁਸ਼ਕ ਮਾਰੂਥਲ ਕਦੇ ਮੀਂਹ ਨਾਲ ਤ੍ਰਿਪਤ ਨਹੀਂ ਹੁੰਦੇ ਹਨ। ਜਿਵੇਂ ਅਗਨੀ ਦੀ ਅਨੇਕਾਂ ਜੰਗਲਾਂ ਨੂੰ ਸਾੜ ਕਰਕੇ ਫੇਰ ਵੀ ਭੁੱਖ ਨਹੀਂ ਉਤਰਦੀ ਹੈ, ਸਾੜੀ ਜਾਂਦੀ ਹੈ।

**ਰਾਜਾ, ਰਾਜਿ ਨ ਤ੍ਰਿਪਤਿਆ; ਸਾਇਰ ਭਰੇ, ਕਿਸੁਕ ॥**

*(੨) ਕਿ ਸੁਕ (ਕਿਸੁੱਕ ਪਾਠ ਨਹੀਂ ਕਰਨਾ)*

ਜਿਵੇਂ ਰਾਜਾ ਰਾਜ ਨੂੰ ਪਾ ਕਰਕੇ ਤ੍ਰਿਪਤ ਨਹੀਂ ਹੁੰਦਾ ਹੈ। ਹੋਰ ਇਲਾਕੇ ਦੀ ਭੁੱਖ ਲੱਗੀ ਰਹਿੰਦੀ ਹੈ। ਜਿਵੇਂ (ਸਾਇਰ) ਸਮੁੰਦਰ ਦੱਸੋ ਕਿਸਨੇ ਭਰੇ ਹਨ। ਜਿਤਨੀਆਂ ਮਰਜ਼ੀ ਨਦੀਆਂ ਪਈ ਜਾਣ ਤ੍ਰਿਪਤ ਨਹੀਂ ਹੁੰਦੇ ਹਨ। **ਵਾ :** ਇਸ ਪ੍ਰਕਾਰ ਹੀ ਹਿਰਦਾ ਗੁਰਮੁਖਾਂ ਦਾ ਮਾਰੂਥਲ ਦੀ ਤਰ੍ਹਾਂ ਹੈ। ਗੁਰੂਆਂ ਦੇ ਉਪਦੇਸ਼ ਰੂਪੀ ਮੀਂਹ ਨਾਲ ਕਦੇ ਤ੍ਰਿਪਤ ਨਹੀਂ ਹੁੰਦਾ ਹੈ। ਉਪਦੇਸ਼ ਨੂੰ ਸੁਣੀ ਹੀ ਜਾਈਏ। ਗੁਰਮੁਖਾਂ ਦੀ ਬ੍ਰਹਮ ਅਭਿਆਸ ਰੂਪੀ ਅਗਨੀ ਨਾਲ ਸੰਸਾਰ ਨੂੰ ਮਿਥਿਆ ਨਿਹਚੇ ਕਰਨ ਰੂਪ ਭੁੱਖ ਨਹੀਂ ਲਹਿੰਦੀ ਹੈ। ਤੱਤ ਬੇਤੇ ਰੂਪੀ ਰਾਜਾ ਬ੍ਰਹਮਾਨੰਦ ਰੂਪੀ ਰਾਜ ਨੂੰ ਪ੍ਰਾਪਤ ਕਰਕੇ ਤ੍ਰਿਪਤ ਨਹੀਂ ਹੁੰਦਾ ਹੈ। ਭਗਤਾਂ ਦੇ ਚਿੱਤ ਰੂਪੀ ਸਮੁੰਦਰ ਪ੍ਰਭੂ ਦੇ ਅਨੰਦ ਰੂਪੀ ਜਲ ਨਾਲ ਕਿਸਨੇ ਭਰੇ ਹਨ। ਭਾਵ ਨਹੀਂ ਭਰਦੇ, ਚਿੱਤ ਵਿਚ ਪਿਆਸ ਹੀ ਰਹਿੰਦੀ ਹੈ, ਪ੍ਰੇਮ ਰੂਪੀ ਜਲ ਦੀ ।

**ਨਾਨਕ ਸਚੇ ਨਾਮ ਕੀ; ਕੇਤੀ ਪੁਛਾ ਪੁਛ ॥੧॥**

ਗੁਰੂ ਜੀ ਕਹਿੰਦੇ ਹਨ, ਹੇ ਸਿੱਧੋ ! ਜੇਕਰ ਤੁਸੀਂ ਸੱਚੇ ਨਾਮ ਦੀ ਭੁੱਖ ਦੀ ਪੁੱਛ ਪੁੱਛਣੀ ਚਾਹੁੰਦੇ ਹੋ ਤਾਂ ਕਿਤਨੀ ਕੁ ਤੁਸਾਂ ਨੂੰ ਨਾਮ ਦੀ ਭੁੱਖ ਦੀ ਪੁੱਛ ਦੱਸੀਏ, ਕਿਤਨੀ ਕੁ ਭੁੱਖ ਦੀ ਖ਼ਬਰ ਦੱਸੀਏ, ਬੇਅੰਤ ਹੀ ਹੈ।

ਪ੍ਰਮਾਣ : **[ਸਾਚੇ ਨਾਮ ਕੀ ਲਾਗੈ ਭੂਖ ॥ ਤਿਤੁ ਭੂਖੈ ਖਾਇ ਚਲੀਅਹਿ ਦੂਖ ॥੧॥]** (ਅੰਗ ੩੪੯)

ਸ੍ਰੀ ਖਡੂਰ ਸਾਹਿਬ ਜੀ ਵਿਖੇ ਸਿੱਖਾਂ ਨੇ ਬੇਨਤੀ ਕੀਤੀ, ਹੇ ਗੁਰੂ ਜੀ ! ਪ੍ਰਮੇਸ਼ਰ ਦੀ ਪ੍ਰਾਪਤੀ ਬਿਨਾਂ ਕੀ ਘਾਟਾ ਹੈ। **ਉੱਤਰ :**

**ਮਹਲਾ ੨ ॥**

**ਨਿਹਫਲੰ, ਤਸਿ ਜਨਮਸਿ; ਜਾਵਤੁ, ਬ੍ਰਹਮ ਨ ਬਿੰਦਤੇ ॥**

*('ਜਨਮੱਸ' ਬੋਲੋ)*

ਤਿਸ ਪੁਰਸ਼ ਦਾ ਜਨਮ ਨਿਸ਼ਫਲ (ਅਸਿ) ਹੈ। ਜਿਤਨਾ ਚਿਰ (ਬ੍ਰਹਮ) ਪ੍ਰਮੇਸ਼ਰ ਨੂੰ ਨਹੀਂ ਜਾਣਦਾ ਹੈ।

**ਸਾਗਰੰ ਸੰਸਾਰਸਿ; ਗੁਰ ਪਰਸਾਦੀ ਤਰਹਿ ਕੇ ॥**

*(ਸੰਸਾਰੱਸਿ ਬੋਲੋ)*

ਇਹ ਸੰਸਾਰ ਸਮੁੰਦਰ (ਅਸਿ) ਹੈ। ਗੁਰਾਂ ਦੀ ਕਿਰਪਾ ਕਰਕੇ (ਕੇ) ਕੋਈ ਕੋਈ ਤਰਦਾ ਹੈ। ਨਾਮ ਰੂਪੀ ਜਹਾਜ਼ ਪਰ ਚੜ੍ਹ ਕਰਕੇ।

ਪ੍ਰਮਾਣ : **[ਕੋਟਨ ਮੈ ਨਾਨਕ ਕੋਊ ਨਾਰਾਇਨੁ ਜਿਹ ਚੀਤਿ ॥੨੪॥]** (ਅੰਗ ੧੪੨੭)

ਪ੍ਰਸ਼ਨ : ਸ੍ਰੀ ਗੁਰੂ ਨਾਨਕ ਦੇਵ ਜੀ ਦਾ ਸਰੂਪ ਕੈਸਾ ਹੈ ? **ਉੱਤਰ :**

**ਕਰਣ ਕਾਰਣ ਸਮਰਥੁ ਹੈ; ਕਹੁ ਨਾਨਕ ਬੀਚਾਰਿ ॥**

ਜੋ ਸਭ ਕਾਰਣਾਂ ਤੇ ਕਾਰਜਾਂ ਨੂੰ ਕਰਨ ਲਈ ਸਮਰੱਥ ਪ੍ਰਮੇਸ਼ਰ ਹੈ, ਉਸ ਮਾਇਆ ਸਬਲ ਈਸ਼ਰ ਦਾ ਗੁਰੂ ਜੀ ਅਵਤਾਰ ਹਨ। ਇਹ ਗੁਰੂ ਨਾਨਕ ਦੇਵ ਜੀ ਦੇ ਸਰੂਪ ਬਾਰੇ ਵਿਚਾਰ (ਕਹੁ) ਕਹੀ ਹੈ।

ਪ੍ਰਮਾਣ : **[ਹਰਿ ਗੁਰੁ ਨਾਨਕੁ ਜਿਨ੍ ਪਰਸਿਓ ਤੇ ਬਹੁੜਿ ਫਿਰਿ ਜੋਨਿ ਨ ਆਏ ॥੭॥]** (ਅੰਗ ੧੩੮੬)

**ਕਾਰਣੁ ਕਰਤੇ ਵਸਿ ਹੈ; ਜਿਨਿ ਕਲ ਰਖੀ ਧਾਰਿ ॥੨॥**

ਜਿਤਨੇ ਸੰਸਾਰ ਵਿਚ ਬ੍ਰਹਮਾ, ਵਿਸ਼ਨੂੰ ਆਦਿਕ ਕਾਰਣ ਮੰਨੇ ਹਨ, ਸਭ ਕਰਤਾ ਪੁਰਖ ਦੇ (ਵਸਿ) ਅਧੀਨ ਹਨ। ਜਿਸ ਪ੍ਰਮੇਸ਼ਰ ਨੇ (ਕਲ) ਚੇਤਨ ਸੱਤਾ ਸਭ ਦੇ ਅੰਦਰ ਧਾਰ ਕਰਕੇ ਰੱਖੀ ਹੈ। **ਵਾ :** ਜਿਸ ਪ੍ਰਭੂ ਨੇ (ਕਲ) ਸ਼ਕਤੀ ਧਾਰਨ ਕਰਕੇ ਰੱਖੀ ਹੋਈ ਹੈ, ਉਸ ਅਕਾਲ ਪੁਰਖ ਦੇ ਸਰੂਪ ਗੁਰੂ ਜੀ ਹਨ।

**ਪਉੜੀ ॥**

**ਖਸਮੈ ਕੈ ਦਰਬਾਰਿ; ਢਾਢੀ ਵਸਿਆ ॥**

ਜਦੋਂ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਸੱਚਖੰਡ ਵਿਚ ਜਾ ਕਰਕੇ ਮੂਲ ਮੰਤਰ ਲੈ ਕੇ ਆਏ ਹਨ, ਉਸ ਸਮੇਂ ਦੇ ਬਚਨ ਦੱਸਦੇ ਹਨ। ਹੇ ਭਾਈ ਅਸੀਂ ਅਕਾਲ ਪੁਰਖ ਮਾਲਕ ਦੇ ਸੱਚਖੰਡ ਦਰਬਾਰ ਵਿਚ ਜਦੋਂ ਗਏ ਸੀ। ਉਥੇ ਅਸੀਂ (ਢਾਢੀ) ਕੀਰਤਨੀਏ ਹੋ ਕੇ ਹਾਜ਼ਰ ਹੋਏ ਸੀ।

**ਸਚਾ ਖਸਮੁ ਕਲਾਣਿ; ਕਮਲੁ ਵਿਗਸਿਆ ॥**

ਉਥੇ ਸੱਚੇ ਅਕਾਲ ਪੁਰਖ ਮਾਲਕ ਦੇ ਅਸੀਂ (ਕਲਾਣਿ) ਜੱਸ ਨੂੰ ਉਚਾਰਨ ਕੀਤਾ, ਤਾਂ ਸਾਡਾ ਹਿਰਦਾ ਕਮਲ ਕਰਣਾ ਮੁਦਤਾ ਆਦਿਕ ਪੰਖੜੀਆਂ ਸਹਿਤ ਖਿੜ ਗਿਆ।

**ਖਸਮਹੁ ਪੂਰਾ ਪਾਇ; ਮਨਹੁ ਰਹਸਿਆ ॥**

ਅਕਾਲ ਪੁਰਖ ਪਾਸੋਂ ਪੂਰਾ ਮੂਲ ਮੰਤਰ ਰੂਪੀ ਸਿਰੋਪਾਉ ਪਾ ਕਰਕੇ, ਅਸੀਂ ਮਨ ਕਰਕੇ ਪ੍ਰਸੰਨ ਹੋਏ।

**ਦੁਸਮਨ ਕਢੇ ਮਾਰਿ; ਸਜਣ ਸਰਸਿਆ ॥**

ਸਾਡੇ ਅੰਦਰੋਂ ਪ੍ਰਮੇਸ਼ਰ ਨੇ ਕਾਮ ਕਰੋਧ ਮਾਰ ਕੇ ਕੱਢ ਦਿੱਤੇ, (ਸਜਣ) ਸਤ ਸੰਤੋਖ ਆਦਿ ਮਿੱਤਰ ਸਹਿਤ ਪ੍ਰੇਮ ਰਸ ਦੇ ਹੋ ਗਏ ਹਨ।

**ਸਚਾ ਸਤਿਗੁਰੁ ਸੇਵਨਿ; ਸਚਾ ਮਾਰਗੁ ਦਸਿਆ ॥**

ਅਸੀਂ ਜਦੋਂ ਸੱਚੇ ਸਤਿਗੁਰੂ ਅਕਾਲ ਪੁਰਖ ਦਾ ਸੇਵਨ ਕੀਤਾ ਤਾਂ ਅਕਾਲ ਪੁਰਖ ਨੇ ਜਗਤ ਵਿਚ ਪ੍ਰਵਿਰਤ ਕਰਨ ਲਈ ਭਗਤੀ ਦਾ ਰਸਤਾ ਸਾਨੂੰ ਦੱਸਿਆ।

**ਸਚਾ ਸਬਦੁ ਬੀਚਾਰਿ; ਕਾਲੁ ਵਿਧਉਸਿਆ ॥**

ਜਿਨ੍ਹਾਂ ਨੇ ਸੱਚੇ (ਸਬਦੁ) ਬ੍ਰਹਮ ਦਾ ਵਿਚਾਰ ਕੀਤਾ ਹੈ, ਉਹਨਾਂ ਦਾ ਕਾਲ ਨਾਸ ਕਰ ਦਿੱਤਾ ਹੈ। **ਵਾ :** ਜਦੋਂ ਅਸੀਂ ਸੱਚੇ (ਸਬਦੁ) ਬ੍ਰਹਮ ਦੀ ਵਿਚਾਰ ਕੀਤੀ ਤਾਂ ਕਾਲ ਸਾਡਾ ਨਵਿਰਤ ਕਰ ਦਿੱਤਾ।

**ਢਾਢੀ ਕਥੇ ਅਕਥੁ; ਸਬਦਿ ਸਵਾਰਿਆ ॥**

ਅਸੀਂ (ਢਾਢੀ) ਕੀਰਤਨੀਆਂ ਨੇ ਅਕੱਥ ਸਰੂਪ ਨੂੰ ਸ਼ਬਦ ਦੁਆਰਾ ਕਥਨ ਕੀਤਾ, ਤਾਂ ਮਨ ਨੂੰ ਸਵਾਰ ਲਿਆ ਹੈ।

**ਨਾਨਕ ਗੁਣ ਗਹਿ ਰਾਸਿ; ਹਰਿ ਜੀਉ ਮਿਲੇ ਪਿਆਰਿਆ ॥੨੩॥**

ਗੁਰੂ ਜੀ ਕਹਿੰਦੇ ਹਨ ਕਿ ਜਦੋਂ ਅਸੀਂ ਪ੍ਰਮੇਸ਼ਰ ਪਾਸੋਂ ਸ਼ੁਭ ਗੁਣਾਂ ਦੀ (ਰਾਸਿ) ਪੂੰਜੀ ਨੂੰ ਗ੍ਰਹਿਣ ਕੀਤਾ। ਤਾਂ ਹੇ ਪਿਆਰਿਓ! ਅਸੀਂ ਹਰੀ ਅਕਾਲ ਪੁਰਖ ਨਾਲ ਅਭੇਦ ਹੋ ਗਏ, ਐਸੇ ਅਸੀਂ ਪ੍ਰਮੇਸ਼ਰ ਨਾਲ ਅਭੇਦ ਹੋਏ ਹਾਂ।

**ਖਸਮੈ ਕੈ ਦਰਬਾਰਿ; ਢਾਢੀ ਵਸਿਆ ॥**

**ਦੂਸਰਾ ਅਰਥ :** ਸਤਿਗੁਰੂ ਜੀ ਦੇ ਸੰਗਤ ਰੂਪੀ ਦਰਬਾਰ ਵਿਚ ਜਦੋਂ ਸਿੱਖ ਕੀਰਤਨੀਆਂ ਹੋ ਕਰਕੇ ਵੱਸਦਾ ਹੈ।

**ਸਚਾ ਖਸਮੁ ਕਲਾਣਿ; ਕਮਲੁ ਵਿਗਸਿਆ ॥**

ਜਦੋਂ ਸੱਚੇ ਮਾਲਕ ਗੁਰੂ ਜੀ ਦਾ ਜੱਸ ਕਰਦਾ ਹੈ, ਤਾਂ ਹਿਰਦਾ ਕਮਲ ਸ਼ੁਭ ਗੁਣਾਂ ਕਰਕੇ ਖਿੜ ਆਉਂਦਾ ਹੈ।

**ਖਸਮਹੁ ਪੂਰਾ ਪਾਇ; ਮਨਹੁ ਰਹਸਿਆ ॥**

(ਖਸਮਹੁ) ਗੁਰਾਂ ਤੋਂ ਪੂਰਨ ਗਿਆਨ ਪਾ ਕਰਕੇ ਮਨ ਵਿਚ ਪ੍ਰਸੰਨਤਾ ਨੂੰ ਪ੍ਰਾਪਤ ਹੁੰਦਾ ਹੈ।

**ਦੁਸਮਨ ਕਢੇ ਮਾਰਿ; ਸਜਣ ਸਰਸਿਆ ॥**

ਉਸ ਦੇ ਕਾਮ ਕਰੋਧ ਆਦਿਕ ਵੈਰੀ ਗੁਰਾਂ ਨੇ ਮਾਰ ਕਰਕੇ ਕੱਢ ਦਿੱਤੇ ਹਨ ਅਤੇ (ਸਜਣ) ਸਤ ਸੰਤੋਖ ਸਹਿਤ ਅਧਿਕਤਾ ਦੇ ਹੋ ਜਾਂਦੇ ਹਨ। ਵੈਰਾਗ ਬਿਬੇਕ ਆਦਿ ਸਾਧਨ ਸਹਿਤ ਅਧਿਕਤਾ ਦੇ ਹੋ ਜਾਂਦੇ ਹਨ।

**ਸਚਾ ਸਤਿਗੁਰੁ ਸੇਵਨਿ; ਸਚਾ ਮਾਰਗੁ ਦਸਿਆ ॥**

ਜੋ ਸੱਚੇ ਸਤਿਗੁਰਾਂ ਦਾ ਸੇਵਨ ਕਰਦੇ ਹਨ, ਉਹਨਾਂ ਨੂੰ ਗੁਰੂ ਜੀ ਨੇ ਭਗਤੀ ਦਾ ਮਾਰਗ ਦੱਸਿਆ ਹੈ।

**ਸਚਾ ਸਬਦੁ ਬੀਚਾਰਿ; ਕਾਲੁ ਵਿਧਉਸਿਆ ॥**

ਜਿਨ੍ਹਾਂ ਨੇ ਗੁਰਾਂ ਦੇ ਸੱਚੇ ਸ਼ਬਦ ਉਪਦੇਸ਼ ਦੀ ਵਿਚਾਰ ਕੀਤੀ ਹੈ, ਉਹਨਾਂ ਦਾ ਗੁਰਾਂ ਨੇ ਕਾਲ ਨਾਸ਼ ਕਰ ਦਿੱਤਾ ਹੈ।

**ਢਾਢੀ ਕਥੇ ਅਕਥੁ; ਸਬਦਿ ਸਵਾਰਿਆ ॥**

ਜੋ (ਢਾਢੀ) ਕੀਰਤਨੀਆਂ ਬਣ ਕਰਕੇ ਅਕੱਥ ਸਰੂਪ ਗੁਰਾਂ ਦੇ ਸ਼ਬਦ ਨੂੰ ਕਥਨ ਕਰਦਾ ਹੈ, ਉਸ ਦਾ ਗੁਰਾਂ ਨੇ ਜੀਵਨ ਸਵਾਰ ਦਿੱਤਾ ਹੈ।

**ਨਾਨਕ ਗੁਣ ਗਹਿ ਰਾਸਿ; ਹਰਿ ਜੀਉ ਮਿਲੇ ਪਿਆਰਿਆ ॥੨੩॥**

ਗੁਰੂ ਜੀ ਕਹਿੰਦੇ ਹਨ ਕਿ ਉਹਨਾਂ ਨੇ ਸ਼ੁਭ ਗੁਣਾਂ ਦੀ (ਰਾਸਿ) ਪੂੰਜੀ (ਗਹਿ) ਗ੍ਰਹਿਣ ਕੀਤੀ ਹੈ, ਉਹ ਹਰੀ ਦੇ ਪਿਆਰੇ ਹਰੀ ਪ੍ਰਮੇਸ਼ਰ ਵਿਚ ਮਿਲ ਗਏ, ਅਭੇਦ ਹੋ ਗਏ ਹਨ।

**ਸਲੋਕੁ ਮਃ ੧ ॥**

**ਖਤਿਅਹੁ ਜੰਮੇ ਖਤੇ ਕਰ ਨਿਤ ਖਤਿਆ ਵਿਚਿ ਪਾਹਿ ॥ ਧੋਤੇ ਮੂਲਿ ਨ ਉਤਰਹਿ ਜੇ ਸਉ ਧੋਵਣ ਪਾਹਿ ॥ ਨਾਨਕ ਬਖਸੇ ਬਖਸੀਅਹਿ ਨਾਹਿ ਤ ਪਾਹੀ ਪਾਹਿ ॥੧॥ ਮਃ ੧ ॥ ਨਾਨਕ ਬੋਲਣੁ ਝਖਣਾ ਦੁਖ ਛਡਿ ਮੰਗੀਅਹਿ ਸੁਖ ॥ ਸੁਖੁ ਦੁਖੁ ਦੁਇ ਦਰਿ ਕਪੜੇ ਪਹਿਰਹਿ ਜਾਇ ਮਨੁਖ ॥ ਜਿਥੈ ਬੋਲਣਿ ਹਾਰੀਐ ਤਿਥੈ ਚੰਗੀ ਚੁਪ ॥੨॥ ਪਉੜੀ ॥ ਚਾਰੇ ਕੁੰਡਾ ਦੇਖਿ ਅੰਦਰੁ ਭਾਲਿਆ ॥ ਸਚੈ ਪੁਰਖਿ ਅਲਖਿ ਸਿਰਜਿ ਨਿਹਾਲਿਆ ॥ ਉਝੜਿ ਭੁਲੇ ਰਾਹ ਗੁਰਿ ਵੇਖਾਲਿਆ ॥ ਸਤਿਗੁਰ ਸਚੇ ਵਾਹੁ ਸਚੁ ਸਮਾਲਿਆ ॥ ਪਾਇਆ ਰਤਨੁ ਘਰਾਹੁ ਦੀਵਾ ਬਾਲਿਆ ॥ ਸਚੈ ਸਬਦਿ ਸਲਾਹਿ ਸੁਖੀਏ ਸਚ ਵਾਲਿਆ ॥ ਨਿਡਰਿਆ ਡਰੁ ਲਗਿ ਗਰਬਿ ਸਿ ਗਾਲਿਆ ॥ ਨਾਵਹੁ ਭੁਲਾ ਜਗੁ ਫਿਰੈ ਬੇਤਾਲਿਆ ॥੨੪॥**

*(ਅੰਗ ੧੪੯)*

ਸਤਿਗੁਰੂ ਜੀ ਪਰਮ ਪਵਿੱਤਰ ਉਪਦੇਸ਼ ਬਖ਼ਸ਼ਦੇ ਹਨ ?

**ਖਤਿਅਹੁ ਜੰਮੇ, ਖਤੇ ਕਰ; ਨਿਤ ਖਤਿਆ ਵਿਚਿ ਪਾਹਿ ॥**

*('ਖੱਤਿਆ' ਪਦ ਧੋਲੇ ਜਿਹੇ ਬੋਲੋ)*

ਹੇ ਭਾਈ ! ਇਹ ਜੀਵਾਂ ਨੇ ਜੋ ਪਿਛਲੇ ਜਨਮਾਂ ਵਿਚ ਗੁਨਾਹ ਕੀਤੇ ਸੀ, ਉਹਨਾਂ (ਖਤਿਅਹੁ) ਗੁਨਾਹਾਂ ਦਾ ਸਦਕਾ ਮਾਤਾ ਦੇ ਗਰਭ ਰੂਪੀ ਖਾਤੇ ਵਿਚ ਦੁੱਖ ਭਰ ਕਰਕੇ ਜੰਮ ਪੈਂਦੇ ਹਨ। ਹੁਣ ਏਥੇ ਸੰਸਾਰ ਵਿਚ ਵੀ ਨਿਤਾ ਪ੍ਰਤੀ (ਖਤੇ ਕਰਨਿ) ਗੁਨਾਹਾਂ ਨੂੰ ਔਗੁਣਾਂ ਨੂੰ ਕਰਦੇ ਹਨ। ਅੰਤ ਦੇ ਸਮੇਂ ਇਹ ਜੀਵ (ਖਤਿਆ) ਗੁਨਾਹਾਂ ਕਰਕੇ ਹੀ ਨਰਕਾਂ ਰੂਪੀ ਖਾਤੇ ਵਿਚ ਪਾਏ ਜਾਂਦੇ ਹਨ। **ਵਾ :** ਇਹ ਜੀਵ ਜੰਮਣ ਵੇਲੇ ਬਾਲਕ ਅਵਸਥਾ ਵਿਚ ਵੀ ਇੱਲਤਾਂ ਕਰਦੇ ਹਨ, ਜੁਵਾ ਅਵਸਥਾ ਵਿਚ ਵੀ (ਖਤੇ ਕਰਨਿ) ਵਿਸ਼ੇ ਭੋਗਣ ਰੂਪ ਗੁਨਾਹ ਕਰਦੇ ਹਨ, ਬ੍ਰਿਧ ਅਵਸਥਾ ਵਿਚ ਵੀ ਨਾਮ ਤੋਂ ਹੀਣੇ ਗੁਨਾਹ ਕਰਦੇ ਹਨ। ਅੰਤ ਨੂੰ ਨਰਕਾਂ ਰੂਪੀ ਖਾਤੇ ਵਿਚ ਪਾਏ ਜਾਂਦੇ ਹਨ, ਇਸ ਪ੍ਰਕਾਰ ਇਹਨਾਂ ਜੀਵਾਂ ਦੀ ਹਾਲਤ ਹੈ।

**ਧੋਤੇ ਮੂਲਿ ਨ ਉਤਰਹਿ; ਜੇ ਸਉ ਧੋਵਣ ਪਾਹਿ ॥**

ਇਹ ਸਾਰੇ ਗੁਨਾਹ ਤੀਰਥਾਂ ਪਰ ਇਸ਼ਨਾਨ ਕਰਨੇ ਮਾਤਰ ਸੇ ਉੱਕਾ ਹੀ ਉਤਰਦੇ ਨਹੀਂ ਹਨ। ਭਾਵੇਂ ਸਾਧਨ ਕਰਨ ਰੂਪੀ ਸੌ ਧੋ ਕਿਉਂ ਨਾ ਪਾ ਲਵੇ। ਜੇ ਤੀਰਥਾਂ ਪਰ ਸੌ ਵਾਰੀ ਵੀ ਧੋਵੇ ਗੁਨਾਹਾਂ ਦੀ ਮੈਲ ਨੂੰ ਤਾਂ ਵੀ ਉੱਤਰਦੀ ਨਹੀਂ ਹੈ।

**ਪ੍ਰਮਾਣ :** **[ਅਸੀ ਖਤੇ ਬਹੁਤੁ ਕਮਾਵਦੇ ਅੰਤੁ ਨ ਪਾਰਾਵਾਰੁ ॥**<br>**ਹਰਿ ਕਿਰਪਾ ਕਰਿ ਕੈ ਬਖਸਿ ਲੈਹੁ ਹਉ ਪਾਪੀ ਵਡ ਗੁਨਹਗਾਰੁ ॥]** (ਅੰਗ ੧੪੧੬)

**ਨਾਨਕ ਬਖਸੇ ਬਖਸੀਅਹਿ; ਨਾਹਿ ਤ ਪਾਹੀ ਪਾਹਿ ॥੧॥**

ਗੁਰੂ ਜੀ ਕਹਿੰਦੇ ਹਨ ਕਿ ਜੇ ਪ੍ਰਮੇਸ਼ਰ ਬਖ਼ਸ਼ੇ ਤਾਂ ਹੀ ਬਖ਼ਸ਼ੇ ਜਾਈਦਾ ਹੈ। ਨਹੀਂ ਤਾਂ ਜੁੱਤੀਆਂ ਪੈਂਦੀਆਂ ਹਨ। **ਵਾ :** ਜੋ ਪ੍ਰਮੇਸ਼ਰ ਨੇ ਸਾਨੂੰ ਗੁਰੂ ਜੀ ਬਖ਼ਸ਼ੇ ਹਨ। ਗੁਰੂ ਜੀ ਜੇ ਸਾਨੂੰ ਬਖ਼ਸ਼ ਦੇਣ ਤਾਂ ਛੁਟਕਾਰਾ

ਹੁੰਦਾ ਹੈ। ਨਹੀਂ ਤਾਂ (ਪਾਹੀ) ਪੈਰੀਂ (ਪਾਹਿ) ਪਾਉਣ ਵਾਲੀਆਂ ਜੁੱਤੀਆਂ ਹੀ ਪੈਂਦੀਆਂ ਮੁੱਖ ਦੇ ਉੱਤੇ।

**ਮਃ ੧ ॥**

**ਨਾਨਕ ਬੋਲਣੁ ਝਖਣਾ; ਦੁਖ ਛਡਿ, ਮੰਗੀਅਹਿ ਸੁਖ ॥**

ਗੁਰੂ ਜੀ ਕਹਿੰਦੇ ਹਨ ਕਿ ਹੇ ਭਾਈ ! ਜੋ ਐਵੇਂ ਹੀ (ਝਖਣਾ) ਵਾਧੂ ਬੋਲਣਾ ਹੈ। ਝਖਾਂ ਮਾਰਨੀਆਂ ਹਨ ਕਿ ਸਾਨੂੰ ਪ੍ਰਮੇਸ਼ਰ ਨੇ ਦੁੱਖ ਕਿਉਂ ਦਿੱਤਾ ਹੈ, ਸਾਨੂੰ ਤਾਂ ਸੁਖ ਚਾਹੀਦਾ ਹੈ। ਇਉਂ ਦੁੱਖ ਨੂੰ ਛੱਡ ਕਰਕੇ ਸੁਖ ਹੀ ਸੁਖ ਮੰਗਦੇ ਰਹੀਏ। ਇਹ ਤਾਂ ਬੋਲ ਕਰਕੇ ਝਖਾਂ ਹੀ ਮਾਰਨੀਆਂ ਹਨ। ਕਿਉਂਕਿ ਪ੍ਰਮੇਸ਼ਰ ਨੇ ਜੀਵਾਂ ਦੀ ਕਰਣੀ ਅਨੁਸਾਰ ਸੁਖ ਤੇ ਦੁਖ ਦਿੱਤਾ ਹੈ, ਭਾਣਾ ਮੰਨ ਕਰਕੇ ਸਹਾਰਨਾ ਕਰੇ।

**ਸੁਖੁ ਦੁਖੁ ਦੁਇ ਦਰਿ ਕਪੜੇ; ਪਹਿਰਹਿ ਜਾਇ ਮਨੁਖ ॥**

ਇਹ ਪਾਪਾਂ ਕਰਕੇ ਦੁਖ ਤੇ ਪੁੰਨਾਂ ਕਰਕੇ ਜੋ ਸੁਖ ਹੈ। ਇਹ ਦੋਨੋਂ ਸੁਖ ਦੁਖ ਪ੍ਰਮੇਸ਼ਰ ਦੀ (ਦਰਿ) ਦਰਗਾਹ ਵਲੋਂ (ਕਪੜੇ) ਪੁਸ਼ਾਕੇ ਬਸਤਰ ਮਿਲੇ ਹਨ। ਇਹ ਪੁਰਸ਼ (ਜਾਇ) ਪੈਦਾ ਹੋ ਕਰਕੇ ਸੁਖ ਦੁਖ ਰੂਪੀ ਬਸਤਰਾਂ ਨੂੰ ਪਹਿਨਦਾ ਹੈ। ਜੋ ਵੀ ਸੰਸਾਰ ਵਿਚ ਪੈਦਾ ਹੋਇਆ ਹੈ। ਉਸ ਨੂੰ ਪਹਿਨਣੇ ਪੈਂਦੇ ਹਨ। ਰਾਮ ਚੰਦਰ ਜੀ ਵੀ ਨੰਗੇ ਪੈਰੀਂ ਜੰਗਲ ਨੂੰ ਗਏ ਸਨ।

**ਜਿਥੈ ਬੋਲਣਿ ਹਾਰੀਐ; ਤਿਥੈ ਚੰਗੀ ਚੁਪ ॥੨॥**

ਜਿਥੇ ਪ੍ਰਮੇਸ਼ਰ ਦੇ ਅੱਗੇ ਬਚਨ ਕੀਤਿਆਂ ਹਾਰ ਆਵੇ, ਤਿਥੇ ਚੁੱਪ ਕਰਨਾ ਚੰਗਾ ਹੈ। ਪ੍ਰਮੇਸ਼ਰ ਅੱਗੇ ਕਦੇ ਵੀ ਬੋਲੇ ਨਾ ਕਿ ਮੈਨੂੰ ਦੁੱਖ ਕਿਉਂ ਦਿੱਤਾ ਹੈ, ਹਮੇਸ਼ਾਂ ਭਾਣਾ ਮੰਨਣਾ ਕਰੇ।

**ਸਾਖੀ**

ਇਕ ਜ਼ਿਮੀਂਦਾਰ ਖੇਤ ਵਿਚ ਮਣ੍ਹੇਂ ਉੱਤੇ ਬੈਠਾ ਰੱਬ ਨੂੰ ਗਾਲ੍ਹਾਂ ਕੱਢੀ ਜਾਵੇ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸੁਣ ਕਰਕੇ ਭਾਈ ਬਾਲੇ ਨੂੰ ਭੇਜ ਕਰਕੇ ਪਾਸ ਬੁਲਾਇਆ। ਪੁੱਛਿਆ ਹੇ ਬਾਬਾ ਤੂੰ ਗਾਲ੍ਹਾਂ ਕਿਉਂ ਪ੍ਰਮੇਸ਼ਰ ਨੂੰ ਕੱਢਦਾ ਹੈਂ ? ਉਸ ਨੇ ਕਿਹਾ ਮੇਰੇ ਚਾਰ ਪੁੱਤਰ ਰੱਬ ਨੇ ਮਾਰ ਦਿੱਤੇ ਹਨ। ਮੇਰੇ ਪਾਸ ਕੁਝ ਨਹੀਂ ਛੱਡਿਆ ਹੈ। ਗੁਰੂ ਜੀ ਨੇ ਕਿਹਾ ਦੋ ਹਜ਼ਾਰ ਰੁਪਏ ਲੈ ਲਵੋ, ਪਰ ਆਪਣੇ ਹੱਥ ਦੇਇ ਮੁਕਰ ਗਿਆ। ਫੇਰ ਕਿਹਾ ਪੈਰ ਦੇ ਦੇਇ ਚਾਰ ਲੈ ਲਵੀਂ, ਅੱਖਾਂ ਦੇਇ ਦਸ ਹਜ਼ਾਰ ਲੈ ਲਵੀਂ, ਸਿਰ ਭੇਟਾ ਕਰ ਦੇਇ ਤਾਂ ਤੈਨੂੰ ਲੱਖ ਰੁਪਏ ਦੇ ਦੇਵਾਂਗੇ। ਕਹਿੰਦਾ ਜੀ ਮੈਂ ਨਹੀਂ ਦੇ ਸਕਦਾ। ਗੁਰੂ ਜੀ ਨੇ ਕਿਹਾ ਇਹ ਅਮੋਲਕ ਚੀਜ਼ਾਂ ਤੈਨੂੰ ਪ੍ਰਮੇਸ਼ਰ ਨੇ ਦਿੱਤੀਆਂ ਹਨ ਤੂੰ ਕਹਿੰਦਾ ਹੈਂ ਪ੍ਰਮੇਸ਼ਰ ਨੇ ਮੈਨੂੰ ਕੁਝ ਨਹੀਂ ਦਿੱਤਾ ਹੈ। ਇਉਂ ਪ੍ਰਮੇਸ਼ਰ ਅੱਗੇ ਬੋਲਣਾ ਨਹੀਂ ਚਾਹੀਦਾ ਹੈ।

ਪ੍ਰਮਾਣ : **[ਸਭ ਕਿਛੁ ਗੋਬਿੰਦ ਨੇ ਦੀਆ ਜੋ ਦੀਨੀ ਮਾਨੁਖ ਦੇਹ ॥**
**ਸਾਧ ਸੰਗਤਿ ਮਿਲ ਭਜਨ ਕਰਿ ਜਨਮ ਸਫਲ ਕਰਿ ਲੇਹਿ ॥]** (ਇਤਿਹਾਸਕ ਪ੍ਰਮਾਣ)

**ਪਉੜੀ ॥ ਚਾਰੇ ਕੁੰਡਾ ਦੇਖਿ; ਅੰਦਰੁ ਭਾਲਿਆ ॥**

ਚਾਰੇ ਦਿਸ਼ਾਂ, ਚਾਰੇ ਅੰਤਸ਼ਕਰਣ, ਚਾਰੇ ਖਾਣੀਆਂ ਦੇਖੀਆਂ ਹਨ, ਚਾਰੇ ਉੱਤਮ, ਮੱਧਮ, ਕਨਿਸ਼ਟ, ਅਧਮੁ, ਨੀਚ ਇਹ ਵੀ ਦੇਖੇ ਹਨ। ਫੇਰ ਅੰਦਰੋਂ ਪੜਚੋਲ ਕੀਤੀ ਹੈ।

**ਸਚੈ ਪੁਰਖਿ ਅਲਖਿ; ਸਿਰਜਿ ਨਿਹਾਲਿਆ ॥**

ਸੱਚੇ ਪੂਰਨ ਲੱਖਣ ਤੋਂ ਰਹਿਤ ਪ੍ਰਮੇਸ਼ਰ ਨੇ ਸੰਸਾਰ ਨੂੰ ਪੈਦਾ ਕਰਕੇ (ਨਿਹਾਲਿਆ) ਦੇਖਣਾ ਕੀਤਾ ਹੈ।

**ਉਝੜਿ ਭੁਲੇ ਰਾਹ; ਗੁਰਿ ਵੇਖਾਲਿਆ ॥**

ਇਹ ਜੀਵ ਸੰਸਾਰ ਉਜਾੜ ਵਿਚ ਪੈ ਕਰਕੇ ਗਿਆਨ ਦਾ ਰਸਤਾ ਭੁੱਲ ਗਏ ਹਨ। ਗੁਰਾਂ ਨੇ ਹੀ ਕਿਰਪਾ ਕਰਕੇ ਗਿਆਨ ਮਾਰਗ ਦਿਖਾਇਆ ਹੈ।

**ਸਤਿਗੁਰ ਸਚੇ ਵਾਹੁ; ਸਚੁ ਸਮਾਲਿਆ ॥**

ਸੱਚੇ ਸਤਿਗੁਰਾਂ ਦਾ (ਵਾਹੁ) ਧੰਨਵਾਦ ਹੈ। ਜਿਨ੍ਹਾਂ ਨਾਲ ਮਿਲਕੇ ਸੱਚੇ ਪ੍ਰਮੇਸ਼ਰ ਨੂੰ ਸੰਭਾਲਣਾ ਕੀਤਾ ਹੈ। **ਵਾ** : ਸਚੇ ਸਤਿਗੁਰੂ ਜੀ (ਵਾਹੁ) ਅਸਚਰਜ ਰੂਪ ਹਨ, ਉਨ੍ਹਾਂ ਨਾਲ ਮਿਲਕੇ ਸੱਚੇ ਨਾਮ ਨੂੰ ਯਾਦ ਕੀਤਾ ਜਾਂਦਾ ਹੈ।

**ਪਾਇਆ ਰਤਨੁ ਘਰਾਹੁ; ਦੀਵਾ ਬਾਲਿਆ ॥**

ਜਿਨ੍ਹਾਂ ਨੇ ਸੰਗਤ ਰੂਪੀ ਘਰ ਵਿਚੋਂ ਵੈਰਾਗ ਰੂਪੀ ਰਤਨ ਪ੍ਰਾਪਤ ਕੀਤਾ ਹੈ। ਉਨ੍ਹਾਂ ਨੇ ਪ੍ਰੇਮ ਰੂਪੀ ਘਿਉ ਅੰਤਸ਼ਕਰਣ ਰੂਪੀ ਠੂਠੀ ਵਿਚ ਪਾ ਕਰਕੇ, ਭੈ ਦੀ ਬੱਤੀ ਪਾ ਕਰਕੇ, ਦੇਹ ਮੰਦਰ ਵਿਚ ਗਿਆਨ ਦਾ ਦੀਵਾ ਬਾਲਿਆ ਹੈ, ਜਾਂ ਵੇਦਾਂ ਸ਼ਾਸਤਰਾਂ ਦਾ ਸਿਧਾਂਤ ਰੂਪੀ ਤੇਲ ਪਾ ਲੈਣਾ ਕੀਤਾ।

**ਸਚੈ ਸਬਦਿ ਸਲਾਹਿ; ਸੁਖੀਏ ਸਚ ਵਾਲਿਆ ॥**

ਜਿਨ੍ਹਾਂ ਨੇ ਸੱਚੇ ਗੁਰਾਂ ਦੇ ਸ਼ਬਦ ਦੁਆਰਾ ਸਲਾਹੁਣਾ ਕੀਤਾ ਹੈ, ਉਹ ਸਚ ਸਰੂਪ ਦੀ ਪ੍ਰਾਪਤੀ ਵਾਲੇ ਸੁਖੀ ਹਨ।

**ਨਿਡਰਿਆ ਡਰੁ ਲਗਿ; ਗਰਬਿ ਸਿ ਗਾਲਿਆ ॥**

*(ਨਿਡੱਰਿਆ ਬੋਲੋ)*

ਜੋ ਪ੍ਰਮੇਸ਼ਰ ਤੋਂ ਨਿਡਰ ਹਨ, ਨਹੀਂ ਡਰਦੇ ਹਨ, ਉਹਨਾਂ ਨੂੰ ਸੱਤ ਪ੍ਰਕਾਰ ਦਾ ਡਰ ਲੱਗਦਾ ਹੈ। ਉਹ ਹੰਕਾਰ ਵਿਚ ਪੈ ਕਰਕੇ ਗਲ ਗਏ। **ਵਾ** : ਹੰਕਾਰ ਕਰਕੇ ਨਰਕਾਂ ਵਿਚ ਆਪਣੇ ਆਪ ਨੂੰ ਉਨ੍ਹਾਂ ਨੇ ਗਾਲ ਲਿਆ ਹੈ।

**ਨਾਵਹੁ ਭੁਲਾ ਜਗੁ; ਫਿਰੈ ਬੇਤਾਲਿਆ ॥੨੪॥**

ਇਹ ਸਾਰਾ ਸੰਸਾਰ ਪ੍ਰਮੇਸ਼ਰ ਦੇ ਨਾਮ ਤੋਂ ਭੁੱਲਿਆ ਹੋਇਆ ਹੈ, ਜੂਨਾਂ ਵਿਚ ਭੂਤਨਿਆਂ ਦੀ ਤਰ੍ਹਾਂ ਫਿਰਦਾ ਹੈ।

**ਸਲੋਕੁ ਮਃ ੩ ॥**

**ਭੈ ਵਿਚਿ ਜੰਮੈ ਭੈ ਮਰੈ ਭੀ ਭਉ ਮਨ ਮਹਿ ਹੋਇ ॥ ਨਾਨਕ ਭੈ ਵਿਚਿ ਜੇ ਮਰੈ ਸਹਿਲਾ ਆਇਆ ਸੋਇ ॥੧॥ ਮਃ ੩ ॥ ਭੈ ਵਿਣੁ ਜੀਵੈ ਬਹੁਤੁ ਬਹੁਤੁ ਖੁਸੀਆ ਖੁਸੀ ਕਮਾਇ ॥ ਨਾਨਕ ਭੈ ਵਿਣੁ ਜੇ ਮਰੈ ਮੁਹਿ ਕਾਲੈ ਉਠਿ ਜਾਇ ॥੨॥ ਪਉੜੀ ॥ ਸਤਿਗੁਰੁ ਹੋਇ ਦਇਆਲੁ ਤ ਸਰਧਾ ਪੂਰੀਐ ॥ ਸਤਿਗੁਰੁ ਹੋਇ ਦਇਆਲੁ ਨ ਕਬਹੂੰ ਝੂਰੀਐ ॥ ਸਤਿਗੁਰੁ ਹੋਇ ਦਇਆਲੁ ਤਾ ਦੁਖੁ ਨ ਜਾਣੀਐ ॥ ਸਤਿਗੁਰੁ ਹੋਇ ਦਇਆਲੁ ਤਾ ਹਰਿ ਰੰਗੁ ਮਾਣੀਐ ॥ ਸਤਿਗੁਰੁ ਹੋਇ ਦਇਆਲੁ ਤਾ ਜਮ ਕਾ ਡਰੁ ਕੇਹਾ ॥ ਸਤਿਗੁਰੁ ਹੋਇ ਦਇਆਲੁ ਤਾ ਸਦ ਹੀ ਸੁਖੁ ਦੇਹਾ ॥ ਸਤਿਗੁਰੁ ਹੋਇ ਦਇਆਲੁ ਤਾ ਨਵ ਨਿਧਿ ਪਾਈਐ ॥ ਸਤਿਗੁਰੁ ਹੋਇ ਦਇਆਲੁ ਤ ਸਚਿ ਸਮਾਈਐ ॥੨੫॥**

(ਅੰਗ ੧੪੯)

ਸਿੱਖਾਂ ਨੇ ਬੇਨਤੀ ਕੀਤੀ ਹੇ ਸ੍ਰੀ ਗੁਰੂ ਅਮਰਦਾਸ ਜੀ ! ਜਿਹੜਾ ਉਤਲੀ ਪਉੜੀ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਕਿਹਾ ਹੈ ਕਿ ਜੋ ਨਿਡਰ ਪੁਰਸ਼ਾਂ ਨੂੰ ਗਾਲਿਆ ਜਾਵੇਗਾ। ਤੇ ਸਾਰੀ ਦੁਨੀਆਂ ਭੈ ਵਿਚ ਕਿਵੇਂ ਹੈ ? ਉੱਤਰ

**ਭੈ ਵਿਚਿ ਜੰਮੈ ਭੈ ਮਰੈ; ਭੀ ਭਉ ਮਨ ਮਹਿ ਹੋਇ ॥**

ਹੇ ਗੁਰਸਿਖੋ ! ਇਹ ਜੀਵ ਭੈ ਦੇ ਵਿਚ ਹੀ ਜਨਮ ਧਾਰਦਾ ਹੈ, ਅੰਦਰ ਗਰਭ ਵਿਚ ਪ੍ਰਮੇਸ਼ਰ ਦਾ ਭੈ ਕਰਕੇ ਸਿਮਰਨ ਕਰਦਾ ਹੈ। ਬੇਨਤੀ ਕਰਦਾ ਹੈ ਕਿ ਮੈਨੂੰ ਕਢ ਮੈਂ ਧਰਮ ਦੀ ਕਿਰਤ ਕਰਾਂਗਾ। ਉਪਕਾਰ ਕਰਾਂਗਾ, ਸੁਆਸ-ਸੁਆਸ ਨਾਮ ਜਪਾਂਗਾ, ਦਸਵੰਧ ਦੇਵਾਂਗਾ, ਐਸੇ ਪ੍ਰਮੇਸ਼ਰ ਦੇ ਭੈ ਅੰਦਰ ਹੀ ਦੁੱਖਾਂ ਤੋਂ ਡਰਦਾ ਜਨਮ ਧਾਰਦਾ ਹੈ।

ਪ੍ਰਮਾਣ : **[ਗੁਰਮੁਖਾਂ ਕਰਾਂ ਉਪਰਿ ਹਰਿ ਚੇਤਿਆ ਸੇ ਪਾਇਨਿ ਮੋਖ ਦੁਆਰੁ ॥]** (ਅੰਗ ੧੪੧੮)

ਗੁਰਮੁਖ ਤਾਂ ਗਰਭ ਦੇ ਇਕਰਾਰ ਅਨੁਸਾਰ ਏਥੇ ਸਿਮਰਨ ਕਰਦੇ ਹਨ। ਪਰ ਮਨਮੁੱਖ ਤਾਂ

ਪ੍ਰਮਾਣ : **[ਨੈਂਣਿ ਲੰਘੀ ਖੁਆਜਾ ਵਿਸਿਰਿਆ ॥]** (ਲੌਕਿਕ ਪ੍ਰਮਾਣ)

**[ਵਿਚਹੁ ਗਰਭੈ ਨਿਕਲਿ ਆਇਆ ॥ ਖਸਮੁ ਵਿਸਾਰਿ ਦੁਨੀ ਚਿਤੁ ਲਾਇਆ ॥]** (ਅੰਗ ੧੦੦੭)

ਅਤੇ ਭੈ ਵਿਚ ਵੀ ਜੀਵ ਮਰਦਾ ਹੈ, ਅੰਤ ਨੂੰ ਜਮਾਂ ਦਾ ਨਰਕਾਂ ਦਾ ਭੈ ਬਣਿਆ ਰਹਿੰਦਾ ਹੈ, ਪਰ ਜੇ ਕਰਕੇ (ਭੀ) ਬਹੁੜੋ ਵਿਚਕਾਰ ਦੇ ਸਮੇਂ ਵਿਚ ਮਨ ਵਿਚ ਪ੍ਰਮੇਸ਼ਰ ਦਾ ਭੈ ਹੋਵੇ। ਸਾਰੀ ਜ਼ਿੰਦਗੀ ਭੈ ਸਹਿਤ ਹੋ ਕੇ ਭਜਨ ਕਰੇ ਤੇ ਪਾਪਾਂ ਤੋਂ ਬਚਣਾ ਕਰੇ, ਉਹ ਸਫਲਾ ਹੈ।

**ਨਾਨਕ ਭੈ ਵਿਚਿ ਜੇ ਮਰੈ; ਸਹਿਲਾ ਆਇਆ ਸੋਇ ॥੧॥**

ਗੁਰੂ ਜੀ ਕਹਿੰਦੇ ਹਨ ਜੇ ਕਰਕੇ ਪ੍ਰਮੇਸ਼ਰ ਦੇ ਭੈ ਵਿਚ ਹੋ ਕੇ ਜੀਵਤ ਭਾਵ ਤੋਂ ਮਰਨਾ ਕਰੇ। ਫੇਰ ਉਸਦਾ ਸੰਸਾਰ ਵਿਚ ਆਉਣਾ ਸਫਲਾ ਹੈ। ਸਹਿਤ ਲਾਹੇ ਦੇ ਹੈ, ਉਸਦਾ ਆਉਣਾ।

**ਮਃ ੩ ॥**

**ਪ੍ਰਸ਼ਨ :** ਸਿੱਖਾਂ ਨੇ ਕਿਹਾ ਜੇ ਕਰਕੇ ਜੀਵ ਪ੍ਰਮੇਸ਼ਰ ਦਾ ਭੈ ਨਾ ਧਾਰਨ ਕਰੇ ਤੇ ਲੰਬੀ ਉਮਰ ਹੋਵੇ। ਫੇਰ ਇਸ ਦੀ ਕੀ ਹਾਲਤ ਹੋਵੇਗੀ ? **ਉੱਤਰ :**

**ਭੈ ਵਿਣੁ ਜੀਵੈ ਬਹੁਤੁ ਬਹੁਤੁ; ਖੁਸੀਆ ਖੁਸੀ ਕਮਾਇ ॥**

ਹੇ ਭਾਈ ! ਜੇ ਕਰਕੇ ਪੁਰਸ਼ ਪ੍ਰਮੇਸ਼ਰ ਦੇ ਭੈ ਧਾਰਨ ਤੋਂ ਬਿਨਾਂ ਬਹੁਤ ਜੱਸ ਦੇ ਸਹਿਤ, ਬਹੁਤ ਪਦਾਰਥ ਸਹਿਤ ਲੰਬੀ ਉਮਰ ਤੱਕ ਜਿਉਂਦਾ ਰਹੇ। ਖ਼ੁਸ਼ੀਆਂ ਤੇ ਖ਼ੁਸ਼ੀਆਂ ਹੋਣ ਤੇ ਕਮਾਈ ਚੰਗੀ ਕਰ ਲਵੇ।

**ਨਾਨਕ ਭੈ ਵਿਣੁ ਜੇ ਮਰੈ; ਮੁਹਿ ਕਾਲੈ ਉਠਿ ਜਾਇ ॥੨॥**

ਗੁਰੂ ਜੀ ਕਹਿੰਦੇ ਹਨ ਕਿ ਜੇ ਐਸਾ ਲੰਬੀ ਉਮਰ ਵਾਲਾ ਪੁਰਸ਼ ਪ੍ਰਮੇਸ਼ਰ ਦੇ ਭੈ ਤੋਂ ਬਿਨਾਂ ਰਹਿੰਦਾ ਹੈ। ਉਹ ਮਰ ਕਰਕੇ ਸੰਸਾਰ ਵਿਚੋਂ ਕਾਲਾ ਮੁਖ ਕਰਵਾ ਕਰਕੇ, ਉਠਕੇ ਪ੍ਰਲੋਕ ਨੂੰ ਚਲਾ ਜਾਂਦਾ ਹੈ। **ਵਾ :** ਉਹ ਮਰਕੇ ਕਾਲ ਦੇ ਮੁਖ ਵਿਚ ਹੀ ਪੈ ਜਾਂਦਾ ਹੈ।

**ਪਉੜੀ ॥ ਸਤਿਗੁਰੁ ਹੋਇ ਦਇਆਲੁ; ਤ ਸਰਧਾ ਪੂਰੀਐ ॥**

ਇਸ ਪਉੜੀ ਵਿਚ ਸੱਤ ਭੂਮਿਕਾ ਦਾ ਕਥਨ ਕਰਦੇ ਹਨ। ਹੇ ਭਾਈ ! ਜੇ ਸਤਿਗੁਰੂ ਜੀ ਦਿਆਲੂ ਹੋਣ ਤਾਂ ਪੂਰਨ ਸ਼ਰਧਾ ਪ੍ਰਾਪਤ ਹੁੰਦੀ ਹੈ।

ਪ੍ਰਮਾਣ : **[ਸ਼ਰਧਾਵਾਨੰ ਲਭਤੇ ਗਿਆਨੀ ॥]** (ਸੁਰਤੀ ਪ੍ਰਮਾਣ)

ਜੋ ਸ਼ਰਧਾ ਹੋਣੀ ਹੈ, ਇਹ ਸ਼ੁਭ ਇੱਛਾ ਭੂਮਿਕਾ ਹੈ।
ਐਸੀ ਸ੍ਰਵਣ ਰੂਪ ਸ਼ੁਭ ਇੱਛਾ ਭੂਮਿਕਾ ਹੈ।

**ਸਤਿਗੁਰੁ ਹੋਇ ਦਇਆਲੁ; ਨ ਕਬਹੂੰ ਝੂਰੀਐ ॥**

ਜੇ ਸਤਿਗੁਰੂ ਜੀ ਦਿਆਲੂ ਹੋ ਜਾਣ ਤਾਂ ਕਦੇ ਵੀ ਝੋਰਿਆਂ ਵਿਚ ਨਹੀਂ ਪਈਦਾ ਹੈ। ਜਨਮ ਮਰਨ ਦਾ ਝੋਰਾ ਨਹੀਂ ਹੁੰਦਾ ਹੈ। ਇਹ ਮੰਨਣ ਰੂਪ ਸ਼ੁਭ ਵਿਚਾਰਨਾ ਭੂਮਿਕਾ ਹੈ। ਇਸ ਵਿਚ ਸਰੂਪ ਦੀ ਲਖਤਾ ਦਾ ਮੰਨਣ ਹੋ ਜਾਂਦਾ ਹੈ।

ਪ੍ਰਮਾਣ : **[ਮੰਨੇ ਕੀ ਗਤਿ ਕਹੀ ਨ ਜਾਇ ॥ ਜੇ ਕੋ ਕਹੈ ਪਿਛੈ ਪਛੁਤਾਇ ॥]** (ਅੰਗ ੩)

**ਸਤਿਗੁਰੁ ਹੋਇ ਦਇਆਲੁ; ਤਾ ਦੁਖੁ ਨ ਜਾਣੀਐ ॥**

ਜੇ ਸਤਿਗੁਰੂ ਜੀ ਦਿਆਲੂ ਹੋਣ ਤਾਂ ਕਿਸੇ ਪ੍ਰਕਾਰ ਵੀ ਦੁੱਖ ਨਹੀਂ ਪ੍ਰਤੀਤ ਹੁੰਦਾ ਹੈ। ਸਜਾਤੀ ਬਿਰਤੀ ਦਾ ਪ੍ਰਵਾਹ ਪੈ ਜਾਂਦਾ ਹੈ, ਬਿਜਾਤੀ ਦਾ ਤ੍ਰਿਸਕਾਰ ਹੋ ਜਾਂਦਾ ਹੈ। ਸਜਾਤੀ ਬਿਰਤੀ=ਸ਼ੁਭ ਸੰਕਲਪ, ਵਿਜਾਤੀ ਬਿਰਤੀ=ਮਾੜੇ ਸੰਕਲਪ। ਫੇਰ ਸੁਖ ਪ੍ਰਤੀਤ ਹੁੰਦਾ ਹੈ। ਕੰਮ ਕਰਦਿਆਂ ਵੀ ਮਨ ਨਾਮ ਵਿਚ ਜੁੜਿਆ ਰਹਿੰਦਾ ਹੈ। ਇਹ ਨਿਧਿਆਸਣ ਰੂਪ ਤਨੂੰਮਾਨਸਾ ਭੂਮਿਕਾ ਹੈ।

**ਸਤਿਗੁਰੁ ਹੋਇ ਦਇਆਲੁ; ਤਾ ਹਰਿ ਰੰਗੁ ਮਾਣੀਐ ॥**

ਜੇਕਰ ਸਤਿਗੁਰੂ ਜੀ ਦਿਆਲ ਹੋਣ ਤਾਂ ਹਰੀ ਦੇ (ਰੰਗੁ) ਅਨੰਦ ਨੂੰ ਮਾਣੀਦਾ ਹੈ। ਵਾਸ਼ਨਾ ਸੂਖਮ ਹੋ ਜਾਂਦੀਆਂ ਹਨ, ਗਿਆਨ ਦੀ ਪ੍ਰਾਪਤੀ ਹੋ ਜਾਂਦੀ ਹੈ, ਇਹ ਗਿਆਨ ਰੂਪ ਸੱਤ੍ਵਾਪਾਦ ਭੂਮਿਕਾ ਕਥਨ ਕੀਤੀ ਹੈ।

**ਸਤਿਗੁਰੁ ਹੋਇ ਦਇਆਲੁ; ਤਾ ਜਮ ਕਾ ਡਰੁ ਕੇਹਾ ॥**

ਜੇ ਸਤਿਗੁਰੂ ਜੀ ਦਿਆਲੂ ਹੋਣ ਤਾਂ ਫੇਰ ਜਮਾਂ ਦਾ ਕਾਹਦਾ ਡਰ ਹੈ, ਭੈ ਤੋਂ ਰਹਿਤ ਹੋ ਜਾਈਦਾ ਹੈ। ਇਹ ਅਸੰਸਕਤਿ ਭੂਮਿਕਾ ਦਾ ਕਥਨ ਕੀਤਾ ਹੈ। ਮੋਹ ਅਤੇ ਭੈ ਆਦਿਕ ਸਭ ਨਾਸ ਹੋ ਜਾਂਦੇ ਹਨ।

**ਸਤਿਗੁਰੁ ਹੋਇ ਦਇਆਲੁ; ਤਾ ਸਦ ਹੀ ਸੁਖੁ ਦੇਹਾ ॥**

ਜੇ ਸਤਿਗੁਰੂ ਜੀ ਦਿਆਲੂ ਹੋ ਜਾਣ ਤਾਂ ਸਦਾ ਹੀ ਸੁਖ ਦੇ ਦਿੰਦੇ ਹਨ। **ਵਾ** : ਅਖੰਡ ਚੇਤਨ ਸੁਖੁ ਸਰੂਪ (ਦੇਹ) ਸਰੀਰ ਦੇ ਦਿੰਦੇ ਹਨ। ਇਸ ਵਿਚ ਪਦਾਰਥਾਂ ਭਾਵਨੀ ਭੂਮਿਕਾ ਦਾ ਕਥਨ ਹੈ।

**ਸਤਿਗੁਰੁ ਹੋਇ ਦਇਆਲੁ; ਤਾ ਨਵ ਨਿਧਿ ਪਾਈਐ ॥**

ਜੇ ਸਤਿਗੁਰੂ ਜੀ ਦਿਆਲੂ ਹੋਣ ਤਾਂ ਨੌਂ ਨਿਧੀਆਂ ਪ੍ਰਾਪਤ ਹੋ ਜਾਂਦੀਆਂ ਹਨ। **ਵਾ** : ਨੌਂ ਗੋਲਕਾਂ ਦਾ (ਨਿਧਿ) ਆਸਰਾ ਰੂਪ ਪ੍ਰਮੇਸ਼ਰ ਨੂੰ ਪਾ ਲਈਦਾ ਹੈ, ਇਸ ਵਿਚ ਤੁਰੀਆ ਭੂਮਿਕਾ ਦਾ ਕਥਨ ਕੀਤਾ ਹੈ।

**ਸਤਿਗੁਰੁ ਹੋਇ ਦਇਆਲੁ; ਤ ਸਚਿ ਸਮਾਈਐ ॥੨੫॥**

ਜੇ ਸਤਿਗੁਰੂ ਕਿਰਪਾ ਕਰ ਦੇਣ ਤਾਂ ਸੱਚ ਸਰੂਪ ਵਿਚ ਸਮਾ ਜਾਈਦਾ ਹੈ। ਅਭੇਦ ਹੋ ਜਾਈਦਾ ਹੈ। ਸੱਚੇ ਵਿਚ ਬ੍ਰਿਤੀ ਸਮਾ ਜਾਂਦੀ ਹੈ। ਏਥੇ ਸੱਤ ਭੂਮਿਕਾ ਦਾ ਗੁਰੂ ਜੀ ਨੇ ਕਥਨ ਕੀਤਾ ਹੈ।

**ਨੋਟ :** ਵਿਸ਼ਿਸ਼ਟ ਪੁਰਾਣ ਵਿਚ ਇਨ੍ਹਾਂ ਸੱਤਾਂ ਭੂਮਿਕਾ ਦਾ ਨਾਮ ਇਸ ਪ੍ਰਕਾਰ ਦਿੱਤੇ ਹੋਏ ਹਨ। ੧. ਸ੍ਰਵਣ, ੨, ਮੰਨਣ, ੩. ਨਿਧਿਆਸਣ, ੪. ਗਿਆਨ ਭੂਮਿਕਾ ੫. ਬ੍ਰਹਮ ਬਿਰ ੬. ਬ੍ਰਹਮ ਬਿਰਿਸ਼ਟ ੭. ਬ੍ਰਹਮ ਬਿਰਸਟ ਬਰੀਅਮੁ।

ਸਲੋਕੁ ਮਃ ੧ ॥

ਸਿਰੁ ਖੋਹਾਇ ਪੀਅਹਿ ਮਲ ਵਾਣੀ ਜੂਠਾ ਮੰਗਿ ਮੰਗਿ ਖਾਹੀ ॥ ਫੋਲਿ ਫਦੀਹਤਿ ਮੁਹਿ ਲੈਨਿ ਭੜਾਸਾ ਪਾਣੀ ਦੇਖਿ ਸਗਾਹੀ ॥ ਭੇਡਾ ਵਾਗੀ ਸਿਰੁ ਖੋਹਾਇਨਿ ਭਰੀਅਨਿ ਹਥ ਸੁਆਹੀ ॥ ਮਾਊ ਪੀਊ ਕਿਰਤੁ ਗਵਾਇਨਿ ਟਬਰ ਰੋਵਨਿ ਧਾਹੀ ॥ ਓਨਾ ਪਿੰਡੁ ਨ ਪਤਲਿ ਕਿਰਿਆ ਨ ਦੀਵਾ ਮੁਏ ਕਿਥਾਊ ਪਾਹੀ ॥ ਅਠਸਠਿ ਤੀਰਥ ਦੇਨਿ ਨ ਢੋਈ ਬ੍ਰਹਮਣ ਅੰਨੁ ਨ ਖਾਹੀ ॥ ਸਦਾ ਕੁਚੀਲ ਰਹਹਿ ਦਿਨੁ ਰਾਤੀ ਮਥੈ ਟਿਕੇ ਨਾਹੀ ॥ ਝੁੰਡੀ ਪਾਇ ਬਹਨਿ ਨਿਤਿ ਮਰਣੈ ਦੜਿ ਦੀਬਾਣਿ ਨ ਜਾਹੀ ॥ ਲਕੀ ਕਾਸੇ ਹਥੀ ਫੁੰਮਣ ਅਗੋ ਪਿਛੀ ਜਾਹੀ ॥ ਨਾ ਓਇ ਜੋਗੀ ਨਾ ਓਇ ਜੰਗਮ ਨਾ ਓਇ ਕਾਜੀ ਮੁੰਲਾ ॥ ਦਯਿ ਵਿਗੋਏ ਫਿਰਹਿ ਵਿਗੁਤੇ ਫਿਟਾ ਵਤੈ ਗਲਾ ॥ ਜੀਆ ਮਾਰਿ ਜੀਵਾਲੇ ਸੋਈ ਅਵਰੁ ਨ ਕੋਈ ਰਖੈ ॥ ਦਾਨਹੁ ਤੈ ਇਸਨਾਨਹੁ ਵੰਜੇ ਭਸੁ ਪਈ ਸਿਰਿ ਖੁਥੈ ॥ ਪਾਣੀ ਵਿਚਹੁ ਰਤਨ ਉਪੰਨੇ ਮੇਰੁ ਕੀਆ ਮਾਧਾਣੀ ॥ ਅਠਸਠਿ ਤੀਰਥ ਦੇਵੀ ਥਾਪੇ ਪੁਰਬੀ ਲਗੈ ਬਾਣੀ ॥ ਨਾਇ ਨਿਵਾਜਾ ਨਾਤੈ ਪੂਜਾ ਨਾਵਨਿ ਸਦਾ ਸੁਜਾਣੀ ॥ ਮੁਇਆ ਜੀਵਦਿਆ ਗਤਿ ਹੋਵੈ ਜਾਂ ਸਿਰਿ ਪਾਈਐ ਪਾਣੀ ॥ ਨਾਨਕ ਸਿਰਖੁਥੇ ਸੈਤਾਨੀ ਏਨਾ ਗਲ ਨ ਭਾਣੀ ॥ ਵੁਠੈ ਹੋਇਐ ਹੋਇ ਬਿਲਾਵਲੁ ਜੀਆ ਜੁਗਤਿ ਸਮਾਣੀ ॥ ਵੁਠੈ ਅੰਨੁ ਕਮਾਦੁ ਕਪਾਹਾ ਸਭਸੈ ਪੜਦਾ ਹੋਵੈ ॥ ਵੁਠੈ ਘਾਹੁ ਚਰਹਿ ਨਿਤਿ ਸੁਰਹੀ ਸਾ ਧਨ ਦਹੀ ਵਿਲੋਵੈ ॥ ਤਿਤੁ ਘਿਇ ਹੋਮ ਜਗ ਸਦ ਪੂਜਾ ਪਇਐ ਕਾਰਜੁ ਸੋਹੈ ॥ ਗੁਰੂ ਸਮੁੰਦੁ ਨਦੀ ਸਭਿ ਸਿਖੀ ਨਾਤੈ ਜਿਤੁ ਵਡਿਆਈ ॥ ਨਾਨਕ ਜੇ ਸਿਰਖੁਥੇ ਨਾਵਨਿ ਨਾਹੀ ਤਾ ਸਤ ਚਟੇ ਸਿਰਿ ਛਾਈ ॥੧॥ ਮਃ ੨ ॥ ਅਗੀ ਪਾਲਾ ਕਿ ਕਰੇ ਸੂਰਜ ਕੇਹੀ ਰਾਤਿ ॥ ਚੰਦ ਅਨੇਰਾ ਕਿ ਕਰੇ ਪਉਣ ਪਾਣੀ ਕਿਆ ਜਾਤਿ ॥ ਧਰਤੀ ਚੀਜੀ ਕਿ ਕਰੇ ਜਿਸੁ ਵਿਚਿ ਸਭੁ ਕਿਛੁ ਹੋਇ ॥ ਨਾਨਕ ਤਾ ਪਤਿ ਜਾਣੀਐ ਜਾ ਪਤਿ ਰਖੈ ਸੋਇ ॥੨॥ ਪਉੜੀ ॥ ਤੁਧੁ ਸਚੇ ਸੁਬਹਾਨੁ ਸਦਾ ਕਲਾਣਿਆ ॥ ਤੂੰ ਸਚਾ ਦੀਬਾਣੁ ਹੋਰਿ ਆਵਣ ਜਾਣਿਆ ॥ ਸਚੁ ਜਿ ਮੰਗਹਿ ਦਾਨੁ ਸਿ ਤੁਧੈ ਜੇਹਿਆ ॥ ਸਚੁ ਤੇਰਾ ਫੁਰਮਾਨੁ ਸਬਦੇ ਸੋਹਿਆ ॥ ਮੰਨਿਐ ਗਿਆਨੁ ਧਿਆਨੁ ਤੁਧੈ ਤੇ ਪਾਇਆ ॥ ਕਰਮਿ ਪਵੈ ਨੀਸਾਨੁ ਨ ਚਲੈ ਚਲਾਇਆ ॥ ਤੂੰ ਸਚਾ ਦਾਤਾਰੁ ਨਿਤ ਦੇਵਹਿ ਚੜਹਿ ਸਵਾਇਆ ॥ ਨਾਨਕੁ ਮੰਗੈ ਦਾਨੁ ਜੋ ਤੁਧੁ ਭਾਇਆ ॥੨੬॥

(ਅੰਗ ੧੫੦)

ਸਲੋਕੁ ਮਃ ੧ ॥

**ਉਥਾਨਕਾ :** ਹਾਰੂੰਨ ਦੇਸ਼ ਵਿਚ ਇਕ ਸਰੇਵੜਾ ਸੀ। ਸਾਰਾ ਦੇਸ਼ ਉਸ ਦੀ ਪੂਜਾ ਕਰਦਾ ਸੀ। ਸਾਰੇ ਲੋਕ ਰਾਜੇ ਸਮੇਤ ਹੀ ਉਸਦੀ ਸੇਵਾ ਕਰਦੇ ਸਨ। ਜਦੋਂ ਕੋਈ ਕਾਮਨਾ ਹੁੰਦੀ ਤਾਂ ਸਰੇਵੜੇ ਅੱਗੇ ਬੇਨਤੀ ਕਰਦੇ ਸਨ। ਉਹ ਸਭ ਕਾਮਨਾਂ ਪੂਰੀਆਂ ਕਰ ਦਿੰਦਾ ਸੀ। ਉਸ ਦੇਸ਼ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਜਦੋਂ ਗਏ ਤਾਂ ਕਾਲ ਪਿਆ ਹੋਇਆ ਸੀ, ਵਰਖਾ ਨਹੀਂ ਸੀ ਹੁੰਦੀ। ਸਰੇਵੜਾ ਵਰਖਾ ਨਾ ਕਰ ਸਕਿਆ। ਲੋਕਾਂ ਨੇ ਗੁਰੂ ਜੀ ਅੱਗੇ ਬੇਨਤੀ ਕੀਤੀ ਤਾਂ ਗੁਰੂ ਜੀ ਨੇ ਕਿਹਾ ਕਰਤਾਰ ਨੂੰ ਚੇਤੇ ਕਰੋ। ਕਹਿੰਦੇ ਅਸੀਂ ਤਾਂ ਕਰਤਾਰ ਨੂੰ

ਜਾਣਦੇ ਹੀ ਨਹੀਂ, ਕੈਸੇ ਜਾਣਿਆ ਜਾਂਦਾ ਹੈ। ਗੁਰਾਂ ਨੇ ਕਿਹਾ ਕੁਦਰਤ ਦੁਆਰਾ ਜਾਣਿਆ ਜਾਂਦਾ ਹੈ। ਕਹਿਣ ਲੱਗੇ ਅਸੀਂ ਕੁਦਰਤ ਨੂੰ ਵੀ ਨਹੀਂ ਜਾਣਦੇ। ਗੁਰੂ ਜੀ ਨੇ ਕਿਹਾ ਖੇਤੀ ਬੀਜੋ ਫੇਰ ਹਰੀ ਖੇਤੀ ਦੇ ਬੂਟਿਆਂ ਥੱਲਿਓਂ ਅੰਗਿਆਰ ਕਢਾਏ ਤੇ ਗੁਰਾਂ ਨੇ ਦੱਸਿਆ ਇਹ ਉਸ ਕਰਤਾਰ ਦੀ ਕੁਦਰਤ ਹੈ। ਜਿਸ ਕਰਕੇ ਅਗਨੀ ਪਰ ਖੇਤੀ ਹਰੀ ਖੜੀ ਹੈ। ਫੇਰ ਗੁਰੂ ਜੀ ਨੇ ਇਨ੍ਹਾਂ ਤੋਂ ਤਿੰਨ ਮੇਲ ਦਾ ਕੜਾਹ ਪ੍ਰਸ਼ਾਦ ਕਰਵਾ ਕਰਕੇ ਪ੍ਰਮੇਸ਼ਰ ਅੱਗੇ ਅਰਦਾਸ ਕਰਵਾਈ ਤਾਂ ਵਰਖਾ ਹੋਈ ਸੀ। ਸਾਰੇ ਦੇਸ਼ ਨੂੰ ਗੁਰਾਂ ਨੇ ਭਾਉ ਭਗਤੀ ਦਾ ਉਪਦੇਸ਼ ਦਿੱਤਾ ਸੀ। ਇਹ ਸਰੇਵੜਾ ਦੁਖੀ ਹੋ ਕਰਕੇ ਗੁਰਾਂ ਨਾਲ ਚਰਚਾ ਕਰਨ ਆਇਆ ਤੇ ਹਾਰ ਕਰਕੇ ਗੁਰੂ ਕਾ ਸਿੱਖ ਬਣ ਗਿਆ ਸੀ। ਮਰਦਾਨੇ ਨੇ ਗੁਰੂ ਸਾਹਿਬ ਜੀ ਨੂੰ ਕਿਹਾ ਹੇ ਮਹਾਰਾਜ ਜੀ ! ਇਨ੍ਹਾਂ ਸਰੇਵੜਿਆਂ ਬਾਬਤ ਦੱਸੋ ਜੀ ? **ਉੱਤਰ :**

**ਸਿਰੁ ਖੋਹਾਇ ਪੀਅਹਿ ਮਲ ਵਾਣੀ; ਜੂਠਾ ਮੰਗਿ ਮੰਗਿ ਖਾਹੀ ॥**

ਹੇ ਭਾਈ ਮਰਦਾਨੇ ! ਇਹ ਸਰੇਵੜੇ ਆਪਣੇ ਗੁਰੂ ਤੋਂ ਸਿਰ ਦੇ ਕੇਸ (ਖੋਹਾਇ) ਪੁੱਟਵਾ ਲੈਂਦੇ ਹਨ, ਖੋਹਾ ਲੈਂਦੇ ਹਨ। ਜਦੋਂ ਕੋਈ ਨਵਾਂ ਚੇਲਾ ਬਨਣ ਲਈ ਆਵੇ ਤਾਂ ਗੁਰੂ ਆ ਕਰਕੇ ਕੇਸ ਪੁੱਟਦਾ ਹੈ। ਸਾਥ ਹੀ ਮੰਤਰ ਦਿੰਦਾ ਹੈ। 'ਰਾਮ ਚਟਾਕਾ, ਅਬਸੁਖ ਜਾਤਾ, ਅਬ ਦੁਖ ਫੇਰ ਸੁਖ' ਇਨ੍ਹਾਂ ਸਰੇਵੜਿਆਂ ਦੀ ਅਹਿਮਦਾਬਾਦ ਵਿਚ ਬਹੁਤ ਅਬਾਦੀ ਹੈ। ਹੁਣ ਤਾਂ ਇਹ ਸਾਰੇ ਕੇਸ ਮੁੰਨ ਕਰਕੇ ਫੇਰ ਬੋਦੀ ਜਿਤਨੇ ਕੇਸ ਹੀ ਪੁੱਟਦੇ ਹਨ। ਕਿਉਂਕਿ ਦੁੱਖ ਤੋਂ ਡਰਦੇ ਹਨ। ਫੇਰ ਆਟੇ ਦਾ ਧੋਣ ਮੈਲਾ (ਵਾਣੀ) ਪਾਣੀ ਪੀਂਦੇ ਹਨ। (ਜੂਠਾ) ਵਾਧੂ ਬਚਿਆ ਹੋਇਆ ਅੰਨ ਮੰਗ ਕਰਕੇ ਖਾਂਦੇ ਹਨ। ਇਹ ਸਮਝਦੇ ਹਨ ਕਿ ਜੋ ਪਕਾਉਣ ਵੇਲੇ, ਪੀਸਣ ਵੇਲੇ ਜੀਵ ਮਰੇ ਹਨ ਉਨ੍ਹਾਂ ਦਾ ਪਾਪ ਸਾਨੂੰ ਨਾ ਲੱਗੇ। **ਵਾ :** ਪ੍ਰਮੇਸ਼ਰ ਦੇ ਗਿਆਨ ਨੂੰ ਖੋਹੀ ਬੈਠੇ ਹਨ। ਅਵਿੱਦਿਆ ਰੂਪੀ ਮੈਲ ਦੇ ਸਹਿਤ ਉਪਦੇਸ਼ ਰੂਪੀ ਪਾਣੀ ਪੀਂਦੇ ਹਨ। (ਜੂਠਾ) ਝੂਠ ਬੋਲ ਕਰਕੇ ਖਾਂਦੇ ਹਨ।

**ਫੋਲਿ ਫਦੀਹਤਿ ਮੁਹਿ ਲੈਨਿ ਭੜਾਸਾ; ਪਾਣੀ ਦੇਖਿ ਸਗਾਹੀ ॥**

ਇਹ ਪੂਜ ਸਰੇਵੜੇ ਲੋਕ (ਫਦੀਹਤਿ) ਖੁਆਰੀ; ਵਿਸ਼ਟਾ ਨੂੰ ਫੋਲ ਕਰਕੇ ਮੁੱਖ ਨਾਲ ਭੜਾਸ ਲੈਂਦੇ ਹਨ, ਬਦਬੂ ਲੈਂਦੇ ਹਨ। ਇਹ ਟੱਟੀ ਫਿਰਦੇ ਪਿੱਛੇ ਨੂੰ ਹਟਦੇ ਹਨ ਤੇ ਡੱਕਿਆਂ ਨਾਲ ਟੱਟੀ ਨੂੰ ਫੋਲ ਕਰਕੇ ਫੂਕਾਂ ਮਾਰਦੇ ਹਨ, ਭੜਾਸ ਮੂੰਹ ਵਿਚ ਲੈਂਦੇ ਹਨ ਕਿ ਕੋਈ ਜੀਵ ਵਿਚ ਨਾ ਮਰ ਜਾਵੇ ਅਤੇ ਪਾਣੀ ਨੂੰ ਦੇਖ ਕਰਕੇ ਸੰਗਦੇ ਹਨ ਕਿ ਪਾਣੀ ਵਿਚ ਜੀਵ ਹਨ, ਇਸ਼ਨਾਨ ਕਰਨ ਤੋਂ ਮਰ ਜਾਣਗੇ।

**ਭੇਡਾ ਵਾਗੀ ਸਿਰੁ ਖੋਹਾਇਨਿ; ਭਰੀਅਨਿ ਹਥ ਸੁਆਹੀ ॥**

*(ਵਾਂਗੀ ਬੋਲੋ)*

ਜਦੋਂ ਇਹ ਚੇਲੇ ਬਣਾਏ ਜਾਂਦੇ ਹਨ ਉਸ ਵੇਲੇ ਇਹਨਾਂ ਦੇ ਗੁਰੂ ਭੇਡਾਂ ਵਾਂਗੂ ਸਿਰ ਖੋਹ ਦਿੰਦੇ ਹਨ, ਮੁੰਨ ਦਿੰਦੇ, ਕੇਸ ਪੁੱਟ ਦਿੰਦੇ ਹਨ। ਇਹ ਗੁਰੂ ਤੋਂ ਸਿਰ ਪੁਟਵਾ ਲੈਂਦੇ ਹਨ। ਜਿਵੇਂ ਭੇਡਾਂ ਮੁੰਨ ਦੇਈ ਦੀਆਂ ਹਨ। ਐਸੇ ਮੁੰਨ ਦਿੰਦੇ ਹਨ। ਗੁਰੂ ਸੁਆਹ ਦੀਆਂ ਚੁਟਕੀਆਂ ਭਰ ਕਰਕੇ ਕੇਸ ਪੁੱਟਦੇ ਹਨ ਕਿਉਂਕ ਸਿਰ ਵਿਚੋਂ ਖੂਨ ਨਿਕਲ ਕੇ ਹੱਥ ਚੀਕਣੇਂ ਹੋ ਜਾਂਦੇ ਹਨ। ਸੁਆਹ ਨਾਲ ਹੀ ਹੱਥ ਭਰੀ ਰੱਖਦੇ ਹਨ।

**ਮਾਊ ਪੀਊ ਕਿਰਤੁ ਗਵਾਇਨਿ; ਟਬਰ ਰੋਵਨਿ ਧਾਹੀ ॥**

ਜੋ ਚੇਲੇ ਬਣਾ ਲੈਂਦੇ ਹਨ, ਉਹਨਾਂ ਨੂੰ ਫੇਰ ਘਰ ਨਹੀਂ ਜਾਣ ਦਿੰਦੇ ਹਨ। ਇਸ ਕਰਕੇ ਉਹ ਮਾਤਾ ਪਿਤਾ ਦੀ ਸੇਵਾ ਦੀ ਕਿਰਤ ਨੂੰ ਗੁਆ ਬੈਠਦੇ ਹਨ। **ਵਾ :** ਮਾਤਾ ਪਿਤਾ ਦੇ ਪਾਲਣਾ ਕਰਕੇ ਕੀਤੇ ਹੋਏ

ਉਪਕਾਰ ਨੂੰ ਗੁਆ ਦਿੰਦੇ ਹਨ। ਉਹਨਾਂ ਦੀ ਇਸਤਰੀ ਸਮੇਤ ਪਰਿਵਾਰ ਵੀ ਧਾਹਾਂ ਮਾਰ ਕਰਕੇ ਰੋਂਦੇ ਹਨ ਕਿ ਹੁਣ ਸਾਡੇ ਪਾਸੋਂ ਸਦਾ ਲਈ ਚਲਾ ਗਿਆ ਹੈ।

**ਓਨਾ ਪਿੰਡੁ ਨ ਪਤਲਿ ਕਿਰਿਆ, ਨ ਦੀਵਾ; ਮੁਏ ਕਿਥਾਊ ਪਾਹੀ ॥**

ਉਹਨਾਂ ਦੇ ਮਰਨ ਪਿਛੋਂ ਹਿੰਦੂ ਮਤ ਅਨੁਸਾਰ ਪਿੰਡ ਵੀ ਨਹੀਂ ਕਰਦਾ ਹੈ। ਨਾ ਕੋਈ ਪੱਤਲਾਂ ਦਿੰਦਾ ਹੈ ਅਤੇ ਨਾ ਹੀ ਕੋਈ ਬਾਹਰੀਂ, ਤੇਹਰੀਂ, ਸਤਾਰੀਂ ਕਿਰਿਆ ਆਦਿਕ ਕਰਾਉਂਦਾ ਹੈ। ਕਰਮਕਾਂਡ ਦੀ ਰੀਤੀ ਅਨੁਸਾਰ ਨਾ ਕੋਈ ਦੀਵੇ ਜਗਾਉਂਦਾ ਹੈ। ਤਿੰਨ ਸੌ ਸੱਠ ਦੀਵੇ ਆਟੇ ਦੇ ਬਣਾ ਕਰਕੇ ਨਦੀ ਵਿਚ ਤਾਰਦੇ ਹੁੰਦੇ ਹਨ ਤੇ ਜਿਸ ਥਾਂ ਮਰੇ ਉਥੇ ਵੀ ਦਸ ਦਿਨ ਦੀਵਾ ਜਲਾ ਕਰਕੇ ਰੱਖਦੇ ਹਨ। ਇਸ ਪ੍ਰਕਾਰ ਕੋਈ ਉਹਨਾਂ ਦਾ ਦੀਵਾ ਵੀ ਨਹੀਂ ਜਗਾਉਂਦਾ ਹੈ। ਮਰ ਕਰਕੇ ਕਿਥੇ ਪੈਣਗੇ, ਭਾਵ ਮਰ ਕਰਕੇ (ਕਿਥਾਊ) ਨਰਕਾਂ ਵਿਚ ਪੈਣਗੇ।

**ਅਠਸਠਿ ਤੀਰਥ ਦੇਨਿ ਨ ਢੋਈ; ਬ੍ਰਹਮਣ ਅੰਨੁ ਨ ਖਾਹੀ ॥**

ਉਹ ਅਠਾਹਠ ਤੀਰਥਾਂ ਪਰ ਇਸ਼ਨਾਨ ਨਹੀਂ ਕਰਦੇ ਹਨ। ਮਾਨੋਂ ਇਨ੍ਹਾਂ ਨੂੰ ਭੈੜੇ ਜਾਣ ਕਰਕੇ ਤੀਰਥ ਵੀ ਆਸਰਾ ਨਹੀਂ ਦਿੰਦੇ ਹਨ। ਇਹ ਬ੍ਰਾਹਮਣਾਂ ਦੇ ਘਰ ਦਾ ਅੰਨ ਨਹੀਂ ਖਾਂਦੇ ਹਨ, ਬ੍ਰਾਹਮਣਾਂ ਨੂੰ ਇਸ਼ਨਾਨ ਕਰਦੇ ਜਾਣਕੇ ਪਾਪੀ ਸਮਝਦੇ ਹਨ। **ਵਾ** : (ਬ੍ਰਹਮਣ) ਪਵਿੱਤਰ ਅੰਨ ਨਹੀਂ ਖਾਂਦੇ ਹਨ।

**ਸਦਾ ਕੁਚੀਲ ਰਹਹਿ ਦਿਨੁ ਰਾਤੀ; ਮਥੈ ਟਿਕੇ ਨਾਹੀ ॥**

ਸਦਾ ਅਪਵਿੱਤਰ ਰਾਤ ਦਿਨ ਰਹਿੰਦੇ ਹਨ, ਟੱਟੀ ਵਾਲੇ ਹੱਥ ਵੀ ਨਹੀਂ ਧੋਂਦੇ ਹਨ। ਇਨ੍ਹਾਂ ਦੇ ਮੱਥੇ ਪਰ ਤਿਲਕ ਨਹੀਂ ਲੱਗੇ ਹੁੰਦੇ, ਮੂੰਹ ਪਰ ਪੱਟੀਆਂ ਬੱਧੀਆਂ ਰਹਿੰਦੀਆਂ ਹਨ।

**ਝੁੰਡੀ ਪਾਇ ਬਹਨਿ ਨਿਤਿ ਮਰਣੈ; ਦੜਿ ਦੀਬਾਣਿ ਨ ਜਾਹੀ ॥**

ਜਿਸ ਤਰ੍ਹਾਂ ਮਾਈਆਂ ਮਰਣੇ ਪਰਣੇ ਤੇ ਗਈਆਂ ਹੋਈਆਂ ਸਰਪੱਲੂ ਲੈ ਕਰਕੇ, ਘੁੰਡ ਕੱਢ ਕਰਕੇ ਗੋਢਿਆਂ ਵਿਚ ਸਿਰ ਦੇ ਕੇ ਬੈਠ ਜਾਂਦੀਆਂ ਹਨ। ਇਸ ਤਰ੍ਹਾਂ ਹਰ ਰੋਜ਼ ਗੋਡਿਆਂ ਵਿਚ ਸਿਰ ਲੈ ਕੇ ਉੱਤੇ ਕੱਪੜੇ ਲੈ ਕੇ ਬੈਠ ਜਾਂਦੇ ਹਨ। (ਝੁੰਡੀ) ਮੱਖੀਆਂ ਦੇ ਝੁੰਡ ਵਾਂਗੂ ਜਥਾ ਬਣਾ ਕਰਕੇ ਬੈਠ ਜਾਂਦੇ ਹਨ। ਦੜੇ ਦੀਵਾਨ ਵਿਚ ਨਹੀਂ ਜਾਂਦੇ ਹਨ। **ਵਾ** : ਘਰ ਵਿਚ ਹੀ ਦੜੇ ਬੈਠੇ ਰਹਿੰਦੇ ਹਨ, ਸੰਗਤ ਵਿਚ ਦੀਵਾਨ ਵਿੱਚ ਜਾਂਦੇ ਹੀ ਨਹੀਂ ਹਨ।

**ਲਕੀ ਕਾਸੇ ਹਥੀ ਫੁੰਮਣ; ਅਗੋ ਪਿਛੀ ਜਾਹੀ ॥**

ਉਹਨਾਂ ਦੇ ਲੱਕਾਂ ਨਾਲ ਠੂਠੇ ਬੰਨ੍ਹੇ ਹੁੰਦੇ ਹਨ, ਹੱਥਾਂ ਵਿਚ ਸੂਤ ਦੇ ਝਾੜੂ ਫੜੇ ਹੁੰਦੇ ਹਨ। ਆਪਣੇ ਗੁਰੂ ਨੂੰ ਅੱਗੇ ਲਗਾ ਕਰਕੇ ਪਿੱਛੇ-ਪਿੱਛੇ ਪੈੜ ਵਿਚ ਪੈੜ ਰੱਖ ਕੇ ਤੁਰਦੇ ਹਨ ਕਿ ਪੈਰ ਨਾਲ ਜੀਵ ਨਾ ਮਰ ਜਾਵੇ।

ਕੀ ਉਹ ਜੋਗੀ ਹਨ ?

**ਨਾ ਓਇ ਜੋਗੀ ਨਾ ਓਇ ਜੰਗਮ; ਨਾ ਓਇ ਕਾਜੀ ਮੁੰਲਾ ॥**

ਹੇ ਭਾਈ ! ਉਹ ਗੋਰਖ ਮੱਤ ਦੇ ਅਲੰਬੀ ਜੋਗੀ ਨਹੀਂ ਹਨ ਅਤੇ ਸ਼ਿਵਾ ਦਾ ਵਿਆਹ ਗਾਉਣ ਵਾਲੇ ਜੰਗਮ ਵੀ ਨਹੀਂ ਹਨ। ਜਦੋਂ ਪਾਰਬਤੀ ਹਿਮਾਲੇ ਦੇ ਘਰ ਜੰਮੀ ਸੀ 'ਜਨਮ ਜਨਮ ਕੀ ਰਗਰ ਹਮਾਰੀ ਬਰੋਂ ਸੰਭੂ ਨ ਤਉ ਰਹੋ ਕੁਆਰੀ ॥' ਜੋ ਮੁਸਲਮਾਨਾਂ ਦੀ ਸ਼ਰਾ ਦੇ ਗਿਆਤੇ ਹਨ ਕਾਜ਼ੀ (ਮੁੱਲਾ) ਜੋ ਮੁੰਡੇ

ਪੜ੍ਹਾਉਣ ਵਾਲੇ ਹਨ, ਉਹ ਸਰੇਵੜੇ ਨਾ ਹੀ ਕਾਜ਼ੀ ਤੇ ਨਾਹੀ ਮੁੱਲਾਂ ਹਨ।

**ਦਯਿ ਵਿਗੋਏ, ਫਿਰਹਿ ਵਿਗੁਤੇ; ਫਿਟਾ, ਵਤੈ ਗਲਾ ॥**

*(ਦਈਇ, ਫਿੱਟਾ, ਵੱਤੈ, ਗੱਲਾ ਬੋਲੋ)*

ਉਹ (ਦਯਿ) ਪ੍ਰੇਰਕ ਪ੍ਰਮੇਸ਼ਰ ਦੇ (ਵਿਗੋਏ) ਭੁਲਾਏ ਹੋਏ (ਵਿਗੁਤੇ) ਖ਼ਰਾਬ ਹੁੰਦੇ ਫਿਰਦੇ ਹਨ। ਉਹ ਤਾਂ ਜਿਵੇਂ ਊਠਾਂ ਦਾ ਗਰੋਹ ਫਿਰਦਾ ਹੁੰਦਾ ਹੈ। ਐਸੇ ਹੀ ਟੋਲਾ ਫਿੱਟਿਆ ਹੋਇਆ ਹੈ, ਥਾਂ-ਥਾਂ ਤੁਰੇ ਫਿਰਦੇ ਹਨ। **ਵਾ** : (ਫਿਟ ਅਵਤੈ ਗਲਾ) ਫਿਟੇ ਹੋਏ ਅਵੈੜੀਆਂ ਗੱਲਾਂ ਕਰਦੇ ਹਨ। ਹੋਰਾਂ ਨੂੰ ਵੀ ਵਿਗਾੜਦੇ ਹਨ। ਪ੍ਰਸ਼ਨ : ਮਰਦਾਨੇ ਨੇ ਕਿਹਾ ਕਿ ਹੇ ਗੁਰੂ ਜੀ ਇਹ ਜੀਵਾਂ ਦੀ ਤਾਂ ਰੱਖਿਆ ਕਰਦੇ ਹਨ। ਉੱਤਰ :

**ਜੀਆ ਮਾਰਿ ਜੀਵਾਲੇ ਸੋਈ; ਅਵਰੁ ਨ ਕੋਈ ਰਖੈ ॥**

ਹੇ ਮਰਦਾਨੇ! ਜੀਵਾਂ ਨੂੰ ਮਾਰਨੇ ਵਾਲਾ ਵੀ ਉਹੀ ਹੈ ਤੇ ਜਿਵਾਲਣੇ ਵਾਲਾ ਵੀ ਉਹੀ ਪ੍ਰਮੇਸ਼ਰ ਹੈ। ਪ੍ਰਾਰਬਧ ਸਮਾਪਤੀ ਕਰਕੇ ਮਾਰਦਾ ਵੀ ਹੈ ਅਤੇ ਉਹੀ ਜਿਊਂਦੇ ਕਰਕੇ ਰੱਖਿਆ ਕਰਦਾ ਹੈ। ਹੋਰ ਪ੍ਰਮੇਸ਼ਰ ਤੋਂ ਬਿਨਾਂ ਰੱਖਣ ਲਈ ਸਮਰੱਥ ਨਹੀਂ ਹੈ।

**ਦਾਨਹੁ ਤੈ ਇਸਨਾਨਹੁ ਵੰਜੇ; ਭਸੁ ਪਈ ਸਿਰਿ ਖੁਥੈ ॥**

ਇਹ ਸਰੇਵੜੇ ਦਾਨ ਕਰਨੇ ਤੋਂ ਅਤੇ ਇਸ਼ਨਾਨ ਕਰਨੇ ਤੋਂ ਵਾਂਜੇ ਹੀ ਰਹਿ ਗਏ ਹਨ, ਖਾਲੀ ਹੀ ਰਹਿ ਗਏ ਹਨ। ਇਨ੍ਹਾਂ ਸਿਰ ਖੁੱਥੇ ਜੈਨੀਆਂ ਦੇ ਸਿਰ ਪਰ ਲ੍ਹਾਣਤਾਂ ਦੀ ਸੁਆਹ ਹੀ ਪੈਂਦੀ ਹੈ। ਅੱਗੇ ਗੁਰੂ ਜੀ ਇਸ਼ਨਾਨ ਦੀ ਮਹਿਮਾ ਕਰਦੇ ਹਨ।

**ਪਾਣੀ ਵਿਚਹੁ ਰਤਨ ਉਪੰਨੇ; ਮੇਰੁ ਕੀਆ ਮਾਧਾਣੀ ॥**

ਹੇ ਭਾਈ! ਦੇਖੋ ਪਾਨੀ ਵਿਚੋਂ ਹੀ ਚੌਦਾਂ ਰਤਨ ਪੈਦਾ ਹੋਏ ਹਨ। ਜਦੋਂ ਮੰਦਰਾਚਿਲ ਪਰਬਤ ਦਾ ਦੇਵਤਿਆਂ ਨੇ ਮਧਾਨਾ ਬਣਾਇਆ ਸੀ, ਐਸਾ ਅਮੋਲਕ ਜਲ ਹੈ।

**ਅਠਸਠਿ ਤੀਰਥ ਦੇਵੀ ਥਾਪੇ; ਪੁਰਬੀ ਲਗੈ ਬਾਣੀ ॥**

ਅਠਾਹਠ ਤੀਰਥ ਦੇਵਤਿਆਂ ਨੇ ਤਪ ਕਰਕੇ ਥਾਪੇ ਹਨ। ਬੇਦ ਬਾਣੀ ਦੁਆਰਾ ਕਥਨ ਕੀਤਾ ਹੈ ਕਿ ਪੁਰਬ ਲੱਗਦੇ ਹਨ। **ਵਾ** : ਉਹਨਾਂ ਤੀਰਥਾਂ ਪਰ (ਬਾਣੀ) ਪਾਨੀ ਕਰਕੇ ਹੀ ਪੁਰਬ ਲੱਗਦੇ ਹਨ।

**ਨਾਇ ਨਿਵਾਜਾ, ਨਾਤੈ ਪੂਜਾ; ਨਾਵਨਿ ਸਦਾ, ਸੁਜਾਣੀ ॥**

*(ਨ੍ਹਾਇ, ਨ੍ਹਾਤੈ ਬੋਲੋ, ਨ੍ਹਾਵਨਿੰ ਬੋਲੋ)*

ਇਸ਼ਨਾਨ ਕਰਕੇ ਹੀ ਲਾਇਕ ਮੁਸਲਮਾਨ ਕਾਜ਼ੀ ਨਿਵਾਜ਼ ਪੜ੍ਹਦੇ ਹਨ ਅਤੇ ਇਸ਼ਨਾਨ ਕਰਕੇ ਹੀ ਹਿੰਦੂ ਪੂਜਾ ਕਰਦੇ ਹਨ ਅਤੇ ਸੁਜਾਨ ਚਤੁਰ ਗੁਰਸਿੱਖ ਤਾਂ ਸਦਾ ਹੀ ਇਸ਼ਨਾਨ ਕਰਦੇ ਹਨ।

ਪ੍ਰਮਾਣ : [**ਉਠਿ ਇਸਨਾਨੁ ਕਰਹੁ ਪਰਭਾਤੇ ਸੋਏ ਹਰਿ ਆਰਾਧੇ ॥**] (ਅੰਗ ੧੧੯੫)

**ਮੁਇਆ ਜੀਵਦਿਆ ਗਤਿ ਹੋਵੈ; ਜਾਂ ਸਿਰਿ ਪਾਈਐ ਪਾਣੀ ॥**

ਜੰਮਣ ਦੇ ਵੇਲੇ ਤੇ ਮਰਨ ਦੇ ਟਾਈਮ ਤਾਂ (ਗਤਿ) ਪਵਿੱਤਰਤਾ ਹੁੰਦੀ ਹੈ ਜੇਕਰ ਸਿਰ ਪਰ ਪਾਨੀ ਪਾਉਣਾ ਕਰੀਏ। ਜੋ ਨਾਮਧਾਰੀਏ ਇਸ ਤੁੱਕ ਨੂੰ ਪੜ੍ਹਕੇ ਕਹਿੰਦੇ ਹਨ ਕਿ ਜਿਊਂਦੇ ਪੁਰਸ਼ਾਂ ਦੀ ਮਰ ਕਰਕੇ ਤਾਂ (ਗਤਿ) ਮੁਕਤੀ ਹੁੰਦੀ ਹੈ ਜੇ ਰੋਜ਼ ਕੇਸੀ ਇਸ਼ਨਾਨ ਕਰਨ ਸਿਰ ਵਿਚ ਪਾਨੀ ਪਾਉਣ। ਇਸ ਦਾ ਉੱਤਰ ਇਹ ਹੈ ਕਿ

ਪ੍ਰਮਾਣ : [ਜਲ ਕੈ ਮਜਨਿ ਜੇ ਗਤਿ ਹੋਵੈ ਨਿਤ ਨਿਤ ਮੇਂਡੁਕ ਨਾਵਹਿ ॥] (ਅੰਗ ੪੮੪)
ਏਥੇ (ਗਤਿ) ਪਵਿੱਤਰਤਾ ਦਾ ਅਰਥ ਹੈ, ਮੁਕਤੀ ਤਾਂ ਨਾਮ ਕਰਕੇ ਹੀ ਹੈ।

**ਨਾਨਕ, ਸਿਰਖੁਥੇ ਸੈਤਾਨੀ; ਏਨਾ ਗਲ ਨ ਭਾਣੀ ॥**

*(ਗੱਲ ਬੋਲੋ)*

ਗੁਰੂ ਜੀ ਕਹਿੰਦੇ ਹਨ ਕਿ ਇਹ ਸਿਰ ਖੁੱਥੇ ਸਰੇਵੜੇ ਚੰਚਲਤਾਈ ਕਰਦੇ ਹਨ। ਇਨ੍ਹਾਂ ਨੂੰ ਗੁਰਾਂ ਦੇ ਉਪਦੇਸ਼ ਵਾਲੀ ਗੱਲ ਭਾਉਂਦੀ ਨਹੀਂ ਹੈ। **ਵਾ** : ਪਾਣੀ ਵਿਚ ਇਸ਼ਨਾਨ ਕਰਨੇ ਦੀ ਇਨ੍ਹਾਂ ਨੂੰ ਗੱਲ ਚੰਗੀ ਨਹੀਂ ਲਗਦੀ ਹੈ।

**ਵੁਠੈ ਹੋਇਐ ਹੋਇ ਬਿਲਾਵਲੁ; ਜੀਆ ਜੁਗਤਿ ਸਮਾਣੀ ॥**

ਹੇ ਭਾਈ ਦੇਖੋ! ਜਿਵੇਂ ਮੀਂਹ ਦੇ (ਵੁਠੈ) ਵਸਣੇ ਕਰਕੇ, ਵਰਖਾ ਹੋਣੇ ਤੋਂ (ਬਿਲਾਵਲੁ) ਸਭ ਨੂੰ ਅਨੰਦ ਹੁੰਦਾ ਹੈ। ਸਾਰੇ ਜੀਵਾਂ ਅੰਦਰ ਸਉਣੀ-ਹਾੜੀ ਬੀਜਣ ਦੀ ਜੁਗਤੀ ਫੁਰ ਆਉਂਦੀ ਹੈ, ਸਮਾਉਂਦੀ ਹੈ। ਅੰਨ ਪੈਦਾ ਕਰਨੇ ਦੀ ਜੁਗਤੀ ਰਿਦੇ ਵਿਚ ਸਮਾ ਜਾਂਦੀ ਹੈ।

**ਵੁਠੈ ਅੰਨੁ ਕਮਾਦੁ ਕਪਾਹਾ; ਸਭਸੈ ਪੜਦਾ ਹੋਵੈ ॥**

ਹੇ ਭਾਈ! ਜਦੋਂ ਵਰਖਾ ਵਰਸਦੀ ਹੈ ਤਾਂ ਹਰ ਤਰ੍ਹਾਂ ਦਾ ਅਨਾਜ, ਕਮਾਦ, ਕਪਾਹ ਪੈਦਾ ਹੁੰਦੇ ਹਨ। ਫੇਰ ਅੰਨ ਕਰਕੇ ਖੰਡ ਮਿੱਠੇ ਕਰਕੇ, ਕੱਪੜੇ ਕਰਕੇ ਸਭ ਗ੍ਰਿਸਤੀ ਲੋਕਾਂ ਦਾ ਪੜਦਾ ਰਹਿੰਦਾ ਹੈ। ਜਦੋਂ ਪ੍ਰਾਹੁਣੇ ਆਉਂਦੇ ਹਨ, ਉਸ ਵੇਲੇ ਅੰਨ ਪਾਣੀ, ਖੰਡ, ਬਸਤਰ ਦੀ ਲੋੜ ਪੈਂਦੀ ਹੈ। ਦੱਸੋ ਫੇਰ ਇਹ ਪੜਦਾ ਰਹਿੰਦਾ ਹੈ ਜੇ ਨਾ ਪਦਾਰਥ ਹੋਵੇ ਤਾਂ ਫੇਰ ਕਿੱਥੇ ਗਰਜ਼ ਪੂਰੀ ਕਰੇ।

**ਵੁਠੈ ਘਾਹੁ ਚਰਹਿ ਨਿਤਿ ਸੁਰਹੀ; ਸਾ ਧਨ ਦਹੀ ਵਿਲੋਵੈ ॥**

ਜਦੋਂ ਮੀਂਹ ਵਰਸਦਾ ਹੈ ਤਾਂ ਘਾਹ ਪੈਦਾ ਹੁੰਦਾ ਤੇ ਨਿਤਾਪ੍ਰਤੀ ਗਊਆਂ ਘਾਹ ਚਰਦੀਆਂ ਹਨ ਤੇ ਦੁੱਧ ਦਿੰਦੀਆਂ ਹਨ, ਉਸ ਨੂੰ ਇਸਤਰੀਆਂ ਜਮਾ ਕਰਕੇ ਦਹੀਂ ਨੂੰ ਰਿੜਕਦੀਆਂ ਹਨ। ਐਸੇ ਕਹਿੰਦੀਆਂ ਹਨ 'ਐਸਾ ਜੰਮੀਂ ਜੈਸਾ ਰਾਣੀ ਰੁਕਮਣੀ ਨੇ ਜਮਾਇਆ ਸੀ' ਫੇਰ ਘਿਉ ਕੱਢ ਲੈਂਦੀਆਂ ਹਨ।

**ਤਿਤੁ ਘਿਇ ਹੋਮ ਜਗ ਸਦ ਪੂਜਾ; ਪਇਐ ਕਾਰਜੁ ਸੋਹੈ ॥**

ਤਿਸ ਘਿਉ ਕਰਕੇ ਹਵਨ, ਜੱਗ ਆਦਿ ਕੀਤੇ ਜਾਂਦੇ ਹਨ ਤੇ ਪੂਜਾ ਵੀ ਘਿਉ ਕਰਕੇ ਹੀ ਸਦਾ ਕੀਤੀ ਜਾਂਦੀ ਹੈ। ਘਿਉ ਦੇ ਪੈਣੇ ਕਰਕੇ ਹੀ ਸਭ ਕਾਰਜ ਸ਼ੋਭਨੀਕ ਹੁੰਦੇ ਹਨ। ਘਿਉ ਬਿਨਾਂ ਭੂਤ ਰਸੋਈ ਕਹੀ ਜਾਂਦੀ ਹੈ।

**ਗੁਰੂ ਸਮੁੰਦੁ ਨਦੀ ਸਭਿ ਸਿਖੀ; ਨਾਤੈ ਜਿਤੁ ਵਡਿਆਈ ॥**

ਗੁਰੂ ਜੀ ਸਮੁੰਦਰ ਰੂਪ ਹਨ ਤੇ ਸਭ ਸਿੱਖੀ ਨਦੀ ਰੂਪ ਹੈ। ਜੋ ਸਿੱਖੀ ਧਾਰਨ ਕਰਦਾ ਹੈ ਉਹ ਨਦੀ ਵਤ ਗੁਰੂ ਰੂਪ ਸਮੁੰਦਰ ਵਿਚ ਅਭੇਦ ਹੋ ਜਾਂਦਾ ਹੈ। ਗੁਰੂ ਜੀ ਸਮੁੰਦਰ ਰੂਪ ਆਪ ਵੀ ਇਸ਼ਨਾਨ ਕਰਦੇ ਹਨ ਇਸ ਕਰਕੇ ਸਮੁੰਦਰ ਹਨ ਤੇ ਸਿੱਖ ਵੀ ਇਸ਼ਨਾਨ ਕਰਦੇ ਹਨ ਇਸ ਲਈ ਨਦੀ ਰੂਪ ਹਨ। ਜੇਕਰ ਸਰੇਵੜੇ ਗੁਰਾਂ ਤੋਂ ਉਪਦੇਸ਼ ਲੈ ਲੈਣ ਤਾਂ ਵੀ ਸਮੁੰਦਰ ਬ੍ਰਹਮ ਵਿਚ ਅਭੇਦ ਹੋ ਸਕਦੇ ਹਨ ਅਤੇ ਜੇਕਰ ਨਦੀ ਰੂਪ ਗੁਰਸਿੱਖ ਪਾਸੋਂ ਉਪਦੇਸ਼ ਲੈਣ ਫੇਰ ਵੀ ਨਦੀ ਰੂਪ ਹੋ ਕੇ ਅਭੇਦ ਹੋ ਜਾਂਦੇ ਹਨ ਬ੍ਰਹਮ ਰੂਪ, ਗੁਰੂ ਰੂਪ ਸਮੁੰਦਰ ਵਿਚ। **ਵਾ** : ਗੁਰੂ ਜੀ ਭਗਤੀ ਰੂਪੀ ਨਦੀ ਵਿਚ ਮੇਲ ਕਰਕੇ ਸਮੁੰਦਰ ਰੂਪ ਬ੍ਰਹਮ

ਵਿਚ ਮੇਲ ਦਿੰਦੇ ਹਨ। ਗੁਰੂ ਘਰ ਵਿਚ ਤਾਂ ਇਸ਼ਨਾਨ ਦੀ ਵਡਿਆਈ ਕਥਨ ਕੀਤੀ ਹੈ।

**ਨਾਨਕ, ਜੇ ਸਿਰਖੁਥੇ ਨਾਵਨਿ ਨਾਹੀ; ਤਾ ਸਤ ਚਟੇ, ਸਿਰਿ ਛਾਈ ॥੧॥**

*(ਸਿਰਖੁੱਥੇ ਬੋਲੋ)*

*(ਨ੍ਹਾਵਨਿ ਤੇ ਚੱਟੇ ਬੋਲੋ)*

ਗੁਰੂ ਜੀ ਕਹਿੰਦੇ ਹਨ ਜੇ ਕਰਕੇ ਇਹ ਸਰੇਵੜੇ ਇਸ਼ਨਾਨ ਨਹੀਂ ਕਰਦੇ ਹਨ ਤਾਂ (ਸਤ) ਸੌ (ਚਟੇ) ਬੁੱਕ ਖੇਹ ਦਾ ਸਿਰ ਵਿਚ ਪੈਂਦਾ ਹੈ। **ਵਾ** : ਜੋ ਬੌੜੀ ਵਿਚੋਂ ਪਾਣੀ ਕੱਢਣ ਵਾਲਾ (ਚਟਾ) ਠੂਠਾ ਹੁੰਦਾ ਹੈ, ਉਹ ਸੁਆਹ ਦੇ ਭਰੇ ਹੋਏ ਸੌ ਪੈਂਦੇ ਹਨ। ਇਹ ਸਰੇਵੜਾ ਐਸੀ ਆਪਣੀ ਭੈੜੀ ਹਾਲਤ ਨੂੰ ਸੁਣ ਕਰਕੇ ਗੁਰੂ ਕਾ ਸਿੱਖ ਬਣਿਆ ਸੀ। ਗੁਰੂ ਜੀ ਨੇ ਧਰਮਸ਼ਾਲਾ ਰਚ ਕਰਕੇ ਉਸਨੂੰ ਉਥੇ ਦਾ ਮੁਖੀ ਭਾਈ ਜੀ ਬਣਾ ਦਿੱਤਾ ਸੀ।

**ਮਃ ੨ ॥**

ਇਸ ਸ਼ਬਦ ਨੂੰ ਸੁਣ ਕਰਕੇ ਦੂਜੇ ਗੁਰੂ ਜੀ ਪਾਸ ਖਡੂਰ ਸਾਹਿਬ ਜੀ ਵਿਚ ਸਿੱਖਾਂ ਨੇ ਬੇਨਤੀ ਕਰਕੇ ਪੁੱਛਿਆ ਕਿ ਚੰਗੀ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਪਤਿ ਰਹਿ ਗਈ। ਐਸੇ ਭੈੜੇ ਸਰੇਵੜੇ ਪਾਸ। ਕੀ ਪਤਾ ਗੁਰੂ ਜੀ ਨੂੰ ਸਰੇਵੜਾ ਹਰਾ ਹੀ ਦਿੰਦਾ। ਤਾਂ ਸ੍ਰੀ ਗੁਰੂ ਅੰਗਦ ਦੇਵ ਜੀ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਬਲ ਕਥਨ ਕਰਦੇ ਹਨ ਦ੍ਰਿਸ਼ਟਾਂਤ ਦੇ ਕਰਕੇ।

**ਅਗੀ ਪਾਲਾ ਕਿ ਕਰੇ; ਸੂਰਜ ਕੇਹੀ ਰਾਤਿ ॥**

ਹੇ ਗੁਰਸਿੱਖੋ! ਅਗਨੀ ਨੂੰ ਜਿਵੇਂ ਪਾਲਾ ਕੀ ਕਰ ਸਕਦਾ ਹੈ, ਸੂਰਜ ਨੂੰ ਰਾਤ ਕੀ ਕਰ ਸਕਦੀ ਹੈ।

**ਚੰਦ ਅਨੇਰਾ ਕਿ ਕਰੇ; ਪਉਣ ਪਾਣੀ ਕਿਆ ਜਾਤਿ ॥**

ਚੰਦ ਨੂੰ ਹਨੇਰਾ ਕੀ ਕਰ ਸਕਦਾ ਹੈ, ਪੌਣ ਪਾਣੀ ਦਾ ਜਾਤੀ ਕੀ ਵਿਗਾੜ ਸਕਦੀ ਹੈ।

**ਧਰਤੀ ਚੀਜੀ ਕਿ ਕਰੇ; ਜਿਸੁ ਵਿਚਿ ਸਭੁ ਕਿਛੁ ਹੋਇ ॥**

ਜਿਵੇਂ ਧਰਤੀ ਨੂੰ ਕੋਈ ਕੀ ਵਸਤੂ ਚੀਜ਼ ਅਰਪਣ ਕਰ ਸਕਦਾ ਹੈ। ਜਿਸ ਧਰਤੀ ਵਿਚੋਂ ਹੀ ਸਭ ਕੁਝ ਉਤਪੰਨ ਹੁੰਦਾ ਹੈ।

**ਨਾਨਕ ਤਾ ਪਤਿ ਜਾਣੀਐ; ਜਾ ਪਤਿ ਰਖੈ ਸੋਇ ॥੨॥**

ਗੁਰੂ ਜੀ ਕਹਿੰਦੇ ਹਨ ਕਿ ਹੇ ਸਿੱਖੋ! ਐਸੇ ਨਿਹਚੇ ਕਰੋ, ਕਿ ਇੱਜ਼ਤ ਤਾਂ ਹੀ ਜਾਣੀ ਜਾਂਦੀ ਹੈ। ਜੇ ਕਰਕੇ ਉਹ ਪ੍ਰਮੇਸ਼ਰ ਆਪ ਇੱਜ਼ਤ ਰੱਖੇ। ਆਪਣੀ ਰੱਖੀ ਇੱਜ਼ਤ ਨਹੀਂ ਰਹਿੰਦੀ ਹੈ। **ਵਾ** : ਜਿਸ ਬ੍ਰਹਮ ਬੇਤੇ ਅੰਦਰ ਬ੍ਰਹਮਗਿਆਨ ਦੀ ਅਗਨੀ ਹੈ। ਉਸ ਨੂੰ ਪਾਪਾਂ ਦਾ ਪਾਲਾ ਕੀ ਕਰ ਸਕਦਾ ਹੈ। ਜੋ ਸੂਰਜ ਵੱਤ ਪ੍ਰਕਾਸ਼ ਵਾਲੇ ਗਿਆਨਵਾਨ ਹਨ, ਉਹਨਾਂ ਨੂੰ ਅਵਿੱਦਿਆ ਰੂਪੀ ਰਾਤ ਵਾਲੇ ਪੁਰਸ਼ ਕੀ ਕਰ ਸਕਦੇ ਹਨ। ਜੋ ਚੰਦਰਮਾਂ ਵੱਤ ਸ਼ਾਂਤ ਰੂਪ ਗੁਰੂ ਜੀ ਹਨ, ਭਗਤੀ ਚਾਂਦਨੀ, ਵੈਰਾਗ ਬਿਬੇਕ ਕਿਰਨਾਂ ਸਹਿਤ ਹਨ। ਉਹਨਾਂ ਗੁਰਾਂ ਦਾ ਮੋਹ ਰੂਪੀ ਅੰਧੇਰੇ ਵਾਲੇ ਸਰੇਵੜੇ ਲੋਕ ਕੀ ਵਿਗਾੜ ਸਕਦੇ ਹਨ। ਜੋ ਗੁਰੂ ਸਾਹਿਬ ਜੀ (ਪਉਣ) ਨਿਰਲੇਪ ਪਵਿੱਤਰ (ਪਾਣੀ) ਸ਼ਾਂਤ ਸਰੂਪ ਹਨ। ਉਹਨਾਂ ਨੂੰ (ਜਾਤਿ) ਵਿਸ਼ੇ ਵਿਸ਼ੈਣੀ ਬੁੱਧੀ ਵਾਲੀ ਦੁਨੀਆਂ ਕੀ ਕਰ ਸਕਦੀ ਹੈ। ਜੋ (ਧਰਤੀ) ਭੂਮਾਂ ਰੂਪ ਬ੍ਰਹਮ ਦਾ ਸਰੂਪ ਗੁਰੂ ਜੀ ਹਨ, ਉਨ੍ਹਾਂ ਨੂੰ ਕੋਈ ਕੀ ਚੀਜ਼ ਭੇਟਾ ਕਰ ਸਕਦਾ ਹੈ। ਜਿਸ ਭੂਮਾਂ ਰੂਪ ਬ੍ਰਹਮ ਵਿਚੋਂ ਨਿਰਗੁਣ

ਸਰਗੁਣ, ਈਸ਼ਰ ਜੀਵ, ਸਭ ਸੰਸਾਰ ਦੀਆਂ ਵਸਤੂਆਂ ਪੈਦਾ ਹੋਈਆਂ ਹਨ। ਗੁਰੂ ਜੀ ਕਹਿੰਦੇ ਹਨ ਕਿ ਤਾਂ ਹੀ ਇੱਜ਼ਤ ਜਾਣੀ ਜਾਂਦੀ ਹੈ, ਜੇ ਕਰਕੇ ਉਸ ਪਤੀ ਪ੍ਰਮੇਸ਼ਰ ਨੂੰ ਸਾਖਿਆਤ ਕਰਕੇ ਰਿਦੇ ਵਿਚ ਰੱਖਣਾ ਕਰੇ।

**ਪਉੜੀ ॥ ਤੁਧੁ ਸਚੇ ਸੁਬਹਾਨੁ; ਸਦਾ ਕਲਾਣਿਆ ॥**

ਹੇ ਸੱਚੇ ਪ੍ਰਮੇਸ਼ਰ ਜੀ! ਤੈਨੂੰ ਅਸੀਂ (ਸੁਬਹਾਨ) ਅਸਚਰਜ ਰੂਪ ਜਾਣ ਕਰਕੇ ਸਦਾ (ਕਲਾਣਿਆ) ਜੱਸ ਕਰਦੇ ਹਾਂ ਜੀ।

**ਤੂੰ ਸਚਾ ਦੀਬਾਣੁ; ਹੋਰਿ ਆਵਣ ਜਾਣਿਆ ॥**

ਤੂੰ ਹੀ ਸੱਚਾ ਹੈਂ ਤੇ (ਦੀਬਾਣੁ) ਸੰਗਤ ਵੀ ਸੱਚੀ ਹੈ, ਹੇ ਸੱਚੇ ਪ੍ਰਭੂ ਤੂੰ ਸੰਗਤ ਵਿਚ ਵਸਦਾ ਹੈਂ। **ਵਾ :** ਹੇ ਪ੍ਰਭੂ ਤੂੰ ਹੀ ਸਚਾ (ਦੀਬਾਣੁ) ਆਸਰਾ ਹੈ। ਹੋਰ ਸਭ ਸੰਸਾਰ ਆਉਣ ਜਾਣ ਵਾਲਾ ਹੈ।

**ਸਚੁ ਜਿ ਮੰਗਹਿ ਦਾਨੁ; ਸਿ ਤੁਧੈ ਜੇਹਿਆ ॥**

ਜਿਹੜੇ ਸੱਚੇ ਨਾਮ ਦਾ ਦਾਨ ਮੰਗਦੇ ਹਨ, ਉਹ ਤੇਰੇ ਜੈਸੇ ਹੀ ਹਨ ਜੀ।

ਪ੍ਰਮਾਣ : **[ਹਰਿ ਕਾ ਸੇਵਕੁ ਸੋ ਹਰਿ ਜੇਹਾ ॥ ਭੇਦੁ ਨ ਜਾਣਹੁ ਮਾਣਸ ਦੇਹਾ ॥]** (ਅੰਗ ੧੦੭੬)

**ਸਚੁ ਤੇਰਾ ਫੁਰਮਾਨੁ; ਸਬਦੇ ਸੋਹਿਆ ॥**

ਹੇ ਪ੍ਰਭੂ! ਤੇਰਾ (ਫੁਰਮਾਨ) ਹੁਕਮ ਸੱਚਾ ਹੈ। ਗੁਰਾਂ ਦੇ ਸ਼ਬਦ ਕਰਕੇ ਸ਼ੋਭਨੀਕ ਹੋ ਰਿਹਾ ਹੈ। **ਵਾ :** ਹੇ ਪ੍ਰਮੇਸ਼ਰ! ਤੇਰਾ ਸੱਚਾ ਹੁਕਮ ਗੁਰਾਂ ਦੇ ਸ਼ਬਦ ਦੁਆਰਾ ਸ਼ੋਭਨੀਕ ਹੋ ਰਿਹਾ ਹੈ।

**ਮੰਨਿਐ ਗਿਆਨੁ ਧਿਆਨੁ; ਤੁਧੈ ਤੇ ਪਾਇਆ ॥**

ਜੋ ਗੁਰਾਂ ਦੇ ਉਪਦੇਸ਼ ਨੂੰ ਮੰਨਦੇ ਹਨ, ਉਹਨਾਂ ਨੇ ਤੇਰੀ ਕਿਰਪਾ ਕਰਕੇ ਹੀ ਨਿਰਗੁਣ ਦਾ ਗਿਆਨ, ਸਰਗੁਣ ਦਾ ਧਿਆਨ ਪ੍ਰਾਪਤ ਕੀਤਾ ਹੈ।

**ਕਰਮਿ ਪਵੈ ਨੀਸਾਨੁ; ਨ ਚਲੈ ਚਲਾਇਆ ॥**

ਨਿਸ਼ਕਾਮ ਕਰਮਾਂ ਕਰਕੇ ਹੀ ਮੱਥੇ ਪਰ ਪ੍ਰਾਪਤੀ ਦਾ (ਨੀਸਾਨੁ) ਲੇਖ ਪੈਂਦਾ ਹੈ। ਉਹ ਕਿਸੇ ਤੋਂ (ਚਲੈ) ਮੇਟਿਆ ਹੋਇਆ ਮਿਟਦਾ ਨਹੀਂ ਹੈ। **ਵਾ :** ਪ੍ਰਮੇਸ਼ਰ ਦੀ (ਕਰਮਿ) ਕਿਰਪਾ ਕਰਕੇ ਹੀ ਜੋ (ਨੀਧਾਨੁ) ਸੁਧ ਸਰੂਪ ਲਖ ਅਰਥ ਹੈ, ਉਸ ਵਿਚ (ਪਵੈ) ਇਸਥਿਤ ਹੁੰਦਾ ਹੈ। ਜੋ ਸੁਧ ਲਖ ਸਰੂਪ ਵਿਚ ਇਸਥਿਤ ਹੋ ਜਾਂਦਾ ਹੈ, ਉਹ ਫੇਰ ਕਿਸੇ ਪਾਸੇ ਜੂਨਾਂ ਵਿਚ ਚਲਾਉਣੇ ਕਰਕੇ ਚਲਦਾ ਨਹੀਂ ਹੈ।

ਪ੍ਰਮਾਣ : **[ਕਹੁ ਕਬੀਰ ਜੇ ਕਿਰਪਾ ਧਾਰੈ ਦੇਇ ਸਚਾ ਨੀਸਾਨਾ ॥]** (ਅੰਗ ੪੭੭)

**ਤੂੰ ਸਚਾ ਦਾਤਾਰੁ; ਨਿਤ ਦੇਵਹਿ ਚੜਹਿ ਸਵਾਇਆ ॥**

ਹੇ ਪ੍ਰਮੇਸ਼ਰ! ਤੂੰ ਸੱਚਾ ਦਾਤਾ ਹੈਂ। ਹਰ ਰੋਜ਼ ਗਿਆਨ ਦਾ, ਨਾਮ ਦਾ, ਭਾਉ ਭਗਤੀ ਦਾ, ਦਾਨ ਦਿੰਦਾ ਹੈ। ਆਪ ਦਾ ਦਿੱਤਾ ਹੋਇਆ ਦਾਨ ਸਵਾਇਆ ਦੂਣਾ ਵੱਧਦਾ ਹੈ। ਭੂਮਿਕਾ ਦਾ ਅਨੰਦ ਵੀ ਇਕ ਤੋਂ ਇਕ ਵੱਧ ਚੜ੍ਹਦਾ ਹੈ।

**ਨਾਨਕੁ ਮੰਗੈ ਦਾਨੁ; ਜੋ ਤੁਧੁ ਭਾਇਆ ॥੨੬॥**

ਗੁਰੂ ਜੀ ਕਹਿੰਦੇ ਹਨ, ਹੇ ਪ੍ਰਮੇਸ਼ਰ! ਅਸੀਂ ਨਾਮ ਦਾ ਦਾਨ ਮੰਗਦੇ ਹਾਂ, ਜੋ ਆਪ ਨੂੰ ਹਮੇਸ਼ਾਂ ਭਾਉਂਦਾ ਹੈ। ਉਹੀ ਨਾਮ ਦਾ ਦਾਨ ਬਖ਼ਸ਼ੋ ਜੀ।

## ਸਲੋਕੁ ਮਃ ੨ ॥

**ਦੀਖਿਆ ਆਖਿ ਬੁਝਾਇਆ ਸਿਫਤੀ ਸਚਿ ਸਮੇਉ ॥ ਤਿਨ ਕਉ ਕਿਆ ਉਪਦੇਸੀਐ ਜਿਨ ਗੁਰੁ ਨਾਨਕ ਦੇਉ ॥੧॥ ਮਃ ੧ ॥ ਆਪਿ ਬੁਝਾਏ ਸੋਈ ਬੂਝੈ ॥ ਜਿਸੁ ਆਪਿ ਸੁਝਾਏ ਤਿਸੁ ਸਭੁ ਕਿਛੁ ਸੂਝੈ ॥ ਕਹਿ ਕਹਿ ਕਥਨਾ ਮਾਇਆ ਲੂਝੈ ॥ ਹੁਕਮੀ ਸਗਲ ਕਰੇ ਆਕਾਰ ॥ ਆਪੇ ਜਾਣੈ ਸਰਬ ਵੀਚਾਰ ॥ ਅਖਰ ਨਾਨਕ ਅਖਿਓ ਆਪਿ ॥ ਲਹੈ ਭਰਾਤਿ ਹੋਵੈ ਜਿਸੁ ਦਾਤਿ ॥੨॥ ਪਉੜੀ ॥ ਹਉ ਢਾਢੀ ਵੇਕਾਰੁ ਕਾਰੈ ਲਾਇਆ ॥ ਰਾਤਿ ਦਿਹੈ ਕੈ ਵਾਰ ਧੁਰਹੁ ਫੁਰਮਾਇਆ ॥ ਢਾਢੀ ਸਚੈ ਮਹਲਿ ਖਸਮਿ ਬੁਲਾਇਆ ॥ ਸਚੀ ਸਿਫਤਿ ਸਾਲਾਹ ਕਪੜਾ ਪਾਇਆ ॥ ਸਚਾ ਅੰਮ੍ਰਿਤ ਨਾਮੁ ਭੋਜਨੁ ਆਇਆ ॥ ਗੁਰਮਤੀ ਖਾਧਾ ਰਜਿ ਤਿਨਿ ਸੁਖੁ ਪਾਇਆ ॥ ਢਾਢੀ ਕਰੇ ਪਸਾਉ ਸਬਦੁ ਵਜਾਇਆ ॥ ਨਾਨਕ ਸਚੁ ਸਾਲਾਹਿ ਪੂਰਾ ਪਾਇਆ ॥੨੭॥ ਸੁਧੁ**

(ਅੰਗ ੧੫੦)

**ਉਥਾਨਕਾ :** ਸ੍ਰੀ ਖਡੂਰ ਸਾਹਿਬ ਜੀ ਮੱਲ ਅਖਾੜਾ ਗੁਰਦੁਆਰਾ ਸਾਹਿਬ ਵਿਚ ਧੰਨ ਸ੍ਰੀ ਗੁਰੂ ਅੰਗਦ ਦੇਵ ਜੀ ਮਹਾਰਾਜ ਸੁਸ਼ੋਭਿਤ ਹੋ ਰਹੇ ਸਨ। ਇਥੇ ਚੌਰਾਸੀ ਸਿੱਧ ਗੁਰੂ ਜੀ ਨੂੰ ਪਰਖਣ ਲਈ ਆਏ ਸਨ। ਗੁਰੂ ਜੀ ਨੂੰ ਕਹਿੰਦੇ ਕਿ ਆਪ ਜੋਗ ਮਾਰਗ ਦਾ ਉਪਦੇਸ਼ ਸਾਡੇ ਪਾਸੋਂ ਲੈਣਾ ਕਰੋ। ਤਾਂ ਸਤਿਗੁਰੂ ਸ੍ਰੀ ਗੁਰੂ ਅੰਗਦ ਦੇਵ ਜੀ ਉੱਤਰ ਦਿੰਦੇ ਹਨ :

**ਦੀਖਿਆ ਆਖਿ ਬੁਝਾਇਆ; ਸਿਫਤੀ ਸਚਿ ਸਮੇਉ ॥**

ਹੇ ਸਿੱਧੋ ! ਜਿਨ੍ਹਾਂ ਨੂੰ ਆਪ ਹੀ ਗੁਰਾਂ ਨੇ (ਦੀਖਿਆ) ਦੀਖਸ਼ਤ ਮੰਤਰ ਆਖ ਕਰਕੇ ਸਮਝਾਇਆ ਹੋਵੇ। ਫੇਰ ਉਹ ਜੇ ਕਰਕੇ ਸੱਚੇ ਦੀ ਸਿਫ਼ਤ ਵਿਚ ਸਮਾ ਗਏ ਹੋਣ।

**ਤਿਨ ਕਉ ਕਿਆ ਉਪਦੇਸੀਐ; ਜਿਨ ਗੁਰੁ ਨਾਨਕ ਦੇਉ ॥੧॥**

ਤਿਨ੍ਹਾਂ ਨੂੰ ਕੀ ਉਪਦੇਸ਼ ਦਿੰਦੇ ਹੋ, ਜਿਨ੍ਹਾਂ ਦੇ ਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਹਨ। ਇਹ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਆਪਣੇ ਬਾਰੇ ਸਿੱਧਾਂ ਨੂੰ ਕਿਹਾ ਹੈ। ਤਾਂ ਸਿੱਧ ਸਾਰੇ ਗੁਰੂ ਅੰਗਦ ਦੇਵ ਜੀ ਨੂੰ ਨਮਸ਼ਕਾਰ ਕਰਕੇ ਚਲੇ ਗਏ। **ਵਾ :** ਫੇਰ ਜਦੋਂ ਭਾਈ ਬਾਲਾ ਜੀ ਨਨਕਾਣੇ ਸਾਹਿਬ ਤੋਂ ਖਡੂਰ ਸਾਹਿਬ ਜੀ ਗੁਰੂ ਅੰਗਦ ਦੇਵ ਜੀ ਨੂੰ ਮਿਲਣ ਆਏ। ਜਦੋਂ ਚਰਨਾਂ ਵਿਚ ਆ ਕਰਕੇ ਮੱਥਾ ਟੇਕਿਆ ਤਾਂ ਸਤਿਗੁਰੂ ਜੀ ਨੇ ਪੁੱਛਿਆ ਭਾਈ ਕਿਥੋਂ ਆਏ ਹੋ ? ਤਾਂ ਭਾਈ ਬਾਲੇ ਨੇ ਦੱਸਿਆ ਮੈਂ ਨਨਕਾਣੇ ਸਾਹਿਬ ਤੋਂ ਆਇਆ ਹਾਂ। ਗੁਰਾਂ ਨੇ ਕਿਹਾ ਕਿ ਤੁਸੀਂ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਦਰਸ਼ਨ ਕੀਤੇ ਹਨ। ਤਾਂ ਭਾਈ ਬਾਲੇ ਜੀ ਨੇ ਕਿਹਾ ਮੈਂ ਗੁਰੂ ਜੀ ਦੇ ਚਰਨਾਂ ਵਿਚ ਹੀ ਰਿਹਾ ਹਾਂ। ਮੇਰੀ ਉਮਰ ਗੁਰੂ ਨਾਨਕ ਦੇਵ ਜੀ ਤੋਂ ਤਿੰਨ ਸਾਲ ਛੋਟੀ ਹੈ। ਸ੍ਰੀ ਗੁਰੂ ਅੰਗਦ ਦੇਵ ਜੀ ਨੇ ਕੰਠ ਨਾਲ ਭਾਈ ਬਾਲੇ ਨੂੰ ਲਗਾਇਆ। ਤੇ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਕਥਾ ਸੁਨਾਉਣ ਲਈ ਕਿਹਾ। ਤਾਂ ਭਾਈ ਬਾਲੇ ਨੇ ਕਿਹਾ ਮੈਨੂੰ ਬਾਲਕ ਅਵਸਥਾ ਦਾ ਪਤਾ ਨਹੀਂ ਹੈ। ਪਰ ਗੁਰਾਂ ਦੀ ਜਨਮ ਪੱਤਰੀ ਨਨਕਾਣਾ ਸਾਹਿਬ ਵਿਚ ਹੈ। ਤਾਂ ਗੁਰਾਂ ਨੇ ਭਾਈ ਬਾਲੇ ਤੋਂ ਜਨਮ ਪੱਤਰੀ ਮੰਗਵਾ ਕਰਕੇ ਅਤੇ ਸੁਲਤਾਨਪੁਰ ਸਾਹਿਬ ਤੋਂ ਪੈੜੇ ਮੋਖੇ ਨੂੰ ਬੁਲਾ ਕਰਕੇ ਜਨਮ ਸਾਖੀ ਸ੍ਰੀ ਖਡੂਰ ਸਾਹਿਬ ਵਿਚ ਪੂਰੀ ਕਰਵਾਈ ਸੀ। ਭਾਈ ਪੈੜੇ ਮੋਖੇ ਨੇ ਲਿਖੀ,

ਭਾਈ ਬਾਲੇ ਨੇ ਸੁਣਾਈ ਤੇ ਗੁਰੂ ਅੰਗਦ ਦੇਵ ਜੀ ਤੇ ਸੰਗਤਾਂ ਨੇ ਸੁਣੀ ਸੀ। ਉਸ ਵੇਲੇ ਭਾਈ ਬਾਲੇ ਨੇ ਗੁਰੂ ਅੰਗਦ ਦੇਵ ਜੀ ਨੂੰ ਕਿਹਾ ਕਿ ਕਿਰਪਾ ਕਰਕੇ ਉਪਦੇਸ਼ ਦੇਵੋ। ਤਾਂ ਸਤਿਗੁਰੂ ਜੀ ਨੇ ਬਚਨ ਕੀਤਾ, ਹੇ ਭਾਈ ਬਾਲੇ! ਜਿਸ ਨੇ ਸਤਿਗੁਰਾਂ ਦੇ ਦਰਸ਼ਨਾਂ ਨੂੰ ਦੇਖਿਆ ਹੋਵੇ, ਤੇ ਜਿਸ ਨੂੰ ਗੁਰਾਂ ਨੇ ਆਪ ਆਖ ਕਰਕੇ ਉਪਦੇਸ਼ ਸਮਝਾਇਆ ਹੋਵੇ। ਫੇਰ ਤੇਰੇ ਜੈਸੇ ਦਾ ਚਿੱਤ ਸਚੇ ਸਿਫ਼ਤੀ ਪ੍ਰਮੇਸ਼ਰ ਵਿਚ ਸਮਾਇਆ ਹੋਵੇ। ਤਿਸਨੂੰ ਅਸੀਂ ਕੀ ਉਪਦੇਸ਼ ਦੇਣਾ ਕਰੀਏ, ਜਿਨ੍ਹਾਂ ਦੇ ਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਹਨ। ਇਹ ਉੱਤਰ ਸੁਣ ਕਰਕੇ ਭਾਈ ਬਾਲਾ ਜੀ ਨੇ ਗੁਰੂ ਅੰਗਦ ਦੇਵ ਜੀ ਦੇ ਚਰਨ ਪਕੜ ਲਏ। ਫੇਰ ਉਚਾਰਦੇ ਹਨ। **ਵਾ** : ਹੇ ਭਾਈ ਜਿਨ੍ਹਾਂ ਨੂੰ ਗੁਰੂ ਨਾਨਕ ਦੇਵ ਜੀ ਨੇ (ਦੀਖਿਆ) ਮੂਲਮੰਤਰ ਦਿੱਤਾ ਹੋਵੇ, ਅਤੇ (ਆਖਿ) ਇਸ਼ਨਾਨ ਆਦਿਕ ਰਹਿਤ ਬਹਿਤ ਦੀ ਸਿੱਖਿਆ ਸਮਝਾਈ ਹੋਵੇ, ਉਹ ਸੱਚੇ ਨਾਮ ਕਰਕੇ ਸਿਫ਼ਤੀ ਵਿਚ ਸਮਾ ਗਏ ਹਨ, ਤਿਨ੍ਹਾਂ ਨੂੰ ਕੀ ਉਪਦੇਸ਼ ਦੇਈਏ ਜਿਨ੍ਹਾਂ ਦੇ ਗੁਰੂ ਗੁਰੂ ਨਾਨਕ ਦੇਵ ਜੀ ਹਨ।

**ਮਃ ੧ ॥**

ਸ੍ਰੀ ਗੁਰੂ ਅੰਗਦ ਦੇਵ ਜੀ ਨੇ ਭਾਈ ਬਾਲੇ ਨੂੰ ਪੁੱਛਿਆ, ਜੋ ਤੁਸਾਂ ਨੂੰ ਗੁਰੂ ਨਾਨਕ ਦੇਵ ਜੀ ਨੇ ਉਪਦੇਸ਼ ਦਿੱਤਾ ਸੀ ਉਹ ਦੱਸਣਾ ਕਰੋ। ਜੋ ਮਹਲਾ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਪਹਿਲਾਂ ਹੀ ਉਚਾਰਿਆ ਸੀ ਉਹੀ ਸੁਣਾਇਆ ਸੀ। ਉਹੀ ਮਃ ੧ ਸ੍ਰੀ ਗੁਰੂ ਅੰਗਦ ਦੇਵ ਜੀ ਆਪ ਦੁਆਰਾ ਲਿਖਾ ਰਹੇ ਹਨ।

**ਆਪਿ ਬੁਝਾਏ; ਸੋਈ ਬੂਝੈ ॥**

ਹੇ ਭਾਈ! ਜਿਸਨੂੰ ਪ੍ਰਮੇਸ਼ਰ ਆਪ ਬੁਝਾਵੇ ਸੋਈ ਗੁਰਾਂ ਪਾਸੋਂ ਉਪਦੇਸ਼ ਬੁੱਝਦਾ ਹੈ।

**ਜਿਸੁ ਆਪਿ ਸੁਝਾਏ; ਤਿਸੁ ਸਭੁ ਕਿਛੁ ਸੂਝੈ ॥**

ਜਿਸਨੂੰ ਗੁਰੂ ਸਰੂਪ ਹੋ ਕੇ ਸਮਝਾਵੇ ਉਹੀ ਸਭ ਕੁਝ ਦੇਖ ਲੈਂਦਾ ਹੈ। **ਵਾ** : ਜਿਸਨੂੰ ਪ੍ਰਮੇਸ਼ਰ ਆਪ ਤੂੰ ਪਦ ਦੇ ਲਖ ਅਰਥ ਨੂੰ ਸਮਝਾ ਦੇਵੇ ਉਹ ਤੱਤ ਪਦ ਦੇ ਲਖ ਅਰਥ ਨੂੰ ਸਮਝ ਲੈਂਦਾ ਹੈ। ਫੇਰ ਜਿਸ ਨੂੰ ਤੱਤ ਪਦ ਦਾ ਲਖ ਸਰੂਪ (ਸੁਝਾਵੇ) ਦਿੱਸ ਪਿਆ ਹੈ, ਉਸਨੂੰ ਸਭ ਖੰਡ ਬ੍ਰਹਮੰਡ ਦਿੱਸ ਪੈਂਦੇ ਹਨ।

ਪ੍ਰਮਾਣ : **[ਆਤਮਾ ਪਰਾਤਮਾ ਏਕੋ ਕਰੈ ॥ ਅੰਤਰ ਕੀ ਦੁਬਿਧਾ ਅੰਤਰਿ ਮਰੈ ॥੧॥]** (ਅੰਗ ੬੬੧)

**ਕਹਿ ਕਹਿ ਕਥਨਾ; ਮਾਇਆ ਲੂਝੈ ॥**

ਜੋ ਪੁਰਾਣਾਂ ਵਿਚ ਕਥਾ ਕਹੀਆਂ ਹੋਈਆਂ ਹਨ, ਉਹਨਾਂ ਕਹੀਆਂ ਕਥਾ ਨੂੰ ਕਹਿ ਕਹਿ ਕੇ ਮਾਇਆ ਲਈ (ਲੂਝੈ) ਝਗੜਦੇ ਹਨ ਪੰਡਿਤ ਲੋਕ। ਆਪ ਕਮਾਈ ਨਹੀਂ ਕਰਦੇ ਹਨ। ਮਾਇਆ ਲਈ ਕਥਾ ਨੂੰ ਕਹਿ ਕਹਿ ਕੇ ਕਥਨ ਕਰਦੇ ਹਨ। ਗੁਰਮੁਖ ਐਸੇ ਸਮਝਦੇ ਹਨ।

**ਹੁਕਮੀ ਸਗਲ; ਕਰੇ ਆਕਾਰ ॥**

ਹੁਕਮੀ ਪ੍ਰਮੇਸ਼ਰ ਨੇ ਹੀ ਸਾਰੇ ਸੂਖਮ ਸਥੂਲ ਅਕਾਰ ਆਪਣੇ ਹੁਕਮ ਵਿਚ ਕੀਤੇ ਹਨ।

**ਆਪੇ ਜਾਣੈ; ਸਰਬ ਵੀਚਾਰ ॥**

ਆਪ ਹੀ ਪ੍ਰਮੇਸ਼ਰ ਸਰਬ ਦੇ ਦਿਲਾਂ ਦੀ ਵੀਚਾਰ ਨੂੰ ਜਾਣਦਾ ਹੈ। **ਵਾ** : (ਵੀਚਾਰ) ਗਿਆਨ ਸਰੂਪ ਪ੍ਰਮੇਸ਼ਰ ਆਪ ਹੀ ਸਭ ਕੁਝ ਜਾਣਦਾ ਹੈ। ਜੈਸੀ ਜੈਸੀ ਕਿਸੇ ਦੀ ਅਵਸਥਾ ਹੈ ਸਭ ਜਾਣਦਾ ਹੈ।

**ਅਖਰ ਨਾਨਕ; ਅਖਿਓ ਆਪਿ ॥**

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਹ (ਅਖਰ) ਖਰਨ ਤੋਂ ਰਹਿਤ ਪ੍ਰਮੇਸ਼ਰ ਦਾ ਅੱਖਰ ਉਪਦੇਸ਼ ਆਪ ਆਖਿਆ ਹੈ। **ਵਾ** : ਇਹ ਸਾਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਨੇ (ਅਖਰ) ਨਾਸ ਰਹਿਤ ਉਪਦੇਸ਼ ਆਪ ਹੀ ਆਖਿਆ ਸੀ।

**ਲਹੈ ਭਰਾਤਿ; ਹੋਵੈ ਜਿਸੁ ਦਾਤਿ ॥੨॥**

ਜਿਸਨੂੰ ਨਾਮ ਦੀ, ਉਪਦੇਸ਼ ਦੀ, ਬ੍ਰਹਮ ਵਿਦਿਆ ਦੀ, ਗਿਆਨ ਦੀ ਦਾਤ ਹੁੰਦੀ ਹੈ, ਉਸ ਦੀ ਭਰਾਂਤੀ ਨਵਿਰਤ ਹੋ ਜਾਂਦੀ ਹੈ। ਜਨਮ ਮਰਨ ਦੀ ਭਰਾਂਤੀ ਲਹਿ ਜਾਂਦੀ ਹੈ।

**ਪਉੜੀ ॥**

ਜਦੋਂ ਸਤਿਗੁਰੂ ਜੀ ਨੇ ਸੱਚਖੰਡ ਵਿਚ ਜਾ ਕਰਕੇ ਵੇਈਂ ਨਦੀ ਦੁਆਰਾ ਮੂਲ ਮੰਤਰ ਦੀ ਬਖ਼ਸ਼ਿਸ਼ ਪਾਈ ਸੀ, ਉਸ ਸਮੇਂ ਦਾ ਕਥਨ ਕਰਦੇ ਹਨ।

**ਹਉ ਢਾਢੀ ਵੇਕਾਰੁ; ਕਾਰੈ ਲਾਇਆ ॥**

**ਪਹਿਲਾ ਅਰਥ :** ਹੇ ਗੁਰਸਿਖੋ! ਅਸੀਂ (ਢਾਢੀ) ਕੀਰਤਨੀਏ ਸੀ। ਪਰ ਬੇਕਾਰ ਸੀ। ਪ੍ਰਮੇਸ਼ਰ ਨੇ ਕਿਰਪਾ ਕਰਕੇ ਸਾਨੂੰ ਭਗਤੀ ਦੀ ਕਾਰ ਵਿਚ ਲਾਇਆ ਹੈ। ਕਿੰਨੀ ਸੱਚੇ ਪਾਤਿਸ਼ਾਹ ਜੀ ਦੀ ਨਿਮਰਤਾ ਹੈ।

**ਰਾਤਿ ਦਿਹੈ, ਕੈ ਵਾਰ; ਧੁਰਹੁ ਫੁਰਮਾਇਆ ॥**

ਸਾਨੂੰ ਸੱਚਖੰਡ ਧੁਰੋਂ ਹੀ ਅਕਾਲ ਪੁਰਖ ਨੇ ਆਗਿਆ ਕੀਤੀ ਹੈ ਕਿ ਰਾਤ ਦਿਨ (ਵਾਰ) ਜੱਸ ਕਰਿਆ ਕਰੋ, ਜੱਸ ਗਾਇਆ ਕਰੋ।

ਪ੍ਰਮਾਣ : **[ਗੁਣ ਗਾਵਾ ਦਿਨੁ ਰਾਤਿ ਨਾਨਕ ਚਾਉ ਏਹੁ ॥]** (ਅੰਗ ੭੬੨)

ਵਾਰ ਨਾਮ ਮੁਕਾਬਲੇ ਦਾ ਹੈ। ਇਥੇ ਮਨਮੁਖਾਂ, ਗੁਰਮੁਖਾਂ, ਗਿਆਨ ਤੇ ਅਗਿਆਨ ਦਾ ਮੁਕਾਬਲਾ ਹੈ।

**ਢਾਢੀ ਸਚੈ ਮਹਲਿ; ਖਸਮਿ ਬੁਲਾਇਆ ॥**

ਸਾਨੂੰ (ਢਾਢੀ) ਕੀਰਤਨੀਆਂ ਨੂੰ ਸੱਚੇ ਮਹਲਿ ਸੱਚਖੰਡ ਵਿਚ ਅਕਾਲ ਪੁਰਖ ਜੀ ਨੇ ਬੁਲਾਇਆ।

**ਸਚੀ ਸਿਫਤਿ ਸਾਲਾਹ; ਕਪੜਾ ਪਾਇਆ ॥**

ਜੋ ਸਚੀ (ਸਿਫਤਿ) ਭਗਤੀ ਤੇ (ਸਾਲਾਹ) ਕੀਰਤਨ ਕਰਨਾ ਹੈ। ਇਹੀ ਅਕਾਲ ਪੁਰਖ ਪਾਸੋਂ ਸਿਰੋਪਾਉ ਪਾਇਆ ਹੈ।

ਪ੍ਰਮਾਣ : **[ਪ੍ਰੇਮ ਪਟੋਲਾ ਤੈ ਸਹਿ ਦਿਤਾ ਢਕਣ ਕੂ ਪਤਿ ਮੇਰੀ ॥]** (ਅੰਗ ੫੨੦)

**[ਕਲਜੁਗ ਮਹਿ ਕੀਰਤਨੁ ਪਰਧਾਨਾ ॥]** (ਅੰਗ ੧੦੭੫)

(ਸਿਫਤਿ) ਇਕੱਲੇ ਬੈਠ ਕੇ ਸਿਮਰਨ ਕਰਨਾ, (ਸਾਲਾਹ) ਸੰਗਤ ਵਿਚ ਕੀਰਤਨ ਕਰਨਾ।

**ਸਚਾ ਅੰਮ੍ਰਿਤ ਨਾਮੁ; ਭੋਜਨੁ ਆਇਆ ॥**

ਜੋ ਨਾਮ ਅੰਮ੍ਰਿਤ ਦੀ ਬਖ਼ਸ਼ਿਸ ਹੋਈ ਹੈ, ਇਹ ਪ੍ਰਮੇਸ਼ਰ ਵੱਲੋਂ ਸਾਨੂੰ ਭੋਜਨ ਆਇਆ ਹੈ।

ਪ੍ਰਮਾਣ : **[ਸਭਿ ਰਸ ਮਿਠੇ ਮੰਨਿਐ ਸੁਣਿਐ ਸਾਲੋਣੇ ॥**
**ਖਟ ਤੁਰਸੀ ਮੁਖਿ ਬੋਲਣਾ ਮਾਰਣ ਨਾਦ ਕੀਏ ॥]** (ਅੰਗ ੧੬)

**ਗੁਰਮਤੀ ਖਾਧਾ ਰਜਿ; ਤਿਨਿ ਸੁਖੁ ਪਾਇਆ ॥**

ਅਸੀਂ ਵੀ ਅਕਾਲ ਪੁਰਖ ਗੁਰੂ ਜੀ ਦੀ ਸਿੱਖਿਆ ਦੁਆਰਾ ਨਾਮ ਭੋਜਨ ਰੱਜ ਕੇ ਖਾਧਾ ਹੈ। ਜਿਨ੍ਹਾਂ ਨੇ ਗੁਰਾਂ ਦੀ ਸਿੱਖਿਆ ਕਰਕੇ ਨਾਮ ਭੋਜਨ ਰੱਜ ਕੇ ਖਾਧਾ ਹੈ, ਤਿਸ ਨੇ ਸੁਖ ਨੂੰ ਪਾਇਆ ਹੈ।

**ਢਾਢੀ ਕਰੇ ਪਸਾਉ; ਸਬਦੁ ਵਜਾਇਆ ॥**

ਪ੍ਰਮੇਸ਼ਰ ਨੇ (ਢਾਢੀ) ਕੀਰਤਨੀਆਂ ਸਿੱਖਾਂ ਨੂੰ (ਪਸਾਉ) ਦਾਤ ਕੀਤੀ ਹੈ ਕਿ ਸ਼ਬਦ ਕੀਰਤਨ (ਵਜਾਇਆ) ਪ੍ਰਗਟ ਕਰਿਆ ਕਰੋ। **ਵਾ** : ਜਿਨ੍ਹਾਂ (ਢਾਢੀ) ਕੀਰਤਨੀਆਂ ਪਰ ਪ੍ਰਮੇਸ਼ਰ ਨੇ ਕੀਰਤਨ ਦੀ, ਨਾਮ ਦੀ ਦਾਤ ਕੀਤੀ ਹੈ, ਉਹਨਾਂ ਨੂੰ (ਸਬਦੁ) ਬ੍ਰਹਮ ਪ੍ਰਗਟ ਹੋਇਆ ਹੈ।

**ਨਾਨਕ ਸਚੁ ਸਾਲਾਹਿ; ਪੂਰਾ ਪਾਇਆ ॥੨੭॥ ਸੁਧੁ**

ਧੰਨ ਗ਼ਰੀਬ ਨਿਵਾਜ਼, ਸੱਚੇ ਸਤਿਗੁਰੂ ਜੀ, ਸੱਚੇ ਪਾਤਿਸ਼ਾਹ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਸਾਹਿਬ ਜੀ, ਮਾਝ ਰਾਗ ਦੀ ਵਾਰ ਦੀ ਅਤੇ ਮਾਝ ਰਾਗ ਦੀ ਸੰਪੂਰਨਤਾ ਤੇ ਤਰਸ ਕਰਕੇ ਫ਼ੁਰਮਾਉਂਦੇ ਹਨ ਕਿ ਸਚੇ ਨਾਮ ਨੂੰ ਸਿਮਰ ਕਰਕੇ ਪੂਰਨ ਅਨੰਦ, ਪੂਰਨ ਗਿਆਨ ਪ੍ਰਾਪਤ ਕੀਤਾ ਹੈ।

ਪ੍ਰਮਾਣ : **[ਬਾਬਾ ਪੈਧਾ ਸਚ ਖੰਡ ਨਉ ਨਿਧਿ ਨਾਮ ਗਰੀਬੀ ਪਾਈ ॥]** (੧-੨੪-੪) (ਵਾਰਾਂ ਭਾਈ ਗੁਰਦਾਸ ਜੀ)

(**ਸੁਧੁ**) ਇਹ ਬਾਣੀ ਸ਼ੁੱਧ ਕਰਕੇ ਲਿਖੀ ਹੋਈ ਹੈ, ਕਿਸੇ ਦਾ ਕਲਮ ਚੁਕਣੇ ਦਾ ਅਧਿਕਾਰ ਨਹੀਂ ਹੈ।

ਪ੍ਰਮਾਣ : **[ਪੂਰੇ ਕਾ ਕੀਆ ਸਭ ਕਿਛੁ ਪੂਰਾ ਘਟਿ ਵਧਿ ਕਿਛੁ ਨਾਹੀ ॥]** (ਅੰਗ ੧੪੧੨)

ਨੋਟ : ਸਤਿਗੁਰੂ ਜੀ ਆਪ ਤਾਂ ਸੱਤ ਚੇਤਨ ਅਨੰਦ, ਬ੍ਰਹਮ ਸਰੂਪ ਹਨ ਲੇਕਿਨ ਜਗਿਆਸੂ ਨੂੰ ਵਾਹਿਗੁਰੂ ਜੀ ਦੇ ਸਨਮੁਖਿ ਬੇਨਤੀ ਕਰਨ ਦਾ ਢੰਗ ਦਰਸਾਇਆ ਹੈ।

**ਹਉ ਢਾਢੀ ਵੇਕਾਰੁ; ਕਾਰੈ ਲਾਇਆ ॥**

**ਦੂਸਰਾ ਅਰਥ :** ਸਾਨੂੰ (ਵੇਕਾਰੁ) ਨਿਸਫਲ (ਢਾਢੀ) ਕੀਰਤਨੀਆਂ ਨੂੰ ਹੇ ਗੁਰੂ ਸਾਹਿਬ ਜੀ ! ਤੁਸੀਂ ਆਪਣੇ ਦਰ ਦੇ ਕੀਰਤਨ ਰੂਪ ਜਸ ਕਰਨ ਦੀ ਕਾਰ ਵਿਚ ਲਾ ਲਿਆ ਹੈ।

**ਰਾਤਿ ਦਿਹੈ, ਕੈ ਵਾਰ; ਧੁਰਹੁ ਫੁਰਮਾਇਆ ॥**

ਤੁਸੀਂ ਇਹ (ਫੁਰਮਾਇਆ) ਹੁਕਮ ਦਿੱਤਾ ਹੈ ਕਿ ਰਾਤ-ਦਿਨ ਉਸ ਪ੍ਰਭੂ ਦੀ ਜੋ ਧੁਰੋਂ ਬਾਣੀ ਆਈ ਹੈ ਉਸਦਾ ਕੀਰਤਨ ਕਰਕੇ ਉਸਦਾ (ਵਾਰ) ਜਸ ਕਰੋ।

**ਢਾਢੀ ਸਚੈ ਮਹਲਿ; ਖਸਮਿ ਬੁਲਾਇਆ ॥**

ਸਾਨੂੰ (ਢਾਢੀ) ਕੀਰਤਨੀਆਂ ਨੂੰ ਸੱਚ ਸਰੂਪ ਪ੍ਰਭੂ ਦੇ (ਮਹਲਿ) ਸਰੂਪ ਵਿੱਚ ਕੀਰਤਨ ਦੁਆਰਾ ਅਭੇਦ ਹੋਣ ਰੂਪ ਇਹ ਬੁਲਾਵਾ ਭਾਵ ਸੁਨੇਹਾ ਦਿੱਤਾ ਹੈ ਕਿ ਪ੍ਰਭੂ ਦਾ ਜਸ ਕਰਕੇ ਉਸ ਵਿੱਚ ਮਿਲ ਜਾਈਦਾ ਹੈ।

**ਸਚੀ ਸਿਫਤਿ ਸਾਲਾਹ; ਕਪੜਾ ਪਾਇਆ ॥**

ਵਾਹਿਗੁਰੂ ਦੀ ਸੱਚੀ (ਸਿਫਤਿ) ਮਹਿਮਾ ਕਰਨ ਰੂਪ ਸਾਨੂੰ ਸੱਚੇ ਦੇ ਦਰੋਂ ਇਹ (ਕਪੜਾ) ਸਿਰੋਪਾਓ ਪ੍ਰਾਪਤ ਹੋਇਆ ਹੈ।

**ਸਚਾ ਅੰਮ੍ਰਿਤ ਨਾਮੁ; ਭੋਜਨੁ ਆਇਆ ॥**

ਇਹ ਅੰਮ੍ਰਿਤ ਰੂਪ ਨਾਮ ਕੀਰਤਨ ਹੀ ਸਾਡੀ ਖੁਰਾਕ ਰੂਪ ਭੋਜਨ ਹੈ। ਜਿਨ੍ਹਾਂ ਗੁਰਮਤੀਆਂ ਨੇ

**ਗੁਰਮਤੀ ਖਾਧਾ ਰਜਿ; ਤਿਨਿ ਸੁਖੁ ਪਾਇਆ ॥**

(ਗੁਰਮਤੀ) ਗੁਰਾਂ ਦੀ ਸਿੱਖਿਆ ਦੁਆਰਾ ਇਸ ਅੰਮ੍ਰਿਤ ਨਾਮ ਭੋਜਨ ਨੂੰ ਖਾਧਾ ਹੈ। ਉਹਨਾਂ ਨੂੰ ਸਦਾ ਤ੍ਰਿਪਤੀ ਅਤੇ ਆਤਮਿਕ ਅਨੰਦ ਦਾ ਸੁਖ ਪ੍ਰਾਪਤ ਹੋਇਆ ਹੈ।

**ਢਾਢੀ ਕਰੇ ਪਸਾਉ; ਸਬਦੁ ਵਜਾਇਆ ॥**

ਜਿਸ ਵਕਤ ਤੁਸੀਂ ਸਾਡੇ ਉੱਤੇ (ਪਸਾਉ) ਕ੍ਰਿਪਾ ਦ੍ਰਿਸ਼ਟੀ ਕੀਤੀ ਤਾਂ ਪ੍ਰਤੱਖ ਸ਼ਬਦ ਨੂੰ ਅਥਵਾ ਸ਼ਬਦ ਬ੍ਰਹਮ ਨੂੰ ਉਚਾਰਨ ਕਰਨੇ ਕਰਕੇ ਪੂਰੇ ਵਾਹਿਗੁਰੂ ਸਰੂਪ ਪ੍ਰਮੇਸ਼ਰ ਨੂੰ ਪਾ ਲਿਆ ਹੈ।

**ਨਾਨਕ ਸਚੁ ਸਾਲਾਹਿ; ਪੂਰਾ ਪਾਇਆ ॥੨੭॥ ਸੁਧੁ**

ਧੰਨ ਸ੍ਰੀ ਗੁਰੂ ਨਾਨਕ ਦੇਵ ਜੀ ਫ਼ੁਰਮਾਉਂਦੇ ਹਨ ਕਿ ਸੱਚੇ ਨਾਮ ਦੀ (ਸਾਲਾਹਿ) ਸਿਫਤ ਕਰਕੇ ਹੀ ਜਿਸ ਕਿਸੇ ਨੂੰ ਉਸ ਪੂਰਨ ਪ੍ਰਮੇਸ਼ਰ ਦੀ ਪ੍ਰਾਪਤੀ ਹੈ।

ਵਾ : **(ਸੁਧੁ...)** ਹਿਰਦੇ ਨੂੰ ਸੁਧ ਕਰੋ, ਫੇਰ ਗੁਰਾਂ ਦੇ ਉਪਦੇਸ਼ ਦੀ (ਸੁਧੁ) ਗਿਆਤ ਦੁਆਰਾ ਸ਼ੁੱਧ ਸਰੂਪ ਦੀ ਪ੍ਰਾਪਤੀ ਹੋਵੇਗੀ। ਇਹ ਸ਼ੁੱਧ ਰਾਗ ਵਿਚ ਉਚਾਰਨ ਕੀਤਾ ਹੈ। ਨਿਰਾ ਅਲਾਪ ਹੀ ਅਲਾਪ ਹੈ।

## ॥ ਮਾਝ ਰਾਗ ਸੰਪੂਰਨ ॥

## ਸਨਿਮਰ ਬੇਨਤੀ

ਦਾਸ ਵੱਲੋਂ ਸਿੱਖ ਸੰਗਤਾਂ, ਗੁਰਮੁਖਾਂ, ਵਿਦਵਾਨਾਂ ਅਤੇ ਦਮਦਮੀ ਟਕਸਾਲ ਦੇ ਵਿਦਵਾਨਾਂ, ਮਹਾਂਪੁਰਸ਼ਾਂ ਦੇ ਚਰਨਾਂ ਵਿਚ ਸਨਿਮਰ ਬੇਨਤੀ ਹੈ ਕਿ ਇਸ ਸਿਰੀਰਾਗੁ, ਮਾਝੁ ਰਾਗੁ ਦੀ ਦੂਸਰੀ ਪੋਥੀ ਸਟੀਕ ਅੰਦਰ ਜੇ ਕੋਈ ਉਕਾਈ ਹੋਈ ਹੋਵੇ ਤਾਂ ਖਿਮਾ ਬਖਸ਼ਣੀ। ਅਤੇ ਦਾਸ ਨੂੰ ਸੂਚਿਤ ਕਰਨ ਦੀ ਕਿਰਪਾਲਤਾ ਕਰਨੀ।

ਇਸ ਦਮਦਮੀ ਸਟੀਕ ਦੀ ਦੂਸਰੀ ਪੋਥੀ ਦੀ ਸੁਧਾਈ ਅੱਜ ਮਿਤੀ ੧੫ ਫਰਵਰੀ ੪ ਫੱਗਣ ੨੦੧੦ ਦਿਨ ਐਤਵਾਰ ਦਮਦਮੀ ਟਕਸਾਲ ਦੇ ਗਿਆਰ੍ਹਵੇਂ ਮੁਖੀ ਪੰਥ ਰਤਨ ਮਹਾਂਪੁਰਖ ਬ੍ਰਹਮ ਗਿਆਨੀ ਸੰਤ ਬਾਬਾ ਸੁੰਦਰ ਸਿੰਘ ਜੀ ਭਿੰਡਰਾਂ ਵਾਲਿਆਂ ਦੇ ਅੱਸੀਵੇਂ ਸਲਾਨਾ ਜੋੜ ਮੇਲੇ ਤੇ ਉਹਨਾਂ ਦੇ ਸੱਚਖੰਡ ਗਮਨ ਅਸ਼ਥਾਨ ਗੁਰਦੁਆਰਾ ਸੱਚਖੰਡ ਬੋਪਾਰਾਏ ਕਲਾਂ ਵਿਖੇ ਸੰਪੂਰਨ ਹੋਈ।

*ਗੁਰੂ ਪੰਥ ਦਾ ਦਾਸ*
*ਹਰਨਾਮ ਸਿੰਘ ਖ਼ਾਲਸਾ*
*ਮੁਖੀ ਦਮਦਮੀ ਟਕਸਾਲ, ਜੱਥਾ ਭਿੰਡਰਾਂ (ਮਹਿਤਾ)*
*ਪਤਾ : ਗੁਰਦੁਆਰਾ ਗੁਰਦਰਸ਼ਨ ਪ੍ਰਕਾਸ਼,*
*ਪਿੰਡ ਤੇ ਡਾਕਖਾਨਾ ਮਹਿਤਾ,*
*ਜ਼ਿਲ੍ਹਾ ਸ੍ਰੀ ਅੰਮ੍ਰਿਤਸਰ ਸਾਹਿਬ।*

